

ੴ ਸਤਿਗੁਰ ਪ੍ਰਸਾਦਿ॥



### ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਸਟੀਕ

# ਗੁਰਬਾਣੀ ਅਰਥ-ਭੰਡਾਰ

## ਪੋਥੀ ਛੇਵੀਂ

### [ਅੰਗ ੫੭੯ ਤੋਂ ੭੨੦ ਤਕ]


*ਟੀਕਾਕਾਰ :*

**ਸੰਤ ਹਰੀ ਸਿੰਘ 'ਰੰਧਾਵੇ ਵਾਲੇ'**

**ਸੰਪ੍ਰਦਾ ਦਮਦਮੀ ਟਕਸਾਲ**






*ਪ੍ਰਕਾਸ਼ਕ :*

**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**

**ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ**

**ਮੋਬਾਈਲ : 98158-35035, 98551-03132, 99149-36036**

GURBANI ARTH BHANDAR – Vol. VI
[An annotation of the Sikh Scripture]
*by*
SANT HARI SINGH 'RANDHAWE WALE'

*Published by*
**KHALSA CHARITABLE TRUST (REGD.)**
**GURMAT VIDYALA, JATHA RANDHAWA**
CHANDIGARH ROAD, NEAR GURDWARA JYOTI SAROOP,
DISTT. FATEHGARH SAHIB, PUNJAB (INDIA)
MOBILE : 98158-35035, 98551-03132, 99149-36036



*ਜਿਸ ਤਰ੍ਹਾਂ ਦਸ ਗੁਰੂ ਸਾਹਿਬਾਨਾਂ ਨੇ ਗੁਰਬਾਣੀ ਦਾ ਸਤਿਕਾਰ ਕਰਨਾ, ਸ਼ੁਧ ਪੜ੍ਹਨਾ, ਵਿਚਾਰਨਾ ਤੇ ਮੰਨਣ ਕਰਨਾ ਦੱਸਿਆ ਹੈ, ਉਸੇ ਉਪਦੇਸ਼ ਨੂੰ ਮੁਖ ਰੱਖਦਿਆਂ ਸਾਨੂੰ ਗੁਰਬਾਣੀ ਦੀਆਂ ਪੋਥੀਆਂ ਦਾ ਵੱਧ ਤੋਂ ਵੱਧ ਅਦਬ ਕਰਨਾ ਚਾਹੀਦਾ ਹੈ, ਨੰਗੇ ਸਿਰ, ਜੋੜੇ ਪਾ ਕੇ ਜਾਂ ਜੂਠੇ ਹੱਥਾਂ ਨਾਲ ਪੋਥੀਆਂ ਪੜ੍ਹਨੀਆਂ ਨਹੀਂ ਚਾਹੀਦੀਆਂ। ਜੇਕਰ ਘਰ ਦੇ ਵਿਚ ਗੁਰਬਾਣੀ ਦੀਆਂ ਪੋਥੀਆਂ ਦਾ ਸਤਿਕਾਰ ਨਾ ਹੋ ਸਕੇ ਤਾਂ ਗੁਰੂ ਘਰ ਜਾਂ ਕਿਸੇ ਰਹਿਤ ਬਹਿਤ, ਵਾਲੇ ਗੁਰਮੁਖ ਸੱਜਣ ਨੂੰ ਪੋਥੀਆਂ ਭੇਟਾ ਕਰ ਦੇਣੀਆਂ ਚਾਹੀਦੀਆਂ ਹਨ ਤੇ ਗੁਰਬਾਣੀ ਦਾ ਸਤਿਕਾਰ ਕਰਨਾ।*

ਪਹਿਲੀ ਵਾਰ ਫ਼ਰਵਰੀ ੨੦੧੬

**ਭੇਟਾ :**
***ਗੁਰਬਾਣੀ ਦਾ ਪ੍ਰੇਮ ਸਹਿਤ ਪੜ੍ਹਨਾ, ਵਿਚਾਰਨਾ ਅਤੇ ਅਦਬ ਕਰਨਾ ਹੀ ਇਸ ਸਟੀਕ ਦੀ ਭੇਟਾ ਹੈ।***

*ਪ੍ਰਕਾਸ਼ਕ :*
**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**
**ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ**
ਚੰਡੀਗੜ੍ਹ ਰੋਡ, ਨੇੜੇ ਗੁਰਦੁਆਰਾ ਜੋਤੀ ਸਰੂਪ, ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ, ਪੰਜਾਬ (ਭਾਰਤ)

*ਪ੍ਰਿੰਟਰ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ ਸਟੀਕ

## ਰਾਗੁ ਵਡਹੰਸੁ



## ਰਾਗੁ ਸੋਰਠਿ

## ਮਹਲਾ ੯



## ਮਹਲਾ ੧ ਅਸਟਪਦੀਆ



## ਮਹਲਾ ੩ ਅਸਟਪਦੀਆ



## ਮਹਲਾ ੫ ਅਸਟਪਦੀਆ



## ਸੋਰਠਿ ਵਾਰ ਮਹਲੇ ੪ ਕੀ



## ਸ੍ਰੀ ਕਬੀਰ ਜੀ



## ਸ੍ਰੀ ਨਾਮਦੇਵ ਜੀਉ



## ਸ੍ਰੀ ਰਵਿਦਾਸ ਜੀਉ



## ਬਾਣੀ ਭਗਤ ਭੀਖਨ ਕੀ

## ਰਾਗੁ ਧਨਾਸਰੀ

**ਮਹਲਾ ੯**



**ਮਹਲਾ ੧ ਅਸਟਪਦੀਆ**



**ਮਹਲਾ ੫ ਅਸਟਪਦੀ**



**ਮਹਲਾ ੧ ਛੰਤ**



**ਛੰਤ ਮਹਲਾ ੪**



**ਮਹਲਾ ੫ ਛੰਤ**



**ਭਗਤ ਕਬੀਰ ਜੀ**



**ਭਗਤ ਨਾਮਦੇਵ ਜੀ**



**ਭਗਤ ਰਵਿਦਾਸ ਜੀ**



**ਸ੍ਰੀ ਤ੍ਰਿਲੋਚਨ ਜੀ**



**ਸ੍ਰੀ ਸੈਣੁ**



**ਪੀਪਾ**



**ਧੰਨਾ**

## ਰਾਗੁ ਜੈਤਸਰੀ



## ਰਾਗੁ ਟੋਡੀ

## ਰਾਗੁ ਬੈਰਾੜੀ

**ਮਹਲਾ ੪**



**ਮਹਲਾ ੫**

# ਤਤਕਰਾ ਸਾਖੀਆਂ

## ਰਾਗੁ ਵਡਹੰਸੁ



## ਰਾਗੁ ਸੋਰਠਿ



## ਰਾਗੁ ਧਨਾਸਰੀ



## ਰਾਗੁ ਜੈਤਸਰੀ



## ਰਾਗੁ ਟੋਡੀ



## ਰਾਗੁ ਬੈਰਾੜੀ

# ਰਾਗੁ ਵਡਹੰਸੁ

[ਅੰਗ ੫੭੮]

## ਰਾਗੁ ਬਡਹੰਸੁ[੧] ਮਹਲਾ ੧ ਘਰੁ ੫ ਅਲਾਹਣੀਆ
## ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਇਕ ਵਾਰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪੱਛਮ ਦੇ ਇਲਾਕੇ ਵੱਲ ਗਏ ਸਨ, ਉਥੇ ਇਕ ਪੀਰ ਜੋ ਮਰਨ ਵੇਲੇ ਆਪਣੇ ਮੁਰੀਦਾਂ ਨੂੰ ਕਹਿ ਗਿਆ ਸੀ ਕਿ ਮੇਰੀ ਕਬਰ ਉਪਰ ਰਾਹ ਰੱਖਿਓ, ਕਿਉਂਕਿ ਇਥੇ ਗੁਰੂ ਨਾਨਕ ਸਾਹਿਬ ਜੀ ਆਉਣਗੇ ਤੇ ਮੈਨੂੰ ਜਿਉਂਦਾ ਕਰਨਗੇ, ਇਉਂ ਕਹਿ ਕੇ ਉਹ ਮਰ ਗਿਆ ਤੇ ਉਸ ਦੇ ਮੁਰੀਦ ਬਹੁਤ ਵਿਰਲਾਪ ਕਰਿਆ ਕਰਨ, ਜਿਸ ਵੇਲੇ ਗੁਰੂ ਸਾਹਿਬ ਜੀ ਉਥੇ ਪਹੁੰਚੇ, ਤਦੋਂ ਵੀ ਉਹ ਵਿਰਲਾਪ ਕਰ ਰਹੇ ਸਨ ਤੇ ਉਪਰੋਕਤ ਸਾਰੀ ਵਾਰਤਾ ਗੁਰੂ ਸਾਹਿਬ ਜੀ ਨੂੰ ਸੁਣਾਈ। ਇਹ ਸੁਣ ਕੇ ਸਤਿਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਰਬਾਬ ਵਜਾਉਣ ਲਈ ਕਿਹਾ ਤੇ ਇਹ ਸ਼ਬਦ ਉਚਾਰਨ ਕੀਤਾ। ਤਦੋਂ ਉਹ ਫ਼ਕੀਰ ਜਿਉਂਦਾ ਹੋ ਗਿਆ ਤੇ ਉਸ ਨੂੰ ਬ੍ਰਹਮ ਗਿਆਨ ਦਾ ਉਪਦੇਸ਼ ਦੇ ਕੇ ਨਿਹਾਲ ਕੀਤਾ। ਸਤਿਗੁਰੂ ਜੀ ਨੇ ਉਸ ਦੇ ਮੁਰੀਦਾਂ ਨੂੰ ਸਮਝਾਉਣ ਲਈ ਇਹ ਅਲਾਹਣੀਆਂ ਦੀ ਬਾਣੀ ਉਥੇ ਉਚਾਰਨ ਕੀਤੀ ਸੀ।

**ਅਲਾਹਣੀਆਂ :** ਅਲਾਹਣੀ ਪਦ ਦਾ ਮੂਲ ਸੰਸਕ੍ਰਿਤ ਪਦ 'ਅਲਾਪਨ' ਹੈ, ਜਿਸ ਦਾ ਭਾਵ ਗਾਇਨ ਵਿਚ ਕਥਨ ਕਰਨਾ ਜਾਂ ਸੁਰਾਂ ਦਾ ਗਾਇਨ ਵਿਚ ਵਿਸਥਾਰ ਕਰਨਾ, ਇਹ ਰਾਗ ਭੇਦ ਕਰਕੇ ਹੁੰਦਾ ਹੈ; ਪਰ ਅਲਾਹਣੀਆਂ ਦਾ ਜ਼ਿਆਦਾ ਵਰਤਾਉ ਸ਼ੋਕਮਈ ਗੀਤਾਂ ਕਰਕੇ ਪ੍ਰਚਲਿਤ ਹੋ ਗਿਆ ਹੈ ਜਦ ਕੋਈ ਪ੍ਰਾਣੀ ਮਰ ਜਾਂਦਾ ਹੈ ਤਾਂ ਪਿੰਡ ਜਾਂ ਕਸਬੇ ਦੀ ਨੈਣ ਤੇ ਮਿਰਾਸਣ ਆ ਜਾਂਦੀ ਹੈ ਅਤੇ ਉਹ ਖੜੇ ਹੋ ਕੇ ਅਲਾਹਣੀ ਦੇ ਬੋਲ ਬੋਲਦੀ ਹੈ। ਬਾਕੀ ਅਫ਼ਸੋਸ ਕਰਨ ਆਈਆਂ ਸਾਰੀਆਂ ਇਸਤਰੀਆਂ ਉਸਦੇ ਇਰਦ ਗਿਰਦ ਘੇਰੇ ਵਿਚ ਖਲੋ ਕੇ ਮ੍ਰਿਤਕ ਪ੍ਰਾਣੀ ਦਾ ਨਾਂ ਜਾਂ ਰਿਸ਼ਤਾ ਬੋਲ ਕੇ ਮਰਨ ਵਾਲੇ ਦੀ ਸਲਾਹੁਤਾ ਰੂਪ ਗੀਤ ਗਾਉਂਦੀਆਂ ਹਨ ਅਤੇ ਉਸੇ ਦੇ ਤੁਕਾਂਤ ਉਤੋਂ ਹਾਇ-ਹਾਇ ਦੇ ਤਾਲ ਤੇ ਰੋਂਦੀਆਂ ਹੋਈਆਂ ਸਿਆਪਾ ਕਰਦੀਆਂ ਹਨ, ਉਸ ਨੂੰ ਅਲਾਹਣੀਆਂ ਕਹਿੰਦੇ ਹਨ। ਇਹ ਸਿਆਪਾ ਮੱਥੇ, ਛਾਤੀ ਅਤੇ ਪੱਟਾਂ ਉਤੇ ਕ੍ਰਮਵਾਰ ਹੱਥ ਮਾਰ ਕੇ ਕੀਤਾ ਜਾਂਦਾ ਹੈ। ਇਸ ਦੀ ਚਾਲ ਪਹਿਲਾਂ ਹੌਲੀ, ਪਰ ਸਹਿਜੇ ਸਹਿਜੇ ਤੇਜ਼ ਹੁੰਦੀ ਜਾਂਦੀ ਹੈ ਅਤੇ ਸਾਰੀਆਂ ਇਸਤਰੀਆਂ ਦੇ ਹੱਥ ਇੱਕੋ ਸਮੇਂ ਮੱਥੇ, ਛਾਤੀ ਅਤੇ ਪੱਟਾਂ ਉਤੇ ਵੱਜਦੇ ਹਨ।

ਉਮਰ ਦੇ ਪੱਖ ਤੋਂ ਅਲਾਹਣੀ ਤਿੰਨ ਪ੍ਰਕਾਰ ਦੀ ਹੁੰਦੀ ਹੈ :

੧. ਕਿਸੇ ਨੌਜਵਾਨ ਦੀ ਮੌਤ 'ਤੇ ਪਾਈ ਗਈ ਅਲਾਹਣੀ ਵਿਚ ਉਸ ਦੇ ਸੰਬੰਧੀਆਂ ਦੇ ਹਿਰਦੇ ਨੂੰ ਵਿੰਨ੍ਹਣ ਵਾਲੀ ਹੁੰਦੀ ਹੈ।

੨. ਬੱਚੇ ਦੀ ਮ੍ਰਿਤੂ 'ਤੇ ਪਾਈ ਗਈ ਅਲਾਹੁਣੀ ਵਿਚ ਹਿਰਦੇ ਦੀ ਮਮਤਾ ਦਾ ਪੱਖ ਪ੍ਰਧਾਨ ਹੁੰਦਾ ਹੈ।

---

੧. ***ਨੋਟ :*** ਇਥੇ 'ਬਡਹੰਸੁ' ਬੱਬੇ ਨਾਲ ਹੀ ਸ਼ੁੱਧ ਹੈ।

੩. ਬਿਰਧ ਦੀ ਮੌਤ ਵੇਲੇ ਪਾਈ ਗਈ ਅਲਾਹਣੀ ਵਿਚ ਥਾਵਾਂ ਦੇ ਭੇਦ ਕਰਕੇ ਕਰੁਣਾ ਰਸ ਦੇ ਨਾਲ ਨਾਲ ਠੱਠੇਬਾਜ਼ੀ ਦਾ ਵੀ ਰੰਗ ਬੰਨ੍ਹ ਦਿੱਤਾ ਜਾਂਦਾ ਹੈ।

ਅਜਿਹਾ ਕੁਝ ਖ਼ਾਸ ਤੌਰ 'ਤੇ ਸ਼ਰੀਕਣਾਂ ਕਰਦੀਆਂ ਹਨ। ਮਰਦਾਂ ਅਤੇ ਇਸਤਰੀਆਂ ਨਾਲ ਸੰਬੰਧਿਤ ਅਲਾਹਣੀਆਂ ਵਿਚ ਕ੍ਰਮਵਾਰ ਮਰਦਾਵੇਂ ਅਤੇ ਜ਼ਨਾਨੇ ਗੁਣਾਂ ਦਾ ਕਥਨ ਕਰ ਕੇ ਸਿਆਪਾ ਕੀਤਾ ਜਾਂਦਾ ਹੈ। ਉਦਾਹਰਣ ਵਜੋਂ—ਕੁਆਰੀ ਲੜਕੀ ਦੇ ਮਰਨ ਸਮੇਂ ਇਉਂ ਕਹਿੰਦੇ ਸਨ—'ਤੰਦ ਅਜੇ ਨਾ ਕੱਤੀ, ਧੀਏ ਮੋਰਨੀਏਂ।' ਨੌਜਵਾਨ ਦੇ ਮਰਨ ਸਮੇਂ ਇਉਂ ਕਹਿੰਦੇ ਸਨ—'ਮੁੱਛ ਅਜੇ ਨਾ ਫੁੱਟੀ, ਹਾਇਹਾ ਸ਼ੇਰ ਸਰੂ ਜਿਹਾ' ਆਦਿ। ਨੈਣਾਂ ਜਾਂ ਮਿਰਾਸਾਣਾਂ ਨੂੰ ਹਰ ਪ੍ਰਕਾਰ ਦੇ ਵਿਅਕਤੀਆਂ ਲਈ ਅਲਾਹਣੀਆਂ ਯਾਦ ਹੁੰਦੀਆਂ ਹਨ ਅਤੇ ਕਈ ਵਾਰ ਉਨ੍ਹਾਂ ਵਿਚ ਇਤਨੀ ਸਮਰੱਥਾ ਵੀ ਹੁੰਦੀ ਹੈ ਕਿ ਉਹ ਮੌਕੇ ਉਤੇ ਤੁਰੰਤ ਅਲਾਹਣੀ ਦੇ ਬੋਲ ਘੜ ਲੈਂਦੀਆਂ ਹਨ।

ਅਲਾਹਣੀ ਅਜਿਹਾ ਲੋਕ-ਗੀਤ ਹੈ ਜੋ ਕੇਵਲ ਮਰਨ ਦੇ ਅਵਸਰ 'ਤੇ ਹੀ ਗਾਇਆ ਜਾਂਦਾ ਹੈ, ਇਸ ਨੂੰ ਕਿਸੇ ਹੋਰ ਅਵਸਰ 'ਤੇ ਨਹੀਂ ਗਾਇਆ ਜਾ ਸਕਦਾ, ਸਗੋਂ ਇਸ ਨੂੰ ਇਕੱਲਿਆਂ ਜਾਂ ਮਿੱਤਰਾਂ ਵਿਚ ਬੈਠ ਕੇ ਗੁਣਗੁਣਾਣਾਂ ਵੀ ਬਦਸ਼ਗਨੀ ਦਾ ਚਿੰਨ੍ਹ ਸਮਝਦੇ ਸਨ। ਪਰ ਜਿਉਂ ਜਿਉਂ ਲੋਕ ਗੁਰਮਤ ਦੀ ਰੌਸ਼ਨੀ ਵਿਚ ਆ ਰਹੇ ਹਨ, ਤਿਉਂ ਤਿਉਂ ਅਗਿਆਨਤਾ ਵਾਲੇ ਹਨੇਰੇ ਦੀ ਇਹ ਕੁਰੀਤੀ ਘੱਟਦੀ ਜਾ ਰਹੀ ਹੈ।

ਲੋਕ ਜੀਵਨ ਦੀਆਂ ਭਾਵਨਾਵਾਂ ਦੇ ਨਾਲ ਨਾਲ ਵਿਚਰਨ ਵਾਲੀ ਗੁਰਬਾਣੀ ਦੀ ਨੁਹਾਰ ਅਧਿਕਤਰ ਲੋਕ ਪਰੰਪਰਾ ਵਾਲੀ ਹੈ ਅਤੇ ਇਸ ਕਾਰਣ ਗੁਰੂ ਸਾਹਿਬਾਨਾ ਨੇ ਬਹੁਤ ਸਾਰੇ ਲੋਕ-ਗੀਤਾਂ ਅਤੇ ਕਾਵਿ-ਰੂਪਾਂ ਦੀਆਂ ਲੀਹਾਂ ਉਤੇ ਆਪਣੀ ਬਾਣੀ ਦੀ ਰਚਨਾ ਕੀਤੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਡਹੰਸ ਰਾਗੁ ਵਿਚ ਅਲਾਹਣੀਆਂ ਦੇ ਪੰਜ ਸ਼ਬਦਾਂ ਦੀ ਰਚਨਾ ਕੀਤੀ ਹੈ, ਜਿਨ੍ਹਾਂ ਵਿੱਚੋਂ ਪਹਿਲੀ, ਦੂਜੀ, ਚੌਥੀ ਅਤੇ ਪੰਜਵੀਂ ਅਲਾਹਣੀ ਦੇ ਸ਼ਬਦਾਂ ਵਿਚ ਛੇ ਛੇ ਤੁਕਾਂ ਦੇ ਚਾਰ ਚਾਰ ਪਦੇ ਹਨ ਅਤੇ ਤੀਜੀ ਅਲਾਹਣੀ ਦੇ ਸ਼ਬਦ ਵਿਚ ਚਾਰ ਚਾਰ ਤੁਕਾਂ ਦੇ ਅੱਠ ਪਦੇ ਹਨ, ਇਸ ਅਲਾਹਣੀ ਦੇ ਤੀਸਰੇ ਦੱਖਣੀ ਸ਼ਬਦ ਵਿਚ ਪਹਿਲੇ ਪਦੇ ਤੋਂ ਬਾਅਦ ਇਕ ਪੰਕਤੀ ਰਹਾਉ ਦੀ ਵੀ ਹੈ। ਇਨ੍ਹਾਂ ਅਲਾਹਣੀਆਂ ਦਾ ਵਰਣਿਤ ਵਿਸ਼ ਵਿਯੋਗ ਜਨਿਤ ਵੈਰਾਗ ਹੈ, ਪਰ ਗੁਰੂ ਜੀ ਨੇ ਕਿਤੇ ਵੀ ਨਿਰਾਸ਼ਾ ਜਾਂ ਉਦਾਸੀਨਤਾ ਦੀ ਭਾਵਨਾ ਦਾ ਸੰਚਾਰ ਨਹੀਂ ਹੋਣ ਦਿੱਤਾ। ਅਸਲ ਵਿਚ ਗੁਰੂ ਜੀ ਨੇ ਜਗਿਆਸੂ ਨੂੰ ਅਜਿਹੇ ਮਰਨੇ ਲਈ ਪ੍ਰੇਰਿਤ ਕੀਤਾ ਹੈ, ਜਿਸ ਨਾਲ ਪ੍ਰਭੂ ਦੇ ਦੁਆਰ ਉਤੇ ਵਡਿਆਈ ਅਤੇ ਪ੍ਰਮਾਣਿਕਤਾ ਦਾ ਚਿੰਨ੍ਹ ਪ੍ਰਾਪਤ ਹੋ ਸਕੇ। ਇਨ੍ਹਾਂ ਪਦਿਆਂ ਵਿਚ ਸਾਧਕ ਨੂੰ ਮ੍ਰਿਤੂ ਦੇ ਭੈ ਤੋਂ ਵੀ ਮੁਕਤੀ ਪ੍ਰਾਪਤ ਕਰਨ ਲਈ ਉਤਸਾਹਿਤ ਕੀਤਾ ਗਿਆ ਹੈ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀਆਂ ਚਾਰ ਚਾਰ ਪਦਿਆਂ ਵਾਲੀਆਂ ਲਿਖੀਆਂ ਚਾਰ ਅਲਾਹਣੀਆਂ ਵਡਹੰਸ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੀਆਂ ਅਲਾਹਣੀਆਂ ਤੋਂ ਬਾਅਦ ਬਿਨਾਂ ਸਿਰਲੇਖ ਦਰਜ ਹਨ। ਇਨ੍ਹਾਂ ਵਿਚ ਪਤੀ ਦੀ ਮ੍ਰਿਤੂ ਤੋਂ ਬਾਅਦ ਪੈਦਾ ਹੋਏ ਵਿਛੋੜੇ ਦੇ ਕਰੁਣਾਮਈ ਦ੍ਰਿਸ਼ ਚਿਤਰਨਾ ਕੀਤੇ ਹਨ।

ਸੋ ਇਥੇ ਸਤਿਗੁਰੂ ਸਾਹਿਬ ਜੀ ਨੇ ਰੱਬੀ ਭਾਣੇ ਦੇ ਉਲਟ ਲੋਕਾਂ ਦਾ ਐਸਾ ਵਿਹਾਰ ਦੇਖਿਆ ਤਾਂ ਇਸ ਰੋਣ ਪਿੱਟਣ ਦੀ ਕੁਰੀਤੀ ਨੂੰ ਬੰਦ ਕਰ ਕੇ ਇਸ ਦੇ ਥਾਂ ਰੱਬੀ ਬਾਣੀ, ਜੋ ਭਾਣਾ ਮੰਨਣ ਵਿਚ ਸਹਾਇਕ ਹੋਵੇ, ਅਤੇ ਪਰਮੇਸ਼ਰ ਵੱਲੋਂ ਮਰੇ ਹੋਏ ਜੀਵਾਂ ਨੂੰ ਪਰਮੇਸ਼ਰ ਵੱਲ ਜਿਉਂਦੇ ਹੋਣ ਲਈ ਸਿੱਖਿਆ ਦਿੰਦੇ ਹੋਏ ਸ਼ਬਦ ਉਚਾਰਨ ਕਰਦੇ ਹਨ।

***ਨੋਟ :*** ਜਿਸ ਵੇਲੇ ਮ੍ਰਿਤਕ ਪ੍ਰਾਣੀ ਦਾ ਸਸਕਾਰ ਹੋ ਜਾਵੇ ਤਾਂ ਬਾਕੀ ਸਾਕ-ਸੰਬੰਧੀ ਕੀਰਤਨ ਸੋਹਿਲਾ ਪੜ੍ਹ ਕੇ ਉਥੋਂ ਵਾਪਸ ਆ ਕੇ, ਗੁਰਦੁਆਰਾ ਸਾਹਿਬ ਵਿਖੇ ਆ ਜਾਣ ਤੇ ਗ੍ਰੰਥੀ ਸਿੰਘ ਸੁੱਚ ਪਵਿੱਤ੍ਰਤਾ ਨਾਲ ਓਸ ਮ੍ਰਿਤਕ ਦੇ ਨਮਿੱਤ ਕੜਾਹ ਪ੍ਰਸ਼ਾਦਿ ਦੀ ਦੇਗ ਬਣਾਉਣੀ ਕਰੇ ਅਤੇ ਫੇਰ ਇਨ੍ਹਾਂ ਅਲਾਹਣੀਆਂ ਦੀ ਬਾਣੀ ਦਾ ਪਾਠ ਕੀਤਾ ਜਾਵੇ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਨੋਟ :** ਮ੍ਰਿਤਕ ਸਰੀਰ ਨੂੰ ਗੁਰਮਤਿ ਅਨੁਸਾਰ ਸਸਕਾਰਨ ਦੀ ਸੰਪੂਰਨ ਮਰਯਾਦਾ *ਪਾਠ ਦਰਪਣ ਪੋਥੀ* ਵਿਚ ਅੰਤਿਮ ਸੰਸਕਾਰ ਤੇ ਵਿਸਥਾਰ ਸਹਿਤ ਪੜ੍ਹੋ ਜੀ। ਇਥੇ ਅਸਾਂ ਨੇ ਟੂਕ ਮਾਤ੍ਰ ਹੀ ਲਿਖਿਆ ਹੈ।

## ਧੰਨੁ ਸਿਰੰਦਾ ਸਚਾ ਪਾਤਿਸਾਹੁ; ਜਿਨਿ ਜਗੁ ਧੰਧੈ ਲਾਇਆ ॥

ਹੇ ਭਾਈ! ਉਹ ਸ੍ਰਿਸ਼ਟੀ ਨੂੰ ਸਿਰੰਦਾ = ਸਿਰਜਣਹਾਰ, ਸਰੂਪ ਰੂਪੀ ਤਖ਼ਤ ਦਾ ਪਾਤਿਸਾਹੁ = ਮਾਲਕ, ਸਚਾ = ਤ੍ਰੈ-ਕਾਲ ਅਬਾਧ ਰੂਪ ਪਰਮੇਸ਼ਰ ਧੰਨੁ = ਧੰਨਤਾ ਦੇ ਯੋਗ ਹੈ, ਜਿਨਿ = ਜਿਸ ਨੇ ਸਾਰੇ ਜਗੁ = ਸੰਸਾਰ ਨੂੰ ਪੈਦਾ ਕਰ ਕੇ ਜੀਵਾਂ ਦੀ ਵਾਸ਼ਨਾ ਅਨੁਸਾਰ ਵੱਖੋ-ਵੱਖਰੇ ਧੰਧੈ = ਧੰਧਿਆਂ (ਕੰਮਾਂ-ਕਾਰਾਂ) ਵਿਚ ਲਾਇਆ = ਲਾਉਣਾ ਕੀਤਾ ਹੈ।

## ਮੁਹਲਤਿ ਪੁਨੀ ਪਾਈ ਭਰੀ; ਜਾਨੀਅੜਾ ਘਤਿ ਚਲਾਇਆ ॥

ਜਿਵੇਂ ਪਾਈ[੧] = ਪੜੋਪੀ (ਪਨਘੜੀ) ਭਰੀ ਹੋਈ ਉਲਟਾ ਕੇ ਖ਼ਾਲੀ ਕਰ ਦੇਈਦੀ ਹੈ, ਇਉਂ ਸੰਸਾਰ ਵਿਚ ਰਹਿਣ ਦੀ ਮੁਹਲਤਿ = ਸਮੇਂ ਦੀ ਹੱਦ ਪੁਨੀ = ਪੂਰੀ ਹੋ ਗਈ ਭਾਵ ਦੇਹ ਰੂਪੀ ਪੜੋਪੀ ਸੁਆਸਾਂ ਰੂਪ ਦਾਣਿਆਂ ਨਾਲ ਭਰ ਗਈ ਤਾਂ ਜਮਾਂ ਨੇ ਜਾਨੀਅੜਾ = ਪਿਆਰਾ ਜੀਵਾਤਮਾ ਘਤਿ = ਫੜ ਕੇ ਉਸ ਦੇ ਕੀਤੇ ਕਰਮਾਂ ਅਨੁਸਾਰ ਚਲਾਇਆ = ਅੱਗੇ ਤੋਰ ਲੈਣਾ।

**[ਅੰਗ ੫੭੯]**

## ਜਾਨੀ ਘਤਿ ਚਲਾਇਆ ਲਿਖਿਆ ਆਇਆ; ਰੁੰਨੇ ਵੀਰ ਸਬਾਏ ॥

ਜਦੋਂ ਧੁਰੋਂ ਲਿਖਿਆ ਹੋਇਆ ਹੁਕਮ ਆਇਆ = ਆ ਗਿਆ ਤਾਂ ਜਾਨੀ = ਪਿਆਰੇ ਜੀਵਾਤਮਾ ਦੇ ਗਲ ਵਿਚ ਜਮਾਂ ਨੇ ਸੰਗਲ ਘਤਿ = ਪਾ ਕੇ ਅੱਗੇ ਚਲਾਇਆ = ਤੋਰ ਲਿਆ ਤਾਂ ਵੀਰ = ਭਰਾ ਆਦਿ ਸਬਾਏ = ਸਾਰੇ ਸੰਬੰਧੀ ਰੁੰਨੇ = ਰੋਣ ਲੱਗ ਪਏ **ਵਾ:** ਜੋ ਕਾਮ ਕ੍ਰੋਧ ਆਦਿ ਭਰਾ ਮੰਨੇ ਸੀ, ਇਹ ਸਾਰੇ ਰੋਣ ਲੱਗ ਪਏ ਕਿ ਇਹ ਅਗਿਆਨੀ ਸਾਨੂੰ ਛੱਡ ਕੇ ਤੁਰ ਗਿਆ ਹੈ।

## ਕਾਂਇਆ ਹੰਸ ਥੀਆ ਵੇਛੋੜਾ; ਜਾਂ ਦਿਨ ਪੁੰਨੇ ਮੇਰੀ ਮਾਏ ॥

ਹੇ ਮੇਰੀ ਮਾਏ = ਮਾਤਾ (ਪਿਤਾ) ਰੂਪ ਸੰਤ ਜਨੋਂ! ਜਾਂ = ਜਦੋਂ ਉਮਰ ਦੇ ਦਿਨ ਪੁੰਨੇ = ਪੂਰੇ ਹੋ ਗਏ, ਤਦੋਂ ਕਾਂਇਆ = ਦੇਹ ਨਾਲੋਂ ਹੰਸ = ਜੀਵਾਤਮਾ ਦਾ ਵੇਛੋੜਾ = ਵਿਯੋਗ ਥੀਆ = ਹੋ ਗਿਆ।

## ਜੇਹਾ ਲਿਖਿਆ ਤੇਹਾ ਪਾਇਆ; ਜੇਹਾ ਪੁਰਬਿ ਕਮਾਇਆ ॥

ਜੀਵਾਂ ਨੇ ਜੇਹਾ = ਜਿਹੋ ਜਿਹਾ ਪੁਰਬਿ = ਪੂਰਬਲੇ ਜਨਮਾਂ ਵਿਚ ਕਰਮਾਂ ਨੂੰ ਕਮਾਇਆ = ਕਮਾਉਣਾ

---

੧. ਪਾਈ = ਜਿਵੇਂ ਪੁਰਾਣੇ ਸਮੇਂ ਵਿਚ ਪੁਲਸੀਆਂ ਦੀਆਂ ਘੜੀਆਂ ਹੁੰਦੀਆਂ ਸਨ, ਇਕ ਕੌਲੀ ਵਿਚ ਛੇਕ ਕਰ ਕੇ ਉਸ ਵਿਚ ਰੇਤਾ ਭਰ ਕੇ ਰੱਖ ਦਿੰਦੇ, ਜਦੋਂ ਸਾਰਾ ਰੇਤਾ ਕਿਰ ਜਾਂਦਾ ਭਾਵ ਕੌਲੀ ਖ਼ਾਲੀ ਹੋ ਜਾਂਦੀ ਤਦੋਂ ਉਨ੍ਹਾਂ ਦੇ ਪਹਿਰ ਦੀ ਵਿਸਲ ਵੱਜ ਜਾਂਦੀ, ਤੇ ਪਹਿਰੇਦਾਰ ਬਦਲ ਜਾਂਦੇ ਸਨ। ਦੂਸਰਾ ਕੌਲੀ ਵਿਚ ਛੇਕ ਕਰ ਕੇ ਉਸ ਨੂੰ ਬੱਠਲ (ਬਾਲਟੇ) ਦੇ ਪਾਣੀ ਵਿਚ ਤਾਰ ਦਿੰਦੇ ਸਨ, ਜਦੋਂ ਕੌਲੀ ਪਾਣੀ ਨਾਲ ਭਰ ਕੇ ਡੁੱਬ ਜਾਂਦੀ ਤਾਂ ਉਸ ਨੂੰ ਪਾਈ ਭਰੀ ਕਹਿੰਦੇ ਸਨ। ਤੀਸਰਾ ਪੋਠੋਹਾਰ ਦੇ ਇਲਾਕੇ ਵਿਚ ਦਾਣੇ ਮਿਣਨ ਵਾਸਤੇ ਵੱਡੇ-ਵੱਡੇ ਭਾਂਡੇ ਰੱਖੇ ਹੁੰਦੇ ਸਨ, ਜਿਨ੍ਹਾਂ ਨੂੰ 'ਚਟੂਰੇ' ਕਹਿੰਦੇ ਸਨ, ਜਦੋਂ ਉਹ ਦਾਣਿਆਂ ਨਾਲ ਭਰ ਜਾਂਦੇ ਤਾਂ ਉਸ ਨੂੰ ਮੂਧਾ ਕਰ ਦਿੰਦੇ ਸਨ, ਇਉਂ ਉਹ ਲੋਕ ਆਪਣੇ ਬੋਹਲ ਨੂੰ ਮਿਣਿਆ ਕਰਦੇ ਸਨ। ਉਹ ਇਲਾਕੇ ਵਿਚ ਉਸ ਨੂੰ ਵੀ ਪਾਈ ਭਾਵ ਦਾਣੇ ਪਾਉਣ ਵਾਲਾ ਪਾਤਰ ਕਹਿੰਦੇ ਹਨ।

ਕੀਤਾ ਸੀ, ਉਹੋ ਜੇਹਾ ਹੀ ਹੁਣ ਲਿਖਿਆ ਗਿਆ ਹੈ, ਤੇ ਤੇਹਾ = ਉਹੋ ਜਿਹਾ ਹੀ ਫਲ ਪਾਇਆ = ਪਾਉਣਾ ਕੀਤਾ ਹੈ, ਜਿਹੋ ਜਿਹਾ ਹੁਣ ਕਮਾਇਆ ਹੈ, ਉਹੋ ਜਿਹਾ ਫਲ ਅੱਗੇ ਪ੍ਰਲੋਕ ਵਿਚ ਪਾਉਣਾ ਕਰਨਗੇ।

## ਧੰਨੁ ਸਿਰੰਦਾ ਸਚਾ ਪਾਤਿਸਾਹੁ; ਜਿਨਿ ਜਗੁ ਧੰਧੈ ਲਾਇਆ ॥੧॥

ਸ੍ਰਿਸ਼ਟੀ ਦਾ ਸਿਰੰਦਾ = ਸਿਰਜਣਹਾਰ, ਸਚਾ = ਸੱਤਯ ਸਰੂਪ ਪਾਤਿਸਾਹੁ = ਸਰੂਪ ਰੂਪੀ ਤਖ਼ਤ ਦਾ ਮਾਲਕ ਧੰਨੁ = ਧੰਨਤਾ ਦੇ ਜੋਗ ਹੈ, ਜਿਨਿ = ਜਿਸ ਨੇ ਸਾਰੇ ਜਗੁ = ਸੰਸਾਰ ਨੂੰ ਜੀਵਾਂ ਦੀ ਵਾਸ਼ਨਾ ਅਨੁਸਾਰ ਵੱਖੋ-ਵੱਖ ਧੰਧੈ = ਧੰਧਿਆਂ (ਕੰਮਾਂ ਕਾਜਾਂ) ਵਿਚ ਲਾਇਆ = ਲਾਉਣਾ ਕੀਤਾ ਹੈ ॥੧॥

## ਸਾਹਿਬੁ ਸਿਮਰਹੁ ਮੇਰੇ ਭਾਈਹੋ; ਸਭਨਾ ਏਹੁ ਪਇਆਣਾ ॥

ਹੇ ਮੇਰੇ ਭਾਈਹੋ = ਭਾਈ ਜਨੋਂ ! ਸਾਹਿਬੁ = ਮਾਲਕ ਵਾਹਿਗੁਰੂ ਨੂੰ ਸਿਮਰਹੁ = ਯਾਦ ਕਰੋ, ਕਿਉਂਕਿ ਏਹੁ = ਇਹ ਦੁਨੀਆਂ ਤੋਂ ਇਕ ਦਿਨ ਸਭਨਾ = ਸਾਰਿਆਂ ਨੇ ਹੀ ਪਇਆਣਾ = ਕੂਚ ਕਰ ਜਾਣਾ ਹੈ।

## ਏਥੈ ਧੰਧਾ ਕੂੜਾ ਚਾਰਿ ਦਿਹਾ; ਆਗੈ ਸਰਪਰ ਜਾਣਾ ॥

ਏਥੈ = ਇਸ ਲੋਕ ਵਿਚ ਚਾਰ ਕੁ ਦਿਹਾ = ਦਿਨਾਂ ਦਾ ਕੂੜਾ = ਝੂਠਾ ਹੀ ਧੰਧਾ = ਵਿਹਾਰ ਹੈ, ਆਗੈ = ਅੱਗੇ ਪ੍ਰਲੋਕ ਵਿਚ ਹਰ ਕਿਸੇ ਨੂੰ ਸਰਪਰ = ਜ਼ਰੂਰ ਬਰ ਜ਼ਰੂਰ ਜਾਣਾ ਹੀ ਪਵੇਗਾ।

## ਆਗੈ ਸਰਪਰ ਜਾਣਾ ਜਿਉ ਮਿਹਮਾਣਾ; ਕਾਹੇ ਗਾਰਬੁ ਕੀਜੈ ॥

ਆਗੈ = ਅੱਗੇ ਪ੍ਰਲੋਕ ਵਿਚ ਸਰਪਰ = ਜ਼ਰੂਰ ਬਰ ਜ਼ਰੂਰ ਜਾਣਾ ਹੋਵੇਗਾ, ਜਿਉ = ਜਿਵੇਂ ਮਿਹਮਾਣਾ = ਪ੍ਰਾਹੁਣੇ ਰਾਤ ਕੱਟ ਕੇ ਚਲੇ ਜਾਂਦੇ ਹਨ, ਫਿਰ ਕਾਹੇ = ਕਿਸ ਵਾਸਤੇ ਵਿਅਰਥ ਹੀ ਸਰੀਰ, ਗੁਣਾਂ ਆਦਿ ਦਾ ਗਾਰਬੁ = ਹੰਕਾਰ ਕੀਜੈ = ਕਰੀਏ।

## ਜਿਤੁ ਸੇਵਿਐ ਦਰਗਹ ਸੁਖੁ ਪਾਈਐ; ਨਾਮੁ ਤਿਸੈ ਕਾ ਲੀਜੈ ॥

ਜਿਤੁ = ਜਿਸ ਪਰਮੇਸ਼ਰ ਦੇ ਸੇਵਿਐ = ਸੇਵਨ ਭਾਵ ਸਿਮਰਨ ਕੀਤਿਆਂ ਪਰਮੇਸ਼ਰ ਦੀ ਦਰਗਹ = ਦਰਗਾਹ ਸਚਖੰਡ ਵਿਚ ਸੁਖ ਪਾਈਐ = ਪਾਈਦਾ ਹੈ, ਇਸ ਕਰਕੇ ਤਿਸੈ = ਉਸ ਵਾਹਿਗੁਰੂ ਕਾ = ਦਾ ਨਾਮ ਲੀਜੈ = ਲੈਣਾ ਕਰੀਏ।

## ਆਗੈ ਹੁਕਮੁ ਨ ਚਲੈ ਮੂਲੇ; ਸਿਰਿ ਸਿਰਿ ਕਿਆ ਵਿਹਾਣਾ ॥

ਆਗੈ = ਅੱਗੇ ਪ੍ਰਲੋਕ ਵਿਚ ਮੂਲੇ = ਉੱਕਾ ਹੀ ਕਿਸੇ ਦਾ ਹੁਕਮ ਨ = ਨਹੀਂ ਚਲੈ = ਚੱਲਦਾ, ਉਥੇ ਤਾਂ ਸਿਰਿ ਸਿਰਿ = ਸਿਰ ਬ-ਸਿਰ ਜੀਵਾਂ ਉਪਰ ਜੋ ਕਿਆ = ਕੀਤਾ ਹੋਇਆ ਕਰਮ ਹੈ, ਉਸੇ ਅਨੁਸਾਰ ਵਿਹਾਣਾ = ਬੀਤਦਾ ਹੈ।

## ਸਾਹਿਬੁ ਸਿਮਰਿਹੁ ਮੇਰੇ ਭਾਈਹੋ; ਸਭਨਾ ਏਹੁ ਪਇਆਣਾ ॥੨॥

ਮੇਰੇ ਭਾਈਹੋ = ਭਾਈ ਜਨੋਂ ਇਸ ਕਰਕੇ ਸਾਹਿਬੁ = ਮਾਲਕ ਵਾਹਿਗੁਰੂ ਨੂੰ ਸਿਮਰਹੁ = ਸਿਮਰਨਾ ਕਰੋ, ਕਿਉਂਕਿ ਇਕ ਦਿਨ ਸਭਨਾ = ਸਾਰਿਆਂ ਨੂੰ ਏਹੁ = ਇਹ ਦੁਨੀਆਂ ਤੋਂ ਪਇਆਣਾ = ਕੂਚ ਕਰਨਾ ਪੈਣਾ ਹੈ ॥੨॥

## ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ; ਹੀਲੜਾ ਏਹੁ ਸੰਸਾਰੋ ॥

ਜੋ ਕੁਝ ਵੀ ਤਿਸੁ = ਉਸ ਸੰਮ੍ਰਥ = ਸਰਬ ਸ਼ਕਤੀਵਾਨ ਵਾਹਿਗੁਰੂ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ

ਹੀ ਥੀਐ = ਹੁੰਦਾ ਹੈ, ਏਹੁ = ਇਹ ਸੰਸਾਰੋ = ਜਗਤ ਤਾਂ ਹੀਲੜਾ = ਦੁਖ ਰੂਪ ਹੀ ਹੈ **ਵਾ:** ਇਹ ਸੰਸਾਰ ਤਾਂ ਜੀਵਾਂ ਦੇ ਉਧਾਰ ਲਈ ਇਕ ਹੀਲੜਾ = ਬਹਾਨਾ ਹੈ **ਵਾ:** ਇਹ ਸੰਸਾਰ ਦੇ ਜੀਵ ਬਹਾਨਾ ਲਾਉਂਦੇ ਰਹਿੰਦੇ ਹਨ ਕਿ ਸਾਥੋਂ ਫਲਾਣੇ ਦੁਖ ਕਰਕੇ ਸਿਮਰਨ ਨਹੀਂ ਹੁੰਦਾ, ਆਦਿ।

## ਜਲਿ ਥਲਿ ਮਹੀਅਲਿ ਰਵਿ ਰਹਿਆ; ਸਾਚੜਾ ਸਿਰਜਣਹਾਰੋ ॥

ਹੇ ਭਾਈ! ਉਹ ਸਾਚੜਾ = ਸੱਚਾ ਤ੍ਰੈ-ਕਾਲ ਅਬਾਧ ਰੂਪ, ਜਗਤ ਨੂੰ ਸਿਰਜਣਹਾਰੋ = ਰਚਨ ਵਾਲਾ ਪਰਮੇਸ਼ਰ! ਜਲਿ = ਜਲਾਂ, ਥਲਿ = ਥਲਾਂ ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ = ਪ੍ਰਿਥਵੀ ਤੇ ਅਲਿ = ਅਕਾਸ਼ ਆਦਿ ਸਭ ਥਾਈਂ ਰਵਿ = ਰਮਿਆ ਹੋਇਆ, ਵਿਆਪਕ ਹੋ ਰਹਿਆ = ਰਿਹਾ ਹੈ।

## ਸਾਚਾ ਸਿਰਜਣਹਾਰੋ ਅਲਖ ਅਪਾਰੋ; ਤਾ ਕਾ ਅੰਤੁ ਨ ਪਾਇਆ ॥

ਉਹ ਸਾਚਾ = ਸੱਚਾ ਪ੍ਰਭੂ, ਜਗਤ ਨੂੰ ਸਿਰਜਣਹਾਰੋ = ਰਚਨ ਵਾਲਾ ਹੈ, ਮਨ ਕਰਕੇ ਅਲਖ = ਲਖਣ ਤੋਂ ਰਹਿਤ ਅਤੇ ਪ੍ਰਕਿਰਤੀ ਦੇ ਅਪਾਰੋ = ਪਾਰਾਵਾਰ ਤੋਂ ਰਹਿਤ ਹੈ, ਤਾ = ਉਸ ਵਾਹਿਗੁਰੂ ਕਾ = ਦਾ ਅੰਤ ਨਹੀਂ ਪਾਇਆ ਜਾਂਦਾ।

## ਆਇਆ ਤਿਨ ਕਾ ਸਫਲੁ ਭਇਆ ਹੈ;<br>ਇਕ ਮਨਿ ਜਿਨੀ ਧਿਆਇਆ ॥

ਹੇ ਭਾਈ! ਤਿਨ = ਉਨ੍ਹਾਂ ਪੁਰਸ਼ਾਂ ਕਾ = ਦਾ ਜਨਮ ਧਾਰ ਕੇ ਆਇਆ ਸਫਲੁ = ਸਫਲਾ, ਪ੍ਰਵਾਣਨੀਕ ਭਇਆ = ਹੋਇਆ ਹੈ, ਜਿਨੀ = ਜਿਨ੍ਹਾਂ ਨੇ ਇਕ ਮਨਿ = ਇਕਾਗਰ ਚਿਤ ਹੋ ਕੇ ਪ੍ਰਭੂ ਨਾਮ ਧਿਆਇਆ = ਧਿਆਉਣਾ ਕੀਤਾ ਹੈ।

## ਢਾਹੇ ਢਾਹਿ ਉਸਾਰੇ ਆਪੇ; ਹੁਕਮਿ ਸਵਾਰਣਹਾਰੋ ॥

ਉਹ ਪਰਮੇਸ਼ਰ ਆਪ ਹੀ ਸ੍ਰਿਸ਼ਟੀ ਦੀ ਰਚਨਾ ਨੂੰ ਢਾਹੇ = ਨਾਸ਼ ਭਾਵ ਪਰਲੋ ਕਰ ਦਿੰਦਾ ਹੈ ਤੇ ਫਿਰ ਆਪ ਹੀ ਢਾਹਿ = ਢਾਹ ਕੇ ਉਸਾਰੇ = ਉਸਾਰ ਦਿੰਦਾ ਹੈ **ਵਾ:** ਪਰਮੇਸ਼ਰ ਨੇ ਆਪ ਹੀ ਸਥੂਲ ਤੱਤ ਢਾਹੇ ਹੋਏ ਹਨ, ਫਿਰ ਆਪ ਹੀ ਸਥੂਲ ਤੱਤਾਂ ਵਿੱਚੋਂ ਸੂਖਮ ਤੱਤਾਂ ਨੂੰ ਢਾਹ ਕੇ ਫਿਰ ਆਪ ਹੀ ਮੈਂ ਇਕ ਤੋਂ ਬਹੁਤ ਹੋ ਜਾਵਾਂ ਦੇ ਸੰਕਲਪ ਨਾਲ ਉਸਾਰਨ ਵਾਲਾ ਹੈ **ਵਾ:** ਢਾਹੇ = ਢਾਹੁਣ ਵਾਲੇ ਕਾਮਾਦਿਕਾਂ ਨੂੰ ਢਾਹ ਕੇ ਢੱਠੇ ਹੋਏ ਸ਼ੁਭ ਗੁਣਾਂ ਨੂੰ ਆਪ ਹੀ ਉਸਾਰਦਾ ਹੈ, ਹੁਕਮਿ = ਹੁਕਮੀ ਪਰਮੇਸ਼ਰ ਆਪ ਹੀ ਸਵਾਰਣਹਾਰੋ = ਸੰਵਾਰਨ ਵਾਲਾ ਹੈ **ਵਾ:** ਗੁਰਮੁਖਾਂ ਦੇ ਹਿਰਦਿਆਂ ਵਿਚ ਬ੍ਰਹਮ ਗਿਆਨ ਨੂੰ ਸੰਵਾਰਨ ਵਾਲਾ ਹੈ।

## ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ; ਹੀਲੜਾ ਏਹੁ ਸੰਸਾਰੋ ॥੩॥

ਜੋ ਤਿਸੁ = ਉਸ ਸੰਮ੍ਰਥ = ਸਰਬ ਸ਼ਕਤੀਵਾਨ ਨੂੰ ਭਾਉਂਦਾ ਹੈ, ਸੋ = ਉਹੋ ਹੀ ਤਿੰਨਾਂ ਕਾਲਾਂ ਵਿਚ ਥੀਐ = ਹੁੰਦਾ ਹੈ, ਇਹ ਸੰਸਾਰੋ = ਜਗਤ ਤਾਂ ਹੀਲੜਾ = ਦੁਖ ਰੂਪ ਹੀ ਹੈ ॥੩॥

## ਨਾਨਕ ਰੁੰਨਾ ਬਾਬਾ ਜਾਣੀਐ; ਜੇ ਰੋਵੈ ਲਾਇ ਪਿਆਰੋ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਬਾਬਾ = ਹੇ ਭਾਈ! ਉਸ ਨੂੰ ਹੀ ਅਸਲ ਵਿਚ ਰੁੰਨਾ = ਰੋਇਆ ਹੋਇਆ ਜਾਣੀਐ = ਜਾਨਣਾ ਕਰੀਏ, ਜੇ = ਜੋ ਵਾਹਿਗੁਰੂ ਨਾਲ ਪਿਆਰੋ = ਪ੍ਰੇਮ ਲਾਇ = ਲਾਉਣ ਵਾਸਤੇ ਵੈਰਾਗ ਵਿਚ ਰੋਵੈ = ਰੋਂਦਾ ਹੈ।

## ਵਾਲੇਵੇ ਕਾਰਣਿ ਬਾਬਾ ਰੋਈਐ; ਰੋਵਣੁ ਸਗਲ ਬਿਕਾਰੋ ॥

ਬਾਬਾ = ਹੇ ਭਾਈ ! ਜੋ ਦੁਨੀਆਂ ਦੇ ਲੋਕ ਵਾਲੇਵੇ = ਪਦਾਰਥਾਂ, ਕੰਮਾਂ ਧੰਦਿਆਂ ਕਾਰਣਿ = ਵਾਸਤੇ ਰੋਈਐ = ਰੋਂਦੇ ਪਏ ਹਨ, ਇਹੋ ਜਿਹਾ ਰੋਵਣੁ = ਰੋਣਾ ਸਗਲ = ਸਾਰਾ ਬਿਕਾਰੋ = ਬਿਕਾਰ, ਵਿਅਰਥ ਹੀ ਹੈ **ਵਾ:** (ਬਿ + ਕਾਰੋ) ਖੋਟੀ ਕਾਰ ਹੀ ਹੈ।

## ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ; ਮਾਇਆ ਕਾਰਣਿ ਰੋਵੈ ॥

ਰੋਵਣੁ = ਰੋਣਾ ਸਗਲ = ਸਾਰਾ ਬਿਕਾਰੋ = ਖੋਟੀ ਕਾਰ, ਵਿਅਰਥ ਹੀ ਹੈ, ਇਹ ਸੰਸਾਰੋ = ਜਗਤ ਵਾਹਿਗੁਰੂ ਵੱਲੋਂ ਗਾਫਲੁ = ਬੇਖ਼ਬਰ ਹੈ ਅਤੇ ਮਾਇਆ ਦੇ ਕਾਰਣਿ = ਵਾਸਤੇ ਹੀ ਜੀਵ ਰੋਵੈ = ਰੋਂਦੇ ਹਨ।

## ਚੰਗਾ ਮੰਦਾ ਕਿਛੁ ਸੂਝੈ ਨਾਹੀ; ਇਹੁ ਤਨੁ ਏਵੈ ਖੋਵੈ ॥

ਚੰਗਾ ਮੰਦਾ = ਭਲਾ ਬੁਰਾ (ਪੁੰਨ ਪਾਪ) ਕਿਛੁ = ਕੁਝ ਵੀ ਸੂਝੈ = ਸੁੱਝਦਾ ਨਹੀਂ ਹੈ, ਤੇ ਇਹੁ = ਇਸ ਅਮੋਲਕ ਮਨੁੱਖਾ ਤਨੁ = ਸਰੀਰ ਨੂੰ ਏਵੈ = ਨਿਸਫਲ ਹੀ ਖੋਵੈ = ਗੁਆ ਲੈਂਦੇ ਹਨ।

## ਐਥੈ ਆਇਆ ਸਭੁ ਕੋ ਜਾਸੀ; ਕੂੜਿ ਕਰਹੁ ਅਹੰਕਾਰੋ ॥

ਹੇ ਭਾਈ ! ਐਥੈ = ਇਥੇ ਇਸ ਸੰਸਾਰ ਵਿਚ ਜੋ ਵੀ ਜਨਮ ਧਾਰ ਕੇ ਆਇਆ ਹੈ, ਉਹ ਸਭ ਕੋ = ਕੋਈ ਮਰ ਕੇ ਜ਼ਰੂਰ ਜਾਸੀ = ਜਾਵੇਗਾ, ਐਵੇਂ ਤੁਸੀਂ ਕੂੜਿ = ਝੂਠਾ ਹੀ ਅਹੰਕਾਰੋ = ਹੰਕਾਰ ਕਰਹੁ = ਕਰਦੇ ਹੋ।

## ਨਾਨਕ ਰੁੰਨਾ ਬਾਬਾ ਜਾਣੀਐ; ਜੇ ਰੋਵੈ ਲਾਇ ਪਿਆਰੋ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਬਾਬਾ = ਹੇ ਭਾਈ! ਉਸ ਨੂੰ ਹੀ ਅਸਲ ਵਿਚ ਰੁੰਨਾ = ਰੋਇਆ ਹੋਇਆ ਜਾਣੀਐ = ਜਾਨਣਾ ਕਰੀਏ, ਜੇ = ਜੋ ਵਾਹਿਗੁਰੂ ਨਾਲ ਪਿਆਰੋ = ਪ੍ਰੇਮ ਲਾਇ = ਲਾਉਣ ਵਾਸਤੇ ਵੈਰਾਗ ਵਿਚ ਰੋਵੈ = ਰੋਂਦਾ ਹੈ ॥੪॥੧॥

## ਵਡਹੰਸੁ ਮਹਲਾ ੧ ॥

ਸਤਿਗੁਰੂ ਸਾਹਿਬ ਜੀ ਵੈਰਾਗਮਈ ਉਪਦੇਸ਼ ਬਖ਼ਸ਼ਦੇ ਹੋਏ ਫ਼ੁਰਮਾ ਰਹੇ ਹਨ :

## ਆਵਹੁ ਮਿਲਹੁ ਸਹੇਲੀਹੋ; ਸਚੜਾ ਨਾਮੁ ਲਏਹਾਂ ॥

ਹੇ ਮਹਾਤਮਾ ਰੂਪ ਸਹੇਲੀਹੋ = ਸਖੀਓ ! ਆਵਹੁ = ਆਓ, ਆ ਕੇ ਮਿਲਹੁ = ਮਿਲਣਾ ਕਰੋ ਤਾਂ ਜੋ ਅਸੀਂ ਸੰਗਤ ਵਿਚ ਇੱਕਤ੍ਰ ਹੋ ਕੇ ਪਰਮੇਸ਼ਰ ਦਾ ਸਚੜਾ = ਸੱਚਾ ਨਾਮ ਲਏਹਾਂ = ਲਈਏ ਭਾਵ ਸਿਮਰਨਾ ਕਰੀਏ।

## ਰੋਵਹ ਬਿਰਹਾ ਤਨ ਕਾ; ਆਪਣਾ ਸਾਹਿਬੁ ਸੰਮ੍ਾਲੇਹਾਂ ॥

ਜੋ ਆਪਣੇ ਤਨ = ਸਰੀਰ ਕਾ = ਦਾ ਵਾਹਿਗੁਰੂ ਵੱਲੋਂ ਬਿਰਹਾ = ਵਿਛੋੜਾ ਪਿਆ ਹੋਇਆ ਹੈ, ਉਸ ਨੂੰ ਰੋਵਹ = ਰੋਣਾ ਕਰੀਏ ਕਿ ਅਸੀਂ ਸਰੀਰ ਧਾਰ ਕੇ ਜੀਵ ਭਾਵ ਵਿਚ ਪੈ ਕੇ ਆਪਣੇ ਆਪ ਨਾਲੋਂ ਕਿਉਂ ਵਿਛੁੜ ਗਏ ਹਾਂ ਅਤੇ ਆਪਣਾ ਸਾਹਿਬੁ = ਮਾਲਕ ਵਾਹਿਗੁਰੂ ਸੰਮ੍ਾਲੇਹਾਂ = ਯਾਦ ਕਰੀਏ **ਵਾ:** ਹਾਂ = ਨਿਸਚੇ ਕਰਕੇ ਸਿਮਰੀਏ।

## ਸਾਹਿਬੁ ਸਮ੍ਾਲਿਹ ਪੰਥੁ ਨਿਹਾਲਿਹ; ਅਸਾ ਭਿ ਓਥੈ ਜਾਣਾ ॥

ਹੇ ਭਾਈ ! ਆਪਣਾ ਸਾਹਿਬੁ = ਮਾਲਕ ਸਮ੍ਾਲਿਹ = ਯਾਦ ਕਰੀਏ ਅਤੇ ਪ੍ਰਲੋਕ ਦੇ ਪੰਥੁ = ਰਸਤੇ ਨੂੰ

ਨਿਹਾਲਿਹ = ਵੇਖਣਾ ਕਰੀਏ, ਕਿਉਂਕਿ ਅਸਾਂ ਨੇ ਭਿ = ਵੀ ਇਕ ਦਿਨ ਓਥੈ = ਉਥੇ ਪ੍ਰਲੋਕ ਵਿਚ ਜਾਣਾ ਹੈ **ਅਥਵਾ** ਜੋ ਸਾਹਿਬ ਦੀ ਪ੍ਰਾਪਤੀ ਦਾ ਭਗਤੀ ਸਹਿਤ ਗਿਆਨ ਦਾ ਰਸਤਾ ਹੈ, ਉਸ ਨੂੰ ਦੇਖਣਾ ਕਰੀਏ ਕਿਉਂਕਿ ਫੇਰ ਅਸੀਂ ਵੀ ਮਹਾਰਾਜ ਦੀ ਸ਼ਰਨ ਵਿਚ ਜਾਣਾ ਕਰਾਂਗੇ।

***ਪ੍ਰਸ਼ਨ :*** *ਹੇ ਮਹਾਰਾਜ ਜੀ ! ਇਹ ਸਰੀਰ ਕਿਉਂ ਮਰ ਜਾਂਦੇ ਹਨ ?*

***ਗੁਰ ਉੱਤਰ :***

## ਜਿਸ ਕਾ ਕੀਆ ਤਿਨ ਹੀ ਲੀਆ; ਹੋਆ ਤਿਸੈ ਕਾ ਭਾਣਾ ॥

ਹੇ ਭਾਈ ! ਇਹ ਜੀਵ ਜਿਸ ਵਾਹਿਗੁਰੂ ਕਾ = ਦਾ ਪੈਦਾ ਕੀਆ = ਕੀਤਾ ਹੋਇਆ ਹੈ, ਪਰਾਲਬਧ ਪੂਰੀ ਹੋਣ ਤੋਂ ਤਿਨ = ਉਸ ਨੇ ਹੀ ਵਾਪਸ ਲੀਆ = ਲੈ ਲੈਣਾ ਹੈ, ਜਿਵੇਂ ਤਿਸੈ = ਉਸੇ ਵਾਹਿਗੁਰੂ ਕਾ = ਦਾ ਭਾਣਾ = ਹੁਕਮ (ਰਜ਼ਾ) ਹੁੰਦੀ ਹੈ, ਉਵੇਂ ਹੀ ਹੋਆ = ਹੁੰਦਾ ਹੈ **ਵਾ:** ਹੋ ਰਿਹਾ ਹੈ।

## ਜੋ ਤਿਨਿ ਕਰਿ ਪਾਇਆ ਸੁ ਆਗੈ ਆਇਆ;
## ਅਸੀ ਕਿ ਹੁਕਮੁ ਕਰੇਹਾ ॥

ਜੋ ਕੁਝ ਤਿਨਿ = ਉਸ ਵਾਹਿਗੁਰੂ ਨੇ ਜੀਵਾਂ ਦੀ ਕਰਨੀ ਅਨੁਸਾਰ ਪਰਾਲਬਧ ਰੂਪੀ ਕਰਮ ਕਰਿ = ਕਰਨਾ ਪਾਇਆ ਹੈ, ਸੁ = ਉਹੋ ਹੀ ਜੀਵਾਂ ਦੇ ਆਗੈ = ਅੱਗੇ ਸਨਮੁਖ ਹੋ ਕੇ ਫਲ ਦੇਣ ਲਈ ਆਇਆ ਹੈ **ਵਾ:** ਜੋ ਤਿਸ ਜੀਵ ਨੇ ਇਥੇ ਸੰਸਾਰ ਵਿਚ ਕਰਤਾ ਹੋ ਕੇ ਕਰਮ ਕੀਤਾ ਹੈ, ਉਸ ਅਨੁਸਾਰ ਪਰਮੇਸ਼ਰ ਨੇ ਪਰਾਲਬਧ ਰੂਪੀ ਕਰਮ ਬਣਾ ਕੇ ਜੀਵ ਦੇ ਅੰਤਹਕਰਣ ਵਿਚ ਪਾ ਦਿੱਤਾ ਹੈ, ਤੇ ਅੱਗੇ ਪ੍ਰਲੋਕ ਵਿਚ ਫਲ ਦੇਣ ਲਈ ਉਹ ਸਾਹਮਣੇ ਆ ਜਾਂਦਾ ਹੈ, ਉਸ ਵਾਹਿਗੁਰੂ ਤੇ ਅਸੀਂ ਕਿ = ਕੀ ਹੁਕਮੁ = ਆਦੇਸ਼ ਕਰੇਹਾ = ਕਰ ਸਕਦੇ ਹਾਂ ? ਕਿ ਅਸੀਂ ਹੋਰ ਜਿਉਣਾ ਹੈ, ਇਹ ਹੁਕਮ ਕਰਨਾ ਨਹੀਂ ਬਣਦਾ।

## ਆਵਹੁ ਮਿਲਹੁ ਸਹੇਲੀਹੋ; ਸਚੜਾ ਨਾਮੁ ਲਏਹਾ ॥੧॥

ਹੇ ਮਹਾਤਮਾ ਰੂਪ ਸਹੇਲੀਹੋ = ਸਖੀਓ ! ਆਵਹੁ = ਆਉਣਾ ਕਰੋ ਤੇ ਆ ਕੇ ਮਿਲਹੁ = ਮਿਲਣਾ ਕਰੋ ਤਾਂ ਜੋ ਅਸੀਂ ਸਤਿਸੰਗਤ ਵਿਚ ਇਕੱਤ੍ਰ ਹੋ ਕੇ ਸਚੜਾ = ਸੱਚਾ ਨਾਮ ਲਏਹਾ = ਲੈਣਾ ਕਰੀਏ ਭਾਵ ਜਪਣਾ ਕਰੀਏ ॥੧॥

## ਮਰਣੁ ਨ ਮੰਦਾ ਲੋਕਾ ਆਖੀਐ; ਜੇ ਮਰਿ ਜਾਣੈ ਐਸਾ ਕੋਇ ॥

ਹੇ ਲੋਕਾ = ਲੋਕੋ ! ਮਰਣੁ = ਮੌਤ ਨੂੰ ਮੰਦਾ = ਬੁਰਾ ਨਾ ਆਖੀਐ = ਕਹਿਣਾ ਕਰੀਏ, ਉਹ ਮਰਨਾ ਚੰਗਾ ਹੈ, ਜੇ = ਜੇਕਰ ਕੋਇ = ਕੋਈ ਐਸਾ = ਅਜਿਹਾ ਅਰਥਾਤ ਜੀਵਤ-ਭਾਵ ਤੋਂ ਮਰਿ = ਮਰਨਾ ਜਾਣੈ = ਜਾਣਦਾ ਹੋਵੇ, ਭਾਵ ਧਰਮ ਦੇ ਨਾਮ 'ਤੇ ਕੁਰਬਾਨੀਆਂ ਦੇ ਦੇਣੀਆਂ ਐਸਾ ਮਰਨਾ ਸਫਲਾ ਹੈ ਜਿਸ ਕਰਕੇ ਇਤਿਹਾਸ ਦੇ ਪੰਨਿਆਂ ਉਪਰ ਸਦਾ ਲਈ ਅਮਰ ਹੋ ਜਾਈਦਾ ਹੈ।

***ਪ੍ਰਸ਼ਨ :*** *ਹੇ ਮਹਾਰਾਜ ਜੀ ! ਉਹ ਮਰਨਾ ਕਿਹੋ ਜਿਹਾ ਹੈ ?*

***ਉੱਤਰ :***

## ਸੇਵਿਹੁ ਸਾਹਿਬੁ ਸੰਮ੍ਰਥੁ ਆਪਣਾ; ਪੰਥੁ ਸੁਹੇਲਾ ਆਗੈ ਹੋਇ ॥

ਹੇ ਭਾਈ ! ਸੰਮ੍ਰਥੁ = ਸਰਬ ਸ਼ਕਤੀਵਾਨ ਜੋ ਆਪਣਾ ਸਾਹਿਬੁ = ਮਾਲਕ ਹੈ, ਉਸ ਨੂੰ ਸੇਵਿਹੁ = ਸਿਮਰਨਾ

ਕਰੋ, ਜਿਸ ਨਾਲ ਆਗੈ = ਅੱਗੇ ਪ੍ਰਲੋਕ ਦਾ ਪੰਥੁ = ਰਸਤਾ ਸੁਹੇਲਾ = ਸੁਖਦਾਇਕ ਹੋ ਜਾਵੇਗਾ **ਵਾ:** ਮੁਕਤ ਰੂਪੀ ਰਸਤਾ ਵੀ ਸੁਹੇਲਾ = ਸੌਖਾ ਪ੍ਰਾਪਤ ਹੋ ਜਾਵੇਗਾ; ਜੈਸਾ ਕਿ :

**ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ ॥** *(ਅੰਗ ੭੨੯)*

## ਪੰਥਿ ਸੁਹੇਲੈ ਜਾਵਹੁ, ਤਾਂ ਫਲੁ ਪਾਵਹੁ; ਆਗੈ ਮਿਲੈ ਵਡਾਈ ॥

ਫਿਰ ਇਸ ਸੁਹੇਲੈ = ਸੁਖਦਾਇਕ ਪੰਥਿ = ਰਸਤੇ ਥਾਈਂ ਜਾਵਹੁ = ਜਾਵੋਗੇ ਤਾਂ ਮੁਕਤ ਰੂਪੀ ਫਲ ਪਾਵਹੁ = ਪਾ ਲਵੋਗੇ ਤੇ ਆਗੈ = ਅੱਗੇ ਪ੍ਰਲੋਕ ਵਿਚ ਵੀ ਵਡਾਈ = ਸ਼ੋਭਾ ਮਿਲੈ = ਮਿਲੇਗੀ **ਅਥਵਾ** ਗੁਰਮਤ ਦੇ ਸੁਖੈਨ ਰਸਤੇ ਵਿਚ ਚੱਲੋਗੇ ਤਾਂ ਬ੍ਰਹਮ ਗਿਆਨ, ਪ੍ਰਭੂ ਪ੍ਰਾਪਤੀ ਰੂਪ ਫਲ ਪਾ ਲਵੋਗੇ ਤੇ ਅੱਗੇ ਸਚਖੰਡ ਵਿਚ ਪਰਮੇਸ਼ਰ ਆਪਣੇ ਵਿਚ ਅਭੇਦ ਕਰਨ ਰੂਪ ਵਡਿਆਈ ਦੇਵੇਗਾ।

## ਭੇਟੈ ਸਿਉ ਜਾਵਹੁ, ਸਚਿ ਸਮਾਵਹੁ; ਤਾਂ ਪਤਿ ਲੇਖੈ ਪਾਈ ॥

ਜੇ ਨਾਮ ਸਿਮਰਨ ਰੂਪੀ ਭੇਟੈ = ਭੇਟਾ ਦੇ ਸਿਉ = ਸਹਿਤ ਪ੍ਰਲੋਕ ਨੂੰ ਜਾਵਹੁ = ਜਾਓਗੇ ਤਾਂ ਸਚਿ = ਸੱਤਯ ਸਰੂਪ ਵਿਚ ਸਮਾਵਹੁ = ਸਮਾਅ ਜਾਵੋਗੇ ਅਤੇ ਤਾਂ = ਤਦ ਹੀ ਪਤਿ = ਇੱਜ਼ਤ ਲੇਖੈ = ਪ੍ਰਵਾਨਗੀ ਵਿਚ ਪਾਈ ਜਾਵੇਗੀ।

## ਮਹਲੀ ਜਾਇ ਪਾਵਹੁ, ਖਸਮੈ ਭਾਵਹੁ; ਰੰਗ ਸਿਉ ਰਲੀਆ ਮਾਣੈ ॥

ਇਸ ਪ੍ਰਕਾਰ ਤੁਸੀਂ ਤੁਰੀਆ ਪਦ ਰੂਪੀ ਮਹਲੀ = ਮਹਿਲਾਂ ਦੀ ਜਾਇ = ਜਗ੍ਹਾ ਨੂੰ ਪਾਵਹੁ = ਪਾ ਲਵੋਗੇ **ਵਾ:** ਸਚਖੰਡ ਰੂਪੀ ਮਹਲੀ = ਮਹੱਲਾਂ ਵਿਚ ਜਾਇ = ਜਾ ਕੇ ਪਾ ਲਵੋਗੇ ਅਤੇ ਖਸਮੈ = ਮਾਲਕ ਵਾਹਿਗੁਰੂ ਨੂੰ ਭਾਵਹੁ = ਭਾਅ ਜਾਵੋਗੇ, ਇਉਂ ਰੰਗ = ਪ੍ਰੇਮ ਦੇ ਸਿਉ = ਸਹਿਤ ਪ੍ਰਭੂ ਦੀ ਪ੍ਰਾਪਤੀ ਦੀਆਂ ਰਲੀਆ = ਖ਼ੁਸ਼ੀਆਂ ਮਾਣੈ = ਮਾਣੋਗੇ।

## ਮਰਣੁ ਨ ਮੰਦਾ ਲੋਕਾ ਆਖੀਐ; ਜੇ ਕੋਈ ਮਰਿ ਜਾਣੈ ॥੨॥

ਹੇ ਲੋਕਾ = ਲੋਕੋ ! ਇਸ ਕਰਕੇ ਇਹੋ ਜਿਹੇ ਮਰਨ ਨੂੰ ਮੰਦਾ = ਬੁਰਾ ਨਹੀਂ ਆਖਣਾ ਚਾਹੀਦਾ, ਜੇਕਰ ਕੋਈ ਪ੍ਰਭੂ ਦੀ ਪ੍ਰੇਮਾ-ਭਗਤੀ ਦੁਆਰਾ ਜੀਵਤ-ਭਾਵ ਤੋਂ ਮਰਿ = ਮਰਣਾ ਜਾਣੈ = ਜਾਣਦਾ ਹੋਵੇ ॥੨॥

## ਮਰਣੁ ਮੁਣਸਾ ਸੂਰਿਆ ਹਕੁ ਹੈ; ਜੋ ਹੋਇ ਮਰਨਿ ਪਰਵਾਣੋ ॥

ਹੇ ਭਾਈ ! ਸੂਰਿਆ = ਸੂਰਬੀਰ ਮੁਣਸਾ = ਮਨੁੱਖਾਂ ਦਾ ਮਰਣੁ = ਮਰਨਾ ਹਕੁ = ਸੱਚਾ ਹੈ, ਜੋ ਪਰਵਾਣੋ = ਪ੍ਰਵਾਣਨੀਕ ਹੋਇ = ਹੋ ਕੇ ਮਰਨਿ = ਮਰਦੇ ਹਨ, ਭਾਵ ਧਰਮ ਦੀ ਰੱਖਿਆ ਵਾਸਤੇ ਵਾਹਿਗੁਰੂ ਦੀ ਰਜ਼ਾ ਵਿਚ ਜਿੱਤ ਹਾਰ ਤੋਂ ਰਹਿਤ ਹੋ ਕੇ ਮਰਦੇ ਹਨ।

**[ਅੰਗ ੫੮੦]**

## ਸੂਰੇ ਸੇਈ ਆਗੈ ਆਖੀਅਹਿ; ਦਰਗਹ ਪਾਵਹਿ ਸਾਚੀ ਮਾਣੋ ॥

ਫੇਰ ਆਗੈ = ਅੱਗੇ ਪ੍ਰਲੋਕ ਵਿਚ ਵੀ ਸੇਈ = ਉਹੋ ਹੀ ਸੂਰੇ = ਸੂਰਮੇ ਆਖੀਅਹਿ = ਕਹੀਦੇ ਹਨ, ਤੇ ਪਰਮੇਸ਼ਰ ਦੇ ਦਰਗਹ = ਨਿਆਏ ਸਭਾ ਸਚਖੰਡ ਵਿਚ ਸਾਚੀ = ਸੱਚੀ ਮਾਣੋ = ਇੱਜ਼ਤ ਪਾਵਹਿ = ਪਾਉਂਦੇ ਹਨ **ਵਾ:** ਸੱਚੀ ਦਰਗਾਹ ਵਿਚ ਅਭੇਦਤਾ ਹੋਣ ਰੂਪ ਮਾਣੋ = ਆਦਰ ਪਾਉਂਦੇ ਹਨ।

## ਦਰਗਹ ਮਾਣੁ ਪਾਵਹਿ, ਪਤਿ ਸਿਉ ਜਾਵਹਿ; ਆਗੈ ਦੂਖੁ ਨ ਲਾਗੈ ॥

ਉਹ ਪ੍ਰਭੂ ਦੀ ਦਰਗਹ = ਨਿਆਇ ਸਭਾ ਵਿਚ ਮਾਣੁ = ਸਤਿਕਾਰ ਪਾਵਹਿ = ਪਾਉਂਦੇ ਹਨ, ਇਥੋਂ ਪਤਿ = ਇੱਜ਼ਤ ਦੇ ਸਿਉ = ਸਹਿਤ ਜਾਵਹਿ = ਜਾਂਦੇ ਹਨ, ਤੇ ਆਗੈ = ਅੱਗੇ ਨਰਕਾਂ ਆਦਿ ਦਾ ਦੂਖੁ = ਦੁਖ ਨਹੀਂ ਲਾਗੈ = ਲੱਗਦਾ।

## ਕਰਿ ਏਕੁ ਧਿਆਵਹਿ, ਤਾਂ ਫਲੁ ਪਾਵਹਿ; ਜਿਤੁ ਸੇਵਿਐ ਭਉ ਭਾਗੈ ॥

ਉਹ ਏਕੁ = ਇਕ ਵਾਹਿਗੁਰੂ ਨੂੰ ਹੀ ਆਪਣਾ ਆਸਰਾ ਕਰਿ = ਕਰਕੇ ਧਿਆਵਹਿ = ਧਿਆਉਣਾ ਕਰਦੇ ਹਨ ਤੇ ਮਨੁੱਖਾ ਜਨਮ ਵਿਚ ਉਸ ਵਾਹਿਗੁਰੂ ਦੇ ਗਿਆਨ, ਬ੍ਰਹਮਾਨੰਦ ਰੂਪੀ ਫਲ ਨੂੰ ਪਾਵਹਿ = ਪ੍ਰਾਪਤ ਕਰਦੇ ਹਨ, ਜਿਤੁ = ਜਿਸ ਦਾ ਸੇਵਿਐ = ਸੇਵਨ ਭਾਵ ਸਿਮਰਨ ਕੀਤਿਆਂ ਸਭ ਪ੍ਰਕਾਰ ਦਾ ਭਉ = ਡਰ ਭਾਗੈ = ਭੱਜ ਜਾਂਦਾ ਹੈ।

## ਊਚਾ ਨਹੀ ਕਹਣਾ, ਮਨ ਮਹਿ ਰਹਣਾ; ਆਪੇ ਜਾਣੈ ਜਾਣੋ ॥

ਇਸ ਕਰਕੇ ਹੇ ਭਾਈ! ਕਦਾਚਿਤ ਭੀ ਊਚਾ = ਉੱਚਾ ਹੰਕਾਰ ਦਾ ਬਚਨ ਨਹੀਂ ਕਹਣਾ = ਆਖਣਾ ਚਾਹੀਦਾ, ਹੰਕਾਰ ਤੋਂ ਰਹਿਤ ਹੋ ਕੇ ਆਪਣੇ ਮਨ ਮਹਿ = ਵਿਚ ਹੀ ਰਹਿਣਾ ਭਾਵ ਸਹਾਰਨਾ ਕਰੇ **ਵਾ:** ਪਰਮੇਸ਼ਰ ਦੇ ਮਨ = ਮੰਨਣ ਕਰਨ **ਵਾ:** ਗੁਰਾਂ ਦੇ ਮਨ = ਮੰਤਰ ਵਿਚ ਰਹਿਣਾ ਚਾਹੀਦਾ ਹੈ, ਉਹ ਵਾਹਿਗੁਰੂ ਆਪ ਹੀ ਜਾਣੈ ਜਾਣੋ = ਜਾਣੀ ਜਾਣ ਭਾਵ ਅੰਤਰਜਾਮੀ ਸਭ ਕੁਝ ਜਾਣਦਾ ਹੈ।

## ਮਰਣੁ ਮੁਣਸਾਂ ਸੂਰਿਆ ਹਕੁ ਹੈ; ਜੋ ਹੋਇ ਮਰਹਿ ਪਰਵਾਣੋ ॥੩॥

ਇਉਂ ਐਸੇ ਸੂਰਿਆ = ਸੂਰਮੇ ਮੁਣਸਾਂ = ਮਨੁੱਖਾਂ ਦਾ ਮਰਣੁ = ਮਰਨਾ ਹਕੁ = ਸੱਚਾ ਹੈ, ਜੋ ਧਰਮ ਦੀ ਰੱਖਿਆ ਵਾਸਤੇ ਸ਼ਹਾਦਤ ਦੇਣ ਰੂਪ ਪਰਵਾਣੋ = ਪ੍ਰਵਾਨਣੀਕ ਹੋਇ = ਹੋ ਕੇ ਮਰਹਿ = ਮਰਦੇ ਹਨ ॥੩॥

## ਨਾਨਕ ਕਿਸ ਨੋ ਬਾਬਾ ਰੋਈਐ; ਬਾਜੀ ਹੈ ਇਹੁ ਸੰਸਾਰੋ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਬਾਬਾ = ਹੇ ਭਾਈ! ਕਿਸ ਨੋ = ਨੂੰ ਰੋਈਐ = ਰੋਣਾ ਕਰੀਏ, ਇਹ ਸਭ ਸੰਸਾਰੋ = ਜਗਤ ਤਾਂ ਪਰਮੇਸ਼ਰ ਦੀ ਇਕ ਬਾਜੀ = ਖੇਡ ਹੈ।

## ਕੀਤਾ ਵੇਖੈ ਸਾਹਿਬੁ ਆਪਣਾ; ਕੁਦਰਤਿ ਕਰੇ ਬੀਚਾਰੋ ॥

ਉਹ ਸਾਹਿਬੁ = ਮਾਲਕ ਆਪਣਾ ਉਤਪਤ ਕੀਤਾ ਹੋਇਆ ਸੰਸਾਰ ਆਪ ਵੇਖੈ = ਵੇਖਦਾ ਹੈ ਤੇ ਆਪ ਹੀ ਰਜੋਗੁਣੀ (ਲੋਭੀ), ਸਤੋਗੁਣੀ (ਨਰਮ), ਤਮੋਗੁਣੀ (ਕ੍ਰੋਧੀ) ਆਦਿ ਸ੍ਰਿਸ਼ਟੀ ਦੀ ਆਪਣੀ ਕੁਦਰਤਿ = ਸ਼ਕਤੀ ਦੁਆਰਾ ਬੀਚਾਰੋ = ਵਿਚਾਰ ਕਰੇ = ਕਰਦਾ ਹੈ।

## ਕੁਦਰਤਿ ਬੀਚਾਰੇ, ਧਾਰਣ ਧਾਰੇ; ਜਿਨਿ ਕੀਆ ਸੋ ਜਾਣੈ ॥

ਉਹ ਆਪਣੀ ਕੁਦਰਤਿ = ਸ਼ਕਤੀ ਦੁਆਰਾ ਬੀਚਾਰੇ = ਵਿਚਾਰ ਕਰਦਾ ਹੈ, ਤੇ ਧਾਰਣ = ਸ੍ਰਿਸ਼ਟੀ ਨੂੰ ਆਪਣੀ ਸੱਤਾ ਨਾਲ ਧਾਰੇ = ਧਾਰਿਆ ਹੋਇਆ ਹੈ **ਵਾ:** ਪੰਜਾਂ ਤੱਤਾਂ ਦੀ ਧਾਰਨਾ ਨੂੰ ਧਰਿਆ ਹੈ **ਵਾ:** ਸ਼ਰਧਾ, ਭਗਤੀ, ਗਿਆਨ, ਸੱਤ ਭੂਮਿਕਾਂ ਦੀ ਧਾਰਨਾ ਨੂੰ ਆਪਣੇ ਆਸਰੇ ਧਾਰ ਕੇ ਆਪ ਨਿਰਾਧਾਰ ਰੂਪ ਹੈ। ਜਿਨਿ = ਜਿਸ ਵਾਹਿਗੁਰੂ ਨੇ ਇਹ ਸੰਸਾਰ ਪੈਦਾ ਕੀਆ = ਕੀਤਾ ਹੈ, ਸੋ = ਉਹ ਆਪ ਹੀ ਇਸ ਦੀ ਗਤੀ ਨੂੰ ਜਾਣੈ = ਜਾਣਦਾ ਹੈ।

## ਆਪੇ ਵੇਖੈ ਆਪੇ ਬੂਝੈ; ਆਪੇ ਹੁਕਮੁ ਪਛਾਣੈ ॥

ਉਹ ਵਾਹਿਗੁਰੂ ਆਪੇ = ਆਪ ਹੀ ਦ੍ਰਿਸ਼ਟਾ ਰੂਪ ਹੋ ਕੇ ਸਭ ਦੀ ਕਰਮ ਕਰਤੂਤ ਨੂੰ ਵੇਖੈ = ਵੇਖਦਾ ਹੈ, ਆਪ ਹੀ ਸਭ ਦੇ ਅੰਦਰ ਦੀ ਬੂਝੈ = ਬੁੱਝਣ ਵਾਲਾ ਅੰਤਰਜਾਮੀ ਹੈ **ਅਥਵਾ** ਆਪ ਹੀ ਤੱਤਬੇਤਾ ਰੂਪ ਹੋ ਕੇ ਆਪਣੇ ਸਰੂਪ ਨੂੰ ਵੇਖੈ = ਵੇਖਦਾ ਹੈ, ਆਪ ਹੀ ਜਗਿਆਸੂ ਰੂਪ ਹੋ ਕੇ ਆਪਣੇ ਸਰੂਪ ਨੂੰ ਬੂਝੈ = ਸਮਝਦਾ ਹੈ, ਆਪ ਹੀ ਗੁਰੂ ਰੂਪ ਹੋ ਕੇ ਹੁਕਮ ਕਰਨ ਵਾਲਾ ਹੈ ਤੇ ਆਪ ਹੀ ਅਧਿਕਾਰੀ ਰੂਪ ਹੋ ਕੇ ਤਿਸ ਹੁਕਮ ਨੂੰ ਪਛਾਣੈ = ਪਛਾਨਣ ਵਾਲਾ ਹੈ।

## ਜਿਨਿ ਕਿਛੁ ਕੀਆ ਸੋਈ ਜਾਣੈ; ਤਾ ਕਾ ਰੂਪੁ ਅਪਾਰੋ ॥

ਜਿਨਿ = ਜਿਸ ਵਾਹਿਗੁਰੂ ਨੇ ਜੋ ਕਿਛੁ = ਕੁਝ ਭੀ ਸੰਸਾਰ ਆਦਿ ਪੈਦਾ ਕੀਆ = ਕੀਤਾ ਹੈ, ਸੋਈ = ਉਹੋ ਹੀ ਸਭ ਕੁਝ (ਪਾਲਣਾ, ਲੈਤਾ) ਕਰਨਾ ਜਾਣੈ = ਜਾਣਦਾ ਹੈ, ਤਾ = ਉਸ ਕਾ = ਦਾ ਰੂਪੁ = ਸਰੂਪ ਅਪਾਰੋ = ਪਾਰਾਵਾਰ ਤੋਂ ਰਹਿਤ ਹੈ **ਅਥਵਾ** ਜਿਸ ਅਧਿਕਾਰੀ ਨੇ ਜੋ ਕੁਝ ਭਜਨ, ਬੰਦਗੀ ਦਾ ਅਭਿਆਸ ਕੀਤਾ ਹੈ, ਉਹੀ ਅੰਤਰਮੁਖ ਬਿਰਤੀ ਕਰ ਕੇ ਕੁਝ ਜਾਣ ਸਕਦਾ ਹੈ, ਤੇ ਉਹੀ ਅਪਾਰ ਪ੍ਰਭੂ ਦਾ ਰੂਪ ਹੋ ਜਾਂਦਾ ਹੈ।

## ਨਾਨਕ ਕਿਸ ਨੋ ਬਾਬਾ ਰੋਈਐ; ਬਾਜੀ ਹੈ ਇਹੁ ਸੰਸਾਰੋ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਬਾਬਾ = ਹੇ ਭਾਈ ! ਦੁਨੀਆਂ ਵਿਚ ਕਿਸ ਨੂੰ ਰੋਈਐ = ਰੋਣਾ ਕਰੀਏ, ਇਹ ਸੰਸਾਰੋ = ਸੰਸਾਰ ਤਾਂ ਪਰਮੇਸ਼ਰ ਦੀ ਇਕ ਬਾਜੀ = ਖੇਡ ਪਾਈ ਹੋਈ ਹੈ ॥੪॥੨॥

## ਵਡਹੰਸੁ ਮਹਲਾ ੧ ਦਖਣੀ ॥[੧]

ਸਤਿਗੁਰੂ ਜੀ ਵਡਹੰਸੁ ਰਾਗੁ ਵਿਚ ਦਖਣੀ (ਇਕ ਰਾਗਣੀ) ਮਿਲਾ ਕੇ ਉਪਦੇਸ਼ ਬਖ਼ਸ਼ਦੇ ਹਨ।

## ਸਚੁ ਸਿਰੰਦਾ ਸਚਾ ਜਾਣੀਐ; ਸਚੜਾ ਪਰਵਦਗਾਰੋ ॥

ਹੇ ਭਾਈ ! ਸਿਰੰਦਾ = ਸਿਰਜਣਹਾਰ ਪ੍ਰਭੂ ਸਚੁ = ਸੱਤਯ ਸਰੂਪ (ਤ੍ਰੈਕਾਲ ਅਬਾਧ ਰੂਪ ਹੈ) ਉਸ ਨੂੰ ਸੱਚਾ ਜਾਣੀਐ = ਜਾਨਣਾ ਕਰੀਏ, ਉਹ ਸਚੜਾ = ਸੱਚਾ ਆਪ ਹੀ ਸਭਨਾਂ ਨੂੰ ਪਰਵਦਗਾਰੋ = ਪਾਲਣ ਵਾਲਾ ਹੈ।

## ਜਿਨਿ ਆਪੀਨੈ ਆਪੁ ਸਾਜਿਆ; ਸਚੜਾ ਅਲਖ ਅਪਾਰੋ ॥

ਜਿਨਿ = ਜਿਸ ਵਾਹਿਗੁਰੂ ਆਪੀਨੈ = ਆਪਣੇ ਆਪ ਤੋਂ ਸਾਰੇ ਸੰਸਾਰ ਨੂੰ ਸਾਜਿਆ = ਸਾਜਣਾ ਕੀਤਾ

---

੧. **ਵਡਹੰਸ ਦਖਣੀ :** ਗਉੜੀ ਦਖਣੀ ਵਾਂਗੂੰ ਵਡਹੰਸ ਦਖਣੀ ਨੂੰ ਵੀ ਵਿਦਵਾਨਾਂ ਨੇ ਦੱਖਣੀ ਸੰਗੀਤ ਪੱਧਤੀ ਦਾ ਰਾਗ ਸਵੀਕਾਰਿਆ ਹੈ, ਜਿਸ ਅਧੀਨ ਦੇਸ ਦੇਸਾਂਤਰਾਂ ਦਾ ਰਟਨ ਕਰਨ ਵਾਲੇ ਚਾਰ ਉਦਾਸੀਆਂ ਦੇ ਧਾਰਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਬਾਣੀ ਰਚਨਾ ਕੀਤੀ ਹੈ। ਸਵਰਗੀ ਪ੍ਰੋ. ਤਾਰਾ ਸਿੰਘ ਜੀ ਦੁਆਰਾ ਰਚਿਤ ਪੁਸਤਕ *ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ* ਦੇ ਪੰਨਾ ੧੦੮ ਉਤੇ ਸਰੂਪਿਤ ਇਸ ਰਾਗ ਨੂੰ ਰਾਗ ਨਿਰਨਾਇਕ ਕਮੇਟੀ (ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ੧੯੯੨) ਨੇ ਪੂਰਨ ਰੂਪ ਵਿਚ ਸਵੀਕਾਰਿਆ ਹੈ। ਦੱਖਣੀ ਭਾਰਤੀ ਸੰਗੀਤ ਅਨੁਸਾਰ ਸਰੂਪਤ ਰਾਗ ਵਡਹੰਸ ਦਖਣੀ ਦਾ ਪ੍ਰਯੋਗ ਅਲਾਹਣੀਆਂ ਬਾਣੀ ਲਈ ਵਿਸ਼ੇਸ਼ ਰੂਪ ਵਿਚ ਕੀਤਾ ਗਿਆ ਹੈ। ਇਸ ਰਾਗ ਪ੍ਰਕਾਰ ਵਿਚ ਨਿਸ਼ਾਦ ਕੋਮਲ ਅਤੇ ਬਾਕੀ ਸਾਰੇ ਸੁਰ ਸ਼ੁੱਧ ਪ੍ਰਯੋਗ ਕੀਤੇ ਜਾਂਦੇ ਹਨ। ਇਸ ਰਾਗ ਦੇ ਆਰੋਹ ਵਿਚ ਗੰਧਾਰ ਅਤੇ ਨਿਸ਼ਾਦ ਵਰਜਿਤ ਹਨ। ਇਸ ਦਾ ਵਾਦੀ ਪੰਚਮ, ਸੰਵਾਦੀ ਸ਼ੜਜ, ਸਮਾਂ ਦਿਨ ਦਾ ਤੀਜਾ ਪਹਿਰ ਅਤੇ ਜਾਤੀ ਔੜਵ ਸੰਪੂਰਨ ਹੈ।
ਆਰੋਹ : ਸ ਰੇ ਮ ਪ ਧ ਸਂ।
ਅਵਰੋਹ : ਸਂ ਨ਼ੀ ਧ ਪ ਮ ਰੇ ਮ ਗ ਸ।

ਹੈ, ਉਹ ਸਚੜਾ = ਸੱਚਾ, ਅਸ਼ੁਧ ਮਨ ਕਰ ਕੇ ਅਲਖ = ਲਖਣ ਤੋਂ ਰਹਿਤ ਤੇ ਪ੍ਰਕਿਰਤੀ ਦੇ ਅਪਾਰੋ = ਪਾਰਾਵਾਰ ਤੋਂ ਰਹਿਤ ਹੈ।

## ਦੁਇ ਪੁੜ ਜੋੜਿ ਵਿਛੋੜਿਅਨੁ; ਗੁਰ ਬਿਨੁ ਘੋਰੁ ਅੰਧਾਰੋ ॥

ਪਰਮੇਸ਼ਰ ਨੇ ਦੁਇ = ਦੋ ਪੁੜ = ਹੇਠਲਾ ਤੇ ਉਪਰਲਾ ਹਿੱਸਾ ਭਾਵ ਧਰਤੀ ਤੇ ਅਸਮਾਨ ਜੋੜ ਕੇ ਬ੍ਰਹਮਾਂਡ ਬਣਾ ਦਿੱਤਾ, ਫਿਰ ਆਪ ਹੀ ਇਨ੍ਹਾਂ ਨੂੰ ਵਿਛੋੜਿਅਨੁ = ਵਿਛੋੜ ਦਿੱਤਾ, ਭਾਵ ਉਪਰਲੇ ਲੋਕ ਉੱਤੇ ਕਰ ਦਿੱਤੇ ਤੇ ਹੇਠਲੇ ਲੋਕ ਹੇਠਾਂ ਕਰ ਦਿੱਤੇ ਅਤੇ ਵਿਚਾਲੇ ਸਿਸਮਾਰ ਚੱਕਰ ਦੀ ਗੰਢ ਪਾ ਦਿੱਤੀ, ਜਿਥੋਂ ਉੱਪਰਲੀ ਚੀਜ਼ ਉਪਰ ਤੇ ਹੇਠਲੀ ਚੀਜ਼ ਹੇਠਾਂ ਰਹਿ ਜਾਂਦੀ ਹੈ। ਅਕਾਸ਼ ਚੰਦੋਏ ਦੀ ਨਿਆਈਂ ਤਾਣ ਦਿੱਤਾ ਤੇ ਧਰਤੀ ਤਖ਼ਤ ਦੀ ਨਿਆਈਂ ਬਣਾ ਦਿੱਤੀ। ਐਸੀ ਰਚਨਾ ਦੇ ਵਿਚ ਸਤਿਗੁਰਾਂ ਤੋਂ ਬਿਨੁ = ਬਗ਼ੈਰ ਘੋਰੁ = ਭਿਆਨਕ ਅੰਧਾਰੋ = ਹਨੇਰਾ ਹੀ ਹੈ **ਅਥਵਾ** ਜਿਨ੍ਹਾਂ ਅੰਦਰ ਬਿਬੇਕ ਤੇ ਵੈਰਾਗ ਰੂਪੀ ਦੋ ਪੁੜ ਜੋੜ ਦਿੱਤੇ ਹਨ, ਉਨ੍ਹਾਂ ਨੂੰ ਅਗਿਆਨ ਵੱਲੋਂ ਵਿਛੋੜ ਦਿੱਤਾ ਹੈ **ਵਾ:** ਜੀਵ ਤੇ ਈਸ਼ ਰੂਪ ਦੋ ਜੁੜੇ ਹੋਏ ਪੁੜਾਂ ਨੂੰ ਵਿਛੋੜ ਦਿੱਤਾ ਹੈ, ਭਾਵ ਜੀਵ ਨੂੰ ਅਲਪੱਗ ਤੇ ਈਸ਼ਰ ਨੂੰ ਸਰਬੱਗ ਬਣਾ ਦਿੱਤਾ ਹੈ। ਜੋ ਇਨ੍ਹਾਂ ਦੋਹਾਂ ਵਿਚ ਸਤ ਚਿਤ ਅਨੰਦ ਸਰੂਪ ਹੈ, ਉਹ ਗੁਰੂ ਧਾਰੇ ਤੋਂ ਬਗ਼ੈਰ ਪਤਾ ਨਹੀਂ ਲੱਗਦਾ, ਇਉਂ ਸਤਿਗੁਰਾਂ ਤੋਂ ਬਿਨਾਂ ਜੀਵਾਂ ਅੰਦਰ ਭਿਆਨਕ ਹਨੇਰਾ ਪਿਆ ਹੋਇਆ ਹੈ।

## ਸੂਰਜੁ ਚੰਦੁ ਸਿਰਜਿਅਨੁ; ਅਹਿਨਿਸਿ ਚਲਤੁ ਵੀਚਾਰੋ ॥੧॥

ਉਸ ਵਾਹਿਗੁਰੂ ਨੇ ਆਪਣੇ ਵੈਰਾਟ ਰੂਪ ਅੰਦਰ ਸੂਰਜ ਤੇ ਚੰਦੁ = ਚੰਦ੍ਰਮਾ ਦੋ ਨੇਤ੍ਰਾਂ ਦੀ ਨਿਆਈਂ ਸਿਰਜਿਅਨੁ = ਸਿਰਜੇ (ਪੈਦਾ ਕੀਤੇ) ਹਨ, ਇਹ ਵੀਚਾਰੋ = ਵਿਚਾਰਨਾ ਕਰੋ, ਸਮਝੋ ਕਿ ਉਹ ਅਹਿਨਿਸਿ = ਦਿਨ ਰਾਤ ਚਲਤੁ = ਚੱਲਦੇ ਰਹਿੰਦੇ ਹਨ **ਵਾ:** ਸੂਰਜ ਤੇ ਚੰਦ੍ਰਮਾ ਕਰਕੇ (ਅਹਿ + ਨਿਸਿ) ਅਹਿ = ਦਿਨ ਤੇ ਨਿਸਿ = ਰਾਤ ਦੋਵੇਂ ਬਣ ਗਏ ਇਹ ਵਾਹਿਗੁਰੂ ਦਾ ਚਲਤੁ = ਚਲਿੱਤਰ (ਕੌਤਕ) ਹੀ ਜਾਨਣਾ ਕਰੋ **ਵਾ:** ਅਵਿੱਦਿਆ ਰੂਪੀ ਰਾਤ ਵਾਲਿਆਂ ਨੂੰ ਕਿਰਪਾ ਕਰਕੇ ਜੋ ਗਿਆਨ ਰੂਪੀ ਦਿਨ ਬਖ਼ਸ਼ਣਾ ਹੈ, ਇਹ ਵੀ ਇਕ ਕੌਤਕ ਹੀ ਹੈ॥੧॥

## ਸਚੜਾ ਸਾਹਿਬੁ ਸਚੁ ਤੂ; ਸਚੜਾ ਦੇਹਿ ਪਿਆਰੋ ॥ਰਹਾਉ॥

ਹੇ ਮਹਾਰਾਜ ਜੀ ! ਤੂੰ ਸਚੁ = ਨਿਸਚੇ ਕਰਕੇ ਸਾਰਿਆਂ ਦਾ ਸਚੜਾ = ਸੱਚਾ ਸਾਹਿਬੁ = ਮਾਲਕ ਹੈਂ, ਤੁਸੀਂ ਆਪਦੇ ਸਰੂਪ ਦਾ ਸਚੜਾ = ਸੱਚਾ ਪਿਆਰੋ = ਪਿਆਰ ਦੇਹਿ = ਦੇਣਾ ਕਰੋ ॥ਰਹਾਉ॥

## ਤੁਧੁ ਸਿਰਜੀ ਮੇਦਨੀ; ਦੁਖੁ ਸੁਖੁ ਦੇਵਣਹਾਰੋ ॥

ਤੁਧੁ = ਤੂੰ ਆਪ ਹੀ ਮੇਦਨੀ = ਪ੍ਰਿਥਵੀ (ਸ੍ਰਿਸ਼ਟੀ) ਸਿਰਜੀ = ਸਿਰਜਨਾ ਕੀਤੀ ਹੈ, ਤੇ ਸ੍ਰਿਸ਼ਟੀ ਦੇ ਜੀਵਾਂ ਨੂੰ ਕੀਤੇ ਕਰਮਾਂ ਅਨੁਸਾਰ ਦੁਖ ਸੁਖ ਦੇਵਣਹਾਰੋ = ਦੇਣ ਵਾਲਾ ਹੈਂ।

## ਨਾਰੀ ਪੁਰਖ ਸਿਰਜਿਐ; ਬਿਖੁ ਮਾਇਆ ਮੋਹੁ ਪਿਆਰੋ ॥

ਫਿਰ ਨਾਰੀ = ਇਸਤਰੀਆਂ ਤੇ ਪੁਰਖ = ਆਦਮੀ, ਨਰ ਮਾਦਾ ਸਿਰਜਿਐ = ਸਿਰਜਣਾ ਕੀਤੇ ਹਨ ਅਤੇ ਇਨ੍ਹਾਂ ਨੂੰ ਬਿਖੁ = ਜ਼ਹਿਰ ਰੂਪ ਮਾਇਆ ਦੇ ਮੋਹ ਦਾ ਪਿਆਰ ਵੀ ਆਪ ਹੀ ਲਾਉਣਾ ਕੀਤਾ ਹੈ **ਅਥਵਾ** ਨਾਰੀ ਭਾਵ ਪ੍ਰਕਿਰਤੀ ਤੇ ਪੁਰਖ **ਵਾ:** ਨਾਰੀ ਦੀ ਨਿਆਈਂ ਮਾਇਆ, ਪੁਰਖ ਭਾਵ ਈਸ਼ਰ **ਵਾ:** ਮੁਸਲਮਾਨਾਂ ਦੇ ਮਤ ਅਨੁਸਾਰ ਨਾਰੀ 'ਅੰਮਾ ਹੱਵਾ' ਤੇ ਪੁਰਖ ਭਾਵ 'ਬਾਬਾ ਆਦਮ' ਆਦਿ ਸਿਰਜੇ ਹਨ, ਜੀਵ ਮਾਇਆ ਦੇ ਮੋਹ ਕਰਕੇ ਬਿਖੁ = ਵਿਸ਼ਿਆਂ ਵਿਚ ਪਿਆਰ ਕਰਦੇ ਹਨ।

## ਖਾਣੀ ਬਾਣੀ ਤੇਰੀਆ; ਦੇਹਿ ਜੀਆ ਆਧਾਰੋ ॥

ਹੇ ਮਹਾਰਾਜ ਜੀ ! ਚਾਰ ਖਾਣੀ = ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਚਾਰੇ ਬਾਣੀ = ਬਾਣੀਆਂ (ਬੈਖਰੀ, ਮਧਮ, ਪਸੰਤੀ, ਪਰਾ) **ਵਾ:** ਬ੍ਰਹਮਾਂਡ ਦੀਆਂ ਬਾਣੀਆਂ (ਤਾਂਤਕ, ਪ੍ਰਕਿਰਤਕ ਆਦਿ ਸਭ ਤੇਰੀਆਂ ਹੀ ਰਚੀਆਂ ਹੋਈਆਂ ਹਨ, ਅਤੇ ਸਭਨਾਂ ਜੀਆ = ਜੀਵਾਂ ਨੂੰ ਆਪਣਾ ਆਧਾਰੋ = ਆਸਰਾ ਦੇਹਿ = ਦਿੰਦੇ ਹੋ।

## ਕੁਦਰਤਿ ਤਖਤੁ ਰਚਾਇਆ; ਸਚਿ ਨਿਬੇੜਣਹਾਰੋ ॥੨॥

ਹੇ ਮਹਾਰਾਜ ਜੀ ! ਤੂੰ ਆਪਣੀ ਕੁਦਰਤਿ = ਸ਼ਕਤੀ ਨਾਲ ਹੀ ਇਹ ਸੰਸਾਰ ਰੂਪੀ ਤਖਤੁ ਰਚਾਇਆ = ਰਚਾਉਣਾ ਕੀਤਾ ਹੈ **ਵਾ:** ਹੇ ਕੁਦਰਤੀ ਪ੍ਰਭੂ ! ਤੂੰ ਸਾਧਸੰਗਤ, ਅੰਤਹਕਰਣ, ਸਚਖੰਡ ਰੂਪੀ ਤਖ਼ਤ ਰਚਾਉਣਾ ਕੀਤਾ ਹੈ ਤੇ ਆਪ ਹੀ ਅੰਤਹਕਰਣ ਵਿਚ ਬੈਠਾ ਹੋਇਆ ਸਚਿ = ਸਚਿਆਈ ਨਾਲ ਨਿਬੇੜਣਹਾਰੋ = ਫ਼ੈਸਲਾ ਕਰਨ ਵਾਲਾ **ਵਾ:** ਸੱਚਾ ਨਿਆਂ ਕਰਨ ਵਾਲਾ ਹੈਂ ॥੨॥

## ਆਵਾ ਗਵਣੁ ਸਿਰਜਿਆ; ਤੂ ਥਿਰੁ ਕਰਣੈਹਾਰੋ ॥

ਫਿਰ ਸਾਰਾ ਸੰਸਾਰ ਆਵਾ ਗਵਣੁ = ਆਉਣ ਜਾਣ ਵਾਲਾ ਸਿਰਜਿਆ = ਪੈਦਾ ਕੀਤਾ ਹੈ ਹੇ ਕਰਣੈਹਾਰੋ = ਰਚਨਹਾਰ ਪ੍ਰਭੂ ! ਤੂੰ ਆਪ ਥਿਰੁ = ਅਚੱਲ ਸਰੂਪ ਹੈਂ **ਵਾ:** ਜੀਵਾਂ ਨੂੰ ਆਪਣਾ ਗਿਆਨ ਬਖ਼ਸ਼ ਕੇ ਇਸਥਿਤ ਕਰਨ ਵਾਲਾ ਹੈਂ।

## ਜੰਮਣੁ ਮਰਣਾ ਆਇ ਗਇਆ; ਬਧਿਕੁ, ਜੀਉ ਬਿਕਾਰੋ ॥

ਆਪ ਹੀ ਜੰਮਣਾ ਮਰਨਾ ਅਤੇ ਆਇ ਗਇਆ = ਆਉਣਾ ਜਾਣਾ ਕੀਤਾ ਹੈ **ਵਾ:** ਜੀਵਾਂ ਦਾ ਜਨਮ ਧਾਰ ਕੇ ਆਇ = ਆਉਣਾ ਤੇ ਮਰ ਕੇ ਗਇਆ = ਜਾਣਾ ਕੀਤਾ ਹੈ, ਪਰ ਜੀਉ = ਜੀਵ ਬਿਕਾਰੋ = ਵਿਕਾਰਾਂ ਵਿਚ ਲੱਗ ਕੇ ਬਧਿਕੁ = ਹਿੰਸਕ ਹੋ ਰਹੇ ਹਨ **ਵਾ:** ਇਹ ਵਿਕਾਰੀ ਜੀਵ ਬਧਿਕੁ = ਸ਼ਿਕਾਰੀ ਦੀ ਨਿਆਈਂ ਕਾਮ ਕ੍ਰੋਧ ਆਦਿ ਵਿਚ ਫਸਿਆ ਹੋਇਆ ਹਿੰਸਕ ਹੋਈ ਫਿਰਦਾ ਹੈ।

## ਭੂਡੜੈ ਨਾਮੁ ਵਿਸਾਰਿਆ; ਬੂਡੜੈ ਕਿਆ ਤਿਸੁ ਚਾਰੋ ॥

ਭੂਡੜੈ = ਭੈੜੇ ਜੀਵਾਂ ਨੇ ਪਰਮੇਸ਼ਰ ਦੇ ਨਾਮ ਨੂੰ ਵਿਸਾਰਿਆ = ਭੁਲਾਇਆ ਹੋਇਆ ਹੈ, ਪਰ ਤਿਸੁ = ਉਸ ਵਿਚ ਬੂਡੜੈ = ਡੁੱਬੇ ਹੋਏ ਜੀਵਾਂ ਦਾ ਕਿਆ = ਕੀ ਚਾਰੋ = ਚਾਰਾ, ਜ਼ੋਰ ਚੱਲ ਸਕਦਾ ਹੈ ? ਭਾਵ ਕੋਈ ਵੱਸ ਨਹੀਂ ਚੱਲ ਸਕਦਾ।

## ਗੁਣ ਛੋਡਿ ਬਿਖੁ ਲਦਿਆ; ਅਵਗੁਣ ਕਾ ਵਣਜਾਰੋ ॥੩॥

ਇਨ੍ਹਾਂ ਜੀਵਾਂ ਨੇ ਸਤ ਸੰਤੋਖਾਦਿ ਗੁਣਾਂ ਨੂੰ ਛੋਡਿ = ਛੱਡ ਕੇ ਬਿਖੁ = ਵਿਹੁ ਰੂਪ ਵਿਸ਼ਿਆਂ ਨੂੰ ਆਪਣੇ ਅੰਤਹਕਰਣ ਰੂਪੀ ਗੱਡੇ ਉੱਤੇ ਲਦਿਆ = ਲੱਦ ਲਿਆ ਹੈ, ਇਉਂ ਅਵਗੁਣ = ਗੁਨਾਹਾਂ ਕਾ = ਦਾ ਹੀ ਵਣਜਾਰੋ = ਵਣਜ ਕਰਨ ਵਾਲੇ ਹਨ ॥੩॥

## ਸਦੜੇ ਆਏ ਤਿਨਾ ਜਾਨੀਆ; ਹੁਕਮਿ ਸਚੇ ਕਰਤਾਰੋ ॥

ਜਦੋਂ ਸੱਚੇ ਕਰਤਾਰੋ = ਪਰਮੇਸ਼ਰ ਦੇ ਹੁਕਮ ਵਿਚ ਤਿਨਾ = ਉਨ੍ਹਾਂ ਜਾਨੀਆ = ਪ੍ਰਾਣੀਆਂ ਨੂੰ ਇਥੋਂ ਜਾਣ ਦੇ ਸਦੜੇ = ਸੱਦੇ ਆਏ = ਆ ਜਾਂਦੇ ਹਨ **ਵਾ:** ਸੱਦ ਕੇ ਲੈਜਾਣ ਵਾਲੇ ਜਮਦੂਤ ਆ ਜਾਂਦੇ ਹਨ, ਤਦੋਂ ਸੱਚੇ ਕਰਤਾਰ ਦੇ ਹੁਕਮ ਵਿਚ ਇਥੋਂ ਜ਼ਰੂਰ ਜਾਣਾ ਪਵੇਗਾ।

## ਨਾਰੀ ਪੁਰਖ ਵਿਛੁੰਨਿਆ; ਵਿਛੁੜਿਆ ਮੇਲਣਹਾਰੋ ॥

ਉਸ ਵੇਲੇ ਨਾਰੀ = ਇਸਤਰੀਆਂ ਤੇ ਪੁਰਖ = ਆਦਮੀਆਂ ਦਾ ਆਪਸ ਵਿਚੀ ਵਿਛੁੰਨਿਆ = ਵਿਛੋੜਾ ਪੈ ਜਾਂਦਾ **ਵਾ:** ਨਾਰੀ ਭਾਵ ਦੇਹ ਅਤੇ ਪੁਰਖ ਭਾਵ ਜੀਵਾਤਮਾ ਇਨ੍ਹਾਂ ਦਾ ਵਿਛੋੜਾ ਪੈ ਜਾਂਦਾ ਹੈ, ਪਰਮੇਸ਼ਰ ਆਪ ਹੀ ਗੁਰਾਂ ਦੇ ਸ਼ਬਦ ਦੁਆਰਾ ਵਿਛੁੜਿਆਂ ਹੋਇਆਂ ਨੂੰ ਆਪਣੇ ਨਾਲ ਮੇਲਣਹਾਰੋ = ਮੇਲਣ ਵਾਲਾ ਹੈ।

## ਰੂਪੁ ਨ ਜਾਣੈ ਸੋਹਣੀਐ; ਹੁਕਮਿ ਬਧੀ ਸਿਰਿ ਕਾਰੋ ॥

ਜਮਦੂਤਾਂ ਦੇ ਸਿਰ ਉਪਰ ਪਰਮੇਸ਼ਰ ਦੇ ਹੁਕਮ ਦੀ ਕਾਰੋ = ਕਾਰ ਬਧੀ = ਬੰਨ੍ਹੀ ਹੁੰਦੀ ਹੈ, ਜਿਸ ਕਰਕੇ ਉਹ ਕਿਸੇ ਰੂਪ ਨੂੰ ਨਹੀਂ ਜਾਣੈ = ਜਾਣਦੇ ਕਿ ਇਹ ਬਹੁਤ ਸੋਹਣੀਐ = ਸੁੰਦਰ ਹੈ ਤੇ ਇਸ ਨੂੰ ਨਾ ਮਾਰੀਏ ਭਾਵ ਉਹ ਕਿਸੇ ਦਾ ਲਿਹਾਜ਼ ਨਹੀਂ ਕਰਦੇ, ਸਾਰੇ ਸੋਹਣੇ ਕੁਸੋਹਣੇ ਰੂਪਾਂ ਵਾਲਿਆਂ ਨੂੰ ਮਾਰ ਕੇ ਲੈ ਜਾਂਦੇ ਹਨ।

## ਬਾਲਕ ਬਿਰਧਿ ਨ ਜਾਣਨੀ; ਤੋੜਨਿ ਹੇਤੁ ਪਿਆਰੋ ॥੪॥

ਉਹ ਜਮਦੂਤ ਬਾਲਕ = ਬਚਪਨ ਤੇ ਬਿਰਧਿ = ਬੁਢੇਪੇ ਦੀ ਅਵਸਥਾ ਨੂੰ ਨਹੀਂ ਜਾਣਨੀ = ਜਾਣਦੇ ਭਾਵ ਮਾਰਨ ਲੱਗਿਆਂ ਇਹ ਨਹੀਂ ਸੋਚਦੇ ਕਿ ਇਹ ਬਾਲਕ ਅਜੇ 'ਦੁੱਧ ਦੰਦੀਆਂ' ਵਾਲਾ ਹੈ, ਇਸ ਨੂੰ ਨਾ ਮਾਰੋ ਤੇ ਇਹ ਬਿਰਧ ਸੁਖ ਮਾਣ ਰਿਹਾ ਹੈ ਇਸ ਨੂੰ ਨਾ ਮਾਰੋ, ਇਉਂ ਨਹੀਂ ਕਰਦੇ, ਉਹ ਤਾਂ ਸੰਬੰਧੀਆਂ ਆਦਿ ਦੇ ਹੇਤੁ = ਮੋਹ ਤੇ ਪਿਆਰੋ = ਪਿਆਰ ਨੂੰ ਤੋੜਨਿ = ਤੋੜ ਦੇਣ ਵਾਲੇ ਹਨ **ਅਥਵਾ** ਉਨ੍ਹਾਂ ਜਮਦੂਤਾਂ ਦਾ ਦੇਹ ਨਾਲੋ ਜਿੰਦ ਦਾ ਪਿਆਰ ਵੱਖ ਕਰਨ ਵਿਚ ਹੀ ਹੇਤੁ = ਪ੍ਰੇਮ ਹੈ ॥੪॥

## ਨਉ ਦਰ ਠਾਕੇ ਹੁਕਮਿ ਸਚੈ; ਹੰਸੁ ਗਇਆ ਗੈਣਾਰੇ ॥

ਸਚੈ = ਸੱਚ ਸਰੂਪ ਵਾਹਿਗੁਰੂ ਦੇ ਹੁਕਮ ਅਨੁਸਾਰ ਫੇਰ ਨਉ ਦਰ = ਨੌਂ ਦਰਵਾਜ਼ੇ ਭਾਵ ਨੌਂ ਇੰਦ੍ਰੇ ਠਾਕੇ = ਰੁਕ ਜਾਂਦੇ ਹਨ ਤੇ ਹੰਸੁ = ਜੀਵਾਤਮਾ ਗੈਣਾਰੇ = ਆਕਾਸ਼ ਵੱਲ ਨੂੰ ਗਇਆ = ਚਲਿਆ ਜਾਂਦਾ ਹੈ **ਵਾ:** ਜੋਗੀਆਂ ਦਾ ਜੀਵਾਤਮਾ ਦਸਵੇਂ ਦੁਆਰ ਰੂਪੀ ਆਕਾਸ਼ ਰਾਹੀਂ ਪ੍ਰਲੋਕ ਨੂੰ ਜਾਂਦਾ ਹੈ **ਵਾ:** ਹੰਸ = ਮਹਾਤਮਾ ਜਨਾਂ ਦਾ ਜੀਵਾਤਮਾ ਚਿਦਾਕਾਸ਼ ਵਿਚ ਜਾ ਮਿਲਦਾ ਹੈ।

## ਸਾ ਧਨ ਛੁਟੀ ਮੁਠੀ ਝੂਠਿ ਵਿਧਣੀਆ; ਮਿਰਤਕੜਾ ਅੰਙਨੜੇ ਬਾਰੇ ॥

ਜਿਵੇਂ ਕਿਸੇ ਇਸਤਰੀ ਦਾ ਪਤੀ ਮਰ ਜਾਵੇ ਤਾਂ ਸਾ = ਉਹ ਧਨ = ਇਸਤਰੀ ਇਸ ਝੂਠਿ = ਝੂਠੇ ਸੰਸਾਰ ਵਿਚ ਵਿਧਣੀਆ = ਪਤੀ ਤੋਂ ਬਿਨਾਂ (ਵਿਧਵਾ) ਛੁਟੀ = ਛੁੱਟ, ਵੱਖ ਹੋ ਕੇ ਰੋਂਦੀ ਹੈ, ਮੈਂ ਮੁਠੀ = ਲੁੱਟੀ ਗਈ ਹਾਂ **ਵਾ:** ਉਹ ਦੇਹ ਵਸ਼ਿਸ਼ਟ ਬੁੱਧ ਰੂਪੀ ਇਸਤਰੀ ਕੂੜ ਅਤੇ ਕਾਮਾਦਿਕਾਂ ਕਰਕੇ ਮੁਠੀ = ਲੁੱਟੀ ਹੋਈ ਛੁਟੀ = ਛੁੱਟੜ ਹੋ ਕੇ ਵਿਧਣੀਆ = ਦੁਖੀ ਹੁੰਦੀ ਹੈ ਤੇ ਮਿਰਤਕੜਾ = ਮ੍ਰਿਤੂ ਸਰੀਰ ਅੰਙਨੜੇ = ਵਿਹੜੇ ਦੇ ਬਾਰੇ = ਦਰਵਾਜ਼ੇ ਵਿਚ ਪਿਆ ਹੋਇਆ ਹੈ **ਵਾ:** ਉਸ ਅੰਙਨੜੇ = ਪਿਆਰੇ ਸਰੀਰ ਨੂੰ ਬਾਰੇ = ਜੰਗਲ ਉਜਾੜ ਵਿਚ ਸਸਕਾਰ ਕਰਨ ਲਈ ਲੈ ਜਾਂਦੇ ਹਨ **ਵਾ:** ਜੋ ਪਰਮੇਸ਼ਰ ਦੇ ਨਾਮ ਵੱਲੋਂ ਮਰਿਆ ਹੋਇਆ ਹੈ, ਉਹ ਸੰਸਾਰ ਰੂਪੀ ਵਿਹੜੇ ਵਿਚ ਜੂਨਾਂ ਰੂਪੀ ਬਾਰੇ = ਦੁਆਰਿਆਂ 'ਤੇ ਆਉਂਦਾ ਜਾਂਦਾ ਰਹਿੰਦਾ ਹੈ।

## ਸੁਰਤਿ ਮੁਈ ਮਰੁ ਮਾਈਏ; ਮਹਲ ਰੁੰਨੀ ਦਰ ਬਾਰੇ ॥

ਉਹ ਇਸਤਰੀ ਵਿਰਲਾਪ ਕਰਦੀ ਰਹਿੰਦੀ ਹੈ ਕਿ ਹੇ ਮਾਈਏ = ਮਾਏਂ! ਮੇਰੇ ਖਸਮ ਦੀ ਮਰੁ = ਮੌਤ ਕਰਕੇ ਮੇਰੀ ਸੁਰਤਿ = ਅਕਲ ਹੀ ਮੁਈ = ਮਰ ਗਈ ਹੈ। ਉਹ ਮਹਲ = ਇਸਤਰੀ ਬਾਰੇ = ਬੂਹੇ ਦੇ ਦਰ = ਅੰਦਰ **ਵਾ:** ਬਾਰੇ = ਦਰਵਾਜ਼ੇ ਦੇ ਦਰ = ਵਿਚ ਬੈਠ ਕੇ ਰੋਂਦੀ ਹੈ।

## ਰੋਵਹੁ ਕੰਤ ਮਹੇਲੀਹੋ; ਸਚੇ ਕੇ ਗੁਣ ਸਾਰੇ ॥੫॥

ਇਸ ਕਰਕੇ ਹੇ ਕੰਤ = ਪਤੀ ਪ੍ਰਭੂ ਦੀਓ ਜੀਵ ਰੂਪ ਮਹੇਲੀਹੋ = ਇਸਤਰੀਓ ! ਉਸ ਪਤੀ ਦੀ ਪ੍ਰਾਪਤੀ ਲਈ ਵੈਰਾਗ ਧਾਰਨ ਕਰਕੇ ਰੋਵਹੁ = ਰੋਣਾ ਕਰੋ ਅਤੇ ਉਸ ਸੱਚੇ ਪਤੀ ਪਰਮੇਸ਼ਰ ਕੇ = ਦੇ ਗੁਣਾਂ ਨੂੰ ਸਾਰੇ = ਸੰਭਾਲਣਾ ਕਰੋ ॥੫॥

## ਜਲਿ ਮਲਿ ਜਾਨੀ ਨਾਵਾਲਿਆ; ਕਪੜਿ ਪਟਿ ਅੰਬਾਰੇ ॥

ਮੁਰਦਾ ਦੇਹੀ ਦਾ ਅੰਤਮ ਨਕਸ਼ਾ ਖਿੱਚਦੇ ਹੋਏ ਦੱਸਦੇ ਹਨ ਕਿ ਫਿਰ ਜਾਨੀ = ਪਿਆਰਾ ਸਰੀਰ **ਵਾ:** ਜਾਨੀ = ਪਿਆਰੇ ਸੰਬੰਧੀਆਂ ਨੇ ਮੁਰਦਾ ਦੇਹੀ ਨੂੰ ਜਲਿ = ਪਾਣੀ ਨਾਲ ਮਲ ਮਲ ਕੇ ਨਾਵਾਲਿਆ = ਇਸ਼ਨਾਨ ਕਰਵਾਇਆ ਤੇ ਫੇਰ ਪਟਿ = ਪਟੜੇ ਭਾਵ ਤਖ਼ਤੇ ਉਪਰ ਲਿਟਾ ਕੇ **ਵਾ:** ਪਟਿ = ਰੇਸ਼ਮ ਦੇ ਅੰਬਾਰੇ = ਢੇਰ ਸਾਰੇ ਕਪੜਿ = ਕਪੜਿਆਂ ਵਿਚ ਲਪੇਟ ਕੇ ਸ਼ਮਸ਼ਾਨ ਭੂਮੀ ਵੱਲ ਲੈ ਜਾਂਦੇ ਹਨ।

## ਵਾਜੇ ਵਜੇ ਸਚੀ ਬਾਣੀਆ; ਪੰਚ ਮੁਏ ਮਨੁ ਮਾਰੇ ॥

ਤਦੋਂ ਸਚੀ ਬਾਣੀਆ = ਬਾਣੀ ਭਾਵ "ਰਾਮ ਨਾਮ ਸਤਿ ਹੈ, ਹਰਿ ਕਾ ਨਾਮ ਸਤਿ ਹੈ" ਇਹ ਵਾਜੇ ਵਜੇ = ਵੱਜਣ ਲੱਗ ਪੈਂਦੇ ਹਨ ਅਤੇ ਪੰਚ = ਪੰਜ (ਮਾਂ, ਪਿਓ, ਇਸਤਰੀ, ਪੁੱਤਰ ਤੇ ਭਰਾ) ਆਦਿ ਸੰਬੰਧੀ ਮਨ ਨੂੰ ਮਾਰੇ = ਮਾਰ ਕੇ ਭਾਵ ਗ਼ਮ ਖਾ ਕੇ ਮੁਏ = ਮੋਇਆਂ ਵਰਗੇ ਹੋਏ ਹੁੰਦੇ ਹਨ **ਵਾ:** ਉਸ ਵੇਲੇ ਪੰਜ ਗਿਆਨ ਇੰਦ੍ਰੇ ਵੀ ਮਰ ਗਏ ਤੇ ਮਨ ਵੀ ਮਾਰਿਆ ਗਿਆ।[੧]

## ਜਾਨੀ ਵਿਛੁੰਨੜੇ ਮੇਰਾ ਮਰਣੁ ਭਇਆ; ਧ੍ਰਿਗੁ ਜੀਵਣੁ ਸੰਸਾਰੇ ॥

ਤਦ ਉਸ ਦੀ ਇਸਤਰੀ ਕਹਿੰਦੀ ਹੈ ਕਿ ਮੇਰੇ ਜਾਨੀ = ਪਿਆਰੇ ਪਤੀ ਦੇ ਵਿਛੁੰਨੜੇ = ਵਿਛੜਨ ਕਰਕੇ ਮੇਰਾ ਤਾਂ ਮਰਣੁ = ਮਰਨਾ ਹੀ ਭਇਆ = ਹੋ ਗਿਆ ਹੈ, ਪਤੀ ਤੋਂ ਬਿਨਾਂ ਮੇਰਾ ਸੰਸਾਰੇ = ਜਗਤ ਵਿਚ ਜੀਵਣੁ = ਜਿਉਣਾ ਧ੍ਰਿਗੁ = ਧ੍ਰਿਕਾਰ ਯੋਗ ਹੈ **ਅਥਵਾ** ਜੋ ਸਾਰਿਆਂ ਦਾ ਜਾਨੀ = ਪਿਆਰਾ ਵਾਹਿਗੁਰੂ ਹੈ, ਉਸ ਦੇ ਵਿਛੜਨ ਕਰਕੇ ਅਤੇ ਮੇਰਾ = ਮੇਰ ਤੇਰ ਵਿਚ ਜੀਵਾਂ ਦਾ ਨਾਮ ਭਜਨ ਵੱਲੋਂ ਮਰਨਾ ਹੋ ਰਿਹਾ ਹੈ, ਇਹੋ ਜਿਹੇ ਜੀਵਨ ਨੂੰ ਧ੍ਰਿਕਾਰ ਹੈ।

## ਜੀਵਤੁ ਮਰੈ ਸੁ ਜਾਣੀਐ; ਪਿਰ ਸਚੜੈ ਹੇਤਿ ਪਿਆਰੇ ॥੬॥

ਜੋ ਸਚੜੈ = ਸੱਚੇ ਪਿਰ = ਪਤੀ ਵਾਹਿਗੁਰੂ ਦੇ ਪਿਆਰੇ = ਪਿਆਰ ਹੇਤਿ = ਵਾਸਤੇ ਜੀਵਤ-ਭਾਵ ਤੋਂ ਮਰੈ = ਮਰ ਜਾਵੇ, ਸੁ = ਉਹੋ ਹੀ ਅਸਲ ਵਿਚ ਮਰਿਆ ਹੋਇਆ ਜਾਣੀਐ = ਜਾਨਣਾ ਕਰੀਏ **ਅਥਵਾ** ਜੋ ਜੀਵਤ-ਭਾਵ ਵੱਲੋਂ ਮਰ ਜਾਂਦਾ ਹੈ, ਉਹ ਸੁ = ਸ੍ਰੇਸ਼ਟ ਗਿਆਨਵਾਨ ਜਾਣੀਐ = ਜਾਣੀਦਾ ਹੈ ਜਾਂ ਸੱਚੇ ਪਿਰੀ ਵਿਚ ਜਿਸ ਦਾ ਹੇਤਿ = ਪ੍ਰੇਮ ਹੈ, ਉਹੀ ਪਿਰੀ ਦੇ ਪਿਆਰੇ ਹਨ ॥੬॥

## ਤੁਸੀ ਰੋਵਹੁ ਰੋਵਣ ਆਈਹੋ; ਝੂਠਿ ਮੁਠੀ ਸੰਸਾਰੇ ॥

ਹੇ ਜੀਵ ਰੂਪ ਇਸਤਰੀਓ ! ਤੁਸੀਂ ਰੋਵਹੁ = ਰੋਣਾ ਕਰੋ, ਕਿਉਂਕਿ ਤੁਸੀਂ ਦੁਨੀਆਂ ਦੇ ਮਿਥਿਆ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਰੋਵਣ = ਰੋਣ ਲਈ ਆਈਹੋ = ਆਈਆਂ ਹੋ, ਤੁਸੀਂ ਤਾਂ ਸੰਸਾਰੇ = ਜਗਤ ਵਿਚ ਝੂਠ ਦੀਆਂ ਹੀ ਮੁਠੀ = ਲੁੱਟੀਆਂ ਹੋਈਆਂ ਹੋ।

---

੧. ਜਿਨ੍ਹਾਂ ਦੇ ਅੰਦਰ ਸੱਚੀ ਸਤਿਨਾਮ ਰੂਪੀ ਬਾਣੀ ਦੇ ਅਨਹਦ ਸ਼ਬਦ ਰੂਪੀ ਵਾਜੇ ਵੱਜ ਪਏ ਹਨ, ਉਨ੍ਹਾਂ ਦੇ ਪੰਜ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਵੀ ਮਰ ਗਏ, ਤੇ ਮਨ ਦਾ ਮੰਦਾ ਸੁਭਾਅ ਵੀ ਮਰ ਜਾਂਦਾ ਹੈ।

**[ਅੰਗ ੫੮੧]**

## ਹਉ ਮੁਠੜੀ ਧੰਧੈ ਧਾਵਣੀਆ; ਪਿਰਿ ਛੋਡਿਅੜੀ ਵਿਧਣ ਕਾਰੇ ॥

ਉਹ ਇਸਤਰੀ ਕਹਿੰਦੀ ਹੈ ਕਿ ਹਉ = ਮੈਂ ਤਾਂ ਧੰਧੈ = ਕੰਮਾਂ ਕਾਜਾਂ ਵਿਚ ਧਾਵਣੀਆ = ਦੌੜਦੀ ਹੋਈ ਮੁਠੜੀ = ਲੁੱਟੀ ਗਈ ਹਾਂ, ਆਪਣੇ ਪਤੀ ਨਾਲ ਅੰਤ ਵੇਲੇ ਕੋਈ ਗੱਲ ਵੀ ਨਾ ਕਰ ਸਕੀ ਤੇ ਹੁਣ ਪਿਰਿ = ਪਤੀ ਮੈਨੂੰ ਛੋਡਿਅੜੀ = ਛੱਡ ਗਿਆ ਹੈ, ਜਿਸ ਕਰਕੇ ਮੈਂ ਵਿਧਣ ਕਾਰੇ = ਦੁਖ ਦੀਆਂ ਕਾਰਾਂ ਵਿਚ ਪਈ ਹੋਈ ਹਾਂ **ਅਥਵਾ** ਜੋ ਜੀਵ ਰੂਪ ਇਸਤਰੀ ਹਉ = ਹੰਗਤਾ ਦੀ ਮੁਠੜੀ = ਲੁੱਟੀ ਹੋਈ ਹੈ, ਉਹ ਜੂਨਾਂ ਦੇ ਧੰਧਿਆਂ ਵਿਚ ਧਾਵਣੀਆ = ਦੌੜਦੀ ਰਹਿੰਦੀ ਹੈ, ਉਹ ਪਿਰਿ = ਪਤੀ ਵਾਹਿਗੁਰੂ ਦੀ ਛੋਡਿਅੜੀ = ਛੱਡੀ ਹੋਈ ਨੂੰ ਵਿਧਣ ਕਾਰੇ = ਦੁਖ ਦੀ ਕਾਰ ਪਈ ਰਹਿੰਦੀ ਹੈ।

## ਘਰਿ ਘਰਿ ਕੰਤੁ ਮਹੇਲੀਆ; ਰੂੜੈ ਹੇਤਿ ਪਿਆਰੇ ॥

ਹੇ ਸਖੀ! ਸਭ ਜੀਵ ਰੂਪ ਮਹੇਲੀਆ = ਇਸਤਰੀਆਂ ਦੇ ਘਰਿ ਘਰਿ = ਹਿਰਦੇ-ਹਿਰਦੇ ਵਿਚ ਕੰਤੁ = ਪਤੀ ਪਰਮੇਸ਼ਰ ਵੱਸ ਰਿਹਾ ਹੈ, ਪਰੰਤੂ ਜੋ ਪਿਆਰੇ ਪਤੀ ਦੇ ਹੇਤਿ = ਪ੍ਰੇਮ ਵਿਚ ਮਗਨ ਰਹਿੰਦੀਆਂ ਹਨ, ਉਹ ਰੂੜੈ = ਸੁੰਦਰ ਸਰੂਪ ਵਾਲੀਆਂ ਹਨ।

## ਮੈ, ਪਿਰੁ ਸਚੁ ਸਾਲਾਹਣਾ; ਹਉ ਰਹਸਿਅੜੀ ਨਾਮਿ ਭਤਾਰੇ ॥੭॥

ਸੋ ਹੇ ਸਖੀਓ! ਮੈਂ ਤਾਂ ਸਚ = ਸੱਚੇ ਪਿਰੁ = ਪਤੀ ਪਰਮੇਸ਼ਰ ਨੂੰ ਸਾਲਾਹਣਾ = ਵਡਿਆਉਣਾ ਕੀਤਾ ਹੈ, ਭਾਵ ਉਸ ਦੀ ਸਿਫ਼ਤਿ-ਸਲਾਹ ਕੀਤੀ ਹੈ, ਜਿਸ ਕਰਕੇ ਹਉ = ਮੇਰੀ ਬਿਰਤੀ ਨਾਮਿ = ਨਾਮੀ ਭਤਾਰੇ = ਪਤੀ ਪਰਮੇਸ਼ਰ ਦੇ ਰਹਸਿਅੜੀ = ਅਨੰਦ ਪ੍ਰਸੰਨਤਾ ਦੇ ਸਹਿਤ ਹੋਈ ਹੈ ॥੭॥

## ਗੁਰਿ ਮਿਲਿਐ ਵੇਸੁ ਪਲਟਿਆ; ਸਾ ਧਨ ਸਚੁ ਸੀਗਾਰੋ ॥

ਗੁਰਿ = ਗੁਰਾਂ ਦੇ ਮਿਲਿਐ = ਮਿਲਣ ਕਰਕੇ ਜੀਵ ਰੂਪ ਇਸਤਰੀ ਦਾ ਵੇਸੁ = ਲਿਬਾਸ ਭਾਵ ਸੁਭਾਵ ਹੀ ਪਲਟਿਆ = ਪਲਟ ਗਿਆ ਹੈ, ਹੁਣ ਸਾ = ਉਸ ਜੀਵ ਰੂਪ ਧਨ = ਇਸਤਰੀ ਦਾ ਸਾਧਨਾ ਰੂਪੀ ਸਚੁ = ਸੱਚਾ ਸੀਗਾਰੋ = ਸ਼ਿੰਗਾਰ ਹੋਇਆ ਹੈ **ਵਾ:** ਉਸ ਜੀਵ-ਇਸਤਰੀ ਦਾ ਜੰਮਣ ਮਰਨ ਵਾਲੇ ਸਰੀਰ ਵੱਲੋਂ ਵੇਸ ਹੀ ਪਲਟ ਗਿਆ ਹੈ, ਭਾਵ ਨਾਮ ਰੂਪੀ ਸੱਚਾ ਸ਼ਿੰਗਾਰ ਕਰਕੇ ਅਖੰਡ ਚੇਤਨ ਦੀ ਦੇਹ ਪ੍ਰਾਪਤ ਕਰ ਲਈ ਹੈ।

## ਆਵਹੁ ਮਿਲਹੁ ਸਹੇਲੀਹੋ; ਸਿਮਰਹੁ ਸਿਰਜਣਹਾਰੋ ॥

ਹੇ ਮਹਾਤਮਾ ਰੂਪ ਸਹੇਲੀਹੋ = ਸਖੀਓ! ਆਵਹੁ = ਆਓ, ਆ ਕੇ ਮਿਲਹੁ = ਮਿਲਣਾ ਕਰੋ ਅਤੇ ਜਗਤ ਦੇ ਸਿਰਜਣਹਾਰੋ = ਰਚਨਹਾਰ ਪ੍ਰਭੂ ਦੇ ਨਾਮ ਨੂੰ ਸਿਮਰਹੁ = ਸਿਮਰਨਾ ਕਰੋ।

## ਬਈਅਰਿ ਨਾਮਿ ਸੋੁਹਾਗਣੀ; ਸਚੁ ਸਵਾਰਣਹਾਰੋ ॥

ਪਰਮੇਸ਼ਰ ਦੇ ਨਾਮ ਕਰਕੇ ਹੀ ਜੀਵ ਰੂਪ ਬਈਅਰਿ[੧] = ਇਸਤਰੀ ਸੋੁਹਾਗਣੀ = ਸੁਹਾਗਵੰਤੀ **ਵਾ:** ਪਰਮੇਸ਼ਰ ਦੇ ਸੋੁਹਾਗਣੀ = ਅਨੰਦ ਵਾਲੀ ਹੋਈ ਹੈ, ਤੇ ਸੱਚਾ ਪ੍ਰਭੂ ਆਪ ਆਪਣੇ ਸਰੂਪ ਦਾ ਨਿਸਚਾ ਦੇ ਕੇ ਉਸ ਦੇ ਜੀਵਨ ਨੂੰ ਸਵਾਰਣਹਾਰੋ = ਸੰਵਾਰਨ ਵਾਲਾ ਹੈ।

---

੧. ਬਈਅਰ ਮਾਰਵਾੜੀ ਭਾਸ਼ਾ ਦਾ ਲਫ਼ਜ਼ ਹੈ, ਗੋਰਖਪੁਰ, ਚੌਰੀ, ਚੌਰਾਂ ਦੇ ਇਲਾਕੇ ਵਿਚ ਵੀ ਬਈਅਰ ਵਹੁਟੀ ਨੂੰ ਕਹਿੰਦੇ ਹਨ, ਮਾਲੂਮ ਹੁੰਦਾ ਹੈ ਕਿ ਸੰਸਕ੍ਰਿਤ ਪਦ ਬਧੂਵਰ ਤੋਂ ਬਦਲਾ ਦਾ ਬਹੁਵਰ, ਬਹੀਅਰ, ਬਈਅਰ ਰੂਪ ਵਿਚ ਆਇਆ ਹੈ।

## ਗਾਵਹੁ ਗੀਤੁ ਨ ਬਿਰਹੜਾ; ਨਾਨਕ ਬ੍ਰਹਮ ਬੀਚਾਰੋ ॥੮॥੩॥

(ਦੂਸਰਾ ਪਾਠ **ਗਾਵਹੁ ਗੀਤੁਨ** ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਬਿਰਹੜਾ = ਵਿਛੋੜੇ ਵਾਲੇ ਗੀਤਾਂ ਨੂੰ ਕਦੇ ਵੀ ਨਾ ਗਾਵਹੁ = ਗਾਉਣਾ ਕਰੋ ਅਤੇ ਬ੍ਰਹਮ ਆਤਮਾ ਦੀ ਬੀਚਾਰੋ = ਵਿਚਾਰ ਕਰੋ **ਅਥਵਾ** ਪ੍ਰਭੂ ਦੇ ਜੱਸ ਰੂਪੀ ਗੀਤ ਗਾਵੋ ਤੇ ਬ੍ਰਹਮ ਦੀ ਵੀਚਾਰ ਕਰੋ, ਫੇਰ ਕਦੇ ਵੀ ਨ ਬਿਰਹੜਾ = ਵਿਛੋੜਾ ਨਹੀਂ ਹੋਵੇਗਾ **ਅਥਵਾ** ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਬਿਰਹੜਾ = ਪ੍ਰੇਮ ਰੂਪੀ ਗੀਤੁਨ = ਗੀਤਾਂ ਨੂੰ ਗਾਵਹੁ = ਗਾਉਣਾ ਕਰੋ ਤਦੋਂ ਬ੍ਰਹਮ ਦੀ ਵਿਚਾਰ ਪ੍ਰਾਪਤ ਹੋਵੇਗੀ ॥੮॥੩॥

## ਵਡਹੰਸੁ ਮਹਲਾ ੧ ॥

## ਜਿਨਿ ਜਗੁ ਸਿਰਜਿ ਸਮਾਇਆ; ਸੋ ਸਾਹਿਬੁ ਕੁਦਰਤਿ ਜਾਣੋ ਵਾ ॥

ਜਿਨਿ = ਜਿਸ ਵਾਹਿਗੁਰੂ ਨੇ ਜਗੁ = ਸੰਸਾਰ ਨੂੰ ਸਿਰਜਿ = ਪੈਦਾ ਕਰਕੇ ਆਪਣੇ ਆਪ ਵਿਚ ਸਮਾਇਆ = ਲੀਨ ਕਰ ਲਿਆ ਹੈ, ਸੋ = ਉਸ ਸਾਹਿਬੁ = ਮਾਲਕ ਨੂੰ ਉਸ ਦੀ ਕੁਦਰਤਿ = ਰਚਨਾ (ਸ਼ਕਤੀ) ਦੁਆਰਾ **ਵਾ:** ਵਿਸ਼ੇਸ਼ ਕਰਕੇ ਜਾਣੋ = ਜਾਨਣਾ ਕਰੋ।

## ਸਚੜਾ ਦੂਰਿ ਨ ਭਾਲੀਐ; ਘਟਿ ਘਟਿ ਸਬਦੁ ਪਛਾਣੋ ਵਾ ॥

ਸਚੜਾ = ਸੱਚਾ ਮਾਲਕ ਕਿਤੇ ਦੂਰ ਨਾ ਭਾਲੀਐ = ਖੋਜਣਾ ਕਰੀਏ, ਉਸ ਸਬਦੁ = ਬ੍ਰਹਮ ਨੂੰ ਗੁਰਾਂ ਦੇ ਸ਼ਬਦ ਦੀ ਕਮਾਈ ਕਰ ਕੇ ਘਟਿ ਘਟਿ = ਸਰੀਰਾਂ-ਸਰੀਰਾਂ ਵਿਚ **ਵਾ:** ਚਾਰੇ ਖਾਣੀਆਂ ਦੇ ਘਟਾਂ ਵਿਚ ਵਾ = ਵਿਸ਼ੇਸ਼ ਕਰ ਕੇ ਪਛਾਣੋ = ਪਛਾਨਣਾ ਕਰੋ।

## ਸਚੁ ਸਬਦੁ ਪਛਾਣਹੁ ਦੂਰਿ ਨ ਜਾਣਹੁ; ਜਿਨਿ ਏਹ ਰਚਨਾ ਰਾਚੀ ॥

ਸਚੁ = ਸੱਚੇ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਪਛਾਣਹੁ = ਪਛਾਨਣਾ ਕਰੋ, ਅਤੇ ਉਸ ਵਾਹਿਗੁਰੂ ਨੂੰ ਕਦੇ ਵੀ ਦੂਰ ਨਾ ਜਾਣਹੁ = ਜਾਨਣਾ ਕਰੋ, ਜਿਨਿ = ਜਿਸ ਨੇ ਪੰਜ ਤੱਤਾਂ ਤੇ ਚਾਰੇ ਖਾਣੀਆਂ ਦੁਆਰਾ ਇਹ ਸੰਸਾਰ ਦੀ ਰਚਨਾ ਰਾਚੀ = ਰਚੀ, ਬਣਾਈ ਹੈ।

## ਨਾਮੁ ਧਿਆਏ ਤਾ ਸੁਖੁ ਪਾਏ; ਬਿਨੁ ਨਾਵੈ ਪਿੜ ਕਾਚੀ ॥

ਹੇ ਭਾਈ ! ਜੇ ਉਸ ਮਾਲਕ ਦੇ ਨਾਮ ਨੂੰ ਧਿਆਏ = ਧਿਆਉਣਾ ਕਰੀਏ ਤਾਂ ਸੁਖ ਸਰੂਪ ਨੂੰ ਪਾਏ = ਪਾ ਲਈਦਾ ਹੈ, ਉਸ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਮਨੁੱਖਾ ਜਨਮ ਦੀ ਪਿੜ = ਬਾਜ਼ੀ ਕਾਚੀ = ਕੱਚੀ ਰਹਿ ਜਾਂਦੀ ਹੈ।

## ਜਿਨਿ ਥਾਪੀ ਬਿਧਿ ਜਾਣੈ ਸੋਈ; ਕਿਆ ਕੋ ਕਹੈ ਵਖਾਣੋ ॥

ਜਿਨਿ = ਜਿਸ ਵਾਹਿਗੁਰੂ ਨੇ ਸ੍ਰਿਸ਼ਟੀ ਦੀ ਰਚਨਾ ਥਾਪੀ = ਸਥਾਪਿਤ ਕੀਤੀ ਹੈ, ਸੋਈ = ਉਹ ਆਪ ਹੀ ਪਾਲਣ-ਪੋਸ਼ਣ ਤੇ ਪਰਲੋਂ ਆਦਿ ਦੀ ਬਿਧਿ = ਵਿਧੀ ਨੂੰ ਜਾਣੈ = ਜਾਣਦਾ ਹੈ। ਹੋਰ ਕੋ = ਕੋਈ ਵਖਾਣੋ = ਵਖਿਆਣ ਕਰਕੇ ਕਿਆ = ਕੀ ਕਹੈ = ਕਹਿ ਸਕਦਾ ਹੈ, ਭਾਵ ਚੰਗਾ ਬਕਤਾ ਬਣ ਕੇ ਵੀ ਕੁਝ ਕਿਹਾ ਨਹੀਂ ਜਾ ਸਕਦਾ।

## ਜਿਨਿ ਜਗੁ ਥਾਪਿ ਵਤਾਇਆ ਜਾਲੋ; ਸੋ ਸਾਹਿਬੁ ਪਰਵਾਣੋ ॥੧॥

ਜਿਨਿ = ਜਿਸ ਵਾਹਿਗੁਰੂ ਨੇ ਸਾਰੇ ਜਗੁ = ਸੰਸਾਰ ਨੂੰ ਥਾਪਿ = ਸਥਾਪਿਤ ਕਰ ਕੇ ਮਾਇਆ ਦਾ ਮੋਹ ਰੂਪੀ ਜਾਲੋ = ਜਾਲ ਵਤਾਇਆ = ਵਿਛਾਇਆ ਹੈ, ਉਹ ਸਾਹਿਬੁ = ਮਾਲਕ ਪਰਵਾਣੋ = ਪ੍ਰਮਾਣਨੀਕ ਹੈ **ਵਾ:** ਸੋ = ਉਸ ਨੂੰ ਆਪਣਾ ਸਾਹਿਬੁ = ਮਾਲਕ ਪਰਵਾਣ ਕਰੋ ॥੧॥

## ਬਾਬਾ ਆਇਆ ਹੈ ਉਠਿ ਚਲਣਾ; ਅਧ ਪੰਧੈ ਹੈ ਸੰਸਾਰੋ ਵਾ ॥

ਬਾਬਾ = ਹੇ ਭਾਈ ! ਜੋ ਵੀ ਇਸ ਜਗਤ ਵਿਚ ਆਇਆ ਹੈ, ਉਸ ਨੇ ਉੱਠ ਭਾਵ ਕੂਚ ਕਰ ਕੇ ਪ੍ਰਲੋਕ ਨੂੰ ਚਲਣਾ = ਚਲੇ ਜਾਣਾ ਹੈ, ਇਹ ਸੰਸਾਰੋਵਾ = ਸੰਸਾਰ **ਵਾ:** ਵਿਸ਼ੇਸ਼ ਕਰਕੇ ਅਧ ਪੰਧੈ = ਅੱਧ ਮਾਰਗ ਹੀ ਹੈ, ਭਾਵ ਅੱਧ ਵਿਚਾਲੇ ਜਿਹਾ ਹੀ ਹੈ। ਜੇ ਮਨੁੱਖਾ ਜਨਮ ਨੂੰ ਪਾ ਕੇ ਵਾਹਿਗੁਰੂ ਵੱਲ ਚੱਲ ਪਵੇ ਤਾਂ ਆਪਣੇ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ, ਜੇ ਸੰਸਾਰ ਵੱਲ ਚੱਲ ਪਵੇ ਤਾਂ ਚੌਰਾਸੀ ਲੱਖ ਜੂਨ ਦੀ ਕੈਦ ਵਿਚ ਪੈਣਾ ਪੈਂਦਾ ਹੈ।

## ਸਿਰਿ ਸਿਰਿ ਸਚੜੈ ਲਿਖਿਆ; ਦੁਖੁ ਸੁਖੁ ਪੁਰਬਿ ਵੀਚਾਰੋ ਵਾ ॥

ਸਚੜੈ = ਸੱਚੇ ਵਾਹਿਗੁਰੂ ਨੇ ਜੀਵਾਂ ਦੇ ਸਿਰਿ ਸਿਰਿ = ਸਿਰ ਬਸਿਰ ਜੋ ਵੀ ਦੁਖ ਸੁਖ ਦਾ ਪ੍ਰਾਪਤ ਹੋਣ ਰੂਪ ਲੇਖ ਲਿਖਿਆ ਹੈ, ਇਸ ਨੂੰ ਜੀਵਾਂ ਦੇ ਪੁਰਬਿ = ਪੂਰਬਲੇ ਕਰਮਾਂ ਅਨੁਸਾਰ ਹੀ ਪ੍ਰਾਪਤ ਹੋਇਆ ਵਾ = ਵਿਸ਼ੇਸ਼ ਕਰਕੇ ਵੀਚਾਰੋ = ਵਿਚਾਰਨਾ ਕਰੋ।

## ਦੁਖੁ ਸੁਖੁ ਦੀਆ ਜੇਹਾ ਕੀਆ; ਸੋ ਨਿਬਹੈ ਜੀਅ ਨਾਲੇ ॥

ਜੇਹਾ = ਜਿਹੋ ਜਿਹਾ ਕਰਮ ਜੀਵ ਨੇ ਪੂਰਬਲੇ ਸਮੇਂ ਵਿਚ ਕੀਆ = ਕੀਤਾ ਸੀ, ਉਸੇ ਅਨੁਸਾਰ ਹੁਣ ਵਾਹਿਗੁਰੂ ਨੇ ਦੁਖ ਸੁਖ ਦੀਆ = ਦੇਣਾ ਕੀਤਾ ਹੈ, ਤੇ ਸੋ = ਉਹੋ ਜੀਅ = ਜੀਵਾਂ ਦੇ ਨਾਲੇ = ਸਾਥ ਨਿਬਹੈ = ਨਿਭਦਾ ਹੈ; ਜੈਸਾ ਕਿ :

**ਅਵੱਸ੍ਯ ਮੇਵ ਭੋਕਤਬ੍ਯੰ ਕ੍ਰਿਤਮ ਕਰਮ ਸ਼ੁਭਾਸ਼ੁਭੰ।**
**ਨ ਭੁਕਤੰ ਖੀਯਤੇ ਕਰਮ ਕਲਪ ਕੋਟਿ ਸਤਈ: ਅਪਿ।**

## ਜੇਹੇ ਕਰਮ ਕਰਾਏ ਕਰਤਾ; ਦੂਜੀ ਕਾਰ ਨ ਭਾਲੇ ॥

ਹੁਣ ਜੇਹੇ = ਜਿਸ ਪ੍ਰਕਾਰ ਦੇ ਕਰਤਾ = ਕਰਣਹਾਰ ਪ੍ਰਭੂ ਕਰਮ ਕਰਾਏ = ਕਰਾਉਂਦਾ ਹੈ, ਉਹੋ ਜਿਹੇ ਹੀ ਕਰੇ, ਤੇ ਇਸ ਤੋਂ ਇਲਾਵਾ ਹੋਰ ਦੂਜੀ = ਦੂਸਰੀ ਕਾਰ ਨੂੰ ਨ ਭਾਲੇ = ਖੋਜਣਾ ਨਾ ਕਰੇ **ਵਾ:** ਦੂਜੀ ਦੇਵੀ ਦੇਵਤਿਆਂ ਦੀ ਉਪਾਸ਼ਨਾ ਰੂਪ ਕਾਰ ਨਾ ਖੋਜਣਾ ਕਰੇ।

## ਆਪਿ ਨਿਰਾਲਮੁ ਧੰਧੈ ਬਾਧੀ; ਕਰਿ ਹੁਕਮੁ ਛਡਾਵਣਹਾਰੋ ॥

ਪਰਮੇਸ਼ਰ ਆਪ ਤਾਂ ਨਿਰਾਲਮੁ = ਨਿਰਲੇਪ ਰਹਿੰਦਾ ਹੈ ਅਤੇ ਸਾਰੀ ਸ੍ਰਿਸ਼ਟੀ ਮਾਇਆ ਦੇ ਧੰਧੈ = ਧੰਧਿਆਂ ਵਿਚ ਬਾਧੀ = ਬੰਨ੍ਹੀ ਹੋਈ ਹੈ ਤੇ ਆਪ ਹੀ ਗੁਰਾਂ ਦੁਆਰਾ ਜੀਵਾਂ ਨੂੰ ਹੁਕਮ ਬੁਝਾ ਕਰਿ = ਕਰ ਕੇ ਬ੍ਰਹਮ ਗਿਆਨ ਦੇ ਕੇ ਛਡਾਵਣਹਾਰੋ = ਛੁਡਾਉਣ ਵਾਲਾ ਹੈ।

## ਅਜੁ ਕਲਿ ਕਰਦਿਆ ਕਾਲੁ ਬਿਆਪੈ; ਦੂਜੈ ਭਾਇ ਵਿਕਾਰੋ ॥੨॥

ਪਰੰਤੂ ਜੀਵ ਧੰਧੇ ਵਿਚ ਫਸੇ ਹੋਏ ਕਹਿੰਦੇ ਹਨ ਕਿ ਅੱਜ ਭਜਨ ਨਹੀਂ ਕੀਤਾ ਜਾਂਦਾ, ਸਮਾਂ ਥੋੜਾ ਹੈ,

ਕੱਲ੍ਹ ਨੂੰ ਕਰਾਂਗੇ, ਇਉਂ ਅੱਜ ਕੱਲ੍ਹ ਕਰਦਿਆਂ ਅੰਤ ਦਾ ਕਾਲੁ = ਸਮਾਂ ਆ ਬਿਆਪੈ = ਵਿਆਪਦਾ ਹੈ **ਵਾ:** ਕਾਲੁ = ਮੌਤ ਚਿੰਬੜ ਜਾਂਦੀ ਹੈ, ਪਰ ਇਹ ਸਾਰੀ ਉਮਰ ਦੂਜੈ ਭਾਇ = ਦ੍ਵੈਤ-ਭਾਵ ਵਿਚ ਵਿਕਾਰੋ = ਖੋਟੀਆਂ ਕਾਰਾਂ, ਵਿਅਰਥ ਕੰਮ ਹੀ ਕਰਦੇ ਰਹਿੰਦੇ ਹਨ ॥੨॥

## ਜਮ ਮਾਰਗ ਪੰਥੁ ਨ ਸੁਝਈ; ਉਝੜੁ ਅੰਧ ਗੁਬਾਰੋ ਵਾ ॥

ਪੰਥੁ = ਪੰਥੀਆਂ ਭਾਵ ਜੀਵਾਂ ਨੂੰ ਜਮ = ਧਰਮਰਾਜ ਦੇ ਦਰ ਦਾ ਮਾਰਗ = ਰਸਤਾ ਨਹੀਂ ਸੁਝਈ = ਸੁੱਝਦਾ ਭਾਵ ਦਿੱਸਦਾ ਨਹੀਂ ਹੈ **ਵਾ:** ਜੋ ਜਮ = ਜੰਮਣ ਮਰਨ ਦਾ ਮਾਰਗ ਹੈ, ਇਸ ਰਸਤੇ ਵਿਚ ਪਏ ਹੋਏ ਜੀਵਾਂ ਨੂੰ ਮੁਕਤ ਹੋਣਾ ਨਹੀਂ ਸੁੱਝਦਾ, ਸਗੋਂ ਸੰਸਾਰ ਰੂਪੀ ਉਝੜੁ = ਉਜਾੜ ਵਿਚ ਅੰਧ = ਅਗਿਆਨ ਦੇ ਗੁਬਾਰੋ = ਹਨੇਰੇ ਵਿਚ ਵਾ = ਵਿਸ਼ੇਸ਼ ਕਰਕੇ ਫਸੇ ਰਹਿੰਦੇ ਹਨ।

**ਜਮ ਮਾਰਗ :** ਗਰੁੜ ਪੁਰਾਣ ਵਿਚ ਮਾਤ ਲੋਕ ਤੋਂ ਜਮ ਮਾਰਗ ਦਾ ਰਸਤਾ ੮੬੦੦੦ (ਛਿਆਸੀ ਹਜ਼ਾਰ) ਜੋਜਨ[੧] ਦੱਸਿਆ ਹੈ, ਜਮਦੂਤ ਦੁਆਰਾ ਹਰ ਰੋਜ਼ ਜੀਵਾਂ ਨੂੰ ਦੋ ਸੌ ਕੋਹ ਉਪਰ ਲਿਜਾਇਆ ਜਾਂਦਾ ਹੈ, ਪਾਪੀਆਂ ਨੂੰ ਧੂਹ-ਧੂਹ ਕੇ ਤੇ ਪੁੰਨੀਆਂ ਨੂੰ ਅਸਵਾਰੀਆਂ ਨਾਲ ਲਿਜਾਂਦੇ ਹਨ, ਗ੍ਰੰਥਾਂ ਅਨੁਸਾਰ ਕਹਿੰਦੇ ਹਨ ਕਿ ਪਾਪੀ ਪੁੰਨੀ ਦੋਵੇਂ ਇਕ ਸਾਲ ਤਕ ਜਮਲੋਕ ਵਿਚ ਦੁਖ ਭੋਗਦੇ ਹੋਏ ਪਹੁੰਚਦੇ ਹਨ; ਜੈਸਾ ਕਿ :

**ਸਹਸ ਅਠਾਸੀ ਜੋਜਨ ਭੂਰੀ। ਮ੍ਰਿਤ ਲੋਕ ਤੇ ਜਮਪੁਰ ਦੂਰੀ।**
**ਆਠ ਹੈ ਠੌਰ ਮਗ ਮੈ ਭਾਰੀ। ਘੋਰਿ ਕਸਟ ਪਾਵਹਿ ਨਰ ਨਾਰੀ।** *(ਗਰੁੜ ਪੁਰਾਣ)*

ਇਸ ਰਸਤੇ ਵਿਚ ਕੁਝ ਵੀ ਦਿੱਸਦਾ ਨਹੀਂ ਹੈ, ਜਿਵੇਂ, ਜਦੋਂ ਕ੍ਰਿਸ਼ਨ ਭਗਵਾਨ ਜੀ ਨੇ ਆਪਣੇ ਸ਼ਸਤ੍ਰ ਵਿੱਦਿਆ ਦੇ ਗੁਰੂ ਸੰਦੀਪਨ ਜੀ ਨੂੰ ਗੁਰੂ ਦਖਸ਼ਣਾ ਮੰਗਣ ਲਈ ਕਿਹਾ, ਤਾਂ ਉਸ ਨੇ ਕਿਹਾ ਕਿ ਮੈਨੂੰ ਆਪਣੀ ਘਰ ਵਾਲੀ ਤੋਂ ਪੁੱਛ ਲੈਣ ਦੇ, ਤਦ ਉਸ ਨੇ ਕਿਹਾ ਕਿ ਜੋ ਜਮ ਨੇ ਮੇਰੇ ਪੁੱਤਰ ਮਾਰ ਲਏ ਹਨ, ਉਨ੍ਹਾਂ ਨੂੰ ਕ੍ਰਿਸ਼ਨ ਲਿਆ ਕੇ ਦੇ ਦੇਵੇ। ਉਸ ਵੇਲੇ ਕ੍ਰਿਸ਼ਨ ਭਗਵਾਨ ਜਮਪੁਰੀ ਨੂੰ ਗਏ, ਤੇ ਜੋ ਇਨ੍ਹਾਂ ਦਾ ਰਥਵਾਹੀ ਸੀ, ਉਸ ਨੇ ਕਿਹਾ ਕਿ ਭਗਵਾਨ ਜੀ ਮੈਨੂੰ ਰਸਤਾ ਕੁਝ ਸਾਫ਼ ਨਹੀਂ ਦਿੱਸਦਾ ਤਾਂ ਕ੍ਰਿਸ਼ਨ ਨੇ ਕਿਹਾ ਕਿ ਹੇ ਰਥਵਾਹਨ! ਇਹ ਇਤਨਾ ਭਿਆਨਕ ਘੁੱਪ ਹਨੇਰੇ ਦਾ ਰਸਤਾ ਹੈ, ਜੇਕਰ ਇਥੇ ਬਾਰ੍ਹਾਂ ਸੂਰਜ ਵੀ ਚੜ੍ਹ ਜਾਣ ਤਾਂ ਉਹ ਵੀ ਕਾਲੇ ਤਵੇ ਵਰਗੇ ਹੋ ਜਾਣਗੇ, ਭਾਵ ਇਥੇ ਰੌਸ਼ਨੀ ਨਹੀਂ ਕਰ ਸਕਣਗੇ, ਜੋ ਕੁਝ ਅਸੀਂ ਰਸਤਾ ਦੇਖ ਰਹੇ ਹਾਂ, ਉਹ ਸੁਦਰਸ਼ਨ ਚੱਕਰ ਦੀ ਲੋਅ ਨਾਲ ਹੀ ਵੇਖ ਰਹੇ ਹਾਂ। ਇਉਂ ਕ੍ਰਿਸ਼ਨ ਜੀ ਨੇ ਸੰਦੀਪਨ ਦੇ ਅੱਠ ਪੁੱਤਰ ਵਾਪਸ ਲੈ ਕੇ ਆਂਦੇ ਸਨ। ਸੋ ਭਾਵ ਕਿ ਉਥੇ ਬਹੁਤ ਭਿਆਨਕ ਰਸਤਾ ਤੇ ਅੰਧੇਰਾ ਹੀ ਅੰਧੇਰਾ ਹੈ **ਅਥਵਾ** ਜਮ = ਜੰਮਣ ਮਰਨ ਦੇ ਮਾਰਗ ਦਾ ਰਸਤਾ ਨਹੀਂ ਸੁੱਝਦਾ ਕਿ ਕਿੰਨੀਆਂ ਕੁ ਜੂਨਾਂ ਭੋਗਣੀਆਂ ਪੈਣਗੀਆਂ, ਜਿਵੇਂ ਸੁਕਦੇਵ ਮੁਨੀ ਨੇ ਆਪਣੇ ਅਨੇਕਾਂ ਜਨਮ ਗਿਣਾਏ ਸਨ।

## ਨਾ ਜਲੁ ਲੇਫ ਤੁਲਾਈਆ; ਨਾ ਭੋਜਨ ਪਰਕਾਰੋ ਵਾ ॥

ਉਸ ਰਸਤੇ ਵਿਚ ਪੀਣ ਲਈ ਨਾ ਕੋਈ ਜਲੁ = ਪਾਣੀ ਮਿਲਣਾ ਹੈ, ਨਾ ਹੇਠਾਂ ਵਿਛਾਉਣ ਨੂੰ ਤੁਲਾਈਆ = ਤਲਾਈ ਤੇ ਨਾ ਉਪਰ ਲੈਣ ਨੂੰ ਲੇਫ = ਰਜਾਈ ਮਿਲਣੀ ਹੈ ਅਤੇ ਨਾ ਹੀ ਅਨੇਕਾਂ ਪਰਕਾਰੋ = ਕਿਸਮਾਂ ਦਾ ਵਾ = ਵਿਸ਼ੇਸ਼ ਕਰਕੇ ਭੋਜਨ ਮਿਲਣਾ ਹੈ **ਅਥਵਾ** ਮਨੁੱਖਾ ਜਨਮ ਦਾ ਸਮਾਂ ਖੁੰਝ ਜਾਣ ਕਰਕੇ ਪ੍ਰਲੋਕ ਦੇ ਰਸਤੇ ਨਾ ਪ੍ਰੇਮ ਰੂਪੀ ਜਲ ਮਿਲਣਾ ਹੈ, ਨਾ ਭਗਤੀ ਰੂਪੀ ਤਲਾਈ ਤੇ ਨਾ ਹੀ ਗਿਆਨ

---

੧. ਪਰੰਤੂ ਗੁਰਬਾਣੀ ਵਿਚ ਜਮ ਮਾਰਗ ਦਾ ਰਸਤਾ ਅਥਾਹ ਹੈ। ਜੈਸਾ ਕਿ :
**ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ ॥** *(ਅੰਗ ੨੬੪)*

ਰੂਪ ਰਜਾਈ ਪ੍ਰਾਪਤ ਹੋਣੀ ਹੈ ਅਤੇ ਨਾ ਹੀ ਵਿਸ਼ੇਸ਼ ਕਰਕੇ ਸਰਵਣ ਮੰਨਣ ਰੂਪੀ ਅਨੇਕਾਂ ਪ੍ਰਕਾਰ ਦੇ ਭੋਜਨ ਮਿਲਣੇ ਹਨ।

## ਭੋਜਨ ਭਾਉ ਨ ਠੰਢਾ ਪਾਣੀ; ਨਾ ਕਾਪੜੁ ਸੀਗਾਰੋ ॥

ਨਾ ਕਿਸੇ ਨੇ ਕੋਈ ਭੋਜਨ, ਭਾਉ = ਆਦਰ ਦੇਣਾ ਹੈ ਤੇ ਨਾ ਹੀ ਕਿਸੇ ਨੇ ਪਿਆਸ ਲੱਗੀ ਤੋਂ ਠੰਢਾ ਪਾਣੀ ਪਿਆਉਣਾ ਹੈ, ਨਾ ਪਹਿਰਣ ਨੂੰ ਕਾਪੜ = ਬਸਤਰ ਤੇ ਨਾ ਹੀ ਸੀਗਾਰੋ = ਸੁਹੱਪਣ ਸਮੱਗਰੀ ਦਾ ਸਾਮਾਨ ਮਿਲਣਾ ਹੈ **ਅਥਵਾ** ਉਸ ਵੇਲੇ ਨਾ ਕਿਸੇ ਨੇ ਬ੍ਰਹਮ ਗਿਆਨ ਰੂਪ ਭੋਜਨ ਦੇਣਾ ਹੈ, ਨਾ ਕਿਸੇ ਨੇ ਤੇਰੇ ਉਪਰ ਭਾਉ = ਭਾਵਨਾ ਕਰਨੀ ਹੈ ਤੇ ਨਾ ਹੀ ਸ਼ਾਂਤ ਕਰਨ ਵਾਲਾ ਪ੍ਰੇਮ ਰੂਪੀ ਠੰਢਾ ਪਾਣੀ ਮਿਲਣਾ ਹੈ ਅਤੇ ਨਾ ਹੀ ਸਾਧਨਾ ਰੂਪੀ ਬਸਤਰ ਤੇ ਨਾ ਹੀ ਦਸਮ ਦੁਆਰ ਵਿਚ ਪ੍ਰਾਣ ਚੜ੍ਹਾਉਣ ਰੂਪ ਸ਼ਿੰਗਾਰ ਹੋਣੇ ਹਨ।

## ਗਲਿ ਸੰਗਲੁ ਸਿਰਿ ਮਾਰੇ ਊਭੌ; ਨਾ ਦੀਸੈ ਘਰ ਬਾਰੋ ॥

ਉਸ ਵੇਲੇ ਤਾਂ ਜਮ ਗਲਿ = ਗਲੇ ਵਿਚ ਸੰਗਲ ਪਾ ਕੇ ਸਿਰ ਦੇ ਉਪਰ ਊਭੌ = ਖਲੋਤੇ ਹੋਏ ਸੋਟੇ ਮਾਰੇ = ਮਾਰਨਗੇ ਤੇ ਲੁਕਣ ਛਿਪਣ ਵਾਸਤੇ ਕੋਈ ਘਰ ਬਾਰੋ = ਬਾਰ ਵੀ ਨਹੀਂ ਦੀਸੈ = ਦਿੱਸਦਾ **ਅਥਵਾ** ਸਾਰੇ ਔਗੁਣਾਂ ਦੇ ਗਲੇ ਵਿਚ ਸੰਗਲ ਪਏ ਹੋਣਗੇ ਤੇ ਜਮਦੂਤ ਸਿਰ 'ਤੇ ਖਲੋਤੇ ਹੋਏ ਕੁੱਟਣਗੇ ਅਤੇ ਸੂਖਮ ਤੇ ਸਥੂਲ ਸਰੀਰ ਬਾਰੋ = ਬਾਰਾ ਭਾਵ ਵਾਲਾ ਘਰ ਨਹੀਂ ਦਿੱਸੇਗਾ।

## ਇਬ ਕੇ ਰਾਹੇ ਜੰਮਨਿ ਨਾਹੀ; ਪਛੁਤਾਣੇ ਸਿਰਿ ਭਾਰੋ ॥

ਉਸ ਵੇਲੇ ਮਾਰ ਪੈਂਦੀ ਤੋਂ ਜੀਵ ਜਮਾਂ ਨੂੰ ਕਹਿੰਦਾ ਹੈ ਕਿ ਮੈਨੂੰ ਹੁਣ ਨਾਮ ਜਪ ਲੈਣ ਦੇ ਤਦੋਂ ਅੱਗੇ ਜਮ ਇਉਂ ਕਹਿਣਗੇ ਕਿ ਇਬ = ਹੁਣ ਕੇ = ਦੇ ਰਾਹੇ = ਬੀਜੇ ਹੋਏ (ਸ੍ਰੇਸ਼ਟ ਕਰਮਾਂ ਦੇ ਬੀਜ) ਜੰਮਨਿ = ਉੱਗ ਨਹੀਂ ਸਕਦੇ, ਫਿਰ ਸਿਰ ਉਪਰ ਪਾਪਾਂ ਦਾ ਭਾਰੋ = ਬੋਝ ਦੇਖ ਕੇ ਪਛੁਤਾਏ = ਪਛਤਾਉਣਾ ਪਵੇਗਾ **ਵਾ:** ਮਾਤਾ ਦੇ ਗਰਭ ਵਿਚ ਸਿਰ ਭਾਰ ਲਮਕਦਾ ਪਛਤਾਉਂਦਾ ਰਹੇਂਗਾ।

## ਬਿਨੁ ਸਾਚੇ ਕੋ ਬੇਲੀ ਨਾਹੀ; ਸਾਚਾ ਏਹੁ ਬੀਚਾਰੋ ॥੩॥

ਉਸ ਭਿਆਨਕ ਰਸਤੇ ਵਿਚ ਸਾਚੇ = ਸੱਚੇ ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਹੋਰ ਕੋ = ਕੋਈ ਵੀ ਬੇਲੀ = ਸਹਾਇਕ ਨਹੀਂ ਹੈ, ਇਹੋ ਹੀ ਸੱਚਾ ਬੀਚਾਰੋ = ਵਿਚਾਰ ਅਸਾਂ ਨੇ ਦੱਸਿਆ ਹੈ ॥੩॥

## ਬਾਬਾ ਰੋਵਹਿ ਰਵਹਿ ਸੁ ਜਾਣੀਅਹਿ; ਮਿਲਿ ਰੋਵੈ ਗੁਣ ਸਾਰੇ ਵਾ ॥

ਬਾਬਾ = ਹੇ ਭਾਈ ! ਜੋ ਪਰਮੇਸ਼ਰ ਦੇ ਜੱਸ ਨੂੰ ਵੈਰਾਗ ਦੇ ਸਹਿਤ ਰਵਹਿ = ਉਚਾਰਨ ਵਿਚ ਰੋਵਹਿ = ਰੋਣਾ ਕਰੇ, ਉਸ ਦਾ ਰੋਣਾ ਹੀ ਸੁ = ਸ੍ਰੇਸ਼ਟ ਜਾਣੀਅਹਿ = ਜਾਣੀਦਾ ਹੈ, ਅਤੇ ਸੰਤ ਜਨਾਂ ਨਾਲ ਮਿਲ ਕੇ ਵੀ ਪ੍ਰਭੂ ਦੇ ਗੁਣਾਂ ਨੂੰ ਸਾਰੇ = ਸੰਭਾਲਣ ਵਿਚ ਵਾ = ਵਿਸ਼ੇਸ਼ ਕਰਕੇ ਰੋਵੈ = ਰੋਣਾ ਕਰੇ, ਐਸਾ ਰੋਣਾ ਭਾਵ ਵੈਰਾਗ ਸਹਿਤ ਹੋਣਾ ਅਤਿਅੰਤ ਸ੍ਰੇਸ਼ਟ ਹੈ।

## ਰੋਵੈ ਮਾਇਆ ਮੁਠੜੀ; ਧੰਧੜਾ ਰੋਵਣਹਾਰੇ ਵਾ ॥

ਸਾਰੀ ਸ੍ਰਿਸ਼ਟੀ ਮਾਇਆ ਦੀ ਮੋਹੀ, ਮੁਠੜੀ = ਲੁੱਟੀ ਹੋਈ ਰੋਵੈ = ਰੋਂਦੀ ਹੈ, ਇਉਂ ਵਾ = ਵਿਸ਼ੇਸ਼ ਕਰਕੇ ਧੰਧੜਾ = ਧੰਦਿਆਂ (ਕੰਮਾਂ-ਕਾਰਾਂ) ਦੇ ਰੋਵਣਹਾਰੇ = ਰੋਵਣ ਵਾਲੀ ਹੋ ਰਹੀ ਹੈ।

## ਧੰਧਾ ਰੋਵੈ ਮੈਲੁ ਨ ਧੋਵੈ; ਸੁਪਨੰਤਰੁ ਸੰਸਾਰੋ ॥

ਧੰਧਾ = ਧੰਦਿਆਂ ਵਾਸਤੇ ਤਾਂ ਸਭ ਰੋਵੈ = ਰੋਂਦੇ ਹਨ ਪਰ ਪਾਪਾਂ, ਅਵਿੱਦਿਆ ਦੀ ਮੈਲ ਨੂੰ ਨਹੀਂ ਧੋਵੈ = ਧੋਂਦੇ। ਇਉਂ ਸੰਸਾਰੋ = ਜਗਤ ਰੂਪੀ ਸੁਪਨੰਤਰੁ = ਸੁਪਨੇ ਦੇ ਅੰਦਰ ਹੀ ਫਸੇ ਰਹਿੰਦੇ ਹਨ।

## ਜਿਉ ਬਾਜੀਗਰੁ ਭਰਮੈ ਭੂਲੈ; ਝੂਠਿ ਮੁਠੀ ਅਹੰਕਾਰੋ ॥

ਜਿਉ = ਜਿਵੇਂ ਕੋਈ ਬਾਜੀਗਰੁ = ਖੇਡ ਦਿਖਾਉਣ ਵਾਲੇ, ਨਟ ਦਾ ਤਮਾਸ਼ਾ ਦੇਖ ਕੇ ਭਰਮੈ = ਭਰਮ ਵਿਚ ਭੂਲੈ = ਭੁੱਲ ਜਾਵੇ, ਇਉਂ ਈਸ਼ਰ ਰੂਪੀ ਬਾਜੀਗਰ ਨੇ ਸੰਸਾਰ ਰੂਪੀ ਭਰਮ ਪਾ ਕੇ ਅਨੇਕਾਂ ਤਰ੍ਹਾਂ ਦੇ ਪਦਾਰਥ ਦਿਖਾ ਦਿੱਤੇ ਹਨ ਤੇ ਇਨ੍ਹਾਂ ਦੇ ਭਰਮ ਵਿਚ ਜੀਵ ਭੁੱਲ ਜਾਂਦੇ ਹਨ, ਇਉਂ ਝੂਠਿ = ਝੂਠੇ ਅਹੰਕਾਰੋ = ਹੰਕਾਰ ਵਿਚ ਸ੍ਰਿਸ਼ਟੀ ਮੁਠੀ = ਲੁੱਟੀ ਹੋਈ ਹੈ।

## ਆਪੇ ਮਾਰਗਿ ਪਾਵਣਹਾਰਾ; ਆਪੇ ਕਰਮ ਕਮਾਏ ॥

ਪਰਮੇਸ਼ਰ ਆਪ ਹੀ ਗੁਰਾਂ ਦੀ ਸੰਗਤ ਦੁਆਰਾ ਭਾਉ-ਭਗਤੀ ਦੇ ਸਹਿਤ ਗਿਆਨ ਦੇ ਮਾਰਗਿ = ਰਸਤੇ ਉਪਰ ਪਾਵਣਹਾਰਾ = ਪਾਉਣ ਵਾਲਾ ਹੈ, ਤੇ ਆਪ ਹੀ ਅਧਿਕਾਰੀ ਰੂਪ ਹੋ ਕੇ ਨਿਸ਼ਕਾਮ ਕਰਮਾਂ ਨੂੰ ਕਮਾਏ = ਕਮਾਉਂਦਾ ਹੈ **ਵਾ:** ਸੰਚਿਤ ਪਰਾਲਬਧ, ਕਿਰੇਮਾਨ ਕਰਮਾਂ ਨੂੰ ਕਮਾਉਣ ਵਾਲਾ ਜੀਵ ਰੂਪ ਹੈ।

## ਨਾਮਿ ਰਤੇ ਗੁਰਿ ਪੂਰੈ ਰਾਖੇ; ਨਾਨਕ ਸਹਜਿ ਸੁਭਾਏ ॥੪॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਨਾਮਿ = ਨਾਮੀ **ਵਾ:** ਪ੍ਰਭੂ ਦੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਨ੍ਹਾਂ ਨੂੰ ਪੂਰੈ = ਪੂਰਨ ਸਤਿਗੁਰਾਂ ਨੇ ਜੰਮਣ ਮਰਨ ਤੋਂ, ਜਮਾਂ ਤੋਂ ਰਾਖੇ = ਰੱਖ ਲਿਆ ਹੈ, ਉਹ ਸਹਜਿ = ਸੁਭਾਵਿਕ ਤੇ ਸੁਭਾਏ = ਸ਼ੋਭਨੀਕ ਹੋਏ ਹਨ ॥੪॥੪॥

## ਵਡਹੰਸੁ ਮਹਲਾ ੧ ॥
## ਬਾਬਾ ਆਇਆ ਹੈ ਉਠਿ ਚਲਣਾ; ਇਹੁ ਜਗੁ ਝੂਠੁ ਪਸਾਰੋ ਵਾ ॥

ਬਾਬਾ[੧] = ਹੇ ਭਾਈ (ਜਗਿਆਸੂ)! ਜੋ ਵੀ ਜਨਮ ਧਾਰ ਕੇ ਇਸ ਸੰਸਾਰ ਵਿਚ ਆਇਆ ਹੈ, ਉਸ ਨੇ ਅੰਤ ਨੂੰ ਇਥੋਂ ਉੱਠ ਕੇ ਪ੍ਰਲੋਕ ਨੂੰ ਚਲਣਾ = ਚਲੇ ਜਾਣਾ ਹੈ। ਵਾ = ਵਿਸ਼ੇਸ਼ ਕਰਕੇ ਜਾਨਣਾ ਕਰ ਕਿ ਇਹ ਸਾਰਾ ਜਗੁ = ਸੰਸਾਰ ਤਾਂ ਝੂਠੁ = ਕੂੜ ਦਾ ਹੀ ਪਸਾਰੋ = ਪਸਾਰਾ (ਫੈਲਾਅ) ਹੈ।

---

੧. ਬਾਬਾ = ਮਾਝੇ ਦੀ ਬੋਲੀ ਵਿਚ ਕਿਸੇ ਬਜ਼ੁਰਗ ਜਾਂ ਸਿਆਣੇ ਆਦਮੀ ਨੂੰ 'ਬਾਬਾ' ਕਹਿ ਕਰਕੇ ਬੁਲਾਉਂਦੇ ਹਨ। ਸਤਿਗੁਰਾਂ ਨੇ ਇਥੇ ਇਹ ਸ਼ਬਦ ਜਗਿਆਸੂਆਂ ਲਈ ਵਰਤਿਆ ਹੈ, ਕਿਉਂਕਿ ਪਾਂਬਰ ਪੁਰਖ ਨਾ ਤਾਂ ਹਰੀ ਦਾ ਜੱਸ ਸੁਣਦੇ ਤੇ ਨਾ ਹੀ ਗਾਉਂਦੇ ਹਨ, ਦੂਸਰੇ ਵਿਸ਼ਈ ਪੁਰਖ ਵਿਸ਼ਿਆਂ ਵਿਚ ਪਰਚੇ ਰਹਿੰਦੇ ਹਨ, ਪਰ ਜਗਿਆਸੂ ਅੰਦਰ ਪਰਮੇਸ਼ਰ ਦੇ ਮਿਲਣ ਦੀ ਇੱਛਾ ਹੁੰਦੀ ਹੈ, ਉਹ ਵਿਸ਼ਈ ਤੇ ਪਾਂਬਰਾ ਨਾਲੋਂ ਉੱਤਮ ਹੁੰਦਾ ਹੈ, ਇਸ ਲਈ ਉਸ ਜਗਿਆਸੂ ਪ੍ਰਤੀ 'ਬਾਬਾ' ਪਦ ਉਚਾਰਦੇ ਹਨ। ਪ੍ਰਕਰਣ ਦੇ ਅਨੁਸਾਰ 'ਬਾਬਾ' ਪਦ ਦੇ ਹੋਰ ਵੀ ਅਰਥ ਬਣਦੇ ਹਨ, ਇਹ ਸ਼ਬਦ ਪਿਤਾ, ਦਾਦਾ, ਨਾਨਾ, ਪਰਧਾਨ, ਸਰਦਾਰ, ਮਹੰਤ ਆਦਿ ਲਈ ਵਰਤਿਆ ਜਾਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਪਦ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਲਈ ਵੀ ਵਰਤਿਆ ਹੈ; ਜੈਸਾ ਕਿ:

**ਬਾਬਾ ਨਾਨਕ ਪ੍ਰਭ ਸਰਣਾਈ ॥** *(ਸੋਰਠਿ ਮ: ੫, ਅੰਗ ੬੨੩)*

ਅਤੇ ਭਾਈ ਗੁਰਦਾਸ ਜੀ ਨੇ ਵੀ ਵਾਰਾਂ ਵਿਚ ਇਹ ਪਦ ਸਤਿਗੁਰੂ ਨਾਨਕ ਦੇਵ ਜੀ ਲਈ ਵਰਤਿਆ ਹੈ; ਜੈਸਾ ਕਿ:

**ਜਾਹਰ ਪੀਰ ਜਗਤੁ ਗੁਰੁ ਬਾਬਾ ॥** *(ਭਾਈ ਗੁਰਦਾਸ ਜੀ, ਵਾਰ ੨੪, ਪਉੜੀ ੩)*

**ਘਰਿ ਘਰਿ ਬਾਬਾ ਗਾਵੀਐ ॥** *(ਭਾਈ ਗੁਰਦਾਸ ਜੀ, ਵਾਰ ੨੪, ਪਉੜੀ ੪)*

## ਸਚਾ ਘਰੁ ਸਚੜੈ ਸੇਵੀਐ; ਸਚੁ ਖਰਾ ਸਚਿਆਰੋ ਵਾ ॥

ਹੇ ਭਾਈ ! ਜੋ ਸੱਚਾ ਘਰ ਸਤਿਸੰਗਤ ਹੈ, ਉਸ ਵਿਚ ਮਿਲ ਕੇ ਸਚੜੈ = ਸੱਚੇ ਪ੍ਰਭੂ ਨੂੰ ਸੇਵੀਐ = ਸੇਵਨਾ ਕਰੀਏ **ਵਾ:** ਸੱਚਾ ਘਰ ਜੋ ਪਰਮੇਸ਼ਰ ਦਾ ਸਰੂਪ ਹੈ, ਉਸ ਦੀ ਪ੍ਰਾਪਤੀ ਲਈ ਸੱਚੇ ਨਾਮ ਨੂੰ ਸਿਮਰਨਾ ਕਰੀਏ, ਜਿਸ ਕਰਕੇ ਇਸ ਲੋਕ ਵਿਚ ਵੀ ਸਚੁ = ਸੱਚਾ ਤੇ ਖਰਾ = ਚੰਗੇ ਜੀਵਨ ਵਾਲਾ ਹੋਈਦਾ ਹੈ ਅਤੇ ਪ੍ਰਲੋਕ ਵਿਚ ਵੀ ਵਾ = ਵਿਸ਼ੇਸ਼ ਕਰਕੇ ਸਚਿਆਰੋ = ਸਚਿਆਈ ਵਾਲਾ ਹੋਈਦਾ ਹੈ **ਵਾ:** ਸਚੁ = ਸੱਚੇ ਨਾਮ ਕਰਕੇ ਜਿਸ ਦਾ ਅੰਤਹਕਰਣ ਖਰਾ = ਚੰਗਾ ਭਾਵ ਧਰਮ ਵਿਚ ਪ੍ਰਪੱਕ ਹੋਇਆ ਹੈ, ਉਸ ਨੂੰ ਸੱਚ ਸਰੂਪ ਦੀ ਪ੍ਰਾਪਤੀ ਹੋਈ ਹੈ।

## ਕੂੜਿ ਲਬਿ ਜਾਂ ਥਾਇ ਨ ਪਾਸੀ; ਅਗੈ ਲਹੈ ਨ ਠਾਓ ॥

ਜੋ ਪੁਰਸ਼ ਕੂੜਿ = ਝੂਠੇ ਪਦਾਰਥਾਂ ਦੇ ਲਬਿ = ਲਾਲਚ ਵਿਚ ਫਸੇ ਹੋਏ ਹਨ, ਜਾਂ = ਜਦੋਂ ਤਕ ਉਹ ਇਥੇ ਸੱਚ ਤੁਰੀਆ ਪਦ ਵਿਚ ਥਾਇ = ਥਾਂ (ਟਿਕਾਣਾ) ਨਹੀਂ ਪਾਸੀ = ਪਾਉਂਦਾ, ਤਦੋਂ ਤਕ ਅਗੈ = ਪ੍ਰਲੋਕ ਵਿਚ ਵੀ ਸਚਖੰਡ ਰੂਪੀ ਠਾਓ = ਥਾਂ ਨਹੀਂ ਲਹੈ = ਪ੍ਰਾਪਤ ਕਰ ਸਕਦਾ **ਅਥਵਾ** ਜਿਸ ਦੇ ਅੰਦਰ ਕੂੜ ਅਤੇ ਲੋਭ ਦੀ ਥਾਂ ਬਣਾਈ ਹੈ, ਉਹ ਸਾਧਸੰਗਤ ਰੂਪੀ ਥਾਂ ਨਹੀਂ ਪਾ ਸਕਦਾ ਤੇ ਅੱਗੇ ਪ੍ਰਲੋਕ ਵਿਚ ਵੀ ਆਦਰ ਨਹੀਂ ਲਵੇਗਾ।

## ਅੰਤਰਿ ਆਉ ਨ ਬੈਸਹੁ ਕਹੀਐ; ਜਿਉ ਸੁੰਞੈ ਘਰਿ ਕਾਓ ॥

ਹੇ ਭਾਈ ! ਅੰਤਰਿ = ਅੰਦਰ ਤੁਰੀਆ ਪਦ ਸਚਖੰਡ ਵਿਚ ਆਉ = ਆ ਕੇ ਬੈਸਹੁ = ਬੈਠ ਜਾਵੋ, ਇਉਂ ਨਹੀਂ ਕਹੀਐ = ਕਿਹਾ ਜਾਵੇਗਾ **ਵਾ:** ਹੇ ਸਲੋਕ, ਸਮੀਪ, ਸਰੂਪ, ਸਾਯੁਜ, ਕੈਵਲ ਮੁਕਤੀ ਵਾਲਿਓ ! ਆਉ ਆਪਣੇ ਅੰਤਰਮੁਖ, ਸਰੂਪ ਰੂਪੀ ਸਿੰਘਾਸਨ 'ਤੇ ਬੈਠੋ, ਇਉਂ ਨਹੀਂ ਕਿਹਾ ਜਾਵੇਗਾ। ਉਥੇ ਤਾਂ ਇਵੇਂ ਦੀ ਹਾਲਤ ਹੋਵੇਗੀ ਜਿਉ = ਜਿਵੇਂ ਸੁੰਞੈ = ਖ਼ਾਲੀ ਘਰ ਵਿਚ ਕਾਓ = ਕਾਂ ਦੀ ਹਾਲਤ ਹੁੰਦੀ ਹੈ, ਭਾਵ ਉਸ ਨੂੰ ਕੁਝ ਵੀ ਪ੍ਰਾਪਤ ਨਹੀਂ ਹੁੰਦਾ **ਵਾ:** ਜਿਵੇਂ ਸੁੰਞੇ ਘਰ ਵਿਚ ਕਾਂ ਕੁਰਲਾ ਕੁਰਲਾ ਕੇ ਚਲਿਆ ਜਾਂਦਾ ਹੈਂ, ਪਰ ਉਸ ਨੂੰ ਕੋਈ ਵੀ ਕੁਝ ਟੁੱਕੜ ਨਹੀਂ ਪਾਉਂਦਾ, ਇਉਂ ਇਸ ਸੰਸਾਰ ਰੂਪੀ ਸੁੰਞੇ ਘਰ ਵਿਚ ਜੀਵ ਰੂਪੀ ਕਾਂ ਕੁਰਲਾ ਕੇ ਵਿਰਲਾਪ ਕਰ ਕੇ ਚਲੇ ਜਾਂਦੇ ਹਨ; ਪਰ ਸਤ, ਸੰਤੋਖ ਆਦਿ ਕੋਈ ਟੁੱਕੜ ਪ੍ਰਾਪਤ ਨਹੀਂ ਹੁੰਦਾ।

## ਜੰਮਣੁ ਮਰਣੁ ਵਡਾ ਵੇਛੋੜਾ; ਬਿਨਸੈ ਜਗੁ ਸਬਾਏ ॥

ਇਸ ਸੰਸਾਰ ਵਿਚ ਜੰਮਣ ਮਰਨ ਦਾ ਸਭ ਤੋਂ ਵੱਡਾ ਵੇਛੋੜਾ = ਵਿਯੋਗ, ਦੁਖ ਪਿਆ ਹੋਇਆ ਹੈ ਭਾਵ ਜੰਮਣ ਮਰਨ ਵਿਚ ਪੈਣ ਕਰਕੇ ਜੀਵ ਵਾਹਿਗੁਰੂ ਦੇ ਸਰੂਪ ਨਾਲੋਂ ਵਿਛੜੇ ਹੋਏ ਹਨ ਅਤੇ ਜਗੁ = ਜਗਤ ਦੇ ਸਬਾਏ = ਸਾਰੇ ਜੀਵ ਬਿਨਸੈ = ਨਾਸ਼ ਹੋ ਰਹੇ ਹਨ।

## ਲਬਿ ਧੰਧੈ ਮਾਇਆ ਜਗਤੁ ਭੁਲਾਇਆ; ਕਾਲੁ ਖੜਾ ਰੂਆਏ ॥੧॥

(**'ਕਾਲ ਖੜਾਰੂ ਆਏ'** ਉਚਾਰਨ ਨਹੀਂ ਕਰਨਾ)

ਮਾਇਆ ਨੇ ਖਾਣ ਦੇ ਲਬਿ = ਲਾਲਚ ਤੇ ਵਿਅਰਥ ਧੰਧੈ = ਧੰਧਿਆਂ ਵਿਚ ਲਾ ਕੇ ਜਗਤੁ = ਸੰਸਾਰ ਦੇ ਜੀਵਾਂ ਨੂੰ ਭੁਲਾਇਆ ਹੋਇਆ ਹੈ ਪਰ ਕਾਲ ਸਾਰਿਆਂ ਦੇ ਸਿਰ ਉਪਰ ਖੜਾ ਹੋਇਆ ਰੂਆਏ = ਰੁੱਕੇ ਭਾਵ ਅਵਾਜ਼ਾਂ ਦੇ ਰਿਹਾ ਹੈ ਕਿ ਹੇ ਗ਼ਾਫ਼ਲੋ ! ਤੁਹਾਡਾ ਸਮਾਂ ਮੁੱਕੇ ਤੋਂ ਮੈਂ ਤੁਹਾਨੂੰ ਬਹੁਤ ਭਿਆਨਕ ਤਰੀਕੇ ਨਾਲ ਫੜ ਕੇ ਲੈ ਜਾਣਾ ਹੈ ॥੧॥

[ਅੰਗ ੫੮੨]

## ਬਾਬਾ ਆਵਹੁ ਭਾਈਹੋ ਗਲਿ ਮਿਲਹ; ਮਿਲਿ ਮਿਲਿ ਦੇਹ ਆਸੀਸਾ ਹੇ ॥

ਹੇ ਬਾਬਾ = ਬਜ਼ੁਰਗੋ! ਹੇ ਭਾਈਹੋ = ਭਰਾਵੋ! ਆਵਹੁ = ਆਓ, ਗਲਿ = ਗਲੇ ਮਿਲਹ = ਮਿਲਣਾ ਕਰੀਏ **ਵਾ:** ਪਰਮੇਸ਼ਰ ਪ੍ਰਾਪਤੀ ਵਾਲੀਆਂ ਗਲਿ = ਗੱਲਾਂ ਵਿਚ ਮਿਲਣਾ ਕਰੀਏ, ਤੇ ਜੋ ਵਾਹਿਗੁਰੂ ਦੇ ਮੇਲ ਵਿਚ ਮਿਲੇ ਹੋਏ ਹਨ, ਉਨ੍ਹਾਂ ਨਾਲ ਮਿਲ ਮਿਲ ਕੇ ਆਸੀਸਾ = ਅਸ਼ੀਰਵਾਦ, ਦੁਆਵਾਂ ਦੇਹ = ਦੇਣਾ ਕਰੀਏ ਕਿ ਤੁਸੀਂ ਧੰਨ ਹੋ, ਤੁਸਾਂ ਨੇ ਵਾਹਿਗੁਰੂ ਦੀ ਪ੍ਰਾਪਤੀ ਕਰ ਕੇ ਆਪਣਾ ਜੀਵਨ ਸਫਲਾ ਕਰ ਲਿਆ ਹੈ **ਵਾ:** ਤੁਸੀਂ ਸਾਨੂੰ ਵਾਹਿਗੁਰੂ ਦੇ ਮੇਲ ਵਿਚ ਮਿਲਣ ਦੀਆਂ ਅਸੀਸਾਂ ਦੇਣਾ ਕਰੋ।

## ਬਾਬਾ ਸਚੜਾ ਮੇਲੁ ਨ ਚੁਕਈ; ਪ੍ਰੀਤਮ ਕੀਆ ਦੇਹ ਅਸੀਸਾ ਹੇ ॥

ਬਾਬਾ = ਹੇ ਭਾਈ! ਸਾਨੂੰ ਪ੍ਰੀਤਮ = ਪਿਆਰੇ ਵਾਹਿਗੁਰੂ ਦੇ ਮਿਲਾਪ ਕੀਆ = ਦੀਆਂ ਅਸੀਸਾ = ਦੁਆਵਾਂ ਦੇਹ = ਦੇਣਾ ਕਰੋ, ਕਿਉਂਕਿ ਉਸ ਦਾ ਮੇਲੁ = ਮਿਲਾਪ ਸਚੜਾ = ਸੱਚਾ ਹੈ ਜੋ ਕਦੇ ਵੀ ਨ ਚੁਕਈ = ਚੁੱਕਿਆ ਨਹੀਂ ਜਾਂਦਾ।

## ਆਸੀਸਾ ਦੇਵਹੋ ਭਗਤਿ ਕਰੇਵਹੋ; ਮਿਲਿਆ ਕਾ ਕਿਆ ਮੇਲੋ ॥

ਹੇ ਭਾਈ! ਆਸੀਸਾ = ਦੁਆਵਾਂ ਦੇਵਹੁ = ਦੇਵੋ ਅਤੇ ਸਾਥੋਂ ਪ੍ਰਭੂ ਦੀ ਭਗਤਿ = ਭਗਤੀ ਕਰੇਵਹੁ = ਕਰਵਾਓ ਤੇ ਉਨ੍ਹਾਂ ਮਿਲਿਆਂ ਹੋਇਆਂ ਕਾ = ਦਾ ਕਿਆ = ਕੀ ਮੇਲੋ = ਮੇਲਣਾ ਹੈ ਜੋ ਪਹਿਲਾਂ ਹੀ ਵਾਹਿਗੁਰੂ ਵਿਚ ਇਕ ਰੂਪ ਹੋਏ ਹਨ, ਇਸ ਕਰਕੇ ਤੁਸੀਂ ਸਾਨੂੰ ਮੇਲਣਾ ਕਰੋ।

## ਇਕਿ ਭੂਲੇ ਨਾਵਹੁ ਥੇਹਹੁ ਥਾਵਹੁ; ਗੁਰ ਸਬਦੀ ਸਚੁ ਖੇਲੋ ॥

ਇਕ ਮਨਮੁਖ ਜੋ ਪਰਮੇਸ਼ਰ ਦੇ ਨਾਵਹੁ = ਨਾਮ, ਸਾਧਸੰਗਤਿ ਰੂਪੀ ਸ੍ਰੇਸ਼ਟ ਥੇਹਹੁ = ਥਾਂ ਅਤੇ ਸਰੂਪ ਰੂਪੀ ਥਾਵਹੁ = ਥਾਂ ਤੋਂ ਵੀ ਭੂਲੇ = ਭੁੱਲੇ ਹੋਏ ਹਨ, ਅਤੇ ਇਕ ਗੁਰਮੁਖ ਜਨ ਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰ ਕੇ ਸਚੁ = ਸੱਚੇ ਵਿਚ ਅਭੇਦ ਹੋਣ ਰੂਪ ਖੇਲੋ = ਖੇਡ ਨੂੰ ਖੇਡਦੇ ਹਨ।

## ਜਮ ਮਾਰਗਿ ਨਹੀ ਜਾਣਾ ਸਬਦਿ ਸਮਾਣਾ; ਜੁਗਿ ਜੁਗਿ ਸਾਚੈ ਵੇਸੇ ॥

ਉਨ੍ਹਾਂ ਦਾ ਮਨ ਗੁਰਾਂ ਦੀ ਕਿਰਪਾ ਕਰਕੇ ਗੁਰ ਸਬਦਿ = ਉਪਦੇਸ਼ ਵਿਚ ਸਮਾਣਾ = ਸਮਾਅ ਗਿਆ ਹੈ, ਹੁਣ ਉਨ੍ਹਾਂ ਨੂੰ ਜਮਾਂ ਦੇ ਮਾਰਗਿ = ਰਸਤੇ ਉਪਰ ਨਹੀਂ ਜਾਣਾ ਪਵੇਗਾ **ਵਾ:** ਜਮ = ਜੰਮਣ ਮਰਨ ਰੂਪੀ ਸੰਸਾਰ ਦੀਆਂ ਜੂਨਾਂ ਵਿਚ ਨਹੀਂ ਜਾਣਾ ਪਵੇਗਾ, ਐਸੇ ਜੀਵਨ ਵਾਲੇ ਤਾਂ ਜੁਗਿ ਜੁਗਿ = ਜੁੱਗਾਂ-ਜੁੱਗਾਂ ਵਿਚ ਸਾਚੈ = ਸੱਚੇ ਸਰੂਪ ਦੀ ਪ੍ਰਾਪਤੀ ਵਾਲਾ ਵੇਸੇ = ਲਿਬਾਸ ਧਾਰ ਕੇ ਰੱਖਦੇ ਹਨ **ਵਾ:** ਸੱਚੇ ਦੇ ਵੇਸੇ = ਵੇਸ ਭਾਵ ਸਰੂਪ ਵਾਲੇ ਹੋ ਜਾਂਦੇ ਹਨ।

## ਸਾਜਨ ਸੈਣ ਮਿਲਹੁ ਸੰਜੋਗੀ; ਗੁਰ ਮਿਲਿ ਖੋਲੇ ਫਾਸੇ ॥੨॥

ਉਨ੍ਹਾਂ ਸਾਜਨ = ਸੱਜਣ ਤੇ ਸੈਣ = ਸਾਥੀਆਂ ਨਾਲ ਪੂਰਬਲੇ ਸੰਜੋਗੀ = ਸੰਜੋਗ ਕਰਕੇ ਮਿਲਹੁ = ਮਿਲਣਾ ਕਰੋ, ਜਿਨ੍ਹਾਂ ਨੇ ਆਪ ਗੁਰਾਂ ਨਾਲ ਮਿਲ ਕੇ ਕਾਲ ਕੇ ਫਾਸੇ = ਫਾਹੇ ਖੋਲੇ = ਖੋਲ੍ਹ ਲਏ ਹਨ **ਅਥਵਾ** ਉਨ੍ਹਾਂ ਸ੍ਰਵਣ, ਮੰਨਣ, ਨਿਧਿਆਸਣ ਵਾਲੇ ਸੱਜਣ ਅਤੇ ਬਿਬੇਕ, ਬੈਰਾਗ, ਖਟਸੰਪਤੀ ਮੋਖ ਇੱਛਾ ਵਾਲੇ ਸਾਥੀਆਂ ਨਾਲ ਮਿਲਣਾ ਕਰੋ, ਜੋ ਗੁਰਾਂ ਨਾਲ ਸੰਜੋਗੀ = ਜੋੜਨ ਵਾਲੇ ਹਨ ਅਤੇ ਜਿਨ੍ਹਾਂ ਨੇ ਗੁਰਾਂ ਨਾਲ ਮਿਲ ਕੇ ਆਪਣੇ ਕਰਤਾ ਭੋਗਤਾ, ਜੰਮਣ ਮਰਨ ਆਦਿ ਦੇ ਫਾਹੇ ਖੋਲ੍ਹ ਲਏ ਹਨ ॥੨॥

## ਬਾਬਾ ਨਾਂਗੜਾ ਆਇਆ ਜਗ ਮਹਿ; ਦੁਖੁ ਸੁਖੁ ਲੇਖੁ ਲਿਖਾਇਆ ॥

ਬਾਬਾ = ਹੇ ਭਾਈ ! ਇਹ ਜੀਵ ਜਗ = ਸੰਸਾਰ ਮਹਿ = ਵਿਚ ਨਾਂਗੜਾ = ਨੰਗਾ ਹੀ ਆਇਆ = ਆਉਂਦਾ ਹੈ ਅਤੇ ਜੈਸਾ ਲੇਖ ਆਪਣੇ ਮਸਤਕ 'ਤੇ ਲਿਖਾਇਆ = ਲਿਖਾ ਕੇ ਆਇਆ ਹੈ, ਉਸੇ ਅਨੁਸਾਰ ਦੁਖ ਸੁਖ ਭੋਗਦਾ ਹੈ।

## ਲਿਖਿਅੜਾ ਸਾਹਾ ਨਾ ਟਲੈ; ਜੇਹੜਾ ਪੁਰਬਿ ਕਮਾਇਆ ॥

ਸਾਹਾ = ਪਾਤਿਸ਼ਾਹ ਵਾਹਿਗੁਰੂ ਦਾ ਲਿਖਿਅੜਾ = ਲਿਖਿਆ ਹੋਇਆ ਲੇਖ ਨ ਟਲੈ = ਟਲਦਾ ਨਹੀਂ ਹੈ ਅਤੇ ਜੇਹੜਾ = ਜੋ ਕੁਝ ਪੁਰਬਿ = ਪੂਰਬਲੇ ਜਨਮ ਵਿਚ ਕਮਾਇਆ = ਕਮਾਉਣਾ ਕੀਤਾ ਸੀ, ਉਸੇ ਅਨੁਸਾਰ ਇਹ ਪਰਾਲਬਧ ਬਣੀ ਹੈ ਭਾਵ ਕਿ ਇਤਨਾ ਚਿਰ ਦੁਖ ਸੁਖ ਭੋਗਣਾ ਅਤੇ ਸੰਸਾਰ ਵਿਚ ਰਹਿਣਾ ਹੈ **ਅਥਵਾ** ਜਿਸ ਪ੍ਰਕਾਰ ਰੁਕਮਣੀ ਦਾ ਸ਼ਿਸ਼ਪਾਲ ਨਾਲ ਸਾਹਾ (ਵਿਆਹ ਦਾ ਦਿਨ ਮੁਕੱਰਰ) ਕੀਤਾ ਹੋਇਆ ਸੀ, ਪਰ ਕ੍ਰਿਸ਼ਨ ਭਗਵਾਨ ਉਸ ਨੂੰ ਵਿਆਹ ਕੇ ਲੈ ਗਏ। ਇਉਂ ਸ਼ਿਸ਼ਪਾਲ ਰੂਪੀ ਕਾਲ ਨਾਲ ਸਭ ਜਿੰਦਾਂ ਮੰਗੀਆਂ ਹੋਈਆਂ ਹਨ, ਪਰ ਜਿਸ ਨੂੰ ਕ੍ਰਿਸ਼ਨ ਭਗਵਾਨ ਦੀ ਨਿਆਈਂ ਅਕਾਲ ਪੁਰਖ ਪਤੀ ਵਰ ਕੇ ਲੈ ਜਾਂਦਾ ਹੈ, ਉਨ੍ਹਾਂ ਦੇ ਧੰਨਭਾਗ ਹਨ, ਇਸ ਪ੍ਰਕਾਰ ਜਿਹੋ ਜਿਹਾ ਪੂਰਬਲੇ ਜਨਮਾਂ ਵਿਚ ਕਮਾਇਆ ਸੀ, ਹੁਣ ਉਹੋ ਹੀ ਕੰਮ ਆਇਆ ਹੈ, ਭਾਵ ਉਹੋ ਹੀ ਫਲ ਪ੍ਰਾਪਤ ਹੋਇਆ ਹੈ; ਜੈਸਾ ਕਿ :

**ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥** *(ਅੰਗ ੧੩੭੭)*

## ਬਹਿ ਸਾਚੈ ਲਿਖਿਆ ਅੰਮ੍ਰਿਤੁ ਬਿਖਿਆ; ਜਿਤੁ ਲਾਇਆ ਤਿਤੁ ਲਾਗਾ ॥

ਸਾਚੈ = ਸੱਚੇ ਪਾਤਸ਼ਾਹ ਨੇ ਆਪ ਬਹਿ = ਬੈਠ ਕੇ ਜੀਵ ਦੇ ਕਰਮਾਂ ਅਨੁਸਾਰ ਉਨ੍ਹਾਂ ਦੇ ਮਸਤਕ ਉਪਰ ਲਿਖਿਆ = ਲਿਖ ਦਿੱਤਾ ਹੈ ਕਿ ਇਨ੍ਹਾਂ ਨੇ ਅੰਮ੍ਰਿਤ ਦੀ ਨਿਆਈਂ ਸੁਖ ਜਾਂ ਬਿਖਿਆ = ਵਿਹੁ ਦੀ ਨਿਆਈਂ ਦੁਖ ਪ੍ਰਾਪਤ ਕਰਨਾ ਹੈ **ਵਾ:** ਅੰਮ੍ਰਿਤ ਦੀ ਨਿਆਈਂ ਪੁੰਨ ਜਾਂ ਅੰਮ੍ਰਿਤ ਨਾਮ ਤੇ ਵਿਹੁ ਦੀ ਨਿਆਈਂ ਪਾਪ ਜਾਂ ਮਾਇਆ ਦੇ ਵਿਚ ਜੁੜਨਾ ਹੈ, ਇਸ ਪ੍ਰਕਾਰ ਪੂਰਬਲੇ ਕਰਮਾਂ ਦੀ ਕਰਨੀ ਅਨੁਸਾਰ ਜੀਵਾਂ ਨੂੰ ਜਿਤੁ = ਜਿਸ ਪਾਸੇ ਲਾਇਆ ਜਾਂਦਾ ਹੈ, ਤਿਤੁ = ਉਸੇ ਪਾਸੇ ਹੀ ਜੀਵ ਲਾਗਾ = ਲੱਗ ਜਾਂਦੇ ਹਨ।

ਜਿਵੇਂ ਦੋ ਤੋਤੇ ਇਕੱਠੇ ਰਹਿੰਦੇ ਸਨ, ਉਨ੍ਹਾਂ ਵਿੱਚੋਂ ਇਕ ਨੂੰ ਚੋਰਾਂ ਨੇ ਫੜ ਕੇ ਆਪਣੀ ਗ਼ਲਤ ਬੋਲੀ ਸਿਖਾਲ ਦਿੱਤੀ ਤੇ ਦੂਸਰਾ ਸੰਤਾਂ ਕੋਲ ਚਲਿਆ ਗਿਆ, ਉਸ ਨੂੰ ਸੰਤਾਂ ਨੇ ਰਾਮ ਨਾਮ ਬੋਲਣਾ ਸਿਖਾਲ ਦਿੱਤਾ, ਇਉਂ ਜੋ ਜੀਵ ਕੁਸੰਗਤ ਵਿਚ ਜਾਂਦੇ ਹਨ, ਉਨ੍ਹਾਂ ਦੇ ਕੁਸੰਗਤ ਵਾਲੇ ਸੰਸਕਾਰ ਹੁੰਦੇ ਹਨ ਤੇ ਜੋ ਸਤਿਸੰਗਤ ਵਿਚ ਜਾਂਦੇ ਹਨ, ਉਨ੍ਹਾਂ ਦੇ ਸਤਿਸੰਗਤ ਵਾਲੇ ਸੰਸਕਾਰ ਹੋ ਜਾਂਦੇ ਹਨ।

## ਕਾਮਣਿਆਰੀ ਕਾਮਣ ਪਾਏ; ਬਹੁ ਰੰਗੀ ਗਲਿ ਤਾਗਾ ॥

ਉਨ੍ਹਾਂ ਜੀਵਾਂ ਦੇ ਕਰਮ ਲਿਖੇ ਅਨੁਸਾਰ ਹੀ ਕਾਮਣਿਆਰੀ = ਜਾਦੂ ਟੂਣੇ ਵਾਲੀ ਮਾਇਆ ਨੇ ਜੀਵਾਂ ਤਾਈਂ ਅਵਿੱਦਿਆ ਕਾਮਣ = ਟੂਣਾ ਪਾਏ = ਪਾ ਦਿੱਤਾ ਹੈ, ਅਤੇ ਉਨ੍ਹਾਂ ਦੇ ਅੰਤਹਕਰਣ ਰੂਪੀ ਗਲਿ = ਕੰਠ ਵਿਚ ਰਾਜਸੀ, ਤਾਮਸੀ, ਸਾਂਤਕੀ ਰੂਪ ਬਹੁ = ਬਹੁਤ ਰੰਗੀ = ਰੰਗਾਂ ਦਾ ਤਾਗਾ = ਧਾਗਾ ਪਾ ਦਿੱਤਾ ਹੈ **ਵਾ:** ਅਨੇਕਾਂ ਰੰਗਾਂ ਦਾ ਮੋਹ ਰੂਪੀ ਧਾਗਾ ਪਾ ਦਿੱਤਾ ਹੈ, ਭਾਵ ਕਿਸੇ ਨੂੰ ਖਾਣ ਦਾ ਭੋਗਣ ਦਾ ਮੋਹ ਹੈ ਤੇ ਕਿਸੇ ਨੂੰ ਪਹਿਨਣ ਆਦਿ ਦਾ ਮੋਹ ਹੈ।

## ਹੋਛੀ ਮਤਿ, ਭਇਆ ਮਨੁ ਹੋਛਾ; ਗੁੜੁ ਸਾ, ਮਖੀ ਖਾਇਆ ॥

ਇਸ ਟੂਣੇ ਕਰਕੇ ਜੀਵਾਂ ਦੀ ਮਤਿ = ਬੁੱਧੀ ਵੀ ਹੋਛੀ = ਨਿਕੰਮੀ ਹੋ ਗਈ ਤੇ ਮਨ ਵੀ ਹੋਛਾ = ਤੁਛ,

ਨਿਕੰਮਾ ਭਇਆ = ਹੋ ਗਿਆ, ਜਿਵੇਂ ਮੱਖੀ ਗੁੜ ਨੂੰ ਖਾਇਆ = ਖਾ ਕਰਕੇ ਕਈ ਵਾਰੀ ਸਾ = ਉਸ ਗੁੜ ਵਿਚ ਹੀ ਲਿਪਟ ਕੇ ਮਰ ਜਾਂਦੀ ਹੈ, ਇਉਂ ਇਹ ਜੀਵ ਰੂਪੀ ਮੱਖੀ ਮਾਇਆ ਰੂਪੀ ਗੁੜ ਨੂੰ ਮਿੱਠਾ ਜਾਣ ਕੇ ਖਾਂਦੀ ਹੈ, ਪਰ ਇਸ ਦੇ ਬਿਧ ਨਿਖੇਧ ਰੂਪੀ ਖੰਭ ਉਸ ਵਿਚ ਹੀ ਫਸ ਜਾਂਦੇ ਹਨ ਤੇ ਉਹ ਜੀਵ ਮਾਇਆ ਵਿਚ ਗ੍ਰਸਿਆ ਹੋਇਆ ਖਾਧਾ ਜਾਂਦਾ ਭਾਵ ਮਰ ਜਾਂਦਾ ਹੈ **ਵਾ:** ਮਾਇਆ ਰੂਪੀ ਮੱਖੀ ਨੇ ਜੀਵ ਰੂਪੀ ਗੁੜ ਨੂੰ ਖਾ ਲਿਆ ਹੈ।

## ਨਾ ਮਰਜਾਦੁ ਆਇਆ ਕਲਿ ਭੀਤਰਿ; ਨਾਂਗੋ ਬੰਧਿ ਚਲਾਇਆ ॥੩॥

ਇਹ ਜੀਵ ਇਸ ਕਲਿ = ਝਗੜਾ ਰੂਪ **ਵਾ:** ਕਲਿ = ਕਲਿਜੁਗ ਭਾਵ ਚਾਰੇ ਜੁੱਗਾਂ ਦੇ ਭੀਤਰਿ = ਵਿਚ ਨਾ ਮਰਜਾਦੁ = ਮਰਯਾਦਾ ਤੋਂ ਰਹਿਤ ਭਾਵ ਨੰਗਾ ਹੀ ਆਉਂਦਾ ਹੈ ਅਰਥਾਤ ਨਾ ਇਸ ਦੇ ਕੋਈ ਤੜਾਗੀ ਹੁੰਦੀ ਹੈ ਨਾ ਹੀ ਕੋਈ ਕਹਾਈ (ਲੰਗੋਟੀ) ਹੁੰਦੀ ਹੈ ਅਤੇ ਅੰਤ ਨੂੰ ਵੀ ਜਮਦੂਤਾਂ ਨੇ ਨਾਂਗੋ = ਨੰਗਾ ਹੀ ਬੰਧਿ = ਬੰਨ੍ਹ ਕੇ ਪ੍ਰਲੋਕ ਨੂੰ ਚਲਾਇਆ = ਤੋਰ ਲਿਆ ਹੈ ॥੩॥

## ਬਾਬਾ ਰੋਵਹੁ ਜੇ ਕਿਸੈ ਰੋਵਣਾ; ਜਾਨੀਅੜਾ ਬੰਧਿ ਪਠਾਇਆ ਹੈ ॥

ਬਾਬਾ = ਹੇ ਭਾਈ! ਜੇਕਰ ਕਿਸੇ ਨੇ ਰੋਵਣਾ = ਰੋਣਾ ਹੈ ਤਾਂ ਬੇਸ਼ਕ ਰੋਵਹੁ = ਰੋ ਲਵੋ, ਪਰੰਤੂ ਜੋ ਬਹੁਤ ਹੀ ਜਾਨੀਅੜਾ = ਪਿਆਰਾ ਜੀਵ ਸੀ, ਉਹ ਤਾਂ ਜਮਦੂਤਾਂ ਨੇ ਬੰਧਿ = ਬੰਨ੍ਹ ਕੇ ਪ੍ਰਲੋਕ ਨੂੰ ਪਠਾਇਆ = ਤੋਰ ਹੀ ਲੈਣਾ ਹੈ।

## ਲਿਖਿਅੜਾ ਲੇਖੁ ਨ ਮੇਟੀਐ; ਦਰਿ ਹਾਕਾਰੜਾ ਆਇਆ ਹੈ ॥

ਈਸ਼ਰ ਵੱਲੋਂ ਲਿਖਿਅੜਾ = ਲਿਖਿਆ ਹੋਇਆ ਲੇਖ ਨ ਮੇਟੀਐ = ਮੇਟ ਨਹੀਂ ਸਕੀਦਾ, ਜੋ ਉਸ ਪ੍ਰਭੂ ਦੀ ਦਰਿ = ਦਰਗਾਹ ਦਾ ਹਾਕਾਰੜਾ = ਸੱਦਾ (ਬੁਲਾਵਾ) ਆਇਆ ਹੈ, ਉਹ ਸਦਾ ਹੀ ਤ੍ਰੈ-ਕਾਲ ਅਬਾਧ ਰੂਪ, ਅਮਿਟ ਹੈ।

## ਹਾਕਾਰਾ ਆਇਆ ਜਾ ਤਿਸੁ ਭਾਇਆ; ਰੁੰਨੇ ਰੋਵਣਹਾਰੇ ॥

ਜਾ = ਜਦੋਂ ਤਿਸੁ = ਉਸ ਪਰਮੇਸ਼ਰ ਨੂੰ ਭਾਇਆ = ਭਾਉਂਦਾ ਹੈ ਤਾਂ ਹੀ ਹਕਾਰਾ = ਸੱਦਾ ਆਇਆ ਹੈ, ਤਦੋਂ ਰੋਵਣਹਾਰੇ = ਰੋਣ ਵਾਲੇ ਸੰਬੰਧੀ ਆਦਿ ਮ੍ਰਿਤਕ ਨੂੰ ਰੁੰਨੇ = ਰੋਂਦੇ ਹਨ।

## ਪੁਤ ਭਾਈ ਭਾਤੀਜੇ ਰੋਵਹਿ; ਪ੍ਰੀਤਮ ਅਤਿ ਪਿਆਰੇ ॥

ਜਿਨ੍ਹਾਂ ਵਿੱਚੋਂ ਮੁਖ ਰੂਪ ਵਿਚ ਪੁਤ = ਪੁੱਤਰ, ਭਾਈ = ਭਰਾ, ਭਾਤੀਜੇ = ਭਤੀਜੇ (ਭਰਾਵਾਂ ਦੇ ਪੁੱਤਰ), ਅਤੇ ਅਤਿ = ਅਤਿਅੰਤ ਹੀ ਪਿਆਰੇ = ਪਿਆਰ ਵਾਲੇ ਪ੍ਰੀਤਮ ਰੋਵਹਿ = ਰੋਂਦੇ ਹਨ।

## ਭੈ ਰੋਵੈ ਗੁਣ ਸਾਰਿ ਸਮਾਲੇ; ਕੋ ਮਰੈ ਨ ਮੁਇਆ ਨਾਲੇ ॥

ਫਿਰ ਭੈ = ਭੈਣ ਵੀ ਭਰਾ ਦੇ ਸਾਰਿ = ਸ੍ਰੇਸ਼ਟ ਗੁਣਾਂ ਨੂੰ ਸਮਾਲੇ = ਚੇਤੇ ਕਰਦੀ ਰੋਵੈ = ਰੋਂਦੀ ਹੈ; ਪਰ ਇਨ੍ਹਾਂ ਰੋਣ ਵਾਲਿਆਂ ਵਿੱਚੋਂ ਕੋ = ਕੋਈ ਮੁਇਆ = ਮਰੇ ਹੋਏ ਦੇ ਨਾਲੇ = ਨਾਲ ਮਰੈ = ਮਰਦਾ ਨਹੀਂ ਹੈ **ਅਥਵਾ** ਮਰੇ ਹੋਏ ਦੇ ਨਾਲ ਤਾਂ ਕੋਈ ਮਰਦਾ ਨਹੀਂ ਹੈ, ਭਾਵ ਸਾਰੇ ਤਿਣਕੇ ਤੋੜ ਕੇ ਤੇ ਕੁਝ ਸਮਾਂ ਰੋ ਕੇ ਚੁੱਪ ਕਰ ਜਾਂਦੇ ਹਨ; ਪਰ ਜੇਕਰ ਜੀਵ ਆਪਣੇ ਹਿਰਦੇ ਅੰਦਰ ਪਰਮੇਸ਼ਰ ਦਾ ਭੈ = ਡਰ ਧਾਰ ਕੇ ਉਸ ਦੇ ਸ੍ਰੇਸ਼ਟ ਗੁਣਾਂ ਨੂੰ ਸਮਾਲੇ = ਸੰਭਾਲ ਕੇ ਵੈਰਾਗ ਵਿਚ ਉਸ ਨੂੰ ਚੇਤੇ ਕਰ ਕੇ ਰੋਵੈ = ਰੋਣਾ ਕਰੇ ਤਾਂ ਉਸ ਦਾ ਜੀਵਨ ਸਫਲਾ ਹੈ।

## ਨਾਨਕ ਜੁਗਿ ਜੁਗਿ ਜਾਣ ਸਿਜਾਣਾ; ਰੋਵਹਿ ਸਚੁ ਸਮਾਲੇ ॥੪॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਜੀਵ ਜੁਗਿ ਜੁਗਿ = ਜੁੱਗਾਂ-ਜੁੱਗਾਂ ਵਿਚ ਸਿਜਾਣਾ = ਸਿਆਣਾ ਜਾਣ = ਜਾਨਣਾ ਕਰੋ, ਜੋ ਸਚੁ = ਸੱਚੇ ਪ੍ਰਭੂ ਨੂੰ ਸਮਾਲੇ = ਸੰਭਾਲਦਾ ਯਾਦ ਕਰਦਾ ਹੋਇਆ ਵੈਰਾਗ ਵਿਚ ਰੋਵਹਿ = ਰੋਂਦਾ ਹੈ ॥੪॥੫॥

## ਵਡਹੰਸੁ ਮਹਲਾ ੩ ਮਹਲਾ ਤੀਜਾ[੧] ੧ਓ ਸਤਿਗੁਰ ਪ੍ਰਸਾਦਿ ॥

(**ਮਹਲਾ ਤੀਜਾ** ਦੋਨੋ ਵਾਰ ਪੜ੍ਹਨਾ ਹੈ)

**ਉਥਾਨਕਾ :** ਇਕ ਵਾਰ ਕੁਝ ਗੁਰਸਿੱਖਾਂ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ ਜੀ ! ਜਿਵੇਂ ਪਹਿਲੇ ਪਾਤਸ਼ਾਹ ਜੀ ਨੇ 'ਅਲਾਹਣੀਆ' ਉਚਾਰਨ ਕੀਤੀਆਂ ਹਨ, ਆਪ ਜੀ ਵੀ ਉਸੇ ਢੰਗ ਦੇ ਨਾਲ ਉਪਦੇਸ਼ ਬਖ਼ਸ਼ੋ। ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਅਲਾਹਣੀਆਂ ਦੀ ਧਾਰਨਾ ਉਪਰ ਇਹ ਸ਼ਬਦ ਉਚਾਰਨ ਕੀਤੇ ਹਨ।

੧ = ਅਦੁੱਤੀ ਬ੍ਰਹਮ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਪ੍ਰਭੁ ਸਚੜਾ ਹਰਿ ਸਾਲਾਹੀਐ; ਕਾਰਜੁ ਸਭੁ ਕਿਛੁ ਕਰਣੈ ਜੋਗੁ ॥

ਹੇ ਭਾਈ ! ਸਭਨਾਂ ਦੇ ਪ੍ਰਭੁ = ਮਾਲਕ ਸਚੜਾ = ਤ੍ਰੈ-ਕਾਲ ਅਬਾਧ ਰੂਪ ਹਰਿ = ਪਰਮੇਸ਼ਰ ਦੀ ਸਦਾ ਸਾਲਾਹੀਐ = ਉਸਤਤ ਕਰੀਏ, ਜੋ ਸਭੁ = ਸਾਰਾ ਕਿਛੁ = ਕੁਝ ਸੰਸਾਰ ਰੂਪੀ ਕਾਰਜ ਆਦਿ ਨੂੰ ਕਰਣੈ = ਕਰਨ ਲਈ ਜੋਗੁ = ਲਾਇਕ ਹੈ, ਭਾਵ ਸਭ ਕੁਝ ਕਰਨ ਨੂੰ ਸਮਰੱਥ ਹੈ।

## ਸਾ ਧਨ ਰੰਡ ਨ ਕਬਹੂ ਬੈਸਈ; ਨਾ ਕਦੇ ਹੋਵੈ ਸੋਗੁ ॥

ਸਾ = ਉਹ ਗੁਰਮੁਖ ਰੂਪੀ ਸੁਹਾਗਣ ਧਨ = ਇਸਤਰੀ ਕਬਹੂ = ਕਦੇ ਵੀ ਨਾਸਤਿਕ ਹੋਣ ਰੂਪ ਰੰਡ = ਵਿਧਵਾ ਹੋ ਕੇ ਨਹੀਂ ਬੈਸਈ = ਬੈਠਦੀ ਹੈ ਅਤੇ ਨਾ ਹੀ ਕਦੇ = ਕਦਾਚਿਤ ਪਤੀ ਪ੍ਰਭੂ ਦੇ ਵਿਛੋੜੇ ਕਰਕੇ ਸੋਗੁ = ਗ਼ਮ (ਫ਼ਿਕਰ) ਹੋਵੈ = ਹੁੰਦਾ ਹੈ।

## ਨਾ ਕਦੇ ਹੋਵੈ ਸੋਗੁ, ਅਨਦਿਨੁ ਰਸ ਭੋਗ; ਸਾ ਧਨ ਮਹਲਿ ਸਮਾਣੀ ॥

ਉਸ ਨੂੰ ਨਾ ਹੀ ਕਦੇ = ਕਦਾਚਿਤ ਵਿਛੋੜੇ ਦਾ ਸੋਗੁ = ਗ਼ਮ ਹੁੰਦਾ ਹੈ ਅਤੇ ਉਹ ਅਨਦਿਨੁ = ਰਾਤ ਦਿਨ ਆਤਮ ਰਸ ਦੇ ਅਨੰਦ ਨੂੰ ਭੋਗ = ਭੋਗਦੀ (ਮਾਣਦੀ) ਹੈ, ਫਿਰ ਸਾ = ਉਹ ਗੁਰਮੁਖ ਜੀਵ ਰੂਪੀ ਧਨ = ਇਸਤਰੀ ਤੁਰੀਆ ਪਦ, ਸਰੂਪੀ ਰੂਪੀ ਮਹਲਿ = ਮਹੱਲ ਵਿਚ ਸਮਾਣੀ = ਸਮਾਅ ਗਈ ਹੈ।

## ਜਿਨਿ ਪ੍ਰਿਉ ਜਾਤਾ, ਕਰਮ ਬਿਧਾਤਾ; ਬੋਲੇ ਅੰਮ੍ਰਿਤ ਬਾਣੀ ॥

ਜਿਨਿ = ਜਿਨ੍ਹਾਂ ਨੇ ਕਰਮਾਂ ਅਨੁਸਾਰ ਬਿਧਾਤਾ = ਫਲਬਰ ਦਾਤੇ ਪ੍ਰਿਉ = ਪਿਆਰੇ ਪਤੀ ਨੂੰ ਜਾਤਾ = ਜਾਣਿਆ ਹੈ, ਸਾ = ਉਹ ਹਮੇਸ਼ਾ ਅੰਮ੍ਰਿਤ ਵਰਗੀ ਮਿੱਠੀ ਬਾਣੀ ਬੋਲਦੀਆਂ ਹਨ।

---

੧. ਇਥੇ 'ਮਹਲਾ ਤੀਜਾ' ਅੱਖਰਾਂ ਵਿਚ ਲਿਖ ਕੇ ਇਹ ਜਣਾਇਆ ਹੈ ਕਿ ਇਸ ਨੂੰ ਮਹਲਾ ਤਿੰਨ ਜਾਂ ਤ੍ਰੈ ਆਦਿ ਨਹੀਂ ਪੜ੍ਹਨਾ, ਤੀਜਾ ਪੜ੍ਹਨਾ ਹੈ।

## ਗੁਣਵੰਤੀਆ ਗੁਣ ਸਾਰਹਿ, ਅਪਣੇ ਕੰਤ ਸਮਾਲਹਿ; ਨਾ ਕਦੇ ਲਗੈ ਵਿਜੋਗੋ ॥

ਅਜਿਹੀਆਂ ਗੁਰਮੁਖ ਰੂਪੀ ਗੁਣਵੰਤੀਆ = ਗੁਣਾਂ ਵਾਲੀਆਂ ਇਸਤਰੀਆਂ ਆਪਣੇ ਕੰਤ = ਪਤੀ ਪਰਮੇਸ਼ਰ ਦੇ ਗੁਣਾਂ ਨੂੰ ਵੀ ਸਾਰਹਿ = ਯਾਦ ਕਰਦੀਆਂ ਤੇ ਪਤੀ ਨੂੰ ਵੀ ਸਦਾ ਸਮਾਲਹਿ = ਸੰਭਾਲਦੀਆਂ ਹਨ, ਉਨ੍ਹਾਂ ਨੂੰ ਕਦੇ = ਕਦਾਚਿਤ ਭੀ ਪਤੀ ਪਰਮੇਸ਼ਰ ਦਾ ਵਿਜੋਗੋ = ਵਿਛੋੜਾ ਨਹੀਂ ਹੁੰਦਾ।

## ਸਚੜਾ ਪਿਰੁ ਸਾਲਾਹੀਐ; ਸਭੁ ਕਿਛੁ ਕਰਣੈ ਜੋਗੋ ॥੧॥

ਹੇ ਭਾਈ ! ਇਸ ਕਰਕੇ ਸਚੜਾ = ਸੱਚਾ ਪਿਰੁ = ਪਤੀ ਪਰਮੇਸ਼ਰ ਸਾਲਾਹੀਐ = ਸਲਾਹੁਣਾ ਕਰੀਏ, ਜੋ ਸਭੁ = ਸਾਰਾ ਕਿਛੁ = ਕੁਝ ਕਰਣੈ = ਕਰਨ ਦੇ ਜੋਗੋ = ਜੋਗ (ਲਾਇਕ) ਹੈ ॥੧॥

## ਸਚੜਾ ਸਾਹਿਬੁ ਸਬਦਿ ਪਛਾਣੀਐ; ਆਪੇ ਲਏ ਮਿਲਾਏ ॥

ਹੇ ਭਾਈ ! ਸਚੜਾ = ਸੱਚਾ ਸਾਹਿਬੁ = ਮਾਲਕ ਪਰਮੇਸ਼ਰ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਪਛਾਣੀਐ = ਪਛਾਣੀਦਾ ਹੈ, ਤੇ ਪਛਾਨਣ ਵਾਲਿਆਂ ਨੂੰ ਹਰੀ ਆਪੇ = ਆਪ ਹੀ ਆਪਣੇ ਸਰੂਪ ਨਾਲ ਮਿਲਾਏ = ਮਿਲਾ ਲਏ = ਲੈਂਦਾ ਹੈ।

## ਸਾ ਧਨ ਪ੍ਰਿਅ ਕੈ ਰੰਗਿ ਰਤੀ; ਵਿਚਹੁ ਆਪੁ ਗਵਾਏ ॥

ਸਾ = ਉਹ ਗੁਰਮੁਖ ਰੂਪੀ ਧਨ = ਇਸਤਰੀ ਪ੍ਰਿਅ = ਪਿਆਰੇ ਪ੍ਰਭੂ ਕੈ = ਦੇ ਰੰਗਿ = ਪ੍ਰੇਮ ਵਿਚ ਰਤੀ = ਰੰਗੀ ਹੋਈ ਹੈ, ਜੋ ਆਪਣੇ ਅੰਤਹਕਰਣ ਦੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ (ਹੰਕਾਰ) ਗਵਾਏ = ਗੁਆ ਲੈਂਦੀ ਹੈ।

## ਵਿਚਹੁ ਆਪੁ ਗਵਾਏ, ਫਿਰਿ ਕਾਲੁ ਨ ਖਾਏ; ਗੁਰਮੁਖਿ ਏਕੋ ਜਾਤਾ ॥

ਜੋ ਆਪਣੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ (ਹੰਕਾਰ) ਗਵਾਏ = ਗੁਆ ਦਿੰਦੀਆਂ ਹਨ, ਉਨ੍ਹਾਂ ਨੂੰ ਫਿਰਿ = ਮੁੜ ਕੇ ਕਾਲ ਨਹੀਂ ਖਾਏ = ਖਾਂਦਾ, ਕਿਉਂਕਿ ਉਨ੍ਹਾਂ ਗੁਰਮੁਖ ਜੀਵ ਰੂਪ ਇਸਤਰੀਆਂ ਨੇ ਮੁਖੀ ਗੁਰਾਂ ਦੁਆਰਾ ਏਕੋ = ਅਦ੍ਵੈਤ ਸਰੂਪ ਨੂੰ ਜਾਤਾ = ਜਾਣਿਆ ਹੈ।

## ਕਾਮਣਿ ਇਛ ਪੁੰਨੀ, ਅੰਤਰਿ ਭਿੰਨੀ; ਮਿਲਿਆ ਜਗਜੀਵਨੁ ਦਾਤਾ ॥

ਉਹ ਗੁਰਮੁਖ ਰੂਪੀ ਕਾਮਣਿ = ਇਸਤਰੀ ਦੀ ਅੰਤਰਿ = ਅੰਦਰੋਂ ਬਿਰਤੀ ਪ੍ਰੇਮ ਵਿਚ ਭਿੰਨੀ = ਭਿੱਜੀ ਰਹਿੰਦੀ ਹੈ, ਅਤੇ ਜਗਜੀਵਨੁ = ਜਗਤ ਦਾ ਜੀਵਨ ਰੂਪ ਦਾਤਾ = ਦਾਨੀ ਪਰਮੇਸ਼ਰ ਮਿਲਿਆ = ਮਿਲ ਪੈਂਦਾ ਹੈ, ਜਿਸ ਕਰਕੇ ਉਸ ਦੀ ਸਭ ਇਛ = ਇੱਛਾ ਪੁੰਨੀ = ਪੂਰੀ ਹੋ ਜਾਂਦੀ ਹੈ।

## ਸਬਦ ਰੰਗਿ ਰਾਤੀ, ਜੋਬਨਿ ਮਾਤੀ; ਪਿਰ ਕੈ ਅੰਕਿ ਸਮਾਏ ॥

ਗੁਰਮੁਖ ਰੂਪੀ ਇਸਤਰੀ ਸੌਂਕ ਅਵਸਥਾ ਰੂਪ ਜੋਬਨਿ = ਜਵਾਨੀ ਵਿਚ ਮਾਤੀ = ਮਸਤ ਹੋਈ ਗੁਰਾਂ ਦੇ ਸਬਦ = ਉਪਦੇਸ਼ ਦੇ ਰੰਗਿ = ਪ੍ਰੇਮ ਵਿਚ ਰਾਤੀ = ਰੱਤੀ ਰਹਿੰਦੀ ਹੈ, ਅਤੇ ਪਿਰ = ਪਤੀ ਪਰਮੇਸ਼ਰ ਕੈ = ਦੇ ਅੰਕਿ = ਸਰੂਪ ਵਿਚ ਸਮਾਏ = ਸਮਾ ਜਾਂਦੀ ਹੈ।

## ਸਚੜਾ ਸਾਹਿਬੁ ਸਬਦਿ ਪਛਾਣੀਐ; ਆਪੇ ਲਏ ਮਿਲਾਏ ॥੨॥

ਇਸ ਲਈ ਸਚੜਾ = ਸੱਚਾ ਸਾਹਿਬੁ = ਮਾਲਕ ਪਰਮੇਸ਼ਰ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰ

ਕੇ ਪਛਾਣੀਐ = ਪਛਾਣੀਦਾ ਹੈ, ਫਿਰ ਆਪ ਹੀ ਪ੍ਰਭੂ ਗੁਰਾਂ ਦੁਆਰਾ ਆਪਣੇ ਸਰੂਪ ਵਿਚ ਮਿਲਾਏ = ਮਿਲਾ ਲੈਂਦਾ ਹੈ ॥੨॥

## ਜਿਨੀ ਆਪਣਾ ਕੰਤੁ ਪਛਾਣਿਆ; ਹਉ ਤਿਨ ਪੂਛਉ ਸੰਤਾ ਜਾਏ ॥

ਜਿਨੀ = ਜਿਨ੍ਹਾਂ ਨੇ ਆਪਣੇ ਕੰਤੁ = ਪਤੀ ਪਰਮੇਸ਼ਰ ਨੂੰ ਪਛਾਣਿਆ = ਪਛਾਨਣਾ ਕੀਤਾ ਹੈ, ਹਉ = ਮੈਂ ਤਿਨ = ਉਨ੍ਹਾਂ ਸੰਤਾ = ਸੰਤ ਜਨਾਂ ਦੇ ਕੋਲ ਜਾਏ = ਜਾ ਕੇ ਪੂਛਉ = ਪੁੱਛਦੀ ਹਾਂ ਕਿ ਮੈਨੂੰ ਕਿਵੇਂ ਪ੍ਰਾਪਤ ਹੋ ਸਕੇ ? ਅੱਗੋਂ ਉੱਤਰ ਵਿਚ ਕਹਿੰਦੇ ਹਨ ਕਿ :

**[ਅੰਗ ੫੮੩]**

## ਆਪੁ ਛੋਡਿ ਸੇਵਾ ਕਰੀ; ਪਿਰੁ ਸਚੜਾ ਮਿਲੈ ਸਹਜਿ ਸੁਭਾਏ ॥

ਅਸਾਂ ਨੇ ਆਪੁ = ਆਪਾ-ਭਾਵ (ਹੰਕਾਰ) ਛੋਡਿ = ਛੱਡ ਕੇ ਗੁਰਾਂ ਦੀ ਸੇਵਾ ਕਰੀ = ਕੀਤੀ ਹੈ, ਜਿਸ ਕਰਕੇ ਸਚੜਾ = ਸੱਚਾ ਪਿਰੁ = ਪਤੀ ਸਹਜਿ ਸੁਭਾਏ = ਸੁਤੇ-ਸਿੱਧ ਹੀ ਆ ਕੇ ਮਿਲੈ = ਮਿਲ ਗਿਆ ਹੈ।

## ਪਿਰੁ ਸਚਾ ਮਿਲੈ ਆਏ, ਸਾਚੁ ਕਮਾਏ; ਸਾਚਿ ਸਬਦਿ ਧਨ ਰਾਤੀ ॥

ਸਾਚੁ = ਸੱਚੇ ਨਾਮ ਨੂੰ ਕਮਾਏ = ਕਮਾਉਣ ਨਾਲ ਸਾਚਾ = ਸੱਚਾ ਪਿਰੁ = ਪਤੀ ਪਰਮੇਸ਼ਰ ਆਏ = ਆ ਕੇ ਮਿਲੈ = ਮਿਲ ਪੈਂਦਾ ਹੈ, ਇਉਂ ਜੀਵ ਰੂਪ ਧਨ = ਇਸਤਰੀ ਸਾਚਿ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਰਾਤੀ = ਰੰਗੀ ਜਾਂਦੀ ਹੈ।

## ਕਦੇ ਨ ਰਾਂਡ ਸਦਾ ਸੋਹਾਗਣਿ; ਅੰਤਰਿ ਸਹਜ ਸਮਾਧੀ ॥

ਫਿਰ ਉਸ ਨੂੰ ਕਦੇ = ਕਦਾਚਿਤ ਵੀ ਨਾਸਤਿਕ ਹੋਣ ਰੂਪ ਰਾਂਡ = ਵਿਧਵਾ ਨਹੀਂ ਹੋਣਾ ਪੈਂਦਾ, ਉਹ ਸਦਾ = ਹਮੇਸ਼ਾ ਹੀ ਪਰਮੇਸ਼ਰ ਦੇ ਅਨੰਦ ਵਾਲੀ ਸੋਹਾਗਣਿ = ਸੁਹਾਗਵੰਤੀ ਹੁੰਦੀ ਹੈ ਅਤੇ ਉਸ ਦੀ ਅੰਤਰਿ = ਅੰਦਰ ਸਹਜ = ਸੁਤੇ-ਸਿੱਧ ਸਰੂਪ ਵਿਚ ਸਮਾਧੀ ਲੱਗ ਜਾਂਦੀ ਹੈ।

## ਪਿਰੁ ਰਹਿਆ ਭਰਪੂਰੇ, ਵੇਖੁ ਹਦੂਰੇ; ਰੰਗੁ ਮਾਣੇ ਸਹਜਿ ਸੁਭਾਏ ॥

ਜੋ ਪਿਰੁ = ਪਤੀ ਪਰਮੇਸ਼ਰ ਸਾਰੇ ਭਰਪੂਰੇ = ਵਿਆਪਕ ਹੋ ਰਹਿਆ = ਰਿਹਾ ਹੈ, ਉਸ ਨੂੰ ਉਹ ਜੀਵ ਰੂਪੀ ਇਸਤਰੀ ਹਦੂਰੇ = ਨੇੜੇ ਵੇਖ ਲੈਂਦੀ ਹੈ, ਅਤੇ ਸਹਜਿ = ਸ਼ਾਂਤੀ ਸੁਭਾਏ = ਸੁਭਾਅ ਧਾਰ ਕੇ ਸੁਤੇ-ਸਿੱਧ ਹੀ ਪਤੀ ਪਰਮੇਸ਼ਰ ਦੇ ਰੰਗੁ = ਅਨੰਦ ਨੂੰ ਮਾਣੇ = ਮਾਣਦੀ ਹੈ।

## ਜਿਨੀ ਆਪਣਾ ਕੰਤੁ ਪਛਾਣਿਆ; ਹਉ ਤਿਨ ਪੂਛਉ ਸੰਤਾ ਜਾਏ ॥੩॥

ਇਹ ਉੱਤਰ ਸੁਣਨ ਵਾਸਤੇ ਹਉ = ਮੈਂ ਤਿਨ = ਉਨ੍ਹਾਂ ਸੰਤਾ = ਸੰਤ ਜਨਾਂ ਦੇ ਪਾਸ ਜਾਏ = ਜਾ ਕੇ ਪ੍ਰਭੂ ਪ੍ਰਾਪਤੀ ਬਾਰੇ ਪੂਛਉ = ਪੁੱਛਦੀ ਹਾਂ, ਜਿਨੀ = ਜਿਨ੍ਹਾਂ ਮਹਾਤਮਾ ਨੇ ਆਪਣਾ ਕੰਤੁ = ਪਤੀ ਪਰਮੇਸ਼ਰ ਪਛਾਣਿਆ = ਪਛਾਣ ਲਿਆ ਹੈ ॥੩॥

## ਪਿਰਹੁ ਵਿਛੁੰਨੀਆ ਭੀ ਮਿਲਹ; ਜੇ ਸਤਿਗੁਰ ਲਾਗਹ ਸਾਚੇ ਪਾਏ ॥

ਜਿਹੜੀਆਂ ਜੀਵ ਰੂਪ ਇਸਤਰੀਆਂ ਪਿਰਹੁ = ਪਤੀ ਪਰਮੇਸ਼ਰ ਤੋਂ ਵਿਛੁੰਨੀਆ = ਵਿਛੜੀਆਂ ਹੋਈਆਂ

ਹਨ, ਉਹ ਵੀ ਭੀ = ਮੁੜ ਪਤੀ ਨਾਲ ਮਿਲਹ = ਮਿਲ ਸਕਦੀਆਂ ਹਨ; ਪਰ ਜੇਕਰ ਉਹ ਸਾਚੇ = ਸੱਚੇ ਸਤਿਗੁਰਾਂ ਦੇ ਪਾਏ = ਚਰਨੀਂ ਆ ਕੇ ਲਾਗਹ = ਲੱਗ ਜਾਣ।

## ਸਤਿਗੁਰੁ ਸਦਾ ਦਇਆਲੁ ਹੈ; ਅਵਗੁਣ ਸਬਦਿ ਜਲਾਏ ॥

ਸਤਿਗੁਰੂ ਸਾਹਿਬ ਜੀ ਤਾਂ ਸਦਾ = ਹਮੇਸ਼ਾ ਹੀ ਦਇਆਲੁ = ਦਇਆ ਦੇ ਘਰ ਹੈ = ਹਨ, ਉਹ ਤਾਂ ਜੀਵ ਤੋਂ ਕਾਮ ਕ੍ਰੋਧ ਆਦਿ ਅਵਗੁਣ = ਗੁਨਾਹਾਂ ਨੂੰ ਆਪਣੇ ਸਬਦਿ = ਉਪਦੇਸ਼ ਦੀ ਕਮਾਈ ਕਰਾ ਕੇ ਜਲਾਏ = ਜਾਲ (ਸਾੜ) ਦਿੰਦੇ ਹਨ।

## ਅਉਗੁਣ ਸਬਦਿ ਜਲਾਏ, ਦੂਜਾ ਭਾਉ ਗਵਾਏ; ਸਚੇ ਹੀ ਸਚਿ ਰਾਤੀ ॥

ਅਉਗੁਣ = ਗੁਨਾਹਾਂ ਨੂੰ ਤਾਂ ਸਬਦਿ = ਉਪਦੇਸ਼ ਦੀ ਕਮਾਈ ਦੁਆਰਾ ਜਲਾਏ = ਸਾੜ ਦਿੰਦੇ ਹਨ, ਦੂਜਾ ਭਾਉ = ਦ੍ਵੈਤ-ਭਾਵ ਵੀ ਗਵਾਏ = ਗੁਆ ਦਿੰਦੇ ਹਨ, ਤੇ ਜੀਵ ਰੂਪ ਇਸਤਰੀ ਨੂੰ ਵੀ ਸਚੇ = ਸੱਤਯ ਸਰੂਪ ਦਾ ਨਾਮ ਜਪਾ ਕੇ ਹੀ ਸਾਚਿ = ਸੱਚੇ ਵਿਚ ਰਾਤੀ = ਰੰਗੀ ਹੋਈ ਬਣਾ ਦਿੰਦੇ ਹਨ।

## ਸਚੈ ਸਬਦਿ ਸਦਾ ਸੁਖੁ ਪਾਇਆ; ਹਉਮੈ ਗਈ ਭਰਾਤੀ ॥

ਇਉਂ ਜੀਵ ਰੂਪ ਇਸਤਰੀ ਨੇ ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਸਦਾ = ਸਦੀਵ ਕਾਲ ਰਹਿਣ ਵਾਲਾ ਆਤਮਾਨੰਦ ਰੂਪੀ ਸੁਖ ਪਾਇਆ = ਪਾ ਲਿਆ ਹੈ, ਤੇ ਉਸ ਦੀ ਹਉਮੈ = ਹੰਗਤਾ ਮਮਤਾ ਕਰਕੇ ਜੂਨਾਂ ਵਿਚਲੀ ਭਰਾਤੀ = ਭਟਕਣਾ ਚਲੀ ਗਈ ਹੈ **ਵਾ:** ਜੋ ਕਿਸੇ ਪਦਾਰਥ ਦਾ ਸੱਤਯ ਨਿਸਚੇ ਨਾ ਹੋਣਾ ਭਰਮ ਪੈ ਜਾਣਾ ਇਹ ਭ੍ਰਾਂਤੀ ਵੀ ਚੁੱਕੀ ਗਈ ਹੈ।

## ਪਿਰੁ ਨਿਰਮਾਇਲੁ ਸਦਾ ਸੁਖਦਾਤਾ; ਨਾਨਕ ਸਬਦਿ ਮਿਲਾਏ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਨਿਰਮਾਇਲੁ = ਉੱਜਲ ਸਰੂਪ ਪਿਰੁ = ਪਤੀ ਪਰਮੇਸ਼ਰ ਸਦਾ = ਹਮੇਸ਼ਾ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਹੈ ਅਤੇ ਜੀਵ-ਇਸਤਰੀ ਨੂੰ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਾ ਕੇ ਆਪਣੇ ਨਾਲ ਮਿਲਾਏ = ਮਿਲਾ ਲੈਂਦਾ ਹੈ।

## ਪਿਰਹੁ ਵਿਛੁੰਨੀਆ ਭੀ ਮਿਲਹ;
## ਜੇ ਸਤਿਗੁਰ ਲਾਗਹ ਸਾਚੇ ਪਾਏ ॥੪॥੧॥

ਇਸ ਕਰਕੇ ਜੋ ਜੀਵ ਰੂਪ ਇਸਤਰੀਆਂ ਪਿਰਹੁ = ਪਤੀ ਪਰਮੇਸ਼ਰ ਤੋਂ ਵਿਛੁੰਨੀਆ = ਵਿਛੜੀਆਂ ਹੋਈਆਂ ਹਨ, ਉਹ ਵੀ ਭੀ = ਮੁੜ ਮਨੁੱਖਾ ਜਨਮ ਨੂੰ ਪਾ ਕੇ ਮਿਲਹ = ਮਿਲ ਸਕਦੀਆਂ ਹਨ, ਪਰ ਜੇਕਰ ਉਹ ਬ੍ਰਹਮ ਨੇਸ਼ਠੀ, ਬ੍ਰਹਮ ਸ੍ਰੋਤ੍ਰੀ ਸਾਚੇ = ਸੱਚੇ ਸਤਿਗੁਰਾਂ ਦੇ ਪਾਏ = ਚਰਨੀਂ ਆ ਕੇ ਲਾਗਹ = ਲੱਗ ਜਾਣ ॥੪॥੧॥

## ਵਡਹੰਸੁ ਮਹਲਾ ੩ ॥
## ਸੁਣਿਅਹੁ ਕੰਤ ਮਹੇਲੀਹੋ; ਪਿਰੁ ਸੇਵਿਹੁ ਸਬਦਿ ਵੀਚਾਰਿ ॥

ਹੇ ਕੰਤ = ਪਤੀ ਪਰਮੇਸ਼ਰ ਦੀ ਇੱਛਾ ਵਾਲੀਓ ਜਗਿਆਸੂ ਰੂਪ ਮਹੇਲੀਹੋ = ਇਸਤਰੀਓ ! ਸੁਣਿਅਹੁ = ਸੁਣਨਾ ਕਰੋ ਕਿ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਆਪਣੇ ਨਿਜ ਸਰੂਪ ਦੀ ਵੀਚਾਰਿ = ਵਿਚਾਰ ਕਰਕੇ ਪਿਰੁ = ਪਤੀ ਪਰਮੇਸ਼ਰ ਨੂੰ ਸੇਵਿਹੁ = ਸੇਵਨਾ ਕਰੋ।

## ਅਵਗਣਵੰਤੀ ਪਿਰੁ ਨ ਜਾਣਈ; ਮੁਠੀ ਰੋਵੈ ਕੰਤ ਵਿਸਾਰਿ ॥

ਅਵਗਣਵੰਤੀ = ਔਗੁਣਾਂ ਵਾਲੀ ਜੀਵ ਰੂਪ ਇਸਤਰੀ ਪਿਰੁ = ਪਤੀ ਪਰਮੇਸ਼ਰ ਦੀ ਸੇਵਾ ਕਰਨੀ ਨਹੀਂ ਜਾਣਈ = ਜਾਣਦੀ। ਉਹ ਤਾਂ ਕਾਮਾਦਿਕਾਂ ਦੀ ਮੁਠੀ = ਲੁੱਟੀ ਹੋਈ ਕੰਤ = ਪਤੀ ਪਰਮੇਸ਼ਰ ਨੂੰ ਵਿਸਾਰ ਕੇ ਰੋਵੈ = ਰੋਂਦੀ ਰਹਿੰਦੀ ਹੈ **ਵਾ:** ਪਤੀ ਦੀ ਵਿਸਾਰਿ = ਭੁਲਾਈ ਹੋਈ ਤੇ ਵਿਕਾਰਾਂ ਦੀ ਲੁੱਟੀ ਹੋਈ ਰੋਂਦੀ ਰਹਿੰਦੀ ਹੈ।

## ਰੋਵੈ ਕੰਤ ਸੰਮਾਲਿ, ਸਦਾ ਗੁਣ ਸਾਰਿ; ਨਾ ਪਿਰੁ ਮਰੈ ਨ ਜਾਏ ॥

ਪਰੰਤੂ ਦੂਸਰੇ ਪਾਸੇ ਗੁਰਮੁਖ ਰੂਪੀ ਇਸਤਰੀ ਕੰਤ = ਪਤੀ ਪਰਮੇਸ਼ਰ ਨੂੰ ਸੰਮਾਲਿ = ਯਾਦ ਕਰਕੇ ਤੇ ਉਸ ਦੇ ਗੁਣਾਂ ਨੂੰ ਸਦਾ = ਹਮੇਸ਼ਾ ਸਾਰਿ = ਸੰਭਾਲ ਕੇ ਵੈਰਾਗ ਵਿਚ ਰੋਵੈ = ਰੋਂਦੀ ਹੈ, ਉਸ ਦਾ ਪਿਰੁ = ਪਤੀ ਪਰਮੇਸ਼ਰ ਨਾ ਤਾਂ ਕਦੇ ਮਰੈ = ਮਰਦਾ ਹੈ ਤੇ ਨਾ ਹੀ ਕਿਤੇ ਜਾਏ = ਜਾਂਦਾ ਹੈ ਭਾਵ ਉਹ ਸਦਾ ਹੀ ਸੁਹਾਗਵੰਤੀ ਰਹਿੰਦੀ ਹੈ।

## ਗੁਰਮੁਖਿ ਜਾਤਾ ਸਬਦਿ ਪਛਾਤਾ; ਸਾਚੈ ਪ੍ਰੇਮਿ ਸਮਾਏ ॥

ਗੁਰਾਂ ਦੇ ਸਬਦਿ = ਉਪਦੇਸ਼ ਨੂੰ ਪਛਾਤਾ = ਪਛਾਣ ਕਰ ਕੇ ਹੀ ਗੁਰਮੁਖ ਜਨਾਂ ਨੇ ਹਰੀ ਨੂੰ ਜਾਤਾ = ਜਾਣਿਆ ਹੈ ਅਤੇ ਸਾਚੈ = ਸੱਚੇ ਦੇ ਪ੍ਰੇਮਿ = ਪਿਆਰ ਵਿਚ ਸਮਾਏ = ਅਭੇਦ ਹੋਏ ਰਹਿੰਦੇ ਹਨ।

## ਜਿਨਿ ਅਪਣਾ ਪਿਰੁ ਨਹੀ ਜਾਤਾ, ਕਰਮ ਬਿਧਾਤਾ; ਕੂੜਿ ਮੁਠੀ ਕੂੜਿਆਰੇ ॥

ਜਿਨਿ = ਜਿਨ੍ਹਾਂ ਅਉਗੁਣਵੰਤੀਆਂ ਨੇ ਆਪਣਾ ਪਿਰੁ = ਪਤੀ ਪਰਮੇਸ਼ਰ ਨਹੀਂ ਜਾਤਾ = ਜਾਣਿਆ, ਜੋ ਕਰਮਾਂ ਅਨੁਸਾਰ ਬਿਧਾਤਾ = ਫਲਬਰ ਦਾਤਾ ਹੈ, ਉਹ ਕੂੜਿਆਰੇ = ਝੂਠ ਦੀ ਪ੍ਰਾਪਤੀ ਵਾਲੀਆਂ ਕੂੜਿ = ਝੂਠੇ ਪਦਾਰਥਾਂ ਦੀਆਂ ਮੁਠੀ = ਲੁੱਟੀਆਂ ਹੋਈਆਂ ਹਨ।

## ਸੁਣਿਅਹੁ ਕੰਤ ਮਹੇਲੀਹੋ; ਪਿਰੁ ਸੇਵਿਹੁ ਸਬਦਿ ਵੀਚਾਰੇ ॥੧॥

ਇਸ ਕਰਕੇ ਹੇ ਕੰਤ = ਪਤੀ ਪਰਮੇਸ਼ਰ ਦੀ ਪ੍ਰਾਪਤੀ ਦੀ ਇੱਛਾ ਵਾਲੀਓ ਜਗਿਆਸੂ ਰੂਪ ਮਹੇਲੀਹੋ = ਇਸਤਰੀਓ ! ਸੁਣਿਅਹੁ = ਸੁਣਨਾ ਕਰੋ, ਤੁਸੀਂ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਵੀਚਾਰੇ = ਵਿਚਾਰ ਕੇ ਪਿਰੁ = ਪਤੀ ਪਰਮੇਸ਼ਰ ਨੂੰ ਸੇਵਿਹੁ = ਸੇਵਨਾ ਕਰੋ ॥੧॥

## ਸਭੁ ਜਗੁ ਆਪਿ ਉਪਾਇਓਨੁ; ਆਵਣੁ ਜਾਣੁ ਸੰਸਾਰਾ ॥

ਹੇ ਭਾਈ ! ਸਭੁ = ਸਾਰਾ ਜਗੁ = ਸੰਸਾਰ ਵਾਹਿਗੁਰੂ ਨੇ ਆਪ ਹੀ ਉਪਾਇਓਨੁ = ਪੈਦਾ ਕੀਤਾ ਹੋਇਆ ਹੈ, ਪਰੰਤੂ ਇਹ ਸਥਿਰ ਰਹਿਣ ਵਾਲਾ ਨਹੀਂ ਹੈ, ਇਸ ਸੰਸਾਰਾ = ਜਗਤ ਨੂੰ ਆਵਣੁ ਜਾਣੁ = ਆਉਣ ਜਾਣ ਵਾਲਾ ਬਣਾਇਆ।

## ਮਾਇਆ ਮੋਹੁ ਖੁਆਇਅਨੁ; ਮਰਿ ਜੰਮੈ ਵਾਰੋ ਵਾਰਾ ॥

ਮਾਇਆ ਦੇ ਮੋਹ ਨੇ ਵਾਹਿਗੁਰੂ ਦੇ ਸਰੂਪ ਵੱਲੋਂ ਖੁਆਇਅਨੁ = ਭੁਲਾਇਆ ਹੋਇਆ ਹੈ, ਜਿਸ ਕਰਕੇ ਜਗਤ ਵਿਚਲੇ ਜੀਵ ਮੌਤ ਦੇ ਮਾਰੇ ਹੋਏ ਮਰਿ = ਮਰਦੇ ਰਹਿੰਦੇ ਹਨ ਅਤੇ ਵਾਸ਼ਨਾ ਦੇ ਬੱਧੇ ਜੰਮੈ = ਜੰਮਦੇ ਰਹਿੰਦੇ ਹਨ, ਇਉਂ ਵਾਰੋ ਵਾਰਾ = ਵਾਰ ਵਾਰ ਜੂਨਾਂ ਵਿਚ ਗੇੜਾ ਕੱਢਦੇ ਰਹਿੰਦੇ ਹਨ।

## ਮਰਿ ਜੰਮੈ ਵਾਰੋ ਵਾਰਾ, ਵਧਹਿ ਬਿਕਾਰਾ; ਗਿਆਨ ਵਿਹੂਣੀ ਮੂਠੀ ॥

ਇਹ ਜੀਵ ਵਾਰੋ ਵਾਰਾ = ਬਾਰੰਬਾਰ ਮਰਿ = ਮਰਦੇ ਤੇ ਜੰਮੈ = ਜੰਮਦੇ ਰਹਿੰਦੇ ਹਨ, ਹਿਰਦੇ ਅੰਦਰ

ਕਾਮਾਦਿਕ ਵਿਕਾਰਾ = ਵਿਕਾਰ ਵਧਹਿ = ਵੱਧਦੇ ਰਹਿੰਦੇ ਹਨ, ਇਉਂ ਗਿਆਨ ਤੋਂ ਵਿਹੂਣੀ = ਸੱਖਣੀ ਸਾਰੀ ਸ੍ਰਿਸ਼ਟੀ ਵਿਕਾਰਾਂ ਕਰਕੇ ਮੂਠੀ = ਲੁੱਟੀ ਜਾ ਰਹੀ ਹੈ।

## ਬਿਨੁ ਸਬਦੈ ਪਿਰੁ ਨ ਪਾਇਓ, ਜਨਮੁ ਗਵਾਇਓ; ਰੋਵੈ ਅਵਗੁਣਿਆਰੀ ਝੂਠੀ ॥

ਸਤਿਗੁਰਾਂ ਦੇ ਸਬਦੈ = ਉਪਦੇਸ਼ ਦੀ ਕਮਾਈ ਕੀਤੇ ਤੋਂ ਬਿਨੁ = ਬਗ਼ੈਰ, ਕਿਸੇ ਨੇ ਵੀ ਪਿਰੁ = ਪਤੀ ਪਰਮੇਸ਼ਰ ਨੂੰ ਨਹੀਂ ਪਾਇਓ = ਪਾਉਣਾ ਕੀਤਾ, ਸਗੋਂ ਵਿਕਾਰਾਂ ਵਿਚ ਫਸ ਕੇ ਆਪਣਾ ਅਮੋਲਕ ਜਨਮ ਵਿਅਰਥ ਹੀ ਗਵਾਇਓ = ਗੁਆ ਲਿਆ ਹੈ, ਇਉਂ ਅਵਗੁਣਿਆਰੀ = ਔਗੁਣਾਂ ਨੂੰ ਕਰਨ ਵਾਲੀ ਝੂਠੀ = ਮਿਥਿਆ ਸ੍ਰਿਸ਼ਟੀ ਰੋਵੈ = ਰੋਂਦੀ ਹੈ।

## ਪਿਰੁ ਜਗਜੀਵਨੁ ਕਿਸ ਨੋ ਰੋਈਐ; ਰੋਵੈ ਕੰਤੁ ਵਿਸਾਰੇ ॥

ਪਿਰੁ = ਪਤੀ ਪਰਮੇਸ਼ਰ ਤਾਂ ਜਗਜੀਵਨੁ = ਜਗਤ ਦਾ ਜੀਵਨ ਰੂਪ ਹੈ, ਜੋ ਇਹ ਗੱਲ ਸਮਝਦੇ ਹਨ, ਉਹ ਕਹਿੰਦੇ ਹਨ ਕਿ ਅਸੀਂ ਕਿਸ ਨੋ = ਨੂੰ ਰੋਈਐ = ਰੋਣਾ ਕਰੀਏ, ਰੋਵੈ = ਰੋਵੇ ਤਾਂ ਉਹ ਜਿਨ੍ਹਾਂ ਨੇ ਕੰਤੁ = ਪਤੀ ਪਰਮੇਸ਼ਰ ਨੂੰ ਵਿਸਾਰੇ = ਭੁਲਾਇਆ ਹੋਇਆ ਹੈ।

## ਸਭੁ ਜਗੁ ਆਪਿ ਉਪਾਇਓਨੁ; ਆਵਣੁ ਜਾਣੁ ਸੰਸਾਰੇ ॥੨॥

ਇਸ ਪ੍ਰਕਾਰ ਸਭੁ = ਸਾਰਾ ਜਗੁ = ਸੰਸਾਰ ਪਰਮੇਸ਼ਰ ਨੇ ਆਪ ਉਪਾਇਓਨੁ = ਪੈਦਾ ਕੀਤਾ ਹੈ, ਜੋ ਸਥਿਰ ਰਹਿਣ ਵਾਲਾ ਨਹੀਂ ਹੈ, ਇਸ ਸੰਸਾਰੇ = ਜਗਤ ਨੂੰ ਤਾਂ ਆਵਣੁ ਜਾਣੁ = ਆਉਣ ਜਾਣ ਭਾਵ ਜੰਮਣ ਮਰਨ ਵਾਲਾ ਬਣਾਇਆ ਹੋਇਆ ਹੈ ॥੨॥

## ਸੋ ਪਿਰੁ ਸਚਾ, ਸਦ ਹੀ ਸਾਚਾ ਹੈ; ਨਾ ਓਹੁ ਮਰੈ ਨ ਜਾਏ ॥

ਹੇ ਭਾਈ ! ਸੋ = ਉਹ ਸੱਚਾ ਪਿਰੁ = ਪਤੀ ਪਰਮੇਸ਼ਰ ਸਦ = ਹਮੇਸ਼ਾ ਹੀ ਸਾਚਾ = ਸੱਚਾ ਹੈ, ਉਹ ਪਿਆਰਾ ਪਿੱਛੇ ਸਤਿਜੁਗ ਵਿਚ ਵੀ ਸੱਚਾ ਸੀ, ਤ੍ਰੇਤੇ ਤੇ ਦੁਆਪਰ ਵਿਚ ਵੀ ਸੱਚਾ ਸੀ ਅਤੇ ਹੁਣ ਕਲਿਜੁਗ ਵਿਚ ਸਦਾ ਹੀ ਸੱਤਯ ਸਰੂਪ ਹੈ, ਨਾ ਤਾਂ ਓਹੁ = ਉਹ ਪਰਮੇਸ਼ਰ ਕਦੇ ਮਰਦਾ ਹੈ ਤੇ ਨਾ ਹੀ ਜਾਏ = ਜੰਮਦਾ ਹੈ **ਵਾ:** ਨਾ ਹੀ ਕਿਤੇ ਵਿਛੜ ਕੇ ਜਾਇ = ਜਾਂਦਾ ਹੈ।

## ਭੂਲੀ ਫਿਰੈ ਧਨ ਇਆਣੀਆ; ਰੰਡ ਬੈਠੀ ਦੂਜੈ ਭਾਏ ॥

ਇਆਣੀਆ = ਅਨਜਾਣ ਜੀਵ ਰੂਪੀ ਧਨ = ਇਸਤਰੀ ਵਿਅਰਥ ਹੀ ਭੂਲੀ = ਭੁੱਲੀ ਫਿਰਦੀ ਹੈ **ਵਾ:** ਆਪਣੇ ਸਰੂਪ ਤੋਂ ਭੁੱਲ ਕੇ ਜੂਨਾਂ ਵਿਚ ਤੁਰੀ ਫਿਰਦੀ ਹੈ, ਉਹ ਦੂਜੈ ਭਾਏ = ਦ੍ਵੈਤ-ਭਾਵ ਵਿਚ ਲੱਗ ਕੇ ਨਾਸਤਿਕ ਹੋਣ ਰੂਪ ਰੰਡ = ਵਿਧਵਾ ਹੋਈ ਬੈਠੀ ਹੈ।

## ਰੰਡ ਬੈਠੀ ਦੂਜੈ ਭਾਏ, ਮਾਇਆ ਮੋਹਿ ਦੁਖੁ ਪਾਏ; ਆਵ ਘਟੈ ਤਨੁ ਛੀਜੈ ॥

ਜੀਵ ਰੂਪ ਇਸਤਰੀ ਦੂਜੈ ਭਾਏ = ਦ੍ਵੈਤ-ਭਾਵ ਵਿਚ ਲੱਗ ਕੇ ਨਾਸਤਿਕ ਹੋਣ ਰੂਪ ਰੰਡ = ਵਿਧਵਾ ਹੋਈ ਬੈਠੀ ਹੈ, ਮਾਇਆ ਦੇ ਮੋਹਿ = ਮੋਹ ਕਰਕੇ ਦੁਖ ਪਾਏ = ਪਾਉਂਦੀ ਹੈ, ਇਉਂ ਇਸ ਦੀ ਆਵ = ਉਮਰ ਘਟੈ = ਘਟਦੀ ਜਾਂਦੀ ਹੈ ਤੇ ਤਨੁ = ਸਰੀਰ ਛੀਜੈ = ਕਮਜ਼ੋਰ ਹੁੰਦਾ ਜਾਂਦਾ ਹੈ।

## ਜੋ ਕਿਛੁ ਆਇਆ, ਸਭੁ ਕਿਛੁ ਜਾਸੀ; ਦੁਖੁ ਲਾਗਾ ਭਾਇ ਦੂਜੈ ॥

ਪਰ ਇਹ ਨਹੀਂ ਜਾਣਦੀ ਕਿ ਜੋ ਕਿਛੁ = ਕੁਝ ਵੀ ਸੰਸਾਰ ਵਿਚ ਆਇਆ ਹੈ, ਉਹ ਸਭੁ = ਸਾਰਾ ਕਿਛੁ = ਕੁਝ ਜਾਸੀ = ਚਲਿਆ ਜਾਣਾ ਹੈ, ਇਉਂ ਭਾਇ ਦੂਜੈ = ਦ੍ਵੈਤ-ਭਾਵ ਵਿਚ ਹੋਣ ਕਰਕੇ ਸਭਨਾਂ ਨੂੰ ਜੰਮਣ ਮਰਨ ਦਾ ਦੁਖ ਲਾਗਾ = ਲੱਗਾ ਹੋਇਆ ਹੈ।

## ਜਮਕਾਲੁ ਨ ਸੂਝੈ, ਮਾਇਆ ਜਗੁ ਲੂਝੈ; ਲਬਿ ਲੋਭਿ ਚਿਤੁ ਲਾਏ ॥

ਸਭ ਜਗੁ = ਸੰਸਾਰ ਮਾਇਆ ਪਿੱਛੇ ਹੀ ਲੂਝੈ = ਝਗੜਦਾ ਫਿਰਦਾ ਹੈ, ਪਰ ਸਿਰ ਉਪਰ ਜਮਕਾਲੁ = ਕਾਲ ਕਰਨ ਵਾਲਾ ਯਮ ਨਹੀਂ ਸੂਝੈ = ਸੁੱਝਦਾ (ਦਿੱਸਦਾ), ਸਭਨਾਂ ਨੇ ਖਾਣ ਦੇ ਲਬਿ = ਲਾਲਚ ਤੇ ਜੋੜਨ ਦੇ ਲੋਭ ਵਿਚ ਹੀ ਚਿਤੁ = ਮਨ ਨੂੰ ਲਾਏ = ਲਾਇਆ ਹੋਇਆ ਹੈ।

## ਸੋ ਪਿਰੁ ਸਾਚਾ, ਸਦ ਹੀ ਸਾਚਾ; ਨਾ ਓਹੁ ਮਰੈ ਨ ਜਾਏ ॥੩॥

ਸੋ = ਉਹ ਪਿਰੁ = ਪਤੀ ਪਰਮੇਸ਼ਰ ਸਾਚਾ = ਸੱਚਾ ਹੈ, ਤਿੰਨਾਂ ਕਾਲਾਂ ਵਿਚ ਸਦ = ਹਮੇਸ਼ਾ ਹੀ ਸਾਚਾ = ਸੱਤਯ ਸਰੂਪ ਹੈ, ਨਾ ਹੀ ਉਹ ਕਦੇ ਮਰੈ = ਮਰਦਾ ਹੈ ਤੇ ਨਾ ਹੀ ਕਦੇ ਜਾਏ = ਜੰਮਦਾ ਹੈ ਭਾਵ ਇਕ-ਰਸ ਰਹਿੰਦਾ **ਵਾ:** ਨਾ ਹੀ ਉਹ ਕਦੇ ਵਿਛੜ ਕੇ ਜਾਏ = ਜਾਂਦਾ ਹੈ ॥੩॥

## ਇਕਿ ਰੋਵਹਿ ਪਿਰਹਿ ਵਿਛੁੰਨੀਆ; ਅੰਧੀ ਨਾ ਜਾਣੈ ਪਿਰੁ ਨਾਲੇ ॥

ਬਇਕਿ = ਕਈ ਜੀਵ ਰੂਪ ਇਸਤਰੀਆਂ ਪਿਰਹਿ = ਪਤੀ ਪਰਮੇਸ਼ਰ ਤੋਂ ਵਿਛੁੰਨੀਆ = ਵਿਛੜੀਆਂ ਹੋਈਆਂ ਰੋਵਹਿ = ਰੋਂਦੀਆਂ ਹਨ, ਪਰ ਉਹ ਅੰਧੀ = ਅੰਨ੍ਹੀਆਂ ਇਹ ਨਹੀਂ ਜਾਣੈ = ਜਾਣਦੀਆਂ ਕਿ ਪਿਰੁ = ਪਤੀ ਪਰਮੇਸ਼ਰ ਤਾਂ ਸਦਾ ਹੀ ਆਪਣੇ ਨਾਲੇ = ਸਾਥ, ਅੰਗ ਸੰਗ ਹੈ।

## ਗੁਰ ਪਰਸਾਦੀ ਸਾਚਾ ਪਿਰੁ ਮਿਲੈ; ਅੰਤਰਿ ਸਦਾ ਸਮਾਲੇ ॥

ਉਹ ਸਾਚਾ = ਸੱਚਾ ਪਿਰੁ = ਪਤੀ ਪਰਮੇਸ਼ਰ ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਹੀ ਮਿਲੈ = ਮਿਲਦਾ ਹੈ, ਇਸ ਕਰਕੇ ਉਸ ਪਤੀ ਨੂੰ ਸਦਾ = ਹਮੇਸ਼ਾ ਹੀ ਹਿਰਦੇ ਅੰਤਰਿ = ਅੰਦਰ ਸਮਾਲੇ = ਯਾਦ ਰੱਖਣਾ ਚਾਹੀਦਾ ਹੈ।

## ਪਿਰੁ ਅੰਤਰਿ ਸਮਾਲੇ, ਸਦਾ ਹੈ ਨਾਲੇ; ਮਨਮੁਖਿ ਜਾਤਾ ਦੂਰੇ ॥

ਜੋ ਪਿਰੁ = ਪਤੀ ਪਰਮੇਸ਼ਰ ਨੂੰ ਆਪਣੇ ਹਿਰਦੇ ਅੰਤਰਿ = ਵਿਚ ਸਮਾਲੇ = ਯਾਦ ਕਰਦੀਆਂ ਹਨ, ਉਨ੍ਹਾਂ ਦੇ ਪਿਰ ਸਦਾ = ਹਮੇਸ਼ਾ ਹੀ ਨਾਲੇ = ਨਾਲ ਹੈ **ਵਾ:** ਉਨ੍ਹਾਂ ਨੇ ਪਤੀ ਨੂੰ ਸਦਾ ਆਪਣੇ ਨਾਲ ਨਿਸਚੇ ਕੀਤਾ ਹੈ, ਪਰ ਮਨਮੁਖਿ = ਬੇਮੁੱਖ ਰੂਪ ਇਸਤਰੀਆਂ ਨੇ ਪਤੀ ਨੂੰ ਸਦਾ ਦੂਰੇ = ਦੂਰ ਹੀ ਜਾਤਾ = ਜਾਣਿਆ ਹੈ।

## ਇਹੁ ਤਨੁ ਰੁਲੈ ਰੁਲਾਇਆ, ਕਾਮਿ ਨ ਆਇਆ;
## ਜਿਨਿ ਖਸਮੁ ਨ ਜਾਤਾ ਹਦੂਰੇ ॥

ਉਨ੍ਹਾਂ ਦਾ ਇਹ ਤਨੁ = ਸਰੀਰ ਕਾਮ ਕ੍ਰੋਧ, ਜਮਾਂ ਦਾ ਰੁਲਾਇਆ ਹੋਇਆ ਰੁਲੈ = ਰੁਲਦਾ ਫਿਰਦਾ ਹੈ, ਕਿਸੇ ਵੀ ਕਾਮਿ = ਕੰਮ ਨਹੀਂ ਆਇਆ = ਆਉਂਦਾ ਹੈ, ਜਿਨਿ = ਜਿਨ੍ਹਾਂ ਨੇ ਆਪਣਾ ਖਸਮੁ = ਮਾਲਕ ਹਦੂਰੇ = ਨੇੜੇ ਨਹੀਂ ਜਾਤਾ = ਜਾਣਿਆ।

**[ਅੰਗ ੫੮੪]**

## ਨਾਨਕ ਸਾ ਧਨ ਮਿਲੈ ਮਿਲਾਈ; ਪਿਰੁ ਅੰਤਰਿ ਸਦਾ ਸਮਾਲੇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾ = ਉਹ ਜੀਵ ਰੂਪੀ ਧਨ = ਇਸਤਰੀ ਗੁਰਾਂ ਦੀ ਮਿਲਾਈ ਹੋਈ ਪ੍ਰਭੂ ਪਤੀ ਨਾਲ ਮਿਲੈ = ਮਿਲਦੀ ਹੈ, ਜੋ ਆਪਣੇ ਹਿਰਦੇ ਅੰਤਰਿ = ਅੰਦਰ ਸਦਾ = ਹਮੇਸ਼ਾ ਹੀ ਪਿਰੁ = ਪਤੀ ਪਰਮੇਸ਼ਰ ਨੂੰ ਸਮਾਲੇ = ਸੰਭਾਲਦੀ, ਯਾਦ ਕਰਦੀ ਹੈ।

## ਇਕਿ ਰੋਵਹਿ ਪਿਰਹਿ ਵਿਛੁੰਨੀਆ; ਅੰਧੀ ਨ ਜਾਣੈ ਪਿਰੁ ਹੈ ਨਾਲੇ ॥੪॥੨॥

ਇਸ ਪ੍ਰਕਾਰ ਇਕਿ = ਕਈ ਜੀਵ ਰੂਪ ਇਸਤਰੀਆਂ ਪਿਰਹੁ = ਪਤੀ ਪਰਮੇਸ਼ਰ ਤੋਂ ਵਿਛੁੰਨੀਆ = ਵਿਛੜੀਆਂ ਹੋਈਆਂ ਰੋਵਹਿ = ਰੋਂਦੀਆਂ ਹਨ, ਪਰ ਉਹ ਅੰਧੀ = ਅੰਨ੍ਹੀਆਂ ਇਹ ਨਹੀਂ ਜਾਣੈ = ਜਾਣਦੀਆਂ ਕਿ ਪਿਰੁ = ਪਤੀ ਪਰਮੇਸ਼ਰ ਤਾਂ ਸਦਾ ਹੀ ਨਾਲੇ = ਸਾਥ ਹੈ ॥੪॥੨॥

## ਵਡਹੰਸੁ ਮ: ੩ ॥
## ਰੋਵਹਿ ਪਿਰਹਿ ਵਿਛੁੰਨੀਆ; ਮੈ ਪਿਰੁ ਸਚੜਾ ਹੈ ਸਦਾ ਨਾਲੇ ॥

ਹੇ ਭਾਈ ! ਪਿਰਹਿ = ਪਤੀ ਪਰਮੇਸ਼ਰ ਤੋਂ ਵਿਛੁੰਨੀਆ = ਵਿਛੜੀਆਂ ਹੋਈਆਂ, ਜੀਵ ਰੂਪੀ ਇਸਤਰੀਆਂ ਸਦਾ ਰੋਵਹਿ = ਰੋਂਦੀਆਂ ਰਹਿੰਦੀਆਂ ਹਨ, ਉਹ ਇਹ ਨਹੀਂ ਸਮਝਦੀਆਂ ਕਿ ਸਚੜਾ = ਸੱਤਯ ਸਰੂਪ ਪਿਰੁ = ਪਤੀ ਸਦਾ ਹੀ ਮੈ = ਮੇਰੇ ਨਾਲੇ = ਸਾਥ ਹੀ ਹੈ।

## ਜਿਨੀ ਚਲਣੁ ਸਹੀ ਜਾਣਿਆ; ਸਤਿਗੁਰੁ ਸੇਵਹਿ ਨਾਮੁ ਸਮਾਲੇ ॥

ਜਿਨੀ = ਜਿਨ੍ਹਾਂ ਜੀਵ ਰੂਪੀ ਇਸਤਰੀਆਂ ਨੇ ਸਹੀ = ਨਿਸਚੇ ਕਰਕੇ ਇਸ ਸੰਸਾਰ ਤੋਂ ਚਲਣੁ = ਚੱਲਣਾ ਜਾਣਿਆ = ਜਾਣ ਲਿਆ ਹੈ, ਉਹ ਸਤਿਗੁਰਾਂ ਨੂੰ ਸੇਵਹਿ = ਸੇਵਦੀਆਂ ਤੇ ਪਰਮੇਸ਼ਰ ਦੇ ਨਾਮ ਨੂੰ ਸਮਾਲੇ = ਸੰਭਾਲਦੀਆਂ (ਯਾਦ) ਕਰਦੀਆਂ ਹਨ।

## ਸਦਾ ਨਾਮੁ ਸਮਾਲੇ, ਸਤਿਗੁਰੁ ਹੈ ਨਾਲੇ; ਸਤਿਗੁਰੁ ਸੇਵਿ ਸੁਖੁ ਪਾਇਆ ॥

ਜੋ ਸਦਾ = ਹਮੇਸ਼ਾ ਨਾਮ ਨੂੰ ਸਮਾਲੇ = ਸੰਭਾਲਦੀਆਂ (ਯਾਦ) ਕਰਦੀਆਂ ਹਨ, ਸਤਿਗੁਰੂ ਜੀ ਉਨ੍ਹਾਂ ਦੇ ਨਾਲੇ = ਸਾਥ ਹੀ ਰਹਿੰਦੇ ਅਤੇ ਉਹੀ ਸਤਿਗੁਰਾਂ ਦੀ ਸੇਵਿ = ਸੇਵਾ (ਟਹਿਲ) ਕਰ ਕੇ ਸੁਖ ਪਾਇਆ = ਪਾਉਂਦੀਆਂ ਹਨ।

## ਸਬਦੇ ਕਾਲੁ ਮਾਰਿ, ਸਚੁ ਉਰਿ ਧਾਰਿ; ਫਿਰਿ ਆਵਣ ਜਾਣੁ ਨ ਹੋਇਆ ॥

ਉਨ੍ਹਾਂ ਨੇ ਸਤਿਗੁਰਾਂ ਦੇ ਸਬਦੇ = ਉਪਦੇਸ਼ ਦੀ ਕਮਾਈ ਕਰ ਕੇ ਕਾਲੁ = ਮੌਤ ਨੂੰ ਹੀ ਮਾਰ ਲਿਆ ਹੈ, ਭਾਵ ਮੌਤ ਦਾ ਡਰ ਹੀ ਖ਼ਤਮ ਕਰ ਦਿੱਤਾ ਹੈ ਅਤੇ ਸਚੁ = ਸੱਚੇ ਨਾਮ ਨੂੰ ਆਪਣੇ ਉਰਿ = ਹਿਰਦੇ ਵਿਚ ਧਾਰਿ = ਧਾਰਨ ਕਰ ਲਿਆ ਹੈ, ਉਨ੍ਹਾਂ ਦਾ ਫਿਰਿ = ਮੁੜ ਕੇ ਆਵਣ ਜਾਣੁ = ਆਉਣਾ ਜਾਣਾ ਭਾਵ ਜੰਮਣਾ ਮਰਨਾ ਨਹੀਂ ਹੋਇਆ = ਹੁੰਦਾ।

## ਸਚਾ ਸਾਹਿਬੁ ਸਚੀ ਨਾਈ; ਵੇਖੈ ਨਦਰਿ ਨਿਹਾਲੇ ॥

ਸੱਚਾ ਪਰਮੇਸ਼ਰ ਸਭਨਾਂ ਦਾ ਸਾਹਿਬੁ = ਮਾਲਕ ਹੈ ਤੇ ਉਸ ਦੀ ਨਾਈ = ਵਡਿਆਈ ਵੀ ਸੱਚੀ ਹੈ ਅਤੇ

ਜਿਸ ਵੱਲ ਆਪਣੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰਕੇ ਵੇਖੈ = ਵੇਖਦਾ ਹੈ, ਉਸ ਨੂੰ ਆਪਣੇ ਸਰੂਪ ਦਾ ਗਿਆਨ ਬਖ਼ਸ਼ ਕੇ ਨਿਹਾਲੇ = ਅਨੰਦ ਪ੍ਰਸੰਨ ਕਰ ਦਿੰਦਾ ਹੈ।

## ਰੋਵਹਿ ਪਿਰਹੁ ਵਿਛੁੰਨੀਆ ਮੈ; ਪਿਰੁ ਸਚੜਾ ਹੈ ਸਦਾ ਨਾਲੇ ॥੧॥

ਹੇ ਭਾਈ! ਇਕ ਜੀਵ ਰੂਪੀ ਇਸਤਰੀਆਂ ਵਾਹਿਗੁਰੂ ਪਿਰਹੁ = ਪਤੀ ਤੋਂ ਵਿਛੁੰਨੀਆ = ਵਿਛੜੀਆਂ ਹੋਈਆਂ ਜੂਨਾਂ ਵਿਚ ਪੈ ਕੇ ਰੋਵਹਿ = ਰੋਂਦੀਆਂ, ਵਿਰਲਾਪ ਕਰਦੀਆਂ ਹਨ, ਪਰ ਸਚੜਾ = ਸੱਚਾ ਪਿਰੁ = ਪਤੀ ਸਦਾ = ਹਮੇਸ਼ਾ ਹੀ ਮੈ = ਮੇਰੇ ਨਾਲੇ = ਨਾਲ ਹੈ, ਇਸ ਲਈ ਮੈਂ ਕਿਉਂ ਰੋਣਾ ਕਰਾਂ॥੧॥

## ਪ੍ਰਭੁ ਮੇਰਾ ਸਾਹਿਬੁ ਸਭ ਦੂ ਊਚਾ ਹੈ; ਕਿਵ ਮਿਲਾਂ ਪ੍ਰੀਤਮ ਪਿਆਰੇ ॥

ਜਗਿਆਸੂ ਮੁਖ ਦੁਆਰਾ ਕਥਨ ਕਰਦੇ ਹਨ ਕਿ ਹੇ ਭਾਈ! ਮੇਰਾ ਸਾਹਿਬੁ = ਮਾਲਕ ਪ੍ਰਭੁ = ਪਰਮੇਸ਼ਰ ਬ੍ਰਹਮਾ, ਵਿਸ਼ਨੂੰ ਆਦਿ ਸਭ = ਸਾਰਿਆਂ ਦੂ = ਤੋਂ ਊਚਾ = ਉੱਚਾ ਹੈ, ਪਰ ਮੈਂ ਉਸ ਪਰਮ ਪ੍ਰੇਮ ਦੇ ਅਸ ਪਦ ਰੂਪ ਪਿਆਰੇ = ਪਿਆਰ ਵਾਲੇ ਪ੍ਰੀਤਮ ਨੂੰ ਕਿਵ = ਕਿਸ ਪ੍ਰਕਾਰ ਮਿਲਾਂ = ਮਿਲਣਾ ਕਰਾਂ।

## ਸਤਿਗੁਰਿ ਮੇਲੀ ਤਾਂ ਸਹਜਿ ਮਿਲੀ; ਪਿਰੁ ਰਾਖਿਆ ਉਰ ਧਾਰੇ ॥

ਅੱਗੋਂ ਮਹਾਤਮਾ ਰੂਪ ਸਖੀ ਕਹਿੰਦੀ ਹੈ ਕਿ ਮੈਂ ਸਤਿਗੁਰਾਂ ਦੁਆਰਾ ਮੇਲੀ ਸਾਂ ਤਾਂ ਹੀ ਸਹਜਿ = ਗਿਆਨ ਸਰੂਪ ਵਿਚ ਮਿਲੀ = ਮਿਲ ਰਹੀ ਹਾਂ ਅਤੇ ਇਸ ਲਈ ਮੈਂ ਪਿਰੁ = ਪਤੀ ਪਰਮੇਸ਼ਰ ਨੂੰ ਸਦਾ ਆਪਣੇ ਉਰ = ਹਿਰਦੇ ਵਿਚ ਧਾਰੇ = ਧਾਰਨ ਕਰ ਕੇ ਰਾਖਿਆ = ਰੱਖਿਆ ਹੋਇਆ ਹੈ।

## ਸਦਾ ਉਰ ਧਾਰੇ, ਨੇਹੁ ਨਾਲਿ ਪਿਆਰੇ; ਸਤਿਗੁਰ ਤੇ ਪਿਰੁ ਦਿਸੈ ॥

ਸਦਾ = ਹਮੇਸ਼ਾ ਉਰ = ਹਿਰਦੇ ਵਿਚ ਧਾਰੇ = ਧਾਰਨ ਕਰ ਕੇ ਅਤੇ ਪਿਆਰੇ ਦੇ ਨਾਲਿ = ਸਾਥ ਨੇਹੁ = ਪ੍ਰੇਮ ਲਗਾ ਕੇ ਰਹੇ ਤਾਂ ਸਤਿਗੁਰਾਂ ਦੇ ਤੇ = ਦੁਆਰਾ ਪਿਰੁ = ਪਤੀ ਪਰਮੇਸ਼ਰ ਦਿਸੈ = ਦਿਸ ਪੈਂਦਾ ਹੈ।

## ਮਾਇਆ ਮੋਹ ਕਾ ਕਚਾ ਚੋਲਾ; ਤਿਤੁ ਪੈਧੈ ਪਗੁ ਖਿਸੈ ॥

ਮਾਇਆ ਦੇ ਮੋਹ ਕਾ = ਦਾ ਕੱਚਾ ਚੋਲਾ = ਚੋਗਾ, ਪੁਸ਼ਾਕਾ ਹੈ **ਵਾ:** ਮਾਇਆ ਦੇ ਮੋਹ ਕਰਕੇ ਇਹ ਸਰੀਰ ਰੂਪੀ ਚੋਲਾ ਕੱਚਾ ਹੀ ਹੈ, ਤਿਤੁ = ਤਿਸ ਦੇ ਪੈਧੇ = ਪਹਿਰਨ ਕਰਕੇ ਮਨ ਬੁੱਧ ਰੂਪੀ ਪਗੁ = ਪੈਰ ਪਰਮੇਸ਼ਰ ਦੀ ਤਰਫ਼ੋਂ ਖਿਸੈ = ਖਿਸਕ ਜਾਂਦੇ ਹਨ।

## ਪਿਰ ਰੰਗਿ ਰਾਤਾ, ਸੋ ਸਚਾ ਚੋਲਾ; ਤਿਤੁ ਪੈਧੈ ਤਿਖਾ ਨਿਵਾਰੇ ॥

ਜੋ ਪਿਰ = ਪਤੀ ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰਾਤਾ = ਰੱਤੇ ਜਾਣਾ ਹੈ, ਸੋ = ਉਹ ਸੱਚਾ ਚੋਲਾ ਹੈ, ਤਿਤੁ = ਤਿਸ ਦੇ ਪੈਧੇ = ਪਹਿਰਨ ਕਰਕੇ ਜਨਮਾਂ-ਜਨਮਾਂਤ੍ਰਾਂ ਦੀ ਤ੍ਰਿਸ਼ਨਾ, ਵਿਛੋੜੇ ਦੀ ਤਿਖਾ = ਤ੍ਰੇਹ (ਪਿਆਸਾ) ਨਿਵਾਰੈ =ਨਵਿਰਤ ਹੋ ਜਾਂਦੀ ਹੈ ਅਤੇ ਪ੍ਰਭੂ ਮਿਲ ਪੈਂਦਾ ਹੈ।

## ਪ੍ਰਭੁ ਮੇਰਾ ਸਾਹਿਬੁ ਸਭ ਦੂ ਊਚਾ ਹੈ; ਕਿਉ ਮਿਲਾ ਪ੍ਰੀਤਮ ਪਿਆਰੇ ॥੨॥

ਇਸ ਪ੍ਰਕਾਰ ਹੇ ਭਾਈ! ਮੇਰਾ ਸਾਹਿਬੁ = ਮਾਲਕ ਪ੍ਰਭੁ = ਪਰਮੇਸ਼ਰ ਸਭ = ਸਾਰਿਆਂ ਦੂ = ਤੋਂ ਊਚਾ = ਉੱਚਾ ਹੈ, ਤੇ ਮੈਂ ਆਪਣੇ ਪਿਆਰੇ ਪ੍ਰੀਤਮ ਨੂੰ ਕਿਉ = ਕਿਸ ਪ੍ਰਕਾਰ ਮਿਲਾ = ਮਿਲਣਾ ਕਰਾਂ? ਭਾਵ ਜਿਵੇਂ ਉਪਰੋਕਤ ਜਾਚ ਦੱਸੀ ਹੈ, ਉਸ ਪ੍ਰਕਾਰ ਮਿਲਣਾ ਕਰੇ॥੨॥

## ਮੈ ਪ੍ਰਭੁ ਸਚੁ ਪਛਾਣਿਆ; ਹੋਰ ਭੂਲੀ ਅਵਗਣਿਆਰੇ ॥

ਜਿਸ ਨੂੰ ਪਤੀ ਪ੍ਰਾਪਤ ਹੋ ਜਾਂਦਾ ਹੈ, ਉਹ ਗੁਰਮੁਖ ਇਸਤਰੀ ਕਹਿੰਦੀ ਹੈ ਕਿ ਮੈਂ ਤਾਂ ਸਚੁ = ਸੱਚੇ ਪ੍ਰਭੁ = ਪਰਮੇਸ਼ਰ ਨੂੰ ਪਛਾਣਿਆ = ਪਛਾਣ ਲਿਆ ਹੈ, ਤੇ ਹੋਰ ਮਨਮੁਖ ਜੀਵ ਰੂਪੀ ਇਸਤਰੀਆਂ ਅਵਗਣਿਆਰੇ = ਔਗੁਣਾਂ ਵਾਲੀਆਂ ਪ੍ਰਭੂ ਪਤੀ ਦੀ ਸੇਵਾ ਤੋਂ ਭੂਲੀ = ਭੁੱਲੀਆਂ ਹੋਈਆਂ ਹਨ।

## ਮੈ ਸਦਾ ਰਾਵੇ ਪਿਰੁ ਆਪਣਾ; ਸਚੜੈ ਸਬਦਿ ਵੀਚਾਰੇ ॥

ਮੈਂ ਤਾਂ ਸਦਾ = ਹਮੇਸ਼ਾ ਹੀ ਆਪਣੇ ਪਿਰੁ = ਪਤੀ ਵਾਹਿਗੁਰੂ ਦੇ ਅਨੰਦ ਨੂੰ ਰਾਵੇ = ਮਾਣਦੀ ਹਾਂ ਅਤੇ ਸਚੜੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਆਪਣੇ ਆਤਮਾ ਦੀ ਵੀਚਾਰੇ = ਵਿਚਾਰ ਕਰਦੀ ਹਾਂ।

## ਸਚੈ ਸਬਦਿ ਵੀਚਾਰੇ, ਰੰਗਿ ਰਾਤੀ ਨਾਰੇ; ਮਿਲਿ ਸਤਿਗੁਰ ਪ੍ਰੀਤਮੁ ਪਾਇਆ ॥

ਜੋ ਜੀਵ ਰੂਪੀ ਨਾਰੇ = ਇਸਤਰੀ ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਆਪਣੀ ਆਤਮਾ ਦੀ ਵੀਚਾਰੇ = ਵਿਚਾਰ ਦੁਆਰਾ ਪਰਮੇਸ਼ਰ ਪਤੀ ਦੇ ਰੰਗਿ = ਪ੍ਰੇਮ ਵਿਚ ਰਾਤੀ = ਰੰਗੀ ਹੋਈ ਹੈ, ਉਸ ਨੇ ਸਤਿਗੁਰਾਂ ਦੇ ਨਾਲ ਮਿਲ ਕਰ ਕੇ ਪ੍ਰੀਤਮੁ = ਪਿਆਰੇ ਪਤੀ ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ।

## ਅੰਤਰਿ ਰੰਗਿ ਰਾਤੀ, ਸਹਜੇ ਮਾਤੀ;<br>ਗਇਆ ਦੁਸਮਨੁ ਦੂਖੁ ਸਬਾਇਆ ॥

ਉਹ ਹਿਰਦੇ ਅੰਤਰਿ = ਵਿੱਚੋਂ ਪ੍ਰਭੂ ਪਤੀ ਦੇ ਰੰਗਿ = ਪ੍ਰੇਮ ਵਿਚ ਰਾਤੀ = ਰੰਗੀ ਹੋਈ ਸਹਜੇ = ਸਹਿਜ ਸਰੂਪ ਵਿਚ ਸੁਭਾਵਿਕ ਹੀ ਮਾਤੀ = ਮਸਤ ਹੋ ਜਾਂਦੀ ਹੈ ਅਤੇ ਉਸ ਦੇ ਕਾਮ ਕ੍ਰੋਧ ਰੂਪੀ ਦੁਸਮਨੁ = ਵੈਰੀ ਅਤੇ ਜੰਮਣ ਮਰਨ ਦਾ ਦੂਖੁ = ਦੁਖ ਸਬਾਇਆ = ਸਾਰਾ ਹੀ ਗਇਆ = ਚਲਿਆ ਗਿਆ।

## ਅਪਨੇ ਗੁਰ ਕੰਉ ਤਨੁ ਮਨੁ ਦੀਜੈ, ਤਾਂ ਮਨੁ ਭੀਜੈ;<br>ਤ੍ਰਿਸਨਾ ਦੂਖ ਨਿਵਾਰੇ ॥

ਆਪਣੇ ਸਤਿਗੁਰਾਂ ਕੰਉ = ਨੂੰ ਆਪਣਾ ਤਨੁ = ਸਰੀਰ ਤੇ ਮਨੁ = ਹਿਰਦਾ ਦੀਜੈ = ਦੇਣਾ ਕਰੀਏ, ਭਾਵ ਸਰੀਰ ਨੂੰ ਸੇਵਾ ਵਿਚ ਤੇ ਮਨ ਦੀ ਮੱਤ ਛੱਡਣ ਰੂਪ ਅਰਪਨ ਕਰੀਏ, ਤਾਂ = ਤਦ ਮਨੁ = ਸ਼ਿਰੋਮਣੀ ਬ੍ਰਹਮ ਵਿਚ ਭੀਜੈ = ਭਿੱਜ ਜਾਈਦਾ ਹੈ ਅਤੇ ਰਸਾਂ ਕਸਾਂ ਦੀ ਤ੍ਰਿਸਨਾ ਤੇ ਜੰਮਣ ਮਰਨ ਦਾ ਦੂਖ = ਦੁਖ ਨਿਵਾਰੇ = ਨਵਿਰਤ ਹੋ ਜਾਂਦਾ ਹੈ।

## ਮੈ ਪਿਰੁ ਸਚੁ ਪਛਾਣਿਆ; ਹੋਰ ਭੂਲੀ ਅਵਗਣਿਆਰੇ ॥੩॥

ਇਸ ਪ੍ਰਕਾਰ ਮੈਂ ਆਪਣੇ ਸਚੁ = ਸੱਚੇ ਪਿਰੁ = ਪਤੀ ਪਰਮੇਸ਼ਰ ਨੂੰ ਪਛਾਣਿਆ = ਪਛਾਣ ਲਿਆ ਹੈ, ਤੇ ਹੋਰ ਮਨਮੁਖ ਜੀਵ ਰੂਪੀ ਇਸਤਰੀਆਂ ਅਵਗਣਿਆਰੇ = ਔਗੁਣਾਂ ਵਾਲੀਆਂ ਪ੍ਰਭੂ ਪਤੀ ਦੀ ਸੇਵਾ ਤੋਂ ਭੂਲੀ = ਭੁੱਲੀਆਂ ਹੋਈਆਂ ਹਨ ॥੩॥

## ਸਚੜੈ ਆਪਿ ਜਗਤੁ ਉਪਾਇਆ; ਗੁਰ ਬਿਨੁ ਘੋਰ ਅੰਧਾਰੋ ॥

ਸਚੜੈ = ਸੱਚੇ ਪਰਮੇਸ਼ਰ ਨੇ ਆਪ ਜਗਤੁ = ਸੰਸਾਰ ਨੂੰ ਉਪਾਇਆ = ਪੈਦਾ ਕੀਤਾ ਹੈ, ਪਰ ਗੁਰਾਂ ਤੋਂ ਬਿਨੁ = ਬਗ਼ੈਰ ਇਸ ਸੰਸਾਰ ਵਿਚ ਅਗਿਆਨ ਦਾ ਘੋਰ = ਭਿਆਨਕ ਅੰਧਾਰੋ = ਹਨੇਰਾ ਹੈ।

## ਆਪਿ ਮਿਲਾਏ ਆਪਿ ਮਿਲੈ; ਆਪੇ ਦੇਇ ਪਿਆਰੋ ॥

ਜਿਨ੍ਹਾਂ ਨੂੰ ਪਰਮੇਸ਼ਰ ਆਪ ਗੁਰਾਂ ਨਾਲ ਮਿਲਾਏ = ਮਿਲਾਉਂਦਾ ਹੈ, ਉਨ੍ਹਾਂ ਨੂੰ ਆਪ ਹੀ ਆ ਕੇ ਮਿਲੈ = ਮਿਲ ਪੈਂਦਾ ਹੈ ਤੇ ਆਪ ਹੀ ਆਪਣਾ ਪਿਆਰੋ = ਪਿਆਰ ਦੇਇ = ਦਿੰਦਾ ਹੈ।

## ਆਪੇ ਦੇਇ ਪਿਆਰੋ, ਸਹਜਿ ਵਾਪਾਰੋ; ਗੁਰਮੁਖਿ ਜਨਮੁ ਸਵਾਰੇ ॥

ਆਪੇ = ਆਪ ਹੀ ਜਿਨ੍ਹਾਂ ਨੂੰ ਆਪਣਾ ਪਿਆਰੋ = ਪਿਆਰ ਦੇਇ = ਦੇਂਦਾ ਹੈ, ਉਨ੍ਹਾਂ ਕੋਲੋਂ ਸਹਜਿ = ਸ਼ਾਂਤੀ ਪੂਰਬਕ ਆਪਣਾ ਨਾਮ ਜਪਣ ਜਪਾਉਣ ਰੂਪੀ ਵਾਪਾਰੋ = ਵਾਪਾਰ ਕਰਾਉਂਦਾ ਹੈ ਤੇ ਐਸੇ ਵਾਪਾਰ ਨੂੰ ਕਰਨ ਵਾਲੇ ਗੁਰਮੁਖ ਜਨਾਂ ਦੇ ਮਨੁੱਖਾ ਜਨਮ ਨੂੰ ਸਵਾਰੇ = ਸੰਵਾਰ ਦਿੰਦਾ ਹੈ।

## ਧਨੁ ਜਗ ਮਹਿ ਆਇਆ, ਆਪੁ ਗਵਾਇਆ; ਦਰਿ ਸਾਚੈ ਸਚਿਆਰੋ ॥

ਉਸ ਗੁਰਮੁਖ ਦਾ ਜਗ = ਸੰਸਾਰ ਮਹਿ = ਵਿਚ ਆਇਆ = ਆਉਣਾ ਧਨੁ = ਧੰਨਤਾ ਯੋਗ ਹੈ, ਜਿਸ ਨੇ ਆਪਣੇ ਅੰਦਰੋਂ ਆਪੁ = ਆਪਾ-ਭਾਵ ਹੰਕਾਰ ਗਵਾਇਆ = ਗੁਆ ਲਿਆ ਹੈ, ਫੇਰ ਸਾਚੈ = ਸੱਚੇ ਦੇ ਦਰਿ = ਦੁਆਰ ਸਚਖੰਡ ਵਿਚ ਵੀ ਸਚਿਆਰੋ = ਸਚਿਆਈ ਵਾਲੇ ਹਨ **ਵਾ:** ਸਾਧਸੰਗਤ ਰੂਪੀ ਦਰ ਵਿਚ ਸੱਚੇ ਹਨ **ਵਾ:** ਹਿਰਦੇ ਦੇ ਦਰਿ = ਅੰਦਰ ਸੱਚ ਸਰੂਪ ਦੀ ਪ੍ਰਾਪਤੀ ਵਾਲੇ ਸੱਚੇ ਹਨ।

## ਗਿਆਨਿ ਰਤਨਿ ਘਟਿ ਚਾਨਣੁ ਹੋਆ; ਨਾਨਕ ਨਾਮ ਪਿਆਰੋ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਵਿਚ ਪਿਆਰੋ = ਪਿਆਰ ਕੀਤਾ ਹੈ, ਉਨ੍ਹਾਂ ਦੇ ਘਟਿ = ਹਿਰਦੇ ਅੰਦਰ ਰਤਨਿ = ਮਾਣਿਕਾਂ ਦੀ ਨਿਆਈਂ ਅਮੋਲਕ ਨਿਰਾਵਰਨ ਗਿਆਨ ਦਾ ਚਾਨਣੁ = ਪ੍ਰਕਾਸ਼ ਹੋਆ = ਹੋਇਆ ਹੈ।

## ਸਚੜੈ ਆਪਿ ਜਗਤੁ ਉਪਾਇਆ; ਗੁਰ ਬਿਨੁ ਘੋਰ ਅੰਧਾਰੋ ॥੪॥੩॥

ਇਸ ਪ੍ਰਕਾਰ ਸਚੜੈ = ਸੱਚੇ ਪਰਮੇਸ਼ਰ ਨੇ ਆਪ ਜਗਤੁ = ਸੰਸਾਰ ਨੂੰ ਉਪਾਇਆ = ਪੈਦਾ ਕੀਤਾ ਹੈ; ਪਰ ਗੁਰਾਂ ਤੋਂ ਬਿਨੁ = ਬਗ਼ੈਰ ਇਸ ਵਿਚ ਅਗਿਆਨ ਦਾ ਘੋਰ = ਭਿਆਨਕ ਅੰਧਾਰੋ = ਅੰਧੇਰਾ ਹੈ ॥੪॥੩॥

## ਵਡਹੰਸੁ ਮਹਲਾ ੩ ॥

## ਇਹੁ ਸਰੀਰੁ ਜਜਰੀ ਹੈ; ਇਸ ਨੋ ਜਰੁ ਪਹੁਚੈ ਆਏ ॥

ਹੇ ਭਾਈ! ਇਹ ਸਰੀਰੁ = ਤਨ ਤਾਂ ਜਜਰੀ = ਜੀਰਣ ਭਾਵ ਪੁਰਾਣਾ ਹੋਣ ਵਾਲਾ ਜਾਂ ਟੁੱਟਣ ਭੱਜਣ ਵਾਲਾ ਹੈ, ਇਸ ਨੂੰ ਬਾਲਕਪੁਣੇ ਤੋਂ ਜਵਾਨੀ ਤੇ ਜਵਾਨੀ ਤੋਂ ਬਾਅਦ ਜਰੁ = ਬੁਢੇਪਾ ਆਏ = ਆ ਪਹੁਚੈ = ਪਹੁੰਚਦਾ ਹੈ।

## ਗੁਰਿ ਰਾਖੇ ਸੇ ਉਬਰੇ; ਹੋਰੁ ਮਰਿ ਜੰਮੈ ਆਵੈ ਜਾਏ ॥

ਜਿਨ੍ਹਾਂ ਨੂੰ ਗੁਰਿ = ਸਤਿਗੁਰਾਂ ਨੇ ਇਸ ਜਰਜਰੀ ਦੇਹ ਦੇ ਅਭਿਮਾਨ, ਜਮਾਂ ਤੋਂ ਬਚਾਅ ਕੇ ਆਪਣੀ ਸ਼ਰਨ ਵਿਚ ਰਾਖੇ = ਰੱਖ ਲਿਆ ਹੈ, ਸੇ = ਉਹੋ ਹੀ ਉਬਰੇ = ਬਚਦੇ ਹਨ, ਬਾਕੀ ਹੋਰ ਤਾਂ ਮੌਤ ਦੇ ਮਾਰੇ ਹੋਏ ਮਰਿ = ਮਰਦੇ ਤੇ ਵਾਸ਼ਨਾ ਦੇ ਬੱਧੇ ਹੋਏ ਜੰਮੈ = ਜੰਮਦੇ ਰਹਿੰਦੇ ਹਨ, ਇਉਂ ਮਰਦੇ ਜੰਮਦੇ ਹੋਏ ਜੂਨਾਂ ਵਿਚ ਆਵੈ ਜਾਏ = ਆਉਂਦੇ ਜਾਂਦੇ ਰਹਿੰਦੇ ਹਨ।

## ਹੋਰਿ ਮਰਿ ਜੰਮਹਿ ਆਵਹਿ ਜਾਵਹਿ, ਅੰਤਿ ਗਏ ਪਛੁਤਾਵਹਿ; ਬਿਨੁ ਨਾਵੈ ਸੁਖੁ ਨ ਹੋਈ ॥

ਹੋਰ ਲੋਕ ਭਾਵ ਦ੍ਵੈਤ ਵਿਚ ਫਸੇ ਹੋਏ ਅਗਿਆਨੀ ਮਨੁੱਖ ਮੌਤ ਦੇ ਮਾਰੇ ਹੋਏ ਮਰਿ = ਮਰਦੇ ਤੇ ਵਾਸ਼ਨਾ ਦੇ ਬੱਧੇ ਹੋਏ ਜੰਮਹਿ = ਜੰਮਦੇ ਹਨ, ਇਉਂ ਜੂਨਾਂ ਵਿਚ ਵਾਰ-ਵਾਰ ਆਵਹਿ ਜਾਵਹਿ = ਆਉਂਦੇ ਜਾਂਦੇ ਰਹਿੰਦੇ ਹਨ ਅਤੇ ਅੰਤਿ = ਅਖ਼ੀਰ ਨੂੰ ਦੁਨੀਆਂ ਤੋਂ ਗਏ = ਜਾਂਦੇ ਹੋਏ ਪ੍ਰਲੋਕ ਵਿਚ ਪਛਤਾਵਹਿ = ਪਸ਼ਚਾਤਾਪ ਕਰਦੇ ਰਹਿੰਦੇ ਹਨ ਕਿ ਮਨੁੱਖਾ ਜਨਮ ਵਿਚ ਭਗਤੀ ਗਿਆਨ ਆਦਿ ਕੁਝ ਵੀ ਨਹੀਂ ਖੱਟ ਸਕੇ, ਪਰ ਪਰਮੇਸ਼ਰ ਦੇ ਨਾਵੈ = ਨਾਮ ਜਪੇ ਤੋਂ ਬਿਨੁ = ਬਗ਼ੈਰ ਕਿਤੇ ਵੀ ਕਿਸੇ ਨੂੰ ਕੋਈ ਸੁਖ ਦੀ ਪ੍ਰਾਪਤੀ ਨਹੀਂ ਹੋਈ = ਹੁੰਦੀ।

## ਐਥੈ ਕਮਾਵੈ, ਸੋ ਫਲੁ ਪਾਵੈ; ਮਨਮੁਖਿ ਹੈ ਪਤਿ ਖੋਈ ॥

ਜਿਹੜਾ ਐਥੈ = ਇਥੇ ਇਸ ਲੋਕ ਵਿਚ ਜੋ ਵੀ ਚੰਗਾ ਮੰਦਾ ਕਰਮ ਕਮਾਵੈ = ਕਮਾਉਂਦਾ ਹੈ, ਸੋ = ਉਹ ਪ੍ਰਲੋਕ ਵਿਚ ਆਪਣੀ ਕਰਨੀ ਅਨੁਸਾਰ ਫਲ ਪਾਵੈ = ਪ੍ਰਾਪਤ ਕਰਦਾ ਹੈ, ਮਨਮੁਖਿ = ਬੇਮੁੱਖ ਪੁਰਸ਼ਾਂ ਨੇ ਤਾਂ ਕਾਮਾਦਿਕ ਵਿਕਾਰਾਂ ਵਿਚ ਲੱਗ ਕੇ ਆਪਣੀ ਪਤਿ = ਇੱਜ਼ਤ ਹੀ ਖੋਈ = ਗੁਆ ਲਈ ਹੈ।

## ਜਮ ਪੁਰਿ ਘੋਰ ਅੰਧਾਰੁ, ਮਹਾ ਗੁਬਾਰੁ; ਨਾ ਤਿਥੈ ਭੈਣ ਨ ਭਾਈ ॥

ਜਮ ਪੁਰਿ = ਜਮਾਂ ਦੀ ਪੁਰੀ (ਜਿਥੇ ਮਨਮੁਖਾਂ ਨੇ ਮਰ ਕੇ ਜਾਣਾ ਹੈ) ਵਿਚ ਘੋਰ = ਗਾੜ੍ਹੇ ਅੰਧਾਰੁ = ਹਨੇਰੇ ਤੋਂ ਵੀ ਮਹਾ = ਬਹੁਤ ਜ਼ਿਆਦਾ ਘੁੱਪ ਗੁਬਾਰੁ = ਹਨੇਰਾ ਹੈ, ਤਿਥੈ = ਉਥੇ ਸਹਾਇਤਾ ਕਰਨ ਲਈ ਨਾ ਕੋਈ ਭੈਣ ਹੈ ਤੇ ਨਾ ਹੀ ਕੋਈ ਭਾਈ = ਭਰਾ ਹੈ **ਵਾ:** ਕਰੁਣਾ, ਮੁਦਤਾ, ਮੈਤ੍ਰੀ, ਅਪੇਖਿਆ ਆਦਿ ਰੂਪੀ ਭੈਣਾਂ ਤੇ ਸਤ ਸੰਤੋਖ ਰੂਪੀ ਭਾਈ ਵੀ ਨਹੀਂ ਹਨ।

## ਇਹੁ ਸਰੀਰੁ ਜਜਰੀ ਹੈ; ਇਸ ਨੋ ਜਰੁ ਪਹੁਚੈ ਆਈ ॥੧॥

ਇਸ ਪ੍ਰਕਾਰ ਹੇ ਭਾਈ ! ਇਹ ਸਰੀਰੁ = ਤਨ ਜਜਰੀ = ਜੀਰਣ ਭਾਵ ਪੁਰਾਣਾ, ਕਮਜ਼ੋਰ ਹੋਣ ਵਾਲਾ ਹੈ ਤੇ ਇਸ ਨੋ = ਨੂੰ ਜਰੁ = ਬੁਢੇਪੇ ਦੀ ਅਵਸਥਾ ਆਈ = ਆ ਪਹੁਚੈ = ਪਹੁੰਚਦੀ ਹੈ **ਵਾ:** ਜੜ੍ਹਤਾ ਰੂਪ ਬਿਰਧ ਅਵਸਥਾ ਜਾਂ ਹੰਕਾਰ ਰੂਪੀ ਬੁਢੇਪਾ ਆ ਪਹੁੰਚਦਾ ਹੈ॥੧॥

## ਕਾਇਆ ਕੰਚਨੁ ਤਾਂ ਥੀਐ; ਜਾਂ ਸਤਿਗੁਰੁ ਲਏ ਮਿਲਾਏ ॥

ਹੇ ਭਾਈ ! ਜਾਂ = ਜਦ ਸਤਿਗੁਰੂ ਸਾਹਿਬ ਜੀ ਪ੍ਰਭੂ ਨਾਮ ਦੀ ਦਾਤ ਦੇ ਕੇ ਆਪਣੇ ਨਾਲ ਮਿਲਾਏ = ਮਿਲਾ ਲਏ = ਲੈਣ ਤਾਂ = ਤਦ ਇਹ ਕਾਇਆ = ਦੇਹ ਹੀ ਕੰਚਨੁ = ਸੋਨੇ ਵਰਗੀ ਉੱਤਮ, ਸ਼ੁੱਧ ਥੀਐ = ਹੋ ਜਾਂਦੀ ਹੈ।

**[ਅੰਗ ੫੮੫]**

## ਭ੍ਰਮੁ ਮਾਇਆ ਵਿਚਹੁ ਕਟੀਐ; ਸਚੜੈ ਨਾਮਿ ਸਮਾਏ ॥

ਫਿਰ ਮਾਇਆ ਕਰਕੇ ਮਿਥਿਆ ਜਗਤ ਨੂੰ ਸੱਤ ਤੇ ਸੱਤ ਬ੍ਰਹਮ ਨੂੰ ਮਿਥਿਆ ਜਾਨਣ ਰੂਪ ਆਦਿ ਪੰਜ ਪ੍ਰਕਾਰ ਦਾ ਭ੍ਰਮੁ = ਭਰਮ ਹਿਰਦੇ ਵਿਚਹੁ = ਅੰਦਰੋਂ ਕਟੀਐ = ਕੱਟਿਆ ਜਾਂਦਾ ਹੈ, ਤਦੋਂ ਜੀਵ ਸਚੜੈ = ਸੱਚੇ ਨਾਮਿ = ਨਾਮੀ **ਵਾ:** ਸੱਚੇ ਦੇ ਨਾਮ ਵਿਚ ਸਮਾਏ = ਸਮਾਉਂਦਾ ਹੈ।

## ਸਚੈ ਨਾਮਿ ਸਮਾਏ, ਹਰਿ ਗੁਣ ਗਾਏ; ਮਿਲਿ ਪ੍ਰੀਤਮ ਸੁਖੁ ਪਾਏ ॥

ਇਸ ਪ੍ਰਕਾਰ ਜੀਵ ਸੱਚੇ ਨਾਮਿ = ਨਾਮੀ, ਨਾਮ ਵਿਚ ਸਮਾਏ = ਸਮਾਉਂਦਾ ਹੈ ਅਤੇ ਹਰਿ = ਹਰੀ ਦੇ ਗੁਣ ਗਾਏ = ਗਾ ਕੇ ਪ੍ਰੀਤਮ = ਪਿਆਰੇ ਨਾਲ ਮਿਲ ਕਰ ਕੇ ਸੁਖ ਸਰੂਪ ਨੂੰ ਪਾਏ = ਪਾਉਂਦਾ ਹੈ।

## ਸਦਾ ਅਨੰਦਿ ਰਹੈ ਦਿਨੁ ਰਾਤੀ; ਵਿਚਹੁ ਹੰਉਮੈ ਜਾਏ ॥

ਉਹ ਦਿਨ ਰਾਤੀਂ ਸਦਾ = ਹਮੇਸ਼ਾ ਹੀ ਅਨੰਦ ਸਰੂਪ ਵਿਚ ਰਹੈ = ਰਹਿੰਦਾ ਹੈ, ਕਿਉਂਕਿ ਉਸ ਦੇ ਹਿਰਦੇ ਵਿਚਹੁ = ਅੰਦਰੋਂ ਦੁਖਦਾਇਕ ਹੰਉਮੈ = ਹੰਗਤਾ ਮਮਤਾ ਚਲੀ ਜਾਇ = ਜਾਂਦੀ ਹੈ।

## ਜਿਨੀ ਪੁਰਖੀ ਹਰਿ ਨਾਮਿ ਚਿਤੁ ਲਾਇਆ; ਤਿਨ ਕੈ ਹੰਉ ਲਾਗਉ ਪਾਏ ॥

ਜਿਨੀ = ਜਿਨ੍ਹਾਂ ਪੁਰਖੀ = ਪੁਰਖਾਂ ਨੇ ਹਰਿ = ਹਰੀ ਨਾਮ ਵਿਚ ਆਪਣੇ ਚਿਤੁ = ਮਨ ਦੀ ਬਿਰਤੀ ਨੂੰ ਲਾਇਆ = ਲਾਉਣਾ ਕੀਤਾ ਹੈ, ਤਿਨ = ਉਨ੍ਹਾਂ ਗੁਰਮੁਖ ਜਨਾਂ ਕੈ = ਦੇ ਹੰਉ = ਅਸੀਂ ਸਦਾ ਪਾਏ = ਚਰਨੀਂ ਲਾਗਉ = ਲੱਗਦੇ ਹਾਂ।

## ਕਾਂਇਆ ਕੰਚਨੁ ਤਾਂ ਥੀਐ; ਜਾ ਸਤਿਗੁਰੁ ਲਏ ਮਿਲਾਏ ॥੨॥

ਇਸ ਪ੍ਰਕਾਰ ਇਹ ਕਾਂਇਆ = ਦੇਹ ਕੰਚਨੁ = ਸੋਨੇ ਵਰਗੀ ਕੀਮਤੀ, ਸ਼ੁੱਧ ਤਾਂ ਥੀਐ = ਹੋ ਸਕਦੀ ਹੈ, ਜਾ = ਜਦੋਂ ਸਤਿਗੁਰੂ ਸਾਹਿਬ ਜੀ ਆਪਣੇ ਨਾਲ ਮਿਲਾਏ = ਮਿਲਾ ਲਏ = ਲੈਣ **ਅਥਵਾ** ਸਤਿਗੁਰਾਂ ਦੇ ਨਾਲ ਮਿਲਣ ਕਰਕੇ ਇਹ ਬੁੱਧ ਰੂਪੀ ਕਾਂਇਆਂ ਕੰਚਨੁ = ਸੋਨੇ ਵਰਗੀ ਸ਼ੁੱਧ ਭਾਵ ਆਤਮ ਵਿਸ਼ੈਣੀ ਬਣ ਜਾਂਦੀ ਹੈ ॥੨॥

## ਸੋ ਸਚਾ ਸਚੁ ਸਲਾਹੀਐ; ਜੇ ਸਤਿਗੁਰੁ ਦੇਇ ਬੁਝਾਏ ॥

ਹੇ ਭਾਈ ! ਜੇ = ਜੇਕਰ ਸਤਿਗੁਰੂ ਜੀ ਬੁਝਾਏ = ਸਮਝਾ ਦੇਇ = ਦੇਣ ਤਾਂ ਸਚੁ = ਨਿਸਚੇ ਕਰਕੇ ਸੋ = ਉਸ ਸਚਾ = ਸੱਤਯ ਸਰੂਪ ਪਰਮੇਸ਼ਰ ਨੂੰ ਸਲਾਹੀਐ = ਸਲਾਹੁਣਾ ਕਰੀਏ।

## ਬਿਨੁ ਸਤਿਗੁਰ ਭਰਮਿ ਭੁਲਾਣੀਆ; ਕਿਆ ਮੁਹੁ ਦੇਸਨਿ ਆਗੈ ਜਾਏ ॥

ਸਤਿਗੁਰੂ ਸਾਹਿਬ ਜੀ ਦੁਆਰਾ ਦਿੱਤੀ ਸੂਝ ਤੋਂ ਬਿਨੁ = ਬਗ਼ੈਰ ਸਭ ਸ੍ਰਿਸ਼ਟੀ, ਮਨਮੁਖ ਰੂਪ ਇਸਤਰੀਆਂ ਭਰਮ ਕਰਕੇ ਭੁਲਾਣੀਆ = ਭੁੱਲਣ ਵਿਚ ਆਈਆਂ ਹੋਈਆਂ ਹਨ, ਉਹ ਆਗੈ = ਅੱਗੇ ਪ੍ਰਲੋਕ ਵਿਚ ਜਾਏ = ਜਾ ਕੇ ਕਿਆ = ਕੀ ਮੁਹੁ = ਮੂੰਹ ਦੇਸਨਿ = ਦੇਣਗੀਆਂ।

## ਕਿਆ ਦੇਨਿ ਮੁਹੁ ਜਾਏ, ਅਵਗੁਣਿ ਪਛੁਤਾਏ; ਦੁਖੋ ਦੁਖੁ ਕਮਾਏ ॥

ਉਹ ਪ੍ਰਲੋਕ ਵਿਚ ਜਾਏ = ਜਾ ਕੇ ਕਿਆ = ਕੀ ਮੁਹੁ = ਮੂੰਹ ਦੇਨਿ = ਦੇਣਗੀਆਂ, ਭਾਵ ਅਵਗੁਣਿ = ਗੁਨਾਹਾਂ ਕਰਕੇ ਪਛੁਤਾਏ = ਪਛਤਾਉਣਾ ਹੀ ਪਵੇਗਾ, ਦੁਖੋ ਦੁਖੁ = ਦੁਖ ਹੀ ਦੁਖ ਉਨ੍ਹਾਂ ਦੇ ਕਮਾਏ = ਕੰਮ ਆਵੇਗਾ ਭਾਵ ਕਸ਼ਟ ਹੀ ਪ੍ਰਾਪਤ ਹੋਵੇਗਾ।

## ਨਾਮਿ ਰਤੀਆ ਸੇ ਰੰਗਿ ਚਲੂਲਾ; ਪਿਰ ਕੈ ਅੰਕਿ ਸਮਾਏ ॥

ਪਰੰਤੂ ਜੋ ਪਰਮੇਸ਼ਰ ਦੇ ਨਾਮ ਵਿਚ ਰਤੀਆ = ਰੰਗੀਆਂ ਹੋਈਆਂ ਗੁਰਮੁਖ ਰੂਪੀ ਇਸਤਰੀਆਂ ਹਨ, ਸੇ = ਉਨ੍ਹਾਂ ਨੂੰ ਭਗਤੀ ਦਾ ਚਲੂਲਾ = ਗਾੜ੍ਹਾ ਪ੍ਰੇਮ ਰੰਗ ਚੜ੍ਹ ਜਾਂਦਾ ਹੈ ਅਤੇ ਉਹ ਪਿਰ = ਪਤੀ ਪਰਮੇਸ਼ਰ ਕੈ = ਦੇ ਅੰਕਿ = ਸਰੂਪ ਵਿਚ ਸਮਾਏ = ਸਮਾ ਜਾਂਦੀਆਂ ਹਨ।

## ਤਿਸੁ ਜੇਵਡੁ ਅਵਰੁ ਨ ਸੂਝਈ; ਕਿਸੁ ਆਗੈ ਕਹੀਐ ਜਾਏ ॥

ਤਿਸੁ = ਉਸ ਵਾਹਿਗੁਰੂ ਜੇਵਡੁ = ਜਿੱਡਾ ਵੱਡਾ ਦਾਤਾ ਮੈਨੂੰ ਅਵਰੁ = ਹੋਰ ਕੋਈ ਵੀ ਨ ਸੂਝਈ = ਸੁੱਝਦਾ ਨਹੀਂ ਹੈ, ਫਿਰ ਕਿਸ ਦੇ ਆਗੈ = ਅੱਗੇ ਜਾਏ = ਜਾ ਕੇ ਫ਼ਰਿਆਦ ਕਹੀਐ = ਕਹਿਣਾ ਕਰੀਏ ? ਭਾਵ ਉਸ ਅੱਗੇ ਹੀ ਬੇਨਤੀ ਕਰਨੀ ਬਣਦੀ ਹੈ।

## ਸੋ ਸਚਾ ਸਚੁ ਸਲਾਹੀਐ; ਜੇ ਸਤਿਗੁਰੁ ਦੇਇ ਬੁਝਾਏ ॥੩॥

ਜੇਕਰ ਸਤਿਗੁਰੂ ਸਾਹਿਬ ਜੀ ਕਿਰਪਾ ਕਰਕੇ ਬੁਝਾਏ = ਸਮਝਾ ਦੇਣ, ਤਦ ਸਚੁ = ਨਿਸਚੇ ਕਰਕੇ ਸੋ = ਉਸ ਸਚਾ = ਸੱਤਯ ਸਰੂਪ ਨੂੰ ਸਲਾਹੀਐ = ਸਲਾਹੁਣਾ ਕਰੀਦਾ ਹੈ ॥੩॥

## ਜਿਨੀ ਸਚੜਾ ਸਚੁ ਸਲਾਹਿਆ; ਹੰਉ ਤਿਨ ਲਾਗਉ ਪਾਏ ॥

ਜਿਨੀ = ਜਿਨ੍ਹਾਂ ਨੇ ਸਚੁ = ਨਿਸਚੇ ਕਰਕੇ ਸਚੜਾ = ਸੱਤਯ ਸਰੂਪ ਨੂੰ ਸਲਾਹਿਆ = ਸਲਾਹੁਣਾ ਕੀਤਾ ਹੈ ਭਾਵ ਸੱਚੇ ਦਾ ਸਰਵਣ, ਮੰਨਣ, ਨਿਧਿਆਸਣ ਕੀਤਾ ਹੈ, ਹੰਉ = ਮੈਂ ਤਿਨ = ਉਨ੍ਹਾਂ ਗੁਰਮੁਖ ਜਨਾਂ ਦੇ ਪਾਏ = ਚਰਨੀਂ ਲਾਗਉ = ਲੱਗਦਾ ਹਾਂ।

## ਸੇ ਜਨ ਸਚੇ ਨਿਰਮਲੇ; ਤਿਨ ਮਿਲਿਆ ਮਲੁ ਸਭ ਜਾਏ ॥

ਸੇ = ਉਹੀ ਗੁਰਮੁਖ ਜਨ ਸੱਚੇ ਤੇ ਨਿਰਮਲੇ = ਉੱਜਲ ਜੀਵਨ ਵਾਲੇ ਹਨ, ਤਿਨ = ਉਨ੍ਹਾਂ ਦੇ ਨਾਲ ਮਿਲਿਆ = ਮਿਲਣ ਕਰਕੇ ਪਾਪਾਂ, ਹਉਮੈ, ਰਾਗ ਦ੍ਵੈਖ ਆਦਿ ਦੀ ਸਭ = ਸਾਰੀ ਮਲੁ = ਮੈਲ ਜਾਏ = ਚਲੀ ਜਾਂਦੀ ਹੈ।

## ਤਿਨ ਮਿਲਿਆ ਮਲੁ ਸਭ ਜਾਏ, ਸਚੈ ਸਰਿ ਨਾਏ; ਸਚੈ ਸਹਜਿ ਸੁਭਾਏ ॥

(**ਨਾਏ** ਦਾ ਉਚਾਰਨ ਭਾਰਾ ਹੈ)

ਹਾਂ, ਨਿਸਚੇ ਕਰਕੇ ਤਿਨ = ਉਨ੍ਹਾਂ ਗੁਰਮੁਖਾਂ ਦੇ ਨਾਲ ਮਿਲਿਆ = ਮਿਲਣ ਕਰਕੇ ਪਾਪਾਂ, ਹਉਮੈ, ਅਵਿੱਦਿਆ ਆਦਿ ਦੀ ਸਭ = ਸਾਰੀ ਮਲੁ = ਮੈਲ ਜਾਏ = ਚਲੀ ਜਾਂਦੀ ਹੈ, ਜੋ ਸਚੈ = ਸੱਚ ਸਰੂਪ ਦੇ ਸਾਧਸੰਗਤ ਰੂਪ ਸਰਿ = ਸਰੋਵਰ ਵਿਚ ਨਾਏ = ਨਹਾਉਂਦੇ ਅਤੇ ਸੱਚੇ ਵਿਚ ਸਹਜਿ = ਸ਼ਾਂਤੀ ਸੁਭਾਏ = ਸੁਭਾਵ ਧਾਰ ਕੇ ਸੁਤੇ-ਸਿੱਧ ਮਿਲੇ ਰਹਿੰਦੇ ਹਨ।

## ਨਾਮੁ ਨਿਰੰਜਨੁ ਅਗਮੁ ਅਗੋਚਰੁ; ਸਤਿਗੁਰਿ ਦੀਆ ਬੁਝਾਏ ॥

ਜੋ ਨਿਰੰਜਨੁ = ਸ਼ੁੱਧ ਸਰੂਪ, ਅਗਮੁ = ਗੰਮਤਾ ਤੋਂ ਰਹਿਤ ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਪਰਮੇਸ਼ਰ ਹੈ, ਉਸ ਦੇ ਨਾਮ ਨੂੰ ਸਤਿਗੁਰਾਂ ਨੇ ਬੁਝਾਏ = ਬੁਝਾ (ਸਮਝਾ) ਦੀਆ = ਦਿੱਤਾ ਹੈ।

## ਅਨਦਿਨੁ ਭਗਤਿ ਕਰਹਿ ਰੰਗਿ ਰਾਤੇ; ਨਾਨਕ ਸਚਿ ਸਮਾਏ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰਾਤੇ = ਰੰਗੇ ਹੋਏ ਅਨਦਿਨੁ = ਰਾਤ ਦਿਨ ਭਗਤਿ = ਭਗਤੀ ਕਰਹਿ = ਕਰਦੇ ਰਹਿੰਦੇ ਹਨ ਅਤੇ ਸਚਿ = ਸੱਤਯ ਸਰੂਪ ਵਿਚ ਸਮਾਏ = ਅਭੇਦ ਹੋ ਜਾਂਦੇ ਹਨ।

## ਜਿਨੀ ਸਚੜਾ ਸਚੁ ਧਿਆਇਆ; ਹੰਉ ਤਿਨ ਕੈ ਲਾਗਉ ਪਾਏ ॥੪॥੪॥

ਇਸ ਪ੍ਰਕਾਰ ਜਿਨੀ = ਜਿਨ੍ਹਾਂ ਨੇ ਸਚੁ = ਨਿਸਚੇ ਕਰਕੇ ਸਚੜਾ = ਸੱਚਾ ਪ੍ਰਭੂ ਧਿਆਇਆ = ਧਿਆਉਣਾ ਕੀਤਾ ਹੈ, ਹੰਉ = ਮੈਂ ਤਿਨ = ਉਨ੍ਹਾਂ ਕੈ = ਦੇ ਪਾਏ = ਚਰਨੀਂ ਲਾਗਉ = ਲੱਗਦਾ ਹਾਂ ॥੪॥੪॥

## ਵਡਹੰਸ ਕੀ ਵਾਰ ਆਰੰਭ

# ਵਡਹੰਸ ਕੀ ਵਾਰ ਮਹਲਾ ੪, ਲਲਾਂ ਬਹਲੀਮਾ ਕੀ ਧੁਨਿ, ਗਾਵਣੀ

# ੧ੴ ਸਤਿਗੁਰ ਪ੍ਰਸਾਦਿ ॥

(**ਲਲਾਂ** ਦਾ ਉਚਾਰਨ ਅੱਧਕ ਰਹਿਤ ਪੋਲਾ ਹੈ)

ਵਡਹੰਸ ਰਾਗ ਅੰਦਰ ਮਹਲਾ ੪ = ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵਡਹੰਸ ਕੀ = ਦੀ ਵਾਰ ਅਰੰਭ ਕਰਦੇ ਹਨ। ਇਸ ਵਾਰ ਦੀਆਂ ੨੧ ਪਉੜੀਆਂ ਹਨ, ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀਆਂ ਉਚਾਰਨ ਕੀਤੀਆਂ ਹੋਈਆਂ ਹਨ ਅਤੇ ੪੩ ਸਲੋਕ ਤੇ ਮਹਲੇ ਹਨ, ਜਿਨ੍ਹਾਂ ਵਿੱਚੋਂ ੪੦ ਸਲੋਕ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਹਨ ਅਤੇ ੩ ਸਲੋਕ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਹਨ। ਪਹਿਲਾਂ ਵਾਰ ਇਕੱਲੀ ਹੀ ਭਾਵ ਪਉੜੀਆਂ ਰੂਪ ਵਿਚ ਹੁੰਦੀ ਸੀ ਜਿਵੇਂ 'ਬਸੰਤ ਰਾਗ' ਦੀ ਵਾਰ ਅਤੇ ਰਾਮਕਲੀ ਰਾਗ ਵਿਚ ਸਤੇ ਤੇ ਬਲਵੰਡ ਦੀ ਵਾਰ ਹੈ, ਬਾਕੀ ਸਤਿਗੁਰੂ ਸਾਹਿਬ ਜੀ ਨੇ ਪ੍ਰਕਰਣ ਮੇਲ-ਮੇਲ ਕੇ ਇਸ ਵਿਚ ਸਲੋਕ ਤੇ ਮਹਲੇ ਦਰਜ ਕੀਤੇ ਹਨ।

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਹੁਕਮ ਕੀਤਾ ਕਿ ਇਸ ਵਡਹੰਸ ਰਾਗ ਦੀ ਵਾਰ ਲਲਾਂ ਤੇ ਬਹਲੀਮਾ ਰਾਜਿਆਂ ਕੀ = ਦੀ ਵਾਰ ਦੀ ਧੁਨਿ = ਧੁਨੀ (ਸੁਰਤਾਲ) ਉੱਤੇ ਗਾਵਣੀ = ਗਾਉਣੀ ਹੈ।

ਲਲਾਂ ਅਤੇ ਬਹਲੀਮਾ ਇਹ ਦੋਵੇਂ ਇਕ ਰਾਜੇ ਦੇ ਪੁੱਤਰ ਤੇ ਸਕੇ ਭਰਾ ਸਨ, ਇਨ੍ਹਾਂ ਦਾ ਪਿਤਾ ਕਾਂਗੜੇ ਦੇ ਇਲਾਕੇ ਦਾ ਰਾਜਾ ਸੀ, ਇਸ ਦੀ ਮੌਤ ਪਿੱਛੋਂ ਇਨ੍ਹਾਂ ਦੋਵਾਂ ਭਰਾਵਾਂ ਨੇ ਆਪੋ-ਆਪਣਾ ਰਾਜ ਵੰਡ ਲਿਆ। ਲਲਾਂ ਜੋ ਛੋਟਾ ਸੀ, ਉਸ ਨੇ ਚੰਗਾ ਇਲਾਕਾ ਲੈ ਲਿਆ ਤੇ ਵੱਡੇ ਭਰਾ ਬਹਲੀਮਾ ਨੇ ਨਿਮਰਤਾ ਵਾਲੇ ਸੁਭਾਅ ਕਰਕੇ ਘਟੀਆ ਇਲਾਕਾ ਹੀ ਲੈਣਾ ਪਸੰਦ ਕੀਤਾ, ਜਿਥੇ ਪਾਣੀ ਦੇ ਕੂਲ (ਨਾਲੇ) ਵਗਦੇ ਸਨ। ਇਉਂ ਦੋਵੇਂ ਆਪਣਾ-ਆਪਣਾ ਰਾਜ ਕਰਨ ਲੱਗੇ। ਇਕ ਵਾਰ ਬਹੁਤ ਸਮਾਂ ਵਰਖਾ ਨਾ ਹੋਣ ਕਰਕੇ ਕਾਲ ਪੈ ਗਿਆ। ਲਲਾਂ ਦੇ ਇਲਾਕੇ ਵਿਚ ਨਹਿਰ ਆਦਿ ਦਾ ਪ੍ਰਬੰਧ ਨਾ ਹੋਣ ਕਰਕੇ, ਬੀਜੀ ਹੋਈ ਫ਼ਸਲ ਹਰੀ ਨਾ ਹੋਈ, ਪਰਜਾ ਨੇ ਤੰਗ ਹੋ ਕੇ ਰਾਜੇ ਪਾਸ ਬੇਨਤੀ ਕੀਤੀ ਕਿ ਹੇ ਰਾਜਨ! ਤੁਹਾਡੇ ਦੇਸ਼ ਦੀ ਸਾਰੀ ਪਰਜਾ ਵਰਖਾ ਨਾ ਹੋਣ ਕਰਕੇ ਦੁਖੀ ਹੈ, ਤੇ ਅੰਨ ਪਾਣੀ ਵੱਲੋਂ ਭੁੱਖੀ ਮਰ ਰਹੀ ਹੈ, ਤੁਸੀਂ ਕੋਈ ਪਾਣੀ ਦਾ ਇੰਤਜ਼ਾਮ ਕਰੋ। ਉਸ ਵੇਲੇ ਲਲਾਂ ਨੇ ਆਪਣੇ ਭਰਾ ਬਹਲੀਮਾ ਪਾਸ ਜਾ ਕੇ ਬੇਨਤੀ ਕੀਤੀ ਕਿ ਮੈਨੂੰ ਆਪਣੀ ਨਹਿਰ ਤੋਂ ਖੇਤਾਂ ਵਾਸਤੇ ਪਾਣੀ ਦੇਣਾ ਕਰ, ਤਦ ਮੈਂ ਤੈਨੂੰ ਆਪਣੇ ਉੱਗੇ ਹੋਏ ਅੰਨ ਦਾ ਛੇਵਾਂ ਹਿੱਸਾ ਦੇ ਦੇਵਾਂਗਾ। ਇਸ ਦੀ ਬੇਨਤੀ ਸੁਣ ਕੇ ਬਹਲੀਮਾ ਨੇ ਆਪਣੀ ਨਹਿਰ ਦਾ ਪਾਣੀ ਦੇ ਦਿੱਤਾ। ਪਰ ਜਦੋਂ ਫ਼ਸਲ ਪੱਕ ਗਈ ਤਾਂ ਲਲਾਂ ਆਪਣੇ ਕਹੇ ਤੋਂ ਮੁੱਕਰ ਗਿਆ ਤੇ ਕਹਿੰਦਾ ਕਿ ਮੈਂ ਕੁਝ ਹਿੱਸਾ ਨਹੀਂ ਦੇਣਾ। ਤਦ ਬਹਲੀਮਾ ਨੇ ਸੋਚਿਆ ਕਿ ਇਹ ਪ੍ਰਣ ਕਰ ਕੇ ਮੁੱਕਰ ਗਿਆ ਹੈ, ਇਸ ਨੂੰ ਦੰਡ ਦਿੱਤੇ ਤੋਂ ਬਿਨਾਂ ਠੀਕ ਨਹੀਂ ਹੋਣਾ। ਇਹ ਵਿਚਾਰ ਕੇ ਬਹਲੀਮਾ ਨੇ ਲਲਾਂ ਉਪਰ ਚੜ੍ਹਾਈ ਕੀਤੀ। ਦੋਨਾਂ ਭਰਾਵਾਂ ਵਿਚ ਬਹੁਤ ਭਾਰੀ ਯੁੱਧ ਹੋਇਆ। ਅਖ਼ੀਰ ਆਪਦੇ ਨੇਮ ਤੇ ਧਰਮ ਤੋਂ ਹਿੱਲਣ ਕਰਕੇ ਲਲਾਂ ਦੀ ਹਾਰ ਹੋਈ ਤੇ ਜੰਗ ਦੇ ਮੈਦਾਨ ਵਿੱਚੋਂ ਰਾਜੇ ਬਹਲੀਮਾ ਨੇ ਲਲਾਂ ਨੂੰ ਪਕੜ ਲਿਆ ਤੇ ਛੇ ਮਹੀਨੇ ਆਪਣੀ ਕੈਦ ਵਿਚ ਰੱਖਿਆ। ਫਿਰ ਲਲਾਂ ਨੇ ਆਪਣੀ ਗ਼ਲਤੀ ਦੀ ਮੁਆਫ਼ੀ ਮੰਗੀ। ਤਦ ਬਹਲੀਮਾ ਨੇ ਧਰਮ ਅਨੁਸਾਰ ਇਸ ਕੋਲੋਂ ਆਪਣਾ ਛੇਵਾਂ ਹਿੱਸਾ ਲੈ ਕੇ ਬਾਕੀ ਇਸ ਦਾ ਰਾਜ ਭਾਗ ਇਸ ਨੂੰ ਵਾਪਸ ਦੇ ਦਿੱਤਾ ਅਤੇ ਅੱਗੇ ਵਾਸਤੇ ਇਸ ਤਰ੍ਹਾਂ ਨਾ ਕਰਨ ਵਾਸਤੇ

ਸਾਵਧਾਨ ਕੀਤਾ। ਸੋ ਇਸ ਦੀ ਬਹਾਦਰੀ ਤੇ ਧਰਮ ਰੱਖਣ ਕਰਕੇ ਢਾਢੀਆਂ ਨੇ ਇਨ੍ਹਾਂ ਦੀ ਲੜਾਈ ਦੀ ਗੱਲ ਨੂੰ ਵਾਰ ਵਿਚ ਗਾਇਨ ਕੀਤਾ। ਜੋ ਵਾਰ ਛੇਵੇਂ ਸਤਿਗੁਰਾਂ ਨੇ ਸੁਣੀ ਅਤੇ ਵਡਹੰਸ ਰਾਗ ਦੀ ਵਾਰ ਨੂੰ ਇਸ ਦੀ ਧੁਨੀ ਅਨੁਸਾਰ ਗਾਉਣ ਦਾ ਹੁਕਮ ਕੀਤਾ। ਜੋ ਉਨ੍ਹਾਂ ਰਾਜਿਆਂ ਦੀ ਲੜਾਈ ਦੇ ਹਾਲ ਦੀ ਢਾਢੀਆਂ ਨੇ ਵਾਰ ਬਣਾਈ ਸੀ, ਉਹ ਇਸ ਪ੍ਰਕਾਰ ਹੈ:

**ਕਾਲ ਲਲਾ ਦੇ ਦੇਸ ਦਾ ਖੋਇਆ ਬਹਲੀਮਾ।**
**ਹਿੱਸਾ ਛਠਾ ਮਨਾਇ ਕੈ ਜਲ ਨਹਿਰੋ ਦੀਮਾ।**
**ਫਿਰਾਹੂਨ ਹੋਇ ਲਲਾ ਨੇ ਰਣ ਮੰਡਿਆ ਧੀਮਾ।**
**ਭੇੜ ਦੁਹੂੰ ਦਿਸ ਮੱਚਿਆ ਸੱਟ ਪਈ ਅਜ਼ੀਮਾ।**
**ਸਿਰ ਧੜ ਡਿੱਗੇ ਖੇਤ ਵਿਚ ਜਿਉਂ ਵਾਹਣ ਢੀਮਾ।**
**ਮਾਰ ਲਲਾ ਬਹਲੀਮ ਨੇ ਰਣ ਮੇ ਧਰ ਸੀਮਾ।**

ਏਸੇ ਪ੍ਰਕਾਰ ਅੰਤ੍ਰੀਵ ਭਾਵ ਵਿਚ ਲਲਾਂ ਤੋਂ ਭਾਵ ਲਾਲਚ ਅਰਥਾਤ ਪਦਾਰਥਾਂ ਦਾ ਲਾਲਚ ਦੇਣ ਵਾਲਾ ਮੋਹ, ਤੇ ਦੂਸਰੇ ਪਾਸੇ (ਬਹ + ਲੀ + ਮਾ) ਮਾ = ਮਾਇਆ ਨੂੰ ਲੀ = ਲੈਅ ਕਰਕੇ ਸਰੂਪ ਵਿਚ ਬਹਿ = ਇਸਥਿਤ ਕਰਨ ਵਾਲਾ ਭਾਵ ਬਿਬੇਕ ਹੈ, ਅਰਥਾਤ ਮੋਹ ਅਤੇ ਬਿਬੇਕ ਦੋ ਸੂਰਮਿਆਂ ਦੀ ਵਾਰ ਹੈ, ਜਿਸ ਵਿਚ ਮੋਹ ਦੀ ਹਾਰ ਤੇ ਬਿਬੇਕ ਦੀ ਜਿੱਤ ਹੋਵੇਗੀ। ਸੋ ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਜੱਸ ਰੂਪ ਬਾਣੀ ਉਚਾਰਦੇ ਹੋਏ ਪਹਿਲਾਂ ਮੰਗਲ ਲਿਖਦੇ ਹਨ।

੧ = ਅਦੁੱਤੀ ਬ੍ਰਹਮ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

# ਸਲੋਕ ਮ: ੩ ॥

ਜਿਸ ਵੇਲੇ ਸ੍ਰੀ ਗੁਰੂ ਅਮਰਦਾਸ ਸਾਹਿਬ ਮਹਾਰਾਜ ਜੀ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਬਿਰਾਜਮਾਨ ਸਨ। ਸਭ ਸਿੱਖ ਸੰਗਤਾਂ ਭੌਰਿਆਂ ਵੱਤ ਹੋ ਕੇ ਸਤਿਗੁਰਾਂ ਦੇ ਚਰਨ ਕਮਲਾਂ ਵਿੱਚੋਂ ਭਗਤੀ ਰੂਪ ਮਹਿਕ ਪ੍ਰਾਪਤ ਕਰ ਰਹੀਆਂ ਸਨ। ਤਦੋਂ ਕੁਝ ਗੁਰਮੁਖ ਸਿੱਖਾਂ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਮਹਾਰਾਜ ਜੀ! ਪਰਮ ਹੰਸ (ਤਤਬੇਤੇ ਮਹਾਤਮਾ) ਕਿਹੜੇ ਹੁੰਦੇ ਹਨ? ਤਦ ਸਤਿਗੁਰੂ ਜੀ ਇਹ ਸੁਣ ਕੇ ਉੱਤਰ ਵਿਚ ਪਰਮ ਹੰਸਾਂ ਦੇ ਲੱਛਣ ਕਹਿੰਦੇ ਹੋਏ ਇਹ ਸ਼ਬਦ ਉਚਾਰਨ ਕਰਦੇ ਹਨ:

## ਸਬਦਿ ਰਤੇ ਵਡ ਹੰਸ ਹੈ; ਸਚੁ ਨਾਮੁ ਉਰਿ ਧਾਰਿ ॥

ਹੇ ਭਾਈ! ਜੋ ਸਤਿਗੁਰਾਂ ਦੁਆਰਾ ਸਚੁ = ਸੱਚੇ ਪਰਮੇਸ਼ਰ ਦੇ ਨਾਮ ਨੂੰ ਆਪਣੇ ਉਰਿ = ਹਿਰਦੇ ਵਿਚ ਧਾਰਿ = ਧਾਰਨ ਕਰਕੇ ਰੱਖਦੇ ਹਨ ਅਤੇ ਸਤਿਗੁਰਾਂ ਦੇ ਸਬਦਿ = ਉਪਦੇਸ਼ ਵਿਚ ਰਤੇ = ਰੰਗੇ ਹੋਏ ਹਨ, ਉਹੀ ਵਡ ਹੰਸ = ਪਰਮ ਹੰਸ[੧] ਭਾਵ ਤਤਬੇਤੇ ਬਿਬੇਕੀ ਪੁਰਸ਼ ਹਨ।

## ਸਚੁ ਸੰਗ੍ਰਹਹਿ ਸਦ ਸਚਿ ਰਹਹਿ; ਸਚੈ ਨਾਮਿ ਪਿਆਰਿ ॥

ਉਹ ਸਚੁ = ਸੱਚੇ ਨਾਮ ਨੂੰ ਸਰਵਣ ਕਰਨ ਰੂਪ ਸੰਗ੍ਰਹਹਿ = ਇਕੱਤ੍ਰ ਕਰਦੇ ਹਨ, ਸਦ = ਹਮੇਸ਼ਾ

੧. ਪਰਮ ਹੰਸ = ਜੋ ਤੱਤ ਮਿਥਿਆ ਦਾ ਵਿਵੇਚਨ ਕਰਦਾ ਹੈ। ਦੁੱਧ ਦੀ ਨਿਆਈਂ ਸਤ, ਚਿਤ, ਅਨੰਦ ਰੂਪ ਨੂੰ ਗ੍ਰਹਿਣ ਕਰਕੇ ਅਤੇ ਪਾਣੀ ਦੀ ਨਿਆਈਂ ਅਸੱਤ, ਜੜ੍ਹ, ਦੁਖ ਰੂਪ (ਮਾਇਆ) ਦਾ ਤਿਆਗ ਕਰਦਾ ਹੈ, ਉਨ੍ਹਾਂ ਨੂੰ ਪਰਮ ਹੰਸ ਕਹਿੰਦੇ ਹਨ।

ਸਚਿ = ਸੱਚੇ ਨਾਮ ਵਿਚ ਮੰਨਣ ਕਰਨ ਰੂਪ ਰਹਹਿ = ਰਹਿੰਦੇ ਹਨ ਅਤੇ ਸਚੈ = ਸੱਚੇ ਨਾਮ ਦੇ ਨਿਧਿਆਸਣ ਕਰਨ ਵਿਚ ਪਿਆਰ ਕਰਦੇ ਹਨ।

## ਸਦਾ ਨਿਰਮਲ ਮੈਲੁ ਨ ਲਗਈ; ਨਦਰਿ ਕੀਤੀ ਕਰਤਾਰਿ ॥

ਫੇਰ ਤਤ ਤੂੰ ਦਾ ਸੰਸ਼ੋਧਨ ਕਰਨ ਕਰਕੇ ਸਦਾ = ਹਮੇਸ਼ਾ ਨਿਰਮਲ = ਉੱਜਲ ਸਰੂਪ ਵਾਲੇ ਹਨ **ਵਾ:** ਉੱਜਲ ਸਰੂਪ ਨੂੰ ਪ੍ਰਾਪਤ ਹੋਏ ਹਨ, ਉਨ੍ਹਾਂ ਨੂੰ ਪਾਪਾਂ, ਅਵਿੱਦਿਆ, ਹਉਮੈ ਆਦਿ ਦੀ ਕੋਈ ਮੈਲੁ = ਮਲੀਨਤਾਈ ਨਹੀਂ ਲਗਈ = ਲੱਗਦੀ ਕਿਉਂਕਿ ਉਨ੍ਹਾਂ ਉਪਰ ਕਰਤਾਰਿ = ਪਰਮੇਸ਼ਰ ਨੇ ਆਪ ਆਪਣੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕੀਤੀ ਹੋਈ ਹੈ।

## ਨਾਨਕ ਹਉ ਤਿਨ੍ ਕੈ ਬਲਿਹਾਰਣੈ; ਜੋ ਅਨਦਿਨੁ ਜਪਹਿ ਮੁਰਾਰਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਉ = ਮੈਂ ਤਿਨ੍ = ਉਨ੍ਹਾਂ ਕੈ = ਦੇ ਉਪਰੋਂ ਸਦਾ ਬਲਿਹਾਰਣੈ = ਬਲਿਹਾਰ ਕੁਰਬਾਨ ਜਾਂਦਾ ਹਾਂ, ਜੋ ਅਨਦਿਨੁ = ਰਾਤ ਦਿਨ ਇਕ-ਰਸ ਮੁਰਾਰਿ = ਮੁਰਾਰੀ ਪਰਮੇਸ਼ਰ ਨੂੰ ਜਪਹਿ = ਜਪਦੇ ਹਨ **ਵਾ:** ਜੋ ਚੇਤਨ ਬਿਰਤੀ ਅਰੂਢ ਹੋ ਕੇ (ਮੁਰ + ਅਰਿ) ਮੁਰ ਭਾਵ ਮੋਹ ਆਦਿਕਾਂ ਦਾ ਅਰਿ = ਵੈਰੀ ਦੀ ਨਿਆਈਂ ਨਾਸ਼ ਕਰਨ ਵਾਲਾ ਹੈ, ਉਸ ਨੂੰ ਜਪਦੇ ਹਨ॥੧॥

## ਮ: ੩ ॥

**ਉਥਾਨਕਾ :** ਇਕ ਵਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸ ਕੋਈ ਪਖੰਡੀ ਸਾਧੂਆਂ ਦੇ ਲਿਬਾਸ ਵਿਚ ਆਇਆ, ਤਦ ਅੰਤਰਜਾਮੀ ਸਤਿਗੁਰਾਂ ਨੇ ਉਸ ਦੇ ਪਖੰਡ ਨੂੰ ਜ਼ਾਹਰ ਕਰਨ ਲਈ ਤੇ ਉਸ ਦਾ ਇਹ ਪਖੰਡ ਛੁਡਾਉਣ ਲਈ ਉਸ ਨੂੰ ਆਪਣੇ ਪਾਸ ਬਿਠਾਲ ਲਿਆ ਅਤੇ ਉਸ ਦਾ ਸਤਿਕਾਰ ਕੀਤਾ। ਸਤਿਗੁਰਾਂ ਦੇ ਪਾਸ ਇਕ ਅਮੋਲਕ ਸੁੱਚੇ ਮੋਤੀਆਂ ਦੀ ਮਾਲਾ ਸੀ, ਉਸ ਮਾਲਾ ਨੂੰ ਪਲੰਘੇ ਉਪਰ ਰੱਖ ਕੇ ਆਪ ਬਾਹਰ ਇੱਧਰ ਉੱਧਰ ਵਿਚਰਨ ਲੱਗ ਪਏ। ਬਾਕੀ ਸੰਗਤਾਂ ਨੂੰ ਸਤਿਗੁਰਾਂ ਨੇ ਉਥੇ ਹੀ ਬੈਠਣ ਦਾ ਹੁਕਮ ਕੀਤਾ। ਸਭ ਸੰਗਤਾਂ ਬੜੇ ਪ੍ਰੇਮ ਵਿਚ ਸਤਿਗੁਰਾਂ ਦੇ ਦਰਸ਼ਨ ਕਰ ਰਹੀਆਂ ਸਨ, ਉਸ ਵੇਲੇ ਉਸ ਪਖੰਡੀ ਦਾ ਧਿਆਨ ਸਤਿਗੁਰਾਂ ਦੇ ਸਿਮਰਨੇ ਉਪਰ ਪਿਆ ਤੇ ਅੰਦਰ ਲਾਲਚ ਜਾਗਿਆ ਕਿ ਇਹ ਬਹੁਤ ਕੀਮਤੀ ਹੋਵੇਗਾ। ਇਹ ਵਿਚਾਰ ਕੇ ਉਸ ਨੇ ਸਤਿਗੁਰਾਂ ਦਾ ਸਿਮਰਨਾ ਬੜੀ ਚਲਾਕੀ ਨਾਲ ਚੁੱਕ ਕੇ ਆਪਣੇ ਆਸਣ ਹੇਠ ਲੁਕੋ ਕੇ ਰੱਖ ਲਿਆ। ਇਤਨੇ ਚਿਰ ਨੂੰ ਸਤਿਗੁਰੂ ਜੀ ਮੁੜ ਆਪਣੇ ਪਲੰਘੇ ਉਪਰ ਆਣ ਕੇ ਬਿਰਾਜਮਾਨ ਹੋ ਗਏ ਅਤੇ ਜਾਣ ਬੁਝ ਕੇ ਹੀ ਇੱਧਰ ਉੱਧਰ ਵੇਖਣ ਲੱਗ ਪਏ, ਪਾਸ ਖੜੇ ਸੇਵਕਾਂ ਨੇ ਬੇਨਤੀ ਕਰ ਕੇ ਪੁੱਛਿਆ ਕਿ ਮਹਾਰਾਜ ਜੀ ! ਆਪ ਜੀ ਕੀ ਲੱਭ ਰਹੇ ਹੋ ? ਤਦ ਸਤਿਗੁਰਾਂ ਨੇ ਕਿਹਾ ਕਿ ਇਥੇ ਸਾਡਾ ਸਿਮਰਨਾ ਪਿਆ ਸੀ, ਉਹ ਪਤਾ ਨਹੀਂ, ਕਿਥੇ ਰਹਿ ਗਿਆ ? ਤਦੋਂ ਸਭ ਸਿੱਖ ਸੰਗਤਾਂ ਇਕ ਦੂਜੇ ਕੋਲੋਂ ਸਤਿਗੁਰਾਂ ਦੇ ਸਿਮਰਨੇ ਬਾਰੇ ਪੁੱਛਣ ਲੱਗ ਪਈਆਂ। ਪਰ ਕਿਤੋਂ ਵੀ ਨਾ ਮਿਲਿਆ। ਫਿਰ ਸਤਿਗੁਰਾਂ ਨੇ ਕਲਾ ਵਰਤਾਈ ਤੇ ਹਵਾ ਦਾ ਬੁੱਲ੍ਹਾ ਆ ਗਿਆ ਤੇ ਉਸ ਪਖੰਡੀ ਦਾ ਆਸਣ ਵਾਲਾ ਕੱਪੜਾ ਚੁੱਕਿਆ ਗਿਆ ਤੇ ਸਿੱਖਾਂ ਨੇ ਉਸ ਹੇਠਾਂ ਸਤਿਗੁਰਾਂ ਦਾ ਸਿਮਰਨਾ ਵੇਖ ਲਿਆ। ਤਦੋਂ ਸਿੱਖਾਂ ਨੇ ਸਤਿਗੁਰਾਂ ਪਾਸ ਬੇਨਤੀ ਪੂਰਬਕ ਕਿਹਾ ਕਿ ਮਹਾਰਾਜ ਆਪ ਜੀ ਨੇ ਇਸ ਨੂੰ ਆਪਣੇ ਕੋਲ ਹੀ ਕਿਉਂ ਬਿਠਾਇਆ ਸੀ ? ਇਹ ਇਕ ਪਖੰਡੀ ਤੇ ਚੋਰ ਹੈ, ਤਦੋਂ ਸਤਿਗੁਰਾਂ ਨੇ ਇਹ ਉਪਦੇਸ਼ ਕਥਨ ਕੀਤਾ।

***ਨੋਟ :*** ਇਹ ਅੱਗੇ ਆ ਰਿਹਾ 'ਮਹਲਾ ੩' ਕੁਝ ਪਾਠ ਭੇਦ ਕਰਕੇ ਭਗਤ ਫ਼ਰੀਦ ਸਾਹਿਬ ਜੀ ਦੇ ਸਲੋਕਾਂ ਵਿਚ ਵੀ ਆਵੇਗਾ, ਜਿਸ ਦਾ ਵੇਰਵਾ ਇਸ ਪ੍ਰਕਾਰ ਹੈ :

| ਰਾਗੁ ਵਡਹੰਸੁ ਵਾਰ, ਮ: ੩, ਅੰਗ ੫੯੫ | ਸਲੋਕ ਸੇਖ ਫਰੀਦ ਕੇ, ਅੰਗ ੧੩੮੪ |
|---|---|
| **ਮੈ ਜਾਨਿਆ ਵਡ ਹੰਸੁ ਹੈ ਤਾ ਮੈ ਕੀਆ ਸੰਗੁ ॥** | **ਮੈ 'ਜਾਣਿਆ' ਵਡ ਹੰਸੁ ਹੈ 'ਤਾਂ' ਮੈ 'ਕੀਤਾ' ਸੰਗੁ ॥** |
| **ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ ॥੨॥** | **ਜੇ ਜਾਣਾ ਬਗੁ ਬਪੁੜਾ ਜਨਮਿ ਨ 'ਭੇੜੀ' ਅੰਗੁ ॥੩॥੧੨੩॥** |
| **ਹੰਸਾ ਵੇਖਿ ਤਰੰਦਿਆ ਬਗਾਂ ਭਿ ਆਯਾ ਚਾਉ ॥** | **ਹੰਸਾ 'ਦੇਖਿ' ਤਰੰਦਿਆ 'ਬਗਾ ਆਇਆ' ਚਾਉ ॥** |
| **ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੩॥** | **ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੧੨੨॥** |

ਸਤਿਗੁਰੂ ਜੀ ਤਾਂ ਅੰਤਰਜਾਮੀ ਹਨ ਪਰ ਨਿਮਰਤਾ ਤੇ ਪ੍ਰੇਮ ਵਿਚ ਭਿੱਜ ਕੇ ਉਪਦੇਸ਼ ਦਿੰਦੇ ਹਨ :

## ਮੈ ਜਾਨਿਆ ਵਡ ਹੰਸੁ ਹੈ; ਤਾ ਮੈ ਕੀਆ ਸੰਗੁ ॥

ਹੇ ਗੁਰਸਿੱਖੋ ! ਮੈਂ = ਅਸੀਂ ਤਾਂ ਜਾਨਿਆ = ਜਾਨਣਾ ਕੀਤਾ ਸੀ ਕਿ ਇਸ ਨੇ ਸਾਧਾਂ ਵਾਲਾ ਲਿਬਾਸ ਪਾਇਆ ਹੈ ਤੇ ਇਹ ਵਡ ਹੰਸੁ = ਪਰਮ ਹੰਸ (ਤਤਬੇਤਾ) ਹੋਣਾ ਹੈ, ਤਾ = ਤਦ ਹੀ ਮੈ = ਅਸੀਂ ਇਸ ਦਾ ਸੰਗੁ = ਸਾਥ ਕੀਆ = ਕੀਤਾ ਭਾਵ ਇਸ ਨੂੰ ਕੋਲ ਬਿਠਾ ਕੇ ਆਦਰ ਦਿੱਤਾ ਹੈ।

## ਜੇ ਜਾਣਾ ਬਗੁ ਬਪੁੜਾ; ਤ ਜਨਮਿ ਨ ਦੇਦੀ ਅੰਗੁ ॥੨॥

ਪਰ ਜੇ = ਜੇਕਰ ਅਸੀਂ ਇਹ ਜਾਣਾ = ਜਾਣਦੇ ਕਿ ਇਹ ਤਾਂ ਬਪੁੜਾ = ਵਿਚਾਰਾ ਬਗੁ = ਬਗਲੇ ਦੀ ਨਿਆਈਂ ਪਖੰਡੀ ਹੈ, ਤ = ਤਦ ਇਸ ਨੂੰ ਜਨਮਿ = ਮੁੱਢ ਤੋਂ ਹੀ ਅੰਗੁ = ਪੱਖ ਨਾ ਦੇਦੀ = ਦਿੰਦੇ ਭਾਵ ਇਸ ਨੂੰ ਨੇੜੇ ਬੈਠਣ ਨਾ ਦਿੰਦੇ ॥੨॥

## ਮ: ੩ ॥

## ਹੰਸਾ ਵੇਖਿ ਤਰੰਦਿਆ; ਬਗਾਂ ਭਿ ਆਯਾ ਚਾਉ ॥

(**ਆਯਾ** ਦਾ ਉਚਾਰਨ **ਆਇਆ** ਹੈ)

ਹੇ ਗੁਰਸਿੱਖੋ ! ਤਤਬੇਤੇ ਰੂਪੀ ਹੰਸਾਂ ਨੂੰ ਮਾਇਆ ਰੂਪੀ ਨਦੀ ਉਪਰ ਤਰੰਦਿਆ = ਤਰਦਿਆਂ ਵੇਖ ਕਰ ਕੇ, ਬਗਾਂ = ਬਗਲਿਆਂ (ਪਖੰਡੀਆਂ) ਨੂੰ ਭਿ = ਵੀ ਤਰਨੇ ਦਾ ਚਾਉ = ਉਤਸ਼ਾਹ ਆਯਾ = ਆ ਜਾਂਦਾ ਹੈ।

## ਡੁਬਿ ਮੁਏ ਬਗ ਬਪੁੜੇ; ਸਿਰੁ ਤਲਿ ਉਪਰਿ ਪਾਉ ॥੩॥

ਪਰ ਬਪੁੜੇ = ਵਿਚਾਰੇ ਬਗੁ = ਬਗਲੇ (ਪਖੰਡੀ) ਮਾਇਕੀ ਨਦੀ ਦੇ ਵਿਚਾਲੇ ਹੀ ਡੁੱਬ ਕਰਕੇ ਮੁਏ = ਮਰ ਜਾਂਦੇ ਹਨ, ਉਨ੍ਹਾਂ ਦਾ ਸਿਰ ਤਲਿ = ਹੇਠਾਂ ਤੇ ਪਾਉ = ਪੈਰ ਉਪਰਿ = ਉਤਾਂਹਾਂ ਵੱਲ ਨੂੰ ਹੋ ਜਾਂਦੇ ਹਨ, ਭਾਵ ਸਿਰ ਪਰਨੇ ਹੋ ਕੇ ਮਰ ਜਾਂਦੇ ਹਨ ॥੩॥

### ਦੂਸਰਾ ਅਰਥ

ਉਪਰੋਕਤ ਦੋਹਾਂ ਸ਼ਬਦਾਂ ਦਾ ਦੂਸਰਾ ਅਰਥ ਭਾਵ ਇਸ ਪ੍ਰਕਾਰ ਸਮਝਣਾ :

**ਮ: ੩ ॥ ਮੈ ਜਾਨਿਆ ਵਡ ਹੰਸੁ ਹੈ; ਤਾ ਮੈ ਕੀਆ ਸੰਗੁ ॥**

ਜਗਿਆਸੂ ਮੁਖ ਦੁਆਰਾ ਸਤਿਗੁਰਾਂ ਪਾਸ ਬੇਨਤੀ ਕਰਦੇ ਹਨ ਕਿ ਹੇ ਸਤਿਗੁਰੂ ਜੀ ! ਮੈਂ ਇਸ ਸਰੀਰ ਨੂੰ ਵਡ = ਵੱਡਾ ਹੰਸ ਜਾਣਿਆ ਕਿ ਮੇਰੇ ਤਾਈਂ ਬਹੁਤ ਸੁਖਦਾਇਕ ਹੋਵੇਗਾ, ਤਾਂ ਹੀ ਮੈਂ ਇਸ ਨੂੰ ਆਪਣਾ ਸੰਗੀ ਜਾਣ ਕੇ ਇਸ ਦਾ ਸੰਗੁ = ਸਾਥ ਕੀਤਾ ਕਿ ਇਹ ਹਰ ਵੇਲੇ ਮੇਰੇ ਨਾਲ ਹੀ ਰਹੇਗਾ ?

**ਜੇ ਜਾਣਾ ਬਗੁ ਬਪੁੜਾ; ਤ ਜਨਮਿ ਨ ਦੇਦੀ ਅੰਗੁ ॥੨॥**

ਪਰ ਜੇਕਰ ਮੈਂ ਇਹ ਜਾਣਾ = ਜਾਣਦਾ ਕਿ ਇਹ ਬਪੁੜਾ = ਵਿਚਾਰਾ ਬਗੁ = ਬਗਲੇ ਦੀ ਨਿਆਈਂ ਦੰਭੀ ਹੈ, ਭਾਵ ਕਿ ਮੈਨੂੰ ਆਪਣੇ ਮੋਹ ਵਿਚ ਲਾ ਕੇ ਇਥੇ ਹੀ ਰੱਖ ਲੈਣਾ ਹੈ ਤਾਂ ਮੈਂ ਜਨਮ ਤੋਂ ਲੈ ਕੇ ਹੀ ਇਸ ਦਾ ਅੰਗੁ = ਪੱਖ ਨਾ ਦੇਦੀ = ਦਿੰਦੀ ਭਾਵ ਕਿ ਇਸ ਸਰੀਰ ਦੇ ਮੋਹ ਤੋਂ ਨਿਰਲੇਪ ਹੀ ਰਹਿੰਦੀ। ਅਰਥਾਤ ਇਹ ਜਾਣ ਲੈਂਦੀ ਕਿ ਜੀਵਾਤਮਾ ਨੇ ਇਥੋਂ ਚਲੇ ਜਾਣਾ ਹੈ ਤਾਂ ਮੈਂ ਉੱਕਾ ਹੀ ਇਸ ਨਾਲ ਪ੍ਰੇਮ ਨਾ ਕਰਦੀ ॥੨॥

**ਮ: ੩ ॥ ਹੰਸਾ ਵੇਖਿ ਤਰੰਦਿਆ; ਬਗਾਂ ਭਿ ਆਯਾ ਚਾਉ ॥**

ਹੰਸਾ = ਤਤਬੇਤੇ ਮਹਾਤਮਾ ਜਨਾਂ (ਤੱਤ ਮਿਥਿਆ ਦਾ ਵਿਵੇਚਨ ਕਰਨ ਵਾਲਿਆਂ) ਨੂੰ ਸੰਸਾਰ ਦੇ ਮੋਹ ਵੱਲੋਂ ਨਿਰਲੇਪ ਤੇ ਮਹਾਂਵਾਕਾਂ ਨੂੰ ਉਚਾਰਨ ਰੂਪ ਤਰੰਦਿਆ = ਤਰਦਿਆਂ ਵੇਖ ਕੇ ਬਗਾਂ = ਬਗਲਿਆਂ ਦੀ ਨਿਆਈਂ ਪਖੰਡੀਆਂ ਨੂੰ ਵੀ ਆਪਣੀ ਪੂਜਾ ਪ੍ਰਤਿਸ਼ਠਾ ਲਈ ਚਾਉ = ਚਾਅ ਆਯਾ = ਆ ਗਿਆ ਕਿ ਅਸੀਂ ਵੀ ਮਾਇਆ ਦਾ ਤਿਆਗ ਕਰਕੇ ਨਿਰਲੇਪ ਰਹਿ ਸਕਦੇ ਹਾਂ।

**ਡੁਬਿ ਮੁਏ ਬਗ ਬਪੁੜੇ; ਸਿਰੁ ਤਲਿ ਉਪਰਿ ਪਾਉ ॥੩॥**

ਪਰ ਉਹ ਬਪੁੜੇ = ਵਿਚਾਰੇ ਬਗ = ਬਗਲੇ ਭਾਵ ਪਖੰਡੀ ਸੰਸਾਰ-ਸਮੁੰਦਰ ਦੇ ਵਿਚ ਹੀ ਡੁੱਬ ਕੇ ਮੁਏ = ਮਰ ਗਏ ਅਤੇ ਉਨ੍ਹਾਂ ਦੇ ਸਿਰ ਨੀਵੇਂ ਤੇ ਪੈਰ ਉਪਰ ਕਰਕੇ ਮਾਤਾ ਦੇ ਗਰਭ **ਵਾ:** ਨਰਕਾਂ ਵਿਚ ਪੁੱਠਾ ਲਟਕਾਇਆ ਜਾਂਦਾ ਹੈ ॥੩॥

## ਪਉੜੀ ॥ ਤੂ ਆਪੇ ਹੀ ਆਪਿ ਆਪਿ ਹੈ; ਆਪਿ ਕਾਰਣੁ ਕੀਆ ॥

ਹੇ ਪਰਮੇਸ਼ਰ ! ਤੂੰ ਆਪੇ = ਆਪ ਹੀ ਤਿੰਨਾਂ ਕਾਲਾਂ ਵਿਚ ਆਪਿ = ਆਪਣਾ ਆਪ ਰੂਪ ਹੈਂ **ਵਾ:** ਆਪ ਹੀ ਤਤ ਪਦ ਦਾ ਲਖ ਅਰਥ ਰੂਪ ਹੈਂ। ਆਪ ਹੀ ਤੂੰ ਪਦ ਦਾ ਲਖ ਅਰਥ ਰੂਪ ਹੈਂ, ਆਪ ਹੀ ਗੁਰੂ ਰੂਪ ਹੈਂ ਅਤੇ ਆਪ ਹੀ ਈਸ਼ਰ ਰੂਪ ਹੋ ਕੇ ਕਾਰਣੁ ਭਾਵ ਕਾਰਜ (ਪ੍ਰਪੰਚ) ਨੂੰ ਰਚਣਾ ਕੀਆ = ਕੀਤਾ ਹੈ।

## ਤੂ ਆਪੇ ਆਪਿ ਨਿਰੰਕਾਰੁ ਹੈ; ਕੋ ਅਵਰੁ ਨ ਬੀਆ ॥

ਤੂੰ ਆਪੇ ਆਪ ਹੀ ਮਾਇਕੀ ਨਿਰੰਕਾਰੁ = ਆਕਾਰਾਂ ਤੋਂ ਰਹਿਤ ਤ੍ਰਿਗੁਣ ਅਤੀਤ ਨਿਰ-ਆਕਾਰ ਸਰੂਪ ਹੈਂ, ਤੁਹਾਡੇ ਸਦਰਸ਼ ਅਵਰੁ = ਹੋਰ ਬੀਆ = ਦੂਸਰਾ ਕੋ = ਕੋਈ ਨਹੀਂ ਹੈ।

## ਤੂ ਕਰਣ ਕਾਰਣ ਸਮਰਥੁ ਹੈ; ਤੂ ਕਰਹਿ ਸੁ ਥੀਆ ॥

ਤੂੰ ਸੂਖਮ ਤੱਤ, ਕਾਲ, ਮਾਇਆ, ਅਗਿਆਨ ਆਦਿ ਸਾਰੇ ਕਾਰਨਾਂ ਨੂੰ ਪੈਦਾ ਕਰਨ ਵਾਲਾ **ਵਾ:** ਕਰਣ ਕਾਰਣ = ਕਾਰਜ (ਪ੍ਰਪੰਚ) ਨੂੰ ਕਰਨ ਵਾਲਾ ਤੇ ਸਮਰਥੁ = ਸਰਬ ਸ਼ਕਤੀਵਾਨ ਹੈਂ, ਜੋ ਵੀ ਤੂੰ ਕਰਹਿ = ਕਰਦਾ ਹੈਂ, ਸੁ = ਉਹੋ ਹੀ ਤਿੰਨਾਂ ਕਾਲਾਂ ਵਿਚ ਥੀਆ = ਹੁੰਦਾ ਹੈ।

## ਤੂ ਅਣਮੰਗਿਆ ਦਾਨੁ ਦੇਵਣਾ; ਸਭਨਾਹਾ ਜੀਆ ॥

ਹੇ ਮਹਾਰਾਜ ਜੀ ! ਸਭਨਾਹਾ = ਸਭਨਾਂ ਜੀਆ = ਜੀਵਾਂ ਨੂੰ ਤੂੰ ਅਣਮੰਗਿਆ = ਮੰਗਣ ਤੋਂ ਬਿਨਾਂ ਹੀ ਧਾਮ, ਬਾਮ, ਸਰੂਪ ਤੇ ਦੁਖ ਸੁਖ ਆਦਿ ਦਾ ਦਾਨ ਦੇਵਣਾ = ਦੇਣਾ ਕਰਦਾ ਹੈਂ, ਭਾਵ ਇਹ ਕਿਸੇ ਤੋਂ ਮੰਗਿਆ ਨਹੀਂ ਮਿਲਦੇ, ਦੁਖ ਤੇ ਸੁਖ ਵੀ ਕਰਮਾਂ ਅਨੁਸਾਰ ਦੇ ਦਿੰਦਾ ਹੈ **ਅਥਵਾ** ਹੇ ਮਹਾਰਾਜ ! ਤੂੰ ਆਪ ਤਾਂ ਅਣਮੰਗ ਹੈਂ, ਬਾਕੀ ਅਧਿਕਾਰੀਆਂ ਆਦਿ ਸਭ ਜਗਿਆਸੂ ਜੀਵਾਂ ਨੂੰ ਬ੍ਰਹਮ ਗਿਆਨ ਦਾ ਦਾਨ ਦੇ ਕਰਕੇ, ਉਨ੍ਹਾਂ ਨੂੰ ਵੀ ਅਣਮੰਗ ਕਰ ਦਿੰਦਾ ਹੈਂ।

## ਸਭਿ ਆਖਹੁ ਸਤਿਗੁਰੁ ਵਾਹੁ ਵਾਹੁ; ਜਿਨਿ ਦਾਨੁ ਹਰਿ ਨਾਮੁ ਮੁਖਿ ਦੀਆ ॥੧॥

ਇਸ ਕਰਕੇ ਸਭਿ = ਸਾਰੇ ਹੀ ਆਪਣੇ ਮੂੰਹੋਂ ਸਤਿਗੁਰਾਂ ਨੂੰ ਵੀ ਵਾਹੁ ਵਾਹੁ = ਧੰਨ ਧੰਨ ਆਖਹੁ = ਕਹਿਣਾ ਕਰੋ **ਵਾ:** ਇਹ ਆਖਣਾ ਕਰੋ ਕਿ ਸਤਿਗੁਰੂ ਜੀ ਵਾਹੁ = ਅਸਚਰਜ ਵਾਹੁ = ਵਾਹਿਗੁਰੂ ਦਾ ਰੂਪ ਹਨ, ਜਿਨਿ = ਜਿਨ੍ਹਾਂ ਨੇ ਮੁਖਿ = ਮੂੰਹ ਵਿਚ **ਵਾ:** ਅੰਤਹਕਰਣ ਵਿਚ ਹਰਿ = ਹਰੀ ਦੇ ਨਾਮ ਦਾ ਦਾਨ ਦੀਆ = ਦੇਣਾ ਕੀਤਾ ਹੈ ॥੧॥

**[ਅੰਗ ੫੮੬]**

## ਸਲੋਕੁ ਮ: ੩ ॥

***ਪ੍ਰਸ਼ਨ :*** *ਹੇ ਮਹਾਰਾਜ ਜੀ ! ਸਭ ਜਗ੍ਹਾ ਹੀ ਕੋਈ ਨਾ ਕੋਈ ਡਰ ਲੱਗਿਆ ਰਹਿੰਦਾ ਹੈ, ਸੋ ਭੈ ਤੋਂ ਰਹਿਤ ਕਿਹੜੀ ਜਗ੍ਹਾ ਹੈ ?*

***ਗੁਰ ਉੱਤਰ :***

## ਭੈ ਵਿਚਿ ਸਭੁ ਆਕਾਰੁ ਹੈ; ਨਿਰਭਉ ਹਰਿ ਜੀਉ ਸੋਇ ॥

ਹੇ ਭਾਈ ! ਸਭੁ = ਸਾਰਾ ਆਕਾਰੁ = ਜਗਤ ਹੀ ਭੈ = ਡਰ ਦੇ ਵਿਚਿ = ਅੰਦਰ ਰਹਿੰਦਾ ਹੈ ਭਾਵ ਹਰ ਕਿਸੇ ਨੂੰ ਕੋਈ ਨਾ ਕੋਈ ਡਰ ਵਿਆਪਦਾ ਹੀ ਰਹਿੰਦਾ ਹੈ, ਪਰੰਤੂ ਜੋ ਹਰਿ = ਹਰੀ ਸਭਨਾਂ ਦਾ ਜੀਉ = ਜੀਵਨ ਰੂਪ ਹੈ, ਸੋਇ = ਉਹ ਸਦਾ ਨਿਰਭਉ = ਭੈ ਤੋਂ ਰਹਿਤ ਹੈ। ਜੈਸਾ ਕਿ :

**ਸਗਲਿਆ ਭਉ ਲਿਖਿਆ ਸਿਰਿ ਲੇਖੁ ॥**
**ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥** *(ਆਸਾ ਦੀ ਵਾਰ, ਅੰਗ ੪੬੪)*

## ਸਤਿਗੁਰਿ ਸੇਵਿਐ ਹਰਿ ਮਨਿ ਵਸੈ; ਤਿਥੈ ਭਉ ਕਦੇ ਨ ਹੋਇ ॥

ਸਤਿਗੁਰੂ ਦੀ ਸੇਵਿਐ = ਸੇਵਾ ਕਰਨ ਨਾਲ ਹਰਿ = ਹਰੀ ਮਨਿ = ਹਿਰਦੇ ਵਿਚ ਵਸੈ = ਵੱਸ ਜਾਂਦਾ ਹੈ, ਫਿਰ ਜਿਥੇ ਹਰੀ ਵੱਸ ਜਾਂਦਾ ਹੈ, ਤਿਥੈ = ਉਥੇ ਕਦੇ = ਕਦਾਚਿਤ ਭੀ ਕਿਸੇ ਪ੍ਰਕਾਰ ਦਾ ਭਉ = ਡਰ ਨਹੀਂ ਹੋਇ = ਹੁੰਦਾ **ਵਾ:** ਸੱਤ ਪ੍ਰਕਾਰ ਦਾ ਡਰ ਨਹੀਂ ਲੱਗਦਾ। ਜੈਸਾ ਕਿ :

**ਯਹ ਭੈ ਪ੍ਰਲੋਕ ਭੈ ਜਨਮ ਬੇਦਨਾ ਜਾਤ।**
**ਅਨ ਰੱਖਿਆ ਅਰ ਗੁਪਤ ਭੈ ਅਕਸ ਮਾਤ੍ਰ ਭੈ ਸਾਤ।** *(ਧਰਮ ਸਾਸਤ੍ਰ)*

## ਦੁਸਮਨੁ ਦੁਖੁ ਤਿਸ ਨੋ ਨੇੜਿ ਨ ਆਵੈ; ਪੋਹਿ ਨ ਸਕੈ ਕੋਇ ॥

ਤਿਸੁ = ਉਸ ਹਿਰਦੇ ਵਿਚ ਵੱਸਣ ਵਾਲੇ ਗੁਰਮੁਖ ਜਨ ਨੋ = ਨੂੰ ਪ੍ਰਤੱਖ ਦੁਸਮਨੁ = ਵੈਰੀ ਤੇ ਦੁਖ ਆਦਿ ਕੋਈ ਨੇੜਿ = ਨਜ਼ਦੀਕ ਨਹੀਂ ਆਵੈ = ਆਉਂਦਾ ਬਲਕਿ ਕੋਇ = ਕੋਈ ਪੋਹਿ = ਸਪਰਸ਼ ਵੀ ਨਹੀਂ ਕਰ ਸਕੈ = ਸਕਦਾ **ਅਥਵਾ** ਦੁਸ਼ਮਨੀ ਕਰਨ ਵਾਲੇ ਕਾਮ ਕ੍ਰੋਧ ਆਦਿ ਤੇ ਦੁਖ ਦੇਣ ਵਾਲੇ ਜਮਦੂਤ ਨੇੜੇ ਨਹੀਂ ਆਉਂਦੇ, ਅਤੇ ਅਗਿਆਨ, ਸ਼ਬਦ ਸਪਰਸ਼ ਆਦਿ ਕੋਈ ਪੋਹਿ = ਛੂਹ ਨਹੀਂ ਸਕਦਾ।

## ਗੁਰਮੁਖਿ ਮਨਿ ਵੀਚਾਰਿਆ; ਜੋ ਤਿਸੁ ਭਾਵੈ ਸੁ ਹੋਇ ॥

ਗੁਰਮੁਖ ਜਨਾਂ ਨੇ ਆਪਣੇ ਮਨਿ = ਹਿਰਦੇ ਵਿਚ ਇਹ ਵੀਚਾਰਿਆ = ਨਿਰਣਾ ਕੀਤਾ ਹੈ ਕਿ ਜੋ ਵੀ ਤਿਸੁ = ਉਸ ਵਾਹਿਗੁਰੂ ਨੂੰ ਭਾਵੈ = ਭਾਉਂਦਾ ਹੈ, ਸੁ = ਉਹੋ ਹੀ ਤਿੰਨਾਂ ਕਾਲਾਂ ਵਿਚ ਹੋਇ = ਹੁੰਦਾ ਹੈ।

## ਨਾਨਕ ਆਪੇ ਹੀ ਪਤਿ ਰਖਸੀ; ਕਾਰਜ ਸਵਾਰੇ ਸੋਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋਇ = ਉਹ ਪਰਮੇਸ਼ਰ ਆਪੇ = ਆਪ ਹੀ ਆਪਣੇ ਪਿਆਰਿਆਂ ਦੀ ਪਤਿ = ਇੱਜ਼ਤ (ਪ੍ਰਤਿਸ਼ਠਾ) ਰਖਸੀ = ਰੱਖਦਾ ਹੈ ਅਤੇ ਆਪ ਹੀ ਆਪਣੇ ਭਗਤਾਂ ਦੇ ਸਾਰੇ ਕਾਰਜ = ਕੰਮ ਸਵਾਰੇ = ਸੰਵਾਰ ਦਿੰਦਾ ਹੈ **ਵਾ:** ਮੋਖ ਰੂਪੀ ਕਾਰਜ ਨੂੰ ਸੰਵਾਰਨ ਵਾਲਾ ਹੈ ॥੧॥

## ਮ: ੩ ॥ ਇਕਿ ਸਜਣ ਚਲੇ, ਇਕਿ ਚਲਿ ਗਏ; ਰਹਦੇ ਭੀ ਫੁਨਿ ਜਾਹਿ ॥

ਇਕਿ = ਕਈ ਸਜਣ = ਮਿੱਤਰ ਭਾਵ ਜੀਵ ਸੰਸਾਰ ਤੋਂ ਚਲੇ = ਚੱਲਣ ਲੱਗੇ ਭਾਵ ਕੂਚ ਕਰਨ ਲੱਗੇ ਹਨ ਤੇ ਇਕਿ = ਕਈ ਪਹਿਲਾਂ ਹੀ ਚਲਿ = ਚਲੇ ਗਏ ਹਨ, ਜੋ ਕੋਈ ਰਹਦੇ = ਬਾਕੀ ਹਨ, ਉਹ ਭੀ = ਵੀ ਫੁਨਿ = ਪੁਨ ਉਨ੍ਹਾਂ ਵਾਂਗ ਚਲੇ ਜਾਹਿ = ਜਾਣਗੇ, ਭਾਵ ਸਾਰੇ ਵਿਛੜਦੇ ਜਾਂਦੇ ਹਨ।

## ਜਿਨੀ ਸਤਿਗੁਰੁ ਨ ਸੇਵਿਓ; ਸੇ ਆਇ ਗਏ ਪਛੁਤਾਹਿ ॥

ਪਰ ਜਿਨੀ = ਜਿਨ੍ਹਾਂ ਪੁਰਸ਼ਾਂ ਨੇ ਇਸ ਭੈਦਾਇਕ ਸੰਸਾਰ ਵਿਚ ਸਤਿਗੁਰਾਂ ਨੂੰ ਨ ਸੇਵਿਓ = ਸੇਵਨਾ ਨਹੀਂ ਕੀਤਾ, ਸੇ = ਉਹ ਜਨਮ ਧਾਰ ਕੇ ਆਏ ਤੇ ਪ੍ਰਲੋਕ ਵਿਚ ਗਏ ਪਛੁਤਾਹਿ = ਪਛਤਾਉਂਦੇ ਹੀ ਰਹਿੰਦੇ ਹਨ **ਵਾ:** ਉਹ ਮਨੁੱਖਾ ਜਨਮ ਧਾਰ ਕੇ ਸੰਸਾਰ ਵਿਚ ਆਏ ਸੀ ਪਰ ਆਪਣੀ ਜ਼ਿੰਦਗੀ ਨੂੰ ਵਿਸ਼ਿਆਂ ਵਿਚ ਬਰਬਾਦ ਕਰ ਕੇ ਪਸ਼ਚਾਤਾਪ ਕਰਦੇ ਹੋਏ ਇਥੋਂ ਪ੍ਰਲੋਕ ਨੂੰ ਚਲੇ ਗਏ ਹਨ।

## ਨਾਨਕ ਸਚਿ ਰਤੇ ਸੇ ਨ ਵਿਛੁੜਹਿ; ਸਤਿਗੁਰੁ ਸੇਵਿ ਸਮਾਹਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਸੱਜਣ ਸਚਿ = ਸੱਤਯ ਸਰੂਪ ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਸੇ = ਉਹ ਕਦਾਚਿਤ ਭੀ ਨ ਵਿਛੁੜਹਿ = ਵਿਛੜਦੇ ਨਹੀਂ ਹਨ, ਸਗੋਂ ਉਹ ਸਤਿਗੁਰਾਂ ਦੀ ਸੇਵਿ = ਸੇਵਾ ਕਮਾ ਕਰਕੇ ਵਾਹਿਗੁਰੂ ਦੇ ਸਰੂਪ ਵਿਚ ਸਮਾਹਿ = ਸਮਾ ਜਾਂਦੇ ਹਨ **ਵਾ:** ਸਤਿਗੁਰਾਂ ਦੀ ਸੇਵਾ ਕਰਕੇ ਸਮਾਹਿ = ਅਨੰਦ ਦੇ ਸਹਿਤ ਹੋ ਜਾਂਦੇ ਹਨ ॥੨॥

## ਪਉੜੀ ॥ ਤਿਸੁ ਮਿਲੀਐ ਸਤਿਗੁਰ ਸਜਣੈ; ਜਿਸੁ ਅੰਤਰਿ ਹਰਿ ਗੁਣਕਾਰੀ ॥

ਹੇ ਭਾਈ ! ਇਸ ਕਰਕੇ ਤਿਸੁ = ਉਸ ਸਤਿਗੁਰ ਸਜਣੈ = ਮਿੱਤਰ ਨੂੰ ਮਿਲੀਐ = ਮਿਲਣਾ ਕਰੀਏ, ਜਿਸ ਦੇ ਹਿਰਦੇ ਅੰਤਰਿ = ਅੰਦਰ ਗੁਣਕਾਰੀ = ਗੁਣ ਕਰਨ ਵਾਲਾ ਹਰਿ = ਹਰੀ ਵੱਸਦਾ ਹੈ **ਵਾ:** ਜਿਸ ਦੇ ਅੰਦਰ (ਗੁਣ + ਕਾਰੀ) ਗੁਣ = ਵਿਸ਼ਿਆਂ ਨੂੰ ਨਾਸ਼ ਕਰਨ ਦਾ ਕਾਰੀ = ਉਪਾਅ, ਇਲਾਜ ਭਾਵ ਹਰੀ ਨਾਮ ਵੱਸਦਾ ਹੈ।

## ਤਿਸੁ ਮਿਲੀਐ ਸਤਿਗੁਰ ਪ੍ਰੀਤਮੈ; ਜਿਨਿ ਹੰਉਮੈ ਵਿਚਹੁ ਮਾਰੀ ॥

ਤਿਸੁ = ਉਸ ਪ੍ਰੀਤਮੈ = ਪਿਆਰੇ (ਪਰਮ ਪਿਆਰ ਦੇ ਅਸ ਪਦ ਰੂਪ) ਸਤਿਗੁਰਾਂ ਨੂੰ ਮਿਲੀਐ = ਮਿਲਣਾ ਕਰੀਏ, ਜਿਨਿ = ਜਿਨ੍ਹਾਂ ਨੇ ਆਪਣੇ ਅੰਤਸ਼ਕਰਣ ਦੇ ਵਿਚਹੁ = ਅੰਦਰੋਂ ਹੰਉਮੈ = ਹੰਗਤਾ ਮਮਤਾ ਮਾਰੀ = ਮਾਰ ਲਈ ਹੈ **ਵਾ:** ਜਿਨ੍ਹਾਂ ਨੇ ਗੁਰਸਿੱਖਾਂ ਨੂੰ ਨਾਮ ਦ੍ਰਿੜ੍ਹ ਕਰਾ ਕੇ ਉਨ੍ਹਾਂ ਦੇ ਹਿਰਦੇ ਅੰਦਰੋਂ ਹਉਮੈ ਨਵਿਰਤ ਕਰ ਦਿੱਤੀ ਹੈ।

## ਸੋ ਸਤਿਗੁਰੁ ਪੂਰਾ ਧਨੁ ਧੰਨੁ ਹੈ; ਜਿਨਿ ਹਰਿ ਉਪਦੇਸੁ ਦੇ ਸਭ ਸ੍ਰਿਸ੍ਟਿ ਸਵਾਰੀ ॥

ਸੋ = ਉਹ ਪੂਰਾ = ਪੂਰਨ ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ

ਅਮਰਦਾਸ ਜੀ) ਧਨੁ ਧੰਨੁ = ਧੰਨਤਾ ਦੇ ਯੋਗ ਹੈ = ਹਨ, ਜਿਨਿ = ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮ ਦਾ ਉਪਦੇਸ਼ ਦੇ ਕੇ ਸਭ = ਸਾਰੀ ਸ੍ਰਿਸ੍ਰਿ = ਸ੍ਰਿਸ਼ਟੀ ਨੂੰ ਸ਼ੁਭ ਗੁਣਾਂ ਵਿਚ ਸਵਾਰੀ = ਸੰਵਾਰ ਦਿੱਤਾ ਹੈ।

## ਨਿਤ ਜਪਿਅਹੁ ਸੰਤਹੁ ਰਾਮ ਨਾਮੁ; ਭਉਜਲ ਬਿਖੁ ਤਾਰੀ ॥

ਹੇ ਸੰਤਹੁ = ਸੰਤ ਜਨੋਂ ! ਨਿਤ = ਨਿਤਾਪ੍ਰਤੀ ਰਾਮ = ਪਰਮੇਸ਼ਰ ਦੇ ਨਾਮ ਨੂੰ ਜਪਿਅਹੁ = ਜਪਣਾ ਕਰੋ, ਜੋ ਬਿਖੁ = ਵਿਹੁ ਰੂਪ ਭਉਜਲ = ਭੈਦਾਇਕ ਸੰਸਾਰ-ਸਮੁੰਦਰ ਤੋਂ ਤਾਰੀ = ਤਾਰਨ ਵਾਲਾ ਹੈ **ਵਾ:** ਇਸ ਸੰਸਾਰ-ਸਮੁੰਦਰ ਤੋਂ ਭਗਤੀ ਦੀ ਤਾਰੀ ਮਾਰ ਕੇ ਜਾਂ ਭਗਤੀ ਰੂਪ ਤਾਰੀ = ਬੇੜੀ 'ਤੇ ਚੜ੍ਹ ਕੇ ਪਾਰ ਹੋ ਜਾਵੋਗੇ।

## ਗੁਰਿ ਪੂਰੈ ਹਰਿ ਉਪਦੇਸਿਆ; ਗੁਰ ਵਿਟੜਿਅਹੁ ਹੰਉ ਸਦ ਵਾਰੀ ॥੨॥

ਪੂਰੈ = ਪੂਰਨ ਸਤਿਗੁਰਾਂ ਨੇ ਹਰਿ = ਹਰੀ ਦੇ ਨਾਮ ਦਾ ਉਪਦੇਸਿਆ = ਉਪਦੇਸ਼ ਦਿੱਤਾ ਹੈ, ਇਸ ਕਰਕੇ ਹੰਉ = ਮੈਂ ਸਦ = ਹਮੇਸ਼ਾ ਆਪਣੇ ਗੁਰਾਂ ਦੇ ਵਿਟੜਿਅਹੁ = ਉਪਰੋਂ ਵਾਰੀ = ਵਾਰਨੇ ਬਲਿਹਾਰਨੇ ਜਾਂਦਾ ਹਾਂ ॥੨॥

## ਸਲੋਕੁ ਮ: ੩ ॥ ਸਤਿਗੁਰ ਕੀ ਸੇਵਾ ਚਾਕਰੀ; ਸੁਖੀ ਹੂੰ ਸੁਖ ਸਾਰੁ ॥

ਹੇ ਗੁਰਸਿੱਖੋ ! ਸਤਿਗੁਰਾਂ ਕੀ = ਦੀ ਸੇਵਾ = ਟਹਿਲ ਚਾਕਰੀ = ਨੌਕਰੀ ਵਾਂਗ ਕਰੋ, ਭਾਵ ਜਿਵੇਂ ਨੌਕਰ ਬਹੁਤ ਸਾਵਧਾਨ ਹੋ ਕੇ ਨੌਕਰੀ ਕਰਦਾ ਹੈ, ਇਓਂ ਬਹੁਤ ਸਾਵਧਾਨੀ ਨਾਲ ਸੇਵਾ ਕਰੇ ਭਾਵ ਕੋਈ ਢਲਿਆਈ ਨਾ ਹੋਵੇ **ਵਾ:** ਸਤਿਗੁਰਾਂ ਦੀ ਸੇਵਾ (ਚਾ + ਕਰੀ) ਚਾ = ਉਤਸ਼ਾਹ ਦੇ ਨਾਲ ਕਰੀ = ਕਰਨੀ ਚਾਹੀਦੀ ਹੈ, ਫਿਰ ਸੁਖੀ ਹੂੰ = ਸੁੱਖਾਂ ਤੋਂ ਵੀ ਵੱਡਾ ਸਾਰੁ = ਸ੍ਰੇਸ਼ਟ ਆਤਮਿਕ ਸੁਖ ਪ੍ਰਾਪਤ ਹੁੰਦਾ ਹੈ।

**ਸਾਖੀ—ਭਾਈ ਭਗੀਰਥ ਤੇ ਭਾਈ ਮਨਸੁਖ ਸ਼ਾਹ ਦੀ :** ਜਿਸ ਪ੍ਰਕਾਰ ਭਾਈ ਭਗੀਰਥ ਜੀ ਨੇ ਸਤਿਗੁਰਾਂ ਦਾ ਬਚਨ ਮੰਨ ਕਰ ਕੇ ਸੇਵਾ ਕੀਤੀ ਸੀ। ਜਦੋਂ ਭਾਈ ਮਰਦਾਨਾ ਜੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਾਸ ਸੁਲਤਾਨਪੁਰ ਲੋਧੀ ਵਿਖੇ ਆਏ, ਅਤੇ ਤਲਵੰਡੀ ਦਾ ਹਾਲ ਦੱਸ ਕੇ ਆਪਣੀ ਬੇਨਤੀ ਕਹੀ, ਕਿ ਮਹਾਰਾਜ ਜੀ ! ਬਾਕੀ ਤਾਂ ਮੇਰੀ ਜ਼ਿੰਦਗੀ ਬਤੀਤ ਹੋਈ ਜਾ ਰਹੀ ਹੈ, ਪਰ ਇਕ ਲੜਕੀ ਦੇ ਵਿਆਹ ਦਾ ਵੱਡਾ ਕਾਰਜ ਆਣ ਪਿਆ ਹੈ, ਜਿਸ ਦੇ ਕਰਨ ਤੋਂ ਮੈਂ ਅਸਮਰੱਥ ਹਾਂ, ਇਸ ਲਈ ਮੈਂ ਤੁਹਾਡੇ ਕੋਲ ਆਇਆ ਹਾਂ ਤੁਸੀਂ ਮੇਰੀ ਸਹਾਇਤਾ ਕਰੋ, ਤਦੋਂ ਸਤਿਗੁਰਾਂ ਨੇ ਭਾਈ ਭਗੀਰਥ ਜੀ ਨੂੰ ਭਾਈ ਮਰਦਾਨਾ ਜੀ ਦੀ ਲੜਕੀ ਦੀ ਸ਼ਾਦੀ ਵਾਸਤੇ ਸੌਦਾ ਲੈਣ ਲਈ ਲਾਹੌਰ ਭੇਜਿਆ, ਅਤੇ ਹੁਕਮ ਕੀਤਾ ਕਿ ਇਕ ਰਾਤ ਤੋਂ ਵੱਧ ਸਮਾਂ ਲਾਹੌਰ ਵਿਚ ਨਹੀਂ ਰਹਿਣਾ। ਭਾਈ ਭਗੀਰਥ ਜੀ ਸਤਿਗੁਰਾਂ ਦੇ ਚਰਨਾਂ ਉਪਰ ਨਮਸਕਾਰ ਕਰ ਕੇ ਲਾਹੌਰ ਵਿਖੇ ਸੌਦਾ ਲੈਣ ਲਈ ਤੁਰ ਪਿਆ ਤੇ ਉਥੇ ਜਾ ਕੇ ਇਕ ਮਨਸੁਖ ਸ਼ਾਹ ਦੀ ਦੁਕਾਨ ਉਪਰ ਪਹੁੰਚਿਆ, ਜੋ ਬਹੁਤ ਧਨੀ ਸੀ ਅਤੇ ਉਸ ਦਾ ਬਹੁਤ ਵੱਡਾ ਵਾਪਾਰ ਦਾ ਕੰਮ ਸੀ, ਭਾਈ ਭਗੀਰਥ ਜੀ ਨੇ ਸੌਦੇ ਵਾਲਾ ਕਾਗ਼ਜ਼ ਉਸ ਨੂੰ ਫੜਾਇਆ ਤੇ ਕਿਹਾ ਕਿ ਮੇਰਾ ਇਹ ਕਾਰਜ ਛੇਤੀ ਤੋਂ ਛੇਤੀ ਕਰ ਦੇਵੋ ਕਿਉਂਕਿ ਮੈਂ ਜਲਦੀ ਵਾਪਸ ਮੁੜਨਾ ਹੈ। ਮਨਸੁਖ ਸ਼ਾਹ ਨੇ ਸੌਦੇ ਵਾਲਾ ਕਾਗ਼ਜ਼ ਪੜ੍ਹ ਕੇ ਕਿਹਾ ਕਿ ਬਾਕੀ ਸਭ ਤਾਂ ਤਿਆਰ ਹੋ ਜਾਵੇਗਾ ਪਰ ਚੂੜਾ ਤਿਆਰ ਕਰਨ ਨੂੰ ਕੁਝ ਦੇਰ ਲੱਗੇਗੀ। ਤਦੋਂ ਭਗੀਰਥ ਜੀ ਨੇ ਕਿਹਾ ਕਿ ਇਹ ਤਾਂ ਸਾਰੀ ਗੱਲ ਪੁੱਠੀ ਹੋ ਜਾਵੇਗੀ, ਮੇਰਾ ਤਾਂ ਸਾਰਾ ਜਨਮ ਹੀ ਵਿਅਰਥ ਚਲਿਆ ਜਾਵੇਗਾ। ਸ਼ਾਹੂਕਾਰ ਨੇ ਹੈਰਾਨ ਹੋ ਕੇ ਪੁੱਛਿਆ ਕਿ ਇਹ ਕੀ ਕਾਰਨ ਹੈ ? ਜੇ ਕਿਸੇ ਰਾਜੇ ਨੇ ਵੀ ਆਪਣਾ ਸੇਵਕ ਭੇਜਿਆ ਹੋਵੇ ਤਾਂ ਉਹ ਵੀ ਇਹ ਗੱਲ ਨਹੀਂ ਕਹਿੰਦਾ ਕਿ ਮੇਰਾ ਜਨਮ ਵਿਅਰਥ ਚਲਿਆ ਜਾਵੇਗਾ। ਤਦ ਭਾਈ ਭਗੀਰਥ ਜੀ ਨੇ ਕਿਹਾ ਕਿ ਹੇ ਮਨਸੁਖ ਸ਼ਾਹ ਜੀ। ਮੇਰਾ ਸਤਿਗੁਰੂ ਪੂਰਾ ਹੈ ਉਹ ਰਾਜਿਆਂ ਦਾ ਵੀ ਰਾਜਾ ਹੈ ਤੇ ਉਸ ਦਾ ਕਿਹਾ ਹੋਇਆ ਬਚਨ ਕਦੇ ਵੀ ਖ਼ਾਲੀ ਨਹੀਂ ਜਾਂਦਾ, ਇਹ ਉਨ੍ਹਾਂ ਦੀ ਹੀ ਆਗਿਆ ਹੈ

ਕਿ ਮੈਂ ਇਕ ਰਾਤ ਹੀ ਲਾਹੌਰ ਵਿਚ ਰਹਿਣਾ ਹੈ, ਇਸ ਤੋਂ ਵੱਧ ਨਹੀਂ ਰਹਿ ਸਕਦਾ। ਫੇਰ ਮਨਸੁਖ ਜੀ ਨੇ ਕਿਹਾ ਕਿ ਇਸ ਕਲਿਜੁਗ ਦੇ ਸਮੇਂ ਵਿਚ ਐਸਾ ਬਲਵਾਨ ਕੌਣ ਹੈ ? ਭਾਵ ਕੋਈ ਪੂਰਾ ਨਹੀਂ ਹੋ ਸਕਦਾ। ਭਾਈ ਭਗੀਰਥ ਜੀ ਨੇ ਕਿਹਾ ਕਿ ਹੇ ਸ਼ਾਹੂਕਾਰ ਜੀ ! ਤੁਸੀਂ ਕੋਈ ਸੰਸਾ ਨਾ ਕਰੋ, ਜਿਨ੍ਹਾਂ ਦੀ ਮੈਂ ਪ੍ਰਸੰਸਾ ਕਰ ਰਿਹਾ ਹਾਂ, ਜੇ ਕੋਈ ਉਨ੍ਹਾਂ ਵਿਚ ਪੂਰਨ ਸ਼ਰਧਾ ਧਾਰ ਕੇ ਉਨ੍ਹਾਂ ਦੀ ਸ਼ਰਨ ਵਿਚ ਜਾਵੇ ਤਾਂ ਉਹ ਸੰਸਾਰ ਵਿਚ ਪਏ ਹੋਏ ਉਸ ਦੇ ਸਾਰੇ ਖੋਟੇ ਬੰਧਨਾਂ ਨੂੰ ਨਾਸ਼ ਕਰ ਦਿੰਦੇ ਹਨ, ਇਹ ਤਾਂ ਪਰਮੇਸ਼ਰ ਨੇ ਆਪ ਹੀ ਕਲਿਜੁਗ ਦੇ ਜੀਵਾਂ ਨੂੰ ਤਾਰਨ ਵਾਸਤੇ ਆਪਣਾ ਸਰੂਪ ਪ੍ਰਗਟ ਕੀਤਾ ਹੋਇਆ ਹੈ। ਇਹ ਸੁਣ ਕੇ ਭਾਈ ਮਨਸੁਖ ਸ਼ਾਹ ਨੇ ਕਿਹਾ ਕਿ ਜੇਕਰ ਉਹ ਮੇਰੇ ਮਨ ਦੀ ਬੁੱਝ ਲੈਣ ਤਾਂ ਮੈਂ ਸਦਾ ਲਈ ਉਨ੍ਹਾਂ ਦਾ ਹੀ ਸਿੱਖ ਹੋ ਕੇ ਰਹਾਂਗਾ। ਇਉਂ ਭਾਈ ਭਗੀਰਥ ਜੀ ਨੇ ਉਥੇ ਇਕ ਰਾਤ ਗੁਜ਼ਾਰੀ ਤੇ ਅਗਲੇ ਦਿਨ ਭਾਈ ਮਨਸੁਖ ਸ਼ਾਹ ਜੀ ਨੇ ਆਪਣੇ ਘਰ ਵਿਚ ਪਿਆ ਹੋਇਆ ਚੂੜਾ ਲੈ ਕੇ ਭਾਈ ਭਗੀਰਥ ਜੀ ਦੇ ਨਾਲ ਸਤਿਗੁਰਾਂ ਦੇ ਦਰਸ਼ਨ ਕਰਨ ਹਿਤ ਚੱਲ ਪਿਆ ਅਤੇ ਆਪਣੇ ਮਨ ਵਿਚ ਇਹ ਸੰਕਲਪ ਕਰ ਲਿਆ ਕਿ ਜੇ ਉਹ ਪੂਰਨ ਹਨ ਤਾਂ ਮੇਰੇ ਦੱਸੇ ਤੋਂ ਬਗ਼ੈਰ ਹੀ ਉਹ ਮੈਨੂੰ ਮੇਰਾ ਨਾਮ ਲੈ ਕੇ ਬੁਲਾਉਣ ਤਾਂ ਮੈਂ ਸੱਤ ਜਾਣ ਲਵਾਂਗਾ ਕਿ ਇਹ ਸੱਚ ਮੁੱਚ ਹੀ ਮੇਰਾ ਦੁਖ ਦੂਰ ਕਰ ਦੇਣਗੇ। ਇਉਂ ਬਚਨ ਬਿਲਾਸ ਕਰਦੇ ਜਦੋਂ ਸੁਲਤਾਨਪੁਰ ਸਾਹਿਬ ਪਹੁੰਚੇ, ਤਦੋਂ ਸਤਿਗੁਰਾਂ ਨੇ ਕਿਹਾ :

**ਆਉ ਭਗੀਰਥ ਪਰਉਪਕਾਰੀ। ਮਨ ਮਲਯਾਗਰ ਰੀਤਿ ਵਿਚਾਰੀ।**
**ਪੂਰਬ ਥੋ ਮਨਸੁਖ ਇਹ ਕਾਚਾ। ਕਿਯੋ ਨਾਮ ਚਾਹਿਤ ਅਬ ਸਾਚਾ।**
**ਯਾਂ ਤੇ ਆਨਯੋ ਅਪਨੇ ਸੰਗਾ। ਧੰਨ ਸੰਤ ਮਤਿ ਕੀਟੀ ਭ੍ਰਿੰਗਾ।੫੯।**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੨੭)*

ਇਹ ਸੁਣ ਕੇ ਭਾਈ ਮਨਸੁਖ ਸ਼ਾਹ ਸਤਿਗੁਰਾਂ ਦੇ ਚਰਨੀਂ ਪੈ ਗਿਆ ਸੀ। ਸੋ ਸਾਖੀ ਤੋਂ ਭਾਵ ਹੈ ਕਿ ਭਾਈ ਭਗੀਰਥ ਜੀ ਨੇ ਇਕ ਪਾਤਸ਼ਾਹ ਦੇ ਨੌਕਰ ਵਾਂਗੂੰ, ਸਤਿਗੁਰਾਂ ਦੁਆਰਾ ਲਾਈ ਹੋਈ ਸੇਵਾ ਨੂੰ ਨਿਭਾਇਆ, ਭਾਵ ਸਤਿਗੁਰਾਂ ਦੀ ਆਗਿਆ ਨੂੰ ਮੰਨਣਾ ਕੀਤਾ।

## ਐਥੈ ਮਿਲਨਿ ਵਡਿਆਈਆ; ਦਰਗਹ ਮੋਖ ਦੁਆਰੁ ॥

ਸਤਿਗੁਰਾਂ ਦੀ ਸੇਵਾ ਕਰ ਕੇ ਐਥੇ = ਇਸ ਲੋਕ ਵਿਚ ਵੀ ਵਡਿਆਈਆ = ਇੱਜ਼ਤ (ਬਖ਼ਸ਼ਿਸ਼ਾਂ) ਮਿਲਨਿ = ਮਿਲਦੀਆਂ ਹਨ ਅਤੇ ਦਰਗਹ = ਦਰਗਾਹ ਵਿਚ ਵੀ ਮੋਖ = ਮੁਕਤੀ ਦਾ ਦੁਆਰੁ = ਦਰਵਾਜ਼ਾ ਪ੍ਰਾਪਤ ਹੁੰਦਾ ਹੈ **ਵਾ:** ਸਾਧਸੰਗਤ ਰੂਪੀ ਦਰਗਾਹ ਵਿਚ ਮਿਲ ਕਰਕੇ ਜੋ ਮੁਕਤੀ ਦਾ ਦੁਆਰਾ ਗਿਆਨ ਪ੍ਰਾਪਤ ਕਰਦੇ ਹਨ ਉਹ ਦੁਆਰਿਆਂ ਵਾਲੇ ਸੰਸਾਰ ਤੋਂ ਮੋਖ ਦੀ ਪ੍ਰਾਪਤੀ ਕਰ ਲੈਂਦੇ ਹਨ, ਭਾਵ ਮੁਕਤ ਹੋ ਜਾਂਦੇ ਹਨ।

## ਸਚੀ ਕਾਰ ਕਮਾਵਣੀ; ਸਚੁ ਪੈਨਣੁ ਸਚੁ ਨਾਮੁ ਅਧਾਰੁ ॥

ਜੋ ਭਗਤੀ ਰੂਪ ਸੱਚੀ ਕਾਰ ਕਮਾਵਣੀ = ਕਮਾਉਣੀ ਕਰਦੇ ਹਨ, ਉਹ ਸੱਚੇ ਨਾਮ ਦਾ ਸਰਵਣ ਰੂਪ ਪੈਨਣੁ = ਪਹਿਰਨਾ ਕਰਦੇ ਹਨ ਤੇ ਸੱਚੇ ਨਾਮ ਦਾ ਹੀ ਅਧਾਰੁ = ਆਸਰਾ ਰੱਖਦੇ ਹਨ **ਅਥਵਾ** ਸਤਿਗੁਰਾਂ ਦੀ ਸੇਵਾ ਕਰਨ ਵਾਲਿਆਂ ਦੀ ਕਾਰ ਕਮਾਉਣੀ ਵੀ ਸਚੀ = ਸਫਲੀ ਹੈ, ਪੈਨਣਾ ਵੀ ਸਚੁ = ਸਫਲਾ ਤੇ ਉਨ੍ਹਾਂ ਨੇ ਸੱਚੇ ਨਾਮ ਦਾ ਹੀ ਆਸਰਾ ਲਿਆ ਹੋਇਆ ਹੈ।

## ਸਚੀ ਸੰਗਤਿ ਸਚਿ ਮਿਲੈ; ਸਚੈ ਨਾਇ ਪਿਆਰੁ ॥

ਉਨ੍ਹਾਂ ਗੁਰਮੁਖਾਂ ਦੀ ਸੰਗਤ ਵੀ ਸੱਚੀ ਹੈ, ਉਨ੍ਹਾਂ ਦੀ ਸੰਗਤ ਕਰਕੇ ਸਚਿ = ਸੱਚਾ ਨਾਮ ਮਿਲੈ = ਮਿਲ

ਪੈਂਦਾ ਹੈ ਅਤੇ ਸੱਚੇ ਨਾਇ = ਨਾਮ ਨਾਲ ਪਿਆਰ ਪੈ ਜਾਂਦਾ ਹੈ **ਵਾ:** ਉਨ੍ਹਾਂ ਦੀ ਸੰਗਤ ਕਰਕੇ ਸੱਚੇ ਨਾਮ ਦਾ ਸਰਵਣ ਕਰਨਾ ਮਿਲਦਾ ਹੈ, ਸੱਚੇ ਨਾਮ ਦਾ ਮੰਨਣ ਕਰਨਾ ਮਿਲਦਾ ਹੈ ਅਤੇ ਸੱਚੇ ਨਾਮ ਦਾ ਪਿਆਰ ਭਾਵ ਨਿਧਿਆਸਣ ਮਿਲਦਾ ਹੈ।

## ਸਚੈ ਸਬਦਿ ਹਰਖੁ ਸਦਾ; ਦਰਿ ਸਚੈ ਸਚਿਆਰੁ ॥

ਉਨ੍ਹਾਂ ਨੂੰ ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਸਦਾ = ਹਮੇਸ਼ਾ ਹਰਖੁ = ਅਨੰਦ ਪ੍ਰਾਪਤ ਹੁੰਦਾ ਹੈ ਅਤੇ ਉਹ ਸੱਚੇ ਦੇ ਦਰਿ = ਦਰਬਾਰ ਸਚਖੰਡ ਵਿਚ ਸਚਿਆਰੁ = ਸਚਿਆਈ ਵਾਲੇ ਹਨ **ਵਾ:** ਗਿਆਨ, ਸਾਧਸੰਗਤ ਰੂਪੀ ਦਰ ਵਿਚ ਇਸਥਿਤ ਹੋ ਕੇ ਸੱਚ ਦੀ ਪ੍ਰਾਪਤੀ ਵਾਲੇ ਹਨ।

## ਨਾਨਕ ਸਤਿਗੁਰ ਕੀ ਸੇਵਾ ਸੋ ਕਰੈ; ਜਿਸ ਨੋ ਨਦਰਿ ਕਰੈ ਕਰਤਾਰੁ ॥੧॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਤਿਗੁਰਾਂ ਕੀ = ਦੀ ਸੇਵਾ = ਟਹਿਲ ਸੋ = ਉਹੋ ਹੀ ਕਰੈ = ਕਰ ਸਕਦੇ ਹਨ, ਜਿਸ = ਜਿਨ੍ਹਾਂ ਨੋ = ਤਾਈਂ ਕਰਤਾਰੁ = ਕਰਤਾ ਪੁਰਖ (ਪਰਮੇਸ਼ਰ) ਆਪਣੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰੈ = ਕਰਦਾ ਹੈ ॥੧॥

## ਮ: ੩ ॥

## ਹੋਰ ਵਿਡਾਣੀ ਚਾਕਰੀ; ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ॥

ਹੇ ਭਾਈ ! ਸਤਿਗੁਰਾਂ ਦੀ ਸੇਵਾ ਤੋਂ ਬਿਨਾਂ ਜੋ ਹੋਰ ਵਿਡਾਣੀ = ਬਿਗਾਨੀ ਭਾਵ ਦੇਵੀ ਦੇਵਤਿਆਂ ਦੀ ਉਪਾਸ਼ਨਾ ਰੂਪ ਚਾਕਰੀ = ਨੌਕਰੀ ਕਰਨੀ ਹੈ, ਉਸ ਜੀਵਣੁ = ਜਿਉਣ ਨੂੰ ਧ੍ਰਿਗੁ = ਧਿਰਕਾਰ ਹੈ ਅਤੇ ਵਾਸੁ = ਵੱਸਣ ਨੂੰ ਵੀ ਧ੍ਰਿਗੁ = ਧ੍ਰਿਕਾਰ ਹੈ।

## ਅੰਮ੍ਰਿਤੁ ਛੋਡਿ ਬਿਖੁ ਲਗੇ; ਬਿਖੁ ਖਟਣਾ ਬਿਖੁ ਰਾਸਿ ॥

ਉਹ ਮਨੁੱਖ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਨਾਮ, ਅੰਮ੍ਰਿਤ ਅਨੰਦ ਨੂੰ ਛੋਡਿ = ਛੱਡ ਕਰਕੇ ਬਿਖੁ = ਵਿਹੁ ਰੂਪ ਮਾਇਆ, ਵਿਸ਼ਿਆਂ ਵਿਚ ਲੱਗੇ ਹੋਏ ਹਨ, ਬਿਖੁ = ਵਿਹੁ ਰੂਪ ਮਾਇਆ, ਵਿਸ਼ਿਆਂ ਦੀ ਖੱਟੀ ਨੂੰ ਖਟਣਾ = ਖੱਟਦੇ ਹਨ ਤੇ ਬਿਖੁ = ਵਿਹੁ ਰੂਪ ਮਾਇਆ ਵਿਸ਼ਿਆਂ ਦੀ ਹੀ ਰਾਸਿ = ਪੂੰਜੀ ਇਕੱਤ੍ਰ ਕਰਦੇ ਹਨ।

## ਬਿਖੁ ਖਾਣਾ ਬਿਖੁ ਪੈਨਣਾ; ਬਿਖੁ ਕੇ ਮੁਖਿ ਗਿਰਾਸ ॥

ਬਿਖੁ = ਵਿਹੁ ਰੂਪ ਮਾਇਆ, ਵਿਸ਼ਿਆਂ ਨੂੰ ਭੋਗਣ ਲਈ ਵਿਹੁ ਰੂਪ ਹਿੰਸਕ ਭੋਜਨ ਖਾਣਾ ਕਰਦੇ ਹਨ, ਬਿਖੁ = ਵਿਹੁ ਰੂਪ ਮਾਇਆ, ਵਿਸ਼ਿਆਂ ਦੀ ਪ੍ਰਾਪਤੀ ਲਈ ਚੰਗੇ ਚੰਗੇ ਬਸਤਰ ਪੈਨਣਾ = ਪਹਿਰਣਾ ਕਰਦੇ ਹਨ ਅਤੇ ਬਿਖੁ = ਵਿਹੁ ਰੂਪ ਮਾਇਆ ਦੀਆਂ ਹੀ ਮੁਖਿ = ਮੂੰਹ ਕੇ = ਦੇ ਵਿਚ ਗਿਰਾਸ = ਗਿਰਾਹੀਆਂ ਲੈਂਦੇ ਹਨ।

## ਐਥੈ ਦੁਖੋ ਦੁਖੁ ਕਮਾਵਣਾ; ਮੁਇਆ ਨਰਕਿ ਨਿਵਾਸੁ ॥

ਐਥੇ = ਇਸ ਲੋਕ ਵਿਚ ਦੁਖੁ = ਦੁਖਦਾਇਕ ਵਿਸ਼ਿਆਂ, ਮਾਇਆ ਨੂੰ ਕਮਾਵਣਾ = ਕਮਾਉਣ ਕਰਕੇ ਦੁਖੋ ਦੁਖ = ਦੁਖ ਹੀ ਦੁਖ ਪ੍ਰਾਪਤ ਹੁੰਦਾ ਹੈ **ਵਾ:** ਦੁਖ ਹੀ ਦੁਖ ਨੂੰ ਕਮਾਉਣਾ ਕਰਦੇ ਹਨ ਅਤੇ ਮੁਇਆ = ਮਰੇ ਹੋਇਆਂ ਦਾ ਪ੍ਰਲੋਕ ਜਾ ਕੇ ਨਰਕਿ = ਨਰਕਾਂ ਵਿਚ ਨਿਵਾਸੁ = ਵਾਸਾ ਹੋਵੇਗਾ।

## ਮਨਮੁਖ ਮੁਹਿ ਮੈਲੈ ਸਬਦੁ ਨ ਜਾਣਨੀ; ਕਾਮ ਕਰੋਧਿ ਵਿਣਾਸੁ ॥

ਉਨ੍ਹਾਂ ਮਨਮੁਖ = ਬੇਮੁਖ ਪੁਰਸ਼ਾਂ ਦੇ ਮੁਹਿ = ਮੂੰਹ (ਅੰਤਸ਼ਕਰਣ) ਨਿੰਦਿਆ ਚੁਗ਼ਲੀ ਕਰਨ ਕਰਕੇ ਮੈਲੈ = ਮਲੀਨ ਹਨ ਅਤੇ ਉਹ ਗੁਰਾਂ ਦੇ ਸਬਦੁ = ਉਪਦੇਸ਼, ਬ੍ਰਹਮ ਨੂੰ ਨਹੀਂ ਜਾਣਨੀ = ਜਾਣਦੇ, ਕਾਮ ਕ੍ਰੋਧ ਵਿਚ ਲੱਗਣ ਕਰਕੇ ਉਨ੍ਹਾਂ ਦਾ ਵਿਣਾਸੁ = ਨਾਸ਼ ਹੋ ਜਾਂਦਾ ਹੈ।

## ਸਤਿਗੁਰ ਕਾ ਭਉ ਛੋਡਿਆ; ਮਨਹਠਿ ਕੰਮੁ ਨ ਆਵੈ ਰਾਸਿ ॥

ਉਨ੍ਹਾਂ ਨੇ ਸਤਿਗੁਰਾਂ ਕਾ = ਦਾ ਭਉ = ਡਰ ਛੋਡਿਆ = ਛੱਡ ਦਿੱਤਾ ਹੈ, ਭਾਵ ਗੁਰਾਂ ਨੂੰ ਅੰਗ ਸੰਗ ਨਹੀਂ ਜਾਣਦੇ, ਤੇ ਮਨਹਠਿ = ਆਪ-ਹੁਦਰੀਆਂ ਕਰਨ ਕਰਕੇ ਉਨ੍ਹਾਂ ਦਾ ਕੋਈ ਵੀ ਕੰਮੁ = ਕਾਰਜ ਰਾਸਿ = ਸਚਿਆਈ ਵਿਚ ਨਹੀਂ ਆਵੈ = ਆਉਂਦਾ।

## ਜਮ ਪੁਰਿ ਬਧੇ ਮਾਰੀਅਹਿ; ਕੋ ਨ ਸੁਣੇ ਅਰਦਾਸਿ ॥

ਅੰਤ ਵੇਲੇ ਜਮ ਪੁਰਿ = ਜਮਾਂ ਦੀ ਪੁਰੀ ਵਿਚ ਬਧੇ = ਬੰਨ੍ਹੇ ਹੋਇਆਂ ਨੂੰ ਜਮਦੂਤਾਂ ਵੱਲੋਂ ਮਾਰੀਅਹਿ = ਮਾਰਿਆ ਜਾਵੇਗਾ, ਉਸ ਵੇਲੇ ਕੋ = ਕੋਈ ਵੀ ਇਨ੍ਹਾਂ ਦੀ ਅਰਦਾਸਿ = ਬੇਨਤੀ ਨਹੀਂ ਸੁਣੇ = ਸੁਣੇਗਾ।

## ਨਾਨਕ, ਪੂਰਬਿ ਲਿਖਿਆ ਕਮਾਵਣਾ; ਗੁਰਮੁਖਿ ਨਾਮਿ ਨਿਵਾਸੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੀਵ ਪੂਰਬਿ = ਪਹਿਲੇ ਕੀਤੇ ਕਰਮਾਂ ਦੇ ਲਿਖਿਆ = ਲਿਖੇ ਹੋਏ ਅਨੁਸਾਰ ਹੀ ਹੁਣ ਲੇਖ ਕਮਾਵਣਾ = ਕਮਾਉਣਾ ਕਰਦੇ ਹਨ। ਪਰ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਗੁਰਮੁਖ ਜਨਾਂ ਦੇ ਹਿਰਦੇ ਵਿਚ ਨਾਮਿ = ਨਾਮੀ ਦੇ ਨਾਮ ਦਾ ਨਿਵਾਸ = ਵੱਸਣਾ ਹੋਇਆ ਹੈ ॥੨॥

## ਪਉੜੀ ॥ ਸੋ ਸਤਿਗੁਰੁ ਸੇਵਿਹੁ ਸਾਧ ਜਨੁ; ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ ॥

ਇਸ ਕਰਕੇ ਹੇ ਸਾਧ ਜਨ = ਸੰਤ ਜਨੋਂ ! ਸੋ = ਉਸ ਸਤਿਗੁਰਾਂ ਨੂੰ ਸੇਵਿਹੁ = ਸੇਵਨਾ ਕਰੋ **ਵਾ:** ਉਸ ਦੀ ਸੇਵਿਹੁ = ਸੇਵਾ ਕਰੋ, ਜਿਨਿ = ਜਿਸ ਗੁਰਾਂ ਨੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਦ੍ਰਿੜਾਇਆ = ਦ੍ਰਿੜ੍ਹ, ਪ੍ਰਪੱਕ ਕਰਵਾਇਆ ਹੈ।

## ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ; ਜਿਨਿ ਜਗੰਨਾਥੁ ਜਗਦੀਸੁ ਜਪਾਇਆ ॥

ਸੋ = ਉਹ ਸਤਿਗੁਰਾਂ ਨੂੰ ਦਿਨਸੁ ਰਾਤਿ = ਦਿਨ ਰਾਤ ਵਿਚ ਸਦਾ-ਸਦਾ ਪੂਜਹੁ = ਪੂਜਣਾ ਕਰੋ, ਜਿਨਿ = ਜਿਸ ਗੁਰਾਂ ਨੇ ਜਗੰਨਾਥ = ਜਗਤ ਦੇ ਮਾਲਕ ਤੇ ਜਗਦੀਸੁ = ਜਗਤ ਦੇ ਈਸ਼ਵਰ ਸਮਰੱਥ ਪ੍ਰਭੂ ਦਾ ਨਾਮ ਜਪਾਇਆ = ਜਪਾਉਣਾ ਕੀਤਾ ਹੈ।

## ਸੋ ਸਤਿਗੁਰੁ ਦੇਖਹੁ ਇਕ ਨਿਮਖ ਨਿਮਖ; ਜਿਨਿ ਹਰਿ ਕਾ ਹਰਿ ਪੰਥੁ ਬਤਾਇਆ ॥

ਸੋ = ਉਹ ਸਤਿਗੁਰਾਂ ਨੂੰ ਇਕ ਨਿਮਖ ਨਿਮਖ = ਅੱਖ ਦੇ ਖੋਲ੍ਹ ਮੀਚਣ ਦੇ ਸਮੇਂ ਭਾਵ ਥੋੜੇ ਤੋਂ ਵੀ ਥੋੜੇ ਸਮੇਂ ਛਿਨ-ਛਿਨ ਕਾਲ ਵਿਚ ਦੇਖਹੁ = ਦੇਖਣਾ ਕਰੋ, ਜਿਨਿ = ਜਿਸ ਗੁਰਾਂ ਨੇ ਹਰਿ = ਹਰੀ ਕਾ = ਦਾ ਹਰਿ = ਹਰੀ ਨਾਮ ਜਪਣ ਰੂਪ ਪੰਥੁ = ਰਸਤਾ ਬਤਾਇਆ = ਦੱਸਿਆ ਹੈ।

## ਤਿਸੁ ਸਤਿਗੁਰ ਕੀ ਸਭ ਪਗੀ ਪਵਹੁ; ਜਿਨਿ ਮੋਹ ਅੰਧੇਰੁ ਚੁਕਾਇਆ ॥

ਹੇ ਸੰਤ ਜਨੋਂ ! ਸਭ = ਸਾਰੇ ਤਿਸੁ = ਉਸ ਸਤਿਗੁਰਾਂ ਕੀ = ਦੀ ਪਗੀ = ਚਰਨੀਂ ਪਵਹੁ = ਪੈਣਾ ਕਰੋ, ਜਿਨਿ = ਜਿਨ੍ਹਾਂ ਗੁਰਾਂ ਨੇ ਮੋਹ = ਅਗਿਆਨ ਦਾ ਅੰਧੇਰੁ = ਹਨੇਰਾ ਚੁਕਾਇਆ = ਚੁੱਕ ਦਿੱਤਾ ਹੈ **ਵਾ:** ਅਗਿਆਨ ਦੀਆਂ ਦੋ ਸ਼ਕਤੀਆਂ ਅਭਾਨਾਪਾਦ[੧] ਤੇ ਅਸਤ੍ਵਾਪਾਦ[੨] ਨੂੰ ਚੁੱਕ ਦਿੱਤਾ ਹੈ।

## ਸੋ ਸਤਗੁਰੁ ਕਹਹੁ ਸਭਿ ਧੰਨੁ ਧੰਨੁ; ਜਿਨਿ ਹਰਿ ਭਗਤਿ ਭੰਡਾਰ ਲਹਾਇਆ ॥੩॥

ਸੋ = ਉਸ ਸਤਿਗੁਰੂ ਸਾਹਿਬ ਜੀ ਨੂੰ ਸਭਿ = ਸਾਰੇ ਧੰਨੁ ਧੰਨੁ = ਧੰਨਤਾ ਦੇ ਯੋਗ ਕਹਹੁ = ਕਹਿਣਾ ਕਰੋ, ਜਿਨਿ = ਜਿਨ੍ਹਾਂ ਗੁਰਾਂ ਨੇ ਹਰਿ = ਹਰੀ ਦੀ ਭਗਤਿ = ਭਗਤੀ ਦਾ ਭੰਡਾਰ = ਖ਼ਜ਼ਾਨਾ ਲਹਾਇਆ = ਲਭਾਇਆ, ਪ੍ਰਾਪਤ ਕਰਵਾਇਆ ਹੈ ॥੩॥

## ਸਲੋਕੁ ਮ: ੩ ॥

***ਪ੍ਰਸ਼ਨ :*** *ਹੇ ਮਹਾਰਾਜ ਜੀ ! ਹਿਰਦੇ ਅੰਦਰੋਂ ਆਸਾਂ ਦੀ ਭੁੱਖ ਕਿਵੇਂ ਜਾਵੇਗੀ ?*
***ਗੁਰ ਉੱਤਰ :***

## ਸਤਿਗੁਰਿ ਮਿਲਿਐ ਭੁਖ ਗਈ; ਭੇਖੀ ਭੁਖ ਨ ਜਾਇ ॥

ਹੇ ਗੁਰਸਿੱਖੋ ! ਸਤਿਗੁਰਿ = ਸੱਚੇ ਗੁਰਾਂ ਦੇ ਨਾਲ ਮਿਲਿਐ = ਮਿਲਣ ਕਰਕੇ ਆਸਾ ਤ੍ਰਿਸ਼ਨਾ ਦੀ ਸਭ ਭੁੱਖ ਗਈ = ਚਲੀ ਜਾਂਦੀ ਹੈ, ਪਰ ਭੇਖੀ = ਭੇਖੀਆਂ ਦੀ **ਵਾ:** ਭੇਖ ਧਾਰਨ ਨਾਲ ਇਹ ਭੁੱਖ ਨਹੀਂ ਜਾਇ = ਜਾਂਦੀ।

**[ਅੰਗ ੫੮੭]**

## ਦੁਖਿ ਲਗੈ ਘਰਿ ਘਰਿ ਫਿਰੈ; ਅਗੈ ਦੂਣੀ ਮਿਲੈ ਸਜਾਇ ॥

ਉਨ੍ਹਾਂ ਭੇਖੀਆਂ ਨੂੰ ਇਥੇ ਸੰਸਾਰ ਵਿਚ ਆਸਾ ਤ੍ਰਿਸ਼ਨਾ ਦੀ ਭੁੱਖ ਕਰਕੇ ਦੁਖ ਲਗੈ = ਲੱਗਦਾ ਹੈ ਅਤੇ ਇਸ ਦੀ ਪੂਰਤੀ ਲਈ ਘਰਿ ਘਰਿ = ਘਰਾਂ ਘਰਾਂ ਵਿਚ ਫਿਰੈ = ਫਿਰਦੇ ਹਨ **ਵਾ:** ਜੰਮਣ ਮਰਨ ਦਾ ਦੁਖ ਲੱਗਾ ਰਹਿੰਦਾ ਹੈ ਅਤੇ ਘਰ ਘਰ ਭਾਵ ਜੂਨਾਂ-ਜੂਨਾਂ ਵਿਚ ਤੁਰੇ ਫਿਰਦੇ ਰਹਿੰਦੇ ਹਨ। ਫਿਰ ਅਗੈ = ਪ੍ਰਲੋਕ ਵਿਚ ਜਾ ਕੇ ਇਸ ਤੋਂ ਵੀ ਦੂਣੀ = ਦੁੱਗਣੀ ਸਜਾਇ = ਸਜ਼ਾ ਮਿਲੈ = ਮਿਲਦੀ ਹੈ।

## ਅੰਦਰਿ ਸਹਜੁ ਨ ਆਇਓ; ਸਹਜੇ ਹੀ ਲੈ ਖਾਇ ॥

ਉਨ੍ਹਾਂ ਦੇ ਅੰਦਰਿ = ਹਿਰਦੇ ਵਿਚ ਸਹਜੁ = ਸ਼ਾਂਤੀ ਨਹੀਂ ਆਇਓ = ਆਉਂਦੀ, ਜੇਕਰ ਸ਼ਾਂਤੀ ਆ ਜਾਂਦੀ ਤਾਂ ਸਹਜੇ = ਸੁਤੇ-ਸਿੱਧ ਹੀ ਜੋ ਮਿਲ ਜਾਂਦਾ, ਉਸ ਨੂੰ ਲੈ ਕੇ ਸੰਤੋਖ ਨਾਲ ਖਾਇ = ਖਾ ਲੈਂਦੇ। ਜੈਸਾ ਕਿ :

**ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ ॥**
**ਹੋਨਹਾਰੁ ਸੋ ਹੋਇਹੈ ਸਾਕਤ ਸੰਗਿ ਨ ਜਾਉ ॥** *(ਅੰਗ ੧੩੬੯)*

---

੧. **ਅਭਾਨਾਪਾਦ :** ਜਿਸ ਅਗਿਆਨ ਕਰਕੇ ਪਰਮੇਸ਼ਰ ਦੇ ਸਰੂਪ ਦਾ ਭਾਨ (ਪ੍ਰਤੀਤ) ਨਾ ਹੋਣਾ, ਉਂਞ ਹੋਂਦ ਨੂੰ ਮੰਨਣਾ।
੨. **ਅਸਤ੍ਵਾਪਾਦ :** ਅਗਿਆਨ ਕਰਕੇ ਸਦਾ ਸੱਤ ਸਰੂਪ ਤੋਂ ਮੁਨਕਰ ਹੋ ਜਾਣਾ, ਉਹਦੀ ਹੋਂਦ ਨੂੰ ਮੰਨਣ ਤੋਂ ਇਨਕਾਰੀ ਹੋ ਜਾਣਾ।

## ਮਨਹਠਿ ਜਿਸ ਤੇ ਮੰਗਣਾ; ਲੈਣਾ ਦੁਖੁ ਮਨਾਇ ॥

ਪਰ ਜੋ ਸ਼ਾਂਤੀ ਤੋਂ ਉਲਟ ਮਨਹਠਿ = ਮਨ ਦੀ ਜ਼ਿਦ ਨਾਲ ਜਿਸ ਤੇ = ਤੋਂ ਮੰਗਣਾ ਹੈ, ਇਹ ਤਾਂ ਦੁਖ ਮਨਾਇ = ਮਨਾ ਕੇ ਹੀ ਲੈਣਾ ਹੁੰਦਾ ਹੈ **ਅਥਵਾ** ਕਿਸੇ ਦੇ ਘਰ ਜਾ ਕੇ ਮੂੰਹ ਮੰਗਿਆ ਦਾਨ ਲੈਣਾ ਕਿ ਜੇਕਰ ਇਤਨੇ ਪੈਸੇ ਜਾਂ ਇਹ ਪਦਾਰਥ ਦੇਵੋਗੇ ਤਾਂ ਅਸੀਂ ਜਾਣਾ ਹੈ, ਤੇ ਅੱਗੋਂ ਦੇਣ ਵਾਲਿਆਂ ਦੀ ਇਤਨੀ ਸਮਰੱਥਾ ਨਾ ਹੋਣੀ, ਪਰ ਫੇਰ ਵੀ ਇਨ੍ਹਾਂ ਦੇ ਭੇਖ ਦਾ ਭੈ ਕਰਕੇ ਦੁਖੀ ਹੋ ਕੇ ਦਾਨ ਦੇਣ, ਇਉਂ ਇਹ ਮਨ ਦੇ ਹੱਠ ਨਾਲ ਦੁਖ ਮਨਾ ਕੇ ਦਾਨ ਲੈਂਦੇ ਹਨ।

## ਇਸੁ ਭੇਖੈ ਥਾਵਹੁ ਗਿਰਹੋ ਭਲਾ; ਜਿਥਹੁ ਕੋ ਵਰਸਾਇ ॥

ਇਸੁ = ਇਹ ਭੇਖੈ = ਭੇਖ ਦੇ ਥਾਵਹੁ = ਨਾਲੋਂ ਤਾਂ ਗਿਰਹੋ = ਗ੍ਰਿਹਸਥੀ ਭਲਾ = ਚੰਗਾ ਹੈ, ਜਿਥਹੁ = ਜਿਸ ਥਾਂ ਤੋਂ ਕੋ = ਕੋਈ ਵਰਸਾਇ = ਲਾਭ ਤਾਂ ਪ੍ਰਾਪਤ ਕਰਦਾ, ਭਾਵ ਗ੍ਰਿਹਸਥੀ ਆਪ ਕਮਾ ਕੇ ਅੰਨ ਪਾਣੀ ਖਾਂਦਾ ਹੈ ਤੇ ਲੋੜਵੰਦ ਨੂੰ ਕਮਾਈ ਵਿੱਚੋਂ ਦਾਨ ਕਰਦਾ ਹੈ।

## ਸਬਦਿ ਰਤੇ ਤਿਨਾ ਸੋਝੀ ਪਈ; ਦੂਜੈ ਭਰਮਿ ਭੁਲਾਇ ॥

ਜੋ ਪੁਰਸ਼ ਸਤਿਗੁਰਾਂ ਦੇ ਸਬਦਿ = ਉਪਦੇਸ਼ ਵਿਚ ਰਤੇ = ਰੰਗੇ ਹਨ, ਤਿਨਾ = ਉਨ੍ਹਾਂ ਨੂੰ ਪਰਮਾਰਥ, ਸਰੂਪ ਦੀ ਸੋਝੀ = ਸਮਝ ਪਈ = ਪੈਂਦੀ ਹੈ ਅਤੇ ਦੂਜੈ = ਦੂਸਰੇ ਬੇਮੁੱਖ ਦ੍ਵੈਤ-ਭਾਵ ਵਿਚ ਲੱਗ ਕੇ ਭਰਮ ਦੇ ਭੁਲਾਏ ਹੋਏ ਹਨ **ਵਾ:** ਭਰਮ ਕਰਕੇ ਭੁੱਲਣ ਵਿਚ ਆ ਰਹੇ ਹਨ।

## ਪਇਐ ਕਿਰਤਿ ਕਮਾਵਣਾ; ਕਹਣਾ ਕਛੂ ਨ ਜਾਇ ॥

ਜੋ ਉਨ੍ਹਾਂ ਦੀ ਕਰਨੀ ਅਨੁਸਾਰ ਉਨ੍ਹਾਂ ਦੇ ਮਸਤਕ ਉਪਰ ਲੇਖ ਪਇਐ = ਪਿਆ ਹੋਇਆ ਹੈ, ਉਸੇ ਅਨੁਸਾਰ ਕਿਰਤਿ = ਕਰਮਾਂ ਨੂੰ ਕਮਾਵਣਾ = ਕਮਾਉਣਾ ਕਰਦੇ ਹਨ।

## ਨਾਨਕ ਜੋ ਤਿਸੁ ਭਾਵਹਿ ਸੇ ਭਲੇ; ਜਿਨ੍ ਕੀ ਪਤਿ ਪਾਵਹਿ ਥਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ = ਜਿਨ੍ਹਾਂ ਕੀ = ਦੀ ਪਤਿ = ਇੱਜ਼ਤ (ਪ੍ਰਤਿਸ਼ਠਾ) ਨੂੰ ਪਰਮੇਸ਼ਰ ਥਾਇ = ਥਾਂ ਪਾਵਹਿ = ਪਾਉਂਦਾ ਹੈ ਅਤੇ ਜੋ = ਜਿਹੜੇ ਤਿਸੁ = ਉਸ ਨੂੰ ਭਾਵਹਿ = ਭਾਅ ਜਾਂਦੇ ਹਨ, ਸੇ = ਉਹ ਗੁਰਮੁਖ ਜਨ ਭਲੇ = ਚੰਗੇ ਹਨ ॥੧॥

## ਮ: ੩ ॥ ਸਤਿਗੁਰਿ ਸੇਵਿਐ ਸਦਾ ਸੁਖੁ; ਜਨਮ ਮਰਣ ਦੁਖੁ ਜਾਇ ॥

ਹੇ ਭਾਈ! ਸਤਿਗੁਰਾਂ ਦੀ ਸੇਵਿਐ = ਸੇਵਾ ਕਰਨ ਨਾਲ ਸਦਾ = ਸਦੀਵੀ ਸੁਖ ਪ੍ਰਾਪਤ ਹੋ ਜਾਂਦਾ ਹੈ, ਅਤੇ ਜਨਮ ਮਰਨ ਦਾ ਦੁਖੁ = ਕਸ਼ਟ ਚਲਿਆ ਜਾਇ = ਜਾਂਦਾ ਹੈ।

## ਚਿੰਤਾ ਮੂਲਿ ਨ ਹੋਵਈ; ਅਚਿੰਤੁ ਵਸੈ ਮਨਿ ਆਇ ॥

ਉਨ੍ਹਾਂ ਸੇਵਾ ਕਰਨ ਵਾਲਿਆਂ ਨੂੰ ਮੂਲਿ = ਉੱਕਾ ਹੀ ਚਿੰਤਾ[੧] ਨਹੀਂ ਹੋਵਈ = ਹੁੰਦੀ ਅਤੇ ਅਚਿੰਤੁ = ਚਿੰਤਾ ਤੋਂ ਰਹਿਤ ਕਰਨ ਵਾਲਾ ਪਰਮੇਸ਼ਰ ਉਨ੍ਹਾਂ ਦੇ ਮਨਿ = ਹਿਰਦੇ ਵਿਚ ਆਇ = ਆ ਕੇ ਵਸੈ = ਵੱਸ ਜਾਂਦਾ ਹੈ।

---

੧. ਚਿੰਤਾ = (ਗ਼ਮ, ਫ਼ਿਕਰ, ਸੋਚ) ਆਈ ਹੋਈ ਬਿਪਤਾ ਨੂੰ ਸਹਾਰ ਨਾ ਸਕਣਾ ਅਤੇ ਚਿਤ ਦੀ ਬਿਹਬਲ ਹਾਲਤ ਹੋ ਜਾਣੀ, ਇਸ ਦਾ ਨਾਮ ਚਿੰਤਾ ਹੈ।

## ਅੰਤਰਿ ਤੀਰਥੁ ਗਿਆਨੁ ਹੈ; ਸਤਿਗੁਰਿ ਦੀਆ ਬੁਝਾਇ ॥

ਉਨ੍ਹਾਂ ਦੇ ਅੰਤਰਿ = ਅੰਦਰ ਹਿਰਦੇ ਵਿਚ ਗਿਆਨ ਰੂਪੀ ਤੀਰਥ ਹੈ **ਵਾ:** ਇਹ ਗਿਆਨੁ = ਜਾਨਣਾ ਕਰੋ ਕਿ ਪਰਮੇਸ਼ਰ ਰੂਪੀ ਤੀਰਥ ਉਨ੍ਹਾਂ ਦੇ ਅੰਦਰ ਹੈ, ਇਹ ਸਤਿਗੁਰਾਂ ਨੇ ਉਪਦੇਸ਼ ਦੁਆਰਾ ਬੁਝਾਇ = ਸਮਝਾ ਦੀਆ = ਦੇਣਾ ਕੀਤਾ ਹੈ।

## ਮੈਲੁ ਗਈ ਮਨੁ ਨਿਰਮਲੁ ਹੋਆ; ਅੰਮ੍ਰਿਤ ਸਰਿ ਤੀਰਥਿ ਨਾਇ ॥

ਉਪਰੋਕਤ ਕਹੇ ਹਰੀ ਰੂਪੀ ਤੀਰਥ ਦੇ ਅੰਮ੍ਰਿਤ ਨਾਮ ਰੂਪੀ ਸਰਿ = ਸਰੋਵਰ ਵਿਚ ਨਾਇ = ਨਹਾਉਣ ਕਰਕੇ ਉਨ੍ਹਾਂ ਦੀ ਪਾਪਾਂ, ਅਵਿੱਦਿਆ ਆਦਿ ਦੀ ਮੈਲੁ = ਮਲੀਨਤਾਈ ਚਲੀ ਗਈ ਹੈ ਅਤੇ ਮਨੁ = ਹਿਰਦਾ ਨਿਰਮਲੁ = ਸ਼ੁੱਧ ਹੋਆ = ਹੋਇਆ ਹੈ **ਅਥਵਾ** ਸਤਿਗੁਰੂ ਜੀ ਅੰਮ੍ਰਿਤ ਦੇ ਸਰੋਵਰ ਹਨ, ਉਨ੍ਹਾਂ ਵਿਚ ਭਾਵਨਾ ਧਾਰ ਕੇ ਜੋ ਉਪਦੇਸ਼ ਲੈਣਾ ਹੈ, ਇਹ ਤੀਰਥ ਉਪਰ ਇਸ਼ਨਾਨ ਕਰਨਾ ਹੈ, ਇਸ ਨਾਲ ਹਉਮੈ ਆਦਿ ਦੀ ਮੈਲ ਨਵਿਰਤ ਹੋ ਜਾਂਦੀ ਹੈ ਅਤੇ ਮਨ ਉੱਜਲ ਹੋ ਜਾਂਦਾ ਹੈ।

## ਸਜਣ ਮਿਲੇ ਸਜਣਾ; ਸਚੈ ਸਬਦਿ ਸੁਭਾਇ ॥

ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਸੁਭਾਇ = ਪ੍ਰੇਮ ਕਰਕੇ, ਸਜਣ = ਭਲੇ ਪੁਰਖ ਭਾਵ ਅਧਿਕਾਰੀ ਜਨ ਸਜਣਾ = ਮਿੱਤ੍ਰ ਰੂਪ ਪਰਮੇਸ਼ਰ ਨੂੰ ਮਿਲੇ ਹਨ।

## ਘਰ ਹੀ ਪਰਚਾ ਪਾਇਆ; ਜੋਤੀ ਜੋਤਿ ਮਿਲਾਇ ॥

ਜਿਨ੍ਹਾਂ ਨੇ ਘਰ = ਹਿਰਦੇ ਵਿਚ ਗ੍ਰਿਹਸਥ ਵਿਚ ਰਹਿੰਦਿਆਂ ਪ੍ਰੇਮ, ਗੁਰ-ਉਪਦੇਸ਼ ਦਾ ਪਰਚਾ ਪਾਇਆ = ਪਾ ਲਿਆ ਹੈ **ਵਾ:** ਪਰਚਾ = ਗਿਆਨ ਪ੍ਰਾਪਤ ਕਰ ਲਿਆ ਹੈ, ਉਨ੍ਹਾਂ ਦੀ ਪਰਤਕ ਜੋਤ (ਭਿੰਨ-ਭਿੰਨ ਦੇਹਾਂ ਨੂੰ ਪ੍ਰਕਾਸ਼ਨ ਵਾਲੀ) ਨੂੰ ਗੁਰਾਂ ਨੇ ਜੋਤੀ = ਪ੍ਰਕਾਸ਼ ਸਰੂਪ ਵਿਚ ਮਿਲਾਇ = ਮਿਲਾ ਦਿੱਤਾ ਹੈ।

## ਪਾਖੰਡਿ ਜਮਕਾਲੁ ਨ ਛੋਡਈ; ਲੈ ਜਾਸੀ ਪਤਿ ਗਵਾਇ ॥

ਪਰ ਪਾਖੰਡਿ = ਦੰਭ ਕਰਨ ਵਾਲਿਆਂ ਨੂੰ ਜਮਕਾਲੁ = ਕਾਲ ਕਰਨ ਵਾਲਾ ਜਮਦੂਤ ਨ ਛੋਡਈ = ਛੱਡਦਾ ਨਹੀਂ ਹੈ, ਸਗੋਂ ਉਨ੍ਹਾਂ ਦੀ ਪਤਿ = ਇੱਜ਼ਤ, ਪ੍ਰਤਿਸ਼ਠਾ ਗਵਾਇ = ਗੁਆ ਕਰਕੇ ਨਰਕਾਂ ਨੂੰ ਲੈ ਜਾਸੀ = ਜਾਂਦਾ ਹੈ।

## ਨਾਨਕ ਨਾਮਿ ਰਤੇ ਸੇ ਉਬਰੇ; ਸਚੇ ਸਿਉ ਲਿਵ ਲਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਸੱਚੇ ਪਰਮੇਸ਼ਰ ਦੇ ਸਿਉ = ਨਾਲ ਆਪਣੀ ਲਿਵ = ਬਿਰਤੀ ਲਾਇ = ਲਾ ਕੇ ਨਾਮ ਵਿਚ ਰਤੇ = ਰੰਗੇ ਰਹਿੰਦੇ ਹਨ, ਸੇ = ਉਹ ਕਾਲ ਤੋਂ ਉਬਰੇ = ਬਚੇ ਹਨ ॥੨॥

## ਪਉੜੀ ॥

## ਤਿਤੁ ਜਾਇ ਬਹਹੁ ਸਤਸੰਗਤੀ; ਜਿਥੈ ਹਰਿ ਕਾ ਹਰਿ ਨਾਮੁ ਬਿਲੋਈਐ ॥

ਹੇ ਭਾਈ ! ਤਿਤੁ = ਉਸ ਸੱਤਯ ਸਰੂਪ ਦੀ ਭਲੀ ਪ੍ਰਕਾਰ ਪ੍ਰਾਪਤੀ ਕਰਾਉਣ ਵਾਲੀ ਸਤਿਸੰਗਤ ਵਿਚ ਜਾਇ = ਜਾ ਕੇ ਬਹਹੁ = ਬੈਠਣਾ ਕਰੋ, ਜਿਥੈ = ਜਿਸ ਥਾਂ ਹਰਿ = ਪਰਮੇਸ਼ਰ ਕਾ = ਦਾ ਹਰਿ = ਹਰੀ ਨਾਮ ਬਿਲੋਈਐ = ਰਿੜਕੀਦਾ, ਵਿਚਾਰੀਦਾ ਹੈ।

## ਸਹਜੇ ਹੀ ਹਰਿ ਨਾਮੁ ਲੇਹੁ; ਹਰਿ ਤਤੁ ਨ ਖੋਈਐ ॥

ਉਥੇ ਸਹਜੇ = ਸੁਭਾਵਿਕ ਹੀ (ਮਨ ਨੂੰ ਇਕਾਗਰ ਕਰਕੇ) ਹਰਿ = ਹਰੀ ਦਾ ਨਾਮ ਲੇਹੁ = ਲੈਣਾ (ਜਪਣਾ) ਕਰੋ, ਜਿਸ ਕਰਕੇ ਹਰਿ = ਹਰੀ ਰੂਪ ਤਤੁ = ਮੱਖਣ ਨਾ ਖੋਈਐ = ਗੁਆ ਨਾ ਲਈਏ। ਅਰਥਾਤ ਜਿਵੇਂ ਮਾਈਆਂ ਦਹੀਂ ਰਿੜਕ ਕੇ ਮੱਖਣ ਕੱਢਦੀਆਂ ਹਨ, ਕਈ ਤਾਂ ਦਹੀਂ ਵਿਚ ਕੁਝ ਗਰਮ ਪਾਣੀ ਪਾ ਦਿੰਦੀਆਂ ਜਿਸ ਕਰਕੇ ਗਰਮ ਗਰਮ ਰਿੜਕਿਆ ਹੋਇਆ ਤੇਲੀਆ ਹੋ ਕੇ ਵਿਚੇ ਰਲ ਜਾਂਦਾ ਹੈ ਮੱਖਣ ਨਹੀਂ ਨਿਕਲਦਾ। ਜੋ ਬਰਾਬਰ ਦਾ ਕਰਕੇ ਸਹਿਜ ਸੁਭਾਅ ਨਾਲ ਰਿੜਕਦੀਆਂ ਹਨ, ਉਹ ਮੱਖਣ ਪ੍ਰਾਪਤ ਕਰਦੀਆਂ ਹਨ। ਏਸੇ ਪ੍ਰਕਾਰ ਨਾਮ ਦਾ ਅਭਿਆਸ ਕਰਨ ਰੂਪ ਰਿੜਕ ਕੇ ਪਰਮੇਸ਼ਰ ਰੂਪ ਮੱਖਣ ਨੂੰ ਕੱਢਣਾ ਹੈ, ਕਈ ਬਹੁਤ ਤੇਜ਼-ਤੇਜ਼ ਨਾਮ ਜਪਦੇ ਹਨ, ਜੋ ਕਈ ਦਫ਼ਾ ਦਿਮਾਗ਼ੀ ਪੱਖ ਤੋਂ ਕਮਜ਼ੋਰ ਹੋ ਜਾਂਦੇ ਹਨ ਅਤੇ ਕਈ ਸਾਰੀ ਜ਼ਿੰਦਗੀ ਹੀ ਨਾਮ ਜਪਣ ਵੱਲੋਂ ਠੰਢੇ ਰਹਿ ਜਾਂਦੇ ਹਨ ਭਾਵ ਨਾਮ ਨਹੀਂ ਜਪਦੇ, ਅੰਤ ਵੇਲੇ ਕੋਸ਼ਿਸ਼ ਕਰਦੇ ਹਨ ਪਰ ਫਿਰ ਵੀ ਨਹੀਂ ਜਪਿਆ ਜਾਂਦਾ ਪਰ ਇਕ ਅਜਿਹੇ ਗੁਰਮੁਖ ਹਨ ਜੋ ਬੜੇ ਸਹਿਜ ਸੁਭਾਅ ਨਾਲ ਇਕਾਗਰ ਚਿਤ ਅਤੇ ਸਾਵਧਾਨ ਹੋ ਕੇ ਨਾਮ ਦਾ ਅਭਿਆਸ ਕਰਦੇ ਹਨ ਅਤੇ ਹਰੀ ਰੂਪ ਮੱਖਣ ਪ੍ਰਾਪਤ ਕਰ ਲੈਂਦੇ ਹਨ। ਇਉਂ ਸਹਿਜੇ ਸਹਿਜੇ ਹਰੀ ਦਾ ਨਾਮ ਜਪਣਾ ਚਾਹੀਦਾ ਹੈ ਜਿਸ ਕਰਕੇ ਉਸ ਦਾ ਅਨੰਦ ਗੁਆਚ ਨਾ ਜਾਵੇ, ਫਿਰ ਨਾਸਤਿਕਤਾ ਰੂਪ ਖ਼ੁਸ਼ਕੀ ਚੁੱਕੀ ਜਾਵੇਗੀ ਤੇ ਬ੍ਰਹਮ ਦੀ ਪ੍ਰਾਪਤੀ ਰੂਪ ਤਰਾਉਤ ਆ ਜਾਵੇਗੀ।

## ਨਿਤ ਜਪਿਅਹੁ ਹਰਿ ਹਰਿ ਦਿਨਸੁ ਰਾਤਿ; ਹਰਿ ਦਰਗਹ ਢੋਈਐ ॥

ਇਸ ਕਰਕੇ ਦਿਨ ਰਾਤ ਵਿਚ ਨਿਤ = ਨਿਤਾਪ੍ਰਤੀ ਹੀ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ਦੇ ਨਾਮ ਨੂੰ ਜਪਿਅਹੁ = ਜਪਣਾ ਕਰੋ, ਫਿਰ ਅਵਿੱਦਿਆ ਰੂਪੀ ਰਾਤ ਤੋਂ ਗਿਆਨ ਰੂਪੀ ਦਿਨ ਚੜ੍ਹ ਜਾਵੇਗਾ ਅਤੇ ਹਰਿ = ਹਰੀ ਦੀ ਦਰਗਹ = ਨਿਆਏ ਸਭਾ, ਸਚਖੰਡ ਵਿਚ ਢੋਈਐ = ਢੋਈ, ਓਟ ਮਿਲੇਗੀ **ਵਾ:** ਢੋਈਐ = ਆਸਰਾ ਮਿਲੇਗਾ।

## ਸੋ ਪਾਏ ਪੂਰਾ ਸਤਿਗੁਰੂ;
## ਜਿਸੁ ਧੁਰਿ ਮਸਤਕਿ ਲਿਲਾਟਿ ਲਿਖੋਈਐ ॥

ਪਰੰਤੂ ਐਸੀ ਸਤਿਸੰਗਤ ਵਾਲਾ ਪੂਰਾ = ਪੂਰਨ ਸਤਿਗੁਰੂ ਸੋ = ਉਹੋ ਹੀ ਪਾਏ = ਪਾ ਸਕਦਾ ਹੈ, ਜਿਸ ਦੇ ਲਿਲਾਟਿ = ਮੱਥੇ ਉਪਰ ਧੁਰਿ = ਆਦਿ ਤੋਂ ਹੀ ਮਸਤਕਿ = ਮੁਖੀ, ਸ਼ਿਰੋਮਣੀ ਪਰਮੇਸ਼ਰ ਨੇ ਚੰਗੇ ਲੇਖ ਲਿਖੋਈਐ = ਲਿਖਣਾ ਕੀਤੇ ਹਨ।

## ਤਿਸੁ ਗੁਰ ਕੰਉ ਸਭਿ ਨਮਸਕਾਰੁ ਕਰਹੁ;
## ਜਿਨਿ ਹਰਿ ਕੀ ਹਰਿ ਗਾਲ ਗਲੋਈਐ ॥੪॥

ਤਿਸੁ = ਉਸ ਗੁਰੂ ਕੰਉ = ਨੂੰ ਸਭਿ = ਸਾਰੇ ਹੀ ਨਮਸਕਾਰੁ = ਬੰਦਨਾ ਕਰਹੁ = ਕਰੋ, ਜਿਨਿ = ਜਿਸ ਗੁਰਾਂ ਨੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਕੀ = ਦੀ ਪ੍ਰਾਪਤੀ ਰੂਪ ਗਾਲ = ਗੱਲ ਨੂੰ ਗਲੋਈਐ = ਕਥਨ ਕੀਤਾ ਹੈ ॥੪॥

## ਸਲੋਕ ਮਃ ੩ ॥

***ਪ੍ਰਸ਼ਨ :*** *ਹੇ ਮਹਾਰਾਜ ਜੀ! ਸੱਜਣ ਕੌਣ ਹੁੰਦੇ ਹਨ ?*

***ਗੁਰ ਉੱਤਰ :***

## ਸਜਣ ਮਿਲੇ ਸਜਣਾ; ਜਿਨ ਸਤਗੁਰ ਨਾਲਿ ਪਿਆਰੁ ॥

ਹੇ ਭਾਈ! ਜਿਨ੍ਹਾਂ ਦਾ ਸਤਿਗੁਰਾਂ ਦੇ ਨਾਲਿ = ਸਾਥ ਪਿਆਰੁ = ਪ੍ਰੇਮ ਹੈ ਅਤੇ ਜੋ ਸਜਣਾ = ਮਿੱਤਰ ਵਾਹਿਗੁਰੂ ਨੂੰ ਮਿਲੇ ਹਨ, ਉਹੀ ਅਸਲ ਵਿਚ ਸਜਣ = ਭਲੇ ਪੁਰਸ਼ ਹਨ।

## ਮਿਲਿ ਪ੍ਰੀਤਮ ਤਿਨੀ ਧਿਆਇਆ; ਸਚੈ ਪ੍ਰੇਮਿ ਪਿਆਰੁ ॥

ਤਿਨੀ = ਉਨ੍ਹਾਂ ਨੇ ਪਰਮ ਪ੍ਰੇਮ ਦੇ ਅਸਪਦ ਰੂਪ ਪ੍ਰੀਤਮ = ਪਿਆਰੇ ਸਤਿਗੁਰਾਂ ਨਾਲ ਮਿਲ ਕੇ ਉਸ ਵਾਹਿਗੁਰੂ ਨੂੰ ਧਿਆਇਆ = ਧਿਆਉਣਾ ਕੀਤਾ ਹੈ ਅਤੇ ਸੱਚੇ ਨਾਮ ਵਿਚ ਮਨ, ਬਾਣੀ, ਸਰੀਰ ਕਰਕੇ ਪ੍ਰੇਮ ਪਿਆਰ ਕਰਦੇ ਹਨ **ਵਾ:** ਮਨ ਵੀ ਸੱਚੇ ਦੇ ਪ੍ਰੇਮ ਵਿਚ ਰੰਗਿਆ ਹੈ ਅਤੇ ਬੁੱਧ ਵੀ ਸੱਚੇ ਦੇ ਪਿਆਰ ਵਿਚ ਰੰਗੀ ਹੈ।

## ਮਨ ਹੀ ਤੇ ਮਨੁ ਮਾਨਿਆ; ਗੁਰ ਕੈ ਸਬਦਿ ਅਪਾਰਿ ॥

ਸਤਿਗੁਰਾਂ ਕੈ = ਦੇ ਅਪਾਰਿ = ਪਾਰਾਵਾਰ ਤੋਂ ਰਹਿਤ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਉਨ੍ਹਾਂ ਦਾ ਅਸ਼ੁੱਧ ਮਨ, ਸ਼ੁੱਧ ਮਨ ਦੀ ਹੀ ਸਿੱਖਿਆ ਧਾਰ ਕੇ ਮਾਨਿਆ = ਮੰਨ ਗਿਆ ਹੈ **ਵਾ:** ਗੁਰਾਂ ਦੇ ਮਨ = ਮੰਤ੍ਰ ਕਰਕੇ ਸ਼ਿਰੋਮਣੀ ਪਰਮੇਸ਼ਰ ਵਿਚ ਮਨ ਮੰਨ ਗਿਆ ਹੈ।

## ਏਹਿ ਸਜਣ ਮਿਲੇ ਨ ਵਿਛੁੜਹਿ; ਜਿ ਆਪਿ ਮੇਲੇ ਕਰਤਾਰਿ ॥

ਏਹਿ = ਇਹੋ ਜਿਹੇ ਸਜਣ = ਭਲੇ ਪੁਰਖ ਵਾਹਿਗੁਰੂ ਨਾਲ ਮਿਲੇ ਹੋਏ ਕਦੇ ਵੀ ਨ ਵਿਛੁੜਹਿ = ਵਿੱਛੜਦੇ ਨਹੀਂ ਹਨ, ਜਿ = ਜਿਹੜੇ ਕਰਤਾਰਿ = ਰਚਣਹਾਰ ਪ੍ਰਭੂ ਨੇ ਆਪ ਆਪਣੇ ਸਰੂਪ ਵਿਚ ਮੇਲੇ ਹਨ।

## ਇਕਨਾ ਦਰਸਨ ਕੀ ਪਰਤੀਤਿ ਨ ਆਈਆ; ਸਬਦਿ ਨ ਕਰਹਿ ਵੀਚਾਰੁ ॥

ਇਕਨਾ = ਇਕ ਵਿਛੜੇ ਹੋਏ ਬੇਮੁਖ ਪੁਰਸ਼ਾਂ ਨੂੰ ਸਤਿਗੁਰਾਂ ਦੇ ਦਰਸਨ = ਦੀਦਾਰਾਂ ਕੀ = ਦੀ ਪਰਤੀਤਿ = ਪ੍ਰਤੀਤੀ ਨਹੀਂ ਆਈਆ = ਆਉਂਦੀ ਅਤੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਵੀਚਾਰ ਨਹੀਂ ਕਰਹਿ = ਕਰਦੇ।

## ਵਿਛੁੜਿਆ ਕਾ ਕਿਆ ਵਿਛੁੜੈ; ਜਿਨਾ ਦੂਜੈ ਭਾਇ ਪਿਆਰੁ ॥

ਪ੍ਰਭੂ ਨਾਲੋਂ ਵਿਛੁੜਿਆ = ਵਿਛੜੇ ਹੋਇਆਂ ਕਾ = ਦਾ ਹੋਰ ਕਿਆ = ਕੀ ਵਿਛੁੜੈ = ਵਿਛੜਨਾ ਹੈ? **ਵਾ:** ਜੋ ਪਰਮੇਸ਼ਰ ਨਾਲੋਂ ਵਿਛੜੇ ਹੋਏ ਹਨ, ਉਨ੍ਹਾਂ ਦਾ ਕੀ ਕਰਨਾ ਚਾਹੀਦਾ ਹੈ? ਭਾਵ ਉਨ੍ਹਾਂ ਨਾਲੋਂ ਤਾਂ ਵਿਛੜ ਜਾਣਾ ਚਾਹੀਦਾ ਹੈ, ਜਿਨ੍ਹਾਂ ਦਾ ਦੂਜੈ ਭਾਇ = ਦ੍ਵੈਤ-ਭਾਵ ਵਿਚ ਪਿਆਰ ਹੈ।

## ਮਨਮੁਖ ਸੇਤੀ ਦੋਸਤੀ; ਥੋੜੜਿਆ ਦਿਨ ਚਾਰਿ ॥

ਮਨਮੁਖ = ਬੇਮੁਖ ਪੁਰਸ਼ਾਂ ਦੇ ਸੇਤੀ = ਨਾਲ ਦੋਸਤੀ = ਮਿੱਤਰਤਾ ਥੋੜੜਿਆ = ਥੋੜ੍ਹੇ ਜਿਹੇ ਭਾਵ ਚਾਰ ਕੁ ਦਿਨ ਹੀ ਨਿਭਦੀ ਹੈ। ਜੈਸਾ ਕਿ :

**ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ ॥** *(ਰਾਮਕਲੀ ਕੀ ਵਾਰ, ਮ: ੫, ਅੰਗ ੯੫੯)*

## ਇਸੁ ਪਰੀਤੀ ਤੁਟਦੀ ਵਿਲਮੁ ਨ ਹੋਵਈ; ਇਤੁ ਦੋਸਤੀ ਚਲਨਿ ਵਿਕਾਰ ॥

ਮਨਮੁਖਾਂ ਦੀ ਇਸ ਪਰੀਤੀ = ਲਗਨ (ਦੋਸਤੀ) ਤੁਟਦੀ = ਟੁੱਟਦਿਆਂ ਵਿਲਮੁ = ਦੇਰੀ ਨਹੀਂ

ਹੋਵਈ = ਹੁੰਦੀ, ਭਾਵ ਪੱਕੀ ਮਿੱਤਰਤਾ ਨਹੀਂ ਹੈ, ਇਤੁ = ਇਸ ਦੋਸਤੀ = ਮਿੱਤਰਤਾ ਕਰਕੇ ਕਾਮ ਕ੍ਰੋਧ ਆਦਿ ਵਿਕਾਰਾਂ ਵਾਲੇ ਰਸਤੇ 'ਤੇ ਹੀ ਚਲਨਿ = ਚੱਲਣਾ ਹੁੰਦਾ ਹੈ **ਵਾ:** (ਵਿ + ਕਾਰ) ਖੋਟੀਆਂ ਕਾਰਾਂ ਵਿਚ ਚੱਲਣ ਲੱਗ ਜਾਈਦਾ ਹੈ, ਭਾਵ ਜੇ ਕਿਸੇ ਨਸ਼ਈ ਜਾਂ ਸ਼ਰਾਬੀ ਆਦਿ ਪੁਰਸ਼ਾਂ ਨਾਲ ਦੋਸਤੀ ਕਰੀਏ ਤਾਂ ਉਹ ਮੱਲੋ-ਮੱਲੀ ਸ਼ਰਾਬ ਨੂੰ ਮੂੰਹ ਤਕ ਲਾਉਣ ਲਈ ਜਾਂਦੇ ਹਨ।

## ਜਿਨਾ ਅੰਦਰਿ ਸਚੇ ਕਾ ਭਉ ਨਾਹੀ; ਨਾਮਿ ਨ ਕਰਹਿ ਪਿਆਰੁ ॥

ਜਿਨ੍ਹਾਂ ਪੁਰਸ਼ਾਂ ਦੇ ਅੰਦਰਿ = ਹਿਰਦੇ ਵਿਚ ਸਚੇ = ਸੱਤਯ ਸਰੂਪ ਪਰਮੇਸ਼ਰ ਕਾ = ਦਾ ਭਉ = ਪ੍ਰੇਮ ਨਾਹੀ = ਨਹੀਂ ਹੈ, ਅਤੇ ਉਸ ਦੇ ਨਾਮ ਨਾਲ ਪਿਆਰੁ = ਪ੍ਰੇਮ ਨਹੀਂ ਕਰਹਿ = ਕਰਦੇ।

## ਨਾਨਕ ਤਿਨ ਸਿਉ ਕਿਆ ਕੀਚੈ ਦੋਸਤੀ; ਜਿ ਆਪਿ ਭੁਲਾਏ ਕਰਤਾਰਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਮਨਮੁਖ ਪੁਰਸ਼ਾਂ ਦੇ ਸਿਉ = ਸਾਥ ਕਿਆ = ਕੀ ਦੋਸਤੀ = ਮਿੱਤਰਤਾ ਕੀਚੈ = ਕਰੀਏ, ਜਿ = ਜਿਹੜੇ ਕਰਤਾਰਿ = ਰਚਨਹਾਰ ਪ੍ਰਭੂ ਨੇ ਆਪ ਹੀ ਆਪਣੇ ਸਰੂਪ ਵੱਲੋਂ ਭੁਲਾਏ = ਭੁਲਾ ਦਿੱਤੇ ਹਨ ॥੧॥ ਜੈਸਾ ਕਿ :

**ਤਿਨਿ ਪ੍ਰਭਿ ਆਪਿ ਭੁਲਾਇਆ ਨਾ ਤਿਸੁ ਜਾਤਿ ਨ ਪਤਿ ॥** *(ਸਿਰੀਰਾਗੁ ਮ: ੫, ਅੰਗ ੪੨)*

## ਮ: ੩ ॥

## ਇਕਿ ਸਦਾ ਇਕਤੈ ਰੰਗਿ ਰਹਹਿ; ਤਿਨ ਕੈ ਹਉ ਸਦ ਬਲਿਹਾਰੈ ਜਾਉ ॥

ਇਕ ਗੁਰਮੁਖ ਪੁਰਸ਼ ਸਦਾ = ਹਮੇਸ਼ਾ ਹੀ ਇਕਤੈ = ਅਦੁੱਤੀ ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰੰਗੇ ਰਹਹਿ = ਰਹਿੰਦੇ ਹਨ, ਤਿਨ = ਉਨ੍ਹਾਂ ਭਲੇ ਪੁਰਸ਼ਾਂ ਕੈ = ਦੇ ਉਪਰੋਂ ਹਉ = ਮੈਂ ਸਦ = ਸਦੀਵ ਕਾਲ **ਵਾ:** ਸਦ = ਸੈਂਕੜੇ ਵਾਰ ਹੀ ਬਲਿਹਾਰੈ = ਕੁਰਬਾਨ ਜਾਉ = ਜਾਂਦਾ ਹਾਂ।

## ਤਨੁ ਮਨੁ ਧਨੁ ਅਰਪੀ ਤਿਨ ਕਉ; ਨਿਵਿ ਨਿਵਿ ਲਾਗਉ ਪਾਇ ॥

ਮੈਂ ਆਪਣਾ ਤਨੁ = ਸਰੀਰ ਸੇਵਾ ਵਿਚ ਮਨ ਦੀ ਮਨੌਤ ਅਤੇ ਧਨੁ = ਦੌਲਤ ਟਹਿਲ ਵਿਚ ਲਾਉਣ ਰੂਪ ਤਿਨ = ਉਨ੍ਹਾਂ ਕਉ = ਤਾਈਂ ਅਰਪੀ = ਅਰਪਨ ਕਰਦਾ ਹਾਂ ਅਤੇ ਨਿਵਿ ਨਿਵਿ = ਝੁਕ-ਝੁਕ ਕੇ ਉਨ੍ਹਾਂ ਦੇ ਪਾਇ = ਚਰਨੀਂ ਲਾਗਉ = ਲੱਗਦਾ ਹਾਂ; ਜੈਸਾ ਕਿ :

**ਤਨੁ ਮਨੁ ਧਨੁ ਅਰਪੀ ਸਭੋ ਸਗਲ ਵਾਰੀਐ ਇਹ ਜਿੰਦੁ ॥** *(ਸਿਰੀਰਾਗੁ ਮ: ੫, ਅੰਗ ੪੭)*

## ਤਿਨ ਮਿਲਿਆ ਮਨੁ ਸੰਤੋਖੀਐ; ਤ੍ਰਿਸਨਾ ਭੁਖ ਸਭ ਜਾਇ ॥

ਤਿਨ = ਉਨ੍ਹਾਂ ਗੁਰਮੁਖਾਂ ਦੇ ਨਾਲ ਮਿਲਿਆ = ਮਿਲਣ ਕਰਕੇ ਮਨ ਸੰਤੋਖੀਐ = ਸੰਤੋਖ ਦੇ ਸਹਿਤ (ਸੰਤੁਸ਼ਟ) ਹੋ ਜਾਂਦਾ ਹੈ, ਅਤੇ ਰਸਾਂ ਕਸਾਂ ਦੀ ਤ੍ਰਿਸ਼ਨਾ ਤੇ ਪਦਾਰਥਾਂ ਦੇ ਜੋੜਨ ਦੀ ਭੁੱਖ ਸਭ = ਸਾਰੀ ਚਲੀ ਜਾਇ = ਜਾਂਦੀ ਹੈ।

## ਨਾਨਕ ਨਾਮਿ ਰਤੇ ਸੁਖੀਏ ਸਦਾ; ਸਚੇ ਸਿਉ ਲਿਵ ਲਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਜਿਹੇ ਗੁਰਮੁਖ ਸਚੇ = ਸੱਤਯ ਸਰੂਪ ਦੇ ਸਿਉ = ਨਾਲ ਆਪਣੀ ਲਿਵ = ਬਿਰਤੀ ਨੂੰ ਲਾਇ = ਲਾ ਕੇ ਅਤੇ ਨਾਮ ਵਿਚ ਰਤੇ = ਰੰਗੇ ਹੋਣ ਕਰਕੇ ਸਦਾ = ਹਮੇਸ਼ਾ ਸੁਖੀਏ = ਸੁਖੀ ਰਹਿੰਦੇ ਹਨ ॥੨॥

## ਪਉੜੀ ॥

## ਤਿਸੁ ਗੁਰ ਕਉ ਹਉ ਵਾਰਿਆ; ਜਿਨਿ ਹਰਿ ਕੀ ਹਰਿ ਕਥਾ ਸੁਣਾਈ ॥

ਹੇ ਭਾਈ ! ਤਿਸੁ = ਉਸ ਗੁਰੂ ਕਉ = ਨੂੰ ਹਉ = ਮੈਂ ਵਾਰਿਆ = ਕੁਰਬਾਨ ਜਾਂਦਾ ਹਾਂ, ਜਿਨਿ = ਜਿਸ ਗੁਰਾਂ ਨੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ਕੀ = ਦੀ ਸਰੂਪ ਲੱਖਣਾ ਤੇ ਤਟਸਥੀ ਲਖਣਾ ਵਾਲੀ ਕਥਾ ਸੁਣਾਈ = ਸਰਵਣ ਕਰਾਈ ਹੈ।

**[ਅੰਗ ੫੮੮]**

## ਤਿਸੁ ਗੁਰ ਕਉ ਸਦ ਬਲਿਹਾਰਣੈ; ਜਿਨਿ ਹਰਿ ਸੇਵਾ ਬਣਤ ਬਣਾਈ ॥

ਤਿਸੁ = ਉਸ ਗੁਰੂ ਕਉ = ਨੂੰ ਸਦ = ਹਮੇਸ਼ਾ ਸੈਂਕੜੇ ਵਾਰ ਬਲਿਹਾਰਣੈ = ਬਲਿਹਾਰ ਜਾਂਦਾ ਹਾਂ, ਜਿਨਿ = ਜਿਸ ਗੁਰਾਂ ਨੇ ਹਰਿ = ਹਰੀ ਦੀ ਭਗਤੀ ਰੂਪੀ ਸੇਵਾ = ਟਹਿਲ ਦੀ ਬਣਤ = ਬਣਾਵਟ ਬਣਾਈ = ਬਨਾਉਣਾ ਕੀਤੀ ਹੈ।

## ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ; ਜਿਥੈ ਕਿਥੈ ਮੈਨੋ ਲਏ ਛਡਾਈ ॥

ਸੋ = ਉਹ ਸਤਿਗੁਰੂ ਪਿਆਰਾ ਮੇਰੇ ਸਦਾ ਹੀ ਨਾਲਿ = ਸੰਗ ਹੈ, ਜੋ ਜਿਥੇ ਕਿਥੇ ਵੀ ਭਾਵ ਲੋਕ ਪ੍ਰਲੋਕ ਭਾਵ ਹਰ ਥਾਂ ਵਿਚ ਮੈਨੂੰ ਛਡਾਈ = ਛੁਡਾ ਲਏ = ਲਵੇਗਾ।

## ਤਿਸੁ ਗੁਰ ਕਉ ਸਾਬਾਸਿ ਹੈ; ਜਿਨਿ ਹਰਿ ਸੋਝੀ ਪਾਈ ॥

ਤਿਸੁ = ਉਸ ਗੁਰੂ ਕਉ = ਨੂੰ ਸਦਾ ਹੀ ਸਾਬਾਸਿ = ਧੰਨ ਧੰਨ ਕਹਿਣਾ ਬਣਦਾ ਹੈ, ਜਿਨਿ = ਜਿਸ ਗੁਰਾਂ ਨੇ ਅਧਿਕਾਰੀ ਸਿੱਖਾਂ ਨੂੰ ਹਰਿ = ਪਰਮੇਸ਼ਰ ਦੀ ਸੋਝੀ = ਸਮਝ ਪਾਈ = ਪਾ ਦਿੱਤੀ ਹੈ।

## ਨਾਨਕੁ ਗੁਰ ਵਿਟਹੁ ਵਾਰਿਆ, ਜਿਨਿ ਹਰਿ ਨਾਮੁ ਦੀਆ; ਮੇਰੇ ਮਨ ਕੀ ਆਸ ਪੁਰਾਈ ॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਗੁਰਾਂ ਦੇ ਵਿਟਹੁ = ਉਪਰੋਂ ਵਾਰਿਆ = ਕੁਰਬਾਨ ਜਾਂਦਾ ਹਾਂ, ਜਿਨਿ = ਜਿਨ੍ਹਾਂ ਨੇ ਹਰਿ = ਪਰਮੇਸ਼ਰ ਦਾ ਨਾਮ ਦੀਆ = ਦਿੱਤਾ ਹੈ ਅਤੇ ਮੇਰੇ ਮਨ = ਹਿਰਦੇ ਕੀ = ਦੀ ਸਾਰੀ ਆਸ = ਇੱਛਾ ਪੁਰਾਈ = ਪੂਰੀ ਕੀਤੀ ਹੈ ॥੫॥

## ਸਲੋਕ ਮ: ੩ ॥ ਤ੍ਰਿਸਨਾ ਦਾਧੀ ਜਲਿ ਮੁਈ; ਜਲਿ ਜਲਿ ਕਰੇ ਪੁਕਾਰ ॥

ਹੇ ਭਾਈ ! ਸਭ ਸ੍ਰਿਸ਼ਟੀ ਤ੍ਰਿਸ਼ਨਾ ਦੀ ਦਾਧੀ = ਸਾੜੀ ਹੋਈ ਜਲਿ = ਸੜ ਕੇ ਮੁਈ = ਮਰ ਰਹੀ ਹੈ ਅਤੇ ਜਲਿ ਜਲਿ = ਸੜ ਸੜ ਕੇ ਨਰਕਾਂ ਵਿਚ ਪੁਕਾਰ = ਫ਼ਰਿਆਦਾਂ ਕਰੇ = ਕਰਦੀ ਹੈ **ਵਾ:** ਬਾਲ ਜੁਆਨੀ, ਬਿਰਧ ਅਵਸਥਾ ਵਿਚ ਖਾਣ, ਪੀਣ, ਭੋਗਣ ਦੀ ਸਾੜੀ ਹੋਈ, ਸੜ ਸੜ ਕੇ ਭੋਗਾਂ ਵਿਚ ਹੀ ਪੁਕਾਰਾਂ ਕਰਦੀ ਹੈ ਕਿ ਮੈਨੂੰ ਫਲਾਣਾ ਪਦਾਰਥ ਪ੍ਰਾਪਤ ਨਹੀਂ ਹੋਇਆ, ਉਹ ਪ੍ਰਾਪਤ ਹੋ ਜਾਵੇ, ਆਦਿ।

## ਸਤਿਗੁਰ ਸੀਤਲ ਜੇ ਮਿਲੈ; ਫਿਰਿ ਜਲੈ ਨ ਦੂਜੀ ਵਾਰ ॥

ਜੇ = ਜੇਕਰ ਸੀਤਲ = ਸ਼ਾਂਤ ਸਰੂਪ ਸਤਿਗੁਰੂ ਸਾਹਿਬ ਜੀ ਮਿਲੈ = ਮਿਲ ਪੈਣ ਤਾਂ ਫਿਰ = ਮੁੜ ਕੇ ਦੂਜੀ = ਦੂਸਰੀ ਵਾਰ ਨਰਕਾਂ ਵਿਚ ਪੈ ਕੇ ਜਲੈ = ਸੜਨਾ ਨਹੀਂ ਪੈਂਦਾ ਭਾਵ ਮੁਕਤ ਹੋ ਜਾਈਦਾ ਹੈ।

## ਨਾਨਕ ਵਿਣੁ ਨਾਵੈ ਨਿਰਭਉ ਕੋ ਨਹੀ; ਜਿਚਰੁ ਸਬਦਿ ਨ ਕਰੇ ਵੀਚਾਰੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਚਰੁ = ਜਿਤਨਾ ਚਿਰ ਤਕ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਕੋਈ ਆਪਣੇ ਆਪੇ ਦੀ ਵੀਚਾਰ ਨਹੀਂ ਕਰੇ = ਕਰਦਾ ਅਤੇ ਪਰਮੇਸ਼ਰ ਦੇ ਨਾਵੈ = ਨਾਮ ਜਪੇ ਤੋਂ ਵਿਣੁ = ਬਗ਼ੈਰ ਹੈ, ਤਦੋਂ ਤਕ ਕੋ = ਕੋਈ ਵੀ ਨਿਰਭਉ = ਭੈ ਤੋਂ ਰਹਿਤ ਨਹੀਂ ਹੋ ਸਕਦਾ ॥੧॥

## ਮ: ੩ ॥ ਭੇਖੀ ਅਗਨਿ ਨ ਬੁਝਈ; ਚਿੰਤਾ ਹੈ ਮਨ ਮਾਹਿ ॥

ਹੇ ਭਾਈ! ਉਪਰੋਂ ਭੇਖੀ = ਭੇਖ ਧਾਰਨ ਕਰਕੇ ਈਰਖਾ, ਤ੍ਰਿਸ਼ਨਾ ਦੀ ਅਗਨਿ = ਅੱਗ ਨਹੀਂ ਬੁਝਈ = ਬੁਝਦੀ, ਸਗੋਂ ਮਨ = ਹਿਰਦੇ ਮਾਹਿ = ਵਿਚ ਪਦਾਰਥ ਪ੍ਰਾਪਤੀ, ਕਾਲ ਦੀ ਚਿੰਤਾ ਲੱਗੀ ਰਹਿੰਦੀ ਹੈ।

## ਵਰਮੀ ਮਾਰੀ ਸਾਪੁ ਨ ਮਰੈ; ਤਿਉ ਨਿਗੁਰੇ ਕਰਮ ਕਮਾਹਿ ॥

ਉਹ ਨਿਗੁਰੇ = ਗੁਰੂ ਤੋਂ ਰਹਿਤ ਪਖੰਡੀ ਪੁਰਸ਼ ਤਾਂ ਤਿਉ = ਤਿਸ ਪ੍ਰਕਾਰ ਕਰਮਾਂ ਨੂੰ ਕਮਾਹਿ = ਕਮਾਉਂਦੇ ਹਨ, ਜਿਵੇਂ ਵਰਮੀ = ਸੱਪ ਦੀ ਖੁੱਡ ਨੂੰ ਮਾਰੀ = ਮਾਰਨ ਨਾਲ ਸਾਪੁ = ਸੱਪ ਨਹੀਂ ਮਰੈ = ਮਰਦਾ **ਅਥਵਾ** ਭੇਖੀ ਪੁਰਸ਼ ਦੇਹ ਰੂਪੀ ਵਰਮੀ ਨੂੰ ਧੂਣੀਆਂ ਤਪਾਉਣ ਰੂਪੀ ਬਾਹਰੋਂ ਤਾਂ ਕੁੱਟੀ ਜਾਂਦੇ ਹਨ, ਪਰ ਅੰਦਰੋਂ ਮਨ ਰੂਪੀ ਸੱਪ ਮਰਦਾ ਨਹੀਂ ਹੈ **ਵਾ:** ਗ੍ਰਿਹਸਥ ਨੂੰ ਤਿਆਗ ਦਿੰਦੇ ਹਨ ਤੇ ਸਾਧਾਂ ਵਾਲਾ ਲਿਬਾਸ ਧਾਰ ਲੈਂਦੇ ਹਨ, ਪਰ ਮਨ ਬਸੀਕਾਰ ਨਹੀਂ ਹੁੰਦਾ।

## ਸਤਿਗੁਰੁ ਦਾਤਾ ਸੇਵੀਐ; ਸਬਦੁ ਵਸੈ ਮਨਿ ਆਇ ॥

ਇਸ ਕਰਕੇ ਦਾਤਾ = ਦਾਨੀ ਸਤਿਗੁਰਾਂ ਨੂੰ ਸੇਵੀਐ = ਸੇਵਨਾ ਕਰੀਏ, ਤਾਂ ਕਿ ਗੁਰਾਂ ਦਾ ਸਬਦੁ = ਉਪਦੇਸ਼ ਸਾਡੇ ਮਨਿ = ਹਿਰਦੇ ਵਿਚ ਆਇ = ਆ ਕੇ ਵਸੈ = ਵੱਸ ਜਾਵੇ।

## ਮਨੁ ਤਨੁ ਸੀਤਲੁ ਸਾਂਤਿ ਹੋਇ; ਤ੍ਰਿਸਨਾ ਅਗਨਿ ਬੁਝਾਇ ॥

ਉਪਦੇਸ਼ (ਨਾਮ) ਵੱਸਣ ਨਾਲ ਮਨੁ = ਹਿਰਦਾ ਵਿਕਾਰਾਂ ਵੱਲੋਂ ਸੀਤਲੁ = ਠੰਢਾ ਤੇ ਤਨੁ = ਸਰੀਰ ਵੀ ਕੁਸੰਗਤ ਵੱਲੋਂ ਰੁਕ ਜਾਣ ਕਰਕੇ ਸਾਂਤਿ = ਸ਼ਾਂਤੀ ਦੇ ਸਹਿਤ ਹੋਇ = ਹੋ ਜਾਂਦਾ ਹੈ ਅਤੇ ਸਤਿਗੁਰੂ ਜੀ ਨਾਮ ਜਲ ਨਾਲ ਤ੍ਰਿਸ਼ਨਾ ਦੀ ਅਗਨਿ = ਅੱਗ ਬੁਝਾਇ = ਬੁਝਾ ਦਿੰਦੇ ਹਨ; ਜੈਸਾ ਕਿ :

**ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ ॥** *(ਅੰਗ ੨੬੩)*

## ਸੁਖਾ ਸਿਰਿ ਸਦਾ ਸੁਖੁ ਹੋਇ; ਜਾ ਵਿਚਹੁ ਆਪੁ ਗਵਾਇ ॥

ਜਾ = ਜਦੋਂ ਹਿਰਦੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ (ਹੰਕਾਰ) ਗਵਾਇ = ਗੁਆ ਦੇਈਏ ਤਾਂ ਸੁੱਖਾਂ ਦਾ ਸਿਰਿ = ਸ਼ਿਰੋਮਣੀ ਸਦਾ = ਸਦੀਵੀ ਬ੍ਰਹਮਾਨੰਦ ਰੂਪੀ ਸੁਖ ਪ੍ਰਾਪਤ ਹੋਇ = ਹੋ ਜਾਂਦਾ ਹੈ।

## ਗੁਰਮੁਖਿ ਉਦਾਸੀ ਸੋ ਕਰੇ; ਜਿ ਸਚਿ ਰਹੈ ਲਿਵ ਲਾਇ ॥

ਸੋ = ਉਹ ਗੁਰਮੁਖ ਪੁਰਸ਼ ਹੀ ਤ੍ਰਿਸ਼ਨਾ ਵੱਲੋਂ ਤਿਆਗੀ ਹੋ ਕੇ ਉਦਾਸੀ = ਉਪਰਾਮਤਾ ਧਾਰਨ ਕਰੇ = ਕਰਦਾ ਹੈ, ਜਿ = ਜਿਹੜਾ ਸਚਿ = ਸੱਚੇ ਨਾਮ ਵਿਚ ਲਿਵ = ਬਿਰਤੀ ਲਾਇ = ਲਾ ਕੇ ਰਹੈ = ਰਹਿੰਦਾ ਹੈ।

## ਚਿੰਤਾ ਮੂਲਿ ਨ ਹੋਵਈ; ਹਰਿ ਨਾਮਿ ਰਜਾ ਆਘਾਇ ॥

ਉਸ ਨੂੰ ਮੂਲਿ = ਉੱਕਾ, ਬਿਲਕੁਲ ਹੀ ਚਿੰਤਾ ਨਹੀਂ ਹੋਵਈ = ਹੁੰਦੀ, ਕਿਉਂਕਿ ਉਹ ਹਰਿ = ਹਰੀ ਦੇ ਨਾਮ ਵਿਚ ਆਤਮ ਆਘਾਇ = ਤ੍ਰਿਪਤੀ ਕਰਕੇ ਰਜਾ = ਰੱਜ ਗਿਆ ਹੈ।

## ਨਾਨਕ ਨਾਮ ਬਿਨਾ ਨਹ ਛੂਟੀਐ; ਹਉਮੈ ਪਚਹਿ ਪਚਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅੰਮ੍ਰਿਤ ਨਾਮ ਜਪੇ ਤੋਂ ਬਿਨਾ = ਬਗ਼ੈਰ ਕਦੇ ਵੀ ਛੂਟੀਐ = ਛੁੱਟੀ ਦਾ ਨਹ = ਨਹੀਂ ਹੈ (ਮੁਕਤ ਨਹੀਂ ਹੋਈਦਾ) ਹਉਮੈ = ਹੰਗਤਾ ਮਮਤਾ ਕਰਕੇ ਤਾਂ ਜੀਵ ਆਪ ਤ੍ਰਿਸ਼ਨਾ ਦੀ ਅੱਗ ਵਿਚ ਪਚਹਿ = ਸੜਦੇ ਤੇ ਹੋਰਨਾਂ ਦੇ ਚਿਤ ਨੂੰ ਪਚਾਇ = ਸਾੜਦੇ ਰਹਿੰਦੇ ਹਨ ॥੨॥

## ਪਉੜੀ ॥ ਜਿਨੀ ਹਰਿ ਹਰਿ ਨਾਮੁ ਧਿਆਇਆ; ਤਿਨੀ ਪਾਇਅੜੇ ਸਰਬ ਸੁਖਾ[1] ॥

ਹੇ ਭਾਈ ! ਜਿਨੀ = ਜਿਨ੍ਹਾਂ ਨੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਤਿਨੀ = ਉਨ੍ਹਾਂ ਨੇ ਲੋਕ-ਪ੍ਰਲੋਕ ਦੇ ਸਰਬ = ਸਾਰੇ ਸੁੱਖਾਂ ਨੂੰ ਪਾਇਆ = ਪਾ ਲਿਆ ਹੈ।

## ਸਭੁ ਜਨਮੁ ਤਿਨਾ ਕਾ ਸਫਲੁ ਹੈ; ਜਿਨ ਹਰਿ ਕੇ ਨਾਮ ਕੀ ਮਨਿ ਲਾਗੀ ਭੁਖਾ ॥

ਤਿਨਾ = ਉਨ੍ਹਾਂ ਪੁਰਸ਼ਾਂ ਕਾ = ਦਾ ਸਭੁ = ਸਾਰਾ ਜਨਮ ਹੀ ਸਫਲੁ = ਸਕਾਰਥ (ਸਹਿਤ ਗਿਆਨ ਫਲ ਦੇ) ਹੈ, ਜਿਨ = ਜਿਨ੍ਹਾਂ ਨੂੰ ਹਰਿ = ਹਰੀ ਕੇ = ਦੇ ਨਾਮ ਕੀ = ਦੀ ਮਨਿ = ਹਿਰਦੇ ਵਿਚ ਭੁਖਾ = ਭੁੱਖ ਲਾਗੀ = ਲੱਗ ਗਈ ਹੈ।

## ਜਿਨੀ ਗੁਰ ਕੈ ਬਚਨਿ ਆਰਾਧਿਆ; ਤਿਨ ਵਿਸਰਿ ਗਏ ਸਭਿ ਦੁਖਾ ॥

ਜਿਨੀ = ਜਿਨ੍ਹਾਂ ਨੇ ਸਤਿਗੁਰਾਂ ਕੈ = ਦੇ ਬਚਨਿ = ਉਪਦੇਸ਼ ਰਾਹੀਂ ਨਾਮ ਆਰਾਧਿਆ = ਆਰਾਧਣਾ ਕੀਤਾ ਹੈ, ਤਿਨ = ਉਨ੍ਹਾਂ ਦੇ ਜੰਮਣ ਮਰਨ ਆਦਿ ਦੇ ਸਭਿ = ਸਾਰੇ ਦੁਖਾ = ਦੁਖ ਵਿਸਰਿ = ਵਿਸਰਜਨ, ਦੂਰ ਹੋ ਗਏ ਹਨ।

## ਤੇ ਸੰਤ ਭਲੇ ਗੁਰਸਿਖ ਹੈ; ਜਿਨ ਨਾਹੀ ਚਿੰਤ ਪਰਾਈ ਚੁਖਾ ॥

ਤੇ = ਉਹ ਸੰਤ = ਮਹਾਤਮਾ ਜਨ ਤੇ ਗੁਰਸਿੱਖ ਭਲੇ = ਚੰਗੇ ਹੈ = ਹਨ **ਵਾ:** ਉਹ ਸੰਤ = ਸ਼ਾਂਤ ਆਤਮਾ ਗੁਰਸਿੱਖ ਚੰਗੇ ਹਨ, ਜਿਨ = ਜਿਨ੍ਹਾਂ ਨੂੰ ਚੁਖਾ = ਰੰਚਕ ਮਾਤਰ ਵੀ ਪਰਾਈ = ਦੂਸਰੇ ਦੀ ਚਿੰਤ = ਚਿੰਤਾ ਨਹੀਂ ਹੈ **ਵਾ:** ਇਹ ਜੋ ਪਰਾਈ = ਓਪਰੀ (ਬਿਗਾਨੀ) ਦੇਹ ਹੈ, ਇਸ ਦੀ ਚਿੰਤਾ ਤੋਂ ਰਹਿਤ ਹੋ ਕੇ ਬੇਪਰਵਾਹ ਰਹਿੰਦੇ ਹਨ।

## ਧਨੁ ਧੰਨੁ ਤਿਨਾ ਕਾ ਗੁਰੂ ਹੈ; ਜਿਸੁ ਅੰਮ੍ਰਿਤ ਫਲ ਹਰਿ ਲਾਗੇ ਮੁਖਾ ॥੬॥

ਤਿਨਾ = ਉਨ੍ਹਾਂ ਕਾ = ਦਾ ਗੁਰੂ ਧਨੁ ਧੰਨੁ = ਧੰਨਤਾ ਦੇ ਯੋਗ ਹੈ, ਜਿਸੁ = ਜਿਨ੍ਹਾਂ ਦੇ ਮੁਖਾ = ਮੁਖ (ਅੰਤਸ਼ਕਰਣ) ਨੂੰ ਹਰਿ = ਹਰੀ ਨੇ ਨਾਮ ਅੰਮ੍ਰਿਤ ਰੂਪ ਫਲ ਲਾਗੇ = ਲਗਾ ਦਿੱਤਾ ਹੈ **ਵਾ:** ਜਿਨ੍ਹਾਂ ਨੂੰ ਮੁਖਾ = ਮੁਖੀ ਹਰੀ ਰੂਪ ਅੰਮ੍ਰਿਤ ਫਲ ਲਾਗੇ = ਲੱਗਿਆ ਭਾਵ ਪ੍ਰਾਪਤ ਹੋਇਆ ਹੈ ॥੬॥

---

੧. ਸੁੱਖਾ, ਭੁੱਖਾ, ਦੁੱਖਾ, ਚੁੱਖਾ, ਮੁੱਖਾ ਆਦਿ ਇਨ੍ਹਾਂ ਪਦਾ ਦਾ ਉਚਾਰਨ ਅੱਧਕ ਸਹਿਤ ਹੈ।

## ਸਲੋਕ ਮ: ੩ ॥ ਕਲਿ ਮਹਿ ਜਮੁ ਜੰਦਾਰੁ ਹੈ; ਹੁਕਮੇ ਕਾਰ ਕਮਾਇ ॥

ਹੇ ਭਾਈ ! ਕਲਿ = ਕਲਿਜੁਗ, ਆਦਿ ਜੁੱਗਾਂ ਮਹਿ = ਵਿਚ ਜਮੁ = ਯਮਰਾਜ ਜੰਦਾਰੁ = ਜ਼ਿੰਦ ਦਾ ਵੈਰੀ ਹੈ **ਵਾ:** ਜਮ ਨੇ ਸਭਨਾਂ ਨੂੰ ਨਾਸ਼ ਕਰਨ ਲਈ ਜੰਦਾਰੁ = ਡੰਡਾ ਪਕੜਿਆ ਹੋਇਆ ਹੈ, ਪਰ ਇਹ ਵਾਹਿਗੁਰੂ ਦੇ ਹੁਕਮੇ = ਹੁਕਮ ਵਿਚ ਹੀ ਕਾਰ ਕਮਾਇ = ਕਮਾਉਂਦਾ ਹੈ।

## ਗੁਰਿ ਰਾਖੇ ਸੇ ਉਬਰੇ; ਮਨਮੁਖਾ ਦੇਇ ਸਜਾਇ ॥

ਜਿਨ੍ਹਾਂ ਨੂੰ ਗੁਰਾਂ ਨੇ ਰਾਖੇ = ਰੱਖ ਲਿਆ ਹੈ, ਸੇ = ਉਹ ਇਸ ਜਮ ਤੋਂ ਉਬਰੇ = ਬਚੇ ਹਨ, ਪਰ ਮਨਮੁਖਾ = ਬੇਮੁਖ ਪੁਰਸ਼ਾਂਨੂੰ ਪਕੜ ਕੇ ਨਰਕਾਂ ਵਿਚ ਪਾਉਣ ਰੂਪ ਬਹੁਤ ਭਿਆਨਕ ਸਜਾਇ = ਸਜ਼ਾ ਦੇਇ = ਦਿੰਦਾ ਹੈ।

## ਜਮ ਕਾਲੈ ਵਸਿ, ਜਗੁ ਬਾਂਧਿਆ; ਤਿਸ ਦਾ ਫਰੂ ਨ ਕੋਇ ॥

ਜਮਕਾਲੈ = ਕਾਲ ਕਰਨ ਵਾਲੇ ਜਮ ਨੇ ਜਗੁ = ਜਗਤ ਨੂੰ ਆਪਣੇ ਵਸਿ = ਅਧੀਨ ਕਰ ਕੇ ਬਾਂਧਿਆ = ਬੰਨ੍ਹਿਆ ਹੋਇਆ ਹੈ, ਪਰ ਤਿਸ = ਉਸ ਕਾਲ ਦਾ ਫਰੂ = ਫੜਨ ਵਾਲਾ ਕੋਇ = ਕੋਈ ਵੀ ਜੀਵ ਨਹੀਂ **ਵਾ:** ਤਿਸ ਜੀਵਾਂ ਦਾ ਕੋਈ ਵੀ ਫਰੂ = ਰਾਖਾ ਨਹੀਂ ਹੈ।

## ਜਿਨਿ ਜਮੁ ਕੀਤਾ ਸੋ ਸੇਵੀਐ; ਗੁਰਮੁਖਿ ਦੁਖੁ ਨ ਹੋਇ ॥

ਜਿਨਿ = ਜਿਸ ਨੇ ਜਮੁ = ਯਮਰਾਜ ਨੂੰ ਪੈਦਾ ਕੀਤਾ ਹੈ, ਸੋ = ਉਸ ਵਾਹਿਗੁਰੂ ਨੂੰ ਸੇਵੀਐ = ਸੇਵਨਾ ਕਰੀਏ, ਜੋ ਸੇਵਨ ਵਾਲੇ ਗੁਰਮੁਖ ਜਨ ਹਨ, ਉਨ੍ਹਾਂ ਨੂੰ ਜੰਮਣ ਮਰਨ ਆਦਿ ਦਾ ਕੋਈ ਵੀ ਦੁਖ ਨਹੀਂ ਪ੍ਰਤੀਤ ਹੋਇ = ਹੁੰਦਾ।

## ਨਾਨਕ ਗੁਰਮੁਖਿ ਜਮੁ ਸੇਵਾ ਕਰੇ; ਜਿਨ ਮਨਿ ਸਚਾ ਹੋਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨਾਂ ਦੀ ਤਾਂ ਜਮੁ = ਯਮਰਾਜ ਆਪ ਸੇਵਾ = ਟਹਿਲ ਕਰੇ = ਕਰਦਾ ਹੈ, ਜਿਨ੍ਹਾਂ ਦੇ ਮਨਿ = ਹਿਰਦੇ ਅੰਦਰ ਸੋਇ = ਉਹ ਸੱਚਾ ਪਰਮੇਸ਼ਰ ਵੱਸਿਆ ਹੋਇਆ ਹੈ ॥੧॥

## ਮ: ੩ ॥ ਏਹਾ ਕਾਇਆ ਰੋਗਿ, ਭਰੀ; ਬਿਨੁ ਸਬਦੈ, ਦੁਖੁ ਹਉਮੈ ਰੋਗੁ ਨ ਜਾਇ ॥

ਹੇ ਭਾਈ ! ਏਹਾ = ਇਹ ਕਾਇਆ = ਦੇਹ, ਬੁੱਧੀ ਹਉਮੈ ਆਦਿ ਦੇ ਰੋਗਿ = ਰੋਗਾਂ ਨਾਲ ਭਰੀ ਹੋਈ ਹੈ, ਪਰ ਗੁਰਾਂ ਦੇ ਸਬਦੈ = ਉਪਦੇਸ਼ ਦੀ ਕਮਾਈ ਤੋਂ ਬਿਨੁ = ਬਗ਼ੈਰ ਜੰਮਣ ਮਰਨ ਦਾ ਦੁਖ ਤੇ ਹਉਮੈ = ਹੰਗਤਾ ਮਮਤਾ ਦਾ ਰੋਗ ਦੂਰ ਨਹੀਂ ਜਾਇ = ਜਾਂਦਾ।

## ਸਤਿਗੁਰੁ ਮਿਲੈ ਤਾ ਨਿਰਮਲ ਹੋਵੈ; ਹਰਿ ਨਾਮੋ ਮੰਨਿ ਵਸਾਇ ॥

ਜੇਕਰ ਸਤਿਗੁਰੂ ਸਾਹਿਬ ਜੀ ਮਿਲੈ = ਮਿਲ ਪੈਣ ਤਾਂ ਬੁੱਧ ਨਿਰਮਲ = ਉੱਜਲ ਹੋਵੈ = ਹੋ ਜਾਂਦੀ ਹੈ ਅਤੇ ਹਰਿ = ਹਰੀ ਦਾ ਨਾਮੋ = ਨਾਮ ਮੰਨਿ = ਹਿਰਦੇ ਵਿਚ ਵਸਾਇ = ਵੱਸ ਜਾਂਦਾ ਹੈ **ਵਾ:** ਹਰੀ ਨਾਮ ਨੂੰ ਮੰਨਣ ਕਰਕੇ ਮਨ ਵਿਚ ਵਸਾਏ ਤੇ ਸਤਿਗੁਰਾਂ ਨਾਲ ਮਿਲੇ ਤਾਂ ਅੰਤਹਕਰਣ ਸ਼ੁੱਧ ਹੋ ਜਾਂਦਾ ਹੈ।

## ਨਾਨਕ ਨਾਮੁ ਧਿਆਇਆ ਸੁਖਦਾਤਾ; ਦੁਖੁ ਵਿਸਰਿਆ ਸਹਜਿ ਸੁਭਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਹਰੀ ਨਾਮ

ਧਿਆਇਆ = ਧਿਆਉਣਾ ਕੀਤਾ ਹੈ, ਉਨ੍ਹਾਂ ਦਾ ਸਹਜਿ ਸੁਭਾਇ = ਸਹਿਜ ਸੁਭਾਅ ਹੀ ਸਾਰਾ ਦੁਖੁ = ਕਸ਼ਟ ਵਿਸਰਿਆ = ਵਿਸਰਜਨ (ਦੂਰ) ਹੋ ਗਿਆ ਹੈ **ਵਾ:** ਦੁਖ ਵਿਸਰ ਗਿਆ ਹੈ ਅਤੇ ਸਹਜਿ = ਸ਼ਾਂਤੀ ਸੁਭਾਅ ਪ੍ਰਾਪਤ ਹੋਇਆ ਹੈ ॥੨॥

## ਪਉੜੀ ॥ ਜਿਨਿ ਜਗਜੀਵਨੁ ਉਪਦੇਸਿਆ; ਤਿਸੁ ਗੁਰ ਕਉ ਹਉ ਸਦਾ ਘੁਮਾਇਆ ॥

ਹੇ ਭਾਈ ! ਜਿਨਿ = ਜਿਸ ਸਤਿਗੁਰਾਂ ਨੇ ਜਗਜੀਵਨੁ = ਜਗਤ ਦੇ ਜੀਵਨ ਚੇਤਨ ਸਰੂਪ ਦੀ ਪ੍ਰਾਪਤੀ ਕਰਾਉਣ ਵਾਲਾ ਉਪਦੇਸਿਆ = ਉਪਦੇਸ਼ ਦਿੱਤਾ ਹੈ, ਤਿਸੁ = ਉਸ ਗੁਰੂ ਕਉ = ਦੇ ਉੱਪਰੋਂ ਹਉ = ਮੈਂ ਸਦਾ = ਹਮੇਸ਼ਾ, ਸੈਂਕੜੇ ਵਾਰ ਘੁਮਾਇਆ = ਵਾਰਨੇ ਜਾਂਦਾ ਹਾਂ।

## ਤਿਸੁ ਗੁਰ ਕਉ ਹਉ ਖੰਨੀਐ; ਜਿਨਿ ਮਧੁਸੂਦਨੁ ਹਰਿ ਨਾਮੁ ਸੁਣਾਇਆ ॥

ਤਿਸੁ = ਉਸ ਗੁਰੂ ਕਉ = ਤਾਈਂ, ਹਉ = ਮੈਂ ਖੰਨੀਐ = ਟੁਕੜੇ-ਟੁਕੜੇ ਹੋ ਕੇ ਕੁਰਬਾਨ ਜਾਂਦਾ ਹਾਂ, ਜਿਨਿ = ਜਿਸ ਗੁਰਾਂ ਨੇ ਹੰਕਾਰ ਰੂਪੀ (ਮਧੁ + ਸੂਦਨੁ) ਮਧੁ = ਮਧੂ ਦੈਂਤ ਨੂੰ ਸੂਦਨੁ = ਕੱਟਣ ਵਾਲੇ ਹਰਿ = ਹਰੀ ਦਾ ਨਾਮ ਸੁਣਾਇਆ = ਸਰਵਣ ਕਰਾਇਆ ਹੈ।

## ਤਿਸੁ ਗੁਰ ਕਉ ਹਉ ਵਾਰਣੈ; ਜਿਨਿ ਹਉਮੈ ਬਿਖੁ ਸਭੁ ਰੋਗੁ ਗਵਾਇਆ ॥

ਤਿਸੁ = ਉਸ ਗੁਰੂ ਕਉ = ਤਾਈਂ ਹਉ = ਮੈਂ ਵਾਰਣੈ = ਕੁਰਬਾਨ ਜਾਂਦਾ ਹਾਂ, ਜਿਨਿ = ਜਿਸ ਗੁਰਾਂ ਨੇ ਹਉਮੈ = ਹੰਗਤਾ ਮਮਤਾ ਦੀ ਬਿਖੁ = ਜ਼ਹਿਰ **ਵਾ:** ਸ਼ਬਦ ਸਪਰਸ਼ ਆਦਿ ਬਿਖੁ = ਵਿਸ਼ਿਆਂ ਤੇ ਅਗਿਆਨ ਆਦਿ ਸਭੁ = ਸਾਰੇ ਰੋਗਾਂ ਨੂੰ ਗਵਾਇਆ = ਗੁਆ ਦਿੱਤਾ ਹੈ।

## ਤਿਸੁ ਸਤਿਗੁਰ ਕਉ ਵਡ ਪੁੰਨੁ ਹੈ; ਜਿਨਿ ਅਵਗਣ ਕਟਿ ਗੁਣੀ ਸਮਝਾਇਆ ॥

ਤਿਸੁ = ਉਸ ਸਤਿਗੁਰਾਂ ਕਉ = ਦਾ ਜੀਵਾਂ ਉਪਰ ਬਹੁਤ ਵੱਡਾ ਪੁੰਨੁ = ਉਪਕਾਰ ਹੈ, ਜਿਨਿ = ਜਿਸ ਗੁਰਾਂ ਨੇ ਜੀਵਾਂ ਦੇ ਅਵਗਣ = ਗੁਨਾਹਾਂ ਨੂੰ ਕੱਟ ਕੇ ਗੁਣੀ = ਗੁਣਾਂ ਵਾਲਾ ਪਰਮੇਸ਼ਰ ਸਮਝਾਇਆ = ਸਮਝਾ ਦਿੱਤਾ ਹੈ।

**[ਅੰਗ ੫੮੯]**

## ਸੋ ਸਤਿਗੁਰੁ ਤਿਨ ਕਉ ਭੇਟਿਆ; ਜਿਨ ਕੈ ਮੁਖਿ ਮਸਤਕਿ ਭਾਗੁ ਲਿਖਿ ਪਾਇਆ ॥੭॥

ਸੋ = ਉਹ ਸਤਿਗੁਰੂ ਤਿਨ = ਉਨ੍ਹਾਂ ਕਉ = ਨੂੰ ਭੇਟਿਆ = ਮਿਲਿਆ ਹੈ, ਜਿਨ = ਜਿਨ੍ਹਾਂ ਕੈ = ਦੇ ਮਸਤਕਿ = ਮੱਥੇ ਉਪਰ ਮੁਖਿ = ਮੁਖੀ ਪਰਮੇਸ਼ਰ ਨੇ ਪੂਰਬਲੇ ਨਿਸ਼ਕਾਮ ਕਰਮਾਂ ਦੀ ਕਰਨੀ ਅਨੁਸਾਰ ਸ੍ਰੇਸ਼ਟ ਭਾਗੁ = ਲੇਖ ਲਿਖ ਕਰਕੇ ਪਾਇਆ = ਪਾਉਣਾ ਕੀਤਾ ਹੈ ॥੭॥

## ਸਲੋਕੁ ਮ: ੩ ॥ ਭਗਤਿ ਕਰਹਿ ਮਰਜੀਵੜੇ; ਗੁਰਮੁਖਿ ਭਗਤਿ ਸਦਾ ਹੋਇ ॥

ਹੇ ਭਾਈ ! ਜੋ (ਮਰ + ਜੀਵੜੇ) ਜੀਵਤ-ਭਾਵ ਤੋਂ ਮਰ = ਮਰ ਕੇ ਪਰਮੇਸ਼ਰ ਵੱਲ ਜੀਵੜੇ = ਜਿਉਂਦੇ ਹੋਏ ਹਨ, ਉਹ ਗੁਰਮੁਖ ਜਨ ਪਰਮੇਸ਼ਰ ਦੀ ਭਗਤਿ = ਭਗਤੀ ਕਰਹਿ = ਕਰਦੇ ਹਨ ਅਤੇ ਉਨ੍ਹਾਂ ਦੀ ਗੁਰਾਂ ਦੁਆਰਾ ਕੀਤੀ ਹੋਈ ਭਗਤਿ = ਭਗਤੀ ਸਦਾ = ਹਮੇਸ਼ਾ ਵਾਸਤੇ ਪ੍ਰਵਾਨ ਹੋਇ = ਹੁੰਦੀ ਹੈ।

## ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ; ਮੇਟਿ ਨ ਸਕੈ ਕੋਇ ॥

ਉਨ੍ਹਾਂ ਕਉ = ਨੂੰ ਧੁਰਿ = ਮੁੱਢ ਤੋਂ ਹੀ ਵਾਹਿਗੁਰੂ ਨੇ ਆਪਣੀ ਭਗਤਿ = ਭਗਤੀ ਦਾ ਖਜਾਨਾ = ਭੰਡਾਰ ਬਖ਼ਸ਼ਿਆ = ਬਖ਼ਸ਼ ਦਿੱਤਾ ਹੈ, ਜਿਸ ਨੂੰ ਕੋਇ = ਕੋਈ ਵੀ ਮੇਟਿ = ਮਿਟਾ ਨਹੀਂ ਸਕੈ = ਸਕਦਾ।

## ਗੁਣ ਨਿਧਾਨੁ ਮਨਿ ਪਾਇਆ; ਏਕੋ ਸਚਾ ਸੋਇ ॥

ਉਨ੍ਹਾਂ ਨੇ ਸੋਇ = ਉਹ ਏਕੋ = ਅਦੁੱਤੀ ਤੇ ਸਚਾ = ਸੱਤਯ ਸਰੂਪ, ਗੁਣਾਂ ਦੇ ਨਿਧਾਨੁ = ਖ਼ਜ਼ਾਨੇ ਸ਼ਿਰੋਮਣੀ ਪ੍ਰਭੂ ਨੂੰ ਆਪਣੇ ਮਨਿ = ਹਿਰਦੇ ਵਿਚ ਹੀ ਪਾਇਆ = ਪਾ ਲਿਆ ਹੈ **ਵਾ:** ਉਨ੍ਹਾਂ ਨੂੰ ਇਕ ਸੱਚੇ ਪ੍ਰਭੂ ਦੀ ਸੋਇ = ਸ਼ੋਭਾ ਪ੍ਰਾਪਤ ਹੁੰਦੀ ਹੈ।

## ਨਾਨਕ ਗੁਰਮੁਖਿ ਮਿਲਿ ਰਹੇ; ਫਿਰਿ ਵਿਛੋੜਾ ਕਦੇ ਨ ਹੋਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਸਦਾ ਹਰੀ ਨਾਲ ਮਿਲਿ = ਮਿਲੇ ਰਹੇ = ਰਹਿੰਦੇ ਹਨ, ਫਿਰਿ = ਮੁੜ ਕੇ ਕਦੇ = ਕਦਾਚਿਤ ਭੀ ਉਨ੍ਹਾਂ ਦਾ ਵਿਛੋੜਾ ਨਹੀਂ ਹੋਇ = ਹੁੰਦਾ ॥੧॥

## ਮ: ੩ ॥

## ਸਤਿਗੁਰ ਕੀ ਸੇਵ ਨ ਕੀਨੀਆ; ਕਿਆ ਓਹੁ ਕਰੇ ਵੀਚਾਰੁ ॥

ਜਿਸ ਨੇ ਸਤਿਗੁਰਾਂ ਕੀ = ਦੀ ਸੇਵ = ਟਹਿਲ ਨਹੀਂ ਕੀਨੀਆ = ਕੀਤੀ, ਉਹ ਆਪਣੇ ਜੀਵਨ ਵਿਚ ਹੋਰ ਕਿਆ = ਕੀ ਵੀਚਾਰੁ = ਨਿਰਣਾ ਕਰੇ = ਕਰ ਸਕਦਾ ਹੈ।

## ਸਬਦੈ ਸਾਰ ਨ ਜਾਣਈ; ਬਿਖੁ ਭੂਲਾ ਗਾਵਾਰੁ ॥

ਉਹ ਸਬਦੈ = ਗੁਰ-ਉਪਦੇਸ਼, ਬ੍ਰਹਮ ਦੀ ਸਾਰ = ਕਦਰ ਨਹੀਂ ਜਾਣਈ = ਜਾਣਦਾ, ਸਗੋਂ ਗਾਵਾਰੁ = ਮੂਰਖ ਬਿਖੁ = ਵਿਸ਼ਿਆਂ, ਵਿਹੁ ਰੂਪ ਮਾਇਆ ਵਿਚ ਭੂਲਾ = ਭੁੱਲਿਆ ਹੋਇਆ ਹੈ।

## ਅਗਿਆਨੀ ਅੰਧੁ ਬਹੁ ਕਰਮ ਕਮਾਵੈ; ਦੂਜੈ ਭਾਇ ਪਿਆਰੁ ॥

ਉਹ ਮਨ ਬੁੱਧ ਰੂਪੀ ਨੇਤ੍ਰਾਂ ਤੋਂ ਹੀਣ ਅੰਧੁ = ਅੰਨ੍ਹਾ ਤੇ ਸਰੂਪ ਦੇ ਅਗਿਆਨੀ = ਗਿਆਨ ਤੋਂ ਹੀਣ ਬਹੁ = ਬਹੁਤ ਸਾਰੇ ਸੰਸਾਰਕ ਕਰਮਾਂ ਨੂੰ ਤਾਂ ਕਮਾਵੈ = ਕਮਾਉਂਦਾ ਹੈ, ਪਰ ਸਭ ਵਿਅਰਥ ਹਨ ਕਿਉਂਕਿ ਉਸ ਦਾ ਦੂਜੈ ਭਾਇ = ਦ੍ਵੈਤ-ਭਾਵ ਵਿਚ ਪਿਆਰੁ = ਪ੍ਰੇਮ ਲੱਗਾ ਹੋਇਆ ਹੈ।

## ਅਣਹੋਦਾ ਆਪੁ ਗਣਾਇਦੇ; ਜਮੁ ਮਾਰਿ ਕਰੇ ਤਿਨ ਖੁਆਰੁ ॥

ਉਸ ਵਾਂਗ ਹੋਰ ਵੀ ਜੋ ਮਨੁੱਖ ਆਪਣੇ ਅੰਦਰ ਚੰਗੇ ਗੁਣ ਅਣਹੋਦਾ = ਹੋਣ ਤੋਂ ਬਿਨਾਂ ਆਪੁ = ਆਪਣੇ ਆਪ ਨੂੰ ਉੱਤਮ, ਗੁਣੀ ਗਣਾਇਦੇ = ਜਤਾਉਂਦੇ ਹਨ, ਤਿਨ = ਉਨ੍ਹਾਂ ਨੂੰ ਜਮੁ = ਯਮਰਾਜ ਮਾਰ ਕੇ ਖੁਆਰੁ = ਖ਼ਰਾਬ (ਬੇ-ਇੱਜ਼ਤ) ਕਰਦਾ ਹੈ।

## ਨਾਨਕ, ਕਿਸ ਨੋ ਆਖੀਐ; ਜਾ ਆਪੇ ਬਖਸਣਹਾਰੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਨ੍ਹਾਂ ਨੂੰ ਬਖ਼ਸ਼ਾਉਣ ਲਈ ਹੋਰ ਕਿਸ ਨੋ = ਨੂੰ ਆਖੀਐ = ਕਹਿਣਾ ਕਰੀਏ, ਜਾ = ਜਦੋਂ ਕਿ ਉਹ ਪਰਮੇਸ਼ਰ ਆਪੇ = ਆਪ ਹੀ ਬਖਸਣਹਾਰੁ = ਬਖ਼ਸ਼ਣ ਵਾਲਾ ਹੈ ॥੨॥

## ਪਉੜੀ ॥ ਤੂ ਕਰਤਾ ਸਭੁ ਕਿਛੁ ਜਾਣਦਾ; ਸਭਿ ਜੀਅ ਤੁਮਾਰੇ ॥

ਹੇ ਕਰਤਾ = ਕਰਣਹਾਰ ਵਾਹਿਗੁਰੂ ! ਤੂੰ ਆਪ ਹੀ ਸਭੁ = ਸਾਰਾ ਕਿਛੁ = ਕੁਝ ਜਾਣਦਾ ਹੈਂ, ਸਭਿ = ਸਾਰੇ ਉੱਤਮ, ਮੱਧਮ, ਕਨਿਸ਼ਟ ਜੀਅ = ਜੀਵ ਤੁਮਾਰੇ = ਤੇਰੇ ਹੀ ਪੈਦਾ ਕੀਤੇ ਹੋਏ ਹਨ।

## ਜਿਸੁ ਤੂ ਭਾਵੈ, ਤਿਸੁ ਤੂ ਮੇਲਿ ਲੈਹਿ; ਕਿਆ ਜੰਤ ਵਿਚਾਰੇ ॥

ਹੇ ਵਾਹਿਗੁਰੂ ! ਜਿਸ ਨੂੰ ਤੂੰ ਆਪ ਭਾਵੈ = ਚਾਹੁੰਦਾ ਹੈਂ **ਵਾ:** ਜਿਸ ਦੀ ਸ਼ਰਧਾ ਭਗਤੀ ਤੈਨੂੰ ਭਾਵੈ = ਭਾਅ ਜਾਂਦੀ ਹੈ, ਤਿਸੁ = ਉਸ ਨੂੰ ਤੂੰ ਆਪਣੇ ਨਾਲ ਮੇਲ ਲੈਹਿ = ਲੈਂਦਾ ਹੈਂ, ਇਨ੍ਹਾਂ ਵਿਚਾਰੇ ਤੁਛ ਜੰਤ = ਜੀਵਾਂ ਦੇ ਵੱਸ ਕਿਆ = ਕੀ ਹੈ ? ਭਾਵ ਕੁਝ ਨਹੀਂ ਹੈ।

## ਤੂ ਕਰਣ ਕਾਰਣ ਸਮਰਥੁ ਹੈ; ਸਚੁ ਸਿਰਜਣਹਾਰੇ ॥

ਹੇ ਸਚੁ = ਸੱਤਯ ਸਰੂਪ ਤੇ ਜਗਤ ਨੂੰ ਸਿਰਜਣਹਾਰੇ = ਰਚਣ ਵਾਲੇ ਪਰਮੇਸ਼ਰ ! ਤੂੰ ਆਪ ਹੀ ਕਰਣ ਕਾਰਣ = ਕਾਰਨਾਂ ਨੂੰ ਕਰਨ ਵਾਲਾ ਤੇ ਸਮਰਥੁ = ਸਰਬ ਸ਼ਕਤੀਵਾਨ ਹੈਂ।

## ਜਿਸੁ ਤੂ ਮੇਲਹਿ ਪਿਆਰਿਆ, ਸੋ ਤੁਧੁ ਮਿਲੈ; ਗੁਰਮੁਖਿ ਵੀਚਾਰੇ ॥

ਹੇ ਪਿਆਰਿਆ = ਪਿਆਰੇ ਵਾਹਿਗੁਰੂ ! ਜਿਸ ਨੂੰ ਤੂੰ ਆਪ ਗੁਰਾਂ ਨਾਲ ਮੇਲਹਿ = ਮੇਲਦਾ ਹੈਂ, ਸੋ = ਉਹ ਤੁਧੁ = ਤੇਰੇ ਨਾਲ ਮਿਲੈ = ਮਿਲਦਾ ਹੈ, ਇਹ ਗੁਰਮੁਖ ਜਨਾਂ ਨੇ ਵੀਚਾਰੇ = ਵਿਚਾਰਨਾ ਕੀਤਾ ਹੈ।

## ਹਉ ਬਲਿਹਾਰੀ ਸਤਿਗੁਰ ਆਪਣੇ; ਜਿਨਿ ਮੇਰਾ ਹਰਿ ਅਲਖੁ ਲਖਾਰੇ ॥੮॥

ਹਉ = ਮੈਂ ਤਾਂ ਆਪਣੇ ਸਤਿਗੁਰਾਂ ਤੋਂ ਬਲਿਹਾਰੀ = ਬਲਿਹਾਰ, ਕੁਰਬਾਨ ਜਾਂਦਾ ਹਾਂ, ਜਿਨਿ = ਜਿਨ੍ਹਾਂ ਨੇ ਮੇਰਾ ਅਲਖੁ = ਲਖਣ ਤੋਂ ਰਹਿਤ ਹਰਿ = ਹਰੀ ਪਰਮੇਸ਼ਰ ਲਖਾਰੇ = ਲਖਾ ਦਿੱਤਾ ਹੈ ॥੮॥

## ਸਲੋਕ ਮ: ੩ ॥
## ਰਤਨਾ ਪਾਰਖੁ ਜੋ ਹੋਵੈ; ਸੁ ਰਤਨਾ ਕਰੇ ਵੀਚਾਰੁ ॥

ਹੇ ਭਾਈ ! ਜੋ = ਜਿਹੜਾ ਗੁਰੂ ਸਾਹਿਬ ਜੀ ਦੇ ਸ਼ਬਦ ਵੈਰਾਗ ਰੂਪੀ ਰਤਨਾ = ਹੀਰਿਆਂ ਦਾ ਪਾਰਖੁ = ਪਾਰਖੂ (ਪਰਖ ਕਰਨ ਵਾਲਾ) ਗੁਰਮੁਖ ਹੋਵੈ = ਹੁੰਦਾ ਹੈ, ਸੁ = ਉਹੋ ਹੀ ਗੁਰ-ਉਪਦੇਸ਼ ਰੂਪੀ ਰਤਨਾ = ਹੀਰਿਆਂ ਦੀ ਵੀਚਾਰ ਕਰੇ = ਕਰਦਾ ਹੈ।

## ਰਤਨਾ ਸਾਰ ਨ ਜਾਣਈ; ਅਗਿਆਨੀ, ਅੰਧੁ ਅੰਧਾਰੁ ॥

ਜੋ ਸਰੂਪ ਦੇ ਅਗਿਆਨੀ = ਗਿਆਨ ਤੋਂ ਹੀਣੇ ਅੰਧੁ = ਅਗਿਆਨ ਦੇ ਅੰਧਾਰੁ = ਹਨੇਰੇ ਵਿਚ ਫਸੇ ਹੋਏ ਹਨ, ਉਹ ਗੁਰ-ਉਪਦੇਸ਼ ਰੂਪੀ ਰਤਨਾ = ਹੀਰਿਆਂ ਦੀ ਸਾਰ = ਕਦਰ ਨਹੀਂ ਜਾਣਈ = ਜਾਣਦੇ।

## ਰਤਨੁ ਗੁਰੂ ਕਾ ਸਬਦੁ ਹੈ; ਬੂਝੈ ਬੂਝਣਹਾਰੁ ॥

ਅਸਲ ਰਤਨੁ = ਹੀਰਾ ਤਾਂ ਸਤਿਗੁਰੂ ਜੀ ਕਾ = ਦਾ ਸਬਦੁ = ਉਪਦੇਸ਼ ਹੀ ਹੈ, ਪਰ ਕੋਈ ਗੁਰਮੁਖ ਹੀ ਬੂਝਣਹਾਰੁ = ਬੁੱਝਣ ਵਾਲਾ ਹੋ ਕੇ ਬੂਝੈ = ਬੁੱਝਦਾ ਹੈ।

## ਮੂਰਖ ਆਪੁ ਗਣਾਇਦੇ; ਮਰਿ ਜੰਮਹਿ ਹੋਇ ਖੁਆਰੁ ॥

ਪਰ ਮੂਰਖ = ਬੇਸਮਝ ਪੁਰਸ਼ ਆਪਣੇ ਆਪ ਨੂੰ ਗਣਾਇਦੇ = ਗਣਾਉਂਦੇ (ਜਤਾਉਂਦੇ) ਰਹਿੰਦੇ ਹਨ ਕਿ

ਅਸੀਂ ਕੁਝ ਹਾਂ, ਜਿਸ ਕਰਕੇ ਉਹ ਮਰਿ = ਮਰਦੇ ਜੰਮਹਿ = ਜੰਮਦੇ ਹੋਏ ਜੂਨਾਂ ਵਿਚ ਖੁਆਰੁ = ਖ਼ਰਾਬ ਹੀ ਹੁੰਦੇ ਹਨ।

## ਨਾਨਕ ਰਤਨਾ ਸੋ ਲਹੈ; ਜਿਸੁ ਗੁਰਮੁਖਿ ਲਗੈ ਪਿਆਰੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰ-ਸ਼ਬਦ ਰੂਪੀ ਰਤਨਾ = ਹੀਰਿਆਂ ਨੂੰ ਸੋ = ਉਹੋ ਹੀ ਲਹੈ = ਪ੍ਰਾਪਤ ਕਰਦਾ ਹੈ, ਜਿਸ ਨੂੰ (ਗੁਰ + ਮੁਖਿ) ਮੁਖੀ ਗੁਰਾਂ ਦੁਆਰਾ ਸ਼ਬਦ ਵਿਚ ਪਿਆਰੁ = ਪ੍ਰੇਮ ਲਗੈ = ਲੱਗ ਜਾਂਦਾ ਹੈ।

## ਸਦਾ ਸਦਾ ਨਾਮੁ ਉਚਰੈ; ਹਰਿ ਨਾਮੋ ਨਿਤ ਬਿਉਹਾਰੁ ॥

ਫਿਰ ਉਹ ਸਦਾ ਸਦਾ = ਹਮੇਸ਼ਾ ਹਮੇਸ਼ਾ ਅੰਮ੍ਰਿਤ ਨਾਮ ਦਾ ਉਚਰੈ = ਉਚਾਰਨ ਕਰਦਾ ਹੈ ਅਤੇ ਹਰਿ = ਹਰੀ ਦੇ ਨਾਮੋ = ਨਾਮ ਜਪਣ ਜਪਾਉਣ ਰੂਪ ਨਿਤ = ਨਿਤਾਪ੍ਰਤਿ ਬਿਉਹਾਰ = ਵਾਪਾਰ, ਕੰਮ ਕਰਦਾ ਹੈ।

## ਕ੍ਰਿਪਾ ਕਰੇ ਜੇ ਆਪਣੀ; ਤਾ ਹਰਿ ਰਖਾ ਉਰ ਧਾਰਿ ॥੧॥

ਜੇ = ਜੇਕਰ ਵਾਹਿਗੁਰੂ ਆਪਣੀ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰ ਦੇਵੇ, ਤਾ = ਤਦ ਜੀਵ ਸਦਾ ਹਰਿ = ਹਰੀ ਨੂੰ ਆਪਣੇ ਉਰ = ਹਿਰਦੇ ਵਿਚ ਧਾਰਿ = ਧਾਰਨ ਕਰ ਕੇ ਰਖਾ = ਰੱਖਣਾ ਕਰਦਾ ਹੈ ॥੧॥

## ਮ: ੩ ॥

## ਸਤਿਗੁਰ ਕੀ ਸੇਵ ਨ ਕੀਨੀਆ; ਹਰਿ ਨਾਮਿ ਨ ਲਗੋ ਪਿਆਰੁ ॥

ਹੇ ਭਾਈ ! ਜਿਨ੍ਹਾਂ ਪੁਰਸ਼ਾਂ ਨੇ ਸਰੀਰ ਕਰਕੇ ਸਤਿਗੁਰਾਂ ਕੀ = ਦੀ ਸੇਵ = ਟਹਿਲ ਨਹੀਂ ਕੀਨੀਆ = ਕੀਤੀ ਅਤੇ ਮਨ ਕਰਕੇ ਹਰਿ = ਹਰੀ ਦੇ ਨਾਮ ਵਿਚ ਪਿਆਰ ਨਹੀਂ ਲਗੋ = ਲੱਗਿਆ।

## ਮਤ ਤੁਮ ਜਾਣਹੁ ਓਇ ਜੀਵਦੇ; ਓਇ ਆਪਿ ਮਾਰੇ ਕਰਤਾਰਿ ॥

ਹੇ ਭਾਈ! ਤੁਮ = ਤੁਸੀਂ ਮਤ = ਮਤਾਂ ਇਹ ਜਾਣਹੁ = ਜਾਨਣਾ ਕਰੋ, ਕਿ ਓਇ = ਉਹ ਮਨਮੁਖ ਜੀਵਦੇ = ਜਿਉਂਦੇ ਹਨ, ਓਇ = ਉਹ ਤਾਂ ਕਰਤਾਰਿ = ਪਰਮੇਸ਼ਰ ਨੇ ਬੇਮੁੱਖ ਜਾਣ ਕੇ ਆਤਮਿਕ ਮੌਤੇ ਮਾਰੇ = ਮਾਰ ਦਿੱਤੇ ਹਨ।

## ਹਉਮੈ ਵਡਾ ਰੋਗੁ ਹੈ; ਭਾਇ ਦੂਜੈ ਕਰਮ ਕਮਾਇ ॥

ਉਨ੍ਹਾਂ ਬੇਮੁਖਾਂ ਨੂੰ ਹਉਮੈ = ਹੰਗਤਾ ਮਮਤਾ ਰੂਪੀ ਵੱਡਾ ਰੋਗ ਭਾਵ ਕੋਹੜ ਹੋਇਆ ਪਿਆ ਹੈ ਅਤੇ ਉਹ ਭਾਇ ਦੂਜੈ = ਦ੍ਵੈਤ-ਭਾਵ ਵਿਚ ਲੱਗ ਕੇ ਕਰਮਾਂ ਨੂੰ ਕਮਾਇ = ਕਮਾਉਂਦੇ ਹਨ।

## ਨਾਨਕ ਮਨਮੁਖਿ ਜੀਵਦਿਆ ਮੁਏ; ਹਰਿ ਵਿਸਰਿਆ ਦੁਖੁ ਪਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਮਨਮੁਖਿ = ਬੇਮੁਖ ਪੁਰਸ਼ ਜੀਵਦਿਆ = ਜਿਉਂਦੇ ਹੀ ਮੁਏ = ਮਰੇ ਹੋਏ ਜਾਣੋ, ਜਿਨ੍ਹਾਂ ਨੂੰ ਹਰਿ = ਹਰੀ ਵਿਸਰਿਆ = ਭੁੱਲ ਗਿਆ ਹੈ ਅਤੇ ਉਹ ਜੰਮਣ ਮਰਨ ਦਾ ਦੁਖੁ = ਕਸ਼ਟ ਪਾਇ = ਪਾਉਂਦੇ ਹਨ ॥੨॥

## ਪਉੜੀ ॥ ਜਿਸੁ ਅੰਤਰੁ ਹਿਰਦਾ ਸੁਧੁ ਹੈ; ਤਿਸੁ ਜਨ ਕਉ ਸਭਿ ਨਮਸਕਾਰੀ ॥

ਹੇ ਭਾਈ! ਜਿਸ ਪੁਰਸ਼ ਦਾ ਅੰਤਰੁ = ਅੰਦਰੋਂ ਹਿਰਦਾ = ਅੰਤਸ਼ਕਰਣ ਸੁਧੁ = ਸਾਫ਼, ਪਵਿੱਤਰ ਹੈ, ਤਿਸੁ = ਉਸ ਜਨ = ਪੁਰਸ਼ ਕਉ = ਨੂੰ ਸਭਿ = ਸਾਰੇ ਨਮਸਕਾਰੀ = ਬੰਦਨਾ ਕਰਦੇ ਹਨ।

## ਜਿਸੁ ਅੰਦਰਿ ਨਾਮੁ ਨਿਧਾਨੁ ਹੈ; ਤਿਸੁ ਜਨ ਕਉ ਹਉ ਬਲਿਹਾਰੀ ॥

ਜਿਸ ਪੁਰਸ਼ ਦੇ ਹਿਰਦੇ ਅੰਦਰਿ = ਵਿਚ ਅੰਮ੍ਰਿਤ ਨਾਮ ਦਾ ਨਿਧਾਨੁ = ਖ਼ਜ਼ਾਨਾ ਹੈ, ਤਿਸੁ = ਉਸ ਜਨ = ਪੁਰਸ਼ ਕਉ = ਦੇ ਉੱਪਰੋਂ ਹਉ = ਮੈਂ ਬਲਿਹਾਰੀ = ਬਲਿਹਾਰ ਜਾਂਦਾ ਹਾਂ।

## ਜਿਸੁ ਅੰਦਰਿ ਬੁਧਿ ਬਿਬੇਕੁ ਹੈ; ਹਰਿ ਨਾਮੁ ਮੁਰਾਰੀ ॥

ਜਿਸ ਦੇ ਅੰਤਸ਼ਕਰਣ ਅੰਦਰਿ = ਵਿਚ ਬਿਬੇਕੁ = ਆਤਮਿਕ ਵਿਚਾਰ ਵਾਲੀ, ਜੀਵ ਈਸ਼ ਦੀ ਏਕਤਾ ਵਾਲੀ ਬੁਧਿ = ਬੁੱਧੀ ਹੈ, ਅਤੇ ਮੁਰਾਰੀ = ਪਰਮੇਸ਼ਰ ਦਾ ਹਰਿ = ਹਰੀ ਨਾਮ ਹੈ।

## ਸੋ ਸਤਿਗੁਰੁ ਸਭਨਾ ਕਾ ਮਿਤੁ ਹੈ; ਸਭ ਤਿਸਹਿ ਪਿਆਰੀ ॥

ਸੋ = ਉਹ ਸਤਿਗੁਰੂ ਜੀ ਸਭਨਾ = ਸਾਰਿਆਂ ਕਾ = ਦਾ ਮਿਤੁ = ਮਿੱਤਰ ਹੈ ਅਤੇ ਸਭ = ਸਾਰੀ ਸ੍ਰਿਸ਼ਟੀ ਤਿਸਹਿ = ਉਸ ਨੂੰ ਪਿਆਰੀ ਹੈ।

## ਸਭੁ ਆਤਮ ਰਾਮੁ ਪਸਾਰਿਆ; ਗੁਰ ਬੁਧਿ ਬੀਚਾਰੀ ॥੯॥

ਸਤਿਗੁਰਾਂ ਨੇ ਆਤਮ ਵਿਸ਼ੈਣੀ ਬੁਧਿ = ਬੁੱਧੀ ਵਿਚ ਇਹ ਬੀਚਾਰੀ = ਵਿਚਾਰਨਾ ਕੀਤਾ ਹੈ ਕਿ ਸਭੁ = ਸਾਰੇ ਰਾਮੁ = ਪਰਮੇਸ਼ਰ ਨੇ ਆਤਮ = ਆਪਣਾ ਆਪ ਪਸਾਰਿਆ = ਫੈਲਾਇਆ ਹੋਇਆ ਹੈ ॥੯॥

## ਸਲੋਕ ਮ: ੩ ॥
## ਬਿਨੁ ਸਤਿਗੁਰ ਸੇਵੇ, ਜੀਅ ਕੇ ਬੰਧਨਾ; ਵਿਚਿ ਹਉਮੈ ਕਰਮ ਕਮਾਹਿ ॥

ਹੇ ਭਾਈ ! ਸਤਿਗੁਰੂ ਸਾਹਿਬ ਜੀ ਦੀ ਸੇਵੇ = ਸੇਵਾ (ਟਹਿਲ) ਤੋਂ ਬਿਨੁ = ਬਗ਼ੈਰ ਜੀਅ = ਜੀਵਾਂ ਕੇ = ਦੇ ਤਾਈਂ ਕਰਤਾ-ਭੋਗਤਾ ਦੇ ਬੰਧਨਾ = ਜੰਜਾਲ ਪਏ ਰਹਿੰਦੇ ਹਨ ਅਤੇ ਹਉਮੈ = ਹੰਗਤਾ ਮਮਤਾ ਦੇ ਸਹਿਤ ਹੀ ਕਰਮਾਂ ਨੂੰ ਕਮਾਹਿ = ਕਮਾਉਂਦੇ ਹਨ।

## ਬਿਨੁ ਸਤਿਗੁਰ ਸੇਵੇ, ਠਉਰ ਨ ਪਾਵਹੀ; ਮਰਿ ਜੰਮਹਿ ਆਵਹਿ ਜਾਹਿ ॥

ਸਤਿਗੁਰੂ ਸਾਹਿਬ ਜੀ ਦੀ ਸੇਵੇ = ਸੇਵਾ ਤੋਂ ਬਿਨੁ = ਬਗ਼ੈਰ ਪ੍ਰਲੋਕ ਵਿਚ ਠਉਰ = ਥਾਂ ਨਹੀਂ ਪਾਵਹੀ = ਪਾਉਣਗੇ **ਵਾ:** ਹਿਰਦੇ ਅੰਦਰ ਤੁਰੀਆ ਪਦ ਰੂਪੀ ਥਾਂ ਨਹੀਂ ਪਾ ਸਕਦੇ, ਉਹ ਤਾਂ ਮੌਤ ਦੇ ਮਾਰੇ ਹੋਏ ਮਰਿ = ਮਰਦੇ ਤੇ ਵਾਸ਼ਨਾ ਦੇ ਬੱਧੇ ਹੋਏ ਜੰਮਹਿ = ਜੰਮਦੇ ਰਹਿੰਦੇ ਹਨ, ਇਉਂ ਜੂਨਾਂ ਵਿਚ ਆਵਹਿ = ਆਉਂਦੇ ਜਾਹਿ = ਜਾਂਦੇ ਰਹਿੰਦੇ ਹਨ।

## ਬਿਨੁ ਸਤਿਗੁਰ ਸੇਵੇ, ਫਿਕਾ ਬੋਲਣਾ; ਨਾਮੁ ਨ ਵਸੈ ਮਨ ਮਾਹਿ ॥

ਸਤਿਗੁਰਾਂ ਦੀ ਸੇਵੇ = ਸੇਵਾ ਕਰੀ ਤੋਂ ਬਿਨੁ = ਬਗ਼ੈਰ ਜੀਵ ਫਿਕਾ = ਬੇ-ਰਸੀ ਦੇ ਬਚਨਾਂ ਨੂੰ ਬੋਲਣਾ ਕਰਦੇ ਹਨ, ਭਾਵ ਵਿਅਰਥ ਹੀ ਬੋਲਦੇ ਹਨ, ਅਤੇ ਉਨ੍ਹਾਂ ਦੇ ਮਨ = ਹਿਰਦੇ ਮਾਹਿ = ਵਿਚ ਹਰੀ ਦਾ ਨਾਮ ਨਹੀਂ ਵਸੈ = ਵੱਸਦਾ।

**[ਅੰਗ ੫੯੦]**

## ਨਾਨਕ, ਬਿਨੁ ਸਤਿਗੁਰ ਸੇਵੇ, ਜਮ ਪੁਰਿ ਬਧੇ ਮਾਰੀਅਨਿ; ਮੁਹਿ ਕਾਲੈ ਉਠਿ ਜਾਹਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਤਿਗੁਰਾਂ ਦੀ ਸੇਵੇ = ਸੇਵਾ ਕੀਤੀ ਤੋਂ ਬਿਨੁ = ਬਗ਼ੈਰ ਜੀਵ ਜਮਾਂ ਦੀ ਪੁਰਿ = ਪੁਰੀ ਵਿਚ ਔਗੁਣਾਂ ਕਰਕੇ ਬਧੇ = ਬੰਨ੍ਹੇ ਹੋਏ ਮਾਰੀਅਨਿ = ਮਾਰੇ ਜਾਂਦੇ ਹਨ, ਤੇ ਇਥੋਂ ਮੁਹਿ ਕਾਲੈ = ਕਾਲੇ ਮੂੰਹ ਕਰਾ ਕੇ ਭਾਵ ਕਲੰਕ ਖੱਟ ਕੇ ਉੱਠ ਕੇ ਚਲੇ ਜਾਹਿ = ਜਾਂਦੇ ਹਨ **ਵਾ:** ਕਾਲੇ ਮੂੰਹ ਵਾਲੇ ਜਮਦੂਤਾਂ ਨਾਲ ਉੱਠ ਕੇ ਚਲੇ ਜਾਂਦੇ ਹਨ ॥੧॥

## ਮਹਲਾ ੧ ॥ ਜਾਲਉ ਐਸੀ ਰੀਤਿ; ਜਿਤੁ ਮੈ ਪਿਆਰਾ ਵੀਸਰੈ ॥

ਹੇ ਭਾਈ ! ਐਸੀ = ਅਜਿਹੀ ਰੀਤਿ = ਪ੍ਰੀਤਿ ਨੂੰ ਜਾਲਉ = ਸਾੜ ਦਿਉ, ਜਿਤੁ = ਜਿਸ ਕਰਕੇ ਮੈ = ਮੇਰਾ ਪਿਆਰਾ ਵਾਹਿਗੁਰੂ ਵੀਸਰੈ = ਭੁੱਲ ਜਾਂਦਾ ਹੈ।

## ਨਾਨਕ ਸਾਈ ਭਲੀ ਪਰੀਤਿ; ਜਿਤੁ ਸਾਹਿਬ ਸੇਤੀ ਪਤਿ ਰਹੈ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਈ = ਉਹੋ ਹੀ ਭਲੀ = ਚੰਗੀ ਪਰੀਤਿ = ਪ੍ਰੀਤੀ **ਵਾ:** (ਪ + ਰੀਤਿ) ਪ = ਵਿਸ਼ੇਸ਼ ਕਰਕੇ ਰੀਤਿ = ਰੀਤੀ ਸ੍ਰੇਸ਼ਟ ਹੈ, ਜਿਤੁ = ਜਿਸ ਕਰਕੇ ਸਾਹਿਬ = ਮਾਲਕ ਪਰਮੇਸ਼ਰ ਦੇ ਸੇਤੀ = ਨਾਲ ਪਤਿ = ਇੱਜ਼ਤ ਬਣੀ ਰਹੇ ॥੨॥

## ਪਉੜੀ ॥ ਹਰਿ ਇਕੋ ਦਾਤਾ ਸੇਵੀਐ; ਹਰਿ ਇਕੁ ਧਿਆਈਐ ॥

ਹੇ ਭਾਈ ! ਇਕੋ = ਅਦ੍ਵੈਤ ਸਰੂਪ ਹਰਿ = ਹਰੀ ਦਾਤਾ = ਦਾਤਾਰ ਨੂੰ ਸੇਵੀਐ = ਸੇਵਨਾ ਕਰੀਏ ਅਤੇ ਇਕੁ = ਅਦ੍ਵੈਤ ਸਰੂਪ ਹਰਿ = ਹਰੀ ਨੂੰ ਧਿਆਤਾਕਾਰ ਬਿਰਤੀ ਕਰਕੇ ਧਿਆਈਐ = ਧਿਆਉਣਾ ਕਰੀਏ।

**ਸਾਖੀ—ਵੈਸ਼ਨੋ ਦੁਆਰਾ ਵਿਸ਼ਨੂੰ ਨੂੰ ਧਿਆਉਣ ਦੀ :** ਜਿਸ ਪ੍ਰਕਾਰ ਇਕ ਵੈਸ਼ਨੋ ਸੀ, ਜੋ ਜੰਗਲ ਵਿਚ ਝੁੱਗੀ ਬਣਾ ਕੇ ਉਥੇ ਰਹਿੰਦਾ ਸੀ। ਇਕ ਦਿਨ ਅਚਾਨਕ ਹੀ ਉਸ ਦੀ ਝੁੱਗੀ ਨੂੰ ਅੱਗ ਲੱਗ ਗਈ, ਤਦੋਂ ਉਸ ਨੇ ਵਿਸ਼ਨੂੰ ਭਗਵਾਨ ਨੂੰ ਧਿਆਉਣਾ ਸ਼ੁਰੂ ਕਰ ਦਿੱਤਾ, ਜਦੋਂ ਵਿਸ਼ਨੂੰ ਜੀ ਆਉਣ ਨੂੰ ਤਿਆਰ ਹੋਏ, ਤਦੋਂ ਇਸ ਨੇ ਦੇਵੀ ਨੂੰ ਧਿਆਉਣਾ ਸ਼ੁਰੂ ਕਰ ਦਿੱਤਾ। ਫੇਰ ਥੋੜ੍ਹੇ ਚਿਰ ਬਾਅਦ ਲਾਲਾਂ ਵਾਲੇ ਨੂੰ ਧਿਆਉਣ ਲੱਗ ਪਿਆ। ਲਾਲਾਂ ਵਾਲੇ ਨੇ ਤਾਂ ਕੀ ਆਉਣਾ ਸੀ, ਉਤਨੇ ਚਿਰ ਨੂੰ ਇਸ ਦੀ ਝੁੱਗੀ ਸੜ ਕੇ ਸੁਆਹ ਹੋ ਗਈ। ਫਿਰ ਕਹਿਣ ਲੱਗਾ ਕਿ ਮੈਂ ਇਤਨਿਆਂ ਨੂੰ ਧਿਆਇਆ ਹੈ, ਪਰ ਕਿਸੇ ਨੇ ਵੀ ਮੇਰੀ ਮਦਦ ਨਹੀਂ ਕੀਤੀ, ਇਉਂ ਬੇ-ਸਿਦਕਿਆਂ ਦਾ ਧਿਆਉਣਾ ਵਿਅਰਥ ਹੀ ਹੈ, ਇਸ ਲਈ ਇਕ ਅਕਾਲ ਪੁਰਖ ਨੂੰ ਮਨ-ਚਿਤ ਦੀ ਬਿਰਤੀ ਇਕਾਗਰ ਕਰਕੇ ਧਿਆਉਣਾ ਸਫਲਾ ਹੈ।

## ਹਰਿ ਇਕੋ ਦਾਤਾ ਮੰਗੀਐ; ਮਨ ਚਿੰਦਿਆ ਪਾਈਐ ॥

ਇੱਕੋ ਦਾਤਾ = ਦਾਨੀ ਹਰਿ = ਪਰਮੇਸ਼ਰ ਕੋਲੋਂ ਦਾਨ ਮੰਗੀਐ = ਮੰਗਣਾ ਕਰੀਏ, ਤਦ ਮਨ ਚਿੰਦਿਆ = ਮਨ ਇੱਛਤ ਫਲ ਪਾਈਐ = ਪਾ ਲਈਦੇ ਹਨ।

## ਜੇ ਦੂਜੇ ਪਾਸਹੁ ਮੰਗੀਐ; ਤਾ ਲਾਜ ਮਰਾਈਐ ॥

ਜੇ = ਜੇਕਰ ਇਕ ਵਾਹਿਗੁਰੂ ਨੂੰ ਛੱਡ ਕੇ ਹੋਰ ਦੂਜੇ = ਦੂਸਰੇ ਦੇਵੀ ਦੇਵਤਿਆਂ ਪਾਸਹੁ = ਕੋਲੋਂ ਮੰਗੀਐ = ਮੰਗਣਾ ਕਰੀਏ, ਤਾ = ਤਦ ਲਾਜ = ਸ਼ਰਮ ਨਾਲ ਮਰਾਈਐ = ਮਰ ਜਾਈਦਾ ਹੈ।

## ਜਿਨਿ ਸੇਵਿਆ, ਤਿਨਿ ਫਲੁ ਪਾਇਆ; ਤਿਸੁ ਜਨ ਕੀ ਸਭ ਭੁਖ ਗਵਾਈਐ ॥

ਜਿਨਿ = ਜਿਸ ਪੁਰਸ਼ ਨੇ ਵੀ ਇਕ ਵਾਹਿਗੁਰੂ ਨੂੰ ਸੇਵਿਆ = ਸੇਵਨਾ ਕੀਤਾ ਹੈ, ਤਿਨਿ = ਉਸ ਨੇ ਬ੍ਰਹਮ ਗਿਆਨ, ਮੁਕਤ ਰੂਪੀ ਫਲ ਨੂੰ ਪਾਇਆ = ਪਾ ਲਿਆ ਹੈ, ਤਾਂ ਪਰਮੇਸ਼ਰ ਨੇ ਤਿਸੁ = ਉਸ ਜਨ = ਪੁਰਸ਼ ਕੀ = ਦੀ ਆਸਾ, ਤ੍ਰਿਸ਼ਨਾ ਰੂਪ ਸਭ = ਸਾਰੀ ਭੁਖ ਗਵਾਈਐ = ਗੁਆ ਦਿੱਤੀ ਹੈ।

## ਨਾਨਕੁ ਤਿਨ ਵਿਟਹੁ ਵਾਰਿਆ; ਜਿਨ ਅਨਦਿਨੁ ਹਿਰਦੈ, ਹਰਿ ਨਾਮੁ ਧਿਆਈਐ ॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਤਿਨ = ਉਨ੍ਹਾਂ ਗੁਰਮੁਖਾਂ ਦੇ ਵਿਟਹੁ = ਉੱਪਰੋਂ ਵਾਰਿਆ = ਕੁਰਬਾਨ ਜਾਂਦਾ ਹਾਂ, ਜਿਨ = ਜਿਨ੍ਹਾਂ ਨੇ ਅਨਦਿਨੁ = ਰਾਤ ਦਿਨ ਹਿਰਦੈ = ਮਨ ਵਿਚ ਹਰਿ = ਹਰੀ ਦੇ ਨਾਮ ਨੂੰ ਧਿਆਈਐ = ਧਿਆਇਆ, ਸਿਮਰਿਆ ਹੈ ॥੧੦॥

## ਸਲੋਕੁ ਮ: ੩ ॥

## ਭਗਤ ਜਨਾ ਕੰਉ ਆਪਿ ਤੁਠਾ ਮੇਰਾ ਪਿਆਰਾ; ਆਪੇ ਲਇਅਨੁ ਜਨ ਲਾਇ ॥

ਹੇ ਭਾਈ! ਮੇਰਾ ਪਿਆਰਾ ਵਾਹਿਗੁਰੂ ਆਪਣੇ ਭਗਤ = ਭਗਤੀ ਕਰਨ ਵਾਲੇ ਸੇਵਕਾਂ ਕੰਉ = ਤਾਈਂ ਆਪ ਤੁਠਾ = ਪ੍ਰਸੰਨ ਹੋਇਆ ਹੈ, ਤੇ ਆਪੇ = ਆਪ ਹੀ ਉਹ ਜਨ = ਭਗਤ ਸਿਮਰਨ ਭਜਨ ਵਿਚ ਲਾਇ = ਲਾ ਲਇਅਨੁ = ਲਏ ਹਨ। ਜਿਵੇਂ ਧ੍ਰੂ ਭਗਤ 'ਤੇ ਪ੍ਰਸੰਨ ਹੋ ਕੇ ਉਸ ਨੂੰ ਆਪਣੀ ਭਗਤੀ ਵਿਚ ਲਾ ਲਿਆ ਤੇ ਛੱਤੀ ਹਜ਼ਾਰ ਵਰ੍ਹਾ ਮੁਲਕ ਉੱਪਰ ਰਾਜ ਦਿੱਤਾ, ਫੇਰ ਅਚੱਲ ਪਦਵੀ ਬਖ਼ਸ਼ਿਸ਼ ਕੀਤੀ।

## ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ; ਸਿਰਿ ਛਤੁ ਸਚਾ ਹਰਿ ਬਣਾਇ ॥

ਪਰਮੇਸ਼ਰ ਨੇ ਆਪਣੇ ਭਗਤ ਜਨਾਂ ਕਉ = ਨੂੰ ਪ੍ਰਤੱਖ ਪਾਤਿਸਾਹੀ = ਰਾਜ ਭਾਗ, ਬਾਦਸ਼ਾਹਤ ਦਿਤੀਅਨੁ = ਦਿੱਤੀ ਹੈ, ਅਤੇ ਸਚਾ = ਸੱਚੇ ਹਰਿ = ਹਰੀ ਨੇ ਉਨ੍ਹਾਂ ਦੇ ਸਿਰ ਉਪਰ ਛਤੁ = ਛਤਰ ਬਣਾਇ = ਬਣਾਉਣਾ ਕੀਤਾ ਹੈ **ਅਥਵਾ** ਆਪਣੀ ਭਗਤੀ ਕਰਨ ਵਾਲੇ ਭਗਤ ਜਨਾਂ ਨੂੰ ਪਰਮੇਸ਼ਰ ਨੇ ਬ੍ਰਹਮ ਗਿਆਨ, ਸਰੂਪ ਦੀ ਪ੍ਰਾਪਤੀ ਰੂਪ ਪਾਤਸ਼ਾਹੀ ਦਿੱਤੀ ਹੈ ਅਤੇ ਸਿਰ ਉਪਰ ਜੱਸ, ਪ੍ਰਕਾਸ਼ ਰੂਪੀ ਸੱਚਾ ਛਤ੍ਰ ਬਣਾਉਣਾ ਕੀਤਾ ਹੈ, ਜੋ ਸਦਾ ਵਾਸਤੇ ਝੂਲਦਾ ਰਹਿੰਦਾ ਹੈ।

**ਸਾਖੀ—ਹੋਲਾਂ ਚਬਾਉਣ ਵਾਲੇ ਬੱਚੇ ਦੀ :** ਇਕ ਦਿਨ ਗੁਰੂ ਨਾਨਕ ਸਾਹਿਬ ਜੀ ਸ਼ਾਮ ਦੇ ਵਕਤ ਭਾਈ ਬਾਲੇ ਅਤੇ ਮਰਦਾਨਾ ਜੀ ਦੇ ਸਮੇਤ ਇਕ ਜ਼ਿਮੀਂਦਾਰ ਦੇ ਛੋਲਿਆਂ ਦੇ ਕੋਲ ਬੈਠ ਗਏ। ਮਰਦਾਨੇ ਨੇ ਬੇਨਤੀ ਕੀਤੀ ਕਿ ਪਾਤਸ਼ਾਹ ਜੀ! ਬਹੁਤ ਭੁੱਖ ਲੱਗੀ ਹੋਈ ਹੈ। ਜੇਕਰ ਆਗਿਆ ਦੇਵੋਂ ਤਾਂ ਨਗਰ ਵਿਚ ਜਾ ਕੇ ਰੋਟੀ ਖਾ ਆਵਾਂ ਤੇ ਆਪ ਜੀ ਵਾਸਤੇ ਵੀ ਲੈ ਆਵਾਂ। ਤਾਂ ਗੁਰੂ ਸਾਹਿਬ ਜੀ ਨੇ ਕਿਹਾ ਕਿ ਮਰਦਾਨਿਆ! ਕਰਮਾਂ ਵਿਚ ਹੋਈ ਤਾਂ ਰੋਟੀ ਇਥੇ ਹੀ ਆ ਜਾਵੇਗੀ। ਮਰਦਾਨਾ ਕਹਿਣ ਲੱਗਾ ਕਿ ਜੇ ਰੋਟੀ ਮੰਗ ਕੇ ਨਹੀਂ ਲਿਆਉਣੀ ਤਾਂ ਆਗਿਆ ਦੇਵੋ, ਛੋਲਿਆਂ ਦੇ ਬੂਟੇ ਪੁੱਟ ਕੇ ਹੋਲਾਂ ਬਣਾ ਲਵਾਂ ਤਾਂ ਮਹਾਰਾਜ ਨੇ ਕਿਹਾ ਕਿ ਮਰਦਾਨਿਆ! ਨਾ ਤੂੰ ਬੀਜ ਬੋਇਆ, ਨਾ ਇਸ ਨੂੰ ਪਾਣੀ ਦਿੱਤਾ। ਇਹ ਖਾਣਾ ਤਾਂ ਆਪਣੇ ਲਈ ਮੁਰਦਾਰ ਦੇ ਖਾਣ ਤੁੱਲ ਹੈ, ਕਿਉਂਕਿ ਇਹ ਪਰਾਇਆ ਹੱਕ ਹੈ। ਬਸ ਤੂੰ ਸਿਮਰਨ ਕਰ, ਆਪਾ ਕਰਤਾਰ ਦਾ ਜੱਸ ਕੀਰਤਨ ਕਰਦੇ ਹਾਂ। ਗੁਰੂ ਸਾਹਿਬ ਕੀਰਤਨ ਕਰਨ ਲੱਗ ਪਏ। ਉਸ ਖੇਤ ਦੇ ਮਾਲਕ (ਜ਼ਿਮੀਂਦਾਰ) ਦੇ ਨੌਜਵਾਨ

ਪੁੱਤਰ ਨੇ ਸਾਧੂ ਸਮਝ ਕੇ ਛੋਲਿਆਂ ਦੇ ਬੂਟੇ ਪੁੱਟੇ ਅਤੇ ਬਾਲ ਕੇ ਹੋਲਾਂ ਤਿਆਰ ਕਰ ਦਿੱਤੀਆਂ ਅਤੇ ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਵਿਚ ਭੇਟ ਕਰ ਦਿੱਤੀਆਂ। ਫਿਰ ਬੇਨਤੀ ਕੀਤੀ ਕਿ ਮਹਾਰਾਜ ਜੀ! ਸ਼ਾਮ ਪੈ ਰਹੀ ਹੈ। ਮੈਨੂੰ ਆਗਿਆ ਦੇਵੋ ਮੈਂ ਆਪ ਜੀ ਵਾਸਤੇ ਅਨੇਕ ਤਰ੍ਹਾਂ ਦੇ ਪਦਾਰਥ ਤਿਆਰ ਕਰਵਾ ਕੇ ਲਿਆਂਦਾ ਹਾਂ ਅਤੇ ਆਰਾਮ ਕਰਨ ਲਈ ਮੰਜਾ ਬਿਸਤਰਾ ਵੀ ਲਿਆਉਂਦਾ ਹਾਂ। ਗੁਰੂ ਜੀ ਨੇ ਕਿਹਾ, ਜੈਸਾ ਕਿ :

**ਸਥਰ ਤੇਰਾ ਲੇਫ ਨਿਹਾਲੀ। ਭਾਉ ਤੇਰਾ ਪਕਵਾਨ।**
**ਨਾਨਕ ਸਿਫਤੀ ਰਜਿਆ ਅਉ ਬਹੋ ਸੁਲਤਾਨ॥** *(ਜਨਮਸਾਖੀ)*

ਤੇਰੇ ਪ੍ਰੇਮ ਦਾ ਸਥਰ = ਘਾਹ ਵਿਛੌਣਾ ਹੀ ਸਾਡੇ ਲਈ ਲੇਫ ਨਿਹਾਲੀ ਦੀ ਨਿਆਈਂ ਹੈ ਅਤੇ ਪ੍ਰੇਮ ਨਾਲ ਲਿਆਂਦੀਆ ਹੋਲਾਂ ਹੀ ਤੇਰੇ ੩੬ ਪ੍ਰਕਾਰ ਦੇ ਭੋਜਨ ਦੀ ਨਿਆਈਂ ਹਨ ਆਉ ਬੈਠੋ ਰਲ-ਮਿਲ ਕੇ ਪਰਮਾਤਮਾ ਦੀ ਸਿਫ਼ਤ ਕਰੀਏ। ਪਰਮਾਤਮਾ ਦੀ ਸਿਫ਼ਤ ਕਰਨ ਵਾਲਾ ਬਾਦਸ਼ਾਹ ਹੁੰਦਾ ਹੈ। ਜੈਸਾ ਕਿ :

**ਜਿਸ ਨੋ ਬਖਸੇ ਸਿਫਤਿ ਸਾਲਾਹ॥ ਨਾਨਕ ਪਾਤਿਸਾਹੀ ਪਾਤਿਸਾਹੁ॥੨੫॥**
*(ਜਪੁ ਜੀ ਸਾਹਿਬ, ਅੰਗ ੫)*

ਤੂੰ ਵੀ ਪਰਮਾਤਮਾ ਦੀ ਸਿਫ਼ਤ ਵਿਚ ਸਾਡੇ ਨਾਲ ਬੈਠ।

ਉਸੇ ਰਾਤ ਉਸੇ ਨਗਰੀ ਦਾ ਬਾਦਸ਼ਾਹ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ। ਰਾਜੇ ਦੇ ਔਲਾਦ ਨਾ ਹੋਣ ਕਰਕੇ ਧਰਮ ਸੰਕਟ ਖੜਾ ਹੋ ਗਿਆ ਕਿ ਰਾਜ ਗੱਦੀ ਨਹੀਂ ਸੁੰਨੀ ਛੱਡੀ ਜਾ ਸਕਦੀ। ਜੇ ਵਜ਼ੀਰਾਂ ਵਿੱਚੋਂ ਕੋਈ ਗੱਦੀ ਉਤੇ ਬੈਠਦਾ ਹੈ ਤਾਂ ਨਰਕਗਾਮੀ ਹੁੰਦਾ ਹੈ। ਕਿਉਂਕਿ ਵਜ਼ੀਰਾਂ ਦਾ ਧਰਮ ਗੱਦੀ ਉਤੇ ਬੈਠਣ ਦਾ ਹੱਕ ਨਹੀਂ, ਇਸ ਲਈ ਉਨ੍ਹਾਂ ਦਾ ਫ਼ੈਸਲਾ ਰੱਬ ਉਤੇ ਛੱਡ ਦਿੱਤਾ। ਸੰਮਤੀ ਕੀਤੀ ਕਿ ਨਗਰੀ ਦੇ ਚਾਰੇ ਦਰਵਾਜ਼ੇ ਬੰਦ ਕਰ ਦਿੱਤੇ ਜਾਣ ਤੇ ਪਹਿਰਾ ਲਾ ਦਿੱਤਾ ਜਾਵੇ। ਸਵਾ ਪਹਿਰ ਰਾਤ ਰਹਿੰਦੀ ਜਿਹੜਾ ਉਸ ਪੂਰਬ ਵਾਲੇ ਦਰਵਾਜ਼ੇ ਦੇ ਅੱਗੇ ਦਰਵਾਜ਼ਾ ਖੋਲ੍ਹਦਿਆਂ ਹੀ ਵਿਅਕਤੀ ਮਿਲੇ, ਉਸ ਨੂੰ ਬਾਦਸ਼ਾਹ ਮੰਨ ਕੇ ਸਵੀਕਾਰ ਕਰ ਲਿਆ ਜਾਵੇ ਕਿ ਪਰਮੇਸ਼ਰ ਵੱਲੋਂ ਹੀ ਸਾਡੇ ਲਈ ਬਾਦਸ਼ਾਹ ਭੇਜਿਆ ਗਿਆ ਹੈ। ਅੱਧੀ ਰਾਤ ਤੋਂ ਬਾਅਦ ਮਹਾਰਾਜ ਜੀ ਨੇ ਉਸ ਬੱਚੇ ਨੂੰ ਘਰ ਜਾਣ ਦੀ ਆਗਿਆ ਦਿੱਤੀ। ਉਹ ਪੂਰਬ ਵਾਲੇ ਦਰਵਾਜ਼ੇ ਦੇ ਅੱਗੇ ਆ ਕੇ ਖੜਾ ਹੋ ਗਿਆ। ਜਦੋਂ ਦਰਵਾਜ਼ਾ ਖੁੱਲ੍ਹਿਆ ਤਾਂ ਉਹ ਗ਼ਰੀਬ ਕਿਸਾਨ ਦਾ ਲੜਕਾ ਖੜਾ ਮਿਲਿਆ। ਉਸ ਨੂੰ ਇਸ਼ਨਾਨ ਕਰਵਾ ਕੇ ਰਾਜ ਦਾ ਤਿਲਕ ਦੇ ਦਿੱਤਾ ਤਾਂ ਫਿਰ ਰਾਜੇ ਦਾ ਸਸਕਾਰ ਉਸ ਦੇ ਹੱਥੀਂ ਕਰਵਾਇਆ। ਉਸ ਲੜਕੇ ਨੇ ਲੋਕਾਂ ਨੂੰ ਦੱਸਿਆ ਕਿ ਉਹ ਤਾਂ ਕੀੜੇ ਦੀ ਨਿਆਈਂ ਤੁੱਛ ਮਾਤਰ ਸੀ, ਇਹ ਪਾਤਸ਼ਾਹੀ ਸਥਾਪਤ ਕਰਨ ਵਾਲਾ ਤਾਂ ਬਾਹਰ ਬੈਠਾ ਹੈ ਜਿਸ ਨੇ ਹੋਲਾਂ ਬਦਲੇ ਮੈਨੂੰ ਬਾਦਸ਼ਾਹੀ ਦਿੱਤੀ ਹੈ। ਫੇਰ ਉਸ ਰਾਜਾ ਬਣੇ ਲੜਕੇ ਨੇ ਮਹਾਰਾਜ ਦੇ ਚਰਨਾਂ ਵਿਚ ਜਾ ਕੇ ਨਮਸਕਾਰ ਕੀਤੀ ਕਿ ਮਹਾਰਾਜ ਜੀ! ਇਹ ਬਾਦਸ਼ਾਹੀ ਤੁਸੀਂ ਹੀ ਮੈਨੂੰ ਬਖ਼ਸ਼ਣਾ ਕੀਤੀ ਹੈ। ਮਹਾਰਾਜ ਕਹਿਣ ਲੱਗੇ ਕਿ ਉਹ ਨਿਰੰਕਾਰ ਤੇਰੇ ਵਰਗੇ ਗ਼ਰੀਬਾਂ ਨੂੰ ਜੋ ਸਮਾਜ ਵਿਚ ਕੀਟਵਤ ਭਾਵ ਛੋਟੇ ਹਨ। ਉਨ੍ਹਾਂ ਨੂੰ ਪਾਤਸ਼ਾਹੀਆਂ 'ਤੇ ਸਥਾਪਤ ਕਰ ਦਿੰਦਾ ਹੈ।

## ਸਦਾ ਸੁਖੀਏ ਨਿਰਮਲੇ; ਸਤਿਗੁਰ ਕੀ ਕਾਰ ਕਮਾਇ॥

ਉਹ ਸਦਾ = ਹਮੇਸ਼ਾ ਸੁਖੀਏ = ਸੁਖੀ ਅਤੇ ਨਿਰਮਲੇ ਉੱਜਲ ਜੀਵਨ ਵਾਲੇ ਹਨ ਅਤੇ ਸਤਿਗੁਰਾਂ ਕੀ = ਦੀ ਭਗਤੀ ਰੂਪੀ ਕਾਰ ਨੂੰ ਕਮਾਇ = ਕਮਾਉਣਾ ਕਰਦੇ ਹਨ।

## ਰਾਜੇ ਓਇ ਨ ਆਖੀਅਹਿ; ਭਿੜਿ ਮਰਹਿ, ਫਿਰਿ ਜੂਨੀ ਪਾਹਿ॥

ਹੇ ਭਾਈ! ਓਇ = ਉਹ ਰਾਜੇ = ਰਾਜ ਕਰਨ ਵਾਲੇ ਨਹੀਂ ਆਖੀਅਹਿ = ਕਹੇ ਜਾ ਸਕਦੇ, ਜੋ ਰਾਜ

ਵਧਾਉਣ ਲਈ ਆਪੋ ਵਿੱਚੀਂ ਭਿੜਿ = ਲੜ ਕੇ ਮਰਹਿ = ਮਰ ਜਾਂਦੇ ਹਨ ਅਤੇ ਇਸ ਸੰਕਲਪ ਦੇ ਮਾਰੇ ਹੋਏ ਫਿਰਿ = ਮੁੜ ਕੇ ਜੂਨੀ = ਜੂਨਾਂ ਵਿਚ ਪਾਹਿ = ਪੈਂਦੇ ਰਹਿੰਦੇ ਹਨ।

ਜਿਸ ਪ੍ਰਕਾਰ ਮਾਂਧਾਤਾ (ਮਾਨਧਾਤਾ) ਸਵਰਗ ਵਿਚ ਗਿਆ, ਤਦ ਇੰਦ੍ਰ ਨੇ ਇਸ ਨੂੰ ਆਪਣਾ ਅੱਧਾ ਰਾਜ ਦੇ ਦਿੱਤਾ, ਇਸ ਨੇ ਕਿਹਾ ਕਿ ਤੂੰ ਮੈਨੂੰ ਆਪਣਾ ਪੂਰਾ ਰਾਜ ਕਿਉਂ ਨਹੀਂ ਦਿੱਤਾ ? ਤਦ ਇੰਦ੍ਰ ਨੇ ਕਿਹਾ ਕਿ ਇਕ ਲਵਾਸੁਰ ਨਾਮੀ ਦੈਂਤ ਜੋ ਮਥੁਰਾ ਵਿਚ ਰਹਿੰਦਾ ਹੈ, ਤੂੰ ਉਸ ਨੂੰ ਜਿੱਤਿਆ ਨਹੀਂ ਹੈ, ਇਸ ਕਰਕੇ ਮੇਰਾ ਸਿੰਘਾਸਨ ਤੇ ਸਾਰਾ ਰਾਜ ਭਾਗ ਤੈਨੂੰ ਨਹੀਂ ਮਿਲ ਸਕਦਾ। ਇਸ ਨੇ ਕਿਹਾ ਕਿ ਮੈਂ ਹੁਣੇ ਹੀ ਉਸ ਨੂੰ ਮਾਰ ਆਉਂਦਾ ਹਾਂ। ਇਸ ਪ੍ਰਕਾਰ ਕਹਿ ਕੇ ਉਹ ਲਵਾਸੁਰ ਦੈਂਤ ਨਾਲ ਯੁੱਧ ਕਰਨ ਲਈ ਚੱਲ ਪਿਆ, ਉਸ ਦੈਂਤ ਕੋਲ ਸ਼ਿਵਜੀ ਦਾ ਤ੍ਰਿਸ਼ੂਲ ਵਰਦਾਨ ਵਿਚ ਪ੍ਰਾਪਤ ਹੋਇਆ ਸੀ, ਜਦ ਦੋਵਾਂ ਦਾ ਜੰਗ ਹੋ ਗਿਆ ਤਾਂ ਲਵਾਸੁਰ ਦੈਂਤ ਨੇ ਮਾਨਧਾਤੇ ਦਾ ਸਿਰ ਕੱਟ ਦਿੱਤਾ, ਫਿਰ ਇਹ ਵਾਸ਼ਨਾ ਕਰਕੇ ਬਰਤਾਸੁਰ ਦੈਂਤ ਬਣਿਆ, ਤਦ ਇੰਦ੍ਰ ਨੇ ਵਿਭੀਖ ਰਿਖੀ ਦੀਆਂ ਅਸਥੀਆਂ ਦਾ ਧਨੁਖ ਬਣਾ ਕੇ ਇਸ ਨੂੰ ਮਾਰਿਆ ਸੀ। ਇਉਂ ਚੱਕ੍ਰਵਰਤੀ ਰਾਜੇ ਆਪਸ ਵਿੱਚੀਂ ਲੜ ਕੇ ਜੂਨਾਂ ਵਿਚ ਫਿਰਦੇ ਰਹਿੰਦੇ ਹਨ।

## ਨਾਨਕ, ਵਿਣੁ ਨਾਵੈ, ਨਕੀਂ ਵਢੀਂ ਫਿਰਹਿ; ਸੋਭਾ ਮੂਲਿ ਨ ਪਾਹਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਨਾਵੈ = ਨਾਮ ਜਪੇ ਤੋਂ ਵਿਣੁ = ਬਗ਼ੈਰ ਤਾਂ ਜੀਵ ਜੱਸ ਰੂਪੀ ਨਕੀ = ਨੱਕ ਤੋਂ ਵਢੀ = ਵੱਢੇ ਫਿਰਹਿ = ਫਿਰਦੇ ਹਨ, ਭਾਵ ਲੋਕ-ਪ੍ਰਲੋਕ ਵਿਚ ਬੇ-ਜਸੇ (ਬੇ-ਇੱਜ਼ਤ) ਹੁੰਦੇ ਹਨ, ਅਤੇ ਮੂਲਿ = ਬਿਲਕੁਲ ਵੀ ਸੋਭਾ = ਵਡਿਆਈ ਨਹੀਂ ਪਾਹਿ = ਪਾਉਂਦੇ ॥੧॥

## ਮ: ੩ ॥

## ਸੁਣਿ ਸਿਖਿਐ ਸਾਦੁ ਨ ਆਇਓ; ਜਿਚਰੁ ਗੁਰਮੁਖਿ ਸਬਦਿ ਨ ਲਾਗੈ ॥

ਹੇ ਭਾਈ ! ਨਿਰਾ ਗਿਆਨ ਦੀਆਂ ਗੱਲਾਂ ਸੁਣਿ = ਸ੍ਰਵਨ ਕਰ ਕੇ ਤੇ ਸਿਖਿਐ = ਸਿੱਖ ਲੈਣ ਨਾਲ ਆਤਮਾਨੰਦ ਦਾ ਸਾਦੁ = ਸੁਆਦ ਨਹੀਂ ਆਇਓ = ਆਉਂਦਾ, ਜਿਚਰੁ = ਜਿਤਨਾ ਚਿਰ ਤਕ (ਗੁਰ + ਮੁਖਿ) ਮੁਖੀ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਵਿਚ ਨਹੀਂ ਲਾਗੈ = ਲੱਗਦਾ।

## ਸਤਿਗੁਰਿ ਸੇਵਿਐ ਨਾਮੁ ਮਨਿ ਵਸੈ; ਵਿਚਹੁ ਭ੍ਰਮੁ ਭਉ ਭਾਗੈ ॥

ਸਤਿਗੁਰਾਂ ਦੇ ਸੇਵਿਐ = ਸੇਵਨ ਨਾਲ ਪਰਮੇਸ਼ਰ ਦਾ ਨਾਮ ਮਨਿ = ਹਿਰਦੇ ਵਿਚ ਵਸੈ = ਵੱਸ ਜਾਂਦਾ ਹੈ ਤੇ ਵਿਚਹੁ = ਅੰਦਰੋਂ ਸਰੂਪ ਦਾ ਭਰਮ ਅਤੇ ਕਾਲ ਦਾ ਭਉ = ਡਰ ਸਭ ਭਾਗੈ = ਭੱਜ ਜਾਂਦਾ ਹੈ।

## ਜੇਹਾ ਸਤਿਗੁਰ ਨੋ ਜਾਣੈ ਤੇਹੋ ਹੋਵੈ; ਤਾ ਸਚਿ ਨਾਮਿ ਲਿਵ ਲਾਗੈ ॥

ਹੇ ਭਾਈ ! ਜੇਹਾ = ਜਿਹੋ ਜਿਹਾ ਕੋਈ ਸਤਿਗੁਰਾਂ ਨੋ = ਨੂੰ ਜਾਣੈ = ਜਾਣਦਾ ਹੈ, ਤੇਹੋ = ਉਹੋ ਜਿਹਾ ਉਸ ਨੂੰ ਫਲ ਪ੍ਰਾਪਤ ਹੋਵੈ = ਹੁੰਦਾ ਹੈ **ਵਾ:** ਉਹੋ ਜਿਹਾ ਅੰਦਰ ਨਿਸਚਾ ਬੱਝਦਾ ਹੈ, ਅਤੇ ਤਾ = ਤਦ ਹੀ ਸਚਿ = ਸੱਚੇ ਨਾਮਿ = ਨਾਮੀ, ਨਾਮ ਵਿਚ ਲਿਵ = ਬਿਰਤੀ ਲਾਗੈ = ਲੱਗਦੀ ਹੈ।

## ਨਾਨਕ ਨਾਮਿ ਮਿਲੈ ਵਡਿਆਈ; ਹਰਿ ਦਰਿ ਸੋਹਨਿ ਆਗੈ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫਿਰ ਨਾਮ ਕਰਕੇ ਹੀ ਲੋਕ ਪ੍ਰਲੋਕ ਵਿਚ ਵਡਿਆਈ = ਸ਼ੋਭਾ ਮਿਲੈ = ਮਿਲਦੀ ਹੈ ਅਤੇ ਹਰਿ = ਹਰੀ ਦੇ ਦਰਿ = ਦੁਆਰ ਸਚਖੰਡ ਵਿਚ ਆਗੈ = ਅੱਗੇ ਜਾ ਕੇ ਵੀ ਸੋਹਨਿ = ਸ਼ੋਭਨੀਕ ਹੋਈਦਾ ਹੈ ॥੨॥

## ਪਉੜੀ ॥ ਗੁਰਸਿਖਾਂ ਮਨਿ ਹਰਿ ਪ੍ਰੀਤਿ ਹੈ; ਗੁਰੁ ਪੂਜਣ ਆਵਹਿ ॥

ਹੇ ਭਾਈ ! ਜਿਨ੍ਹਾਂ ਗੁਰਸਿੱਖਾਂ ਦੇ ਮਨਿ = ਹਿਰਦੇ ਵਿਚ ਹਰਿ = ਪਰਮੇਸ਼ਰ ਦੀ ਪ੍ਰੀਤਿ = ਲਗਨ ਹੈ, ਉਹ ਆਪਣਾ ਤਨ, ਮਨ ਤੇ ਧਨ ਦੇ ਕੇ ਗੁਰਾਂ ਨੂੰ ਪੂਜਣ ਵਾਸਤੇ ਆਵਹਿ = ਆਉਂਦੇ ਹਨ।

## ਹਰਿ ਨਾਮੁ ਵਣੰਜਹਿ ਰੰਗ ਸਿਉ; ਲਾਹਾ ਹਰਿ ਨਾਮੁ ਲੈ ਜਾਵਹਿ ॥

ਸਤਿਗੁਰਾਂ ਕੋਲ ਆ ਕੇ ਬਹੁਤ ਰੰਗ = ਪ੍ਰੇਮ ਦੇ ਸਿਉ = ਨਾਲ ਹਰਿ = ਹਰੀ ਦੇ ਨਾਮ ਨੂੰ ਵਣੰਜਹਿ = ਖ਼ਰੀਦਦੇ ਹਨ, ਵਾਪਾਰ ਕਰਦੇ ਹਨ ਅਤੇ ਹਰਿ = ਹਰੀ ਦੇ ਨਾਮ ਦਾ ਲਾਹਾ = ਲਾਭ ਲੈ ਕੇ ਪ੍ਰਲੋਕ ਨੂੰ ਜਾਵਹਿ = ਜਾਂਦੇ ਹਨ।

## ਗੁਰਸਿਖਾਂ ਕੇ ਮੁਖ ਉਜਲੇ; ਹਰਿ ਦਰਗਹ ਭਾਵਹਿ ॥

ਗੁਰਸਿੱਖਾਂ ਦੇ ਮੁਖ = ਮੂੰਹ ਲੋਕ-ਪ੍ਰਲੋਕ ਵਿਚ ਉਜਲੇ = ਨਿਰਮਲੇ ਹੁੰਦੇ ਹਨ **ਵਾ:** ਅੰਤਸ਼ਕਰਣ ਰੂਪੀ ਮੁਖ ਉਜਲੇ = ਸ਼ੁੱਧ ਹਨ ਅਤੇ ਉਹ ਹਰਿ = ਹਰੀ ਦੀ ਦਰਗਹ = ਨਿਆਏ ਸਭਾ ਸਚਖੰਡ ਵਿਚ ਭਾਵਹਿ = ਭਾਉਂਦੇ ਹਨ **ਵਾ:** (ਦਰ + ਗਹ) ਦਰ = ਅੰਦਰ ਤੁਰੀਆ ਪਦ ਰੂਪੀ ਗਹ = ਜਗ੍ਹਾ ਵਿਚ ਭਾਵਹਿ = ਭਾਉਂਦੇ ਹਨ।

## ਗੁਰੁ ਸਤਿਗੁਰੁ, ਬੋਹਲੁ ਹਰਿ ਨਾਮ ਕਾ;
## ਵਡਭਾਗੀ ਸਿਖ, ਗੁਣ ਸਾਂਝ ਕਰਾਵਹਿ ॥

ਗੁਰੁ = ਪੂਜਨੀਕ ਸਤਿਗੁਰਾਂ ਦੇ ਪਾਸ ਤਾਂ ਹਰਿ = ਹਰੀ ਦੇ ਨਾਮ ਕਾ = ਦਾ ਬੋਹਲੁ = ਭੰਡਾਰ ਹੈ ਅਤੇ ਵਡਭਾਗੀ = ਵੱਡੇ ਭਾਗਾਂ ਵਾਲੇ ਸਿੱਖ ਆਪਣਾ ਤਨ, ਮਨ, ਧਨ ਅਰਪ ਕੇ ਗੁਰਾਂ ਨਾਲ ਗੁਣਾਂ ਦੀ ਸਾਂਝ = ਭਾਈਵਾਲੀ ਕਰਾਵਹਿ = ਕਰਾਉਂਦੇ ਹਨ।

## ਤਿਨਾ ਗੁਰਸਿਖਾ ਕੰਉ ਹਉ ਵਾਰਿਆ;
## ਜੋ ਬਹਦਿਆ ਉਠਦਿਆ ਹਰਿ ਨਾਮੁ ਧਿਆਵਹਿ ॥੧੧॥

ਹਉ = ਮੈਂ ਤਿਨਾ = ਉਨ੍ਹਾਂ ਗੁਰਸਿੱਖਾਂ ਕੰਉ = ਤਾਈਂ ਵਾਰਿਆ = ਕੁਰਬਾਨ ਜਾਂਦਾ ਹਾਂ, ਜੋ = ਜਿਹੜੇ ਬਹਦਿਆ = ਬੈਠਦਿਆਂ ਉੱਠਦਿਆਂ ਹਰਿ = ਹਰੀ ਦੇ ਨਾਮ ਨੂੰ ਧਿਆਵਹਿ = ਧਿਆਉਂਦੇ ਹਨ **ਵਾ:** ਅੰਤਰਮੁਖ ਬਿਰਤੀ ਕਰਨ ਰੂਪ ਬੈਠਦੇ ਹੋਏ ਵੀ ਤੇ ਵਿਹਾਰਾਂ ਵਿਚ ਉੱਠਦੇ ਹੋਏ ਵੀ ਹਰੀ ਨਾਮ ਨੂੰ ਧਿਆਉਂਦੇ ਹਨ ॥੧੧॥

## ਸਲੋਕ ਮ: ੩ ॥ ਨਾਨਕ ਨਾਮੁ ਨਿਧਾਨੁ ਹੈ; ਗੁਰਮੁਖਿ ਪਾਇਆ ਜਾਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦਾ ਨਾਮ ਸਭ ਨਿੱਧੀਆਂ ਦਾ ਨਿਧਾਨੁ = ਖ਼ਜ਼ਾਨਾ ਹੈ, ਜੋ (ਗੁਰ + ਮੁਖਿ) ਮੁਖੀ ਗੁਰਾਂ ਦੁਆਰਾ ਪਾਇਆ = ਪ੍ਰਾਪਤ ਕੀਤਾ ਜਾਇ = ਜਾਂਦਾ ਹੈ।

## ਮਨਮੁਖ, ਘਰਿ ਹੋਦੀ ਵਥੁ ਨ ਜਾਣਨੀ;
## ਅੰਧੇ ਭਉਕਿ ਮੁਏ ਬਿਲਲਾਇ ॥੧॥

ਪਰ ਮਨਮੁਖ = ਬੇਮੁਖ ਪੁਰਸ਼ ਹਿਰਦੇ ਰੂਪੀ ਘਰ ਵਿਚ ਆਤਮਾਨੰਦ ਰੂਪੀ ਹੋਦੀ = ਹੁੰਦੀ ਹੋਈ ਵਥੁ = ਵਸਤੂ ਨੂੰ ਨਹੀਂ ਜਾਣਨੀ = ਜਾਣਦੇ, ਉਹ ਅੰਧੇ = ਅਗਿਆਨੀ ਵਿਅਰਥ ਭਉਕਿ = ਭਉਂਕਦੇ ਤੇ ਮਾਇਆ ਪਿੱਛੇ ਬਿਲਲਾਇ = ਵਿਰਲਾਪ ਕਰਦੇ ਮੁਏ = ਮਰ ਗਏ ਹਨ ॥੧॥

**ਮ: ੩ ॥ ਕੰਚਨ ਕਾਇਆ ਨਿਰਮਲੀ; ਜੋ ਸਚਿ ਨਾਮਿ ਸਚਿ ਲਾਗੀ ॥**

ਉਹ ਬੁੱਧ ਰੂਪੀ ਕਾਇਆ = ਦੇਹ ਕੰਚਨ = ਸੋਨੇ ਵੱਤ ਨਿਰਮਲੀ = ਸ਼ੁੱਧ ਹੈ, ਜੋ = ਜਿਹੜੀ ਸਚਿ = ਸੱਚੇ ਪਰਮੇਸ਼ਰ ਦੇ ਸਚਿ = ਸੱਚੇ ਨਾਮ ਵਿਚ ਨਿਸਚੇ ਕਰ ਕੇ ਸਰਵਣ, ਮੰਨਣ ਵਿਚ ਲਾਗੀ = ਲੱਗੀ ਹੋਈ ਹੈ।

**ਨਿਰਮਲ ਜੋਤਿ ਨਿਰੰਜਨੁ ਪਾਇਆ; ਗੁਰਮੁਖਿ ਭ੍ਰਮੁ ਭਉ ਭਾਗੀ ॥**

ਉਹ ਸ਼ੁੱਧ ਬੁੱਧ ਵਾਲਿਆਂ ਨੇ ਨਿਰਮਲ = ਉੱਜਲ ਤੇ ਨਿਰੰਜਨੁ = ਮਾਇਆ ਕਾਲਖ ਤੋਂ ਰਹਿਤ ਜੋਤਿ = ਪ੍ਰਕਾਸ਼ ਸਰੂਪ ਨੂੰ ਪਾਇਆ = ਪਾ ਲਿਆ ਹੈ ਅਤੇ ਉਨ੍ਹਾਂ ਗੁਰਮੁਖਾਂ ਦਾ ਮੁਖੀ ਗੁਰਾਂ ਦੁਆਰਾ ਸਾਰਾ ਭਰਮ ਤੇ ਭਉ = ਡਰ ਦੀ ਪੀੜ ਭਾਗੀ = ਭੱਜ ਗਈ ਹੈ।

**ਨਾਨਕ ਗੁਰਮੁਖਿ ਸਦਾ ਸੁਖੁ ਪਾਵਹਿ; ਅਨਦਿਨੁ ਹਰਿ ਬੈਰਾਗੀ ॥੨॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਗੁਰਮੁਖ ਜਨ ਸਦਾ = ਹਮੇਸ਼ਾ ਰਹਿਣ ਵਾਲਾ ਸੁਖ ਸਰੂਪ ਪਾਵਹਿ = ਪਾ ਲੈਂਦੇ ਹਨ ਅਤੇ ਅਨਦਿਨੁ = ਰਾਤ ਦਿਨ ਹਰਿ = ਪਰਮੇਸ਼ਰ ਦੇ ਬੈਰਾਗੀ = ਵੈਰਾਗ ਵਿਚ ਰਹਿੰਦੇ ਹਨ ਭਾਵ ਸੰਸਾਰ ਦੇ ਸਭ ਮੋਹ ਤਿਆਗ ਕਰ ਕੇ ਹਰੀ ਦੇ ਪ੍ਰੇਮ ਵਿਚ ਭਿੱਜ ਕੇ ਸੰਸਾਰ ਤੋਂ ਉਪਰਾਮ ਰਹਿੰਦੇ ਹਨ ॥੨॥

**ਪਉੜੀ ॥**

**ਸੇ ਗੁਰਸਿਖ ਧਨੁ ਧੰਨੁ ਹੈ; ਜਿਨੀ ਗੁਰ ਉਪਦੇਸੁ ਸੁਣਿਆ ਹਰਿ ਕੰਨੀ ॥**

ਸੇ = ਉਹ ਗੁਰਸਿੱਖ ਧਨੁ ਧੰਨੁ = ਧੰਨਤਾ ਦੇ ਯੋਗ ਹੈ = ਹਨ, ਜਿਨੀ = ਜਿਨ੍ਹਾਂ ਨੇ ਸਤਿਗੁਰਾਂ ਦੇ ਉਪਦੇਸੁ = ਮੰਤਰ ਦੁਆਰਾ ਹਰਿ = ਹਰੀ ਨਾਮ ਨੂੰ ਆਪਣੇ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨੀ = ਕੰਨਾਂ ਨਾਲ ਸੁਣਿਆ = ਸਰਵਨ ਕੀਤਾ ਹੈ।

**ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ; ਤਿਨਿ ਹੰਉਮੈ ਦੁਬਿਧਾ ਭੰਨੀ ॥**

ਜਿਨ੍ਹਾਂ ਨੂੰ ਗੁਰਿ = ਪੂਜਨੀਕ ਸਤਿਗੁਰਾਂ ਨੇ ਹਰਿ ਨਾਮ ਦ੍ਰਿੜਾਇਆ = ਦ੍ਰਿੜ੍ਹ ਕਰਵਾਇਆ ਹੈ, ਤਿਨਿ = ਉਨ੍ਹਾਂ ਨੇ ਦੇਹ ਦੀ ਹੰਉਮੈ = ਹੰਗਤਾ ਮਮਤਾ ਤੇ ਦੁਬਿਧਾ = ਦੁਚਿੱਤੇ ਪੁਨੇ ਦੀ ਕੰਧ ਭੰਨੀ = ਭੰਨ ਭਾਵ ਨਾਸ਼ ਕਰ ਦਿੱਤੀ ਹੈ।

**ਬਿਨੁ ਹਰਿ ਨਾਵੈ, ਕੋ ਮਿਤ੍ਰੁ ਨਾਹੀ; ਵੀਚਾਰਿ ਡਿਠਾ ਹਰਿ ਜੰਨੀ ॥**

ਹਰਿ = ਪਰਮੇਸ਼ਰ ਦੇ ਜੰਨੀ = ਜਨਾਂ ਭਾਵ ਦਾਸਾਂ ਨੇ ਇਹ ਵੀਚਾਰਿ = ਨਿਰਣਾ ਕਰ ਕੇ ਡਿਠਾ = ਵੇਖ ਲਿਆ ਹੈ ਕਿ ਹਰਿ = ਹਰੀ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਲੋਕ-ਪ੍ਰਲੋਕ ਵਿਚ ਕੋ = ਕੋਈ ਵੀ ਸਹਾਇਤਾ ਕਰਨਾ ਵਾਲਾ ਮਿਤ੍ਰੁ = ਸੱਜਣ ਨਾਹੀ = ਨਹੀਂ ਹੈ।

**[ਅੰਗ ੫੯੧]**

**ਜਿਨਾ ਗੁਰਸਿਖਾ ਕਉ, ਹਰਿ ਸੰਤੁਸਟੁ ਹੈ; ਤਿਨੀ ਸਤਿਗੁਰ ਕੀ ਗਲ ਮੰਨੀ ॥**

(**ਗਲ** ਦਾ ਉਚਾਰਨ ਅੱਧਕ ਸਹਿਤ ਹੈ)

ਜਿਨ੍ਹਾਂ ਗੁਰਸਿੱਖਾਂ ਕਉ = ਤਾਈਂ ਹਰਿ = ਪਰਮੇਸ਼ਰ ਸੰਤੁਸਟੁ = ਬਹੁਤ ਪ੍ਰਸੰਨ ਹੈ **ਵਾ:** (ਸੰ + ਤੁਸਟੁ)

ਸੰ = ਭਲੀ ਪ੍ਰਕਾਰ ਤੁਸਟੁ = ਤੁੱਠ ਪਿਆ ਹੈ, ਤਿਨੀ = ਉਨ੍ਹਾਂ ਨੇ ਹੀ ਸਤਿਗੁਰਾਂ ਕੀ = ਦੀ ਕਹੀ ਹੋਈ ਗਲ = ਬਾਤ ਭਾਵ ਸ਼ੁੱਭ ਸਿੱਖਿਆ ਮੰਨੀ = ਮੰਨਣਾ ਕੀਤੀ ਹੈ।

## ਜੋ ਗੁਰਮੁਖਿ ਨਾਮੁ ਧਿਆਇਦੇ; ਤਿਨੀ ਚੜੀ ਚਵਗਣਿ ਵੰਨੀ ॥੧੨॥

(**ਚਵੱਗਣਿ** ਦਾ ਉਚਾਰਨ ਅੱਧਕ ਸਹਿਤ ਹੈ)

ਜੋ = ਜਿਹੜੇ ਗੁਰਮੁਖ ਜਨ ਗੁਰਾਂ ਨੂੰ ਸਨਮੁਖ ਜਾਣ ਕੇ ਹਰੀ ਨਾਮ ਧਿਆਇਦੇ = ਧਿਆਉਂਦੇ ਹਨ, ਤਿਨੀ = ਉਨ੍ਹਾਂ ਨੂੰ ਤੁਰੀਆ ਪਦ ਰੂਪੀ ਚਵਗਣਿ = ਚੌਗੁਣੀ ਵੰਨੀ = ਰੰਗਤ ਚੜ੍ਹੀ ਹੋਈ ਹੈ ॥੧੨॥

## ਸਲੋਕ ਮ: ੩ ॥ ਮਨਮੁਖੁ ਕਾਇਰੁ ਕਰੂਪੁ ਹੈ; ਬਿਨੁ ਨਾਵੈ ਨਕੁ ਨਾਹਿ ॥

ਹੇ ਭਾਈ! ਮਨਮੁਖੁ = ਬੇਮੁੱਖ ਪੁਰਸ਼ ਕਾਇਰੁ = ਡਰਪੋਕ ਤੇ ਕਰੂਪੁ = ਬੇ-ਸ਼ਕਲਾ ਹੁੰਦਾ ਹੈ, ਭਾਵ ਕਾਮਾਦਿਕ ਵਿਕਾਰਾਂ ਨੂੰ ਜਿੱਤ ਨਹੀਂ ਸਕਦਾ, ਜਿਸ ਕਰਕੇ ਡਰਦਾ ਹੋਇਆ ਉਨ੍ਹਾਂ ਦੇ ਅਧੀਨ ਰਹਿੰਦਾ ਹੈ ਅਤੇ ਦਿਲ ਦੀ ਸਫ਼ਾਈ ਨਾ ਹੋਣ ਰੂਪ ਖੋਟੀ ਸ਼ਕਲ ਦਾ ਹੈ ਅਤੇ ਪਰਮੇਸ਼ਰ ਦਾ ਨਾਵੈ = ਨਾਮ ਜਪੇ ਤੋਂ ਬਿਨੁ = ਬਗ਼ੈਰ ਉਸ ਦਾ ਲੋਕ-ਪ੍ਰਲੋਕ ਵਿਚ ਜੱਸ ਰੂਪੀ ਨੱਕ ਨਹੀਂ ਰਹਿੰਦਾ। ਜੈਸਾ ਕਿ :

**ਨਾਮ ਬਿਨਾ ਨਕਟੇ ਨਰ ਦੇਖਹੁ ਤਿਨ ਘਸਿ ਘਸਿ ਨਾਕ ਵਢੀਜੈ ॥** *(ਕਲਿਆਨ ਮ: ੪, ਅੰਗ ੧੩੨੫)*

## ਅਨਦਿਨੁ ਧੰਧੈ ਵਿਆਪਿਆ; ਸੁਪਨੈ ਭੀ ਸੁਖੁ ਨਾਹਿ ॥

ਉਹ ਅਨਦਿਨੁ = ਰਾਤ ਦਿਨ ਹੀ ਮਾਇਆ ਦੇ ਧੰਧੈ = ਕੰਮਾਂ-ਕਾਰਾਂ ਵਿਚ ਵਿਆਪਿਆ = ਲੱਗਾ ਰਹਿੰਦਾ ਹੈ ਅਤੇ ਸੁਪਨੇ ਵਿਚ ਭੀ = ਵੀ ਉਸ ਨੂੰ ਕੋਈ ਸੁਖ ਪ੍ਰਾਪਤ ਨਾਹਿ = ਨਹੀਂ ਹੁੰਦਾ **ਵਾ:** ਸੁਪਨੇ ਦੀ ਨਿਆਈਂ ਸੰਸਾਰ ਵਿਚ ਵੀ ਕੋਈ ਸੁਖ ਨਹੀਂ ਮਿਲਦਾ।

## ਨਾਨਕ ਗੁਰਮੁਖਿ ਹੋਵਹਿ ਤਾ ਉਬਰਹਿ; ਨਾਹਿ ਤ ਬਧੇ ਦੁਖ ਸਹਾਹਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਉਹ (ਗੁਰ + ਮੁਖਿ) ਗੁਰਾਂ ਦੇ ਸਨਮੁਖ ਹੋਵਹਿ = ਹੋ ਜਾਣ, ਤਾ = ਤਦ ਵਿਕਾਰਾਂ, ਮਾਇਆ, ਸੰਸਾਰ ਤੋਂ ਉਬਰਹਿ = ਬਚ ਸਕਦੇ ਹਨ, ਨਾਹਿ = ਨਹੀਂ ਤ = ਤਾਂ ਇਥੇ ਰਾਜਿਆਂ ਆਦਿ ਦੇ ਅਤੇ ਪ੍ਰਲੋਕ ਵਿਚ ਜਮਾਂ ਦੇ ਬਧੇ = ਬੰਨ੍ਹੇ ਹੋਏ ਦੁਖ = ਕਸ਼ਟ ਹੀ ਸਹਾਹਿ = ਸਹਿੰਦੇ ਹਨ ॥੧॥

## ਮ: ੩ ॥
## ਗੁਰਮੁਖਿ ਸਦਾ ਦਰਿ ਸੋਹਣੇ; ਗੁਰ ਕਾ ਸਬਦੁ ਕਮਾਹਿ ॥

ਪਰ ਗੁਰਮੁਖਿ = ਗੁਰਾਂ ਦੇ ਸਨਮੁਖ ਰਹਿਣ ਵਾਲੇ ਸਦਾ = ਹਮੇਸ਼ਾ ਹੀ ਵਾਹਿਗੁਰੂ ਦੇ ਦਰਿ = ਦੁਆਰ ਸਚਖੰਡ **ਵਾ:** ਦਰਿ = ਦੁਆਰ ਭਾਵ ਸੰਸਾਰ ਵਿਚ ਸੋਹਣੇ = ਸ਼ੋਭਦੇ ਹਨ **ਵਾ:** ਗਿਆਨ ਰੂਪੀ ਦਰਵਾਜ਼ੇ ਵਿਚ ਇਸਥਿਤ ਹੋ ਕੇ ਸਤਿਸੰਗਤ, ਤੁਰੀਆ ਪਦ ਰੂਪੀ ਦਰ 'ਤੇ ਸਦਾ ਸ਼ੋਭਦੇ ਹਨ, ਕਿਉਂਕਿ ਉਹ ਗੁਰਾਂ ਕਾ = ਦਾ ਬਖ਼ਸ਼ਿਸ਼ ਕੀਤਾ ਹੋਇਆ, ਸਬਦੁ = ਉਪਦੇਸ਼ ਕਮਾਹਿ = ਕਮਾਉਂਦੇ ਹਨ।

## ਅੰਤਰਿ ਸਾਂਤਿ ਸਦਾ ਸੁਖੁ; ਦਰਿ ਸਚੈ ਸੋਭਾ ਪਾਹਿ ॥

ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਸਾਂਤਿ = ਸ਼ਾਂਤੀ ਅਤੇ ਸਦਾ = ਸਦੀਵੀ ਰਹਿਣ ਵਾਲਾ ਸੁਖੁ = ਆਤਮਾਨੰਦ ਪ੍ਰਾਪਤ ਹੋਇਆ ਹੈ ਅਤੇ ਉਹ ਸੱਚੇ ਹਰੀ ਦੇ ਦਰਿ = ਦੁਆਰ ਸਚਖੰਡ ਵਿਚ ਸੋਭਾ =

ਵਡਿਆਈ ਪਾਹਿ = ਪਾਉਂਦੇ ਹਨ **ਵਾ:** ਜੋ ਸੱਚਾ ਦਰਿ = ਅੰਦਰ ਹੀ ਹੈ, ਉਸ ਨੂੰ ਪ੍ਰਗਟ ਕਰ ਕੇ ਗਿਆਨ ਰੂਪ ਸ਼ੋਭਾ ਪਾਉਂਦੇ ਹਨ।

## ਨਾਨਕ, ਗੁਰਮੁਖਿ ਹਰਿ ਨਾਮੁ ਪਾਇਆ; ਸਹਜੇ ਸਚਿ ਸਮਾਹਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨਾਂ ਨੇ ਗੁਰਾਂ ਦੁਆਰਾ ਹਰਿ = ਹਰੀ ਨਾਮ ਨੂੰ ਪਾਇਆ = ਪਾਉਣਾ ਕੀਤਾ ਹੈ, ਜਿਸ ਨਾਮ ਦਾ ਅਭਿਆਸ ਕਰ ਕੇ ਉਹ ਸਹਜੇ = ਨਿਰਯਤਨ ਹੀ ਸਚਿ = ਸੱਤਯ ਸਰੂਪ ਵਿਚ ਸਮਾਹਿ = ਸਮਾਅ ਗਏ ਹਨ **ਵਾ:** ਸੱਤਯ ਸਰੂਪ ਸਹਜੇ = ਬ੍ਰਹਮ ਵਿਚ ਅਭੇਦ ਹੋ ਗਏ ਹਨ ॥੨॥

## ਪਉੜੀ ॥[1] ਗੁਰਮੁਖਿ ਪ੍ਰਹਿਲਾਦਿ; ਜਪਿ ਹਰਿ ਗਤਿ ਪਾਈ ॥

ਭਗਤ ਪ੍ਰਹਿਲਾਦ ਜੀ ਨੇ ਗੁਰਮੁਖਿ = ਗੁਰਾਂ ਦੁਆਰਾ (ਨਾਰਦ ਮੁਨੀ ਦੇ ਦਿੱਤੇ ਉਪਦੇਸ਼ ਰਾਹੀਂ) ਹਰਿ = ਹਰੀ ਨਾਮ ਨੂੰ ਜਪਿ = ਸਿਮਰ ਕੇ ਗਤਿ = ਮੁਕਤੀ ਪਾਈ = ਪ੍ਰਾਪਤ ਕੀਤੀ ਹੈ।

**ਸਾਖੀ—ਭਗਤ ਪ੍ਰਹਿਲਾਦ ਜੀ ਨੂੰ ਗੁਰਮੰਤ੍ਰ ਮਿਲਣ ਦੀ :** ਇਕ ਵਾਰ ਰਾਜੇ ਇੰਦ੍ਰ ਨੇ ਹਰਣਾਖਸ਼ ਦੇ ਇਲਾਕੇ ਮੁਲਤਾਨ ਵਿਚ ਹਮਲਾ ਕੀਤਾ, ਬਹੁਤ ਭਾਰੀ ਯੁੱਧ ਹੋਇਆ, ਹਰਣਾਖਸ਼ ਆਪਣੀ ਹਾਰ ਹੁੰਦੀ ਵੇਖ ਕੇ ਭੱਜ ਗਿਆ ਤੇ ਇੰਦ੍ਰ ਉਸ ਦੀ ਪਤਨੀ ਕਿਆਧੂ ਨੂੰ ਆਪਣੇ ਨਾਲ ਲੈ ਕੇ ਤੁਰ ਪਿਆ, ਜੋ ਗਰਭਵਤੀ ਸੀ। ਇੰਦ੍ਰ ਨੂੰ ਰਸਤੇ ਵਿਚ ਨਾਰਦ ਮੁਨੀ ਮਿਲਿਆ ਤੇ ਉਸ ਨੇ ਕਿਹਾ ਕਿ ਹੇ ਰਾਜਾ ਇੰਦ੍ਰ ! ਇਸ ਅਬਲਾ ਨੂੰ ਕਿਉਂ ਲੈ ਕੇ ਜਾ ਰਿਹਾ ਹੈਂ ? ਤਦ ਇੰਦ੍ਰ ਨੇ ਕਿਹਾ ਕਿ ਹੇ ਮੁਨੀ ਜੀ ! ਇਸ ਦੇ ਪੇਟ ਵਿੱਚੋਂ ਜੋ ਵੀ ਬਾਲਕ ਜਨਮੇਗਾ, ਮੈਂ ਉਸ ਨੂੰ ਮਾਰ ਕੇ ਹਰਣਾਖਸ਼ ਦੀ ਕੁਲ ਦਾ ਨਾਸ਼ ਕਰਾਂਗਾ। ਅੱਗੋਂ ਨਾਰਦ ਮੁਨੀ ਜੀ ਨੇ ਕਿਹਾ ਕਿ ਹੇ ਇੰਦ੍ਰ ! ਇਸ ਦੇ ਪੇਟੋਂ ਜੋ ਵੀ ਬਾਲਕ ਜਨਮ ਲਵੇਗਾ, ਉਸ ਨੂੰ ਕੋਈ ਵੀ ਨਹੀਂ ਮਾਰ ਸਕਦਾ, ਕਿਉਂਕਿ ਭਗਵਾਨ ਆਪ ਉਸ ਦੀ ਹਰ ਥਾਂ ਰੱਖਿਆ ਕਰੇਗਾ ਤੇ ਉਹ ਬਹੁਤ ਉੱਚਾ ਭਗਤ ਹੋਵੇਗਾ। ਇਹ ਸੁਣ ਕੇ ਇੰਦ੍ਰ ਹਰਣਾਖਸ਼ ਦੀ ਪਤਨੀ ਨੂੰ ਨਾਰਦ ਮੁਨੀ ਜੀ ਕੋਲ ਹੀ ਛੱਡ ਗਿਆ। ਨਾਰਦ ਮੁਨੀ ਨੇ ਕਿਆਧੂ ਨੂੰ ਕਿਹਾ ਕਿ ਜਿਤਨਾ ਚਿਰ ਤਕ ਤੇਰਾ ਪਤੀ ਨਹੀਂ ਮਿਲਦਾ, ਉਤਨਾ ਚਿਰ ਤੂੰ ਸਾਡੇ ਰਿਸ਼ੀਆਂ ਦੇ ਆਸ਼ਰਮ ਵਿਚ ਨਿਵਾਸ ਕਰ ਲੈ, ਇਹ ਰਿਖੀਆਂ ਦੇ ਆਸ਼ਰਮ ਵਿਚ ਚਲੀ ਗਈ। ਉਥੇ ਨਾਰਦ ਮੁਨੀ ਜੀ ਸਿੱਖਿਆ ਦਿੰਦੇ ਰਹੇ ਤੇ ਨਾਮ ਦਾ ਉਪਦੇਸ਼ ਕਰਦੇ ਰਹੇ, ਭਗਵਤ ਵਿਚ ਲਿਖਿਆ ਹੈ ਕਿ ਇਹ ਉਪਦੇਸ਼ ਸੁਣ-ਸੁਣ ਕੇ ਪ੍ਰਹਿਲਾਦ ਨੇ ਗਰਭ ਵਿਚ ਕਮਾ ਲਿਆ ਸੀ। ਫਿਰ ਰਿਖੀਆਂ ਦੇ ਆਸ਼ਰਮ ਉਪਰ ਹੀ ਪ੍ਰਹਿਲਾਦ ਦਾ ਜਨਮ ਹੋਇਆ। ਇਸ ਦੇ ਜਨਮ ਤੋਂ ਬਾਅਦ ਮਾਤਾ ਨੂੰ ਕੋਈ ਸੁਧ ਨਾ ਰਹੀ, ਤਦੋਂ ਨਾਰਦ ਮੁਨੀ ਨੇ ਇਸ ਨੂੰ ਪਰਮੇਸ਼ਰ ਦੇ ਨਾਮ ਦਾ ਉਪਦੇਸ਼ ਦੇ ਦਿੱਤਾ ਸੀ, ਜਿਸ ਨੂੰ ਜਪਦਾ ਹੋਇਆ ਭਗਤ ਪ੍ਰਹਿਲਾਦ ਗੁਰਮੁਖ ਪਦਵੀ ਉਪਰ ਪਹੁੰਚ ਗਿਆ।

## ਗੁਰਮੁਖਿ ਜਨਕਿ; ਹਰਿ ਨਾਮਿ ਲਿਵ ਲਾਈ ॥

ਰਾਜਾ ਜਨਕ[2] ਜੀ ਨੇ ਵੀ ਗੁਰਮੁਖਿ = ਗੁਰਾਂ ਦੁਆਰਾ ਭਾਵ ਅਸ਼ਟਾਬਕ੍ਰ ਜੀ ਤੋਂ ਉਪਦੇਸ਼ ਲੈ ਕੇ ਹਰਿ = ਹਰੀ ਨਾਮ ਵਿਚ ਲਿਵ = ਬਿਰਤੀ ਲਾਈ = ਲਾਉਣੀ ਕੀਤੀ ਸੀ।

---

੧. ਇਸ ਪਉੜੀ ਵਿਚ ਸਤਿਗੁਰੂ ਸਾਹਿਬ ਜੀ ਪਿਛਲੇ ਜੁਗ ਦੇ ਕੁਝ ਭਗਤਾਂ ਦੀ ਉਧਾਰਣ ਦੇ ਕੇ ਇਹ ਸਮਝਾਉਂਦੇ ਹਨ ਕਿ ਹਰ ਜੁਗ ਵਿਚ ਗੁਰਾਂ ਦੁਆਰਾ ਹਰੀ ਨਾਮ ਪ੍ਰਾਪਤ ਕਰ ਕੇ ਹੀ ਮੁਕਤੀ ਪ੍ਰਾਪਤ ਹੁੰਦੀ ਹੈ **ਵਾ:** ਇਸ ਪਉੜੀ ਵਿਚ ਜਿਨ੍ਹਾਂ ਭਗਤਾਂ ਦੇ ਨਾਮ ਆਏ ਹਨ, ਉਨ੍ਹਾਂ ਨੂੰ 'ਗੁਰਮੁਖ' ਪਦ ਦਾ ਰੁਤਬਾ ਦਿੱਤਾ ਹੈ।

੨. ਰਾਜੇ ਜਨਕ ਦੀ ਸਾਖੀ "ਅਛਤ ਰਾਜ ਬਿਛੁਰਤ ਦੁਖੁ ਪਾਇਆ" ਵਾਲੀ ਪੰਗਤੀ 'ਤੇ ਅੰਕਿਤ ਹੈ।

ਭਾਵ ਰਾਜਾ ਜਨਕ ਵੀ ਆਪਣੇ ਗੁਰੂ ਕੋਲੋਂ ਉਪਦੇਸ਼ ਲੈ ਕੇ ਤੇ ਹਰੀ ਨਾਮ ਵਿਚ ਬਿਰਤੀ ਜੋੜ ਕੇ ਉੱਚ ਪਦਵੀ ਨੂੰ ਪ੍ਰਾਪਤ ਹੋਇਆ ਸੀ **ਅਥਵਾ** ਗੁਰਮੁਖ ਪਦਵੀ ਦੀ ਪ੍ਰਾਪਤੀ ਵਾਲੇ ਰਾਜੇ ਜਨਕ ਨਾਲ ਮਿਲ ਕੇ ਸੁਕਦੇਵ ਮੁਨੀ ਨੇ ਵੀ ਹਰੀ ਨਾਮ ਵਿਚ ਲਿਵ ਲਾਉਣਾ ਕੀਤੀ।

**ਸਾਖੀ—ਸੁਕਦੇਵ ਮੁਨੀ ਨੂੰ ਗਿਆਨ ਕਰਾਉਣ ਦੀ :** ਜਦੋਂ ਬਿਆਸ ਰਿਸ਼ੀ ਦਾ ਪੁੱਤਰ ਸੁਕਦੇਵ ਮੁਨੀ ਰਾਜੇ ਜਨਕ ਕੋਲ ਉਪਦੇਸ਼ ਲੈਣ ਲਈ ਗਿਆ ਤਾਂ ਇਸ ਨੇ ਆਪਣੀ ਫੌੜੀ ਤੇ ਤੂੰਬੀ ਬਾਹਰ ਰੱਖ ਦਿੱਤੀ ਤੇ ਰਾਜੇ ਦੇ ਮਹਿਲਾਂ ਵਿਚ ਪ੍ਰਵੇਸ਼ ਹੋ ਗਿਆ, ਅੰਦਰ ਜਾ ਕੇ ਰਾਜ ਬਿਭੂਤੀ ਦੇਖ ਕੇ ਹੰਕਾਰ ਨਾਲ ਆਪਣੇ ਅੰਦਰ ਹੀ ਕਹਿੰਦਾ ਹੈ ਕਿ ਇਹ ਤਾਂ ਆਪ ਮਾਇਆ ਵਿਚ ਫਸਿਆ ਹੋਣਾ ਹੈ ਤੇ ਇਹ ਮੈਨੂੰ ਕੀ ਉਪਦੇਸ਼ ਦੇਵੇਗਾ, ਮੈਂ ਵਿਰਕਤ ਹਾਂ। ਉੱਧਰ ਰਾਜੇ ਨੇ ਜੋਗ ਸ਼ਕਤੀ ਨਾਲ ਮਹਿਲਾਂ ਨੂੰ ਅੱਗ ਲਾ ਦਿੱਤੀ ਅਤੇ ਇਹ ਆਪਣੀ ਤੂੰਬੀ ਤੇ ਫੌੜੀ ਫੜਨ ਲਈ ਬਾਹਰ ਨੂੰ ਭੱਜ ਪਿਆ, ਤਦ ਰਾਜੇ ਜਨਕ ਨੇ ਕਿਹਾ ਕਿ ਹੇ ਵਿਰਕਤਾ! ਤੂੰ ਇਕ ਦੋ ਪੈਸਿਆਂ ਦੀ ਤੂੰਬੀ ਤੇ ਫੌੜੀ ਚੁੱਕਣ ਲਈ ਚੱਲਿਆ ਹੈਂ, ਇੱਧਰ ਮੇਰੇ ਮਹਿਲਾਂ ਨੂੰ ਅੱਗ ਲੱਗੀ ਹੋਈ ਹੈ ਤੇ ਕੋਈ ਪਰਵਾਹ ਨਹੀਂ ਹੈ। ਹੁਣ ਤੂੰ ਦੱਸ ਕਿ ਮੈਂ ਗ੍ਰਹਿਸਥੀ ਹੋ ਕੇ ਮਾਇਆ ਵਿਚ ਫਸਿਆ ਹਾਂ ਜਾਂ ਤੂੰ ਵਿਰਕਤ ਹੋ ਕੇ ਮਾਇਆ ਵਿਚ ਫਸਿਆ ਪਿਆ ਹੈਂ। ਇਹ ਸੁਣ ਕੇ ਸੁਕਦੇਵ ਮੁਨੀ ਚੁੱਪ ਕਰ ਗਿਆ ਤੇ ਪੁੱਛਿਆ ਕਿ ਤੁਸੀਂ ਇਨ੍ਹਾਂ ਪਦਾਰਥਾਂ ਵਿਚ ਕਿਵੇਂ ਨਿਰਲੇਪ ਰਹਿੰਦੇ ਹੋ ਤਾਂ ਰਾਜੇ ਨੇ ਸਮਝਾਉਣ ਲਈ ਥਾਲੀ ਤੇਲ ਨਾਲ ਭਰ ਕੇ ਬਜ਼ਾਰ ਵਿਚ ਘੁੰਮ ਆਉਣ ਬਾਰੇ ਕਿਹਾ, ਤਦੋਂ ਸੁਕਦੇਵ ਮੁਨੀ ਅਨੇਕ ਤਰ੍ਹਾਂ ਦੇ ਰੰਗ ਤਮਾਸ਼ਿਆਂ ਵਿੱਚੋਂ ਨਿਕਲ ਕੇ ਵਾਪਸ ਰਾਜੇ ਦੇ ਪਾਸ ਆ ਗਿਆ। ਤਦ ਰਾਜੇ ਨੇ ਪੁੱਛਿਆ ਕਿ ਤੂੰ ਬਜ਼ਾਰ ਵਿਚ ਕੀ ਵੇਖਿਆ ਹੈ ? ਤਾਂ ਕਹਿੰਦਾ ਕਿ ਜੇ ਕੁਝ ਵੇਖਦਾ ਤਾਂ ਤੇਲ ਡੁੱਲ੍ਹ ਜਾਣਾ ਸੀ। ਰਾਜੇ ਜਨਕ ਨੇ ਕਿਹਾ ਕਿ ਬਸ ਇਸੇ ਪ੍ਰਕਾਰ ਮੈਂ ਇਨ੍ਹਾਂ ਰੰਗ ਤਮਾਸ਼ਿਆਂ ਵਿਚ ਹੁੰਦਾ ਹੋਇਆ ਇਨ੍ਹਾਂ ਵੱਲ ਤੱਕਦਾ ਨਹੀਂ ਹਾਂ ਭਾਵ ਇਨ੍ਹਾਂ ਤੋਂ ਨਿਰਲੇਪ ਰਹਿੰਦਾ ਹਾਂ। ਫਿਰ ਸੁਕਦੇਵ ਨੇ ਉਪਦੇਸ਼ ਦੀ ਜਾਚਨਾ ਕੀਤੀ। ਰਾਜੇ ਨੇ ਕਿਹਾ ਕਿ ਪਹਿਲਾ ਯਗ ਕਰ ਲੈਣ ਦੇ, ਫਿਰ ਉਪਦੇਸ਼ ਦੇਵਾਂਗੇ ਉਤਨਾ ਚਿਰ ਬਾਹਰ ਖੜਾ ਹੋ ਜਾ, ਯਗ ਸੰਪੂਰਨ ਹੋਣ ਤੋਂ ਬਾਅਦ ਲੋਕਾਂ ਨੇ ਲੰਗਰ ਪ੍ਰਸ਼ਾਦ ਛਕ ਕੇ ਜੂਠੀਆਂ ਪਤਲਾਂ ਸੁੱਟੀਆਂ ਤਾਂ ਉਹ ਸੁਕਦੇਵ ਮੁਨੀ ਦੇ ਉਪਰ ਡਿੱਗਦੀਆਂ ਗਈਆਂ, ਜਦੋਂ ਮੁਨੀ ਤਿਲ ਜਿੰਨਾ ਵੀ ਨਾ ਡੋਲਿਆ ਭਾਵ ਕੁਝ ਹੰਕਾਰ ਨਾ ਰਿਹਾ ਤਾਂ ਰਾਜੇ ਜਨਕ ਨੇ ਉਪਦੇਸ਼ ਦਿੱਤਾ ਸੀ; ਜੈਸਾ ਕਿ :

**ਜੂਠਨ ਜੂਠਿ ਪਈ ਸਿਰ ਊਪਰਿ; ਖਿਨੁ ਮਨੂਆ ਤਿਲੁ ਨ ਡੁਲਾਵੈਗੋ ॥** *(ਅੰਗ ੧੩੦੯)*

## ਗੁਰਮੁਖਿ ਬਸਿਸਟਿ; ਹਰਿ ਉਪਦੇਸੁ ਸੁਣਾਈ ॥

ਗੁਰਮੁਖਿ = ਗੁਰਾਂ ਦੁਆਰਾ ਬਸਿਸਟ ਰਿਖੀ ਜੀ ਨੇ ਹਰਿ = ਵਿਸ਼ਨੂੰ ਜੀ ਦੇ ਅਵਤਾਰ ਭਗਵਾਨ ਰਾਮਚੰਦ੍ਰ ਜੀ ਨੂੰ ਪਰਮੇਸ਼ਰ ਦਾ ਉਪਦੇਸ਼ ਸੁਣਾਈ = ਸੁਣਾਉਣਾ ਕੀਤਾ ਹੈ **ਅਥਵਾ** ਬਸਿਸਟ ਰਿਸ਼ੀ ਨੂੰ ਇਸ ਦੇ ਮੁਖੀ ਗੁਰੂ ਬ੍ਰਹਮਾ ਜੀ ਨੇ ਹਰੀ ਦਾ ਉਪਦੇਸ਼ ਸੁਣਾਇਆ ਹੈ।

## ਬਿਨੁ ਗੁਰ ਹਰਿ ਨਾਮੁ ਨ ਕਿਨੈ ਪਾਇਆ; ਮੇਰੇ ਭਾਈ ॥

ਹੇ ਮੇਰੇ = ਸਾਡੇ ਭਾਈ = ਭਰਾਵੋ ! ਇਸ ਕਰਕੇ ਹਰੇਕ ਯੁਗ ਵਿਚ ਗੁਰਾਂ ਤੋਂ ਬਿਨੁ = ਬਗ਼ੈਰ ਕਿਨੈ = ਕਿਸੇ ਨੇ ਵੀ ਹਰਿ = ਹਰੀ ਦਾ ਨਾਮ ਪਾਇਆ = ਪਾਉਣਾ ਨਹੀਂ ਕੀਤਾ।

## ਗੁਰਮੁਖਿ ਹਰਿ ਭਗਤਿ; ਹਰਿ ਆਪਿ ਲਹਾਈ ॥੧੩॥

ਗੁਰਮੁਖਿ = ਗੁਰਾਂ ਦੁਆਰਾ (ਦੁਰਬਾਸ਼ਾ ਰਿਸ਼ੀ ਰਾਹੀਂ) ਹਰਿ = ਹਰੀ ਦੀ ਭਗਤਿ = ਭਗਤੀ ਹਰਿ = ਕ੍ਰਿਸ਼ਨ ਨੇ ਆਪ ਲਹਾਈ = ਪ੍ਰਾਪਤ ਕੀਤੀ ਹੈ ॥੧੩॥

**ਸਲੋਕੁ ਮ: ੩ ॥ ਸਤਿਗੁਰ ਕੀ ਪਰਤੀਤਿ ਨ ਆਈਆ; ਸਬਦਿ ਨ ਲਾਗੋ ਭਾਉ ॥**

ਹੇ ਭਾਈ! ਜਿਸ ਨੂੰ ਸਤਿਗੁਰਾਂ ਕੀ = ਦੀ ਪਰਤੀਤ ਨਹੀਂ ਆਈ, ਭਾਵ ਗੁਰਾਂ ਦੀ ਸਿੱਖਿਆ ਉਪਰ ਭਰੋਸਾ ਨਹੀਂ ਬੱਝਾ ਅਤੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਭਾਉ = ਪ੍ਰੇਮ ਨਹੀਂ ਲਾਗੋ = ਲੱਗਿਆ।

**ਓਸ ਨੋ ਸੁਖੁ ਨ ਉਪਜੈ; ਭਾਵੈ ਸਉ ਗੇੜਾ ਆਵਉ ਜਾਉ ॥**

ਓਸ = ਉਸ ਮਨਮੁਖ ਪੁਰਸ਼ ਨੋ = ਨੂੰ ਕਦੇ ਵੀ ਸੁਖ ਨ ਉਪਜੈ = ਪੈਦਾ ਨਹੀਂ ਹੁੰਦਾ, ਭਾਵੈ = ਚਾਹੇ ਉਹ ਸਉ = ਸੌ ਗੇੜਾ = ਵਾਰੀ ਗੁਰਾਂ ਕੋਲ ਆਵਉ ਜਾਉ = ਆਵੇ ਜਾਵੇ **ਵਾ:** ਭਾਵੇਂ ਸੌ ਜਨਮ ਧਾਰ ਕੇ ਆ ਜਾਵੇ ਤੇ ਸੌ ਵਾਰ ਮਰ ਕੇ ਚਲਿਆ ਜਾਵੇ।

**ਨਾਨਕ, ਗੁਰਮੁਖਿ ਸਹਜਿ ਮਿਲੈ; ਸਚੇ ਸਿਉ ਲਿਵ ਲਾਉ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਸਹਜਿ = ਸ਼ਾਂਤ ਸਰੂਪ ਬ੍ਰਹਮ ਵਿਚ ਮਿਲੇ ਰਹਿੰਦੇ ਹਨ ਅਤੇ ਸਦਾ ਸਚੇ = ਸੱਤਯ ਸਰੂਪ ਪਰਮੇਸ਼ਰ ਦੇ ਨਾਮ ਵਿਚ ਲਿਵ = ਬਿਰਤੀ ਲਾਉ = ਲਾਉਣਾ ਕਰਦੇ ਹਨ ॥੧॥

**ਮ: ੩ ॥ ਏ ਮਨ, ਐਸਾ ਸਤਿਗੁਰੁ ਖੋਜਿ ਲਹੁ;**
**ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ ॥**

ਏ ਮਨ = ਹੇ ਮੇਰੇ ਪਿਆਰੇ ਮਨਾਂ! ਐਸਾ = ਅਜਿਹਾ ਅੰਤਰਜਾਮੀ ਸਤਿਗੁਰੂ ਖੋਜਿ = ਲੱਭ ਲਹੁ = ਲੈਣਾ ਕਰ, ਜਿਤੁ = ਜਿਸ ਸਮਰੱਥ ਗੁਰੂ ਦੇ ਸੇਵਿਐ = ਸੇਵਨ ਨਾਲ ਜਨਮ ਮਰਨ ਦਾ ਦੁਖ ਚਲਿਆ ਜਾਇ = ਜਾਵੇਗਾ। ਅਤੇ

**ਸਹਸਾ ਮੂਲਿ ਨ ਹੋਵਈ; ਹਉਮੈ ਸਬਦਿ ਜਲਾਇ ॥**

ਸਬਦਿ = ਗੁਰ-ਉਪਦੇਸ਼ ਦੀ ਕਮਾਈ ਕਰਕੇ ਹਉਮੈ = ਹੰਗਤਾ ਮਮਤਾ ਨੂੰ ਜਲਾਇ = ਸਾੜ ਦੇਣਾ ਕਰ। ਫਿਰ ਮੂਲਿ = ਬਿਲਕੁਲ ਹੀ ਪ੍ਰਮਾਨ, ਪ੍ਰਮੇਯ ਗਤ ਆਦਿ ਸਹਸਾ = ਸੰਸਾ ਨਹੀਂ ਹੋਵਈ = ਹੋਵੇਗਾ।

**ਕੂੜੈ ਕੀ ਪਾਲਿ ਵਿਚਹੁ ਨਿਕਲੈ; ਸਚੁ ਵਸੈ ਮਨਿ ਆਇ ॥**

ਤੇਰੇ ਵਿਚਹੁ = ਅੰਦਰੋਂ ਕੂੜੈ = ਝੂਠ ਕੀ = ਦੀ ਪਾਲਿ = ਵੱਟ (ਕੰਧ) ਬਾਹਰ ਨਿਕਲੈ = ਨਿਕਲ ਜਾਵੇਗੀ **ਵਾ:** ਝੂਠੀ ਦੇਹੀ ਦੀ ਪਾਲਿ = ਪਾਲਣ ਪੋਸ਼ਣ ਦੀ ਇੱਛਾ ਵਿੱਚੋਂ ਨਿਕਲ ਜਾਵੇਗੀ ਅਤੇ ਸਚੁ = ਸੱਚਾ ਨਾਮ ਮਨਿ = ਹਿਰਦੇ ਵਿਚ ਆਇ = ਆ ਕੇ ਵਸੈ = ਵੱਸ ਜਾਵੇਗਾ।

**ਅੰਤਰਿ ਸਾਂਤਿ ਮਨਿ ਸੁਖੁ ਹੋਇ; ਸਚ ਸੰਜਮਿ ਕਾਰ ਕਮਾਇ ॥**

ਤਦੋਂ ਤੇਰੇ ਅੰਤਰਿ = ਅੰਦਰ ਸਾਂਤਿ = ਸ਼ਾਂਤੀ ਆ ਜਾਵੇਗੀ ਤੇ ਮਨਿ = ਹਿਰਦੇ ਵਿਚ ਸੁਖੁ = ਅਨੰਦ ਹੋਇ = ਹੋ ਜਾਵੇਗਾ, ਜਦੋਂ ਗੁਰੂ ਦੀ ਦੱਸੀ ਸੰਜਮਿ = ਜੁਗਤ ਨਾਲ ਸਚ = ਸੱਚੀ ਭਗਤੀ ਰੂਪੀ ਕਾਰ ਨੂੰ ਕਮਾਇ = ਕਮਾਉਣਾ ਕਰੇਂਗਾ।

**ਨਾਨਕ, ਪੂਰੈ ਕਰਮਿ ਸਤਿਗੁਰੁ ਮਿਲੈ; ਹਰਿ ਜੀਉ ਕਿਰਪਾ ਕਰੇ ਰਜਾਇ ॥੨॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦੋਂ ਹਰਿ = ਪਰਮੇਸ਼ਰ ਜੀਉ = ਜੀ ਆਪਣੀ ਰਜਾਇ =

ਖ਼ੁਸ਼ੀ, ਰਜ਼ਾ ਵਿਚ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰੇ = ਕਰ ਦੇਵੇ ਤਾਂ ਪੂਰੇ = ਪੂਰਨ ਨਿਸ਼ਕਾਮ ਕਰਮਾਂ ਕਰਕੇ ਸਤਿਗੁਰੂ ਸਾਹਿਬ ਜੀ ਮਿਲੈ = ਮਿਲ ਪੈਂਦੇ ਹਨ ॥੨॥

## ਪਉੜੀ ॥ ਜਿਸ ਕੈ ਘਰਿ ਦੀਬਾਨੁ ਹਰਿ ਹੋਵੈ; ਤਿਸ ਕੀ ਮੁਠੀ ਵਿਚਿ, ਜਗਤੁ ਸਭੁ ਆਇਆ ॥

ਹੇ ਭਾਈ! ਜਿਸ ਪੁਰਸ਼ ਕੈ = ਦੇ ਘਰਿ = ਹਿਰਦੇ ਵਿਚ ਹਰਿ = ਪਰਮੇਸ਼ਰ ਦਾ ਦੀਬਾਨੁ = ਆਸਰਾ ਹੋਵੈ = ਹੁੰਦਾ ਹੈ **ਵਾ:** ਦੀਬਾਨੁ = ਵੱਡਾ ਹਾਕਮ ਪਰਮੇਸ਼ਰ ਆਪ ਵੱਸਿਆ ਹੁੰਦਾ ਹੈ, ਤਿਸ = ਉਸ ਪੁਰਸ਼ ਕੀ = ਦੀ ਮੁੱਠੀ ਵਿਚਿ = ਅੰਦਰ ਹੀ ਸਭੁ = ਸਾਰਾ ਜਗਤੁ = ਸੰਸਾਰ ਆਇਆ = ਆ ਜਾਂਦਾ ਹੈ, ਭਾਵ ਸਭ ਸੰਸਾਰ ਉਸ ਦੇ ਅਧੀਨ ਹੁੰਦਾ ਹੈ **ਵਾ:** ਉਸ ਦੀ ਬੁੱਧ, ਸੰਕਲਪ ਰੂਪੀ ਮੁੱਠੀ ਵਿਚ ਸਭ ਜਗਤ ਆ ਜਾਂਦਾ ਹੈ ਤੇ ਉਹ ਜੋ ਚਾਹੇ, ਕਰ ਸਕਦਾ ਹੈ।

## ਤਿਸ ਕਉ ਤਲਕੀ ਕਿਸੈ ਦੀ ਨਾਹੀ; ਹਰਿ ਦੀਬਾਨਿ ਸਭਿ ਆਣਿ ਪੈਰੀ ਪਾਇਆ ॥

ਤਿਸ = ਉਸ ਗੁਰਮੁਖ ਪੁਰਖ ਕਉ = ਨੂੰ ਫਿਰ ਕਿਸੇ ਦੀ ਵੀ ਤਲਕੀ = ਅਧੀਨਤਾ, ਮੁਥਾਜੀ ਨਾਹੀ = ਨਹੀਂ ਰਹਿੰਦੀ, ਕਿਉਂਕਿ ਦੀਬਾਨਿ = ਆਸਰਾ ਰੂਪ, ਵੱਡੇ ਹਾਕਮ ਰੂਪ ਹਰਿ = ਹਰੀ ਨੇ ਸਭਿ = ਸਾਰੇ ਸੰਸਾਰ ਨੂੰ ਆਣਿ = ਲਿਆ ਕਰਕੇ ਉਸ ਦੇ ਪੈਰੀ = ਚਰਨੀਂ ਪਾਇਆ = ਪਾ ਦਿੱਤਾ ਹੈ।

## ਮਾਣਸਾ ਕਿਅਹੁ ਦੀਬਾਣਹੁ, ਕੋਈ ਨਸਿ ਭਜਿ ਨਿਕਲੈ; ਹਰਿ ਦੀਬਾਣਹੁ, ਕੋਈ ਕਿਥੈ ਜਾਇਆ ॥

ਮਾਣਸਾ = ਮਨੁੱਖਾਂ ਕਿਅਹੁ = ਦੀ ਦੀਬਾਣਹੁ = ਕਚਹਿਰੀ ਵਿੱਚੋਂ ਭਾਵੇਂ ਕੋਈ ਮਨੁੱਖ ਨੱਠ ਭੱਜ ਕੇ ਬਾਹਰ ਨਿਕਲੈ = ਨਿਕਲ ਜਾਵੇ, ਪਰ ਹਰਿ = ਪਰਮੇਸ਼ਰ ਦੀ ਦੀਬਾਣਹੁ = ਕਚਹਿਰੀ ਵਿੱਚੋਂ ਕੋਈ ਭੱਜ ਕੇ ਕਿਥੇ ਚਲਿਆ ਜਾਇਆ = ਜਾ ਸਕਦਾ ਹੈ? ਭਾਵ ਕਿਤੇ ਨਹੀਂ ਜਾ ਸਕਦਾ।

## ਸੋ ਐਸਾ ਹਰਿ ਦੀਬਾਨੁ, ਵਸਿਆ ਭਗਤਾ ਕੈ ਹਿਰਦੈ; ਤਿਨਿ ਰਹਦੇ ਖੁਹਦੇ ਆਣਿ, ਸਭਿ ਭਗਤਾ ਅਗੈ ਖਲਵਾਇਆ ॥

ਸੋ ਐਸਾ = ਅਜਿਹਾ ਦੀਬਾਨੁ = ਆਸਰਾ ਰੂਪ ਹਰਿ = ਹਰੀ ਆਪਣੇ ਭਗਤਾ = ਸੇਵਕਾਂ ਕੈ = ਦੇ ਹਿਰਦੈ = ਮਨ ਵਿਚ ਵੱਸਿਆ ਹੋਇਆ ਹੈ, ਤਿਨਿ = ਉਸ ਹਰੀ ਨੇ ਰਹਦੇ ਖੁਹਦੇ = ਬਚੇ ਖੁਚੇ, ਬਾਕੀ ਦੇ ਵੀ ਸਭਿ = ਸਾਰੇ ਆਣਿ = ਲਿਆ ਕਰਕੇ ਆਪਣੇ ਭਗਤਾ = ਭਗਤੀ ਕਰਨ ਵਾਲੇ ਸੇਵਕਾਂ ਦੇ ਚਰਨਾਂ ਦੇ ਅੱਗੇ ਖਲਵਾਇਆ = ਖੜਾ ਕਰ ਦਿੱਤੇ ਹਨ ਭਾਵ ਜੋ ਪਹਿਲਾਂ ਸ਼ਰਨ ਵਿਚ ਨਹੀਂ ਆਏ ਸਨ ਸਗੋਂ ਈਰਖਾ ਕਰਕੇ ਖਹਿੰਦੇ ਰਹਿੰਦੇ ਸੀ, ਉਹ ਵੀ ਭਗਤ ਜਨਾਂ ਦੇ ਅਧੀਨ ਕਰ ਦਿੱਤੇ ਹਨ।

## ਹਰਿ ਨਾਵੈ ਕੀ ਵਡਿਆਈ, ਕਰਮਿ ਪਰਾਪਤਿ ਹੋਵੈ; ਗੁਰਮੁਖਿ ਵਿਰਲੈ ਕਿਨੈ ਧਿਆਇਆ ॥੧੪॥

ਐਸੇ ਆਸਰਾ ਰੂਪ ਹਰਿ = ਹਰੀ ਦੇ ਨਾਵੈ = ਨਾਮ ਕੀ = ਦੀ ਵਡਿਆਈ = ਸ਼ੋਭਾ ਪੂਰਬਲੇ ਨਿਸ਼ਕਾਮ

ਕਰਮਿ = ਕਰਮਾਂ ਕਰਕੇ **ਵਾ:** ਗੁਰਾਂ ਦੀ ਕਰਮਿ = ਕਿਰਪਾ ਕਰਕੇ ਪ੍ਰਾਪਤ ਹੋਵੈ = ਹੁੰਦੀ ਹੈ, ਕਿਨੈ = ਕਿਸੇ ਵਿਰਲੈ = ਟਾਵੇਂ-ਟਾਵੇਂ ਗੁਰਮੁਖ ਨੇ ਹੀ ਹਰੀ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ ॥੧੪॥

## ਸਲੋਕੁ ਮ: ੩ ॥

## ਬਿਨੁ ਸਤਿਗੁਰ ਸੇਵੇ, ਜਗਤੁ ਮੁਆ; ਬਿਰਥਾ ਜਨਮੁ ਗਵਾਇ ॥

ਹੇ ਭਾਈ! ਸਤਿਗੁਰਾਂ ਦੀ ਸੇਵੇ = ਟਹਿਲ ਕਰੀ ਤੋਂ ਬਿਨੁ = ਬਗ਼ੈਰ ਸਾਰਾ ਜਗਤੁ = ਸੰਸਾਰ ਹੀ ਮੁਆ = ਮੌਤ ਦੇ ਅਧੀਨ ਹੋ ਰਿਹਾ ਹੈ, ਸਭ ਜੀਵ ਆਪਣਾ ਅਮੋਲਕ ਜਨਮ ਬਿਰਥਾ = ਵਿਅਰਥ ਹੀ ਗਵਾਇ = ਗੁਆ ਲੈਂਦੇ ਹਨ।

## ਦੂਜੈ ਭਾਇ, ਅਤਿ ਦੁਖੁ ਲਗਾ; ਮਰਿ ਜੰਮੈ ਆਵੈ ਜਾਇ ॥

ਦੂਜੈ ਭਾਇ = ਦ੍ਵੈਤ-ਭਾਵ ਵਿਚ ਲੱਗਣ ਕਰਕੇ ਉਨ੍ਹਾਂ ਨੂੰ ਅਤਿ = ਅਤਿਅੰਤ ਹੀ ਦੁਖੁ = ਕਸ਼ਟ ਲਗਾ = ਲੱਗਦਾ ਹੈ, ਤੇ ਮੌਤ ਦੇ ਮਾਰੇ ਹੋਏ ਮਰਿ = ਮਰਦੇ ਜੰਮੈ = ਜੰਮਦੇ ਹੋਏ ਜੂਨਾਂ ਵਿਚ ਆਵੈ ਜਾਇ = ਆਉਂਦੇ ਜਾਂਦੇ ਰਹਿੰਦੇ ਹਨ।

## ਵਿਸਟਾ ਅੰਦਰਿ ਵਾਸੁ ਹੈ; ਫਿਰਿ ਫਿਰਿ ਜੂਨੀ ਪਾਇ ॥

ਵਿਸ਼ਿਆਂ ਰੂਪੀ ਵਿਸਟਾ = ਗੰਦਗੀ ਦੇ ਅੰਦਰਿ = ਵਿਚ ਵਾਸੁ = ਵਾਸਾ ਹੈ ਤੇ ਫਿਰਿ ਫਿਰਿ = ਮੁੜ ਮੁੜ ਜੂਨੀ = ਜੂਨਾਂ ਵਿਚ ਪਾਇ = ਪਾਏ ਜਾਂਦੇ ਹਨ।

## ਨਾਨਕ, ਬਿਨੁ ਨਾਵੈ, ਜਮੁ ਮਾਰਸੀ; ਅੰਤਿ ਗਇਆ ਪਛੁਤਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਨਾਵੈ = ਨਾਮ ਜਪੇ ਤੋਂ ਬਿਨੁ = ਬਗ਼ੈਰ ਜਮੁ = ਯਮਦੂਤ ਮਾਰਸੀ = ਮਾਰਦਾ ਹੈ **ਵਾ:** ਮਾਰੇਗਾ ਤੇ ਜੀਵ ਅੰਤਿ = ਅਖ਼ੀਰ ਨੂੰ ਪਛੁਤਾਇ = ਪਸ਼ਚਾਤਾਪ ਕਰਦਾ ਹੀ ਪ੍ਰਲੋਕ ਨੂੰ ਗਇਆ = ਗਿਆ ਹੈ ॥੧॥

## ਮ: ੩ ॥

## ਇਸੁ ਜਗ ਮਹਿ ਪੁਰਖੁ ਏਕੁ ਹੈ; ਹੋਰ ਸਗਲੀ ਨਾਰਿ ਸਬਾਈ ॥

ਹੇ ਭਾਈ! ਇਸ ਜਗ = ਸੰਸਾਰ ਮਹਿ = ਵਿਚ ਏਕੁ = ਇਕ ਪਰਮੇਸ਼ਰ ਹੀ ਪੁਰਖੁ = ਮਰਦ ਹੈ **ਵਾ:** (ਪੁ + ਰਖੁ) ਪੂੰ ਨਾਮੀ ਨਰਕਾਂ ਤੋਂ ਰਖੁ = ਰੱਖਿਆ ਕਰਨ ਵਾਲਾ ਵਿਆਪਕ ਪਰਮੇਸ਼ਰ ਹੀ ਹੈ, ਉਸ ਤੋਂ ਇਲਾਵਾ ਹੋਰ ਸਗਲੀ ਸਬਾਈ = ਸਾਰੀ ਦੀ ਸਾਰੀ ਸ੍ਰਿਸ਼ਟੀ ਨਾਰਿ = ਇਸਤਰੀਆਂ ਦੀ ਨਿਆਈਂ ਹੈ **ਅਥਵਾ** ਇਸ ਸੰਸਾਰ ਵਿਚ ਇਕ ਅਦੁੱਤੀ ਪਰਮੇਸ਼ਰ ਦੀ ਜੋਤ ਸਬਾਈ = ਸਾਰਿਆਂ ਜੀਵਾਂ ਵਿਚ ਆਈ ਹੋਈ ਹੈ, ਹੋਰ ਸਾਰੀ ਸ੍ਰਿਸ਼ਟੀ ਇਸਤਰੀ ਦੀ ਨਿਆਈਂ ਹੈ।

**[ਅੰਗ ੫੯੨]**

## ਸਭਿ ਘਟ ਭੋਗਵੈ ਅਲਿਪਤੁ ਰਹੈ; ਅਲਖੁ ਨ ਲਖਣਾ ਜਾਈ ॥

ਉਹ ਚੇਤਨ ਬ੍ਰਹਮ ਸਭਿ = ਸਾਰੇ ਘਟਿ = ਸਰੀਰਾਂ ਨੂੰ ਭੋਗਵੈ = ਭੋਗਦਾ ਭਾਵ ਉਨ੍ਹਾਂ ਵਿਚ ਵਿਆਪਕ

ਹੈ **ਵਾ:** ਜੋ ਵੀ ਪ੍ਰੇਮ ਨਾਲ ਅਰਪਣ ਕਰਦਾ, ਉਸ ਵਸਤੂ ਨੂੰ ਗ੍ਰਹਿਣ ਕਰਦਾ ਹੈ ਪਰ ਪਾਪਾਂ ਪੁੰਨਾਂ ਤੋਂ ਅਲਿਪਤੁ = ਨਿਰਲੇਪ ਰਹਿੰਦਾ ਹੈ ਅਤੇ ਸਤਿਗੁਰਾਂ ਤੋਂ ਬਿਨਾਂ ਲਖਣਾ = ਲਖਿਆ ਨਹੀਂ ਜਾਈ = ਜਾਂਦਾ।

## ਪੂਰੈ ਗੁਰਿ ਵੇਖਾਲਿਆ; ਸਬਦੇ ਸੋਝੀ ਪਾਈ ॥

ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਆਪਣੇ ਸਬਦੇ = ਉਪਦੇਸ਼ ਦੀ ਸੋਝੀ = ਸਮਝ (ਗਿਆਤ) ਪਾਈ = ਪਾ ਕੇ ਉਹ ਪੂਰਨ ਪਰਮੇਸ਼ਰ ਵੇਖਾਇਆ = ਵਿਖਾਲ ਦਿੱਤਾ ਹੈ। ਜੈਸਾ ਕਿ :

**ਗੁਰਿ ਪੂਰੈ ਵੇਖਾਲਿਆ ਪ੍ਰਭੁ ਆਤਮ ਰਾਮੁ ਪਛਾਨੁ ॥** *(ਸੂਹੀ ਮ: ੩, ਅੰਗ ੭੫੭)*

## ਪੁਰਖੈ ਸੇਵਹਿ, ਸੇ ਪੁਰਖ ਹੋਵਹਿ; ਜਿਨੀ ਹਉਮੈ ਸਬਦਿ ਜਲਾਈ ॥

ਜੋ ਪੁਰਖੈ = ਪੂਰਨ ਪਰਮੇਸ਼ਰ ਨੂੰ ਸੇਵਹਿ = ਸੇਂਵਦੇ ਹਨ, ਸੇ = ਉਹ ਪੁਰਖ = ਪੂਰਨ ਪ੍ਰਭੂ ਦਾ ਰੂਪ ਹੀ ਹੋਵਹਿ = ਹੋ ਜਾਂਦੇ ਹਨ, ਪਰ ਉਹੀ ਸੇਂਵਦੇ ਹਨ, ਜਿਨੀ = ਜਿਨ੍ਹਾਂ ਨੇ ਆਪਣੇ ਅੰਦਰੋਂ ਹਉਮੈ = ਹੰਗਤਾ ਮਮਤਾ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰ ਕੇ ਜਲਾਈ = ਜਾਲ ਦਿੱਤੀ ਹੈ।

## ਤਿਸ ਕਾ ਸਰੀਕੁ ਕੋ ਨਹੀ; ਨਾ ਕੋ ਕੰਟਕੁ ਵੈਰਾਈ ॥

ਤਿਸ = ਉਸ ਵਾਹਿਗੁਰੂ ਜਾਂ ਜਿਸ ਨੇ ਹਉਮੈ ਸਾੜ ਦਿੱਤੀ ਹੈ, ਉਸ ਪੁਰਸ਼ ਕਾ = ਦਾ ਕੋ = ਕੋਈ ਵੀ ਸਰੀਕੁ = ਹਿੱਸੇਦਾਰ (ਸ਼ਰੀਕਾ ਕਰਨ ਵਾਲਾ) ਨਹੀਂ ਹੈ, ਅਤੇ ਨਾ ਹੀ ਕੋ = ਕੋਈ ਕੰਟਕੁ = ਕੰਡੇ ਦੀ ਨਿਆਈਂ ਦੁਖਦਾਇਕ ਵੈਰਾਈ = ਵੈਰੀ ਹੈ।

## ਨਿਹਚਲ ਰਾਜੁ ਹੈ ਸਦਾ ਤਿਸੁ ਕੇਰਾ; ਨਾ ਆਵੈ, ਨਾ ਜਾਈ ॥

ਤਿਸੁ = ਉਸ ਵਾਹਿਗੁਰੂ ਕੇਰਾ = ਦਾ ਰਾਜ (ਪ੍ਰਕਾਸ਼) ਸਦਾ = ਹਮੇਸ਼ਾ ਨਿਹਚਲ = ਅਚੱਲ ਰਹਿਣ ਵਾਲਾ ਹੈ, ਜੋ ਨਾ ਹੀ ਕਦੇ ਜਨਮ ਧਾਰ ਕੇ ਆਵੈ = ਆਉਂਦਾ ਹੈ ਤੇ ਨਾ ਹੀ ਮਰ ਕੇ ਕਿਤੇ ਜਾਈ = ਜਾਂਦਾ ਹੈ।

## ਅਨਦਿਨੁ ਸੇਵਕੁ ਸੇਵਾ ਕਰੇ; ਹਰਿ ਸਚੇ ਕੇ ਗੁਣ ਗਾਈ ॥

ਉਸ ਪਰਮੇਸ਼ਰ ਦੇ ਸੇਵਕੁ = ਦਾਸ ਅਨਦਿਨੁ = ਰਾਤ ਦਿਨ ਭਗਤੀ ਰੂਪੀ ਸੇਵਾ = ਟਹਿਲ ਕਰੇ = ਕਰਦੇ ਹਨ ਅਤੇ ਸਚੇ = ਸੱਚ ਸਰੂਪ ਹਰਿ = ਹਰੀ ਕੇ = ਦੇ ਗੁਣ ਗਾਈ = ਗਾਇਨ ਕਰਦੇ ਹਨ।

## ਨਾਨਕੁ ਵੇਖਿ ਵਿਗਸਿਆ; ਹਰਿ ਸਚੇ ਕੀ ਵਡਿਆਈ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਗਿਆਸੂ ਉਸ ਸਚੇ = ਸੱਤਯ ਸਰੂਪ ਹਰਿ = ਹਰੀ ਕੀ = ਦੀ ਵਡਿਆਈ = ਸ਼ੋਭਾ ਨੂੰ ਵੇਖਿ = ਦੇਖ ਕਰਕੇ ਵਿਗਸਿਆ = ਖਿੜ ਰਿਹਾ ਹੈ, ਜਿਸ ਨੇ ਉਸ ਨੂੰ ਨਿਹਚਲ ਰਾਜ ਬਖ਼ਸ਼ਿਆ ਹੈ ॥੨॥

## ਪਉੜੀ ॥ ਜਿਨ ਕੈ ਹਰਿ ਨਾਮੁ ਵਸਿਆ ਸਦ ਹਿਰਦੈ; ਹਰਿ ਨਾਮੋ ਤਿਨ ਕੰਉ ਰਖਣਹਾਰਾ ॥

ਹੇ ਭਾਈ ! ਜਿਨ੍ਹਾਂ ਪੁਰਸ਼ਾਂ ਕੈ = ਦੇ ਹਿਰਦੈ = ਅੰਤਸ਼ਕਰਣ ਵਿਚ ਸਦ = ਹਮੇਸ਼ਾ ਵਾਸਤੇ ਹਰਿ = ਹਰੀ ਦਾ ਨਾਮ ਵਸਿਆ = ਵੱਸ ਗਿਆ ਹੈ, ਫਿਰ ਹਰਿ = ਹਰੀ ਦਾ ਨਾਮੋ = ਨਾਮ ਹੀ ਤਿਨ = ਉਨ੍ਹਾਂ ਗੁਰਮੁਖ ਪੁਰਖਾਂ ਕੰਉ = ਨੂੰ ਰਖਣਹਾਰਾ = ਰੱਖਣ ਵਾਲਾ ਹੈ।

**ਹਰਿ ਨਾਮੁ ਪਿਤਾ, ਹਰਿ ਨਾਮੋ ਮਾਤਾ; ਹਰਿ ਨਾਮੁ ਸਖਾਈ ਮਿਤ੍ਰੁ ਹਮਾਰਾ ॥**

ਉਨ੍ਹਾਂ ਦਾ ਐਸਾ ਨਿਸਚਾ ਬੱਝ ਜਾਂਦਾ ਹੈ ਕਿ ਹਰਿ = ਹਰੀ ਦਾ ਨਾਮ ਪਿਤਾ ਦੀ ਨਿਆਈਂ ਸਾਡੀ ਰੱਖਿਆ ਕਰਦਾ ਹੈ, ਹਰਿ = ਹਰੀ ਦਾ ਨਾਮੋ = ਨਾਮ ਹੀ ਮਾਤਾ = ਮਾਂ ਦੀ ਨਿਆਈਂ ਪਾਲਣਾ ਕਰਦਾ ਹੈ ਅਤੇ ਹਰਿ = ਹਰੀ ਦਾ ਨਾਮ ਹੀ ਹਮਾਰਾ = ਸਾਡਾ ਮਿਤ੍ਰੁ = ਦੋਸਤਾਂ ਦੀ ਨਿਆਈਂ ਲੋਕ-ਪ੍ਰਲੋਕ ਵਿਚ ਸਖਾਈ = ਸਹਾਇਤਾ ਕਰਨ ਵਾਲਾ ਹੈ।

**ਹਰਿ ਨਾਵੈ ਨਾਲਿ ਗਲਾ, ਹਰਿ ਨਾਵੈ ਨਾਲਿ ਮਸਲਤਿ;**
**ਹਰਿ ਨਾਮੁ ਹਮਾਰੀ ਕਰਦਾ ਨਿਤ ਸਾਰਾ ॥**

ਹਰਿ = ਹਰੀ ਦੇ ਨਾਵੈ = ਨਾਮ ਨਾਲ ਹੀ ਸਾਡੀਆਂ ਗਲਾ = ਬਾਤਾਂ ਹਨ, ਹਰਿ = ਹਰੀ ਦੇ ਨਾਵੈ = ਨਾਮ ਨਾਲ ਹੀ ਸਾਡੀ ਮਸਲਤਿ = ਸਲਾਹ ਹੈ **ਵਾ:** ਹਰੀ ਨਾਮ ਦੀ ਹੀ ਸਲਾਹ ਲੈਂਦੇ ਹਾਂ ਅਤੇ ਹਰਿ = ਹਰੀ ਦਾ ਨਾਮ ਹੀ ਹਮਾਰੀ = ਸਾਡੀ ਨਿਤ = ਨਿਤਾਪ੍ਰਤਿ ਸਾਰਾ = ਸਾਰ-ਸੰਭਾਲ ਕਰਦਾ ਹੈ।

**ਹਰਿ ਨਾਮੁ ਹਮਾਰੀ ਸੰਗਤਿ ਅਤਿ ਪਿਆਰੀ;**
**ਹਰਿ ਨਾਮੁ ਕੁਲੁ, ਹਰਿ ਨਾਮੁ ਪਰਵਾਰਾ ॥**

ਹਰਿ = ਹਰੀ ਦਾ ਨਾਮ ਜਪਣ ਵਾਲੀ ਸੰਗਤ, ਹਮਾਰੀ = ਸਾਡੀ ਅਤਿ = ਅਤਿਅੰਤ ਹੀ ਪਿਆਰੀ ਹੈ, ਹਰਿ = ਹਰੀ ਦਾ ਨਾਮ ਹੀ ਸਾਡੀ ਚੰਗੀ ਕੁਲ ਹੈ ਅਤੇ ਹਰਿ = ਹਰੀ ਦਾ ਨਾਮ ਹੀ ਸਾਡਾ ਪਰਵਾਰਾ = ਪਰਿਵਾਰ ਹੈ **ਵਾ:** ਹਰੀ ਦਾ ਨਾਮ ਹੀ (ਪਰ + ਵਾਰਾ) ਸੰਸਾਰ ਦੀ ਵਾਰਾ = ਵਾੜ ਤੋਂ ਪਰ = ਪਰ੍ਹੇ ਕਰਨ ਵਾਲਾ ਹੈ **ਵਾ:** ਪਰਿਵਾਰ ਭਾਵ ਸ਼ਾਂਤੀ ਰੂਪ ਪਤਨੀ, ਧੀਰਜ ਰੂਪੀ ਧੀ, ਸਤ, ਸੰਤੋਖ ਰੂਪੀ ਪੁੱਤਰ ਹਨ।

**ਜਨ ਨਾਨਕ ਕੰਉ, ਹਰਿ ਨਾਮੁ ਹਰਿ ਗੁਰਿ ਦੀਆ;**
**ਹਰਿ ਹਲਤਿ ਪਲਤਿ, ਸਦਾ ਕਰੇ ਨਿਸਤਾਰਾ ॥੧੫॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਨੂੰ ਜਨ = ਦਾਸਾਂ ਕੰਉ = ਨੂੰ ਹਰਿ = ਹਰੀ ਦਾ ਨਾਮ ਹਰਿ = ਪਰਮੇਸ਼ਰ ਸਰੂਪ ਸਤਿਗੁਰਾਂ ਨੇ ਦੀਆ = ਦਿੱਤਾ ਹੈ, ਜੋ ਹਰਿ = ਹਰੀ ਜਾਂ ਪਰਮੇਸ਼ਰ ਦਾ ਨਾਮ ਸਦਾ = ਹਮੇਸ਼ਾ ਹੀ ਸਾਡਾ ਹਲਤਿ ਪਲਤਿ = ਲੋਕ-ਪ੍ਰਲੋਕ ਵਿਚ ਨਿਸਤਾਰਾ = ਪਾਰ ਉਤਾਰਾ ਕਰੇ = ਕਰੇਗਾ ॥੧੫॥

**ਸਲੋਕੁ ਮ: ੩ ॥**
**ਜਿਨ ਕੰਉ ਸਤਿਗੁਰੁ ਭੇਟਿਆ; ਸੇ ਹਰਿ ਕੀਰਤਿ ਸਦਾ ਕਮਾਹਿ ॥**

ਹੇ ਭਾਈ! ਜਿਨ = ਜਿਨ੍ਹਾਂ ਕੰਉ = ਨੂੰ ਸਤਿਗੁਰੁ = ਸੱਚਾ ਗੁਰੂ ਭੇਟਿਆ = ਮਿਲ ਪਿਆ ਹੈ, ਸੇ = ਉਹ ਸਦਾ = ਹਮੇਸ਼ਾ ਹਰਿ = ਹਰੀ ਦੀ ਕੀਰਤਿ = ਕੀਰਤੀ ਭਾਵ ਜੱਸ ਦੀ ਕਮਾਈ ਨੂੰ ਕਮਾਹਿ = ਕਮਾਉਂਦੇ ਹਨ।

**ਅਚਿੰਤੁ ਹਰਿ ਨਾਮੁ ਤਿਨ ਕੈ ਮਨਿ ਵਸਿਆ; ਸਚੈ ਸਬਦਿ ਸਮਾਹਿ ॥**

ਤਿਨ = ਉਨ੍ਹਾਂ ਕੈ = ਦੇ ਮਨਿ = ਹਿਰਦੇ ਵਿਚ ਅਚਿੰਤੁ = ਸੁਤੇ-ਸਿੱਧ ਹੀ ਸਭ ਚਿੰਤਾਵਾਂ ਤੋਂ ਰਹਿਤ ਕਰਨ ਵਾਲਾ ਨਾਮ ਵਸਿਆ = ਵੱਸ ਜਾਂਦਾ ਹੈ, ਅਤੇ ਉਨ੍ਹਾਂ ਦਾ ਚਿਤ ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਸਮਾਹਿ = ਸਮਾਅ ਜਾਂਦਾ ਹੈ **ਵਾ:** ਸੱਚੇ ਉਪਦੇਸ਼ ਕਰਕੇ ਸਮਾਹਿ = ਸਮਾਹੜਾ ਭਾਵ ਅਨੰਦ ਪ੍ਰਾਪਤ ਹੁੰਦਾ ਹੈ।

## ਕੁਲੁ ਉਧਾਰਹਿ ਆਪਣਾ; ਮੋਖ ਪਦਵੀ ਆਪੇ ਪਾਹਿ ॥

ਉਹ ਆਪਣੀਆਂ ਕੁਲਾਂ ਦਾ ਉਧਾਰਹਿ = ਉਧਾਰ ਕਰ ਲੈਂਦੇ ਹਨ ਅਤੇ ਆਪੇ = ਆਪ ਹੀ ਮੋਖ = ਮੁਕਤੀ ਦੀ ਪਦਵੀ ਨੂੰ ਪਾਹਿ = ਪਾ ਲੈਂਦੇ ਹਨ।

## ਪਾਰਬ੍ਰਹਮੁ ਤਿਨ ਕੰਉ ਸੰਤੁਸਟੁ ਭਇਆ; ਜੋ ਗੁਰ ਚਰਨੀ ਜਨ ਪਾਹਿ ॥

ਤਿਨ = ਉਨ੍ਹਾਂ ਕੰਉ = ਦੇ ਉਤੇ ਪਾਰਬ੍ਰਹਮੁ = ਪਰਮੇਸ਼ਰ ਸੰਤੁਸਟੁ = ਅਤਿਅੰਤ ਪ੍ਰਸੰਨ ਭਇਆ = ਹੋਇਆ ਹੈ, ਜੋ = ਜਿਹੜੇ ਜਨ = ਪੁਰਸ਼ ਗੁਰਾਂ ਦੀ ਚਰਨੀ = ਪੈਰੀਂ ਪਾਹਿ = ਪੈਂਦੇ ਹਨ।

## ਜਨੁ ਨਾਨਕੁ ਹਰਿ ਕਾ ਦਾਸੁ ਹੈ; ਕਰਿ ਕਿਰਪਾ ਹਰਿ ਲਾਜ ਰਖਾਹਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨੁ = ਦਾਸ ਨੇ ਹਰਿ = ਹਰੀ ਕਾ = ਦਾ ਦਾਸੁ = ਸੇਵਕ ਬਣਨਾ ਕੀਤਾ ਹੈ, ਤੇ ਹਰਿ = ਪਰਮੇਸ਼ਰ ਆਪ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰ ਕੇ ਉਨ੍ਹਾਂ ਦੀ ਲਾਜ = ਲੱਜਾ ਰਖਾਹਿ = ਰੱਖਦਾ ਹੈ ॥੧॥

## ਮ: ੩ ॥

***ਪ੍ਰਸ਼ਨ :*** *ਹੇ ਮਹਾਰਾਜ ਜੀ! ਜੀਵਾਂ ਦਾ ਆਪਸ ਵਿਚ ਝਗੜਾ ਕਿਉਂ ਹੁੰਦਾ ਹੈ?*
***ਗੁਰ ਉੱਤਰ :***

## ਹੰਉਮੈ ਅੰਦਰਿ ਖੜਕੁ ਹੈ; ਖੜਕੇ ਖੜਕਿ ਵਿਹਾਇ ॥

ਹੰਉਮੈ = ਹੰਗਤਾ ਮਮਤਾ ਦੇ ਕਰਕੇ ਮਨਮੁਖ ਪੁਰਸ਼ਾਂ ਦੇ ਹਿਰਦੇ ਅੰਦਰਿ = ਵਿਚ ਖੜਕੁ = ਖੜਕਾ ਹੀ ਬਣਿਆ ਰਹਿੰਦਾ ਭਾਵ ਚਿਤ ਅਸ਼ਾਂਤ ਰਹਿੰਦਾ ਹੈ ਅਤੇ ਖੜਕੇ ਖੜਕਿ = ਖੜਕਾ ਹੀ ਖੜਕਾ ਵਿਚ ਸਾਰੀ ਉਮਰ ਬਿਹਾਇ = ਬਤੀਤ ਹੋ ਜਾਂਦੀ ਹੈ **ਵਾ:** ਖੜਕਦਿਆਂ-ਖੜਕਦਿਆਂ ਭਾਵ ਲੜਦਿਆਂ-ਝਗੜਦਿਆਂ ਹੀ ਜ਼ਿੰਦਗੀ ਗੁਜ਼ਰ ਜਾਂਦੀ ਹੈ।

## ਹੰਉਮੈ ਵਡਾ ਰੋਗੁ ਹੈ; ਮਰਿ ਜੰਮੈ ਆਵੈ ਜਾਇ ॥

ਹੰਉਮੈ = ਹੰਗਤਾ ਮਮਤਾ ਇਕ ਬਹੁਤ ਵੱਡਾ ਰੋਗ ਹੈ, ਜਿਸ ਕਰਕੇ ਜੀਵ ਮੌਤ ਦੇ ਮਾਰੇ ਹੋਏ ਮਰਿ = ਮਰਦੇ ਤੇ ਵਾਸ਼ਨਾ ਦੇ ਬੱਧੇ ਹੋਏ ਜੰਮੈ = ਜੰਮਦੇ ਰਹਿੰਦੇ ਹਨ, ਅਤੇ ਜੂਨਾਂ ਵਿਚ ਆਵੈ ਜਾਇ = ਆਉਂਦੇ ਜਾਂਦੇ ਰਹਿੰਦੇ ਹਨ।

## ਜਿਨ ਕਉ ਪੂਰਬਿ ਲਿਖਿਆ; ਤਿਨਾ ਸਤਗੁਰੁ ਮਿਲਿਆ ਪ੍ਰਭੁ ਆਇ ॥

ਜਿਨ = ਜਿਨ੍ਹਾਂ ਕਉ = ਦੇ ਅੰਤਹਕਰਣ ਰੂਪੀ ਮੱਥੇ ਉੱਪਰ ਪੂਰਬਿ = ਪਹਿਲਾਂ ਹੀ ਹਰੀ ਵੱਲੋਂ ਸ੍ਰੇਸ਼ਟ ਕਰਮਾਂ ਦਾ ਲੇਖ ਲਿਖਿਆ ਹੋਇਆ ਸੀ, ਤਿਨਾ = ਉਨ੍ਹਾਂ ਨੂੰ ਇਸ ਜਨਮ ਵਿਚ ਪ੍ਰਭੁ = ਸਮਰੱਥ ਸਤਿਗੁਰੂ ਆਇ = ਆ ਕੇ ਮਿਲਿਆ ਹੈ।

## ਨਾਨਕ ਗੁਰ ਪਰਸਾਦੀ ਉਬਰੇ; ਹਉਮੈ ਸਬਦਿ ਜਲਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹੀ ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਜੰਮਣ ਮਰਨ

ਤੋਂ ਉਬਰੇ = ਬਚੇ ਹਨ ਅਤੇ ਉਨ੍ਹਾਂ ਨੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰ ਕੇ ਆਪਣੇ ਅੰਦਰੋਂ ਹਉਮੈ = ਹੰਗਤਾ ਮਮਤਾ ਨੂੰ ਜਲਾਇ = ਜਾਲ ਦਿੱਤਾ ਹੈ ॥੨॥

## ਪਉੜੀ ॥

## ਹਰਿ ਨਾਮੁ ਹਮਾਰਾ, ਪ੍ਰਭੁ ਅਬਿਗਤੁ ਅਗੋਚਰੁ; ਅਬਿਨਾਸੀ ਪੁਰਖੁ ਬਿਧਾਤਾ ॥

ਉਸ ਅਬਿਨਾਸੀ = ਨਾਸ਼ ਤੋਂ ਰਹਿਤ, ਪੁਰਖੁ = ਪੂਰਨ, ਬਿਧਾਤਾ = ਫਲਬਰ ਦਾਤੇ, ਅਬਿਗਤੁ = ਵਿਅਕਤੀਗਤ ਤੋਂ ਰਹਿਤ, ਜਾਨਣ ਤੋਂ ਰਹਿਤ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਪ੍ਰਭੁ = ਮਾਲਕ ਹਰਿ = ਹਰੀ ਦਾ ਨਾਮ ਹੀ ਹਮਾਰਾ = ਸਾਡਾ ਲੋਕ ਪ੍ਰਲੋਕ ਵਿਚ ਸਹਾਇਕ ਹੈ।

## ਹਰਿ ਨਾਮੁ ਹਮ ਸ੍ਰੇਵਹ, ਹਰਿ ਨਾਮੁ ਹਮ ਪੂਜਹ; ਹਰਿ ਨਾਮੇ ਹੀ ਮਨੁ ਰਾਤਾ ॥

ਸਰੀਰ ਕਰਕੇ ਹਰਿ = ਹਰੀ ਦੇ ਨਾਮ ਨੂੰ ਹਮ = ਅਸੀਂ ਸ੍ਰੇਵਹ = ਸੇਂਵਦੇ ਹਾਂ, ਬਾਣੀ ਕਰਕੇ ਹਰਿ = ਹਰੀ ਨਾਮ ਨੂੰ ਹਮ = ਅਸੀਂ ਪੂਜਹ = ਪੂਜਦੇ ਹਾਂ ਅਤੇ ਹਰਿ = ਹਰੀ ਦੇ ਨਾਮੇ = ਨਾਮ ਵਿਚ ਹੀ = ਨਿਸਚੇ ਕਰਕੇ ਸਾਡਾ ਮਨੁ = ਹਿਰਦਾ ਰਾਤਾ = ਰੰਗਿਆ ਹੋਇਆ ਹੈ।

## ਹਰਿ ਨਾਮੈ ਜੇਵਡੁ, ਕੋਈ ਅਵਰੁ ਨ ਸੂਝੈ; ਹਰਿ ਨਾਮੋ ਅੰਤਿ ਛਡਾਤਾ ॥

ਹਰਿ = ਹਰੀ ਦੇ ਨਾਮੈ = ਨਾਮ ਜੇਵਡੁ = ਜਿੱਡਾ ਵੱਡਾ ਸਾਨੂੰ ਕੋਈ ਅਵਰੁ = ਹੋਰ ਨਹੀਂ ਸੂਝੈ = ਦਿੱਸਦਾ, ਹਰਿ = ਹਰੀ ਦਾ ਨਾਮੋ = ਨਾਮ ਹੀ ਅੰਤਿ = ਅਖ਼ੀਰ ਨੂੰ ਜਮਾਂ ਤੋਂ ਛਡਾਤਾ = ਛੁਡਾਉਣ ਵਾਲਾ ਹੈ।

## ਹਰਿ ਨਾਮੁ ਦੀਆ ਗੁਰਿ ਪਰਉਪਕਾਰੀ; ਧਨੁ ਧੰਨੁ ਗੁਰੂ ਕਾ ਪਿਤਾ ਮਾਤਾ ॥

ਇਹ ਹਰਿ = ਹਰੀ ਦਾ ਨਾਮ ਪਰਉਪਕਾਰੀ = ਪਰਾਇਆਂ ਦਾ ਵੀ ਭਲਾ ਕਰਨ ਵਾਲੇ ਗੁਰਿ = ਸਤਿਗੁਰਾਂ ਨੇ ਦੀਆ = ਦੇਣਾ ਕੀਤਾ ਹੈ। ਇਸ ਲਈ ਗੁਰੂ ਕਾ = ਦਾ ਪਿਤਾ ਮਾਤਾ ਧਨੁ ਧੰਨੁ = ਧੰਨਤਾ ਦੇ ਯੋਗ ਹੈ **ਵਾ:** ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਿਤਾ, ਬਾਬਾ ਕਲਿਆਣ ਚੰਦ ਜੀ ਤੇ ਮਾਤਾ ਤ੍ਰਿਪਤਾ ਜੀ ਧੰਨ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਿਤਾ ਫੇਰੂ ਮੱਲ ਜੀ ਤੇ ਮਾਤਾ ਸਭਰਾਈ ਜੀ ਧੰਨ ਹਨ। ਸ੍ਰੀ ਗੁਰੂ ਅਮਰਦਾਸ ਜੀ ਦੇ ਪਿਤਾ ਬਾਬਾ ਤੇਜਭਾਨ ਜੀ ਤੇ ਮਾਤਾ ਲੱਛਮੀ (ਰੂਪ ਕੌਰ) ਜੀ ਧੰਨਤਾ ਦੇ ਯੋਗ ਹਨ।

## ਹੰਉ ਸਤਿਗੁਰ ਅਪੁਣੇ ਕੰਉ ਸਦਾ ਨਮਸਕਾਰੀ;
## ਜਿਤੁ ਮਿਲਿਐ, ਹਰਿ ਨਾਮੁ ਮੈ ਜਾਤਾ ॥੧੬॥

ਹੰਉ = ਅਸੀਂ ਅਪੁਣੇ = ਆਪਦੇ ਸਤਿਗੁਰਾਂ ਕੰਉ = ਤਾਈਂ ਸਦਾ = ਹਮੇਸ਼ਾ ਨਮਸਕਾਰੀ = ਬੰਦਨਾ ਕਰਦੇ ਹਾਂ, ਜਿਤੁ = ਜਿਸ ਗੁਰਾਂ ਨੂੰ ਮਿਲਿਐ = ਮਿਲਣ ਨਾਲ ਮੈ = ਅਸੀਂ ਹਰਿ = ਹਰੀ ਦੇ ਨਾਮ ਨੂੰ ਜਾਤਾ = ਜਾਨਣਾ ਕੀਤਾ ਹੈ ॥੧੬॥

## ਸਲੋਕੁ ਮ: ੩ ॥
## ਗੁਰਮੁਖਿ ਸੇਵ ਨ ਕੀਨੀਆ; ਹਰਿ ਨਾਮਿ ਨ ਲਗੋ ਪਿਆਰੁ ॥

ਹੇ ਭਾਈ! ਜਿਨ੍ਹਾਂ ਨੇ ਗੁਰਮੁਖਿ = ਗੁਰਾਂ ਦੁਆਰਾ ਗੁਰਮੁਖ ਬਣ ਕੇ ਗੁਰਾਂ ਦੀ ਸੇਵ = ਟਹਿਲ ਨਹੀਂ ਕੀਨੀਆ = ਕੀਤੀ ਅਤੇ ਹਰਿ = ਹਰੀ ਦੇ ਨਾਮ ਨਾਲ ਵੀ ਪਿਆਰੁ = ਪ੍ਰੇਮ ਨਹੀਂ ਲਗੋ = ਲੱਗਿਆ।

## ਸਬਦੈ ਸਾਦੁ ਨ ਆਇਓ; ਮਰਿ ਜਨਮੈ ਵਾਰੋ ਵਾਰ ॥

ਫੇਰ ਗੁਰਾਂ ਦੇ ਸਬਦੈ = ਉਪਦੇਸ਼ ਦਾ ਵੀ ਸਾਦੁ = ਸੁਆਦ ਨਹੀਂ ਆਇਓ = ਆਇਆ, ਉਹ ਪੁਰਖ ਵਾਰੋ ਵਾਰ = ਬਾਰੰਬਾਰ ਮਰਿ = ਮਰਦੇ ਤੇ ਜਨਮੈ = ਜੰਮਦੇ ਰਹਿੰਦੇ ਹਨ।

## ਮਨਮੁਖਿ ਅੰਧੁ ਨ ਚੇਤਈ; ਕਿਤੁ ਆਇਆ ਸੈਸਾਰਿ ॥

ਉਨ੍ਹਾਂ ਮਨਮੁਖਿ = ਬੇਮੁਖ ਤੇ ਅੰਧੁ = ਅਗਿਆਨੀ ਪੁਰਖਾਂ ਨੇ ਜੇਕਰ ਵਾਹਿਗੁਰੂ ਨੂੰ ਨ ਚੇਤਈ = ਚੇਤੇ ਹੀ ਨਹੀਂ ਕਰਨਾ ਤਾਂ ਫਿਰ ਉਨ੍ਹਾਂ ਨੇ ਕਿਤੁ = ਕਿਸ ਵਾਸਤੇ ਸੈਸਾਰਿ = ਸੰਸਾਰ ਵਿਚ ਆਇਆ = ਆਉਣਾ ਕੀਤਾ ਹੈ ? ਭਾਵ ਉਨ੍ਹਾਂ ਦਾ ਆਉਣਾ ਵਿਅਰਥ ਹੀ ਹੈ ਅਰਥਾਤ ਦੁਨੀਆ ’ਤੇ ਨਾ ਹੀ ਜੰਮਦੇ ਤਾਂ ਚੰਗਾ ਸੀ।

## ਨਾਨਕ ਜਿਨ ਕਉ ਨਦਰਿ ਕਰੇ; ਸੇ ਗੁਰਮੁਖਿ ਲੰਘੇ ਪਾਰਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ = ਜਿਨ੍ਹਾਂ ਕਉ = ਤਾਈਂ ਵਾਹਿਗੁਰੂ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰੇ = ਕਰਦਾ ਹੈ, ਸੇ = ਉਹ ਗੁਰਮੁਖਿ ਜਨ ਸੰਸਾਰ-ਸਮੁੰਦਰ ਤੋਂ ਪਾਰ ਮੁਕਤ ਰੂਪੀ ਕਿਨਾਰੇ ’ਤੇ ਲੰਘੇ = ਲੰਘ ਜਾਂਦੇ ਹਨ ॥੧॥

## ਮ: ੩ ॥

## ਇਕੋ ਸਤਿਗੁਰੁ ਜਾਗਤਾ; ਹੋਰੁ ਜਗੁ ਸੂਤਾ ਮੋਹਿ ਪਿਆਸਿ ॥

ਹੇ ਭਾਈ ! ਇਕੋ = ਇਕ ਸਤਿਗੁਰੂ ਹੀ ਗਿਆਨ ਸਰੂਪ ਹੋਣ ਕਰਕੇ ਜਾਗਤਾ = ਜਾਗਦਾ ਹੈ, ਬਾਕੀ ਹੋਰ ਤਾਂ ਸਾਰਾ ਜਗੁ = ਜਗਤ ਹੀ ਮੋਹਿ = ਅਗਿਆਨ ਕਰਕੇ ਝੂਠੇ ਪਦਾਰਥਾਂ ਦੇ ਰਸਾਂ ਕਸਾਂ ਦੀ ਪਿਆਸਿ = ਇੱਛਾ ਵਿਚ ਅਵਿੱਦਿਆ ਦੀ ਨੀਂਦ ਕਰਕੇ ਸੂਤਾ = ਸੁੱਤਾ ਹੋਇਆ ਹੈ।

## ਸਤਿਗੁਰੁ ਸੇਵਨਿ ਜਾਗੰਨਿ ਸੇ; ਜੋ ਰਤੇ ਸਚਿ ਨਾਮਿ ਗੁਣਤਾਸਿ ॥

ਜੋ = ਜਿਹੜੇ ਗੁਣਤਾਸਿ = ਗੁਣਾਂ ਦੇ ਖ਼ਜ਼ਾਨੇ ਸਚਿ = ਸੱਚੇ ਹਰੀ ਦੇ ਨਾਮ ਵਿਚ ਰਤੇ = ਰੰਗੇ ਹੋਏ ਹਨ ਅਤੇ ਸਤਿਗੁਰਾਂ ਨੂੰ ਸੇਵਨਿ = ਸੇਵਣਾ, ਸਿਮਰਨਾ ਕਰਦੇ ਹਨ, ਸੇ = ਉਹ ਗੁਰਮੁਖ ਪੁਰਸ਼ ਹੀ ਗਿਆਨ ਅਵਸਥਾ ਵਿਚ ਜਾਗੰਨਿ = ਜਾਗਦੇ ਹਨ।

**[ਅੰਗ ੫੯੩]**

## ਮਨਮੁਖਿ ਅੰਧ ਨ ਚੇਤਨੀ; ਜਨਮਿ ਮਰਿ ਹੋਹਿ ਬਿਨਾਸਿ ॥

ਮਨਮੁਖਿ = ਬੇਮੁਖ ਤੇ ਅੰਧ = ਅਗਿਆਨੀ ਪੁਰਸ਼ ਪਰਮੇਸ਼ਰ ਨੂੰ ਨ ਚੇਤਨੀ = ਚੇਤੇ ਨਹੀਂ ਕਰਦੇ, ਉਹ ਜਨਮਿ = ਜੰਮਦੇ ਤੇ ਮਰਿ = ਮਰਦੇ ਹੋਏ ਬਿਨਾਸਿ = ਖ਼ਤਮ ਹੋਹਿ = ਹੁੰਦੇ ਰਹਿੰਦੇ ਹਨ।

## ਨਾਨਕ ਗੁਰਮੁਖਿ ਤਿਨੀ ਨਾਮੁ ਧਿਆਇਆ;
## ਜਿਨ ਕੰਉ ਧੁਰਿ ਪੂਰਬਿ ਲਿਖਿਆਸਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨੀ = ਉਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਜਿਨ = ਜਿਨ੍ਹਾਂ ਕੰਉ = ਨੂੰ ਪੂਰਬਿ = ਪੂਰਬਲੇ ਨਿਸ਼ਕਾਮ

(ਪੁੰਨ) ਕਰਮਾਂ ਦੇ ਪ੍ਰੇਰੇ ਹੋਏ ਹਰੀ ਨੇ ਧੁਰਿ = ਧੁਰੋਂ ਹੀ ਨਾਮ ਦੇ ਧਿਆਉਣ ਦਾ ਲੇਖ ਲਿਖਿਆਸਿ = ਲਿਖ ਦਿੱਤਾ ਹੈ ॥੨॥

## ਪਉੜੀ ॥ ਹਰਿ ਨਾਮੁ ਹਮਾਰਾ ਭੋਜਨੁ, ਛਤੀਹ ਪਰਕਾਰ; ਜਿਤੁ ਖਾਇਐ, ਹਮ ਕਉ ਤ੍ਰਿਪਤਿ ਭਈ ॥

ਹੇ ਭਾਈ ! ਹਰਿ = ਪਰਮੇਸ਼ਰ ਦਾ ਨਾਮ ਹੀ ਹਮਾਰਾ = ਸਾਡਾ ਛਤੀਹ = ਛੱਤੀ ਪਰਕਾਰ = ਤਰ੍ਹਾਂ ਦਾ ਭੋਜਨ ਹੈ, ਜਿਤੁ = ਜਿਸ ਨੂੰ ਖਾਇਐ = ਖਾਣ ਨਾਲ ਭਾਵ ਜਪ ਕਰਕੇ ਹਮ = ਅਸਾਂ ਕਉ = ਨੂੰ ਮਾਇਕੀ ਪਦਾਰਥਾਂ ਵੱਲੋਂ ਤ੍ਰਿਪਤਿ = ਤ੍ਰਿਪਤੀ ਭਈ = ਹੋਈ ਹੈ।

## ਹਰਿ ਨਾਮੁ ਹਮਾਰਾ ਪੈਨਣੁ, ਜਿਤੁ ਫਿਰਿ ਨੰਗੇ ਨ ਹੋਵਹ; ਹੋਰ ਪੈਨਣ ਕੀ ਹਮਾਰੀ ਸਰਧ ਗਈ ॥

ਹਰਿ = ਪਰਮੇਸ਼ਰ ਦਾ ਨਾਮ ਹੀ ਹਮਾਰਾ = ਸਾਡਾ ਪੈਨਣੁ = ਪਹਿਨਣੇ ਯੋਗ ਬਸਤਰ ਹੈ, ਜਿਤੁ = ਜਿਸ ਕਰਕੇ ਫਿਰਿ = ਮੁੜ ਕੇ ਨੰਗੇ = ਬੇ-ਪੜਦ ਨਹੀਂ ਹੋਵਹ = ਹੋਈਦਾ, ਹਰ ਕੁਝ ਸੁੰਦਰ ਪੁਸ਼ਾਕਾਂ ਆਦਿ ਪੈਨਣ = ਪਹਿਨਣ ਕੀ = ਦੀ ਹਮਾਰੀ = ਸਾਡੀ ਸਰਧ = ਸ਼ਰਧਾ ਹੀ ਚਲੀ ਗਈ ਹੈ।

## ਹਰਿ ਨਾਮੁ ਹਮਾਰਾ ਵਣਜੁ, ਹਰਿ ਨਾਮੁ ਵਾਪਾਰੁ; ਹਰਿ ਨਾਮੈ ਕੀ ਹਮ ਕੰਉ, ਸਤਿਗੁਰਿ ਕਾਰਕੁਨੀ ਦੀਈ ॥

ਹਰਿ = ਹਰੀ ਦਾ ਨਾਮ ਹੀ ਹਮਾਰਾ = ਸਾਡਾ ਵਣਜੁ = ਲੈਣ ਦੇਣ ਹੈ, ਹਰਿ = ਹਰੀ ਦਾ ਨਾਮ ਹੀ ਵਾਪਾਰੁ = ਸੌਦਾਗਰੀ ਹੈ ਭਾਵ ਆਪ ਗੁਰਾਂ ਪਾਸੋਂ ਖ਼ਰੀਦਦੇ ਹਾਂ ਅਤੇ ਆਪ ਜਪਣ ਤੇ ਹੋਰਨਾਂ ਨੂੰ ਜਪਾਉਣ ਰੂਪ ਵਾਪਾਰ ਕਰਦੇ ਹਾਂ, ਹਰਿ = ਹਰੀ ਦੇ ਨਾਮੈ = ਨਾਮ ਕੀ = ਦੀ ਹੀ ਸਤਿਗੁਰਾਂ ਨੇ ਹਮ = ਅਸਾਂ ਕੰਉ = ਨੂੰ ਕਾਰਕੁਨੀ = ਮੁਖਤਿਆਰੀ ਦੀਈ = ਦੇਣਾ ਕੀਤੀ ਹੈ।

## ਹਰਿ ਨਾਮੈ ਕਾ ਹਮ ਲੇਖਾ ਲਿਖਿਆ; ਸਭ ਜਮ ਕੀ ਅਗਲੀ ਕਾਣਿ ਗਈ ॥

ਆਪਣੇ ਹਿਰਦੇ ਨੂੰ ਕਾਗ਼ਜ਼ ਬਣਾ ਕੇ ਪ੍ਰੇਮ ਦੀ ਕਲਮ ਤੇ ਸ਼ਰਧਾ ਦੀ ਸਿਆਹੀ ਨਾਲ ਹਮ = ਅਸਾਂ ਨੇ ਹਰਿ = ਹਰੀ ਦੇ ਨਾਮੈ = ਨਾਮ ਕਾ = ਦਾ ਲੇਖਾ = ਹਿਸਾਬ ਲਿਖਿਆ ਹੈ, ਜਿਸ ਕਰਕੇ ਜਮ = ਯਮਦੂਤਾਂ ਕੀ = ਦੀ ਅਗਲੀ = ਅੱਗੇ ਦੀ ਸਭ = ਸਾਰੀ ਕਾਣਿ = ਮੁਥਾਜਗੀ ਚਲੀ ਗਈ ਹੈ।

## ਹਰਿ ਕਾ ਨਾਮੁ ਗੁਰਮੁਖਿ ਕਿਨੈ ਵਿਰਲੈ ਧਿਆਇਆ; ਜਿਨ ਕੰਉ ਧੁਰਿ ਕਰਮਿ ਪਰਾਪਤਿ ਲਿਖਤੁ ਪਈ ॥੧੭॥

ਹਰਿ = ਪਰਮੇਸ਼ਰ ਕਾ = ਦਾ ਨਾਮ ਕਿਨੈ = ਕਿਸੇ ਵਿਰਲੇ = ਟਾਵੇਂ-ਟਾਵੇਂ ਗੁਰਮੁਖ ਜਨ ਨੇ ਗੁਰਾਂ ਦੁਆਰਾ ਧਿਆਇਆ = ਧਿਆਉਣਾ ਕੀਤਾ ਹੈ, ਜਿਨ = ਜਿਨ੍ਹਾਂ ਕੰਉ = ਨੂੰ ਧੁਰਿ = ਧੁਰੋਂ ਦਰਗਾਹ ਤੋਂ ਪਰਮੇਸ਼ਰ ਦੀ ਕਰਮਿ = ਕਿਰਪਾ ਦੁਆਰਾ ਪਰਮੇਸ਼ਰ (ਨਾਮ) ਪਰਾਪਤਿ = ਪ੍ਰਾਪਤੀ ਦੀ ਲਿਖਤ ਪਈ ਹੈ **ਵਾ:** ਜਿਨ੍ਹਾਂ ਨੂੰ ਧੁਰੋਂ ਨਾਮ ਪ੍ਰਾਪਤ ਹੋਣ ਵਾਲੇ ਨਿਸ਼ਕਾਮ ਕਰਮਾਂ ਦੀ ਲਿਖਤ ਪਈ ਹੋਈ ਹੈ ॥੧੭॥

# ਸਲੋਕ ਮ: ੩ ॥

# ਜਗਤੁ ਅਗਿਆਨੀ ਅੰਧੁ ਹੈ; ਦੂਜੈ ਭਾਇ ਕਰਮ ਕਮਾਇ ॥

ਹੇ ਭਾਈ! ਇਹ (ਜ + ਗਤੁ) ਜ = ਜਨਮ ਭਾਵ ਉਤਪਤ ਤੇ ਗਤੁ = ਨਾਸ਼ ਹੋਣ ਵਾਲਾ ਸੰਸਾਰ ਅਗਿਆਨੀ = ਗਿਆਨ ਤੋਂ ਹੀਣਾ ਤੇ ਅੰਧੁ = ਅੰਨ੍ਹਾ ਹੈ, ਇਸ ਵਿਚਲੇ ਜੀਵ ਦੂਜੈ ਭਾਇ = ਦ੍ਵੈਤ-ਭਾਵ ਵਿਚ ਲੱਗ ਕੇ ਸਕਾਮ, ਨਖਿੱਧ ਕਰਮਾਂ ਨੂੰ ਕਮਾਇ = ਕਮਾਉਂਦੇ ਹਨ।

# ਦੂਜੈ ਭਾਇ, ਜੇਤੇ ਕਰਮ ਕਰੇ; ਦੁਖੁ ਲਗੈ ਤਨਿ ਧਾਇ ॥

ਦੂਜੈ ਭਾਇ = ਦ੍ਵੈਤ-ਭਾਵ ਵਿਚ ਲੱਗ ਕੇ ਜੇਤੇ = ਜਿਤਨੇ ਵੀ ਬਿਧ, ਨਿਖੇਧ ਆਦਿ ਕਰਮਾਂ ਨੂੰ ਕਰੇ = ਕਰਦੇ ਹਨ, ਉਤਨੇ ਹੀ ਦੁਖੁ = ਕਸ਼ਟ, ਧਾਇ = ਦੌੜ ਕਰਕੇ ਤਨਿ = ਸਰੀਰ ਨੂੰ ਲਗੈ = ਲੱਗਦੇ ਹਨ **ਵਾ:** ਜੰਮਣ ਮਰਨ ਦਾ ਦੁੱਖ ਲੱਗਣ ਕਰਕੇ ਚੌਰਾਸੀ ਲੱਖ ਜੂਨ ਦੇ ਸਰੀਰਾਂ ਵਿਚ ਜੀਵ ਧਾਇ = ਦੌੜਦੇ ਰਹਿੰਦੇ ਹਨ।

# ਗੁਰ ਪਰਸਾਦੀ ਸੁਖੁ ਊਪਜੈ; ਜਾ ਗੁਰ ਕਾ ਸਬਦੁ ਕਮਾਇ ॥

ਜਾ = ਜਿਹੜੇ ਗੁਰਾਂ ਕਾ = ਦਾ ਸਬਦੁ = ਉਪਦੇਸ਼ ਕਮਾਇ = ਕਮਾਉਂਦੇ ਹਨ, ਉਨ੍ਹਾਂ ਨੂੰ ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਸੁਖ ਊਪਜੈ = ਪੈਦਾ ਹੋ ਜਾਂਦਾ ਹੈ।

# ਸਚੀ ਬਾਣੀ ਕਰਮ ਕਰੇ; ਅਨਦਿਨੁ ਨਾਮੁ ਧਿਆਇ ॥

ਸਤਿਗੁਰਾਂ ਦੀ ਸੱਚੀ ਬਾਣੀ ਦੁਆਰਾ ਨਿਸ਼ਕਾਮ ਹੋ ਕੇ ਕਰਮ ਕਰੇ।

***ਪ੍ਰਸ਼ਨ :*** *ਕਿਹੜਾ ਕਰਮ ਕਰੇ ?*

***ਗੁਰ ਉੱਤਰ :*** ਅਨਦਿਨੁ = ਰਾਤ ਦਿਨ ਇਕ-ਰਸ ਪਰਮੇਸ਼ਰ ਦੇ ਨਾਮ ਨੂੰ ਧਿਆਇ = ਧਿਆਉਣ ਰੂਪ ਸ੍ਰੇਸ਼ਟ ਕਰਮ ਕਰੇ।

# ਨਾਨਕ, ਜਿਤੁ ਆਪੇ ਲਾਏ, ਤਿਤੁ ਲਗੇ; ਕਹਣਾ ਕਿਛੂ ਨ ਜਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੀਵਾਂ ਦੀ ਕਰਣੀ ਅਨੁਸਾਰ ਜਿਤੁ = ਜਿਸ ਪਾਸੇ ਵੱਲ ਪਰਮੇਸ਼ਰ ਆਪ ਲਾਏ = ਲਾਉਂਦਾ ਹੈ, ਤਿਤੁ = ਉੱਧਰ ਹੀ ਸਭ ਜੀਵ ਲਗੇ = ਲੱਗਦੇ ਹਨ, ਇਸ ਪ੍ਰਕਾਰ ਕਿਛੁ = ਕੁਝ ਭੀ ਕਹਣਾ = ਆਖਿਆ ਨਹੀਂ ਜਾਇ = ਜਾਂਦਾ ॥੧॥

# ਮ: ੩ ॥

***ਪ੍ਰਸ਼ਨ :*** *ਹੇ ਮਹਾਰਾਜ ਜੀ! ਆਪ ਜੀ ਦੇ ਘਰ ਵਿਚ ਕਿਸ ਚੀਜ਼ ਦਾ ਖ਼ਜ਼ਾਨਾ ਹੈ ?*

***ਗੁਰ ਉੱਤਰ :***

# ਹਮ ਘਰਿ ਨਾਮੁ ਖਜਾਨਾ ਸਦਾ ਹੈ; ਭਗਤਿ ਭਰੇ ਭੰਡਾਰਾ ॥

ਹੇ ਭਾਈ! ਹਮ = ਸਾਡੇ ਸਤਿਸੰਗਤ ਰੂਪੀ ਘਰ ਵਿਚ ਸਦਾ = ਹਮੇਸ਼ਾ ਹੀ ਨਾਮ ਦਾ ਖ਼ਜ਼ਾਨਾ ਭਰਪੂਰ ਹੈ ਅਤੇ ਭਗਤਿ = ਭਗਤੀ ਦੇ ਭੰਡਾਰਾ = ਭੰਡਾਰ ਭਰੇ ਹੋਏ ਹਨ **ਵਾ:** ਗੁਰਮੁਖਾਂ ਦੇ ਹਿਰਦੇ ਰੂਪ ਭੰਡਾਰੇ ਨਾਮ, ਭਗਤੀ ਰੂਪੀ ਖ਼ਜ਼ਾਨੇ ਨਾਲ ਸਦਾ ਲਬਾਲਬ ਭਰੇ ਹੋਏ ਹਨ।

## ਸਤਗੁਰੁ ਦਾਤਾ ਜੀਅ ਕਾ; ਸਦ ਜੀਵੈ ਦੇਵਣਹਾਰਾ ॥

ਇਸ ਨਾਮ ਭਗਤੀ ਵਾਲੇ ਜੀਅ = ਜੀਵਨ **ਵਾ:** ਜੀਵਨ ਮੁਕਤੀ ਕਾ = ਦਾ ਦਾਤਾ ਸਤਿਗੁਰੂ ਹੈ, ਐਸਾ ਦੇਵਣਹਾਰਾ = ਦੇਣ ਵਾਲਾ ਦਾਤਾ ਸਦ = ਹਮੇਸ਼ਾ ਹੀ ਜੀਵੈ = ਜਿਉਂਦਾ ਰਹੇ **ਵਾ:** ਉਹ ਸਦਾ ਹੀ ਜਿਉਂਦਾ ਹੈ।

## ਅਨਦਿਨੁ ਕੀਰਤਨੁ ਸਦਾ ਕਰਹਿ; ਗੁਰ ਕੈ ਸਬਦਿ ਅਪਾਰਾ ॥

ਗੁਰਮੁਖ ਜਨ ਗੁਰਾਂ ਕੈ = ਦੇ ਅਪਾਰਾ = ਪਾਰਾਵਾਰ ਤੋਂ ਰਹਿਤ ਸਬਦਿ = ਉਪਦੇਸ਼ ਦੁਆਰਾ ਅਨਦਿਨੁ = ਰਾਤ ਦਿਨ ਸਦਾ = ਹਮੇਸ਼ਾ ਹਰੀ ਦਾ ਕੀਰਤਨੁ = ਜਸ ਗਾਇਣ ਕਰਹਿ = ਕਰਦੇ ਹਨ।

## ਸਬਦੁ ਗੁਰੂ ਕਾ ਸਦ ਉਚਰਹਿ; ਜੁਗੁ ਜੁਗੁ ਵਰਤਾਵਣਹਾਰਾ ॥

ਫੇਰ ਉਹ ਸਦ = ਹਮੇਸ਼ਾ ਗੁਰਾਂ ਕਾ = ਦਾ ਸਬਦੁ = ਉਪਦੇਸ਼ ਉਚਰਹਿ = ਉਚਾਰਦੇ ਹਨ, ਜੋ ਸ਼ਬਦ ਜੁਗੁ ਜੁਗੁ = ਜੁੱਗਾਂ-ਜੁੱਗਾਂ ਵਿਚ ਸ਼ੁਭ ਗੁਣਾਂ ਨੂੰ ਵਰਤਾਵਣਹਾਰਾ = ਵਰਤਾਉਣ ਵਾਲਾ ਹੈ **ਵਾ:** ਗੁਰੂ ਸਾਹਿਬ ਜੀ ਜੁੱਗਾਂ-ਜੁੱਗਾਂ ਵਿਚ ਨਾਮ, ਭਗਤੀ, ਸਲੋਕ, ਸਮੀਪ, ਸਰੂਪ, ਸਾਯੁਜ, ਕੈਵਲ ਆਦਿ ਮੁਕਤੀਆਂ ਨੂੰ ਵਰਤਾਉਣ ਵਾਲੇ ਹਨ।

## ਇਹੁ ਮਨੂਆ ਸਦਾ ਸੁਖਿ ਵਸੈ; ਸਹਜੇ ਕਰੇ ਵਾਪਾਰਾ ॥

ਗੁਰਮੁਖਾਂ ਦਾ ਇਹ ਮਨੂਆ = ਮਨ ਸਦਾ = ਹਮੇਸ਼ਾ ਸੁਖ ਸਰੂਪ ਵਿਚ ਵਸੈ = ਵੱਸਦਾ ਹੈ ਅਤੇ ਗੁਰਮੁਖ ਜਨ ਸਹਜੇ = ਸੁਭਾਵਿਕ ਹੀ ਨਾਮ ਨੂੰ ਆਪ ਜਪਣ ਤੇ ਹੋਰਨਾਂ ਨੂੰ ਜਪਾਉਣ ਰੂਪ ਵਾਪਾਰਾ = ਵਣਜ ਕਰਦੇ ਹਨ।

## ਅੰਤਰਿ ਗੁਰ ਗਿਆਨੁ ਹਰਿ ਰਤਨੁ ਹੈ; ਮੁਕਤਿ ਕਰਾਵਣਹਾਰਾ ॥

ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਸਤਿਗੁਰਾਂ ਦੁਆਰਾ ਬਖ਼ਸ਼ਿਸ਼ ਕੀਤਾ ਹੋਇਆ ਰਤਨੁ = ਮਾਨਿਕ ਰੂਪ ਹਰਿ = ਪਰਮੇਸ਼ਰ ਦਾ ਗਿਆਨ ਵੱਸਦਾ ਹੈ, ਜੋ ਗਿਆਨ ਮੁਕਤਿ = ਮੁਕਤੀ ਦੇ ਕਰਾਵਣਹਾਰਾ = ਕਰਾਉਣ ਵਾਲਾ ਹੈ **ਅਥਵਾ** ਗੁਰਾਂ ਦੁਆਰਾ ਮੁਕਤੀ ਕਰਾਉਣ ਵਾਲਾ ਹਰੀ ਦਾ ਗਿਆਨ ਰੂਪੀ ਰਤਨ ਅੰਦਰ ਪ੍ਰਗਟ ਹੋ ਜਾਂਦਾ ਹੈ **ਅਥਵਾ** ਜੋ ਗੁਰਾਂ ਦੁਆਰਾ ਮੁਕਤ ਕਰਾਉਣ ਵਾਲਾ ਹਰੀ ਦਾ ਗਿਆਨ ਪ੍ਰਗਟ ਹੋਣਾ ਹੈ, ਇਹੀ ਅੰਦਰ ਰਤਨ ਹੈ।

## ਨਾਨਕ, ਜਿਸ ਨੋ ਨਦਰਿ ਕਰੇ, ਸੋ ਪਾਏ; ਸੋ ਹੋਵੈ ਦਰਿ ਸਚਿਆਰਾ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਨੋ = ਨੂੰ ਪਰਮੇਸ਼ਰ ਆਪਣੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ, ਸੋ = ਉਹ ਹੀ ਸਤਿਗੁਰਾਂ ਪਾਸੋਂ ਗਿਆਨ ਰੂਪੀ ਰਤਨ ਪ੍ਰਾਪਤ ਕਰਦਾ ਹੈ ਅਤੇ ਸੋ = ਉਹੋ ਹੀ ਵਾਹਿਗੁਰੂ ਦੇ ਦਰਿ = ਦੁਆਰ ਸਚਖੰਡ ਵਿਚ ਸਚਿਆਰਾ = ਸਚਿਆਈ ਵਾਲਾ, ਸੁਰਖ਼ਰੂ ਹੋਵੈ = ਹੁੰਦਾ ਹੈ ॥੨॥

## ਪਉੜੀ ॥

## ਧੰਨੁ ਧੰਨੁ ਸੋ ਗੁਰਸਿਖੁ ਕਹੀਐ; ਜੋ ਸਤਿਗੁਰ ਚਰਣੀ ਜਾਇ ਪਇਆ ॥

ਹੇ ਭਾਈ! ਸੋ = ਉਹ ਗੁਰੂ ਦੇ ਸਿੱਖ ਨੂੰ ਧੰਨੁ ਧੰਨੁ = ਧੰਨਤਾ ਦੇ ਯੋਗ ਕਹੀਐ = ਆਖਣਾ ਕਰੀਏ, ਜੋ = ਜਿਹੜਾ ਮਾਨ ਅਭਿਮਾਨ ਤੋਂ ਰਹਿਤ ਹੋ ਕੇ ਸਤਿਗੁਰਾਂ ਦੇ ਚਰਣੀ = ਪੈਰੀਂ ਜਾਇ = ਜਾ ਕੇ ਪਇਆ = ਪੈ ਗਿਆ ਹੈ।

## ਧੰਨੁ ਧੰਨੁ ਸੋ ਗੁਰਸਿਖੁ ਕਹੀਐ; ਜਿਨਿ ਹਰਿ ਨਾਮਾ ਮੁਖਿ ਰਾਮੁ ਕਹਿਆ ॥

ਸੋ = ਉਹ ਗੁਰੂ ਦੇ ਸਿੱਖ ਨੂੰ ਧੰਨੁ ਧੰਨੁ = ਧੰਨਤਾ ਦੇ ਯੋਗ ਕਹੀਐ = ਆਖਣਾ ਕਰੀਏ, ਜਿਨਿ = ਜਿਸ ਨੇ ਰਾਮੁ = ਪਰਮੇਸ਼ਰ ਦੇ ਹਰਿ = ਹਰੀ ਨਾਮਾ = ਨਾਮ ਨੂੰ ਆਪਣੇ ਮੁਖਿ = ਮੂੰਹ ਦੁਆਰਾ ਕਹਿਆ = ਕਹਿਣਾ ਕੀਤਾ ਹੈ, ਭਾਵ ਜਿਸ ਨੇ ਹਰੀ ਦਾ ਰਾਮ ਨਾਮ ਜਪਿਆ ਹੈ।

## ਧੰਨੁ ਧੰਨੁ ਸੋ ਗੁਰਸਿਖੁ ਕਹੀਐ; ਜਿਸੁ ਹਰਿ ਨਾਮਿ ਸੁਣਿਐ, ਮਨਿ ਅਨਦੁ ਭਇਆ ॥

ਸੋ = ਉਸ ਗੁਰੂ ਦੇ ਸਿੱਖ ਨੂੰ ਧੰਨੁ ਧੰਨੁ = ਧੰਨਤਾ ਦੇ ਯੋਗ ਕਹੀਐ = ਕਹਿਣਾ ਕਰੀਏ, ਜਿਸ ਦੇ ਮਨਿ = ਹਿਰਦੇ ਵਿਚ ਹਰਿ = ਹਰੀ ਦੇ ਨਾਮ ਨੂੰ ਸੁਣਿਐ = ਸ੍ਵਨ ਕਰ ਕੇ ਅਨਦੁ = ਅਨੰਦ ਪ੍ਰਾਪਤ ਭਇਆ = ਹੋਇਆ ਹੈ।

## ਧੰਨੁ ਧੰਨੁ ਸੋ ਗੁਰਸਿਖੁ ਕਹੀਐ; ਜਿਨਿ ਸਤਿਗੁਰ ਸੇਵਾ ਕਰਿ, ਹਰਿ ਨਾਮੁ ਲਇਆ ॥

ਸੋ = ਉਸ ਗੁਰੂ ਦੇ ਸਿੱਖ ਨੂੰ ਧੰਨੁ ਧੰਨੁ = ਧੰਨਤਾ ਦੇ ਯੋਗ ਕਹੀਐ = ਆਖਣਾ ਕਰੀਏ, ਜਿਨਿ = ਜਿਸ ਨੇ ਸਤਿਗੁਰਾਂ ਦੀ ਸੇਵਾ = ਟਹਿਲ ਕਰਿ = ਕਰ ਕੇ ਹਰਿ = ਹਰੀ ਦਾ ਨਾਮ ਲਇਆ = ਪ੍ਰਾਪਤ ਕੀਤਾ ਹੈ।

## ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ; ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ ॥੧੮॥

ਤਿਸੁ = ਉਸ ਗੁਰੂ ਦੇ ਸਿੱਖ ਕੰਉ = ਨੂੰ ਹੰਉ = ਅਸੀਂ ਸਦਾ = ਹਮੇਸ਼ਾ ਹੀ ਨਮਸਕਾਰੀ = ਬੰਦਨਾ ਕਰਦੇ ਹਾਂ, ਜੋ = ਜਿਹੜਾ ਗੁਰੂ ਦਾ ਸਿੱਖ ਬਣ ਕੇ ਗੁਰਾਂ ਕੈ = ਦੇ ਭਾਣੈ = ਹੁਕਮ, ਰਜ਼ਾ ਅਨੁਸਾਰ ਚੱਲਿਆ ਹੈ ॥੧੮॥

## ਸਲੋਕੁ ਮ: ੩ ॥ ਮਨਹਠਿ ਕਿਨੈ ਨ ਪਾਇਓ; ਸਭ ਥਕੇ ਕਰਮ ਕਮਾਇ ॥

ਹੇ ਭਾਈ ! ਮਨਹਠਿ = ਮਨ ਦੀ ਜ਼ਿਦ ਦੁਆਰਾ ਕਿਨੈ = ਕਿਸੇ ਨੇ ਵੀ ਪਰਮੇਸ਼ਰ ਨੂੰ ਨ ਪਾਇਓ = ਪਾਉਣਾ ਨਹੀਂ ਕੀਤਾ, ਸਭ = ਸਾਰੇ ਜੀਵ ਅਨੇਕਾਂ ਕਰਮ-ਕਾਂਡਾਂ ਨੂੰ ਕਮਾਇ = ਕਮਾਉਂਦੇ ਹੋਏ ਥਕੇ = ਹਾਰ ਗਏ ਹਨ। ਜੈਸਾ ਕਿ :

**ਮਨਹਠਿ ਕਿਨੈ ਨ ਪਾਇਆ ਕਰਿ ਉਪਾਵ ਥਕੇ ਸਭੁ ਕੋਇ ॥** *(ਸਿਰੀਰਾਗੁ ਮ: ੪, ਅੰਗ ੩੯-੪੦)*

## ਮਨਹਠਿ ਭੇਖ ਕਰਿ ਭਰਮਦੇ; ਦੁਖੁ ਪਾਇਆ ਦੂਜੈ ਭਾਇ ॥

ਮਨਹਠਿ = ਮਨ ਦੀ ਜ਼ਿਦ ਨਾਲ ਕਈ ਲੋਕ ਅਨੇਕਾਂ ਭੇਖ = ਲਿਬਾਸ ਧਾਰਨ ਕਰਿ = ਕਰ ਕੇ ਘਰ-ਬਾਰ ਛੱਡ ਕੇ ਜੰਗਲਾਂ ਵਿਚ ਭਰਮਦੇ = ਵਿਚਰਦੇ ਫਿਰਦੇ ਹਨ, ਅਜਿਹੇ ਪੁਰਸ਼ਾਂ ਨੇ ਦੂਜੈ ਭਾਇ = ਦ੍ਵੈਤ-ਭਾਵ ਵਿਚ ਲੱਗ ਕੇ ਜੰਮਣ ਮਰਨ ਦਾ ਦੁਖ ਹੀ ਪਾਇਆ = ਪਾਉਣਾ ਕੀਤਾ ਹੈ।

## ਰਿਧਿ ਸਿਧਿ ਸਭੁ ਮੋਹੁ ਹੈ; ਨਾਮੁ ਨ ਵਸੈ ਮਨਿ ਆਇ ॥

ਰਿਧਿ = ਅੰਨ ਦੀ ਅਤੋਟਤਾ ਰੂਪ ਸ਼ਕਤੀ ਤੇ ਸਿਧਿ = ਅਲੌਕਿਕ ਗੁਪਤ ਸ਼ਕਤੀਆਂ ਵੀ ਸਭੁ = ਸਾਰੀਆਂ

ਮੋਹ ਦਾ ਕਾਰਨ ਹਨ ਭਾਵ ਮੋਹ ਪੈਦਾ ਕਰ ਦਿੰਦੀਆਂ ਹਨ, ਜਿਸ ਕਰਕੇ ਪਰਮੇਸ਼ਰ ਦਾ ਅੰਮ੍ਰਿਤ ਨਾਮ ਮਨਿ = ਹਿਰਦੇ ਵਿਚ ਆਇ = ਆ ਕੇ ਨਹੀਂ ਵਸੈ = ਵੱਸਦਾ।

## ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ; ਅਗਿਆਨੁ ਅੰਧੇਰਾ ਜਾਇ ॥

ਕੇਵਲ ਨਿਸ਼ਕਾਮੀ ਹੋ ਕੇ ਸਤਿਗੁਰਾਂ ਦੀ ਸੇਵਾ = ਟਹਿਲ ਕਰਨ ਤੇ = ਤੋਂ ਹੀ ਮਨੁ = ਹਿਰਦਾ ਨਿਰਮਲੁ = ਸ਼ੁੱਧ ਹੋਵੈ = ਹੁੰਦਾ ਹੈ, ਅਤੇ ਅਗਿਆਨ ਦਾ ਅੰਧੇਰਾ = ਹਨੇਰਾ ਚਲਿਆ ਜਾਇ = ਜਾਂਦਾ ਹੈ।

## ਨਾਮੁ ਰਤਨੁ ਘਰਿ ਪਰਗਟੁ ਹੋਆ; ਨਾਨਕ ਸਹਜਿ ਸਮਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫੇਰ ਹਿਰਦੇ ਰੂਪੀ ਘਰ ਵਿਚ ਨਾਮ ਰੂਪੀ ਰਤਨੁ = ਮਾਨਿਕ ਪ੍ਰਗਟ ਹੋਆ = ਹੋ ਜਾਂਦਾ ਹੈ ਅਤੇ ਸਹਜਿ = ਸ਼ਾਂਤ ਸਰੂਪ ਪਰਮੇਸ਼ਰ ਵਿਚ ਸਮਾਇ = ਅਭੇਦ ਹੋ ਜਾਈਦਾ ਹੈ ॥੧॥

**[ਅੰਗ ੫੯੪]**

## ਮ: ੩ ॥ ਸਬਦੈ ਸਾਦੁ ਨ ਆਇਓ; ਨਾਮਿ ਨ ਲਗੋ ਪਿਆਰੁ ॥

ਹੇ ਭਾਈ ! ਜਿਨ੍ਹਾਂ ਨੂੰ ਗੁਰਾਂ ਦੇ ਸਬਦੈ = ਉਪਦੇਸ਼ ਦਾ ਸਾਦੁ = ਸੁਆਦ (ਰਸ) ਨਹੀਂ ਆਇਓ = ਆਇਆ, ਅਤੇ ਪਰਮੇਸ਼ਰ ਦੇ ਨਾਮ ਵਿਚ ਪਿਆਰੁ = ਪ੍ਰੇਮ ਨਹੀਂ ਲਗੋ = ਲੱਗਿਆ।

## ਰਸਨਾ ਫਿਕਾ ਬੋਲਣਾ; ਨਿਤ ਨਿਤ ਹੋਇ ਖੁਆਰੁ ॥

ਫਿਰ ਰਸਨਾ = ਜੀਭਾ ਦੁਆਰਾ ਵੀ ਫਿਕਾ = ਬੇ-ਰਸੀ ਦੇ ਬਚਨਾਂ ਨੂੰ ਬੋਲਣਾ ਕਰਦੇ ਹਨ, ਉਹ ਨਿਤ ਨਿਤ = ਨਿਤਾਪ੍ਰਤਿ ਖੁਆਰੁ = ਰੁਲਦੇ ਫਿਰਦੇ ਦੁਖੀ ਹੋਇ = ਹੁੰਦੇ ਰਹਿੰਦੇ ਹਨ।

## ਨਾਨਕ, ਕਿਰਤਿ ਪਇਐ ਕਮਾਵਣਾ; ਕੋਇ ਨ ਮੇਟਣਹਾਰੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੀਵਾਂ ਦੇ ਕਿਰਤਿ = ਕੀਤੇ ਹੋਏ ਪੂਰਬਲੇ ਕਰਮਾਂ ਅਨੁਸਾਰ ਹੁਣ ਮੱਥੇ ਉਪਰ ਲੇਖ ਪਇਐ = ਪਿਆ ਹੋਇਆ ਹੈ ਤੇ ਉਸੇ ਅਨੁਸਾਰ ਕਰਮਾਂ ਨੂੰ ਕਮਾਵਣਾ = ਪ੍ਰਾਪਤ ਕਰਦੇ ਹਨ, ਜਿਸ ਨੂੰ ਗੁਰਾਂ ਤੋਂ ਬਗ਼ੈਰ ਹੋਰ ਕੋਇ = ਕੋਈ ਵੀ ਮੇਟਣਹਾਰੁ = ਮਿਟਾਉਣ ਵਾਲਾ ਨਹੀਂ ਹੈ ॥੨॥ ਜੈਸਾ ਕਿ :

**ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥** *(ਰਾਮਕਲੀ ਮ: ੧, ਅੰਗ ੯੩੭)*

## ਪਉੜੀ ॥ ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ; ਜਿਤੁ ਮਿਲਿਐ ਹਮ ਕਉ ਸਾਂਤਿ ਆਈ ॥

ਸਤ = ਤ੍ਰੈਕਾਲ ਅਬਾਧ ਰੂਪ ਤੇ ਸਭ ਥਾਈਂ ਪੁਰਖੁ = ਪੂਰਨ, ਵਿਆਪਕ ਪਰਮੇਸ਼ਰ ਦਾ ਸਰੂਪ ਹਮਾਰਾ = ਸਾਡਾ ਸਤਿਗੁਰੂ ਧਨੁ ਧਨੁ = ਧੰਨਤਾ ਦੇ ਯੋਗ ਹੈ, ਜਿਤੁ = ਜਿਸ ਗੁਰੂ ਨੂੰ ਮਿਲਿਐ = ਮਿਲਣ ਕਰਕੇ, ਹਮ = ਅਸਾਂ ਦੇ ਮਨ ਕਉ = ਨੂੰ ਸਾਂਤਿ = ਸ਼ਾਂਤੀ ਆਈ ਹੈ।

## ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ; ਜਿਤੁ ਮਿਲਿਐ ਹਮ ਹਰਿ ਭਗਤਿ ਪਾਈ ॥

ਸਤ ਪੁਰਖੁ = ਵਾਹਿਗੁਰੂ ਦਾ ਸਰੂਪ ਹਮਾਰਾ = ਸਾਡਾ ਸਤਿਗੁਰੂ ਧਨੁ ਧਨੁ = ਧੰਨਤਾ ਦੇ ਯੋਗ ਹੈ,

ਜਿਤੁ = ਜਿਸ ਗੁਰੂ ਨੂੰ ਮਿਲਿਐ = ਮਿਲਣ ਕਰਕੇ ਹਮ = ਅਸਾਂ ਨੇ ਹਰਿ = ਹਰੀ ਦੀ ਭਗਤਿ = ਭਗਤੀ ਪਾਈ = ਪ੍ਰਾਪਤ ਕੀਤੀ ਹੈ।

## ਧਨੁ ਧਨੁ ਹਰਿ ਭਗਤੁ ਸਤਿਗੁਰੂ ਹਮਾਰਾ; ਜਿਸ ਕੀ ਸੇਵਾ ਤੇ ਹਮ ਹਰਿ ਨਾਮਿ ਲਿਵ ਲਾਈ ॥

ਹਰਿ = ਪਰਮੇਸ਼ਰ ਦਾ ਭਗਤ **ਵਾ:** ਪਰਮੇਸ਼ਰ ਦੀ ਭਗਤੀ ਦ੍ਰਿੜ੍ਹ ਕਰਾਉਣ ਵਾਲਾ ਹਮਾਰਾ = ਸਾਡਾ ਸਤਿਗੁਰੂ ਧਨੁ ਧਨੁ = ਧੰਨਤਾ ਦੇ ਯੋਗ ਹੈ, ਜਿਸ ਗੁਰੂ ਕੀ = ਦੀ ਸੇਵਾ = ਟਹਿਲ ਕਰਨ ਤੇ = ਤੋਂ ਹਮ = ਅਸਾਂ ਨੇ ਹਰਿ = ਹਰੀ ਦੇ ਨਾਮ ਵਿਚ ਲਿਵ = ਬਿਰਤੀ ਬ੍ਰਹਮਾਕਾਰ ਕਰਕੇ ਲਾਈ = ਲਾਉਣਾ ਕੀਤੀ ਹੈ।

## ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ; ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ ॥

ਹਰਿ = ਪਰਮੇਸ਼ਰ ਦੇ ਗਿਆਨੀ = ਗਿਆਨ ਵਾਲਾ ਹਮਾਰਾ = ਸਾਡਾ ਸਤਿਗੁਰੂ ਧਨੁ ਧਨੁ = ਧੰਨਤਾ ਦੇ ਯੋਗ ਹੈ, ਜਿਨਿ = ਜਿਸ ਗੁਰੂ ਨੇ ਹਮ = ਸਾਡੇ ਕਉ = ਤਾਈਂ ਵੈਰੀ = ਦੁਸ਼ਮਨ ਤੇ ਮਿਤ੍ਰ = ਦੋਸਤਾਂ ਸਭ = ਸਾਰਿਆਂ ਵਿਚ ਸਮ = ਸਮਾਨ ਦ੍ਰਿਸਟਿ = ਦ੍ਰਿਸ਼ਟੀ ਕਰਕੇ ਦਿਖਾਈ = ਦਿਖਾ ਦਿੱਤੀ ਹੈ।

## ਧਨੁ ਧਨੁ ਸਤਿਗੁਰੂ ਮਿਤ੍ਰੁ ਹਮਾਰਾ; ਜਿਨਿ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਣਾਈ ॥੧੯॥

ਹਮਾਰਾ = ਸਾਡਾ ਲੋਕ-ਪ੍ਰਲੋਕ ਵਿਚ ਮਿਤ੍ਰੁ = ਸੱਜਣ ਸਤਿਗੁਰੂ ਧਨੁ ਧਨੁ = ਧੰਨਤਾ ਦੇ ਯੋਗ ਹੈ, ਜਿਨਿ = ਜਿਸ ਗੁਰੂ ਨੇ ਹਰਿ = ਪਰਮੇਸ਼ਰ ਦੇ ਨਾਮ ਸਿਉ = ਨਾਲ ਹਮਾਰੀ = ਸਾਡੀ ਪ੍ਰੀਤਿ = ਪ੍ਰੀਤੀ ਬਣਾਈ = ਬਣਾਉਣਾ ਕੀਤੀ ਹੈ ॥੧੯॥

## ਸਲੋਕੁ ਮ: ੧ ॥

**ਉਥਾਨਕਾ :** ਜਿਸ ਵੇਲੇ ਸਤਿਗੁਰਾਂ ਦੇ ਨਾਲ ਸ਼ੇਖ਼ ਬ੍ਰਹਮ ਦਾ ਮਿਲਾਪ ਹੋਇਆ ਹੈ, ਤਦੋਂ ਸ਼ੇਖ਼ ਬ੍ਰਹਮ ਜੀ ਨੇ ਕੁਝ ਪ੍ਰਸ਼ਨ ਕੀਤੇ ਕਿ ਖ਼ੁਦਾ ਕਿਥੇ ਹੈ ਅਤੇ ਉਹ ਕਿਵੇਂ ਪ੍ਰਾਪਤ ਹੁੰਦਾ ਹੈ ? ਉਨ੍ਹਾਂ ਦਾ ਉੱਤਰ ਦਿੰਦੇ ਹੋਏ ਸਤਿਗੁਰੂ ਸਾਹਿਬ ਜੀ ਇਹ ਸ਼ਬਦ ਉਚਾਰਨ ਕਰਦੇ ਹਨ :

## ਘਰ ਹੀ ਮੁੰਧਿ, ਵਿਦੇਸਿ ਪਿਰੁ; ਨਿਤ ਝੂਰੇ ਸੰਮਾਲੇ ॥

ਜਿਵੇਂ ਕੋਈ ਮੁੰਧਿ = ਇਸਤਰੀ ਘਰ ਦੇ ਵਿਚ ਹੀ ਵੱਸਦੇ ਹੋਏ ਪਿਰੁ = ਪਤੀ ਨੂੰ ਵਿਦੇਸਿ = ਪਰਦੇਸ ਗਿਆ ਜਾਣ ਕੇ ਨਿਤ = ਨਿਤਾਪ੍ਰਤਿ ਝੂਰੇ = ਝੂਰਦੀ ਤੇ ਸੰਮਾਲੇ = ਯਾਦ ਕਰਦੀ ਰਹੇ, ਏਸੇ ਪ੍ਰਕਾਰ ਜੀਵ ਰੂਪੀ ਇਸਤਰੀਆਂ ਦੇ ਅੰਤਹਕਰਣ ਰੂਪੀ ਘਰ ਦੇ ਅੰਦਰ ਹੀ ਪਤੀ ਪਰਮੇਸ਼ਰ ਵੱਸ ਰਿਹਾ ਹੈ, ਪਰ ਅੰਦਰ ਦੇਹ ਅਭਿਮਾਨ ਤੇ ਅਗਿਆਨ ਹੋਣ ਕਰਕੇ ਉਸ ਨੂੰ ਵਿਦੇਸ਼ ਭਾਵ ਦੂਰ ਗਿਆ ਜਾਣ ਕਰਕੇ ਨਿਤ ਝੂਰਦੀ ਰਹਿੰਦੀ ਹੈ ਅਤੇ ਯਾਦ ਕਰਦੀ ਹੈ ਕਿ ਹੇ ਖ਼ੁਦਾ ! ਮੈਨੂੰ ਆਪਣੇ ਦਰਸ਼ਨ ਦੇਵੋ।

## ਮਿਲਦਿਆ ਢਿਲ ਨ ਹੋਵਈ; ਜੇ ਨੀਅਤਿ ਰਾਸਿ ਕਰੇ ॥੧॥

ਗੁਰੂ ਜੀ ਕਥਨ ਕਰਦੇ ਹਨ ਕਿ ਹੇ ਸ਼ੇਖ਼ ਬ੍ਰਹਮ ਜੀ ! ਇਨ੍ਹਾਂ ਜੀਵ ਰੂਪ ਇਸਤਰੀਆਂ ਨੂੰ ਉਸ ਪਿਰੀ

ਦੇ ਨਾਲ ਮਿਲਦਿਆਂ ਢਿਲ = ਦੇਰ ਨਹੀਂ ਹੋਵਈ = ਹੁੰਦੀ, ਜੇ = ਜੇਕਰ ਇਹ ਆਪਣੀ ਨੀਅਤਿ = ਮਨ ਦੀ ਭਾਵਨਾ (ਚਿਤ ਦੇ ਸੰਕਲਪ) ਨੂੰ ਰਾਸਿ = ਸਚਿਆਈ ਵਿਚ ਕਰੇ = ਕਰ ਲੈਣ ॥੧॥ ਜੈਸਾ ਕਿ :

**ਮ: ੩ ॥ ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥**
**ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥**

*(ਸਲੋਕ ਸੇਖ ਫਰੀਦ ਜੀ, ਅੰਗ ੧੩੮੩)*

## ਮ: ੧ ॥ ਨਾਨਕ ਗਾਲੀ ਕੂੜੀਆ; ਬਾਝੁ ਪਰੀਤਿ ਕਰੇਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਗਾਲੀ = ਗੱਲਾਂ ਕੂੜੀਆ = ਝੂਠੀਆਂ ਹਨ, ਜੋ ਉਸ ਅੱਲ੍ਹਾ ਦੀ ਪਰੀਤਿ = ਪ੍ਰੀਤੀ ਤੋਂ ਬਾਝੁ = ਬਗ਼ੈਰ ਕਰੇਇ = ਕਰਨੀਆਂ ਹਨ।

## ਤਿਚਰੁ ਜਾਣੈ ਭਲਾ ਕਰਿ; ਜਿਚਰੁ ਲੇਵੈ ਦੇਇ ॥੨॥

ਇਹ ਜੀਵ ਤਾਂ ਤਿਚਰੁ = ਉਤਨਾ ਚਿਰ ਤਕ ਹੀ ਭਲਾ = ਚੰਗਾ ਕਰਿ = ਕਰਕੇ ਜਾਣੈ = ਜਾਣਦੇ ਹਨ, ਜਿਚਰੁ = ਜਿਤਨਾ ਚਿਰ ਤਕ ਉਹ ਖ਼ੁਦਾ ਦਾਤਾਂ ਦੇਇ = ਦਿੰਦਾ ਤੇ ਇਹ ਜੀਵ ਲੇਵੈ = ਲੈਂਦੇ ਹਨ ॥੨॥

## ਪਉੜੀ ॥ ਜਿਨਿ ਉਪਾਏ ਜੀਅ; ਤਿਨਿ ਹਰਿ ਰਾਖਿਆ ॥

ਜਿਨਿ = ਜਿਸ ਵਾਹਿਗੁਰੂ ਜੀ ਨੇ ਸਭ ਜੀਅ = ਜੀਵ-ਜੰਤ ਉਪਾਏ = ਪੈਦਾ ਕੀਤੇ ਹਨ, ਤਿਨਿ = ਉਸ ਹਰਿ = ਹਰੀ ਨੇ ਸਭ ਨੂੰ ਰਾਖਿਆ = ਰੱਖਣਾ ਕੀਤਾ ਹੈ।

## ਅੰਮ੍ਰਿਤੁ ਸਚਾ ਨਾਉ; ਭੋਜਨੁ ਚਾਖਿਆ ॥

ਉਨ੍ਹਾਂ ਜੀਵਾਂ ਵਿੱਚੋਂ ਜਿਨ੍ਹਾਂ ਨੇ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਸੱਚੇ ਨਾਉ = ਨਾਮ ਰੂਪੀ ਭੋਜਨ ਨੂੰ ਚਾਖਿਆ = ਚੱਖਣਾ ਕੀਤਾ ਹੈ।

## ਤਿਪਤਿ ਰਹੇ ਆਘਾਇ; ਮਿਟੀ ਭਭਾਖਿਆ ॥

(**ਮਿਟੀ** ਦਾ ਉਚਾਰਨ ਪੋਲੇ ਅਤੇ **ਭ-ਭਾਖਿਆ** ਦਾ ਉਚਾਰਨ ਡੈਸ਼ ਲਗਾ ਕੇ **ਹੈ**)

ਉਹ ਆਤਮ ਤ੍ਰਿਪਤਿ = ਤ੍ਰਿਪਤੀ ਕਰਕੇ ਆਘਾਇ = ਰੱਜ ਰਹੇ ਹਨ **ਵਾ:** ਇਸ ਲੋਕ ਦੇ ਪਦਾਰਥਾਂ ਵੱਲੋਂ ਵੀ ਤ੍ਰਿਪਤ ਹੋ ਗਏ ਹਨ ਅਤੇ ਪ੍ਰਲੋਕ ਭਾਵ ਸਵਰਗ, ਬ੍ਰਹਮਲੋਕ ਦੇ ਪਦਾਰਥਾਂ ਵੱਲੋਂ ਵੀ ਰੱਜ ਗਏ ਹਨ ਅਤੇ ਉਨ੍ਹਾਂ ਦੀ ਪਦਾਰਥਾਂ ਦੀ ਪ੍ਰਾਪਤੀ ਰੂਪ ਭਭਾਖਿਆ = ਭੁੱਖ, ਅਭਿਲਾਖਾ (ਇੱਛਾ) ਵੀ ਮਿਟੀ = ਮਿਟ ਗਈ ਹੈ।

## ਸਭ ਅੰਦਰਿ ਇਕੁ ਵਰਤੈ; ਕਿਨੈ ਵਿਰਲੈ ਲਾਖਿਆ ॥

ਕਿਨੈ = ਕਿਸੇ ਵਿਰਲੇ = ਟਾਵੇਂ-ਟਾਵੇਂ ਨੇ ਹੀ ਇਹ ਲਾਖਿਆ = ਜਾਨਣਾ ਕੀਤਾ ਹੈ ਕਿ ਸਭ = ਸਾਰਿਆਂ ਦੇ ਅੰਦਰਿ = ਹਿਰਦੇ ਵਿਚ ਇਕੁ = ਅਦੁੱਤੀ ਬ੍ਰਹਮ ਵਰਤੈ = ਵਰਤ ਰਿਹਾ ਹੈ।

## ਜਨ ਨਾਨਕ ਭਏ ਨਿਹਾਲੁ; ਪ੍ਰਭ ਕੀ ਪਾਖਿਆ ॥੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਜਨ = ਦਾਸ ਨਿਹਾਲੁ = ਅਨੰਦ ਪ੍ਰਸੰਨ ਭਏ = ਹੋਏ ਹਨ, ਜੋ ਪ੍ਰਭ = ਪਰਮੇਸ਼ਰ ਕੀ = ਦੀ ਪਾਖਿਆ = ਸ਼ਰਨ ਵਿਚ ਪਏ ਹਨ **ਵਾ:** ਜਿਨ੍ਹਾਂ ਨੇ ਪਰਮੇਸ਼ਰ ਦੀ ਸ਼ਰਨ ਦਾ ਪਾਖਿਆ = ਪੱਖ ਲਿਆ ਹੈ ॥੨੦॥

## ਸਲੋਕੁ ਮ: ੩ ॥ ਸਤਿਗੁਰ ਨੋ ਸਭੁ ਕੋ ਵੇਖਦਾ; ਜੇਤਾ ਜਗਤੁ ਸੰਸਾਰੁ ॥

ਹੇ ਭਾਈ ! ਜੇਤਾ = ਜਿਤਨਾ ਭੀ (ਜ + ਗਤੁ) ਜ = ਉਤਪੰਨ ਤੇ ਗਤੁ = ਨਾਸ਼ ਹੋਣ ਵਾਲਾ ਸੰਸਾਰ ਹੈ **ਵਾ:** ਸੰਸਾਰ ਦੇ ਜਿਤਨੇ ਭੀ ਜਗਤੁ = ਜੀਵ ਹਨ, ਉਹ ਭਾਵੇਂ ਸਭੁ = ਸਾਰੇ ਕੋ = ਕੋਈ ਹੀ ਸਤਿਗੁਰਾਂ ਨੋ = ਨੂੰ ਵੇਖਦਾ = ਵੇਖਣਾ ਕਰਦੇ ਹਨ।

## ਡਿਠੈ ਮੁਕਤਿ ਨ ਹੋਵਈ; ਜਿਚਰੁ ਸਬਦਿ ਨ ਕਰੇ ਵੀਚਾਰੁ ॥

ਸ਼ਰਧਾ ਭਾਵਨਾ ਤੋਂ ਬਿਨਾਂ ਕੇਵਲ ਡਿਠੈ = ਦੇਖਣ ਨਾਲ ਮੁਕਤਿ = ਮੁਕਤੀ ਪ੍ਰਾਪਤ ਨਹੀਂ ਹੋਵਈ = ਹੋ ਸਕਦੀ, ਜਿਚਰੁ = ਜਿਤਨਾ ਚਿਰ ਤਕ ਕੋਈ ਗੁਰਾਂ ਦੇ ਸਬਦਿ = ਉਪਦੇਸ਼ ਦੀ ਵੀਚਾਰ ਨਹੀਂ ਕਰੇ = ਕਰਦਾ। ਜਿਵੇਂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਸਮੇਂ ਖੀਰ ਖਾਣਾ ਸਿੱਖ, ਸਤਿਗੁਰਾਂ ਦੇ ਦਰਸ਼ਨ ਤਾਂ ਕਰਦਾ ਸੀ, ਪਰ ਬਚਨ ਨਾ ਮੰਨਣ ਕਰਕੇ ਗੁਰੂ ਤੋਂ ਬੇਮੁਖ ਹੋ ਕੇ ਨਰਕਾਂ ਦਾ ਅਧਿਕਾਰੀ ਹੋਇਆ। ਫੇਰ ਪ੍ਰਿਥੀਚੰਦ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਪੁੱਤਰ ਸੀ ਤੇ ਦਰਸ਼ਨ ਵੀ ਕਰਦਾ ਸੀ ਪਰ ਅੰਦਰ ਸ਼ੁੱਧ ਭਾਵਨਾ ਨਾ ਹੋਣ ਕਰਕੇ ਸਰਾਪ ਕਰਕੇ ਨਿਗੂਣਾ ਹੋ ਗਿਆ ਸੀ।

## ਹਉਮੈ ਮੈਲੁ ਨ ਚੁਕਈ; ਨਾਮਿ ਨ ਲਗੈ ਪਿਆਰੁ ॥

ਫੇਰ ਹਉਮੈ = ਹੰਗਤਾ ਮਮਤਾ ਦੀ ਮੈਲੁ = ਗੰਦਗੀ ਵੀ ਨ ਚੁਕਈ = ਚੁੱਕੀ ਨਹੀਂ ਜਾਂਦੀ ਅਤੇ ਪਰਮੇਸ਼ਰ ਦੇ ਨਾਮ ਵਿਚ ਵੀ ਪਿਆਰੁ = ਪ੍ਰੇਮ ਨਹੀਂ ਲਗੈ = ਲੱਗਦਾ।

## ਇਕਿ ਆਪੇ ਬਖਸਿ ਮਿਲਾਇਅਨੁ; ਦੁਬਿਧਾ ਤਜਿ ਵਿਕਾਰ ॥

ਇਕਿ = ਇਕਨਾਂ ਨੂੰ ਆਪੇ = ਆਪ ਹੀ ਪਰਮੇਸ਼ਰ ਨੇ ਆਪਣੇ ਨਾਮ ਦੀ ਦਾਤ ਬਖਸਿ = ਦੇ ਕੇ ਆਪਣੇ ਨਾਲ ਮਿਲਾਇਅਨੁ = ਮਿਲਾਉਣਾ ਕੀਤਾ ਹੈ, ਜਿਨ੍ਹਾਂ ਨੇ ਅੰਦਰੋਂ ਦੁਬਿਧਾ = ਦੁਚਿੱਤਾਪੁਣਾ ਤੇ ਵਿਕਾਰ = ਕਾਮ ਕ੍ਰੋਧ ਆਦਿ ਨੂੰ ਤਜਿ = ਛੱਡ ਦਿੱਤਾ ਹੈ।

## ਨਾਨਕ ਇਕਿ ਦਰਸਨੁ ਦੇਖਿ ਮਰਿ ਮਿਲੇ; ਸਤਿਗੁਰ ਹੇਤਿ ਪਿਆਰਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਕ ਅਜਿਹੇ ਗੁਰਮੁਖ ਹਨ ਜਿਨ੍ਹਾਂ ਦੇ ਅੰਦਰ ਸਤਿਗੁਰਾਂ ਦੇ ਨਾਲ ਪਿਆਰ ਲਾਉਣ ਦਾ ਹੇਤਿ = ਕਾਰਨ ਹੈ, ਉਹ ਗੁਰਾਂ ਦੇ ਦਰਸਨੁ = ਦੀਦਾਰ ਦੇਖਿ = ਵੇਖ ਕਰਕੇ ਜੀਵਤ-ਭਾਵ ਵੱਲੋਂ ਮਰ ਕੇ ਗੁਰੂ ਦੀ ਜੋਤ ਵਿਚ ਮਿਲੇ ਹਨ **ਵਾ:** ਉਨ੍ਹਾਂ ਦਾ ਸਤਿਗੁਰਾਂ ਨਾਲ ਹੇਤਿ ਪਿਆਰਿ = ਅਤਿਅੰਤ ਪ੍ਰੇਮ ਹੈ ॥੧॥

## ਮ: ੩ ॥ ਸਤਿਗੁਰੂ ਨ ਸੇਵਿਓ; ਮੂਰਖ ਅੰਧ ਗਵਾਰਿ ॥

ਜਿਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਨੂੰ ਸੇਵਿਓ = ਸੇਵਨਾ ਨਹੀਂ ਕੀਤਾ, ਉਹ ਸ਼ਾਸਤ੍ਰ ਗਿਆਤ ਵੱਲੋਂ ਮੂਰਖ = ਬੇਸਮਝ, ਅਗਿਆਨ ਕਰਕੇ ਅੰਧ = ਅੰਨ੍ਹੇ ਤੇ ਦੇਹ ਅਭਿਮਾਨ ਕਰਕੇ ਗਵਾਰਿ = ਝੱਲੇ ਹਨ **ਵਾ:** ਗਵਾਰਿ = ਗੁਆਲਿਆਂ ਦੀ ਨਿਆਈਂ ਇੰਦ੍ਰੀਆਂ ਰੂਪੀ ਗਾਂਈਆਂ ਨੂੰ ਆਸਾ ਰੂਪ ਨਦੀ ਦੇ ਕੰਢੇ ਉਪਰ ਵਿਸ਼ਿਆਂ ਰੂਪੀ ਘਾਹ ਚੁਗਾਉਣ ਵਾਲੇ ਹਨ; ਫੇਰ

## ਦੂਜੈ ਭਾਇ ਬਹੁਤੁ ਦੁਖੁ ਲਾਗਾ; ਜਲਤਾ ਕਰੇ ਪੁਕਾਰ ॥

ਉਨ੍ਹਾਂ ਨੂੰ ਦੂਜੈ ਭਾਇ = ਦ੍ਵੈਤ-ਭਾਵ ਵਿਚ ਲੱਗਣ ਕਰਕੇ ਜੰਮਣ ਮਰਨ ਦਾ ਬਹੁਤ ਦੁਖ ਲਾਗਾ = ਲੱਗਾ

ਹੋਇਆ ਹੈ ਅਤੇ ਉਨ੍ਹਾਂ ਦੁੱਖਾਂ ਦੀ ਅੱਗ ਵਿਚ ਜਲਤਾ = ਸੜਦਿਆਂ ਹੋਇਆਂ ਪੁਕਾਰ = ਫ਼ਰਿਆਦਾਂ ਕਰੇ = ਕਰਦੇ ਹਨ **ਵਾ:** ਮਾਤਾ ਦੇ ਗਰਭ ਜਾਂ ਨਰਕਾਂ ਵਿਚ ਸੜਦੇ ਹੋਏ ਪੁਕਾਰਾਂ ਕਰਦੇ ਹਨ।

## ਜਿਨ ਕਾਰਣਿ ਗੁਰੂ ਵਿਸਾਰਿਆ; ਸੇ ਨ ਉਪਕਰੇ ਅੰਤੀ ਵਾਰ ॥

(**ਉਪਕਰੇ** ਦਾ ਉਚਾਰਨ **ਉਪੱਕਰੇ** ਅੱਧਕ ਸਹਿਤ ਹੈ)

ਜਿਨ = ਜਿਨ੍ਹਾਂ ਪਦਾਰਥਾਂ, ਸੰਬੰਧੀਆਂ ਆਦਿ ਦੇ ਮੋਹ ਕਾਰਣਿ = ਵਾਸਤੇ ਸਤਿਗੁਰਾਂ ਨੂੰ ਵਿਸਾਰਿਆ = ਭੁਲਾ ਦਿੱਤਾ ਹੈ, ਸੇ = ਉਹ ਪਦਾਰਥ ਜਾਂ ਸੰਬੰਧੀ ਅੰਤੀ = ਅੰਤ ਦੇ ਵਾਰ = ਵੇਲੇ ਉਪਕਰੇ = ਸਹਾਇਕ ਨਹੀਂ ਬਣਨਗੇ।

## ਨਾਨਕ ਗੁਰਮਤੀ ਸੁਖੁ ਪਾਇਆ; ਬਖਸੇ ਬਖਸਣਹਾਰ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮਤੀ = ਗੁਰਾਂ ਦੀ ਸਿੱਖਿਆ ਕਰਕੇ ਸੁਖ ਸਰੂਪ ਨੂੰ ਪਾਇਆ = ਪ੍ਰਾਪਤ ਕੀਤਾ ਹੈ, ਬਖਸਣਹਾਰ = ਬਖ਼ਸ਼ਣ ਵਾਲਾ ਪ੍ਰਭੂ ਆਪ ਬਖਸੇ = ਬਖ਼ਸ਼ ਲੈਂਦਾ ਹੈ॥੨॥

## ਪਉੜੀ ॥

## ਤੂ ਆਪੇ ਆਪਿ ਆਪਿ ਸਭੁ ਕਰਤਾ; ਕੋਈ ਦੂਜਾ ਹੋਇ ਸੁ ਅਵਰੋ ਕਹੀਐ ॥

ਹੇ ਪਰਮੇਸ਼ਰ ! ਤੂੰ ਆਪੇ = ਆਪ ਹੀ ਆਪਣਾ ਰੂਪ ਹੈਂ ਤੇ ਆਪ ਹੀ ਸਭ ਕੁਝ ਕਰਤਾ = ਕਰਨ ਵਾਲਾ ਹੈਂ **ਵਾ:** ਤੂੰ ਆਪ ਹੀ ਜੀਵ ਰੂਪ ਹੈਂ, ਆਪ ਹੀ ਈਸ਼ਰ ਰੂਪ ਹੈਂ, ਆਪ ਹੀ ਸ਼ੁੱਧ ਸਰੂਪ ਹੈਂ ਤੇ ਆਪ ਹੀ ਮਾਇਆ ਸਬਲ ਹੋ ਕੇ ਸਾਰੇ ਜਗਤ ਦਾ ਕਰਤਾ ਹੈਂ ਤੇਰੇ ਤੋਂ ਬਿਨਾਂ ਜੇ ਕੋਈ ਦੂਜਾ = ਦੂਸਰਾ ਹੋਇ = ਹੋਵੇ ਤਾਂ ਸੁ = ਉਸ ਨੂੰ ਅਵਰੋ = ਹੋਰ ਕਰਤਾਰ ਕਹੀਐ = ਦੱਸੀਏ, ਭਾਵ ਤੇਰੇ ਤੋਂ ਬਿਨਾਂ ਕੋਈ ਨਹੀਂ ਹੈ।

## ਹਰਿ ਆਪੇ ਬੋਲੈ, ਆਪਿ ਬੁਲਾਵੈ; ਹਰਿ ਆਪੇ ਜਲਿ ਥਲਿ ਰਵਿ ਰਹੀਐ ॥

ਹਰਿ = ਹਰੀ ਆਪੇ = ਆਪ ਹੀ ਸਿੱਖ ਰੂਪ ਹੋ ਕੇ ਬੇਨਤੀਆਂ ਬੋਲੈ = ਬੋਲਦਾ ਭਾਵ ਕਰਦਾ ਹੈ ਤੇ ਗੁਰੂ ਸਰੂਪ ਹੋ ਕੇ ਸਿੱਖ ਤੋਂ ਅੰਮ੍ਰਿਤ ਨਾਮ ਬੁਲਾਵੈ = ਬੁਲਾਉਂਦਾ ਹੈ, ਅਤੇ ਹਰਿ = ਹਰੀ ਆਪੇ = ਆਪ ਹੀ ਜਲਿ = ਜਲਾਂ ਵਿਚ ਥਲਿ = ਥਲਾਂ ਵਿਚ **ਵਾ:** ਜਲ ਦੀ ਨਿਆਈਂ ਪ੍ਰੇਮੀਆਂ ਵਿਚ, ਥਲ ਦੀ ਨਿਆਈਂ ਕਨਿਸ਼ਟ ਅਧਿਕਾਰੀਆਂ ਵਿਚ ਰਵਿ = ਵਿਆਪ ਹੋ ਰਹੀਐ = ਰਿਹਾ ਹੈ।

## ਹਰਿ ਆਪੇ ਮਾਰੈ, ਹਰਿ ਆਪੇ ਛੋਡੈ; ਮਨ ਹਰਿ ਸਰਣੀ ਪੜਿ ਰਹੀਐ ॥

ਹਰਿ = ਹਰੀ ਆਪੇ = ਆਪ ਹੀ ਕਾਲ ਰੂਪ ਹੋ ਕੇ ਮਾਰੈ = ਮਾਰਨ ਵਾਲਾ ਹੈ, ਹਰਿ = ਹਰੀ ਆਪੇ = ਆਪ ਹੀ ਗੁਰੂ ਰੂਪ ਹੋ ਕੇ ਛੋਡੈ = ਛੱਡ ਦਿੰਦਾ ਹੈ ਭਾਵ ਮੁਕਤ ਕਰ ਦਿੰਦਾ ਹੈ। ਇਸ ਕਰਕੇ ਹੇ ਮਨਾਂ ! ਹਰਿ = ਹਰੀ ਦੀ ਸਰਣੀ = ਸ਼ਰਨ ਵਿਚ ਪੜਿ = ਪਏ ਰਹੀਐ = ਰਹਿਣਾ ਚਾਹੀਦਾ ਹੈ।

## ਹਰਿ ਬਿਨੁ, ਕੋਈ ਮਾਰਿ ਜੀਵਾਲਿ ਨ ਸਕੈ;
## ਮਨ ਹੋਇ ਨਿਚਿੰਦ, ਨਿਸਲੁ ਹੋਇ ਰਹੀਐ ॥

ਹਰਿ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਨਾ ਤਾਂ ਕੋਈ ਮਾਰ ਸਕਦਾ ਹੈ ਤੇ ਨਾ ਹੀ ਜੀਵਾਲਿ = ਜਿਉਂਦਾ ਕਰ ਸਕੈ = ਸਕਦਾ ਹੈ। ਇਸ ਕਰਕੇ ਹੇ ਮੇਰੇ ਮਨਾਂ ! ਤੂੰ ਨਿਚਿੰਦ = ਬੇ-ਫ਼ਿਕਰਾ ਹੋਇ = ਹੋ ਜਾ ਤੇ ਨਿਸਲੁ = ਨਿਸਚਲ ਹੋਇ = ਹੋ ਕੇ ਰਹੀਐ = ਰਹਿਣਾ ਕਰ **ਵਾ:** (ਨਿ + ਸਲੁ) ਸਲੁ = ਦੁੱਖਾਂ ਤੋਂ ਰਹਿਤ ਹੋ ਕੇ ਰਹਿਣਾ ਕਰ।

**ਉਠਦਿਆ ਬਹਦਿਆ ਸੁਤਿਆ, ਸਦਾ ਸਦਾ ਹਰਿ ਨਾਮੁ ਧਿਆਈਐ; ਜਨ ਨਾਨਕ ਗੁਰਮੁਖਿ ਹਰਿ ਲਹੀਐ ॥੨੧॥੧॥ ਸੁਧੁ**

ਪ੍ਰਤੱਖ ਉਠਦਿਆ = ਉੱਠਣ ਲੱਗਿਆਂ, ਬਹਦਿਆ = ਬੈਠਦਿਆਂ ਤੇ ਸੁਤਿਆ = ਸੁੱਤੇ ਹੋਇਆਂ **ਵਾ:** ਸੰਸਾਰ ਵੱਲੋਂ ਉਪਰਾਮ ਹੋਣ ਰੂਪ ਉੱਠਦਿਆਂ, ਸਮਾਧੀ ਵਿਚ ਬੈਠਦਿਆਂ ਤੇ ਨਿਰਵਿਕਲਪ ਸਮਾਧੀ ਵਿਚ ਇਸਥਿਤ ਹੋਣ ਰੂਪ ਸੌਣ ਲੱਗਿਆਂ ਸਦਾ ਸਦਾ = ਹਮੇਸ਼ਾ-ਹਮੇਸ਼ਾ ਹਰਿ = ਹਰੀ ਦੇ ਨਾਮ ਨੂੰ ਧਿਆਈਐ = ਧਿਆਉਣਾ ਕਰੀਏ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਗੁਰਮੁਖ ਜਨ ਹਰਿ = ਪਰਮੇਸ਼ਰ ਨੂੰ ਲਹੀਐ = ਪ੍ਰਾਪਤ ਕਰਦੇ ਹਨ ॥੨੧॥੧॥

ਸੁਧੁ = ਇਹ ਬਾਣੀ ਸ਼ੁੱਧ ਕਰਕੇ ਲਿਖੀ ਹੋਈ ਹੈ, ਭਾਵ ਕਿਸੇ ਨੂੰ ਇਹ ਅਧਿਕਾਰ ਨਹੀਂ ਹੈ ਕਿ ਆਪਣੀ ਮਰਜ਼ੀ ਨਾਲ ਕੋਈ ਸਲੋਕ ਮਹੱਲੇ ਤੇ ਪਉੜੀਆਂ ਅਲੱਗ-ਅਲੱਗ ਕਰ ਦੇਵੇ **ਵਾ:** ਇਹ ਬਾਣੀ ਸ਼ੁੱਧ ਕਰ ਕੇ ਲਿਖੀ ਹੋਈ ਹੈ, ਤੇ ਇਸ ਦੀ ਸੁਧੁ = ਗਿਆਤ ਪ੍ਰਾਪਤ ਕਰੋ, ਤਦੋਂ ਤੁਹਾਡਾ ਹਿਰਦਾ ਸ਼ੁੱਧ ਹੋ ਜਾਵੇਗਾ ਤੇ ਫਿਰ ਸ਼ੁੱਧ ਸਰੂਪ ਦੀ ਪ੍ਰਾਪਤੀ ਹੋ ਜਾਵੇਗੀ।

[ਰਾਗੁ ਵਡਹੰਸੁ ਸਮਾਪਤੰ]

# ਰਾਗੁ ਸੋਰਠਿ

**ਰਾਗੁ ਸੋਰਠਿ :** ਰਾਗੁ ਸੋਰਠਿ ਗੁਰਮਤਿ ਸੰਗੀਤ ਪਰੰਪਰਾ ਵਿਚ ਪ੍ਰਚੱਲਿਤ ਅਤੇ ਪ੍ਰਿਯ ਰਾਗ ਹੈ, ਇਸ ਰਾਗ ਦੇ ਮਹੱਤਵ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਵਿਚ ਇਸ ਪ੍ਰਕਾਰ ਫਰਮਾਉਂਦੇ ਹਨ। ਜੈਸਾ ਕਿ :

**ਸੋਰਠਿ ਸੋ ਰਸੁ ਪੀਜੀਐ ਕਬਹੂ ਨ ਫੀਕਾ ਹੋਇ ॥**
**ਨਾਨਕ ਰਾਮ ਨਾਮ ਗੁਨ ਗਾਈਅਹਿ ਦਰਗਹ ਨਿਰਮਲ ਸੋਇ ॥੫॥** *(ਅੰਗ ੧੪੨੫)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਰਾਗ ਅਧੀਨ ਮਹਲਾ ੧, ੩, ੪, ੫, ੯, ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ ਅਤੇ ਭਗਤ ਭੀਖਣ ਜੀ ਦੀ ਬਾਣੀ ਦਰਜ ਹੈ। ਸੰਪ੍ਰਦਾਈ ਵਿਦਵਾਨ ਸੋਰਠਿ ਨੂੰ ਇਕ ਰਾਗਣੀ ਮੰਨਦੇ ਹਨ ਕਿਉਂਕਿ (ਰਾਗਮਾਲਾ) ਵਿਚ ਗੁਰੂ ਸਾਹਿਬ ਜੀ ਨੇ ਇਹ ਮੇਘ ਰਾਗ ਦੀ ਰਾਗਣੀ ਲਿਖੀ ਹੈ; ਜੈਸਾ ਕਿ :

**ਖਸਟਮ ਮੇਘ ਰਾਗ ਵੈ ਗਾਵਹਿ ॥ ਪਾਂਚਉ ਸੰਗਿ ਬਰੰਗਨ ਲਾਵਹਿ ॥**
**ਸੋਰਠਿ ਗੋਂਡ ਮਲਾਰੀ ਧੁਨੀ ॥ ਪੁਨਿ ਗਾਵਹਿ ਆਸਾ ਗੁਨ ਗੁਨੀ ॥** *(ਰਾਗਮਾਲਾ, ਅੰਗ ੧੪੩੦)*

ਇਹ ਸਿੰਧਵੀ, ਕਾਨੜਾ, ਕਾਫੀ ਮਲਾਰ ਦੇ ਮੇਲ ਤੋਂ ਬਣਦੀ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਦਾ ਨੌਵਾਂ ਨੰਬਰ ਹੈ।

ਵਾਦੀ : ਰ/ਥਾਟ = ਖਮਾਜ/ਸਮਾਂ = ਰਾਤ ਦਾ ਦੂਜਾ ਪਹਿਰ।

ਸੰਵਾਦੀ : ਧ/ਜਾਤੀ = ਓਡਵ ਸੰਪੂਰਨ/ਵਿਸ਼ੇਸ਼ = ਰ-ਨੁ ਤੇ ਧ ਮੋ, ਦੀ ਸੁਰ ਸੰਗਤੀ

ਆਰੋਹੀ : ਸਾ ਰੇ ਮਾ ਪਾ ਨੀ ਸਾ।

ਅਵਰੋਹੀ : ਸਾ ਨੀ ਧਾ ਪਾ ਪਾ ਗਾ ਰੇ ਸਾ।

ਪਕੜ : ਮ ਪ ਨ, ਸਂ ਰ-ਨੁ ਧ ਪ, ਧ-ਮ ਮ ਰ, ਨ ਸ।

ਪਰ *ਮਹਾਨ ਕੋਸ਼* ਵਿਚ ਭਾਈ ਕਾਨ੍ਹ ਸਿੰਘ ਜੀ ਨਾਭਾ ਸੋਰਠਿ ਨੂੰ ਇਕ ਰਾਗੁ ਦੱਸਦੇ ਹਨ, ਜਿਸ ਦੀ ਜਾਣਕਾਰੀ ਵਿਚ ਦੱਸਿਆ ਹੈ ਕਿ ਇਹ ਕਮਾਚ ਜਾਤ ਦਾ ਔੜਵ ਸੰਪੂਰਨ ਰਾਗ ਅਰਥਾਤ ਆਰੋਹੀ ਵਿਚ ਪੰਜ ਸੁਰ ਤੇ ਅਵਰੋਹੀ ਵਿਚ ਸੱਤ ਸੁਰ ਹਨ, ਗਾਂਧਾਰ ਦੁਰਲਭ ਹੈ, ਰਿਖਭ ਵਾਦੀ ਤੇ ਧੈਵਤ ਸੰਵਾਦੀ ਹੈ। ਆਰੋਹੀ ਗਾਂਧਾਰ ਧੈਵਤ ਵਰਜਿਤ ਹਨ। ਨਿਸ਼ਾਦ ਸ਼ੁੱਧ ਅਤੇ ਅਵਰੋਹੀ ਵਿਚ ਕੋਮਲ ਹੈ। ਗਾਉਣ ਦਾ ਵੇਲਾ ਰਾਤ ਦਾ ਦੂਜਾ ਪਹਿਰ ਹੈ।

*ਬੁੱਧ ਪ੍ਰਕਾਸ਼* ਵਿਚ ਮੇਘ ਰਾਗ ਦੀ ਇਸਤਰੀ ਕਹੀ ਹੈ; ਜੈਸਾ ਕਿ :

**ਸਾਰਸ ਕੀ ਸੁਰ ਤੇ ਸੁਰ ਸੋਧ ਲਈ ਸਭ ਮੈ ਅਧਿਕਾਨੀ।**
**ਸਿੰਧਵੀ ਕਾਨਰ ਕਾਫੀ ਮਲਾਰ ਮਿਲੇ ਬਡਹੰਸ ਤੇ ਸੋਰਠ ਜਾਨੀ।**
**ਸੁਰਠੀ ਕੀ ਸੁਰ ਸੋਧਿ ਕੈ ਰੂਪ ਰੇਖ ਮਨ ਲਾਇ।**
**ਤੀਨ ਪਹਿਰ ਦਿਨ ਟਾਰਿਕੈ ਤਬ ਸੋਰਠੀ ਸੁਨਾਇ।**

**[ਅੰਗ ੫੯੫]**

# ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

੧ = ਅਦੁੱਤੀ ਬ੍ਰਹਮ, ਜੋ ੴ = ਸਰਬ ਦਾ ਪ੍ਰਕਾਸ਼ਕ, ਸਤਿ = ਤ੍ਰੈਕਾਲ ਅਬਾਧ ਰੂਪ, ਨਾਮੁ = ਪ੍ਰਸਿੱਧ, ਕਰਤਾ = ਸ੍ਰਿਸ਼ਟੀ ਦਾ ਰਚੈਤਾ, ਪੁਰਖੁ = ਪੂਰਨ, ਨਿਰਭਉ = ਭੈ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ, ਅਕਾਲ = ਕਾਲ ਤੋਂ ਰਹਿਤ ਮੂਰਤਿ = ਸਰੂਪ, ਅਜੂਨੀ = ਜੂਨਾਂ ਤੋਂ ਰਹਿਤ, ਸੈਭੰ = ਸੁਤੇ ਪ੍ਰਕਾਸ਼ ਰੂਪ, ਗੁਰ = ਚੇਤਨ ਤੇ ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਅਜਿਹੇ ਵਿਸ਼ੇਸ਼ਣਾਂ ਵਾਲਾ ਪਰਮੇਸ਼ਰ ਗੁਰਪ੍ਰਸਾਦਿ = ਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸੋਰਠਿ ਮਹਲਾ ੧ ਘਰੁ ੧ ਚਉਪਦੇ ॥

**ਉਥਾਨਕਾ :** ਇਕ ਵਾਰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਮਹਾਰਾਜ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਸੰਗਤਾਂ ਵਿਚ ਬਿਰਾਜਮਾਨ ਸਨ। ਤਦੋਂ ਸਤਿਗੁਰਾਂ ਦੇ ਇਕ ਪ੍ਰੇਮੀ ਸਿੱਖ ਨੇ ਸਤਿਗੁਰਾਂ ਪਾਸ ਕੁਝ ਪ੍ਰਸ਼ਨ ਕੀਤੇ ਸਨ। ਜਿਸ ਵਿਚ ਪਹਿਲਾ ਪ੍ਰਸ਼ਨ ਇਹ ਕੀਤਾ ਕਿ ਮਹਾਰਾਜ ਜੀ! ਇਸ ਸੰਸਾਰ ਵਿਚ ਜਿਤਨੇ ਵੀ ਜੀਵ ਆਏ ਹਨ, ਕੀ ਇਹ ਸਾਰੇ ਹੀ ਕੂਚ ਕਰ ਜਾਣਗੇ ? ਤਦ ਸਤਿਗੁਰੂ ਸਾਹਿਬ ਜੀ ਨੇ ਸੋਰਠਿ ਰਾਗਣੀ ਅੰਦਰ ਪਹਿਲੇ ਘਰੁ = ਸੁਰਤਾਲ ਵਿਚ ਚਉਪਦੇ = ਚਾਰ ਪਦਿਆਂ ਵਾਲਾ ਸ਼ਬਦ ਉਚਾਰਨ ਕੀਤਾ।

## ਸਭਨਾ ਮਰਣਾ ਆਇਆ; ਵੇਛੋੜਾ ਸਭਨਾਹ ॥

ਹੇ ਭਾਈ! ਸੰਸਾਰ ਵਿਚ ਜੋ ਵੀ ਜਨਮ ਧਾਰ ਕੇ ਆਇਆ ਹੈ, ਉਨ੍ਹਾਂ ਸਭਨਾ = ਸਾਰਿਆਂ ਨੇ ਹੀ ਮਰਣਾ = ਮਰ ਜਾਣਾ ਹੈ **ਵਾ:** ਸਾਰਿਆਂ ਦੇ ਸਿਰ ਉਪਰ ਮਰਨ ਦਾ ਸਮਾਂ ਆਇਆ ਹੋਇਆ ਹੈ, ਅਤੇ ਸਭਨਾਹ = ਸਾਰਿਆਂ ਦਾ ਆਪਣੇ ਸੰਬੰਧੀਆਂ ਆਦਿ ਨਾਲੋਂ ਵੇਛੋੜਾ = ਵਿਯੋਗ ਹੋ ਜਾਣਾ ਹੈ।

***ਪ੍ਰਸ਼ਨ :*** *ਹੇ ਮਹਾਰਾਜ ਜੀ! ਸਾਰਿਆਂ ਦੇ ਸਿਰ ਉਪਰ ਮਰਨਾ ਕਿਉਂ ਆਇਆ ਹੈ ?*
***ਗੁਰ ਉੱਤਰ :*** ਹੇ ਭਾਈ! ਕਿਉਂਕਿ (ਸਭ + ਨਾਹ) ਸਭ = ਸਾਰਿਆਂ ਦਾ ਨਾਹ = ਪਤੀ ਪਰਮੇਸ਼ਰ ਨਾਲੋਂ ਵਿਛੋੜਾ ਹੋਇਆ ਪਿਆ ਹੈ।

***ਪ੍ਰਸ਼ਨ :*** *ਹੇ ਮਹਾਰਾਜ ਜੀ! ਫੇਰ ਜਦੋਂ ਇਹ ਸੰਬੰਧੀ ਵੀ ਮਰ ਕੇ ਜਾਣਗੇ ਤਾਂ ਉਦੋਂ ਅੱਗੇ ਜਾ ਕੇ ਫੇਰ ਮਿਲਾਪ ਹੋ ਜਾਵੇਗਾ ਕਿ ਨਹੀਂ ?*
***ਗੁਰ ਉੱਤਰ :***

## ਪੁਛਹੁ ਜਾਇ ਸਿਆਣਿਆ; ਆਗੈ ਮਿਲਣੁ ਕਿਨਾਹ[1] ॥

ਹੇ ਭਾਈ! ਕਿਸੇ ਸਿਆਣਿਆ = ਸਿਆਣਪ ਵਾਲੇ ਗਿਆਨਵਾਨਾਂ ਤੋਂ ਜਾਇ = ਜਾ ਕੇ ਪੁਛਹੁ = ਪੁੱਛ ਲਵੋ ਕਿ ਆਗੈ = ਅੱਗੇ ਪ੍ਰਲੋਕ ਵਿਚ ਕਿਨਾਹ = ਕਿਨ੍ਹਾਂ ਦਾ ਮਿਲਣਾ ਹੋਵੇਗਾ ? ਭਾਵ ਕਿਸੇ ਦਾ ਮਿਲਾਪ ਨਹੀਂ ਹੋਵੇਗਾ, ਕਰਮਾਂ ਅਨੁਸਾਰ ਸਜ਼ਾ ਤੇ ਜੂਨ ਮਿਲੇਗੀ **ਵਾ:** ਅੱਗੇ ਜਾ ਕੇ ਪਰਮੇਸ਼ਰ (ਕਿ + ਨਾਹ) ਨਾਹ = ਪਤੀ ਮਿਲੇਗਾ ਕਿ ਨਹੀਂ ? ਤਾਂ ਉੱਤਰ ਵਿਚ ਕਹਿੰਦੇ ਹਨ ਕਿ :

---

੧. ਕਿਨਾਹ ਪਾਠ ਦਾ ਉਚਾਰਨ ਇੱਕਠਾ ਹੈ, ਦੂਸਰਾ ਪਾਠ ਕਿ ਨਾਹ ਹੈ।

## ਜਿਨ ਮੇਰਾ ਸਾਹਿਬੁ ਵੀਸਰੈ; ਵਡੜੀ ਵੇਦਨ ਤਿਨਾਹ ॥੧॥

ਹੇ ਭਾਈ! ਜਿਨ = ਜਿਨ੍ਹਾਂ ਜੀਵਾਂ ਨੂੰ ਮੇਰਾ ਸਾਹਿਬੁ = ਮਾਲਕ ਵਾਹਿਗੁਰੂ ਵੀਸਰੈ = ਭੁੱਲ ਜਾਂਦਾ ਹੈ, ਤਿਨਾਹ = ਉਨ੍ਹਾਂ ਨੂੰ ਹੀ ਵਿਛੋੜੇ ਦੀ ਵਡੜੀ = ਵੱਡੀ ਵੇਦਨ = ਪੀੜਾ ਹੁੰਦੀ ਹੈ, ਪਰ ਜਿਨ੍ਹਾਂ ਨੂੰ ਸਦਾ ਯਾਦ ਰਹਿੰਦਾ ਹੈ, ਉਨ੍ਹਾਂ ਦੀ ਇਹ ਵਿਛੋੜੇ ਵਾਲੀ ਪੀੜ ਵਡੜੀ = ਵੱਢੀ ਜਾਂਦੀ ਹੈ ਭਾਵ ਉਨ੍ਹਾਂ ਨੂੰ ਪਤੀ ਪਰਮੇਸ਼ਰ ਮਿਲ ਪੈਂਦਾ ਹੈ ॥੧॥

## ਭੀ ਸਾਲਾਹਿਹੁ; ਸਾਚਾ ਸੋਇ ॥ ਜਾ ਕੀ ਨਦਰਿ; ਸਦਾ ਸੁਖੁ ਹੋਇ ॥ਰਹਾਉ॥

ਜੇ ਤੁਸੀਂ ਵੀ ਮਿਲਣਾ ਚਾਹੁੰਦੇ ਹੋ ਤਾਂ ਭੀ = ਫੇਰ ਸੋਇ = ਉਹ ਸਾਚਾ = ਸੱਚਾ (ਤ੍ਰੈਕਾਲ ਅਬਾਧ ਰੂਪ) ਪਰਮੇਸ਼ਰ ਸਾਲਾਹਿਹੁ = ਸਲਾਹੁਣਾ ਕਰੋ। ਜਾ = ਜਿਸ ਪਰਮੇਸ਼ਰ ਕੀ = ਦੀ ਕਿਰਪਾ ਨਦਰਿ = ਦ੍ਰਿਸ਼ਟੀ ਕਰਕੇ ਸਦਾ = ਹਮੇਸ਼ਾ ਸੁਖ ਪ੍ਰਾਪਤ ਹੋਇ = ਹੁੰਦਾ ਹੈ **ਵਾ:** ਜਿਨ੍ਹਾਂ ਉਪਰ ਵਾਹਿਗੁਰੂ ਨੇ ਗਿਆਨ ਦ੍ਰਿਸ਼ਟੀ ਕਰ ਦਿੱਤੀ ਹੈ, ਉਸ ਨੂੰ ਸਦਾ ਰਹਿਣ ਵਾਲਾ ਆਤਮਾ ਦਾ ਸੁਖ = ਅਨੰਦ ਪ੍ਰਾਪਤ ਹੋਇ = ਹੁੰਦਾ ਹੈ ॥ਰਹਾਉ॥

## ਵਡਾ ਕਰਿ ਸਾਲਾਹਣਾ; ਹੈ ਭੀ ਹੋਸੀ ਸੋਇ ॥

ਹੇ ਭਾਈ! ਉਸ ਪਰਮੇਸ਼ਰ ਨੂੰ ਸਭ ਤੋਂ ਵੱਡਾ ਤ੍ਰੈਕਾਲ ਅਬਾਧ ਰੂਪ ਜਾਣ ਕਰਿ = ਕਰਕੇ ਸਾਲਾਹਣਾ = ਸਲਾਹੁਣਾ (ਸਿਫ਼ਤ) ਕਰੋ। ਕਿਉਂਕਿ ਸੋਇ = ਉਹ ਹੁਣ ਵੀ ਹੈ ਤੇ ਭੀ = ਪਿੱਛੇ ਵੀ ਸੀ ਤੇ ਹੋਸੀ = ਅੱਗੇ ਨੂੰ ਵੀ ਹੋਵੇਗਾ।

## ਸਭਨਾ ਦਾਤਾ ਏਕੁ ਤੂ; ਮਾਣਸ ਦਾਤਿ ਨ ਹੋਇ ॥

ਹੇ ਭਾਈ! ਤੂੰ ਇਹ ਜਾਨਣਾ ਕਰ ਕਿ ਸਭਨਾ = ਸਾਰਿਆਂ ਨੂੰ ਦਾਤਾ = ਦਾਤਾਂ ਦੇਣ ਵਾਲਾ ਏਕੁ = ਇਕ ਵਾਹਿਗੁਰੂ ਹੀ ਹੈ, ਮਾਣਸ = ਮਨੁੱਖ ਦੇ ਪਾਸ ਕੋਈ ਦਾਤ ਨਹੀਂ ਹੋ ਸਕਦੀ **ਵਾ:** ਮਨੁੱਖ ਪਾਸ ਵਾਹਿਗੁਰੂ ਦੀ ਦਿੱਤੀ ਦਾਤ ਵਰਗੀ, ਦਾਤ ਨਹੀਂ ਹੋ ਸਕਦੀ।

**ਸਾਖੀ—ਮੂਸੇ ਪੈਗ਼ੰਬਰ ਦੀ :** ਇਕ ਵਾਰੀ ਮੂਸੇ ਪੈਗ਼ੰਬਰ ਨੇ ਖ਼ੁਦਾ ਅੱਗੇ ਅਰਦਾਸ ਕੀਤੀ ਕਿ ਆਪ ਨੂੰ ਬਹੁਤ ਸਾਰੇ ਕੰਮ ਕਰਨੇ ਪੈਂਦੇ ਹਨ, ਜੇਕਰ ਆਪ ਜੀ ਕਿਰਪਾ ਕਰੋ ਤਾਂ ਜੀਵਾਂ ਨੂੰ ਰੋਜ਼ੀ ਦੇਣ ਦਾ ਕੰਮ ਮੈਨੂੰ ਸੌਂਪ ਦੇਵੋ। ਇਹ ਸੁਣ ਕੇ ਖ਼ੁਦਾ ਨੇ ਕਿਹਾ ਕਿ ਇਹ ਕੰਮ ਸਭ ਤੋਂ ਔਖਾ ਹੈ। ਤਾਂ ਇਸ ਦੀ ਜ਼ਿਦ ਕਰਨ ਤੋਂ ਖ਼ੁਦਾ ਨੇ ਇਕ ਦੋ ਨਗਰਾਂ ਦੀ ਰੋਜ਼ੀ ਦੇਣ ਦਾ ਕੰਮ ਸੌਂਪ ਦਿੱਤਾ ਅਤੇ ਕਿਹਾ ਕਿ ਜੇਕਰ ਤੂੰ ਇਹ ਠੀਕ-ਠਾਕ ਨਿਭਾਅ ਲਿਆ ਤਾਂ ਇਹ ਸਾਰਾ ਕੰਮ ਤੈਨੂੰ ਸੌਂਪ ਦੇਵਾਂਗਾ। ਜਦੋਂ ਮੂਸਾ ਰਿਜ਼ਕ ਵੰਡਣ ਲੱਗਾ ਤਾਂ ਵੇਖਿਆ ਕਿ ਇਕ ਮੰਦ ਕਰਮੀ ਆਦਮੀ ਕਬਰ ਵਿਚ ਸੱਜਰੀ ਮਰੀ ਹੋਈ ਇਸਤਰੀ ਦੇ ਸਰੀਰ ਨੂੰ ਬਾਹਰ ਕੱਢ ਕੇ ਉਸ ਨਾਲ ਕਾਮ ਵਾਸ਼ਨਾ ਦੀ ਪੂਰਤੀ ਕਰ ਰਿਹਾ ਸੀ, ਇਹ ਵੇਖ ਕੇ ਮੂਸੇ ਨੂੰ ਬਹੁਤ ਕ੍ਰੋਧ ਆਇਆ ਤੇ ਉਸ ਨੂੰ ਰੋਜ਼ੀ ਨਾ ਦਿੱਤੀ। ਫੇਰ ਜਦੋਂ ਮੂਸਾ ਖ਼ੁਦਾ ਦੇ ਦੀਦਾਰ ਕਰਨ ਗਿਆ ਤਾਂ ਖ਼ੁਦਾ ਨੇ ਰੋਜ਼ੀ ਬਾਰੇ ਪੁੱਛਿਆ। ਤਾਂ ਮੂਸੇ ਨੇ ਕਿਹਾ ਕਿ ਹੋਰ ਤਾਂ ਸਭਨਾਂ ਨੂੰ ਰੋਜ਼ੀ ਦਿੱਤੀ ਹੈ, ਪਰੰਤੂ ਇਕ ਮੰਦ ਕਰਮੀ ਨੂੰ ਰੋਜ਼ੀ ਨਹੀਂ ਦਿੱਤੀ। ਤਾਂ ਖ਼ੁਦਾ ਨੇ ਕਿਹਾ ਕਿ ਰੋਜ਼ੀ ਤਾਂ ਸਾਰਿਆਂ ਨੂੰ ਦੇਣੀ ਸੀ। ਮੈਂ ਰੋਜ਼ੀ ਦੇਣ ਵੇਲੇ ਕਿਸੇ ਦੇ ਕਰਮਾਂ ਨੂੰ ਨਹੀਂ ਵਿਚਾਰਦਾ। ਕਰਮਾਂ ਦਾ ਲੇਖਾ ਜੋਖਾ ਵੱਖਰਾ ਹੈ। ਮੂਸੇ ਨੇ ਕਿਹਾ ਕਿ ਹੇ ਖ਼ੁਦਾ! ਤੂੰ ਸਾਰਿਆਂ ਨੂੰ ਰੋਜ਼ੀ ਦਿੰਦਾ ਹੈਂ ਖ਼ੁਦਾ ਨੇ ਹਾਂ ਵਿਚ ਉੱਤਰ ਦਿੱਤਾ। ਮੂਸੇ ਨੇ ਇਕ ਛੋਟਾ ਜਿਹਾ ਕੀੜਾ ਆਪਣੀ ਟੋਪੀ ਵਿਚ ਛੁਪਾ ਕੇ ਰੱਖਿਆ ਹੋਇਆ ਸੀ, ਜਦੋਂ ਟੋਪੀ ਉਤਾਰ ਕੇ ਵੇਖਣ ਲੱਗਾ ਤਾਂ ਉਸ ਕੀੜੇ ਦੇ ਮੂੰਹ ਵਿਚ ਚੌਲਾਂ ਦਾ ਦਾਣਾ ਸੀ। ਤਦ ਮੂਸੇ ਨੇ ਹੈਰਾਨ ਹੋ ਕੇ ਖ਼ੁਦਾ ਨੂੰ ਸਿਜਦਾ ਕੀਤਾ ਅਤੇ ਪੰਜਵੀਂ ਨਿਵਾਜ ਪੜ੍ਹੀ। ਸੋ ਇਸ ਪ੍ਰਕਾਰ ਮਨੁੱਖਾਂ ਕੋਲੋਂ ਕੋਈ ਦਾਤ ਨਹੀਂ ਹੋ ਸਕਦੀ, ਸਭ ਦਾਤਾਂ ਦੇਣ ਨੂੰ ਸਮਰੱਥ ਪਰਮੇਸ਼ਰ ਹੀ ਹੈ।

## ਜੋ ਤਿਸੁ ਭਾਵੈ ਸੋ ਥੀਐ; ਰੰਨ ਕਿ ਰੁੰਨੈ ਹੋਇ ॥੨॥

ਜੋ ਕੁਝ ਵੀ ਤਿਸੁ = ਉਸ ਵਾਹਿਗੁਰੂ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਤਿੰਨਾਂ ਕਾਲਾਂ ਵਿਚ ਥੀਐ = ਹੁੰਦਾ ਹੈ, ਐਵੇਂ ਰੰਨ = ਇਸਤਰੀਆਂ ਵਾਂਗੂੰ ਰੁੰਨੈ = ਰੋਣ ਨਾਲ ਕਿ = ਕੀ ਲਾਭ ਹੋਇ = ਹੁੰਦਾ ਹੈ ? ਭਾਵ ਕੁਝ ਨਹੀਂ ॥੨॥

## ਧਰਤੀ ਉਪਰਿ ਕੋਟ ਗੜ; ਕੇਤੀ ਗਈ ਵਜਾਇ ॥

ਇਸ ਧਰਤੀ = ਪ੍ਰਿਥਵੀ ਦੇ ਉਪਰਿ = ਉੱਤੇ ਕੋਟ = ਕ੍ਰੋੜਾਂ ਹੀ ਗੜ = ਕਿਲ੍ਹੇ ਬਣਾ ਕੇ ਕੇਤੀ = ਕਿਤਨੀ ਹੀ ਦੁਨੀਆ ਰਾਜ ਭਾਗ ਦੀਆਂ ਨੌਬਤਾਂ ਵਜਾ ਵਜਾਇ = ਵਜਾ ਕੇ ਚਲੀ ਗਈ ਹੈ।

## ਜੋ ਅਸਮਾਨਿ ਨ ਮਾਵਨੀ; ਤਿਨ ਨਕਿ ਨਥਾ ਪਾਇ ॥

ਜੋ ਅਸਮਾਨ ਵਿਚ ਵੀ ਨਹੀਂ ਮਾਵਨੀ = ਸਮਾਉਂਦੇ ਸਨ ਭਾਵ ਅਤਿਅੰਤ ਹੰਕਾਰੀ ਸਨ, ਤਿਨ = ਉਨ੍ਹਾਂ ਦੇ ਨਕਿ = ਨੱਕਾਂ ਵਿਚ ਵੀ ਅੰਤ ਨੂੰ ਕਾਲ ਨੇ ਨਥਾ = ਨੱਥ ਪਾਇ = ਪਾਉਣੀ ਕੀਤੀ ਹੈ, ਭਾਵ ਕਾਲ ਨੇ ਮਾਰ ਲੈਣਾ ਕੀਤਾ ਹੈ।

## ਜੇ ਮਨ ਜਾਣਹਿ ਸੂਲੀਆ; ਕਾਹੇ ਮਿਠਾ ਖਾਹਿ ॥੩॥

ਹੇ ਮਨਾਂ ! ਜੇ = ਜੇਕਰ ਤੂੰ ਹੁਣ ਹੀ ਇਹ ਜਾਣਹਿ = ਜਾਣ ਲਵੇਂ ਕਿ ਪਾਪ ਕਰਮਾਂ ਦਾ ਫਲ ਸੂਲੀਆਂ ਵਾਂਗ ਦੁਖਦਾਇਕ ਹੋਵੇਗਾ, ਤਾਂ ਫਿਰ ਵਿਸ਼ਿਆਂ ਦੇ ਸੁਖ ਰੂਪੀ ਮਿਠਾ ਕਾਹੇ = ਕਿਸ ਵਾਸਤੇ ਖਾਹਿ = ਖਾਣਾ ਕਰੇਂ ?॥੩॥

## ਨਾਨਕ ਅਉਗੁਣ ਜੇਤੜੇ; ਤੇਤੇ ਗਲੀ ਜੰਜੀਰ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜੀਵਾਂ ਦੇ ਜੇਤੜੇ = ਜਿਤਨੇ ਅਉਗੁਣ = ਗੁਨਾਹ ਕੀਤੇ ਹੋਏ ਹਨ, ਤੇਤੇ = ਉਤਨੇ ਹੀ ਗਲੀ = ਗਲਾਂ ਵਿਚ ਜੰਜੀਰ = ਫਾਹੇ, ਸੰਗਲ ਪਾਏ ਜਾਣਗੇ। ਪਰ

## ਜੇ ਗੁਣ ਹੋਨਿ ਤ ਕਟੀਅਨਿ; ਸੇ ਭਾਈ ਸੇ ਵੀਰ ॥

ਜੇ = ਜੇਕਰ ਜੀਵਾਂ ਦੇ ਪੱਲੇ ਸ਼ੁਭ ਗੁਣ ਹੋਣ, ਤ = ਤਦ ਹੀ ਇਹ ਸੰਗਲ ਕਟੀਅਨਿ = ਕੱਟੇ ਜਾਂਦੇ ਹਨ, ਸੇ = ਉਹ ਗੁਣ ਹੀ ਜੀਵਾਂ ਦੇ ਸਕੇ ਭਾਈ = ਭਰਾ ਹਨ, ਅਤੇ ਸੇ = ਉਹੀ ਤਾਏ ਚਾਚੇ ਦੇ ਲੜਕਿਆਂ ਵਾਂਗ ਵੀਰ ਹਨ **ਵਾ:** ਉਹੀ ਵੀਰ = ਸੂਰਬੀਰ ਸੱਜਣਾਂ ਦੀ ਨਿਆਈਂ ਜਮਾਂ ਤੋਂ ਰੱਖਿਆ ਕਰਨ ਵਾਲੇ ਹਨ।

## ਅਗੈ ਗਏ ਨ ਮੰਨੀਅਨਿ; ਮਾਰਿ ਕਢਹੁ ਵੇਪੀਰ ॥੪॥੧॥

ਪਰ ਔਗੁਣਾਂ ਵਾਲੇ ਅਗੈ = ਪ੍ਰਲੋਕ (ਦਰਗਾਹ) ਵਿਚ ਗਏ ਹੋਏ ਨ ਮੰਨੀਅਨਿ = ਮੰਨੇ ਨਹੀਂ ਜਾਂਦੇ ਭਾਵ ਆਦਰ ਸਤਿਕਾਰ ਨਹੀਂ ਪਾਉਂਦੇ ਤੇ ਉਹ ਵੇਪੀਰ = ਨਿਗੁਰੇ ਦਰਗਾਹ ਵਿੱਚੋਂ ਮਾਰ ਮਾਰ ਕੇ ਕਢਹੁ = ਕੱਢ ਦਿੱਤੇ ਜਾਂਦੇ ਹਨ **ਵਾ:** (ਵੇ + ਪੀਰ) ਵੇ = ਦੂਤ ਦੀ ਪੀਰ = ਪੀੜ ਵਿਚ ਪੀੜੇ ਰਹਿੰਦੇ ਹਨ ॥੪॥੧॥

## ਸੋਰਠਿ ਮਹਲਾ ੧ ਘਰੁ ੧ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇਸ਼-ਦੇਸ਼ਾਂਤਰਾਂ ਵਿਚ ਜੀਵਾਂ ਨੂੰ ਤਾਰਦੇ ਹੋਏ ਤਕਰੀਬਨ ਬਾਰ੍ਹਾਂ ਸਾਲ ਬਾਅਦ ਆਪਣੇ ਨਗਰ ਤਲਵੰਡੀ ਵਿਖੇ ਆਏ ਤਾਂ ਨਗਰ ਤੋਂ ਬਾਹਰ ਭਾਈ

ਬਾਲਾ ਜੀ ਦੇ ਪਿਤਾ ਭਾਈ ਚੰਦ੍ਰਭਾਨ ਜੀ ਦੇ ਖੂਹ ਉਪਰ ਬੈਠ ਗਏ। ਭਾਈ ਮਰਦਾਨਾ ਜੀ ਆਗਿਆ ਲੈ ਕੇ ਆਪਣੇ ਘਰ ਨੂੰ ਚਲੇ ਗਏ। ਪਿੰਡ ਵਿਚ ਭਾਈ ਮਰਦਾਨਾ ਜੀ ਦੇ ਆਉਣ ਦਾ ਪਤਾ ਲੱਗਿਆ। ਤਦ ਮਾਤਾ ਜੀ ਨੇ ਭਾਈ ਮਰਦਾਨੇ ਤੋਂ ਸਤਿਗੁਰਾਂ ਬਾਰੇ ਪੁੱਛਿਆ ਤਾਂ ਉਸ ਦੇ ਦੱਸਣ ਤੋਂ ਮਾਤਾ ਆਪਣੇ ਸਪੁੱਤਰ ਨੂੰ ਮਿਲਣ ਵਾਸਤੇ ਤੁਰ ਪਈ ਤੇ ਪਿੱਛੇ ਪਰਿਵਾਰ ਵਿਚ ਪਤਾ ਲੱਗਣ ਤੋਂ ਬਾਬਾ ਕਲਿਆਣ ਚੰਦ ਜੀ, ਚਾਚਾ ਲਾਲ ਚੰਦ ਜੀ ਆਦਿ ਸਾਰਾ ਪਰਿਵਾਰ ਹੀ ਭਾਈ ਚੰਦ੍ਰਭਾਨ ਜੀ ਦੇ ਖੂਹ ਉਪਰ ਆ ਗਿਆ। ਸਤਿਗੁਰੂ ਜੀ ਨੇ ਖੜੇ ਹੋ ਕੇ ਸਤਿਕਾਰ ਕੀਤਾ ਤੇ ਆਪਣੇ ਮਾਤਾ ਪਿਤਾ ਦੇ ਚਰਨੀਂ ਮੱਥਾ ਟੇਕਿਆ। ਸਭ ਸੁਖ ਸਾਂਦ ਪੁੱਛਣ ਤੋਂ ਬਾਅਦ ਬਾਬਾ ਕਲਿਆਣ ਚੰਦ ਜੀ ਨੇ ਕਿਹਾ ਕਿ ਹੇ ਪੁੱਤਰ! ਤੇਰੇ ਤੋਂ ਬਿਨਾਂ ਸਾਡੀ ਝੱਟ ਨਹੀਂ ਲੰਘਦੀ, ਤੇਰੀ ਮਾਤਾ ਬਹੁਤ ਵੈਰਾਗ ਕਰਦੀ ਹੈ, ਹੁਣ ਤੂੰ ਸਾਡੇ ਕੋਲ ਹੀ ਰਹਿ ਅਤੇ ਮਨ ਪਰਚਾਵੇ ਲਈ ਖੇਤੀ ਕਰ ਲੈ, ਜਿਸ ਵਿਚ ਤੇਰਾ ਮਨ ਪਰਚਿਆ ਰਹੇਗਾ। ਇਹ ਗੱਲ ਸੁਣ ਸਤਿਗੁਰੂ ਸਾਹਿਬ ਜੀ ਨੇ ਕਿਹਾ ਕਿ ਪਿਤਾ ਜੀ! ਅਸੀਂ ਤਾਂ ਪਹਿਲਾਂ ਹੀ ਇਕ ਖੇਤੀ ਕਰ ਰਹੇ ਹਾਂ। ਪਿਤਾ ਜੀ ਨੇ ਹੈਰਾਨ ਹੋ ਕੇ ਪੁੱਛਿਆ ਕਿ ਪੁੱਤਰ! ਉਹ ਕਿਹੜੀ ਖੇਤੀ ਹੈ? ਤਦੋਂ ਸਤਿਗੁਰੂ ਜੀ ਸੋਰਠਿ ਰਾਗਣੀ ਦੇ ਅੰਦਰ ਪਹਿਲੇ ਘਰੁ = ਸੁਰਤਾਲ ਵਿਚ ਇਹ ਅੰਤ੍ਰੀਵ ਖੇਤੀ ਦੱਸਦੇ ਹੋਏ ਫ਼ੁਰਮਾਉਂਦੇ ਹਨ:

## ਮਨੁ ਹਾਲੀ ਕਿਰਸਾਣੀ ਕਰਣੀ; ਸਰਮੁ ਪਾਣੀ ਤਨੁ ਖੇਤੁ ॥

ਹੇ ਪਿਤਾ ਜੀ! ਮਨ ਨੂੰ ਨਿਸ਼ਕਾਮ ਕਰਮਾਂ ਨਾਲ ਸ਼ੁੱਧ ਕਰ ਕੇ ਪਰਮੇਸ਼ਰ ਦੇ ਮੰਨਣ ਕਰਨ ਰੂਪੀ ਹਾਲੀ = ਹਲ ਜੋੜਨ ਵਾਲਾ ਬਣਾ ਕੇ ਭਗਤੀ ਦੀ ਕਰਣੀ ਰੂਪ ਕਿਰਸਾਣੀ = ਖੇਤੀ ਕਰੇ, ਸਰਮੁ = ਲੱਜਿਆ, ਵੈਰਾਗ ਰੂਪੀ ਪਾਣੀ ਦੇਣਾ ਕਰੇ ਅਤੇ ਇਸ ਤਨੁ = ਸਰੀਰ, ਬੁੱਧ ਨੂੰ ਹੀ ਖੇਤ ਜਾਨਣਾ ਕਰੇ।

## ਨਾਮੁ ਬੀਜੁ ਸੰਤੋਖੁ ਸੁਹਾਗਾ; ਰਖੁ ਗਰੀਬੀ ਵੇਸੁ ॥

ਪਰਮੇਸ਼ਰ ਦਾ ਨਾਮ ਰੂਪੀ ਬੀਜ ਬੀਜਣਾ ਕਰੇ ਤੇ ਸੰਤੋਖ ਰੂਪੀ ਸੁਹਾਗਾ ਫੇਰਨਾ ਕਰੇ, ਤਾਂ ਕਿ ਸ਼ਰਧਾ ਰੂਪੀ ਗਿੱਲ ਨਾ ਚਲੀ ਜਾਵੇ ਅਤੇ ਅੰਤਸ਼ਕਰਣ ਦੀਆਂ ਬਿਰਤੀਆਂ ਰੂਪ ਚਿੜੀਆਂ ਨਾਮ ਰੂਪੀ ਬੀਜ ਨੂੰ ਬੁੱਧ (ਅੰਤਸ਼ਕਰਣ) ਰੂਪੀ ਖੇਤ ਵਿੱਚੋਂ ਚੁੱਕ ਕੇ ਨਾ ਲੈ ਜਾਣ, ਅਤੇ ਗ਼ਰੀਬੀ ਭਾਵ ਨਿਮਰਤਾ ਦਾ ਵੇਸੁ = ਲਿਬਾਸ ਧਾਰਨ ਰੂਪ ਇਸ ਖੇਤ ਦਾ ਰਖੁ = ਰਾਖਾ ਭਾਵ ਵਾੜ ਕਰੇ।

**ਸਾਖੀ—ਭਾਈ ਗੜ੍ਹੀਆ ਜੀ ਦੀ:** ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਆਤਮ ਗਿਆਨੀ ਸਿੱਖ ਭਾਈ ਗੜ੍ਹੀਆ ਜੀ ਨੂੰ ਕਸ਼ਮੀਰ ਦੇ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਕਰਨ ਲਈ ਭੇਜਿਆ, ਰਸਤੇ ਵਿਚ ਭਾਈ ਗੜ੍ਹੀਆ ਜੀ ਦੀ ਮੁਲਾਕਾਤ ਇਕ ਮੁਸਲਮਾਨ ਫ਼ਕੀਰ ਮੀਆਂ ਦੌਲਾ ਨਾਲ ਹੋਈ, ਜੋ ਖ਼ੁਦਾ ਦਾ ਪਿਆਰਾ ਤੇ ਸਤਿਗੁਰਾਂ ਦਾ ਅਤਿਅੰਤ ਪ੍ਰੇਮੀ ਸੀ। ਭਾਈ ਸਾਹਿਬ ਨੇ ਬੜੇ ਪ੍ਰੇਮ ਨਾਲ ਉਸ ਨੂੰ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਸੁਣਾਇਆ, ਜਿਸ ਨੂੰ ਸੁਣ ਕੇ ਮੀਆਂ ਦੌਲਾ ਬਹੁਤ ਪ੍ਰਸੰਨ ਹੋਇਆ। ਮੀਆਂ ਦੌਲਾ ਦੇ ਸੰਗੀਆਂ ਨੇ ਭਾਈ ਸਾਹਿਬ ਦੀ ਬਹੁਤ ਸੇਵਾ ਕੀਤੀ ਤੇ ਚੱਲਣ ਸਮੇਂ ਸਤਿਕਾਰ ਵਜੋਂ ਮੀਆਂ ਦੌਲਾ ਦੂਰ ਤਕ ਨਾਲ ਆਇਆ। ਭਾਈ ਸਾਹਿਬ ਜੀ ਅੱਗੇ-ਅੱਗੇ ਤੇ ਮੀਆਂ ਦੌਲਾ ਜੀ ਪਿੱਛੇ-ਪਿੱਛੇ ਆ ਰਹੇ ਸੀ, ਤਾਂ ਇਕਦਮ ਫ਼ਕੀਰ ਜੀ ਦਾ ਧਿਆਨ ਭਾਈ ਸਾਹਿਬ ਜੀ ਦੇ ਚਰਨਾਂ ਵਿਚ ਪਾਈ ਹੋਈ ਜੁੱਤੀ 'ਤੇ ਗਿਆ, ਜੋ ਜੁੱਤੀ ਟੁੱਟੀ ਹੋਈ ਸੀ ਜਿਸ ਨਾਲ ਮਿੱਟੀ ਉੱਡ ਕੇ ਜਿਸਮ ਅਤੇ ਬਸਤਰਾਂ ਉਪਰ ਪੈ ਰਹੀ ਸੀ, ਫ਼ਕੀਰ ਮੀਆਂ ਦੌਲਾ ਜੀ ਨੇ ਗੁਰੂ 'ਤੇ ਸ਼ੰਕਾ ਕੀਤੀ ਕਿ ਸਮਰੱਥ ਗੁਰੂ ਨੇ ਐਸੇ ਸਿੱਖ ਨੂੰ ਇਤਨੀ ਗ਼ਰੀਬੀ ਦੇ ਲਿਬਾਸ ਵਿਚ ਕਿਉਂ ਰੱਖਿਆ ਹੈ, ਲੱਗਦਾ ਹੈ ਕਿ ਗੁਰੂ ਨੇ ਸਿੱਖ ਨੂੰ ਕੋਈ ਕਰਾਮਾਤ ਨਹੀਂ ਦਿੱਤੀ। ਚੱਲੋ ਮੈਂ ਹੀ ਆਪਣੀ ਸ਼ਕਤੀ ਨਾਲ ਇਸ ਦੀ ਜੁੱਤੀ ਠੀਕ ਕਰ ਦਿੰਦਾ ਹਾਂ। ਜਦੋਂ ਐਸੀ ਵਿਚਾਰ ਮੀਆਂ ਦੌਲਾ ਜੀ ਦੇ ਚਿਤ ਵਿਚ ਆਈ ਤਾਂ ਭਾਈ ਗੜ੍ਹੀਆ ਜੀ ਨੇ ਉਸ ਦੇ ਚਿਤ ਦਾ ਸੰਕਲਪ ਬੁੱਝ ਲਿਆ। ਤਦੋਂ ਇਕ

ਦ੍ਰਿਸ਼ਟੀ ਨਾਲ ਪਾਸ ਪਈ ਰੇਤਾ ਨੂੰ ਸੋਨਾ ਬਣਾ ਦਿੱਤਾ ਤੇ ਇਕ ਥੇਹ ਵੱਲ ਵੇਖ ਕੇ ਉਸ ਨੂੰ ਹੀਰੇ ਜਵਾਹਰਾਤਾਂ ਨਾਲ ਭਰ ਦਿੱਤਾ। ਇਹ ਦੇਖ ਕੇ ਫ਼ਕੀਰ ਮੀਆਂ ਦੌਲਾ ਪੈਰੀਂ ਪੈ ਗਿਆ ਤੇ ਕਿਹਾ ਕਿ ਹੇ ਸਿੱਖਾ ਇਤਨੀ ਬਰਕਤ ਹੁੰਦਿਆਂ ਹੋਇਆਂ ਵੀ ਇਹ ਗ਼ਰੀਬਾਂ ਵਾਲਾ ਲਿਬਾਸ ਕਿਉਂ ਧਾਰਨ ਕੀਤਾ ਹੋਇਆ ਹੈ, ਤਦ ਭਾਈ ਸਾਹਿਬ ਨੇ ਉੱਤਰ ਦਿੱਤਾ ਕਿ ਮੈਂ ਇਸ ਗ਼ਰੀਬੀ ਦੇ ਲਿਬਾਸ ਨੂੰ ਆਪਣਾ ਰਾਖਾ ਬਣਾਇਆ ਹੋਇਆ ਹੈ, ਕਿਉਂਕਿ ਗੁਰੂ ਜੀ ਦਾ ਇਹ ਸਿਧਾਂਤ ਹੈ ਕਿ ਹਿਰਦੇ ਗਿਆਨ, ਮੁਖ ਭਗਤੀ ਤੇ ਵਰਤਣ ਵੈਰਾਗ। ਤੁਸਾਂ ਨੇ ਗੁਰੂ ਜੀ ਉਪਰ ਸ਼ੰਕਾ ਕੀਤੀ ਸੀ ਅਤੇ ਮੈਨੂੰ ਆਪਣੀ ਸ਼ਕਤੀ ਨਾਲ ਜੁੱਤੀ ਜਾਂ ਬਰਕਤਾਂ ਦੇਣੀਆਂ ਚਾਹੀਆਂ ਸਨ, ਇਸ ਲਈ ਮੈਂ ਕੇਵਲ ਕੁਝ ਕੁ ਮਾਤਰ ਸ਼ਕਤੀ ਵਿਖਾਈ ਹੈ, ਨਹੀਂ ਤਾਂ ਮੈਨੂੰ ਇਹ ਵੀ ਵਿਖਾਉਣ ਦੀ ਲੋੜ ਨਹੀਂ ਸੀ। ਮੀਆਂ ਦੌਲਾ ਨੇ ਕਿਹਾ ਕਿ ਧੰਨ ਸਤਿਗੁਰੂ ਜੀ ਹਨ ਅਤੇ ਧੰਨ ਤੇਰੇ ਵਰਗੇ ਗੁਰੂ ਦੇ ਸਿੱਖ ਹਨ। ਸੋ ਇਸ ਪ੍ਰਕਾਰ ਗ਼ਰੀਬੀ ਵੇਸ ਇਕ ਰਾਖਾ ਹੈ ਜੋ ਅੰਤ੍ਰੀਵ ਖੇਤੀ ਦੀ ਰੱਖਿਆ ਕਰਦਾ ਹੈ।

## ਭਾਉ ਕਰਮ ਕਰਿ ਜੰਮਸੀ; ਸੇ ਘਰ ਭਾਗਠ ਦੇਖੁ ॥੧॥

ਭਾਉ = ਪ੍ਰੇਮ ਦੇ ਸਹਿਤ ਨਿਸ਼ਕਾਮ ਕਰਮ ਕਰਨ ਨਾਲ **ਵਾ:** ਆਪਣੇ ਦੁਆਰਾ ਪ੍ਰਭੂ ਵਿਚ ਪ੍ਰੇਮ ਤੇ ਪ੍ਰਭੂ ਦੀ ਕਰਮ = ਮਿਹਰ ਦੇ ਕਰਿ = ਕਰਕੇ ਨਾਮ ਰੂਪੀ ਬੀਜ ਜੰਮਸੀ = ਉੱਗ ਪਵੇਗਾ। ਜਿਨ੍ਹਾਂ ਦੇ ਅੰਤਹਕਰਣ ਰੂਪੀ ਖੇਤ ਵਿਚ ਇਹ ਬੀਜ ਉੱਗ ਗਿਆ ਹੈ, ਸੇ = ਉਹ ਘਰ ਭਾਗਠ = ਭਾਗਾਂ ਵਾਲੇ ਸ਼ਾਹੂਕਾਰ ਦੇਖੁ = ਵੇਖੀਦੇ ਹਨ। ਏਸੇ ਪ੍ਰਕਾਰ ਜਿਨ੍ਹਾਂ ਦੇ ਅੰਦਰ ਨਿਸ਼ਕਾਮ ਕਰਮਾਂ ਦੀ ਕਮਾਈ ਕਰ ਕੇ ਪਰਮੇਸ਼ਰ ਦਾ ਭਾਉ = ਪ੍ਰਕਾਸ਼ ਪ੍ਰਗਟ ਹੋਵੇਗਾ। ਉਹ ਘਰ ਭਾਗਾਂ ਵਾਲੇ ਵੇਖੀਦੇ ਹਨ ॥੧॥

## ਬਾਬਾ; ਮਾਇਆ ਸਾਥਿ ਨ ਹੋਇ ॥

ਹੇ ਬਾਬਾ = ਪਿਤਾ ਜੀ ! ਮਾਇਆ ਦੀ ਪ੍ਰਾਪਤੀ ਲਈ ਜੋ ਤੁਸੀਂ ਖੇਤੀ ਕਰਨ ਲਈ ਕਹਿੰਦੇ ਹੋ, ਇਹ ਮਾਇਆ ਪ੍ਰਲੋਕ ਵਿਚ ਸਾਥਿ = ਨਾਲ ਨਹੀਂ ਹੋਇ = ਹੋਵੇਗੀ।

## ਇਨਿ ਮਾਇਆ ਜਗੁ ਮੋਹਿਆ; ਵਿਰਲਾ ਬੂਝੈ ਕੋਇ ॥ਰਹਾਉ॥

ਇਨਿ = ਇਸ ਮਾਇਆ ਨੇ ਸਭ ਜਗੁ = ਜਗਤ ਨੂੰ ਮੋਹਿਆ = ਮੋਹਿਤ ਕੀਤਾ ਹੋਇਆ ਹੈ, ਪਰ ਕੋਇ = ਕੋਈ ਵਿਰਲਾ = ਟਾਵਾਂ-ਟਾਵਾਂ ਹੀ ਗੁਰਮੁਖ ਇਸ ਮਾਇਆ ਨੂੰ ਛਲ ਰੂਪ ਬੂਝੈ = ਬੁੱਝਦਾ (ਸਮਝਦਾ) ਹੈ ॥ਰਹਾਉ॥

ਸਤਿਗੁਰਾਂ ਕੋਲੋਂ ਐਸੀ ਵਿਚਾਰ ਸੁਣ ਕੇ ਬਾਬਾ ਕਲਿਆਣ ਚੰਦ ਜੀ ਨੇ ਸੋਚਿਆ ਕਿ ਇਨ੍ਹਾਂ ਦਾ ਮਨ ਖੇਤੀ ਕਰਨ ਨੂੰ ਨਹੀਂ ਕਰਦਾ। ਫਿਰ ਕਿਹਾ ਕਿ ਜੇ ਖੇਤੀ ਨਹੀਂ ਕਰਨੀ ਚਾਹੁੰਦੇ ਹੋ ਤਾਂ ਫਿਰ ਹੱਟ ਦਾ ਕੰਮ ਕਰ ਲਉ। ਤੁਸੀਂ ਪਹਿਲਾਂ ਵੀ ਸੁਲਤਾਨਪੁਰ ਵਿਚ ਹੱਟ ਦਾ ਕੰਮ ਬਹੁਤ ਚੰਗੀ ਤਰ੍ਹਾਂ ਕੀਤਾ ਹੈ, ਤਦ ਸੁਣ ਕੇ ਸਤਿਗੁਰੂ ਇਸ ਸ਼ਬਦ ਦਾ ਦੂਸਰਾ ਪਦਾ ਉਚਾਰਦੇ ਹਨ :

## ਹਾਣੁ ਹਟੁ ਕਰਿ ਆਰਜਾ; ਸਚੁ ਨਾਮੁ ਕਰਿ ਵਥੁ ॥

ਹੇ ਪਿਤਾ ਜੀ ! ਜੋ ਆਰਜਾ = ਉਮਰਾ ਹਾਣੁ = ਨਾਸ਼ ਹੁੰਦੀ ਜਾ ਰਹੀ ਹੈ, ਐਸਾ ਨਿਸਚਾ ਕਰਕੇ ਜੋ ਵੈਰਾਗ ਧਾਰਨ ਕਰਨਾ ਹੈ, ਹੁਣ ਅਸਾਂ ਨੇ ਇਹ ਹਟੁ = ਹੱਟੀ ਬਨਾਉਣਾ ਕਰਿ = ਕੀਤੀ ਹੈ, ਤੇ ਇਸ ਵਿਚ ਸਚੁ = ਸੱਚਾ ਨਾਮ ਰੂਪ ਵਥੁ = ਸੌਦਾ, ਪਦਾਰਥ ਪਾਉਣਾ ਕਰਿ = ਕਰਿਆ ਹੈ।

## ਸੁਰਤਿ ਸੋਚ ਕਰਿ ਭਾਂਡਸਾਲ; ਤਿਸੁ ਵਿਚਿ ਤਿਸਨੋ ਰਖੁ ॥

ਸੁਰਤਿ = ਗਿਆਤ, ਸ੍ਰੇਸ਼ਟ ਪ੍ਰੀਤੀ ਭਾਂਡਸਾਲ = ਭਾਂਡਿਆਂ ਦੇ ਰੱਖਣ ਦੀ ਜਗ੍ਹਾ ਹੈ, ਜੋ ਸੁਰਤ ਨੂੰ

ਸੋਚ = ਪਵਿੱਤਰ ਕਰਿ = ਕਰਨਾ ਹੈ, ਇਹੀ ਭਾਂਡੇ ਹਨ, ਤਿਸੁ = ਉਸ ਪਵਿੱਤਰ ਸੁਰਤ ਰੂਪੀ ਭਾਂਡਿਆਂ ਵਿਚ ਤਿਸਨੋ = ਉਸ ਸੱਚੇ ਨਾਮ ਰੂਪ ਸੌਦੇ ਨੂੰ ਰਖੁ = ਰੱਖਿਆ ਹੈ।

## ਵਣਜਾਰਿਆ ਸਿਉ ਵਣਜੁ ਕਰਿ; ਲੈ ਲਾਹਾ, ਮਨ ਹਸੁ ॥੨॥

ਸੰਤ ਮਹਾਤਮਾ ਰੂਪ ਵਣਜਾਰਿਆ = ਵਣਜ ਕਰਨ ਵਾਲਿਆਂ ਦੇ ਸਿਉ = ਨਾਲ ਮਿਲ ਕੇ ਪਰਮਾਰਥ ਦਾ ਉਪਦੇਸ਼ ਪ੍ਰਾਪਤ ਕਰਨ ਰੂਪ ਸੌਦਾ ਵਣਜੁ = ਖ਼ਰੀਦ ਕਰਿ = ਕਰਕੇ ਫਿਰ ਮੁਕਤ ਰੂਪੀ ਲਾਹਾ = ਨਫ਼ਾ ਲੈ ਕੇ ਮਨ = ਹਿਰਦੇ ਵਿਚ ਬਹੁਤ ਹਸੁ = ਹੱਸਦੇ ਪ੍ਰਸੰਨ ਹੁੰਦੇ ਹਾਂ ॥੨॥

ਇਹ ਸੁਣ ਪਿਤਾ ਜੀ ਨੇ ਸੋਚਿਆ ਕਿ ਇਨ੍ਹਾਂ ਦਾ ਮਨ ਹੱਟ ਕਰਨ ਨੂੰ ਵੀ ਨਹੀਂ ਕਰਦਾ, ਇਨ੍ਹਾਂ ਦਾ ਮਨ ਜ਼ਿਆਦਾ ਤੁਰਨ ਫਿਰਨ ਵਿਚ ਪਰਚਦਾ ਹੈ। ਇਹ ਸੋਚ ਕੇ ਕਿਹਾ ਕਿ ਪੁੱਤਰ ਜੀ ! ਤੁਸੀਂ ਘੋੜਿਆਂ ਦੀ ਸੌਦਾਗਰੀ ਦਾ ਕੰਮ ਕਰ ਲਵੋ, ਜਿਸ ਵਿਚ ਤੁਹਾਡਾ ਮਨ ਲੱਗਿਆ ਰਹੇਗਾ। ਤਦੋਂ ਗੁਰੂ ਜੀ ਨੇ ਉੱਤਰ ਵਿਚ ਕਿਹਾ :

## ਸੁਣਿ ਸਾਸਤ ਸਉਦਾਗਰੀ; ਸਤੁ ਘੋੜੇ ਲੈ ਚਲੁ ॥

ਹੇ ਪਿਤਾ ਜੀ ! ਜੋ ਸੱਤਯ ਸਰੂਪ ਦਾ ਕਥਨ ਕਰਨ ਵਾਲੇ ਸਾਸਤ = ਸ਼ਾਸਤ੍ਰਾਂ ਦਾ ਸੁਣਿ = ਸੁਣਨਾ ਹੈ, ਇਹੋ ਹੀ ਸਉਦਾਗਰੀ = ਘੋੜਿਆਂ ਦਾ ਵਾਪਾਰ ਕਰਦੇ ਹਾਂ ਅਤੇ ਸਤ ਸੰਤੋਖ ਆਦਿ ਸ਼ੁਭ ਗੁਣ ਰੂਪੀ ਘੋੜਿਆਂ ਨੂੰ ਨਾਲ ਲੈ ਕੇ ਚਲੁ = ਚੱਲਦੇ ਹਾਂ **ਵਾ:** ਸਤੁ ਘੋੜੇ = ਬਿਬੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ, ਸ੍ਰਵਣ, ਮੰਨਣ, ਨਿਧਿਆਸਣ ਰੂਪੀ ਘੋੜੇ ਨਾਲ ਲੈ ਕੇ ਚੱਲਦੇ ਹਾਂ।

## ਖਰਚੁ ਬੰਨੁ ਚੰਗਿਆਈਆ; ਮਤੁ ਮਨ ਜਾਣਹਿ ਕਲੁ ॥

ਫੇਰ ਪਰਉਪਕਾਰ ਆਦਿ ਚੰਗਿਆਈਆ = ਚੰਗੇ ਕਰਮ ਰੂਪ ਖ਼ਰਚ ਬੁੱਧ ਰੂਪੀ ਪੱਲੇ ਨਾਲ ਬੰਨੁ = ਬੰਨ੍ਹਿਆ ਹੈ, ਇਹ ਮਤੁ = ਮਤਾਂ ਮਨ ਵਿਚ ਜਾਣਹਿ = ਜਾਣੇ ਕਿ ਚੰਗੇ ਕਰਮ ਰੂਪੀ ਖ਼ਰਚ ਕੱਲ੍ਹ ਨੂੰ ਬੰਨ੍ਹ ਲਵਾਂਗੇ। ਕਿਉਂਕਿ ਕੱਲ੍ਹ ਨਾਮ ਕਾਲ ਦਾ ਹੈ, ਕੀ ਪਤਾ ਕੱਲ੍ਹ ਨੂੰ ਕਾਲ ਹੀ ਆ ਜਾਵੇ।

## ਨਿਰੰਕਾਰ ਕੈ ਦੇਸਿ ਜਾਹਿ; ਤਾ ਸੁਖਿ ਲਹਹਿ ਮਹਲੁ ॥੩॥

(**ਮਹੱਲੁ** ਦਾ ਉਚਾਰਨ ਅੱਧਕ ਸਹਿਤ ਹੈ)

ਇਸ ਪ੍ਰਕਾਰ ਨਿਰੰਕਾਰ = ਪਰਮੇਸ਼ਰ ਕੈ = ਦੇ ਦੇਸ਼ ਭਾਵ ਸਤਿਸੰਗਤ ਵਿਚ ਜਾਹਿ = ਜਾ ਕੇ ਸ਼ੁਭ ਗੁਣਾਂ ਰੂਪੀ ਘੋੜਿਆਂ ਦਾ ਵਾਪਾਰ ਕਰੀਏ ਤਾਂ ਤੁਰੀਆ ਪਦ ਸਰੂਪ ਰੂਪੀ ਮਹੱਲ ਦੇ ਸੁਖ ਨੂੰ ਲਹਹਿ = ਪ੍ਰਾਪਤ ਕਰ ਲਈਦਾ ਹੈ ॥੩॥ ਫਿਰ ਪਿਤਾ ਜੀ ਨੇ ਕਿਹਾ ਕਿ ਕਿਸੇ ਰਾਜੇ ਦੀ ਨੌਕਰੀ ਹੀ ਕਰ ਲਵੋ ਤਾਂ ਕਹਿੰਦੇ ਹਨ :

## ਲਾਇ ਚਿਤੁ ਕਰਿ ਚਾਕਰੀ; ਮੰਨਿ ਨਾਮੁ ਕਰਿ ਕੰਮੁ ॥

ਹੇ ਪਿਤਾ ਜੀ ! ਆਪਣੇ ਚਿਤੁ = ਮਨ ਦੀ ਬਿਰਤੀ ਨੂੰ ਪਰਮੇਸ਼ਰ ਵਿਚ ਲਾਉਣ ਰੂਪ ਚਾਕਰੀ = ਨੌਕਰੀ ਕਰਿ = ਕਰਦੇ ਹਾਂ ਤੇ ਨਾਮ ਦਾ ਮੰਨਿ = ਮੰਨਣ ਕਰਿ = ਕਰਨ ਰੂਪ ਕੰਮੁ = ਕਾਰਜ ਕਰਦੇ ਹਾਂ।

**[ਅੰਗ ੫੯੬]**

## ਬੰਨੁ ਬਦੀਆ ਕਰਿ ਧਾਵਣੀ; ਤਾ ਕੋ ਆਖੈ ਧੰਨੁ ॥

ਜਿਵੇਂ ਚਾਕਰ ਬਣ ਕੇ ਹਮੇਸ਼ਾ ਮਾਲਕ ਦੇ ਕੰਮਾਂ ਵਿਚ ਦੌੜਨਾ ਪੈਂਦਾ ਹੈ **ਵਾ:** ਜਿਥੇ ਮੋਰਚਾ ਅੜਿਆ ਹੋਵੇ ਉਥੇ ਸੂਰਮੇ ਧਾਵਾ ਕਰਦੇ ਹਨ, ਇਧਰ ਜੋ ਮਨ ਨੂੰ ਬਦੀਆ = ਖੋਟੇ ਕਰਮਾਂ ਤੋਂ ਬੰਨੁ = ਰੋਕ ਕੇ ਪਰਮੇਸ਼ਰ ਦੇ ਕੀਰਤਨ ਵੱਲ ਧਾਵਣੀ = ਦੌੜ ਕਰਿ = ਕਰਕੇ ਜਾਣਾ ਹੈ, ਇਹੋ ਹੀ ਮਾਲਕ ਦੇ ਹੁਕਮ ਵਿਚ ਸੂਰਮਿਆਂ

ਦਾ ਧਾਵਾ ਕਰਨਾ ਹੈ, ਜੋ ਅਜਿਹੀ ਚਾਕਰੀ ਕਰਦੇ ਹਨ, ਤਾ = ਉਨ੍ਹਾਂ ਪੁਰਸ਼ਾਂ ਕੋ = ਨੂੰ ਸਾਰਾ ਸੰਸਾਰ ਧੰਨੁ = ਧੰਨਤਾ ਦੇ ਯੋਗ ਆਖੈ = ਆਖਦਾ ਹੈ।

## ਨਾਨਕ ਵੇਖੈ ਨਦਰਿ ਕਰਿ; ਚੜੈ ਚਵਗਣ ਵੰਨੁ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਗੁਰਮੁਖਾਂ ਵੱਲ ਹੀ ਵਾਹਿਗੁਰੂ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰਿ = ਕਰਕੇ ਵੇਖੈ = ਵੇਖਦਾ ਹੈ, ਤਦ ਗੁਰਮੁਖਾਂ ਨੂੰ ਚਵਗਣ = ਚਾਰ ਗੁਣਾਂ ਵੱਧ ਭਾਵ ਤੁਰੀਆ ਭੂਮਿਕਾ ਦਾ ਵੰਨੁ = ਰੰਗ ਚੜੈ = ਚੜ੍ਹ ਜਾਂਦਾ ਹੈ॥੪॥੨॥

## ਸੋਰਠਿ ਮਃ ੧ ਚਉਤੁਕੇ ॥

ਸਤਿਗੁਰੂ ਸਾਹਿਬ ਜੀ ਵੈਰਾਗਮਈ ਪ੍ਰਕਰਣ ਅਰੰਭ ਕਰਦੇ ਹੋਏ ਫ਼ੁਰਮਾਉਂਦੇ ਹਨ। ਚਉਤੁਕੇ = ਇਸ ਸ਼ਬਦ ਵਿਚ ਚਾਰ-ਚਾਰ ਤੁਕਾਂ ਦਾ ਇਕ-ਇਕ ਪਦਾ ਹੋਵੇਗਾ।

## ਮਾਇ ਬਾਪ ਕੋ ਬੇਟਾ ਨੀਕਾ; ਸਸੁਰੈ ਚਤੁਰੁ ਜਵਾਈ ॥

ਜਿਵੇਂ ਮਾਇ ਬਾਪ = ਮਾਤਾ ਪਿਤਾ ਕੋ = ਨੂੰ ਸੀਲ ਸੁਭਾਵ ਵਾਲਾ ਆਪਣਾ ਬੇਟਾ = ਪੁੱਤਰ ਨੀਕਾ = ਚੰਗਾ ਲੱਗਦਾ ਹੈ ਅਤੇ ਸਸੁਰੈ = ਸਹੁਰੇ ਨੂੰ ਵਿਹਾਰਾਂ ਵਿਚ, ਘਰ ਬਾਰ ਸਾਂਭਣ ਨੂੰ ਚਤੁਰੁ = ਚਲਾਕ ਜਵਾਈ = ਜਮਾਤਾ (ਦਾਮਾਦ) ਚੰਗਾ ਲੱਗਦਾ ਹੈ।

## ਬਾਲ ਕੰਨਿਆ ਕੌ ਬਾਪੁ ਪਿਆਰਾ; ਭਾਈ ਕੌ ਅਤਿ ਭਾਈ ॥

ਛੋਟੇ ਬਾਲ = ਬੱਚਿਆਂ ਤੇ ਕੰਨਿਆ = ਲੜਕੀਆਂ ਕੌ = ਨੂੰ ਆਪਣਾ ਬਾਪੁ = ਪਿਤਾ ਪਿਆਰਾ ਲੱਗਦਾ ਹੈ ਅਤੇ ਭਾਈ = ਭਰਾਵਾਂ ਕੌ = ਨੂੰ ਆਪਣੇ ਭਾਈ = ਭਰਾਵਾਂ ਉਪਰ ਅਤਿ = ਅਤਿਅੰਤ ਮਾਨ ਹੁੰਦਾ ਹੈ **ਵਾ:** ਜਿਨ੍ਹਾਂ ਦੇ ਮਾਪੇ ਮਰ ਜਾਂਦੇ ਹਨ, ਉਨ੍ਹਾਂ ਨੂੰ ਆਪਣੇ ਵੱਡੇ ਭਰਾ ਮਾਤਾ ਪਿਤਾ ਦੀ ਨਿਆਈਂ ਪਿਆਰੇ ਲੱਗਦੇ ਹਨ।

## ਹੁਕਮੁ ਭਇਆ ਬਾਹਰੁ ਘਰੁ ਛੋਡਿਆ; ਖਿਨ ਮਹਿ ਭਈ ਪਰਾਈ ॥

ਪਰ ਜਦੋਂ ਪਰਮੇਸ਼ਰ ਦਾ ਹੁਕਮੁ = ਭਾਣਾ ਭਇਆ = ਹੋ ਜਾਂਦਾ ਹੈ ਤਾਂ ਜੀਵ ਨੂੰ ਘਰ ਤੋਂ ਬਾਹਰ ਸ਼ਮਸ਼ਾਨ ਭੂਮੀ ਵਿਚ ਛੋਡਿਆ = ਛੱਡ ਆਉਂਦੇ ਹਨ **ਵਾ:** ਜੀਵ ਘਰ ਬਾਹਰ ਤੇ ਸਾਰੇ ਸਾਕ ਸੰਬੰਧੀ ਜਿਨ੍ਹਾਂ ਨਾਲ ਅਤਿਅੰਤ ਸਨੇਹ ਸੀ, ਉਹ ਸਭ ਛੱਡ ਦਿੰਦਾ ਹੈ ਅਤੇ ਜਿਸ ਦੇਹੀ ਨੂੰ ਸਵਾਰ-ਸਵਾਰ ਕੇ ਰੱਖਦਾ ਸੀ, ਉਹ ਵੀ ਇਕ ਦਿਨ ਖਿਨ ਮਹਿ = ਵਿਚ ਹੀ ਪਰਾਈ = ਬੇਗਾਨੀ ਭਈ = ਹੋ ਜਾਂਦੀ ਹੈ।

## ਨਾਮੁ ਦਾਨੁ ਇਸਨਾਨੁ ਨ ਮਨਮੁਖਿ; ਤਿਤੁ ਤਨਿ ਧੂੜਿ ਧੁਮਾਈ ॥੧॥

ਐਸੇ ਮਨਮੁਖਿ = ਬੇਮੁਖ ਪੁਰਸ਼ ਨੇ ਨਾ ਨਾਮ ਜਪਿਆ ਹੈ, ਨਾ ਧਰਮ ਦੀ ਕਿਰਤ ਕਰ ਕੇ ਦਾਨ ਪੁੰਨ ਕੀਤਾ ਹੈ ਅਤੇ ਨਾ ਹੀ ਅੰਮ੍ਰਿਤ ਵੇਲੇ ਦਾ ਇਸ਼ਨਾਨ ਕਰਿਆ ਹੈ, ਤਿਤੁ = ਉਨ੍ਹਾਂ ਦੇ ਤਨਿ = ਸਰੀਰ ਉਪਰ ਲੋਕ-ਪ੍ਰਲੋਕ ਵਿਚ ਲਾਹਣਤਾਂ ਰੂਪ ਧੂੜਿ = ਖੇਹ ਧੁਮਾਈ = ਉੱਡਦੀ, ਪੈਂਦੀ ਹੈ **ਵਾ:** ਕਾਮ ਕ੍ਰੋਧ, ਪਾਪਾਂ ਰੂਪੀ ਧੂੜੀ ਪੈਣ ਕਰਕੇ ਰੁਲਦੇ ਫਿਰਦੇ ਰਹਿੰਦੇ ਹਨ॥੧॥

## ਮਨੁ ਮਾਨਿਆ; ਨਾਮੁ ਸਖਾਈ ॥

ਹੇ ਭਾਈ! ਜੋ ਪਰਮੇਸ਼ਰ ਦਾ ਨਾਮ ਲੋਕ-ਪ੍ਰਲੋਕ ਵਿਚ ਸਖਾਈ = ਸਹਾਇਤਾ ਕਰਨ ਵਾਲਾ ਹੈ, ਉਸ ਨਾਮ ਵਿਚ ਸਾਡਾ ਮਨੁ = ਹਿਰਦਾ ਮਾਨਿਆ = ਮੰਨ ਗਿਆ ਹੈ।

**ਪਾਇ ਪਰਉ ਗੁਰ ਕੈ ਬਲਿਹਾਰੈ; ਜਿਨਿ ਸਾਚੀ ਬੂਝ ਬੁਝਾਈ ॥ਰਹਾਉ॥**

ਅਸੀਂ ਆਪਣੇ ਗੁਰੂ ਅਕਾਲ ਪੁਰਖ ਕੈ = ਦੇ ਪਾਇ = ਚਰਨੀਂ ਪਰਉ = ਪੈਂਦੇ ਹਾਂ ਅਤੇ ਸਦਾ ਬਲਿਹਾਰੈ = ਬਲਿਹਾਰ, ਕੁਰਬਾਨ ਜਾਂਦੇ ਹਾਂ, ਜਿਨਿ = ਜਿਨ੍ਹਾਂ ਗੁਰਾਂ ਨੇ ਮੈਨੂੰ ਸਾਚੀ = ਸੱਚੀ ਬੂਝ = ਸਿੱਖਿਆ ਬੁਝਾਈ = ਸਮਝਾ ਦਿੱਤੀ ਹੈ ॥ਰਹਾਉ॥

**ਜਗ ਸਿਉ ਝੂਠ ਪ੍ਰੀਤਿ ਮਨੁ ਬੇਧਿਆ; ਜਨ ਸਿਉ ਵਾਦੁ ਰਚਾਈ ॥**

ਮਨਮੁਖ ਜੀਵਾਂ ਦਾ ਮਨੁ = ਹਿਰਦਾ ਜਗ = ਸੰਸਾਰ ਦੇ ਸਿਉ = ਨਾਲ ਝੂਠ = ਝੂਠੀ ਪ੍ਰੀਤਿ = ਪ੍ਰੀਤੀ ਵਿਚ ਬੇਧਿਆ = ਵਿੰਨ੍ਹਿਆ ਰਹਿੰਦਾ ਹੈ ਅਤੇ ਜਨ = ਭਗਤ ਜਨਾਂ ਦੇ ਸਿਉ = ਨਾਲ ਵਾਦੁ = ਝਗੜਾ ਰਚਾਈ = ਰਚਾਉਂਦੇ ਰਹਿੰਦੇ ਹਨ, ਭਾਵ ਉਨ੍ਹਾਂ ਨਾਲ ਲੜਾਈ ਝਗੜਾ ਕਰਦੇ ਹਨ।

**ਮਾਇਆ ਮਗਨੁ ਅਹਿਨਿਸਿ ਮਗੁ ਜੋਹੈ; ਨਾਮੁ ਨ ਲੇਵੈ ਮਰੈ ਬਿਖੁ ਖਾਈ ॥**

ਮਾਇਆ ਵਿਚ ਮਗਨੁ = ਮਸਤ ਹੋਏ ਅਹਿਨਿਸਿ = ਰਾਤ ਦਿਨ ਮਾਇਆ ਦਾ ਹੀ ਮਗੁ = ਮਾਰਗ ਜੋਹੈ = ਤੱਕਦੇ ਰਹਿੰਦੇ ਹਨ ਪਰ ਪਰਮੇਸ਼ਰ ਦਾ ਨਾਮ ਨਹੀਂ ਲੇਵੈ = ਲੈਂਦੇ (ਜਪਦੇ), ਸਗੋਂ ਵਿਸ਼ਿਆਂ ਦੀ ਬਿਖੁ = ਵਿਹੁ ਨੂੰ ਖਾਈ = ਖਾ ਖਾ ਕੇ ਆਤਮਿਕ ਮੌਤੇ ਮਰੈ = ਮਰਦੇ ਰਹਿੰਦੇ ਹਨ।

**ਗੰਧਣ ਵੈਣਿ ਰਤਾ, ਹਿਤਕਾਰੀ; ਸਬਦੈ, ਸੁਰਤਿ ਨ ਆਈ ॥**

ਉਨ੍ਹਾਂ ਦਾ ਮਨ ਗੰਧਣ = ਗੰਦੇ ਗੀਤਾਂ, ਵਿਕਾਰਾਂ ਨੂੰ ਉਤਪੰਨ ਕਰਨ ਵਾਲੇ ਵੈਣਿ = ਬਚਨਾਂ ਵਿਚ ਹਿਤਕਾਰੀ = ਪ੍ਰੇਮੀ ਹੋ ਕੇ ਰਤਾ = ਰੰਗਿਆ ਰਹਿੰਦਾ ਹੈ, ਜਿਸ ਕਰਕੇ ਗੁਰਾਂ ਦੇ ਸਬਦੈ = ਉਪਦੇਸ਼ ਬ੍ਰਹਮ ਦੀ ਸੁਰਤਿ = ਗਿਆਤ, ਸ੍ਰੇਸ਼ਟ ਪ੍ਰੀਤੀ ਨਹੀਂ ਆਈ = ਆਉਂਦੀ।

**ਰੰਗਿ ਨ ਰਾਤਾ, ਰਸਿ ਨਹੀ ਬੇਧਿਆ; ਮਨਮੁਖਿ ਪਤਿ ਗਵਾਈ ॥੨॥**

ਫਿਰ ਉਨ੍ਹਾਂ ਦਾ ਮਨ ਨਾ ਹੀ ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰਾਤਾ = ਰੰਗਿਆ ਗਿਆ ਹੈ ਤੇ ਨਾ ਹੀ ਰਸਿ = ਅਨੰਦ ਵਿਚ ਬੇਧਿਆ = ਵਿੰਨ੍ਹਿਆ ਗਿਆ ਹੈ, ਇਉਂ ਮਨਮੁਖਿ = ਬੇਮੁਖ ਪੁਰਸ਼ਾਂ ਨੇ ਆਪਣੀ ਪਤਿ = ਇੱਜ਼ਤ ਗਵਾਈ = ਗੁਆ ਲਈ ਹੈ ॥੨॥

**ਸਾਧ ਸਭਾ ਮਹਿ ਸਹਜੁ ਨ ਚਾਖਿਆ; ਜਿਹਬਾ ਰਸੁ ਨਹੀ ਰਾਈ ॥**

ਸਾਧ = ਸ੍ਰੇਸ਼ਟ ਜਨਾਂ ਦੀ ਸਭਾ = ਮਜਲਿਸ ਭਾਵ ਸਾਧਸੰਗਤ ਦੇ ਮਹਿ = ਵਿਚ ਮਿਲ ਕੇ ਸਹਜੁ = ਸ਼ਾਂਤ ਰਸ **ਵਾ:** ਸਹਿਜ ਅਵਸਥਾ ਦੇ ਸੁਖ ਨੂੰ ਨ ਚਾਖਿਆ = ਚੱਖਣਾ ਨਹੀਂ ਕੀਤਾ ਅਤੇ ਜਿਹਬਾ = ਰਸਨਾ ਰਾਈ ਭਾਵ ਥੋੜ੍ਹੇ ਮਾਤਰ ਵੀ ਰਸੁ = ਪ੍ਰੇਮ ਦੇ ਬਚਨ ਨਹੀਂ ਬੋਲਦੀ, ਹਰ ਵਕਤ ਬੇ-ਰਸੀ ਵਾਲੀਆਂ ਗੱਲਾਂ ਕਰਦੀ ਹੈ।

**ਮਨੁ ਤਨੁ ਧਨੁ ਅਪੁਨਾ ਕਰਿ ਜਾਨਿਆ; ਦਰ ਕੀ ਖਬਰਿ ਨ ਪਾਈ ॥**

ਉਨ੍ਹਾਂ ਨੇ ਤਨੁ = ਸਰੀਰ, ਮਨੁ = ਹਿਰਦੇ ਤੇ ਧਨ = ਰੋਕੜੀ ਨੂੰ ਹਮੇਸ਼ਾ ਅਪੁਨਾ = ਆਪਦਾ ਹੀ ਕਰਿ = ਕਰਕੇ ਜਾਨਿਆ = ਜਾਣਿਆ ਹੈ, ਪਰ ਵਾਹਿਗੁਰੂ ਦੇ ਦਰ = ਦੁਆਰ ਦੀ ਖਬਰਿ = ਸਾਰ ਨਹੀਂ ਪਾਈ = ਪਾਉਂਦੇ **ਵਾ:** ਸਤਿਸੰਗਤ, ਗਿਆਨ ਰੂਪੀ ਦਰ ਦੀ ਖ਼ਬਰ ਨਹੀਂ ਪਾਈ।

**ਅਖੀ ਮੀਟਿ ਚਲਿਆ ਅੰਧਿਆਰਾ; ਘਰੁ ਦਰੁ ਦਿਸੈ ਨ ਭਾਈ ॥**

ਇਸ ਪ੍ਰਕਾਰ ਜਦੋਂ ਜੀਵ ਅਖੀ = ਅੱਖਾਂ ਮੀਟਿ = ਬੰਦ ਕਰ ਕੇ ਪ੍ਰਲੋਕ ਨੂੰ ਚੱਲਿਆ ਤਾਂ ਅੱਗੇ

ਅੰਧਿਆਰਾ = ਹਨੇਰਾ ਹੀ ਹਨੇਰਾ ਛਾਇਆ ਹੋਇਆ ਪ੍ਰਤੀਤ ਹੋਇਆ ਅਤੇ ਪਿੱਛੇ ਛੱਡੇ ਹੋਏ ਘਰ ਤੇ ਦਰੁ = ਦਰਵਾਜ਼ੇ ਅਤੇ ਭਾਈ = ਭਰਾ ਆਦਿ ਸੰਬੰਧੀ ਕੁਝ ਭੀ ਦਿਸੈ = ਦਿਖਦਾ ਨਹੀਂ ਹੈ **ਵਾ:** ਹੇ ਭਾਈ ! ਉਦੋਂ ਇਹ ਘਰੁ = ਸਰੀਰ ਤੇ ਦਰੁ = ਇੰਦ੍ਰੀਏ ਆਦਿ ਕੁਝ ਨਹੀਂ ਦਿੱਸਦਾ **ਵਾ:** ਸਰੂਪ ਰੂਪੀ ਘਰ ਤੇ ਸਤਿਸੰਗਤ ਰੂਪੀ ਦਰ ਵੀ ਨਹੀਂ ਦਿੱਸਦਾ।

## ਜਮ ਦਰਿ ਬਾਧਾ ਠਉਰ ਨ ਪਾਵੈ; ਅਪੁਨਾ ਕੀਆ ਕਮਾਈ ॥੩॥

ਸਗੋਂ ਜਮ = ਧਰਮਰਾਜੇ ਦੇ ਦਰਿ = ਦੁਆਰ ਉਪਰ ਸੰਗਲਾਂ ਨਾਲ ਬਾਧਾ = ਬੰਨ੍ਹਿਆ ਹੋਇਆ ਫਿਰ ਲੋਕ-ਪ੍ਰਲੋਕ ਵਿਚ ਠਉਰ = ਥਾਂ ਨਹੀਂ ਪਾਵੈ = ਪ੍ਰਾਪਤ ਕਰੇਗਾ **ਵਾ:** ਮਨੁੱਖਾ ਦੇਹ ਰੂਪੀ ਥਾਂ ਨਹੀਂ ਪਾਵੇਗਾ, ਇਹ ਫਲ ਜੀਵ ਦਾ ਆਪਣਾ ਕੀਆ = ਕੀਤਾ ਕਮਾਈ = ਕਮਾਇਆ ਹੋਇਆ ਸਾਹਮਣੇ ਆਉਂਦਾ ਹੈ ॥੩॥

## ਨਦਰਿ ਕਰੇ ਤਾ ਅਖੀ ਵੇਖਾ; ਕਹਣਾ ਕਥਨੁ ਨ ਜਾਈ ॥

ਜੇਕਰ ਪਰਮੇਸ਼ਰ ਨਦਰਿ = ਕਿਰਪਾ ਦ੍ਰਿਸ਼ਟੀ ਕਰੇ = ਕਰ ਦੇਵੇ ਤਾ = ਤਦ ਪ੍ਰਲੋਕ ਦੀ ਹਾਲਤ **ਵਾ:** ਸਤਿਗੁਰਾਂ ਨੂੰ ਅਖੀ = ਅੱਖਾਂ ਨਾਲ ਵੇਖਾ = ਵੇਖਣਾ ਕਰੀਦਾ ਹੈ, ਪਰ ਕਹਣਾ = ਕਹਿਣ ਅਤੇ ਕਥਨੁ = ਵਰਣਨ ਕਰਕੇ ਕੁਝ ਕਿਹਾ ਨਹੀਂ ਜਾਈ = ਜਾਂਦਾ **ਵਾ:** ਸ਼ਕਤੀ ਬਿਰਤੀ ਦੁਆਰਾ ਕਥਾ ਦੇ ਕਹਿਣ ਨਾਲ ਵੀ ਉਸ ਸਰੂਪ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ।

ਜਿਸ ਪ੍ਰਕਾਰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹਾਰਾਜ ਜੀ ਨੇ ਆਪਣੇ ਪਿਤਾ ਬਾਬਾ ਕਲਿਆਣ ਚੰਦ ਜੀ ਵੱਲ ਮਿਹਰ ਦੀ ਦ੍ਰਿਸ਼ਟੀ ਕਰ ਕੇ ਉਨ੍ਹਾਂ ਨੂੰ ਬੈਕੁੰਠ ਵਿਚ ਬੜੇ ਆਰਾਮ ਨਾਲ ਬੈਠੇ ਹੋਏ ਸਾਰੇ ਸੁੱਖ ਦਿਖਾ ਦਿੱਤੇ ਸਨ, ਫਿਰ ਉਨ੍ਹਾਂ ਨੇ ਵਿਸਮਾਦ ਅਵਸਥਾ ਵਿਚ ਆ ਕੇ ਕੁਝ ਵੀ ਨਹੀਂ ਕਿਹਾ ਸੀ।

## ਕੰਨੀ ਸੁਣਿ ਸੁਣਿ ਸਬਦਿ ਸਲਾਹੀ; ਅੰਮ੍ਰਿਤੁ ਰਿਦੈ ਵਸਾਈ ॥

ਸਤਿਗੁਰਾਂ ਤੋਂ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨੀ = ਕੰਨਾਂ ਦੁਆਰਾ ਸੁਣਿ ਸੁਣਿ = ਸਰਵਣ ਕਰ ਕਰ ਕੇ ਰਸਨਾ ਦੁਆਰਾ ਪਰਮੇਸ਼ਰ ਨੂੰ ਸਲਾਹੀ = ਸਲਾਹੁਣਾ ਕਰੀਏ, ਅਤੇ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਪ੍ਰਭੂ ਨਾਮ ਨੂੰ ਰਿਦੈ = ਹਿਰਦੇ ਵਿਚ ਵਸਾਈ = ਵਸਾਉਣਾ ਕਰੀਏ।

## ਨਿਰਭਉ ਨਿਰੰਕਾਰੁ ਨਿਰਵੈਰੁ; ਪੂਰਨ ਜੋਤਿ ਸਮਾਈ ॥

ਇਸ ਪ੍ਰਕਾਰ ਨਿਰਭਉ = ਭੈ ਤੋਂ ਰਹਿਤ, ਨਿਰੰਕਾਰੁ = ਆਕਾਰਾਂ ਤੋਂ ਰਹਿਤ, ਨਿਰਵੈਰੁ = ਵੈਰ-ਭਾਵ ਤੋਂ ਰਹਿਤ ਅਤੇ ਸਾਰਿਆਂ ਵਿਚ ਪੂਰਨ = ਵਿਆਪਕ ਪਰਮੇਸ਼ਰ ਦੀ ਜੋਤ ਸਾਰੇ ਹੀ ਸਮਾਈ ਹੋਈ ਪ੍ਰਤੀਤ ਹੋ ਜਾਂਦੀ ਹੈ।

## ਨਾਨਕ ਗੁਰ ਵਿਣੁ ਭਰਮੁ ਨ ਭਾਗੈ; ਸਚਿ ਨਾਮਿ ਵਡਿਆਈ ॥੪॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਤੋਂ ਵਿਣੁ = ਬਗ਼ੈਰ ਜੀਵਾਂ ਦਾ ਭਰਮ ਨਹੀਂ ਭਾਗੈ = ਭੱਜਦਾ ਤੇ ਗੁਰੂ ਸਾਹਿਬ ਜੀ ਸਚਿ = ਸੱਚੇ ਨਾਮਿ = ਨਾਮੀ ਦੇ ਨਾਮ ਦੀ ਵਡਿਆਈ = ਸ਼ੋਭਾ ਦੇ ਕੇ ਭਰਮ ਨਾਸ਼ ਕਰਦੇ ਹਨ ॥੪॥੩॥

## ਸੋਰਠਿ ਮਹਲਾ ੧ ਦੁਤੁਕੇ ॥

ਸਤਿਗੁਰੂ ਸਾਹਿਬ ਜੀ ਇਸ ਦੋ ਤੁਕਾਂ ਵਾਲੇ ਪਦਾਂ ਦੇ ਸ਼ਬਦ ਵਿਚ ਪਰਮੇਸ਼ਰ ਦਾ ਵੈਰਾਟ ਰੂਪ ਦੱਸ ਕੇ ਸਨਮੁਖ ਬੇਨਤੀ ਕਥਨ ਕਰਦੇ ਹਨ।

## ਪੁੜੁ ਧਰਤੀ, ਪੁੜੁ ਪਾਣੀ ਆਸਣੁ; ਚਾਰਿ ਕੁੰਟ, ਚਉਬਾਰਾ ॥

ਹੇ ਮਹਾਰਾਜ ਜੀ! ਤੁਸੀਂ ਚਾਰਿ ਕੁੰਟ = ਚਾਰੇ ਦਿਸ਼ਾਵਾਂ ਨੂੰ ਚਾਰੇ ਪਾਸੇ ਤੋਂ ਹਵਾ ਆਉਣ ਲਈ ਚਉਬਾਰਾ = ਚੁਬਾਰਾ ਬਣਾ ਕੇ ਫਿਰ ਧਰਤੀ ਦਾ ਪੁੜੁ = ਪੜਦਾ ਤੇ ਪਾਣੀ ਦਾ ਪੁੜੁ = ਪੜਦਾ ਬਣਾ ਕੇ ਇਉਂ ਵਿਚ ਆਪਣਾ ਆਸਣ ਲਾਇਆ ਹੋਇਆ ਹੈ **ਅਥਵਾ** ਬਤਾਲੀ ਲੱਖ ਜੂਨਾਂ ਧਰਤੀ ਦੇ ਪੜਦੇ ਵਿਚ ਹਨ ਅਤੇ ਬਤਾਲੀ ਲੱਖ ਜੂਨਾਂ ਪਾਣੀ ਦੇ ਪੜਦੇ ਵਿਚ ਹਨ, ਚਾਰ ਕੁੰਟ ਭਾਵ ਚਾਰੇ ਅੰਤਹਕਰਣ ਚੁਬਾਰਿਆਂ ਦੀ ਨਿਆਈਂ ਹਨ ਤੇ ਇਸ ਦੇ ਵਿਚ ਤੂੰ ਅਧਿਸ਼ਠਾਨ ਰੂਪ ਹੋ ਕੇ ਇਸਥਿਤ ਹੋਇਆ ਹੈਂ **ਵਾ:** ਚਾਰੇ ਖਾਣੀਆਂ, ਚਾਰੇ ਮੁਕਤੀਆਂ ਜਾਂ ਉੱਤਮ, ਮੱਧਮ, ਕਨਿਸ਼ਟ ਤੇ ਅਧਮ ਰੂਪ ਚੁਬਾਰਿਆਂ ਵਿਚ ਆਪ ਹੀ ਬਿਰਾਜਮਾਨ ਹੈਂ।

## ਸਗਲ ਭਵਣ ਕੀ ਮੂਰਤਿ ਏਕਾ; ਮੁਖਿ ਤੇਰੈ ਟਕਸਾਲਾ ॥੧॥

ਸਗਲ = ਸਾਰੇ (ਚੌਦਾਂ) ਭਵਣ = ਲੋਕਾਂ ਕੀ = ਦੀ ਮੂਰਤਿ = ਸ਼ਕਲ ਏਕਾ = ਇਕ ਤੇਰੀ ਹੀ ਰਚੀ ਹੋਈ ਹੈ ਭਾਵ ਸਭ ਰਜੋ, ਸਤੋ ਤੇ ਤਮੋ ਗੁਣ ਕਰਕੇ ਵੱਖ-ਵੱਖ ਪ੍ਰਤੀਤ ਹੁੰਦੀਆਂ ਹਨ ਪਰ ਉਹ ਤੇਰੀਆਂ ਹੀ ਹਨ ਅਤੇ ਜੋ ਜੀਵਾਂ ਦੇ ਮੁਖਿ = ਮੂੰਹ ਹਨ, ਇਹੋ ਤੇਰੇ ਦਰ ਦੀ ਟਕਸਾਲਾ = ਸਿੱਕੇ ਘੜਨ ਦੀ ਥਾਂ (ਟਕਸਾਲ) ਹੈ ਜੋ ਨਵੀਂ ਤੋਂ ਨਵੀਂ ਬਾਣੀ (ਬੋਲੀ) ਉਚਾਰਦੇ ਹਨ **ਵਾ:** ਜੋ ਤੇਰੇ ਨਾਮ ਨੂੰ ਉਚਾਰਨ ਵਾਲੇ ਮੁਖਿ = ਮੁਖੀ ਸੰਤ ਮਹਾਤਮਾ ਆਦਿ ਹਨ, ਉਹ ਤੇਰੀਆਂ ਟਕਸਾਲਾਂ ਹਨ ਭਾਵ ਲੋਕਾਂ ਨੂੰ ਉਪਦੇਸ਼ ਦੇ ਕੇ ਤਾਰਨ ਵਾਲੇ ਹਨ **ਵਾ:** ਜਿਵੇਂ ਟਕਸਾਲ ਵਿਚ ਸਿੱਕੇ ਘੜੇ ਜਾਂਦੇ ਹਨ, ਇਉਂ ਸ਼ਾਸਤ੍ਰ ਆਨਿਆਂ ਦੀ ਨਿਆਈਂ ਹਨ, ਪੁਰਾਣ ਪੈਸਿਆਂ ਦੀ ਨਿਆਈਂ, ਸਿੰਮ੍ਰਿਤੀਆਂ ਚੁਆਨੀਆਂ ਦੀ ਨਿਆਈਂ, ਉਪਨਿਸ਼ਦਾਂ ਰੁਪਏ ਦੀ ਨਿਆਈਂ ਅਤੇ ਸੁਰਤੀਆਂ ਮੋਹਰਾਂ ਦੀ ਨਿਆਈਂ ਹਨ, ਇਹ ਸਭ ਤੇਰੇ ਹੀ ਮੁਖ ਵਿੱਚੋਂ ਨਿਕਲ ਰਹੀਆਂ ਹਨ **ਅਥਵਾ** ਇਕ ਸਤਿਸੰਗਤ ਰੂਪੀ ਟਕਸਾਲ ਹੈ ਜਿਸ ਵਿਚ ਤੇਰੇ ਮੁਖ ਭਾਵ ਸਰੂਪ ਦੀ ਘਾੜਤ ਘੜੀ ਜਾਂਦੀ ਹੈ॥੧॥

## ਮੇਰੇ ਸਾਹਿਬਾ; ਤੇਰੇ ਚੋਜ ਵਿਡਾਣਾ ॥

ਹੇ ਮੇਰੇ = ਸਾਡੇ ਸਾਹਿਬਾ = ਮਾਲਕਾ! ਤੇਰੇ ਚੋਜ = ਕੌਤਕ ਵਿਡਾਣਾ = ਅਸਚਰਜ ਹੀ ਹਨ।

## ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ; ਆਪੇ ਸਰਬ ਸਮਾਣਾ ॥ਰਹਾਉ॥

ਤੂੰ ਜਲਿ = ਜਲਾਂ, ਥਲਿ = ਥਲਾਂ ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ = ਪ੍ਰਿਥਵੀ ਤੇ ਅਲਿ = ਆਕਾਸ਼ ਆਦਿ ਸਭ ਥਾਈਂ ਭਰਿਪੁਰਿ = ਵਿਆਪਕ ਅਤੇ ਸਭ ਜੀਵਾਂ ਵਿਚ ਲੀਣਾ = ਲੀਨ ਹੋ ਰਿਹਾ ਹੈ **ਵਾ:** ਸਭ ਜੀਵ ਅੰਤ ਨੂੰ ਤੇਰੇ ਵਿਚ ਹੀ ਲੀਨ ਹੋ ਜਾਂਦੇ ਹਨ ਅਤੇ ਆਪੇ = ਆਪ ਹੀ ਸਰਬ = ਸਾਰੇ ਤੱਤਾਂ, ਖੰਡਾਂ ਬ੍ਰਹਿਮੰਡਾਂ ਵਿਚ ਸਮਾਣਾ = ਸਮਾਇਆ ਹੋਇਆ ਹੈਂ॥ਰਹਾਉ॥

## ਜਹ ਜਹ ਦੇਖਾ ਤਹ ਜੋਤਿ ਤੁਮਾਰੀ; ਤੇਰਾ ਰੂਪੁ ਕਿਨੇਹਾ ॥

ਹੇ ਮਹਾਰਾਜ ਜੀ! ਮੈਂ ਜਹ ਜਹ = ਜਿਥੇ-ਜਿਥੇ ਵੀ ਦੇਖਾ = ਵੇਖਦਾ ਹਾਂ, ਤਹ = ਉਥੇ-ਉਥੇ ਹੀ ਤੁਮਾਰੀ = ਤੇਰੀ ਚੇਤਨ ਸੱਤਾ ਰੂਪੀ ਜੋਤ ਪ੍ਰਕਾਸ਼ ਰਹੀ ਹੈ, ਅਤੇ ਤੇਰਾ ਰੂਪੁ = ਸਰੂਪ ਕਿਨੇਹਾ = ਕਿਹੋ ਜਿਹਾ ਕਹਿ ਦੇਈਏ ਕਿ ਤੂੰ ਰਾਮਚੰਦ੍ਰ, ਕ੍ਰਿਸ਼ਨ, ਵਿਸ਼ਨੂੰ ਆਦਿ ਵਰਗਾ ਹੈਂ, ਭਾਵ ਤੇਰਾ ਸਰੂਪ ਕਿਹਾ ਨਹੀਂ ਜਾ ਸਕਦਾ।

## ਇਕਤੁ ਰੂਪਿ ਫਿਰਹਿ ਪਰਛੰਨਾ; ਕੋਇ ਨ ਕਿਸਹੀ ਜੇਹਾ ॥੨॥

ਹੇ ਮਹਾਰਾਜ ਜੀ! ਤੂੰ ਇਕਤੁ = ਇਕ ਰੂਪਿ = ਸਰੂਪ ਦੇ ਹੁੰਦੇ ਹੋਇਆਂ ਵੀ ਪਰਛੰਨਾ = ਗੁਪਤ ਰੂਪ (ਜੋਤੀ ਸਰੂਪ) ਹੋ ਕੇ ਸਭ ਜੀਵਾਂ ਵਿਚ ਫਿਰਹਿ = ਫਿਰ ਰਿਹਾ ਹੈਂ, ਫੇਰ ਕੋਇ = ਕੋਈ ਵੀ ਕਿਸੇ ਜੇਹਾ = ਵਰਗਾ ਪੈਦਾ ਨਹੀਂ ਕੀਤਾ, ਭਾਵ ਕਿਸੇ ਦੀ ਦਸਤਾਰ, ਗੁਫ਼ਤਾਰ, ਰਫ਼ਤਾਰ ਆਪਸ ਵਿਚ ਰਲਦੀ ਨਹੀਂ ਹੈ॥੨॥

## ਅੰਡਜ ਜੇਰਜ ਉਤਭੁਜ ਸੇਤਜ; ਤੇਰੇ ਕੀਤੇ ਜੰਤਾ ॥

ਹੇ ਮਹਾਰਾਜ ਜੀ ! ਅੰਡਜ = ਅੰਡੇ ਤੋਂ ਪੈਦਾ ਹੋਣ ਵਾਲੇ ਪੰਛੀ ਆਦਿ, ਜੇਰਜ = ਜ਼ੇਰ ਤੋਂ ਪੈਦਾ ਹੋਣ ਵਾਲੇ ਪਸ਼ੂ, ਮਨੁੱਖ ਆਦਿ, ਉਤਭੁਜ = ਉਤਾਹਾਂ ਨੂੰ ਬਾਹਾਂ ਵਾਲੇ ਭਾਵ ਪ੍ਰਿਥਵੀ ਤੋਂ ਪੈਦਾ ਹੋਣ ਵਾਲੇ ਬ੍ਰਿਛ ਆਦਿ ਤੇ ਸੇਤਜ = ਪਸੀਨੇ ਤੋਂ ਪੈਦਾ ਹੋਣ ਵਾਲੇ ਜੂੰਆਂ ਆਦਿ ਜੰਤਾ = ਜੀਵ-ਜੰਤ ਤੇਰੇ ਹੀ ਪੈਦਾ ਕੀਤੇ ਹੋਏ ਹਨ।

## ਏਕੁ ਪੁਰਬੁ ਮੈ ਤੇਰਾ ਦੇਖਿਆ; ਤੂ ਸਭਨਾ ਮਾਹਿ ਰਵੰਤਾ ॥੩॥

ਹੇ ਮਹਾਰਾਜ ਜੀ ! ਮੈਂ ਤੇਰਾ ਏਕੁ = ਇਕ ਪੁਰਬੁ = ਪ੍ਰਤਾਪ, ਮਹਾਤਮ ਦੇਖਿਆ = ਵੇਖਣਾ ਕੀਤਾ ਹੈ ਕਿ ਤੂੰ ਸਭਨਾ = ਸਾਰਿਆਂ ਦੇ ਮਾਹਿ = ਵਿਚ ਹੀ ਰਵੰਤਾ = ਰਵਿਆ (ਰਲਿਆ) ਹੋਇਆ ਹੈਂ ॥੩॥

ਅੱਗੇ ਅਰਦਾਸ ਕਰਨ ਦੀ ਜਾਚ ਦੱਸਦੇ ਹਨ।

## ਤੇਰੇ ਗੁਣ ਬਹੁਤੇ, ਮੈ ਏਕੁ ਨ ਜਾਣਿਆ; ਮੈ ਮੂਰਖ ਕਿਛੁ ਦੀਜੈ ॥

ਹੇ ਮਹਾਰਾਜ ਜੀ ! ਤੇਰੇ ਬਹੁਤੇ = ਬੇਅੰਤ ਗੁਣ ਹਨ, ਪਰ ਮੈਂ ਏਕੁ = ਇਕ ਵੀ ਨਹੀਂ ਜਾਣਿਆ = ਜਾਨਣਾ ਕੀਤਾ, ਇਸ ਕਰਕੇ ਮੈ = ਮੈਨੂੰ ਮੂਰਖ = ਬੇਸਮਝ ਨੂੰ ਵੀ ਕਿਛੁ = ਕੁਝ ਸ਼ਰਧਾ ਆਦਿ ਗੁਣ ਦੀਜੈ = ਦੇਣਾ ਕਰ।

## ਪ੍ਰਣਵਤਿ ਨਾਨਕ ਸੁਣਿ ਮੇਰੇ ਸਾਹਿਬਾ; ਡੁਬਦਾ ਪਥਰੁ ਲੀਜੈ ॥੪॥੪॥

ਸਤਿਗੁਰੂ ਸਾਹਿਬ ਜੀ ਪ੍ਰਣਵਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਮੇਰੇ ਸਾਹਿਬਾ = ਮਾਲਕਾ ! ਤੂੰ ਸੁਣਿ = ਸੁਣਨਾ ਕਰ, ਮੈਂ ਸੰਸਾਰ-ਸਮੁੰਦਰ ਵਿਚ ਪੱਥਰ ਦੀ ਨਿਆਈਂ ਡੁੱਬਦਾ ਜਾ ਰਿਹਾ ਹਾਂ, ਤੂੰ ਆਪਣੀ ਭਗਤੀ ਰੂਪੀ ਬੇੜੀ ਉਪਰ ਚੜ੍ਹਾ ਕੇ ਬਚਾ ਲੀਜੈ = ਲੈਣਾ ਕਰ ॥੪॥੪॥

## ਸੋਰਠਿ ਮਹਲਾ ੧ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਸਾਨੂੰ ਸਿੱਖਿਆ ਦੇਣ ਲਈ ਮਨ ਨੂੰ ਸੰਬੋਧਨ ਕਰਦੇ ਹੋਏ ਪਰਮੇਸ਼ਰ ਅੱਗੇ ਅਰਦਾਸ ਕਰਨ ਦੀ ਜਾਚ ਦੱਸਦੇ ਹਨ ਅਤੇ ਹੰਕਾਰ ਤੋਂ ਰਹਿਤ ਕਰਕੇ ਨਿਮਰਤਾ ਵਿਚ ਰਹਿਣ ਬਾਰੇ ਉਪਦੇਸ਼ ਕਥਨ ਕਰਦੇ ਹਨ।

## ਹਉ ਪਾਪੀ ਪਤਿਤੁ ਪਰਮ ਪਾਖੰਡੀ; ਤੂ ਨਿਰਮਲੁ ਨਿਰੰਕਾਰੀ ॥

ਹੇ ਮਹਾਰਾਜ ਜੀ ! ਹਉ = ਮੈਂ ਪਾਪੀ = ਪਾਪ ਕਰਮਾਂ ਨੂੰ ਕਰਨ ਵਾਲਾ, ਧਰਮ ਕਰਮ ਤੋਂ ਪਤਿਤ = ਡਿੱਗਿਆ ਹੋਇਆ ਪਰਮ = ਵੱਡਾ ਪਾਖੰਡੀ = ਦੰਭੀ ਹਾਂ **ਵਾ:** ਪਾਪੀ ਪਤਿਤੁ ਪਰਮੁ = ਪਾਪੀਆਂ ਤੋਂ ਵੀ ਵੱਡਾ ਪਾਪੀ ਤੇ ਪਖੰਡੀ ਹਾਂ, ਪਰ ਤੂੰ ਮਾਇਆ ਕਾਲਖ ਤੋਂ ਰਹਿਤ ਨਿਰਮਲੁ = ਸ਼ੁੱਧ ਸਰੂਪ ਅਤੇ ਨਿਰੰਕਾਰੀ = ਆਕਾਰਾਂ ਤੋਂ ਰਹਿਤ ਹੈਂ।

## ਅੰਮ੍ਰਿਤੁ ਚਾਖਿ ਪਰਮ ਰਸਿ ਰਾਤੇ; ਠਾਕੁਰ ਸਰਣਿ ਤੁਮਾਰੀ ॥੧॥

ਹੇ ਠਾਕੁਰ = ਮਾਲਕ ਪ੍ਰਭੂ ! ਜੋ ਜਨਮ ਤੁਮਾਰੀ = ਤੁਹਾਡੀ ਸਰਣਿ = ਓਟ ਵਿਚ ਆਏ ਹਨ, ਉਹ ਅੰਮ੍ਰਿਤ ਨਾਮ ਨੂੰ ਚਾਖਿ = ਚਖ ਭਾਵ ਜਪ ਕੇ ਪਰਮ ਰਸਿ = ਵੱਡੇ ਰਸ ਭਾਵ ਬ੍ਰਹਮਾਨੰਦ ਵਿਚ ਰਾਤੇ = ਰੱਤੇ ਗਏ ਹਨ ॥੧॥

## ਕਰਤਾ; ਤੂ ਮੈ, ਮਾਣੁ ਨਿਮਾਣੇ ॥

ਹੇ ਕਰਤਾ = ਰਚਨਹਾਰ ਪ੍ਰਭੂ ! ਤੂੰ ਹੀ ਮੈ = ਮੇਰੇ ਨਿਮਾਣੇ = ਮਾਣ ਤੋਂ ਹੀਣੇ ਦਾ ਮਾਣ ਹੈਂ।

## ਮਾਣੁ ਮਹਤੁ ਨਾਮੁ ਧਨੁ ਪਲੈ; ਸਾਚੈ ਸਬਦਿ ਸਮਾਣੇ ॥ਰਹਾਉ॥

ਹੇ ਮਹਾਰਾਜ ਜੀ ! ਜੋ ਮੇਰੇ ਰਿਦੇ ਰੂਪੀ ਪਲੈ = ਪੱਲੜੇ ਵਿਚ ਤੇਰਾ ਨਾਮ ਰੂਪੀ ਧਨ ਹੈ, ਅਤੇ ਸਾਚੈ = ਸੱਚੇ ਸਬਦਿ = ਉਪਦੇਸ਼ ਵਿਚ ਅੰਤਹਕਰਣ ਦੀ ਸਮਾਏ = ਸਮਾਈ ਹੋਈ ਹੈ, ਇਹੋ ਹੀ ਮੇਰੇ ਲਈ ਮਾਣੁ = ਸਤਿਕਾਰ ਤੇ ਮਹਤੁ = ਵਡਿਆਈ ਹੈ ॥ਰਹਾਉ॥

## ਤੂ ਪੂਰਾ ਹਮ ਊਰੇ ਹੋਛੇ; ਤੂ ਗਉਰਾ ਹਮ ਹਉਰੇ ॥

ਹੇ ਮਹਾਰਾਜ ਜੀ ! ਤੂੰ ਸਾਰੇ ਹੀ ਪੂਰਾ = ਪੂਰਨ ਵਿਆਪਕ ਹੈਂ **ਵਾ:** ਗੁਣਾਂ ਵਿਚ ਪਰੀਪੂਰਨ ਹੈਂ ਤੇ ਹਮ = ਅਸੀਂ ਗੁਣਾਂ ਤੋਂ ਊਰੇ = ਉਣੇ ਭਾਵ ਅਧੂਰੇ ਹਾਂ ਅਤੇ ਹੋਛੇ = ਤੁਛ ਸੁਭਾਵ ਵਾਲੇ ਹਾਂ, ਤੂੰ ਗਉਰਾ = ਭਾਰਾ ਅਰਥਾਤ ਗੰਭੀਰਤਾ ਵਾਲਾ ਹੈਂ ਤੇ ਹਮ = ਅਸੀਂ ਹਉਰੇ = ਹੌਲੇ ਭਾਵ ਲੋਭ ਲਾਲਚ ਵਿਚ ਲੱਗੇ ਹੋਏ ਹਾਂ।

**[ਅੰਗ ੫੯੭]**

## ਤੁਝ ਹੀ ਮਨ ਰਾਤੇ, ਅਹਿਨਿਸਿ ਪਰਭਾਤੇ; ਹਰਿ ਰਸਨਾ ਜਪਿ ਮਨ ਰੇ ॥੨॥

ਪਰ ਰੇ = ਹੇ ਮਹਾਰਾਜ ! ਤੁਝ = ਤੁਹਾਡੇ ਵਿਚ ਹੀ ਅਸੀਂ ਅਹਿਨਿਸਿ = ਰਾਤ ਦਿਨ ਤੇ ਪਰਭਾਤੇ = ਸਵੇਰੇ ਸ਼ਾਮ ਮਨ ਕਰਕੇ ਰਾਤੇ = ਰੰਗੇ ਹੋਏ ਹਾਂ **ਵਾ:** ਅਹਿਨਿਸਿ = ਰਾਤ ਦਿਨ ਇਕ-ਰਸ (ਪਰ + ਭਾਤੇ) ਪਰ = ਵਿਸ਼ੇਸ਼ ਕਰਕੇ ਭਾਤੇ = ਪ੍ਰਤੀਤ ਕਰਦੇ ਹਾਂ, ਫੇਰ ਰਸਨਾ = ਜੀਭਾ ਤੇ ਮਨ = ਹਿਰਦੇ ਕਰਕੇ ਤੇਰਾ ਹਰਿ = ਹਰੀ ਨਾਮ ਜਪਿ = ਜਪਦੇ ਹਾਂ ॥੨॥

## ਤੁਮ ਸਾਚੇ, ਹਮ ਤੁਮ ਹੀ ਰਾਚੇ; ਸਬਦਿ ਭੇਦਿ ਫੁਨਿ ਸਾਚੇ ॥

ਹੇ ਮਹਾਰਾਜ ਜੀ ! ਤੁਮ = ਤੁਸੀਂ ਸਾਚੇ = ਸੱਚ ਸਰੂਪ ਹੋ ਅਤੇ ਹਮ = ਅਸੀਂ ਤੁਮ = ਤੁਹਾਡੇ ਪ੍ਰੇਮ ਵਿਚ ਹੀ ਰਾਚੇ = ਰਚ ਰਹੇ ਹਾਂ, ਤੁਹਾਡੇ ਸਬਦਿ = ਉਪਦੇਸ਼ ਦੁਆਰਾ ਹਉਮੈ, ਦ੍ਵੈਤ ਨੂੰ ਭੇਦਿ = ਵਿੰਨ੍ਹ ਕੇ ਫੁਨਿ = ਫੇਰ, ਪੁਨਾ ਅਸੀਂ ਵੀ ਸਾਚੇ = ਸੱਚੇ ਹੋ ਗਏ ਹਾਂ **ਵਾ:** ਸ਼ਬਦਾਂ ਦੁਆਰਾ ਜਦੋਂ ਤੇਰਾ ਭੇਦਿ = ਭੇਤ ਪਾਇਆ ਤਾਂ ਤੈਨੂੰ ਸੱਚ ਸਰੂਪ ਹੀ ਨਿਸਚੇ ਕੀਤਾ।

## ਅਹਿਨਿਸਿ ਨਾਮਿ ਰਤੇ ਸੇ ਸੂਚੇ; ਮਰਿ ਜਨਮੇ ਸੇ ਕਾਚੇ ॥੩॥

ਹੇ ਮਹਾਰਾਜ ਜੀ ! ਜੋ ਅਹਿਨਿਸਿ = ਰਾਤ ਦਿਨ ਤੇਰੇ ਨਾਮ ਵਿਚ ਰਤੇ = ਰੰਗੇ ਰਹਿੰਦੇ ਹਨ, ਸੇ = ਉਹ ਸੂਚੇ = ਸੁੱਚੇ, ਪਵਿੱਤਰ ਹਨ, ਪਰ ਜੋ ਨਾਮ ਤੋਂ ਸੱਖਣੇ ਮਰਿ = ਮਰਦੇ ਤੇ ਜਨਮੇ = ਜੰਮਦੇ ਰਹਿੰਦੇ ਹਨ, ਸੇ = ਉਹ ਕਾਚੇ = ਕੱਚੇ ਭਾਵ ਅਪਵਿੱਤਰ ਹਨ ॥੩॥

## ਅਵਰੁ ਨ ਦੀਸੈ ਕਿਸੁ ਸਾਲਾਹੀ; ਤਿਸਹਿ ਸਰੀਕੁ ਨ ਕੋਈ ॥

ਤੇਰੇ ਤੋਂ ਬਿਨਾਂ ਤੇਰੇ ਵਰਗਾ ਮੈਨੂੰ ਅਵਰੁ = ਹੋਰ ਕੋਈ ਵੀ ਨਹੀਂ ਦਿਸੈ = ਦਿਸਦਾ, ਫੇਰ ਕਿਸ ਦੀ ਸਾਲਾਹੀ = ਸਿਫ਼ਤ ਕਰਾਂ, ਤਿਸਹਿ = ਤੁਹਾਡਾ ਸਰੀਕੁ = ਸ਼ਰੀਕਾ ਕਰਨ ਵਾਲਾ ਵੀ ਕੋਈ ਨਹੀਂ ਹੈ।

## ਪ੍ਰਣਵਤਿ ਨਾਨਕੁ ਦਾਸਨਿ ਦਾਸਾ; ਗੁਰਮਤਿ ਜਾਨਿਆ ਸੋਈ ॥੪॥੫॥

ਸਤਿਗੁਰੂ ਸਾਹਿਬ ਜੀ ਪ੍ਰਣਵਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਅਸੀਂ ਆਪ ਜੀ ਦੇ ਦਾਸਨਿ = ਦਾਸਾਂ ਦੇ ਵੀ ਦਾਸਾ = ਦਾਸ, ਸੇਵਕ ਹਾਂ, ਜਿਨ੍ਹਾਂ ਨੇ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਤੇਰੇ ਸਰੂਪ ਨੂੰ ਜਾਨਿਆ = ਜਾਣਿਆ ਹੈ, ਸੋਈ = ਉਹ ਤੇਰਾ ਹੀ ਰੂਪ ਹੋ ਗਏ ਹਨ ॥੪॥੫॥

# ਸੋਰਠਿ ਮਹਲਾ ੧ ॥

***ਪ੍ਰਸ਼ਨ :*** *ਜੋ ਗੁਰਾਂ, ਗੁਰਮਤ ਦੁਆਰਾ ਜਾਣਿਆ ਗਿਆ ਸਰੂਪ ਹੈ, ਉਹ ਕੈਸਾ ਹੈ ?*
***ਗੁਰ ਉੱਤਰ :***

## ਅਲਖ ਅਪਾਰ ਅਗੰਮ ਅਗੋਚਰਿ; ਨਾ ਤਿਸੁ ਕਾਲੁ ਨ ਕਰਮਾ ॥

ਹੇ ਭਾਈ ! ਉਹ ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ, ਪ੍ਰਕਿਰਤੀ ਦੇ ਅਪਾਰ = ਪਾਰਾਵਾਰ ਤੋਂ ਰਹਿਤ ਸ਼ਾਸਤ੍ਰਾਂ ਕਰਕੇ ਅਗੰਮ = ਗੰਮਤਾ ਤੋਂ ਰਹਿਤ ਅਤੇ ਅਗੋਚਰਿ = ਇੰਦ੍ਰੀਆਂ ਦੇ ਅਵਿਸ਼ੇ ਹੈ, ਨਾ ਹੀ ਤਿਸੁ = ਉਸ ਨੂੰ ਕਾਲੁ = ਮੌਤ ਹੈ ਤੇ ਨਾ ਹੀ ਕੋਈ ਕਰਮਾ = ਕਰਮ ਵਿਚ ਬੱਝਿਆ ਹੈ **ਵਾ:** ਨਾ ਉਸ ਵਿਚ ਭੂਤ, ਭਵਿੱਖ, ਵਰਤਮਾਨ ਕਾਲ ਹੈ ਤੇ ਨਾ ਹੀ ਨਿੱਤ, ਨਮਿੱਤ, ਪ੍ਰਾਸ਼ਚਿਤ, ਕਾਮਕ, ਨਖਿੱਧ, ਸੰਚਿਤ, ਕਿਰੇਮਾਨ, ਪਰਾਲਬਧ ਆਦਿ ਕਰਮ ਹੈ **ਵਾ:** ਨਾ ਹੀ ਕਰਮਾਂ ਕਰਕੇ ਮਿਲਿਆ ਹੋਇਆ ਸਰੀਰ ਹੈ।

## ਜਾਤਿ ਅਜਾਤਿ ਅਜੋਨੀ ਸੰਭਉ; ਨਾ ਤਿਸੁ ਭਾਉ, ਨ ਭਰਮਾ ॥੧॥

ਉਹ ਖੱਤ੍ਰੀ, ਬ੍ਰਾਹਮਣ, ਆਦਿ ਉੱਚੀਆਂ ਜਾਤਿ = ਜਾਤਾਂ ਤੇ ਸ਼ੂਦ, ਵੈਸ਼, ਚੰਡਾਲ ਆਦਿ ਅਜਾਤਿ = ਜਾਤਾਂ ਰਹਿਤ ਭਾਵ ਨੀਵੀਆਂ ਜਾਤਾਂ ਵਿਚ ਵਿਆਪਕ ਹੈ **ਵਾ:** ਉਸ ਦੀ ਜਾਤ ਕੋਈ ਨਹੀਂ ਹੈ ਤੇ ਸਭ ਜਾਤਾਂ ਤੋਂ ਰਹਿਤ ਹੈ **ਵਾ:** ਜਾਤਿ = ਬੁੱਧ ਵਾਲੇ ਗਿਆਨਵਾਨ ਤੇ ਅਜਾਤਿ = ਬੁੱਧ ਤੋਂ ਹੀਣੇ ਅਗਿਆਨੀਆਂ ਵਿਚ ਵੱਸਿਆ ਹੋਇਆ ਹੈ। ਅਜੋਨੀ = ਜੂਨਾਂ ਤੋਂ ਰਹਿਤ ਸੰਭਉ = ਸੁਤੇ ਪ੍ਰਕਾਸ਼ ਰੂਪ ਹੈ, ਤਿਸੁ = ਉਸ ਨਿਰਗੁਣ ਸਰੂਪ ਨੂੰ ਨਾ ਕੋਈ ਭਾਉ = ਪ੍ਰੇਮ ਭਾਵ ਮੋਹ ਹੈ ਤੇ ਨਾ ਹੀ ਕੋਈ ਭਰਮਾ = ਭਰਮ (ਸੰਸਾ) ਹੈ ॥੧॥

## ਸਾਚੇ ਸਚਿਆਰ ਵਿਟਹੁ; ਕੁਰਬਾਣੁ ॥

ਐਸੇ ਸਾਚੇ = ਤ੍ਰੈਕਾਲ ਅਬਾਧ ਰੂਪ ਸਚਿਆਰ = ਸੱਤਯ ਸਰੂਪ ਦੇ ਵਿਟਹੁ = ਉਪਰੋਂ ਮੈਂ ਸਦਾ ਕੁਰਬਾਣੁ = ਬਲਿਹਾਰ ਜਾਂਦਾ ਹਾਂ।

## ਨਾ ਤਿਸੁ ਰੂਪ ਵਰਨੁ ਨਹੀ ਰੇਖਿਆ; ਸਾਚੈ ਸਬਦਿ ਨੀਸਾਣੁ ॥ਰਹਾਉ॥

ਨਾ ਹੀ ਤਿਸੁ = ਉਸ ਵਾਹਿਗੁਰੂ ਦਾ ਕੋਈ ਰੂਪ = ਆਕਾਰ, ਵਰਨੁ = ਰੰਗ **ਵਾ:** ਖੱਤ੍ਰੀ, ਬ੍ਰਾਹਮਣ ਸ਼ੂਦ ਵੈਸ਼ ਆਦਿ ਵਰਨ ਹੈ **ਵਾ:** ਤਿਸ ਦਾ ਰੂਪ ਵਰਨੁ = ਵਰਣਨ ਨਹੀਂ ਕੀਤਾ ਜਾ ਸਕਦਾ ਅਤੇ ਨਾ ਹੀ ਉਸ ਦੀ ਮੱਛ, ਕੱਛ, ਬਰਾਹ ਰੂਪ ਰੇਖਿਆ = ਰੇਖਾ ਹੈ, ਪਰ ਸਾਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਹਿਰਦੇ ਵਿਚ ਨੀਸਾਣੁ = ਪ੍ਰਗਟ ਹੋ ਜਾਂਦਾ ਹੈ ॥ਰਹਾਉ॥ ਜੈਸਾ ਕਿ :

**ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥**
**ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ ॥** *(ਗਉੜੀ ਸੁਖਮਨੀ ਮ: ੫, ਅੰਗ ੨੮੩)*

## ਨਾ ਤਿਸੁ ਮਾਤ ਪਿਤਾ ਸੁਤ ਬੰਧਪ; ਨਾ ਤਿਸੁ ਕਾਮੁ ਨ ਨਾਰੀ ॥

ਤਿਸੁ = ਉਸ ਪਰਮੇਸ਼ਰ ਦਾ ਨਾ ਕੋਈ ਮਾਤ = ਮਾਂ, ਪਿਤਾ = ਪਿਓ, ਸੁਤ = ਪੁੱਤਰ ਤੇ ਬੰਧਪ = ਸੰਬੰਧੀ ਹੈ ਤੇ ਨਾ ਹੀ ਤਿਸੁ = ਉਸ ਨੂੰ ਕਾਮ ਦਾ ਫੁਰਨਾ ਹੈ, ਨਾ ਉਸ ਦੀ ਕੋਈ ਨਾਰੀ = ਇਸਤਰੀ ਹੈ।

## ਅਕੁਲ ਨਿਰੰਜਨ ਅਪਰ ਪਰੰਪਰੁ; ਸਗਲੀ ਜੋਤਿ ਤੁਮਾਰੀ ॥੨॥

ਹੇ ਮਹਾਰਾਜ! ਤੂੰ ਅਕੁਲ = ਕੁਲਾਂ ਤੋਂ ਰਹਿਤ, ਨਿਰੰਜਨ = ਮਾਇਆ ਕਾਲਖ ਤੋਂ ਰਹਿਤ ਸ਼ੁੱਧ ਸਰੂਪ ਹੈਂ, ਅਪਰ = ਉਰੇ ਜੋ ਸੰਸਾਰ, ਪ੍ਰਕਿਰਤੀ ਹੈ, ਤੂੰ ਉਸ ਦੇ ਪਰੰਪਰੁ = ਪਰ੍ਹੇ ਤੋਂ ਪਰ੍ਹੇ ਅਪਾਰ ਸਰੂਪ ਹੈਂ, ਅਤੇ ਸਗਲੀ = ਸਾਰੀ ਸ੍ਰਿਸ਼ਟੀ ਵਿਚ ਤੁਮਾਰੀ = ਤੇਰੀ ਹੀ ਚੇਤਨ ਸੱਤਾ ਰੂਪ ਜੋਤਿ = ਜੋਤੀ ਪਸਰੀ ਹੋਈ ਹੈ ॥੨॥

## ਘਟ ਘਟ ਅੰਤਰਿ ਬ੍ਰਹਮੁ ਲੁਕਾਇਆ; ਘਟਿ ਘਟਿ ਜੋਤਿ ਸਬਾਈ ॥

ਸਾਰੇ ਘਟ ਘਟ = ਘਟਾਂ ਘਟਾਂ ਦੇ ਅੰਤਰਿ = ਅੰਦਰ ਬ੍ਰਹਮੁ = ਪਰਮੇਸ਼ਰ ਆਪ ਵਿਆਪਕ ਹੈ ਪਰ ਆਪਣੇ ਆਪ ਨੂੰ ਲੁਕਾਇਆ = ਗੁਪਤ ਕਰ ਕੇ ਰੱਖਿਆ ਹੈ ਤੇ ਸਬਾਈ = ਸਾਰੀ ਸ੍ਰਿਸ਼ਟੀ ਦੇ ਘਟਿ ਘਟਿ = ਘਟਾਂ-ਘਟਾਂ ਵਿਚ ਤਿਸ ਦੀ ਜੋਤ ਆਈ ਹੋਈ ਹੈ **ਅਥਵਾ** ਅਗਿਆਨੀ ਜੀਵ ਘਟਾਂ ਘਟਾਂ ਵਿਚ ਵੱਸਦੇ ਬ੍ਰਹਮ ਨੂੰ ਲੁਕੋਈ ਬੈਠੇ ਹਨ ਅਤੇ ਗਿਆਨਵਾਨਾਂ ਨੇ ਉਸ ਬ੍ਰਹਮ ਦੀ ਜੋਤ ਨੂੰ ਘਟਾਂ-ਘਟਾਂ, ਸਰੀਰਾਂ-ਸਰੀਰਾਂ ਵਿਚ ਸਾਰੇ ਆਈ ਹੋਈ ਵੇਖਣਾ ਕੀਤਾ ਹੈ।

***ਪ੍ਰਸ਼ਨ :*** *ਹੇ ਮਹਾਰਾਜ ਜੀ! ਸਾਰੇ ਘਟਾਂ ਵਿਚ ਵਿਆਪਕ ਜੋਤ ਦਿਸਦੀ ਕਿਸ ਨੂੰ ਹੈ?*
***ਗੁਰ ਉੱਤਰ :***

## ਬਜਰ ਕਪਾਟ, ਮੁਕਤੇ ਗੁਰਮਤੀ; ਨਿਰਭੈ ਤਾੜੀ ਲਾਈ ॥੩॥

ਜਿਸ ਦੇ ਗੁਰਮਤੀ = ਗੁਰਾਂ ਦੀ ਸਿੱਖਿਆ ਦੁਆਰਾ ਬਜਰ = ਪੱਥਰ ਵਾਂਗ ਕਰੜੇ ਆਸਾ ਅੰਦੇਸਾ, ਅਗਿਆਨ ਦੇ ਕਪਾਟ = ਤਖ਼ਤੇ ਮੁਕਤੇ = ਖੁੱਲ੍ਹ ਜਾਂਦੇ ਹਨ ਅਤੇ ਨਿਰਭੈ = ਭੈ ਤੋਂ ਰਹਿਤ ਸਰੂਪ ਵਿਚ ਤਾੜੀ = ਸਮਾਧੀ ਲਾਈ = ਲਾਉਣਾ ਕੀਤੀ ਹੈ, ਉਹੀ ਸਾਰੇ ਘਟਾਂ ਵਿਚ ਜੋਤੀ ਸਰੂਪ ਬ੍ਰਹਮ ਨੂੰ ਦੇਖਦੇ ਹਨ **ਵਾ:** ਇਸ ਅਵਸਥਾ ਵਿਚ ਇਹ ਪਤਾ ਲੱਗਦਾ ਹੈ ਕਿ ਉਸ ਨਿਰਭਉ ਸਰੂਪ ਨੇ ਆਪਣੇ ਆਪ ਵਿਚ ਸਮਾਧੀ ਲਾਈ ਹੋਈ ਹੈ ॥੩॥

## ਜੰਤ ਉਪਾਇ ਕਾਲੁ ਸਿਰਿ ਜੰਤਾ; ਵਸਗਤਿ ਜੁਗਤਿ ਸਬਾਈ ॥

ਪਰਮੇਸ਼ਰ ਨੇ ਆਪ ਹੀ ਸਾਰੇ ਜੰਤ = ਜੀਵ ਉਪਾਇ = ਪੈਦਾ ਕਰਕੇ ਫਿਰ ਉਨ੍ਹਾਂ ਜੰਤਾ = ਜੀਵਾਂ ਦੇ ਸਿਰ ਉਪਰ ਕਾਲੁ = ਮੌਤ ਖੜੀ ਕਰ ਦਿੱਤੀ ਹੈ, ਅਤੇ ਜੀਵਨ, ਪਾਲਣ ਤੇ ਮਰਨ ਦੀ ਜੁਗਤਿ = ਜੁਗਤੀ ਸਬਾਈ = ਸਾਰੀ ਆਪਣੇ ਵਸਗਤਿ = ਅਧੀਨ ਕਰ ਲਈ ਹੈ।

## ਸਤਿਗੁਰੁ ਸੇਵਿ ਪਦਾਰਥੁ ਪਾਵਹਿ; ਛੂਟਹਿ ਸਬਦੁ ਕਮਾਈ ॥੪॥

ਸਤਿਗੁਰਾਂ ਦੀ ਸੇਵਿ = ਸੇਵਾ ਕਰ ਕੇ ਨਾਮ ਰੂਪੀ ਪਦਾਰਥੁ = ਵਸਤੂ ਨੂੰ ਪਾਵਹਿ = ਪਾ ਲਈਦਾ ਹੈ **ਵਾ:** ਗਿਆਨ ਪਦਾਰਥ, ਪ੍ਰੇਮ ਪਦਾਰਥ, ਮੁਕਤ ਪਦਾਰਥ ਪਾ ਲਈਦੇ ਹਨ ਅਤੇ ਗੁਰਾਂ ਦੇ ਸਬਦੁ = ਉਪਦੇਸ਼ ਦੀ ਕਮਾਈ ਕਰ ਕੇ ਮਾਇਆ, ਸੰਸਾਰਕ ਬੰਧਨਾਂ ਤੋਂ ਛੂਟਹਿ = ਛੁੱਟ ਜਾਈਦਾ ਹੈ ॥੪॥

***ਪ੍ਰਸ਼ਨ :*** *ਹੇ ਮਹਾਰਾਜ ਜੀ! ਪਰ ਗੁਰਾਂ ਦਾ ਉਪਦੇਸ਼ ਹਿਰਦੇ ਵਿਚ ਵੱਸਦਾ ਕਿਉਂ ਨਹੀਂ ਹੈ?*
***ਗੁਰ ਉੱਤਰ :***

## ਸੂਚੈ ਭਾਡੈ ਸਾਚੁ ਸਮਾਵੈ; ਵਿਰਲੇ ਸੂਚਾਚਾਰੀ ॥

ਸੂਚੈ = ਪਵਿੱਤਰ ਭਾਡੈ = ਬਰਤਨ ਭਾਵ ਸ਼ੁੱਧ ਹਿਰਦੇ ਅੰਦਰ ਹੀ ਗੁਰਾਂ ਦਾ ਸਾਚੁ = ਸੱਚਾ ਉਪਦੇਸ਼, ਨਾਮ ਸਮਾਵੈ = ਸਮਾਉਂਦਾ ਹੈ ਪਰ ਐਸੇ ਸੂਚਾਚਾਰੀ = ਪਵਿੱਤਰ ਆਚਰਨ ਵਾਲੇ ਵਿਰਲੇ = ਟਾਵੇਂ-ਟਾਵੇਂ ਹੀ ਹਨ।

## ਤੰਤੈ ਕਉ ਪਰਮ ਤੰਤੁ ਮਿਲਾਇਆ; ਨਾਨਕ ਸਰਣਿ ਤੁਮਾਰੀ ॥੫॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਬੇਨਤੀ ਕਰੋ ਕਿ ਹੇ ਮਹਾਰਾਜ! ਜੋ ਤੁਮਾਰੀ = ਤੁਹਾਡੀ ਸਰਣਿ = ਓਟ ਵਿਚ ਪਏ ਹਨ, ਤਿਨ੍ਹਾਂ ਤੰਤੈ = ਜੀਵਾਤਮਾ ਕਉ = ਨੂੰ ਪਰਮ ਤੰਤੁ = ਬ੍ਰਹਮ ਨੇ ਆਪਣੇ ਵਿਚ ਮਿਲਾਇਆ = ਮਿਲਾਉਣਾ ਕੀਤਾ ਹੈ ॥੫॥੬॥

## ਸੋਰਠਿ ਮਹਲਾ ੧ ॥ ਜਿਉ ਮੀਨਾ ਬਿਨੁ ਪਾਣੀਐ; ਤਿਉ ਸਾਕਤੁ ਮਰੈ ਪਿਆਸ ॥

ਜਿਉ = ਜਿਵੇਂ ਮੀਨਾ = ਮੱਛੀ ਪਾਣੀਐ = ਪਾਣੀ ਤੋਂ ਬਿਨੁ = ਬਗ਼ੈਰ ਮਰ ਜਾਂਦੀ ਹੈ, ਤਿਉ = ਤਿਵੇਂ ਸਾਕਤੁ = ਕਠੋਰ ਚਿਤ, ਪਤਿਤ ਪੁਰਸ਼ ਤ੍ਰਿਸ਼ਨਾ ਦੇ ਪਿਆਸ = ਤਿਹਾਏ ਮਰੈ = ਮਰ ਜਾਂਦੇ ਹਨ। ਇਹ ਦੋ ਦ੍ਰਿਸ਼ਟਾਂਤ ਸਮਝਣੇ।

## ਤਿਉ ਹਰਿ ਬਿਨੁ ਮਰੀਐ ਰੇ ਮਨਾ; ਜੋ ਬਿਰਥਾ ਜਾਵੈ ਸਾਸੁ ॥੧॥

ਰੇ = ਹੇ ਮਨਾਂ! ਤਿਉ = ਤਿਵੇਂ ਹੀ ਉਸ ਸਮੇਂ ਹਰਿ = ਹਰੀ ਜਾਂ ਹਰੀ ਦੇ ਨਾਮ ਤੋਂ ਬਿਨੁ = ਬਗ਼ੈਰ ਮਰੀਐ = ਮਰ ਜਾਈਦਾ ਹੈ, ਜੋ ਸਾਸੁ = ਸੁਆਸ ਬਿਰਥਾ = ਵਿਅਰਥ ਚਲਿਆ ਜਾਵੈ = ਜਾਂਦਾ ਹੈ ॥੧॥

## ਮਨ ਰੇ; ਰਾਮ ਨਾਮ ਜਸੁ ਲੇਇ ॥

ਰੇ = ਹੇ ਮਨਾਂ! ਇਸ ਕਰਕੇ ਰਾਮ = ਪਰਮੇਸ਼ਰ ਦਾ ਨਾਮ ਜਪ ਅਤੇ ਜਸੁ = ਕੀਰਤਨ ਨੂੰ ਲੇਇ = ਲੈਣਾ ਭਾਵ ਗ੍ਰਹਿਣ, ਅੰਗੀਕਾਰ ਕਰ **ਵਾ:** ਰਾਮ ਨਾਮ ਦਾ ਜੱਸ ਖੱਟਣਾ ਕਰ।

## ਬਿਨੁ ਗੁਰ ਇਹੁ ਰਸੁ ਕਿਉ ਲਹਉ; ਗੁਰੁ ਮੇਲੈ ਹਰਿ ਦੇਇ ॥ਰਹਾਉ॥

ਪਰ ਗੁਰਾਂ ਤੋਂ ਬਿਨੁ = ਬਗ਼ੈਰ ਇਹ ਨਾਮ ਦਾ ਰਸੁ = ਸੁਆਦ ਕਿਉ = ਕਿਵੇਂ ਲਹਉ = ਪ੍ਰਾਪਤ ਕਰੇਂਗਾ, ਭਾਵ ਗੁਰਾਂ ਬਿਨਾਂ ਨਾਮ ਪ੍ਰਾਪਤ ਨਹੀਂ ਹੁੰਦਾ। ਫਿਰ ਜੇਕਰ ਹਰਿ = ਪਰਮੇਸ਼ਰ ਆਪਣੀ ਕਿਰਪਾ ਦ੍ਰਿਸ਼ਟੀ ਕਰ ਦੇਇ = ਦੇਵੇ, ਤਦ ਗੁਰੂ ਮੇਲੈ = ਮੇਲਦਾ ਹੈ **ਵਾ:** ਜਿਨ੍ਹਾਂ ਨੂੰ ਗੁਰੂ ਜੀ ਮੇਲ ਲੈਂਦੇ ਹਨ, ਉਨ੍ਹਾਂ ਨੂੰ ਹੀ ਹਰੀ ਦਾ ਨਾਮ ਰਸ ਬਖ਼ਸ਼ ਦਿੰਦੇ ਹਨ ॥ਰਹਾਉ॥

## ਸੰਤ ਜਨਾ ਮਿਲੁ ਸੰਗਤੀ; ਗੁਰਮੁਖਿ ਤੀਰਥੁ ਹੋਇ ॥

ਸੰਤ = ਸ਼ਾਂਤ-ਚਿਤ ਮਹਾਤਮਾ ਜਨਾਂ ਦੀ ਸੰਗਤੀ = ਸੰਗਤ ਵਿਚ ਮਿਲੁ = ਮਿਲਣ ਕਰਕੇ ਗੁਰਮੁਖਿ = ਮੁਖੀ ਗੁਰਾਂ ਦੁਆਰਾ ਤੀਰਥ ਦੀ ਨਿਆਈਂ ਪਵਿੱਤਰ ਹੋਇ = ਹੋ ਜਾਈਦਾ ਹੈ।

## ਅਠਸਠਿ ਤੀਰਥ ਮਜਨਾ; ਗੁਰ ਦਰਸੁ ਪਰਾਪਤਿ ਹੋਇ ॥੨॥

ਜਦੋਂ ਗੁਰੂ ਸਾਹਿਬ ਜੀ ਦੇ ਦਰਸੁ = ਦਰਸ਼ਨ ਪ੍ਰਾਪਤ ਹੋਇ = ਹੋ ਜਾਣ ਤਾਂ ਅਠਸਠਿ = ਅਠਾਹਠ ਤੀਰਥਾਂ ਦੇ ਮਜਨਾ = ਇਸ਼ਨਾਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ ॥੨॥

## ਜਿਉ ਜੋਗੀ ਜਤ ਬਾਹਰਾ; ਤਪੁ ਨਾਹੀ ਸਤੁ ਸੰਤੋਖੁ ॥

ਜਿਉ = ਜਿਸ ਪ੍ਰਕਾਰ ਜੋਗੀ = ਜੋਗ ਧਾਰਨ ਵਾਲੇ ਦਾ ਜੋਗ ਜਤ = ਇੰਦ੍ਰੀਆਂ ਨੂੰ ਵਿਸ਼ੇ ਦੇ ਸਪਰਸ਼ ਦੀ ਰੋਕ ਤੋਂ ਬਾਹਰਾ = ਬਿਨਾਂ ਸਫਲ ਨਹੀਂ ਹੈ ਭਾਵ ਜਤ ਤੋਂ ਬਿਨਾਂ ਦਸਮ ਦੁਆਰ ਵਿਚ ਪ੍ਰਾਨ ਨਹੀਂ ਚੜ੍ਹਾਅ ਸਕਦਾ ਅਤੇ ਉਹ ਤਪੁ = ਤਪੱਸਿਆ ਵੀ ਵਿਅਰਥ ਹੈ ਜਿਸ ਕਰਕੇ ਅੰਦਰ ਸਤੁ = ਸਤਪ੍ਰਤੱਗੀ ਤੇ ਸੰਤੋਖੁ = ਸਬਰ ਆਦਿ ਗੁਣ ਪੈਦਾ ਨਹੀਂ ਹੁੰਦੇ।

## ਤਿਉ ਨਾਮੈ ਬਿਨੁ ਦੇਹੁਰੀ; ਜਮੁ ਮਾਰੈ ਅੰਤਰਿ ਦੋਖੁ ॥੩॥

ਤਿਉ = ਤਿਵੇਂ ਹੀ ਪਰਮੇਸ਼ਰ ਦੇ ਨਾਮੈ = ਨਾਮ ਤੋਂ ਬਿਨੁ = ਬਗ਼ੈਰ ਇਸ ਦੇਹੁਰੀ = ਦੇਹੀ **ਵਾ:** ਬੁੱਧ ਦੀ ਹਾਲਤ ਹੈ ਅਤੇ ਅੰਤਰਿ = ਅੰਦਰ ਝੂਠ, ਲੋਭ ਆਦਿ ਦੋਖੁ = ਦੋਸ਼ ਹੋਣ ਕਰਕੇ ਅੱਗੇ ਪ੍ਰਲੋਕ ਵਿਚ ਜਮੁ = ਜਮਦੂਤ ਮਾਰੈ = ਮਾਰਦਾ ਹੈ ॥੩॥

## ਸਾਕਤ ਪ੍ਰੇਮੁ ਨ ਪਾਈਐ; ਹਰਿ ਪਾਈਐ ਸਤਿਗੁਰ ਭਾਇ ॥

ਸਾਕਤ = ਕਠੋਰ ਚਿਤ ਵਾਲੇ ਪੁਰਸ਼ਾਂ ਦੀ ਸੰਗਤ ਕਰਕੇ ਜਾਂ ਸਾਕਤ = ਪਤਿਤ ਪੁਰਸ਼ਾਂ ਵਾਲਾ ਸੁਭਾਅ ਧਾਰ ਕੇ ਵਾਹਿਗੁਰੂ ਦਾ ਪ੍ਰੇਮੁ = ਪਿਆਰ ਨਹੀਂ ਪਾਈਐ = ਪਾਈਦਾ। ਸਤਿਗੁਰਾਂ ਨਾਲ ਭਾਇ = ਪ੍ਰੇਮ ਕਰਕੇ ਹੀ ਹਰਿ = ਪਰਮੇਸ਼ਰ ਪਾਈਐ = ਪ੍ਰਾਪਤ ਕਰੀਦਾ ਹੈ।

## ਸੁਖ ਦੁਖ ਦਾਤਾ ਗੁਰੁ ਮਿਲੈ; ਕਹੁ ਨਾਨਕ ਸਿਫਤਿ ਸਮਾਇ ॥੪॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦੋਂ ਸੁੱਖਾਂ ਦੇ ਦਾਤਾ = ਦੇਣ ਵਾਲਾ ਤੇ ਦੁੱਖਾਂ ਦੀ ਨਵਿਰਤੀ ਕਰਨ ਵਾਲਾ ਗੁਰੂ ਮਿਲੈ = ਮਿਲ ਪੈਂਦਾ ਹੈ ਭਾਵ ਜੀਵਾਂ ਦੀ ਕਰਨੀ ਅਨੁਸਾਰ ਪੁੰਨ ਕਰਮਾਂ ਕਰਕੇ ਸੁਖ ਤੇ ਪਾਪ ਕਰਮਾਂ ਕਰਕੇ ਦੁਖ ਮਿਲਦਾ ਹੈ। ਗੁਰੂ ਦੇ ਮਿਲਣ ਕਰਕੇ ਸਿਫਤਿ = ਸਿਫ਼ਤੀ ਪਰਮੇਸ਼ਰ ਵਿਚ ਸਮਾਇ = ਸਮਾਅ ਜਾਈਦਾ ਹੈ ਅਤੇ ਸੁੱਖਾਂ ਤੇ ਦੁੱਖਾਂ ਤੋਂ ਉੱਪਰ ਹੋ ਜਾਈਦਾ ਹੈ ॥੪॥੭॥

## ਸੋਰਠਿ ਮਹਲਾ ੧ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਪਰਮੇਸ਼ਰ ਅੱਗੇ ਬੇਨਤੀ ਕਰਨ ਦੀ ਜਾਚ ਦੱਸਦੇ ਹੋਏ, ਨਿਰਮਲ ਆਚਰਣ ਤੇ ਗੁਰੂ ਦੀ ਸ਼ਰਨ ਪ੍ਰਾਪਤ ਕਰ ਕੇ ਨਾਮ ਅੰਮ੍ਰਿਤ ਨੂੰ ਲੈਣ ਬਾਰੇ ਕਥਨ ਕਰਦੇ ਹਨ।

## ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ; ਹਮ ਥਾਰੇ ਭੇਖਾਰੀ ਜੀਉ ॥

ਹੇ ਪ੍ਰਭ = ਪਰਮੇਸ਼ਰ ! ਤੂੰ ਦਾਤਾ = ਦਾਤਾਂ ਦੇਣ ਵਾਲਾ ਸਮਰੱਥ ਹੈਂ ਅਤੇ ਪੂਰਾ = ਪੂਰਨ ਦਾਨ ਦੇਣ ਵਾਲੀ ਮਤਿ = ਬੁੱਧ ਵਾਲਾ ਹੈਂ ਭਾਵ ਪੂਰਨ ਦਾਨਵਾਨ ਹੈਂ **ਵਾ:** ਹੇ ਪ੍ਰਭੂ ! ਤੂੰ ਪੂਰਨ ਦਾਤਾ ਤੇ ਦਾਨ ਕਰਨ ਵਾਲੀ ਮੱਤ ਦੇਣ ਵਾਲਾ ਹੈਂ ਅਤੇ ਹਮ = ਅਸੀਂ ਜੀਉ = ਜੀਵ ਤਾਂ ਥਾਰੇ = ਤੁਹਾਡੇ ਦਰ ਦੇ ਭੇਖਾਰੀ = ਮੰਗਤੇ ਹਾਂ।

ਫਿਰ ਗੁਰਸਿੱਖਾਂ ਨੇ ਸਤਿਗੁਰੂ ਜੀ ਪਾਸ ਬੇਨਤੀ ਕੀਤੀ ਕਿ ਜੇਕਰ ਪਰਮੇਸ਼ਰ ਪ੍ਰਸੰਨ ਹੋ ਕੇ ਇਹ ਕਹੇ ਕਿ ਜੋ ਕੁਝ ਮੰਗਣਾ ਹੈ ਮੰਗ ਲਵੋ, ਤਾਂ ਅਸੀਂ ਕੀ ਮੰਗੀਏ ? ਗੁਰੂ ਜੀ ਕਹਿੰਦੇ ਹਨ ਕਿ ਫਿਰ ਇਸ ਪ੍ਰਕਾਰ ਕਹੋ ਕਿ :

## ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ; ਹਰਿ ਦੀਜੈ ਨਾਮੁ ਪਿਆਰੀ ਜੀਉ ॥੧॥

ਹੇ ਮਹਾਰਾਜ ! ਮੈਂ ਕਿਆ = ਕੀ ਪਦਾਰਥ ਮਾਗਉ = ਮੰਗਣਾ ਕਰਾਂ, ਕਿਉਂਕਿ ਇਸ ਸੰਸਾਰ ਵਿਚ ਕਿਛੁ = ਕੁਝ ਵੀ ਥਿਰੁ = ਇਸਥਿਤ ਰਹਾਈ = ਰਹਿਣ ਵਾਲਾ ਨਹੀਂ ਹੈ। ਇਸ ਕਰਕੇ ਅਸਾਂ ਜੀਉ = ਜੀਵਾਂ ਨੂੰ ਆਪਣੇ ਹਰਿ = ਹਰੀ ਨਾਮ ਦੀ ਪਿਆਰੀ = ਪ੍ਰੀਤੀ ਦੀਜੈ = ਦੇਣਾ ਕਰੋ ਜੀ ॥੧॥

## ਘਟਿ ਘਟਿ; ਰਵਿ ਰਹਿਆ ਬਨਵਾਰੀ ॥

ਹੇ ਬਨਵਾਰੀ = ਸੰਸਾਰ ਬਾਗ਼ ਦੇ ਮਾਲੀ ਪਰਮੇਸ਼ਰ ! ਤੂੰ ਚਾਰੇ ਖਾਣੀਆਂ ਦੇ ਘਟਿ ਘਟਿ = ਘਟਾਂ-ਘਟਾਂ, ਹਿਰਦਿਆਂ-ਹਿਰਦਿਆਂ ਵਿਚ ਰਵਿ ਰਹਿਆ = ਵਿਆਪਕ ਹੋ ਰਿਹਾ ਹੈਂ।

## ਜਲਿ ਥਲਿ ਮਹੀਅਲਿ ਗੁਪਤੋ ਵਰਤੈ; ਗੁਰ ਸਬਦੀ ਦੇਖਿ ਨਿਹਾਰੀ ਜੀਉ ॥ਰਹਾਉ॥

ਤੂੰ ਆਪ ਹੀ ਜਲਿ = ਤਰਲ ਥਾਵਾਂ, ਥਲਿ = ਖੁਸ਼ਕ ਥਾਵਾਂ ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ = ਪ੍ਰਿਥਵੀ ਤੇ ਅਲਿ = ਆਕਾਸ਼ ਵਿਚ ਗੁਪਤੋ = ਗੁਪਤ ਰੂਪ ਹੋ ਕੇ ਵਰਤੈ = ਵਰਤ ਰਿਹਾ ਹੈਂ **ਵਾ:** ਜਲ ਦੀ ਨਿਆਈਂ ਪ੍ਰੇਮੀਆਂ ਵਿਚ, ਥਲ ਦੀ ਨਿਆਈਂ ਅਧਿਕਾਰੀਆਂ ਵਿਚ, ਪ੍ਰਿਥਵੀ ਦੀ ਨਿਆਈਂ ਖਿਮਾ ਆਦਿ ਗੁਣਾਂ ਨੂੰ ਧਾਰਨ ਵਾਲਿਆਂ ਵਿਚ ਤੇ ਆਕਾਸ਼ ਦੀ ਨਿਆਈਂ ਨਿਰਲੇਪ ਰਹਿਣ ਵਾਲੇ ਬ੍ਰਹਮ ਗਿਆਨੀਆਂ ਵਿਚ ਗੁਪਤ ਰੂਪ ਹੋ ਕੇ ਵਰਤ ਰਿਹਾ ਹੈਂ। ਪਰ ਜਿਨ੍ਹਾਂ ਨੇ ਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕੀਤੀ ਹੈ, ਉਨ੍ਹਾਂ ਦੀ ਬਿਰਤੀ ਤੁਹਾਨੂੰ ਦੇਖਿ = ਵੇਖ ਕਰਕੇ ਨਿਹਾਰੀ = ਨਿਹਾਲ ਹੋ ਗਈ ਹੈ, ਜੀ ॥ਰਹਾਉ॥

## ਮਰਤ ਪਇਆਲ ਅਕਾਸੁ ਦਿਖਾਇਓ; ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ ॥

ਗੁਰਿ = ਪੂਜਨੀਕ ਸਤਿਗੁਰਾਂ ਨੇ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨ ਕਰ ਕੇ ਮਰਤ = ਮਾਤ-ਲੋਕ ਪਇਆਲ = ਪਾਤਾਲ ਲੋਕ ਤੇ ਆਕਾਸ਼ ਵਿਚ ਉਹ ਬ੍ਰਹਮ ਵਿਆਪਕ ਦਿਖਾਇਓ = ਦਿਖਾ ਦਿੱਤਾ ਹੈ **ਵਾ:** ਮਾਤ-ਲੋਕ ਦੀ ਨਿਆਈਂ ਅੱਧੇ ਪੁੰਨੀ ਪੁਰਸ਼, ਪਾਤਾਲ ਦੀ ਨਿਆਈਂ ਪਾਪਾਂ ਵਿਚ ਦੱਬੇ ਹੋਏ ਜੀਵ, ਤੇ ਆਕਾਸ਼ ਭਾਵ ਸਵਰਗ ਦੀ ਨਿਆਈਂ ਪੁੰਨੀ ਪੁਰਖਾਂ ਵਿਚ **ਵਾ:** ਮਾਤ ਲੋਕ ਦੀ ਨਿਆਈਂ ਰਜੋ ਗੁਣੀ ਸ੍ਰਿਸ਼ਟੀ ਵਿਚ, ਪਾਤਾਲ ਦੀ ਨਿਆਈਂ ਤਮੋਗੁਣੀ ਸ੍ਰਿਸ਼ਟੀ ਵਿਚ ਅਤੇ ਆਕਾਸ਼ ਦੀ ਨਿਆਈਂ ਸਤੋਗੁਣੀ ਸ੍ਰਿਸ਼ਟੀ ਵਿਚ ਵਿਆਪਕ ਪਰਮੇਸ਼ਰ ਦਿਖਾ ਦਿੱਤਾ ਹੈ।

## ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ; ਘਟ ਭੀਤਰਿ ਦੇਖੁ ਮੁਰਾਰੀ ਜੀਉ ॥੨॥

ਸੋ = ਉਹ ਤਤ ਪਦ ਦਾ ਲੱਖ ਅਰਥ ਰੂਪ ਬ੍ਰਹਮੁ = ਵਿਆਪਕ ਪਰਮੇਸ਼ਰ ਅਜੋਨੀ = ਅਜਨਮਾ, ਜੂਨਾਂ ਤੋਂ ਰਹਿਤ ਹੈ, ਫੇਰ ਹੈ = ਹੁਣ ਵਰਤਮਾਨ ਸਮੇਂ ਵਿਚ ਵੀ ਹੈ, ਭੀ = ਭੂਤਕਾਲ ਵਿਚ ਵੀ ਸੀ, ਤੇ ਹੋਨੀ = ਅੱਗੇ ਭਵਿਖਤ ਕਾਲ ਵਿਚ ਵੀ ਵਿਆਪਕ ਹੋਵੇਗਾ।

***ਪ੍ਰਸ਼ਨ :*** *ਹੇ ਮਹਾਰਾਜ ਜੀ ! ਉਸ ਬ੍ਰਹਮ ਨੂੰ ਕਿਥੇ ਵੇਖੀਏ ?*

***ਗੁਰ ਉੱਤਰ :*** ਉਸ ਮੁਰਾਰੀ = ਪਰਮੇਸ਼ਰ ਨੂੰ ਆਪਣੇ ਘਟ = ਹਿਰਦੇ ਦੇ ਭੀਤਰਿ = ਵਿਚ ਹੀ ਦੇਖੁ = ਵੇਖਣਾ ਕਰੋ ਜੀ ॥੨॥

**[ਅੰਗ ੫੯੮]**

***ਪ੍ਰਸ਼ਨ :*** *ਹੇ ਮਹਾਰਾਜ ਜੀ ! ਜੇ ਉਹ ਵਿਆਪਕ ਸਰੂਪ ਹੈ ਤਾਂ ਫਿਰ ਜੰਮਦਾ ਮਰਦਾ ਕੌਣ ਹੈ ?*

***ਗੁਰ ਉੱਤਰ :***

## ਜਨਮ ਮਰਨ ਕਉ ਇਹੁ ਜਗੁ ਬਪੁੜੋ; ਇਨਿ ਦੂਜੈ ਭਗਤਿ ਵਿਸਾਰੀ ਜੀਉ ॥

ਜਨਮ ਮਰਨ ਦੇ ਕਉ = ਤਾਈਂ ਇਹ ਬਪੁੜੋ = ਵਿਚਾਰੇ ਜਗੁ = ਜਗਤ ਨੂੰ ਪੈਦਾ ਕੀਤਾ ਹੋਇਆ ਹੈ,

***ਪ੍ਰਸ਼ਨ :*** *ਇਸ ਜਗਤ ਦੇ ਜੀਵ ਜੰਮਦੇ ਮਰਦੇ ਕਿਉਂ ਹਨ ?*

***ਗੁਰ ਉੱਤਰ :*** ਕਿਉਂਕਿ ਇਨ੍ਹਾਂ ਜੀਵਾਂ ਨੇ ਦੂਜੈ = ਦ੍ਵੈਤ-ਭਾਵ ਵਿਚ ਲੱਗ ਕੇ ਪਰਮੇਸ਼ਰ ਦੀ ਭਗਤਿ = ਭਗਤੀ ਵਿਸਾਰੀ = ਭੁਲਾ ਦਿੱਤੀ ਹੈ ਜੀ।

## ਸਤਿਗੁਰੁ ਮਿਲੈ ਤ ਗੁਰਮਤਿ ਪਾਈਐ; ਸਾਕਤ ਬਾਜੀ ਹਾਰੀ ਜੀਉ ॥੩॥

ਪਰ ਜੇਕਰ ਸਤਿਗੁਰੂ ਸਾਹਿਬ ਜੀ ਮਿਲੈ = ਮਿਲ ਪੈਣ, ਤ = ਤਦ ਗੁਰਮਤਿ = ਗੁਰਾਂ ਦੀ ਸਿੱਖਿਆ ਪਾਈਐ = ਪ੍ਰਾਪਤ ਕਰੀਦੀ ਹੈ ਤੇ ਜੰਮਣ ਮਰਨ ਤੋਂ ਰਹਿਤ ਹੋਈਦਾ ਹੈ। ਪਰ ਸਾਕਤ = ਸ਼ਕਤੀ ਦੇ ਉਪਾਸ਼ਕ, ਕਠੋਰ ਚਿੱਤ ਵਾਲੇ ਪਤਿਤ ਪੁਰਸ਼ਾਂ ਨੇ ਆਪਣੀ ਮਨੁੱਖਾ ਜੀਵਨ ਦੀ ਬਾਜੀ = ਖੇਡ ਹਾਰੀ = ਹਾਰ ਦਿੱਤੀ ਹੈ, ਜੀ ॥੩॥

## ਸਤਿਗੁਰ ਬੰਧਨ ਤੋੜਿ ਨਿਰਾਰੇ; ਬਹੁੜਿ ਨ ਗਰਭ ਮਝਾਰੀ ਜੀਉ ॥

ਜਿਨ੍ਹਾਂ ਨੇ ਗੁਰਮਤ ਧਾਰਨ ਕੀਤੀ ਹੈ, ਸਤਿਗੁਰੂ ਜੀ ਨੇ ਉਨ੍ਹਾਂ ਦੇ ਕਰਤਾ ਭੋਗਤਾ, ਹੰਗਤਾ ਮਮਤਾ ਦੇ ਬੰਧਨ = ਜੰਜਾਲ ਤੋੜ ਕੇ ਜੰਮਣ ਮਰਨ ਤੋਂ ਰਹਿਤ ਨਿਰਾਰੇ = ਨਿਆਰੇ, ਨਿਰਾਲੇ ਕਰ ਦਿੱਤਾ ਹੈ ਤੇ ਉਹ ਬਹੁੜਿ = ਮੁੜ ਕੇ ਗਰਭ ਭਾਵ ਜੰਮਣ ਮਰਨ ਮਝਾਰੀ = ਵਿਚ ਨਹੀਂ ਪੈਣਗੇ, ਜੀ।

## ਨਾਨਕ ਗਿਆਨ ਰਤਨੁ ਪਰਗਾਸਿਆ;
## ਹਰਿ ਮਨਿ ਵਸਿਆ ਨਿਰੰਕਾਰੀ ਜੀਉ ॥੪॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਦੇ ਅੰਦਰ ਪਰਮੇਸ਼ਰ ਦੇ ਗਿਆਨ ਰੂਪੀ ਰਤਨ ਦਾ ਪਰਗਾਸਿਆ = ਪ੍ਰਕਾਸ਼ ਹੋਇਆ ਹੈ, ਉਨ੍ਹਾਂ ਦੇ ਮਨਿ = ਹਿਰਦੇ ਵਿਚ ਨਿਰੰਕਾਰੀ = ਆਕਾਰਾਂ ਤੋਂ ਰਹਿਤ ਹਰਿ = ਪਰਮੇਸ਼ਰ ਵਸਿਆ = ਵੱਸ ਜਾਂਦਾ ਹੈ, ਜੀ ॥੪॥੮॥

## ਸੋਰਠਿ ਮਹਲਾ ੧ ॥
## ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ; ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥

ਹੇ ਭਾਈ! ਜਿਸ ਜਲ ਭਾਵ ਅੰਮ੍ਰਿਤ ਨਾਮ ਦੇ ਨਿਧਿ = ਖ਼ਜ਼ਾਨੇ ਦੀ ਪ੍ਰਾਪਤੀ ਕਾਰਣਿ = ਵਾਸਤੇ ਤੁਮ = ਤੁਸੀਂ ਜਗਿ = ਸੰਸਾਰ ਵਿਚ ਆਏ ਹੋ, ਸੋ = ਉਹ ਨਾਮ ਅੰਮ੍ਰਿਤ ਗੁਰਾਂ ਦੇ ਪਾਹੀ = ਪਾਸ ਹੈ, ਜੀ।

## ਛੋਡਹੁ ਵੇਸੁ ਭੇਖ ਚਤੁਰਾਈ; ਦੁਬਿਧਾ ਇਹੁ ਫਲੁ ਨਾਹੀ ਜੀਉ ॥੧॥

ਹੇ ਭਾਈ! ਵੇਸੁ = ਲਿਬਾਸ ਬਣਾਉਣੇ, ਭੇਖ ਧਾਰਨ ਕਰਨੇ ਤੇ ਮਨ ਦੀ ਚਤੁਰਾਈ = ਚਲਾਕੀ ਛੋਡਹੁ = ਛੱਡ ਦੇਵੋ, ਕਿਉਂਕਿ ਦੁਬਿਧਾ = ਦੁਚਿੱਤੇਪੁਣੇ ਵਿਚ ਪਿਆਂ ਇਹ ਅੰਮ੍ਰਿਤ ਰੂਪ ਫਲ ਨਹੀਂ ਮਿਲਦਾ ਹੈ, ਜੀ ॥੧॥

## ਮਨ ਰੇ, ਥਿਰੁ ਰਹੁ; ਮਤੁ ਕਤ ਜਾਹੀ ਜੀਉ ॥

ਰੇ = ਹੇ ਮਨਾਂ! ਤੂੰ ਗੁਰੂ ਦੇ ਸ਼ਬਦ (ਉਪਦੇਸ਼) ਵਿਚ ਥਿਰੁ = ਇਸਥਿਤ ਰਹੁ = ਰਹਿਣਾ ਕਰ, ਅਤੇ ਗੁਰੂ ਦੀ ਸੰਗਤ ਛੱਡ ਕੇ ਮਤੁ = ਮਤਾਂ ਕਤ = ਕਿਤੇ ਹੋਰ ਜਾਹੀ = ਜਾਣਾ ਕਰ, ਜੀ।

## ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ; ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ਰਹਾਉ॥

ਬਾਹਰ ਸੰਸਾਰ ਵਿਚ ਢੂਢਤ = ਖੋਜਣ ਨਾਲ ਜੰਮਣ ਮਰਨ ਦਾ ਬਹੁਤ ਦੁਖ ਪਾਵਹਿ = ਪ੍ਰਾਪਤ ਕਰੇਂਗਾ, ਅੰਮ੍ਰਿਤ ਨਾਮ ਦਾ ਘਟ = ਘਰ ਘਰਿ = ਸਰੀਰ ਮਾਹੀ = ਵਿਚ ਹੀ ਹੈ, ਜੀ **ਵਾ:** ਘਰਿ = ਸਰੀਰ ਦੇ ਅੰਦਰ ਘਟ = ਹਿਰਦੇ ਵਿਚ ਨਾਮ ਅੰਮ੍ਰਿਤ ਹੈ, ਉਸ ਨੂੰ ਭਾਲਣਾ ਕਰ **ਵਾ:** ਸਾਧਸੰਗਤ ਰੂਪੀ ਘਰ ਦੁਆਰਾ ਹਿਰਦੇ ਵਿੱਚੋਂ ਅੰਮ੍ਰਿਤ ਨਾਮ (ਅਨੰਦ) ਨੂੰ ਪ੍ਰਾਪਤ ਕਰ, ਜੀ ॥ਰਹਾਉ॥

## ਅਵਗੁਣ ਛੋਡਿ ਗੁਣਾ ਕਉ ਧਾਵਹੁ; ਕਰਿ ਅਵਗੁਣ ਪਛੁਤਾਹੀ ਜੀਉ ॥

ਨਿੰਦਾ, ਚੋਰੀ, ਆਦਿ ਅਵਗੁਣ = ਔਗੁਣਾਂ ਵਾਲੇ ਸੁਭਾਵ ਨੂੰ ਛੋਡਿ = ਛੱਡ ਕਰ ਕੇ ਸਤ ਸੰਤੋਖ ਆਦਿ ਗੁਣਾਂ ਕਉ = ਨੂੰ ਪ੍ਰਾਪਤ ਕਰਨ ਲਈ ਧਾਵਹੁ = ਦੌੜਨਾ ਕਰ, ਕਿਉਂਕਿ ਅਵਗੁਣ = ਗੁਨਾਹ ਕਰਿ = ਕਰਕੇ ਪਛੁਤਾਹੀ = ਪਛਤਾਉਣਾ ਪੈਂਦਾ ਹੈ, ਜੀ।

## ਸਰ ਅਪਸਰ ਕੀ ਸਾਰ ਨ ਜਾਣਹਿ; ਫਿਰਿ ਫਿਰਿ ਕੀਚ ਬੁਡਾਹੀ ਜੀਉ ॥੨॥

ਜੋ ਸਰ ਅਪਸਰ = ਚੰਗੇ ਮੰਦੇ ਕੀ = ਦੀ ਸਾਰ = ਕਦਰ ਨਹੀਂ ਜਾਣਹਿ = ਜਾਣਦਾ, **ਵਾ:** ਸਰ = ਸ੍ਰੇਸ਼ਟ ਗਿਆਨ, ਤੇ ਅਪਸਰ = ਮੰਦੇ ਅਗਿਆਨ ਦੀ ਸਾਰ ਨਹੀਂ ਜਾਣਦਾ ਕਿ ਕਿਹੜਾ ਗ੍ਰਹਿਣ ਕਰਨ ਯੋਗ ਹੈ, ਤੇ ਕਿਹੜਾ ਤਿਆਗਣ ਯੋਗ ਹੈ, ਇਉਂ ਫਿਰਿ ਫਿਰਿ = ਮੁੜ-ਮੁੜ ਵਿਸ਼ਿਆਂ ਰੂਪੀ ਕੀਚ = ਚਿੱਕੜ ਵਿਚ ਬੁਡਾਹੀ = ਡੁੱਬਦਾ ਰਹਿੰਦਾ ਹੈ, ਜੀ ॥੨॥

## ਅੰਤਰਿ ਮੈਲੁ ਲੋਭ ਬਹੁ ਝੂਠੇ; ਬਾਹਰਿ ਨਾਵਹੁ ਕਾਹੀ ਜੀਉ ॥

(**ਨਾਵਹੁ** ਦਾ ਉਚਾਰਨ ਭਾਰਾ ਹੈ)

ਅੰਤਰਿ = ਹਿਰਦੇ ਅੰਦਰ ਲੋਭ = ਲਾਲਚ ਤੇ ਝੂਠੇ = ਝੂਠ ਆਦਿ ਦੀ ਬਹੁ = ਬਹੁਤ ਸਾਰੀ ਮੈਲੁ = ਮਲੀਨਤਾਈ (ਗੰਦਗੀ) ਚਿੰਬੜੀ ਹੋਈ ਹੈ **ਵਾ:** ਅੰਦਰ ਪਾਪਾਂ, ਵਿਸ਼ਿਆਂ ਦੀ ਮੈਲ ਹੈ ਤੇ ਮਨ ਪਦਾਰਥਾਂ ਦੇ ਲੋਭ ਅਤੇ ਬੇਅੰਤ ਝੂਠੇ ਕੰਮਾਂ ਵਿਚ ਲੱਗਾ ਹੋਇਆ ਹੈ ਤਾਂ ਫਿਰ ਬਾਹਰ ਤੀਰਥਾਂ ਉੱਤੇ ਕਾਹੀ = ਕਿਸ ਵਾਸਤੇ ਨਾਵਹੁ = ਨਹਾਉਣਾ ਹੈ **ਵਾ:** ਬਾਹਰੋਂ ਨਹਾਉਣ ਦਾ ਕੀ ਫਲ ਪ੍ਰਾਪਤ ਹੋਵੇਗਾ ਜੀ, ਭਾਵ ਕੁਝ ਨਹੀਂ ਮਿਲਣਾ।

## ਨਿਰਮਲ ਨਾਮੁ ਜਪਹੁ ਸਦ ਗੁਰਮੁਖਿ; ਅੰਤਰ ਕੀ ਗਤਿ ਤਾਹੀ ਜੀਉ ॥੩॥

ਗੁਰਮੁਖਿ = ਗੁਰਾਂ ਦੁਆਰਾ ਜਾਂ ਗੁਰਮੁਖਾਂ ਦੀ ਸੰਗਤ ਕਰਕੇ ਪਰਮੇਸ਼ਰ ਦੇ ਨਿਰਮਲ = ਉੱਜਲ ਨਾਮ ਨੂੰ ਸਦ = ਹਮੇਸ਼ਾ ਜਪਹੁ = ਜਪਣਾ ਕਰੋ, ਤਾਹੀ = ਤਦੋਂ ਹੀ ਅੰਤਰਿ = ਅੰਦਰ ਵਸਦੇ ਹਰੀ ਕੀ = ਦੀ ਗਤਿ = ਪ੍ਰਾਪਤੀ ਹੋਵੇਗੀ **ਵਾ:** ਅੰਤਰਿ = ਅੰਤਰੇ, ਭੇਦ ਬੁੱਧੀ ਗਤਿ = ਨਾਸ਼ ਹੋ ਜਾਵੇਗੀ, ਜੀ ॥੩॥

## ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ;
## ਸਚੁ ਗੁਰ ਬਚਨੀ ਫਲੁ ਪਾਹੀ ਜੀਉ ॥

ਲੋਭੁ = ਲਾਲਚ ਤੇ ਪਰਾਈ ਨਿੰਦਿਆ ਨੂੰ ਪਰਹਰਿ = ਤਿਆਗਣਾ ਕਰੋ ਅਤੇ ਕੂੜੁ = ਝੂਠ ਨੂੰ ਵੀ ਤਿਆਗਹੁ = ਛੱਡਣਾ ਕਰੋ, ਤਦੋਂ ਗੁਰਾਂ ਦੇ ਬਚਨੀ = ਬਚਨਾਂ ਦੁਆਰਾ ਸੱਚ ਸਰੂਪ ਦੀ ਪ੍ਰਾਪਤੀ ਰੂਪ ਫਲ ਪਾਹੀ = ਪਾ ਲਵੋਗੇ, ਜੀ।

## ਜਿਉ ਭਾਵੈ ਤਿਉ ਰਾਖਹੁ ਹਰਿ ਜੀਉ;
## ਜਨ ਨਾਨਕ ਸਬਦਿ ਸਲਾਹੀ ਜੀਉ ॥੪॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਬੇਨਤੀ ਕਰੋ ਕਿ ਹੇ ਹਰਿ = ਪਰਮੇਸ਼ਰ ਜੀਉ = ਜੀ ! ਜਿਉ = ਜਿਵੇਂ ਤੁਹਾਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਅਸਾਂ ਨੂੰ ਰਾਖਹੁ ਰੱਖਣਾ ਕਰੋ, ਅਸੀਂ ਜਨ = ਦਾਸ ਤਾਂ ਸਬਦਿ = ਗੁਰ-ਉਪਦੇਸ਼ ਦੁਆਰਾ ਤੇਰੇ ਜੱਸ ਨੂੰ ਸਲਾਹੀ = ਸਲਾਹੁਣਾ ਕਰਦੇ ਹਾਂ, ਜੀ ॥੪॥੯॥

## ਸੋਰਠਿ ਮਹਲਾ ੧ ਪੰਚਪਦੇ ॥

ਸੋਰਠ ਰਾਗਣੀ ਵਿਚ ਪਹਿਲੇ ਪਾਤਸ਼ਾਹ ਜੀ ਪੰਚਪਦੇ = ਪੰਜਾਂ ਪਉੜੀਆਂ ਵਾਲਾ ਸ਼ਬਦ ਸਿੱਖਿਆ ਰੂਪ ਵਿਚ ਕਥਨ ਕਰਦੇ ਹਨ।

## ਅਪਨਾ ਘਰੁ ਮੂਸਤ, ਰਾਖਿ ਨ ਸਾਕਹਿ; ਕੀ ਪਰ ਘਰੁ ਜੋਹਨ ਲਾਗਾ ॥

ਜੀਵ ਅਪਨਾ = ਆਪਦਾ ਹਿਰਦਾ ਰੂਪੀ ਘਰ ਮੂਸਤ = ਲੁੱਟੀਦਾ ਰਾਖਿ = ਬਚਾ ਨਹੀਂ ਸਾਕਹਿ = ਸਕਦਾ, ਭਾਵ ਪੰਜੇ ਕਾਮ ਆਦਿਕ ਵਿਕਾਰ ਰਿਦੇ ਰੂਪੀ ਘਰ 'ਚੋਂ ਸ਼ੁਭ ਗੁਣਾਂ ਰੂਪੀ ਧਨ ਲੁੱਟ ਕੇ ਲਈ ਜਾ ਰਹੇ ਹਨ ਤੇ ਫੇਰ ਪਰ = ਪਰਾਏ ਘਰੁ = ਘਰਾਂ ਨੂੰ ਕੀ = ਕਿਸ ਵਾਸਤੇ ਜੋਹਨ = ਤਾੜਨ ਵਿਚ ਲਾਗਾ = ਲੱਗਾ ਹੋਇਆ ਹੈ ਭਾਵ ਪਰਾਇਆਂ ਦੇ ਔਗੁਣ ਕਿਉਂ ਫਰੋਲ ਰਿਹਾ ਹੈ **ਵਾ:** ਇਸ ਜੀਵ ਕੋਲੋਂ ਆਪਣੇ ਮਨ ਦੀ ਪਹਿਰੇਦਾਰੀ ਤਾਂ ਹੁੰਦੀ ਨਹੀਂ ਹੈ ਤੇ ਫਿਰ ਪਰਾਇਆਂ ਘਰਾਂ ਦੀ ਕੀ ਜ਼ਿੰਮੇਵਾਰੀ ਲੈ ਰਿਹਾ ਹੈ ਕਿ ਮੈਂ ਤੁਹਾਡੀ ਰੱਖਿਆ ਕਰਾਂਗਾ।

## ਘਰੁ ਦਰੁ ਰਾਖਹਿ ਜੇ ਰਸੁ ਚਾਖਹਿ; ਜੋ ਗੁਰਮੁਖਿ ਸੇਵਕੁ ਲਾਗਾ ॥੧॥

ਆਪਣੇ ਹਿਰਦੇ ਰੂਪੀ ਘਰ ਤੇ ਇੰਦ੍ਰੀਆਂ ਰੂਪ ਦਰੁ = ਦਰਵਾਜ਼ਿਆਂ ਨੂੰ ਤਾਂ ਰਾਖਹਿ = ਰੱਖ ਸਕਦਾ ਹੈ **ਵਾ:** ਸਰੂਪ ਰੂਪੀ ਘਰ ਤੇ ਗਿਆਨ ਰੂਪੀ ਦਰ ਵਿਚ ਆਪਣੇ ਚਿਤ ਨੂੰ ਤਾਂ ਰਾਖਹਿ = ਰੱਖ ਸਕੇਗਾ, ਜੇ = ਜੇਕਰ ਨਾਮ ਦੇ ਰਸ ਨੂੰ ਚਾਖਹਿ = ਚੱਖਣਾ ਕਰੇਗਾ ਪਰ ਨਾਮ ਰਸ ਉਹੀ ਚੱਖਦਾ ਹੈ ਜੋ = ਜਿਹੜਾ ਸੇਵਕੁ = ਦਾਸ ਬਣ ਕੇ ਗੁਰਮੁਖਿ = ਮੁਖੀ ਗੁਰਾਂ ਦੀ ਸੇਵਾ ਵਿਚ ਲਾਗਾ = ਲੱਗਾ ਹੈ ॥੧॥

## ਮਨ ਰੇ ਸਮਝੁ; ਕਵਨ ਮਤਿ ਲਾਗਾ ॥

ਮਨ ਰੇ = ਹੇ ਮਨਾਂ ! ਤੂੰ ਸਮਝੁ = ਸਮਝਣਾ ਕਰ, ਕਵਨ = ਕਿਹੜੀ ਖੋਟੀ ਮਤਿ = ਅਕਲ ਵਿਚ ਲਾਗਾ = ਲੱਗਾ ਹੋਇਆ ਹੈਂ।

## ਨਾਮੁ ਵਿਸਾਰਿ ਅਨ ਰਸ ਲੋਭਾਨੇ; ਫਿਰਿ ਪਛੁਤਾਹਿ ਅਭਾਗਾ ॥ਰਹਾਉ॥

ਹੁਣ ਤੂੰ ਪਰਮੇਸ਼ਰ ਦੇ ਨਾਮ ਨੂੰ ਵਿਸਾਰਿ = ਭੁਲਾ ਕੇ ਅਨ = ਹੋਰ ਦ੍ਵੈਤ ਆਦਿ ਦੇ ਰਸ = ਸੁਆਦਾਂ ਵਿਚ ਲੋਭਾਨੇ = ਲੁਭਾਇਮਾਨ ਹੋ ਰਿਹਾ ਹੈਂ, ਪਰ ਫਿਰਿ = ਮੁੜ ਕੇ ਅੰਤ ਦੇ ਸਮੇਂ ਅਭਾਗਾ = ਭਾਗਾਂ ਤੋਂ ਹੀਣ ਹੋਣ ਕਰਕੇ ਪਛੁਤਾਹਿ = ਪਛਤਾਵੇਂਗਾ, ਪਸ਼ਚਾਤਾਪ ਕਰੇਂਗਾ ॥ਰਹਾਉ॥

## ਆਵਤ ਕਉ ਹਰਖ, ਜਾਤ ਕਉ ਰੋਵਹਿ;<br>ਇਹੁ ਦੁਖੁ ਸੁਖੁ ਨਾਲੇ ਲਾਗਾ ॥

ਪਦਾਰਥ, ਧਨ ਆਦਿ ਆਵਤ = ਆਉਂਦੇ ਹੋਏ ਕਉ = ਨੂੰ ਦੇਖ ਕੇ ਹਰਖ = ਪ੍ਰਸੰਨ ਹੋ ਜਾਂਦਾ ਹੈ ਅਤੇ ਜਾਤ = ਜਾਂਦਿਆਂ ਭਾਵ ਨਾਸ਼ ਹੁੰਦੇ ਕਉ = ਨੂੰ ਰੋਵਹਿ = ਰੋਂਦਾ ਹੈ, ਇਹ ਦੁਖ ਤੇ ਸੁਖ ਜੀਵ ਦੇ ਨਾਲੇ = ਨਾਲ ਹੀ ਲਾਗਾ = ਲੱਗਾ ਹੋਇਆ ਹੈ।

## ਆਪੇ ਦੁਖ ਸੁਖ ਭੋਗਿ ਭੋਗਾਵੈ; ਗੁਰਮੁਖਿ ਸੋ ਅਨਰਾਗਾ ॥੨॥

ਗੁਰਮੁਖ ਜਨ ਸੋ = ਉਸ ਪਰਮੇਸ਼ਰ ਵਿਚ ਅਨਰਾਗਾ = ਪ੍ਰੇਮ ਕਰਦਾ ਹੋਇਆ ਭਾਣਾ ਮੰਨਦਾ ਤੇ ਐਸਾ ਨਿਸਚਾ ਕਰਦਾ ਹੈ ਕਿ ਪਰਮੇਸ਼ਰ ਆਪੇ = ਆਪ ਹੀ ਜੀਵਾਂ ਦੀ ਕਰਣੀ ਅਨੁਸਾਰ ਦੁਖ ਸੁਖ ਦੇ ਭੋਗਿ = ਭੋਗਾਂ ਨੂੰ ਭੋਗਾਵੈ = ਭੁਗਾਉਂਦਾ ਹੈ ॥੨॥

## ਹਰਿ ਰਸ ਊਪਰਿ ਅਵਰੁ ਕਿਆ ਕਹੀਐ; ਜਿਨਿ ਪੀਆ ਸੋ ਤ੍ਰਿਪਤਾਗਾ ॥

ਹਰਿ = ਪਰਮੇਸ਼ਰ ਦੇ ਨਾਮ ਰਸ ਤੋਂ ਊਪਰਿ = ਉੱਤੇ ਭਾਵ ਵੱਧ ਅਵਰੁ = ਹੋਰ ਕਿਆ = ਕੀ ਰਸ ਕਹੀਐ = ਕਹਿਣਾ ਕਰੀਏ, ਭਾਵ ਉਸ ਤੋਂ ਉਪਰ ਹੋਰ ਕੋਈ ਰਸ ਨਹੀਂ ਹੈ, ਜਿਨਿ = ਜਿਸ ਨੇ ਨਾਮ ਰਸ ਪੀਆ = ਪੀਤਾ ਹੈ, ਸੋ = ਉਹ ਤ੍ਰਿਪਤਾਗਾ = ਤ੍ਰਿਪਤ ਹੋਇਆ ਹੈ **ਵਾ:** (ਤ੍ਰਿਪਤ + ਆਗਾ) ਉਸ ਨੂੰ ਆਗਾ = ਅੱਗੇ ਵਾਸਤੇ ਸਵਰਗ, ਬ੍ਰਹਮ ਲੋਕ ਆਦਿ ਦੇ ਭੋਗਾਂ ਦੀ ਇੱਛਾ ਨਹੀਂ ਰਹੀ, ਹਰ ਪ੍ਰਕਾਰ ਕਰਕੇ ਲੋਕ-ਪ੍ਰਲੋਕ ਦੇ ਪਦਾਰਥਾਂ ਵੱਲੋਂ ਤ੍ਰਿਪਤ ਹੋ ਗਿਆ ਹੈ।

## ਮਾਇਆ ਮੋਹਿਤ, ਜਿਨਿ ਇਹੁ ਰਸੁ ਖੋਇਆ; ਜਾ ਸਾਕਤ ਦੁਰਮਤਿ ਲਾਗਾ ॥੩॥

ਮਾਇਆ ਦੇ ਮੋਹਿਤ = ਮੋਹੇ ਹੋਏ ਜਿਨਿ = ਜਿਸ ਪੁਰਸ਼ ਨੇ ਇਹ ਨਾਮ ਰਸ ਖੋਇਆ = ਗੁਆ ਲਿਆ ਹੈ, ਉਹ ਪੁਰਸ਼ ਸਾਕਤ = ਕਠੋਰ ਚਿੱਤ, ਪਤਿਤ ਪੁਰਸ਼ਾਂ ਦੀ ਦੁਰਮਤਿ = ਖੋਟੀ ਸਿੱਖਿਆ ਵਿਚ ਜਾ ਲਾਗਾ = ਲੱਗਿਆ ਹੈ ॥੩॥

## ਮਨ ਕਾ ਜੀਉ ਪਵਨਪਤਿ ਦੇਹੀ; ਦੇਹੀ ਮਹਿ ਦੇਉ ਸਮਾਗਾ ॥

ਮਨ ਕਾ = ਦਾ ਜੀਉ = ਜੀਵਨ (ਆਸਰਾ) ਸ੍ਵਾਸ ਹਨ ਅਤੇ ਪਵਨਪਤਿ = ਸ੍ਵਾਸਾਂ ਦਾ ਪਤੀ ਦੇਹੀ = ਜੀਵਾਤਮਾ ਹੈ ਤੇ ਉਸ ਦੇਹੀ = ਜੀਵਾਤਮਾ (ਬੁੱਧੀ) ਮਹਿ = ਵਿਚ ਦੇਉ = ਪ੍ਰਕਾਸ਼ ਸਰੂਪ ਪਰਮੇਸ਼ਰ ਸਮਾਗਾ = ਮਿਲਿਆ ਹੋਇਆ, ਸੱਤਾ ਦੇ ਰਿਹਾ ਹੈ।

## ਜੇ ਤੂ ਦੇਹਿ ਤ ਹਰਿ ਰਸੁ ਗਾਈ; ਮਨੁ ਤ੍ਰਿਪਤੈ ਹਰਿ ਲਿਵ ਲਾਗਾ ॥੪॥

ਹੇ ਹਰਿ = ਪਰਮੇਸ਼ਰ ! ਜੇ = ਜੇਕਰ ਤੂੰ ਆਪਣਾ ਨਾਮ ਦੇਹਿ = ਦੇਣਾ ਕਰੇ ਤਾਂ ਹੀ ਤੇਰੇ ਨਾਮ ਨੂੰ ਗਾਈ = ਗਾਇਨ ਕਰੀਦਾ ਹੈ, ਹੇ ਹਰਿ = ਹਰੀ ! ਤੇਰੇ ਵਿਚ ਲਿਵ = ਬਿਰਤੀ ਲਾਗਾ = ਲੱਗਣ ਕਰਕੇ ਹੀ ਮਨ ਤ੍ਰਿਪਤੈ = ਤ੍ਰਿਪਤ ਹੁੰਦਾ ਹੈ ॥੪॥

## ਸਾਧਸੰਗਤਿ ਮਹਿ ਹਰਿ ਰਸੁ ਪਾਈਐ; ਗੁਰਿ ਮਿਲਿਐ ਜਮ ਭਉ ਭਾਗਾ ॥

ਹੇ ਹਰਿ = ਹਰੀ ! ਸਾਧਸੰਗਤਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਮਹਿ = ਵਿਚ ਮਿਲ ਕੇ ਤੇਰੇ ਨਾਮ ਰਸ ਨੂੰ ਪਾਈਐ = ਪਾਈਦਾ ਹੈ, ਅਤੇ ਗੁਰਿ = ਸਤਿਗੁਰਾਂ ਨਾਲ ਮਿਲਿਐ = ਮਿਲ ਕੇ ਜਮ = ਜਮਦੂਤਾਂ ਦਾ ਭਉ = ਡਰ ਭਾਗਾ = ਭੱਜ ਜਾਂਦਾ ਹੈ।

## ਨਾਨਕ ਰਾਮ ਨਾਮੁ ਜਪਿ ਗੁਰਮੁਖਿ; ਹਰਿ ਪਾਏ ਮਸਤਕਿ ਭਾਗਾ ॥੫॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖਿ = ਗੁਰਾਂ ਦੁਆਰਾ, ਗੁਰਮੁਖਾਂ ਦੀ ਸੰਗਤ ਵਿਚ ਮਿਲ ਕੇ ਰਾਮ = ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਣ ਕਰਕੇ ਅਤੇ ਮਸਤਕਿ = ਮੱਥੇ ਦੇ ਸ਼ਿਰੋਮਣੀ ਭਾਗ ਹੋਣ ਕਰਕੇ ਹਰਿ = ਪਰਮੇਸ਼ਰ ਪਾਏ = ਪਾ ਲਈਦਾ ਹੈ ॥੫॥੧੦॥

## ਸੋਰਠਿ ਮਹਲਾ ੧ ॥
## ਸਰਬ ਜੀਆ ਸਿਰਿ ਲੇਖੁ ਧੁਰਾਹੂ; ਬਿਨੁ ਲੇਖੈ ਨਹੀ ਕੋਈ ਜੀਉ ॥

ਹੇ ਭਾਈ ! ਸਰਬ = ਸਾਰੇ ਉੱਤਮ, ਮੱਧਮ, ਕਨਿਸ਼ਟ ਜਾਂ ਰਾਜਸੀ, ਤਾਮਸੀ, ਸਾਂਤਕੀ ਜੀਆ = ਜੀਵਾਂ

ਦੇ ਸਿਰ ਉਪਰ ਧੁਰਾਹੂ = ਧੁਰੋਂ ਦਰਗਾਹ ਤੋਂ ਹੀ ਜੀਵਾਂ ਦੀ ਕਰਣੀ ਅਨੁਸਾਰ ਲੇਖੁ = ਭਾਗ, ਕਰਮਾਂ ਦੀ ਲਿਖਤ ਲਿਖੀ ਹੋਈ ਹੈ ਅਤੇ ਲੇਖੈ = ਭਾਗਾਂ, ਹਿਸਾਬ-ਕਿਤਾਬ ਤੋਂ ਬਿਨੁ = ਬਗ਼ੈਰ ਕੋਈ ਵੀ ਜੀਵ ਨਹੀਂ ਹੈ, ਜੀ।

## ਆਪਿ ਅਲੇਖੁ ਕੁਦਰਤਿ ਕਰਿ ਦੇਖੈ; ਹੁਕਮਿ ਚਲਾਏ ਸੋਈ ਜੀਉ ॥੧॥

ਪਰ ਉਹ ਪਰਮੇਸ਼ਰ ਆਪ ਅਲੇਖੁ = ਲੇਖਾਂ (ਕਰਮਾਂ) ਤੋਂ ਰਹਿਤ ਹੈ ਅਤੇ ਸਾਰੀ ਸ੍ਰਿਸ਼ਟੀ ਨੂੰ ਆਪਣੀ ਕੁਦਰਤਿ = ਸ਼ਕਤੀ ਦੁਆਰਾ ਰਚ ਕੇ ਦੇਖੈ = ਦੇਖਦਾ ਹੈ (ਪ੍ਰਕਾਸ਼ਦਾ ਹੈ), ਅਤੇ ਸੋਈ = ਉਹੀ ਸਭ ਨੂੰ ਆਪਣੇ ਹੁਕਮ ਵਿਚ ਚਲਾਏ = ਚਲਾਉਣਾ ਕਰਦਾ ਹੈ, ਜੀ ॥੧॥

## ਮਨ ਰੇ; ਰਾਮ ਜਪਹੁ ਸੁਖੁ ਹੋਈ ॥

ਮਨ ਰੇ = ਹੇ ਮਨਾਂ ! ਉਸ ਰਾਮ = ਪਰਮੇਸ਼ਰ ਦੇ ਨਾਮ ਨੂੰ ਜਪਹੁ = ਜਪਣਾ ਕਰ, ਤਦ ਸਦੈਵੀ ਸੁਖ ਦੀ ਪ੍ਰਾਪਤੀ ਹੋਈ = ਹੋਵੇਗੀ।

## ਅਹਿਨਿਸਿ ਗੁਰ ਕੇ ਚਰਨ ਸਰੇਵਹੁ; ਹਰਿ ਦਾਤਾ ਭੁਗਤਾ ਸੋਈ ॥ਰਹਾਉ॥

ਅਹਿਨਿਸਿ = ਰਾਤ ਦਿਨ ਸਤਿਗੁਰਾਂ ਕੇ = ਦੇ ਚਰਨ ਕਮਲਾਂ ਨੂੰ ਸਰੇਵਹੁ = ਸੇਵਨਾ ਕਰ, ਸੋਈ = ਉਹ ਹਰਿ = ਹਰੀ ਆਪ ਹੀ ਜੀਵਾਂ ਨੂੰ ਦਾਤਾ = ਦਾਤਾਂ ਦੇਣ ਵਾਲਾ ਹੈ ਤੇ ਆਪ ਹੀ ਸਭ ਜੀਵਾਂ ਵਿਚ ਵਿਆਪਕ ਹੋਣ ਕਰਕੇ ਭੁਗਤਾ = ਭੋਗਣ ਵਾਲਾ ਹੋ ਰਿਹਾ ਹੈ **ਵਾ:** ਆਪ ਹੀ ਗੁਰੂ ਰੂਪ ਹੋ ਕੇ ਬ੍ਰਹਮ ਗਿਆਨ ਦੀਆਂ ਦਾਤਾਂ ਦੇਣ ਵਾਲਾ ਹੈ ਤੇ ਆਪ ਹੀ ਜਗਿਆਸੂ ਰੂਪ ਹੋ ਕੇ ਬ੍ਰਹਮਾਨੰਦ ਨੂੰ ਭੋਗਣ ਵਾਲਾ ਹੈ ॥ਰਹਾਉ॥

**[ਅੰਗ ੫੯੯]**

## ਜੋ ਅੰਤਰਿ ਸੋ ਬਾਹਰਿ ਦੇਖਹੁ; ਅਵਰੁ ਨ ਦੂਜਾ ਕੋਈ ਜੀਉ ॥

ਹੇ ਭਾਈ ! ਜੋ = ਜਿਹੜਾ ਸਾਰਿਆਂ ਦੇ ਹਿਰਦੇ ਅੰਤਰਿ = ਵਿਚ ਸਾਖੀ ਰੂਪ ਹੈ, ਸੋ = ਉਹੀ ਬਾਹਰ ਸੰਸਾਰ ਨੂੰ ਪ੍ਰਕਾਸ਼ਣ ਵਾਲਾ ਦੇਖਹੁ = ਵੇਖਣਾ ਕਰੋ, ਉਸ ਤੋਂ ਬਿਨਾਂ ਉਸ ਜੈਸਾ ਕੋਈ ਅਵਰੁ = ਹੋਰ ਦੂਜਾ = ਦੂਸਰਾ ਨਹੀਂ ਹੈ, ਜੀ।

## ਗੁਰਮੁਖਿ ਏਕ ਦ੍ਰਿਸਟਿ ਕਰਿ ਦੇਖਹੁ; ਘਟਿ ਘਟਿ ਜੋਤਿ ਸਮੋਈ ਜੀਉ ॥੨॥

(ਗੁਰ + ਮੁਖਿ) ਮੁਖੀ ਗੁਰਾਂ ਦੁਆਰਾ ਏਕ = ਇਕ (ਏਕਤਾ), ਗਿਆਨ ਵਾਲੀ ਦ੍ਰਿਸਟਿ = ਦ੍ਰਿਸ਼ਟੀ ਦੁਆਰਾ ਸਾਰਿਆਂ ਦਾ ਦ੍ਰਿਸ਼ਟਾ ਰੂਪ ਕਰਿ = ਕਰਕੇ ਦੇਖਹੁ = ਵੇਖਣਾ ਕਰੋ ਕਿ ਉਸੇ ਦੀ ਜੋਤਿ = ਜੋਤੀ ਸਾਰੇ ਘਟਿ ਘਟਿ = ਘਟਾਂ-ਘਟਾਂ, ਸਰੀਰਾਂ-ਸਰੀਰਾਂ ਵਿਚ ਸਮੋਈ = ਸਮਾਈ ਹੋਈ ਹੈ ॥੨॥

## ਚਲਤੌ ਠਾਕਿ ਰਖਹੁ ਘਰਿ ਅਪਨੈ; ਗੁਰ ਮਿਲਿਐ ਇਹ ਮਤਿ ਹੋਈ ਜੀਉ ॥

ਮਾਇਕੀ ਪਦਾਰਥਾਂ ਵਿਸ਼ਿਆਂ ਆਦਿ ਵਿਚ ਚਲਤੌ = ਭਟਕਦੇ ਹੋਏ ਮਨ ਨੂੰ ਠਾਕਿ = ਰੋਕ ਕੇ ਆਪਣੇ ਹਿਰਦੇ ਰੂਪੀ ਘਰ ਵਿਚ ਰਖਹੁ = ਰੱਖਣਾ ਕਰੋ, ਪਰ ਗੁਰਾਂ ਨੂੰ ਮਿਲਿਐ = ਮਿਲਣ ਕਰਕੇ ਹੀ ਇਹ ਮਨ ਨੂੰ ਟਿਕਾਉਣ ਵਾਲੀ ਆਤਮ ਵਿਸ਼ੈਣੀ ਮਤਿ = ਬੁੱਧ ਪ੍ਰਾਪਤ ਹੋਈ = ਹੁੰਦੀ ਹੈ, ਜੀ।

## ਦੇਖਿ ਅਦ੍ਰਿਸਟੁ ਰਹਉ ਬਿਸਮਾਦੀ; ਦੁਖੁ ਬਿਸਰੈ ਸੁਖੁ ਹੋਈ ਜੀਉ ॥੩॥

ਫੇਰ ਅਦ੍ਰਿਸਟੁ = ਦਿਸਣ ਤੋਂ ਰਹਿਤ ਪਰਮੇਸ਼ਰ ਨੂੰ ਸਾਰਿਆਂ ਦਾ ਦ੍ਰਿਸ਼ਟਾ ਰੂਪ ਦੇਖਿ = ਵੇਖ ਕੇ

ਬਿਸਮਾਦੀ = ਵਿਸਮਾਦ ਅਵਸਥਾ ਵਿਚ ਰਹਉ = ਰਹਿਣਾ ਕਰੋਗੇ, ਅਤੇ ਸਭ ਦੁਖੁ = ਕਸ਼ਟ ਬਿਸਰੈ = ਵਿਸਰ ਜਾਣਗੇ ਅਤੇ ਸੁਖ ਸਰੂਪ ਦੀ ਪ੍ਰਾਪਤੀ ਹੋਈ = ਹੋ ਜਾਵੇਗੀ, ਜੀ ॥੩॥

ਅਰਥਾਤ ਜਿਵੇਂ ਸਰੀਰ ਤੇ ਇੰਦ੍ਰੀਆਂ ਨੂੰ ਮਨ ਵੇਖਦਾ ਹੈ, ਪਰ ਮਨ ਨੂੰ ਇੰਦ੍ਰੀਆਂ ਨਹੀਂ ਵੇਖ ਸਕਦੀਆਂ, ਫੇਰ ਅਦ੍ਰਿਸ਼ਟ ਸਰੂਪ ਪ੍ਰਭੂ ਮਨ ਨੂੰ ਵੀ ਵੇਖਣ ਵਾਲਾ ਹੈ ਪਰ ਮਨ ਉਲਟ ਕੇ ਉਸ ਨੂੰ ਨਹੀਂ ਵੇਖ ਸਕਦਾ, ਕਿਉਂਕਿ ਪਰਮੇਸ਼ਰ ਨੇ ਮਨ ਤੇ ਇੰਦ੍ਰੀਆਂ ਦਾ ਸੁਭਾਅ ਬਾਹਰਮੁਖੀ ਬਣਾਇਆ ਹੈ, ਇਕ ਆਤਮ ਵਿਸ਼ੈਣੀ ਬੁੱਧ ਹੀ ਪ੍ਰਤੀਬਿੰਬ ਪੁਣੇ ਨੂੰ ਬਾਧ ਕਰਕੇ ਆਪਣੇ ਬਿੰਬੀ ਰੂਪ ਨੂੰ ਵੇਖ ਸਕਦੀ ਹੈ, ਜਿਵੇਂ ਜਿਸ ਪੁਰਸ਼ ਦੀ ਅੱਖ ਤੇ ਅੱਖ ਦੀ ਨਿਗ੍ਹਾ ਠੀਕ ਹੈ, ਉਹ ਤ੍ਰੇੜਾਂ ਤੋਂ ਬਿਨਾਂ ਤੇ ਸਾਫ਼ ਸ਼ੀਸ਼ੇ ਵਿਚ ਆਪਣੀਆਂ ਅੱਖਾਂ ਦਾ ਪ੍ਰਤੀਬਿੰਬ ਆਪ ਹੀ ਵੇਖ ਲੈਂਦਾ ਹੈ, ਏਸੇ ਪ੍ਰਕਾਰ ਗੁਰਾਂ ਦੇ ਗਿਆਨ ਰੂਪੀ ਸ਼ੀਸ਼ੇ ਵਿਚ ਅੰਤਹਕਰਣ ਦੀਆਂ ਤਿੰਨਾਂ ਗੁਣਾਂ ਰੂਪ ਤ੍ਰੇੜਾਂ ਮੇਟ ਕੇ ਤੇ ਵਾਸ਼ਨਾ ਦੀਆਂ ਛਾਹੀਆਂ ਲਾਹ ਕੇ ਵੇਖੋਗੇ ਤਾਂ ਆਪਣਾ ਆਪ ਅਦ੍ਰਿਸ਼ਟ ਸਰੂਪ ਹੀ ਵੇਖੋਗੇ, ਇਉਂ ਬਿਸਮਾਦ ਅਵਸਥਾ ਵਿਚ ਪਹੁੰਚ ਕੇ ਸਭ ਦੁੱਖਾਂ ਤੋਂ ਰਹਿਤ ਸੁਖ ਸਰੂਪ ਵਿਚ ਜਾ ਵੱਸੋਗੇ।

## ਪੀਵਹੁ ਅਪਿਉ ਪਰਮ ਸੁਖੁ ਪਾਈਐ; ਨਿਜ ਘਰਿ ਵਾਸਾ ਹੋਈ ਜੀਉ ॥

ਹੇ ਭਾਈ ! ਪਰਮੇਸ਼ਰ ਦੇ ਅਪਿਉ = ਅੰਮ੍ਰਿਤ ਨਾਮ ਨੂੰ ਪੀਵਹੁ = ਪੀਣਾ ਕਰੋ, ਇਸ ਦੁਆਰਾ ਪਰਮ = ਵੱਡਾ ਸੁਖ ਭਾਵ ਬ੍ਰਹਮਾਨੰਦ ਪਾਈਐ = ਪ੍ਰਾਪਤ ਕਰੀਦਾ ਹੈ, ਅਤੇ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਵਾਸਾ = ਨਿਵਾਸ ਹੋਈ = ਹੋ ਜਾਵੇਗਾ ਜੀ।

## ਜਨਮ ਮਰਣ ਭਵ ਭੰਜਨੁ ਗਾਈਐ; ਪੁਨਰਪਿ ਜਨਮੁ ਨ ਹੋਈ ਜੀਉ ॥੪॥

ਜਨਮ ਮਰਨ ਦੀ ਭਵ = ਹੋਂਦ **ਵਾ:** ਜੰਮਣ ਮਰਨ ਵਾਲੇ ਭਵ = ਸੰਸਾਰ ਦੇ ਭੈ ਨੂੰ ਭੰਜਨੁ = ਨਾਸ਼ ਕਰਨ ਵਾਲੇ ਪਰਮੇਸ਼ਰ ਦੇ ਜੱਸ ਨੂੰ ਗਾਈਐ = ਗਾਉਣਾ ਕਰੀਏ, ਇਸ ਨਾਲ ਪੁਨਰਪਿ = ਫਿਰ ਮੁੜ ਕੇ ਜਨਮ ਨਹੀਂ ਹੋਈ = ਹੋਵੇਗਾ, ਜੀ **ਵਾ:** (ਪੁਨਰ + ਅਪਿ) ਅਪਿ = ਨਿਸਚੇ ਕਰਕੇ ਪੁਨਰ = ਦੁਬਾਰਾ ਜਨਮ ਨਹੀਂ ਹੋਵੇਗਾ ॥੪॥

## ਤਤੁ ਨਿਰੰਜਨੁ ਜੋਤਿ ਸਬਾਈ; ਸੋ ਹੰ ਭੇਦੁ ਨ ਕੋਈ ਜੀਉ ॥

ਉਸ ਤਤੁ = ਸਾਰ ਤੇ ਨਿਰੰਜਨੁ = ਸ਼ੁੱਧ ਸਰੂਪ ਦੀ ਜੋਤਿ = ਜੋਤੀ ਸਬਾਈ = ਸਾਰੇ ਥਾਈਂ ਆਈ ਹੋਈ ਹੈ, ਇਸ ਲਈ ਸੋ = ਉਸ ਬ੍ਰਹਮ ਤੇ ਹੰ = ਮੈਂ (ਮੇਰੇ) ਵਿਚ ਕੋਈ ਭੇਦ = ਫ਼ਰਕ ਨਹੀਂ ਹੈ, ਜੀ **ਵਾ:** ਅੰਤਹਕਰਣ ਦੇ ਅਭਿਮਾਨ ਨੂੰ ਬਾਧ ਕਰਕੇ ਆਪਣੇ ਸਾਖੀ ਰੂਪ (ਜੋ ਸੋ ਭਾਵ ਤਤ ਪਦ ਦਾ ਲੱਖ ਅਰਥ ਰੂਪ ਤੇ ਹੰ ਭਾਵ ਤ੍ਵੰ ਪਦ ਦਾ ਲੱਖ ਅਰਥ ਰੂਪ ਬ੍ਰਹਮ ਹੈ), ਉਸ ਨੂੰ ਜਾਨਣਾ ਕਰੋ ਫੇਰ ਕੋਈ ਵੀ ਫ਼ਰਕ ਨਹੀਂ ਰਹੇਗਾ **ਵਾ:** ਤਤ ਪਦ ਦੇ ਲੱਖ ਅਰਥ ਤੇ ਤ੍ਵੰ ਪਦ ਦੇ ਲੱਖ ਅਰਥ ਵਿਚ ਕੋਈ ਭੇਦ ਨਹੀਂ ਹੈ ਦੋਵੇਂ ਇਕ ਰੂਪ ਹੀ ਹਨ।

## ਅਪਰੰਪਰ ਪਾਰਬ੍ਰਹਮੁ ਪਰਮੇਸਰੁ; ਨਾਨਕ, ਗੁਰੁ ਮਿਲਿਆ ਸੋਈ ਜੀਉ ॥੫॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਅਪਰੰਪਰ = ਪਰੇ ਤੋਂ ਪਰੇ, (ਪਾਰ + ਬ੍ਰਹਮ) ਪਾਰ = ਪਰ੍ਹਾ ਰੂਪ ਤੇ ਬ੍ਰਹਮ = ਵਿਆਪਕ ਪਰਮੇਸਰੁ = ਵੱਡਾ ਈਸ਼ਰ ਅਕਾਲ ਪੁਰਖ ਹੈ, ਸੋਈ = ਉਹੋ ਹੀ ਅਸਾਂ ਨੂੰ ਗੁਰੂ ਰੂਪ ਵਿਚ ਮਿਲਿਆ ਹੈ ਜੀ, ਭਾਵ ਨਿਰੰਕਾਰ ਹੀ ਸਾਡਾ ਗੁਰੂ ਹੈ ॥੫॥੧੧॥

***ਵਿਸ਼ੇਸ਼ ਵੀਚਾਰ :*** ਉਪਰੋਕਤ ਤੁਕ ਵਿਚ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਆਪਣੇ ਗੁਰੂ ਬਾਰੇ ਕਥਨ ਕੀਤਾ ਹੈ ਭਾਵ ਆਪਣੇ ਗੁਰੂ ਦਾ ਪ੍ਰੀਚੈ ਦਿੱਤਾ ਹੈ ਕਿ ਸਾਡਾ ਗੁਰੂ ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਨਿਰੰਕਾਰ ਹੈ, ਪਰ ਫੇਰ ਵੀ, ਇਤਨੀ ਸਪੱਸ਼ਟਤਾ ਦੇ ਬਾਵਜੂਦ ਵੀ, ਗੁਰਮਤ ਸਿਧਾਂਤਾਂ ਤੋਂ ਉਲਟ ਚੱਲਣ ਵਾਲੇ, ਅਨਜਾਣ ਜਾਂ ਜਾਣ-ਬੁੱਝ ਕੇ ਦੇਹਧਾਰੀ ਗੁਰੂ ਦੀ ਪ੍ਰਥਾ ਨੂੰ ਕਾਇਮ ਰੱਖਣ ਵਾਲੇ ਮੂਰਖ ਲੋਕ ‘ਸੰਤ

ਰੇਣ' ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰੂ ਕਥਨ ਕਰਦੇ ਹਨ, ਜੋ ਨਾ ਤਾਂ ਇਤਿਹਾਸ ਦੇ ਕਿਸੇ ਤੱਥਾਂ ਤੋਂ ਸਾਬਤ ਹੁੰਦਾ ਹੈ ਤੇ ਨਾ ਹੀ ਗੁਰੂ ਵੱਲੋਂ ਉਸ ਨੂੰ ਗੁਰੂ ਧਾਰਿਆ ਗਿਆ ਹੈ।

ਸੰਤ ਰੇਣ ਜੀ ਬਾਬਤ ਤਾਂ ਐਸਾ ਕਥਨ ਆਉਂਦਾ ਹੈ ਕਿ ਜਿਸ ਵੇਲੇ ਸਤਿਗੁਰੂ ਜੀ ਆਪਣੇ ਪਿਤਾ ਜੀ ਦੀ ਆਗਿਆ ਅਨੁਸਾਰ ਵੀਹ ਰੁਪਏ ਲੈ ਕੇ ਸੱਚਾ ਸੌਦਾ ਕਰਨ ਤੁਰੇ ਸਨ ਤਾਂ ਰਸਤੇ ਵਿਚ ਚੂਹੜਕਾਣੇ ਜਾਂਦਿਆਂ ਇਕ ਛੱਪੜ ਦੇ ਕਿਨਾਰੇ, ਝਿੜੀ ਵਿਚ ਪਿਛਲੇ ਸੱਤ ਦਿਨਾਂ ਦੇ ਭੁੱਖੇ ਜਪੀ, ਤਪੀ ਤੇ ਸੰਤੋਖੀ ਸੰਤ ਵੇਖੇ, ਜਿਨ੍ਹਾਂ ਦਾ ਮੰਗਣ ਵਾਲਾ ਸੁਭਾਅ ਨਹੀਂ ਸੀ, ਸਤਿਗੁਰਾਂ ਨੇ ਉਨ੍ਹਾਂ ਵੀਹ ਰੁਪਇਆਂ ਦੀਆਂ ਰਸਤਾਂ-ਬਸਤਾਂ ਲਿਆ ਕੇ ਦਿੱਤੀਆਂ, ਤਦੋਂ 'ਸੰਤ ਰੇਣ' ਜੀ ਨੇ ਰਸਤਾਂ ਪਰਵਾਨ ਕਰ ਕੇ ਬੇਨਤੀ ਕੀਤੀ ਸੀ ਕਿ ਹੇ ਭਾਗਸ਼ਾਲੀ ਬਾਲਕ ! ਤੁਸੀਂ ਹੁਣ ਜਾਉ, ਅਸੀਂ ਆਪ ਹੀ ਲੰਗਰ ਤਿਆਰ ਕਰ ਕੇ ਛਕ ਲਵਾਂਗੇ, ਬਾਅਦ ਵਿਚ ਉਸ ਦੇ ਚੇਲਿਆਂ ਨੇ ਪੁੱਛਿਆ ਕਿ ਤੁਸੀਂ ਉਸ ਬਾਲਕ ਨੂੰ ਹੱਥੀਂ ਸੇਵਾ ਕਿਉਂ ਨਹੀਂ ਕਰਨ ਦਿੱਤੀ ਤਾਂ 'ਸੰਤ ਰੇਣ' ਜੀ ਨੇ ਕਿਹਾ ਕਿ ਮੈਥੋਂ ਇਸ ਦਾ ਤੇਜ਼ ਪ੍ਰਤਾਪ ਝੱਲਿਆ ਨਹੀਂ ਗਿਆ, ਇਹ ਤਾਂ ਸੰਸਾਰ ਦਾ ਮਾਲਕ ਨਿਰੰਕਾਰ ਹੀ ਮਨੁੱਖੀ ਜਾਮੇ ਵਿਚ ਆਇਆ ਹੈ ਤੇ ਇਸ ਰੋਜ਼ੀ ਦਾਤੇ ਤੋਂ ਸੇਵਾ ਕਰਾ ਕੇ ਅਸੀਂ ਆਪਣੇ ਜ਼ੁੰਮੇ ਭਾਰ ਨਹੀਂ ਲੈਣਾ ਚਾਹੁੰਦੇ ਸਾਂ।

ਸੋ ਇਥੋਂ ਇਹ ਗੱਲ ਬਿਲਕੁਲ ਹੀ ਸਪੱਸ਼ਟ ਹੋ ਜਾਂਦੀ ਹੈ ਕਿ 'ਸੰਤ ਰੇਣ' ਜੀ ਨੇ ਤਾਂ ਸਤਿਗੁਰਾਂ ਨੂੰ ਪਰਮੇਸ਼ਰ ਰੂਪ ਸਮਝ ਕੇ ਸਤਿਕਾਰਿਆ ਸੀ ਅਤੇ ਨਾਲੇ ਕਿਸੇ ਭੁੱਖੇ ਨੂੰ ਰੋਜ਼ੀ ਦੇਣ ਨਾਲ ਭੁੱਖਾ ਪੁਰਸ਼ ਗੁਰੂ ਨਹੀਂ ਬਣ ਜਾਂਦਾ। ਫੇਰ ਗੁਰਮਤ ਸਿਧਾਂਤਾਂ ਅਨੁਸਾਰ ਸਤਿਗੁਰਾਂ ਨੇ ਆਪਣੇ ਗੁਰੂ ਨੂੰ ਲੁਕਾਉਣ ਵਾਲੇ ਨੂੰ ਭਲਾ ਇਨਸਾਨ ਨਹੀਂ ਕਿਹਾ[੧] ਤੇ ਏਥੇ ਆਪਣੇ ਗੁਰੂ ਦਾ ਜ਼ਿਕਰ ਆਪਣੀ ਜ਼ੁਬਾਨੀ ਹੀ ਕੀਤਾ ਹੈ।

## ਸੋਰਠਿ ਮਹਲਾ ੧ ਘਰੁ ੩

## ੧ਓ ਸਤਿਗੁਰ ਪ੍ਰਸਾਦਿ ॥

ਸੋਰਠਿ ਰਾਗਣੀ ਅੰਦਰ ਪਹਿਲੇ ਪਾਤਸ਼ਾਹ ਰਾਗ ਦੇ ਤੀਸਰੇ ਘਰੁ = ਸੁਰਤਾਲ ਵਿਚ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਜਾ ਤਿਸੁ ਭਾਵਾ; ਤਦ ਹੀ ਗਾਵਾ ॥ ਤਾ; ਗਾਵੇ ਕਾ ਫਲੁ ਪਾਵਾ ॥

ਜਾ = ਜਦੋਂ ਮੈਂ ਤਿਸੁ = ਉਸ ਵਾਹਿਗੁਰੂ ਨੂੰ ਭਾਵਾ = ਭਾਅ ਜਾਵਾਂ, ਤਦ = ਤਦੋਂ ਹੀ ਉਸ ਦੇ ਗੁਣ ਗਾਵਾ = ਗਾ ਸਕਦਾ ਹਾਂ **ਵਾ:** ਜਦੋਂ ਉਸ ਪਰਮੇਸ਼ਰ ਦੇ ਗੁਣਾਂ ਨੂੰ ਗਾਇਨ ਕਰੀਏ, ਤਦੋਂ ਉਸ ਨੂੰ ਭਾਈਦਾ ਹੈ। ਅਤੇ ਤਾ = ਤਦੋਂ ਹੀ ਗੁਣਾਂ ਨੂੰ ਗਾਵੈ = ਗਾਉਣ ਕਾ = ਦਾ ਫਲ ਬ੍ਰਹਮ ਗਿਆਨ (ਆਤਮਾਨੰਦ) ਪਾਵਾ = ਪ੍ਰਾਪਤ ਕਰੀਦਾ ਹੈ।

## ਗਾਵੇ ਕਾ; ਫਲੁ ਹੋਈ ॥ ਜਾ; ਆਪੇ ਦੇਵੈ ਸੋਈ ॥੧॥

ਉਸ ਪ੍ਰਭੂ ਦੇ ਗੁਣ ਗਾਵੇ = ਗਾਇਨ ਕਰਨ ਕਾ = ਦਾ ਇਹ ਫਲ ਤਦੋਂ ਹੀ ਪ੍ਰਾਪਤ ਹੋਈ = ਹੋ ਸਕਦਾ ਹੈ। ਜਾ = ਜਦੋਂ ਸੋਈ = ਉਹ ਪਰਮੇਸ਼ਰ ਆਪੇ = ਆਪ ਹੀ ਕਿਰਪਾ ਕਰਕੇ ਦੇਵੈ = ਦੇਣਾ ਕਰੇ ॥੧॥

---

੧. **ਜੋ ਗੁਰੁ ਗੋਪੇ ਆਪਣਾ ਸੁ ਭਲਾ ਨਾਹੀ ਪੰਚਹੁ ਓਨਿ ਲਾਹਾ ਮੂਲੁ ਸਭੁ ਗਵਾਇਆ ॥** *(ਅੰਗ ੩੦੪)*

## ਮਨ ਮੇਰੇ; ਗੁਰ ਬਚਨੀ ਨਿਧਿ ਪਾਈ ॥ ਤਾ ਤੇ; ਸਚ ਮਹਿ ਰਹਿਆ ਸਮਾਈ ॥ਰਹਾਉ॥

ਹੇ ਮੇਰੇ ਮਨਾਂ ! ਗੁਰਾਂ ਦੇ ਬਚਨੀ = ਬਚਨਾਂ ਭਾਵ ਉਪਦੇਸ਼ ਦੀ ਕਮਾਈ ਕਰਕੇ ਭਗਤੀ, ਬ੍ਰਹਮ ਵਿੱਦਿਆ, ਪਰਮੇਸ਼ਰ ਰੂਪ ਨਿਧਿ = ਖ਼ਜ਼ਾਨੇ ਦੀ ਪਾਈ = ਪ੍ਰਾਪਤੀ ਕੀਤੀ ਹੈ। ਤਾ ਤੇ = ਤਿਸ ਤੋਂ ਮੈਂ ਸਚ = ਸੱਤਯ ਸਰੂਪ ਮਹਿ = ਵਿਚ ਸਮਾਈ = ਸਮਾਅ ਰਹਿਆ = ਰਿਹਾ ਹਾਂ ॥ਰਹਾਉ॥

## ਗੁਰ ਸਾਖੀ; ਅੰਤਰਿ ਜਾਗੀ ॥ ਤਾ; ਚੰਚਲ ਮਤਿ ਤਿਆਗੀ ॥

ਜਦੋਂ ਸਤਿਗੁਰਾਂ ਦੀ ਸਾਖੀ = ਸਿੱਖਿਆ ਅੰਤਰਿ = ਹਿਰਦੇ ਵਿਚ ਜਾਗੀ = ਜਾਗ ਪਈ, ਭਾਵ ਪ੍ਰਗਟ ਹੋ ਗਈ **ਵਾ:** ਜਦੋਂ ਗੁਰਾਂ ਦੀ ਸਿੱਖਿਆ ਕਰਕੇ ਅੰਦਰੋਂ ਬਿਰਤੀ ਗਿਆਨ ਅਵਸਥਾ ਵਿਚ ਜਾਗ ਪਈ। ਤਾ = ਤਦੋਂ ਦੀ ਚੰਚਲ = ਚਲਾਇਮਾਨ ਹੋਣ ਵਾਲੀ ਮਤਿ = ਬੁੱਧ ਤਿਆਗੀ = ਛੱਡ ਦਿੱਤੀ ਹੈ। ਜੈਸਾ ਕਿ :

**ਕਹੁ ਕਬੀਰ ਚੰਚਲ ਮਤਿ ਤਿਆਗੀ ॥**
**ਕੇਵਲ ਰਾਮ ਭਗਤਿ ਨਿਜ ਭਾਗੀ ॥** *(ਅੰਗ ੩੨੭)*

## ਗੁਰ ਸਾਖੀ ਕਾ; ਉਜੀਆਰਾ ॥ ਤਾ; ਮਿਟਿਆ ਸਗਲ ਅੰਧ੍ਾਰਾ ॥੨॥

(**ਅੰਧ੍ਾਰਾ** ਦਾ ਉਚਾਰਨ **ਅੰਧਿਆਰਾ** ਕਰਨਾ ਹੈ)

ਜਦੋਂ ਸਤਿਗੁਰਾਂ ਦੀ ਸਾਖੀ = ਸਿੱਖਿਆ ਕਾ = ਦਾ ਹਿਰਦੇ ਅੰਦਰ ਉਜੀਆਰਾ = ਪ੍ਰਕਾਸ਼ ਹੋਇਆ। ਤਾ = ਤਦੋਂ ਅੰਦਰੋਂ ਅਗਿਆਨ ਦਾ (ਅਵਰਨ ਸ਼ਕਤੀ ਤੇ ਵਿਖੇਪ ਸ਼ਕਤੀ ਵਾਲਾ) ਸਗਲ = ਸਾਰਾ ਅੰਧ੍ਾਰਾ = ਹਨੇਰਾ ਮਿਟਿਆ = ਮਿਟ ਗਿਆ ॥੨॥

## ਗੁਰ ਚਰਨੀ; ਮਨੁ ਲਾਗਾ ॥ ਤਾ; ਜਮ ਕਾ ਮਾਰਗੁ ਭਾਗਾ ॥

ਜਦੋਂ ਗੁਰਾਂ ਦੇ ਚਰਨੀ = ਚਰਨ ਕਮਲਾਂ ਵਿਚ ਮਨ ਲਾਗਾ = ਲੱਗ ਗਿਆ। ਤਾ = ਤਦੋਂ ਜਮ = ਜਮਦੂਤਾਂ ਕਾ = ਦਾ ਮਾਰਗੁ = ਰਸਤਾ ਭਾਗਾ = ਭੱਜ ਗਿਆ ਭਾਵ ਨਵਿਰਤ ਹੋ ਗਿਆ ਹੈ। ਜੈਸਾ ਕਿ :

**ਜਹ ਲਾਲਚ ਜਾਗਾਤੀ ਘਾਟ ॥**
**ਦੂਰਿ ਰਹੀ ਉਹ ਜਨ ਤੇ ਬਾਟ ॥** *(ਅੰਗ ੩੯੩)*

## ਭੈ ਵਿਚਿ; ਨਿਰਭਉ ਪਾਇਆ ॥ ਤਾ ਸਹਜੈ ਕੈ; ਘਰਿ ਆਇਆ ॥੩॥

ਪਰਮੇਸ਼ਰ ਦੇ ਭੈ = ਡਰ ਵਿਚਿ = ਅੰਦਰ ਰਹਿ ਕੇ ਜਦੋਂ ਨਿਰਭਉ = ਭੈ ਤੋਂ ਰਹਿਤ ਸਰੂਪ ਨੂੰ ਪਾਇਆ = ਪਾਉਣਾ ਕੀਤਾ। ਤਾ = ਤਦੋਂ ਸਹਜੈ = ਸਹਿਜ ਸਰੂਪ (ਤੁਰੀਆ ਪਦ) ਕੈ = ਦੇ ਘਰ ਵਿਚ ਮਨ ਆਇਆ = ਆ ਗਿਆ ਹੈ ॥੩॥

## ਭਣਤਿ ਨਾਨਕੁ; ਬੂਝੈ ਕੋ ਬੀਚਾਰੀ ॥ ਇਸੁ ਜਗ ਮਹਿ; ਕਰਣੀ ਸਾਰੀ ॥

ਸਤਿਗੁਰੂ ਸਾਹਿਬ ਜੀ ਭਣਤਿ = ਉਚਾਰਨ ਕਰਦੇ ਹਨ ਕਿ ਕੋ = ਕੋਈ ਬੀਚਾਰੀ = ਵਿਚਾਰਵਾਨ ਹੀ ਇਸ ਗੱਲ ਨੂੰ ਗੁਰਾਂ ਦੁਆਰਾ ਬੂਝੈ = ਬੁੱਝਦਾ, ਸਮਝਦਾ ਹੈ ਕਿ ਇਸ ਜਗ = ਸੰਸਾਰ ਮਹਿ = ਵਿਚ ਭਗਤੀ ਰੂਪ ਕਰਣੀ ਹੀ ਸਾਰੀ = ਸ੍ਰੇਸ਼ਟ ਹੈ।

## ਕਰਣੀ; ਕੀਰਤਿ ਹੋਈ ॥ ਜਾ; ਆਪੇ ਮਿਲਿਆ ਸੋਈ ॥੪॥੧॥੧੨॥

ਭਗਤੀ ਰੂਪ ਕਰਣੀ ਤੇ ਪ੍ਰਭੂ ਦੀ ਕੀਰਤਿ = ਕੀਰਤੀ ਤਦੋਂ ਪ੍ਰਾਪਤ ਹੋਈ = ਹੁੰਦੀ ਹੈ। ਜਾ = ਜਦੋਂ ਸੋਈ = ਉਹ ਪਰਮੇਸ਼ਰ ਆਪੇ = ਆਪ ਹੀ ਕਿਰਪਾ ਕਰਕੇ ਮਿਲਿਆ = ਮਿਲ ਪੈਂਦਾ ਹੈ ॥੪॥੧॥੧੨॥

***ਨੋਟ :*** '੪' ਅੰਕ ਇਸ ਸ਼ਬਦ ਦੇ ਪਦਿਆਂ ਦਾ ਲਖਾਇਕ ਹੈ। '੧' ਅੰਕ ਤੋਂ ਭਾਵ ਕਿ ਤੀਸਰੇ ਘਰ ਵਿਚ ਪਹਿਲੇ ਪਾਤਸ਼ਾਹ ਜੀ ਦਾ ਇਕ ਸ਼ਬਦ ਆਇਆ ਹੈ ਤੇ ਬਾਕੀ ਪਹਿਲੇ ਘਰ ਵਿਚ ਉਚਾਰਨ ਕੀਤੇ ਹੋਏ ਗਿਆਰਾਂ ਸ਼ਬਦ ਹਨ ਅਤੇ '੧੨' ਅੰਕ ਕੁਲ ਗਿਣਤੀ ਦਾ ਹੈ। ਹੁਣ ਅੱਗੇ ਤੀਸਰੇ ਪਾਤਸ਼ਾਹ ਜੀ ਦੀ ਬਾਣੀ ਅਰੰਭ ਹੁੰਦੀ ਹੈ।

## ਸੋਰਠਿ ਮਹਲਾ ੩ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ! ਸੇਵਾ ਕਿਹੜੇ ਕਰਦੇ ਹਨ? ਤਾਂ ਸਤਿਗੁਰੂ ਜੀ ਸੋਰਠਿ ਰਾਗਣੀ ਅੰਦਰ ਪਹਿਲੇ ਘਰੁ = ਸੁਰਤਾਲ ਵਿਚ ਪਰਮੇਸ਼ਰ ਦੇ ਸਨਮੁਖ ਇਹ ਸ਼ਬਦ ਉਚਾਰਨ ਕਰਦੇ ਹੋਏ ਸਾਡੇ ਤਾਈਂ ਸਿੱਖਿਆ ਦਿੰਦੇ ਹਨ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸੇਵਕ ਸੇਵ ਕਰਹਿ ਸਭਿ ਤੇਰੀ; ਜਿਨ ਸਬਦੈ ਸਾਦੁ ਆਇਆ ॥

ਹੇ ਵਾਹਿਗੁਰੂ! ਜਿਨ = ਜਿਨ੍ਹਾਂ ਨੂੰ ਗੁਰਾਂ ਦੇ ਸਬਦੈ = ਉਪਦੇਸ਼ (ਬ੍ਰਹਮਾਨੰਦ) ਦਾ ਸਾਦੁ = ਸੁਆਦ ਆਇਆ ਹੈ, ਉਹ ਸਭਿ = ਸਾਰੇ ਸੇਵਕ = ਦਾਸਾ ਭਾਵ ਧਾਰਨ ਕਰਕੇ ਤੇਰੀ ਭਗਤੀ ਰੂਪੀ ਸੇਵ = ਸੇਵਾ, ਟਹਿਲ ਕਰਹਿ = ਕਰਦੇ ਹਨ।

## ਗੁਰ ਕਿਰਪਾ ਤੇ ਨਿਰਮਲੁ ਹੋਆ; ਜਿਨਿ ਵਿਚਹੁ ਆਪੁ ਗਵਾਇਆ ॥

ਜਿਨਿ = ਜਿਨ੍ਹਾਂ ਨੇ ਆਪਣੇ ਅੰਤਹਕਰਣ ਵਿਚਹੁ = ਅੰਦਰੋਂ ਆਪੁ = ਆਪਾ-ਭਾਵ (ਹੰਕਾਰ) ਗਵਾਇਆ = ਗੁਆ ਦਿੱਤਾ ਹੈ, ਗੁਰੂ ਦੀ ਕਿਰਪਾ = ਮਿਹਰ ਤੇ = ਤੋਂ ਉਨ੍ਹਾਂ ਦਾ ਮਨ ਨਿਰਮਲੁ = ਸ਼ੁਧ ਹੋਆ = ਹੋ ਜਾਂਦਾ ਹੈ।

## ਅਨਦਿਨੁ ਗੁਣ ਗਾਵਹਿ ਨਿਤ ਸਾਚੇ; ਗੁਰ ਕੈ ਸਬਦਿ ਸੁਹਾਇਆ ॥੧॥

ਜਿਹੜੇ ਅਨਦਿਨੁ = ਰਾਤ ਦਿਨ ਨਿਤ = ਸਦਾ ਇਕ-ਰਸ ਸਾਚੇ = ਸੱਚੇ ਪਰਮੇਸ਼ਰ ਦੇ ਗੁਣਾਂ ਨੂੰ ਗਾਵਹਿ = ਗਾਉਂਦੇ ਹਨ, ਉਹ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਲੋਕ-ਪ੍ਰਲੋਕ ਵਿਚ ਸੁਹਾਇਆ = ਸ਼ੋਭਨੀਕ ਹੁੰਦੇ ਹਨ ॥੧॥

## ਮੇਰੇ ਠਾਕੁਰ; ਹਮ ਬਾਰਿਕ ਸਰਣਿ ਤੁਮਾਰੀ ॥

ਹੇ ਮੇਰੇ ਠਾਕੁਰ = ਮਾਲਕ ਪਰਮੇਸ਼ਰ! ਹਮ = ਅਸੀਂ ਜੀਵ ਤੇਰੇ ਬਾਰਿਕ = ਬੱਚੇ ਹਾਂ ਅਤੇ ਤੁਮਾਰੀ = ਤੁਹਾਡੀ ਹੀ ਸਰਣਿ = ਓਟ ਵਿਚ ਆਏ ਹਾਂ।

## ਏਕੋ ਸਚਾ ਸਚੁ ਤੂ; ਕੇਵਲੁ ਆਪਿ ਮੁਰਾਰੀ ॥ਰਹਾਉ॥

ਹੇ ਮੁਰਾਰੀ = ਪਰਮੇਸ਼ਰ! ਤੂੰ ਕੇਵਲੁ = ਸਿਰਫ਼ ਆਪ ਹੀ ਸਚੁ = ਨਿਸਚੇ ਕਰਕੇ ਏਕੋ = ਇਕ (ਅਦੁੱਤੀ)

ਤੇ ਸਚੁ = ਸੱਤਯ ਸਰੂਪ ਹੈਂ **ਵਾ:** ਕੇਵਲ ਇੱਕੋ ਸੱਚਾ ਪਿੱਛੇ ਸੀ, ਇੱਕੋ ਸੱਚਾ ਤੂੰ ਹੁਣ ਹੈਂ ਤੇ ਕੇਵਲ ਇੱਕੋ ਹੀ ਤੂੰ ਅੱਗੇ ਨੂੰ ਮੁਰਾਰੀ ਹੋਵੇਂਗਾ **ਵਾ:** ਇੱਕੋ ਹੀ ਸੱਤਯ ਸਰੂਪ ਸ੍ਵਣ ਕਰਨ ਵਾਲਿਆਂ ਨੇ ਨਿਸਚੇ ਕੀਤਾ ਹੈ, ਇੱਕੋ ਹੀ ਸੱਚਾ ਮੰਨਣ ਕਰਨ ਵਾਲਿਆਂ ਨੇ ਨਿਸਚੇ ਕੀਤਾ ਹੈ ਤੇ ਕੇਵਲ ਇਕ ਹੀ ਨਿਧਿਆਸਣ ਕਰਨ ਵਾਲਿਆਂ ਨੇ ਵਿਪਰਜੇ ਬੁੱਧੀ ਨੂੰ ਨਾਸ਼ ਕਰ ਕੇ ਤੱਤ ਤੂੰ ਦਾ ਸ਼ੰਸ਼ੋਧਨ ਕਰ ਕੇ ਨਿਸਚੇ ਕੀਤਾ ਹੈ ॥ਰਹਾਉ॥

## ਜਾਗਤ ਰਹੇ ਤਿਨੀ ਪ੍ਰਭੁ ਪਾਇਆ; ਸਬਦੇ ਹਉਮੈ ਮਾਰੀ ॥

ਹੇ ਪ੍ਰਭੁ = ਪਰਮੇਸ਼ਰ! ਜੋ ਗਿਆਨ ਅਵਸਥਾ ਵਿਚ ਜਾਗਤ = ਜਾਗਦੇ ਰਹੇ = ਰਹਿੰਦੇ ਹਨ, ਤਿਨੀ = ਉਨ੍ਹਾਂ ਨੇ ਹੀ ਤੈਨੂੰ ਪਾਇਆ = ਪਾਉਣਾ ਕੀਤਾ ਹੈ ਅਤੇ ਗੁਰਾਂ ਦੇ ਸਬਦੇ = ਉਪਦੇਸ਼ ਦੀ ਕਮਾਈ ਕਰ ਕੇ ਦੇਹ ਦੀ ਹਉਮੈ = ਹੰਗਤਾ ਮਮਤਾ ਮਾਰੀ = ਮਾਰਨਾ ਕੀਤੀ ਹੈ।

## ਗਿਰਹੀ ਮਹਿ ਸਦਾ ਹਰਿ ਜਨ ਉਦਾਸੀ; ਗਿਆਨ ਤਤ ਬੀਚਾਰੀ ॥

ਉਹ ਹਰਿ = ਹਰੀ ਦੇ ਜਨ = ਸੇਵਕ ਗਿਰਹੀ = ਗ੍ਰਿਹਸਥ ਮਹਿ = ਵਿਚ ਰਹਿੰਦੇ ਹੋਏ ਵੀ ਸਦਾ = ਹਮੇਸ਼ਾ ਉਦਾਸੀ = ਉਦਾਸੀਨ ਹਨ, ਭਾਵ ਗ੍ਰਿਹਸਥ ਦੇ ਬੰਧਨਾਂ ਵਿਚ ਨਹੀਂ ਬੱਝਦੇ, ਨਿਰਲੇਪ ਰਹਿੰਦੇ ਹਨ ਅਤੇ ਤਤ = ਸਾਰ ਸਰੂਪ ਦੇ ਗਿਆਨ ਦੀ ਬੀਚਾਰੀ = ਵਿਚਾਰ ਕਰਦੇ ਰਹਿੰਦੇ ਹਨ।

## ਸਤਿਗੁਰੁ ਸੇਵਿ ਸਦਾ ਸੁਖੁ ਪਾਇਆ; ਹਰਿ ਰਾਖਿਆ ਉਰ ਧਾਰੀ ॥੨॥

ਫੇਰ ਉਨ੍ਹਾਂ ਨੇ ਸਤਿਗੁਰਾਂ ਦੀ ਸੇਵਿ = ਸੇਵਾ, ਟਹਿਲ ਦੁਆਰਾ ਸਦਾ = ਸਦੀਵੀ ਸੁਖ ਪਾਇਆ = ਪਾਉਣਾ ਕੀਤਾ ਹੈ ਅਤੇ ਉਪਾਸ਼ਕ ਬਿਰਤੀ ਕਰਕੇ ਹਰਿ = ਹਰੀ ਨਾਮ ਨੂੰ ਆਪਣੇ ਉਰ = ਹਿਰਦੇ ਵਿਚ ਧਾਰੀ = ਧਾਰਨ ਕਰਕੇ ਰਾਖਿਆ = ਰੱਖਣਾ ਕੀਤਾ ਹੈ ॥੨॥

## ਇਹੁ ਮਨੂਆ ਦਹ ਦਿਸਿ ਧਾਵਦਾ; ਦੂਜੈ ਭਾਇ ਖੁਆਇਆ ॥

ਪਰ ਮਨਮੁਖਾਂ ਦਾ ਇਹ ਮਨੂਆ = ਮਨ ਇੰਦ੍ਰੀਆਂ ਦੇ ਵਿਸ਼ਿਆਂ ਦਾ ਸਾੜਿਆ ਹੋਇਆ ਦਹ ਦਿਸਿ = ਦਸੇ ਦਿਸ਼ਾਵਾਂ ਵੱਲ ਧਾਵਦਾ = ਦੌੜਦਾ ਰਹਿੰਦਾ ਹੈ ਅਤੇ ਦੂਜੈ ਭਾਇ = ਦ੍ਵੈਤ-ਭਾਵ ਵਿਚ ਲੱਗ ਕੇ ਆਪਣਾ ਸਰੂਪ ਖੁਆਇਆ = ਭੁਲਾਇਆ ਹੋਇਆ ਹੈ।

**[ਅੰਗ ੬੦੦]**

## ਮਨਮੁਖ ਮੁਗਧੁ ਹਰਿ ਨਾਮੁ ਨ ਚੇਤੈ; ਬਿਰਥਾ ਜਨਮੁ ਗਵਾਇਆ ॥

ਆਪਣੇ (ਮਨ + ਮੁਖ) ਮਨ ਨੂੰ ਮੁਖੀ ਬਣਾਉਣ ਵਾਲੇ ਮੁਗਧੁ = ਮੂਰਖ ਪੁਰਸ਼ **ਵਾ:** ਸ਼ਾਸਤ੍ਰ ਗਿਆਤ ਵੱਲੋਂ ਮਨਮੁਖ = ਬੇਮੁਖ ਤੇ ਪਰਮਾਰਥ ਵੱਲੋਂ ਮੁਗਧੁ = ਬੇਸਮਝ ਪ੍ਰਾਣੀ ਹਰਿ = ਹਰੀ ਦਾ ਨਾਮ ਨ ਚੇਤੈ = ਯਾਦ ਨਹੀਂ ਕਰਦੇ, ਉਨ੍ਹਾਂ ਨੇ ਆਪਣਾ ਅਮੋਲਕ ਮਨੁੱਖਾ ਜਨਮ ਬਿਰਥਾ = ਵਿਅਰਥ ਹੀ ਗਵਾਇਆ = ਗੁਆ ਲਿਆ ਹੈ।

## ਸਤਿਗੁਰੁ ਭੇਟੇ ਤਾ ਨਾਉ ਪਾਏ; ਹਉਮੈ ਮੋਹੁ ਚੁਕਾਇਆ ॥੩॥

ਜੇਕਰ ਇਹ ਸਤਿਗੁਰੂ ਸਾਹਿਬ ਜੀ ਨੂੰ ਭੇਟੇ = ਮਿਲ ਪੈਣ, ਤਾ = ਤਦ ਹਰੀ ਦਾ ਨਾਉ = ਨਾਮ ਪਾਏ = ਪਾ ਸਕਦੇ ਹਨ ਅਤੇ ਸਤਿਗੁਰੂ ਜੀ ਹਰੀ ਨਾਮ ਦੀ ਕਮਾਈ ਕਰਾ ਕੇ ਹਉਮੈ = ਹੰਗਤਾ ਮਮਤਾ ਦਾ ਮੋਹ ਚੁਕਾਇਆ = ਚੁਕਾ ਦਿੰਦੇ ਹਨ ॥੩॥

## ਹਰਿ ਜਨ ਸਾਚੇ ਸਾਚੁ ਕਮਾਵਹਿ; ਗੁਰ ਕੈ ਸਬਦਿ ਵੀਚਾਰੀ ॥

ਹਰਿ = ਹਰੀ ਦੇ ਜਨ = ਸੇਵਕ ਸਦਾ ਸਾਚੇ = ਸੱਚੇ ਹਨ, ਕਿਉਂਕਿ ਉਹ ਸਾਚੁ = ਸੱਚ ਨੂੰ ਕਮਾਵਹਿ = ਕਮਾਉਂਦੇ ਹਨ ਅਤੇ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੇ ਵੀਚਾਰੀ = ਵਿਚਾਰਵਾਨ ਹਨ।

## ਆਪੇ ਮੇਲਿ ਲਏ ਪ੍ਰਭਿ ਸਾਚੈ; ਸਾਚੁ ਰਖਿਆ ਉਰ ਧਾਰੀ ॥

ਜਿਨ੍ਹਾਂ ਨੇ ਸਾਚੁ = ਸੱਚ ਸਰੂਪ ਨੂੰ ਆਪਣੇ ਉਰ = ਹਿਰਦੇ ਵਿਚ ਧਾਰੀ = ਧਾਰਨ ਕਰਿਆ ਹੋਇਆ ਹੈ, ਉਹ ਸਾਚੇ = ਸੱਚੇ ਪ੍ਰਭਿ = ਪਰਮੇਸ਼ਰ ਨੇ ਆਪੇ = ਆਪ ਹੀ ਆਪਣੇ ਸਰੂਪ ਵਿਚ ਮੇਲ ਲਏ ਹਨ।

## ਨਾਨਕ ਨਾਵਹੁ ਗਤਿ ਮਤਿ ਪਾਈ; ਏਹਾ ਰਾਸਿ ਹਮਾਰੀ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸਾਂ ਨੇ ਪਰਮੇਸ਼ਰ ਦੇ ਨਾਵਹੁ = ਨਾਮ ਦੁਆਰਾ ਗਤਿ = ਮੁਕਤ ਕਰਨ ਵਾਲੀ ਆਤਮ ਵਿਸ਼ੈਣੀ ਮਤਿ = ਬੁੱਧੀ ਪਾਈ = ਪਾਉਣਾ ਕੀਤੀ ਹੈ **ਵਾ:** ਨਾਮ ਕਰਕੇ ਵਾਹਿਗੁਰੂ ਦੀ ਗਤਿ = ਪ੍ਰਾਪਤੀ ਹੁੰਦੀ ਹੈ **ਵਾ:** ਗਤਿ = ਗਿਆਨ ਦੀ ਪ੍ਰਾਪਤੀ ਹੁੰਦੀ ਹੈ, ਇਹ ਮਤਿ = ਸਮਝ ਪਾਈ ਹੈ ਅਤੇ ਏਹਾ = ਇਹੋ ਹੀ ਹਮਾਰੀ = ਸਾਡੀ ਰਾਸਿ = ਪੂੰਜੀ ਹੈ ॥੪॥੧॥

## ਸੋਰਠਿ ਮਹਲਾ ੩ ॥
## ਭਗਤਿ ਖਜਾਨਾ ਭਗਤਨ ਕਉ ਦੀਆ; ਨਾਉ ਹਰਿ ਧਨੁ ਸਚੁ ਸੋਇ ॥

ਪਰਮੇਸ਼ਰ ਨੇ ਆਪਣੀ ਭਗਤਿ = ਭਗਤੀ ਦਾ ਖਜਾਨਾ = ਭੰਡਾਰ ਆਪਣੇ ਭਗਤਨ = ਭਗਤਾਂ ਕਉ = ਨੂੰ ਦੀਆ = ਦੇਣਾ ਕੀਤਾ ਹੈ ਅਤੇ ਸੋਇ = ਸ਼ੋਭਾ ਦੇਣ ਵਾਲਾ ਹਰਿ = ਹਰੀ ਨਾਮ ਰੂਪੀ ਸਚੁ = ਸੱਚਾ ਧਨ ਦੇਣਾ ਕੀਤਾ ਹੈ। ਜੈਸਾ ਕਿ :

**ਇਸੁ ਜੁਗ ਮਹਿ ਸੋਭਾ ਨਾਮ ਕੀ ਬਿਨੁ ਨਾਵੈ ਸੋਭ ਨ ਹੋਇ ॥** *(ਅੰਗ ੪੨੯)*

## ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ; ਕਿਨੈ ਨ ਕੀਮਤਿ ਹੋਇ ॥

ਇਹ ਪਰਮੇਸ਼ਰ ਦਾ ਨਾਮ ਰੂਪੀ ਧਨ ਅਖੁਟੁ = ਨਾ ਮੁੱਕਣ ਵਾਲਾ ਹੈ, ਜੋ ਕਦੇ = ਕਦਾਚਿਤ ਭੀ ਨਿਖੁਟੈ = ਮੁੱਕਦਾ ਨਾਹੀ = ਨਹੀਂ ਹੈ ਅਤੇ ਨਾ ਹੀ ਕਿਨੈ = ਕਿਸੇ ਪਾਸੋਂ ਇਸ ਦੀ ਕੀਮਤ ਹੋਇ = ਹੋ ਸਕਦੀ ਹੈ।

## ਨਾਮ ਧਨਿ ਮੁਖ ਉਜਲੇ ਹੋਏ; ਹਰਿ ਪਾਇਆ ਸਚੁ ਸੋਇ ॥੧॥

ਜਿਨ੍ਹਾਂ ਪਾਸ ਨਾਮ ਰੂਪੀ ਧਨ ਹੈ, ਉਨ੍ਹਾਂ ਦੇ ਲੋਕ-ਪ੍ਰਲੋਕ ਵਿਚ ਮੁਖ = ਮੂੰਹ ਉਜਲੇ = ਨਿਰਮਲ ਹੁੰਦੇ ਹਨ ਅਤੇ ਸੋਇ = ਉਨ੍ਹਾਂ ਨੇ ਸਚੁ = ਸੱਚੇ ਹਰਿ = ਹਰੀ ਨੂੰ ਪਾਇਆ = ਪਾਉਣਾ ਕੀਤਾ ਹੈ ॥੧॥

## ਮਨ ਮੇਰੇ; ਗੁਰ ਸਬਦੀ, ਹਰਿ ਪਾਇਆ ਜਾਇ ॥

ਹੇ ਮੇਰੇ ਮਨਾਂ ! ਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰ ਕੇ ਹੀ ਹਰਿ = ਪਰਮੇਸ਼ਰ ਪਾਇਆ ਜਾਇ = ਜਾਂਦਾ ਹੈ।

## ਬਿਨੁ ਸਬਦੈ, ਜਗੁ ਭੁਲਦਾ ਫਿਰਦਾ; ਦਰਗਹ ਮਿਲੈ ਸਜਾਇ ॥ਰਹਾਉ॥

ਸਤਿਗੁਰਾਂ ਦੇ ਸਬਦੈ = ਉਪਦੇਸ਼ ਤੋਂ ਬਿਨਾਂ ਸਭ ਜਗੁ = ਜਗਤ ਅਗਿਆਨ ਕਰਕੇ ਪਰਮਾਰਥ ਦੇ ਰਸਤੇ

ਤੋਂ ਭੁਲਦਾ = ਭੁੱਲਿਆ ਹੋਇਆ ਜੂਨਾਂ ਵਿਚ ਫਿਰਦਾ = ਫਿਰ ਰਿਹਾ ਹੈ ਅਤੇ ਅੱਗੇ ਦਰਗਹ = ਪ੍ਰਲੋਕ ਵਿਚ ਜਾ ਕੇ ਵੀ ਸਜਾਇ = ਸਜ਼ਾ ਮਿਲੈ = ਮਿਲਦੀ ਹੈ ॥ਰਹਾਉ॥

## ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ; ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥

ਇਸ ਦੇਹੀ = ਸਰੀਰ ਅੰਦਰਿ = ਵਿਚ ਪੰਚ = ਪੰਜ ਚੋਰ ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰਾ = ਹੰਕਾਰ ਵਸਹਿ = ਵੱਸਦੇ ਹਨ।

## ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ; ਕੋਇ ਨ ਸੁਣੈ ਪੂਕਾਰਾ ॥

ਇਹ ਚੋਰ ਅੰਮ੍ਰਿਤ ਰੂਪੀ ਸ਼ੁਭ ਗੁਣਾਂ ਨੂੰ ਲੂਟਹਿ = ਲੁੱਟਦੇ ਪਏ ਹਨ **ਵਾ:** ਜੋ ਅੰਮ੍ਰਿਤ ਅਨੰਦ ਦੀ ਪ੍ਰਾਪਤੀ ਹੋਣੀ ਸੀ, ਉਸ ਵੱਲੋਂ ਮਨ ਨੂੰ ਬੇਮੁਖ ਕਰਨ ਰੂਪ ਲੁੱਟ ਰਹੇ ਹਨ ਪਰ ਗੁਰੂ ਤੋਂ ਮਨਮੁਖ = ਬੇਮੁਖ ਪੁਰਸ਼ ਇਸ ਗੱਲ ਨੂੰ ਨਹੀਂ ਬੂਝਹਿ = ਬੁੱਝਦੇ, ਸਮਝਦੇ, ਫੇਰ ਅੰਤ ਸਮੇਂ ਮਾਰ ਪੈਂਦੀ ਤੋਂ ਕੋਇ = ਕੋਈ ਪੂਕਾਰਾ = ਫ਼ਰਿਆਦਾਂ ਨਹੀਂ ਸੁਣੈ = ਸੁਣਦਾ।

## ਅੰਧਾ ਜਗਤੁ ਅੰਧੁ ਵਰਤਾਰਾ; ਬਾਝੁ ਗੁਰੂ ਗੁਬਾਰਾ ॥੨॥

ਇਹ ਜਗਤੁ = ਸੰਸਾਰ ਤਾਂ ਵਿਕਾਰਾਂ ਵਿਚ ਲੱਗਣ ਕਰਕੇ ਅੰਧਾ = ਅੰਨ੍ਹਾ ਹੋਇਆ ਫਿਰਦਾ ਹੈ ਅਤੇ ਅੰਧੁ = ਅਗਿਆਨਤਾਈ ਦਾ ਹੀ ਵਰਤਾਰਾ = ਵਰਤੋਂ ਵਿਹਾਰ ਹੋ ਰਿਹਾ ਹੈ, ਗੁਰੂ ਤੋਂ ਬਾਝੁ = ਬਗ਼ੈਰ ਪਰਮਾਰਥ ਦੇ ਰਸਤੇ ਵਿਚ ਗੁਬਾਰਾ = ਗਾੜ੍ਹਾ ਹਨੇਰਾ ਹੀ ਹੋਇਆ ਰਹਿੰਦਾ ਹੈ ॥੨॥

## ਹਉਮੈ ਮੇਰਾ ਕਰਿ ਕਰਿ ਵਿਗੁਤੇ; ਕਿਹੁ ਚਲੈ ਨ ਚਲਦਿਆ ਨਾਲਿ ॥

ਦੇਹ ਦੀ ਹਉਮੈ = ਹੰਗਤਾ ਮਮਤਾ ਤੇ ਪਦਾਰਥਾਂ ਦੀ ਮੇਰਾ = ਮੇਰ-ਤੇਰ ਕਰ ਕਰ ਕੇ ਮਨਮੁਖ ਜੀਵ ਵਿਗੁਤੇ = ਖ਼ੁਆਰ, ਬਰਬਾਦ ਹੁੰਦੇ ਰਹਿੰਦੇ ਹਨ, ਪਰ ਸੰਸਾਰ ਤੋਂ ਪ੍ਰਲੋਕ ਨੂੰ ਚਲਦਿਆ = ਤੁਰਦਿਆਂ ਕਿਹੁ = ਕੁਝ ਭੀ ਨਾਲਿ = ਸਾਥ ਨਹੀਂ ਚਲੈ = ਚੱਲਣਾ।

## ਗੁਰਮੁਖਿ ਹੋਵੈ ਸੁ ਨਾਮੁ ਧਿਆਵੈ; ਸਦਾ ਹਰਿ ਨਾਮੁ ਸਮਾਲਿ ॥

ਪਰ ਜੋ ਗੁਰਮੁਖ = ਗੁਰੂ ਦੇ ਸਨਮੁਖ ਹੋਵੈ = ਹੁੰਦਾ ਹੈ, ਸੁ = ਉਹ ਪਰਮੇਸ਼ਰ ਦੇ ਨਾਮ ਨੂੰ ਧਿਆਵੈ = ਧਿਆਉਣਾ ਕਰਦਾ ਹੈ ਅਤੇ ਸਦਾ = ਹਮੇਸ਼ਾ ਹਰਿ = ਹਰੀ ਦੇ ਨਾਮ ਨੂੰ ਸਮਾਲਿ = ਸੰਭਾਲਦਾ, ਯਾਦ ਕਰਦਾ ਹੈ।

## ਸਚੀ ਬਾਣੀ ਹਰਿ ਗੁਣ ਗਾਵੈ; ਨਦਰੀ ਨਦਰਿ ਨਿਹਾਲਿ ॥੩॥

ਸੱਚੀ ਬਾਣੀ ਭਾਵ ਗੁਰ-ਉਪਦੇਸ਼ ਦੁਆਰਾ ਹਰਿ = ਹਰੀ ਦੇ ਗੁਣਾਂ ਨੂੰ ਗਾਵੈ = ਗਾਉਣਾ ਕਰਦਾ ਹੈ, ਤਦੋਂ ਨਦਰੀ = ਪਰਮੇਸ਼ਰ ਆਪਣੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਨਾਲ ਨਿਹਾਲਿ = ਅਨੰਦ, ਪ੍ਰਸੰਨ ਕਰ ਦਿੰਦਾ ਹੈ **ਵਾ:** ਉਹ ਗੁਰਮੁਖ ਗਿਆਨ ਦ੍ਰਿਸ਼ਟੀ ਕਰਕੇ ਨਦਰੀ ਪ੍ਰਭੂ ਨੂੰ ਨਿਹਾਲਿ = ਦੇਖ ਲੈਂਦੇ ਹਨ ॥੩॥

## ਸਤਿਗੁਰ ਗਿਆਨੁ ਸਦਾ ਘਟਿ ਚਾਨਣੁ; ਅਮਰੁ ਸਿਰਿ ਬਾਦਿਸਾਹਾ ॥

ਜਿਨ੍ਹਾਂ ਦੇ ਘਟਿ = ਹਿਰਦੇ ਵਿਚ ਸਦਾ = ਹਮੇਸ਼ਾ ਹੀ ਸਤਿਗੁਰਾਂ ਦੇ ਗਿਆਨ ਦਾ ਚਾਨਣੁ = ਪ੍ਰਕਾਸ਼ ਹੈ, ਉਨ੍ਹਾਂ ਗੁਰਮੁਖਾਂ ਦਾ ਅਮਰੁ = ਹੁਕਮ ਬਾਦਿਸਾਹਾ = ਤਖ਼ਤਾਂ ਦੇ ਸੁਆਮੀਆਂ ਦੇ ਸਿਰ ਉਪਰ ਵੀ ਚੱਲਦਾ ਹੈ **ਅਥਵਾ** ਜੋ ਅਮਰੁ = ਦੇਵਤਿਆਂ ਦਾ ਸਿਰਿ = ਸ਼ਿਰੋਮਣੀ ਬਾਦਿਸਾਹਾ = ਮਹਾਰਾਜਾ ਪਰਮੇਸ਼ਰ ਹੈ, ਸਤਿਗੁਰਾਂ ਦੁਆਰਾ ਉਸ ਦੇ ਗਿਆਨ ਦਾ ਪ੍ਰਕਾਸ਼ ਗੁਰਮੁਖਾਂ ਦੇ ਹਿਰਦੇ ਵਿਚ ਹੋਇਆ ਹੈ।

ਜਿਸ ਪ੍ਰਕਾਰ ਹਮਾਯੂੰ ਬਾਦਸ਼ਾਹ ਸ਼ੇਰਸ਼ਾਹ ਤੋਂ ਹਾਰ ਖਾ ਕੇ ਪੰਜਾਬ ਵਿੱਚੋਂ ਲੰਘ ਰਿਹਾ ਸੀ, ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਾਸ ਖਡੂਰ ਸਾਹਿਬ ਵਿਖੇ ਆਇਆ ਤੇ ਗੁਰੂ ਜੀ ਆਪਣੇ ਧਿਆਨ ਵਿਚ ਮਗਨ ਸਨ ਤੇ ਇਸ ਦੇ ਆਉਣ ਵੱਲ ਕੋਈ ਗਹੁ ਨਾ ਕੀਤੀ, ਹਮਾਯੂੰ ਗ਼ੁੱਸੇ ਵਿਚ ਆ ਕੇ ਗੁਰੂ ਜੀ ਨੂੰ ਮਾਰਨ ਲਈ ਮਿਆਨੋਂ ਤਲਵਾਰ ਕੱਢਣ ਲੱਗਾ ਤਾਂ ਇਸ ਦਾ ਹੱਥ ਕਬਜ਼ੇ ਨਾਲ ਹੀ ਜੁੜ ਗਿਆ। ਤਦੋਂ ਸਤਿਗੁਰਾਂ ਨੇ ਕਿਹਾ ਕਿ ਹੁਣ ਫ਼ਕੀਰਾਂ ਉਪਰ ਜੋ ਤਲਵਾਰ ਖਿੱਚਣ ਲੱਗਾ ਹੈਂ, ਇਹ ਸ਼ੇਰਸ਼ਾਹ ਦਾ ਟਾਕਰਾ ਕਰਨ ਲਈ ਕਿਥੇ ਸੀ ? ਉਥੋਂ ਕਾਇਰ ਹੋ ਕੇ ਕਿਉਂ ਭੱਜ ਆਇਆ ਹੈਂ ? ਤਦ ਹਮਾਯੂੰ ਬਹੁਤ ਸ਼ਰਮਿੰਦਾ ਹੋਇਆ ਤੇ ਮੁਆਫ਼ੀ ਮੰਗ ਕੇ ਗੁਰੂ ਅੰਗਦ ਦੇਵ ਜੀ ਦੇ ਆਸ਼ੀਰਵਾਦ ਦਾ ਪਾਤਰ ਬਣਿਆ। ਇਉਂ ਬਾਦਸ਼ਾਹਾਂ ਦੇ ਉਪਰ ਵੀ ਮਹਾਰਾਜ ਦਾ ਹੁਕਮ ਚੱਲਦਾ ਹੈ।

## ਅਨਦਿਨੁ ਭਗਤਿ ਕਰਹਿ ਦਿਨੁ ਰਾਤੀ; ਰਾਮ ਨਾਮੁ ਸਚੁ ਲਾਹਾ ॥

ਉਹ ਗੁਰਮੁਖ ਜਨ ਅਨਦਿਨੁ = ਨਿਰੰਤਰ ਦਿਨ ਰਾਤ ਪਰਮੇਸ਼ਰ ਦੀ ਭਗਤਿ = ਭਗਤੀ ਕਰਹਿ = ਕਰਦੇ ਹਨ **ਵਾ:** ਇਕ-ਰਸ ਭਗਤੀ ਕਰਨ ਵਾਲਿਆਂ ਨੂੰ ਅਵਿੱਦਿਆ ਰੂਪੀ ਰਾਤ ਤੋਂ ਗਿਆਨ ਰੂਪੀ ਦਿਨ ਚੜ੍ਹ ਜਾਂਦਾ ਹੈ ਅਤੇ ਰਾਮ = ਪਰਮੇਸ਼ਰ ਦੇ ਨਾਮ ਦਾ ਸਚੁ = ਸੱਚਾ ਲਾਹਾ = ਲਾਭ ਪ੍ਰਾਪਤ ਹੋ ਜਾਂਦਾ ਹੈ।

## ਨਾਨਕ ਰਾਮ ਨਾਮਿ ਨਿਸਤਾਰਾ; ਸਬਦਿ ਰਤੇ ਹਰਿ ਪਾਹਾ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਰਾਮ = ਪਰਮੇਸ਼ਰ ਦੇ ਨਾਮ ਦੁਆਰਾ ਜੀਵਾਂ ਦਾ ਨਿਸਤਾਰਾ = ਤਰਨਾ ਹੁੰਦਾ ਹੈ ਅਤੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਰਤੇ = ਰੰਗੇ ਰਹਿਣ ਕਰਕੇ ਹਰਿ = ਪਰਮੇਸ਼ਰ ਦੇ ਪਾਹਾ = ਪਾਸ ਪੁੱਜ ਜਾਈਦਾ ਹੈ ॥੪॥੨॥

## ਸੋਰਠਿ ਮ: ੩ ॥ ਦਾਸਨਿ ਦਾਸੁ ਹੋਵੈ, ਤਾ ਹਰਿ ਪਾਏ; ਵਿਚਹੁ ਆਪੁ ਗਵਾਈ ॥

ਜੋ ਪੁਰਸ਼ ਆਪਣੇ ਹਿਰਦੇ ਵਿਚਹੁ = ਵਿੱਚੋਂ ਆਪੁ = ਆਪਾ-ਭਾਵ ਗਵਾਈ = ਗੁਆ, ਦੂਰ ਕਰਕੇ ਪਰਮੇਸ਼ਰ ਦੇ ਦਾਸਨਿ = ਸੇਵਕਾਂ ਦਾ ਵੀ ਦਾਸੁ = ਸੇਵਕ ਹੋਵੈ = ਹੋਣਾ ਕਰੇ ਤਾਂ ਉਹ ਪੁਰਖ ਹਰਿ = ਪਰਮੇਸ਼ਰ ਨੂੰ ਪਾਏ = ਪਾ ਲੈਂਦਾ ਹੈ।

## ਭਗਤਾ ਕਾ ਕਾਰਜੁ ਹਰਿ ਅਨੰਦੁ ਹੈ; ਅਨਦਿਨੁ ਹਰਿ ਗੁਣ ਗਾਈ ॥

ਜੋ ਅਨਦਿਨੁ = ਰਾਤ ਦਿਨ ਹਰਿ = ਪਰਮੇਸ਼ਰ ਦੇ ਗੁਣ ਗਾਈ = ਗਾਉਣੇ ਹਨ, ਇਹੋ ਹੀ ਪਰਮੇਸ਼ਰ ਦੇ ਭਗਤਾਂ ਕਾ = ਦਾ ਕਾਰਜੁ = ਕੰਮ ਹੁੰਦਾ ਹੈ ਤੇ ਹਰਿ = ਹਰੀ ਉਨ੍ਹਾਂ ਨੂੰ ਆਪਣਾ ਅਨੰਦ ਬਖ਼ਸ਼ਣਾ ਕਰਦਾ ਹੈ **ਵਾ:** ਅਨੰਦ ਸਰੂਪ ਕਰ ਦਿੰਦਾ ਹੈ।

## ਸਬਦਿ ਰਤੇ ਸਦਾ ਇਕਰੰਗੀ; ਹਰਿ ਸਿਉ ਰਹੇ ਸਮਾਈ ॥੧॥

ਉਹ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਰਤੇ = ਰੰਗੇ ਹੋਏ, ਸਦਾ = ਹਮੇਸ਼ਾ ਇਕਰੰਗੀ = ਵਾਹਿਗੁਰੂ ਦੇ ਰੰਗ ਵਿਚ ਮਗਨ ਰਹਿੰਦੇ ਹਨ ਅਤੇ ਹਰਿ = ਪਰਮੇਸ਼ਰ ਦੇ ਸਿਉ = ਸਾਥ ਹੀ ਸਮਾਈ = ਅਭੇਦ ਹੋਏ ਰਹੇ = ਰਹਿੰਦੇ ਹਨ ॥੧॥

## ਹਰਿ ਜੀਉ; ਸਾਚੀ ਨਦਰਿ ਤੁਮਾਰੀ ॥

ਹੇ ਹਰਿ = ਪਰਮੇਸ਼ਰ ਜੀਉ = ਜੀ ! ਤੁਮਾਰੀ = ਤੁਹਾਡੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਸਦਾ ਹੀ ਸਾਚੀ = ਸੱਚੀ, ਭਾਵ ਸਦਾ ਅਟੱਲ ਰਹਿਣ ਵਾਲੀ ਹੈ।

## ਆਪਣਿਆ ਦਾਸਾ ਨੋ ਕ੍ਰਿਪਾ ਕਰਿ ਪਿਆਰੇ; ਰਾਖਹੁ ਪੈਜ ਹਮਾਰੀ ॥ਰਹਾਉ॥

ਹੇ ਮੇਰੇ ਪਿਆਰੇ ਪ੍ਰਭੂ ! ਆਪਣਿਆਂ ਦਾਸਾ = ਸੇਵਕਾਂ ਨੋ = ਦੇ ਉਤੇ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰੋ ਅਤੇ ਹਮਾਰੀ = ਸਾਡੀ ਪੈਜ = ਇੱਜ਼ਤ ਰਾਖਹੁ = ਰੱਖਣੀ ਕਰੋ **ਵਾ:** ਤੇਰੀ ਭਗਤੀ ਕਰਨੀ, ਨਾਮ ਜਪਣ ਜਪਾਉਣ ਰੂਪ ਸਾਡੀ ਪੈਜ = ਪ੍ਰਤੱਗਿਆ ਰੱਖ ਲਵੋ ॥ਰਹਾਉ॥

## ਸਬਦਿ ਸਲਾਹੀ, ਸਦਾ ਹਉ ਜੀਵਾ; ਗੁਰਮਤੀ ਭਉ ਭਾਗਾ ॥

ਹੇ ਮਹਾਰਾਜ ਜੀ ! ਸਬਦਿ = ਗੁਰ-ਉਪਦੇਸ਼ ਰਾਹੀਂ ਤੈਨੂੰ ਸਲਾਹੀ = ਸਲਾਹੁੰਦਾ ਹਾਂ ਅਤੇ ਹਉ = ਮੈਂ ਸਦਾ = ਹਮੇਸ਼ਾ ਜੀਵਨ ਮੁਕਤੀ ਪਾ ਕੇ ਜੀਵਾ = ਜਿਉਂਦਾ ਹਾਂ, ਅਤੇ ਗੁਰਮਤੀ = ਗੁਰਾਂ ਦੀ ਸਿੱਖਿਆ ਕਰਕੇ ਜੰਮਣ ਮਰਨ ਦਾ ਭਉ = ਡਰ ਭਾਗਾ = ਭੱਜ ਗਿਆ ਹੈ।

## ਮੇਰਾ ਪ੍ਰਭੁ ਸਾਚਾ ਅਤਿ ਸੁਆਲਿਉ; ਗੁਰੁ ਸੇਵਿਆ ਚਿਤੁ ਲਾਗਾ ॥

ਮੇਰਾ ਸਾਚਾ = ਸੱਚਾ ਪ੍ਰਭੁ = ਪਰਮੇਸ਼ਰ ਅਤਿ = ਅਤਿਅੰਤ ਹੀ ਸੁਆਲਿਉ = ਸਲਾਹੁਣੇ ਯੋਗ ਹੈ **ਵਾ:** ਅਤਿਅੰਤ ਸੁਆਲਿਉ = ਸੁੰਦਰ, ਸ਼ੋਭਾ ਦਾ ਘਰ ਹੈ, ਜਿਨ੍ਹਾਂ ਨੇ ਗੁਰਾਂ ਦੁਆਰਾ ਸੇਵਿਆ = ਸੇਵਨਾ ਕੀਤਾ ਹੈ, ਉਨ੍ਹਾਂ ਦਾ ਚਿਤੁ = ਮਨ ਪਰਮੇਸ਼ਰ ਵਿਚ ਲਾਗਾ = ਲੱਗ ਗਿਆ ਹੈ।

## ਸਾਚਾ ਸਬਦੁ ਸਚੀ ਸਚੁ ਬਾਣੀ; ਸੋ ਜਨੁ ਅਨਦਿਨੁ ਜਾਗਾ ॥੨॥

ਗੁਰਾਂ ਦਾ ਸਬਦੁ = ਉਪਦੇਸ਼ ਸਾਚਾ = ਸੱਚਾ ਹੈ ਅਤੇ ਸਚੁ = ਨਿਸਚੇ ਕਰਕੇ ਸਤਿਨਾਮ ਰੂਪੀ ਬਾਣੀ ਵੀ ਸੱਚੀ ਹੈ **ਵਾ:** ਸਬਦੁ = ਬ੍ਰਹਮ ਵੀ ਸਾਚਾ = ਸੱਚਾ ਹੈ ਤੇ ਆਪਣੇ ਸਰੂਪ ਦਾ ਸਚੁ = ਨਿਸਚਾ ਕਰਾਉਣ ਵਾਲੀ ਬਾਣੀ ਵੀ ਸੱਚੀ ਹੈ **ਵਾ:** ਸੰਸਾਰ ਰੂਪੀ ਬਾਣੀ = ਬਣਾਉਟ ਵੀ ਸੱਚੀ ਹੈ, ਜਿਸ ਨੂੰ ਇਹ ਸਮਝ ਪੈ ਜਾਂਦੀ ਹੈ, ਸੋ = ਉਹ ਜਨੁ = ਪੁਰਸ਼ ਅਨਦਿਨੁ = ਰਾਤ ਦਿਨ ਗਿਆਨ ਅਵਸਥਾ ਵਿਚ ਜਾਗਾ = ਜਾਗ ਪੈਂਦਾ ਹੈ।

## ਮਹਾ ਗੰਭੀਰੁ ਸਦਾ ਸੁਖਦਾਤਾ; ਤਿਸ ਕਾ ਅੰਤੁ ਨ ਪਾਇਆ ॥

ਉਹ ਹਰੀ ਮਹਾ = ਬਹੁਤ ਗੰਭੀਰੁ = ਡੂੰਘਾ, ਅਥਾਹ ਤੇ ਸਦਾ = ਹਮੇਸ਼ਾ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਹੈ, ਤਿਸ = ਉਸ ਕਾ = ਦਾ ਲੋਕ-ਪ੍ਰਲੋਕ ਕਰਕੇ ਕਿਸੇ ਕੋਲੋਂ ਅੰਤੁ = ਅਖ਼ੀਰ ਨਹੀਂ ਪਾਇਆ ਜਾਂਦਾ।

## ਪੂਰੇ ਗੁਰ ਕੀ ਸੇਵਾ ਕੀਨੀ; ਅਚਿੰਤੁ ਹਰਿ ਮੰਨਿ ਵਸਾਇਆ ॥

ਜਿਨ੍ਹਾਂ ਪੁਰਸ਼ਾਂ ਨੇ ਪੂਰੇ = ਪੂਰਨ ਸਤਿਗੁਰੂ ਸਾਹਿਬ ਜੀ ਕੀ = ਦੀ ਸੇਵਾ = ਟਹਿਲ ਕੀਨੀ = ਕੀਤੀ ਹੈ, ਉਨ੍ਹਾਂ ਨੇ ਅਚਿੰਤੁ = ਚਿੰਤਾ ਤੋਂ ਰਹਿਤ ਹਰਿ = ਹਰੀ ਨੂੰ ਮੰਨਿ = ਹਿਰਦੇ ਵਿਚ ਵਸਾਇਆ = ਵਸਾ ਲਿਆ ਹੈ।

## ਮਨੁ ਤਨੁ ਨਿਰਮਲੁ, ਸਦਾ ਸੁਖੁ ਅੰਤਰਿ; ਵਿਚਹੁ ਭਰਮੁ ਚੁਕਾਇਆ ॥੩॥

ਉਨ੍ਹਾਂ ਦਾ ਮਨੁ = ਹਿਰਦਾ ਤੇ ਤਨੁ = ਸਰੀਰ ਨਿਰਮਲੁ = ਪਵਿੱਤ੍ਰ ਹੈ ਤੇ ਅੰਤਰਿ = ਅੰਤਸ਼ਕਰਣ ਵਿਚ ਸਦਾ = ਹਮੇਸ਼ਾ ਰਹਿਣ ਵਾਲਾ ਸੁਖ ਪ੍ਰਾਪਤ ਹੋ ਜਾਂਦਾ ਹੈ ਅਤੇ ਵਿਚਹੁ = ਅੰਦਰੋਂ ਜੀਵ ਈਸ਼ ਦਾ ਭਰਮ ਵੀ ਚੁਕਾਇਆ = ਚੁਕਾ ਦਿੰਦੇ ਹਨ ॥੩॥

## ਹਰਿ ਕਾ ਮਾਰਗੁ ਸਦਾ ਪੰਥੁ ਵਿਖੜਾ; ਕੋ ਪਾਏ ਗੁਰ ਵੀਚਾਰਾ ॥

ਜੋ ਹਰਿ = ਪਰਮੇਸ਼ਰ ਦੀ ਪ੍ਰਾਪਤੀ ਕਾ = ਦਾ (ਭਾਉ-ਭਗਤੀ ਰੂਪ) ਮਾਰਗੁ = ਰਸਤਾ ਹੈ, ਉਹ

ਪੰਥੁ = ਰਸਤਾ ਸਦਾ = ਹਮੇਸ਼ਾ ਹੀ ਬਹੁਤ ਵਿਖੜਾ = ਕਠਿਨ ਹੈ, ਕੋ = ਕੋਈ ਵਿਰਲਾ ਹੀ ਗੁਰ-ਸ਼ਬਦ ਦੀ ਵੀਚਾਰਾ = ਵਿਚਾਰ ਦੁਆਰਾ ਹੰਗਤਾ-ਮਮਤਾ ਛੱਡ ਕੇ ਪਾਏ = ਪਾਉਂਦਾ ਹੈ।

## ਹਰਿ ਕੈ ਰੰਗਿ ਰਾਤਾ, ਸਬਦੇ ਮਾਤਾ; ਹਉਮੈ ਤਜੇ ਵਿਕਾਰਾ ॥

ਉਹ ਹਰਿ = ਪਰਮੇਸ਼ਰ ਕੈ = ਦੇ ਰੰਗਿ = ਪ੍ਰੇਮ ਵਿਚ ਰਾਤਾ = ਰੰਗਿਆ ਹੋਇਆ ਤੇ ਗੁਰਾਂ ਦੇ ਸਬਦੇ = ਉਪਦੇਸ਼ ਵਿਚ ਮਾਤਾ = ਮਸਤ ਹੋਇਆ ਪਿਆ ਹੈ ਅਤੇ ਉਸ ਨੇ ਹੀ ਦੇਹ ਦੀ ਹਉਮੈ = ਹੰਗਤਾ-ਮਮਤਾ ਤੇ ਕਾਮ ਕ੍ਰੋਧ ਆਦਿ ਵਿਕਾਰਾ = ਵਿਕਾਰ ਤਜੇ = ਛੱਡ ਦਿੱਤੇ ਹਨ।

## ਨਾਨਕ ਨਾਮਿ ਰਤਾ ਇਕਰੰਗੀ; ਸਬਦਿ ਸਵਾਰਣਹਾਰਾ ॥੪॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪਰਮੇਸ਼ਰ ਦੇ ਨਾਮ ਵਿਚ ਇਕਰੰਗੀ = ਇਕ-ਰਸ ਰਤਾ = ਰੰਗਿਆ ਰਹਿੰਦਾ ਹੈ **ਵਾ:** ਨਾਮ ਵਿਚ ਰੰਗਿਆ ਹੋਇਆ ਇਕ ਵਾਹਿਗੁਰੂ ਦੇ ਰੰਗੀ = ਰੰਗ ਪ੍ਰੇਮ ਵਿਚ ਭਿੱਜਿਆ ਰਹਿੰਦਾ ਹੈ ਅਤੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਹੋਰਨਾਂ ਦੇ ਜੀਵਨ ਨੂੰ ਵੀ ਸਵਾਰਣਹਾਰਾ = ਸੰਵਾਰਨ ਵਾਲਾ ਹੈ ॥੪॥੩॥

**[ਅੰਗ ੬੦੧]**

## ਸੋਰਠਿ ਮਹਲਾ ੩ ॥

ਸਤਿਗੁਰੂ ਸਾਹਿਬ ਜੀ ਇਸ ਸ਼ਬਦ ਵਿਚ ਕਿਸੇ ਗੁਰਮੁਖ ਨਾਲ ਵਿਚਾਰ ਕਰਦੇ ਹੋਏ ਪਰਮੇਸ਼ਰ ਨਾਲ ਸੁਰਤ ਜੋੜ ਕੇ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਨ ਦੀ ਜਾਚ ਦੱਸਦੇ ਹਨ।

## ਹਰਿ ਜੀਉ, ਤੁਧੁ ਨੋ ਸਦਾ ਸਾਲਾਹੀ ਪਿਆਰੇ; ਜਿਚਰੁ, ਘਟ ਅੰਤਰਿ ਹੈ ਸਾਸਾ ॥

ਹੇ ਮੇਰੇ ਪਿਆਰੇ ਹਰਿ = ਪਰਮਾਤਮਾ ਜੀਉ = ਜੀ ! ਤੁਧੁ ਨੋ = ਤੁਹਾਨੂੰ ਸਦਾ = ਹਮੇਸ਼ਾ ਸਾਲਾਹੀ = ਸਲਾਹੁੰਦੇ ਹਾਂ, ਜਿਚਰੁ = ਜਿਤਨਾ ਚਿਰ ਤਕ ਘਟ = ਸਰੀਰ ਦੇ ਅੰਤਰਿ = ਅੰਦਰ ਸਾਸਾ = ਸੁਆਸ ਹਨ ਭਾਵ ਕਦਾਚਿਤ ਭੀ ਨਾ ਵਿਸਰੋ।

## ਇਕੁ ਪਲੁ ਖਿਨੁ ਵਿਸਰਹਿ ਤੂ ਸੁਆਮੀ; ਜਾਣਉ ਬਰਸ ਪਚਾਸਾ ॥

ਹੇ ਸੁਆਮੀ = ਮਾਲਕ ਪ੍ਰਭੂ ! ਜੇਕਰ ਤੂੰ ਇੱਕ ਪਲ[੧] ਵਿੱਚੋਂ ਖਿਨ[੨] ਜਿੰਨਾ ਚਿਰ ਭੀ ਵਿਸਰਹਿ = ਭੁੱਲ ਜਾਵੇਂ, ਤਾਂ ਇਸ ਸਮੇਂ ਨੂੰ ਮੈਂ ਬਰਸ ਪਚਾਸਾ = ਪੰਜਾਹ ਸਾਲ ਗੁਜ਼ਰ ਗਏ ਹੋਏ ਜਾਣਉ = ਜਾਣਦਾ ਹਾਂ।

## ਹਮ ਮੂੜ ਮੁਗਧ ਸਦਾ ਸੇ ਭਾਈ; ਗੁਰ ਕੈ ਸਬਦਿ ਪ੍ਰਗਾਸਾ ॥੧॥

ਹੁਣ ਨਿਮਰਤਾ ਵਿਚ ਕਹਿੰਦੇ ਹਨ ਕਿ ਹੇ ਭਾਈ ! ਹਮ = ਅਸੀਂ ਤਾਂ ਸਦਾ = ਹਮੇਸ਼ਾ ਹੀ ਵਿਵਹਾਰਾਂ ਵੱਲੋਂ ਮੂੜ = ਮੂਰਖ ਤੇ ਸੱਤ ਸ਼ਾਸਤ੍ਰ ਦੇ ਸਿਧਾਂਤ ਵੱਲੋਂ ਮੁਗਧ = ਬੇਸਮਝ ਸੇ = ਸੀ, ਪਰ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਦੁਆਰਾ ਅੰਦਰ ਬ੍ਰਹਮ ਸਰੂਪ (ਗਿਆਨ) ਦਾ ਪ੍ਰਗਾਸਾ = ਪ੍ਰਕਾਸ਼ ਹੋ ਗਿਆ ਹੈ ॥੧॥

---

੧. ਪਲ = ਇਕ ਘੜੀ ਦੇ ਸੱਠਵੇਂ ਹਿੱਸੇ ਨੂੰ ਇਕ ਪਲ ਆਖਦੇ ਹਨ।

੨. ਖਿਨ = ਵਿਆਕਰਣ ਅਨੁਸਾਰ 'ਘਟ' ਸ਼ਬਦ ਆਖਿਆਂ ਦੋ ਖਿਨ ਗੁਜ਼ਰ ਜਾਂਦੇ ਮੰਨੇ ਹਨ ਅਤੇ ਨਿਆਇਕਾਂ ਅਨੁਸਾਰ ਪਿੱਪਲ ਦੇ ਪੱਤੇ ਵਿੱਚੋਂ ਸੂਈ ਪਾਰ ਕੱਢ ਦੇਈਏ ਤਾਂ ਇਤਨੇ ਸਮੇਂ ਨੂੰ ਚਾਰ ਖਿਨ ਗੁਜ਼ਰ ਗਏ ਮੰਨਿਆ ਜਾਂਦਾ ਹੈ।

## ਹਰਿ ਜੀਉ; ਤੁਮ ਆਪੇ ਦੇਹੁ ਬੁਝਾਈ ॥

ਹੇ ਹਰਿ = ਪਰਮੇਸ਼ਰ ਜੀਉ = ਜੀ ! ਤੁਮ = ਤੁਸੀਂ ਆਪੇ = ਆਪ ਹੀ ਕਿਰਪਾ ਕਰਕੇ ਆਪਣੇ ਸਰੂਪ ਨੂੰ ਬੁਝਾਈ = ਬੁਝਾ, ਸਮਝਾ ਦੇਹੁ = ਦੇਣਾ ਕਰੋ।

## ਹਰਿ ਜੀਉ, ਤੁਧੁ ਵਿਟਹੁ ਵਾਰਿਆ ਸਦ ਹੀ; ਤੇਰੇ ਨਾਮ ਵਿਟਹੁ ਬਲਿ ਜਾਈ ॥ਰਹਾਉ॥

ਹੇ ਹਰਿ = ਪਰਮੇਸ਼ਰ ਜੀਉ = ਜੀ ! ਮੈਂ ਤੁਧੁ = ਤੁਹਾਡੇ ਵਿਟਹੁ = ਉਪਰੋਂ ਹੀ = ਨਿਸਚੇ ਕਰਕੇ ਸਦਾ = ਹਮੇਸ਼ਾ ਵਾਰਿਆ = ਬਲਿਹਾਰ ਜਾਂਦਾ ਹਾਂ ਅਤੇ ਤੇਰੈ = ਤੁਹਾਡੇ ਨਾਮ ਦੇ ਵਿਟਹੁ = ਉਪਰੋਂ ਵੀ ਸੈਂਕੜੇ ਵਾਰੀ ਬਲਿ = ਬਲਿਹਾਰ ਕੁਰਬਾਨ ਜਾਈ = ਜਾਂਦਾ ਹਾਂ ॥ਰਹਾਉ॥

## ਹਮ ਸਬਦਿ ਮੁਏ, ਸਬਦਿ ਮਾਰਿ ਜੀਵਾਲੇ ਭਾਈ; ਸਬਦੇ ਹੀ ਮੁਕਤਿ ਪਾਈ ॥

ਫੇਰ ਗੁਰਮੁਖ ਸੱਜਣ ਨੂੰ ਕਹਿੰਦੇ ਹਨ ਕਿ ਹੇ ਭਾਈ ! ਹਮ = ਅਸੀਂ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਮੁਏ = ਮੋਏ ਹੋਏ ਹਾਂ ਅਤੇ ਗੁਰਾਂ ਦੇ ਸਬਦਿ = ਉਪਦੇਸ਼ ਨੇ ਸਾਨੂੰ ਜੀਵਤ-ਭਾਵ ਤੋਂ ਮਾਰ ਕੇ ਵਾਹਿਗੁਰੂ ਦੇ ਸਰੂਪ ਵੱਲ ਜੀਵਾਲੇ = ਜਿਉਂਦੇ ਕਰ ਲਿਆ ਹੈ **ਵਾ:** ਸਾਡੀ ਹਮ = ਤਮਾਮ ਆਸੁਰੀ ਸੰਪਦਾ ਗੁਰ-ਉਪਦੇਸ਼ ਦੀ ਕਮਾਈ ਕਰ ਕੇ ਮਰ ਗਈ ਹੈ ਅਤੇ ਗੁਰੂ ਜੀ ਸ਼ਬਦ ਦੁਆਰਾ ਔਗੁਣਾਂ, ਵਿਕਾਰਾਂ ਵੱਲੋਂ ਮਨ ਨੂੰ ਮਾਰ ਕੇ ਸਤ, ਚਿਤ, ਅਨੰਦ ਸਰੂਪ ਵੱਲ ਜਿਉਂਦਾ ਕਰ ਦਿੰਦੇ ਹਨ, ਗੁਰਾਂ ਦੇ ਸਬਦੇ = ਉਪਦੇਸ਼ ਦੀ ਕਮਾਈ ਕਰ ਕੇ ਹੀ ਮੁਕਤਿ = ਕਲਿਆਣ ਪਾਈਦੀ ਹੈ।

## ਸਬਦੇ ਮਨੁ ਤਨੁ ਨਿਰਮਲੁ ਹੋਆ; ਹਰਿ ਵਸਿਆ ਮਨਿ ਆਈ ॥

ਗੁਰਾਂ ਦੇ ਸਬਦੇ = ਉਪਦੇਸ਼ ਦੀ ਕਮਾਈ ਕਰ ਕੇ ਮਨ ਤੇ ਤਨ ਨਿਰਮਲੁ = ਸ਼ੁਧ, ਪਵਿੱਤ੍ਰ ਹੋਆ = ਹੋ ਜਾਂਦਾ ਹੈ ਅਤੇ ਹਰਿ = ਪਰਮੇਸ਼ਰ ਮਨਿ = ਹਿਰਦੇ ਵਿਚ ਆਈ = ਆ ਕੇ ਵਸਿਆ = ਵੱਸ ਜਾਂਦਾ ਹੈ।

## ਸਬਦੁ ਗੁਰ ਦਾਤਾ, ਜਿਤੁ ਮਨੁ ਰਾਤਾ; ਹਰਿ ਸਿਉ ਰਹਿਆ ਸਮਾਈ ॥੨॥

ਇਸ ਕਰਕੇ ਗੁਰਾਂ ਦਾ ਸਬਦੁ = ਉਪਦੇਸ਼ ਹੀ ਨਾਮ ਮੁਕਤੀ ਆਦਿ ਸਭ ਪਦਾਰਥਾਂ ਦੇ ਦਾਤਾ = ਦੇਣ ਵਾਲਾ ਹੈ, ਜਿਤੁ = ਜਿਸ ਵਿਚ ਜਦੋਂ ਮਨੁ = ਹਿਰਦਾ ਰਾਤਾ = ਰੰਗਿਆ ਜਾਂਦਾ ਹੈ, ਤਦੋਂ ਹਰਿ = ਪਰਮੇਸ਼ਰ ਦੇ ਸਿਉ = ਨਾਲ ਸਮਾਈ = ਲੀਨ ਹੋਇਆ ਰਹਿਆ = ਰਹਿੰਦਾ ਹੈ ॥੨॥

## ਸਬਦੁ ਨ ਜਾਣਹਿ, ਸੇ ਅੰਨੇ ਬੋਲੇ; ਸੇ ਕਿਤੁ ਆਏ ਸੰਸਾਰਾ ॥

ਜੋ ਪੁਰਸ਼ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਨਹੀਂ ਜਾਣਹਿ = ਜਾਣਦੇ **ਵਾ:** ਗੁਰ-ਸ਼ਬਦ ਨੂੰ ਗੁਰੂ ਰੂਪ ਨਹੀਂ ਜਾਣਦੇ, ਸੇ = ਉਹ ਪ੍ਰਤੱਖ ਨੇਤ੍ਰ ਹੁੰਦੇ ਹੋਏ ਵੀ ਗਿਆਨ ਤੇ ਵੈਰਾਗ ਰੂਪੀ ਨੇਤ੍ਰਾਂ ਤੋਂ ਹੀਣੇ ਹੋਣ ਕਰਕੇ ਅੰਨੇ = ਅੰਧੇ ਹਨ ਤੇ ਪ੍ਰਤੱਖ ਕੰਨਾਂ ਦੇ ਹੁੰਦਿਆਂ ਵੀ ਸ਼ਰਧਾ ਤੇ ਵਿਸ਼ਵਾਸ਼ ਰੂਪੀ ਕੰਨਾਂ ਤੋਂ ਬਿਨਾਂ ਅਧਿਆਤਮ ਜੀਵਨ ਵੱਲੋਂ ਬੋਲੇ = ਬਹਿਰੇ ਹਨ ਸੇ = ਉਹ ਕਿਤੁ = ਕਿਸ ਵਾਸਤੇ ਸੰਸਾਰਾ = ਜਗਤ ਵਿਚ ਆਏ ਹਨ, ਭਾਵ ਉਨ੍ਹਾਂ ਦਾ ਆਉਣਾ ਨਿਸਫਲ ਹੀ ਹੈ।

## ਹਰਿ ਰਸੁ ਨ ਪਾਇਆ, ਬਿਰਥਾ ਜਨਮੁ ਗਵਾਇਆ; ਜੰਮਹਿ ਵਾਰੋ ਵਾਰਾ ॥

ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਨਹੀਂ ਪਾਇਆ = ਪਾਉਣਾ ਕੀਤਾ, ਉਨ੍ਹਾਂ ਨੇ ਆਪਣਾ

ਅਮੋਲਕ ਮਨੁੱਖਾ ਜਨਮ ਬਿਰਥਾ = ਵਿਅਰਥ ਹੀ ਗਵਾਇਆ = ਗੁਆਉਣਾ ਕੀਤਾ ਹੈ ਅਤੇ ਉਹ ਵਾਸ਼ਨਾ ਦੇ ਬੱਧੇ ਹੋਏ ਵਾਰੋ ਵਾਰਾ = ਬਾਰੰਬਾਰ, ਮੁੜ ਮੁੜ ਜੰਮਹਿ = ਜੰਮਦੇ ਰਹਿਣਗੇ।

ਜਿਸ ਪ੍ਰਕਾਰ ਤ੍ਰੇਤੇ ਜੁਗ ਦੇ ਅਵਤਾਰ ਭਗਵਾਨ ਰਾਮਚੰਦ੍ਰ ਜੀ ਨੇ ਆਪਣੇ ਗੁਰੂ ਬਸਿਸਟ ਮੁਨੀ ਜੀ ਨੂੰ ਪੁੱਛਿਆ ਕਿ ਹੇ ਗੁਰੂ ਜੀ ! ਜੇਕਰ ਕਿਸੇ ਦਾ ਸਿਰ ਤਲਵਾਰ ਨਾਲ ਕੱਟ ਕੇ ਧੜ ਨਾਲੋਂ ਅਲੱਗ ਕਰ ਦੇਈਏ, ਤਾਂ ਕੀ ਉਹ ਮੁੜ ਕੇ ਜਿਉਂਦਾ ਹੋ ਸਕਦਾ ਹੈ ? ਤਦੋਂ ਬਸਿਸਟ ਮੁਨੀ ਜੀ ਨੇ ਕਿਹਾ ਸੀ ਕਿ ਹੇ ਰਾਮ ! ਹਾਂ ਉਹ ਮੁੜ ਜਿਉਂਦਾ ਹੋ ਸਕਦਾ ਹੈ, ਕਿਉਂਕਿ ਸਿਰ ਕੱਟਣ ਨਾਲ ਵਾਸ਼ਨਾ ਨਹੀਂ ਕੱਟੀ ਜਾਂਦੀ, ਉਹ ਵਾਸ਼ਨਾ ਕਰਕੇ ਹੋਰ ਦੇਹਾਂ ਧਾਰ ਕੇ ਮੁੜ-ਮੁੜ ਜੰਮਦੇ ਰਹਿੰਦੇ ਹਨ।

## ਬਿਸਟਾ ਕੇ ਕੀੜੇ, ਬਿਸਟਾ ਮਾਹਿ ਸਮਾਣੇ; ਮਨਮੁਖ ਮੁਗਧ ਗੁਬਾਰਾ ॥੩॥

ਜਿਸ ਪ੍ਰਕਾਰ ਬਿਸਟਾ = ਗੰਦਗੀ ਕੇ = ਦੇ ਕੀੜੇ ਬਿਸਟਾ = ਗੰਦਗੀ ਦੇ ਮਾਹਿ = ਵਿਚ ਹੀ ਸਮਾਣੇ = ਸਮਾਏ, ਮਿਲੇ ਰਹਿੰਦੇ ਹਨ, ਏਸ ਪ੍ਰਕਾਰ ਜੋ ਏਥੇ ਵਿਸ਼ਿਆਂ ਰੂਪੀ ਬਿਸਟਾ ਦੇ ਕੀੜੇ ਬਣੇ ਰਹਿੰਦੇ ਹਨ, ਉਹ ਅੱਗੇ ਨਰਕ ਰੂਪੀ ਵਿਸਟਾ ਦੇ ਮਾਹਿ = ਵਿਚ ਸਮਾਣੇ = ਸਮਾਏ ਰਹਿੰਦੇ ਹਨ। ਐਸੇ ਮਨਮੁਖ = ਬੇਮੁਖ ਪੁਰਸ਼ ਸ਼ਾਸਤ੍ਰ ਗਿਆਨ, ਪਰਮਾਰਥ ਵੱਲੋਂ ਮੁਗਧ = ਬੇ-ਸਮਝ ਹਨ ਤੇ ਉਨ੍ਹਾਂ 'ਤੇ ਅਗਿਆਨਤਾਈ ਦਾ ਗੁਬਾਰਾ = ਗਾੜ੍ਹਾ ਹਨੇਰਾ ਛਾਇਆ ਰਹਿੰਦਾ ਹੈ ॥੩॥

## ਆਪੇ ਕਰਿ ਵੇਖੈ, ਮਾਰਗਿ ਲਾਏ ਭਾਈ; ਤਿਸੁ ਬਿਨੁ, ਅਵਰੁ ਨ ਕੋਈ ॥

ਹੇ ਭਾਈ ! ਉਹ ਪਰਮੇਸ਼ਰ ਆਪੇ = ਆਪ ਹੀ ਸਭ ਜੀਵਾਂ ਨੂੰ ਪੈਦਾ ਕਰਿ = ਕਰਕੇ ਵੇਖੈ = ਵੇਖਦਾ, ਸੰਭਾਲਦਾ ਹੈ ਤੇ ਆਪ ਹੀ ਜੀਵਾਂ ਦੀ ਕਰਣੀ ਅਨੁਸਾਰ ਚੰਗੇ ਮੰਦੇ ਮਾਰਗਿ = ਰਸਤੇ ਵਿਚ ਲਾਏ = ਲਾਉਂਦਾ ਹੈ, ਤਿਸੁ = ਉਸ ਤੋਂ ਬਿਨੁ = ਬਗ਼ੈਰ ਉਸ ਵਰਗਾ ਅਵਰੁ = ਹੋਰ ਕੋਈ ਵੀ ਨਹੀਂ ਹੈ।

## ਜੋ ਧੁਰਿ ਲਿਖਿਆ, ਸੁ ਕੋਇ ਨ ਮੇਟੈ ਭਾਈ; ਕਰਤਾ ਕਰੇ, ਸੁ ਹੋਈ ॥

ਹੇ ਭਾਈ ! ਜੋ = ਜਿਹੜਾ ਧੁਰਿ = ਧੁਰੋਂ ਪਰਮੇਸ਼ਰ ਨੇ ਲੇਖ ਲਿਖਿਆ = ਲਿਖ ਦਿੱਤਾ ਹੈ, ਸੁ = ਉਹ ਕੋਇ = ਕੋਈ ਵੀ ਮੇਟੈ = ਮੇਟ ਨਹੀਂ ਸਕਦਾ, ਕਰਤਾ = ਰਚਨਹਾਰ ਪ੍ਰਭੂ ਜੋ ਕੁਝ ਭੀ ਕਰੇ = ਕਰਦਾ ਹੈ, ਸੁ = ਉਹੋ ਹੀ ਤਿੰਨਾਂ ਕਾਲਾਂ ਵਿਚ ਹੋਈ = ਹੁੰਦਾ ਹੈ **ਵਾ:** ਜੋ ਜੀਵ ਆਪ ਕਰਤਾ ਹੋ ਕੇ ਕਰਮ ਕਰਦਾ ਹੈ, ਉਹੋ ਜਿਹਾ ਹੀ ਉਸ ਨੂੰ ਫਲ ਪ੍ਰਾਪਤ ਹੁੰਦਾ ਹੈ।

## ਨਾਨਕ ਨਾਮੁ ਵਸਿਆ ਮਨ ਅੰਤਰਿ ਭਾਈ;
## ਅਵਰੁ ਨ ਦੂਜਾ ਕੋਈ ॥੪॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਿਨ੍ਹਾਂ ਦੇ ਮਨ = ਹਿਰਦੇ ਅੰਤਰਿ = ਅੰਦਰ ਪਰਮੇਸ਼ਰ ਦਾ ਨਾਮ ਵਸਿਆ = ਵੱਸ ਜਾਂਦਾ ਹੈ, ਉਨ੍ਹਾਂ ਦੀ ਦ੍ਰਿਸ਼ਟੀ ਵਿਚ ਅਵਰੁ = ਹੋਰ ਕੋਈ ਦੂਜਾ = ਦੂਸਰਾ ਨਹੀਂ ਪ੍ਰਤੀਤ ਹੁੰਦਾ, ਭਾਵ ਆਪਣਾ ਆਪ ਰੂਪ ਹੀ ਵੇਖਦੇ ਹਨ ॥੪॥੪॥

## ਸੋਰਠਿ ਮਹਲਾ ੩ ॥
## ਗੁਰਮੁਖਿ ਭਗਤਿ ਕਰਹਿ, ਪ੍ਰਭ ਭਾਵਹਿ; ਅਨਦਿਨੁ ਨਾਮੁ ਵਖਾਣੇ ॥

ਗੁਰਮੁਖ ਜਨ ਅਨਦਿਨੁ = ਰਾਤ ਦਿਨ ਪਰਮੇਸ਼ਰ ਦੇ ਨਾਮ ਨੂੰ ਵਖਾਣੇ = ਉਚਾਰਦੇ ਤੇ ਭਾਉ ਭਗਤਿ = ਭਗਤੀ ਕਰਹਿ = ਕਰਦੇ ਹਨ, ਜਿਸ ਕਰਕੇ ਪ੍ਰਭ = ਪਰਮੇਸ਼ਰ ਨੂੰ ਭਾਵਹਿ = ਭਾਅ ਜਾਂਦੇ ਹਨ।

## ਭਗਤਾ ਕੀ ਸਾਰ ਕਰਹਿ, ਆਪਿ ਰਾਖਹਿ; ਜੋ ਤੇਰੈ ਮਨਿ ਭਾਣੇ ॥

ਹੇ ਪਰਮੇਸ਼ਰ! ਤੂੰ ਆਪਣੇ ਉਨ੍ਹਾਂ ਭਗਤਾ = ਭਗਤੀ ਕਰਨ ਵਾਲੇ ਸੇਵਕਾਂ ਕੀ = ਦੀ ਸਾਰ = ਸੰਭਾਲ ਕਰਹਿ = ਕਰਦਾ ਹੈਂ ਤੇ ਕਾਮ ਕ੍ਰੋਧ ਵਿਕਾਰਾਂ, ਜਮਾਂ ਆਦਿ ਤੋਂ ਆਪ ਰਾਖਹਿ = ਰੱਖਦਾ ਹੈਂ, ਜੋ = ਜਿਹੜੇ ਤੇਰੈ = ਤੁਹਾਡੇ ਮਨਿ = ਹਿਰਦੇ ਨੂੰ ਭਾਣੇ = ਭਾਅ ਗਏ, ਚੰਗੇ ਲੱਗੇ ਹਨ।

## ਤੂ ਗੁਣਦਾਤਾ ਸਬਦਿ ਪਛਾਤਾ; ਗੁਣ ਕਹਿ ਗੁਣੀ ਸਮਾਣੇ ॥੧॥

ਹੇ ਮਹਾਰਾਜ ਜੀ! ਤੂੰ ਸਰਬ ਗੁਣਦਾਤਾ = ਗੁਣਾਂ ਦਾ ਦਾਤਾ ਹੈਂ, ਤੇ ਗੁਰਮੁਖ ਜਨਾਂ ਨੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰ ਕੇ ਤੈਨੂੰ ਪਛਾਤਾ = ਪਛਾਣਿਆ ਹੈ ਅਤੇ ਤੇਰੇ ਗੁਣਾਂ ਨੂੰ ਕਹਿ = ਆਖ ਕਰਕੇ ਤੇਰੇ ਗੁਣੀ = ਗੁਣਾਂ ਵਾਲੇ ਸਰੂਪ ਵਿਚ ਸਮਾਏ = ਅਭੇਦ ਹੋਏ ਰਹਿੰਦੇ ਹਨ ॥੧॥

## ਮਨ ਮੇਰੇ; ਹਰਿ ਜੀਉ ਸਦਾ ਸਮਾਲਿ ॥

ਹੇ ਮੇਰੇ ਮਨਾਂ! ਇਸ ਕਰਕੇ ਤੂੰ ਹਰਿ = ਪਰਮੇਸ਼ਰ ਜੀਉ = ਜੀ ਨੂੰ ਸਦਾ = ਹਮੇਸ਼ਾ ਸਮਾਲਿ = ਸੰਭਾਲ ਭਾਵ ਯਾਦ ਕਰ। ਕਿਉਂਕਿ :

## ਅੰਤ ਕਾਲਿ ਤੇਰਾ ਬੇਲੀ ਹੋਵੈ; ਸਦਾ ਨਿਬਹੈ ਤੇਰੈ ਨਾਲਿ ॥ਰਹਾਉ॥

ਪਰਮੇਸ਼ਰ ਹੀ ਅੰਤ = ਅਖ਼ੀਰ ਦੇ ਕਾਲਿ = ਸਮੇਂ ਵਿਚ ਤੇਰਾ ਬੇਲੀ = ਸਹਾਇਕ ਹੋਵੈ = ਹੋਵੇਗਾ ਅਤੇ ਸਦਾ = ਹਮੇਸ਼ਾ ਲੋਕ-ਪ੍ਰਲੋਕ ਵਿਚ ਤੇਰੇ ਨਾਲਿ = ਸਾਥ ਹੀ ਨਿਬਹੈ = ਨਿਭੇਗਾ ॥ਰਹਾਉ॥

## ਦੁਸਟ ਚਉਕੜੀ ਸਦਾ ਕੂੜੁ ਕਮਾਵਹਿ; ਨਾ ਬੂਝਹਿ ਵੀਚਾਰੇ ॥

ਦੁਸਟ = ਭੈੜੇ ਮਨੁੱਖਾਂ ਦੀ ਚਉਕੜੀ = ਮੰਡਲੀ ਸਦਾ = ਹਮੇਸ਼ਾ ਕੂੜੁ = ਝੂਠ ਨੂੰ ਹੀ ਕਮਾਵਹਿ = ਕਮਾਉਣਾ ਕਰਦੀ ਹੈ, ਪਰ ਆਪਣੇ ਸਰੂਪ ਦੀ ਵੀਚਾਰੇ = ਵਿਚਾਰ ਨੂੰ ਨਾ = ਨਹੀਂ ਬੂਝਹਿ = ਬੁਝਦੇ **ਵਾ:** ਸਤਿਜੁਗ ਵਿਚ ਹਰਨਾਖਸ ਤੇ ਹਿਰਨਕਸ਼ਯਪ ਆਦਿ ਦੀ ਦੁਸ਼ਟ ਚੌਂਕੜੀ ਸੀ, ਤ੍ਰੇਤੇ ਜੁਗ ਵਿਚ ਰਾਵਣ, ਕੁੰਭਕਰਨ, ਮੇਘਨਾਥ ਆਦਿ ਦੀ ਦੁਸ਼ਟ ਚੌਂਕੜੀ ਸੀ, ਦੁਆਪਰ ਵਿਚ ਕਰਣ, ਸਕੁਨੀ, ਦੁਸਾਸਨ, ਦੁਰਯੋਧਨ ਆਦਿ ਦੀ ਦੁਸ਼ਟ ਚੌਂਕੜੀ ਸੀ ਅਤੇ ਕਲਜੁਗ ਵਿਚ ਜੋ ਕੂੜ ਦੀ ਕਮਾਈ ਕਰਦੇ ਹਨ, ਉਨ੍ਹਾਂ ਦੀ ਇਹ ਦੁਸ਼ਟ ਚੌਂਕੜੀ ਹੀ ਸਮਝਣੀ ਚਾਹੀਦੀ ਹੈ, ਜੋ ਨਾ ਆਪਣੇ ਆਤਮਾ ਦੀ ਵਿਚਾਰ ਕਰਦੇ ਹਨ ਤੇ ਨਾ ਹੀ ਆਪਣੇ ਸਰੂਪ ਨੂੰ ਬੁੱਝਦੇ ਹਨ।

## ਨਿੰਦਾ ਦੁਸਟੀ ਤੇ ਕਿਨਿ ਫਲੁ ਪਾਇਆ; ਹਰਣਾਖਸ ਨਖਹਿ ਬਿਦਾਰੇ ॥

ਨਿੰਦਿਆ ਕਰਕੇ ਅਤੇ ਦੁਸਟੀ = ਨੀਚਤਾਈ ਵਾਲੇ ਸੁਭਾਅ ਕਰਨ ਤੇ = ਤੋਂ, ਕਿਨਿ = ਕਿਸ ਨੇ ਗਿਆਨ, ਮੁਕਤੀ ਰੂਪੀ ਫਲ ਪਾਇਆ = ਪ੍ਰਾਪਤ ਕੀਤਾ ਹੈ ? ਭਾਵ ਕਿਸੇ ਨੂੰ ਕੁਝ ਚੰਗਾ ਫਲ ਪ੍ਰਾਪਤ ਨਹੀਂ ਹੁੰਦਾ, ਜਿਵੇਂ ਸਤਿਜੁਗ ਵਿਚ ਹਰਣਾਖਸ ਨੇ ਆਪਣੇ ਪੁੱਤਰ ਪ੍ਰਹਿਲਾਦ ਨਾਲ ਦੁਸ਼ਟਤਾਈ ਕੀਤੀ ਤਾਂ ਉਸ ਨੂੰ ਪਰਮੇਸ਼ਰ ਨੇ ਨਰਸਿੰਘ ਰੂਪ ਧਾਰ ਕੇ ਆਪਣੇ ਨਖਹਿ = ਨਹੁੰਆਂ ਨਾਲ ਬਿਦਾਰੇ = ਚੀਰ ਕੇ ਨਾਸ਼ ਕਰ ਦਿੱਤਾ ਸੀ।

## ਪ੍ਰਹਿਲਾਦੁ ਜਨੁ, ਸਦ ਹਰਿ ਗੁਣ ਗਾਵੈ; ਹਰਿ ਜੀਉ ਲਏ ਉਬਾਰੇ ॥੨॥

ਦੂਸਰੇ ਪਾਸੇ ਪ੍ਰਹਿਲਾਦ ਜਨੁ = ਭਗਤ ਸਦ = ਹਮੇਸ਼ਾ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਵੈ = ਗਾਉਂਦਾ ਸੀ, ਜਿਸ ਕਰਕੇ ਹਰਿ = ਪਰਮੇਸ਼ਰ ਜੀਉ = ਜੀ ਨੇ ਉਸ ਨੂੰ ਲਏ ਉਬਾਰੇ = ਬਚਾ ਲਿਆ ਸੀ ॥੨॥

## ਆਪਸ ਕਉ, ਬਹੁ ਭਲਾ ਕਰਿ ਜਾਣਹਿ; ਮਨਮੁਖਿ ਮਤਿ ਨ ਕਾਈ ॥

ਦੁਸ਼ਟ ਪੁਰਸ਼ ਆਪਸ = ਆਪਣੇ ਆਪ ਕਉ = ਨੂੰ ਬਹੁ = ਬਹੁਤ ਭਲਾ = ਚੰਗਾ ਕਰਿ = ਕਰਕੇ ਜਾਣਹਿ = ਜਾਣਦੇ ਹਨ, ਪਰ ਉਨ੍ਹਾਂ ਮਨਮੁਖਿ = ਬੇਮੁਖ ਪੁਰਸ਼ਾਂ ਦੀ ਕਾਈ = ਕੋਈ ਵੀ ਸ਼ੁਭ ਮਤਿ = ਮੱਤੀ ਨਹੀਂ ਹੁੰਦੀ **ਵਾ:** ਮਨਮੁਖਾਂ ਦੀ ਆਤਮ ਵਿਸ਼ੈਣੀ ਮਤ ਨਹੀਂ ਹੁੰਦੀ, ਕਿਉਂਕਿ ਉਨ੍ਹਾਂ ਦੇ ਅੰਤਸ਼ਕਰਣ ਦੇ ਉਪਰ ਅਵਿੱਦਿਆ ਦੀ ਕਾਈ = ਮੈਲ ਜੰਮੀ ਹੁੰਦੀ ਹੈ।

## ਸਾਧੂ ਜਨ ਕੀ ਨਿੰਦਾ ਵਿਆਪੇ; ਜਾਸਨਿ ਜਨਮੁ ਗਵਾਈ ॥

ਜੋ ਸਾਧੂ = ਮਹਾਤਮਾ ਜਨਾਂ ਕੀ = ਦੀ ਨਿੰਦਾ = ਅਪਕੀਰਤੀ, ਬਦਨਾਮੀ ਵਿਚ ਵਿਆਪੇ = ਲੱਗੇ ਹੋਏ ਹਨ, ਉਹ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਵਿਅਰਥ ਗਵਾਈ = ਗੁਆ ਕੇ ਪ੍ਰਲੋਕ, ਨਰਕਾਂ ਨੂੰ ਜਾਸਨਿ = ਚਲੇ ਜਾਂਦੇ ਹਨ।

## ਰਾਮ ਨਾਮੁ ਕਦੇ ਚੇਤਹਿ ਨਾਹੀ; ਅੰਤਿ ਗਏ ਪਛੁਤਾਈ ॥੩॥

ਉਹ ਸਤਿਸੰਗਤ ਵਿਚ ਮਿਲ ਕੇ ਰਾਮ = ਪਰਮੇਸ਼ਰ ਦੇ ਨਾਮ ਨੂੰ ਕਦੇ = ਕਦਾਚਿਤ ਭੀ ਚੇਤਹਿ = ਯਾਦ ਨਹੀਂ ਕਰਦੇ ਅਤੇ ਅੰਤਿ = ਅਖ਼ੀਰ ਨੂੰ ਪਛੁਤਾਈ = ਪਸ਼ਚਾਤਾਪ ਕਰਦੇ ਹੀ ਸੰਸਾਰ ਤੋਂ ਗਏ = ਚਲੇ ਜਾਂਦੇ ਹਨ ॥੩॥

## ਸਫਲੁ ਜਨਮੁ ਭਗਤਾ ਕਾ ਕੀਤਾ; ਗੁਰ ਸੇਵਾ ਆਪਿ ਲਾਏ ॥

ਪਰਮੇਸ਼ਰ ਨੇ ਆਪਣੇ ਭਗਤਾ = ਭਗਤੀ ਕਰਨ ਵਾਲੇ ਸੇਵਕਾਂ ਕਾ = ਦਾ ਜਨਮ ਸਫਲੁ = ਸਕਾਰਥਾ ਕੀਤਾ = ਕਰ ਦਿੱਤਾ ਹੈ ਅਤੇ ਆਪ ਹੀ ਗੁਰਾਂ ਦੀ ਸੇਵਾ = ਟਹਿਲ ਵਿਚ ਲਾਏ = ਲਾਉਣਾ ਕੀਤਾ ਹੈ।

## ਸਬਦੇ ਰਾਤੇ, ਸਹਜੇ ਮਾਤੇ; ਅਨਦਿਨੁ ਹਰਿ ਗੁਣ ਗਾਏ ॥

ਜੋ ਗੁਰਾਂ ਦੇ ਸਬਦੇ = ਉਪਦੇਸ਼ ਵਿਚ ਰਾਤੇ = ਰੰਗੇ ਹੋਏ ਹਨ, ਉਹ ਸਹਜੇ = ਸੁਭਾਵਿਕ ਹੀ ਗਿਆਨ ਅਵਸਥਾ ਵਿਚ ਮਾਤੇ = ਮਗਨ ਰਹਿੰਦੇ ਹਨ ਅਤੇ ਅਨਦਿਨੁ = ਰਾਤ ਦਿਨ ਹਰਿ = ਹਰੀ ਦੇ ਗੁਣਾਂ ਨੂੰ ਗਾਏ = ਗਾਉਂਦੇ ਹਨ।

## ਨਾਨਕ ਦਾਸੁ, ਕਹੈ ਬੇਨੰਤੀ; ਹਉ ਲਾਗਾ ਤਿਨ ਕੈ ਪਾਏ ॥੪॥੫॥

ਸਤਿਗੁਰੂ ਸਾਹਿਬ ਜੀ ਦਾਸੁ = ਦਾਸਾ ਭਾਵ ਧਾਰ ਕੇ ਬੇਨੰਤੀ = ਪ੍ਰਾਰਥਨਾ ਰੂਪ ਵਿਚ ਕਹੈ = ਕਥਨ ਕਰਦੇ ਹਨ ਕਿ ਹਉ = ਮੈਂ ਤਿਨ = ਉਨ੍ਹਾਂ ਭਗਤ ਜਨਾਂ ਕੈ = ਦੇ ਪਾਏ = ਚਰਨੀਂ ਲਾਗਾ = ਲੱਗਦਾ ਹਾਂ ॥੪॥੫॥

## ਸੋਰਠਿ ਮਹਲਾ ੩ ॥

ਇਕ ਦਿਨ ਗੁਰਸਿੱਖਾਂ ਨੇ ਸਤਿਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ! ਪਰਮੇਸ਼ਰ **ਵਾ:** ਗੁਰੂ ਦਾ ਪਿਆਰਾ ਸਿੱਖ ਤੇ ਸੰਬੰਧੀ ਕੌਣ, ਕਿਹਾ ਜਾ ਸਕਦਾ ਹੈ? ਤਦ ਸਤਿਗੁਰੂ ਜੀ ਉੱਤਰ ਵਿਚ ਇਹ ਸ਼ਬਦ ਉਚਾਰਨ ਕਰਦੇ ਹਨ:

## ਸੋ ਸਿਖੁ ਸਖਾ ਬੰਧਪੁ ਹੈ ਭਾਈ; ਜਿ ਗੁਰ ਕੇ ਭਾਣੇ ਵਿਚਿ ਆਵੈ ॥

ਹੇ ਭਾਈ! ਸੋ = ਉਹੋ ਹੀ ਸਿਖੁ = ਸਿੱਖਿਆ ਗ੍ਰਹਿਣ ਕਰਨ ਵਾਲਾ ਸਿਖਿਆਰਥੀ, ਸਖਾ = ਮਿੱਤਰ, ਬੰਧਪੁ = ਸੰਬੰਧੀ ਅਤੇ ਸਕਾ ਭਾਈ = ਭਰਾ ਹੈ, ਜਿ = ਜਿਹੜਾ ਗੁਰੂ ਕੇ = ਦੇ ਭਾਣੇ = ਹੁਕਮ ਵਿਚਿ = ਅੰਦਰ ਆਵੈ = ਆਉਂਦਾ ਭਾਵ ਹੁਕਮ ਵਿਚ ਚੱਲਦਾ ਹੈ।

ਜਿਵੇਂ ਬਾਬਾ ਸ੍ਰੀ ਚੰਦ ਜੀ ਤੇ ਬਾਬਾ ਲਖਮੀ ਚੰਦ ਸਤਿਗੁਰਾਂ ਦੇ ਸਪੁੱਤਰ ਸਨ, ਪਰ ਗੁਰਾਂ ਦਾ ਬਚਨ ਨਾ ਮੰਨਣ ਕਰਕੇ ਗੁਰਤਾ-ਗੱਦੀ ਪ੍ਰਾਪਤ ਨਾ ਕਰ ਸਕੇ। ਸਤਿਗੁਰਾਂ ਨੇ ਪਰਖ ਵਾਸਤੇ ਚੂਹੀ ਸੁੱਟਣ, ਕਿੱਕਰ ਤੋਂ ਮਠਿਆਈ ਲਾਹੁਣ, ਗੰਦੇ ਪਾਣੀ ਵਿੱਚੋਂ ਕਟੋਰਾ ਕੱਢਣ ਆਦਿ ਕੰਮਾਂ ਬਾਰੇ ਕਿਹਾ, ਪਰ ਸਪੁੱਤਰ ਹਾਂ ਨਹੀਂ ਕਰ ਸਕੇ, ਸਿਰਫ਼ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਪਰਖ ਵਿਚ ਪੂਰੇ ਉਤਰੇ ਤੇ ਗੁਰਤਾ-ਗੱਦੀ ਦੇ ਮਾਲਕ ਬਣੇ; ਜੈਸਾ ਕਿ :

**ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ ॥**

*(ਰਾਮਕਲੀ ਕੀ ਵਾਰ, ਰਾਇ ਬਲਵੰਡ ਤਥਾ ਸਤੈ ਡੂਮ ਆਖੀ, ਅੰਗ ੯੬੭)*

## ਆਪਣੈ ਭਾਣੈ ਜੋ ਚਲੈ ਭਾਈ; ਵਿਛੁੜਿ ਚੋਟਾ ਖਾਵੈ ॥

ਹੇ ਭਾਈ ! ਜੋ = ਜਿਹੜੇ ਆਪਣੀ ਭਾਣੈ = ਮਰਜ਼ੀ ਅਨੁਸਾਰ ਚਲੈ = ਚੱਲਦੇ ਹਨ, ਉਹ ਵਾਹਿਗੁਰੂ ਨਾਲੋਂ ਵਿਛੁੜਿ = ਵੱਖ ਹੋ ਕੇ ਜਮਾਂ ਦੀਆਂ ਚੋਟਾ = ਸੱਟਾਂ ਖਾਵੈ = ਖਾਂਦੇ ਹਨ।

## ਬਿਨੁ ਸਤਿਗੁਰ, ਸੁਖੁ ਕਦੇ ਨ ਪਾਵੈ ਭਾਈ; ਫਿਰਿ ਫਿਰਿ ਪਛੋਤਾਵੈ ॥੧॥

ਹੇ ਭਾਈ ! ਸਤਿਗੁਰੂ ਸਾਹਿਬ ਜੀ ਦੀ ਸ਼ਰਨ ਤੋਂ ਬਿਨੁ = ਬਗ਼ੈਰ ਜੀਵ ਕਦੇ = ਕਦਾਚਿਤ ਭੀ ਸੁਖ ਸਰੂਪ ਨੂੰ ਨਹੀਂ ਪਾਵੈ = ਪਾ ਸਕਦਾ, ਸਗੋਂ ਫਿਰਿ ਫਿਰਿ = ਮੁੜ-ਮੁੜ ਪਛੋਤਾਵੈ = ਪਸ਼ਚਾਤਾਪ ਹੀ ਕਰਦਾ ਰਹਿੰਦਾ ਹੈ ॥੧॥

## ਹਰਿ ਕੇ ਦਾਸ; ਸੁਹੇਲੇ ਭਾਈ ॥

ਹੇ ਭਾਈ ! ਹਰਿ = ਪਰਮੇਸ਼ਰ ਕੇ = ਦੇ ਦਾਸ = ਸੇਵਕ ਸਦਾ = ਹਮੇਸ਼ਾ ਹੀ ਸੁਹੇਲੇ = ਸੁਖੀ ਰਹਿੰਦੇ ਹਨ।

**[ਅੰਗ ੬੦੨]**

## ਜਨਮ ਜਨਮ ਕੇ ਕਿਲਬਿਖ ਦੁਖ ਕਾਟੇ; ਆਪੇ ਮੇਲਿ ਮਿਲਾਈ ॥ਰਹਾਉ॥

ਪਰਮੇਸ਼ਰ ਨੇ ਉਨ੍ਹਾਂ ਦੇ ਜਨਮ ਜਨਮ = ਜਨਮ ਜਨਮਾਂਤ੍ਰਾਂ ਕੇ = ਦੇ ਕਿਲਬਿਖ = ਪਾਪ ਅਤੇ ਦੁਖ ਕਾਟੇ = ਕੱਟ ਦਿੱਤੇ ਹਨ ਅਤੇ ਆਪੇ = ਆਪ ਹੀ ਆਪਣੇ ਮੇਲਿ = ਮਿਲਾਪ ਵਿਚ ਮਿਲਾਈ = ਮਿਲਾ ਲਿਆ ਹੈ ॥ਰਹਾਉ॥

## ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ; ਭਰਮਿ ਭੁਲਾ ਸੈਂਸਾਰਾ ॥

ਹੇ ਭਾਈ ! ਇਹ ਕੁਟੰਬੁ = ਪਰਿਵਾਰ ਆਦਿ ਹੋਰ ਮਾਇਕੀ ਧੰਧੇ ਸਭੁ = ਸਾਰੇ ਜੀਅ = ਜੀਵਾਂ ਕੇ = ਦੇ ਤਾਈਂ ਬੰਧਨ = ਜੰਜਾਲ ਰੂਪ ਹੀ ਹਨ ਅਤੇ ਸਾਰਾ ਸੈਂਸਾਰਾ = ਸੰਸਾਰ ਪੰਜ ਪ੍ਰਕਾਰ ਦੇ ਭਰਮ ਵਿਚ ਹੀ ਭੁੱਲਾ ਪਿਆ ਹੈ।

## ਬਿਨੁ ਗੁਰ, ਬੰਧਨ ਟੂਟਹਿ ਨਾਹੀ; ਗੁਰਮੁਖਿ ਮੋਖ ਦੁਆਰਾ ॥

ਗੁਰੂ ਸਾਹਿਬ ਜੀ ਨੂੰ ਮਿਲਣ ਤੋਂ ਬਿਨੁ = ਬਗ਼ੈਰ ਇਹ ਕਰਤਾ ਭੋਗਤਾ ਆਦਿ ਮਾਇਕੀ ਬੰਧਨ = ਜੰਜਾਲ ਟੂਟਹਿ = ਟੁੱਟਦੇ ਨਹੀਂ ਹਨ ਅਤੇ ਗੁਰਮੁਖਿ = ਗੁਰਾਂ ਦੁਆਰਾ ਹੀ ਮੋਖ = ਮੁਕਤੀ ਦਾ ਦੁਆਰ = ਦਰਵਾਜ਼ਾ ਭਾਵ ਗਿਆਨ ਪ੍ਰਾਪਤ ਹੁੰਦਾ ਹੈ **ਵਾ:** ਗੁਰਮੁਖ ਜਨ ਇਸ ਦੁਆਰਿਆਂ ਵਾਲੇ ਸੰਸਾਰ, ਸਰੀਰ ਤੋਂ ਮੋਖ = ਮੁਕਤ ਹੋਏ ਹਨ।

## ਕਰਮ ਕਰਹਿ, ਗੁਰ ਸਬਦੁ ਨ ਪਛਾਣਹਿ; ਮਰਿ ਜਨਮਹਿ ਵਾਰੋ ਵਾਰਾ ॥੨॥

ਮਨਮੁਖ ਜੀਵ ਨਿੱਤ, ਨਮਿੱਤ, ਆਦਿ ਕਰਮ-ਕਾਂਡ ਤਾਂ ਕਰਹਿ = ਕਰਦੇ ਹਨ, ਪਰ ਗੁਰਾਂ ਦੇ

ਸਬਦੁ = ਉਪਦੇਸ਼ ਨੂੰ ਨਹੀਂ ਪਛਾਣਹਿ = ਪਛਾਣਦੇ, ਉਹ ਵਾਰੋ ਵਾਰਾ = ਵਾਰੰਵਾਰ, ਮੁੜ-ਮੁੜ ਮਰਿ = ਮਰਦੇ ਤੇ ਜਨਮਹਿ = ਜੰਮਦੇ ਰਹਿੰਦੇ ਹਨ ॥੨॥

## ਹਉ ਮੇਰਾ ਜਗੁ ਪਲਚਿ ਰਹਿਆ ਭਾਈ; ਕੋਇ ਨ ਕਿਸ ਹੀ ਕੇਰਾ ॥

ਹੇ ਭਾਈ ! ਇਹ ਹਉ = ਮੈਂ ਹਾਂ ਅਤੇ ਇਹ ਮੇਰਾ ਪਦਾਰਥ ਹੈ, ਇਉਂ ਸਭ ਜਗੁ = ਜਗਤ ਮੈਂ-ਮੇਰੀ ਵਿਚ ਹੀ ਪਲਚਿ = ਫਸ ਰਹਿਆ = ਰਿਹਾ ਹੈ, ਪਰ ਅਸਲ ਵਿਚ ਹੀ = ਨਿਸਚੇ ਕਰਕੇ ਕੋਇ = ਕੋਈ ਵੀ ਕਿਸੀ ਕੇਰਾ = ਦਾ ਸਹਾਇਕ ਨਹੀਂ ਹੈ।

## ਗੁਰਮੁਖਿ ਮਹਲੁ ਪਾਇਨਿ ਗੁਣ ਗਾਵਨਿ; ਨਿਜ ਘਰਿ ਹੋਇ ਬਸੇਰਾ ॥

ਗੁਰਮੁਖ ਜਨ ਪਰਮੇਸ਼ਰ ਦੇ ਗੁਣਾਂ ਨੂੰ ਗਾਵਨਿ = ਗਾਇਨ ਕਰ ਕੇ ਤੁਰੀਆ ਪਦ, ਸਰੂਪ ਰੂਪੀ ਮਹਲੁ = ਨਿਜ ਸਥਾਨ ਨੂੰ ਪਾਇਨਿ = ਪਾਉਂਦੇ ਹਨ, ਜਿਸ ਕਰਕੇ ਉਨ੍ਹਾਂ ਦਾ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਬਸੇਰਾ = ਵਾਸਾ ਹੋਇ = ਹੋ ਜਾਂਦਾ ਹੈ।

## ਐਥੈ ਬੂਝੈ, ਸੁ ਆਪੁ ਪਛਾਣੈ; ਹਰਿ ਪ੍ਰਭੁ ਹੈ ਤਿਸੁ ਕੇਰਾ ॥੩॥

ਇਸੇ ਪ੍ਰਕਾਰ ਜੋ ਐਥੈ = ਇਥੇ ਸਤਿਸੰਗਤ ਦੁਆਰਾ ਗੁਰ-ਉਪਦੇਸ਼ ਨੂੰ ਬੂਝੈ = ਬੁੱਝ ਲੈਂਦਾ ਹੈ, ਸੁ = ਉਹ ਆਪੁ = ਆਪਣੇ ਆਤਮਾ, ਸਰੂਪ ਨੂੰ ਪਛਾਣੈ = ਪਛਾਣ ਲੈਂਦਾ ਹੈ ਅਤੇ ਹਰਿ = ਹਰੇ ਭਰੇ ਕਰਨ ਵਾਲਾ ਪ੍ਰਭੁ = ਪਰਮੇਸ਼ਰ ਤਿਸੁ = ਉਸ ਗੁਰਮੁਖ ਕੇਰਾ = ਦਾ ਹੀ ਹੋ ਜਾਂਦਾ ਹੈ ॥੩॥

## ਸਤਿਗੁਰੂ ਸਦਾ ਦਇਆਲੁ ਹੈ ਭਾਈ; ਵਿਣੁ ਭਾਗਾ ਕਿਆ ਪਾਈਐ ॥

ਹੇ ਭਾਈ ! ਸਤਿਗੁਰੂ ਸਾਹਿਬ ਜੀ ਤਾਂ ਸਦਾ = ਹਮੇਸ਼ਾ ਹੀ ਦਇਆਲੁ = ਦਇਆ ਦਾ ਘਰ ਹਨ, ਪਰੰਤੂ ਸ੍ਰੇਸ਼ਟ ਭਾਗਾਂ ਤੋਂ ਵਿਣੁ = ਬਗ਼ੈਰ ਕਿਆ = ਕੀ ਫਲ ਪਾਈਐ = ਪ੍ਰਾਪਤ ਕਰੀਏ, ਭਾਵ ਕੁਝ ਵੀ ਪ੍ਰਾਪਤ ਨਹੀਂ ਹੁੰਦਾ।

## ਏਕ ਨਦਰਿ ਕਰਿ ਵੇਖੈ ਸਭ ਊਪਰਿ; ਜੇਹਾ ਭਾਉ ਤੇਹਾ ਫਲੁ ਪਾਈਐ ॥

ਸਤਿਗੁਰੂ ਜੀ ਤਾਂ ਸਭ = ਸਾਰਿਆਂ ਊਪਰਿ = ਉੱਤੇ ਏਕ = ਇੱਕੋ ਜਿਹੀ ਨਦਰਿ = ਦ੍ਰਿਸ਼ਟੀ ਕਰਿ = ਕਰਕੇ ਵੇਖੈ = ਵੇਖਦੇ ਹਨ, ਜੇਹਾ = ਜਿਹੋ ਜਿਹਾ ਕਿਸੇ ਦਾ ਭਾਉ = ਪ੍ਰੇਮ, ਵਿਸ਼ਵਾਸ, ਭਾਵਨਾ ਹੈ, ਤੇਹਾ = ਤੇਹੋ ਜਿਹਾ ਹੀ ਉਹ ਫਲ ਪਾਈਐ = ਪ੍ਰਾਪਤ ਕਰਦਾ ਹੈ।

## ਨਾਨਕ ਨਾਮੁ ਵਸੈ ਮਨ ਅੰਤਰਿ; ਵਿਚਹੁ ਆਪੁ ਗਵਾਈਐ ॥੪॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਦੋਂ ਹੀ ਪਰਮੇਸ਼ਰ ਦਾ ਨਾਮ ਆਪਣੇ ਮਨ = ਹਿਰਦੇ ਅੰਤਰਿ = ਅੰਦਰ ਵਸੈ = ਵੱਸ ਸਕਦਾ ਹੈ, ਜਦੋਂ ਆਪਣੇ ਅੰਤਸ਼ਕਰਣ ਵਿਚਹੁ = ਅੰਦਰੋਂ ਆਪੁ = ਆਪਾ ਭਾਵ (ਹੰਕਾਰ) ਗਵਾਈਐ = ਗੁਆ ਦੇਈਏ ॥੪॥੬॥ ਜੈਸਾ ਕਿ :

**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥** *(ਵਡਹੰਸ ਮ: ੩, ਅੰਗ ੫੬੦)*

## ਸੋਰਠਿ ਮਹਲਾ ੩ ਚੌਤੁਕੇ ॥

ਸਤਿਗੁਰੂ ਸਾਹਿਬ ਜੀ ਚੌਤੁਕੇ[੧] = ਚਾਰ ਤੁਕਾਂ ਵਾਲਾ ਸ਼ਬਦ ਉਚਾਰਨ ਕਰਦੇ ਹਨ :

---

੧. ਜਿਸ ਦੇ ਹਰੇਕ ਬੰਦ ਵਿਚ ਚਾਰ-ਚਾਰ ਤੁਕਾਂ ਆਉਣ, ਉਸ ਨੂੰ 'ਚਾਰ ਤੁਕਾ' ਸ਼ਬਦ ਕਹਿੰਦੇ ਹਨ।

## ਸਚੀ ਭਗਤਿ ਸਤਿਗੁਰ ਤੇ ਹੋਵੈ; ਸਚੀ ਹਿਰਦੈ ਬਾਣੀ ॥

ਹੇ ਭਾਈ ! ਸਤਿਗੁਰੂ ਤੇ = ਤੋਂ ਹੀ ਸਚੀ = ਸੱਚ ਸਰੂਪ ਵਿਚ ਮੇਲਣ ਵਾਲੀ ਭਗਤਿ = ਭਗਤੀ ਪ੍ਰਾਪਤ ਹੋਵੈ = ਹੁੰਦੀ ਹੈ ਅਤੇ ਹਿਰਦੇ = ਅੰਤਹਕਰਣ ਵਿਚ ਸਤਿਨਾਮ ਰੂਪੀ ਸੱਚੀ ਬਾਣੀ ਵੱਸ ਜਾਂਦੀ ਹੈ।

## ਸਤਿਗੁਰੁ ਸੇਵੇ, ਸਦਾ ਸੁਖੁ ਪਾਏ; ਹਉਮੈ ਸਬਦਿ ਸਮਾਣੀ ॥

ਜੋ ਸਤਿਗੁਰੂ ਸਾਹਿਬ ਜੀ ਨੂੰ ਸੇਵੇ = ਸੇਂਵਦੇ ਹਨ, ਉਹ ਸਦਾ = ਹਮੇਸ਼ਾ ਰਹਿਣ ਵਾਲਾ ਆਤਮਾਨੰਦ ਰੂਪੀ ਸੁਖ ਪਾਏ = ਪਾ ਲੈਂਦੇ ਹਨ ਅਤੇ ਉਨ੍ਹਾਂ ਦੀ ਹਉਮੈ = ਹੰਗਤਾ ਮਮਤਾ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਸਮਾਣੀ = ਸਮਾ ਜਾਂਦੀ ਹੈ ਭਾਵ ਨਵਿਰਤ ਹੋ ਜਾਂਦੀ ਹੈ।

## ਬਿਨੁ ਗੁਰ ਸਾਚੇ ਭਗਤਿ ਨ ਹੋਵੀ; ਹੋਰ ਭੂਲੀ ਫਿਰੈ ਇਆਣੀ ॥

ਸਾਚੇ = ਸੱਚੇ ਸਤਿਗੁਰੂ ਸਾਹਿਬ ਜੀ ਤੋਂ ਬਿਨੁ = ਬਗ਼ੈਰ ਭਗਤਿ = ਭਗਤੀ ਨਹੀਂ ਹੋਵੀ = ਹੁੰਦੀ, ਹੋਰ ਸ੍ਰਿਸ਼ਟੀ ਇਆਣੀ = ਅਗਿਆਨਤਾ ਕਰਕੇ ਆਪਣੇ ਸਰੂਪ ਤੋਂ ਭੂਲੀ = ਭੁੱਲੀ ਫਿਰੈ = ਫਿਰਦੀ ਹੈ।

## ਮਨਮੁਖਿ ਫਿਰਹਿ, ਸਦਾ ਦੁਖੁ ਪਾਵਹਿ; ਡੂਬਿ ਮੁਏ ਵਿਣੁ ਪਾਣੀ ॥੧॥

ਗੁਰੂ ਤੋਂ ਮਨਮੁਖਿ = ਬੇਮੁਖ ਪੁਰਸ਼ ਜੂਨਾਂ ਵਿਚ ਫਿਰਹਿ = ਫਿਰਦੇ ਹੋਏ ਸਦਾ = ਹਮੇਸ਼ਾ ਜੰਮਣ ਮਰਨ ਦਾ ਦੁਖੁ = ਕਸ਼ਟ ਪਾਵਹਿ = ਪਾਉਂਦੇ ਰਹਿੰਦੇ ਹਨ, ਉਹ ਤਾਂ ਪ੍ਰਤੱਖ ਪਾਣੀ ਤੋਂ ਵਿਣੁ = ਬਗ਼ੈਰ ਵਿਸ਼ਿਆਂ, ਪਦਾਰਥਾਂ ਰੂਪ ਪਾਣੀ ਵਿਚ ਡੂਬਿ = ਡੁੱਬ ਕੇ ਮੁਏ = ਮਰਦੇ ਰਹਿੰਦੇ ਹਨ **ਵਾ:** ਆਪਣੇ ਧੀਆਂ ਪੁੱਤਰਾਂ ਆਦਿ ਰੂਪ ਜਲ ਤੋਂ ਬਿਨਾਂ ਹੋਰਨਾਂ ਦੇ ਧੀਆਂ ਪੁੱਤਰਾਂ ਨਾਲ ਪਿਆਰ ਕਰਕੇ ਉਨ੍ਹਾਂ ਨੂੰ ਪਾਲਦੇ-ਪਾਲਦੇ ਡੁੱਬ ਮਰਦੇ ਹਨ ॥੧॥

ਜਿਸ ਪ੍ਰਕਾਰ ਬ੍ਰਾਹਮਣ, ਜੁਲਾਹਿਆਂ ਨੂੰ ਮਸ਼ਕਰੀਆਂ ਕਰਦੇ ਹੋਏ ਕਹਿੰਦੇ ਸਨ ਕਿ ਵੀਹ ਜੁਲਾਹੇ ਕਿਸੇ ਇਲਾਕੇ ਵੱਲ ਚੱਲੇ ਸਨ, ਰਸਤੇ ਵਿਚ ਇਕ ਬਰਸਾਤੀ ਨਾਲਾ ਆਇਆ, ਜੋ ਉਸ ਵੇਲੇ ਸੁੱਕਾ ਸੀ, ਰਾਤ ਦਾ ਸਮਾਂ ਹੋਣ ਕਰਕੇ ਚੰਦ੍ਰਮਾਂ ਦੀ ਚਾਨਣੀ ਨਾਲ ਰੇਤਾ ਚਮਕ ਰਿਹਾ ਸੀ, ਜੁਲਾਹਿਆਂ ਨੇ ਕਿਹਾ ਕਿ ਲੱਗਦੈ, ਨਾਲਾ ਪਾਣੀ ਨਾਲ ਭਰਿਆ ਪਿਆ ਹੈ, ਇਸ ਲਈ ਆਪਾਂ ਕੱਪੜੇ ਲਾਹ ਲਈਏ, ਸਾਰਿਆਂ ਨੇ ਕੱਪੜੇ ਉਤਾਰ ਕੇ ਸਿਰ ਨਾਲ ਬੰਨ੍ਹ ਲਏ ਅਤੇ ਢਿੱਡ ਘਸਾ-ਘਸਾ ਕੇ ਰੇਤ ਵਿੱਚੋਂ ਦੀ ਪਾਰ ਲੰਘੇ। ਨਾਲਾ ਪਾਰ ਕਰ ਕੇ ਕਹਿਣ ਲੱਗੇ ਕਿ ਆਪਣੀ ਗਿਣਤੀ ਕਰ ਲਉ, ਆਪਾਂ ਸਾਰੇ ਹੀ ਨਾਲੇ 'ਚੋਂ ਪਾਰ ਹੋ ਗਏ ਕਿ ਜਾਂ ਕੋਈ ਨਾਲੇ ਵਿਚ ਹੀ ਨਾ ਡੁੱਬ ਗਿਆ ਹੋਵੇ, ਇਉਂ ਸਲਾਹ ਕਰ ਕੇ ਇਕ ਜੁਲਾਹਾ ਗਿਣਤੀ ਕਰਨ ਲੱਗ ਪਿਆ ਪਰ ਆਪਣੇ ਆਪ ਨੂੰ ਨਾ ਗਿਣਿਆ, ਤੇ ਕਹਿੰਦਾ ਕਿ ਅਸੀਂ ਤਾਂ ਉੱਨੀ ਰਹਿ ਗਏ ਹਾਂ, ਇਉਂ ਦੂਸਰੇ ਤੋਂ ਗਿਣਾਇਆ ਉਸ ਨੇ ਵੀ ਆਪਣੇ ਆਪ ਨੂੰ ਨਾ ਗਿਣਿਆ, ਇਸ ਪ੍ਰਕਾਰ ਆਪਣੇ ਇਕ ਭਰਾ ਨੂੰ ਨਾਲੇ ਵਿਚ ਡੁੱਬ ਗਿਆ ਜਾਣ ਕੇ ਰੋਣ ਲੱਗ ਪਏ, ਇਤਨੇ ਚਿਰ ਨੂੰ ਕੋਈ ਜ਼ਿਮੀਂਦਾਰ ਆ ਗਿਆ ਤੇ ਉਸ ਨੇ ਇਨ੍ਹਾਂ ਤੋਂ ਰੋਣ ਦਾ ਕਾਰਨ ਪੁੱਛਿਆ ਤਾਂ ਇਨ੍ਹਾਂ ਨੇ ਆਪਣੀ ਸਾਰੀ ਵਾਰਤਾ ਕਹਿ ਸੁਣਾਈ, ਜ਼ਿਮੀਂਦਾਰ ਪਹਿਲਾਂ ਤਾਂ ਹੱਸਿਆ ਤੇ ਫੇਰ ਉਨ੍ਹਾਂ ਕੋਲੋਂ ਗਿਣਤੀ ਕਰਵਾਈ, ਜਦੋਂ ਉਸ ਨੇ ਉੱਨੀ ਗਿਣ ਦਿੱਤੇ ਤਾਂ ਜ਼ਿਮੀਂਦਾਰ ਨੇ ਕਿਹਾ ਕਿ ਵੀਹਵਾਂ ਤੂੰ ਹੈਂ। ਇਉਂ ਉਨ੍ਹਾਂ ਦਾ ਭਰਮ ਨਾਸ਼ ਹੋਇਆ, ਸੋ ਇਸ ਪ੍ਰਕਾਰ ਮਨਮੁਖ ਜੀਵ ਪ੍ਰਤੱਖ ਪਾਣੀ ਤੋਂ ਬਿਨਾਂ ਵਿਸ਼ਿਆਂ, ਪਦਾਰਥਾਂ ਰੂਪ ਪਾਣੀ ਵਿਚ ਡੁੱਬ ਕਰ ਕੇ ਮਰ ਰਹੇ ਹਨ; ਇਸ ਕਰਕੇ :

## ਭਾਈ ਰੇ; ਸਦਾ ਰਹਹੁ ਸਰਣਾਈ ॥

ਰੇ = ਹੇ ਭਾਈ ! ਸਦਾ = ਹਮੇਸ਼ਾ ਸਤਿਗੁਰਾਂ, ਪਰਮੇਸ਼ਰ ਦੀ ਸਰਣਾਈ = ਸ਼ਰਨ ਵਿਚ ਰਹਹੁ = ਰਹਿਣਾ ਕਰੋ।

## ਆਪਣੀ ਨਦਰਿ ਕਰੇ ਪਤਿ ਰਾਖੈ; ਹਰਿ ਨਾਮੋ ਦੇ ਵਡਿਆਈ ॥ਰਹਾਉ॥

ਜਿਨ੍ਹਾਂ ਉੱਪਰ ਵਾਹਿਗੁਰੂ ਆਪਣੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰੇ = ਕਰ ਦਿੰਦਾ ਹੈ, ਉਨ੍ਹਾਂ ਦੀ ਆਪ ਲੋਕ-ਪ੍ਰਲੋਕ ਵਿਚ ਪਤਿ = ਇੱਜ਼ਤ ਰਾਖੈ = ਰੱਖਦਾ ਹੈ ਅਤੇ ਆਪਣੇ ਹਰਿ = ਹਰੀ ਨਾਮੋ = ਨਾਮ ਦੀ ਵਡਿਆਈ = ਸ਼ੋਭਾ ਦੇ = ਦਿੰਦਾ ਹੈ ॥ਰਹਾਉ॥

## ਪੂਰੇ ਗੁਰ ਤੇ ਆਪੁ ਪਛਾਤਾ; ਸਬਦਿ ਸਚੈ ਵੀਚਾਰਾ ॥

ਗੁਰਮੁਖ ਜਨਾਂ ਨੇ ਸੱਚੇ ਸਬਦਿ = ਉਪਦੇਸ਼ ਦੀ ਵੀਚਾਰਾ = ਵਿਚਾਰ ਦੁਆਰਾ ਪੂਰੇ = ਪੂਰਨ ਸਤਿਗੁਰੂ ਜੀ ਤੇ = ਤੋਂ (ਰਾਹੀਂ) ਆਪੁ = ਆਪਣਾ ਆਪ ਪਛਾਤਾ = ਪਛਾਣਿਆ ਹੈ **ਅਥਵਾ** ਜਿਨ੍ਹਾਂ ਨੇ ਪੂਰਨ ਗੁਰਾਂ ਦੁਆਰਾ ਆਪਣਾ ਨਿਜ ਸਰੂਪ ਪਛਾਣ ਲਿਆ ਹੈ, ਉਹ ਸੱਚੇ ਗੁਰਾਂ ਦੇ ਸ਼ਬਦ ਦੀ ਵੀਚਾਰ ਵਿਚ ਜੁੜੇ ਰਹਿੰਦੇ ਹਨ।

## ਹਿਰਦੈ ਜਗਜੀਵਨੁ ਸਦ ਵਸਿਆ; ਤਜਿ ਕਾਮੁ ਕ੍ਰੋਧੁ ਅਹੰਕਾਰਾ ॥

ਜਿਨ੍ਹਾਂ ਦੇ ਹਿਰਦੈ = ਅੰਤਸ਼ਕਰਣ ਵਿਚ ਜਗਜੀਵਨੁ = ਜਗਤ ਦਾ ਜੀਵਨ ਰੂਪ ਪਰਮੇਸ਼ਰ ਸਦ = ਹਮੇਸ਼ਾ ਵੱਸਿਆ ਰਹਿੰਦਾ ਹੈ, ਉਹ ਕਾਮੁ = ਮਥਨ, ਮੰਦ ਦ੍ਰਿਸ਼ਟੀ, ਕ੍ਰੋਧੁ = ਗ਼ੁੱਸਾ, ਅਹੰਕਾਰਾ = ਹੰਕਾਰ ਆਦਿ ਵਿਕਾਰ ਤਜਿ = ਤਿਆਗ ਦਿੰਦੇ ਹਨ।

## ਸਦਾ ਹਜੂਰਿ ਰਵਿਆ ਸਭ ਠਾਈ; ਹਿਰਦੈ ਨਾਮੁ ਅਪਾਰਾ ॥

ਉਨ੍ਹਾਂ ਦੇ ਹਿਰਦੈ = ਅੰਤਸ਼ਕਰਣ ਵਿਚ ਅਪਾਰਾ = ਪਾਰਾਵਾਰ ਤੋਂ ਰਹਿਤ ਪ੍ਰਭੂ ਦਾ ਨਾਮ ਵੱਸ ਜਾਂਦਾ ਹੈ ਅਤੇ ਉਹ ਪਰਮੇਸ਼ਰ ਨੂੰ ਸਦਾ = ਹਮੇਸ਼ਾ ਆਪਣੇ ਹਜੂਰਿ = ਨੇੜੇ ਅਤੇ ਸਭ = ਸਾਰੀਆਂ ਠਾਈ = ਥਾਵਾਂ ਵਿਚ ਰਵਿਆ = ਵਿਆਪਕ ਜਾਣਦੇ ਹਨ।

## ਜੁਗਿ ਜੁਗਿ ਬਾਣੀ ਸਬਦਿ ਪਛਾਣੀ; ਨਾਉ ਮੀਠਾ ਮਨਹਿ ਪਿਆਰਾ ॥੨॥

ਜੁਗਿ ਜੁਗਿ = ਜੁਗਾਂ-ਜੁਗਾਂ ਵਿਚ ਸਬਦਿ = ਬ੍ਰਹਮ ਦੇ ਕਥਨ ਵਾਲੀ ਸਤਿਨਾਮ ਰੂਪੀ ਬਾਣੀ, ਜਿਨ੍ਹਾਂ ਨੇ ਪਛਾਣੀ = ਪਛਾਨਣਾ ਕੀਤੀ ਹੈ, ਉਨ੍ਹਾਂ ਨੂੰ ਪਰਮੇਸ਼ਰ ਦਾ ਪਿਆਰਾ ਨਾਉ = ਨਾਮ ਮਨਹਿ = ਮਨ ਵਿਚ ਮੀਠਾ = ਮਿੱਠਾ ਲੱਗਿਆ ਹੈ ॥੨॥

## ਸਤਿਗੁਰੁ ਸੇਵਿ, ਜਿਨਿ ਨਾਮੁ ਪਛਾਤਾ; ਸਫਲ ਜਨਮੁ ਜਗਿ ਆਇਆ ॥

ਜਿਨਿ = ਜਿਨ੍ਹਾਂ ਨੇ ਸਤਿਗੁਰਾਂ ਦੀ ਸੇਵਿ = ਟਹਿਲ ਕਰਕੇ ਅੰਮ੍ਰਿਤ ਨਾਮ ਨੂੰ ਪਛਾਤਾ = ਪਛਾਣਿਆ ਹੈ, ਉਨ੍ਹਾਂ ਦਾ ਜਗਿ = ਸੰਸਾਰ ਵਿਚ ਜਨਮ ਧਾਰ ਕੇ ਆਇਆ = ਆਉਣਾ ਸਫਲ = ਸਫਲਾ, ਸਾਰਥਕ ਹੈ।

## ਹਰਿ ਰਸੁ ਚਾਖਿ ਸਦਾ ਮਨੁ ਤ੍ਰਿਪਤਿਆ; ਗੁਣ ਗਾਵੈ ਗੁਣੀ ਅਘਾਇਆ ॥

ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਚਾਖਿ = ਚਖ ਭਾਵ ਧਾਰਨ ਕਰ ਕੇ ਉਨ੍ਹਾਂ ਦਾ ਮਨੁ = ਹਿਰਦਾ ਸਦਾ = ਹਮੇਸ਼ਾ ਹੀ ਲੋਕ-ਪ੍ਰਲੋਕ ਦੇ ਪਦਾਰਥਾਂ ਵੱਲੋਂ ਤ੍ਰਿਪਤਿਆ = ਤ੍ਰਿਪਤ ਹੋ ਗਿਆ ਹੈ ਅਤੇ ਗੁਣੀ = ਗੁਣਾਂ ਵਾਲੇ ਪ੍ਰਭੂ ਦੇ ਗੁਣ ਗਾਵੈ = ਗਾਉਣ ਕਰਕੇ ਸਵਰਗ, ਬ੍ਰਹਮ ਲੋਕ ਦੇ ਪਦਾਰਥਾਂ ਵੱਲੋਂ ਵੀ ਅਘਾਇਆ = ਰੱਜ ਗਿਆ ਹੈ।

## ਕਮਲੁ ਪ੍ਰਗਾਸਿ ਸਦਾ ਰੰਗਿ ਰਾਤਾ; ਅਨਹਦ ਸਬਦੁ ਵਜਾਇਆ ॥

ਉਨ੍ਹਾਂ ਦਾ ਹਿਰਦਾ ਕਮਲ ਕਰੁਣਾ, ਮੁੱਦਤਾ, ਮੈਤ੍ਰੀ, ਉਪੇਖਿਆ ਆਦਿ ਸ਼ੁਭ ਗੁਣਾਂ ਦੀਆਂ ਪੰਖੜੀਆਂ ਦੇ ਸਹਿਤ ਪ੍ਰਗਾਸਿ = ਖਿੜ ਗਿਆ ਹੈ ਅਤੇ ਸਦਾ = ਹਮੇਸ਼ਾ ਵਾਹਿਗੁਰੂ ਦੇ ਰੰਗਿ = ਪ੍ਰੇਮ ਵਿਚ ਰਾਤਾ = ਰੱਤਾ ਰਹਿੰਦਾ ਹੈ ਤੇ ਅਨਹਦ = ਹੱਦ ਤੋਂ ਰਹਿਤ, ਇਕ-ਰਸ ਰਹਿਣ ਵਾਲਾ ਸਬਦੁ = ਬ੍ਰਹਮ ਵਜਾਇਆ = ਪ੍ਰਗਟ ਹੋ ਜਾਂਦਾ ਹੈ।

## ਤਨੁ ਮਨੁ ਨਿਰਮਲੁ, ਨਿਰਮਲ ਬਾਣੀ; ਸਚੇ ਸਚਿ ਸਮਾਇਆ ॥੩॥

ਉਨ੍ਹਾਂ ਗੁਰਮੁਖਾਂ ਦਾ ਤਨੁ = ਸਰੀਰ, ਮਨੁ = ਹਿਰਦਾ ਵੀ ਨਿਰਮਲੁ = ਉੱਜਲ ਹੋ ਗਿਆ ਤੇ ਬਾਣੀ ਵੀ ਨਿਰਮਲ = ਉੱਜਲੀ ਹੋ ਗਈ ਹੈ, ਇਉਂ ਉਹ ਸਚੇ = ਸੱਚ ਸਰੂਪ ਨੂੰ ਪਾ ਕੇ ਨਿਸਚੇ ਕਰਕੇ ਸਚਿ = ਸੱਚ ਸਰੂਪ ਵਿਚ ਸਮਾਇਆ = ਅਭੇਦ ਹੋ ਜਾਂਦੇ ਹਨ ॥੩॥

## ਰਾਮ ਨਾਮ ਕੀ ਗਤਿ ਕੋਇ ਨ ਬੂਝੈ; ਗੁਰਮਤਿ ਰਿਦੈ ਸਮਾਈ ॥

ਰਾਮ = ਪਰਮੇਸ਼ਰ ਦੇ ਨਾਮ ਕੀ = ਦੀ ਗਤਿ = ਪ੍ਰਾਪਤੀ, ਅਸਲੀਅਤ ਕੋਇ = ਕੋਈ ਵੀ ਨਹੀਂ ਬੂਝੈ = ਜਾਣਦਾ, ਇਹ ਤਾਂ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਹੀ ਰਿਦੈ = ਹਿਰਦੇ ਵਿਚ ਸਮਾਈ = ਸਮਾਉਂਦੀ ਹੈ।

## ਗੁਰਮੁਖਿ ਹੋਵੈ, ਸੁ ਮਗੁ ਪਛਾਣੈ; ਹਰਿ ਰਸਿ ਰਸਨ ਰਸਾਈ ॥

ਜੋ ਗੁਰਮੁਖ ਜਨ ਹੋਵੈ = ਹੁੰਦਾ ਹੈ, ਸੁ = ਉਹ ਪਰਮੇਸ਼ਰ ਦੀ ਪ੍ਰਾਪਤੀ ਵਾਲਾ ਭਗਤੀ ਸਹਿਤ ਗਿਆਨ ਦਾ ਮਗੁ = ਰਸਤਾ ਪਛਾਣੈ = ਪਛਾਣ ਲੈਂਦਾ ਹੈ, ਹਰਿ = ਹਰੀ ਦੇ ਨਾਮ ਰਸ ਵਿਚ ਆਪਣੀ ਪ੍ਰੀਤ ਰੂਪੀ ਰਸਨ = ਜੀਭ ਰਸਾਈ = ਰਸਾਉਣਾ ਕੀਤੀ ਹੈ **ਵਾ:** ਆਪਣੀ ਜੀਭਾ ਹਰਿ = ਹਰੇਕ (ਰਸ+ਨ) ਰਸਾਂ ਵਿਚ ਨ = ਨਹੀਂ ਰਸਾਈ।

## ਜਪੁ ਤਪੁ ਸੰਜਮੁ ਸਭੁ ਗੁਰ ਤੇ ਹੋਵੈ; ਹਿਰਦੈ ਨਾਮੁ ਵਸਾਈ ॥

ਜਪੁ = ਜਾਪ, ਤਪੁ = ਤਪੱਸਿਆ, ਸੰਜਮੁ = ਇੰਦ੍ਰੀਆਂ ਦਾ ਦਮਨ ਰੂਪ ਸਾਧਨ ਸਭੁ = ਸਾਰਾ ਕੁਝ ਗੁਰੂ ਤੇ = ਦੁਆਰਾ ਸਫਲਾ ਹੋਵੈ = ਹੁੰਦਾ ਹੈ **ਵਾ:** ਗੁਰਾਂ ਦੁਆਰਾ ਪ੍ਰਾਪਤ ਹੁੰਦਾ ਹੈ ਅਤੇ ਹਿਰਦੈ = ਅੰਤਸ਼ਕਰਣ ਵਿਚ ਪਰਮੇਸ਼ਰ ਦੇ ਨਾਮ ਦੀ ਪ੍ਰੀਤੀ ਵਸਾਈ = ਵੱਸ ਜਾਂਦੀ ਹੈ **ਅਥਵਾ** ਜੇਕਰ ਗੁਰੂ ਜੀ ਹਿਰਦੇ ਵਿਚ ਨਾਮ ਵਸਾ ਦੇਣ, ਤਦ ਜਪ, ਤਪ, ਸੰਜਮ ਆਦਿ ਸਾਧਨ ਕੀਤੇ ਸਫਲੇ ਹੁੰਦੇ ਹਨ, ਨਹੀਂ ਤਾਂ ਵਿਅਰਥ ਹੀ ਹਨ। ਜਿਵੇਂ ਜਿਸ ਬ੍ਰਿਛ ਦੇ ਫਲ ਨਾ ਲੱਗਾ ਹੋਵੇ ਭਾਵੇਂ ਉਸ ਦੀ ਛਾਂ ਬਹੁਤ ਸੰਘਣੀ ਹੋਵੇ, ਪੱਤੇ ਤੇ ਟਾਹਣੀਆਂ ਵੀ ਬਹੁਤ ਸੁੰਦਰ ਹੋਣ ਪਰ ਫਿਰ ਵੀ ਉਹ ਅਫਲ ਗਿਣਿਆ ਜਾਂਦਾ ਹੈ, ਇਉਂ ਭਾਵੇਂ ਕੋਈ ਕਿਤਨਾ ਵੀ ਉਪਕਾਰੀ ਹੋਵੇ, ਗੁਣਵਾਨ ਤੇ ਵਡਿਆਈਆਂ ਦੇ ਸਹਿਤ ਹੋਵੇ ਪਰ ਨਿਸਫਲ ਹੈ। ਸਫਲਤਾ ਤਾਂ ਹੈ ਜੇਕਰ ਹਿਰਦੇ ਵਿਚ ਨਾਮ ਵੱਸ ਜਾਵੇ।

## ਨਾਨਕ ਨਾਮੁ ਸਮਾਲਹਿ, ਸੇ ਜਨ ਸੋਹਨਿ; ਦਰਿ ਸਾਚੈ ਪਤਿ ਪਾਈ ॥੪॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪਰਮੇਸ਼ਰ ਦੇ ਨਾਮ ਨੂੰ ਸਮਾਲਹਿ = ਸੰਭਾਲਦੇ, ਯਾਦ ਕਰਦੇ ਹਨ, ਸੇ = ਉਹ ਜਨ = ਪੁਰਸ਼ ਇਸ ਲੋਕ ਵਿਚ ਵੀ ਸੋਹਨਿ = ਸ਼ੋਭਦੇ ਹਨ ਅਤੇ ਸਾਚੈ = ਸੱਚੇ ਦੇ ਦਰਿ = ਦੁਆਰ (ਸਚਖੰਡ) ਵਿਚ ਵੀ ਪਤਿ = ਇੱਜ਼ਤ ਨੂੰ ਪਾਈ = ਪ੍ਰਾਪਤ ਕਰਦੇ ਹਨ **ਵਾ:** ਗਿਆਨ ਦੇ ਦਰਿ = ਦਰਵਾਜ਼ੇ 'ਤੇ ਇਸਥਿਤ ਹੋ ਕੇ ਬ੍ਰਹਮ ਗਿਆਨੀਆਂ ਦੀ ਪ੍ਰਤਿਸ਼ਠਾ ਵਾਲੀ ਅਵਸਥਾ ਪਾਉਣਾ ਕਰਦੇ ਹਨ ॥੪॥੭॥

# ਸੋਰਠਿ ਮ: ੩ ਦੁਤੁਕੇ ॥

ਸਤਿਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ ! ਸਾਡੀ ਸੁਰਤ ਦਾ ਸੰਸਾਰਕ ਪਦਾਰਥਾਂ ਵਿਚ ਲੱਗਣ ਕਰਕੇ ਵਾਹਿਗੁਰੂ ਵੱਲ ਉਲਟਣਾ ਨਹੀਂ ਹੁੰਦਾ, ਜੇ ਜਤਨ ਵੀ ਕਰਦੇ ਹਾਂ ਤਾਂ ਵੀ ਬਿਰਤੀ ਸੰਸਾਰਾਕਾਰ ਹੀ ਰਹਿੰਦੀ ਹੈ। ਸਾਡੀ ਸੁਰਤੀ ਬਿਰਤੀ ਕਿਵੇਂ ਵਾਹਿਗੁਰੂ ਵਿਚ ਟਿਕ ਸਕਦੀ ਹੈ ? ਤਦ ਸਤਿਗੁਰੂ ਜੀ ਦੁਤੁਕੇ = ਦੋ ਤੁਕਾਂ ਦੇ ਬੰਦ ਵਾਲਾ ਚਾਰ ਪਦਿਆਂ ਵਾਲਾ ਸ਼ਬਦ ਉਚਾਰਨ ਕਰਦੇ ਹਨ।

## ਸਤਿਗੁਰ ਮਿਲਿਐ ਉਲਟੀ ਭਈ ਭਾਈ; ਜੀਵਤ ਮਰੈ ਤਾ ਬੂਝ ਪਾਇ ॥

ਹੇ ਭਾਈ ! ਸਤਿਗੁਰਾਂ ਦੇ ਨਾਲ ਮਿਲਿਐ = ਮਿਲਣ ਕਰਕੇ ਸੰਸਾਰਾਕਾਰ ਬਿਰਤੀ ਉਲਟੀ = ਉਲਟ ਕੇ ਬ੍ਰਹਮਾਕਾਰ ਭਈ = ਹੋ ਜਾਂਦੀ ਹੈ ਅਤੇ ਜੀਵਤ-ਭਾਵ ਵੱਲੋਂ ਮਰੈ = ਮਰ ਜਾਵੇ ਤਾਂ ਸਰੂਪ ਦੀ ਬੂਝ = ਸਿੱਖਿਆ ਪਾਇ = ਪ੍ਰਾਪਤ ਕਰੀਦੀ ਹੈ।

***ਪ੍ਰਸ਼ਨ :*** *ਹੇ ਮਹਾਰਾਜ ਜੀ ! ਗੁਰੂ ਅਤੇ ਸਿੱਖ ਦੇ ਲੱਛਣ ਕੀ ਹਨ ?*
***ਗੁਰ ਉੱਤਰ :***

## ਸੋ ਗੁਰੂ, ਸੋ ਸਿਖੁ ਹੈ ਭਾਈ; ਜਿਸੁ ਜੋਤੀ ਜੋਤਿ ਮਿਲਾਇ ॥੧॥

ਹੇ ਭਾਈ ! ਸੋ = ਉਹੋ ਹੀ ਗੁਰੂ ਹੋ ਸਕਦਾ ਹੈ ਤੇ ਸੋ = ਉਹੋ ਹੀ ਸਿੱਖ ਹੋ ਸਕਦਾ ਹੈ, ਜਿਸ ਨੇ ਆਪਣੀ ਪਰਤਕ ਜੋਤ ਨੂੰ ਜੋਤੀ = ਪ੍ਰਕਾਸ਼ ਸਰੂਪ ਵਿਚ ਮਿਲਾਇ = ਮਿਲਾਉਣਾ ਕੀਤਾ ਹੈ। ਜਿਹੜਾ ਸਿੱਖ ਗੁਰਾਂ ਨਾਲ ਮਿਲ ਕੇ ਵਾਹਿਗੁਰੂ ਦੀ ਜੋਤ ਵਿਚ ਆਪਣੀ ਪਰਤਕ ਜੋਤ ਨੂੰ ਮੇਲ ਲਵੇ, ਉਹ ਸਿੱਖ ਹੈ ਅਤੇ ਜੋ ਸਿੱਖੀ ਦੀ ਜੋਤ ਨੂੰ ਵਾਹਿਗੁਰੂ ਦੀ ਜੋਤ ਨਾਲ ਮਿਲਾ ਦੇਵੇ, ਉਹ ਗੁਰੂ ਹੈ। ਜਿਵੇਂ ਨਦੀਆਂ ਨਾਲੇ ਸਮੁੰਦਰ ਵਿਚ ਮਿਲ ਕੇ ਸਮੁੰਦਰ ਰੂਪ ਹੋ ਜਾਂਦੀਆਂ ਹਨ, ਇਉਂ ਗੁਰੂ ਆਪ ਸਮੁੰਦਰ ਦੀ ਨਿਆਈਂ ਹੈ ਤੇ ਨਦੀਆਂ ਦੀ ਨਿਆਈਂ ਸਿੱਖਾਂ ਨੂੰ ਆਪਣੇ ਵਿਚ ਮਿਲਾ ਕੇ ਆਪਣਾ ਰੂਪ ਬਣਾ ਲੈਂਦਾ ਹੈ **ਅਥਵਾ** ਸੋ ਸਤਿਗੁਰੂ ਜੀ ਤਤ ਪਦ ਦਾ ਲੱਖ ਅਰਥ ਰੂਪ ਹਨ, ਉਹ ਸਿੱਖ ਤੂੰ ਪਦ ਦਾ ਲੱਖ ਅਰਥ ਰੂਪ ਹੈ, ਜਿਸ ਦੀ ਭਿੰਨ-ਭਿੰਨ ਦੇਹਾਂ ਨੂੰ ਪ੍ਰਕਾਸ਼ਣ ਵਾਲੀ ਪਰਤਕ ਜੋਤ ਅਦ੍ਵੈਤ ਅਨੰਦ ਰੂਪੀ ਜੋਤ ਵਿਚ ਮਿਲ ਜਾਂਦੀ ਹੈ, ਜਿਵੇਂ ਸੂਰਜ ਚੜ੍ਹਨ ਤੋਂ ਦੀਵਿਆਂ ਦੀ ਰੌਸ਼ਨੀ ਸੂਰਜ ਦੀ ਰੌਸ਼ਨੀ ਵਿਚ ਮਿਲ ਜਾਂਦੀ ਹੈ, ਉਵੇਂ ਹੀ ਬ੍ਰਹਮ ਗਿਆਨ ਰੂਪੀ ਸੂਰਜ ਚੜ੍ਹਨ ਨਾਲ ਜੋ ਪਹਿਲਾਂ ਬਿਰਤੀਆਂ ਆਪੋ-ਆਪਣੇ ਅੰਤਹਕਰਣ ਦੇ ਸੁਭਾਵਾਂ ਨੂੰ ਪ੍ਰਕਾਸ਼ ਰਹੀਆਂ ਸਨ, ਉਹ ਪ੍ਰਕਾਸ਼ ਮਿਟ ਕੇ ਜੋਤੀ ਸਰੂਪ ਵਿਚ ਹੀ ਮਿਲ ਜਾਂਦਾ ਹੈ ॥੧॥

## ਮਨ ਰੇ; ਹਰਿ ਹਰਿ ਸੇਤੀ ਲਿਵ ਲਾਇ ॥

ਮਨ ਰੇ = ਹੇ ਮਨਾਂ ! ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਸੇਤੀ = ਨਾਲ ਲਿਵ = ਬਿਰਤੀ ਲਾਇ = ਲਾਉਣਾ ਕਰ।

## ਮਨ ਹਰਿ ਜਪਿ ਮੀਠਾ ਲਾਗੈ ਭਾਈ; ਗੁਰਮੁਖਿ ਪਾਏ ਹਰਿ ਥਾਇ ॥ਰਹਾਉ॥

ਹੇ ਭਾਈ ! ਜਿਨ੍ਹਾਂ ਦੇ ਮਨ = ਹਿਰਦੇ ਅੰਦਰ ਹਰਿ = ਪਰਮੇਸ਼ਰ ਦਾ ਜਪਿ = ਜਾਪ ਮੀਠਾ = ਪਿਆਰਾ ਲਾਗੈ = ਲੱਗਣ ਲੱਗ ਪੈਂਦਾ ਹੈ, ਉਹ ਗੁਰਮੁਖ ਜਨ ਗੁਰਾਂ ਦੁਆਰਾ ਹਰਿ = ਹਰੀ ਦੀ ਸਰੂਪ ਰੂਪੀ ਥਾਇ = ਥਾਂ ਨੂੰ ਪਾਏ = ਪਾ ਲੈਂਦੇ ਹਨ ॥ਰਹਾਉ॥

[ਅੰਗ ੬੦੩]

## ਬਿਨੁ ਗੁਰ ਪ੍ਰੀਤਿ ਨ ਊਪਜੈ ਭਾਈ; ਮਨਮੁਖਿ ਦੂਜੈ ਭਾਇ ॥

ਹੇ ਭਾਈ! ਪਰ ਸਤਿਗੁਰਾਂ ਦੀ ਸ਼ਰਨ ਪਇਆਂ ਤੋਂ ਬਿਨੁ = ਬਗ਼ੈਰ ਵਾਹਿਗੁਰੂ ਦੀ ਪ੍ਰਾਪਤੀ ਵਾਲੀ ਪ੍ਰੀਤਿ = ਲਗਨ ਨਹੀਂ ਉਪਜੈ = ਪੈਦਾ ਹੁੰਦੀ, ਮਨਮੁਖਿ = ਬੇਮੁਖ ਪੁਰਖ ਦੂਜੈ ਭਾਇ = ਦ੍ਵੈਤ-ਭਾਵ ਵਿਚ ਲੱਗੇ ਰਹਿੰਦੇ ਹਨ **ਵਾ:** ਦੂਜੇ ਦੇਵੀ-ਦੇਵਤਿਆਂ ਵਿਚ ਹੀ ਪ੍ਰੀਤੀ ਕਰਦੇ ਰਹਿੰਦੇ ਹਨ।

## ਤੁਹ ਕੁਟਹਿ, ਮਨਮੁਖ ਕਰਮ ਕਰਹਿ ਭਾਈ; ਪਲੈ ਕਿਛੂ ਨ ਪਾਇ ॥੨॥

ਹੇ ਭਾਈ! ਮਨਮੁਖ = ਬੇਮੁਖ ਪੁਰਸ਼ ਜੋ ਵੀ ਕਰਮ ਕਰਹਿ = ਕਰਦੇ ਹਨ, ਉਹ ਤਾਂ ਤੁਹ = ਫੂਸ, ਛਿਲਕਿਆਂ ਨੂੰ ਕੁਟਹਿ = ਕੁੱਟਣ ਦੇ ਵਾਂਗ ਹੈ ਅਤੇ ਤਿਨ੍ਹਾਂ ਦੇ ਪਲੈ = ਲੜ, ਝੋਲੀ ਵਿਚ ਕਿਛੂ = ਕੁਝ ਵੀ ਨਹੀਂ ਪਾਇ = ਪੈਂਦਾ। ਅਰਥਾਤ ਜਿਵੇਂ ਚੌਲ ਕੱਢ ਕੇ ਕੇਵਲ ਫੂਸ ਹੀ ਬਚਿਆ ਹੋਵੇ ਤੇ ਉਸ ਨੂੰ ਹੀ ਕੁੱਟੀ ਜਾਏ ਤਾਂ ਉਸ ਵਿੱਚੋਂ ਕੁਝ ਨਹੀਂ ਨਿਕਲਦਾ, ਕੇਵਲ ਕੋਈ ਇਕ ਅੱਧਾ ਟੁੱਟਿਆ ਹੋਇਆ ਦਾਨਾ ਮਿਲ ਪੈਂਦਾ ਹੈ ਏਸੇ ਪ੍ਰਕਾਰ ਮਨਮੁਖ ਪੁਰਸ਼ ਸਕਾਮ ਕਰਮਾਂ ਨੂੰ ਕਰਨ ਰੂਪ ਫੂਸ ਨੂੰ ਕੁੱਟਣਾ ਕਰਦੇ ਹਨ, ਕੋਈ ਮੁਕਤ ਰੂਪ ਸਾਬਤ ਚੌਲ ਤਾਂ ਨਹੀਂ ਮਿਲਦਾ, ਕੋਈ ਅੱਧੇ ਟੁੱਟੇ ਦਾਣੇ ਵਾਂਗ ਵਿਸ਼ੇ ਸੁਖ ਪ੍ਰਾਪਤ ਹੋ ਜਾਂਦਾ ਹੈ, ਇਉਂ ਅੰਤਹਕਰਣ ਰੂਪੀ ਪੱਲੇ ਵਿਚ ਕੁਝ ਵੀ ਨਹੀਂ ਪੈਂਦਾ॥੨॥

## ਗੁਰ ਮਿਲਿਐ, ਨਾਮੁ ਮਨਿ ਰਵਿਆ ਭਾਈ; ਸਾਚੀ ਪ੍ਰੀਤਿ ਪਿਆਰਿ ॥

ਹੇ ਭਾਈ! ਗੁਰੂ ਸਾਹਿਬ ਜੀ ਦੇ ਨਾਲ ਮਿਲਿਐ = ਮਿਲਣ ਤੋਂ ਪਰਮੇਸ਼ਰ ਦਾ ਨਾਮ ਮਨਿ = ਹਿਰਦੇ ਵਿਚ ਰਵਿਆ = ਸਮਾਅ ਜਾਂਦਾ ਹੈ **ਵਾ:** ਜਿਨ੍ਹਾਂ ਨੇ ਹਿਰਦੇ ਦੁਆਰਾ ਨਾਮ ਨੂੰ ਰਵਿਆ = ਉਚਾਰਿਆ ਤੇ ਉਨ੍ਹਾਂ ਦੀ ਮਨ ਕਰਕੇ ਵਾਹਿਗੁਰੂ ਨਾਲ ਸਾਚੀ = ਸੱਚੀ ਪ੍ਰੀਤਿ = ਪ੍ਰੀਤੀ ਹੈ ਤੇ ਬਾਣੀ ਕਰਕੇ ਸੱਚਾ ਪਿਆਰ ਹੈ **ਵਾ:** ਵਾਹਿਗੁਰੂ ਦੀ ਸੱਚੀ ਪ੍ਰੀਤੀ ਵਿਚ ਪਿਆਰ ਹੈ।

## ਸਦਾ ਹਰਿ ਕੇ ਗੁਣ ਰਵੈ ਭਾਈ; ਗੁਰ ਕੈ ਹੇਤਿ ਅਪਾਰਿ ॥੩॥

ਹੇ ਭਾਈ! ਸਦਾ = ਹਮੇਸ਼ਾ ਹਰਿ = ਪਰਮੇਸ਼ਰ ਕੇ = ਦੇ ਗੁਣਾਂ ਨੂੰ ਰਵੈ = ਉਚਾਰਨ ਕਰੀਏ ਅਤੇ ਅਪਾਰਿ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਸਰੂਪ ਸਤਿਗੁਰੂ ਜੀ ਕੈ = ਦੇ ਨਾਲ ਹੇਤਿ = ਪ੍ਰੇਮ ਕਰੀਏ **ਵਾ:** ਜਿਸ ਨੂੰ ਗੁਰਾਂ ਦੇ ਨਾਲ ਹੇਤਿ = ਪ੍ਰੇਮ ਹੈ, ਉਸ ਨੂੰ ਅਪਾਰ ਸਰੂਪ ਦੀ ਪ੍ਰਾਪਤੀ ਹੋਈ ਹੈ **ਵਾ:** ਗੁਰੂ ਜੀ ਅਪਾਰ ਸਰੂਪ ਦੀ ਪ੍ਰਾਪਤੀ ਕਰਾਉਣ ਦਾ ਹੇਤਿ = ਕਾਰਨ ਹਨ॥੩॥

## ਆਇਆ ਸੋ ਪਰਵਾਣੁ ਹੈ ਭਾਈ; ਜਿ ਗੁਰ ਸੇਵਾ ਚਿਤੁ ਲਾਇ ॥

ਹੇ ਭਾਈ! ਸੰਸਾਰ ਵਿਚ ਜਨਮ ਧਾਰ ਕੇ ਆਇਆ ਹੋਇਆ ਸੋ = ਉਹ ਪ੍ਰਾਣੀ ਪਰਵਾਣੁ = ਪਰਵਾਣਨੀਕ, ਸਫਲਾ ਹੈ, ਜਿ = ਜਿਹੜਾ ਸਤਿਗੁਰਾਂ ਦੇ ਸੇਵਾ = ਟਹਿਲ ਵਿਚ ਆਪਣੇ ਚਿਤੁ = ਮਨ ਨੂੰ ਲਾਇ = ਲਾਉਂਦਾ ਹੈ।

## ਨਾਨਕ ਨਾਮੁ ਹਰਿ ਪਾਈਐ ਭਾਈ; ਗੁਰ ਸਬਦੀ ਮੇਲਾਇ ॥੪॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਹਰਿ = ਪਰਮੇਸ਼ਰ ਦਾ ਨਾਮ ਤਾਂ ਪਾਈਐ = ਪਾਈਦਾ ਹੈ, ਜੇਕਰ ਗੁਰੂ ਸਾਹਿਬ ਜੀ ਆਪਣੇ ਸਬਦੀ = ਉਪਦੇਸ਼ ਦੀ ਕਮਾਈ ਵਿਚ ਮੇਲਾਇ = ਮਿਲਾ ਲੈਣ **ਵਾ:** ਜੇ ਚਿਤ ਬਿਰਤੀ ਨੂੰ ਗੁਰਸਬਦੀਆਂ ਨਾਲ ਮੇਲ ਦੇਣ ਤਾਂ ਹਰੀ ਨਾਮ ਦੀ ਪ੍ਰਾਪਤੀ ਹੋ ਜਾਂਦੀ ਹੈ॥੪॥੮॥

# ਸੋਰਠਿ ਮਹਲਾ ੩ ਘਰੁ ੧ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸੋਰਠਿ ਰਾਗਣੀ ਅੰਦਰ ਪਹਿਲੇ ਘਰੁ = ਸੁਰਤਾਲ ਵਿਚ ਇਹ ਪਵਿੱਤਰ ਸ਼ਬਦ ਉਚਾਰਨ ਕਰਦੇ ਹਨ:

## ਤਿਹੀ ਗੁਣੀ ਤ੍ਰਿਭਵਣੁ ਵਿਆਪਿਆ ਭਾਈ; ਗੁਰਮੁਖਿ ਬੂਝ ਬੁਝਾਇ ॥

ਹੇ ਭਾਈ ! ਤਿਹੀ ਗੁਣੀ = ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਵਿਚ ਤ੍ਰਿਭਵਣੁ = ਤਿੰਨਾਂ ਭਵਨਾਂ ਵਾਲਾ ਸੰਸਾਰ ਵਿਆਪਿਆ = ਲੱਗਾ ਹੋਇਆ ਹੈ, ਭਾਵ ਜਦੋਂ ਤਮੋ ਗੁਣ ਹੁੰਦਾ ਹੈ, ਉਦੋਂ ਕਰਮ-ਕਾਂਡ ਕਰਦੇ ਹਨ, ਜਦੋਂ ਰਜੋ ਗੁਣ ਹੁੰਦਾ ਹੈ, ਉਦੋਂ ਉਪਾਸ਼ਨਾ ਕਰਦੇ ਹਨ ਅਤੇ ਸਤੋ ਗੁਣ ਵਿਚ ਗਿਆਨ ਨੂੰ ਪਕੜਦੇ ਹਨ **ਵਾ:** ਜਾਗਤ੍ਰ ਅਵਸਥਾ ਵਿਚ ਸਤੋ ਗੁਣ, ਸੁਪਨ ਵਿਚ ਰਜੋ ਗੁਣ ਤੇ ਸੁਖੋਪਤ ਵਿਚ ਤਮੋ ਗੁਣ ਹੁੰਦਾ ਹੈ **ਵਾ:** ਸਤੋ ਗੁਣੀ ਜੀਵ ਸਿੱਧੀਆਂ ਵਿਚ ਫਸੇ ਹੋਏ ਹਨ, ਰਜੋ ਗੁਣੀ ਜੀਵ ਦੁਨੀਆ ਵਿਚ ਹਕੂਮਤ ਕਰਨ ਤੇ ਲੋਭ ਲਾਲਚ ਕਰਕੇ ਪਦਾਰਥ ਇਕੱਠਾ ਕਰਨ ਵਿਚ ਫਸੇ ਹਨ ਅਤੇ ਤਮੋ ਗੁਣੀ ਜੀਵ, ਕ੍ਰੋਧੀ ਸੁਭਾਅ ਧਾਰ ਕੇ ਕਿਸੇ ਨੂੰ ਸਰਾਪ ਦੇਣਾ, ਵੈਰ ਕਰਨਾ ਆਦਿ ਕੰਮਾਂ ਵਿਚ ਫਸੇ ਹੋਏ ਹਨ, ਏਸੇ ਪ੍ਰਕਾਰ ਸਾਂਤਕੀ ਜੀਵ ਵਿਸ਼ਨੂੰ ਜੀ ਦੀ ਉਪਾਸ਼ਨਾ ਵਿਚ ਲੱਗੇ ਹਨ, ਰਾਜਸੀ ਬ੍ਰਹਮਾ ਤੇ ਤਾਮਸੀ ਸ਼ਿਵਜੀ ਦੀ ਉਪਾਸ਼ਨਾ ਵਿਚ ਲੱਗੇ ਹੋਏ ਹਨ, ਇਉਂ ਤਿੰਨਾਂ ਗੁਣਾਂ ਵਿਚ ਤਿੰਨੇ ਲੋਕ ਲੱਗੇ ਹੋਏ ਹਨ, ਕੇਵਲ (ਗੁਰ + ਮੁਖਿ) ਮੁਖੀ ਗੁਰੂ ਜੀ ਹੀ ਨਿਜ ਸਰੂਪ ਦੀ ਬੂਝ = ਸਿੱਖਿਆ ਬੁਝਾਇ = ਸਮਝਾਉਂਦੇ ਹਨ।

## ਰਾਮ ਨਾਮਿ ਲਗਿ ਛੂਟੀਐ ਭਾਈ; ਪੂਛਹੁ ਗਿਆਨੀਆ ਜਾਇ ॥੧॥

ਹੇ ਭਾਈ! ਰਾਮ = ਪਰਮੇਸ਼ਰ ਦੇ ਨਾਮ ਵਿਚ ਲੱਗ ਕਰਕੇ ਹੀ ਤਿੰਨਾਂ ਗੁਣਾਂ ਦੀ ਕੈਦ ਤੋਂ ਛੂਟੀਐ = ਛੁੱਟੀਦਾ ਹੈ, ਜੇ ਕੋਈ ਸੰਸਾ ਹੋਵੇ ਤਾਂ ਭਾਵੇਂ ਗਿਆਨੀਆ = ਗਿਆਨਵਾਨ, ਵਿਦਵਾਨਾਂ ਕੋਲੋਂ ਜਾਇ = ਜਾ ਕੇ ਪੂਛਹੁ = ਪੁੱਛ ਲਵੋ ॥੧॥

## ਮਨ ਰੇ, ਤ੍ਰੈ ਗੁਣ ਛੋਡਿ; ਚਉਥੈ ਚਿਤੁ ਲਾਇ ॥

ਆਪਣੇ ਮਨ ਨੂੰ ਸਿੱਖਿਆ ਦੇਈਏ ਕਿ ਮਨ ਰੇ = ਹੇ ਮਨਾਂ ! ਤੂੰ ਤ੍ਰੈ ਗੁਣ = ਤਿੰਨਾਂ ਗੁਣਾਂ ਨੂੰ ਛੋਡਿ = ਛੱਡ ਕਰਕੇ ਚਉਥੈ = ਚੌਥੇ ਤੁਰੀਆ ਪਦ ਵਿਚ ਆਪਣੇ ਚਿਤ ਦੀ ਬਿਰਤੀ ਨੂੰ ਲਾਇ = ਲਾਉਣਾ ਕਰ।

## ਹਰਿ ਜੀਉ ਤੇਰੈ ਮਨਿ ਵਸੈ ਭਾਈ; ਸਦਾ ਹਰਿ ਕੇ ਗੁਣ ਗਾਇ ॥ਰਹਾਉ॥

ਹੇ ਭਾਈ ! ਇਸ ਕਰਕੇ ਸਦਾ = ਹਮੇਸ਼ਾ ਹਰਿ = ਪਰਮੇਸ਼ਰ ਕੇ = ਦੇ ਗੁਣਾਂ ਨੂੰ ਗਾਇ = ਗਾਇਨ ਕਰ, ਤਦੋਂ ਹਰਿ = ਪਰਮੇਸ਼ਰ ਜੀ ਸਾਰਿਆਂ ਦਾ ਜੀਉ = ਜੀਵਨ ਰੂਪ ਤੇਰੇ ਮਨਿ = ਹਿਰਦੇ ਵਿਚ ਵਸੈ = ਵੱਸ ਜਾਵੇਗਾ ॥ਰਹਾਉ॥

## ਨਾਮੈ ਤੇ ਸਭਿ ਊਪਜੇ ਭਾਈ; ਨਾਇ ਵਿਸਰਿਐ, ਮਰਿ ਜਾਇ ॥

ਹੇ ਭਾਈ! ਪਰਮੇਸ਼ਰ ਦੇ ਨਾਮੈ = ਨਾਮ ਤੇ = ਤੋਂ ਹੀ ਸਭਿ = ਸਾਰੇ ਦੈਵੀ ਗੁਣ ਊਪਜੇ = ਪ੍ਰਗਟ ਹੁੰਦੇ ਹਨ, ਨਾਇ = ਨਾਮ ਦੇ ਵਿਸਰਿਐ = ਭੁੱਲਣ ਕਰਕੇ ਜੀਵ ਸ਼ੁਭ ਗੁਣਾਂ ਵੱਲੋਂ ਮਰ ਜਾਇ = ਜਾਂਦਾ ਹੈ **ਅਥਵਾ** ਨਾਮ ਕਰਕੇ ਹੀ ਸਾਰਿਆਂ ਨੂੰ ਬ੍ਰਹਮ ਗਿਆਨ ਪੈਦਾ ਹੁੰਦਾ ਹੈ ਤੇ ਨਾਮ ਭੁੱਲਣ ਕਰਕੇ ਅਗਿਆਨ ਵਿਚ ਫਸ ਕੇ ਜੀਵ ਆਤਮ ਮੌਤੇ ਮਰ ਜਾਂਦੇ ਹਨ **ਅਥਵਾ** ਹੇ ਭਾਈ! ਨਾਮੀ ਦੇ ਨਾਮ ਜਪਣ ਕਰਕੇ ਹੀ ਸਾਰੇ ਊਪਜੇ = ਉਪਜਦੇ ਭਾਵ ਉਭਰਦੇ ਹਨ ਤੇ ਨਾਮ ਦੇ ਵਿਸਰਨ ਕਰਕੇ ਜੀਵ ਮਰਿ = ਮਰਦੇ ਤੇ ਜਾਇ = ਪੈਦਾ, ਜਨਮਦੇ ਰਹਿੰਦੇ ਹਨ।

## ਅਗਿਆਨੀ ਜਗਤੁ ਅੰਧੁ ਹੈ ਭਾਈ; ਸੂਤੇ ਗਏ ਮੁਹਾਇ ॥੨॥

ਹੇ ਭਾਈ ! ਅਗਿਆਨੀ = ਗਿਆਨ ਤੋਂ ਹੀਣਾ ਜਗਤੁ = ਸੰਸਾਰ **ਵਾ:** ਜੀਵ ਮਾਇਆ ਦੇ ਮੋਹ ਵਿਚ ਅੰਧੁ = ਅੰਨ੍ਹਾ ਹੋਇਆ ਫਿਰਦਾ ਹੈ, ਅਤੇ ਕਿਤਨੇ ਹੀ ਜੀਵ ਅਵਿੱਦਿਆ ਦੀ ਨੀਂਦ ਵਿਚ ਸੁੱਤੇ ਹੋਏ ਕਾਮ ਕ੍ਰੋਧ ਆਦਿ ਦੀ ਕੁਸੰਗਤ ਕਰਕੇ ਆਪਣੇ ਸ਼ੁਭ ਗੁਣ ਮੁਹਾਇ = ਲੁਟਾ ਕੇ ਚਲੇ ਗਏ ਹਨ ॥੨॥

## ਗੁਰਮੁਖਿ ਜਾਗੇ, ਸੇ ਉਬਰੇ ਭਾਈ; ਭਵਜਲੁ ਪਾਰਿ ਉਤਾਰਿ ॥

ਹੇ ਭਾਈ ! ਜੋ ਗੁਰਮੁਖ ਜਨ ਗੁਰਾਂ ਦੁਆਰਾ ਗਿਆਨ ਅਵਸਥਾ ਵਿਚ ਜਾਗੇ = ਜਾਗ ਪਏ ਹਨ, ਸੇ = ਉਹ ਕਾਮ ਕ੍ਰੋਧ ਦੀ ਕੁਸੰਗਤ ਤੇ ਮਾਇਆ ਦੇ ਮੋਹ ਤੋਂ ਉਬਰੇ = ਬਚੇ ਹਨ, ਅਤੇ ਗੁਰੂ ਜੀ ਨੇ ਉਨ੍ਹਾਂ ਨੂੰ ਭਵਜਲੁ = ਸੰਸਾਰ-ਸਮੁੰਦਰ ਤੋਂ ਪਾਰ (ਮੁਕਤ ਰੂਪੀ ਕਿਨਾਰੇ 'ਤੇ) ਉਤਾਰ ਦਿੱਤਾ ਹੈ।

## ਜਗ ਮਹਿ ਲਾਹਾ ਹਰਿ ਨਾਮੁ ਹੈ ਭਾਈ; ਹਿਰਦੈ ਰਖਿਆ ਉਰ ਧਾਰਿ ॥੩॥

ਹੇ ਭਾਈ ! ਇਸ ਜਗ = ਸੰਸਾਰ ਮਹਿ = ਵਿਚ ਕੇਵਲ ਹਰਿ = ਹਰੀ ਦੇ ਨਾਮ ਦਾ ਹੀ ਲਾਹਾ = ਲਾਭ, ਨਫ਼ਾ ਹੈ, ਜੋ ਗੁਰਮੁਖ ਜਨਾਂ ਨੇ ਆਪਣੇ ਹਿਰਦੈ = ਅੰਤਸ਼ਕਰਣ ਦੇ ਉਰ = ਵਿਚ ਧਾਰਿ = ਧਾਰਨ ਕਰਕੇ ਰੱਖਿਆ ਹੋਇਆ ਹੈ ॥੩॥

## ਗੁਰ ਸਰਣਾਈ ਉਬਰੇ ਭਾਈ; ਰਾਮ ਨਾਮਿ ਲਿਵ ਲਾਇ ॥

ਹੇ ਭਾਈ ! ਸਤਿਗੁਰੂ ਜੀ ਦੀ ਸਰਣਾਈ = ਸ਼ਰਨ ਵਿਚ ਆ ਕੇ ਅਤੇ ਰਾਮ = ਪਰਮੇਸ਼ਰ ਦੇ ਨਾਮ ਵਿਚ ਲਿਵ = ਬਿਰਤੀ ਲਾਇ = ਲਾਉਣ ਕਰਕੇ ਸੰਸਾਰ-ਸਮੁੰਦਰ ਵਿਚ ਡੁੱਬਣ ਤੋਂ ਉਬਰੇ = ਬਚ ਜਾਈਦਾ ਹੈ।

## ਨਾਨਕ ਨਾਉ ਬੇੜਾ, ਨਾਉ ਤੁਲਹੜਾ ਭਾਈ;<br>ਜਿਤੁ ਲਗਿ, ਪਾਰਿ ਜਨ ਪਾਇ ॥੪॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਪਰਮੇਸ਼ਰ ਦਾ ਨਾਉ = ਨਾਮ ਹੀ ਸੰਸਾਰ-ਸਮੁੰਦਰ ਤੋਂ ਪਾਰ ਕਰਨ ਲਈ ਬੇੜਾ = ਜਹਾਜ਼ ਰੂਪ ਹੈ ਅਤੇ ਨਾਉ = ਨਾਮ ਮਾਇਆ, ਆਸਾ ਰੂਪ ਨਦੀ ਤੋਂ ਪਾਰ ਕਰਨ ਲਈ ਤੁਲਹੜਾ = ਤੁਲਹਾ ਹੈ, ਜਿਤੁ = ਜਿਸ ਵਿਚ ਲੱਗ ਕਰਕੇ ਭਾਵ ਸਵਾਰ ਹੋ ਕੇ ਗੁਰਮੁਖ ਜਨ ਪਾਰ ਪਾਇ = ਪੈਂਦੇ ਹਨ ॥੪॥੯॥

## ਸੋਰਠਿ ਮਹਲਾ ੩ ਘਰੁ ੧ ॥

ਸੋਰਠਿ ਰਾਗਣੀ ਅੰਦਰ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਹਿਲੇ ਘਰੁ = ਸੁਰਤਾਲ ਦੇ ਅੰਦਰ ਇਸ ਸ਼ਬਦ ਵਿਚ ਸਤਿਗੁਰਾਂ ਦੀ ਸੇਵਾ ਤੋਂ ਸੁਖ ਦੀ ਪ੍ਰਾਪਤੀ ਬਾਰੇ ਕਥਨ ਕਰਦੇ ਹਨ :

## ਸਤਿਗੁਰੁ ਸੁਖ ਸਾਗਰੁ ਜਗ ਅੰਤਰਿ; ਹੋਰ ਥੈ ਸੁਖੁ ਨਾਹੀ ॥

ਹੇ ਭਾਈ ! ਇਸ ਜਗ = ਸੰਸਾਰ ਦੇ ਅੰਤਰਿ = ਅੰਦਰ ਸਤਿਗੁਰੂ ਸਾਹਿਬ ਜੀ ਸੁੱਖਾਂ ਦੇ ਸਾਗਰੁ = ਸਮੁੰਦਰ ਹਨ, ਸਤਿਗੁਰੂ ਸਾਹਿਬ ਜੀ ਤੋਂ ਬਿਨਾਂ ਹੋਰ ਫੋਕਟ ਕਰਮਾਂ, ਦੇਵੀ-ਦੇਵਤਿਆਂ ਦੀ ਉਪਾਸ਼ਨਾ ਆਦਿ ਥੈ = ਥਾਵਾਂ ਵਿਚ ਸੁਖ ਪ੍ਰਾਪਤ ਨਹੀਂ ਹੋ ਸਕਦਾ।

## ਹਉਮੈ ਜਗਤੁ ਦੁਖਿ ਰੋਗਿ ਵਿਆਪਿਆ; ਮਰਿ ਜਨਮੈ, ਰੋਵੈ ਧਾਹੀ ॥੧॥

ਇਹ (ਜ + ਗਤੁ) ਜ = ਉਤਪਤ ਤੇ ਗਤੁ = ਨਾਸ਼ ਹੋਣ ਵਾਲੇ ਸੰਸਾਰ ਨੂੰ ਹਉਮੈ = ਹੰਗਤਾ ਮਮਤਾ ਦੇ

ਰੋਗ ਕਰਕੇ ਜੰਮਣ ਮਰਨ ਦਾ ਦੁਖ ਵਿਆਪਿਆ = ਲੱਗਾ ਹੋਇਆ ਹੈ, ਇਸ ਵਿਚਲੇ ਜੀਵ ਮੌਤ ਕਰਕੇ ਮਰਿ = ਮਰਦੇ ਰਹਿੰਦੇ ਹਨ ਅਤੇ ਵਾਸ਼ਨਾਂ ਦੇ ਬੱਧੇ ਹੋਏ ਜਨਮੈ = ਜੰਮਦੇ ਰਹਿੰਦੇ ਹਨ, ਫਿਰ ਜੂਨਾਂ ਵਿਚ ਪਏ ਹੋਏ ਜਾਂ ਪ੍ਰਲੋਕ ਵਿਚ ਗਏ ਪਾਪਾਂ ਕਰਕੇ ਧਾਹੀ = ਧਾਹਾਂ ਮਾਰ-ਮਾਰ ਕੇ ਰੋਵੈ = ਰੋਂਦੇ ਹਨ ॥੧॥

## ਪ੍ਰਾਣੀ ਸਤਿਗੁਰੁ ਸੇਵਿ; ਸੁਖੁ ਪਾਇ ॥

ਹੇ ਪ੍ਰਾਣੀ = ਪ੍ਰਾਣਾਂ ਧਾਰੀ ਜੀਵ ! ਤੂੰ ਸੱਚੇ ਗੁਰਾਂ ਦੀ ਸੇਵਿ = ਸੇਵਾ ਕਰਕੇ ਹੀ ਸੁਖ ਪਾਇ = ਪ੍ਰਾਪਤ ਕਰ ਸਕਦਾ ਹੈਂ।

## ਸਤਿਗੁਰੁ ਸੇਵਹਿ, ਤਾ ਸੁਖੁ ਪਾਵਹਿ;
## ਨਾਹਿ ਤ, ਜਾਹਿਗਾ ਜਨਮੁ ਗਵਾਇ ॥ਰਹਾਉ॥

ਨਿਸਚੇ ਕਰਕੇ ਸਤਿਗੁਰਾਂ ਦੀ ਸੇਵਹਿ = ਸੇਵਾ ਕਰੇਂਗਾ, ਤਾ = ਤਦ ਹੀ ਲੋਕ-ਪ੍ਰਲੋਕ ਵਿਚ ਸੁਖ ਪਾਵਹਿ = ਪਾਵੇਂਗਾ, ਨਾਹਿ = ਨਹੀਂ ਤਾਂ ਤੂੰ ਆਪਣਾ ਅਮੋਲਕ ਜਨਮ ਵਿਅਰਥ ਹੀ ਗਵਾਇ = ਗੁਆ ਕੇ ਚਲਾ ਜਾਹਿਗਾ = ਜਾਵੇਂਗਾ, ਭਾਵ ਸਤਿਗੁਰਾਂ ਦੀ ਸੇਵਾ ਤੋਂ ਬਿਨਾਂ ਕੋਈ ਸੁਖ ਨਹੀਂ ਮਿਲਦਾ ਅਤੇ ਸੇਵਾ ਤੋਂ ਬੇਮੁਖ ਹੋ ਕੇ ਜਨਮ ਨਿਸਫਲ ਚਲਾ ਜਾਂਦਾ ਹੈ ॥ਰਹਾਉ॥

## ਤ੍ਰੈ ਗੁਣ ਧਾਤੁ, ਬਹੁ ਕਰਮ ਕਮਾਵਹਿ; ਹਰਿ ਰਸ ਸਾਦੁ ਨ ਆਇਆ ॥

ਹੇ ਭਾਈ ! ਜੋ ਲੋਕ ਤ੍ਰੈ ਗੁਣ = ਤਿੰਨਾਂ ਗੁਣਾਂ (ਰਾਜਸੀ, ਤਾਮਸੀ, ਸਾਂਤਕੀ) ਦੇ ਸੁਭਾਵਾਂ ਵਿਚ ਧਾਤੁ = ਦੌੜਦੇ ਹੋਏ ਬਹੁ = ਬਹੁਤ ਕਰਮ-ਕਾਂਡਾਂ ਨੂੰ ਕਮਾਵਹਿ = ਕਮਾਉਂਦੇ (ਕਰਦੇ) ਹਨ, ਉਨ੍ਹਾਂ ਨੂੰ ਹਰਿ = ਹਰੀ ਦੇ ਪ੍ਰੇਮ, ਨਾਮ ਰਸ ਦਾ ਸਾਦੁ = ਸੁਆਦ ਨਹੀਂ ਆਇਆ = ਆਉਂਦਾ।

## ਸੰਧਿਆ ਤਰਪਣੁ ਕਰਹਿ, ਗਾਇਤ੍ਰੀ; ਬਿਨੁ ਬੂਝੇ ਦੁਖੁ ਪਾਇਆ ॥੨॥

ਜੋ ਸੰਧਿਆ = ਸਵੇਰ, ਦੁਪਹਿਰ ਤੇ ਸ਼ਾਮ ਦੀ ਪੂਜਾ, ਤਰਪਣੁ = ਪਿਤਰਾਂ, ਦੇਵਤਿਆਂ ਨੂੰ ਜਲ ਅਰਪਣ ਅਤੇ ਗਾਇਤ੍ਰੀ ਮੰਤ੍ਰ ਨੂੰ ਉਚਾਰਨ ਕਰਹਿ = ਕਰਦੇ ਹਨ, ਪਰ ਗੁਰਾਂ ਦੁਆਰਾ ਆਪਣੇ ਸਰੂਪ ਨੂੰ ਬੂਝੈ = ਸਮਝੇ ਤੋਂ ਬਿਨੁ = ਬਗ਼ੈਰ ਕਰਮ-ਕਾਂਡੀਆਂ ਨੇ ਦੁਖੁ = ਕਸ਼ਟ ਹੀ ਪਾਇਆ = ਪਾਉਣਾ ਕੀਤਾ ਹੈ ॥੨॥

## ਸਤਿਗੁਰੁ ਸੇਵੇ, ਸੋ ਵਡਭਾਗੀ; ਜਿਸ ਨੋ ਆਪਿ ਮਿਲਾਏ ॥

ਜੋ ਵੀ ਸਤਿਗੁਰਾਂ ਦੀ ਸੇਵੇ = ਸੇਵਾ ਟਹਿਲ ਕਰਦਾ ਹੈ, ਸੋ = ਉਹ ਵਡਭਾਗੀ = ਵੱਡਿਆਂ ਭਾਗਾਂ ਵਾਲਾ ਪੁਰਸ਼ ਹੈ, ਪਰ ਜਿਸ ਨੋ = ਨੂੰ ਆਪ ਪਰਮੇਸ਼ਰ ਮਿਲਾਏ = ਮਿਲਾਉਣਾ ਕਰੇ, ਉਹ ਗੁਰੂ ਦੀ ਸੇਵਾ ਵਿਚ ਮਿਲਦਾ ਹੈ।

## ਹਰਿ ਰਸੁ ਪੀ, ਜਨ ਸਦਾ ਤ੍ਰਿਪਤਾਸੇ; ਵਿਚਹੁ ਆਪੁ ਗਵਾਏ ॥੩॥

ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਪੀ ਕਰਕੇ ਜਨ = ਭਗਤ, ਗੁਰਮੁਖ ਜਨ ਸਦਾ = ਹਮੇਸ਼ਾ ਤ੍ਰਿਪਤਾਸੇ = ਤ੍ਰਿਪਤ ਹੋਏ ਰਹਿੰਦੇ ਹਨ ਅਤੇ ਆਪਣੇ ਵਿਚਹੁ = ਅੰਤਸ਼ਕਰਣ ਅੰਦਰੋਂ ਆਪੁ = ਆਪਾ-ਭਾਵ (ਹੰਕਾਰ) ਗਵਾਏ = ਗੁਆ ਲੈਂਦੇ ਹਨ ॥੩॥

## ਇਹੁ ਜਗੁ ਅੰਧਾ, ਸਭੁ ਅੰਧੁ ਕਮਾਵੈ; ਬਿਨੁ ਗੁਰ, ਮਗੁ ਨ ਪਾਏ ॥

ਇਸ ਪ੍ਰਕਾਰ ਇਹ ਜਗੁ = ਸੰਸਾਰ ਅੰਧਾ = ਅੰਨ੍ਹਾ, ਅਗਿਆਨੀ ਹੈ ਤੇ ਅੰਧੁ = ਅਗਿਆਨਤਾਈ ਦੇ

ਕਰਮਾਂ ਨੂੰ ਕਮਾਵੈ = ਕਮਾਉਂਦਾ ਹੈ, ਪਰ ਗੁਰਾਂ ਤੋਂ ਬਿਨੁ = ਬਗ਼ੈਰ ਭਗਤੀ ਸਹਿਤ ਗਿਆਨ ਦਾ ਮਗੁ = ਰਸਤਾ ਨ = ਨਹੀਂ ਪਾਏ = ਪਾ ਸਕਦਾ।

## ਨਾਨਕ ਸਤਿਗੁਰੁ ਮਿਲੈ, ਤ ਅਖੀ ਵੇਖੈ; ਘਰੈ ਅੰਦਰਿ ਸਚੁ ਪਾਏ ॥੪॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਸਤਿਗੁਰ = ਸੱਚੇ ਗੁਰੂ ਜੀ ਮਿਲੈ = ਮਿਲ ਪੈਣ ਤ = ਤਦ ਵਿਵੇਕ, ਵੈਰਾਗ, ਮਨ-ਬੁੱਧ ਰੂਪੀ ਅਖੀ = ਅੱਖਾਂ ਨਾਲ ਆਪਣਾ ਸਰੂਪ ਵੇਖੈ = ਵੇਖ ਲਈਦਾ ਹੈ ਅਤੇ ਘਰੈ = ਅੰਤਸ਼ਕਰਣ ਦੇ ਅੰਦਰਿ = ਅੰਦਰੋਂ ਹੀ ਸਚੁ = ਸੱਚੇ ਸਰੂਪ ਨੂੰ ਪਾਏ = ਪਾ ਲਈਦਾ ਹੈ **ਵਾ:** ਗ੍ਰਿਹਸਥ, ਸਤਿਸੰਗਤ ਰੂਪ ਘਰ ਵਿਚ ਰਹਿੰਦਿਆਂ ਹੋਇਆਂ ਹੀ ਸੱਚੇ ਨੂੰ ਪਾਉਣਾ ਕਰੇ ॥੪॥੧੦॥

## ਸੋਰਠਿ ਮਹਲਾ ੩ ॥

## ਬਿਨੁ ਸਤਿਗੁਰ ਸੇਵੇ, ਬਹੁਤਾ ਦੁਖੁ ਲਾਗਾ; ਜੁਗ ਚਾਰੇ ਭਰਮਾਈ ॥

ਸਤਿਗੁਰੂ ਸਾਹਿਬ ਜੀ ਦੀ ਸੇਵੇ = ਸੇਵਾ, ਟਹਿਲ ਕਰਨ ਤੋਂ ਬਿਨੁ = ਬਗ਼ੈਰ ਜੰਮਣ ਮਰਨ ਰੂਪੀ ਬਹੁਤਾ = ਬਹੁਤ ਭਾਰੀ ਦੁਖ ਲਾਗਾ = ਲੱਗਦਾ ਹੈ ਅਤੇ ਜੀਵ ਜੁਗ ਚਾਰੇ = ਚੌਹਾਂ ਜੁੱਗਾਂ ਵਿਚ ਭਰਮਾਈ = ਭਰਮਾਏ ਜਾਂਦੇ, ਭਟਕਦੇ ਰਹਿੰਦੇ ਹਨ। ਇਸ ਲਈ ਇਉਂ ਬੇਨਤੀ ਕਰੀਏ ਕਿ :

## ਹਮ ਦੀਨ, ਤੁਮ ਜੁਗੁ ਜੁਗੁ ਦਾਤੇ; ਸਬਦੇ ਦੇਹਿ ਬੁਝਾਈ ॥੧॥

ਹੇ ਮਹਾਰਾਜ ! ਹਮ = ਅਸੀਂ ਦੀਨ = ਗ਼ਰੀਬ, ਅਨਾਥ ਹਾਂ ਅਤੇ ਤੁਮ = ਤੁਸੀਂ ਜੁਗੁ ਜੁਗੁ = ਜੁੱਗਾਂ ਜੁੱਗਾਂ ਵਿਚ ਪਦਾਰਥਾਂ, ਨਾਮ, ਬ੍ਰਹਮ ਗਿਆਨ ਆਦਿ ਦੇ ਦਾਤੇ = ਦਾਨੀ ਹੋ, ਸਾਨੂੰ ਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਆਪਣਾ ਸਰੂਪ ਬੁਝਾਈ = ਸਮਝਾ ਦੇਹਿ = ਦੇਣਾ ਕਰੋ ॥੧॥

## ਹਰਿ ਜੀਉ; ਕ੍ਰਿਪਾ ਕਰਹੁ ਤੁਮ ਪਿਆਰੇ ॥

ਹੇ ਪਿਆਰੇ ਹਰਿ = ਪਰਮੇਸ਼ਰ ਜੀਉ = ਜੀ ! ਤੁਮ = ਤੁਸੀਂ ਸਾਡੇ ਤੇ ਆਪ ਹੀ ਕ੍ਰਿਪਾ = ਮਿਹਰ ਕਰਹੁ = ਕਰੋ।

## ਸਤਿਗੁਰੁ ਦਾਤਾ ਮੇਲਿ ਮਿਲਾਵਹੁ; ਹਰਿ ਨਾਮੁ ਦੇਵਹੁ ਆਧਾਰੇ ॥ਰਹਾਉ॥

ਜੋ ਤੁਹਾਡੇ ਨਾਮ ਗਿਆਨ ਨੂੰ ਦਾਤਾ = ਦੇਣ ਵਾਲਾ ਦਾਨੀ ਸਤਿਗੁਰੂ ਹੈ, ਉਸ ਦੇ ਮੇਲਿ = ਮਿਲਾਪ ਵਿਚ ਸਾਨੂੰ ਮਿਲਾਵਹੁ = ਮਿਲਾਉਣਾ ਕਰੋ ਅਤੇ ਆਪਣੇ ਹਰਿ = ਹਰੀ ਨਾਮ ਦਾ ਆਧਾਰੇ = ਆਸਰਾ ਦੇਵਹੁ = ਦੇਣਾ ਕਰੋ ॥ਰਹਾਉ॥

## ਮਨਸਾ ਮਾਰਿ, ਦੁਬਿਧਾ ਸਹਜਿ ਸਮਾਣੀ; ਪਾਇਆ ਨਾਮੁ ਅਪਾਰਾ ॥

ਹੇ ਅਪਾਰਾ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ! ਜਿਨ੍ਹਾਂ ਨੇ ਤੇਰਾ ਨਾਮ ਪਾਇਆ = ਪ੍ਰਾਪਤ ਕੀਤਾ ਹੈ, ਤੂੰ ਉਨ੍ਹਾਂ ਦੀ ਵਿਸ਼ੇ ਵਿਸ਼ੈਣੀ ਮਨਸਾ = ਬੁੱਧੀ **ਵਾ:** ਮਨਸਾ = ਵਾਸ਼ਨਾ ਮਾਰ ਦਿੱਤੀ ਹੈ ਅਤੇ ਉਨ੍ਹਾਂ ਦੀ ਦੁਬਿਧਾ = ਦ੍ਵੈਤ-ਭਾਵਨਾ ਸਹਜਿ = ਸੁਤੇ-ਸਿੱਧ ਹੀ ਸਮਾਣੀ = ਸਮਾ ਜਾਂਦੀ ਹੈ।

## ਹਰਿ ਰਸੁ ਚਾਖਿ, ਮਨੁ ਨਿਰਮਲੁ ਹੋਆ; ਕਿਲਬਿਖ ਕਾਟਣਹਾਰਾ ॥੨॥

ਹੇ ਭਾਈ ! ਹਰਿ = ਪਰਮੇਸ਼ਰ ਦਾ ਨਾਮ ਰਸ ਚਾਖਿ = ਚੱਖ ਭਾਵ ਧਾਰਨ ਕਰਕੇ ਮਨੁ = ਹਿਰਦਾ ਨਿਰਮਲੁ = ਸ਼ੁੱਧ ਹੋਆ = ਹੋ ਜਾਂਦਾ ਹੈ, ਜੋ ਨਾਮ ਸਾਰੇ ਕਿਲਬਿਖ = ਪਾਪਾਂ ਨੂੰ ਕਾਟਣਹਾਰਾ = ਕੱਟਣ ਵਾਲਾ ਹੈ ॥੨॥

**[ਅੰਗ ੬੦੪]**

## ਸਬਦਿ ਮਰਹੁ, ਫਿਰਿ ਜੀਵਹੁ ਸਦ ਹੀ; ਤਾ ਫਿਰਿ ਮਰਣੁ ਨ ਹੋਈ ॥

ਹੇ ਭਾਈ ! ਜੇ ਸਤਿਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰ ਕੇ ਜੀਵਤ-ਭਾਵ ਵੱਲੋਂ ਮਰਹੁ = ਮਰ ਜਾਵੋਂ, ਤਦੋਂ ਫਿਰਿ = ਫੇਰ ਜੀਵਨ ਮੁਕਤੀ ਨੂੰ ਪਾ ਕੇ ਸਦ = ਹਮੇਸ਼ਾ ਹੀ ਜੀਵਹੁ = ਜਿਉਂਦੇ ਹੋ ਜਾਵੋਂਗੇ ਅਤੇ ਤਾ = ਤਦੋਂ ਫਿਰਿ = ਮੁੜ ਕੇ ਮਰਣੁ = ਮੌਤ ਨਹੀਂ ਹੋਈ = ਹੋਵੇਗੀ।

## ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ; ਸਬਦੇ ਪਾਵੈ ਕੋਈ ॥੩॥

ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਪਰਮੇਸ਼ਰ ਦਾ ਨਾਮ ਸਦਾ = ਹਮੇਸ਼ਾ ਹੀ ਮਨਿ = ਹਿਰਦੇ ਵਿਚ ਮੀਠਾ = ਪਿਆਰਾ ਲੱਗਣ ਲੱਗ ਜਾਂਦਾ ਹੈ, ਪਰ ਇਹ ਅੰਮ੍ਰਿਤ ਨਾਮ ਗੁਰਾਂ ਦੇ ਸਬਦੇ = ਉਪਦੇਸ਼ ਦੀ ਕਮਾਈ ਕਰਕੇ ਕੋਈ ਵਿਰਲਾ ਹੀ ਪਾਵੈ = ਪ੍ਰਾਪਤ ਕਰਦਾ ਹੈ ॥੩॥ ਜੈਸਾ ਕਿ :

**ਵਾਹੁ ਵਾਹੁ ਅੰਮ੍ਰਿਤ ਨਾਮੁ ਹੈ ਗੁਰਮੁਖਿ ਪਾਵੈ ਕੋਇ ॥** *(ਅੰਗ ੫੧੫)*

## ਦਾਤੈ ਦਾਤਿ ਰਖੀ ਹਥਿ ਅਪਣੈ; ਜਿਸੁ ਭਾਵੈ ਤਿਸੁ ਦੇਈ ॥

ਹੇ ਭਾਈ ! ਦਾਤੈ = ਦੇਣਹਾਰ ਪ੍ਰਭੂ ਨੇ ਅੰਮ੍ਰਿਤ ਨਾਮ, ਬ੍ਰਹਮ ਗਿਆਨ ਆਦਿ ਦੀ ਦਾਤਿ = ਬਖ਼ਸ਼ਸ਼ ਆਪਣੇ ਹੱਥ ਵਿਚ ਭਾਵ ਅਧੀਨ ਰੱਖੀ ਹੋਈ ਹੈ, ਜਿਸ ਦੀ ਸ਼ਰਧਾ, ਨਿਸ਼ਕਾਮ ਕਰਮ ਉਸ ਨੂੰ ਭਾਵੈ = ਭਾਅ ਜਾਂਦੇ ਹਨ, ਤਿਸੁ = ਉਸ ਗੁਰਮੁਖ ਜਨ ਨੂੰ ਦੇਈ = ਦਿੰਦਾ, ਬਖ਼ਸ਼ਦਾ ਹੈ।

## ਨਾਨਕ, ਨਾਮਿ ਰਤੇ ਸੁਖੁ ਪਾਇਆ; ਦਰਗਹ ਜਾਪਹਿ ਸੇਈ ॥੪॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪੁਰਸ਼ ਨਾਮਿ = ਨਾਮੀ ਵਿਚ ਜਾਂ ਨਾਮ ਵਿਚ ਰਤੇ = ਰੰਗੇ ਗਏ ਹਨ, ਉਨ੍ਹਾਂ ਨੇ ਸੁਖੁ = ਅਨੰਦ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ ਅਤੇ ਸੇਈ = ਉਹੀ ਪਰਮੇਸ਼ਰ ਦੀ ਦਰਗਹ = ਦਰਗਾਹ ਸਚਖੰਡ ਵਿਚ ਜਾਪਹਿ = ਜਾਣੇ ਜਾਂਦੇ ਹਨ **ਵਾ:** ਉਹ (ਦਰ + ਗਹ) ਆਪਣੇ ਦਰ = ਅੰਦਰ ਤੁਰੀਆ ਪਦ ਰੂਪੀ ਗਹ = ਜਗ੍ਹਾ ਸਰੂਪ ਨੂੰ ਜਾਣਦੇ ਹਨ ॥੪॥੧੧॥

## ਸੋਰਠਿ ਮਹਲਾ ੩ ॥

***ਪ੍ਰਸ਼ਨ :*** *ਹੇ ਮਹਾਰਾਜ ਜੀ ! ਸਹਿਜ ਧੁਨੀ ਕਿਵੇਂ ਪ੍ਰਾਪਤ ਹੁੰਦੀ ਹੈ ?*

***ਗੁਰ ਉੱਤਰ :***

## ਸਤਿਗੁਰ ਸੇਵੇ, ਤਾ ਸਹਜ ਧੁਨਿ ਉਪਜੈ; ਗਤਿ ਮਤਿ ਤਦ ਹੀ ਪਾਏ ॥

ਹੇ ਭਾਈ ! ਜੇਕਰ ਸਤਿਗੁਰੂ ਸਾਹਿਬ ਜੀ ਦੀ ਸੇਵੇ = ਸੇਵਾ, ਟਹਿਲ ਕਰੀਏ ਤਾ = ਤਦ ਸਹਜ = ਸ਼ਾਂਤੀ ਦੇਣ ਵਾਲੀ ਧੁਨਿ = ਧੁਨੀ ਉਪਜੈ = ਪੈਦਾ ਹੁੰਦੀ ਹੈ **ਵਾ:** ਸਹਜ ਧੁਨਿ = ਅਖੰਡ (ਅਜਪਾ) ਜਾਪ ਪੈਦਾ ਹੋ ਜਾਂਦਾ ਹੈ ਅਤੇ ਤਦ = ਤਦੋਂ ਹੀ ਗਤਿ = ਮੁਕਤੀ ਦੀ ਮਤਿ = ਸਿੱਖਿਆ ਪਾਏ = ਪਾਈਦੀ ਹੈ **ਵਾ:** ਮਤਿ = ਗਿਆਨ ਦੀ ਗਤਿ = ਪ੍ਰਾਪਤੀ ਪਾਈਦੀ ਹੈ।

## ਹਰਿ ਕਾ ਨਾਮੁ ਸਚਾ, ਮਨਿ ਵਸਿਆ; ਨਾਮੇ ਨਾਮਿ ਸਮਾਏ ॥੧॥

ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਹਰਿ = ਪਰਮੇਸ਼ਰ ਕਾ = ਦਾ ਸਚਾ = ਨਾਸ਼ ਰਹਿਤ ਨਾਮ ਵਸਿਆ = ਵੱਸ

ਜਾਂਦਾ ਹੈ, ਉਹ ਨਾਮਿ = ਨਾਮੀ ਦੇ ਨਾਮੇ = ਨਾਮ ਦਾ ਸ਼੍ਰਵਣ, ਮੰਨਣ, ਨਿਧਿਆਸਣ ਕਰਕੇ ਉਸ ਵਿਚ ਹੀ ਸਮਾਏ = ਸਮਾ ਜਾਂਦੇ ਹਨ ॥੧॥

## ਬਿਨੁ ਸਤਿਗੁਰ; ਸਭੁ ਜਗੁ ਬਉਰਾਨਾ ॥

ਹੇ ਭਾਈ ! ਸਤਿਗੁਰੂ ਸਾਹਿਬ ਜੀ ਤੋਂ ਬਿਨੁ = ਬਗ਼ੈਰ ਸਭੁ = ਸਾਰਾ ਜਗੁ = ਸੰਸਾਰ ਹੀ ਬਉਰਾਨਾ = ਕਮਲਾ ਹੋ ਰਿਹਾ ਹੈ, ਭਾਵ ਦੇਹ ਅਭਿਮਾਨ ਰੂਪੀ ਕਮਲ ਚੜ੍ਹਿਆ ਹੋਇਆ ਹੈ।

## ਮਨਮੁਖਿ ਅੰਧਾ ਸਬਦੁ ਨ ਜਾਣੈ; ਝੂਠੈ ਭਰਮਿ ਭੁਲਾਨਾ ॥ਰਹਾਉ॥

ਮਨਮੁਖਿ = ਬੇਮੁਖ ਪੁਰਸ਼ ਵਿਵੇਕ, ਵੈਰਾਗ ਰੂਪੀ ਨੇਤ੍ਰਾਂ ਤੋਂ ਹੀਣਾ ਅੰਧਾ = ਅੰਨ੍ਹਾ ਹੋਣ ਕਰਕੇ ਗੁਰੂ ਦੇ ਸਬਦੁ = ਉਪਦੇਸ਼ ਨੂੰ ਨ ਜਾਣੈ = ਜਾਣਦਾ ਨਹੀਂ ਹੈ, ਝੂਠੈ = ਅਸੱਤ, ਮਿਥਿਆ ਪਦਾਰਥਾਂ, ਸੰਸਾਰ ਦੇ ਭਰਮ ਵਿਚ ਭੁਲਾਨਾ = ਭੁੱਲਿਆ ਫਿਰਦਾ ਹੈ ॥ਰਹਾਉ॥

## ਤ੍ਰੈ ਗੁਣ ਮਾਇਆ ਭਰਮਿ ਭੁਲਾਇਆ; ਹਉਮੈ ਬੰਧਨ ਕਮਾਏ ॥

ਤ੍ਰੈ ਗੁਣ = ਤਿੰਨ ਗੁਣ (ਰਜੋ, ਤਮੋ, ਸਤੋ) ਰੂਪ ਮਾਇਆ ਨੇ ਸੰਸਾਰੀ ਜੀਵਾਂ ਨੂੰ ਭਰਮ ਵਿਚ ਭੁਲਾਇਆ = ਭੁਲਾ ਦਿੱਤਾ ਹੈ, ਜਿਸ ਕਰਕੇ ਜੀਵ ਹਉਮੈ = ਹੰਗਤਾ ਮਮਤਾ ਦੇ ਸਹਿਤ ਕਰਮਾਂ ਨੂੰ ਕਮਾਏ = ਕਮਾਉਂਦਾ ਹੋਇਆ ਜੰਮਣ ਮਰਨ ਦੇ ਬੰਧਨ = ਜੰਜਾਲਾਂ ਵਿਚ ਪੈ ਜਾਂਦਾ ਹੈ **ਵਾ:** ਹਉਮੈ ਰੂਪੀ ਬੰਧਨਾਂ ਨੂੰ ਕਮਾਉਂਦਾ ਹੈ।

## ਜੰਮਣੁ ਮਰਣੁ ਸਿਰ ਊਪਰਿ ਊਭਉ; ਗਰਭ ਜੋਨਿ ਦੁਖੁ ਪਾਏ ॥੨॥

ਫੇਰ ਜੀਵ ਦੇ ਸਿਰ ਊਪਰਿ = ਉੱਤੇ ਜੰਮਣਾ ਮਰਨਾ ਊਭਉ = ਖੜ੍ਹਾ ਹੀ ਰਹਿੰਦਾ ਹੈ ਅਤੇ ਜੀਵ ਗਰਭ ਜੋਨਿ = ਜੂਨੀਆਂ ਵਿਚ ਪੈ ਕੇ ਦੁਖੁ = ਕਸ਼ਟ ਪਾਏ = ਪਾਉਂਦਾ ਹੈ ॥੨॥

## ਤ੍ਰੈ ਗੁਣ ਵਰਤਹਿ ਸਗਲ ਸੰਸਾਰਾ; ਹਉਮੈ ਵਿਚਿ ਪਤਿ ਖੋਈ ॥

ਤ੍ਰੈ ਗੁਣ = ਤਿੰਨਾਂ ਗੁਣਾਂ ਵਿਚ ਹੀ ਸਗਲ = ਸਾਰਾ ਸੰਸਾਰਾ = ਜਗਤ ਵਰਤਹਿ = ਵਰਤ ਰਿਹਾ ਹੈ ਅਤੇ ਇਸ ਵਿਚਲੇ ਜੀਵਾਂ ਨੇ ਦੇਹ, ਗੁਣਾਂ ਆਦਿ ਦੀ ਹਉਮੈ = ਹੰਗਤਾ ਮਮਤਾ ਦੇ ਵਿਚਿ = ਅੰਦਰ ਆਪਣੀ ਪਤਿ = ਇੱਜ਼ਤ ਖੋਈ = ਗੁਆ ਲਈ ਹੈ **ਵਾ:** ਹਉਮੈ ਦੇ ਵਿਚ ਹੀ ਲੱਗੇ ਰਹਿੰਦੇ ਹਨ ਅਤੇ ਕਾਮ ਕ੍ਰੋਧ ਆਦਿ ਵਿਕਾਰਾਂ ਕਰਕੇ ਆਪਣੀ ਪਤਿ = ਪ੍ਰਤਿਸ਼ਠਾ ਗੁਆ ਲਈ ਹੈ।

## ਗੁਰਮੁਖਿ ਹੋਵੈ, ਚਉਥਾ ਪਦੁ ਚੀਨੈ; ਰਾਮ ਨਾਮਿ ਸੁਖੁ ਹੋਈ ॥੩॥

ਜੋ ਗੁਰਮੁਖ ਜਨ ਹੋਵੈ = ਹੁੰਦੇ ਹਨ, ਉਹ ਗੁਰਾਂ ਦੁਆਰਾ ਚਉਥਾ ਪਦੁ = ਤੁਰੀਆ ਪਦ ਚੀਨੈ = ਸਮਝਦੇ, ਖੋਜਦੇ ਹਨ, ਰਾਮ = ਪਰਮੇਸ਼ਰ ਦਾ ਨਾਮ ਜਪ ਕੇ ਉਨ੍ਹਾਂ ਨੂੰ ਸੁਖ ਦੀ ਪ੍ਰਾਪਤੀ ਹੋਈ = ਹੁੰਦੀ ਹੈ ॥੩॥

## ਤ੍ਰੈ ਗੁਣ ਸਭਿ ਤੇਰੇ, ਤੂ ਆਪੇ ਕਰਤਾ; ਜੋ ਤੂ ਕਰਹਿ ਸੁ ਹੋਈ ॥

ਉਹ ਗੁਰਮੁਖ ਜਨ ਕਹਿੰਦੇ ਹਨ ਕਿ ਹੇ ਪਰਮੇਸ਼ਰ ! ਤ੍ਰੈ ਗੁਣ = ਤਿੰਨ ਰਜੋ, ਤਮੋ, ਸਤੋ ਗੁਣ **ਵਾ:** ਤ੍ਰੈ-ਗੁਣੀ ਜੀਵ ਸਭਿ = ਸਾਰੇ ਤੇਰੇ ਹੀ ਹਨ ਅਤੇ ਤੂੰ ਆਪੇ = ਆਪ ਹੀ ਸਾਰੇ ਜਗਤ ਦਾ ਕਰਤਾ = ਕਰਣਹਾਰ ਹੈਂ, ਜੋ ਵੀ ਤੂੰ ਕਰਹਿ = ਕਰਦਾ ਹੈਂ, ਸੁ = ਉਹੋ ਹੀ ਤਿੰਨਾਂ ਕਾਲਾਂ ਵਿਚ ਹੋਈ = ਹੁੰਦਾ ਹੈ।

## ਨਾਨਕ, ਰਾਮ ਨਾਮਿ ਨਿਸਤਾਰਾ; ਸਬਦੇ ਹਉਮੈ ਖੋਈ ॥੪॥੧੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਗੁਰਾਂ ਦੇ ਸਬਦੇ = ਉਪਦੇਸ਼ ਕਰਕੇ ਦੇਹ, ਗੁਣਾਂ ਦੀ ਹਉਮੈ = ਹੰਗਤਾ ਮਮਤਾ ਖੋਈ = ਗੁਆ ਲਈ ਹੈ, ਉਨ੍ਹਾਂ ਦਾ ਰਾਮ = ਪਰਮੇਸ਼ਰ ਦੇ ਨਾਮ ਨੂੰ ਜਪ ਕਰਕੇ ਸੰਸਾਰ-ਸਮੁੰਦਰ ਤੋਂ ਨਿਸਤਾਰਾ = ਤਰਨਾ, ਛੁਟਕਾਰਾ ਹੁੰਦਾ ਹੈ ॥੪॥੧੨॥

## ਸੋਰਠਿ ਮਹਲਾ ੪ ਘਰੁ ੧ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਆਗਿਆ ਅਨੁਸਾਰ ਸੰਮਤ ਸੋਲ੍ਹਾਂ ਸੌ ਸਤਾਈ ਬਿਕ੍ਰਮੀ ਨੂੰ ਅੰਮ੍ਰਿਤਸਰ ਸਾਹਿਬ ਦਾ ਟੱਪਾ ਲਾਇਆ, ਤਦੋਂ ਬਹੁਤ ਸਾਰੀਆਂ ਸਿੱਖ ਸੰਗਤਾਂ ਬੜੀ ਸ਼ਰਧਾ ਭਾਵਨਾ ਨਾਲ ਦੂਰੋਂ ਦੂਰੋਂ ਆਣ ਕੇ ਸੇਵਾ ਕਰਿਆ ਕਰਨ, ਇਕ ਦਿਨ ਸਵਰਗ ਦਾ ਰਾਜਾ ਇੰਦ੍ਰ ਦੇਵਤਿਆਂ ਸਮੇਤ ਸਿੱਖਾਂ ਦਾ ਰੂਪ ਧਾਰ ਕੇ ਗੁਰੂ ਜੀ ਦੇ ਦਰਸ਼ਨ ਕਰਨ ਅਤੇ ਸੇਵਾ ਕਰਨ ਲਈ ਆਇਆ। ਉਸ ਵੇਲੇ ਸਤਿਗੁਰੂ ਜੀ ਦੁਖ ਭੰਜਨੀ ਬੇਰੀ ਦੇ ਹੇਠਾਂ ਬੈਠੇ ਹੋਏ ਸੰਗਤਾਂ ਨੂੰ ਉਪਦੇਸ਼ ਦੇ ਰਹੇ ਸਨ। ਤਦੋਂ ਇੰਦ੍ਰ ਨੇ ਸਤਿਗੁਰਾਂ ਦੇ ਚਰਨਾਂ ਉਪਰ ਨਮਸਕਾਰ ਕੀਤੀ ਅਤੇ ਬੇਨਤੀ ਕਰ ਕੇ ਕਿਹਾ ਕਿ ਮਹਾਰਾਜ ! ਮੈਨੂੰ ਇਕ ਵਾਰ ਬ੍ਰਹਮਾ ਨੇ ਵੀ ਉਪਦੇਸ਼ ਦਿੱਤਾ ਸੀ, ਉਦੋਂ ਮੈਂ, ਪ੍ਰਹਿਲਾਦ ਦਾ ਪੁੱਤਰ ਵਿਰੋਚਨ ਤੇ ਮਾਨਧਾਤਾ, ਅਸੀਂ ਤਿੰਨੇ ਬ੍ਰਹਮਾ ਪਾਸ ਗਏ ਸੀ, ਤਦ ਉਸ ਨੇ ਸਾਨੂੰ 'ਦਾ' 'ਦਾ' 'ਦਾ' ਤਿੰਨ ਦੱਦਿਆਂ ਦਾ ਉਪਦੇਸ਼ ਦਿੱਤਾ ਸੀ। ਭਾਵ ਮੈਨੂੰ ਬ੍ਰਹਮਾ ਨੇ ਕਿਹਾ ਸੀ ਕਿ ਤੂੰ 'ਦਾ' ਭਾਵ ਇੰਦ੍ਰੀਆਂ ਦਾ ਦਮਨ ਕਰ। ਵਿਰੋਚਨ ਨੂੰ ਕਿਹਾ ਕਿ ਤੂੰ 'ਦਾ' ਭਾਵ ਜੀਵਾਂ ਉਪਰ ਦਇਆ ਕਰਿਆ ਕਰ। ਮਾਨਧਾਤਾ ਨੂੰ ਕਿਹਾ ਕਿ ਤੂੰ 'ਦਾ' ਭਾਵ ਦਾਨ ਪੁੰਨ ਕਰਿਆ ਕਰ। ਇਉਂ ਅਸੀਂ ਤਿੰਨਾਂ ਨੇ ਉਪਦੇਸ਼ ਲਿਆ ਸੀ, ਪਰ ਮੇਰਾ ਮਨ ਬਹੁਤ ਤਪਦਾ ਰਹਿੰਦਾ ਹੈ, ਅੰਦਰ ਸ਼ਾਂਤੀ ਨਹੀਂ ਆਈ। ਸੋ ਤੁਸੀਂ ਕਲਿਜੁਗ ਵਿਚ ਜੀਵਾਂ ਦੀ ਕਲਿਆਨ ਕਰਨ ਵਾਸਤੇ ਆਏ ਹੋ, ਫੇਰ ਤੁਸੀਂ ਖ਼ੁਦ ਪਰਮੇਸ਼ਰ ਸਰੂਪ ਹੋ, ਇਸ ਕਰਕੇ ਮੈਨੂੰ ਵੀ ਉਪਦੇਸ਼ ਬਖ਼ਸ਼ੋ। ਇੰਦ੍ਰ ਦੀ ਐਸੀ ਬੇਨਤੀ ਸੁਣ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਪਰਮੇਸ਼ਰ ਨੂੰ ਸਾਰਿਆਂ ਵਿਚ ਵਿਆਪਕ ਤੇ ਸਰਬ ਰੂਪ ਕਰਕੇ ਆਪਣੇ ਮਨ ਨੂੰ ਸੰਬੋਧਨ ਕਰ ਕੇ ਉਸ ਪ੍ਰਤੀ ਉਪਦੇਸ਼ ਬਖ਼ਸ਼ਦੇ ਹੋਏ ਸੋਰਠਿ ਰਾਗਣੀ ਅੰਦਰ ਪਹਿਲੇ ਘਰੁ = ਸੁਰਤਾਲ ਵਿਚ ਉਚਾਰਨ ਕਰਦੇ ਹਨ।

(***ਨੋਟ :*** ਇਹ ਅੱਗੇ ਆ ਰਹੇ ਛੇ ਸ਼ਬਦ ਇੰਦ੍ਰ ਦੇ ਪ੍ਰਤੀ ਉਚਾਰੇ ਹਨ ਅਤੇ ਇਨ੍ਹਾਂ ਸ਼ਬਦਾਂ ਵਿਚ ਵੇਦਾਂਤ ਦਾ ਸਿਧਾਂਤ ਵੀ ਕਥਨ ਕੀਤਾ ਹੋਇਆ ਹੈ।)

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਆਪੇ ਆਪਿ ਵਰਤਦਾ ਪਿਆਰਾ; ਆਪੇ ਆਪਿ ਅਪਾਹੁ ॥

ਹੇ ਭਾਈ ! ਉਹ ਪਿਆਰਾ ਵਾਹਿਗੁਰੂ ਸਾਰੇ ਆਪੇ ਆਪਿ = ਆਪਣਾ ਆਪ ਰੂਪ ਹੀ ਵਰਤ ਰਿਹਾ ਹੈ ਅਤੇ ਆਪੇ ਆਪ ਹੀ ਸਭ ਤੋਂ ਅਪਾਹੁ = ਨਿਰਲੇਪ ਹੈ।

## ਵਣਜਾਰਾ ਜਗੁ ਆਪਿ ਹੈ ਪਿਆਰਾ; ਆਪੇ ਸਾਚਾ ਸਾਹੁ ॥

ਉਹ ਪਿਆਰਾ ਵਾਹਿਗੁਰੂ ਆਪ ਹੀ ਇਸ ਜਗੁ = ਜਗਤ ਵਿਚ ਜੀਵ ਰੂਪ ਵਣਜਾਰਾ = ਵਣਜ ਕਰਨ ਵਾਲਾ ਹੈ ਅਤੇ ਆਪੇ = ਆਪ ਹੀ ਈਸ਼ਰ ਰੂਪ ਸਾਚਾ = ਸੱਚਾ ਸਾਹੁ = ਸ਼ਾਹੂਕਾਰ ਹੈ **ਅਥਵਾ** ਆਪ ਜਗਿਆਸੂ ਰੂਪ ਵਣਜਾਰਾ ਹੈ ਅਤੇ ਆਪ ਹੀ ਸਤਿਗੁਰੂ ਰੂਪ ਸੱਚਾ ਸ਼ਾਹੂਕਾਰ ਹੋ ਕੇ ਅੰਮ੍ਰਿਤ ਨਾਮ ਗਿਆਨ, ਮੁਕਤੀ ਆਦਿ ਦੀ ਦਾਤ ਦੇਣ ਵਾਲਾ ਹੈ।

## ਆਪੇ ਵਣਜੁ ਵਾਪਾਰੀਆ ਪਿਆਰਾ; ਆਪੇ ਸਚੁ ਵੇਸਾਹੁ ॥੧॥

ਉਹ ਪਿਆਰਾ ਵਾਹਿਗੁਰੂ ਨਾਮ ਰੂਪੀ ਵਣਜੁ = ਸੌਦੇ ਦਾ ਵਾਪਾਰੀਆ = ਵਾਪਾਰ ਕਰਨ ਵਾਲਾ ਤਤਬੇਤਾ, ਮਹਾਤਮਾ ਰੂਪ ਹੈ ਅਤੇ ਆਪੇ = ਆਪ ਹੀ ਜਗਿਆਸੂ ਰੂਪ ਹੋ ਕੇ ਆਪਣਾ ਤਨ, ਮਨ, ਧਨ ਅਰਪਨ ਕਰ ਕੇ ਇਸ ਸਚੁ = ਸੱਚੇ ਨਾਮ ਰੂਪੀ ਸੌਦੇ ਨੂੰ ਵੇਸਾਹੁ = ਖ਼ਰੀਦਦਾ ਹੈ ॥੧॥

## ਜਪਿ ਮਨ; ਹਰਿ ਹਰਿ ਨਾਮੁ ਸਲਾਹ ॥

ਹੇ ਮੇਰੇ ਮਨਾਂ ! ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਹਿਰਦੇ ਕਰਕੇ ਜਪਿ = ਜਪਣਾ ਕਰ ਅਤੇ ਬਾਨੀ ਕਰਕੇ ਸਲਾਹ = ਸ਼ਲਾਘਾ, ਵਡਿਆਈ ਕਰ।

## ਗੁਰ ਕਿਰਪਾ ਤੇ ਪਾਈਐ ਪਿਆਰਾ;
## ਅੰਮ੍ਰਿਤੁ ਅਗਮ ਅਥਾਹ ॥ਰਹਾਉ॥

ਉਹ ਪਿਆਰਾ ਵਾਹਿਗੁਰੂ, ਗੁਰੂ ਦੀ ਕਿਰਪਾ = ਮਿਹਰ ਤੇ = ਦੁਆਰਾ ਪਾਈਐ = ਪ੍ਰਾਪਤ ਕਰੀਦਾ ਹੈ, ਜੋ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ, ਅਗਮ = ਮਨ ਦੀ ਗੰਮਤਾ ਤੋਂ ਰਹਿਤ ਭਾਵ ਮਨ ਦੇ ਸੰਕਲਪ ਵਿਕਲਪ ਦਾ ਵਿਸ਼ਾ ਨਹੀਂ ਹੈ, ਅਤੇ ਅਥਾਹ = ਥਾਹ ਪਾਉਣ ਤੋਂ ਰਹਿਤ, ਬਹੁਤ ਡੂੰਘਾ ਹੈ, ਜਿਸ ਦਾ ਬੇਦਾਂ ਸ਼ਾਸਤ੍ਰਾਂ ਕਰਕੇ ਥਾਹ ਨਹੀਂ ਪਾਇਆ ਜਾ ਸਕਦਾ ॥ਰਹਾਉ॥

## ਆਪੇ ਸੁਣਿ ਸਭ ਵੇਖਦਾ ਪਿਆਰਾ; ਮੁਖਿ ਬੋਲੇ ਆਪਿ ਮੁਹਾਹੁ ॥

ਉਹ ਪਿਆਰਾ ਵਾਹਿਗੁਰੂ, ਆਪ ਹੀ ਸਭ = ਸਾਰਿਆਂ ਦੇ ਕੰਨਾਂ ਵਿਚ ਬੈਠ ਕੇ ਸੁਣਿ = ਸੁਣਦਾ ਹੈ, ਆਪ ਹੀ ਸਭ ਦੇ ਨੇਤ੍ਰਾਂ ਵਿਚ ਬੈਠ ਕੇ ਵੇਖਦਾ = ਦੇਖਣ ਵਾਲਾ ਹੈ ਅਤੇ ਆਪ ਹੀ ਆਪਿ ਮੁਹਾਹੁ = ਕਿਸੇ ਸੰਸਕਾਰ ਬਿਨਾਂ ਸੁਤੇ ਕਹਿਣ ਵਾਲਾ ਸਭਨਾਂ ਦੇ ਮੁਖਿ = ਮੂੰਹ ਦੁਆਰਾ ਬੋਲੇ = ਬੋਲਣ ਵਾਲਾ ਹੈ **ਅਥਵਾ** ਆਪ ਹੀ ਸ੍ਰੋਤਾ ਰੂਪ ਹੋ ਕੇ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਹਰੀ ਜੱਸ ਸੁਣਦਾ ਹੈ, ਆਪ ਹੀ ਬ੍ਰਹਮ ਰੂਪ (ਦ੍ਰਿਸ਼ਟਾ ਰੂਪ) ਹੋ ਕੇ ਸਭ ਨੂੰ ਵੇਖਦਾ ਹੈ, ਆਪ ਹੀ ਗੁਰੂ ਰੂਪ ਹੋ ਕੇ ਮਹਾਂਵਾਕਾਂ ਨੂੰ ਬੋਲਣ ਵਾਲਾ ਹੈ, ਆਪ ਹੀ ਸਿੱਖ ਰੂਪ ਹੋ ਕੇ ਬਚਨਾਂ ਉਪਰ ਮੁਹਾਹੁ = ਮੋਹਿਤ ਹੋਣ ਵਾਲਾ ਹੈ **ਵਾ:** ਆਪ ਹੀ ਮੁਹਾਹੁ = ਮੁਖੀ ਰੂਪ ਹੈ।

## ਆਪੇ ਉਝੜਿ ਪਾਇਦਾ ਪਿਆਰਾ; ਆਪਿ ਵਿਖਾਲੇ ਰਾਹੁ ॥

ਉਹ ਪਿਆਰਾ ਵਾਹਿਗੁਰੂ ਜੀਵਾਂ ਨੂੰ ਉਨ੍ਹਾਂ ਦੀ ਵਾਸ਼ਨਾ ਅਨੁਸਾਰ ਚੌਰਾਸੀ ਲੱਖ ਜੂਨਾਂ ਰੂਪੀ ਉਝੜਿ = ਉਜਾੜ ਵਿਚ ਪਾਇਦਾ = ਪਾਉਣ ਵਾਲਾ ਹੈ ਅਤੇ ਆਪ ਹੀ ਉਨ੍ਹਾਂ ਦੇ ਤਾਈਂ ਗਿਆਨ ਦਾ ਰਾਹੁ = ਰਸਤਾ ਵਿਖਾਲੇ = ਵਿਖਾਉਣ ਵਾਲਾ ਹੈ।

## ਆਪੇ ਹੀ ਸਭੁ ਆਪਿ ਹੈ ਪਿਆਰਾ; ਆਪੇ ਵੇਪਰਵਾਹੁ ॥੨॥

ਉਹ ਪਿਆਰਾ ਵਾਹਿਗੁਰੂ ਸਭੁ = ਸਾਰੇ ਥਾਈਂ ਸਾਰਾ ਕੁਝ ਆਪੇ ਆਪਿ = ਆਪਣਾ ਆਪ ਰੂਪ ਹੀ ਹੈ, ਆਪ ਹੀ ਵੇਪਰਵਾਹੁ = ਪਰਵਾਹ, ਇੱਛਾ ਤੋਂ ਰਹਿਤ ਹੈ **ਵਾ:** ਵੇਪਰਵਾਹੁ = ਬੇਫ਼ਿਕਰ, ਖ਼ੌਫ਼ ਤੋਂ ਰਹਿਤ ਹੈ।

## ਆਪੇ ਆਪਿ ਉਪਾਇਦਾ ਪਿਆਰਾ; ਸਿਰਿ ਆਪੇ ਧੰਧੜੈ ਲਾਹੁ ॥

ਉਹ ਪਿਆਰਾ ਵਾਹਿਗੁਰੂ ਆਪੇ ਆਪਿ = ਆਪਣੇ ਆਪ ਤੋਂ ਹੀ ਸਾਰੀ ਸ੍ਰਿਸ਼ਟੀ ਨੂੰ ਉਪਾਇਦਾ = ਪੈਦਾ

ਕਰਦਾ ਹੈ ਅਤੇ ਆਪੇ ਹੀ ਜੀਵਾਂ ਨੂੰ ਸਿਰਿ = ਸਿਰਜ ਕੇ ਉਨ੍ਹਾਂ ਦੀ ਕਰਣੀ ਅਨੁਸਾਰ ਧੰਧੜੈ = ਧੰਧਿਆਂ (ਕੰਮਾਂ-ਕਾਰਾਂ) ਵਿਚ ਲਾਹੁ = ਲਾਉਂਦਾ ਹੈ **ਵਾ:** ਸਿਰ-ਬ-ਸਿਰ ਭਾਵ ਹਰ ਇਕ ਨੂੰ ਧੰਧਿਆਂ ਵਿਚ ਲਗਾਉਂਦਾ ਹੈ **ਵਾ:** ਆਪ ਹੀ ਜੀਵਾਂ ਦੇ ਸਿਰ ਤੋਂ ਜੰਮਣ ਮਰਨ ਦੇ ਧੰਧੇ ਲਾਹੁ = ਲਾਹੁਣ ਵਾਲਾ ਹੈ।

## ਆਪਿ ਕਰਾਏ ਸਾਖਤੀ ਪਿਆਰਾ; ਆਪਿ ਮਾਰੇ ਮਰਿ ਜਾਹੁ ॥

ਪਿਆਰਾ ਵਾਹਿਗੁਰੂ ਆਪ ਹੀ ਸਭ ਜੀਵਾਂ ਦੀ ਸਾਖਤੀ = ਬਣਤਰ ਬਣਾਉਂਦਾ ਹੈ **ਵਾ:** ਆਪ ਹੀ ਰਾਜਾ ਰੂਪ ਹੋ ਕੇ ਪਰਜਾ ਜਾਂ ਧਰਮਰਾਜਾ ਰੂਪ ਹੋ ਕੇ ਜੀਵਾਂ ਉਪਰ ਸਾਖਤੀ = ਸਖ਼ਤੀ (ਕਰੜਾਈ) ਕਰਦਾ ਹੈ, ਆਪ ਹੀ ਕਾਲ ਰੂਪ ਹੋ ਕੇ ਮਾਰੇ = ਮਾਰਦਾ ਹੈ ਤੇ ਜੀਵ ਰੂਪ ਹੋ ਕੇ ਮਰ ਜਾਹੁ = ਜਾਂਦਾ ਹੈ **ਅਥਵਾ** ਆਪ ਹੀ ਜਗਿਆਸੂਆਂ ਤੋਂ ਸਾਧਨਾ ਦੀ ਸਾਖਤੀ = ਤਿਆਰੀ ਕਰਾਉਣ ਵਾਲਾ ਹੈ ਅਤੇ ਆਪ ਹੀ ਗੁਰੂ ਰੂਪ ਹੋ ਕੇ ਜੀਵਤ-ਭਾਵ ਤੋਂ ਮਾਰੇ = ਮਾਰਨ ਵਾਲਾ ਹੈ ਤੇ ਜਗਿਆਸੂ ਆਪਣੇ ਸਰੂਪ ਵਿਚ ਇਸਥਿਤ ਹੋ ਕੇ ਜੀਵਤ ਭਾਵ ਤੋਂ ਮਰ ਜਾਂਦਾ ਹੈ। ਜੈਸਾ ਕਿ :

**ਆਪਿ ਕਰਾਏ ਸਾਖਤੀ ਫਿਰਿ ਆਪਿ ਕਰਾਏ ਮਾਰ ॥** *(ਆਸਾ ਦੀ ਵਾਰ ਮ: ੧, ਅੰਗ ੪੭੫)*

## ਆਪੇ ਪਤਣੁ ਪਾਤਣੀ ਪਿਆਰਾ; ਆਪੇ ਪਾਰਿ ਲੰਘਾਹੁ ॥੩॥

ਉਹ ਪਿਆਰਾ ਵਾਹਿਗੁਰੂ ਆਪ ਹੀ ਪਤਣੁ = ਦਰਿਆਵਾਂ ਦਾ ਕਿਨਾਰਾ (ਜਿਥੇ ਲੋਕ ਬੇੜੀਆਂ ਉਪਰ ਚੜ੍ਹ ਕੇ ਪਾਰ ਹੁੰਦੇ ਹਨ) ਰੂਪ ਹੈ, ਆਪ ਹੀ ਪਾਤਣੀ = ਮਲਾਹ ਰੂਪ ਹੈ ਅਤੇ ਆਪ ਹੀ ਦਰਿਆਵਾਂ ਤੋਂ ਪਾਰ ਲੰਘਾਹੁ = ਲੰਘਾਉਂਦਾ ਹੈ **ਅਥਵਾ** ਵੈਰਾਗ ਰੂਪੀ ਪੱਤਣ ਹੈ, ਤਤਬੇਤੇ, ਮਹਾਤਮਾ ਰੂਪ ਪਾਤਣੀ = ਮਲਾਹ ਹੈ ਅਤੇ ਗੁਰੂ ਰੂਪ ਹੋ ਕੇ ਪਾਰ ਲੰਘਾਉਂਦਾ ਹੈ ॥੩॥

## ਆਪੇ ਸਾਗਰੁ ਬੋਹਿਥਾ ਪਿਆਰਾ; ਗੁਰੁ ਖੇਵਟੁ ਆਪਿ ਚਲਾਹੁ ॥

ਪਿਆਰਾ ਵਾਹਿਗੁਰੂ ਆਪ ਹੀ ਸੰਸਾਰ ਰੂਪੀ ਸਾਗਰੁ = ਸਮੁੰਦਰ ਹੈ, ਆਪ ਹੀ ਨਾਮ ਰੂਪੀ ਬੋਹਿਥਾ = ਜਹਾਜ਼ ਹੈ, ਆਪ ਹੀ ਗੁਰੂ ਰੂਪ ਖੇਵਟੁ = ਮਲਾਹ ਹੋ ਕੇ ਤਿਸ ਜਹਾਜ਼ ਨੂੰ ਚਲਾਹੁ = ਚਲਾਉਂਦਾ ਹੈ ਭਾਵ ਸਿੱਖਾਂ, ਜਗਿਆਸੂਆਂ ਕੋਲੋਂ ਨਾਮ ਜਪਾ ਕੇ, ਦ੍ਰਿੜ੍ਹ ਕਰਵਾ ਕੇ ਉਨ੍ਹਾਂ ਨੂੰ ਨਾਮ ਦੇ ਜਹਾਜ਼ ਉਪਰ ਚੜ੍ਹਾ ਕੇ ਮੁਕਤ ਰੂਪੀ ਕਿਨਾਰੇ ਵੱਲ ਚਲਾਉਂਦਾ ਹੈ।

## ਆਪੇ ਹੀ ਚੜਿ ਲੰਘਦਾ ਪਿਆਰਾ; ਕਰਿ ਚੋਜ ਵੇਖੈ ਪਾਤਿਸਾਹੁ ॥

ਪਿਆਰਾ ਵਾਹਿਗੁਰੂ ਆਪ ਹੀ ਸਿੱਖ (ਜਗਿਆਸੂ) ਰੂਪ ਹੋ ਕੇ ਇਸ ਨਾਮ ਦੇ ਜਹਾਜ਼ ਉਪਰ ਚੜ੍ਹ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘਦਾ = ਲੰਘ ਜਾਂਦਾ ਹੈ, ਇਉਂ ਉਹ ਪਾਤਸਾਹੁ = ਮਹਾਰਾਜ ਸਾਰੇ ਚੋਜ = ਕੌਤਕ ਕਰਿ = ਕਰਕੇ ਵੇਖੈ = ਵੇਖ ਰਿਹਾ ਹੈ।

## ਆਪੇ ਆਪਿ ਦਇਆਲੁ ਹੈ ਪਿਆਰਾ;
## ਜਨ ਨਾਨਕ ਬਖਸਿ ਮਿਲਾਹੁ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪਿਆਰਾ ਵਾਹਿਗੁਰੂ ਆਪੇ ਆਪ ਹੀ ਦਇਆਲੁ = ਦਇਆ ਦਾ ਘਰ ਹੈ ਅਤੇ ਆਪਣੇ ਜਨ = ਦਾਸਾਂ ਨੂੰ ਭਾਉ-ਭਗਤੀ ਬਖਸਿ = ਬਖ਼ਸ਼ਸ਼ ਕਰ ਕੇ **ਵਾ:** ਉਨ੍ਹਾਂ ਦੇ ਔਗੁਣ ਬਖ਼ਸ਼ ਕੇ ਆਪਣੇ ਸਰੂਪ ਨਾਲ ਮਿਲਾਹੁ = ਮਿਲਾ ਲੈਂਦਾ ਹੈ ॥੪॥੧॥

# ਸੋਰਠਿ ਮਹਲਾ ੪ ਚਉਥਾ[1] ॥

## ਆਪੇ, ਅੰਡਜ ਜੇਰਜ ਸੇਤਜ ਉਤਭੁਜ; ਆਪੇ ਖੰਡ, ਆਪੇ ਸਭ ਲੋਇ ॥

(**ਚਉਥਾ** ਦੋ ਵਾਰ ਪੜ੍ਹਨਾ ਹੈ)

ਵਾਹਿਗੁਰੂ ਆਪ ਹੀ ਅੰਡਜ = ਆਂਡਿਆਂ ਤੋਂ ਪੈਦਾ ਹੋਣ ਵਾਲੀ ਖਾਣੀ (ਪੰਛੀ ਆਦਿ), ਜੇਰਜ = ਜ਼ੇਰ ਤੋਂ ਪੈਦਾ ਹੋਣ ਵਾਲੀ ਖਾਣੀ (ਮਨੁੱਖ, ਪਸ਼ੂ ਆਦਿ), ਸੇਤਜ = ਪਸੀਨੇ ਤੋਂ ਪੈਦਾ ਹੋਣ ਵਾਲੀ ਖਾਣੀ (ਜੂੰਆਂ, ਚਿੱਚੜ ਆਦਿ) ਅਤੇ ਉਤਭੁਜ = ਬਨਸਪਤੀ ਦੀ ਖਾਣੀ ਰੂਪ ਹੈ **ਵਾ:** ਇਨ੍ਹਾਂ ਖਾਣੀਆਂ ਨੂੰ ਪੈਦਾ ਕਰਨ ਵਾਲਾ ਹੈ। ਆਪ ਹੀ ਖੰਡ = ਧਰਤੀ ਦੇ ਹਿੱਸੇ (ਨੌਂ ਖੰਡ) ਰੂਪ ਹੈ ਅਤੇ ਆਪ ਹੀ ਸਭ = ਸਾਰੇ ਲੋਇ = ਲੋਕ (ਚੌਦਾਂ ਲੋਕ) ਰੂਪ ਹੈ **ਵਾ:** ਆਪ ਹੀ ਇਨ੍ਹਾਂ ਖੰਡਾਂ ਤੇ ਲੋਕਾਂ ਨੂੰ ਪੈਦਾ ਕਰਨ ਵਾਲਾ ਹੈ।

## ਆਪੇ ਸੂਤੁ, ਆਪੇ ਬਹੁ ਮਣੀਆ; ਕਰਿ ਸਕਤੀ ਜਗਤੁ ਪਰੋਇ ॥

ਵਾਹਿਗੁਰੂ ਆਪ ਹੀ ਪਰਾਲਬਧ, ਪ੍ਰਾਣਾਂ ਰੂਪੀ ਸੂਤੁ = ਧਾਗਾ ਹੈ, ਆਪ ਹੀ ਬਹੁ = ਬੇਅੰਤ ਜੀਵ ਰੂਪ ਮਣੀਆ = ਮਣਕੇ ਹੈ, ਫਿਰ ਆਪ ਹੀ ਆਪਣੀ ਚੇਤਨ ਸੱਤਾ ਰੂਪੀ ਸਕਤੀ = ਤਾਕਤ ਕਰਿ = ਕਰਕੇ ਸਾਰੇ ਜਗਤੁ = ਸੰਸਾਰ ਨੂੰ ਪਰੋਇ = ਪਰੋਇਆ ਹੋਇਆ ਹੈ।

**[ਅੰਗ ੬੦੫]**

## ਆਪੇ ਹੀ ਸੂਤਧਾਰੁ ਹੈ ਪਿਆਰਾ; ਸੂਤੁ ਖਿੰਚੇ, ਢਹਿ ਢੇਰੀ ਹੋਇ ॥੧॥

ਪਿਆਰਾ ਵਾਹਿਗੁਰੂ ਆਪ ਹੀ ਸੂਤਧਾਰੁ = ਨਟ ਹੈ ਭਾਵ ਸਭ ਦੇ ਪਰਾਲਬਧ, ਪ੍ਰਾਣਾਂ ਰੂਪੀ ਸੂਤ ਨੂੰ ਆਪਣੇ ਹੱਥਾਂ ਵਿਚ ਪਕੜਿਆ ਹੋਇਆ ਹੈ, ਜਦੋਂ ਇਹ ਸੂਤੁ = ਧਾਗਾ ਖਿੰਚੇ = ਖਿੱਚ ਲੈਂਦਾ ਹੈ, ਤਦੋਂ ਸਰੀਰ ਢਹਿ ਕੇ ਢੇਰੀ ਭਾਵ ਮਿੱਟੀ ਹੋਇ = ਹੋ ਜਾਂਦਾ ਹੈ ॥੧॥

## ਮੇਰੇ ਮਨ; ਮੈ ਹਰਿ ਬਿਨੁ ਅਵਰੁ ਨ ਕੋਇ ॥

ਹੇ ਮੇਰੇ ਮਨਾਂ ! ਮੈ = ਮੈਨੂੰ ਹਰਿ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਇ = ਕੋਈ ਵੀ ਪ੍ਰਤੀਤ ਨਹੀਂ ਹੁੰਦਾ **ਵਾ:** ਮੇਰਾ ਹਰੀ ਤੋਂ ਬਿਨਾਂ ਕੋਈ ਹੋਰ ਆਸਰਾ ਨਹੀਂ ਹੈ।

## ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਪਿਆਰਾ;
## ਕਰਿ ਦਇਆ ਅੰਮ੍ਰਿਤੁ ਮੁਖਿ ਚੋਇ ॥ਰਹਾਉ॥

ਸਤਿਗੁਰੂ ਸਾਹਿਬ ਜੀ ਵਿਚ ਨਾਮ ਦਾ ਨਿਧਾਨੁ = ਖ਼ਜ਼ਾਨਾ ਹੈ ਪਰ ਜਿਨ੍ਹਾਂ ਉਪਰ ਪਿਆਰਾ ਵਾਹਿਗੁਰੂ ਦਇਆ = ਮਿਹਰ ਕਰਿ = ਕਰਦਾ ਹੈ, ਉਨ੍ਹਾਂ ਦੇ ਅੰਤਸ਼ਕਰਣ ਰੂਪੀ ਮੁਖਿ = ਮੂੰਹ ਵਿਚ ਇਹ ਨਾਮ ਅੰਮ੍ਰਿਤ ਚੋਇ = ਚੋਅ ਦਿੰਦਾ ਹੈ **ਵਾ:** ਨਾਮ ਅੰਮ੍ਰਿਤ ਚੋਅ ਕੇ ਮੁਖਿ = ਮੁਖੀ ਕਰ ਦਿੰਦਾ ਹੈ ॥ਰਹਾਉ॥

## ਆਪੇ ਜਲ ਥਲਿ ਸਭਤੁ ਹੈ ਪਿਆਰਾ; ਪ੍ਰਭੁ ਆਪੇ ਕਰੇ, ਸੁ ਹੋਇ ॥

(**ਸੱਭਤੁ** ਦਾ ਉਚਾਰਨ ਅੱਧਕ ਸਹਿਤ ਹੈ)

ਉਹ ਪਿਆਰਾ ਵਾਹਿਗੁਰੂ ਆਪ ਹੀ ਜਲਿ = ਤਰਲ ਥਾਵਾਂ ਵਿਚ ਥਲਿ = ਖ਼ੁਸ਼ਕ ਥਾਵਾਂ ਵਿਚ **ਵਾ:**

---

੧. ਚਉਥਾ = ਇਥੇ ਸਤਿਗੁਰੂ ਸਾਹਿਬ ਜੀ ਨੇ 'ਚਉਥਾ' ਪਦ ਅੱਖਰਾਂ ਵਿਚ ਲਿਖ ਕੇ ਇਹ ਆਗਿਆ ਕੀਤੀ ਹੈ ਕਿ ਇਸ ਅੰਕ '੪' ਨੂੰ 'ਚਉਥਾ' ਪੜ੍ਹਨਾ ਹੈ, ਚਾਰ ਜਾਂ ਚੌਕਾ ਆਦਿ ਨਹੀਂ ਪੜ੍ਹਨਾ। ਇਸੀ ਤਰ੍ਹਾਂ ਬਾਕੀ ੧, ੨, ੩, ੪, ੫, ੯ ਅੰਕਾਂ ਨੂੰ ਵੀ ਮਹੱਲਾ ਪਹਿਲਾ, ਦੂਜਾ, ਤੀਜਾ, ਚਉਥਾ, ਪੰਜਵਾਂ ਤੇ ਨਾਵਾਂ ਪੜ੍ਹਨਾ ਹੈ।

ਜਲ ਦੀ ਨਿਆਈਂ ਪ੍ਰੇਮੀਆਂ ਤੇ ਥਲ ਦੀ ਨਿਆਈਂ ਕਨਿਸ਼ਟ ਅਧਿਕਾਰੀਆਂ ਆਦਿ ਸਭਤੁ = ਸਾਰਿਆਂ ਵਿਚ ਵੱਸ ਰਿਹਾ ਹੈ, ਉਹ ਪ੍ਰਭ = ਸਮਰੱਥ ਪ੍ਰਭੂ ਜੋ ਕੁਝ ਵੀ ਆਪ ਕਰੇ = ਕਰਦਾ ਹੈ, ਸੁ = ਉਹੋ ਹੀ ਤਿੰਨਾਂ ਕਾਲਾਂ ਵਿਚ ਹੋਇ = ਹੁੰਦਾ ਹੈ।

## ਸਭਨਾ ਰਿਜਕੁ ਸਮਾਹਦਾ ਪਿਆਰਾ; ਦੂਜਾ ਅਵਰੁ ਨ ਕੋਇ ॥

ਪਿਆਰਾ ਵਾਹਿਗੁਰੂ ਸਭਨਾ = ਸਾਰਿਆਂ ਜੀਵਾਂ ਨੂੰ ਰਿਜਕੁ = ਰੋਜ਼ੀ, ਉਪਜੀਵਕਾ ਸਮਾਹਦਾ = ਅਪੜਾਉਂਦਾ ਭਾਵ ਪਹੁੰਚਾਉਂਦਾ ਹੈ, ਅਵਰੁ = ਹੋਰ ਕੋਇ = ਕੋਈ ਦੂਜਾ = ਦੂਸਰਾ ਉਸ ਵਰਗਾ ਸਮਰੱਥ ਨਹੀਂ ਹੈ।

## ਆਪੇ ਖੇਲ ਖੇਲਾਇਦਾ ਪਿਆਰਾ; ਆਪੇ ਕਰੇ ਸੁ ਹੋਇ ॥੨॥

ਪਿਆਰਾ ਵਾਹਿਗੁਰੂ ਆਪ ਹੀ ਸੰਸਾਰ ਰੂਪੀ ਖੇਲ = ਖੇਡ ਨੂੰ ਖੇਲਾਇਦਾ = ਖਿਡਾਉਣਾ ਕਰਦਾ ਹੈ **ਵਾ:** ਖੇਲਾਇਦਾ = ਖਿਲਾਰਨਾ, ਖਿੰਡਾਉਣਾ ਕਰਦਾ ਹੈ, ਵਾਹਿਗੁਰੂ ਜੋ ਕੁਝ ਆਪ ਕਰੇ = ਕਰਦਾ ਹੈ, ਸੁ = ਉਹੋ ਹੀ ਤਿੰਨਾਂ ਕਾਲਾਂ ਵਿਚ ਹੋਇ = ਹੁੰਦਾ ਹੈ **ਅਥਵਾ** ਆਪ ਹੀ ਪ੍ਰੇਮ ਦੀ ਖੇਡ ਨੂੰ ਖਿਡਾਉਣਾ ਕਰਦਾ ਹੈ ਅਤੇ ਆਪ ਹੀ ਜਿਸ ਨੂੰ ਆਪਣਾ ਕਰੇ = ਕਰ ਲੈਂਦਾ ਹੈ, ਸੁ = ਉਹ ਵਾਹਿਗੁਰੂ ਦਾ ਸਰੂਪ ਹੀ ਹੋ ਜਾਂਦਾ ਹੈ ॥੨॥

## ਆਪੇ ਹੀ ਆਪਿ ਨਿਰਮਲਾ ਪਿਆਰਾ; ਆਪੇ ਨਿਰਮਲ ਸੋਇ ॥

ਪਿਆਰਾ ਵਾਹਿਗੁਰੂ ਆਪੇ ਹੀ ਆਪ ਨਿਰਮਲਾ = ਸ਼ੁੱਧ ਸਰੂਪ ਹੈ ਭਾਵ ਮਲ, ਵਿਖੇਪ, ਅਵਰਨ ਦੀ ਕੋਈ ਮੈਲ ਨਹੀਂ ਹੈ ਅਤੇ ਆਪ ਹੀ ਨਿਰਮਲਾ = ਉੱਜਲ ਸੋਇ = ਸ਼ੋਭਾ ਵਾਲਾ ਹੈ।

## ਆਪੇ ਕੀਮਤਿ ਪਾਇਦਾ ਪਿਆਰਾ; ਆਪੇ ਕਰੇ ਸੁ ਹੋਇ ॥

ਪਿਆਰਾ ਵਾਹਿਗੁਰੂ ਆਪਦੀ ਪ੍ਰਾਪਤੀ ਦੀ ਕੀਮਤ ਨੂੰ ਆਪ ਹੀ ਪਾਇਦਾ = ਪਾਉਣ ਵਾਲਾ ਹੈ ਅਤੇ ਆਪ ਹੀ ਜੋ ਕੁਝ ਕਰੇ = ਕਰਦਾ ਹੈ, ਸੁ = ਉਹ ਪਹਿਲਾਂ ਹੁੰਦਾ ਸੀ, ਹੁਣ ਹੁੰਦਾ ਹੈ ਅਤੇ ਅਗਾਂਹ ਨੂੰ ਹੋਇ = ਹੁੰਦਾ ਰਹੇਗਾ।

## ਆਪੇ ਅਲਖੁ ਨ ਲਖੀਐ ਪਿਆਰਾ; ਆਪਿ ਲਖਾਵੈ ਸੋਇ ॥੩॥

ਪਿਆਰਾ ਵਾਹਿਗੁਰੂ ਆਪ ਹੀ ਅਗਿਆਨੀਆਂ ਦੇ ਹਿਰਦੇ ਅੰਦਰ ਅਲਖੁ = ਲਖਣ ਤੋਂ ਰਹਿਤ ਸਰੂਪ ਹੈ, ਜੋ ਗੁਰਾਂ ਬਿਨਾਂ ਨ ਲਖੀਐ = ਲਖਿਆ (ਜਾਣਿਆ) ਨਹੀਂ ਜਾਂਦਾ, ਸੋਇ = ਉਹ ਆਪ ਹੀ ਗੁਰਾਂ ਦੁਆਰਾ ਆਪਣੇ ਸਰੂਪ ਨੂੰ ਲਖਾਵੈ = ਜਣਾ ਦਿੰਦਾ ਹੈ ॥੩॥

## ਆਪੇ ਗਹਿਰ ਗੰਭੀਰੁ ਹੈ ਪਿਆਰਾ; ਤਿਸੁ ਜੇਵਡੁ ਅਵਰੁ ਨ ਕੋਇ ॥

ਪਿਆਰਾ ਵਾਹਿਗੁਰੂ ਆਪ ਹੀ ਗਹਿਰ = ਡੂੰਘੇ ਸੁਭਾਅ ਵਾਲਾ ਤੇ ਗੰਭੀਰੁ = ਅਥਾਹ ਬਲ ਵਾਲਾ ਹੈ **ਵਾ:** ਗਹਿਰ ਗੰਭੀਰੁ = ਡੂੰਘੇ ਤੋਂ ਡੂੰਘਾ ਹੈ, ਤਿਸੁ = ਉਸ ਜੇਵਡੁ = ਜਿੱਡਾ ਵੱਡਾ ਬਲੀ ਅਵਰੁ = ਹੋਰ ਕੋਇ = ਕੋਈ ਵੀ ਨਹੀਂ ਹੈ।

## ਸਭਿ ਘਟ ਆਪੇ ਭੋਗਵੈ ਪਿਆਰਾ; ਵਿਚਿ ਨਾਰੀ ਪੁਰਖ ਸਭੁ ਸੋਇ ॥

ਪਿਆਰਾ ਵਾਹਿਗੁਰੂ ਆਪ ਹੀ ਸਭਿ = ਸਾਰੇ ਘਟ = ਘਟਾਂ ਵਿਚ ਇਸਥਿਤ ਹੋ ਕੇ ਭੋਗਾਂ ਨੂੰ ਭੋਗਵੈ = ਭੋਗਦਾ ਹੈ, ਭਾਵ ਸਭ ਦਾ ਅਰਪਨ ਕੀਤਾ ਹੋਇਆ ਪਦਾਰਥ ਆਪ ਹੀ ਗ੍ਰਹਿਣ ਕਰਨ ਵਾਲਾ ਹੈ ਅਤੇ ਸੋਇ = ਉਹ ਆਪ ਹੀ ਸਭੁ = ਸਾਰੇ ਨਾਰੀ = ਇਸਤਰੀਆਂ ਪੁਰਖ = ਆਦਮੀਆਂ ਵਿਚਿ = ਅੰਦਰ

ਪਰੀਪੂਰਨ ਹੈ **ਵਾ:** ਨਾਰੀ ਭਾਵ ਮਾਇਆ ਅਤੇ ਪੁਰਖ ਭਾਵ ਈਸ਼ਰ ਵਿਚ ਵੀ ਵਿਆਪਕ ਹੈ **ਵਾ:** ਨਾਰੀ ਭਾਵ ਪ੍ਰਕਿਰਤੀ ਤੇ ਪੁਰਖ ਤੱਤ ਵਿਚ ਪੂਰਨ ਹੈ।

***ਪ੍ਰਸ਼ਨ :*** *ਹੇ ਮਹਾਰਾਜ ਜੀ ! ਜੇਕਰ ਉਹ ਪਿਆਰਾ ਪਰਮੇਸ਼ਰ ਸਭ ਥਾਈਂ ਸਭਨਾਂ ਜੀਵਾਂ ਵਿਚ ਵਿਆਪਕ ਹੈ ਤਾਂ ਫਿਰ ਦਿੱਸਦਾ ਕਿਉਂ ਨਹੀਂ ਹੈ ?*

***ਗੁਰ ਉੱਤਰ :***

## ਨਾਨਕ ਗੁਪਤੁ ਵਰਤਦਾ ਪਿਆਰਾ; ਗੁਰਮੁਖਿ ਪਰਗਟੁ ਹੋਇ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਮੇਰਾ ਪਿਆਰਾ ਵਾਹਿਗੁਰੂ ਸਭ ਜਗ੍ਹਾ, ਸਭਨਾਂ ਜੀਵਾਂ ਵਿਚ ਗੁਪਤੁ = ਲੁਕਿਆ ਹੋਇਆ ਹੈ, ਕੇਵਲ ਗੁਰਮੁਖ ਜਨਾਂ ਨੂੰ ਗੁਰਾਂ ਦੁਆਰਾ ਪਰਗਟੁ = ਪ੍ਰਤੱਖ ਹੋਇ = ਹੁੰਦਾ ਹੈ ॥੪॥੨॥

## ਸੋਰਠਿ ਮਹਲਾ ੪ ॥
## ਆਪੇ ਹੀ ਸਭੁ ਆਪਿ ਹੈ ਪਿਆਰਾ; ਆਪੇ ਥਾਪਿ ਉਥਾਪੈ ॥

ਹੇ ਭਾਈ ! ਮੇਰਾ ਪਿਆਰਾ ਵਾਹਿਗੁਰੂ ਸਭੁ = ਸਾਰਾ ਕੁਝ **ਵਾ:** ਸਾਰਿਆਂ ਦੇ ਅੰਦਰ ਆਪਣਾ ਆਪ ਰੂਪ ਹੀ ਹੈ ਅਤੇ ਆਪ ਹੀ ਸੰਸਾਰ ਨੂੰ ਥਾਪਿ = ਇਸਥਿਤ ਕਰ ਕੇ ਫੇਰ ਉਥਾਪੈ = ਪੁੱਟ ਦੇਂਦਾ ਭਾਵ ਨਾਸ਼ ਕਰ ਦੇਂਦਾ ਹੈ **ਵਾ:** ਆਪ ਹੀ ਥਾਪੇ ਹੋਏ ਔਗੁਣ, ਅਗਿਆਨ ਨੂੰ ਉਥਾਪੈ = ਪੁੱਟ ਕਰ ਕੇ ਸ਼ੁਭ ਗੁਣ, ਗਿਆਨ ਨੂੰ ਇਸਥਿਤ ਕਰ ਦੇਂਦਾ ਹੈ।

## ਆਪੇ ਵੇਖਿ ਵਿਗਸਦਾ ਪਿਆਰਾ; ਕਰਿ ਚੋਜ ਵੇਖੈ ਪ੍ਰਭੁ ਆਪੈ ॥

ਮੇਰਾ ਪਿਆਰਾ ਵਾਹਿਗੁਰੂ ਆਪਣੀ ਸੰਸਾਰ ਰੂਪੀ ਰਚਨਾ ਨੂੰ ਵੇਖਿ = ਦੇਖ ਕਰ ਕੇ ਵਿਗਸਦਾ = ਪ੍ਰਸੰਨ ਹੁੰਦਾ ਹੈ **ਵਾ:** ਬ੍ਰਹਮ ਬੇਤਾ ਰੂਪ ਹੋ ਕੇ ਆਪਣੇ ਸਰੂਪ ਨੂੰ ਵੇਖ ਕੇ ਪ੍ਰਸੰਨ ਹੁੰਦਾ ਹੈ। ਪ੍ਰਭੁ = ਪਰਮੇਸ਼ਰ ਆਪੈ = ਆਪ ਹੀ ਨਾਨ੍ਹਾ ਪ੍ਰਕਾਰ ਦੇ ਚੋਜ = ਕੌਤਕ ਕਰਿ = ਕਰ ਕੇ ਵੇਖੈ = ਵੇਖਦਾ ਹੈ।

## ਆਪੇ ਵਣਿ ਤਿਣਿ ਸਭਤੁ ਹੈ ਪਿਆਰਾ; ਆਪੇ ਗੁਰਮੁਖਿ ਜਾਪੈ ॥੧॥

ਪਿਆਰਾ ਵਾਹਿਗੁਰੂ ਆਪ ਹੀ ਵਣਿ = ਜੰਗਲਾਂ, ਰੁੱਖਾਂ ਵਿਚ ਤੇ ਤਿਣਿ = ਕੱਖਾਂ ਆਦਿ ਸਭਤੁ = ਸਾਰੇ ਥਾਂ ਵਿਆਪਕ ਹੈ, **ਵਾ:** ਆਪ ਹੀ ਵਣ ਦੀ ਨਿਆਈਂ ਸਰੀਰਾਂ ਤੇ ਤਿਣਿ ਦੀ ਨਿਆਈਂ ਇੰਦ੍ਰੀਆਂ ਵਿਚ ਸਾਰੇ ਵੱਸ ਰਿਹਾ ਹੈ ਅਤੇ ਆਪ ਹੀ ਗੁਰਮੁਖ ਬਣ ਕੇ ਗੁਰਾਂ ਦੁਆਰਾ ਆਪਣੇ ਸਰੂਪ ਨੂੰ ਜਾਪੈ = ਜਾਣਦਾ ਹੈ ॥੧॥

## ਜਪਿ ਮਨ; ਹਰਿ ਹਰਿ ਨਾਮ, ਰਸਿ ਧ੍ਰਾਪੈ ॥

ਹੇ ਮਨਾਂ ! ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਣਾ ਕਰ, ਫੇਰ ਇਸ ਨਾਮ ਦੇ ਰਸ ਦੁਆਰਾ ਆਤਮ ਤ੍ਰਿਪਤੀ ਕਰਕੇ ਧ੍ਰਾਪੈ = ਰੱਜ ਜਾਵੇਂਗਾ।

## ਅੰਮ੍ਰਿਤ ਨਾਮੁ ਮਹਾ ਰਸੁ ਮੀਠਾ; ਗੁਰ ਸਬਦੀ, ਚਖਿ ਜਾਪੈ ॥ਰਹਾਉ॥

ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਨਾਮ ਦਾ ਰਸ ਮਹਾ = ਬਹੁਤ ਮੀਠਾ = ਮਿੱਠਾ ਹੈ **ਵਾ:** ਮਹਾ ਰਸੁ = ਵੱਡਾ ਰਸ ਭਾਵ ਬ੍ਰਹਮਾਨੰਦ ਰੂਪੀ ਅੰਮ੍ਰਿਤ ਨਾਮ ਰਸ ਬਹੁਤ ਮਿੱਠਾ, ਪਿਆਰਾ ਹੈ, ਜਿਸ ਦਾ ਸੁਆਦ

ਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਦੁਆਰਾ ਚਖਿ = ਚੱਖ ਭਾਵ ਧਾਰਨ ਕਰ ਕੇ ਹੀ ਜਾਪੈ = ਜਾਣਿਆ ਜਾਂਦਾ ਹੈ ॥ਰਹਾਉ॥ ਜੈਸਾ ਕਿ :

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥**
**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥** *(ਸਲੋਕ ਸੇਖ ਫਰੀਦ ਜੀ ਕੇ, ਅੰਗ ੧੩੭੯)*

## ਆਪੇ ਤੀਰਥੁ, ਤੁਲਹੜਾ ਪਿਆਰਾ; ਆਪਿ ਤਰੈ ਪ੍ਰਭੁ ਆਪੈ ॥

ਪਿਆਰਾ ਵਾਹਿਗੁਰੂ ਆਪ ਹੀ ਪ੍ਰਤੱਖ ਤੀਰਥ ਰੂਪ ਹੈ, ਆਪ ਹੀ ਪ੍ਰਤੱਖ ਤੁਲਹੜਾ = ਤੁਲਹਾ[1] ਰੂਪ ਹੈ ਤੇ ਪ੍ਰਭੁ = ਪਰਮੇਸ਼ਰ ਆਪ ਹੀ ਤਰੈ = ਤਰਨ ਵਾਲਾ ਹੈ ਤੇ ਆਪੈ = ਆਪ ਹੀ ਤਾਰਨ ਵਾਲਾ ਹੈ **ਅਥਵਾ** ਆਪ ਹੀ ਸੰਸਾਰ ਅੰਦਰ ਸਤਿਸੰਗਤ ਰੂਪੀ ਤੀਰਥ ਹੈ, ਆਪ ਹੀ ਰਾਗ ਦ੍ਵੈਖ ਦੇ ਨਾਲਿਆਂ ਤੋਂ ਪਾਰ ਹੋਣ ਲਈ ਪ੍ਰੇਮ ਰੂਪ ਤੁਲਹਾ ਹੈ, ਪ੍ਰਭੂ ਆਪ ਹੀ ਜਗਿਆਸੂ (ਸਿੱਖ) ਰੂਪ ਹੋ ਕੇ ਤਰਦਾ ਹੈ ਤੇ ਗੁਰੂ ਰੂਪ ਹੋ ਕੇ ਤਾਰਨ ਵਾਲਾ ਹੈ।

## ਆਪੇ ਜਾਲੁ ਵਤਾਇਦਾ ਪਿਆਰਾ; ਸਭੁ ਜਗੁ ਮਛੁਲੀ ਹਰਿ ਆਪੈ ॥

ਪਿਆਰਾ ਵਾਹਿਗੁਰੂ ਆਪ ਹੀ ਕਾਲ, ਮੋਹ ਰੂਪੀ ਜਾਲ ਵਤਾਇਦਾ = ਸੁੱਟਦਾ, ਪਾਉਂਦਾ ਹੈ ਅਤੇ ਹਰਿ = ਹਰੀ ਆਪੈ = ਆਪ ਹੀ ਸਭੁ ਜਗੁ = ਸਾਰਾ ਸੰਸਾਰ ਰੂਪ ਮਛੁਲੀ = ਮੱਛੀ ਦੀ ਨਿਆਈਂ ਹੈ **ਅਥਵਾ** ਆਪ ਹੀ ਗੁਰੂ ਸਰੂਪ ਹੋ ਕੇ ਪ੍ਰੇਮ ਰੂਪੀ ਜਾਲ ਪਾਉਂਦਾ ਹੈ, ਆਪ ਹੀ ਸਭ ਜਗਤ ਨੂੰ ਮਛਲੀ ਦੀ ਨਿਆਈਂ ਆਪਣੇ ਸਰੂਪ ਰੂਪੀ ਜਲ ਦਾ ਪ੍ਰੇਮੀ ਬਣਾਇਆ ਹੈ।

## ਆਪਿ ਅਭੁਲੁ, ਨ ਭੁਲਈ ਪਿਆਰਾ; ਅਵਰੁ ਨ ਦੂਜਾ ਜਾਪੈ ॥੨॥

ਪਿਆਰਾ ਵਾਹਿਗੁਰੂ ਆਪ ਅਭੁਲੁ = ਭੁੱਲਣ ਤੋਂ ਰਹਿਤ ਹੈ ਜੋ ਕਦੇ ਵੀ ਆਪਣੇ ਸਰੂਪ ਤੋਂ ਭੁੱਲਦਾ ਨਹੀਂ ਹੈ, ਜਿਵੇਂ ਕਈ ਕਹਿੰਦੇ ਹਨ ਕਿ ਜਿਸ ਪ੍ਰਕਾਰ ਇਕ ਕੋਠਾ ਆਪ ਹੀ ਆਪਣੇ ਆਪ ਨੂੰ ਢੱਕ ਲੈਂਦਾ ਹੈ, ਇਉਂ ਅਗਿਆਨ ਰੂਪੀ ਕੋਠੇ ਨੇ ਆਤਮਾ ਨੂੰ ਢੱਕ ਲਿਆ ਹੈ, ਜਿਸ ਕਰਕੇ ਉਹ ਸਰੂਪ ਭੁੱਲ ਜਾਂਦਾ ਹੈ, ਪਰ ਉਹ ਅਕੁੱਲ ਸਰੂਪ ਹੈ ਜੋ ਸਮਾਨ ਚੇਤਨ ਕਰ ਕੇ ਅਗਿਆਨ ਦਾ ਵੀ ਪ੍ਰਕਾਸ਼ਕ ਹੈ, ਉਸ ਵਾਹਿਗੁਰੂ ਵਰਗਾ ਅਵਰੁ = ਹੋਰ ਕੋਈ ਦੂਜਾ = ਦੂਸਰਾ ਅਭੁੱਲ ਨ ਜਾਪੈ = ਨਹੀਂ ਜਾਣੀਦਾ ॥੨॥

## ਆਪੇ ਸਿੰਙੀ, ਨਾਦੁ ਹੈ ਪਿਆਰਾ; ਧੁਨਿ ਆਪਿ ਵਜਾਏ ਆਪੈ ॥

ਪਿਆਰਾ ਵਾਹਿਗੁਰੂ ਆਪ ਹੀ ਸਿੰਙੀ[2] = ਯੋਗੀਆਂ ਦੀ ਤੁਰ੍ਹੀ ਰੂਪ ਹੈ, ਆਪ ਹੀ ਨਾਦੁ[2] = ਸ਼ਬਦ ਰੂਪ ਹੈ **ਵਾ:** ਆਪ ਹੀ ਸੁਰਤ ਰੂਪੀ ਸਿੰਙੀ ਹੈ, ਆਪ ਹੀ ਗੁਰ ਉਪਦੇਸ਼ ਰੂਪੀ ਨਾਦ ਹੈ, ਆਪ ਹੀ ਧੁਨਿ = ਧੁਨੀ (ਅਵਾਜ਼, ਸ਼ਬਦ) ਰੂਪ ਹੈ ਤੇ ਆਪ ਹੀ ਵਜਾਏ = ਵਜਾਉਣ ਵਾਲਾ, ਪ੍ਰਗਟ ਕਰਨ ਵਾਲਾ ਹੈ।

## ਆਪੇ ਜੋਗੀ ਪੁਰਖੁ ਹੈ ਪਿਆਰਾ; ਆਪੇ ਹੀ ਤਪੁ ਤਾਪੈ ॥

ਮੇਰਾ ਪਿਆਰਾ ਵਾਹਿਗੁਰੂ ਆਪ ਹੀ ਜੋਗੀਆਂ ਵਿੱਚੋਂ ਜੋਗੀ ਪੁਰਖ ਹੈ ਅਤੇ ਆਪ ਹੀ ਤਪਾਂ ਨੂੰ

---

੧. ਨਦੀ ਪਾਰ ਕਰਨ ਲਈ ਰੱਸੀ ਨਾਲ ਲੱਕੜਾਂ ਦਾ ਭਾਰ ਜਿਹਾ ਬੰਨ੍ਹਿਆ ਹੋਇਆ, ਜੋ ਨਦੀ ਤੋਂ ਤਰਨ ਦਾ ਆਸਰਾ ਹੁੰਦਾ ਹੈ।

੨. ਸਿੰਙੀ, ਨਾਦੁ = ਯੋਗੀਆਂ ਦਾ ਇਕ ਪ੍ਰਕਾਰ ਦਾ ਛੋਟਾ ਵਾਜਾ ਹੁੰਦਾ ਹੈ ਅਤੇ ਨਾਦ ਪਿੱਤਲ ਦਾ ਬਿਗਲ ਹੁੰਦਾ ਹੈ। ਜਿਸ ਵੇਲੇ ਯੋਗੀ ਆਪਣਾ ਲੰਗਰ ਤਿਆਰ ਕਰਦੇ ਹਨ ਉਦੋਂ ਨਾਦ ਵਜਾਉਂਦੇ ਹਨ ਤੇ ਸਾਰੇ ਯੋਗੀ ਇਕੱਠੇ ਹੋ ਕੇ ਭੋਜਨ ਛਕਦੇ ਹਨ ਅਤੇ ਸਿੰਙੀ ਜਦੋਂ ਜੀਅ ਕਰੇ ਉਦੋਂ ਵਜਾ ਲੈਂਦੇ ਹਨ।

ਤਾਪੈ = ਤਪਾਉਣ ਵਾਲਾ ਤਪੀਆ ਰੂਪ ਹੈ **ਵਾ:** ਆਪ ਹੀ ਸਮਾਧੀ ਵਿਚ ਜੋਗੀ = ਜੁੜਿਆ ਪੁਰਖੁ = ਮਹਾਤਮਾ ਹੈ **ਵਾ:** ਆਪ ਹੀ ਪੁਰਖੁ = ਪੁਰਸ਼ਾਰਥ ਦੇਣ ਵਾਲਾ ਹੈ, ਆਪ ਹੀ (ਪੁ + ਰਖ) ਪੂੰ ਆਦਿਕ ਨਰਕਾਂ ਤੋਂ ਰੱਖਿਆ ਕਰਨ ਵਾਲਾ ਹੈ ਅਤੇ ਆਪ ਹੀ ਰਾਜਸੀ (ਇੰਦ੍ਰੀਆਂ ਦਾ ਦਮਨ), ਤਾਮਸੀ (ਧੂਣੀਆਂ ਤਾਉਣੀਆਂ), ਸਾਂਤਕੀ (ਕਥਾ ਕੀਰਤਨ ਵਿਚ ਚਿਤ ਜੋੜਨ) ਤਪਾਂ ਨੂੰ ਤਪਾਉਣ ਵਾਲਾ ਹੈ **ਵਾ:** ਆਪ ਹੀ ਆਪਣੇ ਚਿਤ ਨੂੰ ਇਕਾਗਰ ਕਰਕੇ ਬ੍ਰਹਮ ਸਰੂਪ ਵਿਚ ਜੋੜਨ ਰੂਪ ਤਪ ਨੂੰ ਤਪਾਉਂਦਾ ਹੈ। ਜੈਸਾ ਕਿ :

**ਤਪੁ ਨਾਮ ਚਿਤ ਕੀ ਇਕਾਗਰਤਾ ਕੋ ਜਾਨੀਐ ॥੨੦॥** *(ਵੈਰਾਗ ਸੱਤਕ ਅਧਿ: ੮)*

## ਆਪੇ ਸਤਿਗੁਰੁ ਆਪਿ ਹੈ ਚੇਲਾ; ਉਪਦੇਸੁ ਕਰੈ ਪ੍ਰਭੁ ਆਪੈ ॥੩॥

ਆਪ ਈਸ਼ਰ ਸਰੂਪ ਹੋ ਕੇ ਸਤਿਗੁਰੂ ਰੂਪ ਹੈ, ਆਪ ਹੀ ਜੀਵ ਸਰੂਪ ਹੋ ਕੇ ਚੇਲਾ = ਸਿੱਖ ਰੂਪ ਹੈ, ਉਹ ਪ੍ਰਭੁ = ਪਰਮੇਸ਼ਰ ਆਪੈ = ਆਪ ਹੀ ਉਪਦੇਸੁ = ਸ਼ੁਭ ਮਤ ਦੇਣਾ ਕਰੈ = ਕਰਦਾ ਹੈ ॥੩॥

## ਆਪੇ ਨਾਉ ਜਪਾਇਦਾ ਪਿਆਰਾ; ਆਪੇ ਹੀ ਜਪੁ ਜਾਪੈ ॥

ਮੇਰਾ ਪਿਆਰਾ ਵਾਹਿਗੁਰੂ ਆਪ ਹੀ ਗੁਰੂ ਰੂਪ ਹੋ ਕੇ ਆਪਣਾ ਨਾਉ = ਨਾਮ ਜਪਾਇਦਾ = ਜਪਾਉਣਾ ਕਰਦਾ ਹੈ ਅਤੇ ਆਪ ਹੀ ਸਿੱਖ ਰੂਪ ਹੋ ਕੇ ਜਪੁ = ਜਪਣੇ ਯੋਗ ਨਾਮ **ਵਾ:** ਗੁਰੂ ਦੁਆਰਾ ਦਿੱਤੇ ਹੋਏ ਜਪੁ = ਮੰਤ੍ਰ ਭਾਵ ਨਾਮ ਨੂੰ ਜਾਪੈ = ਜਪਦਾ ਹੈ।

## ਆਪੇ ਅੰਮ੍ਰਿਤੁ ਆਪਿ ਹੈ ਪਿਆਰਾ; ਆਪੇ ਹੀ ਰਸੁ ਆਪੈ ॥

ਪਿਆਰਾ ਵਾਹਿਗੁਰੂ ਆਪੇ ਆਪ ਹੀ ਅੰਮ੍ਰਿਤ ਰੂਪ ਹੈ **ਵਾ:** ਆਪ ਹੀ ਅੰਮ੍ਰਿਤ ਰੂਪ ਹੈ ਅਤੇ ਆਪ ਹੀ ਪਿਲਾਉਣ ਵਾਲਾ ਹੈ, ਆਪ ਹੀ ਰਸ ਰੂਪ ਹੈ, ਆਪ ਹੀ ਅੰਮ੍ਰਿਤ ਰਸ ਨੂੰ ਪੀਣ ਵਾਲਾ ਹੈ।

## ਆਪੇ ਆਪਿ ਸਲਾਹਦਾ ਪਿਆਰਾ; ਜਨ ਨਾਨਕ, ਹਰਿ ਰਸਿ ਧ੍ਰਾਪੈ ॥੪॥੩॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਪਿਆਰਾ ਵਾਹਿਗੁਰੂ ਆਪ ਹੀ ਆਪਣੀ ਸਹਾਲਦਾ = ਉਸਤਤੀ ਕਰਦਾ ਹੈ, ਇਸ ਪ੍ਰਕਾਰ ਹਰਿ = ਹਰੀ ਆਪ ਹੀ ਆਪਣੇ ਨਾਮ ਰਸ ਵਿਚ ਧ੍ਰਾਪੈ = ਤ੍ਰਿਪਤ ਹੁੰਦਾ ਹੈ ॥੪॥੩॥

## ਸੋਰਠਿ ਮਹਲਾ ੪ ॥
## ਆਪੇ ਕੰਡਾ, ਆਪਿ ਤਰਾਜੀ; ਪ੍ਰਭਿ ਆਪੇ ਤੋਲਿ ਤੋਲਾਇਆ ॥

ਪਿਆਰਾ ਵਾਹਿਗੁਰੂ ਆਪ ਹੀ ਕੰਡਾ[੧] ਰੂਪ ਹੈ, ਆਪ ਹੀ ਤਰਾਜੀ = ਤੱਕੜੀ ਰੂਪ ਹੈ, ਪ੍ਰਭਿ = ਪਰਮੇਸ਼ਰ ਆਪ ਹੀ ਤੋਲਿ = ਵੱਟਾ ਰੂਪ ਹੈ ਅਤੇ ਆਪ ਹੀ ਵੱਟਿਆਂ ਨੂੰ ਪਾ ਕੇ ਪਦਾਰਥਾਂ ਨੂੰ ਤੋਲਾਇਆ = ਤੁਲਾਉਂਦਾ ਹੈ **ਅਥਵਾ** ਆਪ ਹੀ ਪ੍ਰੇਮ ਰੂਪੀ ਕੰਡਾ ਹੈ, ਆਪ ਹੀ ਭਗਤੀ ਰੂਪ ਤੱਕੜੀ ਹੈ, ਪਰਮੇਸ਼ਰ ਨੇ ਆਪ ਹੀ ਸ਼ਾਸਤ੍ਰ ਪ੍ਰਮਾਣ ਰੂਪੀ ਵੱਟੇ ਪਾ ਕੇ ਅਧਿਕਾਰੀ ਰੂਪ ਹੋ ਕੇ ਤਨ, ਮਨ, ਧਨ ਦੇਣ ਰੂਪ ਤੁਲਾਉਣਾ ਕੀਤਾ ਹੈ **ਵਾ:** ਆਪ ਹੀ ਤ੍ਵੰ ਪਦ ਦੇ ਲਖ ਅਰਥ ਤੋਲ ਨੂੰ ਤਤ ਪਦ ਦੇ ਲਖ ਅਰਥ ਰੂਪ ਦੀ ਏਕਤਾ ਵਿਚ ਤੁਲਾਉਣਾ ਕੀਤਾ ਹੈ **ਵਾ:** ਆਪਣੇ ਸਰੂਪ ਦੀ ਤੋਲ ਭਾਵ ਵੀਚਾਰ ਨੂੰ ਆਪ ਹੀ ਤੋਲਾਇਆ ਭਾਵ ਵਿਚਾਰਿਆ ਹੈ।

---

੧. ਕੰਡਾ : ਚਾਂਦੀ, ਸੋਨਾ, ਜ੍ਵਾਹਰ ਤੋਲਣ ਦੀ ਛੋਟੀ ਤੱਕੜੀ ਨੂੰ ਕੰਡਾ ਕਹਿੰਦੇ ਹਨ, ਅੱਜ ਕੱਲ ਬਹੁਤ ਜ਼ਿਆਦਾ ਭਾਰ ਜੋਖਣ ਵਾਲੀਆਂ ਮਸ਼ੀਨਾਂ ਨੂੰ ਵੀ ਕੰਡਾ ਆਖਦੇ ਹਨ, ਜਿਥੇ ਵੱਡੇ-ਵੱਡੇ ਟਰੱਕ ਸਮਾਨ ਦੇ ਸਮੇਤ ਲੱਦੇ ਹੋਏ ਜੋਖੇ ਜਾਂਦੇ ਹਨ।

## ਆਪੇ ਸਾਹੁ, ਆਪੇ ਵਣਜਾਰਾ; ਆਪੇ ਵਣਜੁ ਕਰਾਇਆ ॥

ਵਾਹਿਗੁਰੂ ਆਪ ਹੀ ਸਾਹੁ = ਸ਼ਾਹੂਕਾਰ ਰੂਪ ਹੈ, ਆਪ ਹੀ ਵਣਜਾਰਾ = ਵਣਜ ਕਰਨ ਵਾਲਾ ਹੈ ਅਤੇ ਆਪ ਹੀ ਵਣਜੁ = ਵਾਪਾਰ ਨੂੰ ਕਰਾਇਆ = ਕਰਾਉਣਾ ਕੀਤਾ ਹੈ **ਅਥਵਾ** ਆਪ ਹੀ ਸਤਿਗੁਰੂ ਰੂਪੀ ਸ਼ਾਹੂਕਾਰ ਹੈ, ਆਪ ਹੀ ਨਾਮ ਦਾ ਵਣਜ ਕਰਾਉਣ ਵਾਲਾ ਸੰਤ, ਗੁਰਮੁਖ ਰੂਪ ਹੈ, ਆਪ ਹੀ ਅਧਿਕਾਰੀਆਂ ਕੋਲੋਂ ਨਾਮ ਦਾ ਵਣਜੁ = ਵਾਪਾਰ ਕਰਵਾਉਣਾ ਕੀਤਾ ਹੈ।

## ਆਪੇ ਧਰਤੀ ਸਾਜੀਅਨੁ ਪਿਆਰੈ; ਪਿਛੈ ਟੰਕੁ ਚੜਾਇਆ ॥੧॥

***ਪਹਿਲਾ ਅਰਥ :*** ਪਿਆਰੇ ਵਾਹਿਗੁਰੂ ਨੇ ਆਪ ਹੀ ਪਹਿਲਾਂ ਧਰਤੀ ਸਾਜੀਅਨੁ = ਰਚਨਾ ਕੀਤੀ ਹੈ ਅਤੇ ਪਿਛੈ = ਮਗਰ ਤੱਕੜੀ ਵਿਚ ਟੰਕੁ = ਚਾਰ ਮਾਸੇ ਦੇ ਵੱਟਿਆਂ ਦੀ ਨਿਆਈਂ ਚਾਰ ਤੱਤਾਂ (ਪਾਣੀ, ਅਗਨੀ, ਆਕਾਸ਼, ਪਉਣ) ਨੂੰ ਚੜਾਇਆ = ਚੜ੍ਹਾਉਣਾ ਕੀਤਾ ਹੈ **ਵਾ:** ਪਿੱਛੇ ਓਅੰਕਾਰ (ਮਹਾਂਵਾਕ) ਰੂਪੀ ਟੰਕ ਚੜ੍ਹਾਉਣਾ ਕੀਤਾ ਹੈ **ਵਾ:** ਆਪਣਾ ਹੁਕਮ ਰੂਪ ਟੰਕ ਚੜ੍ਹਾ ਕਰਕੇ ਧਰਤੀ ਆਦਿ ਸਾਰੇ ਤੱਤ ਤੇ ਬ੍ਰਹਮੰਡ ਨੂੰ ਰਚਨਾ ਕੀਤਾ ਹੈ।

***ਦੂਸਰਾ ਅਰਥ :*** ਆਪ ਭੂਮਾ ਰੂਪ ਬ੍ਰਹਮ ਨੇ ਧਰਤੀ = ਭੂਮੀ ਭਾਵ ਭੂਮਿਕਾ ਅਰਥਾਤ ਸੱਤ ਭੂਮਿਕਾ ਰੂਪੀ ਧਰਤੀ ਸਾਜੀ ਹੈ ਅਤੇ ਪਿੱਛੇ ਨਿਰਗੁਣ ਤੇ ਸਰਗੁਣ ਸਰੂਪ ਦੀ ਏਕਤਾ, ਓਅੰਕਾਰ ਦੀ ਉਪਾਸ਼ਨਾ ਰੂਪ ਟੰਕ ਚੜ੍ਹਾਉਣਾ ਕੀਤਾ ਹੈ।

***ਤੀਸਰਾ ਅਰਥ :*** ਆਪ ਹੀ ਅਧਿਕਾਰੀਆਂ ਦੀ ਬੁੱਧ ਰੂਪੀ ਧਰਤੀ ਸ਼ੁਭ ਗੁਣਾਂ ਦੇ ਸਹਿਤ ਸਾਜਣਾ ਕੀਤੀ ਹੈ ਤੇ ਪਿੱਛੇ ਚਾਰ ਸਾਧਨਾਂ (ਬਿਬੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ) ਰੂਪੀ ਟੰਕ ਚੜ੍ਹਾਉਣਾ ਕੀਤਾ ਜਾਂ ਸ਼੍ਰਵਣ, ਮੰਨਣ, ਨਿਧਿਆਸਣ, ਤਤ ਤ੍ਵੰ ਦਾ ਸ਼ੰਸ਼ੋਧਨ ਰੂਪ ਟੰਕ ਚੜ੍ਹਾਉਣਾ ਕੀਤਾ ਹੈ॥੧॥

## ਮੇਰੇ ਮਨ; ਹਰਿ ਹਰਿ ਧਿਆਇ ਸੁਖੁ ਪਾਇਆ ॥

ਹੇ ਮੇਰੇ ਮਨਾਂ ! ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਨੂੰ ਧਿਆਇ = ਧਿਆਉਣਾ ਕਰ, ਤਦੋਂ ਤੂੰ ਸੁਖੁ = ਅਨੰਦ ਸਰੂਪ ਨੂੰ ਪਾਇਆ = ਪਾ ਲਵੇਂਗਾ।

## ਹਰਿ ਹਰਿ ਨਾਮੁ ਨਿਧਾਨੁ ਹੈ ਪਿਆਰਾ; ਗੁਰਿ ਪੂਰੈ ਮੀਠਾ ਲਾਇਆ ॥ਰਹਾਉ॥

ਸਭ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਪਿਆਰਾ ਨਾਮ, ਗਿਆਨ ਦਾ ਨਿਧਾਨੁ = ਖ਼ਜ਼ਾਨਾ ਹੈ, ਉਹ ਆਪਣੇ ਭਗਤ ਜਨਾਂ ਨੂੰ ਪੂਰੈ = ਪੂਰਨ ਗੁਰੂ ਸਾਹਿਬ ਜੀ ਨੇ ਮੀਠਾ = ਮਿੱਠਾ ਲਾਇਆ = ਲਾਉਣਾ ਕੀਤਾ ਹੈ॥ਰਹਾਉ॥

## ਆਪੇ ਧਰਤੀ, ਆਪਿ ਜਲੁ ਪਿਆਰਾ; ਆਪੇ ਕਰੇ ਕਰਾਇਆ ॥

ਪਿਆਰਾ ਵਾਹਿਗੁਰੂ ਆਪ ਹੀ ਧਰਤੀ = ਪ੍ਰਿਥਵੀ ਰੂਪ ਹੈ, ਆਪ ਹੀ ਜਲੁ = ਪਾਣੀ ਰੂਪ ਹੈ, ਆਪ ਹੀ ਜੀਵ ਪੈਦਾ ਕਰੇ = ਕਰਦਾ ਹੈ, ਆਪ ਹੀ ਉਨ੍ਹਾਂ ਦੀ ਪਾਲਣਾ, ਲੈਤਾ ਕਰਾਇਆ = ਕਰਾਉਂਦਾ ਹੈ **ਅਥਵਾ** ਆਪ ਹੀ ਧਰਤੀ ਦੀ ਨਿਆਈਂ ਨਿਮਰਤਾ ਰੂਪ ਹੈ, ਆਪ ਹੀ ਜਲ ਦੀ ਨਿਆਈਂ ਪ੍ਰੇਮ ਰੂਪ ਹੈ, ਆਪ ਹੀ ਜਗਿਆਸੂਆਂ ਕੋਲੋਂ ਸਾਧਨ ਕਰਾਉਂਦਾ ਹੈ ਤੇ ਆਪ ਹੀ ਜਗਿਆਸੂ ਰੂਪ ਹੋ ਕੇ ਸਾਧਨ ਕਰਦਾ ਹੈ।

## ਆਪੇ ਹੁਕਮਿ ਵਰਤਦਾ ਪਿਆਰਾ; ਜਲੁ ਮਾਟੀ ਬੰਧਿ ਰਖਾਇਆ ॥

ਪਿਆਰਾ ਵਾਹਿਗੁਰੂ ਆਪ ਹੀ ਹੁਕਮ = ਅਦੇਸ਼ ਰੂਪ ਹੋ ਕੇ ਵਰਤਦਾ = ਵਰਤ ਰਿਹਾ ਹੈ ਅਤੇ

ਜਲੁ = ਪਾਣੀ ਤੇ ਮਾਟੀ = ਮਿੱਟੀ ਆਦਿ ਵਿਰੋਧੀ ਤੱਤਾਂ ਨੂੰ ਹੁਕਮ ਵਿਚ ਬੰਧਿ = ਬੰਨ੍ਹ ਕੇ ਰਖਾਇਆ = ਰੱਖਿਆ ਹੋਇਆ ਹੈ, ਭਾਵ ਦਸ ਹਿੱਸੇ ਪਾਣੀ ਤੇ ਇਕ ਹਿੱਸਾ ਧਰਤੀ ਹੋਣ ਦੇ ਬਾਵਜੂਦ ਵੀ ਪਾਣੀ ਧਰਤੀ ਨੂੰ ਡੋਬ ਨਹੀਂ ਸਕਦਾ **ਅਥਵਾ** ਜਿਨ੍ਹਾਂ ਦੇ ਅੰਦਰ ਜਲ ਦੀ ਨਿਆਈਂ ਪ੍ਰੇਮ ਹੈ, ਉਨ੍ਹਾਂ ਦੀ ਮਿੱਟੀ ਦੀ ਨਿਆਈਂ ਬੁੱਧ ਵਿਚ ਨਿਮਰਤਾ ਬੰਨ੍ਹ ਰੱਖੀ ਹੈ।

## ਆਪੇ ਹੀ ਭਉ ਪਾਇਦਾ ਪਿਆਰਾ; ਬੰਨਿ ਬਕਰੀ, ਸੀਹੁ ਹਢਾਇਆ ॥੨॥

(**ਬੰਨਿ** ਦਾ ਉਚਾਰਨ ਭਾਰਾ ਹੈ)

ਪਿਆਰਾ ਵਾਹਿਗੁਰੂ ਆਪ ਹੀ ਇਨ੍ਹਾਂ ਤੱਤਾਂ, ਜੀਵਾਂ ਅੰਦਰ ਭਉ = ਡਰ ਪਾਇਦਾ = ਪਾਉਣ ਵਾਲਾ ਹੈ, ਮਾਨੋਂ ਜਿਵੇਂ ਕਿ ਬੱਕਰੀ ਨੇ ਸੀਹੁ = ਸ਼ੇਰ ਨੂੰ ਬੰਨ੍ਹ ਕੇ ਹਢਾਇਆ = ਫੇਰਿਆ ਹੈ **ਵਾ:** ਬੱਕਰੀ ਨੂੰ ਬੰਨ੍ਹ ਕੇ ਉਸ ਦੇ ਉਦਾਲੇ ਸ਼ੇਰ ਨੂੰ ਪਹਿਰੇਦਾਰ ਕਰਕੇ ਫੇਰਿਆ ਹੋਇਆ ਹੈ, ਇਉਂ ਬੱਕਰੀ ਦੀ ਨਿਆਈਂ ਧਰਤੀ ਬੰਨ੍ਹੀ ਹੋਈ ਹੈ ਤੇ ਇਸ ਦੇ ਉਦਾਲੇ ਸ਼ੇਰ ਦੀ ਨਿਆਈਂ ਪਾਣੀ ਨੂੰ ਪਹਿਰੇਦਾਰ ਕਰ ਕੇ ਫੇਰਨਾ ਕੀਤਾ ਹੈ ਭਾਵ ਪਾਣੀ ਧਰਤੀ ਨੂੰ ਡੋਬਦਾ ਨਹੀਂ ਹੈ ਤੇ ਧਰਤੀ ਕਿਸ਼ਤੀ ਦੀ ਨਿਆਈਂ ਇਸ ਉਪਰ ਤਰਦੀ ਰਹਿੰਦੀ ਹੈ **ਅਥਵਾ** ਇਸ ਜਿੰਦ ਰੂਪੀ ਬੱਕਰੀ ਨੂੰ ਪਰਾਲਬਧ ਨਾਲ ਬੰਨ੍ਹ ਕੇ ਕਾਲ ਰੂਪੀ ਸ਼ੇਰ ਨੂੰ ਉਦਾਲੇ ਫੇਰਨਾ ਕੀਤਾ ਹੈ, ਜਿਤਨਾ ਚਿਰ ਪਰਾਲਬਧ ਸਮਾਪਤ ਨਹੀਂ ਹੁੰਦੀ, ਦੇਸ਼ ਕਾਲ ਵਸਤੂ ਇਕੱਤਰ ਨਹੀਂ ਹੁੰਦੇ, ਉਤਨਾ ਚਿਰ ਤਕ ਕਾਲ ਭੱਖਣ ਨਹੀਂ ਕਰ ਸਕਦਾ **ਅਥਵਾ** ਜਿਨ੍ਹਾਂ ਦੇ ਅੰਦਰ ਬੱਕਰੀ ਦੀ ਨਿਆਈਂ ਗ਼ਰੀਬੀ, ਨਿਮਰਤਾ ਬੰਨ੍ਹ ਦਿੱਤੀ ਹੈ, ਉਨ੍ਹਾਂ ਦਾ ਹੰਕਾਰ ਪਰੇ ਹਢਾਇਆ = ਤੋਰ ਦਿੱਤਾ ਹੈ ਭਾਵ ਦੇਹ ਅਧਿਆਸ ਮਿਟ ਗਿਆ ਹੈ ਤੇ ਸੁਧ ਹੰਕਾਰ ਸੇਵਾ ਕਰਨ ਵਾਲਾ ਪੈਦਾ ਕਰ ਦਿੱਤਾ ਹੈ ॥੨॥

**[ਅੰਗ ੬੦੬]**

## ਆਪੇ ਕਾਸਟ, ਆਪਿ ਹਰਿ ਪਿਆਰਾ; ਵਿਚਿ ਕਾਸਟ ਅਗਨਿ ਰਖਾਇਆ ॥

ਪਿਆਰਾ ਪਰਮੇਸ਼ਰ ਆਪ ਹੀ ਕਾਸਟ = ਲੱਕੜਾਂ ਰੂਪ ਹੈ, ਆਪ ਹੀ ਹਰਿ = ਅਗਨੀ ਰੂਪ ਹੈ ਅਤੇ ਆਪ ਹੀ ਸਭ ਬਨਸਪਤੀ ਦੀਆਂ ਕਾਸਟ = ਲੱਕੜਾਂ ਦੇ ਵਿਚਿ = ਅੰਦਰ ਸਮਾਨ ਅਗਨਿ = ਅੱਗ ਨੂੰ ਰਖਾਇਆ = ਰੱਖਣਾ ਕੀਤਾ ਹੈ **ਅਥਵਾ** ਆਪ ਹੀ ਅਗਨੀ ਦੀ ਨਿਆਈਂ ਚੇਤਨ ਸਰੂਪ ਹੋ ਕੇ ਕਾਠ ਦੀ ਨਿਆਈਂ ਜੜ੍ਹ ਸਰੀਰਾਂ ਵਿਚ ਆਪਣੇ ਆਪ ਨੂੰ ਰੱਖਣਾ ਕੀਤਾ ਹੈ।

## ਆਪੇ ਹੀ ਆਪਿ ਵਰਤਦਾ ਪਿਆਰਾ; ਭੈ ਅਗਨਿ ਨ ਸਕੈ ਜਲਾਇਆ ॥

ਪਿਆਰਾ ਵਾਹਿਗੁਰੂ ਆਪਣਾ ਆਪ ਰੂਪ ਹੀ ਸਾਰੇ ਵਰਤਦਾ = ਵਰਤ ਰਿਹਾ ਹੈ, ਉਸ ਦੇ ਭੈ = ਡਰ ਕਰਕੇ ਲੱਕੜਾਂ ਵਿਚ ਸਮਾਨ ਰੂਪ ਕਰਕੇ ਵੱਸਦੀ ਅਗਨਿ = ਅੱਗ ਲੱਕੜਾਂ ਨੂੰ ਜਲਾਇਆ = ਸਾੜ ਨਹੀਂ ਸਕੈ = ਸਕਦੀ **ਅਥਵਾ** ਵਾਹਿਗੁਰੂ ਦੇ ਭੈ ਕਰਕੇ ਮਾਤਾ ਦੇ ਗਰਭ ਵਿਚ ਜਠਰ ਅਗਨੀ ਬੱਚੇ ਨੂੰ ਸਾੜ ਨਹੀਂ ਸਕਦੀ।

## ਆਪੇ ਮਾਰਿ ਜੀਵਾਇਦਾ ਪਿਆਰਾ; ਸਾਹ ਲੈਦੇ ਸਭਿ ਲਵਾਇਆ ॥੩॥

ਪਿਆਰਾ ਵਾਹਿਗੁਰੂ ਆਪ ਹੀ ਕਾਲ ਰੂਪ ਹੋ ਕੇ ਮਾਰਿ = ਮਾਰਦਾ ਹੈ ਤੇ ਪਰਾਲਬਧ ਅਨੁਸਾਰ ਫੇਰ ਜੀਵਾਇਦਾ = ਜਿਉਂਦਾ ਕਰ ਦੇਂਦਾ ਹੈ ਅਤੇ ਸਭਿ = ਸਾਰੇ ਉਸ ਦਾ ਲਵਾਇਆ = ਦਿੱਤਾ ਹੋਇਆ ਹੀ ਸਾਹ = ਸ੍ਵਾਸ ਲੈਦੇ = ਲੈ ਰਹੇ ਹਨ **ਅਥਵਾ** ਆਪ ਹੀ ਪਿਆਰਾ ਪ੍ਰਭੂ ਜੀਵਤ ਭਾਵ ਵੱਲੋਂ ਮਾਰ ਕੇ ਆਪਣੇ ਸਰੂਪ ਵੱਲ ਜੀਵਾਇਦਾ = ਜਿਉਂਦਾ ਕਰ ਦੇਂਦਾ ਹੈ ਅਤੇ ਸਾਰੇ ਜਗਿਆਸੂ ਗੁਰਾਂ ਦਾ ਦਿਵਾਇਆ ਹੋਇਆ ਬ੍ਰਹਮ ਗਿਆਨ ਦਾ ਅਨੰਦ ਰੂਪੀ ਸਾਹ ਲੈਂਦੇ ਹਨ।

## ਆਪੇ ਤਾਣੁ ਦੀਬਾਣੁ ਹੈ ਪਿਆਰਾ; ਆਪੇ ਕਾਰੈ ਲਾਇਆ ॥

ਪਿਆਰਾ ਵਾਹਿਗੁਰੂ ਆਪ ਹੀ ਸਰੀਰਾਂ ਵਿਚ ਤਾਣੁ = ਬਲ ਰੂਪ ਤੇ ਦੀਬਾਣੁ = ਆਸਰਾ ਰੂਪ ਹੈ, ਆਪ ਹੀ ਸਾਰਿਆਂ ਜੀਵਾਂ ਨੂੰ ਉਨ੍ਹਾਂ ਦੀ ਵਾਸ਼ਨਾ ਅਨੁਸਾਰ ਭਿੰਨ-ਭਿੰਨ ਕਾਰੈ = ਕੰਮਾਂ ਵਿਚ ਲਾਇਆ = ਲਾਉਣਾ ਕੀਤਾ ਹੈ **ਵਾ:** ਆਪ ਹੀ ਬਿਬੇਕ ਰੂਪੀ ਬਲ ਹੈ, ਆਪ ਹੀ ਆਪਣੀ ਸ਼ਰਨ ਦਾ ਆਸਰਾ ਦੇਣ ਵਾਲਾ ਹੈ ਅਤੇ ਆਪ ਹੀ ਗੁਰਮੁਖਾਂ ਨੂੰ ਭਾਉ-ਭਗਤੀ ਦੀ ਕਾਰੈ = ਕਾਰ ਵਿਚ ਲਾਉਣਾ ਕਰਦਾ ਹੈ।

## ਜਿਉ ਆਪਿ ਚਲਾਏ, ਤਿਉ ਚਲੀਐ ਪਿਆਰੇ; ਜਿਉ ਹਰਿ ਪ੍ਰਭ ਮੇਰੇ ਭਾਇਆ ॥

ਹੇ ਮੇਰੇ ਪਿਆਰੇ! ਜਿਉ = ਜਿਵੇਂ ਉਹ ਵਾਹਿਗੁਰੂ ਆਪ ਚਲਾਏ = ਚਲਾਉਣਾ ਕਰੇ, ਤਿਉ = ਤਿਵੇਂ ਹੀ ਅਸੀਂ ਚਲੀਐ = ਚੱਲਣਾ ਕਰੀਏ, ਜਿਉ = ਜਿਵੇਂ ਮੇਰੇ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭ = ਪਰਮੇਸ਼ਰ ਨੂੰ ਭਾਇਆ = ਚੰਗਾ ਲੱਗਦਾ ਹੈ, ਉਵੇਂ ਹੀ ਚਲਾਉਂਦਾ ਹੈ।

## ਆਪੇ ਜੰਤੀ ਜੰਤੁ ਹੈ ਪਿਆਰਾ; ਜਨ ਨਾਨਕ ਵਜਹਿ ਵਜਾਇਆ ॥੪॥੪॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਪਿਆਰਾ ਵਾਹਿਗੁਰੂ ਆਪ ਹੀ ਜੰਤੀ = ਵਾਜਾ ਵਜਾਉਣ ਵਾਲਾ ਹੈ, ਆਪ ਹੀ ਜੰਤੁ = ਵਾਜਾ ਰੂਪ ਹੈ **ਵਾ:** ਆਪ ਹੀ ਈਸ਼ਰ ਰੂਪ ਜੰਤੀ = ਬਜੰਤ੍ਰੀ ਹੈ, ਆਪ ਹੀ ਜੀਵਾਂ ਰੂਪੀ ਵਾਜਾ ਹੈ, ਸਾਰੇ ਜੀਵ ਰੂਪੀ ਵਾਜੇ ਉਸ ਪਰਮੇਸ਼ਰ ਦੇ ਵਜਾਇਆ = ਵਜਾਏ (ਬੁਲਾਏ) ਹੋਏ ਹੀ ਵਜਹਿ = ਵੱਜਦੇ (ਬੋਲਦੇ) ਹਨ ॥੪॥੪॥

## ਸੋਰਠਿ ਮਹਲਾ ੪ ॥

## ਆਪੇ ਸ੍ਰਿਸਟਿ ਉਪਾਇਦਾ ਪਿਆਰਾ; ਕਰਿ ਸੂਰਜੁ ਚੰਦੁ ਚਾਨਾਣੁ ॥

ਪਿਆਰਾ ਵਾਹਿਗੁਰੂ ਆਪ ਹੀ ਜਲ ਦੀ ਲਹਿਰ ਵਾਂਗ ਸਾਰੀ ਸ੍ਰਿਸਟਿ = ਸ੍ਰਿਸ਼ਟੀ ਨੂੰ ਉਪਾਇਦਾ = ਪੈਦਾ ਕਰਦਾ ਹੈ, ਫੇਰ ਚਾਨਾਣੁ = ਪ੍ਰਕਾਸ਼ ਕਰਿ = ਕਰਨ ਲਈ ਸੂਰਜ ਤੇ ਚੰਦੁ = ਚੰਦ੍ਰਮਾ ਬਣਾਇਆ ਹੈ।

## ਆਪਿ ਨਿਤਾਣਿਆ ਤਾਣੁ ਹੈ ਪਿਆਰਾ; ਆਪਿ ਨਿਮਾਣਿਆ ਮਾਣੁ ॥

ਪਿਆਰਾ ਵਾਹਿਗੁਰੂ ਆਪ ਹੀ ਨਿਤਾਣਿਆ = ਬਲ ਹੀਣਿਆਂ ਦਾ ਤਾਣੁ = ਬਲ ਹੈ, ਆਪ ਹੀ ਨਿਮਾਣਿਆ = ਮਾਣ ਤੋਂ ਹੀਣਿਆਂ ਦਾ ਮਾਣੁ = ਸਤਿਕਾਰ ਰੂਪ ਹੈ **ਅਥਵਾ** ਆਪ ਹੀ ਸ੍ਰਿਸ਼ਟੀ ਅੰਦਰ ਸਿੱਖਾਂ ਦੇ ਹਿਰਦਿਆਂ ਵਿਚ ਸ੍ਰੇਸ਼ਟ ਗੁਣ ਪੈਦਾ ਕਰਦਾ ਹੈ ਅਤੇ ਆਪ ਹੀ ਬਿਬੇਕ ਰੂਪੀ ਸੂਰਜ ਤੇ ਵੈਰਾਗ ਰੂਪੀ ਚੰਦ੍ਰਮਾਂ ਦਾ ਪ੍ਰਕਾਸ਼ ਕਰਨ ਵਾਲਾ ਹੈ। ਆਪ ਹੀ ਬਿਬੇਕ ਦੇ ਬਲ ਤੋਂ ਹੀਣਿਆਂ ਨੂੰ ਬਿਬੇਕ ਦਾ ਬਲ ਦੇਣ ਵਾਲਾ ਹੈ ਜੋ ਮਾਣ ਤੋਂ ਰਹਿਤ ਨਿਮਾਣੇ ਹੋਏ ਰਹਿੰਦੇ ਹਨ, ਉਨ੍ਹਾਂ ਨੂੰ ਆਪਣੇ ਸਰੂਪ ਦਾ ਅਨੰਦ ਰੂਪੀ ਮਾਣ ਦੇਣਾ ਕਰਦਾ ਹੈ।

## ਆਪਿ ਦਇਆ ਕਰਿ ਰਖਦਾ ਪਿਆਰਾ; ਆਪੇ ਸੁਘੜੁ ਸੁਜਾਣੁ ॥੧॥

ਪਿਆਰਾ ਵਾਹਿਗੁਰੂ ਆਪ ਹੀ ਆਪਣੀ ਦਇਆ = ਮਿਹਰ ਕਰਿ = ਕਰਕੇ ਰਖਦਾ = ਰੱਖਿਆ ਕਰਦਾ ਹੈ, ਆਪ ਹੀ ਸੁਘੜੁ = ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲਾ ਸੁਜਾਣੁ = ਅੰਤਰਜਾਮੀ ਹੈ **ਵਾ:** ਸੁਜਾਣੁ = ਗਿਆਨ ਸਰੂਪ ਹੈ ॥੧॥

## ਮੇਰੇ ਮਨ; ਜਪਿ ਰਾਮ ਨਾਮੁ ਨੀਸਾਣੁ ॥

ਹੇ ਮੇਰੇ ਮਨਾਂ ! ਰਾਮ = ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਣਾ ਕਰ, ਜੋ ਮੁਕਤੀ ਦਾ ਨੀਸਾਣੁ = ਚਿੰਨ੍ਹ ਹੈ **ਵਾ:** ਰਾਮ ਨਾਮ ਜਪਣ ਕਰਕੇ ਪਰਮੇਸ਼ਰ ਨੀਸਾਣੁ = ਪ੍ਰਗਟ ਹੋ ਜਾਂਦਾ ਹੈ।

## ਸਤਸੰਗਤਿ ਮਿਲਿ, ਧਿਆਇ ਤੂ ਹਰਿ ਹਰਿ;
## ਬਹੁੜਿ, ਨ ਆਵਣ ਜਾਣੁ ॥ਰਹਾਉ॥

ਤੂੰ ਸਤਿਸੰਗਤ ਵਿਚ ਮਿਲ ਕਰਕੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਨੂੰ ਧਿਆਇ = ਧਿਆਉਣਾ ਕਰ, ਇਸ ਨਾਲ ਬਹੁੜਿ = ਮੁੜ ਕੇ ਆਵਣ ਜਾਣੁ = ਆਉਣਾ ਜਾਣਾ, ਭਾਵ ਜੰਮਣਾ ਮਰਨਾ ਨਹੀਂ ਹੋਵੇਗਾ ॥ਰਹਾਉ॥

## ਆਪੇ ਹੀ ਗੁਣ ਵਰਤਦਾ ਪਿਆਰਾ; ਆਪੇ ਹੀ ਪਰਵਾਣੁ ॥

ਪਿਆਰਾ ਵਾਹਿਗੁਰੂ ਆਪ ਹੀ ਸਾਰੇ ਗੁਣਾਂ ਵਿਚ ਵਰਤਦਾ = ਵਰਤ ਰਿਹਾ ਹੈ, ਆਪ ਹੀ ਗੁਣਾਂ ਨੂੰ ਪਰਵਾਣੁ = ਕਬੂਲ ਕਰਦਾ ਹੈ **ਵਾ:** ਆਪ ਹੀ ਜਗਿਆਸੂਆਂ ਵਿਚ ਸ਼ੁਭ ਗੁਣ ਵਰਤਾ ਰਿਹਾ ਅਤੇ ਆਪ ਹੀ ਗੁਣਾਂ ਵਾਲਿਆਂ ਨੂੰ ਆਪਣੀ ਦਰਗਾਹ ਵਿਚ ਪਰਵਾਣੁ = ਪ੍ਰਮਾਣਨੀਕ ਕਰਨ ਵਾਲਾ ਹੈ।

## ਆਪੇ ਬਖਸ ਕਰਾਇਦਾ ਪਿਆਰਾ; ਆਪੇ ਸਚੁ ਨੀਸਾਣੁ ॥

ਪਿਆਰਾ ਵਾਹਿਗੁਰੂ ਆਪ ਹੀ ਅਧਿਕਾਰੀ ਜਨਾਂ ਨੂੰ ਸਤਿਗੁਰੂ ਰੂਪ ਹੋ ਕੇ ਬ੍ਰਹਮ ਗਿਆਨ ਦੀ ਬਖਸ = ਬਖ਼ਸ਼ਿਸ਼ ਕਰਾਇਦਾ = ਕਰਾਉਣ ਵਾਲਾ ਹੈ। ਆਪ ਹੀ ਸਚੁ = ਸੱਚਾ ਨੀਸਾਣੁ = ਲੇਖ ਲਿਖਣ ਵਾਲਾ ਹੈ।

## ਆਪੇ ਹੁਕਮਿ ਵਰਤਦਾ ਪਿਆਰਾ; ਆਪੇ ਹੀ ਫੁਰਮਾਣੁ ॥੨॥

ਪਿਆਰਾ ਵਾਹਿਗੁਰੂ ਆਪ ਹੀ ਜੀਵ ਰੂਪ ਹੋ ਕੇ ਹੁਕਮ ਵਿਚ ਵਰਤਦਾ = ਵਰਤ ਰਿਹਾ ਹੈ, ਆਪ ਹੀ ਗੁਰੂ ਸਰੂਪ ਹੋ ਕੇ ਫੁਰਮਾਣੁ = ਹੁਕਮ ਕਰਨ ਵਾਲਾ ਹੈ ॥੨॥

## ਆਪੇ ਭਗਤਿ ਭੰਡਾਰ ਹੈ ਪਿਆਰਾ; ਆਪੇ ਦੇਵੈ ਦਾਣੁ ॥

ਪਿਆਰਾ ਵਾਹਿਗੁਰੂ ਆਪ ਹੀ ਭਗਤਿ = ਭਗਤੀ ਦਾ ਭੰਡਾਰ = ਖ਼ਜ਼ਾਨਾ ਹੈ, ਆਪ ਹੀ ਇਸ ਭਗਤੀ ਦਾ ਦਾਨ ਦੇਵੈ = ਦੇਣਾ ਕਰਦਾ ਹੈ।

## ਆਪੇ ਸੇਵ ਕਰਾਇਦਾ ਪਿਆਰਾ; ਆਪਿ ਦਿਵਾਵੈ ਮਾਣੁ ॥

ਪਿਆਰਾ ਵਾਹਿਗੁਰੂ ਆਪ ਹੀ ਭਾਉ-ਭਗਤੀ ਦੀ ਸੇਵਕਾਂ ਤੋਂ ਸੇਵ = ਟਹਿਲ ਕਰਾਇਦਾ = ਕਰਾਉਂਦਾ ਹੈ, ਫੇਰ ਆਪ ਹੀ ਗੁਰਾਂ ਪਾਸੋਂ ਸਰੂਪ ਦੀ ਪ੍ਰਾਪਤੀ, ਲੋਕ-ਪ੍ਰਲੋਕ ਵਿਚ ਮਾਣੁ = ਸਤਿਕਾਰ ਦਿਵਾਵੈ = ਦਿਵਾਉਂਦਾ ਹੈ।

## ਆਪੇ ਤਾੜੀ ਲਾਇਦਾ ਪਿਆਰਾ; ਆਪੇ ਗੁਣੀ ਨਿਧਾਨੁ ॥੩॥

ਪਿਆਰਾ ਵਾਹਿਗੁਰੂ ਆਪ ਹੀ ਤਾੜੀ = ਸਮਾਧੀ ਲਾਇਦਾ = ਲਾਉਣ ਵਾਲਾ ਹੈ, ਆਪ ਹੀ ਸਤਿਗੁਰੂ ਰੂਪ ਸਾਰੇ ਗੁਣੀ = ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਹੈ ॥੩॥

## ਆਪੇ ਵਡਾ ਆਪਿ ਹੈ ਪਿਆਰਾ; ਆਪੇ ਹੀ ਪਰਧਾਣੁ ॥

ਮੇਰਾ ਪਿਆਰਾ ਵਾਹਿਗੁਰੂ ਆਪ ਤ੍ਰੈ-ਕਾਲ ਅਬਾਧ ਰੂਪ ਵੱਡਿਆਂ ਤੋਂ ਵੱਡਾ ਹੈ, ਆਪ ਹੀ ਪਰਧਾਣੁ = ਮੁਖੀਆ ਹੈ **ਵਾ:** ਪੰਜਾਂ ਤੱਤਾਂ ਦਾ ਪਰਧਾਨ ਬ੍ਰਹਮ ਚੇਤਨ ਵੀ ਆਪ ਹੀ ਹੈ।

## ਆਪੇ ਕੀਮਤਿ ਪਾਇਦਾ ਪਿਆਰਾ; ਆਪੇ ਤੁਲੁ ਪਰਵਾਣੁ ॥

ਪਿਆਰਾ ਵਾਹਿਗੁਰੂ ਆਪ ਹੀ ਬ੍ਰਹਮ ਗਿਆਨੀ ਰੂਪ ਹੋ ਕੇ ਆਪਣੇ ਸਰੂਪ ਦੀ ਕੀਮਤ ਨੂੰ ਪਾਇਦਾ = ਪਾਉਂਦਾ ਹੈ, ਆਪ ਹੀ ਬੁੱਧੀ ਰੂਪੀ ਤੁਲੁ = ਤਰਾਜ਼ੂ (ਤੱਕੜੀ) ਹੈ ਤੇ ਆਪ ਹੀ ਸ਼ਾਸਤ੍ਰ ਪ੍ਰਮਾਣ, ਮਹਾਂਵਾਕ ਰੂਪੀ ਪਰਵਾਣੁ = ਵੱਟਾ ਹੈ।

## ਆਪੇ ਅਤੁਲੁ ਤੁਲਾਇਦਾ ਪਿਆਰਾ; ਜਨ ਨਾਨਕ ਸਦ ਕੁਰਬਾਣੁ ॥੪॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਿਆਰਾ ਵਾਹਿਗੁਰੂ ਆਪ ਅਤੁਲੁ = ਤੁਲਣ ਤੋਂ ਰਹਿਤ ਹੈ ਅਤੇ ਆਪ ਹੀ ਗੁਰਾਂ ਦੁਆਰਾ ਲਖਣਾ ਬਿਰਤੀ ਕਰ ਕੇ ਅਤੁੱਲ ਸਰੂਪ ਨੂੰ ਤੁਲਾਇਦਾ = ਤੁਲਾਉਣ (ਵਿਚਾਰਨ) ਵਾਲਾ ਹੈ, ਮੈਂ ਜਨ = ਦਾਸ ਉਸ ਤੋਂ ਸਦ = ਹਮੇਸ਼ਾ, ਸੈਂਕੜੇ ਵਾਰ ਕੁਰਬਾਣੁ = ਬਲਿਹਾਰ ਜਾਂਦਾ ਹਾਂ ॥੪॥੫॥

## ਸੋਰਠਿ ਮਹਲਾ ੪ ॥ ਆਪੇ ਸੇਵਾ ਲਾਇਦਾ ਪਿਆਰਾ; ਆਪੇ ਭਗਤਿ ਉਮਾਹਾ ॥

ਹੇ ਭਾਈ ! ਪਿਆਰਾ ਵਾਹਿਗੁਰੂ ਆਪ ਹੀ ਆਪਣੀ ਸੇਵਾ = ਟਹਿਲ ਵਿਚ ਲਾਇਦਾ = ਲਾਉਣ ਵਾਲਾ ਹੈ ਅਤੇ ਆਪ ਹੀ ਜਗਿਆਸੂਆਂ ਦੇ ਅੰਦਰ ਭਗਤਿ = ਭਗਤੀ ਦਾ ਉਮਾਹਾ = ਉਤਸ਼ਾਹ ਪੈਦਾ ਕਰਨ ਵਾਲਾ ਹੈ।

## ਆਪੇ ਗੁਣ ਗਾਵਾਇਦਾ ਪਿਆਰਾ; ਆਪੇ ਸਬਦਿ ਸਮਾਹਾ ॥

ਪਿਆਰਾ ਵਾਹਿਗੁਰੂ ਆਪ ਹੀ ਆਪਣੇ ਭਗਤਾਂ ਕੋਲੋਂ ਆਪਣੇ ਗੁਣ ਗਾਵਾਇਦਾ = ਗਵਾਉਣਾ, ਉਚਰਾਉਣਾ ਕਰਦਾ ਹੈ, ਆਪੇ = ਆਪ ਹੀ ਸਾਰੇ ਸਬਦਿ = ਸੰਸਾਰ ਵਿਚ ਸਮਾਹਾ = ਸਮਾਇਆ ਹੋਇਆ ਹੈ **ਵਾ:** ਸਬਦਿ = ਹੁਕਮ ਵਿਚ, ਗੁਰ-ਉਪਦੇਸ਼ ਵਿਚ ਸਮਾਹਾ = ਮਸਤ ਹੋਇਆ ਰਹਿੰਦਾ ਹੈ।

## ਆਪੇ ਲੇਖਣਿ, ਆਪਿ ਲਿਖਾਰੀ; ਆਪੇ ਲੇਖੁ ਲਿਖਾਹਾ ॥੧॥

ਆਪ ਹੀ ਹੁਕਮ ਰੂਪੀ ਲੇਖਣਿ = ਕਲਮ ਹੈ, ਆਪ ਹੀ ਲਿਖਾਰੀ = ਲਿਖਣ ਵਾਲਾ ਬ੍ਰਹਮਾ ਰੂਪ ਹੈ, ਆਪ ਹੀ ਜੀਵਾਂ ਦੇ ਮੱਥੇ ਉਪਰ ਪਰਾਲਬਧ ਦਾ ਲੇਖ ਲਿਖਾਹਾ = ਲਿਖਾਉਂਦਾ ਹੈ **ਵਾ:** ਆਪ ਹੀ ਪ੍ਰੇਮ ਰੂਪੀ ਕਲਮ ਹੈ, ਆਪ ਹੀ ਜਗਿਆਸੂ ਰੂਪ ਲਿਖਾਰੀ ਹੈ, ਆਪ ਹੀ ਸੱਤ ਅਸੱਤ ਦਾ ਨਿਰਣਾ ਰੂਪੀ ਲੇਖ ਹਿਰਦੇ ਰੂਪੀ ਕਾਗ਼ਜ਼ 'ਤੇ ਲਿਖਾਹਾ = ਲਿਖਣ ਵਾਲਾ ਹੈ ॥੧॥

## ਮੇਰੇ ਮਨ; ਜਪਿ ਰਾਮ ਨਾਮੁ ਓਮਾਹਾ ॥

ਹੇ ਮੇਰੇ ਮਨਾਂ ! ਰਾਮ = ਪਰਮੇਸ਼ਰ ਦੇ ਨਾਮ ਨੂੰ ਓਮਾਹਾ = ਉਤਸ਼ਾਹ ਦੇ ਨਾਲ ਜਪਿ = ਜਪਣਾ ਕਰ।

## ਅਨਦਿਨੁ ਅਨਦੁ ਹੋਵੈ ਵਡਭਾਗੀ; ਲੈ ਗੁਰਿ ਪੂਰੈ ਹਰਿ ਲਾਹਾ ॥ਰਹਾਉ॥

ਫੇਰ ਵਡਭਾਗੀ = ਵੱਡੇ ਭਾਗਾਂ ਕਰਕੇ ਅਨਦਿਨੁ = ਰਾਤ ਦਿਨ ਅਨਦੁ = ਅਨੰਦ ਹੋਵੈ = ਹੋਵੇਗਾ, ਇਸ ਕਰਕੇ ਪੂਰੈ = ਪੂਰਨ ਗੁਰਾਂ ਨਾਲ ਮਿਲ ਕੇ ਰਾਮ ਨਾਮ ਦਾ ਲਾਹਾ = ਲਾਭ ਲੈ = ਲੈਣਾ ਕਰ ॥ਰਹਾਉ॥

## ਆਪੇ ਗੋਪੀ ਕਾਨੁ ਹੈ ਪਿਆਰਾ; ਬਨਿ ਆਪੇ ਗਊ ਚਰਾਹਾ ॥

ਪਿਆਰਾ ਵਾਹਿਗੁਰੂ ਆਪ ਹੀ ਦੁਆਪੁਰ ਵਿਚ ਗੋਪੀ = ਗੋਪੀਆਂ ਤੇ ਕਾਨੁ = ਕ੍ਰਿਸ਼ਨ ਆਦਿ ਨੂੰ ਪੈਦਾ ਕਰਨ ਵਾਲਾ ਹੈ, ਆਪ ਹੀ ਬਨਿ = ਜੰਗਲ ਰੂਪ ਹੈ ਤੇ ਆਪ ਹੀ ਵਨਾਂ ਵਿਚ ਗਊ = ਗਾਂਈਆਂ ਨੂੰ ਚਰਾਹਾ = ਚਾਰਨ ਵਾਲਾ ਹੈ।

## ਆਪੇ ਸਾਵਲ ਸੁੰਦਰਾ ਪਿਆਰਾ; ਆਪੇ ਵੰਸੁ ਵਜਾਹਾ ॥

ਪਿਆਰਾ ਪਰਮੇਸ਼ਰ ਆਪ ਹੀ ਸਾਵਲ = ਸਾਵਲੇ (ਸ਼ਯਾਮ) ਰੰਗ ਵਾਲਾ ਸੁੰਦਰਾ = ਸੁੰਦਰ ਹੈ ਆਪ ਹੀ ਵੰਸੁ = ਬੰਸਰੀ ਦੇ ਤਾਈਂ ਵਜਾਹਾ = ਵਜਾਉਣ ਵਾਲਾ ਕ੍ਰਿਸ਼ਨ ਰੂਪ ਹੈ।

## ਕੁਵਲੀਆਪੀੜੁ ਆਪਿ ਮਰਾਇਦਾ ਪਿਆਰਾ; ਕਰਿ ਬਾਲਕ ਰੂਪਿ, ਪਚਾਹਾ ॥੨॥

(**ਕੁਵਲੀਆ-ਪੀੜ** ਦਾ ਉਚਾਰਨ ਅੱਧਕ ਤੋਂ ਰਹਿਤ ਹੈ)

ਪਿਆਰਾ ਪਰਮੇਸ਼ਰ ਆਪ ਹੀ ਕੁਵਲੀਆ ਪੀੜ ਹਾਥੀ ਨੂੰ ਕ੍ਰਿਸ਼ਨ ਜੀ ਦੇ ਹੱਥੋਂ ਮਰਾਇਦਾ = ਮਰਵਾਉਂਦਾ ਹੈ ਜੋ ਬਾਲਕ ਰੂਪ ਕਰਿ = ਕਰਕੇ ਹੀ ਪਚਾਹਾ = ਨਾਸ਼ ਕਰ ਦਿੱਤਾ ਸੀ। ਜਿਸ ਵੇਲੇ ਕ੍ਰਿਸ਼ਨ ਭਗਵਾਨ ਬਾਲਕ ਅਵਸਥਾ ਵਿਚ ਮਥੁਰਾ ਦੇ ਵਿਚ ਰੰਗ ਮਹਿਲ ਵਿਚ ਆ ਰਹੇ ਸਨ, ਉਸ ਵੇਲੇ ਕੰਸ ਨੇ ਕ੍ਰਿਸ਼ਨ ਨੂੰ ਮਾਰਨ ਲਈ ਕੁਵਲੀਆ ਪੀੜ ਹਾਥੀ ਭੇਜ ਦਿੱਤਾ। ਕ੍ਰਿਸ਼ਨ ਜੀ ਨੇ ਕਿਹਾ ਕਿ ਹਾਥੀ ਨੂੰ ਪਰ੍ਹੇ ਕਰ ਲਵੋ ਤਾਂ ਮਹਾਵਤ ਨੇ ਸਗੋਂ ਤੇਜ਼ ਕਰ ਦਿੱਤਾ, ਜਦੋਂ ਇਹ ਪੀੜਨ ਵਾਲਾ ਹਾਥੀ ਕ੍ਰਿਸ਼ਨ ਭਗਵਾਨ ਦੇ ਦੰਦ ਮਾਰਨ ਲੱਗਾ ਤਾਂ ਕ੍ਰਿਸ਼ਨ ਜੀ ਇਸ ਦੇ ਗਲੇ ਦੇ ਥੱਲੇ ਚਿੰਬੜ ਗਏ ਅਤੇ ਦੰਦਾਂ ਤੋਂ ਫੜ ਲਿਆ ਤੇ ਆਪਣੇ ਬਲ ਨਾਲ ਇਸ ਦੇ ਦੰਦ ਉਖੇੜ ਦਿੱਤੇ, ਇਉਂ ਉਸ ਮਸਤ ਹਾਥੀ ਨੂੰ ਪਰਮੇਸ਼ਰ ਨੇ ਆਪ ਹੀ ਕ੍ਰਿਸ਼ਨ ਰੂਪ ਧਾਰ ਕੇ ਮਾਰਨਾ ਕੀਤਾ ॥੨॥

## ਆਪਿ ਅਖਾੜਾ ਪਾਇਦਾ ਪਿਆਰਾ; ਕਰਿ ਵੇਖੈ ਆਪਿ ਚੋਜਾਹਾ ॥

ਪਿਆਰਾ ਵਾਹਿਗੁਰੂ ਆਪ ਹੀ ਅਖਾੜਾ = ਮੱਲ ਯੁੱਧ ਦੀ ਭੂਮੀ ਪਾਇਦਾ = ਪਾਉਣਾ ਕਰਦਾ ਹੈ ਅਤੇ ਆਪ ਹੀ ਸਾਰੇ ਚੋਜਾਹਾ = ਕੌਤਕਾਂ ਨੂੰ ਕਰਿ = ਕਰਕੇ ਵੇਖੈ = ਵੇਖਦਾ ਹੈ, ਭਾਵ ਕੰਸ ਨੇ ਕ੍ਰਿਸ਼ਨ ਭਗਵਾਨ ਨੂੰ ਮਾਰਨ ਲਈ ਜੋ ਅਖਾੜਾ ਰਚਿਆ ਸੀ ਤੇ ਮੁਸਟ ਅਤੇ ਚੰਡੂਰ ਦੋ ਪਹਿਲਵਾਨਾਂ ਰਾਹੀਂ ਕ੍ਰਿਸ਼ਨ ਜੀ ਨੂੰ ਮਾਰਨਾ ਚਾਹੁੰਦਾ ਸੀ, ਉਸ ਦੀ ਬਾਬਤ ਹੀ ਇਹ ਉਪਰੋਕਤ ਪੰਗਤੀ ਵਿਚ ਕਥਨ ਕੀਤਾ ਹੈ।

## ਕਰਿ ਬਾਲਕ ਰੂਪ, ਉਪਾਇਦਾ ਪਿਆਰਾ; ਚੰਡੂਰੁ ਕੰਸੁ ਕੇਸੁ, ਮਾਰਾਹਾ ॥

ਪਿਆਰਾ ਪਰਮੇਸ਼ਰ ਆਪ ਹੀ ਬਾਲਕ ਰੂਪ ਵਿਚ ਕ੍ਰਿਸ਼ਨ ਨੂੰ ਉਪਾਇਦਾ = ਪੈਦਾ ਕਰਿ = ਕਰਕੇ ਚੰਡੂਰ ਪਹਿਲਵਾਨ ਅਤੇ ਕੰਸ ਨੂੰ ਕੇਸੁ = ਸਿਰ ਦਿਆਂ ਵਾਲਾਂ ਤੋਂ ਫੜ ਕੇ ਮਾਰਾਹਾ = ਮਰਵਾਉਣ ਵਾਲਾ ਹੈ **ਵਾ:** ਕੰਸ ਦਾ ਭੇਜਿਆ ਹੋਇਆ ਚੰਡੂਰ ਪਹਿਲਵਾਨ ਤੇ ਕੇਸੁ ਭਾਵ ਕੇਸੀ ਦੈਂਤ ਨੂੰ ਕ੍ਰਿਸ਼ਨ ਜੀ ਨੇ ਮਾਰਨਾ ਕੀਤਾ। ਅਰਥਾਤ ਚੰਡੂਰ ਪਹਿਲਵਾਨ ਨੂੰ ਕ੍ਰਿਸ਼ਨ ਜੀ ਨੇ ਕੁਸ਼ਤੀ ਵਿਚ ਮਾਰਿਆ ਅਤੇ ਕੰਸ ਦੇ ਭੇਜੇ ਹੋਏ ਕੇਸੀ ਦੈਂਤ ਜੋ ਘੋੜੇ ਦਾ ਰੂਪ ਬਣ ਕੇ ਆਇਆ ਸੀ, ਜਿਸ ਦੇ ਬੱਜਰ ਦੇ ਦੰਦ ਸਨ, ਜਦੋਂ ਉਹ ਕ੍ਰਿਸ਼ਨ ਭਗਵਾਨ ਨੂੰ ਮੂੰਹ ਪਾਉਣ ਲੱਗਾ, ਤਾਂ ਕ੍ਰਿਸ਼ਨ ਜੀ ਨੇ ਆਪਣੀ ਬਾਂਹ ਬੱਜਰ ਦੀ ਬਣਾ ਕੇ ਉਸ ਦੇ ਸਾਰੇ ਦੰਦ ਝਾੜ ਦਿੱਤੇ ਅਤੇ ਲਿੱਦ ਦੇ ਰਸਤੇ ਰਾਹੀਂ ਪ੍ਰਾਣ ਕੱਢ ਕੇ ਮਾਰ ਦਿੱਤਾ। ਏਸੇ ਪ੍ਰਕਾਰ ਜਦੋਂ ਕੰਸ ਨੇ ਕ੍ਰਿਸ਼ਨ ਜੀ ਨੂੰ ਮਾਰਨ ਲਈ ਤਲਵਾਰ ਚੁੱਕੀ ਤਾਂ ਕ੍ਰਿਸ਼ਨ ਜੀ ਨੇ ਬੜੀ ਫੁਰਤੀ ਨਾਲ ਹੱਥ ਮਾਰ ਕੇ ਉਸ ਦਾ ਮੁਕਟ ਲਾਹ ਦਿੱਤਾ ਤੇ ਆਪ ਝਕਾਨੀ ਦੇ ਕੇ ਪਿੱਛੇ ਹੋ ਗਏ ਤੇ ਕੰਸ ਨੂੰ ਕੇਸਾਂ ਤੋਂ ਫੜ ਕੇ ਪਟਕਾ ਕੇ ਜ਼ਮੀਨ ਉਪਰ ਮਾਰਿਆ ਤੇ ਕੰਸ ਦੇ ਪ੍ਰਾਣ ਨਿਕਲ ਗਏ ਸਨ।

## ਆਪੇ ਹੀ ਬਲੁ ਆਪਿ ਹੈ ਪਿਆਰਾ; ਬਲੁ ਭੰਨੈ ਮੂਰਖ ਮੁਗਧਾਹਾ ॥੩॥

ਪਿਆਰਾ ਵਾਹਿਗੁਰੂ ਆਪਣੇ ਆਪ ਹੀ ਬਲਿ = ਸ਼ਕਤੀ ਰੂਪ ਹੈ ਅਤੇ ਆਪ ਹੀ ਸ਼ਾਸਤ੍ਰ ਗਿਆਨ ਤੋਂ ਹੀਣੇ ਮੂਰਖ = ਮੂੜ ਤੇ ਪਰਮਾਰਥ ਤੋਂ ਹੀਣੇ ਮੁਗਧਾਹਾ = ਬੇਸਮਝ ਪੁਰਸ਼ਾਂ ਦੇ ਬਲੁ = ਜ਼ੋਰ, ਤਾਕਤ ਨੂੰ ਭੰਨੈ = ਨਾਸ਼ ਕਰਨ ਵਾਲਾ ਹੈ ॥੩॥

## ਸਭੁ ਆਪੇ ਜਗਤੁ ਉਪਾਇਦਾ ਪਿਆਰਾ; ਵਸਿ ਆਪੇ ਜੁਗਤਿ ਹਥਾਹਾ ॥

ਪਿਆਰਾ ਵਾਹਿਗੁਰੂ ਆਪ ਹੀ ਸਭੁ = ਸਾਰੇ ਜਗਤੁ = ਸੰਸਾਰ ਨੂੰ ਉਪਾਇਦਾ = ਪੈਦਾ ਕਰਨ ਵਾਲਾ ਹੈ ਅਤੇ ਆਪ ਹੀ ਆਪਣੇ ਹਥਾਹਾ = ਹੱਥਾਂ ਵਿਚ ਜੀਵਾਂ ਦੇ ਜੀਵਨ ਦੀ ਜੁਗਤਿ = ਜੁਗਤੀ ਨੂੰ ਵਸਿ = ਅਧੀਨ ਕੀਤਾ ਹੈ।

**[ਅੰਗ ੬੦੭]**

## ਗਲਿ ਜੇਵੜੀ ਆਪੇ ਪਾਇਦਾ ਪਿਆਰਾ; ਜਿਉ ਪ੍ਰਭੁ ਖਿੰਚੈ, ਤਿਉ ਜਾਹਾ ॥

ਪਿਆਰਾ ਵਾਹਿਗੁਰੂ ਆਪ ਹੀ ਜੀਵਾਂ ਦੇ ਗਲਿ = ਗਲੇ ਵਿਚ ਮੋਹ, ਜਮਾਂ, ਮੋਹ ਮਮਤਾ ਦੀ ਜੇਵੜੀ = ਰੱਸੀ ਪਾਇਦਾ = ਪਾਉਣਾ ਕਰਦਾ ਹੈ ਅਤੇ ਜਿਉ = ਜਿਵੇਂ ਉਹ ਪ੍ਰਭੁ = ਪਰਮੇਸ਼ਰ ਖਿੰਚੈ = ਖਿੱਚਦਾ ਹੈ, ਤਿਉ = ਤਿਵੇਂ ਹੀ ਸਭ ਜੀਵ ਜਾਹਿ = ਜਾਂਦੇ ਭਾਵ ਚੱਲਦੇ ਹਨ।

## ਜੋ ਗਰਬੈ, ਸੋ ਪਚਸੀ ਪਿਆਰੇ; ਜਪਿ ਨਾਨਕ ਭਗਤਿ ਸਮਾਹਾ ॥੪॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ! ਜੋ ਵੀ ਜੀਵ ਗਰਬੈ = ਹੰਕਾਰ ਕਰਦਾ ਹੈ, ਸੋ = ਉਹੋ ਹੀ ਪਚਸੀ = ਨਾਸ਼ ਹੋ ਜਾਂਦਾ ਹੈ **ਵਾ:** ਜਾਵੇਗਾ, ਇਸ ਕਰਕੇ ਉਸ ਵਾਹਿਗੁਰੂ ਦਾ ਨਾਮ ਜਪਿ = ਜਪਣਾ ਕਰੋ ਅਤੇ ਹਿਰਦੇ ਕਰਕੇ ਭਗਤਿ = ਭਗਤੀ ਕਰੋ ਤਾਂ ਸਮਾਹਾ = ਸਮਾਹੜਾ ਭਾਵ ਅਨੰਦ ਪ੍ਰਾਪਤ ਹੋਵੇਗਾ ॥੪॥੬॥

### ਦੂਸਰਾ ਅਰਥ

**ਆਪੇ ਗੋਪੀ ਕਾਨੁ ਹੈ ਪਿਆਰਾ; ਬਨਿ ਆਪੇ ਗਊ ਚਰਾਹਾ ॥**

ਪਿਆਰਾ ਵਾਹਿਗੁਰੂ ਆਪ ਹੀ ਇੰਦ੍ਰੀਆਂ ਰੂਪੀ ਗੋਪੀਆਂ ਹੈ ਤੇ ਆਪ ਹੀ (ਕ + ਅਨ) ਕ = ਸੁਖ ਰੂਪ ਤੇ ਅਨੁ = ਚੇਸ਼ਟਾ ਕਰਨ ਵਾਲਾ ਭਾਵ ਸਾਖੀ ਚੇਤਨ ਰੂਪੀ ਕਾਨ = ਕ੍ਰਿਸ਼ਨ ਹੈ। ਆਪ ਹੀ ਸਰੀਰ ਰੂਪੀ ਬਨ ਵਿਚ ਅੰਤਸ਼ਕਰਣ ਦੀਆਂ ਬਿਰਤੀਆਂ ਰੂਪੀ ਗਊਆਂ ਨੂੰ ਸ਼ੁਭ ਗੁਣਾਂ ਜਾਂ ਬ੍ਰਹਮਾਨੰਦ ਰੂਪੀ ਗਾਹ ਚਰਾਣ ਵਾਲਾ ਹੈ।

**ਆਪੇ ਸਾਵਲ ਸੁੰਦਰਾ ਪਿਆਰਾ; ਆਪੇ ਵੰਸੁ ਵਜਾਹਾ ॥**

ਪਿਆਰਾ ਵਾਹਿਗੁਰੂ ਆਪ ਹੀ ਸਾਵਲ ਭਾਵ ਮਾਇਆ ਸਬਲ ਰੂਪ ਹੈ, ਆਪ ਹੀ ਸਤ, ਚਿਤ, ਅਨੰਦ ਸਰੂਪ ਸੁੰਦਰ ਹੈ ਅਤੇ ਆਪ ਹੀ ਸਾਰਿਆਂ ਦੇ ਹਿਰਦਿਆਂ ਵਿਚ ਬੈਠਾ ਹੋਇਆ ਚੇਤਨ ਸੱਤਾ ਰੂਪੀ ਵੰਸੁ = ਬੰਸਰੀ ਨੂੰ ਵਜਾਹਾ = ਵਜਾ ਰਿਹਾ ਹੈ।

**ਕੁਵਲੀਆ ਪੀੜੁ ਆਪਿ ਮਰਾਇਦਾ ਪਿਆਰਾ; ਕਰਿ ਬਾਲਕ ਰੂਪਿ ਪਚਾਹਾ ॥੨॥**

ਕੁਵਲੀਆ ਪੀੜੁ = ਉਲਟੀਆਂ ਪੀੜਾਂ, ਕਰੜੇ ਦੁਖ ਦੇਣ ਵਾਲਾ ਅਗਿਆਨ ਜੋ ਸਾਰੀ ਸ੍ਰਿਸ਼ਟੀ ਦੇ ਜੀਵਾਂ

ਨੂੰ ਪੀੜਨ ਵਾਲਾ ਹੈ, ਪਰ ਪਿਆਰਾ ਵਾਹਿਗੁਰੂ ਆਪ ਹੀ ਬ੍ਰਹਮ ਬੇਤਿਆਂ ਦੀ ਬਿਰਤੀ ਵਿਚ ਅਰੂਢ ਚੇਤਨ ਹੋ ਕੇ ਇਸ ਅਗਿਆਨ ਰੂਪੀ ਮਸਤ ਹਾਥੀ ਨੂੰ ਮਰਾਉਣ ਵਾਲਾ ਹੈ, ਆਪ ਹੀ (ਬਾਲ + ਕ) ਕ = ਬ੍ਰਹਮਾ ਬਾਲ = ਰੋਮ ਭਾਵ ਆਪਣੇ ਰੋਮ ਰੋਮ ਵਿਚ ਕ੍ਰੋੜਾਂ ਬ੍ਰਹਮਿਆਂ ਨੂੰ ਪੈਦਾ ਕੀਤਾ ਹੋਇਆ ਅਤੇ ਜਗਿਆਸੂਆਂ ਦੇ ਹਿਰਦਿਆਂ ਵਿਚ ਗਿਆਨ ਪ੍ਰਗਟ ਕਰ ਕੇ ਅਗਿਆਨ ਨੂੰ ਨਾਸ਼ ਕਰ ਦਿੰਦਾ ਹੈ ॥੨॥

**ਆਪਿ ਅਖਾੜਾ ਪਾਇਦਾ ਪਿਆਰਾ; ਕਰਿ ਵੇਖੈ ਆਪਿ ਚੋਜਾਹਾ ॥**

ਪਿਆਰਾ ਵਾਹਿਗੁਰੂ ਆਪ ਹੀ ਸੰਸਾਰ ਰੂਪੀ ਅਖਾੜਾ ਪਾਉਣ ਵਾਲਾ ਹੈ **ਵਾ:** ਅੰਤਸ਼ਕਰਣ ਰੂਪੀ ਅਖਾੜਾ = ਰਣਭੂਮੀ ਵਿਚ ਆਸੁਰੀ ਸੰਪਦਾ ਤੇ ਦੈਵੀ ਸੰਪਦਾ ਦਾ ਮੁਕਾਬਲਾ ਕਰਨ ਵਾਲਾ ਹੈ ਅਤੇ ਆਪ ਹੀ ਇਸ ਚੋਜਾਹਾ = ਕੌਤਕਾਂ ਨੂੰ ਵੇਖੈ = ਵੇਖਣ ਵਾਲਾ ਹੈ।

**ਕਰਿ ਬਾਲਕ ਰੂਪ ਉਪਾਇਦਾ ਪਿਆਰਾ; ਚੰਡੂਰੁ ਕੰਸੁ ਕੇਸੁ ਮਾਰਾਹਾ ॥**

ਪਿਆਰਾ ਵਾਹਿਗੁਰੂ ਆਪ ਹੀ ਅਪ੍ਰੋਖ ਗਿਆਨ ਨੂੰ ਬਾਲਕ ਰੂਪ ਕਰਕੇ ਜਗਿਆਸੂਆਂ ਦੇ ਹਿਰਦਿਆਂ ਵਿਚ ਉਪਾਇਦਾ = ਉਤਪੰਨ ਕਰਦਾ ਹੈ ਅਤੇ ਕ੍ਰੋਧ ਰੂਪੀ ਚੰਡੂਰ, ਕਾਮ ਰੂਪੀ ਕੰਸ, ਕਪਟ ਰੂਪੀ ਕੇਸੀ ਦੈਂਤ ਨੂੰ ਮਾਰਨ ਵਾਲਾ ਹੈ।

**ਆਪੇ ਹੀ ਬਲੁ ਆਪਿ ਹੈ ਪਿਆਰਾ; ਬਲੁ ਭੰਨੈ ਮੂਰਖ ਮੁਗਧਾਹਾ ॥੩॥**

ਪਿਆਰਾ ਵਾਹਿਗੁਰੂ ਆਪ ਹੀ ਬਿਬੇਕ ਰੂਪੀ ਬਲ ਹੈ, ਆਪ ਹੀ ਬ੍ਰਹਮ ਬੇਤਾ ਰੂਪੀ ਬਲ ਵਾਲਾ ਹੈ ਅਤੇ ਆਪ ਹੀ ਮੂਰਖ ਮੁਗਧਾਹਾ = ਵੱਡੇ ਮੂਰਖਾਂ ਦੇ ਆਸੁਰੀ ਸੰਪਦਾ ਰੂਪੀ ਬਲ ਨੂੰ ਭੰਨਣ, ਨਾਸ਼ ਕਰਨ ਵਾਲਾ ਹੈ ॥੩॥

**ਸਭੁ ਆਪੇ ਜਗਤੁ ਉਪਾਇਦਾ ਪਿਆਰਾ; ਵਸਿ ਆਪੇ ਜੁਗਤਿ ਹਥਾਹਾ ॥**

ਪਿਆਰਾ ਵਾਹਿਗੁਰੂ ਆਪ ਹੀ ਸਾਰੇ ਜਗਤੁ = ਸੰਸਾਰ ਨੂੰ ਆਪਣੇ ਆਪ ਤੋਂ ਉਪਾਇਦਾ = ਪੈਦਾ ਕਰਦਾ ਹੈ ਅਤੇ ਸਾਰਿਆਂ ਦੇ ਪਾਲਣ-ਪੋਸ਼ਣ ਦੀ ਜੁਗਤਿ = ਜੁਗਤੀ ਵੀ ਆਪਣੇ ਹੱਥਾਂ ਦੇ ਵਸਿ = ਅਧੀਨ ਕੀਤੀ ਹੋਈ ਹੈ।

**ਗਲਿ ਜੇਵੜੀ ਆਪੇ ਪਾਇਦਾ ਪਿਆਰਾ; ਜਿਉ ਪ੍ਰਭੁ ਖਿੰਚੈ ਤਿਉ ਜਾਹਾ ॥**

ਪਿਆਰਾ ਵਾਹਿਗੁਰੂ ਆਪ ਹੀ ਅਗਿਆਨੀ ਜੀਵਾਂ ਦੇ ਗਲਿ = ਗਲਾਂ ਵਿਚ ਜਮਾਂ, ਮੋਹ ਰੂਪੀ ਜੇਵੜੀ = ਰੱਸੀ ਤੇ ਪ੍ਰੇਮੀਆਂ ਦੇ ਅੰਤਸ਼ਕਰਣ ਰੂਪੀ ਗਲੇ ਵਿਚ ਪ੍ਰੇਮ ਦੀ ਰੱਸੀ ਪਾਉਣ ਵਾਲਾ ਹੈ, ਪ੍ਰਭੁ = ਪਰਮੇਸ਼ਰ ਜਿਉ = ਜਿਵੇਂ ਆਪਣੇ ਪ੍ਰੇਮ ਦੀ ਖਿੱਚ ਪਾਉਂਦਾ ਹੈ, ਤਿਉ = ਤਿਵੇਂ ਹੀ ਉਹ ਪ੍ਰੇਮੀ ਦੇਹ ਅਭਿਮਾਨ ਤੋਂ ਰਹਿਤ ਹੋ ਕੇ ਪਰਾਲਬਧ ਅਨੁਸਾਰ ਜਾਂਦੇ, ਕਿਰਿਆ ਕਰਦੇ ਹਨ।

**ਜੋ ਗਰਬੈ ਸੋ ਪਚਸੀ ਪਿਆਰੇ; ਜਪਿ ਨਾਨਕ ਭਗਤਿ ਸਮਾਹਾ ॥੪॥੬॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ! ਜੋ = ਜਿਹੜਾ ਵੀ ਜੀਵ ਗਰਬੈ = ਹੰਕਾਰ ਕਰਦਾ ਹੈ, ਸੋ = ਉਹ ਪਚਸੀ = ਨਾਸ਼ ਹੋ ਜਾਂਦਾ ਹੈ, ਇਸ ਕਰਕੇ ਰਸਨਾ ਕਰਕੇ ਨਾਮ ਜਪਿ = ਜਪਨਾ ਕਰੋ ਅਤੇ ਹਿਰਦੇ ਕਰਕੇ ਉਸ ਵਾਹਿਗੁਰੂ ਦੀ ਭਗਤਿ = ਭਗਤੀ ਕਰੋ, ਫੇਰ ਸਮਾਹਾ = ਅਨੰਦ ਪ੍ਰਾਪਤ ਹੋ ਜਾਵੇਗਾ ॥੪॥੬॥

# ਸੋਰਠਿ ਮ: ੪ ਦੁਤੁਕੇ ॥

ਸਤਿਗੁਰੂ ਸਾਹਿਬ ਜੀ ਦੋ-ਦੋ ਤੁਕਾਂ ਵਾਲੇ ਪਦਾਂ ਦਾ ਸ਼ਬਦ ਉਚਾਰਨ ਕਰਦੇ ਹਨ। ਇਸ ਸ਼ਬਦ ਵਿਚ ਸਤਿਗੁਰੂ ਜੀ ਆਪਣੇ ਨਿਕਟਵਰਤੀ ਸਿੱਖ ਭਾਈ ਸਾਲੋ ਜੀ ਆਦਿ ਸਿੱਖਾਂ ਨੂੰ ਪਰਮੇਸ਼ਰ ਦੇ ਪਾਸ ਸ਼ਰਨ ਲੈ ਕੇ ਸਤਿਸੰਗਤ ਦੁਆਰਾ ਪ੍ਰੀਤ ਨਾਲ ਸਿਮਰਨ ਕਰਨ ਦਾ ਉਪਦੇਸ਼ ਬਖ਼ਸ਼ਦੇ ਹਨ :

## ਅਨਿਕ ਜਨਮ ਵਿਛੁੜੇ ਦੁਖੁ ਪਾਇਆ; ਮਨਮੁਖਿ ਕਰਮ ਕਰੈ ਅਹੰਕਾਰੀ ॥

ਹੇ ਮਹਾਰਾਜ ਜੀ ! ਮਨਮੁਖ ਜੀਵ ਅਹੰਕਾਰੀ = ਹੰਕਾਰ ਦੇ ਸਹਿਤ ਹੋ ਕੇ ਕਰਮਾਂ ਨੂੰ ਕਰੈ = ਕਰਦੇ ਹਨ, ਜਿਸ ਕਰਕੇ ਉਨ੍ਹਾਂ ਅਨਿਕ = ਅਨੇਕਾਂ ਜਨਮ ਦੇ ਵਿਛੁੜੇ ਹੋਇਆਂ ਨੇ ਜੰਮਣ ਮਰਨ ਦੇ ਦੁਖੁ = ਕਸ਼ਟਾਂ ਨੂੰ ਪਾਇਆ = ਪਾਉਣਾ ਕੀਤਾ ਹੈ।

## ਸਾਧੂ ਪਰਸਤ ਹੀ ਪ੍ਰਭੁ ਪਾਇਆ; ਗੋਬਿਦ ਸਰਣਿ ਤੁਮਾਰੀ ॥੧॥

ਹੇ ਪ੍ਰਭੁ = ਪਰਮੇਸ਼ਰ ! ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਦੇ ਚਰਨ ਪਰਸਤ = ਛੂੰਹਦਿਆਂ ਹੀ ਅਸਾਂ ਤੈਨੂੰ ਪਾਇਆ = ਪਾ ਲਿਆ ਹੈ, ਹੇ ਗੋਬਿਦ = ਪ੍ਰਭੂ ! ਅਸੀਂ ਤੁਮਾਰੀ = ਤੁਹਾਡੀ ਹੀ ਸਰਣਿ = ਓਟ ਗ੍ਰਹਿਣ ਕੀਤੀ ਹੈ ॥੧॥

## ਗੋਬਿਦ ਪ੍ਰੀਤਿ ਲਗੀ; ਅਤਿ ਪਿਆਰੀ ॥

ਹੇ ਗੋਬਿਦ = ਪਰਮੇਸ਼ਰ ! ਸਾਡੇ ਹਿਰਦੇ ਵਿਚ ਤੁਹਾਡੀ ਪ੍ਰਾਪਤੀ ਵਾਸਤੇ ਅਤਿ = ਅਤਿਅੰਤ ਹੀ ਪਿਆਰੀ ਪ੍ਰੀਤਿ = ਪ੍ਰੀਤੀ ਲੱਗੀ ਹੋਈ ਹੈ।

## ਜਬ ਸਤਸੰਗ ਭਏ, ਸਾਧੂ ਜਨ; ਹਿਰਦੈ ਮਿਲਿਆ ਸਾਂਤਿ ਮੁਰਾਰੀ ॥ਰਹਾਉ॥

ਜਬ = ਜਦੋਂ ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸਤਿਸੰਗਤ ਵਿਚ ਪ੍ਰਾਪਤ ਭਏ = ਹੋਏ, ਤਦੋਂ ਹੇ ਸਾਂਤਿ = ਸ਼ਾਂਤੀ ਦੇਣ ਵਾਲੇ ਮੁਰਾਰੀ = ਪਰਮੇਸ਼ਰ ! ਤੂੰ ਸਾਡੇ ਹਿਰਦੈ = ਅੰਤਸ਼ਕਰਣ ਵਿੱਚੋਂ ਹੀ ਮਿਲਿਆ = ਮਿਲ ਪਿਆ ॥ਰਹਾਉ॥

## ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ; ਤੇਰਾ ਭਾਉ ਨ ਬੁਝਹਿ ਗਵਾਰੀ ॥

ਹੇ ਵਾਹਿਗੁਰੂ ! ਤੂੰ ਸਭਨਾਂ ਦੇ ਹਿਰਦੈ = ਅੰਤਹਕਰਣ ਵਿਚ ਦਿਨ ਰਾਤੀ = ਰਾਤ ਇਕ-ਰਸ ਗੁਪਤੁ = ਲੁਕਿਆ ਹੋਇਆ ਵਸਹਿ = ਵੱਸਦਾ ਪਿਆ ਹੈਂ, ਪਰ ਗਵਾਰੀ = ਬੇ-ਸਮਝ ਜੀਵ ਤੇਰਾ ਭਾਉ = ਪ੍ਰਕਾਸ਼, ਪ੍ਰੇਮ ਹੋਣਾ ਨਹੀਂ ਬੁਝਹਿ = ਬੁੱਝਦੇ।

## ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ; ਗੁਣ ਗਾਵੈ, ਗੁਣ ਵੀਚਾਰੀ ॥੨॥

ਹੇ ਪ੍ਰਭੁ = ਪਰਮੇਸ਼ਰ ! ਜਿਨ੍ਹਾਂ ਨੂੰ ਪੁਰਖੁ = ਪੂਰਨ ਸਤਿਗੁਰੂ ਸਾਹਿਬ ਜੀ ਮਿਲਿਆ = ਮਿਲੇ ਹਨ, ਉਨ੍ਹਾਂ ਦੇ ਹਿਰਦੇ ਵਿਚ ਤੂੰ ਪ੍ਰਗਟਿਆ = ਪ੍ਰਗਟ ਹੋਇਆ ਹੈਂ, ਉਹੀ ਤੁਹਾਡੇ ਗੁਣਾਂ ਨੂੰ ਕੀਰਤਨ ਰੂਪ ਵਿਚ ਗਾਵੈ = ਗਾਇਨ ਕਰਦੇ ਹਨ ਅਤੇ ਗੁਣਾਂ ਦੇ ਤਾਈਂ ਕਥਾ ਰੂਪ ਵਿਚ ਵੀਚਾਰੀ = ਵਿਚਾਰਨਾ ਕਰਦੇ ਹਨ ॥੨॥

## ਗੁਰਮੁਖਿ ਪ੍ਰਗਾਸੁ ਭਇਆ ਸਾਤਿ ਆਈ; ਦੁਰਮਤਿ ਬੁਧਿ ਨਿਵਾਰੀ ॥

ਜਿਨ੍ਹਾਂ ਗੁਰਮੁਖ ਜਨਾਂ ਦੇ ਹਿਰਦੇ ਅੰਦਰ ਗਿਆਨ ਦਾ ਪ੍ਰਗਾਸੁ = ਚਾਨਣਾ ਹੋਇਆ ਹੈ, ਉਨ੍ਹਾਂ ਨੂੰ ਸਭ ਵਾਸ਼ਨਾਵਾਂ ਖੈ ਹੋਣ ਰੂਪ ਸਾਤਿ = ਸ਼ਾਂਤੀ ਆਈ = ਆ ਕੇ ਪ੍ਰਾਪਤ ਹੋਈ ਹੈ। ਅਤੇ ਉਨ੍ਹਾਂ ਨੇ ਬੁਧਿ = ਬੁੱਧੀ ਵਿੱਚੋਂ ਦੁਰਮਤਿ = ਖੋਟੀ ਸਿੱਖਿਆ ਨਿਵਾਰੀ = ਨਵਿਰਤ ਕਰ ਦਿੱਤੀ ਹੈ।

## ਆਤਮ ਬ੍ਰਹਮੁ ਚੀਨਿ ਸੁਖੁ ਪਾਇਆ; ਸਤਸੰਗਤਿ ਪੁਰਖ ਤੁਮਾਰੀ ॥੩॥

ਹੇ ਪੁਰਖ = ਪੂਰਨ ਪਰਮੇਸ਼ਰ ! ਤੁਮਾਰੀ = ਤੁਹਾਡੀ ਸਤਿਸੰਗਤ ਵਿਚ ਮਿਲ ਕਰਕੇ ਉਨ੍ਹਾਂ ਗੁਰਮੁਖਾਂ ਨੇ

ਆਤਮ = ਆਪਣੇ ਆਪ ਨੂੰ ਬ੍ਰਹਮ ਸਰੂਪ ਦੀ ਅੰਸ਼ ਚੀਨਿ = ਜਾਣ ਕੇ ਸੁਖੁ = ਅਨੰਦ ਪਾਇਆ = ਪਾਉਣਾ ਕੀਤਾ ਹੈ, ਭਾਵ ਗੁਰਮੁਖ ਜਨਾਂ ਦਾ ਨਿਸਚਾ ਹੁੰਦਾ ਹੈ ਕਿ ਆਤਮਾ ਹੀ ਬ੍ਰਹਮ ਹੈ ਤੇ ਬ੍ਰਹਮ ਹੀ ਆਤਮਾ ਹੈ **ਵਾ:** ਜੋ ਜੀਵਾਂ ਅੰਦਰ ਸਤ, ਚਿਤ, ਅਨੰਦ ਸਰੂਪ ਹੈ, ਉਹ ਆਤਮਾ ਹੈ ਤੇ ਜੋ ਈਸ਼ਰ ਦਾ ਤੁਰੀਆ ਪਦ ਰੂਪ ਸਤ, ਚਿਤ ਅਨੰਦ ਸਰੂਪ ਹੈ, ਉਹ ਬ੍ਰਹਮ ਹੈ, ਆਤਮ ਹੀ ਸਭਨਾਂ ਦੇ ਅੰਦਰ ਅਦ੍ਵੈਤ ਸਰੂਪ ਹੈ ॥੩॥

## ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ; ਜਿਨ ਕਉ ਕਿਰਪਾ ਭਈ ਤੁਮਾਰੀ ॥

ਹੇ ਮਹਾਰਾਜ! ਜਿਨ ਕਉ = ਜਿਨ੍ਹਾਂ ਤਾਈਂ ਤੁਮਾਰੀ = ਤੁਹਾਡੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਭਈ = ਹੋਈ ਹੈ, ਉਨ੍ਹਾਂ ਪੁਰਖੈ = ਪੁਰਖਾਂ ਨੇ ਹੀ ਪੂਰੇ ਗੁਰੂ ਨੂੰ ਪਾਇਆ = ਪਾਉਣਾ ਕੀਤਾ ਹੈ ਅਤੇ ਹੇ ਪੁਰਖੁ = ਪੂਰਨ ਪਰਮੇਸ਼ਰ! ਉਨ੍ਹਾਂ ਨੂੰ ਤੂੰ ਮਿਲਿਆ ਹੈ **ਵਾ:** ਹੇ ਪਰਮੇਸ਼ਰ! ਉਨ੍ਹਾਂ ਪੁਰਖੈ ਪੁਰਖੁ = ਪੁਰਖਾਂ ਦਾ ਵੀ ਵੱਡਾ ਪੁਰਖ ਭਾਵ ਤੂੰ ਆਪ ਮਿਲਿਆ ਹੈਂ।

## ਨਾਨਕ ਅਤੁਲੁ ਸਹਜ ਸੁਖੁ ਪਾਇਆ;
## ਅਨਦਿਨੁ ਜਾਗਤੁ ਰਹੈ ਬਨਵਾਰੀ ॥੪॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਬਨਵਾਰੀ = ਸੰਸਾਰ ਬਾਗ਼ ਦੇ ਮਾਲੀ ਪਰਮੇਸ਼ਰ! ਉਨ੍ਹਾਂ ਗੁਰਮੁਖਾਂ ਨੇ ਸ਼ਾਸਤ੍ਰ ਪ੍ਰਮਾਣ ਰੂਪੀ ਵੱਟੇ ਤੇ ਬੁੱਧ ਰੂਪੀ ਤਰਾਜੂ ਨਾਲ ਅਤੁਲੁ = ਨਾ ਤੁਲੇ ਜਾਣ ਵਾਲੇ ਸਹਜ ਸੁਖੁ = ਗਿਆਨਾਨੰਦ, ਨਿਰਯਤਨ ਸੁਖ ਨੂੰ ਪਾਇਆ = ਪਾਉਣਾ ਕੀਤਾ ਹੈ ॥੪॥੭॥

## ਸੋਰਠਿ ਮਹਲਾ ੪ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਪਰਮੇਸ਼ਰ ਦੀ ਪ੍ਰੀਤੀ ਬਾਰੇ ਕਥਨ ਕਰਦੇ ਹਨ:

## ਹਰਿ ਸਿਉ ਪ੍ਰੀਤਿ ਅੰਤਰੁ ਮਨੁ ਬੇਧਿਆ; ਹਰਿ ਬਿਨੁ ਰਹਣੁ ਨ ਜਾਈ ॥

ਜਿਨ੍ਹਾਂ ਦੀ ਹਰਿ = ਪਰਮੇਸ਼ਰ ਦੇ ਸਿਉ = ਨਾਲ ਪ੍ਰੀਤਿ = ਪ੍ਰੀਤੀ ਹੈ ਅਤੇ ਅੰਤਰੁ = ਅੰਦਰੋਂ ਮਨੁ = ਹਿਰਦਾ ਵੀ ਬੇਧਿਆ = ਵਿੰਨ੍ਹਿਆ ਗਿਆ ਹੈ, ਉਨ੍ਹਾਂ ਕੋਲੋਂ ਹਰਿ = ਪਰਮੇਸ਼ਰ ਦੇ ਦਰਸ਼ਨਾਂ ਤੋਂ ਬਿਨੁ = ਬਗ਼ੈਰ ਰਹਣੁ = ਰਿਹਾ ਨਹੀਂ ਜਾਈ = ਜਾਂਦਾ।

## ਜਿਉ ਮਛੁਲੀ, ਬਿਨੁ ਨੀਰੈ ਬਿਨਸੈ; ਤਿਉ ਨਾਮੈ ਬਿਨੁ ਮਰਿ ਜਾਈ ॥੧॥

ਜਿਉ = ਜਿਵੇਂ ਮਛੁਲੀ = ਮੱਛੀ ਨੀਰੈ = ਪਾਣੀ ਤੋਂ ਬਿਨੁ = ਬਗ਼ੈਰ ਬਿਨਸੈ = ਨਾਸ਼ ਹੋ ਜਾਂਦੀ ਭਾਵ ਮਰ ਜਾਂਦੀ ਹੈ, ਤਿਉ = ਤਿਵੇਂ ਪਰਮੇਸ਼ਰ ਰੂਪੀ ਸਰੋਵਰ ਦੇ ਪ੍ਰੇਮੀ ਨਾਮੈ = ਨਾਮ ਰੂਪੀ ਜਲ ਤੋਂ ਬਿਨੁ = ਬਗ਼ੈਰ ਮਰ ਜਾਈ = ਜਾਂਦੇ ਹਨ ॥੧॥

## ਮੇਰੇ ਪ੍ਰਭ; ਕਿਰਪਾ ਜਲੁ ਦੇਵਹੁ, ਹਰਿ ਨਾਈ ॥

ਹੇ ਮੇਰੇ ਪ੍ਰਭ = ਪਰਮੇਸ਼ਰ! ਇਸ ਲਈ ਤੁਸੀਂ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰ ਕੇ ਮੈਨੂੰ ਆਪਣਾ ਹਰਿ = ਹਰੀ ਨਾਈ = ਨਾਮ ਰੂਪੀ ਜਲ ਦੇਵਹੁ = ਦੇਣਾ ਕਰੋ।

## ਹਉ ਅੰਤਰਿ ਨਾਮੁ ਮੰਗਾ ਦਿਨੁ ਰਾਤੀ; ਨਾਮੇ ਹੀ ਸਾਂਤਿ ਪਾਈ ॥ਰਹਾਉ॥

ਹਉ = ਮੈਂ ਦਿਨ ਰਾਤੀ = ਰਾਤ ਇਕ-ਰਸ ਅੰਤਰਿ = ਹਿਰਦੇ ਵਿਚ ਹਰੀ ਨਾਮ ਮੰਗਾ = ਮੰਗਦਾ ਹਾਂ, ਕਿਉਂਕਿ ਇਸ ਨਾਮੇ = ਨਾਮ ਕਰਕੇ ਹੀ ਸਾਂਤਿ = ਸ਼ਾਂਤੀ ਪਾਈ = ਪ੍ਰਾਪਤ ਕਰੀਦੀ ਹੈ ॥ਰਹਾਉ॥

## ਜਿਉ ਚਾਤ੍ਰਿਕੁ ਜਲ ਬਿਨੁ ਬਿਲਲਾਵੈ; ਬਿਨੁ ਜਲ ਪਿਆਸ ਨ ਜਾਈ ॥

ਜਿਉ = ਜਿਵੇਂ ਚਾਤ੍ਰਿਕੁ = ਬਬੀਹਾ ਬੱਦਲਾਂ ਦੇ ਜਲ = ਪਾਣੀ ਭਾਵ ਸ੍ਵਾਂਤੀ ਬੂੰਦ ਤੋਂ ਬਿਨੁ = ਬਗ਼ੈਰ ਬਿਲਲਾਵੈ = ਵਿਰਲਾਪ ਕਰਦਾ ਹੈ, ਭਾਵੇਂ ਨਦੀਆਂ ਨਾਲਿਆਂ ਸਮੁੰਦਰਾਂ ਆਦਿ ਵਿਚ ਬਹੁਤ ਪਾਣੀ ਹੁੰਦਾ ਹੈ ਪਰ ਬੱਦਲਾਂ ਦੇ ਜਲ = ਪਾਣੀ ਭਾਵ ਸ੍ਵਾਂਤੀ ਬੂੰਦ ਤੋਂ ਬਿਨੁ = ਬਗ਼ੈਰ ਉਸ ਦੀ ਪਿਆਸ = ਤ੍ਰੇਹ ਨਹੀਂ ਜਾਈ = ਜਾਂਦੀ। ਏਸੇ ਪ੍ਰਕਾਰ ਜਗਿਆਸੂ ਰੂਪੀ ਬਬੀਹਾ ਗੁਰੂ ਰੂਪੀ ਬੱਦਲ ਤੋਂ ਉਪਦੇਸ਼, ਨਾਮ ਰੂਪੀ ਸ੍ਵਾਂਤੀ ਬੂੰਦ ਪ੍ਰਾਪਤ ਹੋਏ ਤੋਂ ਬਗ਼ੈਰ ਵੈਰਾਗ ਵਿਚ ਵਿਰਲਾਪ ਕਰਦਾ ਹੈ, ਭਾਵੇਂ ਬੇਦਾਂ ਦਾ ਸਿਧਾਂਤ ਰੂਪ ਸਮੁੰਦਰਾਂ ਦਾ ਪਾਣੀ, ਸ਼ਾਸਤ੍ਰਾਂ, ਨਦੀਆਂ, ਉਪਨਿਸ਼ਦਾਂ ਆਦਿ ਦਾ ਨਾਲਿਆਂ ਦੇ ਪਾਣੀ ਦੀ ਨਿਆਈਂ ਬਹੁਤ ਉਪਦੇਸ਼ ਰੂਪ ਪਾਣੀ ਹੈ, ਪਰ ਗੁਰਾਂ ਦੇ ਉਪਦੇਸ਼, ਨਾਮ ਰੂਪੀ ਜਲ ਤੋਂ ਬਿਨਾਂ ਉਨ੍ਹਾਂ ਦੀ ਪਿਆਸ ਨਹੀਂ ਜਾਂਦੀ।

## ਗੁਰਮੁਖਿ ਜਲੁ ਪਾਵੈ ਸੁਖ ਸਹਜੇ; ਹਰਿਆ ਭਾਇ ਸੁਭਾਈ ॥੨॥

ਗੁਰਮੁਖ ਜਨ ਨਾਮ ਰੂਪੀ ਜਲ ਪਾਵੈ = ਪ੍ਰਾਪਤ ਕਰਦੇ ਹਨ, ਜਿਸ ਕਰਕੇ ਉਨ੍ਹਾਂ ਨੂੰ ਸਹਜੇ = ਸੁਭਾਵਿਕ ਹੀ ਸੁਖ = ਅਨੰਦ ਪ੍ਰਾਪਤ ਹੁੰਦਾ ਹੈ, ਅਤੇ ਭਾਇ ਸੁਭਾਈ = ਸ੍ਵਾਭਾਵਿਕ ਹੀ ਉਨ੍ਹਾਂ ਦਾ ਚਿਤ ਪ੍ਰੇਮ ਕਰਕੇ ਹਰਿਆ = ਹਰਾ ਭਰਾ ਹੋ ਜਾਂਦਾ ਹੈ **ਵਾ:** ਸੁਭਾਈ = ਸੁਭਾਵਿਕ ਹੀ ਭਾਇ = ਗਿਆਨ, ਪ੍ਰਕਾਸ਼ ਸਰੂਪ ਦੇ ਅਨੰਦ ਵਿਚ ਹਰਾ ਭਰਾ ਹੋ ਜਾਂਦਾ ਹੈ ॥੨॥

## ਮਨਮੁਖ ਭੂਖੇ ਦਹ ਦਿਸ ਡੋਲਹਿ; ਬਿਨੁ ਨਾਵੈ ਦੁਖੁ ਪਾਈ ॥

ਮਨਮੁਖ = ਬੇਮੁਖ ਪੁਰਸ਼ ਆਸਾ ਤ੍ਰਿਸ਼ਨਾ ਕਰਕੇ ਭੂਖੇ = ਭੁੱਖੇ, ਪਦਾਰਥਾਂ ਦੀ ਪ੍ਰਾਪਤੀ ਲਈ ਦਹ ਦਿਸ = ਦਸੇ ਦਿਸ਼ਾਵਾਂ ਵਿਚ ਡੋਲਹਿ = ਡੋਲਦੇ ਭਟਕਦੇ ਰਹਿੰਦੇ ਹਨ ਤੇ ਪਰਮੇਸ਼ਰ ਦੇ ਨਾਵੈ = ਨਾਮ ਜਪਣ ਤੋਂ ਬਿਨੁ = ਬਗ਼ੈਰ ਦੁਖ ਹੀ ਪਾਈ = ਪਾਉਂਦੇ ਹਨ।

## ਜਨਮਿ ਮਰੈ ਫਿਰਿ ਜੋਨੀ ਆਵੈ; ਦਰਗਹਿ ਮਿਲੈ ਸਜਾਈ ॥੩॥

ਇਉਂ ਉਹ ਮਨਮੁਖ ਜਨਮਿ ਮਰੈ = ਜੰਮਦੇ ਮਰਦੇ ਹੋਏ ਫਿਰਿ = ਮੁੜ-ਮੁੜ ਜੋਨੀ = ਜੂਨੀਆਂ ਵਿਚ ਆਵੈ = ਆਉਂਦੇ ਹਨ ਅਤੇ ਉਨ੍ਹਾਂ ਨੂੰ ਮੰਦ ਕਰਮਾਂ ਕਰਕੇ ਦਰਗਹਿ = ਦਰਬਾਰ ਭਾਵ ਪ੍ਰਲੋਕ ਵਿਚ ਜਾ ਕੇ ਵੀ ਸਜਾਈ = ਸਜ਼ਾ ਮਿਲੈ = ਮਿਲਦੀ ਹੈ ॥੩॥

## ਕ੍ਰਿਪਾ ਕਰਹਿ ਤਾ ਹਰਿ ਗੁਣ ਗਾਵਹ; ਹਰਿ ਰਸੁ ਅੰਤਰਿ ਪਾਈ ॥

ਹੇ ਹਰਿ = ਪਰਮੇਸ਼ਰ! ਜੇਕਰ ਤੁਸੀਂ ਆਪਣੀ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰਹਿ = ਕਰ ਦੇਵੋ, ਤਾ = ਤਦੋਂ ਹੀ ਤੁਹਾਡੇ ਗੁਣ ਗਾਵਹ = ਗਾ ਸਕੀਦੇ ਹਨ ਅਤੇ ਤੇਰੇ ਹਰਿ = ਹਰੀ ਨਾਮ ਦਾ ਰਸੁ = ਸੁਆਦ ਅੰਤਰਿ = ਅੰਦਰੋਂ ਹੀ ਪਾਈ = ਪਾ ਲਈਦਾ ਹੈ।

## ਨਾਨਕ ਦੀਨ ਦਇਆਲ ਭਏ ਹੈ; ਤ੍ਰਿਸਨਾ ਸਬਦਿ ਬੁਝਾਈ ॥੪॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ! ਜਿਨ੍ਹਾਂ ਦੀਨ = ਗ਼ਰੀਬਾਂ ਉੱਪਰ ਤੁਸੀਂ ਦਇਆਲ = ਦਿਆਲੂ ਭਏ = ਹੋਏ ਹੋ, ਉਨ੍ਹਾਂ ਦੀ ਤ੍ਰਿਸ਼ਨਾ ਸਬਦਿ = ਗੁਰ-ਉਪਦੇਸ਼ ਦੁਆਰਾ ਬੁਝਾਈ = ਬੁਝਾ ਦਿੱਤੀ ਹੈ ॥੪॥੮॥

# ਸੋਰਠਿ ਮਹਲਾ ੪ ਪੰਚਪਦਾ ॥[੧]

***ਪ੍ਰਸ਼ਨ :*** *ਹੇ ਮਹਾਰਾਜ ਜੀ ! ਅੰਤਸ਼ਕਰਣ ਦੀ ਸ਼ੁੱਧੀ ਕਿਵੇਂ ਹੋ ਸਕਦੀ ਹੈ ?*

***ਗੁਰ ਉੱਤਰ :***

## ਅਚਰੁ ਚਰੈ ਤਾ ਸਿਧਿ ਹੋਈ; ਸਿਧੀ ਤੇ, ਬੁਧਿ ਪਾਈ ॥

ਹੇ ਗੁਰਸਿੱਖੋ ! ਜੇਕਰ ਅਚਰੁ = ਨਾ ਚਰੇ ਭਾਵ ਜਿੱਤੇ ਜਾਣ ਵਾਲੇ ਕਾਮਾਦਿਕਾਂ ਨੂੰ ਚਰੈ = ਚਰੇ ਭਾਵ ਜਿੱਤ ਲਵੇ **ਵਾ:** ਜਿੱਧਰ ਤੁਰੀਆ ਪਦ ਵੱਲ ਇਹ ਮਨ ਅਚਰੁ = ਚੜ੍ਹਦਾ ਨਹੀਂ ਹੈ, ਜੇਕਰ ਉਸ ਪਾਸੇ ਵੱਲ ਇਹ ਚਰੈ = ਚੜ੍ਹ ਪਵੇ ਤਾ = ਤਦ ਹੀ ਅੰਤਸ਼ਕਰਣ ਦੀ ਸ਼ੁੱਧੀ ਰੂਪੀ ਸਿਧਿ = ਕਾਮਯਾਬੀ ਪ੍ਰਾਪਤ ਹੋਈ = ਹੁੰਦੀ ਹੈ ਅਤੇ ਇਸ ਸਿਧੀ = ਕਾਮਯਾਬੀ ਤੇ = ਦੁਆਰਾ ਹੀ ਆਤਮ ਵਿਸ਼ੈਣੀ ਬੁੱਧੀ ਪਾਈ = ਪ੍ਰਾਪਤ ਕਰੀਦੀ ਹੈ।

## ਪ੍ਰੇਮ ਕੇ ਸਰ, ਲਾਗੇ ਤਨ ਭੀਤਰਿ; ਤਾ ਭ੍ਰਮੁ ਕਾਟਿਆ ਜਾਈ ॥੧॥

ਜਿਨ੍ਹਾਂ ਦੇ ਤਨ = ਸੂਖਮ ਸਰੀਰ ਭਾਵ ਮਨ ਭੀਤਰਿ = ਵਿਚ ਪਰਮੇਸ਼ਰ ਦੇ ਪ੍ਰੇਮ = ਪਿਆਰ ਕੇ = ਦੇ ਤੀਰ ਲਾਗੇ = ਲੱਗ ਜਾਂਦੇ, ਤਾ = ਤਦੋਂ ਉਨ੍ਹਾਂ ਦਾ ਭ੍ਰਮੁ = ਭਰਮ ਕਾਟਿਆ = ਕੱਟਿਆ ਜਾਈ = ਜਾਂਦਾ ਹੈ ॥੧॥

## ਮੇਰੇ ਗੋਬਿਦ; ਅਪੁਨੇ ਜਨ ਕਉ ਦੇਹਿ ਵਡਿਆਈ ॥

ਹੇ ਮੇਰੇ ਗੋਬਿਦ = ਪਰਮੇਸ਼ਰ ! ਆਪਣੇ ਜਨ = ਦਾਸਾਂ ਕਉ = ਨੂੰ ਆਪਣੇ ਨਾਮ ਦੀ ਵਡਿਆਈ = ਸ਼ੋਭਾ ਦੇਹਿ = ਦੇਣਾ ਕਰ।

## ਗੁਰਮਤਿ ਰਾਮ ਨਾਮੁ ਪਰਗਾਸਹੁ; ਸਦਾ ਰਹਹੁ ਸਰਣਾਈ ॥ਰਹਾਉ॥

ਹੇ ਰਾਮ = ਪਰਮੇਸ਼ਰ ! ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਸਾਡੇ ਹਿਰਦੇ ਵਿਚ ਆਪਣੇ ਨਾਮ ਦਾ ਪਰਗਾਸਹੁ = ਪ੍ਰਕਾਸ਼ ਕਰੋ, ਅਤੇ ਅਸੀਂ ਸਦਾ = ਹਮੇਸ਼ਾ ਤੁਹਾਡੀ ਸਰਣਾਈ = ਸ਼ਰਨ ਵਿਚ ਰਹਹੁ = ਰਹਿਣਾ ਕਰੀਏ ॥ਰਹਾਉ॥

## ਇਹੁ ਸੰਸਾਰੁ ਸਭੁ ਆਵਣ ਜਾਣਾ; ਮਨ ਮੂਰਖ ਚੇਤਿ ਅਜਾਣਾ ॥

ਇਹ ਸੰਸਾਰੁ = ਜਗਤ ਸਭੁ = ਸਾਰਾ ਆਵਣ ਜਾਣਾ = ਆਉਣ ਜਾਣ ਭਾਵ ਜੰਮਣ ਮਰਨ ਵਾਲਾ ਹੈ। ਇਸ ਲਈ ਹੇ ਪਰਮਾਰਥ ਵੱਲੋਂ ਮੂਰਖ = ਬੇ-ਸਮਝ ਤੇ ਸਰੂਪ ਗਿਆਨ ਵੱਲੋਂ ਅਜਾਣਾ = ਅਨਜਾਣ ਮਨਾਂ ! ਤੂੰ ਉਸ ਵਾਹਿਗੁਰੂ ਨੂੰ ਚੇਤਿ = ਯਾਦ, ਚੇਤੇ ਕਰ।

## ਹਰਿ ਜੀਉ, ਕ੍ਰਿਪਾ ਕਰਹੁ, ਗੁਰੁ ਮੇਲਹੁ; ਤਾ ਹਰਿ ਨਾਮਿ ਸਮਾਣਾ ॥੨॥

ਹੇ ਹਰਿ = ਪਰਮੇਸ਼ਰ ਜੀਉ = ਜੀ ! ਤੁਸੀਂ ਸਾਡੇ ਉੱਪਰ ਆਪਣੀ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰਹੁ = ਕਰੋ ਤੇ ਸਾਨੂੰ ਗੁਰੂ ਨਾਲ ਮੇਲਹੁ = ਮੇਲਣਾ ਕਰੋ, ਤਾ = ਤਦ ਅਸੀਂ ਤੁਹਾਡੇ ਹਰਿ = ਹਰੀ ਨਾਮ ਵਿਚ ਸਮਾਣਾ = ਸਮਾਉਣਾ ਕਰੀਏ ॥੨॥

## ਜਿਸ ਕੀ ਵਥੁ, ਸੋਈ ਪ੍ਰਭੁ ਜਾਣੈ; ਜਿਸ ਨੋ ਦੇਇ ਸੁ ਪਾਏ ॥

ਇਹ ਨਾਮ, ਆਤਮ ਅਨੰਦ ਰੂਪੀ ਵਥੁ = ਵਸਤੂ ਜਿਸ ਕੀ = ਦੀ ਹੈ, ਸੋਈ = ਉਹੀ ਪ੍ਰਭੁ = ਪਰਮੇਸ਼ਰ

---

੧. ਕਈ ਸਰੂਪਾਂ ਵਿਚ ਇਥੇ ਪੰਚਪਦ, ਜਾਂ ਪੰਚਪਦੇ ਪਾਠ ਵੀ ਆਉਂਦਾ ਹੈ, ਪਰ ਸ਼ੁੱਧ ਪਾਠ ਪੰਚਪਦਾ ਹੀ ਹੈ।

ਆਪ ਹੀ ਜਾਣੈ = ਜਾਣਦਾ ਹੈ, ਫੇਰ ਜਿਸ ਨੋ = ਨੂੰ ਦੇਇ = ਦਿੰਦਾ ਹੈ, ਸੁ = ਉਹੋ ਹੀ ਗੁਰਮੁਖ ਜਨ ਪਾਏ = ਪ੍ਰਾਪਤ ਕਰਦਾ ਹੈ।

## ਵਸਤੁ ਅਨੂਪ ਅਤਿ ਅਗਮ ਅਗੋਚਰ; ਗੁਰੁ ਪੂਰਾ ਅਲਖੁ ਲਖਾਏ ॥੩॥

ਇਹ ਨਾਮ ਆਤਮ ਅਨੰਦ ਰੂਪ ਵਸਤੁ = ਵਸਤੂ ਅਨੂਪ = ਉਪਮਾ ਤੋਂ ਰਹਿਤ ਅਤਿ = ਅਤਿਅੰਤ ਹੀ ਅਗਮ = ਗੰਮਤਾ ਤੋਂ ਰਹਿਤ ਅਤੇ ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਹੈ ਪਰ ਪੂਰਾ = ਪੂਰਨ ਗੁਰੂ ਸਾਹਿਬ ਜੀ ਇਹ ਅਸ਼ੁੱਧ ਮਨ ਕਰਕੇ ਅਲਖ = ਨਾ ਲਖੇ (ਜਾਣੇ) ਜਾਣ ਵਾਲੀ ਵਸਤੂ ਨੂੰ ਆਪਣੀ ਕਿਰਪਾ ਕਰਕੇ ਲਖਣਾ ਬਿਰਤੀ ਦੁਆਰਾ ਗੁਰਮੁਖ ਜਨਾਂ ਨੂੰ ਲਖਾਏ = ਲਖਾ (ਜਣਾ) ਦਿੰਦੇ ਹਨ ॥੩॥

## ਜਿਨਿ ਇਹ ਚਾਖੀ, ਸੋਈ ਜਾਣੈ; ਗੂੰਗੇ ਕੀ ਮਿਠਿਆਈ ॥

ਜਿਨਿ = ਜਿਨ੍ਹਾਂ ਪ੍ਰੇਮੀਆਂ ਨੇ ਇਹ ਨਾਮ, ਆਤਮ ਅਨੰਦ ਰੂਪ ਵਸਤੂ ਚਾਖੀ = ਚੱਖੀ ਭਾਵ ਧਾਰਨ ਕਰਕੇ ਰਸ ਲਿਆ ਹੈ, ਸੋਈ = ਉਹ ਇਸ ਦੇ ਅਨੰਦ ਨੂੰ ਜਾਣੈ = ਜਾਣਦੇ ਹਨ, ਪਰ ਬਿਆਨ ਨਹੀਂ ਕਰ ਸਕਦੇ, ਜਿਸ ਪ੍ਰਕਾਰ ਗੂੰਗੇ = ਬੋਲਣ ਤੋਂ ਅਸਮਰਥ ਪੁਰਖ ਕੀ = ਦੀ ਮਠਿਆਈ ਖਾਧੀ ਹੁੰਦੀ ਹੈ ਭਾਵ ਜਿਵੇਂ ਗੂੰਗਾ ਪੁਰਖ ਮਠਿਆਈ ਖਾ ਕੇ ਉਸ ਦੇ ਸੁਆਦ ਨੂੰ ਬਿਆਨ ਨਹੀਂ ਕਰ ਸਕਦਾ, ਇਸ ਪ੍ਰਕਾਰ ਗੁਰਮੁਖ ਜਨ ਆਤਮ ਅਨੰਦ ਦੱਸ ਨਹੀਂ ਸਕਦੇ ਕਿ ਉਨ੍ਹਾਂ ਨੂੰ ਕਿਤਨਾ ਕੁ ਅਨੰਦ ਪ੍ਰਾਪਤ ਹੋ ਰਿਹਾ ਹੈ। ਜੈਸਾ ਕਿ :

**ਜਿਨ ਚਾਖਿਆ ਸੇਈ ਸਾਦੁ ਜਾਣਨਿ ਜਿਉ ਗੁੰਗੇ ਮਿਠਿਆਈ ॥** *(ਸੋਰਠਿ ਮ: ੧, ਅੰਗ ੬੩੫)*

**[ਅੰਗ ੬੦੮]**

## ਰਤਨੁ ਲੁਕਾਇਆ ਲੂਕੈ ਨਾਹੀ; ਜੇ ਕੋ ਰਖੈ ਲੁਕਾਈ ॥੪॥

ਪਰ ਇਹ ਅਨੰਦ ਰੂਪੀ ਰਤਨੁ = ਮਾਣਿਕ ਲੁਕਾਇਆ ਹੋਇਆ ਲੂਕੈ = ਲੁਕਦਾ ਨਾਹੀ = ਨਹੀਂ ਹੈ, ਜੇ = ਜੇਕਰ ਕੋ = ਕੋਈ ਲੁਕਾਈ = ਲੁਕਾ ਵੀ ਰਖੈ = ਰੱਖ ਲਵੇ ਤਾਂ ਵੀ ਪ੍ਰਗਟ ਹੋ ਜਾਂਦਾ ਹੈ। ਅਰਥਾਤ ਭਾਵੇਂ ਕਿਸੇ ਨੂੰ ਵੀ ਭੇਤ ਨਾ ਦੱਸਣ ਪਰ ਉਨ੍ਹਾਂ ਦੇ ਚਿਹਰੇ ਦੀ ਖਿੜਾਵਤ ਅਤੇ ਨਿਰਵੈਰਤਾ, ਸੰਮਤਾ, ਨਿਰਖੋਭਤਾ ਆਦਿ ਗੁਣਾਂ ਕਰਕੇ ਉਹ ਪ੍ਰਗਟ ਹੋ ਜਾਂਦੇ ਹਨ **ਵਾ:** ਜਿਵੇਂ ਬਾਣੀਏ ਕਿਤਨਾ ਭੀ ਗੁੜ ਨੂੰ ਲੁਕੋ ਕੇ ਰੱਖਣ ਪਰ ਫਿਰ ਵੀ ਕੀੜੇ ਗੁੜ ਨੂੰ ਜਾ ਹੀ ਮਿਲਦੇ ਹਨ, ਏਸੇ ਪ੍ਰਕਾਰ ਬ੍ਰਹਮ ਗਿਆਨੀ ਰੂਪ ਬਾਣੀਏ ਆਤਮ ਅਨੰਦ ਰੂਪੀ ਗੁੜ ਨੂੰ ਭਾਵੇਂ ਕਿਤਨਾ ਵੀ ਲੁਕੋ ਰੱਖਣ, ਪਰ ਫੇਰ ਵੀ ਜਗਿਆਸੂ ਰੂਪੀ ਕੀੜੇ ਲੱਭ ਹੀ ਲੈਂਦੇ ਹਨ ॥੪॥

***ਪ੍ਰਸ਼ਨ :*** *ਐਸੀ ਅਵਸਥਾ ਨੂੰ ਪਾ ਕੇ ਕੀ ਫੇਰ ਬ੍ਰਹਮ ਗਿਆਨੀਆਂ ਨੂੰ ਵੀ ਹੰਕਾਰ ਹੋ ਜਾਂਦਾ ਹੋਵੇਗਾ ?*

***ਉੱਤਰ :*** ਨਹੀਂ, ਉਨ੍ਹਾਂ ਦਾ ਤਾਂ ਇਹ ਨਿਸਚਾ ਹੁੰਦਾ ਹੈ ਕਿ :

## ਸਭੁ ਕਿਛੁ ਤੇਰਾ, ਤੂ ਅੰਤਰਜਾਮੀ; ਤੂ ਸਭਨਾ ਕਾ ਪ੍ਰਭੁ ਸੋਈ ॥

ਹੇ ਵਾਹਿਗੁਰੂ! ਸੰਸਾਰ ਆਦਿ ਸਭੁ = ਸਾਰਾ ਕਿਛੁ = ਕੁਝ ਹੀ ਤੇਰਾ ਹੈ, ਅਤੇ ਤੂੰ ਸਾਰਿਆਂ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈਂ ਅਤੇ ਤੂੰ ਹੀ ਸਭਨਾ = ਸਾਰਿਆਂ ਕਾ = ਦਾ ਸੋਈ = ਉਹੀ ਆਤਮਾ ਰੂਪ ਪ੍ਰਭੁ = ਮਾਲਕ ਹੈਂ।

## ਜਿਸ ਨੋ ਦਾਤਿ ਕਰਹਿ ਸੋ ਪਾਏ; ਜਨ ਨਾਨਕ, ਅਵਰੁ ਨ ਕੋਈ ॥੫॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਜਿਸ ਨੋ = ਨੂੰ ਬ੍ਰਹਮ ਵਿੱਦਿਆ, ਬ੍ਰਹਮ

ਗਿਆਨ, ਬ੍ਰਹਮਾਨੰਦ ਆਦਿ ਦੀਆਂ ਦਾਤਿ = ਦਾਤਾਂ ਦੇਣਾ ਕਰਹਿ = ਕਰਦਾ ਹੈਂ, ਸੋ = ਉਹੋ ਹੀ ਗੁਰਮੁਖ ਬਣ ਕੇ ਇਨ੍ਹਾਂ ਦਾਤਾਂ ਨੂੰ ਪਾਏ = ਪ੍ਰਾਪਤ ਕਰ ਸਕਦਾ ਹੈ, ਸਾਡੇ ਜਨ = ਦਾਸਾਂ ਦਾ ਤੁਹਾਡੇ ਤੋਂ ਬਿਨਾਂ ਅਵਰੁ = ਹੋਰ ਕੋਈ ਆਸਰਾ ਨਹੀਂ ਹੈ ॥੫॥੬॥

## ਸੋਰਠਿ ਮਹਲਾ ੫ ਘਰੁ ੧ ਤਿਤੁਕੇ ੴ ਸਤਿਗੁਰ ਪ੍ਰਸਾਦਿ ॥

ਸੋਰਠਿ ਰਾਗਣੀ ਅੰਦਰ ਪੰਜਵੇਂ ਪਾਤਸ਼ਾਹ ਰਾਗ ਦੇ ਪਹਿਲੇ ਘਰੁ = ਸੁਰਤਾਲ ਵਿਚ ਤਿਤੁਕੇ (ਤਿ-ਤੁਕੇ) ਤਿੰਨਾਂ ਤੁਕਾਂ ਦੇ ਬੰਦ ਵਾਲੇ ਸ਼ਬਦ ਉਚਾਰਨ ਕਰਦੇ ਹਨ ਭਾਵ ਹਰੇਕ ਪਦ ਤਿੰਨਾਂ-ਤਿੰਨਾਂ ਤੁਕਾਂ ਦਾ ਹੋਵੇਗਾ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰ ਕੇ ਪ੍ਰਾਪਤ ਹੁੰਦਾ ਹੈ।

## ਕਿਸ ਹਉ ਜਾਚੀ, ਕਿਸ ਆਰਾਧੀ; ਜਾ ਸਭੁ ਕੋ ਕੀਤਾ ਹੋਸੀ ॥

ਹੇ ਪਰਮੇਸ਼ਰ! ਕਿਸ ਕੋਲੋਂ ਹਉ = ਮੈਂ ਕੁਝ ਜਾਚੀ = ਮੰਗਣਾ ਕਰਾਂ ਤੇ ਕਿਸ ਨੂੰ ਭਾਵਨਾ ਨਾਲ ਆਰਾਧੀ = ਅਰਾਧਣਾ ਕਰਾਂ ? ਜਾ = ਜਦੋਂ ਸਭ ਕੋ = ਕੋਈ ਤੇਰਾ ਹੀ ਪੈਦਾ ਕੀਤਾ ਹੋਇਆ ਹੋਸੀ = ਹੈ, ਹੋਵੇਗਾ।

## ਜੋ ਜੋ ਦੀਸੈ ਵਡਾ ਵਡੇਰਾ; ਸੋ ਸੋ ਖਾਕੂ ਰਲਸੀ ॥

ਜੋ ਜੋ = ਜਿਹੜਾ-ਜਿਹੜਾ ਭੀ ਕੋਈ ਵਡਾ ਵਡੇਰਾ = ਅਤਿਅੰਤ ਵੱਡੇ ਵਿਸਤਾਰ ਵਾਲਾ **ਵਾ:** ਵਡਾ = ਬਹੁਤ ਵਡੇਰਾ = ਵਡਿਆਈ ਵਾਲਾ ਅਮੀਰ ਦੀਸੈ = ਦਿਸਦਾ ਹੈ, ਸੋ ਸੋ = ਉਹੋ-ਉਹੋ ਖਾਕੂ = ਖ਼ਾਕ, ਮਿੱਟੀ ਵਿਚ ਰਲਸੀ = ਰਲ ਜਾਣ ਵਾਲਾ ਹੈ, ਭਾਵ ਕੋਈ ਵੀ ਸਥਿਰ ਨਹੀਂ ਹੈ।

## ਨਿਰਭਉ ਨਿਰੰਕਾਰੁ ਭਵ ਖੰਡਨੁ; ਸਭਿ ਸੁਖ ਨਵ ਨਿਧਿ ਦੇਸੀ ॥੧॥

ਹੇ ਨਿਰਭਉ = ਭੈ ਤੋਂ ਰਹਿਤ ਨਿਰੰਕਾਰੁ = ਆਕਾਰਾਂ ਤੋਂ ਰਹਿਤ ਅਤੇ ਭਵ = ਸੰਸਾਰ ਦੇ ਜੰਮਣ ਮਰਨ ਦੇ ਦੁਖ ਨੂੰ ਖੰਡਨੁ = ਨਾਸ਼ ਕਰਨ ਵਾਲੇ ਪਰਮੇਸ਼ਰ! ਕੇਵਲ ਤੁਸੀਂ ਹੀ ਲੋਕ-ਪ੍ਰਲੋਕ ਦੇ ਸਭਿ = ਸਾਰੇ ਸੁਖ, ਨਵ ਨਿਧਿ = ਨੌਂ ਨਿੱਧੀਆਂ **ਵਾ:** ਨਵਧਾ ਭਗਤੀ ਰੂਪੀ ਨਿੱਧੀਆਂ ਨੂੰ ਦੇਸੀ = ਦੇਣ ਵਾਲੇ ਹੋ ॥੧॥

## ਹਰਿ ਜੀਉ; ਤੇਰੀ ਦਾਤੀ ਰਾਜਾ ॥

(**ਰੱਜਾ** ਦਾ ਉਚਾਰਨ ਅੱਧਕ ਸਹਿਤ ਹੈ)

ਹੇ ਹਰਿ = ਪਰਮੇਸ਼ਰ ਜੀਉ! ਮੈਂ ਤੇਰੀ = ਤੁਹਾਡੀ ਹੀ ਦਿੱਤੀ ਹੋਈ ਦਾਤੀ = ਦਾਤ ਕਰਕੇ ਰਾਜਾ = ਰੱਜਦਾ, ਤ੍ਰਿਪਤ ਹੁੰਦਾ ਹਾਂ **ਵਾ:** ਤੇਰੀ ਬ੍ਰਹਮ ਗਿਆਨ ਰੂਪੀ ਦਾਤ ਪ੍ਰਾਪਤ ਕਰ ਕੇ ਸਰੂਪ ਰੂਪੀ ਤਖ਼ਤ ਦੇ ਰਾਜਾ = ਪਾਤਸ਼ਾਹ ਬਣ ਜਾਈਦਾ ਹੈ।

## ਮਾਨਸੁ ਬਪੁੜਾ ਕਿਆ ਸਾਲਾਹੀ; ਕਿਆ ਤਿਸ ਕਾ ਮੁਹਤਾਜਾ ॥ਰਹਾਉ॥

ਇਹ ਬਪੁੜਾ = ਵਿਚਾਰਾ ਤੁਛ ਮਾਨਸੁ = ਮਨੁੱਖ ਜੋ ਮਾਣ ਦੇ ਸਹਿਤ ਭਰਿਆ ਹੋਇਆ ਹੈ, ਇਸ ਦੀ ਕਿਆ = ਕੀ ਸਾਲਾਹੀ = ਉਸਤਤੀ, ਸਿਫ਼ਤ ਕਰਨੀ ਹੈ ? ਅਤੇ ਤਿਸ = ਉਸ ਕਾ = ਦਾ ਕਿਆ = ਕੀ ਮੁਹਤਾਜਾ = ਖ਼ੁਸ਼ਾਮਦ ਹੋਣਾ ਹੈ ? ॥ਰਹਾਉ॥

## ਜਿਨਿ ਹਰਿ ਧਿਆਇਆ, ਸਭੁ ਕਿਛੁ ਤਿਸ ਕਾ; ਤਿਸ ਕੀ ਭੂਖ ਗਵਾਈ ॥

ਜਿਨਿ = ਜਿਨ੍ਹਾਂ ਨੇ ਹਰਿ = ਹਰੀ ਨਾਮ ਧਿਆਇਆ = ਧਿਆਉਣਾ ਕੀਤਾ ਹੈ, ਸਭੁ = ਸਾਰਾ ਕਿਛੁ =

ਕੁਝ ਤਿਸ = ਉਸ ਕਾ = ਦਾ ਹੀ ਹੈ, ਫੇਰ ਆਪ ਹੀ ਤਿਸ = ਉਸ ਪੁਰਸ਼ ਕੀ = ਦੀ ਆਸਾ ਤ੍ਰਿਸ਼ਨਾ ਰੂਪ ਭੂਖ = ਭੁੱਖ ਗਵਾਈ = ਗਵਾਉਣਾ ਕੀਤੀ ਹੈ।

## ਐਸਾ ਧਨੁ ਦੀਆ ਸੁਖਦਾਤੈ; ਨਿਖੁਟਿ ਨ ਕਬ ਹੀ ਜਾਈ ॥

ਹੇ ਸੁਖਦਾਤੈ = ਸੁੱਖਾਂ ਦੇ ਦੇਣ ਵਾਲੇ ਵਾਹਿਗੁਰੂ ! ਤੁਸਾਂ ਉਨ੍ਹਾਂ ਗੁਰਮੁਖ ਜਨਾਂ ਨੂੰ ਐਸਾ = ਅਜਿਹਾ ਨਾਮ ਰੂਪੀ ਧਨ ਦੀਆ = ਦੇਣਾ ਕੀਤਾ ਹੈ, ਜੋ ਹੀ = ਯਕੀਨਨ ਕਬ = ਕਦੇ ਭੀ ਨਿਖੁਟਿ = ਮੁੱਕ ਨਹੀਂ ਜਾਈ = ਜਾਂਦਾ।

## ਅਨਦੁ ਭਇਆ ਸੁਖ ਸਹਜਿ ਸਮਾਣੇ; ਸਤਿਗੁਰਿ ਮੇਲਿ ਮਿਲਾਈ ॥੨॥

ਉਨ੍ਹਾਂ ਨੂੰ ਸਤਿਗੁਰਾਂ ਦੇ ਮੇਲ ਵਿਚ ਮਿਲਾਈ = ਮਿਲਾ ਦਿੱਤਾ ਹੈ ਜਿਸ ਕਰਕੇ ਉਨ੍ਹਾਂ ਨੂੰ ਅਨਦੁ = ਅਨੰਦ ਪ੍ਰਾਪਤ ਭਇਆ = ਹੋਇਆ ਹੈ ਅਤੇ ਉਹ ਸਹਜਿ = ਸੁਭਾਵਿਕ ਹੀ ਸੁਖ ਸਰੂਪ ਵਿਚ ਸਮਾਣੇ = ਸਮਾਏ ਹਨ ॥੨॥ ਇਸ ਲਈ ਆਪਣੇ ਮਨ ਨੂੰ ਸਿੱਖਿਆ ਦੇਈਏ ਕਿ :

## ਮਨ, ਨਾਮੁ ਜਪਿ ਨਾਮੁ ਆਰਾਧਿ; ਅਨਦਿਨੁ ਨਾਮੁ ਵਖਾਣੀ ॥

ਹੇ ਮਨਾਂ ! ਤੂੰ ਨਾਮ ਨੂੰ ਜਪਿ = ਜਪਣਾ ਕਰ, ਨਾਮ ਦਾ ਹੀ ਆਰਾਧਿ, ਆਰਾਧਣ ਕਰ ਅਤੇ ਨਾਮ ਨੂੰ ਹੀ ਅਨਦਿਨੁ = ਰਾਤ ਦਿਨ ਵਖਾਣੀ = ਉਚਾਰਣਾ ਕਰ **ਵਾ:** ਹੇ ਭਾਈ ! ਮਨ ਕਰਕੇ ਨਾਮ ਜਪ, ਸੁਆਸਾਂ ਨਾਲ ਵੀ ਨਾਮ ਨੂੰ ਆਰਾਧਣਾ ਕਰ ਅਤੇ ਰਸਨਾ ਕਰਕੇ ਵੀ ਰਾਤ ਦਿਨ ਨਾਮ ਦਾ ਵਖਿਆਣ ਕਰ।

## ਉਪਦੇਸੁ ਸੁਣਿ ਸਾਧ ਸੰਤਨ ਕਾ; ਸਭ ਚੂਕੀ ਕਾਣਿ ਜਮਾਣੀ ॥

ਸਾਧ = ਸ੍ਰੇਸ਼ਟ ਸੰਤਨ = ਸੰਤ ਜਨਾਂ ਕਾ = ਦਾ ਉਪਦੇਸ਼ ਸੁਣਿ = ਸਰਵਣ ਕਰ, ਜਿਸ ਕਰਕੇ ਜਮਾਣੀ = ਜਮਾਂ ਦੀ ਸਭ = ਸਾਰੀ ਕਾਣਿ = ਕਨੌਡ, ਮੁਥਾਜੀ ਚੂਕੀ = ਚੁੱਕੀ ਜਾਂਦੀ ਹੈ।

## ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ; ਸੇ ਲਾਗੇ ਗੁਰ ਕੀ ਬਾਣੀ ॥੩॥

ਜਿਨ = ਜਿਨ੍ਹਾਂ ਕਉ = ਤਾਈਂ ਮੇਰਾ ਪ੍ਰਭੁ = ਪਰਮੇਸ਼ਰ ਕ੍ਰਿਪਾਲੁ = ਕ੍ਰਿਪਾਲੂ ਹੋਆ = ਹੋਇਆ ਹੈ, ਸੇ = ਉਹ ਪੁਰਸ਼ ਗੁਰਾਂ ਕੀ = ਦੀ ਬਾਣੀ ਵਿਚ ਲਾਗੇ = ਲੱਗੇ ਭਾਵ ਜੁੜੇ ਹਨ ॥੩॥

## ਕੀਮਤਿ ਕਉਣੁ ਕਰੈ ਪ੍ਰਭ ਤੇਰੀ; ਤੂ ਸਰਬ ਜੀਆ ਦਇਆਲਾ ॥

ਹੇ ਪ੍ਰਭ = ਪਰਮੇਸ਼ਰ ! ਤੇਰੀ ਸਰੂਪ ਦੇ ਅਨੰਦ ਦੀ ਕੀਮਤ ਕਉਣੁ = ਕਿਹੜਾ ਕਰੈ = ਕਰ ਸਕਦਾ ਹੈ, ਭਾਵ ਤੂੰ ਬੇਅੰਤ ਸਰੂਪ ਹੈਂ, ਤੂੰ ਆਪ ਹੀ ਸਰਬ = ਸਾਰੇ ਜੀਆ = ਜੀਵਾਂ ਉਪਰ ਦਇਆਲਾ = ਕ੍ਰਿਪਾਲਤਾ ਕਰਨ ਵਾਲਾ ਹੈਂ।

## ਸਭੁ ਕਿਛੁ ਕੀਤਾ ਤੇਰਾ ਵਰਤੈ; ਕਿਆ ਹਮ ਬਾਲ ਗੁਪਾਲਾ ॥

ਸਭੁ = ਸਾਰਾ ਕਿਛੁ = ਕੁਝ ਤੇਰਾ ਹੀ ਕੀਤਾ ਹੋਇਆ ਵਰਤਾਰਾ ਵਰਤੈ = ਵਰਤ ਰਿਹਾ ਹੈ, ਤੇ ਹਮ = ਅਸੀਂ ਬਾਲ ਗੁਪਾਲਾ = ਕਾਮੇ ਬੱਚੇ, ਨੰਨੇ ਬੱਚੇ **ਵਾ:** ਹੇ ਗੁਪਾਲਾ = ਪਰਮੇਸ਼ਰ ਅਸੀਂ ਬਾਲ = ਨਾਦਾਨ ਬੱਚੇ ਕਿਆ = ਕੀ ਚੀਜ਼ ਹਾਂ ? ਭਾਵ ਕੁਝ ਨਹੀਂ ਹਾਂ।

## ਰਾਖਿ ਲੇਹੁ, ਨਾਨਕੁ ਜਨੁ ਤੁਮਰਾ ; ਜਿਉ ਪਿਤਾ ਪੂਤ ਕਿਰਪਾਲਾ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਉ = ਜਿਵੇਂ ਇਕ ਪਿਤਾ = ਬਾਪ ਆਪਣੇ ਪੂਤ = ਪੁੱਤਰ

ਉਪਰ ਕਿਰਪਾਲਾ = ਕ੍ਰਿਪਾਲੂ ਹੋ ਕੇ ਉਸ ਦੀ ਰੱਖਿਆ ਕਰਦਾ ਹੈ, ਇਸ ਪ੍ਰਕਾਰ ਮੈਨੂੰ ਵੀ ਆਪਣਾ ਬੱਚਾ ਜਾਣ ਕੇ ਪਿਤਾ ਵਾਂਗ ਰਾਖਿ ਲੇਹੁ = ਰੱਖ ਲੈਣਾ ਕਰੋ, ਮੈਂ ਗ਼ਰੀਬ ਤੁਮਰਾ = ਤੁਹਾਡਾ ਹੀ ਜਨੁ = ਦਾਸ ਹਾਂ ॥੪॥੧॥

## ਸੋਰਠਿ ਮਹਲਾ ੫ ਘਰੁ ੧ ਚੌਤੁਕੇ ॥

ਸੋਰਠਿ ਰਾਗਣੀ ਦੇ ਅੰਦਰ ਪੰਜਵੇਂ ਪਾਤਸ਼ਾਹ ਰਾਗ ਦੇ ਪਹਿਲੇ ਘਰੁ = ਸੁਰਤਾਲ ਵਿਚ ਚੌਤੁਕੇ = ਚਾਰ ਤੁਕਾਂ ਵਾਲਾ ਇਕ-ਇਕ ਪਦ ਉਚਾਰਨ ਕਰਦੇ ਹਨ, ਭਾਵ ਸ਼ਬਦ ਦਾ ਹਰੇਕ ਪਦ ਚਾਰ-ਚਾਰ ਤੁਕਾਂ ਦਾ ਹੋਵੇਗਾ :

## ਗੁਰੁ ਗੋਵਿੰਦੁ ਸਲਾਹੀਐ ਭਾਈ; ਮਨਿ ਤਨਿ ਹਿਰਦੈ ਧਾਰ ॥

ਹੇ ਭਾਈ ! ਗੁਰੂ ਦੁਆਰਾ ਗੋਵਿੰਦੁ = ਪਰਮੇਸ਼ਰ **ਵਾ:** ਗੋਵਿੰਦ ਸਰੂਪ ਗੁਰੂ ਨੂੰ ਮਨ ਤਨਿ = ਸਰੀਰ ਅਤੇ ਹਿਰਦੇ ਵਿਚ ਧਾਰ = ਧਾਰਨ ਕਰਕੇ ਸਲਾਹੀਐ = ਸਲਾਹੁਣਾ ਕਰੀਏ **ਵਾ:** ਤਨਿ = ਸਰੀਰ ਅੰਦਰ ਜੋ ਹਿਰਦਾ ਹੈ, ਉਸ ਵਿਚ ਮਨਿ = ਸ਼ਿਰੋਮਣੀ ਪਰਮੇਸ਼ਰ ਨੂੰ ਧਾਰ, ਵਸਾ ਕਰ ਕੇ ਸਲਾਹੁਣਾ ਕਰੀਏ।

## ਸਾਚਾ ਸਾਹਿਬੁ ਮਨਿ ਵਸੈ ਭਾਈ; ਏਹਾ ਕਰਣੀ ਸਾਰ ॥

ਹੇ ਭਾਈ ! ਜਦੋਂ ਸਾਚਾ = ਸੱਚਾ ਤ੍ਰੈ-ਕਾਲ ਅਬਾਧ ਰੂਪ ਸਾਹਿਬੁ = ਮਾਲਕ ਪਰਮੇਸ਼ਰ ਮਨਿ = ਹਿਰਦੇ ਵਿਚ ਵਸੈ = ਵੱਸ ਜਾਵੇ, ਏਹਾ = ਇਹੋ ਹੀ ਸਾਰ = ਸ੍ਰੇਸ਼ਟ ਕਰਣੀ = ਕਮਾਈ ਹੈ **ਵਾ:** ਭਗਤੀ ਰੂਪ ਕਰਣੀ ਸਭ ਤੋਂ ਸ੍ਰੇਸ਼ਟ ਹੈ।

## ਜਿਤੁ ਤਨਿ ਨਾਮੁ ਨ ਊਪਜੈ ਭਾਈ; ਸੇ ਤਨ ਹੋਏ ਛਾਰ ॥

ਹੇ ਭਾਈ ! ਜਿਤੁ = ਜਿਸ ਤਨਿ = ਸਰੀਰ, ਅੰਤਹਕਰਣ ਵਿਚ ਪਰਮੇਸ਼ਰ ਦਾ ਨਾਮ ਊਪਜੈ = ਪੈਦਾ ਭਾਵ ਪ੍ਰਗਟ ਨ = ਨਹੀਂ ਹੋਇਆ, ਸੇ = ਉਹ ਤਨ = ਸਰੀਰ, ਅੰਤਹਕਰਣ ਛਾਰ = ਸੁਆਹ ਹੋ ਕੇ ਜਾਂਦੇ ਹਨ ਭਾਵ ਨਿਸਫਲ ਹੀ ਚਲੇ ਜਾਂਦੇ ਹਨ।

## ਸਾਧਸੰਗਤਿ ਕਉ ਵਾਰਿਆ ਭਾਈ; ਜਿਨ ਏਕੰਕਾਰ ਅਧਾਰ ॥੧॥

ਹੇ ਭਾਈ ! ਮੈਂ ਸਾਧਸੰਗਤਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਕਉ = ਤਾਈਂ ਵਾਰਿਆ = ਵਾਰਨੇ, ਬਲਿਹਾਰਨੇ ਜਾਂਦਾ ਹਾਂ, ਜਿਨ = ਜਿਸ ਸੰਗਤ ਨੂੰ ਕੇਵਲ ਏਕੰਕਾਰ = ਇਕ ਬ੍ਰਹਮ ਦਾ ਹੀ ਅਧਾਰ = ਆਸਰਾ ਹੈ।

## ਸੋਈ ਸਚੁ ਅਰਾਧਣਾ ਭਾਈ; ਜਿਸ ਤੇ ਸਭੁ ਕਿਛੁ ਹੋਇ ॥

ਹੇ ਭਾਈ ! ਸੋਈ = ਉਸ ਸਚੁ = ਸੱਚੇ ਪਰਮੇਸ਼ਰ ਨੂੰ ਅਰਾਧਣਾ = ਸਿਮਰਨਾ ਕਰੀਏ, ਜਿਸ ਤੇ = ਤੋਂ ਸਭੁ = ਸਾਰਾ ਕਿਛੁ = ਕੁਝ ਪਸਾਰਾ ਆਦਿ ਪੈਦਾ ਹੋਇ = ਹੁੰਦਾ ਹੈ **ਵਾ:** ਪਾਲਣਾ, ਪੋਸ਼ਣਾ, ਲੈਤਾ ਸਭ ਕੁਝ ਹੋ ਰਿਹਾ ਹੈ।

## ਗੁਰਿ ਪੂਰੈ ਜਾਣਾਇਆ ਭਾਈ; ਤਿਸੁ ਬਿਨੁ, ਅਵਰੁ ਨ ਕੋਇ ॥ਰਹਾਉ॥

ਹੇ ਭਾਈ ! ਪੂਰੈ = ਪੂਰਨ ਗੁਰਾਂ ਨੇ ਇਹ ਜਾਣਾਇਆ = ਜਣਾ ਦਿੱਤਾ ਹੈ ਕਿ ਤਿਸੁ = ਉਸ ਸੱਚੇ ਪਰਮੇਸ਼ਰ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਇ = ਕੋਈ ਕੁਝ ਕਰਨ ਨੂੰ ਸਮਰੱਥ ਨਹੀਂ ਹੈ ॥ਰਹਾਉ॥

## ਨਾਮ ਵਿਹੂਣੇ ਪਚਿ ਮੁਏ ਭਾਈ; ਗਣਤ ਨ ਜਾਇ ਗਣੀ ॥

ਹੇ ਭਾਈ ! ਪਰਮੇਸ਼ਰ ਦੇ ਅੰਮ੍ਰਿਤ ਨਾਮ ਸਿਮਰਨ ਤੋਂ ਵਿਹੂਣੇ = ਖ਼ਾਲੀ ਜੀਵ ਵਿਸ਼ਿਆਂ ਵਿਚ ਪਚਿ = ਖਪ ਖਪ ਕੇ ਮੁਏ = ਮਰ ਗਏ ਹਨ, ਉਨ੍ਹਾਂ ਦੀ ਗਣਤ = ਗਿਣਤੀ ਵੀ ਗਣੀ = ਗਿਣੀ ਨਹੀਂ ਜਾਇ = ਜਾਂਦੀ।

## ਵਿਣੁ ਸਚ ਸੋਚ ਨ ਪਾਈਐ ਭਾਈ; ਸਾਚਾ ਅਗਮ ਧਣੀ ॥

ਹੇ ਭਾਈ! ਸਚ = ਸੱਚੇ ਨਾਮ ਸਿਮਰਨ ਤੋਂ ਵਿਣੁ = ਬਗ਼ੈਰ ਅੰਤਸ਼ਕਰਣ ਦੀ ਸ਼ੁੱਧੀ ਰੂਪ ਸੋਚ = ਪਵਿੱਤਰਤਾ ਨਹੀਂ ਪਾਈਐ = ਪਾਈਦੀ **ਵਾ:** ਉਸ ਸਰੂਪ ਦੀ ਸੋਚ = ਵਿਚਾਰ ਨਹੀਂ ਪਾਈਦੀ, ਜੋ ਧਣੀ = ਮਾਲਕ ਦਾ ਸਰੂਪ ਸਦਾ ਸਾਚਾ = ਸੱਚਾ ਤੇ ਅਗਮ = ਗੰਮਤਾ ਤੋਂ ਰਹਿਤ ਹੈ।

## ਆਵਣ ਜਾਣੁ ਨ ਚੁਕਈ ਭਾਈ; ਝੂਠੀ ਦੁਨੀ ਮਣੀ ॥

ਹੇ ਭਾਈ! ਨਾਮ ਸਿਮਰਨ ਤੋਂ ਬਿਨਾਂ ਆਵਣ ਜਾਣੁ = ਆਉਣਾ ਜਾਣਾ ਭਾਵ ਜੰਮਣਾ ਮਰਣਾ ਨ ਚੁਕਈ = ਚੁੱਕਿਆ ਨਹੀਂ ਜਾਂਦਾ, ਇਹ ਦੁਨੀ = ਦੁਨੀਆਂ ਦੀ ਮਣੀ = ਮਨੌਤ, ਵਡਿਆਈ ਤਾਂ ਝੂਠੀ ਹੀ ਹੈ।

## ਗੁਰਮੁਖਿ ਕੋਟਿ ਉਧਾਰਦਾ ਭਾਈ; ਦੇ ਨਾਵੈ ਏਕ ਕਣੀ ॥੨॥

ਗੁਰਮੁਖਿ = ਮੁਖੀ ਗੁਰੂ ਜਾਂ ਗੁਰਮੁਖ ਜਨ ਪਰਮੇਸ਼ਰ ਦੇ ਨਾਵੈ = ਨਾਮ ਦੀ ਏਕ = ਇਕ ਕਣੀ ਭਾਵ ਕਿਣਕਾ ਮਾਤਰ ਦੇ ਕੇ ਅਰਥਾਤ ਥੋੜ੍ਹਾ ਕੁ ਹੀ ਉਪਦੇਸ਼ ਬਖ਼ਸ਼ ਕੇ ਕੋਟਿ = ਕ੍ਰੋੜਾਂ ਜੀਵਾਂ ਨੂੰ ਉਧਾਰਦਾ = ਉਧਾਰ ਦਿੰਦਾ ਹੈ, ਪਾਰ ਉਤਾਰਾ ਕਰ ਦਿੰਦਾ ਹੈ॥੨॥

## ਸਿੰਮ੍ਰਿਤਿ ਸਾਸਤ ਸੋਧਿਆ ਭਾਈ; ਵਿਣੁ ਸਤਿਗੁਰ, ਭਰਮੁ ਨ ਜਾਇ ॥

ਹੇ ਭਾਈ! ਸਤਾਈ ਸਿੰਮ੍ਰਿਤਿ = ਸਿੰਮ੍ਰਿਤੀਆਂ, ਛੇ ਸਾਸਤ = ਸ਼ਾਸਤ੍ਰਾਂ ਆਦਿ ਨੂੰ ਸੋਧਿਆ = ਵਿਚਾਰਨਾ ਕੀਤਾ ਹੈ, ਪਰ ਸਤਿਗੁਰੂ ਸਾਹਿਬ ਜੀ ਤੋਂ ਵਿਣੁ = ਬਗ਼ੈਰ ਕਿਸੇ ਦਾ ਭਰਮ ਨਹੀਂ ਜਾਂਦਾ।

## ਅਨਿਕ ਕਰਮ ਕਰਿ ਥਾਕਿਆ ਭਾਈ; ਫਿਰਿ ਫਿਰਿ ਬੰਧਨ ਪਾਇ ॥

ਹੇ ਭਾਈ! ਇਹ ਜੀਵ ਅਨਿਕ = ਅਨੇਕਾਂ ਕਰਮ-ਕਾਂਡਾਂ ਨੂੰ ਕਰਿ = ਕਰਕੇ ਥਾਕਿਆ = ਥੱਕ ਗਿਆ ਹੈ, ਫਿਰਿ ਫਿਰਿ = ਮੁੜ-ਮੁੜ ਚੌਰਾਸੀ ਲੱਖ ਜੂਨਾਂ, ਕਰਤਾ ਭੋਗਤਾ ਦੇ ਬੰਧਨ = ਜੰਜਾਲਾਂ ਵਿਚ ਪਾਇ = ਪੈਂਦਾ ਹੈ।

## ਚਾਰੇ ਕੁੰਡਾ ਸੋਧੀਆ ਭਾਈ; ਵਿਣੁ ਸਤਿਗੁਰ ਨਾਹੀ ਜਾਇ ॥

ਹੇ ਭਾਈ! ਚਾਰੇ ਕੁੰਡਾ = ਦਿਸ਼ਾਵਾਂ **ਵਾ:** ਚਾਰੇ ਖਾਣੀਆਂ ਰੂਪ ਚਾਰੇ ਕੁੰਡਾਂ ਸੋਧੀਆਂ = ਸੋਧ ਭਾਵ ਖੋਜ ਕੇ ਵੇਖੀਆਂ ਹਨ, ਪਰ ਸਤਿਗੁਰੂ ਸਾਹਿਬ ਜੀ ਤੋਂ ਵਿਣੁ = ਬਗ਼ੈਰ ਛੁੱਟਣ ਦੀ ਹੋਰ ਕੋਈ ਜਾਇ = ਜਗ੍ਹਾ ਨਾਹੀ = ਨਹੀਂ ਹੈ **ਵਾ:** ਸਤਿਗੁਰਾਂ ਤੋਂ ਬਗ਼ੈਰ ਸਰੂਪ ਰੂਪੀ ਜਗ੍ਹਾ ਪ੍ਰਾਪਤ ਨਹੀਂ ਹੁੰਦੀ।

**[ਅੰਗ ੬੦੯]**

## ਵਡਭਾਗੀ ਗੁਰੁ ਪਾਇਆ ਭਾਈ; ਹਰਿ ਹਰਿ ਨਾਮੁ ਧਿਆਇ ॥੩॥

ਹੇ ਭਾਈ! ਪਰ ਵਡਭਾਗੀ = ਵੱਡਿਆਂ ਭਾਗਾਂ ਕਰਕੇ ਗੁਰੂ ਪਾਇਆ ਜਾਂਦਾ ਹੈ, ਜਿਨ੍ਹਾਂ ਗੁਰਾਂ ਨਾਲ ਮਿਲ ਕੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ਦਾ ਨਾਮ ਧਿਆਇ = ਧਿਆਇਆ ਜਾਂਦਾ ਹੈ॥੩॥

## ਸਚੁ ਸਦਾ ਹੈ ਨਿਰਮਲਾ ਭਾਈ; ਨਿਰਮਲ ਸਾਚੇ ਸੋਇ ॥

ਹੇ ਭਾਈ! ਸਚੁ = ਸੱਚਾ ਨਾਮ, ਸਰੂਪ ਸਦਾ = ਹਮੇਸ਼ਾ ਹੀ ਨਿਰਮਲਾ = ਉੱਜਲ ਹੈ, ਅਤੇ ਸਾਚੇ = ਸੱਚੇ ਦੀ ਸੋਇ = ਸ਼ੋਭਾ ਵੀ ਨਿਰਮਲ = ਉੱਜਲ ਹੈ **ਵਾ:** ਜੋ ਸੱਚੇ ਦੀ ਸ਼ੋਭਾ ਕਰਦੇ ਹਨ, ਉਹ ਵੀ ਨਿਰਮਲ = ਉੱਜਲ ਹੋ ਜਾਂਦੇ ਹਨ।

## ਨਦਰਿ ਕਰੇ ਜਿਸੁ ਆਪਣੀ ਭਾਈ; ਤਿਸੁ ਪਰਾਪਤਿ ਹੋਇ ॥

ਹੇ ਭਾਈ! ਜਿਸ ਉਪਰ ਪਰਮੇਸ਼ਰ ਆਪਣੀ ਨਦਰਿ = ਕਿਰਪਾ ਦੀ ਦ੍ਰਿਸ਼ਟੀ ਕਰੇ = ਕਰਦਾ ਹੈ, ਤਿਸੁ = ਉਸ ਪੁਰਸ਼ ਨੂੰ ਸੱਚਾ ਨਾਮ ਪਰਾਪਤਿ ਹੋਇ = ਹੁੰਦਾ ਹੈ।

## ਕੋਟਿ ਮਧੇ ਜਨੁ ਪਾਈਐ ਭਾਈ; ਵਿਰਲਾ ਕੋਈ ਕੋਇ ॥

ਹੇ ਭਾਈ! ਐਸਾ ਕੋਟਿ = ਕ੍ਰੋੜਾਂ ਮਧੇ = ਵਿੱਚੋਂ ਕੋਈ ਕੋਇ = ਕੋਈ ਕੋਈ ਵਿਰਲਾ = ਟਾਵਾਂ-ਟਾਵਾਂ ਹੀ ਜਨੁ = ਪੁਰਸ਼ ਪਾਈਐ = ਪਾਈਦਾ ਹੈ, ਜਿਸ ਨੂੰ ਸੱਚਾ ਨਾਮ ਮਿਲਿਆ ਹੋਇਆ ਹੈ।

## ਨਾਨਕ ਰਤਾ ਸਚਿ ਨਾਮਿ ਭਾਈ; ਸੁਣਿ ਮਨੁ ਤਨੁ ਨਿਰਮਲੁ ਹੋਇ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੋ ਸਚਿ = ਸੱਚੇ ਨਾਮਿ = ਨਾਮੀ **ਵਾ:** ਨਾਮ ਵਿਚ ਰਤਾ = ਰੰਗਿਆ ਗਿਆ ਹੈ, ਉਸ ਪਾਸੋਂ ਸੱਚਾ ਨਾਮ ਸੁਣਿ = ਸਰਵਣ ਕਰ ਕੇ ਮਨੁ = ਹਿਰਦਾ ਤੇ ਤਨੁ = ਸਰੀਰ ਨਿਰਮਲੁ = ਉੱਜਲ ਹੋਇ = ਹੋ ਜਾਂਦਾ ਹੈ ॥੪॥੨॥

## ਸੋਰਠਿ ਮਹਲਾ ੫ ਦੁਤੁਕੇ ॥

ਸੋਰਠਿ ਰਾਗਣੀ ਅੰਦਰ ਪੰਜਵੇਂ ਪਾਤਸ਼ਾਹ ਜੀ ਦੁਤੁਕੇ = ਦੋ ਤੁਕਾਂ ਦੇ ਪਦ ਵਾਲੇ ਸ਼ਬਦ ਉਚਾਰਦੇ ਹਨ :

## ਜਉ ਲਉ ਭਾਉ ਅਭਾਉ ਇਹੁ ਮਾਨੈ; ਤਉ ਲਉ ਮਿਲਣੁ ਦੂਰਾਈ ॥

ਹੇ ਭਾਈ! ਜਉ ਲਉ = ਜਦੋਂ ਤਕ ਇਹ ਜੀਵ ਭਾਉ = ਪ੍ਰੇਮ ਅਤੇ ਅਭਾਉ = ਵੈਰ ਭਾਵ ਰਾਗ ਦ੍ਵੈਖ ਮਾਨੈ = ਮੰਨਦਾ ਹੈ **ਵਾ:** ਜਦੋਂ ਤਕ ਕਿਸੇ ਤੋਂ ਵਡਿਆਈ ਸੁਣ ਕੇ ਆਪਣਾ ਭਾਉ = ਸਤਿਕਾਰ ਸਮਝਦਾ ਹੈ ਤੇ ਨਿਰਾਦਰੀ ਦੇ ਬਚਨ ਸੁਣ ਕੇ ਆਪਣਾ ਅਭਾਉ = ਅਪਮਾਨ ਸਮਝਦਾ ਹੈ **ਵਾ:** ਜਦੋਂ ਤਕ ਇਹ ਜੀਵ ਇਸ ਚੱਕਰ ਵਿਚ ਪਿਆ ਹੈ ਕਿ ਅੱਜ ਮੈਨੂੰ ਸਤੋਗੁਣ ਕਰਕੇ ਜਾਂ ਸਤੋਗੁਣਾਂ ਦਾ ਭਾਉ = ਪ੍ਰਕਾਸ਼ ਹੋ ਗਿਆ ਹੈ ਤੇ ਅੱਜ ਮੈਂ ਅਭਾਉ = ਪ੍ਰਕਾਸ਼ ਤੋਂ ਰਹਿਤ ਹੋ ਗਿਆ ਹਾਂ ਭਾਵ ਮੈਨੂੰ ਕਾਲੀ ਬੋਲ਼ੀ ਰਾਤ ਵਾਂਗ ਅਗਿਆਨ ਦਾ ਘੁੱਪ ਹਨੇਰਾ ਪ੍ਰਤੀਤ ਹੁੰਦਾ ਹੈ, ਤਉ ਲਉ = ਤਦੋਂ ਤਕ ਇਸ ਜੀਵ ਦਾ ਪਰਮੇਸ਼ਰ ਨਾਲ ਮਿਲਣੁ = ਮਿਲਾਪ ਦੂਰਾਈ = ਦੂਰ ਹੈ **ਅਥਵਾ** ਜਦੋਂ ਤਕ ਇਹ ਜੀਵ ਇਸ ਭਰਮ ਵਿਚ ਹੈ ਕਿ ਹੁਣ ਸੰਸਾਰ ਦਾ ਪੈਦਾ ਭਾਉ = ਹੋਣਾ ਹੈ, ਹੁਣ ਇਸ ਦਾ ਅਭਾਉ = ਅਭਾਵ ਹੋ ਜਾਵੇਗਾ ਭਾਵ ਉਤਪਤੀ ਲੈਤਾ ਵਿਚ ਫਸਿਆ ਹੈ, ਉਤਨਾ ਚਿਰ ਤਕ ਪਰਮੇਸ਼ਰ ਨਾਲ ਮਿਲਣਾ ਬਹੁਤ ਦੂਰ ਭਾਵ ਕਠਿਨ ਹੈ।

## ਆਨ ਆਪਨਾ ਕਰਤ ਬੀਚਾਰਾ; ਤਉ ਲਉ ਬੀਚੁ ਬਿਖਾਈ ॥੧॥

ਜਿਤਨਾ ਚਿਰ ਤਕ ਇਹ ਆਨ = ਹੋਰ ਤੇ ਆਪਣਾ ਭਾਵ ਇਹ ਸੰਬੰਧੀ, ਪਦਾਰਥ ਮੇਰਾ ਹੈ ਤੇ ਇਹ ਕਿਸੇ ਹੋਰ ਦਾ ਹੈ ਅਰਥਾਤ ਮੇਰ ਤੇਰ ਵਿਚ ਫਸਿਆ ਹੋਇਆ ਇਹੋ ਹੀ ਵੀਚਾਰਾਂ ਕਰਤ = ਕਰਦਾ ਰਹਿੰਦਾ ਹੈ, ਤਉ ਲਉ = ਤਦੋਂ ਤਕ ਅੰਦਰ ਹੰਗਤਾ ਦੇ ਕਾਰਨ ਬੀਚੁ = ਅੰਤਰਾ, ਪਰਦਾ ਪਇਆ ਹੋਇਆ ਹੈ ਤੇ ਬਿਖਾਈ = ਵਿਸ਼ਿਆਂ ਦੀ ਵਿਹੁ ਆਈ ਹੋਈ ਹੈ **ਵਾ:** ਉਤਨਾ ਚਿਰ ਅੰਤਸ਼ਕਰਣ ਦੇ ਬੀਚੁ = ਵਿਚ ਬਿਖਾਈ = ਅਸੰਮਤਾ, ਦ੍ਵੈਤ ਪਈ ਰਹਿੰਦੀ ਹੈ **ਵਾ:** ਦ੍ਵੈਤ ਕਰਕੇ ਅੰਦਰ ਬੀਚੁ = ਵਿੱਥ ਪਈ ਰਹਿੰਦੀ ਹੈ ਭਾਵ ਏਕਤਾ ਨਹੀਂ ਹੋ ਸਕਦੀ ॥੧॥

## ਮਾਧਵੇ; ਐਸੀ ਦੇਹੁ ਬੁਝਾਈ ॥

ਹੇ ਮਾਧਵੇ = ਮਾਇਆ ਦੇ ਪਤੀ, ਪਰਮੇਸ਼ਰ! ਤੁਸੀਂ ਐਸੀ = ਅਜਿਹੀ ਸਿੱਖਿਆ ਬੁਝਾਈ = ਸਮਝਾ ਦੇਹੁ = ਦੇਵੋ।

## ਸੇਵਉ ਸਾਧ, ਗਹਉ ਓਟ ਚਰਨਾ; ਨਹ ਬਿਸਰੈ ਮੁਹਤੁ ਚਸਾਈ ॥ਰਹਾਉ॥

ਅਸੀਂ ਤੁਹਾਡੇ ਪਿਆਰੇ ਸਾਧ = ਸ੍ਰੇਸ਼ਟ ਜਨਾਂ ਦੀ ਸੇਵਉ = ਸੇਵਾ ਟਹਿਲ ਕਰਦੇ ਰਹੀਏ ਅਤੇ ਉਨ੍ਹਾਂ ਦੇ ਚਰਨਾਂ ਕਮਲਾਂ ਦੀ ਓਟ = ਟੇਕ ਗਹਉ = ਗ੍ਰਹਿਣ ਕਰੀਏ, ਫੇਰ ਇਹ ਸੇਵਾ ਮੁਹਤੁ = ਅੱਧੀ ਘੜੀ ਤੇ ਚਸਾਈ = ਚਸਾ ਭਰ ਵੀ ਨਹ = ਨਾ ਬਿਸਰੈ = ਭੁੱਲੇ ॥ਰਹਾਉ॥

## ਰੇ ਮਨ, ਮੁਗਧ ਅਚੇਤ ਚੰਚਲ ਚਿਤ; ਤੁਮ ਐਸੀ ਰਿਦੈ ਨ ਆਈ ॥

ਰੇ = ਹੇ ਸ਼ਾਸਤ੍ਰ ਗਿਆਨ ਵੱਲੋਂ ਮੁਗਧ = ਬੇ-ਸਮਝ ਤੇ ਪਰਮਾਰਥ ਵੱਲੋਂ ਅਚੇਤ = ਬੇ-ਖ਼ਬਰ ਮਨਾਂ ! ਹੇ ਚੰਚਲ = ਨਾ ਇਸਥਿਤ ਰਹਿਣ ਵਾਲੇ ਚਿਤ **ਵਾ:** ਹੇ ਮੁਗਧ = ਮੂਰਖ ਅਚੇਤ = ਗਿਆਨ ਤੋਂ ਹੀਣੇ ਅਤੇ ਚਿਤ ਦੇ ਚੰਚਲ ਮਨ = ਜੀਵ ! ਤੁਮ = ਤੇਰੇ ਰਿਦੈ = ਹਿਰਦੇ ਵਿਚ ਐਸੀ = ਅਜਿਹੀ (ਸਾਧੂ ਮਹਾਤਮਾ ਦੇ ਚਰਨਾਂ ਕਮਲਾਂ ਦੀ ਸੇਵਾ ਦੀ) ਗੱਲ ਉੱਕਾ ਹੀ ਨਹੀਂ ਆਈ।

## ਪ੍ਰਾਨਪਤਿ ਤਿਆਗਿ ਆਨ ਤੂ ਰਚਿਆ; ਉਰਝਿਓ ਸੰਗਿ ਬੈਰਾਈ ॥੨॥

ਪ੍ਰਾਨਪਤਿ = ਪ੍ਰਾਣਾਂ ਦੇ ਪਤੀ ਪਰਮੇਸ਼ਰ ਨੂੰ ਤਿਆਗਿ = ਛੱਡ ਕਰਕੇ ਤੂੰ ਆਨ = ਹੋਰਨਾਂ ਪਦਾਰਥਾਂ, ਦ੍ਵੈਤ ਆਦਿ ਵਿਚ ਰਚਿਆ = ਮਿਲਿਆ, ਖੁਭਿਆ ਭਾਵ ਫਸਿਆ ਹੋਇਆ ਹੈਂ ਅਤੇ ਕਾਮ ਕ੍ਰੋਧ ਰੂਪੀ ਬੈਰਾਈ = ਵੈਰੀਆਂ ਦੇ ਸੰਗਿ = ਸਾਥ ਉਰਝਿਓ = ਉਲਝਿਆ ਫਿਰਦਾ ਹੈਂ ॥੨॥

## ਸੋਗੁ ਨ ਬਿਆਪੈ, ਆਪੁ ਨ ਥਾਪੈ; ਸਾਧਸੰਗਤਿ ਬੁਧਿ ਪਾਈ ॥

ਜਿਸ ਜੀਵ ਨੇ ਸਾਧਸੰਗਤਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤਿ ਦੁਆਰਾ ਆਤਮ ਵਿਸ਼ੈਣੀ ਬੁਧਿ = ਮੱਤ ਪਾਈ = ਪ੍ਰਾਪਤ ਕੀਤੀ ਹੈ, ਉਹ ਆਪੁ = ਅਪਣੱਤ ਨੂੰ ਨ ਥਾਪੈ = ਇਸਥਿਤ ਨਹੀਂ ਹੋਣ ਦਿੰਦਾ, ਜਿਸ ਕਰਕੇ ਵਿਛੋੜੇ ਕਰਕੇ ਕੋਈ ਸੋਗੁ = ਗ਼ਮ, ਫ਼ਿਕਰ ਨਹੀਂ ਬਿਆਪੈ = ਵਿਆਪਦਾ, ਲੱਗਦਾ।

## ਸਾਕਤ ਕਾ ਬਕਨਾ ਇਉ ਜਾਨਉ; ਜੈਸੇ ਪਵਨੁ ਝੁਲਾਈ ॥੩॥

ਸਾਕਤ = ਕਠੋਰ ਚਿੱਤ ਵਾਲੇ ਪਤਿਤ ਪੁਰਸ਼ਾਂ ਕਾ = ਦਾ ਬਕਨਾ = ਬੋਲਣਾ ਤਾਂ ਇਉ = ਇਸ ਪ੍ਰਕਾਰ ਦਾ ਜਾਨਉ = ਜਾਨਣਾ ਕਰੋ, ਜੈਸੇ = ਜਿਸ ਪ੍ਰਕਾਰ ਪਵਨੁ = ਹਵਾ ਦਾ ਝੁਲਾਈ = ਝੋਕਾ, ਬੁੱਲ੍ਹਾ ਹੁੰਦਾ ਹੈ ਭਾਵ ਵਿਅਰਥ ਹੀ ਬੋਲਣਾ ਹੁੰਦਾ ਹੈ ਅਰਥਾਤ ਜਿਵੇਂ ਹਵਾ ਚੱਲਣ ਤੋਂ ਬ੍ਰਿਛਾਂ ਦੇ ਪੱਤਿਆਂ ਵਿੱਚੋਂ ਖੜਕਾ ਹੀ ਸੁਣਦਾ ਹੈ, ਇਉਂ ਸਾਕਤਾ ਦਾ ਬੋਲਣਾ ਖੱਪ ਪਾਉਣਾ ਹੀ ਹੁੰਦਾ ਹੈ ॥੩॥ ਇਸ ਕਰਕੇ ਵਾਹਿਗੁਰੂ ਅੱਗੇ ਬੇਨਤੀ ਕਰੋ ਕਿ :

## ਕੋਟਿ ਪਰਾਧ ਅਛਾਦਿਓ ਇਹੁ ਮਨੁ; ਕਹਣਾ ਕਛੂ ਨ ਜਾਈ ॥

ਹੇ ਮਹਾਰਾਜ ਜੀ ! ਕੋਟਿ = ਕ੍ਰੋੜਾਂ ਪਰਾਧ = ਗੁਨਾਹ ਕਰ ਕੇ ਸਾਡਾ ਇਹ ਮਨ ਅਛਾਦਿਓ = ਢੱਕਿਆ ਹੋਇਆ ਹੈ ਤੇ ਹੁਣ ਤੁਹਾਡੇ ਅੱਗੇ ਕੀ ਕਰੀਏ, ਭਾਵ ਕਛੂ = ਕੁਝ ਭੀ ਕਹਣਾ = ਆਖਿਆ ਨਹੀਂ ਜਾਈ = ਜਾਂਦਾ।

## ਜਨ ਨਾਨਕ ਦੀਨ, ਸਰਨਿ ਆਇਓ ਪ੍ਰਭ; ਸਭੁ ਲੇਖਾ ਰਖਹੁ ਉਠਾਈ ॥੪॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੋਰ ਨਿਮਰਤਾ ਦੇ ਸਹਿਤ ਕਹੋ ਕਿ ਹੇ ਪ੍ਰਭ = ਪਰਮੇਸ਼ਰ ! ਮੈਂ ਦੀਨ = ਗ਼ਰੀਬ ਤੁਹਾਡੀ ਸਰਨਿ = ਓਟ ਵਿਚ ਆਇਓ = ਆਇਆ ਹਾਂ, ਅਤੇ ਤੁਸੀਂ ਮੇਰਾ ਸਭ = ਸਾਰਾ ਲੇਖਾ = ਹਿਸਾਬ ਕਿਤਾਬ ਹੀ ਮੇਰੇ ਸਿਰ ਤੋਂ ਉਠਾਈ = ਚੁੱਕ ਕੇ ਪਰ੍ਹੇ ਰਖਹੁ = ਰੱਖ ਦੇਵੋ, ਭਾਵ ਸਾਨੂੰ ਬਖ਼ਸ਼ ਲੈਣਾ ਕਰੋ ॥੪॥੩॥ ਜੈਸਾ ਕਿ :

**ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ॥** *(ਅੰਗ ੭੧੩)*

**ਕਾਗਦ ਲੇਖਾ ਜੌ ਕਰੋ ਕਹਾਂ ਪੁਜਾਵੌਂ ਨਾਥ।**
**ਔਗੁਨ ਮੇਰੇ ਬਖਸ਼ੀਏ ਮਾਥੇ ਧਰੀਏ ਹਾਥ।** *(ਭਾਵਰਸਾਂਮ੍ਰਿਤ)*

## ਸੋਰਠਿ ਮਹਲਾ ੫ ॥

## ਪੁਤ੍ਰ ਕਲਤ੍ਰ ਲੋਕ, ਗ੍ਰਿਹ ਬਨਿਤਾ; ਮਾਇਆ ਸਨਬੰਧੇਹੀ ॥

ਹੇ ਭਾਈ! ਆਪਣਾ ਪੁੱਤਰ ਤੇ ਪੁੱਤਰ ਦੀ ਕਲਤ੍ਰ = ਇਸਤਰੀ ਭਾਵ ਨੂੰਹ, ਹੋਰ ਆਸ ਪਾਸ ਦੇ ਲੋਕ, ਗ੍ਰਿਹ = ਘਰ ਤੇ ਆਪਣੀ ਬਨਿਤਾ = ਇਸਤਰੀ ਆਦਿ ਰਿਸ਼ਤੇਦਾਰ ਸਾਰੇ ਮਾਇਆ ਦੇ ਨਾਲ ਹੀ ਸਨਬੰਧੇਹੀ = ਸੰਬੰਧਿਤ ਹਨ **ਵਾ:** (ਸਨ + ਬੰਧੇ + ਹੀ) ਹੀ = ਨਿਸਚੇ ਕਰਕੇ ਮਾਇਆ ਦੇ ਸਨ = ਸਾਥ ਬੰਧੇ = ਬੱਝੇ ਹੋਏ ਹਨ ਭਾਵ ਸਾਰਿਆਂ ਦਾ ਜ਼ਿਆਦਾਤਰ ਮਾਇਆ ਨਾਲ ਹੀ ਸੰਬੰਧ ਹੈ।

## ਅੰਤ ਕੀ ਬਾਰ, ਕੋ ਖਰਾ ਨ ਹੋਸੀ; ਸਭ ਮਿਥਿਆ ਅਸਨੇਹੀ ॥੧॥

ਜਦੋਂ ਅੰਤ ਭਾਵ ਮੌਤ ਕੀ = ਦੀ ਬਾਰ = ਵਾਰੀ ਆਵੇਗੀ ਤਾਂ ਉਸ ਵੇਲੇ ਇਨ੍ਹਾਂ ਸੰਬੰਧੀਆਂ ਵਿੱਚੋਂ ਕੋ = ਕੋਈ ਵੀ ਖਰਾ = ਸੱਚਾ ਨਹੀਂ ਹੋਸੀ = ਹੋਵੇਗਾ, ਸਾਰੇ ਖੋਟੇ ਨਿਕਲ ਜਾਣਗੇ **ਵਾ:** ਕੋਈ ਵੀ ਨਾਲ ਖਰਾ = ਖੜਾ ਨਹੀਂ ਹੋਵੇਗਾ, ਉਸ ਵੇਲੇ ਇਹ ਸਭ = ਸਾਰੇ ਅਸਨੇਹੀ = ਪ੍ਰੇਮੀ ਮਿਥਿਆ = ਝੂਠੇ ਹੀ ਨਿਕਲਣਗੇ ॥੧॥

## ਰੇ ਨਰ; ਕਾਹੇ ਪਪੋਰਹੁ ਦੇਹੀ ॥

ਰੇ = ਹੇ ਨਰ = ਪੁਰਸ਼ੋ! ਕਾਹੇ = ਕਿਸ ਵਾਸਤੇ ਇਸ ਦੇਹੀ = ਸਰੀਰ ਨੂੰ ਪਪੋਰਹੁ = ਪਲੋਸਦੇ, ਪਾਲਦੇ ਹੋ ?

## ਊਡਿ ਜਾਇਗੋ ਧੂਮੁ ਬਾਦਰੋ; ਇਕੁ ਭਾਜਹੁ ਰਾਮੁ ਸਨੇਹੀ ॥ਰਹਾਉ॥

ਇਹ ਪੰਜਾਂ ਤੱਤਾਂ ਦਾ ਸਰੀਰ ਕਾਲ ਦੀ ਹਵਾ ਵਗਣ ਨਾਲ ਧੂਮੁ = ਧੂੰਏ ਦੇ ਬਾਦਰੋ = ਬੱਦਲ ਵਾਂਗ ਊਡਿ = ਉੱਡ ਜਾਇਗੋ = ਜਾਵੇਗਾ ਭਾਵ ਨਾਸ਼ ਹੋ ਜਾਵੇਗਾ, ਇਸ ਲਈ ਇਕ ਸੱਚੇ ਸਨੇਹੀ = ਪ੍ਰੇਮੀ ਰਾਮ = ਪਰਮੇਸ਼ਰ ਨੂੰ ਭਾਜਹੁ = ਭਜਹੁ, ਸਿਮਰਨਾ ਕਰੋ ॥ਰਹਾਉ॥

## ਤੀਨਿ ਸੰਙਿਆ ਕਰਿ, ਦੇਹੀ ਕੀਨੀ; ਜਲ ਕੂਕਰ ਭਸਮੇਹੀ ॥

ਤੀਨਿ = ਤਿੰਨਾਂ ਤਰ੍ਹਾਂ ਕਰਿ = ਕਰਕੇ ਇਸ ਦੇਹੀ = ਸਰੀਰ ਦੀ ਸੰਙਿਆ = ਹਾਲਤ, ਦਸ਼ਾ ਕੀਨੀ = ਕੀਤੀ ਜਾਂਦੀ ਹੈ, ਭਾਵ ਇਕ ਤਾਂ ਜਲ ਪ੍ਰਵਾਹ ਕਰ ਦਿੱਤਾ ਜਾਂਦਾ ਹੈ, ਦੂਜਾ ਕਈਆਂ ਦੇ ਪ੍ਰਾਣ ਉਜਾੜਾ ਵਿਚ ਨਿਕਲ ਜਾਂਦੇ ਹਨ ਉਨ੍ਹਾਂ ਦੀ ਦੇਹੀ ਨੂੰ ਕੂਕਰ = ਕੁੱਤੇ ਆਦਿ ਜਾਨਵਰ ਹੀ ਖਾ ਜਾਂਦੇ ਹਨ (**ਵਾ:** (ਕੂ + ਕਰ) ਕੂ = ਪ੍ਰਿਥਵੀ ਵਿਚ ਦੱਬਣਾ ਕਰ = ਕਰਦੇ ਹਨ) ਤੀਸਰਾ ਕਈ ਭਸਮੇਹੀ = ਸਾੜ ਕੇ ਜਾਂ ਕਬਰ ਵਿਚ ਦੱਬ ਕੇ ਸੁਆਹ ਕਰ ਦਿੰਦੇ ਹਨ **ਅਥਵਾ** ਜਲ = ਪਾਣੀ, (ਕੂ + ਕਰ) ਕੂ = ਪ੍ਰਿਥਵੀ, ਭਸਮੇਹੀ ਭਾਵ ਅਗਨੀ ਅਤੇ ਅਕਾਸ਼ ਤੇ ਪਵਣ ਕਰ = ਕਰਕੇ, ਅਰਥਾਤ ਇਨ੍ਹਾਂ ਪੰਜਾਂ ਤੱਤਾਂ ਤੋਂ ਇਹ ਦੇਹੀ ਦੀ ਪੈਦਾਇਸ਼ ਹੋਈ ਹੈ **ਵਾ:** ਜਲ ਤੋਂ ਸਤੋਗੁਣ, ਪ੍ਰਿਥਵੀ ਤੋਂ ਰਜੋਗੁਣ ਤੇ ਭਸਮੇਹੀ ਭਾਵ ਅਗਨੀ ਵਿੱਚੋਂ ਤਮੋਗੁਣ ਸਮਝਣਾ, ਅਰਥਾਤ ਇਨ੍ਹਾਂ ਤਿੰਨਾਂ ਗੁਣਾਂ ਕਰਕੇ ਇਹ ਦੇਹੀ ਬਣੀ ਹੈ **ਵਾ:** ਸਤੋਗੁਣ ਵਿਚ ਨਰਮ ਸੁਭਾਅ, ਰਜੋਗੁਣ ਵਿਚ ਹੰਕਾਰ ਤੇ ਲੋਭੀ ਸੁਭਾਅ ਅਤੇ ਤਮੋਗੁਣ ਵੇਲੇ ਕ੍ਰੋਧੀ ਤੇ ਆਲਸੀ ਸੁਭਾਅ ਹੋ ਜਾਂਦਾ ਹੈ **ਵਾ:** ਸਤੋਗੁਣ ਵੇਲੇ ਜਾਗ੍ਰਤ, ਰਜੋਗੁਣ ਵੇਲੇ ਸੁਪਨ ਅਵਸਥਾ ਅਤੇ ਤਮੋਗੁਣ ਵੇਲੇ ਘੋਰ ਨਿੰਦ੍ਰਾ (ਸਖੋਪਤੀ) ਅਵਸਥਾ ਹੁੰਦੀ ਹੈ, ਇਸ ਪ੍ਰਕਾਰ ਤਿੰਨ ਅਵਸਥਾਵਾਂ ਦੀ ਦਸ਼ਾ ਵਿਚ ਦੇਹੀ ਬਣਾਉਣਾ ਕੀਤੀ ਹੈ।

## ਹੋਇ ਆਮਰੋ, ਗ੍ਰਿਹ ਮਹਿ ਬੈਠਾ; ਕਰਣ ਕਾਰਣ ਬਿਸਰੋਹੀ ॥੨॥

ਇਸ ਨਾਸ਼ਵੰਤ ਸਰੀਰ ਰੂਪੀ ਗ੍ਰਿਹ = ਘਰ ਮਹਿ = ਵਿਚ ਜੀਵ ਆਮਰੋ = ਅਮਰ ਹੋਇ = ਹੋ ਕੇ ਬੈਠਾ ਹੋਇਆ ਹੈ, ਅਤੇ ਸਾਰੇ ਕਰਣ ਕਾਰਣ = ਕਾਰਨਾਂ ਦੇ ਕਰਨ ਨੂੰ ਸਮਰੱਥ ਪਰਮੇਸ਼ਰ ਤਾਈਂ ਬਿਸਰੋਹੀ = ਵਿਸਾਰਿਆ ਹੋਇਆ ਹੈ ॥੨॥

## ਅਨਿਕ ਭਾਤਿ ਕਰਿ ਮਣੀਏ ਸਾਜੇ; ਕਾਚੈ ਤਾਗਿ ਪਰੋਹੀ ॥

ਅਨਿਕ = ਅਨੇਕਾਂ ਹੀ ਭਾਤਿ = ਤਰੀਕਿਆਂ ਕਰਿ = ਕਰਕੇ ਇਹ ਸਰੀਰ ਰੂਪੀ ਮਣੀਏ = ਮਣਕੇ ਸਾਜੇ = ਸਾਜਣਾ ਕੀਤੇ ਹਨ, ਜੋ ਸਾਹਾਂ, ਪਰਾਲਬਧ ਰੂਪੀ ਕਾਚੈ = ਕੱਚੇ ਤਾਗਿ = ਧਾਗੇ ਵਿਚ ਪਰੋਹੀ = ਪਰੋਤੇ ਹੋਏ ਹਨ।

## ਤੂਟਿ ਜਾਇਗੋ ਸੂਤੁ ਬਾਪੁਰੇ; ਫਿਰਿ ਪਾਛੈ ਪਛੁਤੋਹੀ ॥੩॥

ਹੇ ਬਾਪੁਰੇ = ਵਿਚਾਰੇ ਜੀਵ! ਜਦੋਂ ਇਹ ਪਰਾਲਬਧ, ਸੁਆਸਾਂ ਰੂਪੀ ਸੂਤੁ = ਧਾਗਾ ਤੂਟਿ = ਟੁੱਟ ਜਾਇਗੋ = ਜਾਵੇਗਾ, ਤਦੋਂ ਫਿਰਿ = ਮੁੜ ਪਾਛੈ = ਪਿੱਛੋਂ ਪਛਤੋਹੀ = ਪਛਤਾਉਣਾ ਹੀ ਪਵੇਗਾ ॥੩॥

## ਜਿਨਿ ਤੁਮ ਸਿਰਜੇ, ਸਿਰਜਿ ਸਵਾਰੇ; ਤਿਸੁ ਧਿਆਵਹੁ ਦਿਨੁ ਰੈਨੇਹੀ ॥

ਹੇ ਭਾਈ! ਜਿਨਿ = ਜਿਸ ਪਰਮੇਸ਼ਰ ਨੇ ਪਹਿਲਾਂ ਪੰਜ ਤੱਤ ਸਿਰਜੇ = ਪੈਦਾ ਕੀਤੇ ਹਨ, ਫਿਰ ਤੁਮ = ਤੁਸਾਂ ਦੇ ਸਰੀਰਾਂ ਨੂੰ ਸਿਰਜਿ = ਪੈਦਾ ਕਰਕੇ ਅੱਖਾਂ, ਕੰਨ, ਨੱਕ ਆਦਿ ਇੰਦ੍ਰੀਆਂ ਦੁਆਰਾ ਸਵਾਰੇ = ਸੰਵਾਰਨਾ ਕੀਤਾ ਹੈ, ਤਿਸੁ = ਉਸ ਵਾਹਿਗੁਰੂ ਨੂੰ ਦਿਨ ਰੈਨੇਹੀ = ਰਾਤ ਧਿਆਵਹੁ = ਧਿਆਉਣਾ ਕਰੋ।

## ਜਨ ਨਾਨਕ, ਪ੍ਰਭ ਕਿਰਪਾ ਧਾਰੀ; ਮੈ ਸਤਿਗੁਰ ਓਟ ਗਹੇਹੀ ॥੪॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੇਰੇ ਜਨ = ਦਾਸ ਉਪਰ ਪ੍ਰਭ = ਪਰਮੇਸ਼ਰ ਨੇ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ ਹੈ, ਜਿਸ ਕਰਕੇ ਮੈਂ ਸਤਿਗੁਰ = ਸੱਚੇ ਗੁਰਾਂ ਦੀ ਓਟ = ਟੇਕ (ਗਹੇ + ਹੀ) ਹੀ = ਨਿਸਚੇ ਕਰਕੇ ਗਹੇ = ਗ੍ਰਹਿਣ ਕੀਤੀ ਹੈ ॥੪॥੪॥

## ਸੋਰਠਿ ਮਹਲਾ ੫ ॥

## ਗੁਰੁ ਪੂਰਾ ਭੇਟਿਓ ਵਡਭਾਗੀ; ਮਨਹਿ ਭਇਆ ਪਰਗਾਸਾ ॥

ਹੇ ਭਾਈ! ਵਡਭਾਗੀ = ਵੱਡੇ ਭਾਗਾਂ ਕਰਕੇ ਪੂਰਾ = ਪੂਰਨ ਗੁਰੂ ਸਾਹਿਬ ਜੀ ਭੇਟਿਓ = ਮਿਲੇ ਹਨ, ਜਿਸ ਕਰਕੇ ਮਨਹਿ = ਮਨ ਵਿਚ ਗਿਆਨ ਦਾ ਪਰਗਾਸਾ = ਪ੍ਰਕਾਸ਼ ਭਇਆ = ਹੋਇਆ ਹੈ।

## ਕੋਇ ਨ ਪਹੁਚਨਹਾਰਾ ਦੂਜਾ; ਅਪੁਨੇ ਸਾਹਿਬ ਕਾ ਭਰਵਾਸਾ ॥੧॥

ਮੇਰੇ ਸਤਿਗੁਰਾਂ ਦੇ ਤੁਲ ਹੋਰ ਕੋਇ = ਕੋਈ ਵੀ ਦੂਜਾ = ਦੂਸਰਾ ਪਹੁਚਨਹਾਰਾ = ਪਹੁੰਚਣ ਵਾਲਾ ਨਹੀਂ ਹੈ, ਸਾਨੂੰ ਤਾਂ ਅਪੁਨੇ = ਆਪਦੇ ਸਾਹਿਬ = ਮਾਲਕ ਸਤਿਗੁਰਾਂ ਕਾ = ਦਾ ਹੀ ਭਰਵਾਸਾ = ਭਰੋਸਾ ਹੈ ॥੧॥

## ਅਪੁਨੇ ਸਤਿਗੁਰ ਕੈ; ਬਲਿਹਾਰੈ ॥

ਅਸੀਂ ਅਪੁਨੇ = ਆਪਦੇ ਸਤਿਗੁਰੂ ਸਾਹਿਬ ਕੈ = ਦੇ ਤਾਈਂ ਬਲਿਹਾਰੈ = ਕੁਰਬਾਨ ਜਾਂਦੇ ਹਾਂ।

## ਆਗੈ ਸੁਖੁ, ਪਾਛੈ ਸੁਖ ਸਹਜਾ; ਘਰਿ ਆਨੰਦੁ ਹਮਾਰੈ ॥ਰਹਾਉ॥

ਜਿਨ੍ਹਾਂ ਦੀ ਕ੍ਰਿਪਾ ਸਦਕਾ ਆਗੈ = ਅੱਗੇ ਪ੍ਰਲੋਕ ਵਿਚ ਵੀ ਜਾ ਕੇ ਸੁਖ ਮਿਲੇਗਾ ਤੇ ਪਾਛੈ = ਪਿੱਛੇ ਭਾਵ ਇਥੇ ਵੀ ਸਹਜਾ = ਸੁਭਾਵਿਕ ਹੀ ਸੁਖ ਮਿਲ ਰਿਹਾ ਹੈ ਅਤੇ ਹਮਾਰੈ = ਸਾਡੇ ਹਿਰਦੇ ਰੂਪੀ ਘਰ ਵਿਚ ਅਨੰਦ ਹੀ ਬਣਿਆ ਹੋਇਆ ਹੈ **ਅਥਵਾ** ਅੱਗੇ ਜੀਵਨ ਮੁਕਤੀ ਦਾ ਸੁਖ ਪ੍ਰਾਪਤ ਹੋਵੇਗਾ, ਪਿੱਛੇ ਜਗਿਆਸਾ ਅਵਸਥਾ ਵਿਚ ਗੁਰਾਂ ਦੀ ਸੇਵਾ, ਸ਼ਰਧਾ, ਭਗਤੀ ਆਦਿ ਦਾ ਸਹਿਜੇ ਹੀ ਸੁਖ ਮਿਲ ਰਿਹਾ ਹੈ ਅਤੇ ਸਾਡੇ ਹਿਰਦੇ ਰੂਪੀ ਘਰ ਵਿਚ ਸਰੂਪਾਨੰਦ ਬਣ ਰਿਹਾ ਹੈ **ਅਥਵਾ** ਅੱਗੇ ਬ੍ਰਹਮ ਗਿਆਨੀਆਂ ਨੂੰ ਵੀ ਸੁਖ ਹੀ ਸੁਖ ਹੈ, ਪਿੱਛੇ ਜਗਿਆਸੂਆਂ ਨੂੰ ਵੀ ਸਹਿਜੇ ਹੀ ਸੁਖ ਪ੍ਰਾਪਤ ਹੋ ਰਿਹਾ ਹੈ ਅਤੇ ਹਮਾਰੈ = ਤਮਾਮ ਬ੍ਰਹਮ-ਬੇਤਿਆਂ, ਬਿਦੇਹ ਮੁਕਤਿਆਂ ਦੇ ਘਰ ਵਿਚ ਵੀ ਅਨੰਦ ਹੀ ਅਨੰਦ ਹੈ **ਅਥਵਾ** ਅੱਗੇ ਜਿਥੇ ਵਡਾਲੀ ਸਾਹਿਬ ਵਿਚ ਗਏ ਸੀ, ਉਥੇ ਵੀ ਸੁਖ ਸੀ, ਪਿੱਛੇ ਅੰਮ੍ਰਿਤਸਰ ਵਿਚ ਰਹਿੰਦਿਆਂ ਵੀ ਸਹਿਜੇ ਹੀ ਸੁਖ ਬਣ ਰਿਹਾ ਸੀ, ਅਤੇ ਹਰਿਮੰਦਰ ਸਾਹਿਬ ਰੂਪੀ ਸਾਡੇ ਘਰ ਵਿਚ ਵੀ ਅਨੰਦ ਹੀ ਅਨੰਦ ਪ੍ਰਾਪਤ ਹੋ ਰਿਹਾ ਹੈ ॥ਰਹਾਉ॥

## ਅੰਤਰਜਾਮੀ ਕਰਣੈਹਾਰਾ; ਸੋਈ ਖਸਮੁ ਹਮਾਰਾ ॥

ਜੋ ਸਾਰਿਆਂ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਅਤੇ ਸਾਰੇ ਸੰਸਾਰ ਨੂੰ ਕਰਣੈਹਾਰਾ = ਸਿਰਜਨ ਵਾਲਾ ਹੈ, ਸੋਈ = ਉਹੀ ਹਮਾਰਾ = ਸਾਡਾ **ਵਾ:** ਹਮਾਰਾ = ਤਮਾਮ ਦਾ ਖਸਮੁ = ਮਾਲਕ ਹੈ।

## ਨਿਰਭਉ ਭਏ, ਗੁਰ ਚਰਣੀ ਲਾਗੇ; ਇਕ ਰਾਮ ਨਾਮ ਆਧਾਰਾ ॥੨॥

ਇਕ ਰਾਮ = ਪਰਮੇਸ਼ਰ ਦੇ ਨਾਮ ਦਾ ਆਧਾਰਾ = ਆਸਰਾ ਲੈਣ ਕਰਕੇ ਅਤੇ ਗੁਰਾਂ ਦੇ ਚਰਣੀ = ਚਰਨ ਕਮਲਾਂ ਵਿਚ ਲਾਗੇ = ਲੱਗਣ ਕਰਕੇ ਹੁਣ ਨਿਰਭਉ = ਭੈ ਤੋਂ ਰਹਿਤ ਭਏ = ਹੋ ਗਏ ਹਾਂ ॥੨॥

## ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ; ਹੈ ਭੀ ਹੋਵਨਹਾਰਾ ॥

ਅਕਾਲ = ਕਾਲ ਤੋਂ ਰਹਿਤ ਮੂਰਤਿ = ਸਰੂਪ ਪ੍ਰਭੁ = ਪਰਮੇਸ਼ਰ ਦਾ ਦਰਸਨੁ = ਦੀਦਾਰ ਸਫਲ = ਫਲਦਾਇਕ, ਸਹਿਤ ਗਿਆਨ ਫਲ ਦੇ ਹੈ, ਫਿਰ ਜੋ ਹੈ = ਵਰਤਮਾਨ ਭੀ = ਭੂਤਕਾਲ ਤੇ ਹੋਵਨਹਾਰਾ = ਭਵਿੱਖਤ ਕਾਲ ਵਿਚ ਵੀ ਸਦਾ ਰਹਿਣ ਵਾਲਾ ਹੈ।

## ਕੰਠਿ ਲਗਾਇ, ਅਪੁਨੇ ਜਨ ਰਾਖੇ; ਅਪੁਨੀ ਪ੍ਰੀਤਿ ਪਿਆਰਾ ॥੩॥

ਜੋ ਅਪੁਨੇ = ਆਪਦੇ ਜਨ = ਭਗਤਾਂ ਨੂੰ ਆਪਣੇ ਅਭੇਦ ਨਿਸਚੇ ਰੂਪੀ ਕੰਠਿ = ਗਲੇ ਨਾਲ ਲਗਾਇ = ਲਗਾ ਕਰਕੇ ਰਾਖੇ = ਰੱਖਦਾ ਹੈ, ਅਤੇ ਉਨ੍ਹਾਂ ਨੂੰ ਮਨ ਵਿਚ ਆਪਣੀ ਪ੍ਰੀਤਿ = ਪ੍ਰੀਤੀ ਤੇ ਤਨ ਵਿਚ ਵੀ ਆਪਣਾ ਪਿਆਰਾ = ਪਿਆਰ ਦੇਣਾ ਕੀਤਾ ਹੈ **ਵਾ:** ਉਨ੍ਹਾਂ ਭਗਤਾਂ ਨੂੰ ਆਪਣੀ ਪ੍ਰੀਤੀ ਰੂਪ ਅੰਮ੍ਰਿਤ ਨੂੰ ਪਿਆਰਾ = ਪਿਆਉਣਾ ਕਰਦਾ ਹੈ ॥੩॥

## ਵਡੀ ਵਡਿਆਈ ਅਚਰਜ ਸੋਭਾ; ਕਾਰਜੁ ਆਇਆ ਰਾਸੇ ॥

ਉਨ੍ਹਾਂ ਭਗਤ ਜਨਾਂ ਦੀ ਵੱਡੀ ਵਡਿਆਈ = ਮਹਿਮਾ ਤੇ ਅਚਰਜ = ਵਿਸਮਾਦ ਹੀ ਸ਼ੋਭਾ ਹੁੰਦੀ ਹੈ **ਵਾ:** ਜਿਨ੍ਹਾਂ ਨੇ ਅਸਚਰਜ ਸਰੂਪ ਦੀ ਸ਼ੋਭਾ ਕੀਤੀ ਹੈ, ਉਨ੍ਹਾਂ ਨੂੰ ਬ੍ਰਹਮ ਗਿਆਨ ਰੂਪੀ ਵੱਡੀ ਵਡਿਆਈ ਮਿਲਦੀ ਹੈ ਅਤੇ ਜੀਵਨ ਮੁਕਤੀ, ਬਿਦੇਹ ਮੁਕਤੀ, ਬ੍ਰਹਮਾਨੰਦ ਦੀ ਪ੍ਰਾਪਤੀ ਰੂਪ ਸਭ ਕਾਰਜੁ = ਕੰਮ ਰਾਸੈ = ਰਾਸ ਆਇਆ = ਆ ਜਾਂਦਾ ਹੈ **ਅਥਵਾ** ਸਤਿਗੁਰੂ ਸਾਹਿਬ ਜੀ ਦੀ ਬਹੁਤ ਵੱਡੀ ਵਡਿਆਈ ਅਤੇ ਅਸਚਰਜ ਸ਼ੋਭਾ ਹੈ, ਜਿਨ੍ਹਾਂ ਨੇ ਇਹ ਜਾਣ ਕੇ ਭਗਤੀ ਕੀਤੀ ਹੈ, ਉਨ੍ਹਾਂ ਦਾ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਕਾਰਜ ਰਾਸ ਆ ਜਾਂਦਾ ਹੈ।

**[ਅੰਗ ੬੧੦]**

## ਨਾਨਕ ਕਉ ਗੁਰੁ ਪੂਰਾ ਭੇਟਿਓ; ਸਗਲੇ ਦੂਖ ਬਿਨਾਸੇ ॥੪॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਨੂੰ ਜਨਾਂ ਕਉ = ਨੂੰ ਪੂਰਾ = ਪੂਰਨ ਗੁਰੂ ਭੇਟਿਓ = ਮਿਲਿਆ ਹੈ, ਜਿਸ ਕਰਕੇ ਸਾਡੇ ਸਗਲੇ = ਸਾਰੇ ਅਗਿਆਨ ਆਦਿ ਦੇ ਦੂਖ = ਦੁਖ ਬਿਨਾਸੇ = ਨਾਸ਼ ਹੋ ਗਏ ਹਨ ॥੪॥੫॥

## ਸੋਰਠਿ ਮਹਲਾ ੫ ॥

## ਸੁਖੀਏ ਕਉ ਪੇਖੈ ਸਭ ਸੁਖੀਆ; ਰੋਗੀ ਕੈ ਭਾਣੈ, ਸਭ ਰੋਗੀ ॥

ਹੇ ਭਾਈ! ਸੁਖੀਏ = ਸੁਖ ਮਾਨਣ ਵਾਲੇ ਕਉ = ਨੂੰ ਸਭ = ਸਾਰੇ ਸੁਖੀਆ = ਸੁਖੀ ਹੀ ਪੇਖੈ = ਦਿਸਦੇ ਹਨ ਅਤੇ ਰੋਗੀ = ਰੋਗਾਂ ਵਿਚ ਗ੍ਰਸੇ ਹੋਏ ਕੈ = ਦੇ ਭਾਣੈ = ਵਾਸਤੇ ਤਾਂ ਸਭ = ਸਾਰੇ ਰੋਗੀ = ਬੀਮਾਰ ਹੀ ਪ੍ਰਤੀਤ ਹੁੰਦੇ ਹਨ, ਅਰਥਾਤ "ਜੈਸੀ ਦ੍ਰਿਸ਼ਟੀ ਵੈਸੀ ਸ੍ਰਿਸ਼ਟੀ" ਭਾਵ ਜਿਹੋ ਜਿਹੀ ਕਿਸੇ ਦੀ ਦ੍ਰਿਸ਼ਟੀ ਹੈ ਉਸ ਨੂੰ ਉਹੋ ਜਿਹੀ ਹੀ ਸ੍ਰਿਸ਼ਟੀ ਪ੍ਰਤੀਤ ਹੁੰਦੀ ਹੈ **ਅਥਵਾ** ਜੋ ਬ੍ਰਹਮ ਬੇਤਿਆਂ ਨੂੰ ਆਤਮ ਸੁਖ ਮਾਨਣ ਕਰਕੇ ਸਾਰੇ ਸੁਖੀ ਦਿਸਦੇ ਹਨ ਅਤੇ ਜੋ ਹੰਕਾਰ ਆਦਿ ਵਿਕਾਰਾਂ ਕਰਕੇ ਰੋਗੀ ਹਨ, ਉਨ੍ਹਾਂ ਦੇ ਭਾਣੇ ਵਿਚ ਸਾਰੇ ਹੰਕਾਰ ਆਦਿ ਦੇ ਰੋਗਾਂ ਨਾਲ ਭਰੇ ਹੋਏ ਪ੍ਰਤੀਤ ਹੁੰਦੇ ਹਨ।

## ਕਰਣ ਕਰਾਵਨਹਾਰ ਸੁਆਮੀ; ਆਪਨ ਹਾਥਿ ਸੰਜੋਗੀ ॥੧॥

ਜੋ ਸਾਰੇ ਕਾਰਜਾਂ ਨੂੰ ਆਪ ਕਰਨ ਵਾਲਾ ਅਤੇ ਬ੍ਰਹਮਾ ਆਦਿਕਾਂ ਪਾਸੋਂ ਕਰਾਵਨਹਾਰ = ਕਰਾਉਣ ਵਾਲਾ ਸੁਆਮੀ = ਮਾਲਕ ਵਾਹਿਗੁਰੂ ਹੈ, ਉਸ ਨੇ ਜੀਵਾਂ ਦਾ ਸੰਜੋਗੀ = ਕਰਮ ਫਲ ਆਪਨ ਹਾਥ = ਆਪਣੇ ਹੀ ਹੱਥ ਵਿਚ ਰੱਖਿਆ ਹੈ, ਉਹੀ ਪੁਰਸ਼ ਗੁਰ-ਸ਼ਬਦ ਦੇ ਸੰਯੋਗੀ ਹੋਏ ਹਨ **ਵਾ:** ਉਹੀ ਪੁਰਸ਼ ਉਸ ਦੇ ਸਰੂਪ ਵਿਚ ਸੰਜੋਗੀ = ਭਲੀ ਪ੍ਰਕਾਰ ਜੁੜੇ ਹਨ ॥੧॥

## ਮਨ ਮੇਰੇ; ਜਿਨਿ ਅਪੁਨਾ ਭਰਮੁ ਗਵਾਤਾ ॥

ਹੇ ਮੇਰੇ ਮਨਾਂ! ਜਿਨਿ = ਜਿਸ ਪੁਰਸ਼ ਨੇ ਅਪੁਨਾ = ਆਪਦਾ ਭਰਮ ਗਵਾਤਾ = ਗੁਆ ਦਿੱਤਾ ਹੈ।

## ਤਿਸ ਕੈ ਭਾਣੈ, ਕੋਇ ਨ ਭੂਲਾ; ਜਿਨਿ ਸਗਲੋ ਬ੍ਰਹਮੁ ਪਛਾਤਾ ॥ਰਹਾਉ॥

ਫੇਰ ਜਿਨਿ = ਜਿਸ ਨੇ ਸਗਲੋ = ਸਾਰਿਆਂ ਥਾਵਾਂ ਵਿਚ ਬ੍ਰਹਮੁ = ਵਿਆਪਕ ਪ੍ਰਭੂ ਨੂੰ ਪਛਾਤਾ = ਪਛਾਣ ਲਿਆ ਹੈ, ਤਿਸ = ਉਸ ਕੈ = ਦੇ ਭਾਣੈ = ਖ਼ਿਆਲ ਅੰਦਰ ਕੋਇ = ਕੋਈ ਵੀ ਭੂਲਾ = ਭੁੱਲਾ ਹੋਇਆ ਨਹੀਂ ਹੈ ॥ਰਹਾਉ॥

**ਦੋਨਾਂ ਪੰਗਤੀਆਂ ਦਾ ਅੰਨਵੇਂ ਅਨੁਸਾਰ ਅਰਥ :**

**(ਮਨ ਮੇਰੇ ਜਿਨਿ ਭਾਣੈ; ਅਪਨਾ ਭਰਮੁ ਗਵਾਤਾ ॥)** ਹੇ ਮੇਰੇ ਮਨਾਂ! ਜਿਸ ਨੇ ਗੁਰਾਂ ਦੇ ਭਾਣੇ ਅਨੁਸਾਰ ਚੱਲ ਕੇ ਆਪਣਾ ਭਰਮ ਗੁਆ ਲਿਆ ਹੈ ਅਤੇ **(ਜਿਨਿ ਸਗਲੋ ਬ੍ਰਹਮੁ ਪਛਾਤਾ ॥)** ਜਿਨਿ = ਜਿਸ ਨੇ ਸਾਰੇ ਥਾਵਾਂ ਵਿਚ ਵਿਆਪਕ ਬ੍ਰਹਮ ਨੂੰ ਪਛਾਣ ਲਿਆ ਹੈ।

**(ਤਿਸ ਕੈ ਕੋਇ ਨ ਭੂਲਾ)** ਤਿਸ = ਉਸ ਕੈ = ਦੇ ਅੰਦਰ ਕੋਇ = ਕੋਈ ਭੂਲਾ = ਭੁੱਲ ਨ = ਨਹੀਂ ਰਹਿ ਜਾਂਦੀ ਭਾਵ ਉਸ ਨੂੰ ਸਾਰਿਆਂ ਵਿਚ ਬ੍ਰਹਮ ਆਤਮਾ ਹੀ ਦਿੱਸਦਾ ਹੈ ॥ਰਹਾਉ॥

## ਸੰਤ ਸੰਗਿ, ਜਾ ਕਾ ਮਨੁ ਸੀਤਲੁ; ਓਹੁ ਜਾਣੈ ਸਗਲੀ ਠਾਂਢੀ ॥

ਸੰਤ = ਸ਼ਾਂਤ ਆਤਮਾ ਮਹਾਤਮਾ ਜਨਾਂ ਦੇ ਸੰਗਿ = ਸਾਥ ਮਿਲ ਕੇ ਭਾਵ ਸਾਧਸੰਗਤ ਕਰਕੇ ਜਾ = ਜਿਨ੍ਹਾਂ ਕਾ = ਦਾ ਮਨੁ = ਹਿਰਦਾ ਸੀਤਲੁ = ਠੰਢਾ ਹੋਇਆ ਹੈ, ਓਹੁ = ਉਹ ਸਗਲੀ = ਸਾਰੀ ਸ੍ਰਿਸ਼ਟੀ ਨੂੰ ਠਾਂਢੀ = ਠੰਢੀ, ਸ਼ਾਂਤ ਰੂਪ ਹੋਈ ਜਾਣੈ = ਜਾਣਦੇ ਹਨ।

## ਹਉਮੈ ਰੋਗਿ ਜਾ ਕਾ ਮਨੁ ਬਿਆਪਿਤ; ਓਹੁ ਜਨਮਿ ਮਰੈ ਬਿਲਲਾਤੀ ॥੨॥

ਜਾ = ਜਿਸ ਕਾ = ਦਾ ਮਨੁ = ਹਿਰਦਾ ਹਉਮੈ = ਹੰਗਤਾ ਮਮਤਾ, ਹੰਕਾਰ ਦੇ ਰੋਗ ਵਿਚ ਬਿਆਪਿਤ = ਲੱਗਾ ਹੋਇਆ ਹੈ, ਓਹੁ = ਉਹ ਪੁਰਸ਼ ਜਨਮਿ ਮਰੈ = ਜੰਮਦਾ ਮਰਦਾ ਰਹਿੰਦਾ ਹੈ ਅਤੇ ਉਸ ਨੂੰ ਸਾਰੀ ਸ੍ਰਿਸ਼ਟੀ ਵੀ ਬਿਲਲਾਤੀ = ਵਿਰਲਾਪ ਕਰਦੀ ਪ੍ਰਤੀਤ ਹੁੰਦੀ ਹੈ ॥੨॥

## ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ; ਤਾ ਕਉ ਸਰਬ ਪ੍ਰਗਾਸਾ ॥

ਜਾ = ਜਿਸ ਕੀ = ਦੀਆਂ ਮਨ ਬੁੱਧ ਰੂਪੀ ਨੇਤ੍ਰੀ = ਅੱਖਾਂ ਵਿਚ ਜੁਗਤ ਰੂਪੀ ਸਲਾਈਆਂ ਦੁਆਰਾ ਗਿਆਨ ਦਾ ਅੰਜਨੁ = ਸੁਰਮਾ ਪੜਿਆ = ਪਿਆ ਹੋਇਆ ਹੈ, ਤਾ = ਉਸ ਕਉ = ਨੂੰ ਸਰਬ = ਸਾਰਿਆਂ ਵਿਚ ਬ੍ਰਹਮ ਆਤਮਾ ਦਾ ਹੀ ਪ੍ਰਗਾਸਾ = ਚਾਨਣਾ ਦਿਸਦਾ ਹੈ।

## ਅਗਿਆਨਿ ਅੰਧੇਰੈ ਸੂਝਸਿ ਨਾਹੀ; ਬਹੁੜਿ ਬਹੁੜਿ ਭਰਮਾਤਾ ॥੩॥

ਅਗਿਆਨਿ = ਗਿਆਨ ਤੋਂ ਹੀਣੇ ਪੁਰਸ਼ ਨੂੰ ਅਗਿਆਨਤਾ ਦੇ ਅੰਧੇਰੈ = ਹਨੇਰੇ ਕਰਕੇ ਕੁਝ ਭੀ ਸੂਝਸਿ = ਸੁੱਝਦਾ, ਦਿਸਦਾ ਨਹੀਂ ਹੈ, ਉਹ ਬਹੁੜਿ ਬਹੁੜਿ = ਮੁੜ-ਮੁੜ ਕੇ ਜੂਨਾਂ ਵਿਚ ਹੀ ਭਰਮਾਤਾ = ਭਰਮਦਾ ਰਹਿੰਦਾ ਹੈ ॥੩॥

## ਸੁਣਿ ਬੇਨੰਤੀ ਸੁਆਮੀ ਅਪੁਨੇ; ਨਾਨਕੁ ਇਹੁ ਸੁਖੁ ਮਾਗੈ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਅਪੁਨੇ = ਸਾਡੇ ਸੁਆਮੀ = ਮਾਲਕ ਵਾਹਿਗੁਰੂ, ਸਾਡੀ ਬੇਨੰਤੀ = ਅਰਜ਼ੋਈ ਸੁਣਿ = ਸੁਣਨਾ ਕਰੋ, ਅਸੀਂ ਇਹੋ ਹੀ ਸੁਖ ਮਾਗੈ = ਮੰਗਦੇ ਹਾਂ। ਕਿ :

## ਜਹ ਕੀਰਤਨੁ ਤੇਰਾ ਸਾਧੂ ਗਾਵਹਿ; ਤਹ ਮੇਰਾ ਮਨੁ ਲਾਗੈ ॥੪॥੬॥

ਜਹ = ਜਿਥੇ ਸਾਧੂ = ਸ੍ਰੇਸ਼ਟ ਮਹਾਤਮਾ ਜਨ ਤੇਰਾ = ਤੁਹਾਡਾ ਕੀਰਤਨੁ = ਜੱਸ ਗਾਵਹਿ = ਗਾਉਂਦੇ ਹਨ, ਤਹ = ਉਥੇ ਹੀ ਮੇਰਾ = ਸਾਡਾ ਮਨੁ = ਹਿਰਦਾ ਲਾਗੈ = ਲੱਗਿਆ ਰਹੇ ॥੪॥੬॥

## ਸੋਰਠਿ ਮਹਲਾ ੫ ॥ ਤਨੁ ਸੰਤਨ ਕਾ, ਧਨੁ ਸੰਤਨ ਕਾ; ਮਨੁ ਸੰਤਨ ਕਾ ਕੀਆ ॥

ਹੇ ਗੁਰਸਿੱਖੋ ! ਸਾਡਾ ਤਨੁ = ਸਰੀਰ ਸੰਤਨ = ਸੰਤ[੧], ਸ਼ਾਂਤ-ਚਿਤ ਮਹਾਤਮਾ (ਸ੍ਰੀ ਗੁਰੂ ਰਾਮਦਾਸ ਸਾਹਿਬ ਜੀ) ਕਾ = ਦਾ ਹੈ, ਧਨ ਭੀ ਸੰਤਨ = ਸੰਤ ਜਨਾਂ ਕਾ = ਦਾ ਹੈ ਅਤੇ ਮਨੁ = ਹਿਰਦਾ ਵੀ ਸੰਤਨ = ਸੰਤ ਜਨਾਂ ਕਾ = ਦਾ ਕੀਆ = ਕੀਤਾ ਹੋਇਆ ਹੈ, ਭਾਵ ਅਪਣੱਤ ਮੇਟ ਕੇ ਸਭ ਕੁਝ ਸੰਤ ਜਨਾਂ ਨੂੰ ਅਰਪਨ ਕੀਤਾ ਹੋਇਆ ਹੈ।

---

੧. 'ਸੰਤਨ' ਪਦ 'ਸੰਤ' ਦਾ ਬਹੁ-ਵਚਨ ਹੈ, ਗੁਰਬਾਣੀ ਵਿਚ ਇਹ ਪਦ ਸਤਿਗੁਰਾਂ, ਸੰਤ ਜਨਾਂ, ਗੁਰਸਿੱਖਾਂ, ਜਗਿਆਸੂ ਜਨਾਂ ਆਦਿ ਲਈ ਵਰਤਿਆ ਹੋਇਆ ਹੈ, ਪ੍ਰਕਰਣ ਦੇ ਅਨੁਸਾਰ ਹੀ ਇਸ ਦੇ ਅਰਥ ਲੱਗਦੇ ਹਨ। ਇਸ ਸ਼ਬਦ ਵਿਚ 'ਸੰਤਨ', 'ਸੰਤ' ਪਦ ਸਤਿਗੁਰਾਂ ਅਤੇ ਸੰਤ ਜਨਾਂ ਲਈ ਸਾਂਝਾ ਵਰਤਿਆ ਹੋਇਆ ਹੈ।

## ਸੰਤ ਪ੍ਰਸਾਦਿ, ਹਰਿ ਨਾਮੁ ਧਿਆਇਆ; ਸਰਬ ਕੁਸਲ ਤਬ ਥੀਆ ॥੧॥

ਜਦੋਂ ਸੰਤ = ਸ਼ਾਂਤ-ਚਿਤ ਮਹਾਤਮਾ ਜਨਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਹਰਿ = ਹਰੀ ਨਾਮ ਧਿਆਇਆ = ਧਿਆਉਣਾ ਕਰੀਦਾ ਹੈ, ਤਬ = ਤਦੋਂ ਸਰਬ = ਸਾਰੇ ਕੁਸਲ = ਸੁਖ ਪ੍ਰਾਪਤ ਥੀਆ = ਹੋ ਜਾਂਦੇ ਹਨ, ਭਾਵ ਜੋ ਇਕ ਰਾਜੇ ਤੋਂ ਬ੍ਰਹਮਾ ਦੀ ਪਦਵੀ ਤਕ ਸੁਖ ਮੰਨੇ ਹਨ, ਉਹ ਇਕ ਛਿਨ ਵਿਚ ਹੀ ਪ੍ਰਾਪਤ ਹੋ ਜਾਂਦੇ ਹਨ ਅਰਥਾਤ ਵਸ਼ਿਸ਼ਟ ਜੀ ਨੇ ਲਿਖਿਆ ਹੈ ਕਿ ਜਿਤਨਾ ਅਨੰਦ ਜੀਵਨ ਮੁਕਤ ਨੂੰ ਇਕ ਛਿਨ ਵਿਚ ਪ੍ਰਾਪਤ ਹੋ ਜਾਂਦਾ ਹੈ, ਉਤਨਾ ਅਨੰਦ ਬ੍ਰਹਮਾ ਨੂੰ ਸਾਰੀ ਉਮਰ ਵਿਚ ਵੀ ਪ੍ਰਾਪਤ ਨਹੀਂ ਹੁੰਦਾ ॥੧॥

## ਸੰਤਨ ਬਿਨੁ; ਅਵਰੁ ਨ ਦਾਤਾ ਬੀਆ ॥

ਸੰਤਨ = ਸੰਤ ਜਨਾਂ, ਸਤਿਗੁਰਾਂ ਤੋਂ ਬਿਨੁ = ਬਗ਼ੈਰ ਨਾਮ, ਭਗਤੀ, ਬ੍ਰਹਮ ਗਿਆਨ ਆਦਿ ਪਦਾਰਥਾਂ ਦਾ ਦਾਤਾ = ਦਾਨੀ ਬੀਆ = ਦੂਸਰਾ ਅਵਰੁ = ਹੋਰ ਕੋਈ ਨਹੀਂ ਹੈ।

## ਜੋ ਜੋ ਸਰਣਿ ਪਰੈ ਸਾਧੂ ਕੀ; ਸੋ ਪਾਰਗਰਾਮੀ ਕੀਆ ॥ਰਹਾਉ॥

ਜੋ ਜੋ = ਜਿਹੜਾ ਜਿਹੜਾ ਭੀ ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸਰਣਿ = ਓਟ ਵਿਚ ਪਰੈ = ਪਿਆ ਹੈ, ਸੋ = ਉਹੋ ਹੀ ਸੰਸਾਰ ਤੋਂ ਪਰਮੇਸ਼ਰ ਨੇ ਪਾਰਗਰਾਮੀ = ਮੁਕਤ ਕੀਆ = ਕੀਤਾ ਹੈ **ਵਾ:** (ਪਾਰ+ਗਰਾਮੀ) ਗਰਾਮੀ = ਗ੍ਰਾਮ ਭਾਵ ਸਮੂਹ ਸੰਸਾਰ ਤੋਂ ਪਾਰ ਕੀਤਾ ਹੈ ॥ਰਹਾਉ॥

## ਕੋਟਿ ਪਰਾਧ, ਮਿਟਹਿ ਜਨ ਸੇਵਾ; ਹਰਿ ਕੀਰਤਨੁ ਰਸਿ ਗਾਈਐ ॥

ਜਨ = ਭਗਤ ਜਨਾਂ ਦੀ ਸੇਵਾ = ਟਹਿਲ ਕਰਕੇ ਕੋਟਿ = ਕ੍ਰੋੜਾਂ ਹੀ ਪਰਾਧ = ਗੁਨਾਹ **ਵਾ:** ਕ੍ਰੋੜਾਂ ਜਨਮਾਂ ਦੇ ਅਪਰਾਧ ਮਿਟਹਿ = ਮਿਟ ਜਾਂਦੇ ਹਨ ਅਤੇ ਉਨ੍ਹਾਂ ਸਾਧ ਜਨਾਂ ਨਾਲ ਮਿਲ ਕੇ ਹਰਿ = ਹਰੀ ਦਾ ਕੀਰਤਨੁ = ਜੱਸ ਰਸਿ = ਪ੍ਰੇਮ ਵਿਚ ਭਿੱਜ ਕੇ ਗਾਈਐ = ਗਾਇਨ ਕਰੀਦਾ ਹੈ।

## ਈਹਾ ਸੁਖੁ, ਆਗੈ ਮੁਖ ਊਜਲ; ਜਨ ਕਾ ਸੰਗੁ ਵਡਭਾਗੀ ਪਾਈਐ ॥੨॥

ਫੇਰ ਈਹਾ = ਇਸ ਲੋਕ ਵਿਚ ਵੀ ਸੁਖ ਪ੍ਰਾਪਤ ਹੁੰਦਾ ਹੈ ਅਤੇ ਆਗੈ = ਅੱਗੇ ਪ੍ਰਲੋਕ ਵਿਚ ਵੀ ਮੁਖ = ਮੂੰਹ ਊਜਲ = ਉੱਜਲਾ ਹੁੰਦਾ ਹੈ, ਪਰੰਤੂ ਐਸੇ ਜਨ = ਭਗਤਾਂ ਕਾ = ਦਾ ਸੰਗੁ = ਸਾਥ ਵਡਭਾਗੀ = ਵੱਡੇ ਭਾਗਾਂ ਕਰਕੇ ਪਾਈਐ = ਪ੍ਰਾਪਤ ਕਰੀਦਾ ਹੈ ॥੨॥

## ਰਸਨਾ ਏਕ, ਅਨੇਕ ਗੁਣ ਪੂਰਨ; ਜਨ ਕੀ, ਕੇਤਕ ਉਪਮਾ ਕਹੀਐ ॥

ਸਾਡੀ ਰਸਨਾ = ਜੀਭਾ ਤਾਂ ਏਕ = ਇਕ ਹੈ ਪਰ ਸੰਤ ਜਨ ਅਨੇਕ = ਅਨੰਤ ਗੁਣਾਂ ਕਰਕੇ ਪੂਰਨ = ਲਬਾ ਲਬ ਭਰੇ ਹੋਏ ਹਨ, ਫੇਰ ਉਨ੍ਹਾਂ ਜਨ = ਭਗਤਾਂ ਕੀ = ਦੀ ਕੇਤਕ = ਕਿਤਨੀ ਕੁ ਉਪਮਾ = ਮਹਿਮਾ ਕਹੀਐ = ਕਹਿਣੀ ਕਰੀਏ ਭਾਵ ਕੁਝ ਕਹੀ ਨਹੀਂ ਜਾ ਸਕਦੀ, ਬੇਅੰਤ ਮਹਿਮਾ ਹੈ।

## ਅਗਮ ਅਗੋਚਰ ਸਦ ਅਬਿਨਾਸੀ; ਸਰਣਿ ਸੰਤਨ ਕੀ ਲਹੀਐ ॥੩॥

ਜੋ ਅਗਮ = ਗੰਮਤਾ ਤੋਂ ਰਹਿਤ, ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਅਤੇ ਸਦ = ਹਮੇਸ਼ਾ ਅਬਿਨਾਸੀ = ਨਾਸ਼ ਤੋਂ ਰਹਿਤ ਤ੍ਰੈ-ਕਾਲ ਅਬਾਧ ਸਰੂਪ ਹੈ, ਉਸ ਨੂੰ ਸੰਤਨ = ਸੰਤ ਜਨਾਂ ਕੀ = ਦੀ ਸਰਣਿ = ਓਟ ਵਿਚ ਪੈਣ ਕਰਕੇ ਹੀ ਲਹੀਐ = ਪ੍ਰਾਪਤ ਕਰੀਦਾ ਹੈ ॥੩॥

ਇਸ ਕਰਕੇ ਉਸ ਸਮਰੱਥ ਪਰਮੇਸ਼ਰ ਅੱਗੇ ਬੇਨਤੀ ਕਰਕੇ ਕਹੋ ਕਿ :

## ਨਿਰਗੁਨ ਨੀਚ ਅਨਾਥ ਅਪਰਾਧੀ; ਓਟ ਸੰਤਨ ਕੀ ਆਹੀ ॥

ਹੇ ਮਹਾਰਾਜ ਜੀ ! ਮੈਂ ਸਤ ਸੰਤੋਖ ਆਦਿ ਨਿਰਗੁਨ = ਗੁਣਾਂ ਤੋਂ ਹੀਣ, ਨੀਚ = ਨੀਵੇਂ, ਨੀਚਤਾਈ ਦੇ ਕਰਮਾਂ ਨੂੰ ਕਰਨ ਵਾਲਾ, ਅਨਾਥ = ਯਤੀਮ ਅਤੇ ਅਪਰਾਧੀ = ਗੁਨਾਹੀ ਹਾਂ, ਇਸ ਲਈ ਮੈ ਸੰਤਨ = ਸੰਤ ਜਨਾਂ ਕੀ = ਦੀ ਓਟ = ਟੇਕ, ਸ਼ਰਣ ਆਹੀ = ਚਾਹੁੰਦਾ ਹਾਂ।

## ਬੂਡਤ ਮੋਹ ਗ੍ਰਿਹ ਅੰਧ ਕੂਪ ਮਹਿ; ਨਾਨਕ ਲੇਹੁ ਨਿਬਾਹੀ ॥੪॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੋਰ ਨਿਮਰਤਾ ਵਿਚ ਕਹੋ ਕਿ ਮੈਂ ਗ੍ਰਿਹ = ਗ੍ਰਹਿਸਥ ਰੂਪੀ ਅੰਧ = ਅੰਨ੍ਹੇ ਕੂਪ = ਖੂਹ ਮਹਿ = ਵਿਚ ਮੋਹ ਕਰਕੇ ਬੂਡਤ = ਡੁੱਬ ਰਿਹਾ ਹਾਂ, ਤੁਸੀਂ ਮੈਨੂੰ ਨਿਬਾਹੀ = ਤੋੜ ਤਕ ਨਿਭਾ ਲੇਹੁ = ਲਵੋ, ਭਾਵ ਮੇਰਾ ਪਾਰ-ਉਤਾਰਾ ਕਰੋ ॥੪॥੭॥

## ਸੋਰਠਿ ਮਹਲਾ ੫ ਘਰੁ ੧ ॥

ਸੋਰਠਿ ਰਾਗਣੀ ਅੰਦਰ ਪੰਜਵੇਂ ਪਾਤਸ਼ਾਹ ਰਾਗ ਦੇ ਪਹਿਲੇ ਘਰੁ = ਸੁਰਤਾਲ ਵਿਚ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ :

## ਜਾ ਕੈ ਹਿਰਦੈ ਵਸਿਆ ਤੂ ਕਰਤੇ; ਤਾ ਕੀ ਤੈਂ ਆਸ ਪੁਜਾਈ ॥

ਹੇ ਕਰਤੇ = ਰਚਨਹਾਰ ਪ੍ਰਭੂ ! ਜਾ = ਜਿਸ ਪੁਰਸ਼ ਕੈ = ਦੇ ਹਿਰਦੈ = ਅੰਤਸ਼ਕਰਣ ਵਿਚ ਤੂੰ ਆਪ ਵਸਿਆ = ਵੱਸ ਗਿਆ ਹੈਂ, ਤਾ = ਉਸ ਪੁਰਸ਼ ਕੀ = ਦੀ ਤੈਂ = ਤੂੰ ਆਪ ਸਾਰੀ ਆਸ = ਉਮੀਦ ਪੁਜਾਈ = ਪੂਰੀ ਕੀਤੀ ਹੈ।

## ਦਾਸ ਅਪੁਨੇ ਕਉ, ਤੂ ਵਿਸਰਹਿ ਨਾਹੀ; ਚਰਣ ਧੂਰਿ ਮਨਿ ਭਾਈ ॥੧॥

ਤੂੰ ਅਪੁਨੇ = ਆਪਦੇ ਦਾਸ = ਸੇਵਕਾਂ ਨੂੰ ਕਦੇ ਵੀ ਵਿਸਰਹਿ = ਭੁੱਲਦਾ ਨਾਹੀ = ਨਹੀਂ ਹੈਂ, ਕਿਉਂਕਿ ਉਨ੍ਹਾਂ ਨੂੰ ਤੁਹਾਡੇ ਚਰਨ ਕਮਲਾਂ ਦੀ ਧੂਰਿ = ਧੂੜੀ ਆਪਣੇ ਮਨਿ = ਹਿਰਦੇ ਵਿਚ ਭਾਈ = ਭਾਉਂਦੀ, ਚੰਗੀ ਲੱਗਦੀ ਹੈ ॥੧॥

## ਤੇਰੀ ਅਕਥ ਕਥਾ; ਕਥਨੁ ਨ ਜਾਈ ॥

ਹੇ ਮਹਾਰਾਜ ! ਤੇਰੀ = ਤੁਹਾਡੀ ਸਰੂਪ ਦੀ ਅਕਥ = ਕਥਨ ਤੋਂ ਰਹਿਤ ਕਥਾ ਕਿਸੇ ਕੋਲੋਂ ਸ਼ਕਤੀ ਬਿਰਤੀ ਕਰਕੇ ਕਥਨੁ = ਵਖਿਆਣ ਨਹੀਂ ਕੀਤੀ ਜਾਈ = ਜਾਂਦੀ।

ਅਰਥਾਤ ਪਦਾਂ ਦੇ ਅਰਥ ਕਰਕੇ ਵੀ ਕਥਨ ਨਹੀਂ ਕੀਤੀ ਜਾ ਸਕਦੀ, ਜਿਵੇਂ ਪਦਾਂ ਦੇ ਸ਼ਕਤੀ ਵਾਲੇ ਵਾਕ ਹਨ ਭਾਵ ਜਿਹੜੇ ਪਦਾਂ ਦੇ ਕਥਨ ਕਰਨ ਜਾਂ ਅਰਥਾਂ ਦੇ ਉਚਾਰਨ ਕਰਕੇ ਸਮਝ ਪੈ ਜਾਵੇ, ਉਸ ਨੂੰ ਸ਼ਕਤੀ ਬਿਰਤੀ ਕਹੀਦਾ ਹੈ, ਇਕ ਜੋਗ ਸ਼ਬਦ ਹੁੰਦੇ ਹਨ, ਜਿਹੜੇ ਦੋ ਅੱਖਰਾਂ ਦੇ ਜੋੜ ਤੋਂ ਬਣੇ ਹੋਣ, ਉਸ ਨੂੰ ਜੋਗ ਸ਼ਬਦ ਕਹਿੰਦੇ ਹਨ, ਜਿਵੇਂ 'ਮੁਹਾਰ' (ਮੁ + ਹਾਰ) ਯੋਜਨਾ (ਜੋਗ) ਬਿਰਤੀ ਦੁਆਰਾ ਮੁ = ਮੋਹ ਨੂੰ ਹਾਰਨਾ ਵੀ ਅਰਥ ਬਣ ਗਿਆ ਤੇ ਮੁਹਾਰ ਲਗਾਮ ਦਾ ਨਾਮ ਭੀ ਹੈ, ਇਸ ਪ੍ਰਕਾਰ ਦੋਹਾਂ ਲਫ਼ਜ਼ਾਂ ਦਾ ਜੋ ਅਰਥ ਕੀਤਾ ਜਾਵੇ ਉਹ ਯੋਜਨਾ ਬਿਰਤੀ ਹੁੰਦੀ ਹੈ। ਇਸੇ ਪ੍ਰਕਾਰ ਰੂੜੀ ਇਕੱਲਾ ਪਦ ਜਿਵੇਂ ਗੜਵਾ, ਤੂੰਬੀ, ਫੌਂੜੀ ਆਦਿ ਪਦ ਹਨ, 'ਤੂੰ' ਤੇ 'ਬੀ', 'ਫੌਂ' ਤੇ 'ੜੀ' ਇਹ ਪਦ ਛੇਦ ਕਰਕੇ ਕੁਝ ਅਰਥ ਨਹੀਂ ਨਿਕਲਣਾ, ਇਨ੍ਹਾਂ ਸ਼ਬਦਾਂ ਨੂੰ ਰੂੜੀ ਸ਼ਬਦ ਕਹਿੰਦੇ ਹਨ, ਭਾਵ ਕੇਵਲ ਨਾਮ ਹੀ ਰੱਖਿਆ ਹੁੰਦਾ ਹੈ, ਇਸ ਪ੍ਰਕਾਰ ਜੋ ਜੋਗ ਤੇ ਰੂੜੀ ਕਰਕੇ ਨਾ ਜਾਣਿਆ ਜਾਵੇ, ਉਹ ਸ਼ਕਤੀ ਬਿਰਤੀ ਕਰਕੇ ਨਹੀਂ ਜਾਣਿਆ ਜਾਂਦਾ, ਲਖਣਾ

ਬਿਰਤੀ ਕਰਕੇ ਹੀ ਜਾਣਿਆ ਜਾਂਦਾ ਹੈ, ਇਉਂ ਅਕੱਥ ਸਰੂਪ ਦੀ ਕਥਾ ਸ਼ਕਤੀ ਬਿਰਤੀ ਦੁਆਰਾ ਕਥਨ ਨਹੀਂ ਕੀਤੀ ਜਾਂਦੀ।

## ਗੁਣ ਨਿਧਾਨ ਸੁਖਦਾਤੇ ਸੁਆਮੀ; ਸਭ ਤੇ ਊਚ ਬਡਾਈ ॥ਰਹਾਉ॥

ਹੇ ਗੁਣਾਂ ਦੇ ਨਿਧਾਨ = ਖ਼ਜ਼ਾਨੇ ਅਤੇ ਸੁਖਦਾਤੇ = ਸੁੱਖਾਂ ਦੇ ਦੇਣ ਵਾਲੇ ਸੁਆਮੀ = ਮਾਲਕ ਪ੍ਰਭੂ! ਤੁਹਾਡੀ ਸਭ = ਸਾਰਿਆਂ ਤੇ = ਤੋਂ ਊਚ = ਉੱਚੀ ਬਡਾਈ = ਮਹਿਮਾ ਹੈ ॥ਰਹਾਉ॥

## ਸੋ ਸੋ ਕਰਮ ਕਰਤ ਹੈ ਪ੍ਰਾਣੀ; ਜੈਸੀ ਤੁਮ ਲਿਖਿ ਪਾਈ ॥

ਹੇ ਮਹਾਰਾਜ ਜੀ! ਇਹ ਪ੍ਰਾਣੀ = ਪ੍ਰਾਣਧਾਰੀ ਜੀਵ ਸੋ ਸੋ = ਉਹੋ-ਉਹੋ ਹੀ, ਕਰਮ ਕਰਤ = ਕਰਦੇ ਹੈ = ਹਨ, ਜੈਸੀ = ਜਿਸ ਪ੍ਰਕਾਰ ਦੀ ਤੁਮ = ਤੁਸਾਂ ਨੇ ਜੀਵਾਂ ਦੇ ਅੰਤਸ਼ਕਰਣਾਂ ਉੱਤੇ ਵਾਸ਼ਨਾ, ਪਰਾਲਬਧ ਅਨੁਸਾਰ ਲਿਖਿ = ਲਿਖਤ ਪਾਈ = ਪਾ ਦਿੱਤੀ ਹੈ।

## ਸੇਵਕ ਕਉ ਤੁਮ ਸੇਵਾ ਦੀਨੀ; ਦਰਸਨੁ ਦੇਖਿ ਅਘਾਈ ॥੨॥

ਆਪਣੇ ਸੇਵਕ = ਸੇਵਾ ਕਰਨ ਵਾਲੇ ਦਾਸਾਂ ਕਉ = ਨੂੰ ਤੁਮ = ਤੁਸੀਂ ਆਪਣੀ ਭਗਤੀ ਰੂਪੀ ਸੇਵਾ = ਟਹਿਲ ਦੀਨੀ = ਦੇਣਾ ਕੀਤੀ ਹੈ ਅਤੇ ਉਹ ਸੇਵਕ ਤੁਹਾਡੇ ਦਰਸਨੁ = ਦੀਦਾਰ ਦੇਖਿ = ਵੇਖ ਕਰਕੇ ਹੀ ਅਘਾਈ = ਤ੍ਰਿਪਤ ਹੁੰਦੇ ਹਨ ॥੨॥

## ਸਰਬ ਨਿਰੰਤਰਿ ਤੁਮਹਿ ਸਮਾਨੇ; ਜਾ ਕਉ ਤੁਧੁ ਆਪਿ ਬੁਝਾਈ ॥

ਹੇ ਮਹਾਰਾਜ ਜੀ! ਸਰਬ = ਸਾਰਿਆਂ ਦੇ ਅੰਦਰ ਅੰਤਰੇ ਭੇਦ ਤੋਂ ਰਹਿਤ ਨਿਰੰਤਰਿ = ਇਕ-ਰਸ ਤੁਮਹਿ = ਤੁਸੀਂ ਹੀ ਸਮਾਨੇ = ਸਮਾਏ ਹੋਏ ਹੋ, ਇਹ ਗੱਲ ਜਾ = ਜਿਨ੍ਹਾਂ ਕਉ = ਨੂੰ ਤੁਧੁ = ਤੁਸੀਂ ਆਪ ਬੁਝਾਈ = ਸਮਝਾ ਦਿੰਦੇ ਹੋ, ਉਨ੍ਹਾਂ ਨੂੰ ਹੀ ਪਤਾ ਲੱਗਦਾ ਹੈ।

## ਗੁਰ ਪਰਸਾਦਿ ਮਿਟਿਓ ਅਗਿਆਨਾ; ਪ੍ਰਗਟ ਭਏ ਸਭ ਠਾਈ ॥੩॥

ਫੇਰ ਉਨ੍ਹਾਂ ਦਾ ਗੁਰਾਂ ਦੀ ਪਰਸਾਦਿ = ਕਿਰਪਾ ਕਰਕੇ ਅਗਿਆਨਾ = ਅਗਿਆਨ ਮਿਟਿਓ = ਮਿਟ ਜਾਂਦਾ ਹੈ, ਅਤੇ ਉਹ ਸਭ = ਸਾਰੀ ਠਾਈ = ਜਗ੍ਹਾ ਪ੍ਰਗਟ = ਪ੍ਰਤੱਖ, ਜ਼ਾਹਰ ਭਏ = ਹੋ ਜਾਂਦੇ ਹਨ **ਵਾ:** ਹੇ ਮਹਾਰਾਜ! ਤੁਸੀਂ ਸਾਰੀਆਂ ਥਾਵਾਂ ਵਿਚ ਹੀ ਪ੍ਰਗਟ ਹੋਏ ਹੋ ॥੩॥

## ਸੋਈ ਗਿਆਨੀ, ਸੋਈ ਧਿਆਨੀ; ਸੋਈ ਪੁਰਖੁ ਸੁਭਾਈ ॥

ਹੇ ਮਹਾਰਾਜ ਜੀ! ਸੋਈ = ਉਹੀ ਪੁਰਸ਼ ਨਿਰਗੁਣ ਸਰੂਪ ਦੇ ਗਿਆਨੀ = ਗਿਆਨ ਵਾਲਾ ਹੈ, ਸੋਈ = ਉਹੀ ਪੁਰਸ਼ ਸਰਗੁਨ ਸਰੂਪ ਦੇ ਧਿਆਨੀ = ਧਿਆਨ ਵਾਲਾ ਹੈ ਅਤੇ ਸੋਈ = ਉਹ ਸੁਭਾਈ = ਸ਼ੋਭਾ ਵਾਲਾ ਪੁਰਖ ਹੈ।

## ਕਹੁ ਨਾਨਕ ਜਿਸੁ ਭਏ ਦਇਆਲਾ;<br>ਤਾ ਕਉ ਮਨ ਤੇ ਬਿਸਰਿ ਨ ਜਾਈ ॥੪॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ! ਜਿਸ ਪੁਰਸ਼ ਤਾਈਂ ਤੁਸੀਂ ਦਇਆਲਾ = ਦਿਆਲੂ ਭਏ = ਹੋਏ ਹੋ, ਤਾਂ = ਉਸ ਪੁਰਸ਼ ਕਉ = ਨੂੰ ਤੁਸੀਂ ਮਨ = ਹਿਰਦੇ ਤੇ = ਤੋਂ ਕਦੇ ਵੀ ਬਿਸਰਿ = ਭੁੱਲ ਨਹੀਂ ਜਾਈ = ਜਾਂਦੇ ਭਾਵ ਸਦਾ ਯਾਦ ਰਹਿੰਦੇ ਹੋ ॥੪॥੮॥

## ਸੋਰਠਿ ਮਹਲਾ ੫ ॥

## ਸਗਲ ਸਮਗ੍ਰੀ ਮੋਹਿ ਵਿਆਪੀ; ਕਬ ਊਚੇ ਕਬ ਨੀਚੇ ॥

ਹੇ ਭਾਈ! ਸਗਲ = ਸਾਰੀ ਸਮਗ੍ਰੀ = ਵਸਤੂ ਭਾਵ ਰਚਨਾ (ਸ੍ਰਿਸ਼ਟੀ) ਮੋਹਿ = ਮੋਹ ਦੇ ਵਿਚ ਵਿਆਪੀ = ਲੱਗੀ ਹੋਈ ਹੈ, ਇਸ ਵਿਚਲੇ ਜੀਵ ਕਬ = ਕਦੇ ਪੁੰਨ ਆਦਿ ਕਰਮਾਂ ਕਰਕੇ ਊਚੇ = ਉੱਚੇ ਸਵਰਗ ਆਦਿਕਾਂ ਵਿਚ ਜਾਂਦੇ ਹਨ ਅਤੇ ਕਬ = ਕਦੇ ਮੰਦ ਕਰਮ ਕਰਕੇ ਨੀਚੇ = ਨੀਵੇਂ ਨਰਕਾਂ ਆਦਿਕਾਂ ਵਿਚ ਜਾਂਦੇ ਹਨ **ਵਾ:** ਕਦੇ ਊਚੇ = ਸ੍ਰੇਸਟ ਕਰਮ ਕਰਕੇ ਦੁਨੀਆਂ ਵਿਚ ਜੱਸ ਪ੍ਰਾਪਤ ਕਰਦੇ ਹਨ ਅਤੇ ਕਦੇ ਨੀਚੇ = ਨੀਚ ਕਰਮ ਕਰਕੇ ਅਪਜਸ ਕਰਵਾਉਂਦੇ ਹਨ।

## ਸੁਧੁ ਨ ਹੋਈਐ ਕਾਹੂ ਜਤਨਾ; ਓੜਕਿ ਕੋ ਨ ਪਹੂਚੇ ॥੧॥

ਆਪਣੇ ਕਾਹੂ = ਕਿਸੇ ਭੀ ਜਤਨਾ = ਉਪਾਵਾਂ, ਤਰੀਕਿਆਂ ਕਰਕੇ ਜੀਵਾਂ ਦਾ ਮਨ ਮੋਹ ਦੀ ਮਲੀਨਤਾਈ ਤੋਂ ਸੁਧੁ = ਸਾਫ਼ ਨਹੀਂ ਹੋਈਐ = ਹੋ ਸਕਦਾ ਅਤੇ ਅਗਿਆਨਤਾ ਕਰਕੇ ਕੋ = ਕੋਈ ਵੀ ਮੋਖ ਦੇ ਓੜਕਿ = ਹੱਦ ਭਾਵ ਸਿਰੇ ਤਕ ਨਹੀਂ ਪਹੂਚੈ = ਪਹੁੰਚ ਸਕਦਾ **ਵਾ:** ਪਰਮੇਸ਼ਰ ਦੇ ਓੜਕਿ = ਅੰਤ ਤਕ ਕੋਈ ਨਹੀਂ ਪਹੁੰਚ ਸਕਦਾ ॥੧॥

**[ਅੰਗ ੬੧੧]**

## ਮੇਰੇ ਮਨ; ਸਾਧ ਸਰਣਿ ਛੁਟਕਾਰਾ ॥

ਹੇ ਮੇਰੇ ਮਨਾਂ। ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸਰਣਿ = ਓਟ ਭਾਵ ਸਾਧਸੰਗਤ ਵਿਚ ਪੈ ਕੇ ਜੰਮਣ ਮਰਨ, ਮੋਹ ਤੋਂ ਛੁਟਕਾਰਾ = ਮੁਕਤ ਹੋਈਦਾ ਹੈ। ਕਿਉਂਕਿ ਸਾਧਸੰਗਤ ਦੁਆਰਾ ਹੀ ਇਹ ਪਤਾ ਲੱਗਦਾ ਹੈ ਕਿ :

## ਬਿਨੁ ਗੁਰ ਪੂਰੇ, ਜਨਮ ਮਰਣੁ ਨ ਰਹਈ; ਫਿਰਿ ਆਵਤ ਬਾਰੋ ਬਾਰਾ ॥ਰਹਾਉ॥

ਪੂਰੇ = ਪੂਰਨ ਗੁਰਾਂ ਤੋਂ ਬਿਨੁ = ਬਗ਼ੈਰ ਜੰਮਣ ਮਰਨ ਦੇ ਚੱਕਰ ਤੋਂ ਨ ਰਹਈ = ਰਹਿਤ ਨਹੀਂ ਹੋਈਦਾ ਅਤੇ ਫਿਰਿ = ਮੁੜ ਕੇ ਬਾਰੋ ਬਾਰਾ = ਬਾਰੰਬਾਰ ਆਵਤ = ਆਉਂਦੇ ਰਹੀਦਾ ਹੈ ॥ਰਹਾਉ॥

## ਓਹੁ ਜੁ ਭਰਮੁ ਭੁਲਾਵਾ ਕਹੀਅਤ; ਤਿਨ ਮਹਿ ਉਰਝਿਓ ਸਗਲ ਸੰਸਾਰਾ ॥

ਉਹ ਜੁ = ਜਿਹੜਾ ਅਗਿਆਨ ਕਰਕੇ ਭਰਮ ਦਾ ਭੁਲਾਵਾ = ਭੁਲੇਖਾ ਕਹੀਅਤ = ਕਹੀਦਾ ਹੈ, ਤਿਨ = ਉਸ ਅਵਰਨ ਦੇ ਪਰਦੇ ਅਤੇ ਵਿਖੇਪ ਸ਼ਕਤੀ ਮਹਿ = ਵਿਚ ਸਗਲ = ਸਾਰਾ ਸੰਸਾਰਾ = ਜਗਤ ਉਰਝਿਓ = ਉਲਝਿਆ, ਫਸਿਆ ਹੋਇਆ ਹੈ।

## ਪੂਰਨ ਭਗਤੁ, ਪੁਰਖ ਸੁਆਮੀ ਕਾ; ਸਰਬ ਥੋਕ ਤੇ ਨਿਆਰਾ ॥੨॥

ਪਰ ਜੋ ਪੂਰਨ ਪੁਰਖ = ਵਿਆਪਕ ਸੁਆਮੀ = ਮਾਲਕ ਪਰਮੇਸ਼ਰ ਕਾ = ਦਾ ਭਗਤ ਹੈ **ਵਾ:** ਜੋ ਸੁਆਮੀ ਪੁਰਖ ਦਾ ਪੂਰਨ = ਪੂਰਾ ਭਗਤ ਹੈ, ਉਹੋ ਹੀ ਸਰਬ = ਸਾਰੇ ਥੋਕ = ਪਦਾਰਥਾਂ ਤੇ = ਤੋਂ ਨਿਆਰਾ = ਅਲੱਗ ਰਹਿੰਦਾ ਹੈ ॥੨॥

## ਨਿੰਦਉ ਨਾਹੀ ਕਾਹੂ ਬਾਤੈ; ਏਹੁ ਖਸਮ ਕਾ ਕੀਆ ॥

ਹੇ ਭਾਈ! ਏਹੁ = ਇਹ ਸਭ ਸੰਸਾਰ ਖਸਮ = ਮਾਲਕ ਵਾਹਿਗੁਰੂ ਕਾ = ਦਾ ਪੈਦਾ ਕੀਆ = ਕੀਆ

ਹੋਇਆ ਹੈ **ਵਾ:** ਇਹ ਭਗਤ ਵੀ ਪਰਮੇਸ਼ਰ ਦਾ ਆਪ ਬਣਾਇਆ ਹੋਇਆ ਹੈ, ਇਸ ਕਰਕੇ ਕਾਹੂ = ਕਿਸੇ ਵੀ ਬਾਤੈ = ਗੱਲ ਕਰਕੇ ਇਸ ਨੂੰ ਨਿੰਦਉ = ਨਿੰਦਣਾ ਨਾ ਕਰੋ; ਕਿਉਂਕਿ ਇਸ ਨੂੰ ਨਿੰਦਣ ਕਰਕੇ ਪਰਮੇਸ਼ਰ ਦੀ ਨਿੰਦਾ ਹੈ।

## ਜਾ ਕਉ ਕ੍ਰਿਪਾ ਕਰੀ ਪ੍ਰਭਿ ਮੇਰੈ; ਮਿਲਿ ਸਾਧਸੰਗਤਿ ਨਾਉ ਲੀਆ ॥੩॥

ਹੇ ਭਾਈ! ਜਾ = ਜਿਨ੍ਹਾਂ ਕਉ = ਤਾਈਂ ਮੇਰੇ ਪ੍ਰਭਿ = ਪਰਮੇਸ਼ਰ ਨੇ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰੀ = ਕੀਤੀ ਹੈ, ਉਨ੍ਹਾਂ ਨੇ ਸਾਧਸੰਗਤ ਵਿਚ ਮਿਲ ਕਰਕੇ ਪਰਮੇਸ਼ਰ ਦਾ ਨਾਉ = ਨਾਮ ਲੀਆ = ਲੈਣਾ ਕੀਤਾ ਹੈ ॥੩॥

## ਪਾਰਬ੍ਰਹਮ ਪਰਮੇਸੁਰ ਸਤਿਗੁਰ; ਸਭਨਾ ਕਰਤ ਉਧਾਰਾ ॥

ਜੋ ਪਾਪਾਂ ਪੁੰਨਾਂ ਤੋਂ (ਪਾਰ + ਬ੍ਰਹਮ) ਪਾਰ = ਪਰ੍ਹੇ ਬ੍ਰਹਮ = ਵਿਆਪਕ ਪਰਮੇਸੁਰ = ਪਰਮਾਤਮਾ ਦਾ ਸਰੂਪ ਸਤਿਗੁਰੂ ਜੀ ਹਨ, ਉਹ ਸਭਨਾ = ਸਾਰਿਆਂ ਸ਼ਰਨ ਆਇਆਂ ਦਾ ਉਧਾਰਾ = ਪਾਰ-ਉਤਾਰਾ ਕਰਤ = ਕਰਦੇ ਹਨ।

## ਕਹੁ ਨਾਨਕ, ਗੁਰ ਬਿਨੁ ਨਹੀ ਤਰੀਐ;
## ਇਹੁ ਪੂਰਨ ਤਤੁ ਬੀਚਾਰਾ ॥੪॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਇਹ ਸਾਰੀ ਸਮਗਰ (ਸ੍ਰਿਸ਼ਟੀ) ਵਿਚ ਗੁਰਾਂ ਤੋਂ ਬਿਨੁ = ਬਗ਼ੈਰ ਤਰੀਐ = ਤਰੀਦਾ ਨਹੀਂ ਹੈ, ਇਹੋ ਹੀ ਅਸਾਂ ਨੇ ਬੇਦਾਂ, ਸ਼ਾਸਤ੍ਰਾਂ ਤੇ ਆਪਣੇ ਅਨੁਭਵ ਦੁਆਰਾ ਪੂਰਨ = ਪੂਰੇ ਤਤੁ = ਸਿਧਾਂਤ, ਨਿਚੋੜ ਨੂੰ ਬੀਚਾਰਾ = ਵਿਚਾਰ ਕੇ ਕਥਨ ਕੀਤਾ ਹੈ ॥੪॥੯॥

## ਸੋਰਠਿ ਮਹਲਾ ੫ ॥
## ਖੋਜਤ ਖੋਜਤ ਖੋਜਿ ਬੀਚਾਰਿਓ; ਰਾਮ ਨਾਮੁ ਤਤੁ ਸਾਰਾ ॥

ਹੇ ਭਾਈ! ਅਸਾਂ ਨੇ ਮਨ, ਬਾਣੀ, ਸਰੀਰ ਦੁਆਰਾ ਖੋਜਤ ਖੋਜਤ = ਲੱਭਦਿਆਂ ਲੱਭਦਿਆਂ ਖੋਜਿ = ਲੱਭ ਕੇ ਇਹੋ ਹੀ ਬੀਚਾਰਿਓ = ਵਿਚਾਰਨਾ ਕੀਤਾ ਹੈ **ਵਾ:** ਬੇਦਾਂ ਨੂੰ ਖੋਜਦਿਆਂ, ਸ਼ਾਸਤ੍ਰਾਂ ਨੂੰ ਖੋਜਦਿਆਂ, ਸਿੰਮ੍ਰਿਤੀਆਂ ਨੂੰ ਖੋਜ ਕੇ ਅਤੇ ਆਪਣੇ ਅਨੁਭਵ ਦੁਆਰਾ ਇਹੋ ਬੀਚਾਰਿਓ = ਵਿਚਾਰਨਾ ਕੀਤਾ ਹੈ ਕਿ ਰਾਮ = ਪਰਮੇਸ਼ਰ ਦਾ ਨਾਮ ਹੀ ਸਾਰਾ = ਸ੍ਰੇਸ਼ਟ ਤਤੁ = ਸਿਧਾਂਤ ਰੂਪ ਹੈ।

## ਕਿਲਬਿਖ ਕਾਟੇ, ਨਿਮਖ ਅਰਾਧਿਆ; ਗੁਰਮੁਖਿ ਪਾਰਿ ਉਤਾਰਾ ॥੧॥

ਜਿਨ੍ਹਾਂ ਨੇ ਇਕ ਨਿਮਖ = ਛਿਨ ਮਾਤਰ (ਅੱਖ ਦੇ ਖੋਲ੍ਹਣ ਤੇ ਮੀਚਣ ਜਿਤਨਾ ਸਮਾਂ) ਇਕਾਗਰ ਚਿਤ ਹੋ ਕੇ ਪਰਮੇਸ਼ਰ ਦਾ ਨਾਮ ਅਰਾਧਿਆ = ਆਰਾਧਣਾ ਕੀਤਾ ਹੈ, ਉਨ੍ਹਾਂ ਦੇ ਸਾਰੇ ਕਿਲਬਿਖ = ਪਾਪ ਨਾਮ ਨੇ ਕਾਟੇ = ਕੱਟ ਦਿੱਤੇ ਹਨ, ਅਤੇ ਉਨ੍ਹਾਂ ਦਾ ਗੁਰਮੁਖਾਂ ਦੀ ਸੰਗਤ **ਵਾ:** ਮੁਖੀ ਗੁਰਾਂ ਦੁਆਰਾ ਪਾਰ-ਉਤਾਰਾ ਹੁੰਦਾ ਹੈ, ਭਾਵ ਉਹ ਸੰਸਾਰ-ਸਮੁੰਦਰ ਤੋਂ ਮੁਕਤ ਰੂਪੀ ਕਿਨਾਰੇ ਉੱਤੇ ਪਹੁੰਚਣ ਰੂਪ ਪਾਰ ਹੋ ਜਾਂਦੇ ਹਨ ॥੧॥

## ਹਰਿ ਰਸੁ ਪੀਵਹੁ; ਪੁਰਖ ਗਿਆਨੀ ॥

ਹੇ ਪੁਰਖ ਗਿਆਨੀ = ਗਿਆਨਵਾਨ ਪੁਰਸ਼ੋ! ਹਰਿ = ਹਰੀ ਦੇ ਨਾਮ ਰਸ ਨੂੰ ਪੀਵਹੁ = ਪੀਣਾ ਕਰੋ **ਵਾ:** ਹੇ ਭਾਈ! ਹਰੀ ਦੇ ਬ੍ਰਹਮਾਨੰਦ ਰੂਪੀ ਰਸ ਨੂੰ ਪੀਣਾ ਕਰੋ ਤਾਂ ਤੁਸੀਂ ਗਿਆਨਵਾਨ ਪੁਰਖ ਹੋ ਜਾਵੋਗੇ।

## ਸੁਣਿ ਸੁਣਿ ਮਹਾ ਤ੍ਰਿਪਤਿ ਮਨੁ ਪਾਵੈ; ਸਾਧੂ ਅੰਮ੍ਰਿਤ ਬਾਨੀ ॥ਰਹਾਉ॥

ਸਾਧੂ = ਸ੍ਰੇਸ਼ਟ ਮਹਾਂਪੁਰਖਾਂ ਦੀ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੀ ਬਾਨੀ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਸੁਣਿ = ਕੰਨਾਂ ਦੁਆਰਾ ਸੁਣਿ = ਸ੍ਰਵਨ ਕਰ ਕਰ ਕੇ ਮਨੁ = ਹਿਰਦਾ ਮਹਾ = ਵੱਡੀ (ਆਤਮ) ਤ੍ਰਿਪਤਿ = ਤ੍ਰਿਪਤੀ ਪਾਵੈ = ਪਾਉਂਦਾ ਹੈ ॥ਰਹਾਉ॥

## ਮੁਕਤਿ ਭੁਗਤਿ ਜੁਗਤਿ ਸਚੁ ਪਾਈਐ; ਸਰਬ ਸੁਖਾ ਕਾ ਦਾਤਾ ॥

ਹੇ ਭਾਈ ! ਸਚੁ = ਸੱਚੇ ਨਾਮ ਕਰਕੇ ਮੁਕਤਿ = ਮੋਖ ਅਤੇ ਭੁਗਤਿ = ਭੋਗ (ਪਦਾਰਥ) ਪਾਈਐ = ਪ੍ਰਾਪਤ ਕਰ ਲਈਦੇ ਹਨ, ਫੇਰ ਸੱਚਾ ਨਾਮ **ਵਾ:** ਨਾਮੀ ਹੀ ਸਰਬ = ਸਾਰੇ ਸੁੱਖਾਂ ਕਾ = ਦਾ ਦਾਤਾ ਹੈ।

## ਅਪੁਨੇ ਦਾਸ ਕਉ, ਭਗਤਿ ਦਾਨੁ ਦੇਵੈ; ਪੂਰਨ ਪੁਰਖੁ ਬਿਧਾਤਾ ॥੨॥

ਉਹ ਪੂਰਨ ਪੁਰਖੁ = ਵਿਆਪਕ ਤੇ ਬਿਧਾਤਾ = ਫਲਬਰ ਦਾਤਾ ਪਰਮੇਸ਼ਰ ਅਪੁਨੇ = ਆਪਦੇ ਦਾਸ = ਸੇਵਕਾਂ ਕਉ = ਨੂੰ ਆਪਣੀ ਭਗਤਿ = ਭਗਤੀ ਦਾ ਦਾਨ ਦੇਵੈ = ਦੇਣਾ ਕਰਦਾ ਹੈ ॥੨॥

## ਸ੍ਰਵਣੀ ਸੁਣੀਐ, ਰਸਨਾ ਗਾਈਐ; ਹਿਰਦੈ ਧਿਆਈਐ ਸੋਈ ॥

ਇਸ ਕਰਕੇ ਸੋਈ = ਉਹ ਪ੍ਰਭੂ **ਵਾ:** ਉਸ ਦੇ ਨਾਮ ਨੂੰ ਸ੍ਰਵਣੀ = ਕੰਨਾਂ ਦੁਆਰਾ ਸੁਣੀਐ = ਸੁਣਨਾ ਕਰੀਏ, ਰਸਨਾ = ਜੀਭਾ ਦੁਆਰਾ ਗਾਈਐ = ਗਾਉਣਾ ਕਰੀਏ ਅਤੇ ਹਿਰਦੈ = ਮਨ ਵਿਚ ਧਿਆਈਐ = ਧਿਆਉਣਾ ਕਰੀਏ ਅਰਥਾਤ ਸਤਿਗੁਰਾਂ ਨੇ ਇਥੇ ਨਾਮ ਜਪਣ ਦੀ ਜੁਗਤੀ ਦੱਸੀ ਹੈ ਕਿ ਪਹਿਲਾਂ ਨਾਮ ਸ੍ਰਵਣ ਕਰੋ, ਫੇਰ ਜਪਣਾ ਕਰੋ ਅਤੇ ਫੇਰ ਹਿਰਦੇ ਵਿਚ ਵਸਾ ਕੇ ਧਿਆਉ, ਇਸ ਨਾਲ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਵੇਗੀ।

## ਕਰਣ ਕਾਰਨ ਸਮਰਥ ਸੁਆਮੀ; ਜਾ ਤੇ ਬ੍ਰਿਥਾ ਨ ਕੋਈ ॥੩॥

ਉਹ ਪ੍ਰਭੂ ਸਾਰੇ ਕਰਣ ਕਾਰਣ = ਕਾਰਨਾਂ ਦੇ ਕਰਨ ਨੂੰ ਸਮਰਥ = ਲਾਇਕ, ਯੋਗ ਤੇ ਸਭਨਾਂ ਦਾ ਸੁਆਮੀ = ਮਾਲਕ ਹੈ, ਫੇਰ ਜਾ = ਜਿਸ ਤੇ = ਤੋਂ ਕੋਈ ਵੀ ਬ੍ਰਿਥਾ = ਖ਼ਾਲੀ ਨਹੀਂ ਜਾਂਦਾ **ਵਾ:** ਜਿਸ ਤੋਂ ਕਿਸੇ ਨੂੰ ਕੋਈ ਬ੍ਰਿਥਾ = ਪੀੜਾ ਨਹੀਂ ਹੁੰਦੀ ॥੩॥ ਉਸ ਅੱਗੇ ਇਸ ਪ੍ਰਕਾਰ ਬੇਨਤੀ ਕਰੋ ਕਿ :

## ਵਡੈ ਭਾਗਿ, ਰਤਨ ਜਨਮੁ ਪਾਇਆ; ਕਰਹੁ ਕ੍ਰਿਪਾ ਕਿਰਪਾਲਾ ॥

ਬਹੁਤ ਵਡੇ = ਉੱਚੇ ਭਾਗਿ = ਕਰਮਾਂ, ਭਾਗਾਂ ਕਰਕੇ ਰਤਨ = ਮਾਨਿਕਾਂ ਵਰਗਾ ਅਮੋਲਕ ਮਨੁੱਖਾ ਜਨਮ ਪਾਇਆ = ਪਾਉਣਾ ਕੀਤਾ ਹੈ, ਇਸ ਕਰਕੇ ਹੇ ਕਿਰਪਾਲਾ = ਕਿਰਪਾ ਦੇ ਘਰ ਪਰਮੇਸ਼ਰ ! ਤੁਸੀਂ ਮੇਰੇ 'ਤੇ ਆਪਣੀ ਕ੍ਰਿਪਾ = ਮਿਹਰ ਕਰੋ।

## ਸਾਧਸੰਗਿ ਨਾਨਕੁ ਗੁਣ ਗਾਵੈ; ਸਿਮਰੈ ਸਦਾ ਗੁੋਪਾਲਾ ॥੪॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਗੁੋਪਾਲਾ = ਪਰਮੇਸ਼ਰ ਸਾਧਸੰਗਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਵਿਚ ਮਿਲ ਕੇ ਤੇਰੇ ਗੁਣਾਂ ਨੂੰ ਗਾਵੈ = ਗਾਇਨ ਕਰੀਏ ਅਤੇ ਸਦਾ = ਹਮੇਸ਼ਾ ਤੈਨੂੰ ਸਿਮਰੈ = ਸਿਮਰਦੇ ਰਹੀਏ ॥੪॥੧੦॥

## ਸੋਰਠਿ ਮਹਲਾ ੫ ॥

ਜਿਸ ਸਮੇਂ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਬੁਖ਼ਾਰ ਉਤਰ ਗਿਆ ਸੀ, ਤਦੋਂ

ਪੰਜਵੇਂ ਸਤਿਗੁਰਾਂ ਨੇ ਖ਼ੁਸ਼ੀ ਵਿਚ ਇਹ ਪਾਵਨ ਸ਼ਬਦ ਉਚਾਰਨ ਕੀਤਾ **ਵਾ:** ਜਗਿਆਸੂਆਂ ਪ੍ਰਤੀ ਉਚਾਰਨ ਕਰਦੇ ਹਨ।

## ਕਰਿ ਇਸਨਾਨੁ, ਸਿਮਰਿ ਪ੍ਰਭੁ ਅਪਨਾ; ਮਨ ਤਨ ਭਏ ਅਰੋਗਾ ॥

ਹੇ ਭਾਈ! ਅੰਮ੍ਰਿਤ ਵੇਲੇ ਇਸ਼ਨਾਨ[1] ਕਰਿ = ਕਰਕੇ ਅਤੇ ਆਪਣਾ ਪ੍ਰਭੁ = ਪਰਮੇਸ਼ਰ **ਵਾ:** ਪਰਮੇਸ਼ਰ ਦਾ ਨਾਮ ਸਿਮਰਿ = ਯਾਦ ਕਰਕੇ ਮਨ ਵਿਕਾਰਾਂ ਵੱਲੋਂ ਅਤੇ ਤਨ = ਸਰੀਰ ਰੋਗਾਂ ਵੱਲੋਂ ਅਰੋਗਾ = ਨਿਰੋਗ, ਨਿਰੋਏ ਭਏ = ਹੋ ਜਾਂਦੇ ਹਨ।

## ਕੋਟਿ ਬਿਘਨ ਲਾਥੇ ਪ੍ਰਭ ਸਰਣਾ; ਪ੍ਰਗਟੇ ਭਲੇ ਸੰਜੋਗਾ ॥੧॥

ਪ੍ਰਭ = ਪਰਮੇਸ਼ਰ ਦੀ ਸਰਣਾ = ਸ਼ਰਨ, ਓਟ ਲੈ ਕੇ ਕੋਟਿ = ਕ੍ਰੋੜਾਂ ਹੀ ਜਨਮਾਂ ਦੇ ਬਿਘਨ = ਰੋਕ ਪਾਉਣ ਵਾਲੇ ਪਾਪ ਕਰਮ ਲਾਥੇ = ਲਹਿ ਜਾਂਦੇ ਹਨ ਅਤੇ ਭਲੇ = ਚੰਗੇ, ਸ੍ਰੇਸ਼ਟ ਸੰਜੋਗਾ = ਸੰਜੋਗ, ਕਰਮ ਪ੍ਰਗਟੇ = ਪ੍ਰਗਟ, ਪੈਦਾ ਹੋ ਜਾਂਦੇ ਹਨ ॥੧॥

## ਪ੍ਰਭ ਬਾਣੀ; ਸਬਦੁ ਸੁਭਾਖਿਆ ॥

ਹੇ ਭਾਈ! ਪ੍ਰਭ = ਪਰਮੇਸ਼ਰ ਦੀ ਨਾਮ, ਧੁਰ ਕੀ ਬਾਣੀ ਨੇ ਸਬਦੁ = ਗੁਰ-ਉਪਦੇਸ਼ **ਵਾ:** ਬ੍ਰਹਮ ਦੇ ਤਾਈਂ ਸੁਭਾਖਿਆ = ਚੰਗੀ ਤਰ੍ਹਾਂ ਬਿਆਨ ਕੀਤਾ ਹੈ।

## ਗਾਵਹੁ ਸੁਣਹੁ ਪੜਹੁ ਨਿਤ ਭਾਈ; ਗੁਰ ਪੂਰੈ ਤੂ ਰਾਖਿਆ ॥ਰਹਾਉ॥

ਹੇ ਭਾਈ! ਇਸ ਕਰਕੇ ਇਸ ਬਾਣੀ ਨੂੰ ਨਿਤਾਪ੍ਰਤਿ ਹੀ ਕੀਰਤਨ ਰੂਪ ਵਿਚ ਗਾਵਹੁ = ਗਾਉਣਾ ਕਰੋ, ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਹੁ = ਸੁਣਨਾ ਕਰੋ ਅਤੇ ਰਸਨਾ ਕਰਕੇ ਪਾਠ ਰੂਪ ਵਿਚ ਵੀ ਪੜਹੁ = ਪੜ੍ਹਨਾ ਕਰੋ,[2] ਪੂਰੈ = ਪੂਰਨ ਗੁਰੂ ਸਾਹਿਬ ਜੀ ਤੂ = ਤੂਹਾਨੂੰ ਜੰਮਣ ਮਰਨ ਤੋਂ ਰਾਖਿਆ = ਰੱਖ ਲੈਣਗੇ ॥ਰਹਾਉ॥

## ਸਾਚਾ ਸਾਹਿਬੁ ਅਮਿਤਿ ਵਡਾਈ; ਭਗਤਿ ਵਛਲ ਦਇਆਲਾ ॥

ਜੋ ਸਾਚਾ = ਸੱਚਾ ਸਾਹਿਬੁ = ਮਾਲਕ ਹੈ, ਉਸ ਦੀ ਅਮਿਤਿ = ਮਿਣਤੀ ਤੋਂ ਰਹਿਤ ਵਡਾਈ = ਮਹਿਮਾ ਹੈ, ਫੇਰ ਉਹ ਭਗਤਿ = ਭਗਤੀ ਕਰਨ ਵਾਲੇ ਸੰਤ ਜਨਾਂ ਦਾ ਵਛਲ = ਪਿਆਰਾ ਅਤੇ ਦਇਆਲਾ = ਦਇਆ ਦਾ ਘਰ ਹੈ।

## ਸੰਤਾ ਕੀ ਪੈਜ ਰਖਦਾ ਆਇਆ; ਆਦਿ ਬਿਰਦੁ ਪ੍ਰਤਿਪਾਲਾ ॥੨॥

ਉਹ ਸਦਾ ਹੀ ਆਪਣੇ ਸੰਤਾ = ਸ਼ਾਂਤ ਆਤਮਾ ਮਹਾਤਮਾ ਜਨਾਂ ਕੀ = ਦੀ ਪੈਜ = ਇੱਜ਼ਤ ਰੱਖਦਾ ਆਇਆ ਹੈ, ਇਹ ਉਸ ਦਾ ਆਦਿ = ਮੁੱਢ ਤੋਂ ਹੀ ਸਾਰਿਆਂ (ਪ੍ਰਤਿ + ਪਾਲਾ) ਪ੍ਰਤਿ = ਤਾਈਂ ਪਾਲਾ = ਪਾਲਣਾ ਕਰਨਾ ਬਿਰਦੁ = ਧਰਮ ਹੈ ॥੨॥

---

੧. ਇਕ ਇਸ਼ਨਾਨ ਸਰੀਰ ਦਾ ਨਹਾਉਣਾ ਹੈ, ਦੂਜਾ ਸਣੇ ਕੇਸੀਂ ਇਸ਼ਨਾਨ ਹੈ, ਤੀਸਰਾ ਸਣੇ ਕੱਪੜੀਂ ਇਸ਼ਨਾਨ ਹੈ, ਚੌਥਾ ਸਾਧਸੰਗਤ ਦੀ ਧੂੜੀ ਵਿਚ ਇਸ਼ਨਾਨ ਹੈ ਅਤੇ ਪੰਜਵਾਂ ਅੰਤਹਕਰਣ ਦੀ ਰਾਗ ਦ੍ਵੈਖ ਰੂਪੀ ਮੈਲ ਧੋਣ ਲਈ ਸ਼੍ਰਵਣ, ਮੰਨਣ, ਨਿਧਿਆਸਣ ਕਰਨ ਰੂਪ ਇਸ਼ਨਾਨ ਹੈ।

੨. ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ *ਪ੍ਰੇਮ ਸੁਮਾਰਗ* ਗ੍ਰੰਥ ਵਿਚ ਲਿਖਿਆ ਹੈ ਕਿ ਜੋ ਪ੍ਰਾਣੀ ਰੋਜ਼ਾਨਾ ਦਾ ਸੰਪੂਰਨ ਨਿੱਤਨੇਮ ਕਰਦਾ ਹੈ, ਉਸ ਦੇ ਪਿਛਲੇ ਸੌ ਜਨਮਾਂ ਦੇ 'ਸੰਚਿਤ ਕਰਮ' ਨਾਸ਼ ਹੋ ਜਾਂਦੇ ਹਨ।

## ਹਰਿ ਅੰਮ੍ਰਿਤ ਨਾਮੁ ਭੋਜਨੁ ਨਿਤ ਭੁੰਚਹੁ; ਸਰਬ ਵੇਲਾ ਮੁਖਿ ਪਾਵਹੁ ॥

ਹੇ ਭਾਈ! ਹਰਿ = ਹਰੀ ਦੇ ਅੰਮ੍ਰਿਤ = ਅਮਰ ਕਰਨ ਵਾਲੇ ਨਾਮ ਰੂਪੀ ਭੋਜਨ ਨੂੰ ਨਿਤ = ਨਿਤਾਪ੍ਰਤਿ ਭੁੰਚਹੁ = ਖਾਵਨਾ ਕਰੋ ਅਤੇ ਸਰਬ ਵੇਲਾ = ਸਾਰਿਆਂ ਸਮਿਆਂ ਵਿਚ ਆਪਣੇ ਮੁਖਿ = ਮੂੰਹ ਵਿਚ ਪਾਵਹੁ = ਪਾਉਣਾ ਕਰੋ ਭਾਵ ਹਰ ਵੇਲੇ ਮੁਖ ਦੁਆਰਾ ਅੰਮ੍ਰਿਤ ਨਾਮ ਜਪਦੇ ਰਹੋ।

## ਜਰਾ ਮਰਾ ਤਾਪੁ ਸਭੁ ਨਾਠਾ; ਗੁਣ ਗੋਬਿੰਦ ਨਿਤ ਗਾਵਹੁ ॥੩॥

ਹੇ ਭਾਈ! ਜਰਾ = ਬੁਢੇਪਾ ਮਰਾ = ਮੌਤ, ਮਰੀ ਆਦਿ ਪੈ ਜਾਣੀ ਅਤੇ ਤਾਪੁ = ਬੁਖ਼ਾਰ **ਵਾ:** ਜੜ੍ਹਤਾ ਬਿਰਤੀ ਰੂਪ ਬੁਢੇਪਾ ਮਰਾ = ਮੌਤ ਦਾ ਡਰ ਅਤੇ ਆਧੀ, ਬਿਆਧੀ ਤੇ ਉਪਾਧੀ ਰੂਪ ਤਾਪ ਆਦਿ ਸਭੁ = ਸਾਰੇ ਰੋਗਾਂ ਦਾ ਸਮੁਦਾਇ ਨਾਠਾ = ਨੱਠ, ਭੱਜ ਜਾਂਦਾ ਹੈ, ਇਸ ਲਈ ਨਿਤ = ਨਿਤਾਪ੍ਰਤਿ ਗੋਬਿੰਦ = ਪਰਮੇਸ਼ਰ ਦੇ ਗੁਣਾਂ ਨੂੰ ਗਾਵਹੁ = ਗਾਉਣਾ ਕਰੋ ॥੩॥

## ਸੁਣੀ ਅਰਦਾਸਿ ਸੁਆਮੀ ਮੇਰੈ; ਸਰਬ ਕਲਾ ਬਣਿ ਆਈ ॥

ਜਦੋਂ ਮੇਰੈ = ਸਾਡੇ ਸੁਆਮੀ = ਮਾਲਕ ਵਾਹਿਗੁਰੂ ਨੇ ਸਾਡੀ ਅਰਦਾਸਿ = ਬੇਨਤੀ, ਅਰਜ਼ੋਈ ਸੁਣੀ = ਸ੍ਰਵਨ ਕੀਤੀ, ਤਦੋਂ ਸਰਬ = ਸਾਰੀ ਕਲਾ = ਸ਼ਕਤੀ ਸਾਡੇ ਵਿਚ ਬਣ ਆਈ ਹੈ **ਵਾ:** ਸਾਰੀ ਕਲਾ = ਜੁਗਤੀ ਪੈਦਾ ਹੋ ਆਈ ਹੈ।

## ਪ੍ਰਗਟ ਭਈ ਸਗਲੇ ਜੁਗ ਅੰਤਰਿ; ਗੁਰ ਨਾਨਕ ਕੀ ਵਡਿਆਈ ॥੪॥੧੧॥

ਪੰਜਵੇਂ ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸਗਲੇ = ਸਾਰੇ ਜੁੱਗਾਂ ਦੇ ਅੰਤਰਿ = ਅੰਦਰ ਸ੍ਰੀ ਗੁਰੂ ਨਾਨਕ ਦੇਵ (ਸ੍ਰੀ ਗੁਰੂ ਰਾਮਦਾਸ ਸਾਹਿਬ ਜੀ) ਕੀ = ਦੀ ਵਡਿਆਈ = ਮਹਿਮਾ ਪ੍ਰਗਟ = ਪ੍ਰਤੱਖ ਭਈ = ਹੋਈ ਹੈ, ਭਾਵ ਜੋ ਸਾਰੇ ਪਿਛਲੇ ਜੁੱਗਾਂ ਦੇ ਸਰਾਪੇ ਹੋਏ ਸਨ, ਉਨ੍ਹਾਂ ਨੂੰ ਸਤਿਗੁਰਾਂ ਨੇ ਇਸ ਕਲਿਜੁਗ ਦੇ ਸਮੇਂ ਵਿਚ ਪਰਮੇਸ਼ਰ ਦੀ ਭਾਉ-ਭਗਤੀ ਦ੍ਰਿੜ੍ਹ ਕਰਵਾ ਕੇ ਮੁਕਤ ਕੀਤਾ ਹੈ ॥੪॥੧੧॥

## ਸੋਰਠਿ ਮਹਲਾ ੫ ਘਰੁ ੨ ਚਉਪਦੇ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਵੱਡੇ ਭਰਾ ਪ੍ਰਿਥੀ ਚੰਦ ਤੋਂ ਛੋਟੇ ਭਾਈ ਮਹਾਂਦੇਵ ਜੀ, ਜੋ ਪ੍ਰਿਥੀਏ ਦੀ ਸੰਗਤ ਕਰਕੇ ਕੁਝ ਸਮਾਂ ਸਤਿਗੁਰਾਂ ਤੋਂ ਬੇ-ਮੁਖ ਰਹੇ, ਪ੍ਰਿਥੀਏ ਦੇ ਨਾਲ ਮਿਲ ਕਰਕੇ ਧਨ ਵਾਸਤੇ ਦੌੜਦੇ ਫਿਰਦੇ ਰਹੇ, ਪਰ ਜਦੋਂ ਸਿੱਖਾਂ ਦੇ ਕਹਿਣ ਤੋਂ ਸੰਗਤ ਵਿਚ ਆਏ, ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਸਹਿਣਸ਼ੀਲਤਾ, ਨਿਮਰਤਾ, ਉਪਕਾਰ ਆਦਿ ਗੁਣ ਵੇਖੇ, (ਸ੍ਰੀ ਗੁਰੂ) ਗ੍ਰੰਥ ਸਾਹਿਬ ਜੀ ਦੀ ਤੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਰਚਨਾ ਵੇਖੀ ਅਤੇ ਬੇਅੰਤ ਸੰਗਤਾਂ ਨੂੰ ਨਿਹਾਲ ਹੁੰਦੇ ਵੇਖਿਆ ਤਾਂ ਇਸ ਦੇ ਹਿਰਦੇ ਅੰਦਰ ਬਹੁਤ ਸ਼ਰਧਾ ਵੱਧ ਆਈ।

ਉਧਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਜੋਤੀ ਜੋਤਿ ਸਮਾਉਣ ਦਾ ਦਿਹਾੜਾ ਆ ਗਿਆ, ਤੇ ਭਾਦਰੋਂ ਦੀ ਪੂਰਨਮਾਸ਼ੀ ਦਾ ਇਹ ਦਿਹਾੜਾ ਮਨਾਉਣ ਲਈ ਗੁਰੂ ਸਾਹਿਬ ਜੀ ਆਪਣੇ ਪਰਿਵਾਰ, ਭਾਈ ਮਹਾਂਦੇਵ ਜੀ ਅਤੇ ਬੇਅੰਤ ਸੰਗਤਾਂ ਸਮੇਤ ਗੋਇੰਦਵਾਲ ਸਾਹਿਬ ਪਹੁੰਚੇ, ਉਥੇ ਭਾਈ ਮੋਹਨ ਜੀ ਤੇ ਮੋਹਰੀ ਜੀ ਬੜੇ ਪ੍ਰੇਮ ਸਹਿਤ ਹੋ ਕੇ ਮਿਲੇ ਅਤੇ ਬਹੁਤ ਉਤਸ਼ਾਹ ਨਾਲ ਮਿਲ ਕੇ ਜੋੜ ਮੇਲਾ ਮਨਾਇਆ ਗਿਆ। ਭਾਈ ਮਹਾਂਦੇਵ ਜੀ ਦੀ ਸ਼ਰਧਾ ਹੋਰ ਵੀ ਪ੍ਰਪੱਕ ਹੋ ਗਈ ਅਤੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਮਹਾਰਾਜ! ਮੈਂ ਆਪ ਜੀ ਨੂੰ ਹੁਣ ਤਕ ਛੋਟਾ ਭਰਾ ਹੀ ਸਮਝਦਾ ਰਿਹਾ ਹਾਂ, ਇਹ ਮੇਰੀ ਗ਼ਲਤੀ ਸੀ, ਤੁਸੀਂ ਤਾਂ ਗੁਰਦੇਵ ਸਰੂਪ ਹੋ ਅਤੇ ਮੇਰੇ ਉਪਰ ਵੀ ਕਿਰਪਾ ਕਰੋ ਅਤੇ ਉਪਦੇਸ਼ ਬਖ਼ਸ਼ੋ! *ਗੁਰ ਬਿਲਾਸ* ਵਿਚ ਪ੍ਰਸੰਗ ਆਉਂਦਾ ਹੈ ਕਿ ਤਦੋਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਭਾਈ ਮਹਾਂਦੇਵ ਜੀ ਦੀ ਸ਼ਰਧਾ ਦੇਖ ਕਰਕੇ ਕਿਹਾ

ਕਿ ਹੇ ਭਰਾਤਾ ਜੀ ! ਇਹ ਤੁਹਾਡਾ ਕੋਈ ਪੂਰਬਲਾ ਭਾਗ ਹੀ ਜਾਗਿਆ ਹੈ, ਜੋ ਤੁਸੀਂ ਠੀਕ ਸਮੇਂ ਗੁਰਸਿੱਖਾਂ ਦੀ ਸੰਗਤ ਵਿਚ ਆ ਗਏ ਹੋ। ਹੁਣ ਤੁਹਾਡੀ ਉਮਰ ਪੂਰੀ ਹੋਣ ਵਾਲੀ ਹੈ ਅਤੇ ਇਹ ਬਹੁਤ ਚੰਗਾ ਹੋਇਆ ਜੋ ਸਰੀਰ ਦੇ ਹੁੰਦਿਆਂ ਹੀ ਆਪਣਾ ਮਿਲਾਪ ਹੋ ਗਿਆ, ਨਹੀਂ ਤਾਂ ਮੈਨੂੰ ਵੀ ਇਹ ਖ਼ਿਆਲ ਰਹਿਣਾ ਸੀ ਕਿ ਭਰਾ ਤਾਂ ਸੰਸਾਰ ਵਿੱਚੋਂ ਗ਼ੁੱਸੇ ਹੀ ਤੁਰ ਗਿਆ ਹੈ, ਮੈਂ ਉਸ ਨੂੰ ਖ਼ੁਸ਼ ਨਹੀਂ ਕਰ ਸਕਿਆ। ਭਾਈ ਮਹਾਂਦੇਵ ਜੀ ਅੱਖਾਂ ਵਿਚ ਵੈਰਾਗ ਦੇ ਹੰਝੂ ਭਰ ਕੇ ਕਹਿਣ ਲੱਗੇ ਕਿ ਤੁਸੀਂ ਮੈਨੂੰ ਮੁਆਫ਼ ਕਰੋ ਅਤੇ ਦੱਸੋ ਹੁਣ ਕੀ ਹੁਕਮ ਹੈ ? ਤਦ ਸਤਿਗੁਰਾਂ ਨੇ ਕਿਹਾ ਕਿ ਹੁਕਮ ਤਾਂ ਅਕਾਲ ਪੁਰਖ ਦਾ ਆ ਗਿਆ ਹੈ, ਤੁਸੀਂ ਸਤਿਗੁਰਾਂ ਦੀ ਬਣਾਈ ਹੋਈ ਇਸ ਬਉਲੀ ਵਿਚ ਚੌਰਾਸੀ ਇਸ਼ਨਾਨ ਤੇ ਚੌਰਾਸੀ ਜਪੁ ਜੀ ਸਾਹਿਬ ਦੇ ਪਾਠ ਕਰੋ। ਭਾਈ ਮਹਾਂਦੇਵ ਜੀ ਨੇ ਏਸੇ ਪ੍ਰਕਾਰ ਹੀ ਕੀਤਾ, ਤਦ ਸਤਿਗੁਰਾਂ ਨੇ ਭਾਈ ਮਹਾਂਦੇਵ ਜੀ ਨੂੰ ਬ੍ਰਹਮ ਗਿਆਨ ਦੀ ਬਖ਼ਸ਼ਿਸ਼ ਕੀਤੀ। ਫੇਰ ਭਾਈ ਮਹਾਂਦੇਵ ਜੀ ਦਾ ਸਰੀਰ ਉਥੇ ਗੋਇੰਦਵਾਲ ਸਾਹਿਬ ਵਿਖੇ ਹੀ ਸ਼ਾਂਤ ਹੋਇਆ ਸੀ ਅਤੇ ਸਤਿਗੁਰਾਂ ਨੇ ਭਾਈ ਮਹਾਂਦੇਵ ਜੀ ਨੂੰ ਅੰਤ ਵੇਲੇ ਇਹ ਉਪਦੇਸ਼ ਬਖ਼ਸ਼ਿਆ ਸੀ।

***ਨੋਟ :*** ਇਸ ਸ਼ਬਦ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਭਾਈ ਮਹਾਂਦੇਵ ਜੀ ਦੇ ਪ੍ਰਸ਼ਨ ਉੱਤਰ ਹਨ, ਭਾਈ ਮਹਾਂਦੇਵ ਜੀ ਦੇ ਕਹੇ ਹੋਏ ਪ੍ਰਸ਼ਨਾਂ ਨੂੰ ਸਤਿਗੁਰੂ ਜੀ ਆਪਣੀ ਬਾਣੀ ਦੁਆਰਾ ਆਪ ਹੀ ਕਥਨ ਕਰਦੇ ਹਨ। ਜਿਸ ਪ੍ਰਕਾਰ 'ਸ੍ਰੀ ਜਪੁ ਜੀ ਸਾਹਿਬ' ਅਤੇ 'ਸਿੱਧ ਗੋਸਟਿ' ਬਾਣੀ ਵਿਚ ਸਿੱਧਾਂ ਦੇ ਕਹੇ ਹੋਏ ਪ੍ਰਸ਼ਨਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਆਪਣੇ ਮੁਖ ਦੁਆਰਾ ਕਥਨ ਕੀਤਾ ਹੈ। ਏਥੇ ਭਾਈ ਮਹਾਂਦੇਵ ਜੀ ਵੱਲੋਂ ਬੇਨਤੀ ਕਥਨ ਕਰਦੇ ਹਨ।

ਸੋਰਠਿ ਰਾਗਣੀ ਵਿਚ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੨ = ਦੂਸਰੇ ਸੁਰਤਾਲ ਵਿਚ ਚਉਪਦੇ = ਚਾਰ-ਚਾਰ ਪਦਿਆਂ ਵਾਲੇ ਸ਼ਬਦ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਏਕੁ ਪਿਤਾ ਏਕਸ ਕੇ ਹਮ ਬਾਰਿਕ; ਤੂ ਮੇਰਾ ਗੁਰਹਾਈ ॥

(ਦੂਜਾ ਪਾਠ **ਗੁਰ ਹਾਈ**)

ਹੇ ਸਤਿਗੁਰੂ ਜੀ ! ਸਾਡਾ ਏਕੁ = ਇੱਕੋ ਹੀ ਪਿਤਾ (ਸ੍ਰੀ ਗੁਰੂ ਰਾਮਦਾਸ ਜੀ) ਹੈ ਅਤੇ ਹਮ = ਅਸੀਂ ਏਕਸ = ਇੱਕੋ ਹੀ ਪਿਤਾ ਕੇ = ਦੇ ਬਾਰਿਕ = ਬੱਚੇ ਹਾਂ ਅਤੇ ਤੂੰ ਮੇਰਾ ਗੁਰਹਾਈ = ਗੁਰ ਭਾਈ ਹੈਂ **ਵਾ:** ਇਕੱਲਾ ਭਰਾ ਹੀ ਨਹੀਂ, ਤੂੰ ਗੁਰੂ ਨਾਨਕ ਦੇਵ ਜੀ ਦਾ ਨਿਵਾਜਿਆ ਹੋਇਆ, ਉਨ੍ਹਾਂ ਦੀ ਗੱਦੀ ਦਾ ਵਾਰਸ ਮੇਰਾ ਗੁਰੂ ਹਾਈ = ਹੈਂ **ਅਥਵਾ** ਇਕ ਪਰਮੇਸ਼ਰ ਹੀ ਸਾਰਿਆਂ ਦਾ ਪਿਤਾ ਹੈ ਅਤੇ ਹਮ = ਤਮਾਮ ਸਾਰੇ ਜੀਵ ਜੰਤ ਇਕ ਪਰਮੇਸ਼ਰ ਦੇ ਹੀ ਬੱਚੇ ਹਨ ਅਤੇ ਤੂੰ ਮੇਰਾ ਭਾਵ ਤਮਾਮ ਸ੍ਰਿਸ਼ਟੀ ਦਾ ਗੁਰੂ ਹੈਂ।

## ਸੁਣਿ ਮੀਤਾ, ਜੀਉ ਹਮਾਰਾ ਬਲਿ ਬਲਿ ਜਾਸੀ; ਹਰਿ ਦਰਸਨੁ ਦੇਹੁ ਦਿਖਾਈ ॥੧॥

ਹੇ ਮੀਤਾ = ਮਿੱਤਰ ਸਰੂਪ ਸਤਿਗੁਰੂ ਜੀ ! ਸਾਡੀ ਬੇਨਤੀ ਸੁਣਿ = ਸੁਣਨਾ ਕਰੋ, ਹਮਾਰਾ = ਸਾਡਾ ਜੀਉ = ਹਿਰਦਾ ਤੁਹਾਡੇ ਉਪਰੋਂ ਬਲਿ ਬਲਿ = ਬਲਿਹਾਰ ਕੁਰਬਾਨ ਜਾਸੀ = ਜਾਂਦਾ ਹੈ, ਤੁਸੀਂ ਮੈਨੂੰ ਹਰਿ = ਪਰਮੇਸ਼ਰ ਦਾ ਦਰਸ਼ਨ ਪ੍ਰਗਟ ਕਰਕੇ ਦਿਖਾਈ = ਦਿਖਾ ਦੇਹੁ = ਦੇਵੋ ॥੧॥

**[ਅੰਗ ੬੧੨]**

## ਸੁਣਿ ਮੀਤਾ; ਧੂਰੀ ਕਉ ਬਲਿ ਜਾਈ ॥ ਇਹੁ ਮਨੁ ਤੇਰਾ; ਭਾਈ ॥ਰਹਾਉ॥

ਹੇ ਮੀਤਾ = ਮਿੱਤਰ ਸਰੂਪ ਸਤਿਗੁਰੂ ਜੀ ! ਤੁਸੀਂ ਸੁਣਿ = ਸੁਣੋ, ਮੈਂ ਤੁਹਾਡੇ ਚਰਨਾਂ ਦੀ ਧੂਰੀ = ਧੂੜ

ਕਉ = ਤਾਈਂ ਬਲਿ = ਬਲਿਹਾਰ ਕੁਰਬਾਨ ਜਾਈ = ਜਾਂਦਾ ਹਾਂ। ਹੇ ਭਾਈ = ਭ੍ਰਾਤਾ ਸਤਿਗੁਰੂ ਜੀ ! ਮੇਰਾ ਇਹ ਮਨ ਹੁਣ ਤੇਰਾ = ਤੁਹਾਡਾ ਹੀ ਹੈ, ਭਾਵ ਤੁਹਾਨੂੰ ਹੀ ਅਰਪਨ ਕਰ ਦਿੱਤਾ ਹੈ ॥ਰਹਾਉ॥

## ਪਾਵ ਮਲੋਵਾ, ਮਲਿ ਮਲਿ ਧੋਵਾ; ਇਹੁ ਮਨੁ ਤੈ ਕੂ ਦੇਸਾ ॥

ਹੇ ਸਤਿਗੁਰੂ ਜੀ ! ਮੈਂ ਆਪ ਜੀ ਦੇ ਪਾਵ = ਚਰਨਾਂ ਕਮਲਾਂ ਨੂੰ ਮਲੋਵਾ = ਮਲਨਾ ਕਰਾਂ ਅਤੇ ਮਲ ਮਲ ਕੇ ਧੋਵਾ = ਧੋਣਾ ਕਰਾਂ **ਵਾ:** ਧਿਆਨ ਨਾਲ ਤੁਹਾਡੇ ਚਰਨ ਪਲੋਸਨਾ ਕਰਾਂ ਅਤੇ ਧਿਆਨ ਕਰਨ ਰੂਪ ਹੀ ਪਾਪਾਂ ਦੀ ਮੈਲ ਨੂੰ ਅੰਤਸ਼ਕਰਣ ਵਿੱਚੋਂ ਧੋਣਾ ਕਰਾਂ, ਫੇਰ ਇਹ ਮਨ ਭੀ ਤੈ ਕੂ = ਤੈਨੂੰ ਦੇਸਾ = ਦੇਵਾਂਗਾ।

## ਸੁਣਿ ਮੀਤਾ, ਹਉ ਤੇਰੀ ਸਰਣਾਈ ਆਇਆ; ਪ੍ਰਭ ਮਿਲਉ ਦੇਹੁ ਉਪਦੇਸਾ ॥੨॥

ਹੇ ਮੀਤਾ = ਮਿੱਤਰ ਸਰੂਪ ਸਤਿਗੁਰੂ ਜੀ ! ਸੁਣਿ = ਸੁਣਨਾ ਕਰੋ, ਹਉ = ਮੈਂ ਤੇਰੀ = ਤੁਹਾਡੀ ਸਰਣਾਈ = ਸ਼ਰਨ ਵਿਚ ਆਇਆ = ਆਉਣਾ ਕੀਤਾ ਹੈ, ਤੁਸੀਂ ਮੈਨੂੰ ਇਹ ਉਪਦੇਸ਼ ਸਿੱਖਿਆ ਦੇਹੁ = ਦੇਵੋ ਜਿਸ ਕਰਕੇ ਮੈਂ ਪ੍ਰਭ = ਪਰਮੇਸ਼ਰ ਨੂੰ ਮਿਲਉ = ਮਿਲ ਪਵਾਂ ॥੨॥

ਇਨ੍ਹਾਂ ਪ੍ਰਸ਼ਨਾਂ ਨੂੰ ਸੁਣ ਕੇ ਸਤਿਗੁਰੂ ਸਾਹਿਬ ਜੀ ਅਗਲੀਆਂ ਪੰਗਤੀਆਂ ਵਿਚ ਉੱਤਰ ਬਖ਼ਸ਼ਦੇ ਹੋਏ ਫ਼ੁਰਮਾਉਂਦੇ ਹਨ :

## ਮਾਨੁ ਨ ਕੀਜੈ, ਸਰਣਿ ਪਰੀਜੈ; ਕਰੈ ਸੁ ਭਲਾ ਮਨਾਈਐ ॥

ਹੇ ਮਹਾਂਦੇਵ ਜੀ ! ਆਪਣੇ ਗੁਣਾਂ, ਸਾਧਨਾਂ, ਸਰੀਰ ਆਦਿ ਦਾ ਮਾਨੁ = ਹੰਕਾਰ ਨਹੀਂ ਕੀਜੈ = ਕਰਨਾ ਚਾਹੀਦਾ, ਹਰ ਸਮੇਂ ਗੁਰਾਂ ਦੀ ਸਰਣਿ = ਓਟ ਵਿਚ ਪਰੀਜੈ = ਪਏ ਰਹੋ ਅਤੇ ਜੋ ਕੁਝ ਵਾਹਿਗੁਰੂ ਕਰੈ = ਕਰਦਾ ਹੈ, ਸੁ = ਉਹੋ ਹੀ ਭਲਾ = ਚੰਗਾ ਕਰਕੇ ਮਨਾਈਐ = ਮੰਨੀਏ, ਭਾਵ ਭਾਣਾ ਮੰਨਣਾ ਕਰੀਏ।

## ਸੁਣਿ ਮੀਤਾ, ਜੀਉ ਪਿੰਡੁ ਸਭੁ ਤਨੁ ਅਰਪੀਜੈ;
## ਇਉ ਦਰਸਨੁ ਹਰਿ ਜੀਉ ਪਾਈਐ ॥੩॥

ਹੇ ਮੀਤਾ = ਮਿੱਤਰ (ਭਰਾਤਾ) ਮਹਾਂਦੇਵ ਜੀ ! ਸੁਣਿ = ਸੁਣਨਾ ਕਰੋ, ਆਪਣੀ ਜੀਉ = ਜ਼ਿੰਦਗੀ, ਆਪਣਾ ਪਿੰਡੁ = ਸਰੀਰ ਅਤੇ ਤਨੁ = ਸੂਖਮ ਸਰੀਰ (ਮਨ) ਆਦਿ ਸਭੁ = ਸਾਰਾ ਕੁਝ ਹੀ ਉਸ ਵਾਹਿਗੁਰੂ ਨੂੰ ਅਰਪੀਜੈ = ਅਰਪਨਾ ਕਰੀਏ, ਇਉ = ਇਸ ਪ੍ਰਕਾਰ ਹਰਿ = ਹਰੀ ਵਾਹਿਗੁਰੂ ਜੀਉ = ਜੀ ਦਾ ਦਰਸਨੁ = ਦੀਦਾਰ ਪਾਈਐ = ਪਾਈਦਾ ਹੈ। ਇਹ ਉਪਦੇਸ਼ ਸੁਣਦਿਆਂ ਹੀ ਮਹਾਂਦੇਵ ਜੀ ਦੀ ਬਿਰਤੀ ਬ੍ਰਹਮਾਕਾਰ ਹੋ ਗਈ ਤੇ ਹਰ ਜਗ੍ਹਾ ਪਰਮੇਸ਼ਰ ਦਿੱਸਣ ਲੱਗ ਪਿਆ ॥੩॥ ਇਸ ਆਏ ਹੋਏ ਅਨੰਦ ਦਾ ਅੱਗੇ ਵਰਣਨ ਕਰਕੇ ਦੱਸਦੇ ਹਨ :

## ਭਇਓ ਅਨੁਗ੍ਰਹੁ, ਪ੍ਰਸਾਦਿ ਸੰਤਨ ਕੈ; ਹਰਿ ਨਾਮਾ ਹੈ ਮੀਠਾ ॥

ਸੰਤਨ = ਸੰਤ ਜਨਾਂ ਕੈ = ਦੇ ਪ੍ਰਸਾਦਿ = ਮਿਹਰ ਦੇ ਘਰ ਵਿਚ ਆਉਣ ਕਰਕੇ ਜਦੋਂ ਵਾਹਿਗੁਰੂ ਦੀ ਅਨੁਗ੍ਰਹੁ = ਕਿਰਪਾ ਭਇਓ = ਹੋ ਗਈ, ਤਦੋਂ ਹਰਿ = ਹਰੀ ਦਾ ਨਾਮਾ = ਨਾਮ ਮੀਠਾ = ਮਿੱਠਾ ਲੱਗਣ ਲੱਗ ਪਿਆ।

## ਜਨ ਨਾਨਕ ਕਉ, ਗੁਰਿ ਕਿਰਪਾ ਧਾਰੀ; ਸਭੁ ਅਕੁਲ ਨਿਰੰਜਨੁ ਡੀਠਾ ॥੪॥੧॥੧੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਨੂੰ ਜਨ = ਦਾਸਾਂ ਕਉ = ਨੂੰ **ਵਾ:** ਦਾਸ ਮਹਾਂਦੇਵ ਨੂੰ ਜਦੋਂ ਗੁਰਾਂ ਨੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ, ਤਦੋਂ ਸਭੁ = ਸਾਰਿਆਂ ਵਿਚ ਅਕੁਲ = ਕੁਲਾਂ ਤੋਂ ਰਹਿਤ ਅਤੇ ਮਾਇਆ ਕਾਲਖ ਤੋਂ ਰਹਿਤ ਨਿਰੰਜਨੁ = ਸ਼ੁੱਧ ਸਰੂਪ ਪਰਮੇਸ਼ਰ ਨੂੰ ਪ੍ਰਗਟ ਕਰਕੇ ਡੀਠਾ = ਵੇਖ ਲਿਆ ॥੪॥੧॥੧੨॥

## ਸੋਰਠਿ ਮਹਲਾ ੫ ॥

ਸਤਿਗੁਰੂ ਜੀ ਇਸ ਸ਼ਬਦ ਵਿਚ ਬੇਨਤੀ ਕਰਨ ਦੀ ਜਾਚ ਦੱਸਦੇ ਹਨ:

**ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ ॥**

ਰੇ = ਹੇ ਭਾਈ ! ਜੋ ਕੋਟਿ = ਕ੍ਰੋੜਾਂ ਬ੍ਰਹਮੰਡਾਂ ਕੋ = ਦਾ ਠਾਕੁਰੁ = ਮਾਲਕ ਸੁਆਮੀ = ਪਰਮੇਸ਼ਰ ਹੈ, ਉਹ ਸਰਬ = ਸਾਰਿਆਂ ਜੀਆ = ਜੀਵਾਂ ਕਾ = ਦਾ ਦਾਤਾ ਹੈ।

**ਪ੍ਰਤਿਪਾਲੈ, ਨਿਤ ਸਾਰਿ ਸਮਾਲੈ; ਇਕੁ ਗੁਨੁ ਨਹੀ ਮੂਰਖਿ ਜਾਤਾ ਰੇ ॥੧॥**

ਰੇ = ਹੇ ਭਾਈ ! ਉਹ ਸਾਰਿਆਂ ਦੇ (ਪ੍ਰਤਿ + ਪਾਲੈ) ਪ੍ਰਤਿ = ਤਾਈਂ ਪਾਲੈ = ਪਾਲਣਾ ਕਰਦਾ ਹੈ ਅਤੇ ਨਿਤ = ਨਿਤਾਪ੍ਰਤੀ ਸਾਰਿ = ਖ਼ਬਰ ਲੈ ਕੇ ਸਮਾਲੈ = ਸੰਭਾਲਦਾ ਹੈ, ਪਰ ਮੈਂ ਮੂਰਖਿ = ਬੇ-ਸਮਝ ਨੇ ਉਸ ਸਮਰੱਥ ਪ੍ਰਭੂ ਦਾ ਇਕ ਵੀ ਗੁਨੁ = ਉਪਕਾਰ ਨਹੀਂ ਜਾਤਾ = ਜਾਣਿਆ ਹੈ ॥੧॥

**ਹਰਿ ਆਰਾਧਿ; ਨ ਜਾਨਾ ਰੇ ॥ ਹਰਿ ਹਰਿ ਗੁਰੁ ਗੁਰੁ; ਕਰਤਾ ਰੇ ॥**

ਰੇ = ਹੇ ਭਾਈ ! ਹਰਿ = ਪਰਮੇਸ਼ਰ ਨੂੰ ਭਾਵਨਾ ਦੇ ਨਾਲ ਆਰਾਧਿ = ਆਰਾਧਣਾ ਨਹੀਂ ਜਾਨਾ = ਜਾਣਿਆ। ਰੇ = ਹੇ ਭਾਈ ! ਕੇਵਲ ਉਪਰੋਂ-ਉਪਰੋਂ ਹਰਿ ਹਰਿ = ਹਰੀ ਹਰੀ ਗੁਰੂ ਗੁਰੂ ਕਰਤਾ = ਕਰਦਾ ਰਹਿੰਦਾ ਹਾਂ। ਅਰਥਾਤ ਜਿਵੇਂ ਬੱਚਾ ਤੋਤਲੇ ਜਿਹੇ ਵਾਕਾਂ ਨਾਲ ਬੋਲਨਾ ਕਰਦਾ ਹੈ, ਇਉਂ ਹਰਿ = ਹਰਿ ਭਰੇ ਕਰਨ ਵਾਲੇ ਹਰਿ = ਪਰਮੇਸ਼ਰ, ਗੁਰ = ਚੇਤਨ ਸਰੂਪ ਗੁਰੂ-ਗੁਰੂ ਆਦਿ ਨਾਮਾਂ ਕਰਕੇ ਰੱਬ ਨੂੰ ਯਾਦ ਤਾਂ ਕਰਦੇ ਹਾਂ ਪਰ ਕਿਸੇ ਪ੍ਰਕਾਰ ਆਰਾਧਣ ਦੀ ਜਾਚ ਨਹੀਂ ਹੈ; ਪਰ

**ਹਰਿ ਜੀਉ; ਨਾਮੁ ਪਰਿਓ ਰਾਮਦਾਸੁ ॥ਰਹਾਉ॥**

ਹੇ ਹਰਿ = ਪਰਮੇਸ਼ਰ ਜੀਉ = ਜੀ ! ਮੇਰਾ ਨਾਮ ਰਾਮ = ਪਰਮਾਤਮਾ ਦਾ ਦਾਸੁ = ਸੇਵਕ ਪਰਿਓ = ਪੈ ਗਿਆ ਹੈ **ਵਾ:** ਮੇਰਾ ਨਾਮ ਸ੍ਰੀ ਗੁਰੂ ਰਾਮਦਾਸ ਜੀ ਦੇ ਸੇਵਕ ਪੈ ਗਿਆ ਹੈ ॥ਰਹਾਉ॥

**ਦੀਨ ਦਇਆਲ ਕ੍ਰਿਪਾਲ ਸੁਖ ਸਾਗਰ; ਸਰਬ ਘਟਾ ਭਰਪੂਰੀ ਰੇ ॥**

ਰੇ = ਹੇ ਦੀਨ = ਗ਼ਰੀਬਾਂ ਤੇ ਦਇਆਲ = ਦਿਆਲਤਾ ਕਰਨ ਵਾਲੇ, ਕ੍ਰਿਪਾਲ = ਕਿਰਪਾ ਦੇ ਘਰ ਅਤੇ ਸੁੱਖਾਂ ਦੇ ਸਾਗਰ = ਸਮੁੰਦਰ ਪਰਮੇਸ਼ਰ ! ਤੂੰ ਸਰਬ = ਸਾਰਿਆਂ ਘਟਾ = ਜੀਵਾਂ, ਹਿਰਦਿਆਂ ਵਿਚ ਭਰਪੂਰੀ = ਪਰੀਪੂਰਣ ਹੋ ਰਿਹਾ ਹੈਂ।

**ਪੇਖਤ ਸੁਨਤ ਸਦਾ ਹੈ ਸੰਗੇ; ਮੈ ਮੂਰਖ ਜਾਨਿਆ ਦੂਰੀ ਰੇ ॥੨॥**

ਰੇ = ਹੇ ਪਰਮੇਸ਼ਰ ! ਤੂੰ ਸਾਰਿਆਂ ਦੇ ਲੁਕਵੇਂ ਕੰਮਾਂ ਨੂੰ ਪੇਖਤ = ਵੇਖ ਰਿਹਾ ਹੈਂ, ਸਾਰਿਆਂ ਦੀਆਂ ਗੁਪਤ, ਪ੍ਰਤੱਖ ਗੱਲਾਂ ਨੂੰ ਸੁਨਤ = ਸੁਣ ਰਿਹਾ ਹੈਂ ਅਤੇ ਸਦਾ = ਹਮੇਸ਼ਾ ਹੀ ਸਭਨਾਂ ਦੇ ਸੰਗੇ = ਸਾਥ ਵੱਸਦਾ ਹੈਂ, ਪਰ ਮੈਂ ਮੂਰਖ = ਬੇ-ਸਮਝ ਨੇ ਦੂਰੀ = ਦੂਰ ਹੀ ਜਾਨਿਆ = ਜਾਨਣਾ ਕੀਤਾ ਹੈ ॥੨॥

**ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ; ਕਿਆ ਜਾਨਾ ਹੋਇ ਕੈਸੋ ਰੇ ॥**

ਰੇ = ਹੇ ਹਰਿ = ਪਰਮੇਸ਼ਰ ! ਤੂੰ ਬਿਅੰਤੁ = ਅੰਤ ਤੋਂ ਰਹਿਤ ਹੈਂ, ਪਰ ਹਉ = ਮੈਂ ਬੇਦਾਂ ਸ਼ਾਸਤ੍ਰਾਂ ਕਰਕੇ ਮਿਤਿ = ਮਿਣਤੀਆਂ ਬਣਾ ਬਣਾ ਕਰਿ = ਕਰਕੇ ਵਰਨਉ = ਵਰਣਨ ਕਰਦਾ ਹਾਂ, ਮੈਂ ਇਹ ਕਿਆ = ਕੀ ਜਾਨਾ = ਜਾਨਣਾ ਕਰਾਂ ਕਿ ਤੇਰਾ ਸਰੂਪ ਕੈਸੋ = ਕਿਹੋ ਜਿਹਾ ਹੋਇ = ਹੁੰਦਾ ਹੈ ? ਜਿਵੇਂ ਛੇ ਨੇਤ੍ਰਹੀਣ ਇਕ

ਹਾਥੀ ਨੂੰ ਸਪਰਸ਼ ਕਰ ਕੇ ਉਸ ਨੂੰ ਆਪਣੇ ਆਪਣੇ ਅੰਦਾਜ਼ੇ ਅਨੁਸਾਰ ਕਥਨ ਕਰਨ ਲੱਗ ਪਏ ਤੇ ਆਪਸ ਵਿਚ ਝਗੜ ਪਏ, ਪਰ ਅਸਲੀ ਸਰੂਪ ਕਿਸੇ ਨੂੰ ਵੀ ਨਹੀਂ ਪਤਾ।

## ਕਰਉ ਬੇਨਤੀ ਸਤਿਗੁਰ ਅਪੁਨੇ; ਮੈ ਮੂਰਖ ਦੇਹੁ ਉਪਦੇਸੋ ਰੇ ॥੩॥

ਰੇ = ਹੇ ਮਹਾਰਾਜ ! ਮੈਂ ਤਾਂ ਅਪੁਨੇ = ਆਪਦੇ ਸਤਿਗੁਰਾਂ ਦੇ ਪਾਸ ਬੇਨਤੀ = ਅਰਦਾਸ ਕਰਉ = ਕਰਦਾ ਹਾਂ ਕਿ ਮੈ = ਮੈਨੂੰ ਮੂਰਖ = ਬੇ-ਸਮਝ ਨੂੰ ਇਹ ਉਪਦੇਸੋ = ਸਿੱਖਿਆ ਦੇਹੁ = ਦੇਵੋ, ਜਿਸ ਕਰਕੇ ਆਪਣੇ ਸਰੂਪ ਦੀ ਸਮਝ ਪੈ ਜਾਵੇ ॥੩॥ ਇਸ ਲਈ ਆਪਣੇ ਸਤਿਗੁਰਾਂ ਪਾਸ ਬੇਨਤੀ ਕਰੋ ਕਿ :

## ਮੈ ਮੂਰਖ ਕੀ, ਕੇਤਕ ਬਾਤ ਹੈ; ਕੋਟਿ ਪਰਾਧੀ ਤਰਿਆ ਰੇ ॥

ਰੇ = ਹੇ ਮਹਾਰਾਜ ! ਮੈ = ਮੇਰੇ ਮੂਰਖ = ਬੇ-ਸਮਝ ਦੇ ਉਧਰਨ ਕੀ = ਦੀ ਕੇਤਕ = ਕਿਤਨੀ ਕੁ ਬਾਤ = ਗੱਲ ਹੈ, ਤੁਹਾਡੀ ਚਰਨ ਸ਼ਰਨ ਲੈ ਕੇ ਤਾਂ ਕੋਟਿ = ਕ੍ਰੋੜਾਂ ਹੀ ਪਰਾਧੀ = ਗੁਨਾਹੀ ਤਰਿਆ = ਤਰ ਗਏ ਹਨ।

## ਗੁਰੁ ਨਾਨਕੁ, ਜਿਨ ਸੁਣਿਆ ਪੇਖਿਆ;
## ਸੇ, ਫਿਰਿ ਗਰਭਾਸਿ ਨ ਪਰਿਆ ਰੇ ॥੪॥੨॥੧੩॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਭਾਈ ! ਜਿਨ = ਜਿਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਉਪਦੇਸ਼ ਨੂੰ ਸੁਣਿਆ = ਸ੍ਰਵਨ ਕੀਤਾ ਤੇ ਨੇਤ੍ਰਾਂ ਕਰਕੇ ਪੇਖਿਆ = ਵੇਖਿਆ ਭਾਵ ਦਰਸ਼ਨ ਕੀਤਾ ਹੈ, ਸੇ = ਉਹ ਫਿਰਿ = ਮੁੜ ਗਰਭਾਸਿ = ਗਰਭ ਜੂਨੀਆਂ ਵਿਚ ਨਹੀਂ ਪਰਿਆ = ਪੈਂਦਾ **ਅਥਵਾ** ਜਿਨ੍ਹਾਂ ਨੇ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਿਆ ਤੇ ਵਿਵੇਕ ਵੈਰਾਗ ਰੂਪੀ ਨੇਤ੍ਰਾਂ ਨਾਲ ਵੇਖਣਾ ਕੀਤਾ ਹੈ **ਵਾ:** ਜਿਨ੍ਹਾਂ ਨੇ ਗੁਰਾਂ ਦੁਆਰਾ ਸ੍ਰਵਣ ਕੀਤਾ ਹੈ ਤੇ ਮੰਨਣ ਅਤੇ ਨਿਧਿਆਸਣ ਕਰਕੇ ਸਾਖਿਆਤ ਰੂਪ ਨੂੰ ਵੇਖ ਲਿਆ ਹੈ, ਉਹ ਮੁੜ ਗਰਭ ਜੂਨੀਆਂ ਵਿਚ ਨਹੀਂ ਪੈਂਦੇ ॥੪॥੨॥੧੩॥

## ਸੋਰਠਿ ਮਹਲਾ ੫ ॥
## ਜਿਨਾ ਬਾਤ ਕੋ ਬਹੁਤੁ ਅੰਦੇਸਰੋ; ਤੇ ਮਿਟੇ ਸਭਿ ਗਇਆ ॥

ਜਿਨ੍ਹਾਂ ਬਾਤ = ਗੱਲਾਂ ਕੋ = ਦਾ ਬਹੁਤੁ = ਬੜਾ ਭਾਰੀ ਅੰਦੇਸਰੋ = ਸੰਸਾ ਸੀ ਭਾਵ ਕਿ ਕਾਮ ਆਦਿਕਾਂ ਜਾਂ ਜਮਾਂ ਆਦਿਕਾਂ ਤੋਂ ਕਿਵੇ ਛੁੱਟਾਂਗੇ, ਤੇ = ਉਹ ਪ੍ਰਮਾਣ, ਪ੍ਰਮੇਯ, ਵਿਪਰਜੈ ਆਦਿ ਸਭਿ = ਸਾਰੇ ਹੀ ਸੰਸੇ ਮਿਟੇ = ਮਿਟ ਗਇਆ = ਗਏ ਹਨ।

## ਸਹਜ ਸੈਨ ਅਰੁ ਸੁਖਮਨ ਨਾਰੀ; ਊਧ ਕਮਲ ਬਿਗਸਇਆ ॥੧॥

(**ਬਿਗ-ਸਇਆ** ਦਾ ਉਚਾਰਨ ਡੈਸ਼ ਲਗਾ ਕੇ ਹੈ)

ਹੁਣ ਸਹਜ = ਗਿਆਨ, ਸ਼ਾਂਤੀ ਸਰੂਪ ਵਿਚ ਸੈਨ = ਸੌਣਾ ਹੋਇਆ ਹੈ ਅਰੁ = ਅਤੇ ਸੁਖਮਨ ਨਾਰੀ = ਸੁਖਮਨਾ ਨਾੜੀ (ਤ੍ਰਿਕੁਟੀ) ਵਿਚ ਅੱਠੇ ਪਹਿਰ ਹੀ ਜਾਪ ਹੁੰਦਾ ਹੈ **ਵਾ:** ਸਹਿਜ ਸਰੂਪ ਵਿਚ ਬਿਰਾਜਨਾ ਹੋਇਆ ਹੈ ਅਤੇ (ਸੁਖ + ਮਨ) ਮਨ ਨੂੰ ਸੁਖ ਦੇਣ ਵਾਲੀ ਭਗਤੀ ਰੂਪ ਨਾਰੀ = ਇਸਤਰੀ ਪ੍ਰਾਪਤ ਹੋਈ ਹੈ, ਫੇਰ ਹਿਰਦਾ ਕਮਲ ਜੋ ਸੰਸਾਰ ਵੱਲ ਲੱਗਣ ਕਰਕੇ ਊਧ = ਪੁੱਠਾ ਹੋਇਆ ਸੀ, ਉਹ ਬਿਗਸਇਆ = ਖਿੜ ਗਿਆ ਹੈ ਅਰਥਾਤ ਗੁਰ-ਸ਼ਬਦ ਰੂਪੀ ਸੂਰਜ ਚੜ੍ਹਨ ਕਰਕੇ ਹਿਰਦਾ ਕੌਲ ਖਿੜ ਜਾਂਦਾ ਹੈ, ਇਸ ਦੀਆਂ ਕਰੁਣਾ, ਮੁੱਦਤਾ, ਮੈਤ੍ਰੀ, ਅਪੇਖਿਆ ਰੂਪ ਪੰਖੜੀਆਂ ਖਿੜ ਜਾਂਦੀਆਂ ਹਨ ॥੧॥

## ਦੇਖਹੁ; ਅਚਰਜੁ ਭਇਆ ॥

ਹੇ ਸੰਤ ਜਨੋਂ ! ਦੇਖਹੁ = ਵੇਖਣਾ ਕਰੋ, ਇਹ ਬਹੁਤ ਹੀ ਅਚਰਜੁ = ਅਸਚਰਜ ਹੀ ਭਇਆ = ਹੋਇਆ ਹੈ।

## ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ; ਸੋ ਰਿਦੈ ਗੁਰਿ ਦਇਆ ॥ਰਹਾਉ॥

ਜਿਹ = ਜਿਸ ਠਾਕੁਰ = ਮਾਲਕ ਪਰਮੇਸ਼ਰ ਕਉ = ਨੂੰ ਬੇਦਾਂ ਸ਼ਾਸਤ੍ਰਾਂ ਕਰਕੇ ਅਗਾਧਿ ਬੋਧਿ = ਬੇਅੰਤ ਗਿਆਨ ਵਾਲਾ ਸੁਨਤ = ਸੁਣੀਦਾ ਸੀ **ਵਾ:** ਜਿਸ ਦਾ ਅਗਾਧਿ = ਬੇਅੰਤ ਬੋਧਿ = ਵੀਚਾਰ ਸੁਣੀਦਾ ਸੀ, ਸੋ = ਉਹ ਗੁਰਿ = ਗੁਰਾਂ ਨੇ ਰਿਦੈ = ਹਿਰਦੇ ਵਿਚ ਹੀ ਸਾਖਿਆਤ ਕਰ ਦਇਆ = ਦੀਆ ਦਿੱਤਾ ਹੈ।

## ਜੋਇ ਦੂਤ, ਮੋਹਿ ਬਹੁਤੁ ਸੰਤਾਵਤ; ਤੇ ਭਇਆਨਕ ਭਇਆ ॥

ਜੋਇ = ਜਿਹੜੇ ਦੂਤ = ਵੈਰੀ, ਕਾਮ ਕ੍ਰੋਧ ਜਮਦੂਤ ਆਦਿ ਮੋਹਿ = ਮੈਨੂੰ ਬਹੁਤ ਸੰਤਾਵਤ = ਸਤਾਉਂਦੇ, ਦੁਖੀ ਕਰਦੇ ਸਨ ਤੇ = ਉਹ ਹੁਣ ਭਇਆਨਕ = ਭੈ ਦੇ ਸੰਜੁਗਤ ਭਇਆ = ਹੋ ਗਏ ਹਨ।

## ਕਰਹਿ ਬੇਨਤੀ, ਰਾਖੁ ਠਾਕੁਰ ਤੇ; ਹਮ ਤੇਰੀ ਸਰਨਇਆ ॥੨॥

ਉਹ ਦੂਤ ਹੁਣ ਬੇਨਤੀ = ਪ੍ਰਾਥਨਾ ਕਰਹਿ = ਕਰਦੇ ਹਨ ਕਿ ਹੇ ਸੰਤ ਜਨੋਂ ! ਸਾਨੂੰ ਠਾਕੁਰ = ਮਾਲਕ ਪਰਮੇਸ਼ਰ ਤੇ = ਤੋਂ ਬਚਾ ਕੇ ਰਾਖੁ = ਰੱਖ ਲੈਣਾ ਕਰੋ, ਹਮ = ਅਸੀਂ ਤੇਰੀ = ਤੁਹਾਡੀ ਸਰਨਇਆ = ਸ਼ਰਨ ਵਿਚ ਆਏ ਹਾਂ ॥੨॥

## ਜਹ ਭੰਡਾਰੁ ਗੋਬਿੰਦ ਕਾ ਖੁਲਿਆ; ਜਿਹ ਪ੍ਰਾਪਤਿ ਤਿਹ ਲਇਆ ॥

ਜਹ = ਜਿਥੇ ਗੋਬਿੰਦ = ਪਰਮੇਸ਼ਰ ਕਾ = ਦਾ ਸਤਿਸੰਗਤ ਰੂਪੀ ਭੰਡਾਰੁ = ਖ਼ਜ਼ਾਨਾ ਖੁੱਲ੍ਹਿਆ ਹੋਇਆ ਹੈ ਭਾਵ ਸਤਿਸੰਗਤ ਹੋ ਰਹੀ ਹੈ, ਜਿਹ = ਜਿਸ ਨੂੰ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਇਹ ਪ੍ਰਾਪਤਿ = ਮਿਲਿਆ ਹੈ, ਤਿਹ = ਉਸ ਨੇ ਹੀ ਇਸ ਭੰਡਾਰੇ ਵਿੱਚੋਂ ਨਾਮ ਰੂਪੀ ਵਸਤੂ ਨੂੰ ਲਇਆ = ਲੈਣਾ ਕੀਤਾ ਹੈ।

## ਏਕੁ ਰਤਨੁ, ਮੋਕਉ ਗੁਰਿ ਦੀਨਾ; ਮੇਰਾ ਮਨੁ ਤਨੁ ਸੀਤਲੁ ਥਿਆ ॥੩॥

ਮੋਕਉ = ਮੇਰੇ ਤਾਈਂ ਵੀ ਗੁਰਿ = ਸਤਿਗੁਰਾਂ ਨੇ ਏਕੁ = ਇਕ ਸ਼ਬਦ, ਨਾਮ ਰੂਪੀ ਰਤਨੁ = ਮਾਣਿਕ ਦੀਨਾ = ਦੇਣਾ ਕੀਤਾ ਹੈ, ਜਿਸ ਕਰਕੇ ਮੇਰਾ ਮਨੁ = ਹਿਰਦਾ ਅਤੇ ਤਨੁ = ਸਰੀਰ ਸੀਤਲੁ = ਠੰਢਾ ਥਿਆ = ਹੋ ਗਿਆ, ਭਾਵ ਮਨ ਦੀਆਂ ਵਾਸ਼ਨਾਵਾਂ ਮਿਟ ਗਈਆਂ ਤੇ ਤਨ ਦੇ ਵਿਕਾਰ ਮਿਟ ਗਏ ਹਨ ॥੩॥

## ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ; ਤਾ ਅਟਲੁ ਅਮਰੁ ਨ ਮੁਆ ॥

(**ਅਟੱਲ** ਦਾ ਉਚਾਰਨ ਅੱਧਕ ਸਹਿਤ ਹੈ)

ਗੁਰਿ = ਸਤਿਗੁਰਾਂ ਨੇ ਨਾਮ, ਸ਼ਬਦ ਰੂਪੀ ਅੰਮ੍ਰਿਤ ਦੀ ਏਕ = ਇਕ ਬੂੰਦ = ਕਣੀ ਦੀਨੋ = ਦੇਣਾ ਕੀਤੀ ਹੈ, ਤਾ = ਤਦ ਮੈਂ ਅਟਲੁ = ਟਲਣ ਤੋਂ ਰਹਿਤ ਤੇ ਅਮਰੁ = ਮਰਨ ਤੋਂ ਰਹਿਤ ਪਦਵੀ ਨੂੰ ਪ੍ਰਾਪਤ ਕਰਕੇ ਫੇਰ ਮੁਆ = ਮਰਿਆ ਨਹੀਂ ਹਾਂ, ਭਾਵ ਮੌਤ ਦੇ ਵੱਸ ਨਹੀਂ ਪੈਂਦਾ।

## ਭਗਤਿ ਭੰਡਾਰ, ਗੁਰਿ ਨਾਨਕ ਕਉ ਸਉਪੇ;
## ਫਿਰਿ ਲੇਖਾ ਮੂਲਿ ਨ ਲਇਆ ॥੪॥੩॥੧੪॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਕਉ = ਤਾਈਂ ਸ੍ਰੀ ਗੁਰੂ ਨਾਨਕ

ਦੇਵ ਜੀ (ਸ੍ਰੀ ਗੁਰੂ ਰਾਮਦਾਸ ਸਾਹਿਬ ਜੀ) ਨੇ ਪਰਮੇਸ਼ਰ ਦੀ ਭਉ ਭਗਤਿ = ਭਗਤੀ ਦਾ ਭੰਡਾਰ = ਖ਼ਜ਼ਾਨਾ ਸਉਪੇ = ਸੌਂਪ ਦਿੱਤਾ ਹੈ, ਹੁਣ ਫਿਰਿ = ਮੁੜ ਕੇ ਮੂਲਿ = ਬਿਲਕੁਲ ਹੀ ਕੋਈ ਲੇਖਾ = ਹਿਸਾਬ ਕਿਤਾਬ ਨਹੀਂ ਲਇਆ = ਲੈਣਾ ਕੀਤਾ ॥੪॥੩॥੧੪॥

## ਸੋਰਠਿ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਇਸ ਸ਼ਬਦ ਵਿਚ ਗੁਰਸਿੱਖਾਂ ਦੇ ਪੁੱਛਣ ਤੋਂ ਗੁਰਮੁਖਾਂ ਅਤੇ ਮਨਮੁਖਾਂ ਦੀ ਹਾਲਤ (ਅਵਸਥਾ) ਦੱਸਦੇ ਹਨ :

(***ਨੋਟ :*** ਇਕ ਪੰਗਤੀ ਵਿਚ ਗੁਰਮੁਖ ਤੇ ਇਕ ਵਿਚ ਮਨਮੁਖ ਦੇ ਲੱਛਣ ਕਥਨ ਕੀਤੇ ਹੋਏ ਹਨ।)

## ਚਰਨ ਕਮਲ ਸਿਉ ਜਾ ਕਾ ਮਨੁ ਲੀਨਾ; ਸੇ ਜਨ ਤ੍ਰਿਪਤਿ ਅਘਾਈ ॥

ਹੇ ਗੁਰਸਿੱਖੋ ! ਜਾ = ਜਿਨ੍ਹਾਂ ਕਾ = ਦਾ ਮਨੁ = ਹਿਰਦਾ ਪਰਮੇਸ਼ਰ ਦੇ ਕਮਲ ਵੱਤ ਨਿਰਲੇਪ ਚਰਨਾਂ ਸਿਉ = ਨਾਲ ਲੀਨਾ = ਲੀਨ ਹੋ ਗਿਆ ਹੈ, ਸੇ = ਉਹ ਜਨ = ਪੁਰਸ਼ ਆਤਮ ਤ੍ਰਿਪਤੀ ਕਰਕੇ ਲੋਕ-ਪ੍ਰਲੋਕ ਦੇ ਪਦਾਰਥਾਂ ਵੱਲੋਂ ਅਘਾਈ = ਰੱਜ ਗਏ ਹਨ।

## ਗੁਣ ਅਮੋਲ ਜਿਸੁ ਰਿਦੈ ਨ ਵਸਿਆ; ਤੇ ਨਰ ਤ੍ਰਿਸਨ ਤ੍ਰਿਖਾਈ ॥੧॥

ਅਮੋਲ = ਅਮੋਲਕ ਗੁਣਾਂ ਵਾਲਾ ਪਰਮੇਸ਼ਰ ਜਿਸ ਪੁਰਸ਼ ਦੇ ਰਿਦੈ = ਹਿਰਦੇ ਵਿਚ ਨਹੀਂ ਵੱਸਿਆ ਹੈ, ਤੇ = ਉਹ ਨਰ = ਪੁਰਸ਼ ਤ੍ਰਿਸਨ = ਤ੍ਰਿਸ਼ਨਾ ਕਰਕੇ ਤ੍ਰਿਖਾਈ = ਤਿਹਾਏ ਹੀ ਰਹਿੰਦੇ ਹਨ ॥੧॥

## ਹਰਿ ਆਰਾਧੇ; ਅਰੋਗ ਅਨਦਾਈ ॥

ਜੋ ਗੁਰਮੁਖ ਜਨ ਹਰਿ = ਹਰੀ ਨੂੰ ਆਰਾਧੇ = ਆਰਾਧਦੇ ਰਹਿੰਦੇ ਹਨ, ਉਹ ਹੰਕਾਰ, ਅਗਿਆਨ ਆਦਿ ਅਰੋਗ = ਰੋਗਾਂ ਤੋਂ ਰਹਿਤ ਹੋ ਕੇ ਅਨਦਾਈ = ਅਨੰਦਿਤ ਹੋ ਗਏ ਹਨ **ਵਾ:** ਉਨ੍ਹਾਂ ਨੂੰ ਸਰੂਪ ਦਾ ਅਨੰਦ ਆ ਕੇ ਪ੍ਰਾਪਤ ਹੋ ਗਿਆ ਹੈ; ਪਰ

## ਜਿਸ ਨੋ ਵਿਸਰੈ, ਮੇਰਾ ਰਾਮ ਸਨੇਹੀ; ਤਿਸੁ ਲਾਖ ਬੇਦਨ ਜਣੁ ਆਈ ॥ਰਹਾਉ॥

ਜਿਸ ਮਨਮੁਖ ਨੋ = ਨੂੰ ਮੇਰਾ = ਸਾਡਾ ਸਨੇਹੀ = ਪਿਆਰਾ ਰਾਮ = ਪਰਮੇਸ਼ਰ ਵਿਸਰੈ = ਭੁੱਲ ਜਾਂਦਾ ਹੈ, ਉਹ ਭਾਵੇਂ ਅਰੋਗੀ ਦਿਸਦਾ ਹੋਵੇ ਪਰੰਤੂ ਤਿਸੁ = ਉਸ ਪੁਰਸ਼ ਨੂੰ ਲਾਖ = ਲੱਖ ਹੀ ਅਗਿਆਨ, ਹੰਕਾਰ ਆਦਿ ਦੀ ਬੇਦਨ = ਪੀੜਾ ਜਣੁ = ਪੈਦਾ ਹੋ ਆਈ ਹੈ **ਵਾ:** ਉਸ ਨੂੰ ਜਣੁ = ਮਾਨੋ ਲੱਖਾਂ ਪੀੜਾਂ ਆ ਪੈਂਦੀਆਂ ਹਨ ॥ਰਹਾਉ॥

**[ਅੰਗ ੬੧੩]**

## ਜਿਹ ਜਨ ਓਟ ਗਹੀ ਪ੍ਰਭ ਤੇਰੀ; ਸੇ ਸੁਖੀਏ ਪ੍ਰਭ ਸਰਣੇ ॥

ਪਰਮੇਸ਼ਰ ਦੇ ਸਨਮੁਖ ਹੋ ਕੇ ਕਹਿੰਦੇ ਹਨ ਕਿ ਹੇ ਪ੍ਰਭ = ਪ੍ਰਭੂ ! ਜਿਹ = ਜਿਨ੍ਹਾਂ ਜਨ = ਪੁਰਸ਼ਾਂ ਨੇ ਤੇਰੀ = ਤੁਹਾਡੀ ਓਟ = ਟੇਕ, ਸ਼ਰਨ ਗਹੀ = ਗ੍ਰਹਿਣ ਕੀਤੀ ਹੈ, ਸੇ = ਉਹ ਪ੍ਰਭ = ਪਰਮੇਸ਼ਰ ਤੁਹਾਡੀ ਸਰਣੇ = ਸ਼ਰਨ ਵਿਚ ਰਹਿਣ ਕਰਕੇ ਸੁਖੀਏ = ਸੁਖੀ ਹੋ ਗਏ ਹਨ।

## ਜਿਹ ਨਰ ਬਿਸਰਿਆ ਪੁਰਖੁ ਬਿਧਾਤਾ; ਤੇ ਦੁਖੀਆ ਮਹਿ ਗਨਣੇ ॥੨॥

ਹੇ ਪੁਰਖੁ = ਪੂਰਨ ਬਿਧਾਤਾ = ਫਲਬਰ ਦਾਤੇ ! ਜਿਹ = ਜਿਨ੍ਹਾਂ ਨਰ = ਪੁਰਸ਼ਾਂ ਨੂੰ ਤੂੰ ਬਿਸਰਿਆ = ਭੁੱਲ

ਗਿਆ ਹੈਂ, ਤੇ = ਉਹ ਪੁਰਸ਼ ਦੁਖੀਆ = ਦੁਖੀ ਜੀਵਾਂ ਦੇ ਮਹਿ = ਵਿਚ ਗਨਣੇ = ਗਿਣੇ ਜਾਂਦੇ ਹਨ, ਭਾਵ ਉਹ ਕਦੇ ਵੀ ਸੁਖੀ ਨਹੀਂ ਹੋ ਸਕਦੇ ॥੨॥

## ਜਿਹ ਗੁਰ ਮਾਨਿ, ਪ੍ਰਭੂ ਲਿਵ ਲਾਈ; ਤਿਹ ਮਹਾ ਅਨੰਦ ਰਸੁ ਕਰਿਆ ॥

ਹੇ ਪ੍ਰਭੂ = ਪਰਮੇਸ਼ਰ ! ਜਿਹ = ਜਿਨ੍ਹਾਂ ਨੇ ਗੁਰ = ਸਤਿਗੁਰੂ ਸਾਹਿਬ ਜੀ ਦੀ ਸਿੱਖਿਆ ਮਾਨਿ = ਮੰਨ ਕੇ ਤੇਰੇ ਸਰੂਪ ਵਿਚ ਲਿਵ = ਬਿਰਤੀ ਲਾਈ = ਲਾਉਣੀ, ਜੋੜਨੀ ਕੀਤੀ ਹੈ, ਤਿਹ = ਤਿਨ੍ਹਾਂ ਪੁਰਸ਼ਾਂ ਨੇ ਰਸੁ = ਪ੍ਰੇਮ ਨਾਲ ਮਹਾ ਅਨੰਦ = ਵੱਡਾ ਭਾਵ ਬ੍ਰਹਮਾਨੰਦ ਪ੍ਰਾਪਤ ਕਰਿਆ = ਕੀਤਾ ਹੈ **ਵਾ:** ਵੱਡੇ ਬ੍ਰਹਮਾਨੰਦ ਦਾ ਰਸੁ = ਸੁਆਦ ਲੈਣਾ ਕੀਤਾ ਹੈ।

## ਜਿਹ ਪ੍ਰਭੂ ਬਿਸਾਰਿ ਗੁਰ ਤੇ ਬੇਮੁਖਾਈ; ਤੇ ਨਰਕ ਘੋਰ ਮਹਿ ਪਰਿਆ ॥੩॥

ਹੇ ਪ੍ਰਭੂ = ਪਰਮੇਸ਼ਰ! ਜਿਹ = ਜਿਨ੍ਹਾਂ ਨੇ ਤੈਨੂੰ ਬਿਸਾਰਿ = ਭੁਲਾ ਕੇ ਅਤੇ ਗੁਰਾਂ ਤੇ = ਤੋਂ ਵੀ ਬੇਮੁਖਾਈ = ਬੇਮੁਖਤਾ ਗ੍ਰਹਿਣ ਕੀਤੀ ਹੋਈ ਹੈ ਭਾਵ ਪਰਮੇਸ਼ਰ ਤੋਂ ਵੀ ਭੁੱਲੇ ਤੇ ਗੁਰੂ ਤੋਂ ਵੀ ਬੇਮੁਖ ਹੋਏ ਹਨ, ਤੇ = ਉਹ ਪੁਰਸ਼ ਘੋਰ = ਭਿਆਨਕ ਨਰਕਾਂ ਮਹਿ = ਵਿਚ ਪਰਿਆ = ਪੈਂਦੇ ਹਨ ॥੩॥

## ਜਿਤੁ ਕੋ ਲਾਇਆ, ਤਿਤ ਹੀ ਲਾਗਾ; ਤੈਸੋ ਹੀ ਵਰਤਾਰਾ ॥

ਹੇ ਮਹਾਰਾਜ ਜੀ! ਜੀਵਾਂ ਦੇ ਕਰਮਾਂ ਅਨੁਸਾਰ ਜਿਤੁ = ਜਿਸ ਪਾਸੇ ਵੱਲ ਤੁਸੀਂ ਕੋ = ਕੋਈ ਲਾਇਆ = ਲਾਉਣਾ ਕੀਤਾ ਹੈ, ਤਿਤ = ਉਸੇ ਪਾਸੇ ਹੀ ਕੋਈ ਲਾਗਾ = ਲੱਗਦਾ ਹੈ ਅਤੇ ਤੈਸੋ = ਉਹੋ ਜਿਹਾ ਹੀ (ਕਰਨੀ ਅਨੁਸਾਰ) ਵਰਤਾਰਾ = ਵਰਤਦਾ ਹੈ ਭਾਵ ਫਲ ਪ੍ਰਾਪਤ ਹੁੰਦਾ ਹੈ।

## ਨਾਨਕ, ਸਹ ਪਕਰੀ ਸੰਤਨ ਕੀ; ਰਿਦੈ ਭਏ ਮਗਨ ਚਰਨਾਰਾ ॥੪॥੪॥੧੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਅਸੀਂ ਤਾਂ ਸੰਤਨ = ਸੰਤ ਜਨਾਂ ਕੀ = ਦੀ ਸਹ = ਟੇਕ, ਓਟ ਪਕਰੀ = ਫੜੀ ਹੋਈ ਹੈ ਅਤੇ ਰਿਦੈ = ਹਿਰਦੇ ਕਰਕੇ ਤੇਰੇ ਚਰਨਾਰਾ = ਚਰਨ ਕਮਲਾਂ ਵਿਚ ਮਗਨ = ਮਸਤ ਭਏ = ਹੋ ਗਏ ਹਾਂ ॥੪॥੪॥੧੫॥

## ਸੋਰਠਿ ਮਹਲਾ ੫ ॥

## ਰਾਜਨ ਮਹਿ ਰਾਜਾ ਉਰਝਾਇਓ; ਮਾਨਨ ਮਹਿ ਅਭਿਮਾਨੀ ॥

ਹੇ ਭਾਈ! ਜਿਵੇਂ ਰਾਜਨ = ਰਾਜ ਭਾਗ ਦੇ ਕੰਮ ਧੰਧਿਆਂ ਵਿਚ ਰਾਜਾ ਉਰਝਾਇਓ = ਉਲਝਿਆ, ਫਸਿਆ ਰਹਿੰਦਾ ਹੈ ਅਤੇ ਅਭਿਮਾਨੀ = ਹੰਕਾਰੀ ਪੁਰਸ਼ ਮਾਨਨ = ਮਾਣ (ਹੰਕਾਰ) ਮਹਿ = ਵਿਚ ਉਲਝਿਆ ਰਹਿੰਦਾ ਹੈ।

## ਲੋਭਨ ਮਹਿ ਲੋਭੀ ਲੋਭਾਇਓ; ਤਿਉ ਹਰਿ ਰੰਗਿ ਰਚੇ ਗਿਆਨੀ ॥੧॥

ਜਿਵੇਂ ਲੋਭਨ = ਲੋਭ, ਲਾਲਚ ਦੇ ਮਹਿ = ਵਿਚ ਲੋਭੀ = ਲਾਲਚੀ ਪੁਰਸ਼ ਲੋਭਾਇਓ = ਲੁਭਾਇਮਾਨ ਹੋਇਆ ਰਹਿੰਦਾ ਹੈ, ਤਿਉ = ਤਿਵੇਂ ਗਿਆਨੀ = ਗਿਆਨਵਾਨ ਪੁਰਸ਼ ਹਰਿ = ਹਰੀ ਦੇ ਰੰਗਿ = ਪ੍ਰੇਮ, ਅਨੰਦ ਵਿਚ ਰਚੇ ਭਾਵ ਲੀਨ ਹੋਏ ਰਹਿੰਦੇ ਹਨ ॥੧॥

## ਹਰਿ ਜਨ ਕਉ; ਇਹੀ ਸੁਹਾਵੈ ॥

ਹਰਿ = ਪਰਮੇਸ਼ਰ ਦੇ ਜਨ = ਭਗਤਾਂ ਕਉ = ਨੂੰ ਇਹੀ = ਇਹੋ ਹੀ ਸੁਹਾਵੈ = ਚੰਗਾ ਲੱਗਦਾ ਹੈ।

## ਪੇਖਿ ਨਿਕਟਿ ਕਰਿ ਸੇਵਾ ਸਤਿਗੁਰ; ਹਰਿ ਕੀਰਤਨਿ ਹੀ ਤ੍ਰਿਪਤਾਵੈ ॥ਰਹਾਉ॥

ਉਹ ਪਰਮੇਸ਼ਰ ਨੂੰ ਹਰ ਵੇਲੇ ਆਪਣੇ ਨਿਕਟਿ = ਨੇੜੇ ਪੇਖਿ = ਵੇਖ ਕਰਕੇ ਸਤਿਗੁਰਾਂ ਦੀ ਸੇਵਾ = ਟਹਿਲ ਕਰਿ = ਕਰਦੇ ਹਨ ਅਤੇ ਹਰਿ = ਪਰਮੇਸ਼ਰ ਦੇ ਕੀਰਤਨਿ = ਜੱਸ ਵਿਚ ਹੀ ਤ੍ਰਿਪਤਾਵੈ = ਤ੍ਰਿਪਤ ਹੁੰਦੇ ਹਨ ॥ਰਹਾਉ॥

## ਅਮਲਨ ਸਿਉ ਅਮਲੀ ਲਪਟਾਇਓ; ਭੂਮਨ ਭੂਮਿ ਪਿਆਰੀ ॥

ਜਿਵੇਂ ਅਮਲਨ = ਨਸ਼ੇ ਦੇ ਸਿਉ = ਨਾਲ ਅਮਲੀ = ਨਸ਼ੱਈ ਲਪਟਾਇਓ = ਲਪਟਿਆ, ਖਚਤ ਹੁੰਦਾ ਰਹਿੰਦਾ ਹੈ ਅਤੇ ਜਿਵੇਂ ਭੂਮਨ = ਜ਼ਿਮੀਂਦਾਰਾਂ ਨੂੰ ਭੂਮਿ = ਭੂਮੀ (ਜ਼ਮੀਨ) ਪਿਆਰੀ = ਚੰਗੀ ਲੱਗਦੀ ਹੈ।

## ਖੀਰ ਸੰਗਿ ਬਾਰਿਕੁ ਹੈ ਲੀਨਾ; ਪ੍ਰਭ ਸੰਤ ਐਸੇ ਹਿਤਕਾਰੀ ॥੨॥

ਜਿਵੇਂ ਬਾਰਿਕੁ = ਬੱਚਾ ਮਾਤਾ ਦੇ ਅਸਥਨਾਂ 'ਚੋਂ ਖੀਰ = ਦੁੱਧ ਪੀਣ ਸੰਗਿ = ਨਾਲ ਹੀ ਲੀਨਾ = ਲੀਨ ਰਹਿੰਦਾ ਹੈ, ਐਸੇ = ਇਸ ਪ੍ਰਕਾਰ ਸੰਤ = ਸ਼ਾਂਤ-ਚਿਤ ਮਹਾਤਮਾ ਜਨ ਪ੍ਰਭ = ਪਰਮੇਸ਼ਰ ਦੇ ਹਿਤਕਾਰੀ = ਪ੍ਰੇਮੀ ਹੁੰਦੇ ਹਨ ॥੨॥

## ਬਿਦਿਆ ਮਹਿ ਬਿਦੁਅੰਸੀ ਰਚਿਆ; ਨੈਨ ਦੇਖਿ ਸੁਖੁ ਪਾਵਹਿ ॥

ਜਿਵੇਂ ਬਿਦਿਆ = ਗਿਆਨ, ਇਲਮ (ਵਿੱਦਿਆ) ਨੂੰ ਪ੍ਰਾਪਤ ਕਰਨ ਮਹਿ = ਵਿਚ ਬਿਦੁਅੰਸੀ = ਵਿਦਵਾਨ ਜਾਂ ਵਿੱਦਿਆ ਦੀਆਂ ਅੰਸਾਂ ਇਕੱਠੀਆਂ ਕਰਨ ਵਾਲਾ ਵਿਦਿਆਰਥੀ ਹਰ ਸਮੇਂ ਰਚਿਆ = ਲੀਨ, ਮਸਤ ਰਹਿੰਦਾ ਹੈ ਅਤੇ ਜਿਵੇਂ ਅੰਧਾ ਪੁਰਖ ਨੈਨ = ਨੇਤ੍ਰਾਂ ਦੁਆਰਾ ਦੇਖਿ = ਵੇਖ ਕਰਕੇ ਸੁਖ ਪਾਵਹਿ = ਪਾਉਂਦਾ ਹੈ।

## ਜੈਸੇ ਰਸਨਾ ਸਾਦਿ ਲੁਭਾਨੀ; ਤਿਉ ਹਰਿ ਜਨ ਹਰਿ ਗੁਣ ਗਾਵਹਿ ॥੩॥

ਜੈਸੇ = ਜਿਸ ਪ੍ਰਕਾਰ ਇਹ ਰਸਨਾ = ਜੀਭਾ ਰਸਾਂ ਕਸਾਂ, ਪਦਾਰਥਾਂ ਦੇ ਸਾਦਿ = ਸੁਆਦਾਂ ਵਿਚ ਲੁਭਾਨੀ = ਲੁਭਾਇਮਾਨ ਹੋਈ ਰਹਿੰਦੀ ਹੈ, ਤਿਉ = ਤਿਵੇਂ ਹਰਿ = ਪਰਮੇਸ਼ਰ ਦੇ ਜਨ = ਸੇਵਕ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਵਹਿ = ਗਾਉਣ ਵਿਚ ਲੁਭਾਇਮਾਨ ਹੋਏ ਰਹਿੰਦੇ ਹਨ ॥੩॥

## ਜੈਸੀ ਭੂਖ ਤੈਸੀ ਕਾ ਪੂਰਕੁ; ਸਗਲ ਘਟਾ ਕਾ ਸੁਆਮੀ ॥

ਸਗਲ = ਸਾਰਿਆਂ ਘਟਾ = ਸਰੀਰਾਂ, ਘਟਾਂ ਘਟਾਂ ਕਾ = ਦਾ ਸੁਆਮੀ = ਮਾਲਕ ਵਾਹਿਗੁਰੂ ਜੈਸੀ = ਜਿਹੋ ਜਿਹੀ ਕਿਸੇ ਦੀ ਭੂਖ = ਭੁੱਖ ਇੱਛਾ ਹੁੰਦੀ ਹੈ, ਤੈਸੀ = ਉਹੋ ਜਿਹੀ ਕਾ = ਦਾ ਹੀ ਉਹ ਪੂਰਕੁ = ਪੂਰੀ ਕਰਨ ਵਾਲਾ ਹੈ।

## ਨਾਨਕ ਪਿਆਸ ਲਗੀ ਦਰਸਨ ਕੀ; ਪ੍ਰਭੁ ਮਿਲਿਆ ਅੰਤਰਜਾਮੀ ॥੪॥੫॥੧੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੂੰ ਪਰਮੇਸ਼ਰ ਦੇ ਦਰਸਨ = ਦੀਦਾਰਾਂ ਕੀ = ਦੀ ਪਿਆਸ = ਤ੍ਰੇਹ, ਇੱਛਾ ਲੱਗੀ ਹੋਈ ਹੈ, ਉਸ ਨੂੰ ਸਭ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਪ੍ਰਭ = ਪਰਮੇਸ਼ਰ ਮਿਲਿਆ = ਮਿਲ ਪਿਆ ਹੈ ॥੪॥੫॥੧੬॥

## ਸੋਰਠਿ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਸਾਨੂੰ ਪਰਮੇਸ਼ਰ ਦੇ ਸਨਮੁੱਖ ਬੇਨਤੀ ਕਰਨ ਦੀ ਜਾਚ ਦੱਸਦੇ ਹੋਏ ਫ਼ੁਰਮਾਉਂਦੇ ਹਨ :

## ਹਮ ਮੈਲੇ, ਤੁਮ ਊਜਲ ਕਰਤੇ; ਹਮ ਨਿਰਗੁਨ ਤੂ ਦਾਤਾ ॥

ਹੇ ਕਰਤੇ = ਰਚਨਹਾਰ ਪ੍ਰਭੂ ! ਹਮ = ਅਸੀਂ ਅਵਿੱਦਿਆ, ਮਲ, ਵਿਖੇਪ, ਅਵਰਨ ਆਦਿ ਦੀ ਮੈਲ ਕਰਕੇ ਮੈਲੇ = ਮਲੀਨ ਹਾਂ, ਅਤੇ ਤੁਮ = ਤੁਸੀਂ ਇਸ ਮਲੀਨਤਾਈ ਨੂੰ ਮੇਟ ਕਰਕੇ ਊਜਲ = ਉੱਜਲ, ਸਾਫ਼ (ਪਵਿੱਤਰ) ਕਰਨ ਵਾਲੇ ਹੋ। ਹਮ = ਅਸੀਂ ਸ਼ੁਭ ਨਿਰਗੁਨ = ਗੁਣਾਂ ਤੋਂ ਹੀਣੇ ਹਾਂ ਅਤੇ ਤੂ = ਤੁਸੀਂ ਦੈਵੀ ਗੁਣ, ਬ੍ਰਹਮ ਗਿਆਨ ਆਦਿ ਪਦਾਰਥਾਂ ਦੇ ਦਾਤਾ = ਦਾਨੀ ਹੋ।

## ਹਮ ਮੂਰਖ, ਤੁਮ ਚਤੁਰ ਸਿਆਣੇ; ਤੂ ਸਰਬ ਕਲਾ ਕਾ ਗਿਆਤਾ ॥੧॥

ਹਮ = ਅਸੀਂ ਸ਼ਾਸਤ੍ਰ ਗਿਆਤ ਤੋਂ ਹੀਣੇ ਮੂਰਖ = ਬੇ-ਸਮਝ ਹਾਂ, ਤੁਮ = ਤੁਸੀਂ ਵਾਕਾਂ ਕਰਕੇ ਵੀ ਚਤੁਰ = ਦਾਨੇ ਤੇ ਬੁੱਧ ਕਰਕੇ ਵੀ ਸਿਆਣੇ = ਸਿਆਣਪ ਵਾਲੇ ਹੋ ਅਤੇ ਤੁਸੀਂ ਸਰਬ = ਸਾਰੀਆਂ ਕਲਾ = ਸ਼ਕਤੀਆਂ ਕਾ = ਦਾ ਗਿਆਤਾ = ਜਾਨਣ ਵਾਲੇ ਹੋ ॥੧॥

## ਮਾਧੋ; ਹਮ ਐਸੇ, ਤੂ ਐਸਾ ॥

ਹੇ ਮਾਧੋ = ਮਾਇਆ ਦੇ ਪਤੀ, ਪਰਮੇਸ਼ਰ ! ਹਮ = ਅਸੀਂ ਐਸੇ = ਇਸ ਪ੍ਰਕਾਰ ਅਲਪਗ ਹਾਂ ਅਤੇ ਤੂ = ਤੁਸੀਂ ਐਸਾ = ਇਸ ਪ੍ਰਕਾਰ ਦੇ ਸਰਬੱਗ ਹੋ।

## ਹਮ ਪਾਪੀ, ਤੁਮ ਪਾਪ ਖੰਡਨ; ਨੀਕੋ ਠਾਕੁਰ ਦੇਸਾ ॥ਰਹਾਉ॥

ਹਮ = ਅਸੀਂ ਪਾਪੀ = ਪਾਪ ਕਰਮ ਕਰਨ ਵਾਲੇ ਹਾਂ, ਤੁਮ = ਤੁਸੀਂ ਪਾਪਾਂ ਨੂੰ ਖੰਡਨ = ਨਾਸ਼ ਕਰਨ ਵਾਲੇ ਹੋ। ਹੇ ਠਾਕੁਰ = ਸੁਆਮੀ ਪਰਮੇਸ਼ਰ ! ਤੇਰਾ ਸਾਧਸੰਗਤ, ਸਚਖੰਡ ਰੂਪੀ ਦੇਸਾ = ਦੇਸ਼ ਵੀ ਨੀਕੋ = ਚੰਗਾ ਹੈ **ਵਾ:** ਚੰਗਾ ਉਪਦੇਸ਼, ਗਿਆਨ, ਦੈਵੀ ਸੰਪਦਾ ਦੇਸਾ = ਦੇਣ ਵਾਲੇ ਹੋ ॥ਰਹਾਉ॥

## ਤੁਮ ਸਭ ਸਾਜੇ, ਸਾਜਿ ਨਿਵਾਜੇ; ਜੀਉ ਪਿੰਡੁ ਦੇ ਪ੍ਰਾਨਾ ॥

ਹੇ ਮਹਾਰਾਜ ਜੀ ! ਤੁਮ = ਤੁਸਾਂ ਨੇ ਸਭ = ਸਾਰੇ ਜੀਵ ਸਾਜੇ = ਸਾਜਣਾ ਕੀਤੇ ਹਨ **ਵਾ:** ਸੂਖਮ ਤੱਤਾਂ ਕਰਕੇ ਸੂਖਮ ਤੇ ਸਥੂਲ ਤੱਤਾਂ ਕਰਕੇ ਸਥੂਲ ਜੀਵ ਸਾਜਣਾ ਕੀਤੇ ਹਨ। ਫੇਰ ਸਾਜਿ = ਰਚ ਕੇ ਨਿਵਾਜੇ = ਨਿਵਾਜਣਾ ਭਾਵ ਪਾਲਣਾ ਕੀਤੇ ਹਨ ਅਤੇ ਸਾਰਿਆਂ ਤਾਈਂ ਜੀਉ = ਜ਼ਿੰਦਗੀ, ਪਿੰਡੁ = ਸਰੀਰ ਤੇ ਪ੍ਰਾਨਾ = ਸ੍ਵਾਸ ਦੇ = ਦੇਣਾ ਕੀਤੇ ਹਨ।

## ਨਿਰਗੁਨੀਆਰੇ, ਗੁਨੁ ਨਹੀ ਕੋਈ; ਤੁਮ ਦਾਨੁ ਦੇਹੁ ਮਿਹਰਵਾਨਾ ॥੨॥

ਹੇ ਮਹਾਰਾਜ ਜੀ ! ਅਸੀਂ ਨਿਰਗੁਨੀਆਰੇ = ਗੁਣਾਂ ਤੋਂ ਹੀਣੇ ਹਾਂ ਤੇ ਸਾਡੇ ਵਿਚ ਤੁਹਾਡੀ ਪ੍ਰਾਪਤੀ ਵਾਲਾ ਸ਼ਰਧਾ ਆਦਿ ਕੋਈ ਗੁਣ ਨਹੀਂ ਹੈ, ਹੇ ਮਿਹਰਵਾਨਾ = ਕ੍ਰਿਪਾਲੂ ਪ੍ਰਭੂ ! ਤੁਮ = ਤੁਸੀਂ ਸਾਨੂੰ ਗੁਣਾਂ, ਨਾਮ ਦਾ ਦਾਨੁ = ਖੈਰਾਤ ਦੇਹੁ = ਦੇਣਾ ਕਰੋ ॥੨॥

## ਤੁਮ ਕਰਹੁ ਭਲਾ, ਹਮ ਭਲੋ ਨ ਜਾਨਹ; ਤੁਮ ਸਦਾ ਸਦਾ ਦਇਆਲਾ ॥

ਹੇ ਮਹਾਰਾਜ ਜੀ ! ਤੁਮ = ਤੁਸੀਂ ਤਾਂ ਸਭਨਾ ਦਾ ਭਲਾ = ਚੰਗਾ ਕਰਹੁ = ਕਰਦੇ ਹੋ ਪਰ ਹਮ = ਅਸੀਂ ਭਲੋ = ਭਲਾ ਨਹੀਂ ਜਾਨਹ = ਜਾਣਦੇ ਹਾਂ, ਤੁਮ = ਤੁਸੀਂ ਤਾਂ ਸਦਾ ਸਦਾ = ਹਮੇਸ਼ਾ ਹਮੇਸ਼ਾ ਦਇਆਲਾ = ਦਇਆ ਦੇ ਘਰ ਹੋ।

**ਸਾਖੀ—ਪਰਮੇਸ਼ਰ ਭਲਾ ਹੀ ਕਰਦਾ ਹੈ :** ਇਕ ਰਾਜਾ ਸ਼ਿਕਾਰ ਖੇਡਣ ਵਾਸਤੇ ਗਿਆ, ਉਸ ਦੀ ਤਲਵਾਰ ਨਾਲ ਉਸ ਦੀ ਆਪਣੀ ਹੀ ਉਂਗਲੀ ਵੱਢੀ ਗਈ। ਜਦੋਂ ਰਾਜੇ ਨੇ ਵਜ਼ੀਰ ਨੂੰ ਦੱਸਿਆ ਤਾਂ ਸਿਆਣੇ

ਵਜ਼ੀਰ ਨੇ ਕਿਹਾ ਕਿ ਰਾਜਨ! ਭਲਾ ਹੋਇਆ, ਰਾਜੇ ਨੇ ਗ਼ੁੱਸੇ ਹੋ ਕੇ ਵਜ਼ੀਰ ਨੂੰ ਅਹੁਦੇ ਤੋਂ ਲਾਹ ਕੇ ਕੈਦ ਕਰ ਦਿੱਤਾ, ਤਦੋਂ ਵੀ ਵਜ਼ੀਰ ਨੇ ਇਹੋ ਕਿਹਾ ਕਿ ਰਾਜਨ! ਭਲਾ ਹੋਇਆ, ਪਰਮੇਸ਼ਰ ਜੋ ਕਰਦਾ ਹੈ ਠੀਕ ਕਰਦਾ ਹੈ। ਫੇਰ ਇਕ ਦਿਨ ਰਾਜਾ ਇਕੱਲਾ ਹੀ ਸ਼ਿਕਾਰ ਲਈ ਚੜ੍ਹਿਆ ਤੇ ਘਣੇ ਜੰਗਲ ਵਿਚ ਪਹੁੰਚ ਗਿਆ, ਉਥੇ ਇਕ ਨਗਰ ਦੇ ਲੋਕਾਂ ਨੇ ਇਸ ਨੂੰ ਸੁੰਦਰ ਜਾਣ ਕੇ ਪਕੜ ਲਿਆ ਤੇ ਕਾਲੀ ਦੇਵੀ ਲਈ ਇਸ ਦੀ ਬਲੀ ਦੇਣ ਲੱਗੇ, ਇਸ਼ਨਾਨ ਕਰਾ ਕੇ ਰਾਜੇ ਦੇ ਅੰਗ ਦੇਖਣ ਲੱਗੇ ਤਾਂ ਉਸ ਦੀ ਇਕ ਉਂਗਲ ਕੱਟੀ ਹੋਈ ਜਾਣ ਕੇ ਛੱਡ ਦਿੱਤਾ ਕਿ ਇਸ ਦਾ ਇਕ ਅੰਗ ਭੰਗ ਹੈ, ਇਸ ਲਈ ਇਸ ਦੀ ਬਲੀ ਨਹੀਂ ਹੋ ਸਕਦੀ।

ਰਾਜਾ ਬਹੁਤ ਖ਼ੁਸ਼ ਹੋਇਆ ਤੇ ਵਾਪਸ ਆ ਕੇ ਉਸ ਮੁਅੱਤਲ ਕੀਤੇ ਵਜ਼ੀਰ ਨੂੰ ਕੋਲ ਬੁਲਾਇਆ ਤੇ ਕਿਹਾ ਕਿ ਹੇ ਵਜ਼ੀਰ! ਜਦੋਂ ਮੇਰੀ ਉਂਗਲ ਕੱਟੀ ਗਈ ਸੀ ਤਾਂ ਤੂੰ ਕਿਹਾ ਸੀ ਕਿ ਭਲਾ ਹੋਇਆ, ਇਹ ਬਿਲਕੁਲ ਹੀ ਠੀਕ ਹੈ। ਜੇ ਅੱਜ ਮੇਰੀ ਉਂਗਲ ਸਾਬਤ ਹੁੰਦੀ ਤਾਂ ਉਨ੍ਹਾਂ ਨੇ ਫੜ ਕੇ ਬਲੀ ਚਾੜ੍ਹ ਦੇਣਾ ਸੀ। ਪਰ ਜਦੋਂ ਮੈਂ ਤੈਨੂੰ ਅਹੁਦੇ ਤੋਂ ਲਾਹ ਕੇ ਕੈਦ ਕੀਤਾ ਸੀ ਤਾਂ ਵੀ ਤੂੰ ਕਿਹਾ ਸੀ ਕਿ ਭਲਾ ਹੋਇਆ, ਇਹ ਮੇਰੀ ਸਮਝ ਨਹੀਂ ਆਇਆ। ਤਦ ਵਜ਼ੀਰ ਨੇ ਕਿਹਾ ਕਿ ਹੇ ਰਾਜਨ! ਉਹ ਵੀ ਬਹੁਤ ਚੰਗਾ ਪਰਮੇਸ਼ਰ ਨੇ ਕੀਤਾ ਸੀ, ਕਿਉਂਕਿ ਜੇਕਰ ਤੁਸੀਂ ਮੈਨੂੰ ਕੈਦ ਨਾ ਕਰਦੇ ਤਾਂ ਮੈਨੂੰ ਸ਼ਿਕਾਰ ਖੇਡਣ ਲਈ ਆਪਣੇ ਨਾਲ ਲੈ ਜਾਂਦੇ ਤੇ ਉਹ ਲੋਕ ਮੇਰੇ ਅੰਗ ਪੂਰੇ ਦੇਖ ਕੇ ਮੈਨੂੰ ਬਲੀ ਚਾੜ੍ਹ ਦਿੰਦੇ। ਇਸ ਕਰਕੇ ਉਹ ਪਰਮੇਸ਼ਰ ਜੋ ਵੀ ਕਰਦਾ ਹੈ, ਉਹ ਭਲਾ ਹੀ ਕਰਦਾ ਹੈ।

## ਤੁਮ ਸੁਖਦਾਈ ਪੁਰਖ ਬਿਧਾਤੇ; ਤੁਮ ਰਾਖਹੁ ਅਪੁਨੇ ਬਾਲਾ ॥੩॥

ਹੇ ਮਹਾਰਾਜ ਜੀ! ਤੁਮ = ਤੁਸੀਂ ਸਾਰੇ ਸੁਖਦਾਈ = ਸੁੱਖਾਂ ਦੇ ਦੇਣ ਵਾਲੇ ਹੋ, ਪੁਰਖ = ਪੂਰਨ ਤੇ ਬਿਧਾਤੇ = ਫਲਬਰ ਦਾਤੇ ਹੋ, ਤੁਮ = ਤੁਸੀਂ ਸਾਨੂੰ ਅਪੁਨੇ = ਆਪਦੇ ਬਾਲਾ = ਬੱਚੇ ਜਾਣ ਕੇ ਆਪ ਦੀ ਸ਼ਰਨ ਵਿਚ ਰਾਖਹੁ = ਰੱਖ ਲੈਣਾ ਕਰੋ ॥੩॥

## ਤੁਮ ਨਿਧਾਨ ਅਟਲ ਸੁਲਿਤਾਨ; ਜੀਅ ਜੰਤ ਸਭਿ ਜਾਚੈ ॥

ਤੁਮ = ਤੁਸੀਂ ਸਭ ਨਿੱਧੀਆਂ ਦੇ ਨਿਧਾਨ = ਖ਼ਜ਼ਾਨੇ ਹੋ, ਸਦਾ ਅਟਲ = ਇਸਥਿਤ ਰਹਿਣ ਵਾਲੇ ਸੁਲਿਤਾਨ = ਪਾਤਸ਼ਾਹ ਹੋ, ਜੀਅ ਜੰਤ = ਵੱਡੇ ਛੋਟੇ ਜੀਵ ਸਭਿ = ਸਾਰੇ ਹੀ ਤੁਹਾਡੇ ਪਾਸੋਂ ਦਾਤਾਂ ਜਾਚੈ = ਮੰਗਦੇ ਹਨ।

## ਕਹੁ ਨਾਨਕ, ਹਮ ਇਹੈ ਹਵਾਲਾ; ਰਾਖੁ ਸੰਤਨ ਕੈ ਪਾਛੈ ॥੪॥੬॥੧੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ! ਹਮ = ਸਾਡਾ ਵੀ ਇਹੈ = ਇਹੋ ਹੀ (ਉਪਰੋਕਤ) ਹਵਾਲਾ = ਹਾਲ ਹੈ, ਤੁਸੀਂ ਸਾਨੂੰ ਆਪਣੇ ਸੰਤਨ = ਸੰਤ ਜਨਾਂ ਕੈ = ਦੇ ਪਾਛੈ = ਪਿੱਛੇ ਭਾਵ ਸਾਧਸੰਗਤ ਵਿਚ ਰਾਖੁ = ਰੱਖਣਾ ਕਰੋ ॥੪॥੬॥੧੭॥

## ਸੋਰਠਿ ਮਹਲਾ ੫ ਘਰੁ ੨ ॥

ਇਸ ਸ਼ਬਦ ਵਿਚ ਵੀ ਸਤਿਗੁਰੂ ਸਾਹਿਬ ਜੀ ਬੇਨਤੀ ਦਾ ਪ੍ਰਕਰਣ ਕਥਨ ਕਰਦੇ ਹਨ:

## ਮਾਤ ਗਰਭ ਮਹਿ, ਆਪਨ ਸਿਮਰਨੁ ਦੇ; ਤਹ ਤੁਮ ਰਾਖਨਹਾਰੇ ॥

ਹੇ ਮਹਾਰਾਜ ਜੀ! ਮਾਤ = ਮਾਤਾ ਦੇ ਗਰਭ = ਕੁੱਖ, ਪੇਟ ਮਹਿ = ਵਿਚ ਪਰਾ ਬਾਣੀ ਦੁਆਰਾ ਆਪਨ = ਆਪਦਾ ਸਿਮਰਨੁ = ਚਿੰਤਨ ਦੇ ਕੇ ਤਹ = ਉਥੇ ਜਠਰਾਗਨਿ ਵਿਚ ਤੁਮ = ਤੁਸੀਂ ਆਪ ਹੀ ਰਾਖਨਹਾਰੇ = ਰੱਖਿਆ ਕਰਨ ਵਾਲੇ ਹੋਏ ਹੋ।

## ਪਾਵਕ ਸਾਗਰ ਅਥਾਹ ਲਹਰਿ ਮਹਿ; ਤਾਰਹੁ ਤਾਰਨਹਾਰੇ ॥੧॥

ਏਸੇ ਪ੍ਰਕਾਰ ਇਹ ਮਾਇਆ ਤ੍ਰਿਸ਼ਨਾ ਦੀ ਪਾਵਕ = ਅੱਗ (ਬੜਵਾਨਲ) ਦਾ ਸਾਗਰ = ਸਮੁੰਦਰ ਭਾਵ ਸੰਸਾਰ ਜੋ ਵਿਸ਼ੇ ਰੂਪੀ ਗਰਲਤਾ ਦੇ ਸਹਿਤ ਹੈ ਜਿਸ ਵਿਚ ਰਾਗ ਦ੍ਵੈਖ ਦੀਆਂ ਅਥਾਹ = ਬੇਅੰਤ ਲਹਰਿ = ਲਹਿਰਾਂ ਹਨ, ਪਦਾਰਥਾਂ ਰੂਪੀ ਜਲ, ਕਾਮ ਕ੍ਰੋਧ ਰੂਪੀ ਜਲ ਜੰਤੂ ਹਨ, ਇਸ ਮਹਿ = ਵਿੱਚੋਂ, ਹੇ ਤਾਰਨਹਾਰੇ = ਪਾਰ ਕਰਨ ਵਾਲੇ ਪ੍ਰਭੂ! ਤੁਸੀਂ ਤਾਰਹੁ = ਤਾਰਨਾ ਕਰੋ ॥੧॥

## ਮਾਧੌ; ਤੂ ਠਾਕੁਰੁ ਸਿਰਿ ਮੋਰਾ ॥ ਈਹਾ ਊਹਾ; ਤੁਹਾਰੋ ਧੋਰਾ ॥ਰਹਾਉ॥

ਹੇ ਮਾਧੌ = ਮਾਇਆ ਦੇ ਪਤੀ (ਪਰਮੇਸ਼ਰ)! ਤੂੰ ਹੀ ਮੋਰਾ = ਮੇਰੇ ਸਿਰ ਉੱਪਰ ਠਾਕੁਰੁ = ਸੁਆਮੀ ਹੈਂ **ਵਾ:** ਤੂੰ ਮੇਰਾ ਸਿਰਿ = ਸ਼ਿਰੋਮਣੀ ਠਾਕੁਰ = ਪਰਮੇਸ਼ਰ ਹੈ। ਈਹਾ = ਇਥੇ ਇਸ ਲੋਕ ਵਿਚ ਅਤੇ ਊਹਾ = ਉਥੇ ਭਾਵ ਪ੍ਰਲੋਕ ਵਿਚ ਕੇਵਲ ਤੁਹਾਰੋ = ਤੁਹਾਡਾ ਹੀ ਧੋਰਾ = ਆਸਰਾ ਹੈ ॥ਰਹਾਉ॥

## ਕੀਤੇ ਕਉ, ਮੇਰੈ ਸੰਮਾਨੈ; ਕਰਣਹਾਰੁ ਤ੍ਰਿਣੁ ਜਾਨੈ ॥

ਹੇ ਮਹਾਰਾਜ ਜੀ! ਤੇਰੇ ਪੈਦਾ ਕੀਤੇ ਹੋਏ ਪਦਾਰਥਾਂ ਕਉ = ਨੂੰ ਤਾਂ ਮੇਰੈ = ਸੁਮੇਰ ਪਰਬਤ ਦੇ ਸੰਮਾਨੈ = ਸਮਾਨ ਬਹੁਤ ਉੱਚੇ ਤੇ ਅਚੱਲ ਰਹਿਣ ਵਾਲੇ ਮੰਨੀ ਬੈਠੇ ਹਾਂ, ਅਤੇ ਤੈਨੂੰ ਕਰਣਹਾਰੁ = ਰਚਨਹਾਰ ਨੂੰ ਤ੍ਰਿਣੁ = ਕੱਖ, ਤੀਲ੍ਹੇ ਦੇ ਤੁਲ ਜਾਨੈ = ਜਾਨਿਆ ਹੋਇਆ ਹੈ।

## ਤੂ ਦਾਤਾ, ਮਾਗਨ ਕਉ ਸਗਲੀ; ਦਾਨੁ ਦੇਹਿ ਪ੍ਰਭ ਭਾਨੈ ॥੨॥

ਹੇ ਮਹਾਰਾਜ! ਕੇਵਲ ਤੂੰ ਹੀ ਇਕ ਦਾਤਾ = ਦਾਨੀ ਹੈਂ ਅਤੇ ਸਗਲੀ = ਸਾਰੀ ਸ੍ਰਿਸ਼ਟੀ ਤੇਰੇ ਪਾਸੋਂ ਮਾਗਨ = ਮੰਗਣ ਕਉ = ਵਾਸਤੇ ਖੜੀ ਹੈ, ਪਰ ਹੇ ਪ੍ਰਭ = ਪ੍ਰਭੂ! ਤੂੰ ਆਪਣੇ ਭਾਨੈ = ਭਾਣੇ ਅਨੁਸਾਰ ਹੀ ਦਾਨ ਦੇਹਿ = ਦਿੰਦਾ ਹੈਂ **ਵਾ:** ਜੋ ਤੈਨੂੰ ਭਾਨੈ = ਭਾਅ ਜਾਂਦੇ ਹਨ, ਉਨ੍ਹਾਂ ਨੂੰ ਭਾਣਾ ਮੰਨਣ, ਨਾਮ ਗਿਆਨ ਆਦਿ ਦਾ ਦਾਨ ਦਿੰਦਾ ਹੈਂ **ਵਾ:** ਬ੍ਰਹਮ ਗਿਆਨ ਦਾ ਦਾਨ ਦੇ ਕੇ ਅਧਿਕਾਰੀਆਂ ਦੇ ਹਿਰਦੇ ਅੰਦਰ ਭਾਨੈ = ਪ੍ਰਕਾਸ਼ ਕਰ ਦਿੰਦਾ ਹੈ।

## ਖਿਨ ਮਹਿ ਅਵਰੁ, ਖਿਨੈ ਮਹਿ ਅਵਰਾ; ਅਚਰਜ ਚਲਤ ਤੁਮਾਰੇ ॥

ਹੇ ਮਹਾਰਾਜ ਜੀ! ਤੂੰ ਇਕ ਖਿਨ ਵਿਚ ਕੁਝ ਹੋਰ ਤੇ ਦੂਸਰੇ ਖਿਨ = ਛਿਨ ਵਿਚ ਕੁਝ ਅਵਰਾ = ਹੋਰ ਕਰ ਦਿੰਦਾ ਹੈਂ ਭਾਵ ਇਕ ਛਿਨ ਵਿਚ ਹੀ ਫੁਰਨੇ ਨਾਲ ਸੰਸਾਰ ਉਤਪੰਨ ਕਰ ਦਿੰਦਾ ਹੈ ਅਤੇ ਛਿਨ ਵਿਚ ਹੀ ਪਰਲੋਂ ਕਰਕੇ ਨਾਸ਼ ਕਰ ਦਿੰਦਾ ਹੈਂ **ਵਾ:** ਇਕ ਖਿਨ ਵਿਚ ਹੀ ਹੋਰ ਭਾਵ ਕੰਗਾਲਾਂ ਨੂੰ ਬਾਦਸ਼ਾਹ ਬਣਾ ਦਿੰਦਾ ਹੈਂ ਅਤੇ ਖਿਨ ਵਿਚ ਹੋਰ ਭਾਵ ਬਾਦਸ਼ਾਹਾਂ ਨੂੰ ਕੰਗਾਲ ਬਣਾ ਦਿੰਦਾ ਹੈਂ। ਇਹ ਤੁਮਾਰੇ = ਤੁਹਾਡੇ ਅਚਰਜ = ਅਸਚਰਜ ਹੈਰਾਨੀਜਨਕ ਹੀ ਚਲਤ = ਕੌਤਕ ਹਨ। ਜੈਸਾ ਕਿ :

**ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥**
**ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥** *(ਰਾਗ ਬਿਹਾਗੜਾ ਮ: ੯, ਅੰਗ ੫੩੭)*

## ਰੂੜੋ ਗੂੜੋ ਗਹਿਰ ਗੰਭੀਰੋ; ਊਚੌ ਅਗਮ ਅਪਾਰੇ ॥੩॥

ਹੇ ਰੂੜੋ = ਸੁੰਦਰ ਸਰੂਪ, ਗੂੜੋ = ਗੁਪਤ ਤੋਂ ਗੁਪਤ ਰੂਪ, ਗਹਿਰ ਗੰਭੀਰੋ = ਡੂੰਘੇ ਤੋਂ ਡੂੰਘੇ ਪਰਮੇਸ਼ਰ! ਤੂੰ ਊਚੌ = ਉੱਚਿਆਂ ਤੋਂ ਵੀ ਉੱਚਾ, ਤਿੰਨਾਂ ਗੁਣਾਂ ਤੋਂ ਅਤੀਤ, ਮਨ ਦੇ ਸੰਕਲਪਾਂ ਵਿਕਲਪਾਂ ਦੀ ਅਗਮ = ਗੰਮਤਾ ਤੋਂ ਰਹਿਤ ਅਤੇ ਅਪਾਰੇ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈਂ ॥੩॥

**[ਅੰਗ ੬੧੪]**

## ਸਾਧਸੰਗਿ ਜਉ ਤੁਮਹਿ ਮਿਲਾਇਓ; ਤਉ ਸੁਨੀ ਤੁਮਾਰੀ ਬਾਣੀ ॥

ਹੇ ਮਹਾਰਾਜ ਜੀ ! ਜਉ = ਜਦੋਂ ਤੁਮਹਿ = ਤੂੰ ਆਪ ਹੀ ਸਾਨੂੰ ਸਾਧਸੰਗਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਦੇ ਨਾਲ ਮਿਲਾਇਓ = ਮੇਲ ਦਿੱਤਾ, ਤਉ = ਤਦੋਂ ਤੁਮਾਰੀ = ਤੇਰੀ, ਆਪ ਦੀ ਸਤਿਨਾਮ, ਜੱਸ ਰੂਪੀ, ਧੁਰ ਕੀ ਬਾਣੀ ਸੁਨੀ = ਸ੍ਰਵਨ ਕੀਤੀ।

## ਅਨਦੁ ਭਇਆ ਪੇਖਤ ਹੀ ਨਾਨਕ; ਪ੍ਰਤਾਪ ਪੁਰਖ ਨਿਰਬਾਣੀ ॥੪॥੭॥੧੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਨਿਰਬਾਣੀ = ਬੰਧਨਾਂ ਤੋਂ ਰਹਿਤ ਪੁਰਖ = ਪੂਰਨ ਪਰਮੇਸ਼ਰ ਦਾ ਪ੍ਰਤਾਪ = ਤੇਜ ਪ੍ਰਭਾਵ ਪੇਖਤ = ਦੇਖਦਿਆਂ ਹੀ ਸਾਡੇ ਮਨ ਵਿਚ ਅਨਦੁ = ਅਨੰਦ ਉਤਪੰਨ ਭਇਆ = ਹੋ ਗਿਆ ॥੪॥੭॥੧੮॥ ਜੈਸਾ ਕਿ :

**ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ ॥** *(ਰਾਗ ਆਸਾ ਮ: ੫, ਅੰਗ ੪੫੨)*

## ਸੋਰਠਿ ਮਹਲਾ ੫ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਆਪਣੇ ਵੱਡੇ ਸਤਿਗੁਰਾਂ ਜਾਂ ਸੰਤਾਂ ਭਗਤਾਂ ਦੇ ਨਾਲ ਪ੍ਰੇਮ ਜਣਾਉਂਦੇ ਹੋਏ ਕਥਨ ਕਰਦੇ ਹਨ :

## ਹਮ ਸੰਤਨ ਕੀ ਰੇਨੁ ਪਿਆਰੇ; ਹਮ ਸੰਤਨ ਕੀ ਸਰਣਾ ॥

ਹੇ ਪਿਆਰੇ ਗੁਰਸਿੱਖੋ ! ਹਮ = ਅਸੀਂ ਤਾਂ ਸੰਤਨ = ਸ਼ਾਂਤ-ਚਿਤ ਮਹਾਤਮਾ ਜਾਂ ਵੱਡੇ ਸਤਿਗੁਰਾਂ ਦੇ ਚਰਨਾਂ ਕਮਲਾਂ ਕੀ = ਦੀ ਰੇਨੁ = ਧੂੜ ਦੀ ਨਿਆਈਂ ਹਾਂ ਅਤੇ ਹਮ = ਅਸੀਂ ਸੰਤਨ = ਸੰਤ ਜਨਾਂ ਕੀ = ਦੀ ਹੀ ਸਰਣਾ = ਸ਼ਰਨ, ਓਟ ਵਿਚ ਪਏ ਹਾਂ।

## ਸੰਤ ਹਮਾਰੀ ਓਟ ਸਤਾਣੀ; ਸੰਤ ਹਮਾਰਾ ਗਹਣਾ ॥੧॥

ਸੰਤ = ਸ੍ਰੇਸ਼ਟ ਮਹਾਤਮਾ ਜਨ ਹਮਾਰੀ = ਸਾਡੀ ਸਤਾਣੀ = ਬਲ ਵਾਲੀ (ਬਿਬੇਕ ਰੂਪੀ ਬਲ ਦੇ ਸਹਿਤ) ਓਟ = ਟੇਕ ਹਨ ਅਤੇ ਸੰਤ = ਮਹਾਤਮਾ ਜਨ ਹੀ ਹਮਾਰਾ = ਸਾਡਾ ਗਹਣਾ = ਭੂਖਨ ਰੂਪ ਹਨ, ਭਾਵ ਜਿਵੇਂ ਗਹਿਣੇ ਪਾਉਣ ਕਰਕੇ ਲੋਕ ਵਡਿਆਈ ਕਰਦੇ ਹਨ, ਇਵੇਂ ਸੰਤਾਂ ਦੀ ਸੰਗਤ ਕਰਕੇ ਲੋਕ-ਪ੍ਰਲੋਕ ਵਿਚ ਵਡਿਆਈ ਮਿਲਦੀ ਹੈ **ਵਾ:** ਸੰਤ ਜਨ ਸਾਡਾ ਗਹਣਾ = ਕਠਨਤਾਈ ਵਿਚ ਹੱਥ ਪਕੜ ਕੇ ਰੱਖਿਆ ਕਰਨ ਵਾਲੇ ਹਨ ॥੧॥

## ਹਮ ਸੰਤਨ ਸਿਉ; ਬਣਿ ਆਈ ॥ ਪੂਰਬਿ ਲਿਖਿਆ; ਪਾਈ ॥

ਹੇ ਭਾਈ ! ਹਮ = ਅਸਾਂ ਦੀ ਤਾਂ ਸੰਤਨ = ਸੰਤ ਜਨਾਂ ਦੇ ਸਿਉ = ਨਾਲ ਹੀ ਪ੍ਰੀਤੀ ਬਣ ਆਈ ਹੈ। ਇਹ ਪੂਰਬਿ = ਪੂਰਬਲੇ ਕਰਮਾਂ ਦੀ ਹੀ ਲਿਖਿਆ = ਲਿਖਤ ਸੀ, ਉਹ ਫਲ ਭਾਵ ਦਾਤ (ਸੰਤਾਂ ਦੀ ਸੰਗਤ) ਪਰਾਲਬਧ ਅਨੁਸਾਰ ਪਾਈ = ਪ੍ਰਾਪਤ ਕੀਤੀ ਹੈ।

## ਇਹੁ ਮਨੁ ਤੇਰਾ; ਭਾਈ ॥ਰਹਾਉ॥

ਹੇ ਭਾਈ ! ਭਾਵ ਸੰਤ ਜਨੋਂ ! ਸਾਡਾ ਇਹ ਮਨੁ = ਹਿਰਦਾ ਭੀ ਤੇਰਾ = ਤੁਹਾਡਾ ਹੀ ਸੇਵਕ ਹੈ **ਵਾ:**

ਹੇ ਭਾਈ ! ਜੇਕਰ ਤੁਹਾਡਾ ਵੀ ਇਹ ਮਨ ਸੰਤ ਜਨਾਂ ਦਾ ਭਾਈ = ਪਿਆਰਾ ਹੋ ਜਾਏ, ਤਾਂ ਸਭ ਸੁਖ ਪ੍ਰਾਪਤ ਹੋ ਜਾਣਗੇ ॥ਰਹਾਉ॥

## ਸੰਤਨ ਸਿਉ, ਮੇਰੀ ਲੇਵਾ ਦੇਵੀ; ਸੰਤਨ ਸਿਉ, ਬਿਉਹਾਰਾ ॥

ਸੰਤਨ = ਸੰਤ ਜਨਾਂ ਸਿਉ = ਨਾਲ ਹੀ ਮੇਰੀ = ਸਾਡੀ ਲੇਵਾ ਦੇਵੀ = ਵਰਤੋਂ ਵਿਹਾਰ, ਲੈਣ ਦੇਣ ਹੈ ਭਾਵ ਸ਼ਰਧਾ, ਤਨ ਮਨ ਧਨ ਦੇਣਾ ਤੇ ਨਾਮ ਉਪਦੇਸ਼ ਲੈਣਾ ਹੈ ਅਤੇ ਸੰਤਨੁ = ਸੰਤ ਜਨਾਂ ਦੇ ਸਿਉ = ਨਾਲ ਹੀ ਆਪ ਨਾਮ ਜਪਣ ਤੇ ਹੋਰਨਾਂ ਨੂੰ ਜਪਾਉਣ ਰੂਪ ਬਿਉਹਾਰਾ = ਵਾਪਾਰ ਹੈ।

## ਸੰਤਨ ਸਿਉ ਹਮ ਲਾਹਾ ਖਾਟਿਆ; ਹਰਿ ਭਗਤਿ ਭਰੇ ਭੰਡਾਰਾ ॥੨॥

ਸੰਤਨ = ਸੰਤ ਜਨਾਂ ਦੇ ਸਿਉ = ਸਾਥ ਮਿਲ ਕੇ ਹਮ = ਅਸਾਂ ਨੇ ਪਰਮਾਰਥ ਦਾ ਲਾਹਾ = ਲਾਭ ਖਾਟਿਆ = ਖੱਟਿਆ, ਪ੍ਰਾਪਤ ਕੀਤਾ ਹੈ, ਸੰਤ ਜਨਾਂ ਦੇ ਹਿਰਦੇ ਰੂਪੀ ਭੰਡਾਰਾ = ਖ਼ਜ਼ਾਨੇ ਹਰਿ = ਪਰਮੇਸ਼ਰ ਦੀ ਭਗਤਿ = ਭਗਤੀ ਨਾਲ ਲਬਾਲਬ ਭਰੇ ਪਏ ਹਨ ॥੨॥

## ਸੰਤਨ ਮੋਕਉ ਪੂੰਜੀ ਸਉਪੀ; ਤਉ ਉਤਰਿਆ ਮਨ ਕਾ ਧੋਖਾ ॥

ਜਿਸ ਵੇਲੇ ਸੰਤਨ = ਸੰਤ ਜਨਾਂ ਨੇ ਮੋਕਉ = ਮੇਰੇ ਤਾਈਂ ਭਗਤੀ, ਬ੍ਰਹਮ ਗਿਆਨ ਦੀ ਪੂੰਜੀ = ਰਾਸ਼ੀ ਸਉਪੀ = ਸੌਂਪਣਾ ਕੀਤੀ ਹੈ, ਤਉ = ਤਦੋਂ ਮਨ = ਅੰਤਹਕਰਣ ਕਾ = ਦਾ ਪ੍ਰਮਾਣ, ਪ੍ਰਮੇਯਗਤ ਆਦਿ ਧੋਖਾ = ਸੰਸਾ ਉਤਰਿਆ = ਉਤਰ ਗਿਆ।

## ਧਰਮ ਰਾਇ ਅਬ ਕਹਾ ਕਰੈਗੋ; ਜਉ ਫਾਟਿਓ ਸਗਲੋ ਲੇਖਾ ॥੩॥

ਅਬ = ਹੁਣ ਧਰਮ ਰਾਇ = ਰਾਜਾ ਕਹਾ = ਕੀ ਕਰੈਗੋ = ਕਰ ਸਕਦਾ ਹੈ ? ਭਾਵ ਕੀ ਲੇਖਾ ਜੋਖਾ ਕਰੇਗਾ, ਜਉ = ਜਦੋਂ ਕਰਮਾਂ ਦਾ ਸਗਲੋ = ਸਾਰਾ ਲੇਖਾ = ਹਿਸਾਬ ਕਿਤਾਬ ਵਾਲਾ ਕਾਗ਼ਜ਼ ਹੀ ਫਾਟਿਓ = ਪਾਟ ਗਿਆ ਹੈ ॥੩॥

## ਮਹਾ ਅਨੰਦ ਭਏ ਸੁਖੁ ਪਾਇਆ; ਸੰਤਨ ਕੈ ਪਰਸਾਦੇ ॥

ਸੰਤਨ = ਸੰਤ ਜਨਾਂ ਕੈ = ਦੇ ਪਰਸਾਦੇ = ਕ੍ਰਿਪਾਲੂ ਹੋਇਆਂ ਅਸੀਂ ਮਹਾ = ਵੱਡੇ ਅਨੰਦ ਭਾਵ ਬ੍ਰਹਮਾਨੰਦ ਦੇ ਸਹਿਤ ਭਏ = ਹੋਏ ਹਾਂ ਅਤੇ ਭਗਤੀ ਦਾ ਸੁਖ **ਵਾ:** ਸੁਖ ਸਰੂਪ ਪਾਇਆ = ਪ੍ਰਾਪਤ ਕੀਤਾ ਹੈ।

## ਕਹੁ ਨਾਨਕ, ਹਰਿ ਸਿਉ ਮਨੁ ਮਾਨਿਆ; ਰੰਗਿ ਰਤੇ ਬਿਸਮਾਦੇ ॥੪॥੮॥੧੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਸਾਡਾ ਹਰਿ = ਪਰਮੇਸ਼ਰ ਦੇ ਸਿਉ = ਸਾਥ ਹਿਰਦਾ ਮਾਨਿਆ = ਮੰਨ ਗਿਆ ਹੈ ਅਤੇ ਬਿਸਮਾਦੇ = ਅਸਚਰਜ ਸਰੂਪ ਪਰਮੇਸ਼ਰ ਦੇ ਰੰਗਿ = ਪ੍ਰੇਮ, ਅਨੰਦ ਵਿਚ ਰਤੇ = ਰੰਗੇ ਗਏ ਹਾਂ ॥੪॥੮॥੧੯॥

## ਸੋਰਠਿ ਮ: ੫ ॥

ਸਤਿਗੁਰੂ ਸਾਹਿਬ ਜੀ ਇਸ ਸ਼ਬਦ ਵਿਚ ਵੈਰਾਗ-ਮਈ ਉਪਦੇਸ਼ ਕਥਨ ਕਰਦੇ ਹਨ :

## ਜੇਤੀ ਸਮਗ੍ਰੀ ਦੇਖਹੁ ਰੇ ਨਰ; ਤੇਤੀ ਹੀ ਛਡਿ ਜਾਨੀ ॥

ਰੇ ਨਰ = ਹੇ ਪੁਰਸ਼ੋ ! ਜੇਤੀ = ਜਿਤਨੀ ਭੀ ਸਮਗ੍ਰੀ = ਚੀਜ਼ ਵਸਤੂ ਭਾਵ ਸ੍ਰਿਸ਼ਟੀ ਦੇਖਹੁ = ਦੇਖਦੇ ਹੋ, ਤੇਤੀ = ਉਤਨੀ ਸਾਰੀ ਹੀ ਇਥੇ ਛੱਡ ਜਾਨੀ = ਜਾਣੀ ਹੈ।

## ਰਾਮ ਨਾਮ ਸੰਗਿ ਕਰਿ ਬਿਉਹਾਰਾ; ਪਾਵਹਿ ਪਦੁ ਨਿਰਬਾਨੀ ॥੧॥

ਰਾਮ = ਪਰਮੇਸ਼ਰ ਦੇ ਨਾਮ ਸੰਗਿ = ਨਾਲ ਜਪਣ ਜਪਾਉਣ ਰੂਪ ਬਿਉਹਾਰਾ = ਵਾਪਾਰ ਕਰਿ = ਕਰੋ, ਇਸ ਨਾਲ ਨਿਰਬਾਨੀ = ਬੰਧਨਾਂ ਤੋਂ ਰਹਿਤ ਪਦੁ = ਪਦਵੀ ਪਾਵਹਿ = ਪਾ ਲਵੋਂਗੇ ॥੧॥

## ਪਿਆਰੇ; ਤੂ ਮੇਰੋ ਸੁਖਦਾਤਾ ॥

ਇਸ ਪ੍ਰਕਾਰ ਬੇਨਤੀ ਕਰੋ ਕਿ ਹੇ ਪਿਆਰੇ ਪਰਮੇਸ਼ਰ ! ਤੂੰ ਹੀ ਮੇਰੋ = ਮੇਰਾ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਦਾਤਾ ਹੈਂ।

## ਗੁਰਿ ਪੂਰੈ ਦੀਆ ਉਪਦੇਸਾ; ਤੁਮ ਹੀ ਸੰਗਿ ਪਰਾਤਾ ॥ਰਹਾਉ॥

ਹੇ ਵਾਹਿਗੁਰੂ ! ਸਾਨੂੰ ਪੂਰੈ = ਪੂਰਨ ਗੁਰਾਂ ਨੇ ਇਹ ਉਪਦੇਸਾ = ਉਪਦੇਸ਼ ਦੀਆ = ਦੇਣਾ ਕੀਤਾ ਹੈ ਕਿ ਸਾਡਾ ਮਨ ਤੁਮ ਹੀ = ਤੇਰੇ ਸੰਗਿ = ਨਾਲ ਹੀ (ਪ + ਰਾਤਾ) ਭਲੀ ਪ੍ਰਕਾਰ ਰਾਤਾ = ਰੱਤਾ ਹੋਇਆ ਹੈ **ਵਾ:** ਗੁਰਾਂ ਦੀ ਸਿੱਖਿਆ ਦੁਆਰਾ ਇਹ ਪਰਾਤਾ = ਪਛਾਣਿਆ ਹੈ ਕਿ ਤੂੰ ਸਾਡੇ ਨਾਲ ਹੀ ਹੈਂ ॥ਰਹਾਉ॥

## ਕਾਮ ਕ੍ਰੋਧ ਲੋਭ ਮੋਹ ਅਭਿਮਾਨਾ; ਤਾ ਮਹਿ ਸੁਖੁ ਨਹੀ ਪਾਈਐ ॥

ਜੋ ਕਾਮ, ਕ੍ਰੋਧ, ਲੋਭ, ਮੋਹ ਤੇ ਅਭਿਮਾਨਾ = ਹੰਕਾਰ ਆਦਿ ਵਿਕਾਰ ਹਨ, ਤਾ = ਤਿਸ ਦੇ ਮਹਿ = ਵਿਚ ਲੱਗਿਆ, ਕਦੇ ਵੀ ਸੁਖ ਨਹੀਂ ਪਾਈਐ = ਪ੍ਰਾਪਤ ਕਰੀਦਾ।

## ਹੋਹੁ ਰੇਨ ਤੂ ਸਗਲ ਕੀ ਮੇਰੇ ਮਨ; ਤਉ ਅਨਦ ਮੰਗਲ ਸੁਖੁ ਪਾਈਐ ॥੨॥

ਹੇ ਮੇਰੇ ਮਨਾਂ ! ਤੂੰ ਸਗਲ = ਸਾਰਿਆਂ ਦੇ ਚਰਨਾਂ ਕੀ = ਦੀ ਰੇਨ = ਧੂੜੀ ਹੋਹੁ = ਹੋਣਾ ਕਰ, ਤਉ = ਤਦੋਂ ਹੀ ਆਤਮਾ ਦਾ ਅਨਦ = ਅਨੰਦ, ਮੰਗਲ = ਖ਼ੁਸ਼ੀਆਂ ਤੇ ਸੁਖ ਪਾਈਐ = ਪ੍ਰਾਪਤ ਕਰੀਦੇ ਹਨ ॥੨॥

## ਘਾਲ ਨ ਭਾਨੈ, ਅੰਤਰ ਬਿਧਿ ਜਾਨੈ; ਤਾ ਕੀ ਕਰਿ ਮਨ ਸੇਵਾ ॥

ਹੇ ਮਨਾਂ ! ਤੂੰ ਤਾ = ਉਸ ਵਾਹਿਗੁਰੂ ਕੀ = ਦੀ ਸੇਵਾ = ਟਹਿਲ (ਭਗਤੀ) ਕਰ, ਜੋ ਕਿਸੇ ਦੀ ਕੀਤੀ ਹੋਈ ਘਾਲ = ਕਮਾਈ ਨੂੰ ਨ ਭਾਨੈ = ਭੰਨਦਾ ਨਹੀਂ ਭਾਵ ਨਿਸਫਲ ਨਹੀਂ ਜਾਣ ਦਿੰਦਾ ਅਤੇ ਹਰੇਕ ਦੇ ਅੰਤਰ = ਅੰਦਰ ਦੀ ਬਿਧਿ = ਹਾਲਤ ਨੂੰ ਜਾਨੈ = ਜਾਣਦਾ ਹੈ। ਜੈਸਾ ਕਿ :

**ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ ॥** *(ਅੰਗ ੭੮੪)*

## ਕਰਿ ਪੂਜਾ ਹੋਮਿ ਇਹੁ ਮਨੂਆ; ਅਕਾਲ ਮੂਰਤਿ ਗੁਰਦੇਵਾ ॥੩॥

ਜੋ ਅਕਾਲ = ਕਾਲ ਤੋਂ ਰਹਿਤ ਮੂਰਤਿ = ਹਸਤੀ ਪਰਮੇਸ਼ਰ ਦਾ ਸਰੂਪ ਗੁਰਦੇਵਾ = ਗੁਰੂ ਜੀ ਹਨ, ਉਨ੍ਹਾਂ ਦੀ ਪੂਜਾ ਕਰ ਅਤੇ ਆਪਣੇ ਇਹ ਮਨੂਆ = ਮਨ ਦੇ ਤਾਈਂ ਹੀ ਹੋਮਿ = ਹਵਨ ਕਰ ਦੇ, ਭਾਵ ਮਨ ਦੀ ਮੱਤ, ਅਭਿਮਾਨ ਤਿਆਗ ਕੇ ਗੁਰੂ ਚਰਨਾਂ ਵਿਚ ਅਰਪਨ ਕਰ ॥੩॥

## ਗੋਬਿਦ ਦਾਮੋਦਰ ਦਇਆਲ ਮਾਧਵੇ; ਪਾਰਬ੍ਰਹਮ ਨਿਰੰਕਾਰਾ ॥

ਫੇਰ ਇਉਂ ਬੇਨਤੀ ਕਰ ਹੇ ਮਾਧਵੇ = ਮਾਇਆ ਦੇ ਪਤੀ ! ਹੇ ਗੋਬਿਦ = ਪ੍ਰਿਥਵੀ ਦੇ ਪਾਲਕ ਦਾਮੋਦਰ[੧] = ਪਰਮੇਸ਼ਰ ! ਤੂੰ ਦਇਆਲ = ਦਇਆ ਦਾ ਘਰ ਹੈਂ, (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ

---

੧. ਦੁਆਪਰ ਵਿਚ ਮਾਤਾ ਯਸ਼ੋਧਾ ਤੋਂ ਆਪਣਾ ਉਦਰ = ਪੇਟ ਦਾਮ = ਰੱਸੀ ਨਾਲ ਬੰਨਾਉਣ ਕਰਕੇ ਕ੍ਰਿਸ਼ਨ ਜੀ ਦਾ ਨਾਂ ਦਾਮੋਦਰ ਪਿਆ ਹੈ।

ਬ੍ਰਹਮ = ਵਿਆਪਕ ਸਰੂਪ ਹੈਂ ਅਤੇ ਮਾਇਕੀ ਨਿਰੰਕਾਰਾ = ਆਕਾਰਾਂ ਤੋਂ ਰਹਿਤ ਹੈਂ **ਵਾ:** ਜਿਸ ਦੇ ਸਰੂਪ ਰੂਪੀ ਉਦਰ = ਪੇਟ ਵਿਚ ਮਾਇਆ ਰੂਪ ਦਾਮ = ਰੱਸੀ ਹੈ ਜਿਸ ਕਰਕੇ ਉਸ ਪ੍ਰਮਾਤਮਾ ਦੇ ਅਨੰਤ ਨਾਵਾਂ ਵਿੱਚੋਂ ਦਾਮੋਦਰ ਵੀ ਇਕ ਨਾਂ ਹੈ।

## ਨਾਮੁ ਵਰਤਣਿ ਨਾਮੋ ਵਾਲੇਵਾ; ਨਾਮੁ ਨਾਨਕ ਪ੍ਰਾਨ ਅਧਾਰਾ ॥੪॥੯॥੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਤੇਰਾ ਨਾਮ ਹੀ ਸਾਡਾ ਵਰਤਣਿ = ਰੋਜ਼ਾਨਾ ਖ਼ਰਚ ਦੀ ਰਕਮ ਹੈ, ਨਾਮੋ = ਨਾਮ ਹੀ ਵਾਲੇਵਾ = ਸਮਾਨ, ਕੰਮ ਆਉਣ ਵਾਲਾ ਪਦਾਰਥ ਹੈ, ਨਾਮ ਹੀ ਸਾਡੇ ਪ੍ਰਾਨ = ਸੁਆਸਾਂ ਦਾ ਅਧਾਰਾ = ਆਸਰਾ ਹੈ ॥੪॥੯॥੨੦॥

## ਸੋਰਠਿ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਇਸ ਸ਼ਬਦ ਵਿਚ ਪੂਰਨ ਗੁਰਾਂ ਦੀ ਵਡਿਆਈ ਕਥਨ ਕਰਦੇ ਹਨ।

## ਮਿਰਤਕ ਕਉ ਪਾਇਓ ਤਨਿ ਸਾਸਾ; ਬਿਛੁਰਤ ਆਨਿ ਮਿਲਾਇਆ ॥

ਹੇ ਭਾਈ ! ਪੂਰਨ ਸਤਿਗੁਰਾਂ ਨੇ ਪ੍ਰਤੱਖ ਮਿਰਤਕ = ਮਰੇ ਹੋਇਆਂ ਜੀਵਾਂ ਦੇ ਕਉ = ਤਾਈਂ ਉਨ੍ਹਾਂ ਦੇ ਤਨਿ = ਸਰੀਰ ਵਿਚ ਸਾਸਾ = ਸੁਆਸ ਪਾਇਓ = ਪਾਉਣੇ ਕੀਤੇ ਹਨ ਅਤੇ ਮਰੇ ਹੋਇਆਂ ਨੂੰ ਜਿਉਂਦੇ ਕੀਤਾ ਹੈ, ਅਤੇ ਅਨੇਕਾਂ ਜਨਮਾਂ ਦੇ ਬਿਛੁਰਤ = ਵਿਛੜੇ ਹੋਇਆਂ ਨੂੰ ਆਪਣੀ ਸ਼ਰਨ ਵਿਚ ਆਨਿ = ਲਿਆ ਕੇ ਪਰਮੇਸ਼ਰ ਨਾਲ ਮਿਲਾਇਆ = ਮਿਲਾਉਣਾ ਕੀਤਾ ਹੈ **ਅਥਵਾ** ਜੋ ਵਿਛੜਿਆਂ ਹੋਇਆਂ ਨੂੰ ਲਿਆ ਕੇ ਮਿਲਾਇਆ ਹੈ, ਇਹੋ ਹੀ ਤਨ ਵਿਚ ਸੁਆਸ ਪਾਉਣੇ ਕੀਤੇ ਹਨ **ਅਥਵਾ** ਜੋ ਮਨ ਰੱਬ ਵੱਲੋਂ ਵਿਛੜ ਕੇ ਮਰਿਆ ਹੋਇਆ ਸੀ, ਗੁਰੂ ਜੀ ਨੇ ਆਪਣੀ ਕਿਰਪਾ ਕਰਕੇ ਉਸ ਤਨਿ = ਸੂਖਮ ਮਨ ਵਿਚ ਸਿਮਰਨ ਭਜਨ ਰੂਪੀ ਸੁਆਸ ਪਾ ਕਰਕੇ ਪਰਮੇਸ਼ਰ ਨਾਲ ਮਿਲਾਇਆ ਹੈ।

ਜਿਸ ਪ੍ਰਕਾਰ ਜਦੋਂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਿੱਲੀ ਵਿਖੇ ਗਏ ਸਨ, ਉਥੇ ਸਿਕੰਦਰ ਬਾਦਸ਼ਾਹ ਦਾ ਹਾਥੀ ਮਰਿਆ ਪਿਆ ਸੀ, ਮਹਾਵਤ ਨੂੰ ਰੋਂਦਾ ਹੋਇਆ ਵੇਖ ਕੇ ਸਤਿਗੁਰਾਂ ਨੇ ਤਰਸ ਕਰਕੇ ਭਾਈ ਮਰਦਾਨੇ ਨੂੰ ਕਿਹਾ ਕਿ ਮਰਦਾਨਿਆ ! ਵਾਹਿਗੁਰੂ ਕਹਿ ਕੇ ਇਸ ਉੱਪਰ ਜਲ ਛਿੜਕ ਦੇ। ਜਦੋਂ ਭਾਈ ਮਰਦਾਨੇ ਨੇ ਜਲ ਛਿੜਕਿਆ ਤਾਂ ਮਰਿਆ ਹੋਇਆ ਹਾਥੀ ਜਿਉਂਦਾ ਹੋ ਗਿਆ। ਇਸ ਪ੍ਰਕਾਰ ਮੋਏ ਹੋਏ ਹਾਥੀ ਦੇ ਅੰਦਰ ਸਤਿਗੁਰਾਂ ਨੇ ਸੁਆਸ ਪਾ ਕੇ ਉਸ ਨੂੰ ਜਿਉਂਦਾ ਕੀਤਾ।

ਏਸੇ ਪ੍ਰਕਾਰ ਵਿਛੜੇ ਹੋਏ ਭਾਈ ਮਰਦਾਨਾ ਜੀ ਨੂੰ ਮੇਲਣਾ ਕੀਤਾ ਅਰਥਾਤ ਭਾਈ ਮਰਦਾਨਾ ਜੀ ਪਿਛਲੇ ਜਨਮ ਵਿਚ ਕਾਨ੍ਹਪੁਰ ਵਿਚ ਰਹਿੰਦੇ ਹੋਏ ਬਹੁਤ ਤਪ ਕਰਦੇ ਸਨ ਤੇ ਇਨ੍ਹਾਂ ਅੰਦਰ ਪਰਮੇਸ਼ਰ ਨੂੰ ਮਿਲਣ ਦੀ ਜਗਿਆਸਾ ਸੀ, ਇਨ੍ਹਾਂ ਨੂੰ ਸਰੀਰ ਵਿਚ ਨਿੰਮੂਨੀਏ ਦੀ ਬਿਮਾਰੀ ਹੋ ਗਈ, ਤੇ ਇਨ੍ਹਾਂ ਦੇ ਸੇਵਕਾਂ ਨੇ ਮੂੰਹ ਵਿਚ ਵਧੀਆ ਕਿਸਮ ਦੀ ਸ਼ਰਾਬ ਦਵਾਈ ਸਮਝ ਕੇ ਪਾ ਦਿੱਤੀ, ਉਧਰੋਂ ਭਾਈ ਮਰਦਾਨੇ ਦੇ ਪ੍ਰਾਨ ਨਿਕਲ ਗਏ। ਜਿਸ ਕਰਕੇ ਅਗਲੇ ਜਨਮ ਵਿਚ ਮਿਰਾਸੀ ਹੋ ਕੇ ਮੁਸਲਮਾਨਾਂ ਦੇ ਘਰ ਜਨਮਿਆ, ਪਰ ਉਹ ਭਾਉ-ਭਗਤੀ ਦਾ ਅੰਕੁਰ ਫਿਰ ਵੀ ਰਿਹਾ। ਭਾਈ ਮਰਦਾਨੇ ਦਾ ਨਾਮ ਇਸ ਦੀ ਮਾਤਾ ਨੇ ਮਰਜਾਣਾ ਰੱਖਿਆ ਸੀ, ਕਿਉਂਕਿ ਇਸ ਤੋਂ ਪਹਿਲਾਂ ਇਸ ਦੇ ਕਈ ਭਰਾ ਮਰ ਚੁੱਕੇ ਸਨ। ਇਕ ਦਿਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਬਾਲ ਲੀਲ੍ਹਾ ਕਰ ਰਹੇ ਸਨ, ਉਸ ਸਮੇਂ ਭਾਈ ਮਰਦਾਨੇ ਦੀ ਮਾਤਾ ਨੇ ਇਸ ਨੂੰ ਅਵਾਜ਼ ਮਾਰੀ ਕਿ ਵੇ ਮਰਜਾਣਿਆ ! ਏਧਰ ਆ। ਤਦੋਂ ਸਤਿਗੁਰਾਂ ਨੇ ਕਿਹਾ ਕਿ ਮਾਈ ! ਤੂੰ ਇਸ ਨੂੰ ਮਰਜਾਣਾ ਕਿਉਂ ਕਹਿੰਦੀ ਹੈਂ ? ਤਾਂ ਉਸ ਨੇ ਕਿਹਾ ਕਿ ਇਸ ਤੋਂ ਪਹਿਲਾਂ ਮੇਰੇ ਕਈ ਪੁੱਤਰ ਮਰ ਚੁੱਕੇ ਹਨ ਤੇ ਇਸ ਨੇ ਵੀ ਮਰ ਹੀ ਜਾਣਾ ਹੈ, ਤਦ ਮੈਂ ਇਸ ਦਾ ਨਾਮ ਮਰਜਾਣਾ ਹੀ ਰੱਖ ਦਿੱਤਾ। ਸਤਿਗੁਰਾਂ ਨੇ ਕਿਹਾ ਕਿ ਮਾਈ !

ਇਸ ਦੇ ਸਿਰ ਤੋਂ ਕੇਸ ਨਾ ਕਟਾਵੀਂ, ਅਸੀਂ ਇਸ ਦਾ ਨਾਮ ਮਰਦਾ ਨਾ ਰੱਖਦੇ ਹਾਂ, ਇਹ ਹੁਣ ਬਚਪਨ ਵਿਚ ਹੀ ਨਹੀਂ ਮਰੇਗਾ ਸਗੋਂ ਬੁਢੇਪੇ ਤਕ ਆਪਣੀ ਉਮਰ ਪੂਰੀ ਕਰਕੇ ਹੀ ਜਾਵੇਗਾ। ਇਸ ਪ੍ਰਕਾਰ ਸਤਿਗੁਰਾਂ ਨੇ ਪਿਛਲੇ ਜਨਮ ਦੇ ਵਿਛੜੇ ਹੋਏ ਭਾਈ ਮਰਦਾਨੇ ਨੂੰ ਆਪਣੇ ਨਾਲ ਮਿਲਾਉਣਾ ਕੀਤਾ ਸੀ।

## ਪਸੂ ਪਰੇਤ ਮੁਗਧ ਭਏ ਸ੍ਰੋਤੇ; ਹਰਿ ਨਾਮਾ ਮੁਖਿ ਗਾਇਆ ॥੧॥

ਜਿਸ ਵੇਲੇ ਸਤਿਗੁਰਾਂ ਨੇ ਹਰਿ = ਪਰਮੇਸ਼ਰ ਦਾ ਨਾਮਾ = ਨਾਮ ਆਪਣੇ ਮੁਖਿ = ਮੂੰਹ ਦੁਆਰਾ ਗਾਇਆ = ਗਾਉਣਾ ਕੀਤਾ, ਤਾਂ ਪਸ਼ੂ, ਪਰੇਤ = ਭੂਤ, ਮੁਗਧ = ਮੂਰਖ ਜੀਵ ਵੀ ਜੱਸ ਨੂੰ ਸ੍ਰੋਤੇ = ਸੁਣਨ ਵਾਲੇ ਭਏ = ਹੋ ਗਏ ॥੧॥

**ਪਸ਼ੂ :** ਜਿਸ ਪ੍ਰਕਾਰ ਜਦੋਂ ਸਤਿਗੁਰੂ ਸਾਹਿਬ ਜੀ ਨੌਆਂ ਖੰਡਾਂ ਵਿਚ ਵਿਚਰ ਰਹੇ ਸਨ ਤਾਂ ਇਕ ਐਸੀ ਜਗ੍ਹਾ ਗਏ, ਜਿਥੇ ਪੰਜ ਹਜ਼ਾਰ ਮੀਲ ਦੇ ਜੰਗਲ ਵਿਚ ਸ਼ੇਰ ਹੀ ਸ਼ੇਰ ਰਹਿੰਦੇ ਸਨ, ਉਥੇ ਪਹੁੰਚ ਕੇ ਸਤਿਗੁਰਾਂ ਨੇ ਭਾਈ ਮਰਦਾਨਾ ਜੀ ਤੋਂ ਕੀਰਤਨ ਕਰਵਾਇਆ ਤਾਂ ਉਹ ਸਾਰੇ ਹੀ ਆਪਣਾ ਤਮੋਗੁਣੀ ਸੁਭਾਵ ਤਿਆਗ ਕੇ ਸਤੋਗੁਣੀ ਬਿਰਤੀ ਵਿਚ ਸ੍ਰੋਤੇ ਬਣ ਕੇ ਸ੍ਰਵਨ ਕਰਨ ਲੱਗ ਪਏ। ਤਾਂ ਉਨ੍ਹਾਂ ਨੇ ਅੰਤਰ ਆਤਮੇ ਬੇਨਤੀ ਕੀਤੀ ਕਿ ਸਾਨੂੰ ਵੀ ਆਪਣੀ ਸਿੱਖੀ ਬਖ਼ਸ਼ੋ। ਤਦੋਂ ਸਤਿਗੁਰਾਂ ਦੀ ਕਿਰਪਾ ਦੁਆਰਾ ਉਹ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਵੇਲੇ ਮਨੁੱਖਾ ਜਨਮ ਪ੍ਰਾਪਤ ਕਰ ਕੇ ਗੁਰਾਂ ਤੋਂ ਉਪਦੇਸ਼ ਲੈ ਕੇ ਮੁਕਤ ਹੋਏ ਸਨ।

**ਪਰੇਤ :** ਜਿਵੇਂ ਨੌਂਵੇਂ ਜਾਮੇ ਵਿਚ ਦਿੱਲੀ ਵਿਖੇ ਪ੍ਰੇਤ ਦਾ ਉਧਾਰ ਕੀਤਾ, ਆਦਿ।

**ਮੁਗਧ :** ਜਿਵੇਂ ਅੱਠਵੇਂ ਜਾਮੇ ਵਿਚ ਗੂੰਗੇ-ਬੋਲ਼ੇ ਛੱਜੂ ਝਿਊਰ ਕੋਲੋਂ ਗੀਤਾ ਦੇ ਅਰਥ ਕਰਵਾ ਕੇ ਉਸ ਨੂੰ ਨਿਹਾਲ ਕੀਤਾ ਸੀ **ਅਥਵਾ** ਜਿਨ੍ਹਾਂ ਨੇ ਹਰੀ ਦੇ ਨਾਮ ਨੂੰ ਆਪਣੇ ਮੁਖ ਦੁਆਰਾ ਗਾਉਣਾ ਕੀਤਾ ਹੈ, ਉਹ ਪਸ਼ੂ ਤੇ ਪਰੇਤਾਂ ਦੇ ਸੁਭਾਅ ਵਾਲੇ ਮੁਗਧ = ਮੂਰਖ ਜੀਵ ਵੀ ਸ੍ਰੋਤੇ = ਬ੍ਰਹਮ ਦੇ ਜਾਣੂ ਹੋ ਗਏ ਹਨ ॥੧॥

## ਪੂਰੇ ਗੁਰ ਕੀ; ਦੇਖੁ ਵਡਾਈ ॥ ਤਾ ਕੀ ਕੀਮਤਿ; ਕਹਣੁ ਨ ਜਾਈ ॥ਰਹਾਉ॥

ਹੇ ਭਾਈ ! ਦੇਖੁ = ਵੇਖਣਾ ਕਰੋ, ਪੂਰੇ = ਪੂਰਨ ਸਤਿਗੁਰਾਂ ਕੀ = ਦੀ ਇਤਨੀ ਵੱਡੀ ਵਡਾਈ = ਵਡਿਆਈ ਹੈ। ਤਾ = ਉਸ ਕੀ = ਦੀ ਕੀਮਤ ਕਹਣੁ = ਕਹੀ ਨਹੀਂ ਜਾਈ = ਜਾ ਸਕਦੀ ॥ਰਹਾਉ॥

## ਦੂਖ ਸੋਗ ਕਾ ਢਾਹਿਓ ਡੇਰਾ; ਅਨਦ ਮੰਗਲ ਬਿਸਰਾਮਾ ॥

ਸਤਿਗੁਰਾਂ ਨੇ ਜੰਮਣ ਮਰਨ ਦੇ ਦੂਖ = ਦੁਖ, ਪਦਾਰਥਾਂ ਦੇ ਜਾਣ ਦਾ ਸੋਗ = ਗ਼ਮ ਕਾ = ਦਾ ਡੇਰਾ = ਅਸਥਾਨ ਅਗਿਆਨ ਢਾਹਿਓ = ਢਾਹ ਭਾਵ ਨਾਸ਼ ਕਰ ਦਿੱਤਾ ਹੈ ਅਤੇ ਅਨਦ = ਅਨੰਦ ਤੇ ਮੰਗਲ = ਜੱਸ, ਪ੍ਰਸੰਨਤਾ ਰੂਪ ਪਰਮੇਸ਼ਰ ਦੇ ਸਰੂਪ ਵਿਚ ਬਿਸਰਾਮਾ = ਟਿਕਾਅ, ਇਸਥਿਤੀ ਪਾਉਣਾ ਕੀਤੀ ਹੈ।

## ਮਨ ਬਾਂਛਤ ਫਲ ਮਿਲੇ ਅਚਿੰਤਾ; ਪੂਰਨ ਹੋਏ ਕਾਮਾ ॥੨॥

ਮਨ ਬਾਂਛਤ = ਮਨ ਭਾਉਂਦੇ ਹੋਏ (ਧਰਮ, ਅਰਥ, ਕਾਮ, ਮੋਖ) ਫਲ ਅਚਿੰਤਾ = ਅਚਾਨਕ ਹੀ ਆ ਕੇ ਮਿਲੇ = ਮਿਲ ਪਏ **ਵਾ:** ਮਨ ਭਾਉਂਦੇ ਪਦਾਰਥ ਵੀ ਮਿਲ ਪਏ ਤੇ ਸਭ ਅਚਿੰਤਾ = ਚਿੰਤਾਵਾਂ ਤੋਂ ਰਹਿਤ ਹੋਏ ਹਾਂ ਅਤੇ ਸਾਰੇ ਕਾਮਾ = ਕੰਮ ਵੀ ਪੂਰਨ = ਪੂਰੇ ਹੋਏ = ਹੋ ਗਏ ਹਨ ॥੨॥

## ਈਹਾ ਸੁਖੁ ਆਗੈ ਮੁਖ ਊਜਲ; ਮਿਟਿ ਗਏ ਆਵਣ ਜਾਣੇ ॥

ਉਪਾਸ਼ਕ ਜੀਵਾਂ ਨੂੰ ਈਹਾ = ਇਸ ਲੋਕ ਵਿਚ ਵੀ ਜੀਵਨ ਮੁਕਤੀ ਦਾ ਸੁਖ ਤੇ ਆਗੈ = ਅੱਗੇ ਪ੍ਰਲੋਕ ਵਿਚ ਵੀ ਮੁਖ = ਮੂੰਹ ਊਜਲ = ਉੱਜਲਾ ਹੋਵੇਗਾ, ਅਤੇ ਬ੍ਰਹਮ ਗਿਆਨੀਆਂ ਦੇ ਆਵਣ ਜਾਣੇ = ਆਉਣ ਜਾਣ ਭਾਵ ਜੰਮਣ ਮਰਨ ਵਾਲੇ ਚੱਕਰ ਹੀ ਮਿਟ ਗਏ ਹਨ।

## ਨਿਰਭਉ ਭਏ ਹਿਰਦੈ ਨਾਮੁ ਵਸਿਆ; ਅਪੁਨੇ ਸਤਿਗੁਰ ਕੈ ਮਨਿ ਭਾਣੇ ॥੩॥

ਜਿਨ੍ਹਾਂ ਦੇ ਹਿਰਦੈ = ਮਨ ਵਿਚ ਪਰਮੇਸ਼ਰ ਦਾ ਨਾਮ ਵਸਿਆ = ਵੱਸ ਗਿਆ ਹੈ, ਉਹ ਨਿਰਭਉ = ਭੈ ਤੋਂ ਰਹਿਤ ਭਏ = ਹੋਏ ਹਨ ਅਤੇ ਅਪੁਨੇ = ਆਪਦੇ ਸਤਿਗੁਰਾਂ ਕੈ = ਦੇ ਮਨਿ = ਹਿਰਦੇ ਵਿਚ ਵੀ ਭਾਣੇ = ਭਾਏ ਭਾਵ ਚੰਗੇ ਲੱਗੇ ਹਨ ॥੩॥

## ਊਠਤ ਬੈਠਤ ਹਰਿ ਗੁਣ ਗਾਵੈ; ਦੂਖੁ ਦਰਦੁ ਭ੍ਰਮੁ ਭਾਗਾ ॥

ਜੋ ਊਠਤ = ਉੱਠਦਾ, ਬੈਠਤ = ਬੈਠਦਾ ਹਰ ਸਮੇਂ ਹਰਿ = ਹਰੀ ਦੇ ਗੁਣ ਗਾਵੈ = ਗਾਉਂਦਾ ਹੈ **ਵਾ:** ਉੱਠਦਾ ਭਾਵ ਸੰਸਾਰ ਤੋਂ ਉਪਰਾਮ ਹੁੰਦਿਆਂ ਤੇ ਸਮਾਧੀ ਵਿਚ ਬੈਠਦਿਆਂ ਹਰੀ ਦੇ ਗੁਣਾਂ ਨੂੰ ਗਾਇਨ ਕਰਦਾ ਹੈ, ਉਸ ਦਾ ਜੰਮਣ ਮਰਨ ਦਾ ਦੂਖੁ = ਦੁਖ ਅਵਿੱਦਿਆ ਦੀ ਦਰਦੁ = ਪੀੜ ਅਤੇ ਸਰੂਪ ਦਾ ਭ੍ਰਮੁ = ਭਰਮ, ਸੰਸਾ ਸਭ ਭਾਗਾ = ਭੱਜ ਗਿਆ ਭਾਵ ਨਾਸ਼ ਹੋ ਗਿਆ ਹੈ।

## ਕਹੁ ਨਾਨਕ ਤਾ ਕੇ ਪੂਰ ਕਰੰਮਾ; ਜਾ ਕਾ ਗੁਰ ਚਰਨੀ ਮਨੁ ਲਾਗਾ ॥੪॥੧੦॥੨੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਾ = ਉਸ ਜੀਵ ਕੇ = ਦੇ ਪੂਰ = ਪੂਰਨ ਕਰੰਮਾ = ਕਰਮ ਹਨ **ਵਾ:** ਉਸ ਦੇ ਕਰਮ ਹੀ ਪੂਰ = ਪੂਰੇ ਹੋ ਗਏ ਹਨ ਭਾਵ ਨਾਸ਼ ਹੋ ਗਏ ਹਨ ਤੇ ਜਨਮ ਦਾ ਕਾਰਨ ਨਹੀਂ ਬਣਨਗੇ **ਵਾ:** ਉਸ 'ਤੇ ਪੂਰਨ ਕਰੰਮਾ = ਕਿਰਪਾ ਹੈ, ਜਾ = ਜਿਸ ਕਾ = ਦਾ ਗੁਰਾਂ ਦੇ ਚਰਨੀ = ਚਰਨ ਕਮਲਾਂ ਵਿਚ ਮਨੁ = ਹਿਰਦਾ ਲਾਗਾ = ਲੱਗ ਗਿਆ ਭਾਵ ਜੁੜ ਗਿਆ ਹੈ ॥੪॥੧੦॥੨੧॥

## ਸੋਰਠਿ ਮਹਲਾ ੫ ॥

ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਸਾਹਿਬ ਜੋ ਜੀਵ ਪਰਮੇਸ਼ਰ ਦੇ ਸਿਮਰਨ ਨੂੰ ਛੱਡ ਕੇ ਦੂਜੇ (ਦੇਵੀ, ਦੇਵਤਿਆਂ) ਵਾਲੇ ਪਾਸੇ ਲੱਗੇ ਹੋਏ ਹਨ, ਉਨ੍ਹਾਂ ਨੂੰ ਵਾਹਿਗੁਰੂ ਦੇ ਨਾਮ ਵਿਚ ਜੋੜਨ ਵਾਸਤੇ ਉਪਦੇਸ਼ ਬਖ਼ਸ਼ਿਸ਼ ਕਰ ਰਹੇ ਹਨ।

## ਰਤਨੁ ਛਾਡਿ ਕਉਡੀ ਸੰਗਿ ਲਾਗੇ; ਜਾ ਤੇ ਕਛੂ ਨ ਪਾਈਐ ॥

ਹੇ ਭਾਈ! ਜਿਵੇਂ ਕੋਈ ਪੁਰਖ ਰਤਨੁ = ਹੀਰੇ ਵਰਗੀ ਕੀਮਤੀ ਵਸਤੂ ਨੂੰ ਛਾਡਿ = ਛੱਡ ਕੇ ਕਉਡੀ[1] ਦੇ ਸੰਗਿ = ਨਾਲ ਹਿਤ ਕਰਨ ਲਾਗੇ = ਲੱਗ ਜਾਵੇ ਕਿ ਮੈਨੂੰ ਕੌਡੀ ਹੀ ਚੰਗੀ ਹੈ, ਜਾ = ਜਿਸ 'ਤੇ ਉਸ ਨੂੰ ਕਛੂ = ਕੁਝ ਵੀ ਲਾਭ ਪਾਈਐ = ਪ੍ਰਾਪਤ ਨਹੀਂ ਹੁੰਦਾ **ਵਾ:** ਇਸੇ ਪ੍ਰਕਾਰ ਜੋ ਜੀਵ ਵਾਹਿਗੁਰੂ ਦੇ ਅਮੋਲਕ ਰਤਨ ਰੂਪ ਅੰਮ੍ਰਿਤ ਨਾਮ ਨੂੰ ਛਾਡਿ = ਛੱਡ ਕੇ ਕਉਡੀ = ਤੁੱਛ ਮਾਇਆ ਦੇ ਸੰਗਿ = ਨਾਲ ਹਿਤ ਕਰਨ ਵਿਚ ਲੱਗਾ ਰਹਿੰਦਾ ਹੈ, ਜਾ = ਜਿਸ ਤੇ = ਤੋਂ ਜੀਵ ਨੂੰ ਪ੍ਰਲੋਕ ਵਿਚ ਜਾ ਕੇ ਕਛੂ = ਕੁਝ ਵੀ ਸੁਖ ਪਾਈਐ = ਪ੍ਰਾਪਤ ਨ = ਨਹੀਂ ਹੁੰਦਾ, ਭਾਵ ਇਥੇ ਸੰਸਾਰ ਵਿਚ ਵੀ ਮਾਇਆ ਵਿਚ ਪਰਚਣੇ ਕਰਕੇ ਕੋਈ ਪਰਮਾਰਥ ਦਾ ਜਾਂ ਸ਼ਰਧਾ ਭਾਵਨਾ ਆਦਿ ਦਾ ਗੁਣ ਨਹੀਂ ਪਾਈਦਾ।

---

੧. ਕਉਡੀ = ਤੁੱਛ ਮਾਇਆ ਜਾਂ ਕੌਡੀ ਸਮੁੰਦਰ ਵਿੱਚੋਂ ਨਿਕਲੇ ਇਕ ਨਿੱਕੇ ਜਿਹੇ ਜੀਵ ਦੇ ਘਰ ਹਨ ਜੋ ਚੂਨੇ ਦੇ ਹੁੰਦੇ ਹਨ, ਗ਼ਰੀਬ ਦੇਸ਼ਾਂ ਵਿਚ ਸਿੱਕੇ ਦੀ ਥਾਂ ਵਰਤੀਦਾ ਸੀ, ਪੰਜਾਬ ਵਿਚ ਇਨ੍ਹਾਂ ਦਾ ਤੋਰਾ ਹੁਣ ਘਟਿਆ ਹੈ, ਇਕ ਪੈਸੇ ਦੀਆਂ ਲਗਭਗ ੬੪ ਕੌਡੀਆਂ ਹੁੰਦੀਆਂ ਸਨ।

**[ਅੰਗ ੬੧੫]**

## ਪੂਰਨ ਪਾਰਬ੍ਰਹਮ ਪਰਮੇਸੁਰ; ਮੇਰੇ ਮਨ ਸਦਾ ਧਿਆਈਐ ॥੧॥

ਹੇ ਮੇਰੇ ਪਿਆਰੇ ਮਨਾਂ ! ਜੋ ਪਾਰਬ੍ਰਹਮ = ਪਾਪਾਂ ਪੁੰਨਾਂ ਤੋਂ ਪਰੇ ਬ੍ਰਹਮ = ਵਿਆਪਕ, ਅਕਾਸ਼ ਦੀ ਨਿਆਈਂ ਸਾਰੇ ਥਾਵਾਂ 'ਚ ਪੂਰਨ = ਪਰੀਪੂਰਨ ਪਰਮੇਸ਼ਰ ਹੈ, ਉਸ ਨੂੰ ਇਕ-ਚਿਤ ਹੋ ਕੇ ਸਦਾ = ਹਮੇਸ਼ਾ ਧਿਆਈਐ = ਧਿਆਉਣਾ ਕਰ ॥੧॥

## ਸਿਮਰਹੁ ਹਰਿ ਹਰਿ ਨਾਮੁ; ਪਰਾਨੀ ॥
## ਬਿਨਸੈ ਕਾਚੀ ਦੇਹ; ਅਗਿਆਨੀ ॥ਰਹਾਉ॥

ਹੇ ਪਰਾਨੀ = ਪ੍ਰਾਣਾਧਾਰੀ ਜੀਵ ! ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਦਾ ਹਰ ਵੇਲੇ ਸਿਮਰਹੁ = ਸਿਮਰਨ ਕਰ। ਹੇ ਅਗਿਆਨੀ = ਬੇ-ਸਮਝ ਜੀਵ ! ਜਿਵੇਂ ਕਾਚੀ = ਕੱਚੀ ਕੰਧ ਵਰਖਾ (ਮੀਂਹ) ਪੈਣ ਕਰਕੇ ਖਰ ਭਾਵ ਨਾਸ਼ ਹੋ ਜਾਂਦੀ ਹੈ, ਇਵੇਂ ਕਾਲ ਰੂਪੀ ਵਰਖਾ ਪੈਣ ਕਰਕੇ ਤੇਰੀ ਪੰਜਾਂ ਤੱਤਾਂ ਦੀ ਕਾਰਜ ਰੂਪ ਜਾਂ ਵਿਸ਼ਿਆਂ ਵਿਚ ਲੱਗੀ ਕਾਚੀ = ਕੱਚੀ ਦੇਹ = ਦੇਹੀ ਬਿਨਸੈ = ਨਾਸ਼ ਹੋ ਜਾਵੇਗੀ ॥ਰਹਾਉ॥

ਅੱਗੇ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ ਕਿ :

## ਮ੍ਰਿਗ ਤ੍ਰਿਸਨਾ ਅਰੁ ਸੁਪਨ ਮਨੋਰਥ; ਤਾ ਕੀ ਕਛੁ ਨ ਵਡਾਈ ॥

**ਅਥਵਾ** ਮ੍ਰਿਗ ਤ੍ਰਿਸ਼ਨਾ ਦੇ ਪਾਣੀ ਦੀ ਨਿਆਈਂ ਅਰੁ = ਅਤੇ ਸੁਪਨੇ ਵਿਚ ਪਦਾਰਥਾਂ ਦੀ ਪ੍ਰਾਪਤੀ ਤੇ ਮਨ ਦੇ ਸੰਕਲਪ ਵਾਂਗੂੰ ਸਾਰੇ ਮਾਇਕੀ ਪਦਾਰਥ ਝੂਠੇ ਹਨ, ਤਾ = ਤਿਸ ਕਰਕੇ ਇਹਨਾਂ ਪਦਾਰਥਾਂ ਦੀ ਕਛੁ = ਕੁਝ ਵੀ ਵਡਾਈ = ਵਡਿਆਈ ਨ = ਨਹੀਂ ਹੈ **ਅਥਵਾ** ਜੀਵ ਜਿਵੇਂ ਮ੍ਰਿਗ ਤ੍ਰਿਸ਼ਨਾ ਦਾ ਪਾਣੀ ਟਿੱਬਿਆਂ ਵਿਚ ਸੂਰਜ ਦੀਆਂ ਕਿਰਨਾਂ ਦੇ ਚਮਕਾਰੇ ਕਰਕੇ ਨਦੀਆਂ ਦੀ ਨਿਆਈਂ ਪ੍ਰਤੀਤ ਹੁੰਦਾ ਹੈ, ਪਰ ਉਹ ਪਾਣੀ ਪਿਆਸ ਬੁਝਾਉਣ ਲਈ ਨਹੀਂ ਹੁੰਦਾ, ਇਸੇ ਪ੍ਰਕਾਰ ਮਾਇਆ ਰੂਪੀ ਰੇਤਾ ਵਾਹਿਗੁਰੂ ਦੀ ਸੱਤਾ ਰੂਪੀ ਕਿਰਨਾਂ ਕਰਕੇ ਚਮਕਾਰੇ ਮਾਰ ਰਿਹਾ ਹੈ, ਜਿਸ ਮਾਇਕੀ ਪਦਾਰਥਾਂ ਨੂੰ ਜੀਵ ਪਿਆਸ ਬੁਝਾਉਣ ਵਾਲਾ ਸੁਖਦਾਇਕ ਸਮਝਦਾ ਹੈ, ਇਹ ਮ੍ਰਿਗ ਤ੍ਰਿਸ਼ਨਾ ਦੇ ਪਾਣੀ ਦੀ ਨਿਆਈਂ ਹੈ ਅਰੁ = ਅਤੇ ਦੂਸਰਾ ਦ੍ਰਿਸ਼ਟਾਂਤ ਦਿੰਦੇ ਹਨ ਕਿ ਜਿਵੇਂ ਸੁਪਨੇ ਦੇ ਵਿਚ ਪਦਾਰਥ ਆਪਣੇ ਪਰਤੀਤ ਹੁੰਦੇ ਹਨ, ਜਦੋਂ ਜਾਗੀਏ ਤਾਂ ਕੋਈ ਪਦਾਰਥ ਨਹੀਂ ਹੁੰਦਾ, ਇਉਂ ਮਨ ਦੇ ਸੰਕਲਪ ਵੀ ਝੂਠੇ ਹਨ ਤਾ = ਤਿਸ ਕਰਕੇ ਮਾਇਆ ਕੀ = ਦੀ ਕਛੁ = ਕੁਝ ਵੀ ਵਡਾਈ = ਵਡਿਆਈ ਨਹੀਂ ਹੈਂ ਭਾਵ ਮਿਥਿਆ ਹੈ।

## ਰਾਮ ਭਜਨ ਬਿਨੁ ਕਾਮਿ ਨ ਆਵਸਿ; ਸੰਗਿ ਨ ਕਾਹੂ ਜਾਈ ॥੨॥

ਹੇ ਜੀਵ ! ਰਾਮ = ਪਰਮੇਸ਼ਰ ਦੇ ਭਜਨ = ਸਿਮਰਨ ਤੋਂ ਬਿਨੁ = ਬਗ਼ੈਰ ਪ੍ਰਲੋਕ ਵਿਚ ਕੋਈ ਦੁਨਿਆਵੀ ਪਦਾਰਥ ਕਾਮਿ = ਕੰਮ ਨ = ਨਹੀਂ ਆਵਸਿ = ਆਵੇਗਾ, ਤੇ ਨਾ ਹੀ ਕਾਹੂ = ਕਿਸੇ ਸੰਬੰਧੀ, ਜਾਂ ਤੇਰੇ ਸਰੀਰ ਨੇ ਪ੍ਰਲੋਕ ਵਿਚ ਸੰਗਿ = ਨਾਲ ਜਾਈ = ਜਾਣਾ ਹੈ ॥੨॥

## ਹਉ ਹਉ ਕਰਤ, ਬਿਹਾਇ ਅਵਰਦਾ; ਜੀਅ ਕੋ ਕਾਮੁ ਨ ਕੀਨਾ ॥

(**ਅ-ਵਰਦਾ** ਡੈਸ਼ ਲੱਗਾ ਕੇ ਉਚਾਰਨ ਕਰੋ ਜੀ)

ਹੇ ਜੀਵ ! ਹਉ ਹਉ = ਮੈਂ ਮੈਂ ਕਰਤ = ਕਰਦਿਆਂ ਤੇਰੀ ਐਵੇਂ ਅਵਰਦਾ = ਉਮਰ ਬਿਹਾਇ = ਬੀਤਦੀ ਭਾਵ ਗੁਜ਼ਰਦੀ ਜਾ ਰਹੀ ਹੈ ਅਤੇ ਤੂੰ ਸੰਸਾਰੀ ਜੀਅ = ਜੀਵ ਨੇ ਪ੍ਰਲੋਕ ਦੇ ਸੁਖ ਵਾਸਤੇ ਕੋ = ਕੋਈ ਵੀ ਸ੍ਰੇਸ਼ਟ ਕਾਮ = ਕਾਰਜ ਨ = ਨਹੀਂ ਕੀਨਾ = ਕੀਤਾ। ਅਤੇ

## ਧਾਵਤ ਧਾਵਤ ਨਹ ਤ੍ਰਿਪਤਾਸਿਆ; ਰਾਮ ਨਾਮੁ ਨਹੀ ਚੀਨਾ ॥੩॥

ਧਾਵਤ ਧਾਵਤ = ਦੌੜਦਿਆਂ-ਦੌੜਦਿਆਂ **ਵਾ:** ਧਾਵਤ = ਧਾਹ ਜਾਣ ਵਾਲੇ ਜੋ ਪਦਾਰਥ ਹਨ, ਉਹਨਾਂ ਦੇ ਪਿੱਛੇ ਧਾਵਤ = ਦੌੜਦਿਆਂ ਅਤਿਸ਼ੈ ਕਰਕੇ ਮਨ ਤ੍ਰਿਪਤਾਸਿਆ = ਰੱਜਿਆ, ਤ੍ਰਿਪਤ ਨਹ = ਨਹੀਂ ਹੋਇਆ ਭਾਵ ਪਦਾਰਥਾਂ ਦੇ ਜੋੜਨ ਦਾ ਹੀ ਭੁੱਖਾ ਰਿਹਾ, ਜਿਸ ਰਾਮ = ਪਰਮੇਸ਼ਰ ਦੇ ਨਾਮ ਨੇ ਤੇਰੀ ਤ੍ਰਿਪਤੀ ਕਰਨੀ ਸੀ, ਉਸ ਨੂੰ ਤੂੰ ਚੀਨਾ = ਜਾਣਿਆ ਨਹੀਂ ਹੈ ॥੩॥

## ਸਾਦ ਬਿਕਾਰ ਬਿਖੈ ਰਸ ਮਾਤੋ; ਅਸੰਖ ਖਤੇ ਕਰਿ ਫੇਰੇ ॥

ਕਾਮ ਕ੍ਰੋਧ ਆਦਿਕ ਬਿਖੈ = ਵਿਸ਼ੇ-ਵਿਕਾਰਾਂ ਦੇ ਸਾਦ = ਸੁਆਦਾਂ ਵਿਚ **ਵਾ:** ਸ਼ਬਦ ਸਪਰਸ਼ ਰੂਪ ਰਸ ਗੰਧ ਆਦਿ ਵਿਸ਼ਿਆਂ ਦੇ ਸਾਦ = ਰਸ ਵਿਚ ਮਾਤੋ = ਮਸਤ ਹੋ ਕੇ **ਵਾ:** ਸ਼ਰਾਬੀ ਦੀ ਨਿਆਈਂ ਮਾਤੋ = ਕਮਲਾ ਹੋ ਕੇ ਅਸੰਖ = ਅਣਗਿਣਤ ਜਨਮਾਂ ਦੇ ਵਿਚ ਖਤੇ = ਗੁਨਾਹ ਕਰਿ = ਕਰਦਾ ਫੇਰੇ = ਫਿਰਦਾ ਹੈਂ **ਵਾ:** ਅਣਗਿਣਤ ਗੁਨਾਹਾਂ ਦੇ ਕਰਨੇ ਕਰਕੇ ਤੈਨੂੰ ਚੌਰਾਸੀ ਦੇ ਫੇਰੇ = ਫੇਰਿਆਂ ਵਿਚ ਪਾ ਦਿੱਤਾ ਹੈ ਭਾਵ ਜੰਮਦਾ ਮਰਦਾ ਰਹਿੰਦਾ ਹੈਂ **ਵਾ:** ਹੇ ਭਾਈ ! ਕਦੇ ਤਾਂ ਇਸ ਮਨ ਨੂੰ ਅਣਗਿਣਤ ਗੁਨਾਹਾਂ ਦੇ ਕਰਨ ਵੱਲੋਂ ਫੇਰਨਾ ਭਾਵ ਮੋੜਨਾ ਕਰ, ਪਰੰਤੂ ਤੂੰ ਉਸ ਗੁਨਾਹਾਂ ਵਾਲੇ ਪਾਸੇ ਵੱਲੋਂ ਫੇਰਦਾ ਨਹੀਂ, ਸਗੋਂ ਅਣਗਿਣਤ ਗੁਨਾਹਾਂ ਦੇ ਕਰਨ ਵਿਚ ਲੱਗਾ ਰਹਿੰਦਾ ਹੈਂ।

ਅੱਗੇ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਨ ਦੀ ਜਾਚ ਦੱਸਦੇ ਹਨ :

## ਨਾਨਕ ਕੀ ਪ੍ਰਭ ਪਾਹਿ ਬਿਨੰਤੀ; ਕਾਟਹੁ ਅਵਗੁਣ ਮੇਰੇ ॥੪॥੧੧॥੨੨॥

ਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਤੁਹਾਡੇ ਪਾਹਿ = ਪਾਸ ਮੇਰੀ ਦਾਸ ਕੀ = ਦੀ ਬਿਨੰਤੀ = ਬੇਨਤੀ ਹੈ ਕਿ ਆਪ ਜੀ ਮੇਰੇ ਅਨੇਕਾਂ ਜਨਮਾਂ ਦੇ ਅਵਗੁਣ = ਗੁਨਾਹਾਂ ਨੂੰ ਕਾਟਹੁ = ਕੱਟ ਦਿਓ ਭਾਵ ਕ੍ਰਿਪਾ ਬਖ਼ਸ਼ਿਸ਼ ਕਰ ਕੇ ਮੇਟ ਦਿਉ ॥੪॥੧੧॥੨੨॥

## ਸੋਰਠਿ ਮਹਲਾ ੫ ॥ ਗੁਣ ਗਾਵਹੁ ਪੂਰਨ ਅਬਿਨਾਸੀ; ਕਾਮ ਕ੍ਰੋਧ ਬਿਖੁ ਜਾਰੇ ॥

ਹੇ ਭਾਈ ! ਜੇ ਤੂੰ ਔਗੁਣ ਮੇਟਣਾ ਚਾਹੁੰਦਾ ਹੈਂ ਤਾਂ ਸਾਰਿਆਂ ਥਾਵਾਂ ਵਿਚ ਪੂਰਨ = ਵਿਆਪਕ ਅਬਿਨਾਸੀ = ਨਾਸ਼ ਤੋਂ ਰਹਿਤ ਪਰਮੇਸ਼ਰ ਦੇ ਗੁਣ = ਗੁਣਾਂ ਨੂੰ ਗਾਵਹੁ = ਗਾਉਣਾ ਕਰ, ਜੋ ਤੈਨੂੰ ਕਾਮ, ਕ੍ਰੋਧ ਵਿਸ਼ਿਆਂ ਦੀ ਬਿਖੁ = ਜ਼ਹਿਰ ਜਾਰੇ = ਸਾੜ ਰਹੀ ਹੈ **ਵਾ:** ਜ਼ਹਿਰ ਦੀ ਨਿਆਈਂ ਕਾਮ ਕ੍ਰੋਧ ਦੁਖਦਾਇਕ ਵਿਕਾਰਾਂ ਨੂੰ ਅੰਮ੍ਰਿਤ ਨਾਮ ਰੂਪੀ ਅਗਨੀ ਨਾਲ ਜਾਲਣਾ ਕਰ, ਨਾਸ਼ ਕਰ।

## ਮਹਾ ਬਿਖਮੁ ਅਗਨਿ ਕੋ ਸਾਗਰੁ; ਸਾਧੂ ਸੰਗਿ ਉਧਾਰੇ ॥੧॥

ਹੇ ਜੀਵ ! ਇਹ ਸੰਸਾਰ ਰੂਪੀ ਅਗਨਿ = ਅੱਗ ਕੋ = ਦਾ ਸਮੁੰਦਰ **ਵਾ:** ਈਰਖਾ ਰੂਪੀ, ਕਾਲ ਰੂਪੀ ਅੱਗ ਦਾ ਸਮੁੰਦਰ ਤਰਨਾ ਮਹਾ = ਬੜਾ ਬਿਖਮੁ = ਕਠਨ ਹੈ, (ਤਰਨਾ ਕਿਨ੍ਹਾਂ ਨੇ ਕੀਤਾ ਹੈ) ਜੋ ਪੁਰਖ ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਿ = ਸੰਗਤ ਕਰਦਾ ਹੈ, ਉਸ ਦਾ ਸੱਚੇ ਪਾਤਸ਼ਾਹ ਨੇ ਉਧਾਰੇ = ਉਧਾਰ ਕੀਤਾ ਹੈ ॥੧॥ ਅਤੇ

## ਪੂਰੈ ਗੁਰਿ; ਮੇਟਿਓ ਭਰਮੁ ਅੰਧੇਰਾ ॥ ਭਜੁ ਪ੍ਰੇਮ ਭਗਤਿ; ਪ੍ਰਭੁ ਨੇਰਾ ॥ਰਹਾਉ॥

ਉਸ ਦਾ ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਜੋ ਭਰਮ ਕਰਕੇ ਸੱਚ ਸਰੂਪ ਵੱਲੋਂ ਅਗਿਆਨ ਦਾ ਅੰਧੇਰਾ = ਹਨੇਰਾ ਪਿਆ ਹੋਇਆ ਸੀ, ਉਹ ਮੇਟਿਓ = ਮੇਟ ਦਿੱਤਾ ਹੈ।

ਹੇ ਭਾਈ ! ਉਹ ਪ੍ਰਭੂ = ਵਾਹਿਗੁਰੂ ਤਾਂ ਤੇਰੇ ਅਤਿਅੰਤ ਨੇਰਾ = ਨੇੜੇ ਹੈ, ਪਰੰਤੂ ਪ੍ਰੇਮ ਭਗਤਿ = ਪ੍ਰੇਮਾ-ਭਗਤੀ ਦੁਆਰਾ ਭਜੁ = ਭਜਨ ਕਰਕੇ ਉਸ ਦੇ ਸਰੂਪ ਦਾ ਨਿਰਣਾ ਕਰ ਤਾਂ ਉਹ ਤੈਨੂੰ ਪ੍ਰਾਪਤ ਹੋਵੇਗਾ ॥ਰਹਾਉ॥

## ਹਰਿ ਹਰਿ ਨਾਮੁ ਨਿਧਾਨ ਰਸੁ ਪੀਆ; ਮਨ ਤਨ ਰਹੇ ਅਘਾਈ ॥

ਹੇ ਭਾਈ! ਜਿਸ ਨੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਰੂਪ ਨਿਧਾਨ = ਖ਼ਜ਼ਾਨੇ ਵਿੱਚੋਂ ਬ੍ਰਹਮਾਨੰਦ ਰੂਪੀ ਰਸ ਨੂੰ ਪ੍ਰੇਮ ਨਾਲ ਪੀਆ = ਪੀਣਾ ਕੀਤਾ ਹੈ, ਉਹ ਮਨ = ਹਿਰਦੇ ਤੇ ਤਨ = ਸਰੀਰ ਕਰਕੇ ਅਘਾਈ = ਰੱਜ ਭਾਵ ਤ੍ਰਿਪਤ ਹੋ ਰਿਹਾ ਹੈ, ਭਾਵ ਉਸ ਦਾ ਮਨ ਵਾਸ਼ਨਾ ਤੋਂ ਰਹਿਤ ਤੇ ਤਨ ਪਦਾਰਥਾਂ ਦੇ ਭੋਗਣ ਵੱਲੋਂ ਤ੍ਰਿਪਤ ਹੋ ਗਿਆ ਹੈ। ਅਤੇ

## ਜਤ ਕਤ ਪੂਰਿ ਰਹਿਓ ਪਰਮੇਸਰੁ; ਕਤ ਆਵੈ ਕਤ ਜਾਈ ॥੨॥

ਜੋ ਪਰਮੇਸ਼ਰ ਜਤ = ਜਿਥੇ ਕਤ = ਕਿਥੇ ਪੂਰਿ = ਪੂਰਨ ਵਿਆਪਕ ਹੋ ਰਿਹਾ ਹੈ, ਉਹ ਉਸ ਵਿਆਪਕ ਰੂਪ ਵਿਚ ਮਿਲ ਜਾਂਦਾ ਹੈ ਤੇ ਫੇਰ ਉਸ ਵਿਆਪਕ ਪਰਮੇਸ਼ਰ ਨੂੰ ਛੱਡ ਕੇ ਕਤ = ਕਿਧਰ ਆਵੈ = ਆਵੇਗਾ, ਕਤ = ਕਿਧਰ ਜਾਈ = ਜਾਵੇਗਾ ਭਾਵ ਜੰਮਣ ਮਰਨ ਤੋਂ ਰਹਿਤ ਹੋ ਜਾਵੇਗਾ ॥੨॥

## ਜਪ ਤਪ ਸੰਜਮ ਗਿਆਨ ਤਤ ਬੇਤਾ; ਜਿਸੁ ਮਨਿ ਵਸੈ ਗੋੁਪਾਲਾ ॥

ਜਿਸ ਦੇ ਮਨਿ = ਹਿਰਦੇ ਵਿਚ ਗੋ = ਪ੍ਰਿਥਵੀ ਦਾ ਪਾਲਾ = ਪਾਲਕ ਪਰਮੇਸ਼ਰ ਵਸੈ = ਵੱਸ ਜਾਂਦਾ ਹੈ, ਉਹੋ ਹੀ ਬਾਣੀ ਕਰਕੇ ਜਾਪ, ਸਰੀਰ ਕਰਕੇ ਧੂਣੀਆਂ ਤਪਾਉਣੀਆਂ, ਜਲ ਧਾਰੇ ਕਰਨੇ ਆਦਿਕ ਤਪ ਕਰਨ ਵਾਲੇ ਦੀ ਨਿਆਈਂ ਹੈ, ਸੰਜਮ = ਇੰਦਰੀਆਂ ਦੇ ਰੋਕਣ ਰੂਪ ਸਾਧਨ ਕਰਨ ਵਾਲਾ ਗਿਆਨਵਾਨ ਤੇ ਤਤ = ਸਿਧਾਂਤ ਰੂਪ ਪਰਮੇਸ਼ਰ ਦੇ, ਸਰੂਪ ਦੇ ਬੇਤਾ = ਜਾਨਣ ਵਾਲਾ ਹੈ **ਵਾ:** ਉਹੋ ਹੀ ਆਤਮ ਰਸ ਦਾ ਤਤਬੇਤਾ ਹੈ, ਭਾਵ ਪ੍ਰੋਖ ਅਪ੍ਰੋਖ ਗਿਆਨ ਵਾਲਾ ਹੈ।

## ਨਾਮੁ ਰਤਨੁ ਜਿਨਿ ਗੁਰਮੁਖਿ ਪਾਇਆ; ਤਾ ਕੀ ਪੂਰਨ ਘਾਲਾ ॥੩॥

ਹੇ ਭਾਈ ! ਜਿਨਿ = ਜਿਸ ਗੁਰਮੁਖ ਨੇ ਸਤਿਗੁਰਾਂ ਦੇ ਪਾਸੋਂ ਰਤਨੁ = ਮਾਣਿਕ ਦੀ ਨਿਆਈਂ ਅਮੋਲਕ ਅਤੇ ਨਾਮ ਰੂਪੀ ਪਦਾਰਥ ਨੂੰ ਪਾਇਆ = ਪਾਲਿਆ ਹੈ, ਤਾ = ਉਸਕੀ = ਦੀਘਾਲਾ = ਕਮਾਈ ਪੂਰਨ = ਪੂਰੀ ਹੋਈ ਹੈ ॥੩॥

## ਕਲਿ ਕਲੇਸ ਮਿਟੇ ਦੂਖ ਸਗਲੇ; ਕਾਟੀ ਜਮ ਕੀ ਫਾਸਾ ॥

ਉਸ ਦੀ ਕਲਿ = ਕਲਪਣਾ ਜਾਂ ਕਾਮ ਕ੍ਰੋਧ ਆਦਿ ਨਾਲ ਕਲਿ = ਲੜਾਈ ਝਗੜੇ, ਅਵਿੱਦਿਆ, ਅਸੰਮਤਾ, ਰਾਗ, ਦਵੈਸ਼, ਅਭਿਨਿਵੇਸ਼ ਆਦਿ ਪੰਜ ਪ੍ਰਕਾਰ ਦੇ ਕਲੇਸ਼ ਅਤੇ ਮਾਤਾ ਦੇ ਗਰਭ ਵਿਚ ਪੈ ਕੇ ਗਲਣਾ, ਨਰਕਾਂ ਵਿਚ ਪੈ ਕੇ ਸੜਨਾ ਆਦਿਕ ਸਗਲੇ = ਸਾਰੇ ਦੁਖ = ਕਸ਼ਟ ਮਿਟੇ = ਦੂਰ ਹੋ ਜਾਂਦੇ ਹਨ ਅਤੇ ਉਸ ਦੀ ਵਾਹਿਗੁਰੂ ਨੇ ਜਮ = ਜਮਦੂਤਾਂ ਕੀ = ਦੀ ਫਾਹੀ = ਫਾਂਸੀ ਵੀ ਕਾਟੀ = ਕੱਟ ਦਿੱਤੀ ਭਾਵ ਮੇਟ ਦਿੱਤੀ ਹੈ।

**ਪੰਜ ਪ੍ਰਕਾਰ ਦੇ ਕਲੇਸ਼ :**

(ੳ) **ਅਵਿੱਦਿਆ :** ਅਸਲੀਅਤ ਨਾ ਸਮਝਣੀ, ਉਲਟੀ ਸਮਝ।

(ਅ) **ਅਸੰਮਤਾ :** ਦੇਹ ਧਨ ਸੰਬੰਧੀ ਆਦਿਕ ਵਿਚ ਅਹੰਤਾ।

(ੲ) **ਰਾਗ :** ਪਦਾਰਥਾਂ ਵਿਚ ਪ੍ਰੇਮ।

(ਸ) **ਦਵੈਸ਼ :** ਵੈਰ, ਵਿਰੋਧ।

(ਹ) **ਅਭਿਨਿਵੇਸ਼ :** ਨਾ ਕਰਨ ਯੋਗ ਕਰਮਾਂ ਨੂੰ ਜਾਣ ਕੇ ਭੀ ਹੱਠ ਨਾਲ ਉਨ੍ਹਾਂ ਵਿਚ ਮਨ ਲਾਉਣਾ ਅਤੇ ਮੌਤ ਤੋਂ ਡਰਨਾ।

## ਕਹੁ ਨਾਨਕ ਪ੍ਰਭਿ ਕਿਰਪਾ ਧਾਰੀ; ਮਨ ਤਨ ਭਏ ਬਿਗਾਸਾ ॥੪॥੧੨॥੨੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਗੁਰਮੁਖ ਜਨ ਤੇ ਪ੍ਰਭਿ = ਵਾਹਿਗੁਰੂ ਨੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਕੀਤੀ ਹੈ, ਉਸ ਗੁਰਮੁਖ ਜਨ ਦੇ ਮਨ = ਹਿਰਦੇ ਤੇ ਤਨ = ਸਰੀਰ ਅੰਦਰ ਸਰੂਪ ਦਾ **ਵਾ:** ਗਿਆਨ ਦਾ ਬਿਗਾਸਾ = ਖਿੜਾਅ ਭਾਵ ਪ੍ਰਕਾਸ਼ ਹੋ ਗਿਆ ਹੈ ॥੪॥੧੨॥੨੩॥

## ਸੋਰਠਿ ਮਹਲਾ ੫ ॥

ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਵਡਾਲੀ ਸਾਹਿਬ ਤੋਂ ਮੁੜ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਆਏ ਹਨ, ਤਦੋਂ ਦਾ ਹਾਲ **ਵਾ:** ਸਰੂਪ ਦੀ ਪ੍ਰਾਪਤੀ ਦਾ ਕਥਨ ਕਰਦੇ ਹਨ :

## ਕਰਣ ਕਰਾਵਣਹਾਰ ਪ੍ਰਭੁ ਦਾਤਾ; ਪਾਰਬ੍ਰਹਮ ਪ੍ਰਭੁ ਸੁਆਮੀ ॥

ਹੇ ਭਾਈ! ਸਾਰਿਆਂ ਕਰਣ = ਕਾਰਜਾਂ ਨੂੰ ਕਰਨ ਵਾਲਾ ਤੇ ਹੋਰ ਜੀਵਾਂ ਤੋਂ ਪ੍ਰੇਰ ਕੇ ਕਾਰਜਾਂ ਨੂੰ ਕਰਾਵਣਹਾਰ = ਕਰਾਉਣ ਵਾਲਾ ਪ੍ਰਭੁ = ਪਰਮੇਸ਼ਰ ਆਪ ਹੀ ਸਮਰੱਥ ਦਾਤਾ = ਦਾਨੀ ਹੈ ਤੇ ਆਪ ਹੀ ਪਾਰਬ੍ਰਹਮ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ ਸਾਰੇ ਬ੍ਰਹਮ = ਵਿਆਪਕ ਪ੍ਰਭੁ = ਪਰਮੇਸ਼ਰ ਸਾਰਿਆਂ ਦਾ ਸੁਆਮੀ = ਮਾਲਕ ਹੈ। ਅਤੇ

## ਸਗਲੇ ਜੀਅ ਕੀਏ ਦਇਆਲਾ; ਸੋ ਪ੍ਰਭੁ ਅੰਤਰਜਾਮੀ ॥੧॥

ਜਿਸ ਦਇਆਲਾ = ਦਿਆਲੂ ਪਰਮੇਸ਼ਰ ਨੇ ਸਗਲੇ = ਸਾਰੇ ਜੀਅ = ਜੀਵ ਪੈਦਾ ਕੀਏ = ਪੈਦਾ ਕੀਤੇ ਹਨ ਸੋ = ਉਹ ਪ੍ਰਭੁ = ਪਰਮੇਸ਼ਰ ਸਾਰਿਆਂ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਪ੍ਰੇਰਕ ਹੈ **ਵਾ:** ਉਸ ਅੰਤਰਜਾਮੀ ਵਾਹਿਗੁਰੂ ਨੇ ਸਾਰੇ ਜੀਵ ਸਾਡੇ ਉਪਰ ਦਿਆਲੂ ਕੀਤੇ ਹਨ ॥੧॥

## ਮੇਰਾ ਗੁਰੁ; ਹੋਆ ਆਪਿ ਸਹਾਈ ॥

ਹੇ ਭਾਈ! ਮੇਰਾ = ਸਾਡਾ ਗੁਰੁ = ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਜੀ) ਜੀ ਆਪ ਸਹਾਈ = ਸਹਾਇਕ ਹੋਆ = ਹੋਇਆ ਹੈ।

## ਸੂਖ ਸਹਜ ਆਨੰਦ ਮੰਗਲ ਰਸ; ਅਚਰਜ ਭਈ ਬਡਾਈ ॥ਰਹਾਉ॥

ਪਰਮੇਸ਼ਰ ਦਾ ਮੰਗਲ = ਜੱਸ ਰਸ = ਪ੍ਰੇਮ ਦੇ ਨਾਲ ਗਾਉਣੇ ਕਰਕੇ ਸਹਜ ਸੂਖ = ਅਚੁੱਤ ਸੁਖ ਦਾ ਅਨੰਦ ਪ੍ਰਾਪਤ ਹੋ ਗਿਆ ਹੈ **ਵਾ:** ਜੋ ਸੂਖ ਸਹਜ = ਅਚੁੱਤ ਸੁਖ ਰੂਪ ਬ੍ਰਹਮ ਹੈ, ਉਸ ਦੇ ਰਸ = ਪ੍ਰੇਮ ਦੇ ਨਾਲ ਮੰਗਲ ਗਾਉਣੇ ਕਰਕੇ ਅਨੰਦ ਸਰੂਪ ਦੀ ਅਤੇ ਅਚਰਜ = ਅਸਚਰਜ ਬਡਾਈ = ਵਡਿਆਈ ਪ੍ਰਾਪਤ ਭਈ = ਹੋਈ ਹੈ **ਵਾ:** ਇਸ ਲੋਕ ਵਿਚ ਸਹਿਜੇ ਸੁਖ ਹੈ, ਪ੍ਰਲੋਕ ਵਿਚ ਅਨੰਦ ਦਾਇਕ ਮੰਗਲ ਗਾਇਨ ਹੋ ਰਹੇ ਹਨ, ਅਤੇ ਰਸ = ਪ੍ਰੇਮ ਦੇ ਨਾਲ ਅਸਚਰਜ ਸਰੂਪ ਦੀ ਪ੍ਰਾਪਤੀ ਰੂਪ ਵਡਿਆਈ ਪ੍ਰਾਪਤ ਹੋਈ ਹੈ **ਅਥਵਾ** ਸ੍ਰਵਣ ਕਰਕੇ ਪਰਮੇਸ਼ਰ ਦਾ ਸਹਿਜੇ ਸੁਖ ਪ੍ਰਾਪਤ ਹੋਇਆ ਹੈ, ਮੰਨਣ ਕਰਕੇ ਅਨੰਦ ਦੀ ਪ੍ਰਾਪਤੀ ਹੋਈ ਹੈ, ਨਿਧਿਆਸਣ ਕਰਕੇ ਭਾਵ ਮੰਗਲਾਚਾਰ ਗਾਉਣੇ ਕਰਕੇ ਪ੍ਰੇਮ ਪੈਦਾ ਹੋਇਆ ਹੈ ਅਤੇ ਸਾਖਿਆਤਤਾ ਕਰਕੇ ਬ੍ਰਹਮ ਦੀ ਪ੍ਰਾਪਤੀ ਰੂਪ ਅਸਚਰਜ ਵਡਿਆਈ ਪ੍ਰਾਪਤ ਹੋਈ ਹੈ ॥ਰਹਾਉ॥

## ਗੁਰ ਕੀ ਸਰਣਿ ਪਏ ਭੈ ਨਾਸੇ; ਸਾਚੀ ਦਰਗਹ ਮਾਨੇ ॥

ਹੇ ਭਾਈ! ਪੂਰੇ ਗੁਰ = ਸਤਿਗੁਰਾਂ ਕੀ = ਦੀ ਸਰਣਿ = ਓਟ ਵਿਚ ਪਏ = ਪੈਣੇ ਕਰਕੇ ਜੰਮਣ ਮਰਨ

ਦੇ ਸਾਰੇ ਭੈ = ਡਰ ਨਾਸੇ = ਨਾਸ਼ ਹੋ ਗਏ ਹਨ ਅਤੇ ਅਸੀਂ ਪਰਮੇਸ਼ਰ ਦੀ ਸਾਚੀ = ਸੱਚੀ ਦਰਗਹ = ਨਿਆਏ ਸਭਾ ਵਿਚ ਵੀ ਮਾਨੇ = ਮੰਨੇ ਗਏ ਹਾਂ।

## ਗੁਣ ਗਾਵਤ ਆਰਾਧਿ ਨਾਮੁ ਹਰਿ; ਆਏ ਅਪੁਨੈ ਥਾਨੇ ॥੨॥

ਹੇ ਭਾਈ! ਗੁਰਾਂ ਦੁਆਰਾ ਪਰਮੇਸ਼ਰ ਦੇ ਗੁਣ ਗਾਵਤ = ਗਾਉਣ ਕਰਕੇ ਤੇ ਹਿਰਦੇ ਵਿਚ ਪਰਮੇਸ਼ਰ ਦੇ ਨਾਮ ਨੂੰ ਆਰਾਧਿ = ਆਰਾਧਣ ਕਰਕੇ ਅਪੁਨੈ = ਆਪਦੇ ਸੱਚਖੰਡ ਰੂਪੀ ਥਾਨੇ = ਥਾਂ ਵਿਚ ਆਏ = ਆ ਗਏ ਹਾਂ **ਵਾ:** ਜੋ ਰਸਨਾ ਕਰਕੇ ਗੁਣਾਂ ਨੂੰ ਗਾਉਂਦੇ ਹਨ, ਦਿਲ ਦੀ ਭਾਵਨਾ ਨਾਲ ਪਰਮੇਸ਼ਰ ਦੇ ਨਾਮ ਨੂੰ ਆਰਾਧਦੇ ਭਾਵ ਯਾਦ ਕਰਦੇ ਹਨ, ਉਹ ਆਪਣੇ ਸਾਧਸੰਗਤ ਰੂਪੀ, ਸਰੂਪ ਰੂਪੀ ਥਾਂ ਵਿਚ ਆ ਜਾਂਦੇ ਹਨ **ਵਾ:** ਆਪਣੇ ਰਿਦੇ ਰੂਪੀ ਜਾਂ ਤੁਰੀਆ ਪਦ ਰੂਪੀ ਥਾਂ ਵਿਚ ਅੰਤਰਮੁਖ ਹੋ ਕੇ ਟਿਕ ਜਾਂਦੇ ਹਨ **ਵਾ:** ਵਾਹਿਗੁਰੂ ਉਸ ਗੁਰਮੁਖ ਜਨ ਦੇ ਹਿਰਦੇ ਨੂੰ ਆਪਣਾ ਥਾਂ ਜਾਣ ਕੇ ਆ ਕੇ ਸਾਖਿਆਤ ਹੋ ਜਾਂਦਾ ਹੈ॥੨॥

## ਜੈ ਜੈ ਕਾਰੁ ਕਰੈ ਸਭ ਉਸਤਤਿ; ਸੰਗਤਿ ਸਾਧ ਪਿਆਰੀ ॥

ਜੈ-ਜੈਕਾਰ ਕਰੈ = ਕਰਦੇ ਸਭ = ਸਾਰੇ ਸਾਡੀ ਉਸਤਤਿ = ਮਹਿਮਾ ਕਰਦੇ ਹਨ ਕਿਉਂਕਿ ਸਾਨੂੰ ਸਾਧ = ਸੰਤ ਰੂਪ ਗੁਰੂ ਦੀ ਸੰਗਤ ਪਿਆਰੀ ਲੱਗਦੀ ਹੈ **ਅਥਵਾ** ਉਸ ਦੀ ਜੈ-ਜੈਕਾਰ ਸਾਰਾ ਸੰਸਾਰ ਕਰਦਾ ਹੈ ਜੋ ਗੁਰਮੁਖ ਜਨਾਂ ਨਾਲ ਮਿਲ ਕੇ ਸੰਤਾਂ ਭਗਤਾਂ ਦੀ ਉਸਤਤ ਕਰਦਾ ਹੈ **ਵਾ:** ਜੋ ਮਨ, ਬਾਣੀ, ਸਰੀਰ ਕਰਕੇ ਵਾਹਿਗੁਰੂ ਦੀ ਉਸਤਤ ਗਾਉਂਦਿਆਂ ਜੀਵਨ ਬਤੀਤ ਕਰਦਾ ਹੈ, ਉਸ ਦੀ ਸਾਰਾ ਸੰਸਾਰ ਜੈ-ਜੈਕਾਰ ਕਰਦਾ ਹੈ, ਕਿਉਂਕਿ ਉਸ ਨੂੰ ਸਾਧਸੰਗਤ ਪਿਆਰੀ ਲੱਗਦੀ ਹੈ।

## ਸਦ ਬਲਿਹਾਰਿ ਜਾਉ ਪ੍ਰਭ ਅਪੁਨੇ; ਜਿਨਿ ਪੂਰਨ ਪੈਜ ਸਵਾਰੀ ॥੩॥

ਹੇ ਭਾਈ! ਅਸੀਂ ਆਪਣੇ ਪ੍ਰਭ = ਪਰਮੇਸ਼ਰ ਸਰੂਪ ਗੁਰਾਂ ਤੋਂ ਸਦ = ਸੈਂਕੜੇ ਵਾਰੀ ਬਲਿਹਾਰਿ = ਕੁਰਬਾਨ ਜਾਉ = ਜਾਈਏ, ਜਿਨਿ = ਜਿਸ ਗੁਰਾਂ ਨੇ ਆਪਣੇ ਸੇਵਕ ਦੀ ਲੋਕ ਪ੍ਰਲੋਕ ਵਿਚ ਪੂਰਨ = ਪੂਰੀ ਪੈਜ = ਇੱਜ਼ਤ ਸਵਾਰੀ = ਸੰਵਾਰਨਾ ਕੀਤੀ ਹੈ॥੩॥

## ਗੋਸਟਿ ਗਿਆਨੁ ਨਾਮੁ ਸੁਣਿ ਉਧਰੇ; ਜਿਨਿ ਜਿਨਿ ਦਰਸਨੁ ਪਾਇਆ ॥

ਹੇ ਭਾਈ! ਜਿਨਿ ਜਿਨਿ = ਜਿਸ ਜਿਸ ਗੁਰਮੁਖ ਜਨ ਨੇ ਸਤਿਗੁਰਾਂ (ਸ੍ਰੀ ਗੁਰੂ ਰਾਮਦਾਸ ਜੀ) ਦੇ ਦਰਸਨੁ = ਦੀਦਾਰਾਂ ਨੂੰ ਪਾਇਆ = ਪਾਉਣਾ ਕੀਤਾ ਹੈ ਤੇ ਉਨ੍ਹਾਂ ਨਾਲ ਗੋਸਟਿ = ਚਰਚਾ ਕਰਕੇ ਵਾਹਿਗੁਰੂ ਨਾਮ ਨੂੰ ਸੁਣ ਕੇ ਬ੍ਰਹਮ ਗਿਆਨ ਦੀ ਪ੍ਰਾਪਤੀ ਕੀਤੀ ਹੈ, ਉਹ ਪੁਰਖ ਸੰਸਾਰ-ਸਮੁੰਦਰ ਤੋਂ ਉਧਰੇ = ਉਧਰ ਗਏ ਹਨ **ਵਾ:** ਜਿਸ ਨੇ ਮਹਾਤਮਾ ਜਨਾਂ ਦੇ ਦਰਸ਼ਨ ਪਾ ਕੇ ਅਤੇ ਉਨ੍ਹਾਂ ਨਾਲ ਗੋਸਟਿ = ਵਿਚਾਰ-ਵਟਾਂਦਰਾ ਕਰ ਕੇ ਭਾਵ ਪ੍ਰੇਮ ਦੇ ਨਾਲ ਪਿਆਰੀ ਬਾਣੀ ਬੋਲ ਕੇ (ਵਾਹਿਗੁਰੂ) ਨਾਮ ਦਾ ਸ੍ਰਵਣ ਕੀਤਾ ਹੈ, ਉਹ ਗਿਆਨ ਦੀ ਪ੍ਰਾਪਤੀ ਕਰ ਕੇ ਸੰਸਾਰ-ਸਮੁੰਦਰ ਤੋਂ ਉਧਰੇ ਹਨ।

## ਭਇਓ ਕ੍ਰਿਪਾਲੁ ਨਾਨਕ ਪ੍ਰਭੁ ਅਪੁਨਾ;
## ਅਨਦ ਸੇਤੀ ਘਰਿ ਆਇਆ ॥੪॥੧੩॥੨੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਦੋਂ ਅਪੁਨਾ = ਸਾਡਾ ਪ੍ਰਭੁ = ਪਰਮੇਸ਼ਰ ਕ੍ਰਿਪਾਲੁ = ਦਿਆਲੂ ਭਇਓ = ਹੋਇਆ ਤਾਂ ਅਸੀਂ ਅਨਦ = ਸੁਖ ਪੂਰਵਕ ਸੇਤੀ = ਨਾਲ ਵਡਾਲੀ ਸਾਹਿਬ ਤੋਂ ਆਪਣੇ ਘਰ ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਆਇਆ = ਆ ਗਏ ਹਾਂ **ਵਾ:** ਅਨੰਦ ਸਹਿਤ ਸਾਧ ਸੰਗਤ

ਰੂਪੀ ਘਰ ਵਿਚ **ਵਾ:** ਅਨੰਦ ਸਹਿਤ ਅੰਤਰਮੁਖ ਬਿਰਤੀ ਜਾਂ ਆਤਮਾਕਾਰ ਬਿਰਤੀ ਹੋਣ ਰੂਪ ਘਰ ਵਿਚ ਆ ਕੇ ਇਸਥਿਤ ਹੋਏ ਹਾਂ ॥੪॥੧੩॥੨੪॥

## ਸੋਰਠਿ ਮਹਲਾ ੫ ॥

## ਪ੍ਰਭ ਕੀ ਸਰਣਿ, ਸਗਲ ਭੈ ਲਾਥੇ; ਦੁਖ ਬਿਨਸੇ ਸੁਖੁ ਪਾਇਆ ॥

ਪ੍ਰਭ = ਪਰਮੇਸ਼ਰ ਕੀ = ਦੀ ਸਰਣਿ = ਓਟ ਵਿਚ ਪੈਣ ਕਰਕੇ ਸਗਲ = ਸਾਰੇ ਭੈ = ਡਰ ਲਾਥੇ = ਲਹਿ ਗਏ ਹਨ, ਜੰਮਣ ਮਰਨ ਦੇ ਦੁਖ = ਕਸ਼ਟ ਵੀ ਬਿਨਸੇ = ਨਾਸ਼ ਹੋ ਗਏ ਤੇ ਸੁਖ ਸਰੂਪ ਨੂੰ ਪਾਇਆ = ਪਾ ਲਿਆ ਹੈ।

## ਦਇਆਲੁ ਹੋਆ ਪਾਰਬ੍ਰਹਮੁ ਸੁਆਮੀ; ਪੂਰਾ ਸਤਿਗੁਰੁ ਧਿਆਇਆ ॥੧॥

ਜਦੋਂ ਸੁਆਮੀ = ਮਾਲਕ ਪਾਰਬ੍ਰਹਮੁ = ਪਰਮੇਸ਼ਰ ਜੀ ਦਇਆਲੁ = ਦਿਆਲੂ ਹੋਆ = ਹੋਇਆ ਤਾਂ ਪੂਰਾ = ਪੂਰਨ ਸਤਿਗੁਰਾਂ ਦੁਆਰਾ ਦੇ ਉਸ ਅੰਮ੍ਰਿਤ ਨਾਮ ਨੂੰ ਧਿਆਇਆ = ਧਿਆਉਣਾ ਕੀਤਾ **ਵਾ:** ਸੁਆਮੀ = ਮਾਲਕ ਪਾਰਬ੍ਰਹਮੁ = ਪਰਮੇਸ਼ਰ ਉਨ੍ਹਾਂ ਤੇ ਦਇਆਲੁ = ਕ੍ਰਿਪਾਲੂ ਹੋਇਆ ਹੈ ਜਿਨ੍ਹਾਂ ਨੇ ਪੂਰਨ ਸਤਿਗੁਰਾਂ ਨੂੰ ਧਿਆਉਣਾ ਕੀਤਾ ਹੈ ॥੧॥

## ਪ੍ਰਭ ਜੀਉ; ਤੂ ਮੇਰੋ ਸਾਹਿਬੁ ਦਾਤਾ ॥

ਹੇ ਸਮਰੱਥ ਪ੍ਰਭ = ਪਰਮੇਸ਼ਰ ਜੀਉ = ਜੀ ! ਤੂ = ਤੁਸੀਂ ਮੇਰੋ = ਮੇਰੇ ਸਾਹਿਬੁ = ਮਾਲਕ ਹੋ ਤੇ ਤੁਸੀਂ ਹੀ ਮੈਨੂੰ ਬ੍ਰਹਮ ਗਿਆਨ ਆਦਿਕਾਂ ਦੀਆਂ ਦਾਤਾਂ ਦੇਣ ਵਾਲੇ ਹੋ।

## ਕਰਿ ਕਿਰਪਾ ਪ੍ਰਭ ਦੀਨ ਦਇਆਲਾ; ਗੁਣ ਗਾਵਉ ਰੰਗਿ ਰਾਤਾ ॥ਰਹਾਉ॥

ਹੇ ਦੀਨ = ਗ਼ਰੀਬਾਂ 'ਤੇ ਦਇਆਲਾ = ਦਇਆਲਤਾ ਕਰਨ ਵਾਲੇ ਪ੍ਰਭ = ਪਰਮੇਸ਼ਰ ਜੀ ! ਮੇਰੇ 'ਤੇ ਵੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰੋ ਕਿ ਮੈਂ ਆਪ ਜੀ ਦੇ ਰੰਗਿ = ਪ੍ਰੇਮ ਵਿਚ ਰਾਤਾ = ਰੰਗਿਆ ਹੋਇਆ ਤੁਹਾਡੇ ਸ਼ੁਭ ਗੁਣਾਂ ਨੂੰ ਗਾਵਉ = ਗਾਉਂਦਾ ਰਹਾਂ ॥ਰਹਾਉ॥

## ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ; ਚਿੰਤਾ ਸਗਲ ਬਿਨਾਸੀ ॥

ਜਦ ਸਤਿਗੁਰਾਂ ਨੇ ਅੰਮ੍ਰਿਤ ਨਾਮ ਦਾ ਨਿਧਾਨੁ = ਖ਼ਜ਼ਾਨਾ ਦ੍ਰਿੜਾਇਆ = ਦ੍ਰਿੜ੍ਹ ਕਰਵਾ ਦਿੱਤਾ ਭਾਵ ਹਿਰਦੇ ਵਿਚ ਨਾਮ ਵਸਾ ਦਿੱਤਾ, ਜਿਸ ਅੰਮ੍ਰਿਤ ਨਾਮ ਦੀ ਪ੍ਰਾਪਤੀ ਕਰਕੇ ਵਿਕਾਰਾਂ, ਮੌਤ ਦੇ ਡਰ ਆਦਿ ਦੀ ਸਗਲ = ਸਾਰੀ ਚਿੰਤਾ = ਸੋਚ ਬਿਨਾਸੀ = ਨਾਸ਼ ਹੋ ਗਈ। ਅਤੇ

**[ਅੰਗ ੬੧੬]**

## ਕਰਿ ਕਿਰਪਾ ਅਪੁਨੋ ਕਰਿ ਲੀਨਾ; ਮਨਿ ਵਸਿਆ ਅਬਿਨਾਸੀ ॥੨॥

ਜਦੋਂ ਗੁਰਾਂ ਨੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਅਪੁਨੋ = ਆਪਦਾ ਸੇਵਕ ਬਣਾਉਣਾ ਕਰ ਲੀਨਾ = ਲਿਆ, ਤਦੋਂ ਤੋਂ ਅਬਿਨਾਸੀ = ਨਾਸ਼ ਤੋਂ ਰਹਿਤ ਪਰਮੇਸ਼ਰ ਦਾ ਨਾਮ ਮਨਿ = ਹਿਰਦੇ ਵਿਚ ਵਸਿਆ = ਵੱਸ ਗਿਆ ਹੈ ॥੨॥

## ਤਾ ਕਉ ਬਿਘਨੁ ਨ ਕੋਊ ਲਾਗੈ; ਜੋ ਸਤਿਗੁਰਿ ਅਪੁਨੈ ਰਾਖੇ ॥

ਤਾ = ਉਸ ਪੁਰਖ ਕਉ = ਨੂੰ ਕੋਊ = ਕੋਈ ਵੀ ਬਿਘਨੁ = ਰੁਕਾਵਟ ਨ = ਨਹੀਂ ਲਾਗੈ = ਲੱਗਦੀ, ਜੋ = ਜਿਸ ਨੂੰ ਸਤਿਗੁਰਿ = ਸੱਚੇ ਗੁਰਾਂ ਨੇ ਅਪੁਨੈ = ਆਪਦਾ ਕਿਰਪਾ ਰੂਪੀ ਹੱਥ ਦੇ ਕੇ ਰਾਖੈ = ਰੱਖ ਲਿਆ ਹੈ।

## ਚਰਨ ਕਮਲ ਬਸੇ ਰਿਦ ਅੰਤਰਿ; ਅੰਮ੍ਰਿਤ ਹਰਿ ਰਸੁ ਚਾਖੇ ॥੩॥

ਜਿਸ ਦੇ ਰਿਦ = ਹਿਰਦੇ ਦੇ ਅੰਤਰਿ = ਅੰਦਰ ਸਤਿਗੁਰਾਂ ਦੇ ਚਰਨ ਕਮਲ ਬਸੇ = ਵੱਸ ਗਏ ਹਨ, ਉਹ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਹਰਿ = ਹਰੀ ਦੇ ਬ੍ਰਹਮਾਨੰਦ ਰੂਪੀ ਰਸੁ = ਸੁਆਦ ਲੈਣ ਵਾਲੇ ਪਦਾਰਥਾਂ ਨੂੰ ਚਾਖੇ = ਚੱਖਦਾ ਭਾਵ ਧਾਰਨ ਕਰਦਾ ਹੈ ॥੩॥

## ਕਰਿ ਸੇਵਾ ਸੇਵਕ ਪ੍ਰਭ ਅਪੁਨੇ; ਜਿਨਿ ਮਨ ਕੀ ਇਛ ਪੁਜਾਈ ॥

ਹੇ ਭਾਈ ! ਸੇਵਕ = ਦਾਸ ਬਣ ਕੇ ਅਪੁਨੇ = ਆਪਦੇ ਪ੍ਰਭ = ਵਾਹਿਗੁਰੂ ਦੀ ਭਗਤੀ ਰੂਪੀ ਸੇਵਾ = ਟਹਿਲ ਕਰ ਜਿਸ ਨੇ ਤੇਰੇ ਮਨ ਕੀ = ਦੀ ਇਛ = ਕਾਮਨਾ ਪੁਜਾਈ = ਪੂਰੀ ਕਰ ਦਿੱਤੀ ਹੈ।

## ਨਾਨਕ ਦਾਸ ਤਾ ਕੈ ਬਲਿਹਾਰੈ; ਜਿਨਿ ਪੂਰਨ ਪੈਜ ਰਖਾਈ ॥੪॥੧੪॥੨੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਦਾਸ = ਸੇਵਕ ਭਾਵ ਧਾਰ ਕੇ ਤਾ = ਉਸ ਵਾਹਿਗੁਰੂ ਕੈ = ਦੇ ਉਪਰੋਂ ਬਲਿਹਾਰੈ = ਕੁਰਬਾਨ ਜਾਂਦੇ ਹਾਂ, ਜਿਨਿ = ਜਿਸ ਨੇ ਆਪਣੇ ਸੇਵਕਾਂ ਦੀ ਪੂਰਨ = ਪੂਰੀ ਪੈਜ = ਇੱਜ਼ਤ, ਪ੍ਰਤੱਗਿਆ ਰਖਾਈ = ਰੱਖਣਾ ਕੀਤੀ ਹੈ ॥੪॥੧੪॥੨੫॥

## ਸੋਰਠਿ ਮਹਲਾ ੫ ॥

ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਮਾਇਆ ਵਿਚ ਮਸਤ ਹੋਇਆਂ ਜੀਵਾਂ ਨੂੰ ਤਾੜਨਾ ਨਾਲ ਸਿੱਖਿਆ ਦਿੰਦੇ ਹਨ :

## ਮਾਇਆ ਮੋਹ ਮਗਨੁ ਅੰਧਿਆਰੈ; ਦੇਵਨਹਾਰੁ ਨ ਜਾਨੈ ॥

ਹੇ ਜੀਵ ! ਹਰ ਵਕਤ ਅਗਿਆਨ ਦੇ ਅੰਧਿਆਰੈ = ਹਨੇਰੇ ਕਰਕੇ ਤੂੰ ਮਾਇਆ ਦੇ ਮੋਹ = ਸਨੇਹ ਵਿਚ ਸ਼ਰਾਬੀ ਦੀ ਨਿਆਈਂ ਮਗਨੁ = ਮਸਤ ਰਹਿੰਦਾ ਹੈਂ, ਭਾਵ ਤੂੰ ਮਾਇਆ ਦੇ ਮੋਹ ਰੂਪ ਹਨੇਰੇ ਵਿਚ ਡੁੱਬ ਰਿਹਾ ਹੈਂ ਅਤੇ ਦੇਵਨਹਾਰੁ = ਦਾਤਾ ਦੇਣ ਵਾਲੇ ਅਕਾਲ ਪੁਰਖ ਨੂੰ ਜਾਨੈ = ਜਾਣਦਾ ਹੀ ਨਹੀਂ, ਭਾਵ ਕਹਿੰਦਾ ਹੈਂ ਕਿ ਆਪਣੇ ਉੱਦਮ ਨਾਲ ਹੀ ਪਦਾਰਥ ਪ੍ਰਾਪਤ ਕੀਤੇ ਹਨ।

## ਜੀਉ ਪਿੰਡੁ ਸਾਜਿ ਜਿਨਿ ਰਚਿਆ; ਬਲੁ ਅਪੁਨੋ ਕਰਿ ਮਾਨੈ ॥੧॥

ਹੇ ਜੀਵ ! ਜਿਨਿ = ਜਿਸ ਵਾਹਿਗੁਰੂ ਨੇ ਤੇਰਾ ਜੀਉ = ਸੂਖਮ ਸਰੀਰ ਸਾਜਿ = ਸਿਰਜ ਕੇ ਤੇਰਾ ਪਿੰਡੁ = ਸਥੂਲ ਸਰੀਰ ਰਚਿਆ = ਰਚਨਾ ਕੀਤਾ ਹੈ, ਭਾਵ ਪੈਦਾ ਕੀਤਾ ਹੈ ਉਸ ਨੂੰ ਭੁਲਾ ਕੇ ਸਕਾਮ ਕਰਮਾਂ ਦੇ ਕਰਨ ਵਿਚ ਤੂੰ ਅਪੁਨੋ = ਆਪਦਾ ਬਲੁ = ਜ਼ੋਰ ਮਾਨੈ = ਮੰਨਦਾ ਹੈ ॥੧॥

## ਮਨ ਮੂੜੇ; ਦੇਖਿ ਰਹਿਓ ਪ੍ਰਭ ਸੁਆਮੀ ॥

ਹੇ ਮੂੜੇ = ਮੂਰਖ ਮਨ ਵਾਲੇ ਜੀਵ ! ਸਰਬ ਕਾ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ ਤੇਰੀਆਂ ਲੁਕੀਆਂ ਛਿਪੀਆਂ ਕਰਤੂਤਾਂ ਨੂੰ ਦੇਖਿ = ਵੇਖ ਰਹਿਓ = ਰਿਹਾ ਹੈ।

## ਜੋ ਕਿਛੁ ਕਰਹਿ ਸੋਈ ਸੋਈ ਜਾਣੈ; ਰਹੈ ਨ ਕਛੂਐ ਛਾਨੀ ॥ਰਹਾਉ॥

ਹੇ ਜੀਵ ! ਜੋ ਕਿਛੁ = ਕੁਝ ਵੀ ਤੂੰ ਲੁਕ ਕੇ ਪਾਪ ਕਰਮ ਕਰਹਿ = ਕਰਦਾ ਹੈਂ, ਸੋਈ = ਉਹੋ ਹੀ ਪਰਮੇਸ਼ਰ ਜਾਣੈ = ਜਾਣਦਾ ਹੈ, ਕਿਉਂਕਿ ਸੋਈ = ਉਸ ਪਰਮੇਸ਼ਰ ਤੋਂ ਕਛੂਐ = ਕੋਈ ਵੀ ਗੱਲ ਛਾਨੀ = ਲੁਕੀ ਛੁਪੀ ਨ = ਨਹੀਂ ਰਹੈ = ਰਹਿ ਸਕਦੀ ॥ਰਹਾਉ॥

## ਜਿਹਵਾ ਸੁਆਦ ਲੋਭ ਮਦਿ ਮਾਤੋ; ਉਪਜੇ ਅਨਿਕ ਬਿਕਾਰਾ ॥

ਹੇ ਜੀਵ ! ਹਰ ਵਕਤ ਤੂੰ ਜਿਹਵਾ = ਜੀਭ ਦੇ ਸੁਆਦ ਲਈ ਖਾਣ ਵਾਲੇ ਪਦਾਰਥਾਂ ਵਿਚ, ਮਾਇਆ ਦੇ ਜੋੜਨ ਦੇ ਲੋਭ = ਲਾਲਚ ਵਿਚ ਤੇ ਗੁਣਾਂ ਦੇ ਮਦਿ = ਹੰਕਾਰ ਵਿਚ ਮਾਤੋ = ਮਸਤ ਹੋਇਆ ਰਹਿੰਦਾ ਹੈਂ **ਵਾ:** ਮਦਿ = ਸ਼ਰਾਬ ਪੀ ਕੇ ਗੰਦੀਆਂ ਨਾਲੀਆਂ ਵਿਚ ਡਿੱਗਦਾ ਫਿਰਦਾ ਹੈਂ, ਜਿਸ ਕਰਕੇ ਅਨਿਕ = ਅਨੇਕਾਂ ਕਾਮ ਆਦਿ ਬਿਕਾਰਾ = ਵਿਕਾਰ ਉਪਜੇ = ਪੈਦਾ ਹੁੰਦੇ ਹਨ। ਅਤੇ

## ਬਹੁਤੁ ਜੋਨਿ ਭਰਮਤ ਦੁਖੁ ਪਾਇਆ; ਹਉਮੈ ਬੰਧਨ ਕੇ ਭਾਰਾ ॥੨॥

ਉਹਨਾਂ ਵਿਕਾਰਾਂ ਦੀ ਕੁਸੰਗਤ ਕਰਕੇ ਹੀ ਤੂੰ ਬਹੁਤੁ = ਬਹੁਤੀਆਂ ਜੋਨਿ = ਜੂਨਾਂ ਵਿਚ ਭਰਮਤ = ਭਰਮਦਾ ਦੁਖੁ = ਕਸ਼ਟਾਂ ਨੂੰ ਪਾਇਆ = ਪਾਉਂਦਾ ਮਨੁੱਖਾ ਦੇਹੀ ਵਿਚ ਆਇਆ ਹੈਂ, ਪਰੰਤੂ ਅਜੇ ਵੀ ਤੇਰੇ ਸਿਰ ਕੇ = ਦੇ ਉੱਤੇ ਕਰਤਾ ਭੋਗਤਾ, ਹੰਗਤਾ ਮਮਤਾ ਆਦਿ ਦਾ ਬੰਧਨ = ਬੰਨ੍ਹਣ ਰੂਪ ਭਾਰਾ = ਬੋਝ ਪਿਆ ਹੋਇਆ ਹੈ **ਵਾ:** ਹਉਮੈ = ਹੰਗਤਾ ਰੂਪੀ ਬੰਧਨ ਦਾ ਭਾਰ ਪਿਆ ਰਹਿੰਦਾ ਹੈ **ਵਾ:** ਪਾਪਾਂ ਦੇ ਭਾਰਾਂ ਨੂੰ ਭਾੜੇ ਵਾਲੇ ਖੋਤਿਆਂ ਦੀ ਨਿਆਈਂ ਹਉਮੈ ਵਿਚ ਬੰਧਿਆ ਹੋਇਆ ਚੁੱਕੀ ਫਿਰਦਾ ਹੈਂ ॥੨॥

## ਦੇਇ ਕਿਵਾੜ ਅਨਿਕ ਪੜਦੇ ਮਹਿ; ਪਰ ਦਾਰਾ ਸੰਗਿ ਫਾਕੈ ॥

(**ਪੜਦੇ** ਦਾ ਉਚਾਰਨ ਪੋਲਾ ਕਰਨਾ ਹੈ)

ਫੇਰ ਤੂੰ ਕਿਵਾੜ = ਦਰਵਾਜ਼ਿਆਂ ਦੇਇ = ਦੇ ਤਾਈਂ ਬੰਦ ਕਰਕੇ ਅਨਿਕ ਪੜਦੇ = ਪਰਦਿਆਂ ਦੇ ਪਿੱਛੇ ਪਰ = ਪਰਾਈ ਦਾਰਾ = ਇਸਤਰੀ ਦੇ ਸੰਗਿ = ਨਾਲ ਵਿਭਚਾਰ ਕਰਨ ਵਾਸਤੇ ਫਾਕੈ = ਫਸਿਆ ਰਹਿੰਦਾ ਹੈਂ, ਭਾਵ ਕੁਕਰਮ ਕਰਦਾ ਹੈਂ।

## ਚਿਤ੍ਰ ਗੁਪਤੁ ਜਬ ਲੇਖਾ ਮਾਗਹਿ; ਤਬ ਕਉਣੁ ਪੜਦਾ ਤੇਰਾ ਢਾਕੈ ॥੩॥

ਜਬ = ਜਦੋਂ ਚਿਤ੍ਰ ਗੁਪਤੁ = ਧਰਮਰਾਜੇ ਦੇ ਮੁਨਸ਼ੀ ਭਾਵ ਦੂਤ ਤੇਰੇ ਪਾਸੋਂ ਕੀਤੇ ਪਾਪ ਕਰਮਾਂ ਦਾ ਲੇਖਾ = ਹਿਸਾਬ ਮਾਗਹਿ = ਮੰਗਣਗੇ, ਤਬ = ਤਦੋਂ ਲੁਕ ਕੇ ਕੀਤੇ ਔਗੁਣਾਂ ਦਾ ਪੜਦਾ = ਪਰਦਾ ਕਉਣੁ = ਕਿਹੜਾ ਢਾਕੈ = ਢਕੇਗਾ, ਭਾਵ ਕੋਈ ਨਹੀਂ ਢਕੇਗਾ ॥੩॥ ਜੈਸਾ ਕਿ :

**ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ ॥**
**ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ ॥** *(ਅੰਗ ੧੩੮)*

ਅੱਗੇ ਸਤਿਗੁਰੂ ਜੀ ਜੀਵ ਨੂੰ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਨ ਦੀ ਜਾਚ ਦੱਸਦੇ ਹਨ ਕਿ ਇੰਜ ਬੇਨਤੀ ਕਰ ਕਿ :

## ਦੀਨ ਦਇਆਲ ਪੂਰਨ ਦੁਖ ਭੰਜਨ; ਤੁਮ ਬਿਨੁ ਓਟ ਨ ਕਾਈ ॥

ਹੇ ਦੀਨ = ਗ਼ਰੀਬਾਂ ਤੇ ਦਇਆਲ = ਦਇਆਲਤਾ ਕਰਨ ਵਾਲੇ ਸਾਰਿਆਂ ਥਾਵਾਂ 'ਤੇ ਪੂਰਨ = ਵਿਆਪਕ ਜੀਵਾਂ ਦੇ ਜੰਮਣ ਮਰਨ ਦੇ ਦੁਖ = ਕਸ਼ਟਾਂ ਨੂੰ ਭੰਜਨ = ਭੰਨਣ ਵਾਲੇ ਪਰਮੇਸ਼ਰ ! ਤੁਮ = ਤੁਹਾਡੇ ਤੋਂ ਬਿਨੁ = ਬਗ਼ੈਰ ਹੋਰ ਮੇਰੀ ਕਾਈ = ਕੋਈ ਓਟ = ਟੇਕ ਨ = ਨਹੀਂ ਹੈ।

## ਕਾਢਿ ਲੇਹੁ ਸੰਸਾਰ ਸਾਗਰ ਮਹਿ; ਨਾਨਕ ਪ੍ਰਭ ਸਰਣਾਈ ॥੪॥੧੫॥੨੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਅਸੀਂ ਆਪ ਜੀ ਦੀ ਸਰਣਾਈ = ਸ਼ਰਨ ਵਿਚ ਆਏ ਹਾਂ, ਕਿਰਪਾ ਕਰਕੇ ਸਾਨੂੰ ਵਿਸ਼ਿਆਂ ਰੂਪੀ ਜਲ ਨਾਲ ਭਰੇ ਸੰਸਾਰ ਸਾਗਰ = ਸਮੁੰਦਰ ਮਹਿ = ਵਿੱਚੋਂ

ਕਾਢਿ = ਕੱਢ ਲੇਹੁ = ਲਵੋ **ਵਾ:** ਸਾਨੂੰ ਸੰਸਾਰ ਰੂਪੀ ਸਮੁੰਦਰ ਵਿਚ ਵਿਸ਼ਿਆਂ ਦੀ ਜ਼ਹਿਰ ਚੜ੍ਹ ਰਹੀ ਹੈ **ਵਾ:** ਅਸੀਂ ਵਿਸ਼ਿਆਂ ਰੂਪੀ ਸਾਗਰ (ਸਾ + ਗਰ) ਸਾ = ਸਹਿਤ ਗਰ = ਗਰਲਤਾ (ਜ਼ਹਿਰ) ਦੇ ਹੋ ਰਹੇ ਹਾਂ, ਕਿਰਪਾ ਕਰਕੇ ਸਾਨੂੰ ਕੱਢਣਾ ਕਰੋ ॥੪॥੧੫॥੨੬॥

## ਸੋਰਠਿ ਮਹਲਾ ੫ ॥

## ਪਾਰਬ੍ਰਹਮੁ ਹੋਆ ਸਹਾਈ; ਕਥਾ ਕੀਰਤਨੁ ਸੁਖਦਾਈ ॥

ਹੇ ਭਾਈ ! ਜਦੋਂ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਪਾਰਬ੍ਰਹਮੁ = ਪਾਪਾਂ ਪੁੰਨਾਂ ਤੋਂ ਪਰੇ ਵਿਆਪਕ ਪਰਮੇਸ਼ਰ ਸਹਾਈ = ਸਹਾਇਕ ਹੋਆ = ਹੋਇਆ ਤਾਂ ਸਾਧ ਸੰਗਤ ਵਿਚ ਮਿਲ ਕੇ ਸਰੂਪ ਲੱਖਣਾ ਵਾਲੀ, ਤਟੱਸਥੀ ਲਖਣਾ ਵਾਲੀ ਕਥਾ ਤੇ ਪਰਮੇਸ਼ਰ ਦਾ ਕੀਰਤਨੁ = ਜੱਸ ਸੁਣਿਆ ਜੋ ਸੁਖਦਾਈ = ਸੁੱਖਾਂ ਦੇ ਦੇਣ ਵਾਲਾ ਪ੍ਰਤੀਤ ਹੋਇਆ।

## ਗੁਰ ਪੂਰੇ ਕੀ ਬਾਣੀ; ਜਪਿ ਅਨਦੁ ਕਰਹੁ ਨਿਤ ਪ੍ਰਾਣੀ ॥੧॥

ਹੇ ਪ੍ਰਾਣੀ = ਪ੍ਰਾਣਧਾਰੀ ਜੀਵ ! ਇਹ ਪੂਰੇ = ਪੂਰਨ ਗੁਰ = ਸਤਿਗੁਰਾਂ ਕੀ = ਦੀ ਅੰਮ੍ਰਿਤ ਰੂਪ ਬਾਣੀ ਦਾ ਨਿਤ = ਨਿਤਾਪ੍ਰਤਿ ਜਪਿ = ਜਾਪ ਕਰਿਆ ਕਰਹੁ = ਕਰੋ, ਜੋ ਅਨਦੁ = ਸੁਖ ਸਰੂਪ ਨੂੰ ਪ੍ਰਗਟ ਕਰੇਗੀ **ਵਾ:** ਤਦ ਅਨੰਦ ਸਰੂਪ ਨੂੰ ਪ੍ਰਾਪਤ ਕਰ ਲਵੋਗੇ ॥੧॥

## ਹਰਿ ਸਾਚਾ ਸਿਮਰਹੁ; ਭਾਈ ॥

ਹੇ ਭਾਈ = ਭਰਾਵੋ ! ਉਸ ਸਾਚਾ = ਸੱਚੇ ਹਰਿ = ਵਾਹਿਗੁਰੂ ਦੇ ਨਾਮ ਨੂੰ ਸਿਮਰਹੁ = ਸਿਮਰਿਆ ਕਰੋ।

## ਸਾਧਸੰਗਿ ਸਦਾ ਸੁਖੁ ਪਾਈਐ; ਹਰਿ ਬਿਸਰਿ ਨ ਕਬਹੂ ਜਾਈ ॥ਰਹਾਉ॥

ਸਾਧਸੰਗਿ = ਸਤਿਸੰਗਤ ਵਿਚ ਮਿਲ ਕੇ ਵਾਹਿਗੁਰੂ ਦਾ ਸਿਮਰਨ ਕਰਿਆ ਕਰੋ ਤਾਂ ਸਦਾ = ਹਮੇਸ਼ਾ ਰਹਿਣ ਵਾਲਾ ਸੁਖੁ = ਅਨੰਦ ਭਾਵ ਆਤਮਾਨੰਦ ਪਾਈਐ = ਪਾ ਲਈਦਾ ਹੈ ਅਤੇ ਸਤਿਸੰਗਤ ਦੇ ਪ੍ਰਤਾਪ ਕਰਕੇ ਕਬਹੂ = ਕਦੇ ਹਰਿ = ਪਰਮੇਸ਼ਰ ਬਿਸਰਿ = ਭੁੱਲ ਕੇ ਨ = ਨਹੀਂ ਜਾਈ = ਜਾਂਦਾ ॥ਰਹਾਉ॥

## ਅੰਮ੍ਰਿਤ ਨਾਮੁ ਪਰਮੇਸਰੁ ਤੇਰਾ; ਜੋ ਸਿਮਰੈ ਸੋ ਜੀਵੈ ॥

ਹੇ ਪਰਮ ਬਿਭੂਤੀ ਵਾਲੇ ਪਰਮੇਸ਼ਰ ! ਤੇਰਾ = ਤੁਹਾਡਾ ਅੰਮ੍ਰਿਤ ਨਾਮ ਅਮਰ ਕਰਨ ਵਾਲਾ ਹੈ, ਜੋ = ਜਿਹੜੇ ਸ਼ਰਧਾ ਭਾਵਨਾ ਨਾਲ ਸਿਮਰੈ = ਸਿਮਰਦੇ ਹਨ, ਸੋ = ਉਹ ਆਤਮਿਕ ਜੀਵਨ ਵੱਲੋਂ ਜੀਵੈ = ਜਿਉਂਦੇ ਹੋ ਜਾਂਦੇ ਹਨ ਭਾਵ ਉਹ ਜੀਵਨ ਮੁਕਤੀ ਨੂੰ ਪਾ ਲੈਂਦੇ ਹਨ।

## ਜਿਸ ਨੋ ਕਰਮਿ ਪਰਾਪਤਿ ਹੋਵੈ; ਸੋ ਜਨੁ ਨਿਰਮਲੁ ਥੀਵੈ ॥੨॥

ਹੇ ਮਹਾਰਾਜ ! ਜਿਸ = ਜਿਨ੍ਹਾਂ ਨੋ = ਨੂੰ ਆਪ ਜੀ ਦੀ ਕਰਮਿ = ਬਖ਼ਸ਼ਿਸ਼ ਕਰਕੇ ਸਤਿਸੰਗਤ, ਨਾਮ ਦੀ ਪਰਾਪਤਿ = ਪ੍ਰਾਪਤੀ ਹੋਵੈ = ਹੁੰਦੀ ਹੈ, ਸੋ = ਉਹ ਭਗਤ ਜਨ ਹਿਰਦੇ ਕਰਕੇ ਨਿਰਮਲੁ = ਸ਼ੁੱਧ ਥੀਵੈ = ਹੁੰਦੇ ਹਨ, ਭਾਵ ਉਨ੍ਹਾਂ ਦੇ ਹਿਰਦੇ ਵਿੱਚੋਂ ਵਿਕਾਰ ਮਿਟ ਜਾਂਦੇ ਹਨ ॥੨॥

## ਬਿਘਨ ਬਿਨਾਸਨ ਸਭਿ ਦੁਖ ਨਾਸਨ; ਗੁਰ ਚਰਣੀ ਮਨੁ ਲਾਗਾ ॥

ਹੇ ਮਹਾਰਾਜ ਜੀ ! ਆਪ ਜੀ ਦਾ ਨਾਮ ਉਨ੍ਹਾਂ ਜੀਵਾਂ ਦੀਆਂ ਸੰਸਾਰਕ ਬਿਘਨ = ਰੁਕਾਵਟਾਂ ਤੇ ਜੰਮਣ

ਮਰਨ, ਅਗਿਆਨ ਆਦਿਕ ਸਭਿ = ਸਾਰੇ ਦੁਖ = ਕਸ਼ਟਾਂ ਨੂੰ ਨਾਸਨ = ਨਾਸ਼ ਕਰਨ ਵਾਲਾ ਹੈ, ਜਿਨ੍ਹਾਂ ਦਾ ਮਨੁ = ਹਿਰਦਾ ਸੱਚੇ ਗੁਰ = ਸਤਿਗੁਰਾਂ ਦੇ ਚਰਣੀ = ਚਰਨਾਂ ਨਾਲ ਲਾਗਾ = ਲੱਗਿਆ ਹੋਇਆ ਹੈ। ਜੈਸਾ ਕਿ :

**ਜਿਨੀ ਗੁਰਮੁਖਿ ਨਾਮੁ ਧਿਆਇਆ ਤਿਨਾ ਫਿਰਿ ਬਿਘਨੁ ਨ ਹੋਈ ਰਾਮ ਰਾਜੇ ॥** *(ਅੰਗ ੪੫੧)*

## ਗੁਣ ਗਾਵਤ ਅਚੁਤ ਅਬਿਨਾਸੀ; ਅਨਦਿਨੁ ਹਰਿ ਰੰਗਿ ਜਾਗਾ ॥੩॥

ਜਿਹੜੇ ਅਚੁਤ = (ਅਡਿਗ) ਰੂਪ ਅਬਿਨਾਸੀ = ਨਾਸ਼ ਤੋਂ ਰਹਿਤ ਪਰਮੇਸ਼ਰ ਦੇ ਗੁਣ ਗਾਵਤ = ਗਾਉਂਦੇ ਹਨ, ਉਨ੍ਹਾਂ ਦਾ ਮਨ ਅਨਦਿਨੁ = ਰਾਤ ਦਿਨੇ ਹਰਿ = ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਜਾਗਾ = ਜਾਗਿਆ ਹੈ ॥੩॥

## ਮਨ ਇਛੇ ਸੇਈ ਫਲ ਪਾਏ; ਹਰਿ ਕੀ ਕਥਾ ਸੁਹੇਲੀ ॥

ਉਨ੍ਹਾਂ ਪ੍ਰਾਣੀਆਂ ਨੇ ਜੋ ਮਨ = ਹਿਰਦੇ ਵਿਚ ਧਰਮ, ਅਰਥ, ਕਾਮ, ਮੋਖ ਆਦਿਕ ਫਲਾਂ ਦੀ ਇਛੇ = ਚਾਹਨਾ ਕੀਤੀ ਸੀ ਸੇਈ = ਉਹੀ ਫਲ ਪਾਏ = ਪਾ ਲਏ ਹਨ, ਕਿਉਂਕਿ ਉਨ੍ਹਾਂ ਨੂੰ ਹਰਿ = ਪਰਮੇਸ਼ਰ ਕੀ = ਦੀ ਸਰੂਪ ਲੱਖਣਾ ਵਾਲੀ ਕਥਾ ਸੁਹੇਲੀ = ਸੁਖਦਾਇਕ ਲੱਗੀ ਹੈ।

## ਆਦਿ ਅੰਤਿ ਮਧਿ ਨਾਨਕ ਕਉ; ਸੋ ਪ੍ਰਭੁ ਹੋਆ ਬੇਲੀ ॥੪॥੧੬॥੨੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਆਦਿ = ਮੁੱਢ ਭਾਵ ਜਨਮ ਕਾਲ ਵਿਚ ਮਧਿ = ਵਿਚਕਾਰ ਭਾਵ ਜਵਾਨੀ ਅਵਸਥਾ, ਤੇ ਅੰਤਿ = ਅਖ਼ੀਰ ਭਾਵ ਮੌਤ ਦੇ ਵੇਲੇ ਕਉ = ਨੂੰ ਸੋ = ਉਹ ਪ੍ਰਭੁ = ਵਾਹਿਗੁਰੂ ਕ੍ਰਿਪਾ ਦ੍ਰਿਸ਼ਟੀ ਕਰਕੇ ਬੇਲੀ = ਮਿੱਤਰ ਦੀ ਨਿਆਈਂ ਸਹਾਇਕ ਹੋਆ = ਹੋਇਆ ਹੈ **ਅਥਵਾ** ਜਗਤ ਦੇ ਆਦਿ ਵਿਚ, ਮੱਧ ਵਿਚ, ਅੰਤ ਵਿਚ ਵੀ **ਵਾ:** ਜਿਹੜੇ ਆਦਿ ਵਿਚ ਸਰਵਣ, ਮੱਧ ਵਿਚ ਮੰਨਣ ਤੇ ਅੰਤ ਵਿਚ ਨਿਧਿਆਸਣ ਕਰਦੇ ਹਨ, ਉਨ੍ਹਾਂ ਦਾ ਪਰਮੇਸ਼ਰ ਲੋਕ-ਪ੍ਰਲੋਕ ਵਿਚ ਬੇਲੀ = ਸਹਾਇਕ ਹੁੰਦਾ ਹੈ **ਵਾ:** ਜਿਹੜਾ ਪਰਮੇਸ਼ਰ ਜਗਤ ਦੇ ਆਦਿ ਵਿਚ ਅਧਿਸ਼ਟਠਾਨ ਰੂਪ, ਮੱਧ ਵਿਚ ਵਿਆਪਕ ਰੂਪ ਤੇ ਅੰਤ ਵਿਚ ਸਿਧਾਂਤ ਰੂਪ ਹੈ, ਉਹ ਵਾਹਿਗੁਰੂ ਕਿਰਪਾ ਕਰ ਕੇ ਲੋਕ-ਪ੍ਰਲੋਕ ਵਿਚ ਸਹਾਇਕ ਹੁੰਦਾ ਹੈ ॥੪॥੧੬॥੨੭॥

## ਸੋਰਠਿ ਮਹਲਾ ੫ ਪੰਚਪਦਾ ॥

ਧੰਨ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਸਾਹਿਬ ਜੀ ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਪੰਚਪਦਾ = ਪੰਜ ਪਦਿਆਂ ਵਾਲਾ ਸ਼ਬਦ ਉਚਾਰਨ ਕਰਦੇ ਹਨ। (*ਨੋਟ :* ਪਹਿਲਾਂ ਰਹਾਉ ਵਾਲੀ ਪੰਗਤੀ ਤੋਂ ਅਰਥ ਸ਼ੁਰੂ ਕਰੋ ਜੀ) ਪਹਿਲਾਂ ਜਗਿਆਸੂ ਜਨ ਮਹਾਤਮਾ ਜਨਾਂ ਦੇ ਅੱਗੇ ਬੇਨਤੀ ਕਰਦਾ ਹੈ ਕਿ :

**ਸੰਤਹੁ ਇਹਾ ਬਤਾਵਹੁ ਕਾਰੀ ॥ ਜਿਤੁ ਹਉਮੈ ਗਰਬੁ ਨਿਵਾਰੀ ॥੧॥ਰਹਾਉ॥**

ਹੇ ਸੰਤਹੁ = ਸੰਤ ਜਨੋਂ ! ਮੈਨੂੰ ਇਹਾ = ਇਹੋ ਜਿਹੀ ਕਾਰੀ = ਔਸ਼ਧੀ ਬਤਾਵਹੁ = ਦੱਸਣਾ ਕਰੋ। ਜਿਤੁ = ਜਿਸ ਨਾਲ ਹਉਮੈ = ਹੰਗਤਾ ਮਮਤਾ ਤੇ ਗਰਬੁ = ਅਭਿਮਾਨ ਨਿਵਾਰੀ = ਨਵਿਰਤ ਹੋ ਜਾਵੇ।

## ਬਿਨਸੈ ਮੋਹੁ ਮੇਰਾ ਅਰੁ ਤੇਰਾ; ਬਿਨਸੈ ਅਪਨੀ ਧਾਰੀ ॥੧॥

ਜਿਸ ਕਰਕੇ ਸਾਡਾ ਸਰੀਰਾਂ ਦਾ ਮੋਹੁ = ਸਨੇਹ ਪਦਾਰਥਾਂ ਦੀ ਮੇਰਾ = ਮੇਰ ਅਰੁ = ਅਤੇ ਤੇਰਾ = ਤੇਰ ਬਿਨਸੈ = ਨਾਸ਼, ਮਿਟ ਜਾਏ ਅਤੇ ਜੋ ਅਸੀਂ ਦੇਹ ਅਭਿਮਾਨ ਦੀ ਅਪਨੀ = ਆਪਦੀ ਮੱਤ ਧਾਰੀ = ਧਾਰਨ ਕੀਤੀ ਹੋਈ ਹੈ, ਇਹ ਵੀ ਬਿਨਸੈ = ਨਾਸ਼ ਹੋ ਜਾਵੇ ॥੧॥

**ਸੰਤਹੁ; ਇਹਾ ਬਤਾਵਹੁ ਕਾਰੀ ॥**
**ਜਿਤੁ; ਹਉਮੈ ਗਰਬੁ ਨਿਵਾਰੀ ॥੧॥ਰਹਾਉ॥**

ਹੇ ਸੰਤਹੁ = ਸੰਤ ਜਨੋ ! ਇਹਾ = ਇਹੋ ਜਿਹੀ ਕਾਰੀ = ਔਸ਼ਧੀ ਬਤਾਵਹੁ = ਦੱਸਣਾ ਕਰੋ ਜਿਤੁ = ਜਿਸ ਕਰਕੇ ਦੇਹ ਦੀ ਹਉਮੈ = ਹੰਗਤਾ ਤੇ ਗੁਣਾਂ, ਵਿੱਦਿਆ ਆਦਿ ਦਾ ਗਰਬੁ = ਅਭਿਮਾਨ ਨਿਵਾਰੀ = ਮੇਟ ਲਈਏ ॥੧॥ਰਹਾਉ॥ ਅਤੇ

**ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ; ਹੋਵਾਂ ਸਗਲ ਰੇਨਾਰੀ ॥੨॥**

ਹੇ ਸੰਤ ਜਨੋਂ ! ਜਿਵੇਂ ਤੁਸੀਂ ਸਾਰਿਆਂ ਵਿਚ ਵਾਹਿਗੁਰੂ ਦੀ ਜੋਤ ਨੂੰ ਮੰਨਦੇ ਹੋ, ਇਸੇ ਪ੍ਰਕਾਰ ਮੈਂ ਵੀ ਸਰਬ = ਸਾਰੇ ਭੂਤ = ਪ੍ਰਾਣੀਆਂ ਵਿਚ ਪਾਰਬ੍ਰਹਮੁ = ਪਰਮੇਸ਼ਰ ਦੀ ਜੋਤ ਨੂੰ ਮਾਨਿਆ = ਮੰਨਣਾ ਕਰਿ = ਕਰਾਂ, ਤੇ ਸਗਲੁ = ਸਾਰਿਆਂ ਦੇ ਚਰਨਾਂ ਦੀ ਰੇਨਾਰੀ = ਧੂੜ ਹੋਵਾਂ = ਹੋਣਾ ਕਰਾਂ, ਐਸੀ ਦਵਾਈ ਦੱਸਣਾ ਕਰੋ ॥੨॥

**ਪੇਖਿਓ ਪ੍ਰਭ ਜੀਉ ਅਪੁਨੈ ਸੰਗੇ; ਚੂਕੈ ਭੀਤਿ ਭ੍ਰਮਾਰੀ ॥੩॥**

ਹਰ ਵਕਤ ਪ੍ਰਭ = ਪਰਮੇਸ਼ਰ ਜੀ ਨੂੰ ਅਪੁਨੈ = ਆਪਦੇ ਸੰਗੇ = ਨਾਲ ਪੇਖਿਓ = ਵੇਖਿਆ ਕਰਾਂ ਅਤੇ ਸਾਡੀ ਭ੍ਰਮਾਰੀ = ਭਰਮ ਭਾਵ ਮਿਥਿਆ ਗਿਆਨ ਦੀ ਭੈਅ ਦੇਣ ਵਾਲੀ ਭੀਤਿ = ਕੰਧ ਵੀ ਚੂਕੈ = ਚੁੱਕੀ ਜਾਵੇ। ਇਹੋ ਜਿਹੀ ਦਵਾਈ ਦੱਸਣਾ ਕਰੋ। ਜਿਵੇਂ ਤਿੰਨ ਪ੍ਰਕਾਰ ਦੀ ਔਸ਼ਧੀ ਹੁੰਦੀ ਹੈ—ਇਕ ਸੰਘਾਉਣ ਵਾਲੀ, ਦੂਸਰੀ ਪਿਲਾਉਣ ਤੇ ਤੀਸਰੀ ਘਸਾ ਕੇ ਲਾਉਣ ਵਾਲੀ ਜੜ੍ਹੀ ਬੂਟੀ ਆਦਿ ਹੁੰਦੀ ਹੈ, ਇਸੇ ਪ੍ਰਕਾਰ ਹੁਣ ਅੰਤਰੀਵ ਭਾਵ ਵਿਚ ਤਿੰਨ ਪ੍ਰਕਾਰ ਦੀ ਔਸ਼ਧੀ ਬਾਬਤ ਮਹਾਤਮਾ ਜਨ ਜਗਿਆਸੂ ਤਾਈਂ ਕਥਨ ਕਰਦੇ ਹਨ ਕਿ :

**ਅਉਖਧੁ ਨਾਮੁ ਨਿਰਮਲ ਜਲੁ ਅੰਮ੍ਰਿਤੁ; ਪਾਈਐ ਗੁਰੂ ਦੁਆਰੀ ॥੪॥**

ਹੇ ਜਗਿਆਸੂ ਜਨ ! ਜਿਸ ਦੇ ਹਿਰਦੇ ਅੰਦਰ ਪ੍ਰੀਤ ਰੂਪੀ ਨਾਸਾਂ ਦੁਆਰਾ ਨਾਮ ਰੂਪੀ ਅਉਖਧੁ = ਔਸ਼ਧੀ ਦੀ ਮਹਿਕ ਆ ਜਾਵੇ, ਉਸ ਦੇ ਅੰਦਰਲੇ ਸਾਰੇ ਮਾਨਸਿਕ ਰੋਗ ਚੁੱਕੇ ਜਾਂਦੇ ਹਨ, ਐਸੀ ਨਾਮ ਰੂਪੀ ਦਵਾਈ ਹੈ। ਨਿਰਮਲ = ਮਾਇਆ ਦੀ ਮੈਲ ਤੋਂ ਰਹਿਤ ਕਰਨ ਵਾਲੀ ਪ੍ਰੇਮ ਰੂਪੀ ਜਲੁ = ਪਾਣੀ ਵਿਚ ਪਿਲਾਉਣ ਵਾਲੀ ਅੰਮ੍ਰਿਤ ਨਾਮ ਰੂਪ ਔਸ਼ਧੀ ਹੈ[੧] ਅਤੇ ਰਾਗ ਦਵੈਖ ਜ਼ਖ਼ਮਾਂ ਨੂੰ ਮੇਟਣ ਵਾਲੀ ਵੀ ਨਾਮ ਰੂਪੀ ਔਸ਼ਧੀ ਹੀ ਹੈ, ਜੋ ਪੂਰੇ ਗੁਰੂ = ਸਤਿਗੁਰੂ ਦੁਆਰੀ = ਦੁਆਰਾ ਪਾਈਐ = ਪ੍ਰਾਪਤ ਕਰੀਦੀ ਹੈ ॥੪॥

**ਕਹੁ ਨਾਨਕ, ਜਿਸੁ ਮਸਤਕਿ ਲਿਖਿਆ;**
**ਤਿਸੁ ਗੁਰ ਮਿਲਿ ਰੋਗ ਬਿਦਾਰੀ ॥੫॥੧੭॥੨੮॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਦੇ ਮਸਤਕਿ = ਮੱਥੇ 'ਤੇ ਨਿਸ਼ਕਾਮ ਕਰਮਾਂ ਰੂਪੀ ਲੇਖ ਲਿਖਿਆ = ਲਿਖੇ ਹੋਏ ਹਨ, ਤਿਸੁ = ਉਸ ਦੇ ਗੁਰ = ਸਤਿਗੁਰਾਂ ਨਾਲ ਮਿਲਿ = ਮਿਲਾਪ ਕਰਕੇ, ਆਧੀ, ਬਿਆਧੀ, ਉਪਾਧੀ ਰੂਪ **ਵਾ:** ਮਾਨਸਿਕ, ਕਾਮਕ ਬਾਇਕ ਆਦਿਕ ਸਾਰੇ ਰੋਗ = ਦੁਖ ਬਿਦਾਰੀ = ਦੂਰ ਭਾਵ ਨਵਿਰਤ ਹੋ ਜਾਂਦੇ ਹਨ ॥੫॥੧੭॥੨੮॥

੧. **ਅੰਮ੍ਰਿਤੁ ਰਸਨਾ ਪੀਉ ਪਿਆਰੀ ॥ ਇਹ ਰਸ ਰਾਤੀ ਹੋਇ ਤ੍ਰਿਪਤਾਰੀ ॥੧॥ਰਹਾਉ॥** *(ਅੰਗ ੧੮੦)*

**[ਅੰਗ ੬੧੭]**

# ਸੋਰਠਿ ਮਹਲਾ ੫ ਘਰੁ ੨ ਦੁਪਦੇ ੧ੴ ਸਤਿਗੁਰ ਪ੍ਰਸਾਦਿ ॥

ਸਤਿਗੁਰਾਂ ਦੇ ਚਰਨਾਂ ਵਿਚ ਕੁਝ ਸੰਤ ਜਨਾਂ ਨੇ ਆ ਕੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਕਿਰਪਾ ਕਰਕੇ ਦੱਸੋ ਕਿ ਪਰਮੇਸ਼ਰ ਕਿਸ ਪ੍ਰਕਾਰ ਸਾਰੇ ਵਿਆਪਕ ਹੈ ? ਤਾਂ ਸੋਰਠਿ ਰਾਗਣੀ ਦੇ ਵਿਚ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਦੂਸਰੇ ਘਰੁ = ਸੁਰਤਾਲ ਵਿਚ ਦੁਪਦੇ = ਦੋ ਦੋ ਪਦਿਆਂ ਵਾਲੇ ਸ਼ਬਦ ਉਚਾਰਨ ਕਰ ਕੇ ਸੰਤ ਜਨਾਂ ਨੂੰ ਉੱਤਰ ਦਿੰਦਿਆਂ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ। (***ਨੋਟ :*** ਅਰਥ ਕਰਨ ਵੇਲੇ ਪਹਿਲਾਂ ਇਸ ਤੁਕ ਤੋਂ ਅਰਥ ਕਰਨੇ ਜੀ)

**ਸੰਤਹੁ ਘਟਿ ਘਟਿ ਰਹਿਆ ਸਮਾਹਿਓ ॥**

ਹੇ ਸੰਤਹੁ = ਸੰਤ ਜਨੋਂ ! ਉਹ ਪਰਮੇਸ਼ਰ ਹੀ ਸਾਰਿਆਂ ਘਟਾਂ ਘਟਾਂ ਵਿਚ ਅਨੰਦ ਸਰੂਪ ਹੋ ਕੇ ਸਮਾਹਿਓ = ਸਮਾਇਆ ਹੋਇਆ ਹੈ।

## ਸਗਲ ਬਨਸਪਤਿ ਮਹਿ ਬੈਸੰਤਰੁ; ਸਗਲ ਦੂਧ ਮਹਿ ਘੀਆ ॥

ਜਿਸ ਪ੍ਰਕਾਰ ਅਠਾਰਾਂ ਭਾਰ ਵਾਲੀ ਸਗਲ = ਸਾਰੀ ਬਨਸਪਤਿ = ਬਨਸਪਤੀ ਮਹਿ = ਵਿਚ ਸਮਾਨ ਬੈਸੰਤਰੁ = ਅਗਨੀ ਹੁੰਦੀ ਹੈ, ਅਰਥਾਤ ਬਨਸਪਤੀ ਵਿਚ ਸਮਾਨ ਅਗਨੀ ਦੇ ਹੁੰਦਿਆਂ ਪੱਤਰੇ, ਫੁੱਲ ਆਦਿ ਲੱਗਦੇ ਹਨ ਅਤੇ ਜਿਤਨੀ ਬ੍ਰਿਛਾਂ ਦੀ ਉਮਰ ਹੁੰਦੀ ਹੈ, ਉਤਨਾ ਚਿਰ ਫਲਦੇ ਫੁੱਲਦੇ ਰਹਿੰਦੇ ਹਨ, ਪਰ ਅਗਨੀ ਵਿਚ ਹੀ ਹੁੰਦੀ ਹੈ ਜੋ ਯਤਨ ਕਰੇ ਤੋਂ ਬਗ਼ੈਰ ਨਿਕਲ ਨਹੀਂ ਸਕਦੀ, ਇਸੇ ਪ੍ਰਕਾਰ ਸਾਰੀ ਸ੍ਰਿਸ਼ਟੀ ਰੂਪ ਬਨਸਪਤੀ ਦੇ ਜੀਵਾਂ ਦੇ ਅੰਦਰ ਅਗਨੀ ਦੀ ਨਿਆਈਂ ਚੇਤਨ ਬ੍ਰਹਮ ਹੀ ਹੈ ਅਤੇ ਜਿਸ ਪ੍ਰਕਾਰ ਦੂਧ = ਦੁੱਧ ਦੇ ਸਗਲ = ਸਾਰੀ ਅੰਸ਼ ਮਹਿ = ਵਿਚ ਘੀਆ = ਘਿਓ ਹੁੰਦਾ ਹੈ **ਵਾ:** ਜਿਸ ਪ੍ਰਕਾਰ ਸਾਰੀਆਂ ਗਊਆਂ ਮੱਝਾਂ ਆਦਿ ਦੇ ਦੁੱਧ ਵਿਚ ਘੀ ਹੁੰਦਾ ਹੈ, ਇਸੇ ਪ੍ਰਕਾਰ ਜਿਨ੍ਹਾਂ ਦੀਆਂ ਬਿਰਤੀਆਂ ਰੂਪੀ ਗਊਆਂ ਜਾਂ ਮੱਝਾਂ ਨਿਸ਼ਕਾਮ ਕਰਮਾਂ ਰੂਪੀ ਦੁੱਧ ਦਿੰਦੀਆਂ ਹਨ, ਉਨ੍ਹਾਂ ਦੇ ਹਿਰਦੇ ਵਿਚ ਪਰਮੇਸ਼ਰ ਦਾ ਅਨੰਦ ਰੂਪੀ ਘਿਓ ਬਿਰਾਜਮਾਨ ਹੁੰਦਾ ਹੈ।

## ਊਚ ਨੀਚ ਮਹਿ ਜੋਤਿ ਸਮਾਣੀ; ਘਟਿ ਘਟਿ ਮਾਧਉ ਜੀਆ ॥੧॥

ਇਉਂ ਊਚ = ਉੱਚੇ ਬ੍ਰਹਮਾ ਆਦਿਕ, ਨੀਚ = ਨੀਵੇਂ ਮੱਛਰ ਆਦਿਕ, ਗੁਣ, ਔਗੁਣ ਕਰਨ ਵਾਲੇ, ਮਨੁੱਖ, ਦੈਂਤ, ਦੇਵਤੇ ਆਦਿਕ ਸਾਰਿਆਂ ਮਹਿ = ਵਿਚ ਜੋਤਿ = ਪ੍ਰਕਾਸ਼ ਸਰੂਪ ਪਰਮੇਸ਼ਰ ਦੀ ਸੱਤਾ ਸਮਾਣੀ = ਸਮਾਈ ਭਾਵ ਮਿਲੀ ਹੋਈ ਹੈ ਅਤੇ ਸਾਰਿਆਂ ਜੀਆ = ਜੀਵਾਂ ਦੇ ਘਟਿ ਘਟਿ = ਘਟਾਂ ਘਟਾਂ ਭਾਵ ਹਿਰਦਿਆਂ ਵਿਚ ਮਾਧਉ = ਮਾਇਆ ਦਾ ਪਤੀ ਪਰਮੇਸ਼ਰ ਚੇਤਨ ਸਰੂਪ ਹੋ ਕੇ ਅੰਦਰ ਸਮਾਇਆ ਹੋਇਆ ਹੈ ॥੧॥

## ਸੰਤਹੁ; ਘਟਿ ਘਟਿ ਰਹਿਆ ਸਮਾਹਿਓ ॥

ਹੇ ਸੰਤਹੁ = ਸੰਤ ਜਨੋਂ ! ਇਉਂ ਪਰਮੇਸ਼ਰ ਸਾਰਿਆਂ ਘਟਾਂ ਘਟਾਂ ਵਿਚ ਅਨੰਦ ਸਰੂਪ ਹੋ ਕੇ ਸਮਾਹਿਓ = ਵਿਆਪਕ ਹੋ ਰਹਿਆ = ਰਿਹਾ ਹੈ।

## ਪੂਰਨ ਪੂਰਿ ਰਹਿਓ ਸਰਬ ਮਹਿ; ਜਲਿ ਥਲਿ ਰਮਈਆ ਆਹਿਓ ॥੧॥ਰਹਾਉ॥

ਹੇ ਸੰਤ ਜਨੋਂ ! ਉਹ ਪਰਮੇਸ਼ਰ ਆਕਾਸ਼ ਦੀ ਨਿਆਈਂ ਪੂਰਨ = ਵਿਆਪਕ ਹੈ, ਪਰੰਤੂ ਆਕਾਸ਼ ਜੜ੍ਹ

ਤੇ ਪਰਮੇਸ਼ਰ ਚੇਤਨ ਹੈ ਭਾਵ ਆਕਾਸ਼ ਕਿਸੇ ਦੀ ਪੂਰਤੀ ਨਹੀਂ ਕਰਦਾ, ਪਰ ਪਰਮੇਸ਼ਰ ਸਾਰਿਆਂ ਦੀ ਪੂਰਿ = ਪੂਰਤੀ ਕਰਨ ਵਾਲਾ ਤੇ ਸਰਬ = ਸਾਰਿਆਂ ਮਹਿ = ਵਿਚ ਆਪ ਹੀ ਸਮਾ ਰਿਹਾ ਹੈ ਅਤੇ ਉਹ ਰਮਈਆ = ਪਰਮੇਸ਼ਰ ਜਲਿ = ਪਾਣੀ ਵਿਚ ਰਹਿਣ ਵਾਲੇ ਜੀਵਾਂ ਤੇ ਥਲਿ = ਖ਼ੁਸ਼ਕ ਥਾਵਾਂ ਵਿਚ ਰਹਿਣ ਵਾਲੇ ਜੀਵਾਂ ਆਦਿ ਵਿਚ ਵੀ ਰਮਿਆ ਹੋਇਆ ਆਹਿਓ = ਹੈ **ਵਾ:** ਜਲ ਦੀ ਨਿਆਈਂ ਉੱਤਮ ਅਧਿਕਾਰੀਆਂ ਵਿਚ ਥਲਿ ਦੀ ਨਿਆਈਂ ਕਨਿਸ਼ਟ ਅਧਿਕਾਰੀਆਂ ਵਿਚ ਰਮਈਆ = ਰਮਿਆ ਹੋਇਆ ਹੈ ॥੧॥ਰਹਾਉ॥

## ਗੁਣ ਨਿਧਾਨ ਨਾਨਕੁ ਜਸੁ ਗਾਵੈ; ਸਤਿਗੁਰਿ ਭਰਮੁ ਚੁਕਾਇਓ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸੰਤ ਜਨੋਂ ! ਸਤਿਗੁਰਿ = ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਜੀ ਨੇ ਸਾਡੇ ਹਿਰਦੇ ਵਿੱਚੋਂ ਪੰਜ ਪ੍ਰਕਾਰ ਦਾ ਭਰਮ ਚੁਕਾਇਓ = ਚੁੱਕ ਦਿੱਤਾ ਹੈ, ਜਿਸ ਕਰਕੇ ਅਸੀਂ ਹੁਣ ਸ਼ੁਭ ਗੁਣਾਂ ਦੇ ਨਿਧਾਨ = ਖ਼ਜ਼ਾਨੇ ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਗਾਵੈ = ਗਾਉਂਦੇ ਹਾਂ।

## ਸਰਬ ਨਿਵਾਸੀ ਸਦਾ ਅਲੇਪਾ;
## ਸਭ ਮਹਿ ਰਹਿਆ ਸਮਾਇਓ ॥੨॥੧॥੨੯॥

ਹੇ ਸੰਤ ਜਨੋਂ ! ਉਹ ਪਰਮੇਸ਼ਰ ਸਰਬ = ਸਾਰਿਆਂ ਪਾਪੀਆਂ ਪੁੰਨਾਂ ਵਿਚ ਨਿਵਾਸੀ = ਵੱਸ ਰਿਹਾ ਹੈ, ਪਰ ਸਾਰਿਆਂ ਤੋਂ ਸਦਾ = ਹਮੇਸ਼ਾ ਅਲੇਪਾ = ਨਿਰਲੇਪ ਹੈ **ਵਾ:** ਸਾਰੀਆਂ ਵਾਸ਼ਨਾਵਾਂ ਤੋਂ ਅਸੰਗ ਹੈ। ਇਉਂ ਉਹ ਸਭ = ਸਾਰਿਆਂ ਮਹਿ = ਵਿਚ ਸਮਾਇਓ = ਸਮਾਅ ਰਹਿਆ = ਰਿਹਾ ਹੈ ॥੨॥੧॥੨੯॥

## ਸੋਰਠਿ ਮਹਲਾ ੫ ॥

***ਪ੍ਰਸ਼ਨ :*** *ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਦੇ ਚਰਨਾਂ ਵਿਚ ਸਿੱਖ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਸਿਮਰਨ ਕਰਨ ਦਾ ਕੀ ਫਲ ਹੈ ?*

***ਉੱਤਰ :***

## ਜਾ ਕੈ ਸਿਮਰਣਿ ਹੋਇ ਅਨੰਦਾ; ਬਿਨਸੈ ਜਨਮ ਮਰਣ ਭੈ ਦੂਖੀ ॥

ਹੇ ਭਾਈ ! ਜਾ = ਜਿਸ ਵਾਹਿਗੁਰੂ ਕੈ = ਦੇ ਸਿਮਰਣਿ = ਭਜਨ ਕਰਨ ਨਾਲ ਅਨੰਦਾ = ਸੁਖ ਸਰੂਪ, ਅਨੰਦ ਸਰੂਪ ਦੀ ਸਾਖਿਆਤਤਾ ਹੋਇ = ਹੋ ਜਾਂਦੀ ਹੈ ਅਤੇ ਜੰਮਣ ਮਰਨ ਦੇ ਭੈ = ਡਰ ਤੇ ਸਾਰੇ ਜਮਾਂ ਆਦਿ ਦੇ ਦੂਖੀ = ਦੁਖ ਵੀ ਬਿਨਸੈ = ਨਾਸ਼ ਹੋ ਜਾਂਦੇ ਹਨ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਸਿਮਰਨ ਕਰ ਕੇ ਹੋਰ ਕੀ ਕੁਝ ਮਿਲਦਾ ਹੈ ?*

***ਉੱਤਰ :***

## ਚਾਰਿ ਪਦਾਰਥ ਨਵ ਨਿਧਿ ਪਾਵਹਿ; ਬਹੁਰਿ ਨ ਤ੍ਰਿਸਨਾ ਭੁਖੀ ॥੧॥

ਹੇ ਭਾਈ ! ਸਿਮਰਨ ਕਰ ਕੇ ਚਾਰਿ = ਚਾਰੇ ਧਰਮ, ਅਰਥ, ਕਾਮ, ਮੋਖ, ਪਦਾਰਥ ਤੇ ਨਵ = ਨੌਂ ਨਿਧਿ = ਨਿਧੀਆਂ ਪਾਵਹਿ = ਪ੍ਰਾਪਤ ਹੋ ਜਾਂਦੀਆਂ ਹਨ ਤੇ ਫੇਰ ਬਹੁਰਿ = ਮੁੜ ਕੇ ਰਸਾਂ ਕਸਾਂ ਦੀ ਤ੍ਰਿਸ਼ਨਾ ਰੂਪੀ ਭੁਖੀ = ਭੁੱਖ ਨ = ਨਹੀਂ ਲੱਗਦੀ **ਵਾ:** ਆਸਾ ਰੂਪ ਭੁੱਖ ਵਾਲੀ ਬਿਰਤੀ ਨਹੀਂ ਹੁੰਦੀ ॥੧॥

## ਜਾ ਕੋ ਨਾਮੁ ਲੈਤ; ਤੂ ਸੁਖੀ ॥

ਜਾ = ਜਿਸ ਵਾਹਿਗੁਰੂ ਦੇ ਨਾਮ ਕੋ = ਨੂੰ ਲੈਤ = ਲੈਣੇ ਕਰਕੇ ਤੂੰ ਸੁਖੀ = ਸੁੱਖ ਦੇ ਸਹਿਤ ਹੋ ਜਾਵੇਂਗਾ।

## ਸਾਸਿ ਸਾਸਿ ਧਿਆਵਹੁ ਠਾਕੁਰ ਕਉ; ਮਨ ਤਨ ਜੀਅਰੇ ਮੁਖੀ ॥੧॥ਰਹਾਉ॥

ਹੇ ਜੀਅਰੇ = ਜੀਵ ! ਤੂੰ ਮਨ = ਹਿਰਦੇ, ਤਨ = ਸਰੀਰ ਤੇ ਮੁਖੀ = ਮੁਖ ਦੁਆਰਾ ਉਸ ਠਾਕੁਰ = ਸੁਆਮੀ ਪਰਮੇਸ਼ਰ ਦੇ ਨਾਮ ਨੂੰ ਆਉਂਦੇ ਸਾਸਿ = ਸੁਆਸ ਤੇ ਜਾਂਦੇ ਸਾਸਿ = ਸੁਆਸ ਨਾਲ ਧਿਆਵਹੁ = ਧਿਆਉਣਾ ਕਰ **ਵਾ:** ਸਾਸਿ = ਸੁਆਸਾਂ ਦੇ ਸਾਸਿ = ਸੁਆਸ ਰੂਪੀ ਮੁਖੀ = ਸ਼ਿਰੋਮਣੀ ਠਾਕੁਰ = ਸੁਆਮੀ ਪਰਮੇਸ਼ਰ ਨੂੰ ਮਨ ਬਾਣੀ ਤਨ = ਸਰੀਰ ਕਰਕੇ ਧਿਆਵਹੁ = ਧਿਆਉਣਾ ਕਰ।੧॥ਰਹਾਉ॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਪਰਮੇਸ਼ਰ ਨੂੰ ਧਿਆਉਣੇ ਕਰਕੇ ਕਿਹੜੀ-ਕਿਹੜੀ ਵਸਤੂ ਮਿਲਦੀ ਹੈ ?*
***ਉੱਤਰ :***

## ਸਾਂਤਿ ਪਾਵਹਿ ਹੋਵਹਿ ਮਨ ਸੀਤਲ; ਅਗਨਿ ਨ ਅੰਤਰਿ ਧੁਖੀ ॥

ਹੇ ਭਾਈ ! ਫੇਰ ਆਤਮਿਕ ਸਾਂਤਿ = ਸ਼ਾਂਤੀ ਪਾਵਹਿ = ਪਾ ਲਵੇਂਗਾ ਅਤੇ ਤੇਰਾ ਮਨ = ਹਿਰਦਾ ਵੀ ਵਿਕਾਰਾਂ ਦੀ ਤਪਸ਼ ਵੱਲੋਂ ਸੀਤਲ = ਠੰਢਾ ਹੋਵਹਿ = ਹੋ ਜਾਵੇਗਾ **ਵਾ:** ਸਾਂਤਿ = ਸ਼ਾਂਤੀ ਸਰੂਪ ਪਰਮੇਸ਼ਰ ਨੂੰ ਪਾਵਹਿ = ਪਾ ਕੇ ਤੇਰਾ ਮਨ = ਹਿਰਦਾ ਵਿਸ਼ਿਆਂ ਦੀ ਜਾਂ ਪਦਾਰਥਾਂ ਦੀ ਵਾਸ਼ਨਾ ਵੱਲੋਂ ਸੀਤਲ = ਠੰਢਾ ਹੋਵਹਿ = ਹੋ ਜਾਵੇਗਾ ਅਤੇ ਫੇਰ ਤੇਰੇ ਅੰਦਰ ਕਾਲ ਦੀ, ਈਰਖਾ ਦੀ, ਤ੍ਰਿਸ਼ਨਾ ਆਦਿ ਦੀ ਅਗਨਿ = ਅੱਗ ਨਹੀਂ ਧੁਖੇਗੀ ਜਿਵੇਂ ਗਿੱਲੇ ਗੋਹੇ ਜਾਂ ਗਿਲੀ ਲੱਕੜੀ ਅੱਗ ਨਾਲ ਧੁਖਦੀ ਰਹਿੰਦੀ ਹੈ, ਇਉਂ ਤੈਨੂੰ ਮਾਤਾ ਦੇ ਗਰਭ ਵਿਚ ਜਠਰ ਅਗਨੀ ਅੰਦਰ ਧੁਖੀ = ਧੁਖਣਾ ਨਹੀਂ ਪਵੇਗਾ।

## ਗੁਰ ਨਾਨਕ ਕਉ ਪ੍ਰਭੁ ਦਿਖਾਇਆ;
## ਜਲਿ ਥਲਿ ਤ੍ਰਿਭਵਣਿ ਰੁਖੀ ॥੨॥੨॥੩੦॥

(**ਰੁੱਖੀ** ਦਾ ਉਚਾਰਨ ਅੱਧਕ ਸਹਿਤ ਹੈ)

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਸਾਨੂੰ ਤਾਂ ਗੁਰ = ਸਤਿਗੁਰੂ ਨਾਨਕ ਦੇਵ ਜੀ ਨੇ ਪ੍ਰਭੂ = ਪਰਮੇਸ਼ਰ ਕਉ = ਨੂੰ ਜਲਿ = ਪਾਣੀ ਵਾਲੇ ਜੀਵਾਂ ਵਿਚ, ਥਲਿ = ਖ਼ੁਸ਼ਕ ਥਾਵਾਂ 'ਤੇ ਰਹਿਣ ਵਾਲੇ ਜੀਵਾਂ ਵਿਚ, ਤ੍ਰਿਭਵਣਿ = ਤਿੰਨੇ ਭਵਨਾਂ ਤੇ ਜੜ੍ਹ ਰੁਖੀ = ਰੁੱਖਾਂ ਵਿਚ ਵੀ ਪ੍ਰਗਟ ਕਰਕੇ ਦਿਖਾਇਆ = ਦਿਖਾ ਦਿੱਤਾ ਹੈ **ਅਥਵਾ** ਹੇ ਭਾਈ ! ਸਾਨੂੰ ਤਾਂ ਜਲ ਦੀ ਨਿਆਈਂ ਉੱਤਮ ਅਧਿਕਾਰੀਆਂ ਵਿਚ, ਥਲਿ ਦੀ ਨਿਆਈਂ ਕਨਿਸ਼ਟ ਅਧਿਕਾਰੀਆਂ ਵਿਚ, ਤਿੰਨੇ ਭਵਨਾਂ ਮਾਤ, ਪਾਤਾਲ ਤੇ ਸਵਰਗ ਲੋਕਾਂ ਵਿਚ **ਵਾ:** ਜਾਗ੍ਰਤ, ਸੁਪਨ, ਸੁਖੋਪਤ ਵਿਚ, ਜੜ੍ਹ ਰੁੱਖਾਂ ਵਿਚ ਵੀ ਸਤਿਗੁਰੂ ਨਾਨਕ ਦੇਵ ਜੀ ਨੇ ਪਰਮੇਸ਼ਰ ਕਉ = ਨੂੰ ਪ੍ਰਗਟ ਕਰਕੇ ਦਿਖਾ ਦਿੱਤਾ ਹੈ **ਵਾ:** ਜਾਗ੍ਰਤ, ਸੁਪਨ, ਸੁਖੋਪਤ ਅਵਸਥਾ ਵਿਚ ਬਿਰਤੀ ਬ੍ਰਹਮਾਨੰਦ ਰੂਪੀ ਰਸ ਨੂੰ ਪਾ ਕੇ ਹੋਰਨਾਂ ਰਸਾਂ ਕਸਾਂ ਵੱਲੋਂ ਰੁਖੀ = ਖ਼ੁਸ਼ਕ, ਰੁੱਖੀ ਹੋ ਗਈ ਹੈ ਭਾਵ ਉਸ ਨੇ ਆਪਣਾ ਰੁਖ਼ ਬਦਲ ਲਿਆ ਹੈ ॥੨॥੨॥੩੦॥

## ਸੋਰਠਿ ਮਹਲਾ ੫ ॥

ਸਤਿਗੁਰੂ ਜੀ ਬੇਨਤੀ ਪੂਰਵਕ ਉਚਾਰਨ ਕਰਦੇ ਹਨ ਕਿ :

## ਕਾਮ ਕ੍ਰੋਧ ਲੋਭ ਝੂਠ ਨਿੰਦਾ; ਇਨ ਤੇ ਆਪਿ ਛਡਾਵਹੁ ॥

ਹੇ ਮਹਾਰਾਜ ਜੀ ! ਕਾਮ = ਵਿਕਾਰ ਦੀ ਦ੍ਰਿਸ਼ਟੀ ਕ੍ਰੋਧ = ਗ਼ੁੱਸਾ ਪਦਾਰਥਾਂ ਦਾ ਲੋਭ = ਲਾਲਚ, ਝੂਠ ਬੋਲਣਾ ਤੇ ਨਿੰਦਾ = ਨਿੰਦਿਆ ਭਾਵ ਕਿਸੇ 'ਤੇ ਅਣਹੋਏ ਦੋਸ਼ ਅਰੋਪਣੇ ਆਦਿ ਇਨ = ਇਨ੍ਹਾਂ ਔਗੁਣਾਂ ਤੇ = ਤੋਂ ਆਪ ਹੀ ਕ੍ਰਿਪਾ ਕਰਕੇ ਛੁਡਾਵਹੁ = ਛੁਡਾਉਣਾ ਕਰੋ। ਅਤੇ

## ਇਹ ਭੀਤਰ ਤੇ ਇਨ ਕਉ ਡਾਰਹੁ; ਆਪਨ ਨਿਕਟਿ ਬੁਲਾਵਹੁ ॥੧॥

ਸਾਡੇ ਇਹ = ਇਸ ਅੰਤਹਕਰਣ ਦੇ ਭੀਤਰ = ਅੰਦਰ ਤੇ = ਤੋਂ ਇਨ = ਇਨ੍ਹਾਂ ਵਿਕਾਰਾਂ ਕਉ = ਨੂੰ ਡਾਰਹੁ = ਡਾਰ ਭਾਵ ਕੱਢ ਦੇਵੋ ਅਤੇ ਸਾਨੂੰ ਅੰਤਰਮੁਖ ਕਰ ਕੇ ਆਪਨ = ਆਪਣੇ ਨਿਕਟਿ = ਨਜ਼ਦੀਕ ਬੁਲਾਵਹੁ = ਬੁਲਾ ਲਵੋ ॥੧॥

## ਅਪੁਨੀ ਬਿਧਿ; ਆਪਿ ਜਨਾਵਹੁ ॥ ਹਰਿ ਜਨ; ਮੰਗਲ ਗਾਵਹੁ ॥੧॥ਰਹਾਉ॥

ਹੇ ਮਹਾਰਾਜ ਜੀ ! ਅਪੁਨੀ = ਆਪ ਦੀ ਪ੍ਰਾਪਤੀ ਕਰਾਉਣ ਦੀ ਬਿਧਿ = ਜੁਗਤੀ **ਵਾ:** ਭਗਤੀ ਰੂਪੀ ਬਿਧੀ ਤੁਸੀਂ ਆਪ ਹੀ ਜਨਾਵਹੁ = ਜਨਾਉਣਾ ਭਾਵ ਸਿਖਾਉਣਾ ਕਰੋ। ਜਿਸ ਕਰਕੇ ਹੇ ਹਰਿ = ਵਾਹਿਗੁਰੂ ! ਅਸੀਂ ਆਪ ਜੀ ਦੇ ਭਗਤ ਜਨਾਂ ਨਾਲ ਮਿਲ ਕੇ ਆਪ ਜੀ ਦੇ ਮੰਗਲ = ਜੱਸ ਨੂੰ ਗਾਵਹੁ = ਗਾਉਣਾ ਕਰੀਏ ॥੧॥ਰਹਾਉ॥

## ਬਿਸਰੁ ਨਾਹੀ, ਕਬਹੂ ਹੀਏ ਤੇ; ਇਹ ਬਿਧਿ ਮਨ ਮਹਿ ਪਾਵਹੁ ॥

ਇਹੋ ਜਿਹੀ ਬਿਧਿ = ਜੁਗਤੀ ਸਾਡੇ ਮਨ = ਹਿਰਦੇ ਮਹਿ = ਵਿਚ ਪਾਵਹੁ = ਪਾਉਣਾ ਕਰੋ ਕਿ ਕਬਹੂ = ਕਦੇ ਵੀ ਸਾਡੇ ਹੀਏ = ਹਿਰਦੇ ਤੇ = ਤੋਂ ਨਾਹੀ = ਨਾ ਬਿਸਰੁ = ਭੁੱਲੋਂ।

## ਗੁਰੁ ਪੂਰਾ ਭੇਟਿਓ ਵਡਭਾਗੀ; ਜਨ ਨਾਨਕ ਕਤਹਿ ਨ ਧਾਵਹੁ ॥੨॥੩॥੩੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਵਡਭਾਗੀ = ਵੱਡਿਆਂ ਭਾਗਾਂ ਵਾਲਿਆਂ ਨੂੰ ਪੂਰਾ = ਪੂਰਨ ਗੁਰੁ = ਸਤਿਗੁਰੂ ਜੀ ਭੇਟਿਓ = ਮਿਲੇ ਹਨ, ਉਹ ਐਸੇ ਸਤਿਗੁਰਾਂ ਨੂੰ ਛੱਡ ਕੇ ਹੋਰ ਕਤਹਿ = ਕਿਤੇ ਭਾਵ ਦੇਵੀ-ਦੇਵਤਿਆਂ ਵਾਲੇ ਪਾਸੇ ਨਹੀਂ ਧਾਵਹੁ = ਦੌੜਦੇ **ਅਥਵਾ** ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਦੋਂ ਵੱਡਿਆਂ ਭਾਗਾਂ ਕਰਕੇ ਸਾਨੂੰ ਪੂਰਨ ਸਤਿਗੁਰੂ (ਗੁਰੂ ਰਾਮਦਾਸ ਜੀ) ਮਿਲੇ, ਤਦ ਮੈਂ ਜਨ = ਦਾਸ ਗੁਰਾਂ ਨੂੰ ਛੱਡ ਕੇ ਬੇ-ਮੁਖ ਹੋਣ ਰੂਪ ਹੋਰ ਕਿਤੇ ਵੀ ਦੌੜਿਆ ਨਹੀਂ **ਵਾ:** ਚੌਰਾਸੀ ਲੱਖ ਜੂਨਾਂ ਵਿਚ ਨਹੀਂ ਦੌੜਾਂਗੇ ॥੨॥੩॥੩੧॥

## ਸੋਰਠਿ ਮਹਲਾ ੫ ॥

## ਜਾ ਕੈ ਸਿਮਰਣਿ ਸਭੁ ਕਛੁ ਪਾਈਐ; ਬਿਰਥੀ ਘਾਲ ਨ ਜਾਈ ॥

ਹੇ ਭਾਈ ! ਜਾ = ਜਿਸ ਵਾਹਿਗੁਰੂ ਕੈ = ਦੇ ਸਿਮਰਣਿ = ਭਜਨ ਕਰਕੇ ਸਭੁ = ਸਾਰਾ ਕਛੁ = ਕੁਝ ਭਾਵ ਧਰਮ, ਅਰਥ, ਕਾਮ ਮੋਖ ਆਦਿ ਪਦਾਰਥ ਪਾਈਐ = ਪਾ ਲਈਦੇ ਹਨ ਅਤੇ ਕਿਸੇ ਦੀ ਵੀ ਭਗਤੀ ਰੂਪ ਘਾਲ = ਕਮਾਈ ਕੀਤੀ ਹੋਈ ਬਿਰਥੀ = ਖ਼ਾਲੀ ਨ = ਨਹੀਂ ਜਾਈ = ਜਾਂਦੀ, ਭਾਵ ਪਰਮੇਸ਼ਰ ਫਲ ਜ਼ਰੂਰ ਦਿੰਦਾ ਹੈ। ਜੈਸਾ ਕਿ ਧਰਮ ਸ਼ਾਸਤਰ ਵਿਚ ਲਿਖਿਆ ਹੈ;

**ਭਗਤਿ ਬੀਜ ਪਲਟੈ ਨਾਹੀ; ਜੇ ਜੁਗ ਜਾਣ ਬੀਤ ਅਨੰਤ।**

ਭਾਵ ਹਿਰਦੇ ਵਿਚ ਭਗਤੀ ਦਾ ਬੀਜ ਬੀਜਿਆ ਕਦੇ ਪਲਟਣਾ ਨਹੀਂ, ਫਲ ਦੇ ਕੇ ਰਹੇਗਾ, ਭਾਵੇਂ ਅਨੇਕਾਂ ਜੁਗ ਪੁਰਖ ਦੇ ਤਾਈਂ ਜਨਮ ਲੈ ਕੇ ਗੁਜ਼ਰ ਜਾਣ।

## ਤਿਸੁ ਪ੍ਰਭ ਤਿਆਗਿ, ਅਵਰ ਕਤ ਰਾਚਹੁ; ਜੋ ਸਭ ਮਹਿ ਰਹਿਆ ਸਮਾਈ ॥੧॥

ਹੇ ਭਾਈ ! ਜੋ = ਜਿਹੜਾ ਵਾਹਿਗੁਰੂ ਸਭ = ਸਾਰਿਆਂ ਮਹਿ = ਵਿਚ ਸਮਾਈ = ਸਮਾ ਭਾਵ ਵਿਆਪਕ ਹੋ ਰਿਹਾ ਹੈ, ਤਿਸੁ = ਉਸ ਉਪਕਾਰੀ ਪ੍ਰਭ = ਵਾਹਿਗੁਰੂ ਨੂੰ ਤਿਆਗਿ = ਛੱਡ ਕੇ ਅਵਰ = ਹੋਰਨਾਂ ਪਦਾਰਥਾਂ ਵਿਚ ਜਾ ਹੋਰਨਾਂ ਨੂੰ ਪੂਜਣ ਵਿਚ ਕਤ = ਕਿਸ ਕਰਕੇ ਰਾਚਹੁ = ਰਚ ਰਹੇ ਹੋ ॥੧॥

## ਹਰਿ ਹਰਿ ਸਿਮਰਹੁ; ਸੰਤ ਗੋਪਾਲਾ ॥

ਹੇ ਭਾਈ ! ਸੰਤ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਮਿਲ ਕੇ **ਵਾ:** ਹੇ ਸੰਤ ਜਨੋਂ ! ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਗੋਪਾਲਾ (ਗੋ + ਪਾਲਾ) ਗੋ = ਪ੍ਰਿਥਵੀ ਦੇ ਪਾਲਾ = ਪਾਲਕ ਹਰਿ = ਪਰਮੇਸ਼ਰ ਦਾ ਸਿਮਰਹੁ = ਸਿਮਰਨ ਕਰੋ। ਕਿਨ੍ਹਾਂ ਨਾਲ ਮਿਲ ਕੇ ਪਰਮੇਸ਼ਰ ਦਾ ਸਿਮਰਨ ਕਰਨਾ ਹੈ, ਦੱਸਦੇ ਹਨ :

## ਸਾਧਸੰਗਿ ਮਿਲਿ ਨਾਮੁ ਧਿਆਵਹੁ; ਪੂਰਨ ਹੋਵੈ ਘਾਲਾ ॥੧॥ਰਹਾਉ॥

ਹੇ ਭਾਈ ! ਰੱਬ ਦੇ ਪਿਆਰੇ ਸਾਧ = ਸ੍ਰੇਸ਼ਟ ਜਨਾਂ ਦੀ ਸੰਗਿ = ਸੰਗਤ ਨਾਲ ਮਿਲ ਕੇ ਪਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਧਿਆਤਾਕਾਰ ਬਿਰਤੀ ਕਰਕੇ ਧਿਆਵਹੁ = ਧਿਆਉਣਾ ਕਰੋਗੇ ਤਾਂ ਫੇਰ ਤੁਹਾਡੀ ਸਾਰੀ ਘਾਲਾ = ਕਮਾਈ ਕੀਤੀ ਹੋਈ ਪੂਰਨ = ਪੂਰੀ ਹੋਵੈ = ਹੋ ਜਾਏਗੀ ਭਾਵ ਸਫਲੀ ਹੋ ਜਾਵੇਗੀ ॥੧॥ਰਹਾਉ॥

## ਸਾਰਿ ਸਮਾਲੈ ਨਿਤਿ ਪ੍ਰਤਿਪਾਲੈ; ਪ੍ਰੇਮ ਸਹਿਤ ਗਲਿ ਲਾਵੈ ॥

ਜੋ ਪਰਮੇਸ਼ਰ ਸਾਰਿਆਂ ਦੀ ਸਾਰਿ = ਖ਼ਬਰਦਾਰੀ ਕਰ ਕੇ ਨਿਤਿ = ਨਿਤਾਪ੍ਰਤਿ ਸਮਾਲੈ = ਸੰਭਾਲ ਕੇ ਪ੍ਰਤਿਪਾਲੈ = ਪਾਲਣਾ ਕਰਦਾ ਹੈ ਅਤੇ ਪ੍ਰੇਮ = ਸਨੇਹ ਦੇ ਸਹਿਤ = ਨਾਲ ਮਾਤਾ ਪਿਤਾ ਰੂਪ ਹੋ ਕੇ ਗਲ ਲਾਵੈ = ਲਾਉਣ ਵਾਲਾ ਹੈ **ਵਾ:** ਨਿਰਗੁਣ ਸਰੂਪ ਵਿਚ ਪ੍ਰੇਮ ਦੇ ਸਹਿਤ ਅਭੇਦ ਨਿਸਚੇ ਰੂਪੀ ਗਲਿ = ਕੰਠ ਨਾਲ ਲਾ ਲੈਂਦਾ ਹੈ **ਵਾ:** ਸਰਗੁਣ ਸਰੂਪ ਧਾਰ ਕੇ ਵੀ ਪ੍ਰੇਮ ਸਹਿਤ ਕੰਠ ਨਾਲ ਲਾ ਲੈਂਦਾ ਹੈ।

## ਕਹੁ ਨਾਨਕ ਪ੍ਰਭ ਤੁਮਰੇ ਬਿਸਰਤ;
## ਜਗਤ ਜੀਵਨੁ ਕੈਸੇ ਪਾਵੈ ॥੨॥੪॥੩੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਉਂ ਬੇਨਤੀ ਕਰੀਏ ਕਿ ਹੇ ਪ੍ਰਭ = ਵਾਹਿਗੁਰੂ ਜੀ ! ਤੁਮਰੇ = ਤੁਹਾਨੂੰ ਹਿਰਦੇ ਵਿਚ ਬਿਸਰਤ = ਭੁਲਾ ਕਰਕੇ ਜਗਤ = ਸੰਸਾਰ ਦੇ ਜੀਵ ਜੀਵਨੁ = ਜਿਉਣਾ ਕੈਸੇ = ਕਿਵੇਂ ਪਾਵੈ = ਪਾਉਣਗੇ **ਵਾ:** ਹੇ ਜੀਵਨ ਰੂਪ ਪਰਮੇਸ਼ਰ ! ਤੈਨੂੰ ਭੁਲਾ ਕੇ ਜੀਵ ਤੇਰੇ ਚੇਤਨ ਰੂਪ ਜੀਵਨ ਨੂੰ ਕਿਵੇਂ ਪਾ ਸਕਣਗੇ ? ਭਾਵ ਨਹੀਂ ਪਾ ਸਕਦੇ ॥੨॥੪॥੩੨॥

## ਸੋਰਠਿ ਮਹਲਾ ੫ ॥
## ਅਬਿਨਾਸੀ ਜੀਅਨ ਕੋ ਦਾਤਾ; ਸਿਮਰਤ ਸਭ ਮਲੁ ਖੋਈ ॥

ਹੇ ਭਾਈ ! ਅਬਿਨਾਸੀ = ਨਾਸ਼ ਤੋਂ ਰਹਿਤ ਪਰਮੇਸ਼ਰ ਜੀਅਨ = ਜੀਵਾਂ ਕੋ = ਦਾ ਦਾਤਾ ਹੈ, ਭਾਵ ਸਾਰਿਆਂ ਨੂੰ ਬਖ਼ਸ਼ਿਸ਼ ਦੇਣ ਵਾਲਾ ਹੈ, ਜੋ ਉਸ ਦਾ ਸਿਮਰਤ = ਸਿਮਰਨ ਕਰਦੇ ਹਨ, ਉਨ੍ਹਾਂ ਦੀ ਸਭ = ਸਾਰੀ ਅਵਿੱਦਿਆ, ਪਾਪਾਂ ਆਦਿ ਦੀ ਮਲੁ = ਮੈਲ ਖੋਈ = ਨਾਸ਼ ਕਰ ਦਿੰਦਾ ਹੈ।

## ਗੁਣ ਨਿਧਾਨ ਭਗਤਨ ਕਉ ਬਰਤਨਿ; ਬਿਰਲਾ ਪਾਵੈ ਕੋਈ ॥੧॥

ਜੋ ਪਰਮੇਸ਼ਰ ਸ਼ੁਭ ਗੁਣਾਂ ਦਾ ਨਿਧਾਨ = ਖ਼ਜ਼ਾਨਾ ਹੈ ਤੇ ਭਗਤਨ = ਭਗਤ ਜਨਾਂ ਕਉ = ਨੂੰ ਬਰਤਨਿ = ਨਿਤ ਦੀ ਵਰਤੋਂ ਵਿਚ ਆਉਣ ਵਾਲੀ ਭਗਤੀ ਰੂਪੀ ਵਸਤੂ **ਵਾ:** ਬਰਤਨਿ = ਵਸਤ-ਵਲੇਵਾ ਦੇਣ ਵਾਲਾ ਹੈ **ਵਾ:** ਭਗਤੀ ਦੇ ਬਰਤਨਿ = ਰਸਤੇ 'ਤੇ ਪਾਉਣ ਵਾਲਾ ਹੈ। ਪਰੰਤੂ ਭਗਤਾਂ ਵਾਲੀ ਰਹਿਣੀ ਨੂੰ ਕੋਈ ਬਿਰਲਾ = ਟਾਵਾਂ-ਟਾਵਾਂ ਹੀ ਪਾਵੈ = ਪਾਉਣਾ ਕਰਦਾ ਹੈ **ਵਾ:** ਕੋਈ ਬਿਰਲਾ ਹੀ ਭਗਤ ਜਨਾਂ ਦੀ ਸੰਗਤ ਪਾਉਂਦਾ ਹੈ ॥੧॥

## ਮੇਰੇ ਮਨ; ਜਪਿ ਗੁਰ ਗੋਪਾਲ ਪ੍ਰਭੁ ਸੋਈ ॥

ਇਸ ਕਰਕੇ ਹੇ ਮੇਰੇ ਮਨਾਂ ! ਤੂੰ ਭੀ ਗੁਰ = ਸਤਿਗੁਰਾਂ (ਸ੍ਰੀ ਰਾਮਦਾਸ ਸਾਹਿਬ) ਦੁਆਰਾ ਸੋਈ = ਉਸ ਗੋਪਾਲ = ਪ੍ਰਿਥਵੀ ਦੇ ਪਾਲਕ ਪ੍ਰਭੁ = ਪਰਮੇਸ਼ਰ ਦਾ ਜਪਿ = ਜਾਪ ਕਰਿਆ ਕਰ।

## ਜਾ ਕੀ ਸਰਣਿ ਪਇਆਂ ਸੁਖੁ ਪਾਈਐ; ਬਾਹੁੜਿ ਦੂਖੁ ਨ ਹੋਈ ॥੧॥ਰਹਾਉ॥

ਜਾ = ਜਿਸ ਪਰਮੇਸ਼ਰ ਕੀ = ਦੀ ਸਰਣਿ = ਓਟ ਪਇਆਂ = ਪੈਣੇ ਕਰਕੇ ਆਤਮਿਕ ਸੁਖੁ = ਅਨੰਦ ਨੂੰ ਪਾਈਐ = ਪਾ ਲਈਦਾ ਹੈ ਅਤੇ ਬਾਹੁੜਿ = ਫੇਰ ਕਦੇ ਵੀ ਦੂਖ = ਦੁੱਖ ਦੀ ਪ੍ਰਾਪਤੀ ਨ = ਨਹੀਂ ਹੋਈ = ਹੁੰਦੀ, ਸਦਾ ਅਨੰਦ ਦੇ ਸਹਿਤ ਰਹੀਦਾ ਹੈ ॥੧॥ਰਹਾਉ॥

## ਵਡਭਾਗੀ ਸਾਧਸੰਗੁ ਪਰਾਪਤਿ; ਤਿਨ ਭੇਟਤ ਦੁਰਮਤਿ ਖੋਈ ॥

ਹੇ ਭਾਈ ! ਵਡਭਾਗੀ = ਵੱਡਿਆਂ ਭਾਗਾਂ ਵਾਲਿਆਂ ਨੂੰ ਹੀ ਸਾਧ = ਸ੍ਰੇਸ਼ਟ ਜਨਾਂ ਦੀ ਸੰਗੁ = ਸੰਗਤ **ਵਾ:** ਸਤਿਸੰਗਤ ਪਰਾਪਤਿ = ਮਿਲਦੀ ਹੈ ਅਤੇ ਤਿਨ = ਉਨ੍ਹਾਂ ਸ੍ਰੇਸ਼ਟ ਜਨਾਂ ਦੀ ਸੰਗਤ ਦੇ ਨਾਲ ਭੇਟਤ = ਮਿਲਣੇ ਕਰਕੇ ਦੁਰਮਤਿ = ਖੋਟੀ ਮੱਤ ਖੋਈ = ਨਾਸ਼ ਹੋ ਜਾਂਦੀ ਹੈ।

**[ਅੰਗ ੬੧੮]**

## ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ; ਜਿਨ ਹਰਿ ਨਾਮੁ ਰਿਦੈ ਪਰੋਈ ॥੨॥੫॥੩੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਤਿਨ = ਉਨ੍ਹਾਂ ਸੰਤ ਜਨਾਂ ਕੀ = ਦੀ ਚਰਨ ਧੂਰਿ = ਧੂੜੀ ਤਾਈਂ ਦਾਸੁ = ਸੇਵਕ ਬਣ ਕੇ ਬਾਂਛੈ = ਚਾਹੁਣਾ ਕਰੀਏ, ਜਿਨ = ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮ ਰੂਪੀ ਮੋਤੀਆਂ ਨੂੰ ਸੁਆਸਾਂ ਰੂਪੀ ਧਾਗੇ ਨਾਲ ਰਿਦੈ = ਹਿਰਦੇ ਰੂਪੀ ਹਾਰ ਵਿਚ ਪਰੋਈ = ਪਰੋਇਆ ਹੋਇਆ ਹੈ **ਵਾ:** ਮੈਂ ਦਾਸ ਉਨ੍ਹਾਂ ਸੰਤ ਜਨਾਂ ਦੀ ਚਰਨ ਧੂੜ ਮੰਗਦਾ ਹਾਂ, ਜਿਨ੍ਹਾਂ ਨੇ ਹਰੀ ਦਾ ਨਾਮ ਆਪਣੇ ਹਿਰਦੇ ਵਿਚ ਪਰੋਇਆ ਹੋਇਆ ਹੈ ॥੨॥੫॥੩੩॥

## ਸੋਰਠਿ ਮਹਲਾ ੫ ॥

## ਜਨਮ ਜਨਮ ਕੇ ਦੂਖ ਨਿਵਾਰੈ; ਸੂਕਾ ਮਨੁ, ਸਾਧਾਰੈ ॥

ਹੇ ਭਾਈ ! ਸਤਿਗੁਰੂ ਜੀ ਵਿਕਾਰਾਂ, ਅਵਿੱਦਿਆ ਆਦਿ ਤੇ ਜਨਮ ਜਨਮ = ਜਨਮਾਂ ਜਨਮਾਂਤਰਾਂ ਕੇ = ਦੇ ਦੂਖ = ਕਸ਼ਟਾਂ ਨੂੰ ਨਿਵਾਰੈ = ਨਵਿਰਤ ਕਰ ਦਿੰਦੇ ਹਨ, ਅਤੇ ਪਰਮੇਸ਼ਰ ਦੇ ਪ੍ਰੇਮ ਰੂਪੀ ਰਸ ਤੋਂ ਹੀਣੇ, ਸੂਕਾ = ਸੁੱਕੇ ਹੋਏ ਮਨੁ = ਹਿਰਦੇ ਨੂੰ ਸਾਧਾਰੈ (ਸਾ + ਧਾਰੈ) ਸਾ = ਸਹਿਤ ਧਾਰੇ = ਆਸਰੇ ਦੇ ਕਰ ਦਿੰਦੇ ਹਨ। ਅਤੇ

## ਦਰਸਨੁ ਭੇਟਤ ਹੋਤ ਨਿਹਾਲਾ; ਹਰਿ ਕਾ ਨਾਮੁ ਬੀਚਾਰੈ ॥੧॥

ਉਨ੍ਹਾਂ ਸਤਿਗੁਰਾਂ ਦੇ ਦਰਸਨੁ = ਦੀਦਾਰ ਭੇਟਤ = ਮਿਲਣੇ ਕਰਕੇ ਨਿਹਾਲਾ = ਪ੍ਰਸੰਨ ਚਿਤ ਹੋਤ = ਹੋ ਜਾਈਦਾ ਹੈ, ਭਾਵ ਅਨੰਦ ਦੇ ਸਹਿਤ ਹੋ ਜਾਈਦਾ ਹੈ, ਕਿਉਂਕਿ ਸਤਿਗੁਰਾਂ ਦੇ ਦਰਸ਼ਨਾਂ ਤੋਂ ਹਰਿ = ਪਰਮੇਸ਼ਰ ਕਾ = ਦਾ ਨਾਮ ਬੀਚਾਰੈ = ਵੀਚਾਰੀ ਦਾ ਹੈ **ਵਾ:** ਸਤਿਗੁਰੂ ਜੀ ਪਰਮੇਸ਼ਰ ਦੇ ਨਾਮ ਦੀ ਵੀਚਾਰ ਬਖ਼ਸ਼ਦੇ ਹਨ ॥੧॥

## ਮੇਰਾ ਬੈਦੁ; ਗੁਰੂ ਗੋਵਿੰਦਾ ॥

ਹੇ ਭਾਈ ! ਮੇਰਾ = ਸਾਡੇ ਬੈਦੁ = ਹਕੀਮ ਗੁਰੂ = ਸਤਿਗੁਰੂ ਤੇ ਗੋਵਿੰਦਾ (ਗੋ + ਵਿੰਦਾ) ਗੋ = ਪ੍ਰਿਥਵੀ

ਦੀ ਵਿੰਦਾ = ਰੱਖਿਆ ਕਰਨ ਵਾਲੇ ਆਪ ਹਨ **ਵਾ:** ਗੋਵਿੰਦਾ = ਪਰਮੇਸ਼ਰ ਦਾ ਸਰੂਪ ਮੇਰਾ = ਮੇਰੇ ਗੁਰੂ = ਸਤਿਗੁਰੂ ਜੀ ਪੂਰੇ ਬੈਦੁ = ਹਕੀਮ ਹਨ। ਅਤੇ

## ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ; ਕਾਟੈ ਜਮ ਕੀ ਫੰਧਾ ॥੧॥ਰਹਾਉ॥

ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੀ ਨਾਮ ਰੂਪੀ ਅਉਖਧੁ = ਦਵਾਈ, ਜਿਸ ਦੇ ਮੁਖਿ = ਮੂੰਹ ਵਿਚ ਬਖ਼ਸ਼ ਦੇਵੈ = ਦਿੰਦੇ ਹਨ, ਉਨ੍ਹਾਂ ਦੇ ਆਧੀ, ਬਿਆਧੀ ਉਪਾਧੀ ਰੋਗ ਤੇ ਜਮ = ਜਮਾਂ ਕੀ = ਦੀ ਫੰਧਾ = ਫਾਹੀ ਵੀ ਕਾਟੈ = ਕੱਟ ਦਿੰਦੇ ਹਨ ॥੧॥ਰਹਾਉ॥

## ਸਮਰਥ ਪੁਰਖ ਪੂਰਨ ਬਿਧਾਤੇ; ਆਪੇ ਕਰਣੈਹਾਰਾ ॥

ਜੋ ਸਮਰਥ = ਸਰਬ ਸ਼ਕਤੀਵਾਨ ਪੁਰਖ = ਅਕਾਲ ਪੁਰਖ ਸਾਰਿਆਂ ਵਿਚ ਪੂਰਨ = ਵਿਆਪਕ ਤੇ ਸਭ ਦੇ ਕਰਮਾਂ ਅਨੁਸਾਰ ਬਿਧਾਤੇ = ਫਲ ਬਰ ਦਾਤੇ ਹਨ, ਤੇ ਆਪੇ = ਆਪ ਹੀ ਜਗਤ ਨੂੰ ਪੈਦਾ ਕਰਣੈਹਾਰਾ = ਕਰਨ ਵਾਲੇ, ਪਾਲਣਾ ਕਰਨ ਵਾਲੇ ਤੇ ਕਲਿਆਣ ਕਰਨ ਵਾਲੇ ਹਨ।

## ਅਪੁਨਾ ਦਾਸੁ ਹਰਿ ਆਪਿ ਉਬਾਰਿਆ; ਨਾਨਕ ਨਾਮ ਅਧਾਰਾ ॥੨॥੬॥੩੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਤਿਗੁਰਾਂ ਨੇ ਪਰਮੇਸ਼ਰ ਦੇ ਨਾਮ ਦਾ ਅਧਾਰਾ = ਆਸਰਾ ਬਖ਼ਸ਼ਿਆ ਤਾਂ ਅਪੁਨਾ = ਆਪਦਾ ਦਾਸੁ = ਸੇਵਕ ਜਾਣ ਕੇ ਹਰਿ = ਪਰਮੇਸ਼ਰ ਨੇ ਆਪ ਹੀ ਦੁੱਖਾਂ ਤੋਂ ਉਬਾਰਿਆ = ਬਚਾਉਣਾ ਕੀਤਾ ਹੈ **ਵਾ:** ਆਪਣਾ ਸੇਵਕ ਪਰਮੇਸ਼ਰ ਰੂਪ ਗੁਰਾਂ ਨੇ ਨਾਮ ਦਾ ਆਸਰਾ ਦੇ ਕੇ ਆਪ ਹੀ ਜੰਮਣ ਮਰਨ ਤੋਂ ਰੱਖ ਲਿਆ ਹੈ ॥੨॥੬॥੩੪॥

## ਸੋਰਠਿ ਮਹਲਾ ੫ ॥

## ਅੰਤਰ ਕੀ ਗਤਿ ਤੁਮ ਹੀ ਜਾਨੀ; ਤੁਝ ਹੀ ਪਾਹਿ ਨਿਬੇਰੋ ॥

ਹੇ ਵਾਹਿਗੁਰੂ! ਸਾਰਿਆਂ ਜੀਵਾਂ ਦੇ ਅੰਤਰ = ਅੰਦਰ ਕੀ = ਦੀ ਗਤਿ = ਹਾਲਤ ਤੁਮ = ਤੁਸੀਂ ਆਪ ਹੀ ਅੰਤਰਯਾਮਤਾ ਦੇ ਨਾਲ ਜਾਨੀ = ਜਾਣਦੇ ਹੋ ਅਤੇ ਤੁਝ = ਤੁਹਾਡੇ ਪਾਹਿ = ਪਾਸ ਹੀ ਜੰਮਣ ਮਰਨ ਦਾ ਨਿਬੇਰੋ = ਨਿਬੇੜਾ ਹੋਣਾ ਹੈ।

## ਬਖਸਿ ਲੈਹੁ ਸਾਹਿਬ ਪ੍ਰਭ ਅਪਨੇ; ਲਾਖ ਖਤੇ ਕਰਿ ਫੇਰੋ ॥੧॥

ਹੇ ਸਾਹਿਬ = ਮਾਲਕ ਪ੍ਰਭ = ਪਰਮੇਸ਼ਰ ਜੀ! ਤੁਸੀਂ ਸਾਨੂੰ ਅਪਨੇ = ਆਪਦੇ ਸੇਵਕ ਜਾਣ ਕੇ ਸਾਡੇ ਗੁਨਾਹਾਂ ਨੂੰ ਬਖ਼ਸ਼ ਲੈਹੁ = ਲਵੋ, ਕਿਉਂਕਿ ਅਸੀਂ ਲਾਖ = ਲੱਖਾਂ ਹੀ ਖਤੇ = ਪਾਪ ਕਰਿ = ਕਰਦੇ ਫੇਰੋ = ਫਿਰਦੇ ਹਾਂ **ਵਾ:** ਜੋ ਅਸੀਂ ਲੱਖਾਂ ਪਾਪ ਕਰਮ ਕਰਦੇ ਹਾਂ, ਕਿਰਪਾ ਕਰਕੇ ਉਸ ਪਾਸੇ ਤੋਂ ਸਾਨੂੰ ਫੇਰੋ = ਫੇਰਨਾ ਭਾਵ ਮੋੜਨਾ ਕਰੋ ॥੧॥

## ਪ੍ਰਭ ਜੀ; ਤੂ ਮੇਰੋ ਠਾਕੁਰੁ ਨੇਰੋ ॥ ਹਰਿ ਚਰਣ ਸਰਣ; ਮੋਹਿ ਚੇਰੋ ॥੧॥ਰਹਾਉ॥

ਹੇ ਪ੍ਰਭ = ਪਰਮੇਸ਼ਰ ਜੀ! ਤੂ = ਤੁਸੀਂ ਮੇਰੋ = ਮੇਰੇ ਠਾਕੁਰੁ = ਸੁਆਮੀ ਹੋ ਅਤੇ ਸਾਰਿਆਂ ਦੇ ਆਤਮਾ ਰੂਪ ਕਰਕੇ ਨੇਰੋ = ਨੇੜੇ ਵੱਸਦੇ ਹੋ। ਹੇ ਹਰਿ = ਪਰਮੇਸ਼ਰ ਜੀ! ਆਪ ਜੀ ਦੇ ਚਰਨਾਂ ਦੀ ਸਰਣ = ਓਟ ਦਾ ਮੋਹਿ = ਮੈਂ ਚੇਰੋ = ਦਾਸ ਹਾਂ ॥੧॥ਰਹਾਉ॥

# ਬੇਸੁਮਾਰ ਬੇਅੰਤ ਸੁਆਮੀ; ਊਚੋ ਗੁਨੀ ਗਹੇਰੋ ॥

ਹੇ ਸੁਆਮੀ = ਮਾਲਕ ਪਰਮੇਸ਼ਰ ਜੀ ! ਤੁਸੀਂ ਬੇਸੁਮਾਰ = ਗਿਣਤੀ ਤੋਂ ਰਹਿਤ, ਬੇਅੰਤ = ਅਣਗਿਣਤ ਗੁਣਾਂ ਵਾਲੇ **ਵਾ:** ਬੇਅੰਤ ਸ੍ਰਿਸ਼ਟੀ ਦੇ ਰਚਣ ਵਾਲੇ, ਊਚੋ = ਉੱਚੇ ਤ੍ਰੈ-ਕਾਲ ਅਬਾਧ ਰੂਪ ਤੇ ਸ਼ੁਭ ਗੁਨੀ = ਗੁਣਾਂ ਦਾ ਗਹੇਰੋ = ਸਮੁੰਦਰ, ਖ਼ਜ਼ਾਨਾ ਰੂਪ **ਵਾ:** ਗਹੇਰੋ = ਗੰਭੀਰਤਾ ਵਾਲੇ ਹੋ।

# ਕਾਟਿ ਸਿਲਕ, ਕੀਨੋ ਅਪੁਨੋ ਦਾਸਰੋ; ਤਉ ਨਾਨਕ ਕਹਾ ਨਿਹੋਰੋ ॥੨॥੭॥੩੫॥

ਹੇ ਮਹਾਰਾਜ ਜੀ ! ਜਦ ਤੁਸੀਂ ਮੋਹ ਰੂਪੀ, ਜਮਾਂ, ਵਾਸ਼ਨਾ ਰੂਪੀ ਆਦਿਕ ਸਿਲਕ = ਫਾਹੀ ਕਾਟਿ = ਕੱਟ ਕੇ ਅਪੁਨੋ = ਆਪਣਾ ਦਾਸਰੋ = ਸੇਵਕ ਬਣਾਉਣਾ ਕੀਨੋ = ਕੀਤਾ, ਤਉ = ਤਦ ਫੇਰ ਸਾਨੂੰ ਹੋਰ ਕਹਾ = ਕਿਸੇ ਦਾ ਕੀ ਨਿਹੋਰੋ = ਅਹਿਸਾਨ ਹੈ, ਭਾਵ ਕੋਈ ਅਹਿਸਾਨ ਨਹੀਂ ਹੈ ॥੨॥੭॥੩੫॥

# ਸੋਰਠਿ ੫ ॥[੧]

(**ਸੋਰਠਿ ਪੰਜਵਾ** ਉਚਾਰਣ ਹੈ)

# ਭਏ ਕ੍ਰਿਪਾਲ ਗੁਰੂ ਗੋਵਿੰਦਾ; ਸਗਲ ਮਨੋਰਥ ਪਾਏ ॥

ਜਿਨ੍ਹਾਂ ਉੱਤੇ ਗੋਵਿੰਦਾ = ਪਰਮੇਸ਼ਰ ਦਾ ਸਰੂਪ ਗੁਰੂ = ਸਤਿਗੁਰੂ ਜੀ ਕ੍ਰਿਪਾਲ = ਦਇਆਵਾਨ ਭਏ = ਹੋਏ ਹਨ, ਉਨ੍ਹਾਂ ਨੇ ਸਗਲ = ਸਾਰੇ ਮਨੋਰਥ = ਮਨ ਦੇ ਸੰਕਲਪ **ਵਾ:** ਸਾਰੇ ਲੋਕ-ਪ੍ਰਲੋਕ ਦੇ ਮਨੋਰਥਾਂ ਦੇ ਫਲ ਪਾਏ = ਪਾ ਲਏ ਹਨ ਅਤੇ

# ਅਸਥਿਰ ਭਏ ਲਾਗਿ ਹਰਿ ਚਰਣੀ; ਗੋਵਿੰਦ ਕੇ ਗੁਣ ਗਾਏ ॥੧॥

ਗੋਵਿੰਦ (ਗੋ + ਵਿੰਦ) ਗੋ = ਪ੍ਰਿਥਵੀ ਦੀ ਵਿੰਦ = ਰੱਖਿਆ ਕਰਨ ਵਾਲੇ ਪਰਮੇਸ਼ਰ ਕੇ = ਦੇ ਗੁਣ = ਸਿਫ਼ਤਿ-ਸਾਲਾਹ ਦੇ ਗੀਤ ਗਾਏ = ਗਾ ਕੇ **ਵਾ:** ਗੁਣ ਗਾਉਣ ਕਰਕੇ ਹਰਿ = ਪਰਮੇਸ਼ਰ ਦੇ ਚਰਨੀ ਲਾਗਿ = ਲੱਗ ਕੇ ਅਸਥਿਰ = ਇਸਥਿਤ ਭਏ = ਹੋ ਗਏ ਹਨ **ਅਥਵਾ** ਹੇ ਭਾਈ ! ਜਦੋਂ ਗੋਵਿੰਦ = ਪਰਮੇਸ਼ਰ ਦੇ ਗੁਣ ਗਾਏ = ਗਾਉਣਾ ਕੀਤੇ ਤਾਂ ਹਰਿ = ਪਰਮੇਸ਼ਰ ਦੇ ਚਰਨਾਂ ਕਮਲਾਂ ਵਿਚ ਲੱਗ ਕੇ ਚਿਤ ਆਵਾਗਵਣ ਤੋਂ ਇਸਥਿਤ ਹੋ ਗਿਆ ॥੧॥

# ਭਲੋ ਸਮੂਰਤੁ; ਪੂਰਾ ॥

ਉਹ ਸਮੂਰਤੁ = ਸ਼ੁਭ ਘੜੀ ਦਾ ਸਮਾਂ **ਵਾ:** ਸਮੂਰਤੁ = ਸੁੰਦਰ ਮੂਰਤ ਵਾਲਾ ਸਮਾਂ **ਵਾ:** ਸਮੂਰਤੁ = ਦੋ ਘੜੀਆਂ ਦਾ ਸਮਾਂ ਸਭ ਤੋਂ ਚੰਗਾ ਤੇ ਪੂਰਾ = ਪੂਰਨ ਹੈ (**ਵਾ:** ਗਿਆਨ ਦੀ ਸ਼ਰਨ ਆਉਣ ਦੀਆਂ ਸਭ ਘੜੀਆਂ ਵੀ ਭਲੋ = ਚੰਗੀਆਂ ਹਨ ਤੇ ਜਦੋਂ ਗਿਆਨ ਪ੍ਰਾਪਤ ਹੋਇਆ ਉਹ ਵੀ ਪੂਰਾ = ਪੂਰਨ ਸਮਾਂ ਹੈ)।

# ਸਾਂਤਿ ਸਹਜ ਆਨੰਦ ਨਾਮੁ ਜਪਿ; ਵਾਜੇ ਅਨਹਦ ਤੂਰਾ ॥੧॥ਰਹਾਉ॥

ਜਿਸ ਵਕਤ ਸਾਂਤਿ = ਸ਼ਾਂਤੀ ਸਰੂਪ ਪਰਮੇਸ਼ਰ ਦਾ ਨਾਮ ਜਪਿ = ਜਪ ਕੇ ਸਹਜ = ਗਿਆਨ ਪ੍ਰਾਪਤ ਹੋਇਆ ਤਾਂ ਅਨੰਦ = ਸੁਖ ਸਰੂਪ ਦੀ ਸਾਖਿਆਤਤਾ ਹੋਈ ਅਤੇ ਅਨਹਦ = ਇਕ-ਰਸ ਜੱਸ ਰੂਪੀ ਤੂਰਾ = ਵਾਜੇ ਵਾਜੇ = ਵੱਜ ਆਏ ॥੧॥ਰਹਾਉ॥

---

੧. ਪੁਰਾਤਨ ਸਰੂਪਾਂ ਵਿਚ 'ਸੋਰਠਿ ੫' ਹੀ ਪਾਠ ਹੈ, ਪਰ ਨਵੇਂ ਛਪ ਰਹੇ ਸਰੂਪਾਂ ਵਿਚ ਜਾਂ ਪੋਥੀਆਂ ਵਿਚ 'ਸੋਰਠਿ ਮ: ੫' ਪਾਠ ਹੈ।

## ਮਿਲੇ ਸੁਆਮੀ ਪ੍ਰੀਤਮ ਅਪੁਨੇ; ਘਰ ਮੰਦਰ ਸੁਖਦਾਈ ॥

ਜਿਸ ਵੇਲੇ ਅਪੁਨੇ = ਸਾਡੇ ਪ੍ਰੀਤਮ = ਪਿਆਰੇ ਸੁਆਮੀ = ਮਾਲਕ ਪਰਮੇਸ਼ਰ ਜੀ ਮਿਲੇ ਤਾਂ ਘਰ = ਅੰਤਹਕਰਣ ਦੇ ਮੰਦਰ = ਨਿਵਾਸ ਸਥਾਨ 'ਚੋਂ ਅਧਿਸ਼ਠਾਨ ਸਰੂਪ ਸੁਖਦਾਈ = ਸੁੱਖਾਂ ਦੇ ਦੇਣ ਵਾਲਾ ਪ੍ਰਾਪਤ ਹੋ ਗਿਆ।

## ਹਰਿ ਨਾਮੁ ਨਿਧਾਨੁ ਨਾਨਕ ਜਨ ਪਾਇਆ; ਸਗਲੀ ਇਛ ਪੁਜਾਈ ॥੨॥੮॥੩੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਦਾਸਾਂ ਨੇ, ਗੁਰਾਂ ਦੇ ਪਾਸੋਂ ਹਰਿ = ਪਰਮੇਸ਼ਰ ਦੇ ਨਾਮ ਦਾ ਨਿਧਾਨੁ = ਖ਼ਜ਼ਾਨਾ ਪਾਇਆ = ਪਾਉਣਾ ਕੀਤਾ, ਜਿਸ ਕਰਕੇ ਸਾਡੀ ਸਗਲੀ = ਸਾਰੀ ਲੋਕ-ਪ੍ਰਲੋਕ ਦੀ ਇਛ = ਚਾਹਣਾ ਪੁਜਾਈ = ਪੂਰੀ ਹੋ ਗਈ ਹੈ ॥੨॥੮॥੩੬॥

## ਸੋਰਠਿ ਮਹਲਾ ੫ ॥

## ਗੁਰ ਕੇ ਚਰਨ ਬਸੇ ਰਿਦ ਭੀਤਰਿ; ਸੁਭ ਲਖਣ ਪ੍ਰਭਿ ਕੀਨੇ ॥

ਹੇ ਭਾਈ! ਜਿਨ੍ਹਾਂ ਦੇ ਰਿਦ = ਹਿਰਦੇ ਦੇ ਭੀਤਰਿ = ਅੰਦਰ ਗੁਰ = ਸਤਿਗੁਰਾਂ ਕੇ = ਦੇ ਚਰਨ ਕਮਲ ਬਸੇ = ਵੱਸ ਗਏ ਹਨ, ਉਨ੍ਹਾਂ ਦੇ ਪ੍ਰਭਿ = ਪਰਮੇਸ਼ਰ ਨੇ ਮੰਦੇ ਲਖਣ ਮੇਟ ਕੇ ਸੁਭ = ਸ੍ਰੇਸ਼ਟ ਲਖਣ = ਲੱਛਣ ਬਣਾਉਣਾ ਕੀਨੇ = ਕੀਤੇ ਹਨ ਭਾਵ ਦੈਵੀ ਗੁਣਾਂ ਦੀ ਪ੍ਰਗਟਤਾ ਕਰ ਦਿੱਤੀ ਹੈ।

## ਭਏ ਕ੍ਰਿਪਾਲ ਪੂਰਨ ਪਰਮੇਸਰ; ਨਾਮ ਨਿਧਾਨ ਮਨਿ ਚੀਨੇ ॥੧॥

ਜਦੋਂ ਸਾਰੀਆਂ ਥਾਵਾਂ ਵਿਚ ਪੂਰਨ = ਵਿਆਪਕ ਪਰਮੇਸ਼ਰ ਜੀ ਕ੍ਰਿਪਾਲ = ਦਿਆਲੂ ਭਏ = ਹੋਏ ਤਾਂ ਸਤਿਗੁਰਾਂ ਦੀ ਕ੍ਰਿਪਾ ਕਰਕੇ ਮਨਿ = ਹਿਰਦੇ ਵਿਚ ਨਾਮ ਦੇ ਨਿਧਾਨ = ਖ਼ਜ਼ਾਨੇ ਨੂੰ ਚੀਨੇ = ਜਾਣ ਲਿਆ ॥੧॥

## ਮੇਰੋ ਗੁਰੁ; ਰਖਵਾਰੋ ਮੀਤ ॥

ਹੇ ਭਾਈ! ਮੇਰੋ = ਮੇਰੇ ਗੁਰੁ = ਸਤਿਗੁਰੂ ਸਾਹਿਬ ਜੀ ਲੋਕ-ਪ੍ਰਲੋਕ ਵਿਚ ਮੇਰੇ ਮੀਤ = ਮਿੱਤਰ ਦੀ ਨਿਆਈਂ ਰਖਵਾਰੋ = ਰੱਖਿਆ ਕਰਨ ਵਾਲੇ ਹਨ।

## ਦੂਣ ਚਊਣੀ ਦੇ ਵਡਿਆਈ; ਸੋਭਾ ਨੀਤਾ ਨੀਤ ॥੧॥ਰਹਾਉ॥

ਦੂਣ = ਦੁਗੁਣੀ ਭਾਵ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਵਾਲੀ, ਚਊਣੀ = ਚਉਗੁਣੀ ਭਾਵ ਤੀਜੇ ਗੁਰੂ ਅਮਰਦਾਸ ਸਾਹਿਬ ਜੀ ਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਵਾਲੀ, ਅਰਥਾਤ ਇਨ੍ਹਾਂ ਚੌਹਾਂ ਸਤਿਗੁਰਾਂ ਕੀ = ਦੀ ਵਡਿਆਈ = ਮਹਿਮਾ ਹੁਣ ਪੰਜਵੇਂ ਸਰੂਪ ਵਿਚ ਪਰਮੇਸ਼ਰ ਨੇ ਸਾਨੂੰ ਬਖ਼ਸ਼ਣਾ ਕੀਤੀ ਹੈ **ਵਾ:** ਦੂਣ ਚਊਣੀ = ਦ੍ਵੈਤ ਨੂੰ ਊਣ ਭਾਵ ਮੇਟ ਕਰਕੇ ਚੌਥੀ ਭੂਮਿਕਾ ਤੁਰੀਆ ਅਵਸਥਾ ਦੀ ਵਡਿਆਈ ਦੇਣਾ ਕੀਤੀ ਹੈ **ਵਾ:** ਦੂਣ = ਦੁਗੁਣੀ ਭਾਵ ਜੀਵ ਤੇ ਈਸ ਦੀ ਏਕਤਾ ਕਰਕੇ ਚਊਣੀ = ਚੌਗੁਣੀ ਭਾਵ ਚੌਥੀ ਭੂਮਿਕਾ ਦੀ ਵਡਿਆਈ ਦੇਣਾ ਕੀਤੀ ਹੈ **ਅਥਵਾ** ਦੂਣ = ਦ੍ਵੈਤ ਨੂੰ ਮੇਟ ਕਰ ਕੇ ਚਊਣੀ = ਚੌਗੁਣੀ ਭਾਵ ਚਾਰੇ ਅੰਤਹਕਰਣਾਂ ਦੇ ਅੰਦਰ ਚਾਰੇ ਵੈਰਾਗ, ਬਿਬੇਕ, ਖਟ ਸੰਮਤੀ, ਮੋਖ ਇੱਛਾ ਸਾਧਨਾਂ ਦੀ ਪ੍ਰਪੱਕਤਾ, ਚਾਰੇ ਅੰਤਰੰਗ ਸਾਧਨ ਤੇ ਚਾਰੇ ਸ਼੍ਰਵਣ, ਮੰਨਣ, ਨਿਧਿਆਸਣ ਤੇ ਤੱਤ ਤ੍ਵੰ ਦਾ ਸ਼ੰਸ਼ੋਧਨ ਦੀ ਵਡਿਆਈ ਬਖ਼ਸ਼ ਦਿੱਤੀ ਹੈ। ਇਸ ਕਰਕੇ ਨੀਤਾ ਨੀਤ = ਨਿਤਾਪ੍ਰਤਿ ਹਰ ਰੋਜ਼ ਸਾਡੀ ਸੋਭਾ = ਵਡਿਆਈ ਹੋ ਰਹੀ ਹੈ **ਵਾ:** ਨੀਤ = ਨਿਤ ਰੂਪ ਪਰਮੇਸ਼ਰ ਨੇ ਆਪਣੇ ਪਿਆਰਿਆਂ ਦੀ ਨੀਤਾ = ਨਿਤਾਪ੍ਰਤਿ ਵਡਿਆਈ ਬਣਾ ਦਿੱਤੀ ਹੈ ॥੧॥ਰਹਾਉ॥

## ਜੀਅ ਜੰਤ ਪ੍ਰਭਿ ਸਗਲ ਉਧਾਰੇ; ਦਰਸਨੁ ਦੇਖਣਹਾਰੇ ॥

ਜੋ ਸਤਿਗੁਰਾਂ ਦੇ ਦਰਸਨੁ = ਦੀਦਾਰ ਦੇਖਣਹਾਰੇ = ਵੇਖਣ ਵਾਲੇ ਜੀਅ = ਸੂਖਮ ਜੀਵ ਤੇ ਜੰਤ = ਸਥੂਲ ਜੀਵ ਸਨ, ਪ੍ਰਭਿ = ਪਰਮੇਸ਼ਰ ਨੇ ਸਗਲ = ਸਾਰੇ ਹੀ ਸੰਸਾਰ-ਸਮੁੰਦਰ ਤੋਂ ਉਧਾਰੇ = ਉਧਾਰ ਦਿੱਤੇ ਭਾਵ ਤਾਰ ਦਿੱਤੇ।

## ਗੁਰ ਪੂਰੇ ਕੀ ਅਚਰਜ ਵਡਿਆਈ; ਨਾਨਕ ਸਦ ਬਲਿਹਾਰੇ ॥੨॥੯॥੩੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪੂਰੇ = ਪੂਰਨ ਗੁਰ = ਸਤਿਗੁਰਾਂ ਕੀ = ਦੀ ਅਚਰਜ = ਅਸਚਰਜ ਵਡਿਆਈ = ਮਹਿਮਾ ਹੈ, ਅਸੀਂ ਐਸੇ ਗੁਰਾਂ ਤੋਂ ਸਦ = ਸੈਂਕੜੇ ਵਾਰੀ **ਵਾ:** ਸਦ = ਹਮੇਸ਼ਾ ਬਲਿਹਾਰੇ = ਕੁਰਬਾਨ ਜਾਂਦੇ ਹਾਂ ॥੨॥੯॥੩੭॥

## ਸੋਰਠਿ ਮਹਲਾ ੫ ॥
## ਸੰਚਨਿ ਕਰਉ ਨਾਮ ਧਨੁ ਨਿਰਮਲ; ਥਾਤੀ ਅਗਮ ਅਪਾਰ ॥

ਪਰਮੇਸ਼ਰ ਦੇ ਨਿਰਮਲ = ਪਵਿੱਤਰ **ਵਾ:** ਮਨ ਨੂੰ ਨਿਰਮਲ = ਸ਼ੁੱਧ ਕਰਨ ਵਾਲੇ ਨਾਮ ਰੂਪੀ ਧਨ ਨੂੰ ਸੰਚਨਿ = ਇਕੱਤਰ ਕਰਉ = ਕਰੋ, ਇਹੋ ਹੀ ਅਗਮ = ਗੰਮਤਾ ਤੋਂ ਰਹਿਤ, ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੀ ਥਾਤੀ = ਥੈਲੀ ਹੈ **ਵਾ:** ਭਗਤੀ ਰੂਪ ਥਾਤੀ = ਥੈਲੀ ਹੈ।

## ਬਿਲਛਿ ਬਿਨੋਦ ਆਨੰਦ ਸੁਖ ਮਾਣਹੁ; ਖਾਇ ਜੀਵਹੁ ਸਿਖ ਪਰਵਾਰ ॥੧॥

ਆਪ ਪਰਮੇਸ਼ਰ ਦਾ ਨਾਮ ਜਪ ਕੇ ਬਿਲਛਿ = ਅਨੰਦ ਮਾਨਣਾ ਕਰੋ, ਸੰਬੰਧੀਆਂ ਦੇ ਨਾਲ ਮਿਲ ਕੇ ਬਿਨੋਦ = ਕੌਤਕ ਦੇ ਤਾਈਂ ਮਾਨਣਾ ਕਰੋ **ਵਾ:** ਸ਼੍ਰਵਣ ਕਰਕੇ ਸ਼੍ਰਵਣ ਬਿਲਛਿ = ਅਨੰਦ ਤੇ ਮੰਨਣ ਕਰਕੇ ਦਰਸ਼ਨਾਂ ਦਾ ਬਿਨੋਦ = ਅਨੰਦ ਪ੍ਰਾਪਤ ਕਰ ਕੇ ਸਾਖਿਆਤਤਾ **ਵਾ:** ਅਨੰਦ ਸਰੂਪ ਦੇ ਸੁਖ ਨੂੰ ਮਾਣਹੁ = ਮਾਨਣਾ ਕਰੋ ਅਤੇ ਜਿਤਨਾ ਦੈਵੀ ਸੰਪਦਾ ਵਾਲਾ ਸਤਿਗੁਰਾਂ ਦਾ ਸਿੱਖ ਪਰਵਾਰ = ਸਿੱਖ ਸੰਗਤਾਂ ਰੂਪ ਪਰਿਵਾਰ ਹੈ, ਉਸ ਨਾਲ ਮਿਲ ਕੇ ਗੁਰਾਂ ਦੇ ਉਪਦੇਸ਼ ਨੂੰ ਖਾਇ = ਖਾ ਭਾਵ ਧਾਰਨ ਕਰ ਕੇ ਜੀਵਨ ਮੁਕਤ ਹੋਵੋ, ਜੀਵਹੁ = ਜਿਉਂਦੇ ਹੋਵੋ **ਅਥਵਾ** ਹੇ ਭਾਈ! ਪਰਮੇਸ਼ਰ ਦਾ ਨਾਮ ਆਮ ਖ਼ਾਸ ਨੂੰ ਵੰਡ ਕਰਕੇ ਆਪ ਬਿਲਛਿ = ਅਨੰਦ ਮਾਨਣਾ ਕਰੋ, ਤੇ ਹੋਰਨਾਂ ਸੰਬੰਧੀਆਂ ਦੇ ਨਾਲ ਮਿਲ ਕੇ ਵੀ ਉਸ ਵਾਹਿਗੁਰੂ ਦੇ ਬਿਨੋਦ = ਕੌਤਕਾਂ ਤਾਈਂ ਮਾਨਣਾ ਕਰੋ **ਵਾ:** ਸੁਖ ਸਰੂਪ ਪਰਮੇਸ਼ਰ ਦੇ ਅਨੰਦ ਨੂੰ ਮਨ ਤਨ ਬਾਣੀ ਕਰਕੇ ਮਾਨਣਾ ਕਰੋ ਅਤੇ ਸਤਿਗੁਰਾਂ ਦੀ ਸਿੱਖ ਸੰਗਤ ਰੂਪ ਪਰਿਵਾਰ ਨਾਲ ਮਿਲ ਕੇ ਨਾਮ ਧਨ ਨੂੰ ਖਾਇ = ਖਾ ਭਾਵ ਧਾਰਨ ਕਰ ਕੇ ਜੀਵਣਾ ਕਰੋ **ਵਾ:** ਗੁਰਾਂ ਦੀ ਸਿਖ = ਸਿੱਖਿਆ ਨੂੰ ਖਾਇ = ਖਾ ਭਾਵ ਧਾਰਨ ਕਰ ਕੇ ਦੈਵੀ ਸੰਪਦਾ ਰੂਪ ਪਰਿਵਾਰ ਦੇ ਸਹਿਤ ਹੋ ਕੇ ਜਿਸ ਵਾਹਿਗੁਰੂ ਦੇ ਬਿਲਛਿ = ਅਨੰਦਾਇਕ ਬਿਨੋਦ = ਕੌਤਕ ਹਨ, ਉਸ ਅਨੰਦ ਸਰੂਪ ਦੇ ਸੁਖ ਨੂੰ ਮਾਣਹੁ = ਮਾਨਣਾ ਕਰੋ, ਇਸ ਪ੍ਰਕਾਰ ਜੀਵਹੁ = ਜੀਵਣਾ ਕਰੋ **ਵਾ:** ਹੇ ਜਗਿਆਸੂ ਜਨੋਂ! ਆਸੁਰੀ ਸੰਪਦਾ ਦੇ ਪਰਿਵਾਰ ਨੂੰ ਖਾ ਕੇ (ਬਿਲਛਿ) ਸ਼੍ਰਵਣ, (ਬਿਨੋਦ) ਮੰਨਣ (ਅਨੰਦ) ਨਿਧਿਆਸਣ ਕਰਕੇ ਸੁਖ ਸਰੂਪ ਦੀ ਸਾਖਿਆਤਤਾ ਦਾ ਸੁਖ ਮਾਨਣਾ ਕਰੋ ॥੧॥

## ਹਰਿ ਕੇ ਚਰਨ ਕਮਲ; ਆਧਾਰ ॥

ਹਰਿ = ਪਰਮੇਸ਼ਰ ਕੇ = ਦੇ ਚਰਨਾਂ ਕਮਲਾਂ ਦਾ ਹਿਰਦੇ ਵਿਚ ਆਧਾਰ = ਆਸਰਾ ਲੈਣਾ ਕਰੋ।

## ਸੰਤ ਪ੍ਰਸਾਦਿ ਪਾਇਓ ਸਚ ਬੋਹਿਥੁ; ਚੜਿ ਲੰਘਉ ਬਿਖੁ ਸੰਸਾਰ ॥੧॥ਰਹਾਉ॥

ਸੰਤ = ਸ਼ਾਂਤ-ਚਿਤ ਗੁਰਾਂ ਦੀ ਪ੍ਰਸਾਦਿ = ਕ੍ਰਿਪਾ ਨਾਲ ਸੱਚ ਨਾਮ ਰੂਪੀ ਬੋਹਿਥੁ = ਜਹਾਜ਼ ਨੂੰ ਪਾਇਓ = ਪਾਉਣਾ ਕਰੋ, ਉਸ ਨਾਮ ਰੂਪੀ ਜਹਾਜ਼ 'ਤੇ ਚੜ੍ਹ ਕੇ ਵਿਸ਼ਿਆਂ ਦੀ ਬਿਖੁ = ਜ਼ਹਿਰ ਨਾਲ ਭਰੇ ਸੰਸਾਰ-ਸਮੁੰਦਰ ਤੋਂ ਮੁਕਤੀ ਰੂਪ ਕਿਨਾਰੇ ਤੇ ਪਾਰ ਲੰਘਉ = ਲੰਘਣਾ ਕਰੋ ॥੧॥ਰਹਾਉ॥

## ਭਏ ਕ੍ਰਿਪਾਲ ਪੂਰਨ ਅਬਿਨਾਸੀ; ਆਪਹਿ ਕੀਨੀ ਸਾਰ ॥

ਜਿਨ੍ਹਾਂ ਉਤੇ ਸਾਰਿਆਂ ਥਾਵਾਂ ਵਿਚ ਪੂਰਨ = ਵਿਆਪਕ ਅਬਿਨਾਸੀ = ਨਾਸ਼ ਤੋਂ ਰਹਿਤ ਪਰਮੇਸ਼ਰ ਕ੍ਰਿਪਾਲ = ਦਿਆਲੂ ਭਏ = ਹੋਏ ਹਨ, ਉਨ੍ਹਾਂ ਦੀ ਲੋਕ-ਪ੍ਰਲੋਕ ਵਿਚ ਆਪਹਿ = ਆਪ ਹੀ ਸਾਰ = ਸੰਭਾਲ ਕੀਨੀ = ਕੀਤੀ ਹੈ।

## ਪੇਖਿ ਪੇਖਿ ਨਾਨਕ ਬਿਗਸਾਨੋ; ਨਾਨਕ ਨਾਹੀ ਸੁਮਾਰ ॥੨॥੧੦॥੩੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਗੁਣਾਂ ਦੀ ਸੁਮਾਰ = ਗਿਣਤੀ ਨਾਹੀ = ਨਹੀਂ ਆਉਂਦੀ, ਉਸ ਪਰਮੇਸ਼ਰ ਦੇ ਗਿਆਨ ਵਾਲੀ ਦ੍ਰਿਸ਼ਟੀ ਨਾਲ ਦਰਸ਼ਨ ਪੇਖਿ ਪੇਖਿ = ਵੇਖ ਵੇਖ ਕੇ ਚਿਤ ਬਿਗਸਾਨੋ = ਖਿੜ ਜਾਂਦਾ ਹੈ ॥੨॥੧੦॥੩੮॥

## ਸੋਰਠਿ ਮਹਲਾ ੫ ॥

## ਗੁਰਿ ਪੂਰੈ ਅਪਨੀ ਕਲ ਧਾਰੀ; ਸਭ ਘਟ ਉਪਜੀ ਦਇਆ ॥

ਪੂਰੈ = ਪੂਰਨ ਗੁਰਿ = ਸਤਿਗੁਰੂ ਜੀ ਨੇ ਅਪਨੀ = ਆਪਦੀ ਐਸੀ ਕਲ = ਸ਼ਕਤੀ ਧਾਰੀ = ਧਾਰਨ ਕੀਤੀ ਹੈ, ਜੋ ਸਭ = ਸਾਰਿਆਂ ਦੇ ਘਟ = ਹਿਰਦਿਆਂ ਵਿਚ ਦਇਆ = ਦਿਆਲਤਾ ਉਪਜੀ = ਪੈਦਾ ਹੋ ਗਈ ਹੈ।

## ਆਪੇ ਮੇਲਿ ਵਡਾਈ ਕੀਨੀ; ਕੁਸਲ ਖੇਮ ਸਭ ਭਇਆ ॥੧॥

ਆਪੇ = ਆਪ ਹੀ ਸਤਿਗੁਰਾਂ ਨੇ ਗੁਰਸਿੱਖਾਂ ਦੇ ਨਾਲ ਮੇਲਿ = ਮਿਲਾ ਕੇ ਬ੍ਰਹਮ ਵਿੱਦਿਆ ਦੀ ਵਡਾਈ = ਵਡਿਆਈ ਦੇਣਾ ਕੀਨੀ = ਕੀਤੀ ਹੈ, ਤੇ ਸਭ = ਸਾਰੇ ਤਰ੍ਹਾਂ ਕਰਕੇ ਖੇਮ = ਮਿਲੀ ਵਸਤੂ ਦੀ ਰੱਖਿਆ ਦੇ ਸਹਿਤ ਕੁਸਲ = ਅਨੰਦ ਪ੍ਰਾਪਤ ਭਇਆ = ਹੋਇਆ ਹੈ ॥੧॥

**[ਅੰਗ ੬੧੯]**

## ਸਤਿਗੁਰੁ ਪੂਰਾ; ਮੇਰੈ ਨਾਲਿ ॥ ਪਾਰਬ੍ਰਹਮੁ ਜਪਿ; ਸਦਾ ਨਿਹਾਲ ॥ਰਹਾਉ॥

ਪੂਰਾ = ਪੂਰਨ ਸਤਿਗੁਰੂ ਜੀ ਮੇਰੈ = ਸਾਡੇ ਨਾਲਿ = ਸਾਥ ਹਨ ਅਤੇ ਉਨ੍ਹਾਂ ਗੁਰਾਂ ਦੁਆਰਾ ਪਾਰਬ੍ਰਹਮੁ = ਪਰਮੇਸ਼ਰ ਵਾਹਿਗੁਰੂ ਦੇ ਨਾਮ ਨੂੰ ਜਪ ਕੇ ਸਦਾ = ਹਮੇਸ਼ਾ ਹੀ ਨਿਹਾਲ = ਦੁੱਖਾਂ ਤੋਂ ਰਹਿਤ ਹੋ ਗਏ ਹਾਂ ॥ਰਹਾਉ॥

## ਅੰਤਰਿ ਬਾਹਰਿ ਥਾਨ ਥਨੰਤਰਿ; ਜਤ ਕਤ ਪੇਖਉ ਸੋਈ ॥

ਸਾਰਿਆਂ ਜੀਵਾਂ ਦੇ ਹਿਰਦਿਆਂ ਦੇ ਅੰਤਰਿ = ਅੰਦਰ ਤੇ ਬਾਹਰ ਸੰਸਾਰ ਵਿਚ ਅਤੇ ਸਭ ਥਾਨ = ਥਾਵਾਂ ਤੇ ਥਨੰਤਰਿ = ਥਾਵਾਂ ਦੇ ਅੰਦਰ ਭਾਵ ਲੋਕ ਪ੍ਰਲੋਕ ਵਿਚ ਜਤ = ਜਿਥੇ ਕਤ = ਕਿਥੇ ਵੀ ਪੇਖਉ = ਵੇਖੀਏ ਸੋਈ = ਉਹੋ ਪਰਮੇਸ਼ਰ ਹੀ ਵਿਆਪਕ ਹੈ।

## ਨਾਨਕ ਗੁਰੁ ਪਾਇਓ ਵਡਭਾਗੀ; ਤਿਸੁ ਜੇਵਡੁ ਅਵਰੁ ਨ ਕੋਈ ॥੨॥੧੧॥੩੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਵਡਭਾਗੀ = ਵੱਡਿਆਂ ਭਾਗਾਂ ਕਰਕੇ ਗੁਰੁ = ਸਤਿਗੁਰੂ ਰਾਮਦਾਸ ਜੀ ਨੂੰ ਪਾਇਓ = ਪਾਉਣਾ ਕੀਤਾ ਹੈ, ਤਿਸੁ = ਉਸ ਸਤਿਗੁਰਾਂ ਜੇਵਡੁ = ਜਿੱਡਾ ਵੱਡਾ ਅਵਰ ਅਸਥਾਨ ਵਿਚ ਅਵਰੁ = ਹੋਰ ਕੋਈ ਨ = ਨਹੀਂ ਹੈ ॥੨॥੧੧॥੩੯॥

ਜਦੋਂ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਤਾਪ ਉਤਰ ਗਿਆ, ਤਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪ੍ਰਸੰਨ ਹੋ ਕੇ ਜਗਿਆਸੂਆਂ ਨੂੰ ਉਪਦੇਸ਼ ਰੂਪ ਵਿਚ ਕਈ ਸ਼ਬਦ ਉਚਾਰਨ ਕੀਤੇ ਹਨ ਉਨ੍ਹਾਂ ਵਿੱਚੋਂ ਕੁਝ ਸ਼ਬਦ ਇਥੇ ਹਨ :

## ਸੋਰਠਿ ਮਹਲਾ ੫ ॥

## ਸੂਖ ਮੰਗਲ ਕਲਿਆਨ ਸਹਜ ਧੁਨਿ; ਪ੍ਰਭ ਕੇ ਚਰਣ ਨਿਹਾਰਿਆ ॥

ਹੇ ਭਾਈ ! ਸੂਖ = ਅਨੰਦ ਸਰੂਪ ਪਰਮੇਸ਼ਰ ਦੇ ਮੰਗਲ = ਖ਼ੁਸ਼ੀ ਦੇ ਗੀਤ ਗਾਉਣੇ ਕਰਕੇ ਕਲਿਆਣ = ਸੁਖ ਦੀ ਪ੍ਰਾਪਤੀ ਤੇ ਹਿਰਦੇ ਦੇ ਅੰਦਰ ਸਹਜ = ਸ਼ਾਂਤੀ ਦੀ **ਵਾ:** ਨਾਮ ਦੀ ਧੁਨਿ = ਧੁਨੀ ਜਾਗੀ ਤਾਂ ਪ੍ਰਭ = ਪਰਮੇਸ਼ਰ ਕੇ = ਦੇ ਚਰਨ ਕਮਲਾਂ ਨੂੰ ਨਿਹਾਰਿਆ = ਵੇਖਣਾ ਕੀਤਾ।

## ਰਾਖਨਹਾਰੈ ਰਾਖਿਓ ਬਾਰਿਕੁ; ਸਤਿਗੁਰਿ ਤਾਪੁ ਉਤਾਰਿਆ ॥੧॥

ਸਾਰਿਆਂ ਨੂੰ ਰਾਖਨਹਾਰੈ = ਰੱਖਣ ਵਾਲੇ ਪਰਮੇਸ਼ਰ ਨੇ ਬਾਰਿਕੁ = ਬਾਲਕ ਹਰਿਗੋਬਿੰਦ ਦੀ ਰਾਖਿਓ = ਰੱਖਿਆ ਕੀਤੀ ਹੈ ਅਤੇ ਸਤਿਗੁਰਾਂ ਨੇ ਤਾਪੁ = ਬੁਖ਼ਾਰ ਵੀ ਉਤਾਰਿਆ = ਉਤਾਰ ਦਿੱਤਾ ਹੈ **ਵਾ:** ਰਖਣਹਾਰ ਪਰਮੇਸ਼ਰ ਨੇ ਜਗਿਆਸੂ ਰੂਪ ਬਾਲਕਾਂ ਦੀ ਵਿਕਾਰਾਂ ਤੋਂ ਬਚਾਉਣ ਰੂਪ ਰੱਖਿਆ ਕੀਤੀ ਹੈ ਤੇ, ਆਧੀ, ਬਿਆਧੀ, ਉਪਾਧੀ ਤਾਪਾਂ ਨੂੰ ਵੀ ਉਤਾਰ ਦਿੱਤਾ ਹੈ ॥੧॥

## ਉਬਰੇ; ਸਤਿਗੁਰ ਕੀ ਸਰਣਾਈ ॥ ਜਾ ਕੀ ਸੇਵ; ਨ ਬਿਰਥੀ ਜਾਈ ॥ਰਹਾਉ॥

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਕੀ = ਦੀ ਸਰਣਾਈ = ਸ਼ਰਨ ਵਿਚ ਪੈ ਕੇ ਉਬਰੇ = ਬਚਾ ਹੋਇਆ ਹੈ। ਜਾ = ਜਿਸ ਗੁਰਾਂ ਕੀ = ਦੀ ਸੇਵ = ਟਹਿਲ ਕੀਤੀ, ਕਦੇ ਵੀ ਬਿਰਥੀ = ਨਿਸਫਲ ਨ = ਨਹੀਂ ਜਾਈ = ਜਾਂਦੀ ॥ਰਹਾਉ॥

## ਘਰ ਮਹਿ ਸੂਖ, ਬਾਹਰਿ ਫੁਨਿ ਸੂਖਾ; ਪ੍ਰਭ ਅਪੁਨੇ ਭਏ ਦਇਆਲਾ ॥

ਹੁਣ ਘਰ ਮਹਿ = ਵਿਚ ਸੂਖ = ਸੁਖ ਹੈ **ਵਾ:** ਘਰ = ਹਿਰਦੇ ਵਿਚ ਸੁਖ = ਅਨੰਦ ਤੇ ਬਾਹਰ ਸੰਸਾਰ ਵਿਚ ਫੁਨਿ = ਭੀ ਸੂਖਾ = ਸੁਖ ਹੀ ਹੈ, ਕਿਉਂਕਿ ਸਾਡੇ ਅਪੁਨੇ = ਆਪਦੇ ਪ੍ਰਭ = ਪਰਮੇਸ਼ਰ ਜੀ ਦਇਆਲਾ = ਦਿਆਲੂ ਭਏ = ਹੋਏ ਹਨ।

## ਨਾਨਕ ਬਿਘਨੁ ਨ ਲਾਗੈ ਕੋਊ; ਮੇਰਾ ਪ੍ਰਭੁ ਹੋਆ ਕਿਰਪਾਲਾ ॥੨॥੧੨॥੪੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੁਣ ਕੋਊ = ਕੋਈ ਵੀ ਬਿਘਨ ਨ = ਨਹੀਂ ਲਾਗੈ = ਲੱਗਦਾ, ਕਿਉਂਕਿ ਮੇਰਾ ਸਮਰੱਥ ਪ੍ਰਭੁ = ਵਾਹਿਗੁਰੂ ਕਿਰਪਾਲਾ = ਦਿਆਲੂ ਹੋਆ = ਹੋਇਆ ਹੈ ॥੨॥੧੨॥੪੦॥

## ਸੋਰਠਿ ਮਹਲਾ ੫ ॥

## ਸਾਧੂ ਸੰਗਿ ਭਇਆ ਮਨਿ ਉਦਮੁ; ਨਾਮੁ ਰਤਨੁ ਜਸੁ ਗਾਈ ॥

ਹੇ ਭਾਈ ! ਜਿਨ੍ਹਾਂ ਨੂੰ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਿ = ਸੰਗਤ ਨਾਲ ਮਿਲ ਕਰਕੇ ਮਨਿ = ਰਿਦੇ ਵਿਚ ਭਜਨ ਸਿਮਰਨ ਕਰਨ ਦਾ ਉੱਦਮ ਪ੍ਰਾਪਤ ਭਇਆ = ਹੋਇਆ ਹੈ, ਉਨ੍ਹਾਂ ਨੇ ਪਰਮੇਸ਼ਰ ਦੇ ਨਾਮ ਰੂਪੀ ਅਮੋਲਕ ਰਤਨੁ = ਮਾਣਕ ਨੂੰ ਪ੍ਰਾਪਤ ਕਰ ਕੇ ਜਸੁ = ਕੀਰਤਨ ਨੂੰ ਗਾਈ = ਗਾਉਣਾ ਕੀਤਾ ਹੈ। ਅਤੇ ਇਉਂ

## ਮਿਟਿ ਗਈ ਚਿੰਤਾ ਸਿਮਰਿ ਅਨੰਤਾ; ਸਾਗਰੁ ਤਰਿਆ ਭਾਈ ॥੧॥

ਹੇ ਭਾਈ = ਭਰਾਵੋ ! ਅਨੰਤਾ = ਬੇਅੰਤ ਪਰਮੇਸ਼ਰ ਦਾ ਸਿਮਰਿ = ਸਿਮਰਨ ਕਰ ਕੇ ਉਨ੍ਹਾਂ ਦੇ ਹਿਰਦੇ ਦੀ ਚਿੰਤਾ ਮਿਟ = ਨਵਿਰਤ ਹੋ ਗਈ ਤੇ ਉਹ ਸੰਸਾਰ ਸਾਗਰੁ = ਸਮੁੰਦਰ ਤੋਂ ਤਰ ਗਏ ਹਨ ॥੧॥

## ਹਿਰਦੈ; ਹਰਿ ਕੇ ਚਰਣ ਵਸਾਈ ॥

ਜਦੋਂ ਹਿਰਦੈ = ਚਿਤ ਦੇ ਵਿਚ ਹਰਿ = ਪਰਮੇਸ਼ਰ ਕੇ = ਦੇ ਪਵਿੱਤਰ ਚਰਨਾਂ ਦੀ ਪ੍ਰੀਤੀ ਨੂੰ ਵਸਾਈ = ਵਸਾਉਣਾ ਕੀਤਾ; ਤਾਂ

## ਸੁਖੁ ਪਾਇਆ ਸਹਜ ਧੁਨਿ ਉਪਜੀ; ਰੋਗਾ ਘਾਣਿ ਮਿਟਾਈ ॥ਰਹਾਉ॥

ਸੁਖੁ = ਅਨੰਦ ਸਰੂਪ ਨੂੰ ਪਾਇਆ = ਪਾ ਲਿਆ, ਹਿਰਦੇ ਦੇ ਅੰਦਰੋਂ ਸਹਜ = ਸ਼ਾਂਤੀ ਵਾਲੀ ਨਾਮ ਦੀ ਧੁਨਿ = ਧੁਨੀ ਉਪਜੀ = ਪੈਦਾ ਭਾਵ ਪ੍ਰਗਟ ਹੋ ਗਈ ਅਤੇ ਰੋਗਾਂ ਦੀ ਘਾਣਿ = ਘਾਣੀ (ਸਮੁਦਾ) ਭਾਵ ਬਹੁਲਤਾ ਰੂਪ ਅਵਿੱਦਿਆ ਮਿਟਾਈ = ਮੇਟ ਦਿੱਤੀ ॥ਰਹਾਉ॥ ਇਸ ਕਰਕੇ ਇਉਂ ਬੇਨਤੀ ਕਰਦੇ ਹਾਂ

## ਕਿਆ ਗੁਣ ਤੇਰੇ ਆਖਿ ਵਖਾਣਾ; ਕੀਮਤਿ ਕਹਣੁ ਨ ਜਾਈ ॥

ਹੇ ਮਹਾਰਾਜ ਜੀ ! ਤੇਰੇ = ਤੁਹਾਡੇ ਆਖਿ = ਮੁਖ ਦੁਆਰਾ ਜਾ ਅਖਿਆਨਾਂ ਦੁਆਰਾ ਕਿਆ = ਕਿਹੜੇ-ਕਿਹੜੇ ਗੁਣ ਵਖਾਣਾ = ਕਥਨ ਕਰੀਏ, ਕਿਉਂਕਿ ਕਿਸੇ ਦੇ ਪਾਸੋਂ ਵੀ ਆਪ ਜੀ ਦੇ ਗੁਣਾਂ ਦੀ ਕੀਮਤ ਕਹਣੁ = ਕਹੀ ਨ = ਨਹੀਂ ਜਾਈ = ਜਾ ਸਕਦੀ।

## ਨਾਨਕ ਭਗਤ ਭਏ ਅਬਿਨਾਸੀ; ਅਪੁਨਾ ਪ੍ਰਭੁ ਭਇਆ ਸਹਾਈ ॥੨॥੧੩॥੪੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਵਾਹਿਗੁਰੂ ਦੀ ਭਗਤੀ ਕਰਨ ਵਾਲੇ ਭਗਤ ਜਨ ਭਗਤੀ ਕਰ ਕੇ ਅਬਿਨਾਸੀ = ਨਾਸ਼ ਤੋਂ ਰਹਿਤ ਸਰੂਪ ਹੀ ਭਏ = ਹੋ ਗਏ ਹਨ, ਕਿਉਂਕਿ ਆਪਣਾ ਪ੍ਰਭੁ = ਪਰਮੇਸ਼ਰ ਉਨ੍ਹਾਂ ਦਾ ਸਹਾਈ = ਸਹਾਇਕ ਭਇਆ = ਹੋਇਆ ਹੈ ॥੨॥੧੩॥੪੧॥

## ਸੋਰਠਿ ਮ: ੫ ॥ ਗਏ ਕਲੇਸ ਰੋਗ ਸਭਿ ਨਾਸੇ; ਪ੍ਰਭਿ ਅਪੁਨੈ ਕਿਰਪਾ ਧਾਰੀ ॥

ਹੇ ਪ੍ਰਭਿ = ਵਾਹਿਗੁਰੂ ! ਜਿਸ ਵੇਲੇ ਆਪ ਜੀ ਨੇ ਆਪਣੇ ਜਾਣ ਕੇ ਕਿਰਪਾ ਦ੍ਰਿਸ਼ਟੀ ਧਾਰੀ ਤਾਂ ਅਵਿੱਦਿਆ, ਅਸੰਮਤਾ, ਰਾਗ, ਦ੍ਵੈਖ, ਅਭਿਨਿਵੇਸ਼ ਆਦਿ ਕਲੇਸ਼ ਤੇ ਹਉਮੈ ਆਦਿਕ ਦੇ ਸਭਿ = ਸਾਰੇ ਰੋਗ ਨਾਸੇ = ਨਾਸ਼ ਹੋ ਗਏ ਹਨ; ਅਤੇ

## ਆਠ ਪਹਰ ਆਰਾਧਹੁ ਸੁਆਮੀ; ਪੂਰਨ ਘਾਲ ਹਮਾਰੀ ॥੧॥

ਹੇ ਸੁਆਮੀ = ਮਾਲਕ, ਆਠ = ਅੱਠੇ ਪਹਿਰ ਆਪ ਜੀ ਦਾ ਨਾਮ ਆਰਾਧਹੁ = ਧਿਆਉਣਾ ਕਰਦੇ ਹਾਂ ਅਤੇ ਹਮਾਰੀ = ਸਾਡੀ ਭਗਤੀ ਰੂਪ ਘਾਲ = ਕਮਾਈ ਪੂਰਨ = ਪੂਰੀ ਹੋ ਜਾਵੇ ॥੧॥

## ਹਰਿ ਜੀਉ; ਤੂ ਸੁਖ ਸੰਪਤਿ ਰਾਸਿ ॥

ਹੇ ਹਰਿ = ਵਾਹਿਗੁਰੂ ਜੀਉ = ਜੀ ! ਤੂ = ਤੁਸੀਂ ਸਾਰਿਆਂ ਨੂੰ ਆਤਮਿਕ ਸੁਖ = ਅਨੰਦ, ਦੈਵੀ ਸੰਪਤਿ = ਸੰਪਦਾ ਤੇ ਸ਼ਰਧਾ ਰੂਪੀ ਰਾਸਿ = ਪੂੰਜੀ ਦੇਣ ਵਾਲੇ ਹੋ।

## ਰਾਖਿ ਲੈਹੁ ਭਾਈ ਮੇਰੇ ਕਉ; ਪ੍ਰਭ ਆਗੈ ਅਰਦਾਸਿ ॥ਰਹਾਉ॥

ਹੇ ਪ੍ਰਭ = ਪਰਮੇਸ਼ਰ ! ਆਪ ਜੀ ਦੇ ਆਗੈ = ਅੱਗੇ ਅਰਦਾਸਿ = ਬੇਨਤੀ ਹੈ ਕਿ ਮੇਰੇ = ਸਾਡੇ ਪਿਆਰੇ ਭਾਈ = ਭਾਵਨੇ ਯੋਗ ਗੁਰਸਿੱਖਾਂ ਕਉ = ਨੂੰ ਆਪ ਹੀ ਲੋਕ-ਪ੍ਰਲੋਕ ਵਿਚ ਰਾਖਿ = ਰੱਖ ਲੈਹੁ = ਲੈਣਾ ਕਰੋ **ਅਥਵਾ** ਹੇ ਵਾਹਿਗੁਰੂ ! ਤੁਹਾਡੇ ਅੱਗੇ ਬੇਨਤੀ ਹੈ ਕਿ ਸਾਡੇ ਭਾਈ = ਪਿਆਰੇ **ਵਾ:** ਭਾਈ = ਭਾਵਨੇ ਯੋਗ ਹਰਿਗੋਬਿੰਦ ਜੀ ਨੂੰ ਆਪ ਹੀ ਰੱਖ ਲੈਣਾ ਕਰੋ ॥ਰਹਾਉ॥

## ਜੋ ਮਾਗਉ ਸੋਈ ਸੋਈ ਪਾਵਉ; ਅਪਨੇ ਖਸਮ ਭਰੋਸਾ ॥

ਜੋ ਜੋ ਪਦਾਰਥ ਮਾਗਉ = ਮੰਗਦੇ ਹਾਂ ਸੋਈ ਸੋਈ = ਓਹੀ ਓਹੀ ਧਰਮ ਅਰਥ ਕਾਮ ਮੋਖ ਪਦਾਰਥ ਪਾਵਉ = ਪਾਉਣਾ ਕਰਦੇ ਹਾਂ ਕਿਉਂਕਿ ਸਾਨੂੰ ਆਪਨੇ ਖਸਮ = ਮਾਲਕ ਪਰਮੇਸ਼ਰ 'ਤੇ ਭਰੋਸਾ = ਵਿਸ਼ਵਾਸ ਹੈ।

## ਕਹੁ ਨਾਨਕ ਗੁਰੁ ਪੂਰਾ ਭੇਟਿਓ; ਮਿਟਿਓ ਸਗਲ ਅੰਦੇਸਾ ॥੨॥੧੪॥੪੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਦੋਂ ਪੂਰਾ = ਪੂਰਨ ਗੁਰੁ = ਸਤਿਗੁਰੂ ਨਾਲ ਭੇਟਿਓ = ਮਿਲਾਪ ਹੋਇਆ ਤਾਂ ਸਗਲ = ਸਾਰੇ ਪ੍ਰਮਾਣ, ਪ੍ਰਮੇਯ, ਵਿਪਰਜੇ ਆਦਿਕ ਅੰਦੇਸਾ = ਸੰਸੇ ਮਿਟਿਓ = ਮਿਟ ਗਏ ॥੨॥੧੪॥੪੨॥

## ਸੋਰਠਿ ਮਹਲਾ ੫ ॥

## ਸਿਮਰਿ ਸਿਮਰਿ ਗੁਰੁ ਸਤਿਗੁਰੁ ਅਪਨਾ; ਸਗਲਾ ਦੂਖੁ ਮਿਟਾਇਆ ॥

ਹੇ ਭਾਈ ! ਜਦੋਂ ਆਪਣੇ ਗੁਰੁ = ਪੂਜਨੀਕ **ਵਾ:** ਚੇਤਨ ਸਰੂਪ ਸਤਿਗੁਰੂ ਜੀ ਦਾ ਸਿਮਰਿ = ਸਿਮਰਨ ਸਿਮਰਿ = ਸਿਮਰਿਆ ਤਾਂ ਸਗਲਾ = ਸਾਰਾ ਜੰਮਣ ਮਰਨ ਆਦਿ ਦਾ ਦੂਖੁ = ਕਸ਼ਟ ਗੁਰਾਂ ਤੇ ਮਿਟਾਇਆ = ਮਿਟਾ ਦਿੱਤਾ; ਅਤੇ

## ਤਾਪ ਰੋਗ ਗਏ ਗੁਰ ਬਚਨੀ; ਮਨ ਇਛੇ ਫਲ ਪਾਇਆ ॥੧॥

ਗੁਰ ਬਚਨੀ = ਸਤਿਗੁਰਾਂ ਦੇ ਬਚਨਾਂ ਨੂੰ ਕਮਾਉਣੇ ਕਰਕੇ ਆਧੀ, ਬਿਆਧੀ, ਉਪਾਧੀ **ਵਾ:** ਸੀਤਲਾ ਆਦਿ ਤਾਪ, ਅਵਿੱਦਿਆ ਰੂਪੀ ਸਾਰੇ ਰੋਗ ਵੀ ਚਲੇ ਗਏ ਅਤੇ ਮਨ ਇਛੇ = ਬਾਂਛਤ ਫਲਾਂ ਨੂੰ ਪਾਇਆ = ਪਾ ਲਿਆ ॥੧॥ ਕਿਉਂਕਿ

## ਮੇਰਾ ਗੁਰੁ ਪੂਰਾ; ਸੁਖਦਾਤਾ ॥

ਮੇਰਾ = ਮੇਰੇ ਪੂਰਾ = ਪੂਰਨ ਗੁਰੁ = ਸਤਿਗੁਰੂ ਜੀ ਆਪ ਸੁਖਦਾਤਾ = ਸੁੱਖਾਂ ਦੇ ਦੇਣ ਵਾਲੇ ਹਨ।

## ਕਰਣ ਕਾਰਣ ਸਮਰਥ ਸੁਆਮੀ; ਪੂਰਨ ਪੁਰਖੁ ਬਿਧਾਤਾ ॥ਰਹਾਉ॥

ਜੋ ਸਮਰਥ = ਸਰਬ ਸ਼ਕਤੀਵਾਨ ਸੁਆਮੀ = ਮਾਲਕ ਪਰਮੇਸ਼ਰ ਸਾਰਿਆਂ ਕਾਰਣ = ਕਾਰਜਾਂ ਨੂੰ ਕਰਨ

ਵਾਲੇ ਸਾਰਿਆਂ ਥਾਵਾਂ ਵਿਚ ਪੂਰਨ = ਵਿਆਪਕ, ਪੁਰਖੁ (ਪੁ + ਰਖੁ) ਪੁ = ਨਰਕ ਆਦਿਕਾਂ ਤੋਂ ਰਖੁ = ਰੱਖਿਆ ਕਰਨ ਵਾਲੇ ਤੇ ਸਭ ਨੂੰ ਕਰਮਾਂ ਅਨੁਸਾਰ ਬਿਧਾਤਾ = ਫਲ-ਬਰ-ਦਾਤੇ ਹਨ ॥ਰਹਾਉ॥

## ਅਨੰਦ ਬਿਨੋਦ ਮੰਗਲ ਗੁਣ ਗਾਵਹੁ; ਗੁਰ ਨਾਨਕ ਭਏ ਦਇਆਲਾ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਦੋਂ ਗੁਰ = ਸਤਿਗੁਰੂ (ਸ੍ਰੀ ਗੁਰੂ ਰਾਮਦਾਸ ਜੀ) ਦਇਆਲਾ = ਕ੍ਰਿਪਾਲੂ ਭਏ = ਹੋਏ ਤਾਂ ਅਨੰਦ = ਅਨੰਦਾਇਕ ਬਿਨੋਦ = ਕੌਤਕਾਂ ਨੂੰ ਕਰਨ ਵਾਲੇ ਪਰਮੇਸ਼ਰ ਦੇ ਮੰਗਲ = ਖ਼ੁਸ਼ੀ **ਵਾ:** ਉਤਸ਼ਾਹ ਦੇ ਸਹਿਤ ਗੁਣਾਂ ਨੂੰ ਗਾਵਹੁ = ਗਾਉਣਾ ਕੀਤਾ; ਇਸੇ ਕਰਕੇ

## ਜੈ ਜੈ ਕਾਰ ਭਏ ਜਗ ਭੀਤਰਿ; ਹੋਆ ਪਾਰਬ੍ਰਹਮੁ ਰਖਵਾਲਾ ॥੨॥੧੫॥੪੩॥

ਇਸੇ ਕਰਕੇ ਸਤਿਗੁਰਾਂ ਦਾ ਸਾਰੇ ਜਗ = ਸੰਸਾਰ ਦੇ ਭੀਤਰਿ = ਅੰਦਰ ਜੈ ਜੈ ਕਾਰ ਭਏ = ਹੋ ਰਿਹਾ ਹੈ, ਕਿਉਂਕਿ ਪਾਰਬ੍ਰਹਮੁ = ਪਰਮੇਸ਼ਰ ਆਪ ਰਖਵਾਲਾ = ਰੱਖਿਆ ਕਰਨ ਵਾਲਾ ਹੋਆ = ਹੋਇਆ ਹੈ **ਵਾ:** ਹੇ ਭਾਈ! ਜਦੋਂ ਪਾਰਬ੍ਰਹਮੁ = ਪਰਮੇਸ਼ਰ ਸਰੂਪ ਸਤਿਗੁਰੂ ਰਾਮਦਾਸ ਜੀ ਆਪ ਰੱਖਿਆ ਕਰਨ ਵਾਲੇ ਸਹਾਇਕ ਹੋਏ ਤਾਂ ਸਾਰੇ ਸੰਸਾਰ ਅੰਦਰ ਜੈ ਜੈ ਕਾਰ ਦੇ ਸ਼ਬਦ ਪ੍ਰਗਟ ਹੋ ਗਏ ॥੨॥੧੫॥੪੩॥

## ਸੋਰਠਿ ਮਹਲਾ ੫ ॥

## ਹਮਰੀ ਗਣਤ ਨ ਗਣੀਆ ਕਾਈ; ਅਪਣਾ ਬਿਰਦੁ ਪਛਾਣਿ ॥

ਹੇ ਭਾਈ! ਅਕਾਲ ਪੁਰਖਾਂ ਨੇ ਆਪਣੇ ਸੇਵਕ ਜਾਣ ਕੇ ਹਮਰੀ = ਸਾਡੇ ਚੰਗੇ ਮਾੜੇ ਕਰਮਾਂ ਦੀ ਕਾਈ = ਕੋਈ ਗਣਤ = ਗਿਣਤੀ ਨ = ਨਹੀਂ ਗਣੀਆ = ਗਿਣੀ, ਕਿਉਂਕਿ ਪਰਮੇਸ਼ਰ ਨੇ ਆਪਣਾ ਬਿਰਦੁ = ਪ੍ਰਣ ਹੀ ਪਛਾਨਿਆ ਹੈ **ਵਾ:** ਸਗੋਂ ਆਪਣਾ ਮੁੱਢ ਕਦੀਮਾਂ ਦਾ ਬਿਰਦੁ = ਸੁਭਾਅ ਪਛਾਣਿ = ਪਛਾਣਦਿਆਂ ਸਾਨੂੰ ਬਖ਼ਸ਼ਣਾ ਕੀਤਾ ਹੈ।

## ਹਾਥ ਦੇਇ ਰਾਖੇ ਕਰਿ ਅਪੁਨੇ; ਸਦਾ ਸਦਾ ਰੰਗੁ ਮਾਣਿ ॥੧॥

ਹੇ ਭਾਈ! ਮਹਾਰਾਜ ਸਾਹਿਬ ਜੀ ਨੇ ਅਪੁਨੇ = ਆਪਦੇ ਦਾਸਾਂ ਨੂੰ ਕਿਰਪਾ ਰੂਪੀ ਹਾਥ = ਹੱਥ ਦੇਇ = ਦੇ ਕਰਿ = ਕਰਕੇ ਰਾਖੇ = ਰੱਖ ਲਿਆ ਹੈ, ਇਸ ਕਰਕੇ ਅਸੀਂ ਹੁਣ ਸਦਾ ਸਦਾ = ਹਮੇਸ਼ਾ ਹਮੇਸ਼ਾ ਉਸ ਦੇ ਸਰੂਪ ਦਾ ਰੰਗੁ = ਅਨੰਦ ਮਾਣਿ = ਮਾਣਦੇ ਹਾਂ ॥੧॥ ਕਿਉਂਕਿ

## ਸਾਚਾ ਸਾਹਿਬੁ; ਸਦ ਮਿਹਰਵਾਣ ॥

ਉਹ ਸਾਚਾ = ਸੱਚਾ ਸਾਹਿਬ = ਮਾਲਕ ਪਰਮੇਸ਼ਰ ਸਦ = ਹਮੇਸ਼ਾ ਹੀ ਮਿਹਰਵਾਣ = ਕ੍ਰਿਪਾਲੂ ਹੈ।

## ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ; ਹੋਈ ਸਰਬ ਕਲਿਆਣ ॥ਰਹਾਉ॥

ਮੇਰੈ = ਸਾਡੇ ਪੂਰੈ = ਪੂਰਨ ਸਤਿਗੁਰਾਂ ਨੇ ਜੋ ਮਨ ਪਦਾਰਥਾਂ ਦੀ ਤ੍ਰਿਸ਼ਨਾ ਵਿਚ ਕੜ੍ਹ ਰਿਹਾ ਸੀ, ਉਸ ਨੂੰ ਸੰਤੋਖ ਰੂਪੀ ਬੰਧੁ = ਬੰਨ੍ਹ ਪਾਇਆ = ਪਾ ਦਿੱਤਾ ਅਰਥਾਤ ਜਿਸ ਪ੍ਰਕਾਰ ਦਰਿਆ ਨੂੰ ਬੰਨ੍ਹ ਮਾਰ ਕੇ ਰੋਕ ਦੇਈਦਾ ਹੈ, ਇਸੇ ਤਰ੍ਹਾਂ ਮਨ ਰੂਪ ਦਰਿਆ ਨੂੰ ਗੁਰਾਂ ਨੇ ਸ਼ਬਦ ਰੂਪ ਬੰਨ੍ਹਾ ਪਾ ਕੇ ਰੋਕ ਦਿੱਤਾ ਹੈ, ਜਿਸ ਕਰਕੇ ਸਰਬ = ਸਾਰੇ ਤਰ੍ਹਾਂ ਦੀ ਕਲਿਆਣ = ਖ਼ੁਸ਼ੀ ਪ੍ਰਾਪਤ ਹੋਈ ਹੈ ॥ਰਹਾਉ॥

## ਜੀਉ ਪਾਇ ਪਿੰਡੁ ਜਿਨਿ ਸਾਜਿਆ; ਦਿਤਾ ਪੈਨਣੁ ਖਾਣੁ ॥

ਜਿਨਿ = ਜਿਸ ਵਾਹਿਗੁਰੂ ਨੇ ਜੀਉ = ਜੀਵ ਆਤਮਾ ਵਿਚ ਆਪਣੀ ਚੇਤਨ ਸੱਤਾ ਪਾਇ = ਪਾ ਕੇ

ਪਿੰਡੁ = ਸਥੂਲ ਸਰੀਰ ਸਾਜਿਆ = ਸਾਜਣਾ ਕੀਤਾ ਹੈ ਅਤੇ ਫੇਰ ਸਾਰਿਆਂ ਜੀਵਾਂ ਨੂੰ ਤਨ ਤੇ ਪੈਨਣੁ = ਪਹਿਨਣ ਲਈ ਬਸਤਰ ਤੇ ਖਾਣ ਵਾਸਤੇ ਭੋਜਨ ਦਿਤਾ = ਦੇਣਾ ਕੀਤਾ ਹੈ **ਵਾ:** ਸ੍ਵਣ ਰੂਪ ਭੋਜਨ ਤੇ ਮੰਨਣ ਰੂਪ ਬਸਤਰ ਦੇਣਾ ਕੀਤਾ ਹੈ।

## ਅਪਣੇ ਦਾਸ ਕੀ ਆਪਿ ਪੈਜ ਰਾਖੀ; ਨਾਨਕ ਸਦ ਕੁਰਬਾਣੁ ॥੨॥੧੬॥੪੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਪਰਮੇਸ਼ਰ ਨੇ ਆਪਣੇ ਦਾਸ = ਸੇਵਕਾਂ ਦੀ ਆਪ ਪੈਜ = ਇੱਜ਼ਤ ਰਾਖੀ = ਰੱਖਣਾ ਕੀਤੀ ਹੈ, ਜਿਸ ਕਰਕੇ ਅਸੀਂ ਉਸ ਵਾਹਿਗੁਰੂ ਤੋਂ ਸਦ = ਹਮੇਸ਼ਾ ਕੁਰਬਾਣੁ = ਬਲਿਹਾਰ ਜਾਂਦੇ ਹਾਂ ॥੨॥੧੬॥੪੪॥

**[ਅੰਗ ੬੨੦]**

## ਸੋਰਠਿ ਮਹਲਾ ੫ ॥

## ਦੁਰਤੁ ਗਵਾਇਆ ਹਰਿ ਪ੍ਰਭਿ ਆਪੇ; ਸਭੁ ਸੰਸਾਰੁ ਉਬਾਰਿਆ ॥

ਹੇ ਭਾਈ! ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਪ੍ਰਭਿ = ਪਰਮੇਸ਼ਰ ਨੇ ਆਪੇ = ਆਪ ਹੀ, ਸੇਵਕਾਂ ਦੇ ਹਿਰਦੇ ਅੰਦਰ ਜੋ ਦ੍ਵੈਤ ਵਿਚ ਪ੍ਰੀਤੀ ਕਰਨ ਵਾਲਾ ਦੁਰਤੁ = ਪਾਪ ਸੀ। ਉਹ ਆਪ ਹੀ ਗਵਾਇਆ = ਗਵਾ ਦਿੱਤਾ ਹੈ **ਵਾ:** ਸਾਡੇ ਪੂਰਬਲੇ ਦੁਰਤੁ = ਪਾਪ ਨੂੰ ਹਰਿ = ਹਰੀ ਪ੍ਰਭਿ = ਪਰਮੇਸ਼ਰ ਨੇ ਆਪ ਹੀ ਕਿਰਪਾ ਕਰ ਕੇ ਗਵਾਇਆ = ਗਵਾ ਦਿੱਤਾ ਹੈ ਅਤੇ ਸਭੁ = ਸਾਰੇ ਸੰਸਾਰ = ਜਗਤ ਦੇ ਕਸ਼ਟਾਂ ਤੋਂ ਉਬਾਰਿਆ = ਬਚਾ ਲਿਆ ਹੈ **ਵਾ:** ਸਾਰੇ ਸੰਸਾਰ ਨੂੰ ਕਿਰਪਾ ਰੂਪੀ ਹੱਥ ਦੇ ਕੇ ਉਬਾਰਿਆ = ਬਚਾਉਣ ਵਾਲਾ ਹੈ।

## ਪਾਰਬ੍ਰਹਮਿ ਪ੍ਰਭਿ ਕਿਰਪਾ ਧਾਰੀ; ਅਪਣਾ ਬਿਰਦੁ ਸਮਾਰਿਆ ॥੧॥

ਪਾਰਬ੍ਰਹਮਿ = ਪਾਪਾਂ ਪੁੰਨਾਂ ਤੋਂ ਪਰੇ ਵਿਆਪਕ ਪ੍ਰਭਿ = ਪਰਮੇਸ਼ਰ ਨੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨ ਕਰਕੇ ਆਪਣਾ ਬਿਰਦੁ = ਪ੍ਰਣ ਸਮਾਰਿਆ = ਚੇਤੇ ਰੱਖਿਆ ਹੈ, ਭਾਵ ਮੁੱਢ ਕਦੀਮਾਂ ਦਾ ਸੁਭਾਅ ਚੇਤੇ ਰੱਖਿਆ ਹੈ ॥੧॥

## ਹੋਈ ਰਾਜੇਰਾਮ ਕੀ; ਰਖਵਾਲੀ ॥

ਹੇ ਭਾਈ! ਰਾਜੇ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਕੀ = ਦੀ ਕਿਰਪਾ ਦ੍ਰਿਸ਼ਟੀ ਹੀ ਸਾਡੀ ਰਖਵਾਲੀ = ਰੱਖਿਆ ਕਰਨ ਵਾਲੀ ਹੋਈ ਹੈ।

## ਸੂਖ ਸਹਜ ਆਨਦ ਗੁਣ ਗਾਵਹੁ; ਮਨੁ ਤਨੁ ਦੇਹ ਸੁਖਾਲੀ ॥ਰਹਾਉ॥

ਸੂਖ ਸਹਜ = ਅਡੋਲ ਸੁਖ **ਵਾ:** ਅਚੁੱਤ ਸੁਖ ਦੇ ਦੇਣ ਵਾਲੇ ਆਨਦ = ਸੁਖ ਸਰੂਪ ਪਰਮੇਸ਼ਰ ਦੇ ਗੁਣ ਗਾਵਹੁ = ਗਾਉਣ ਕਰਕੇ ਮਨੁ = ਸੂਖਮ ਸਰੀਰ, ਤਨੁ = ਸਥੂਲ ਸਰੀਰ ਤੇ ਕਾਰਨ ਦੇਹ = ਦੇਹੀ **ਵਾ:** ਬੁੱਧ ਰੂਪ ਦੇਹੀ ਵੀ ਸੁਖਾਲੀ = ਸੁੱਖਾਂ ਵਾਲੀ ਹੋ ਗਈ ਹੈ ॥ਰਹਾਉ॥

## ਪਤਿਤ ਉਧਾਰਣੁ ਸਤਿਗੁਰੁ ਮੇਰਾ; ਮੋਹਿ ਤਿਸ ਕਾ ਭਰਵਾਸਾ ॥

ਹੇ ਭਾਈ! ਮੇਰਾ = ਮੇਰੇ ਸਤਿਗੁਰੂ (ਗੁਰੂ ਰਾਮਦਾਸ) ਜੀ ਪਤਿਤ = ਪਾਪੀਆਂ ਦਾ ਉਧਾਰਣੁ = ਉਧਾਰ ਕਰਨ ਵਾਲੇ ਹਨ, ਇਸ ਕਰਕੇ ਮੋਹਿ = ਮੈਨੂੰ ਭਾਵ ਸਾਨੂੰ ਤਾਂ ਤਿਸ = ਉਸ ਵਾਹਿਗੁਰੂ ਰੂਪ ਸਤਿਗੁਰਾਂ ਕਾ = ਦਾ ਹੀ ਭਰਵਾਸਾ = ਭਰੋਸਾ ਹੈ **ਵਾ:** ਆਸਰਾ ਹੈ।

## ਬਖਸਿ ਲਏ ਸਭਿ ਸਚੈ ਸਾਹਿਬਿ; ਸੁਣਿ ਨਾਨਕ ਕੀ ਅਰਦਾਸਾ ॥੨॥੧੭॥੪੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਡੀ ਜਨਾਂ ਕੀ = ਦੀ ਅਰਦਾਸਾ = ਬੇਨਤੀ ਨੂੰ ਸੁਣ ਕੇ ਸਚੈ = ਸੱਚੇ ਸਾਹਿਬਿ = ਮਾਲਕ ਨੇ ਸਭਿ = ਸਾਰੇ ਆਪਣੇ ਜਾਣ ਕੇ ਬਖ਼ਸ਼ ਲਏ ਹਨ ॥੨॥੧੭॥੪੫॥

## ਸੋਰਠਿ ਮਹਲਾ ੫ ॥
## ਬਖਸਿਆ ਪਾਰਬ੍ਰਹਮ ਪਰਮੇਸਰਿ; ਸਗਲੇ ਰੋਗ ਬਿਦਾਰੇ ॥

ਹੇ ਭਾਈ ! ਪਾਰਬ੍ਰਹਮ = ਪਾਪਾਂ ਪੁੰਨਾਂ ਤੋਂ ਪਰੇ ਵਿਆਪਕ ਪਰਮੇਸਰਿ = ਵਾਹਿਗੁਰੂ ਨੇ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ 'ਤੇ ਬਖਸਿਆ = ਬਖ਼ਸ਼ਿਸ਼ ਕੀਤੀ ਹੈ **ਵਾ:** ਬਖ਼ਸ਼ ਲਿਆ ਹੈ ਤੇ ਉਨ੍ਹਾਂ ਦੇ ਸਗਲੇ = ਸਾਰੇ ਤਾਪ, ਸੀਤਲਾ ਆਦਿ ਦੇ ਰੋਗ ਬਿਦਾਰੇ = ਦੂਰ ਕਰ ਦਿੱਤੇ ਹਨ **ਵਾ:** ਪਾਰਬ੍ਰਹਮ ਪਰਮੇਸ਼ਰ ਨੇ ਆਪਣੇ ਸੇਵਕਾਂ ਨੂੰ ਬਖ਼ਸ਼ ਲਿਆ ਹੈ, ਜਿਸ ਕਰਕੇ ਸਾਰੇ ਸਿੱਖਾਂ ਦੇ ਅਗਿਆਨ, ਹਉਮੈ ਆਦਿਕ ਦੇ ਰੋਗ ਦੂਰ ਕਰ ਦਿੱਤੇ ਹਨ।

## ਗੁਰ ਪੂਰੇ ਕੀ ਸਰਣੀ ਉਬਰੇ; ਕਾਰਜ ਸਗਲ ਸਵਾਰੇ ॥੧॥

ਪੂਰੇ = ਪੂਰਨ ਗੁਰ = ਸਤਿਗੁਰਾਂ ਕੀ = ਦੀ ਸਰਣੀ = ਓਟ ਵਿਚ ਪੈ ਕੇ ਦੁੱਖਾਂ ਤੋਂ ਉਬਰੇ = ਬਚਾਅ ਹੋਇਆ ਹੈ ਅਤੇ ਸੇਵਕਾਂ ਦੇ ਸਗਲ = ਸਾਰੇ ਲੋਕ-ਪ੍ਰਲੋਕ ਦੇ ਕਾਰਜ = ਕੰਮ ਸਵਾਰੇ = ਸੰਵਾਰ ਦਿੱਤੇ ਹਨ **ਵਾ:** ਕਲਿਆਣ ਕਰਨ ਦੇ ਕਾਰਜ ਸੰਵਾਰ ਦਿੱਤੇ ਹਨ ॥੧॥ ਕਿਉਂਕਿ

## ਹਰਿ ਜਨਿ ਸਿਮਰਿਆ; ਨਾਮ ਅਧਾਰਿ ॥

ਹਰਿ = ਪਰਮੇਸ਼ਰ ਦੇ ਜਨਿ = ਦਾਸਾਂ ਨੇ ਵਾਹਿਗੁਰੂ ਦੇ ਨਾਮ ਦਾ ਅਧਾਰਿ = ਆਸਰਾ ਲੈ ਕੇ ਦਿਲ ਦੀ ਭਾਵਨਾ ਨਾਲ ਸਿਮਰਿਆ = ਯਾਦ ਕੀਤਾ ਹੈ।

## ਤਾਪੁ ਉਤਾਰਿਆ ਸਤਿਗੁਰਿ ਪੂਰੈ; ਅਪਣੀ ਕਿਰਪਾ ਧਾਰਿ ॥ਰਹਾਉ॥

ਹੇ ਭਾਈ ! ਪੂਰੈ = ਪੂਰਿਆਂ ਸਤਿਗੁਰਾਂ ਨੇ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰਿ = ਧਾਰਨ ਕਰਕੇ (ਗੁਰੂ) ਹਰਿ ਗੋਬਿੰਦ ਜੀ ਦਾ ਤਾਪੁ = ਬੁਖ਼ਾਰ ਉਤਾਰਿਆ = ਉਤਾਰ ਦਿੱਤਾ ਹੈ **ਵਾ:** ਸਿੱਖਾਂ ਦਾ ਆਧੀ, ਬਿਆਧੀ, ਉਪਾਧੀ ਰੂਪ ਤਾਪ ਉਤਾਰ ਦਿੱਤਾ ਹੈ ॥ਰਹਾਉ॥

## ਸਦਾ ਅਨੰਦ ਕਰਹ ਮੇਰੇ ਪਿਆਰੇ; ਹਰਿ ਗੋਵਿਦੁ ਗੁਰਿ ਰਾਖਿਆ ॥

ਹੇ ਮੇਰੇ ਪਿਆਰੇ = ਪਿਆਰਿਓ ! ਅਸੀਂ ਸਦਾ = ਹਮੇਸ਼ਾ ਸੁਖ ਸਰੂਪ ਦੇ ਅਨੰਦ ਨੂੰ ਮਾਨਣਾ ਕਰਹ = ਕਰਦੇ ਹਾਂ, ਕਿਉਂਕਿ ਗੋਵਿਦੁ (ਗੋ + ਵਿਦੁ) ਪ੍ਰਿਥਵੀ ਦੇ ਪਾਲਕ ਹਰਿ = ਪਰਮੇਸ਼ਰ ਦਾ ਸਰੂਪ ਪੂਰੇ ਗੁਰਿ = ਸਤਿਗੁਰਾਂ ਨੇ ਹਰਿਗੋਵਿੰਦ ਨੂੰ ਰਾਖਿਆ = ਰੱਖ ਲਿਆ ਹੈ **ਵਾ:** ਹਰਿਗੋਵਿੰਦ ਦੀ ਪੂਰਿਆਂ ਗੁਰਾਂ ਨੇ ਰੱਖਿਆ ਕੀਤੀ ਹੈ।

## ਵਡੀ ਵਡਿਆਈ ਨਾਨਕ ਕਰਤੇ ਕੀ;
## ਸਾਚੁ ਸਬਦੁ ਸਤਿ ਭਾਖਿਆ ॥੨॥੧੮॥੪੬॥

ਸਤਿਗੁਰੂ ਨਾਨਕ ਦੇਵ ਜੀ ਕਰਤੇ = ਕਰਤਾਰ ਸਰੂਪ ਕੀ = ਦੀ ਵੱਡੀ ਵਡਿਆਈ = ਮਹਿਮਾ ਹੈ, ਕਿਉਂਕਿ ਉਨ੍ਹਾਂ ਨੇ ਸਾਚ = ਸੱਚਾ ਗੁਰਬਾਣੀ ਦਾ ਸਬਦੁ = ਉਪਦੇਸ਼ ਸਤਿ = ਨਿਸਚੇ ਕਰਕੇ ਭਾਖਿਆ = ਉਚਾਰਿਆ ਹੈ **ਵਾ:** ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਕਰਤੇ = ਰਚਣਹਾਰ ਪਰਮੇਸ਼ਰ ਦੀ ਸਭ ਤੋਂ ਵੱਡੀ ਮਹਿਮਾ ਹੈ, ਇਹ ਅਸੀਂ ਸਤਿ = ਨਿਸਚੇ ਕਰਕੇ ਸੱਚਾ ਉਪਦੇਸ਼ ਭਾਖਿਆ = ਕਥਨ ਕੀਤਾ ਹੈ ॥੨॥੧੮॥੪੬॥

## ਸੋਰਠਿ ਮਹਲਾ ੫ ॥ ਭਏ ਕ੍ਰਿਪਾਲ ਸੁਆਮੀ ਮੇਰੇ; ਤਿਤੁ ਸਾਚੈ ਦਰਬਾਰਿ ॥

ਜਿਸ ਵੇਲੇ ਮੇਰੇ = ਸਾਡੇ ਸੁਆਮੀ = ਮਾਲਕ ਪਰਮੇਸ਼ਰ ਜੀ ਕ੍ਰਿਪਾਲ = ਦਿਆਲੂ ਭਏ = ਹੋਏ ਤਿਤੁ = ਉਸ ਵੇਲੇ ਅਸੀਂ ਸਾਚੈ = ਸੱਚੇ ਸਾਧਸੰਗਤ ਰੂਪੀ ਦਰਬਾਰ ਦੀ ਸ਼ਰਨ ਵਿਚ ਪੈਣਾ ਕੀਤਾ।

## ਸਤਿਗੁਰਿ ਤਾਪੁ ਗਵਾਇਆ ਭਾਈ; ਠਾਂਢਿ ਪਈ ਸੰਸਾਰਿ ॥

ਹੇ ਭਾਈ = ਭਰਾਵੋ ! ਸਤਿਗੁਰੂ (ਗੁਰੂ ਰਾਮਦਾਸ) ਜੀ ਨੇ (ਗੁਰੂ) ਹਰਿਗੋਬਿੰਦ ਸਾਹਿਬ ਜੀ ਦਾ ਤਾਪ ਵਾ: ਸਿੱਖਾਂ ਦਾ ਆਧੀ, ਬਿਆਧੀ, ਉਪਾਧੀ ਰੂਪ ਤਾਪ ਗਵਾਇਆ = ਗਵਾ ਦਿੱਤਾ ਤਾਂ (ਸਾਡੇ ਭਾਣੇ) ਸਾਰੇ ਸੰਸਾਰਿ = ਜਗਤ ਵਿਚ ਮਹਾਰਾਜ ਨੇ ਠਾਂਢਿ = ਠੰਡ ਭਾਵ ਸ਼ਾਂਤੀ ਪਈ = ਪਾ ਦਿੱਤੀ ਹੈ।

## ਅਪਣੇ ਜੀਅ ਜੰਤ ਆਪੇ ਰਾਖੇ; ਜਮਹਿ ਕੀਓ ਹਟਤਾਰਿ ॥੧॥

(ਦੂਜਾ ਪਾਠ **ਹਟ ਤਾਰਿ**)

ਹੇ ਭਾਈ ! ਵਾਹਿਗੁਰੂ ਨੇ ਆਪਣੇ ਜੀਅ = ਛੋਟੇ ਜੀਵ, ਜੰਤ = ਵੱਡੇ ਜੀਵ **ਵਾ:** ਸੂਖਮ ਅਸਥੂਲ ਜੀਅ ਜੰਤਾਂ ਭਾਵ ਛੋਟੇ ਵੱਡੇ ਸੇਵਕਾਂ ਦੀ ਆਪ ਹੀ ਰਾਖੇ = ਰੱਖਿਆ ਕੀਤੀ ਹੈ ਅਤੇ ਜਮਹਿ = ਜਮਾਂ ਦੇ ਤਾਈਂ ਹਟਤਾਰਿ = ਹੜਤਾਲ **ਵਾ:** ਜਮਾਂ ਨੂੰ ਤਾੜ ਕਰਕੇ ਹਟਾ ਦਿੱਤਾ ਹੈ, ਜਮਾਂ ਦਾ ਆਉਣਾ ਹਟਤਾਰਿ = ਬੰਦ ਕਰ ਦਿੱਤਾ **ਅਥਵਾ** (ਹਟ + ਤਾਰਿ) ਤਾਰਿ = ਤਾਰਨ ਵਾਲੇ ਪਰਮੇਸ਼ਰ ਨੇ ਜਗ ਦੇ ਤਾਈਂ ਹਟ = ਰੋਕ ਦਿੱਤਾ ॥੧॥ ਕਿਉਂਕਿ :

## ਹਰਿ ਕੇ ਚਰਣ; ਰਿਦੈ ਉਰਿ ਧਾਰਿ ॥

ਅਸੀਂ ਹਰਿ = ਪਰਮੇਸ਼ਰ ਕੇ = ਦੇ ਚਰਨਾਂ ਕਮਲਾਂ ਨੂੰ ਰਿਦੈ = ਹਿਰਦੇ ਦੇ ਉਰਿ = ਅੰਦਰ ਧਾਰਿ = ਧਾਰਿਆ, ਵਸਾਇਆ ਹੈ।

## ਸਦਾ ਸਦਾ ਪ੍ਰਭੁ ਸਿਮਰੀਐ ਭਾਈ; ਦੁਖ ਕਿਲਬਿਖ ਕਾਟਣਹਾਰੁ ॥੧॥ਰਹਾਉ॥

ਹੇ ਭਾਈ = ਭਰਾਵੋ ! ਸਦਾ ਸਦਾ = ਹਮੇਸ਼ਾ ਹਮੇਸ਼ਾ ਭਾਵ ਨਿਤਾਪ੍ਰਤੀ ਪ੍ਰਭੁ = ਪਰਮੇਸ਼ਰ ਦਾ ਸਿਮਰੀਐ = ਸਿਮਰਨ ਕਰੀਏ, ਜੋ ਜੰਮਣ ਮਰਨ ਦੇ ਦੁਖ ਤੇ ਚਾਰ ਪ੍ਰਕਾਰ ਦੇ ਕਿਲਬਿਖ = ਪਾਪਾਂ ਨੂੰ ਕਾਟਣਹਾਰੁ = ਕੱਟਣ ਵਾਲਾ ਹੈ ॥੧॥ਰਹਾਉ॥

## ਤਿਸ ਕੀ ਸਰਣੀ ਊਬਰੈ ਭਾਈ; ਜਿਨਿ ਰਚਿਆ ਸਭੁ ਕੋਇ ॥

ਹੇ ਭਾਈ = ਭਰਾਵੋ ! ਤਿਸ = ਉਸ ਵਾਹਿਗੁਰੂ ਕੀ = ਦੀ ਸਰਣੀ = ਓਟ ਪੈ ਕੇ ਊਬਰੈ = ਬਚਾਅ ਹੁੰਦਾ ਹੈ, ਜਿਨਿ = ਜਿਸ ਨੇ ਸਭ ਕੋਇ = ਕੋਈ ਸੰਸਾਰ ਵਿਚ ਰਚਿਆ = ਰਚਨਾ ਕੀਤਾ ਹੈ।

## ਕਰਣ ਕਾਰਨ ਸਮਰਥੁ ਸੋ ਭਾਈ; ਸਚੈ ਸਚੀ ਸੋਇ ॥

ਹੇ ਭਾਈ = ਭਰਾਵੋ ! ਸਾਰਿਆਂ ਕਰਣ ਕਾਰਣ = ਕਾਰਜਾਂ ਨੂੰ ਕਰਨ ਵਾਲੇ ਸਮਰਥੁ = ਸਰਬ ਸ਼ਕਤੀਵਾਨ ਸੋਇ = ਉਸ ਸਚੈ = ਸੱਚੇ ਪਰਮੇਸ਼ਰ ਦੀ ਲੋਕ-ਪ੍ਰਲੋਕ ਦੇ ਵਿਚ ਸੱਚੀ ਸ਼ੋਭਾ ਹੈ।

## ਨਾਨਕ ਪ੍ਰਭੂ ਧਿਆਈਐ ਭਾਈ; ਮਨੁ ਤਨੁ ਸੀਤਲੁ ਹੋਇ ॥੨॥੧੯॥੪੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ = ਭਰਾਵੋ ! ਉਸ ਪ੍ਰਭੂ = ਪਰਮੇਸ਼ਰ ਦੇ ਨਾਮ ਨੂੰ ਧਿਆਈਐ = ਧਿਆਉਣਾ ਕਰੀਏ, ਜਿਸ ਨਾਲ ਮਨੁ = ਹਿਰਦਾ ਵਾਸ਼ਨਾ ਵੱਲੋਂ ਤੇ ਤਨੁ = ਸਰੀਰ ਵਿਕਾਰਾਂ ਦੇ ਭੋਗਣ ਵੱਲੋਂ ਸੀਤਲੁ = ਠੰਢਾ ਭਾਵ ਸ਼ਾਂਤ ਹੋਇ = ਹੋ ਜਾਂਦਾ ਹੈ ॥੨॥੧੯॥੪੭॥

## ਸੋਰਠਿ ਮਹਲਾ ੫ ॥ ਸੰਤਹੁ; ਹਰਿ ਹਰਿ ਨਾਮੁ ਧਿਆਈ ॥

ਹੇ ਸੰਤਹੁ = ਸੰਤ ਜਨੋਂ (ਅਧਿਕਾਰੀਓ, ਗੁਰਸਿੱਖੋ)! ਹਰਿ = ਸਾਰਿਆਂ ਨੂੰ ਹਰੇ ਭਰੇ ਕਰਨੇ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਮਨ, ਬਾਣੀ, ਸਰੀਰ ਕਰਕੇ ਧਿਆਈ = ਧਿਆਉਣਾ ਕਰੀਏ; ਅਤੇ

## ਸੁਖ ਸਾਗਰ ਪ੍ਰਭੁ ਵਿਸਰਉ ਨਾਹੀ; ਮਨ ਚਿੰਦਿਅੜਾ ਫਲੁ ਪਾਈ ॥੧॥ਰਹਾਉ॥

ਉਹ ਸੁਖ = ਅਨੰਦ ਦਾ ਸਾਗਰ = ਸਮੁੰਦਰ ਪ੍ਰਭੁ = ਪਰਮੇਸ਼ਰ ਆਪਾਂ ਨੂੰ ਕਦੇ ਵਿਸਰਉ = ਭੁੱਲੇ ਨਾਹੀ = ਨਾ, ਜਿਸ ਕਰਕੇ ਆਪਾਂ ਮਨ ਚਿੰਦਿਅੜਾ = ਮਨ ਇੱਛਤ ਬ੍ਰਹਮ ਗਿਆਨ ਰੂਪੀ ਫਲ ਪਾਈ = ਪਾ ਲਈਏ ॥੧॥ਰਹਾਉ॥

## ਸਤਿਗੁਰਿ ਪੂਰੈ ਤਾਪੁ ਗਵਾਇਆ; ਅਪਣੀ ਕਿਰਪਾ ਧਾਰੀ ॥

ਹੇ ਸੰਤ ਜਨੋਂ! ਜਦੋਂ ਪੂਰੈ = ਪੂਰਿਆਂ ਸਤਿਗੁਰਾਂ ਨੇ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨ ਕੀਤੀ ਤਾਂ (ਗੁਰੂ) ਹਰਿਗੋਬਿੰਦ ਜੀ ਦਾ ਤਾਪੁ ਗਵਾਇਆ = ਗਵਾ ਦਿੱਤਾ **ਵਾ:** ਸੇਵਕਾਂ ਦਾ ਆਧੀ, ਬਿਆਧੀ, ਉਪਾਧੀ ਰੂਪ ਤਾਪ ਗਵਾ ਦਿੱਤਾ।

## ਪਾਰਬ੍ਰਹਮ ਪ੍ਰਭ ਭਏ ਦਇਆਲਾ; ਦੁਖੁ ਮਿਟਿਆ ਸਭ ਪਰਵਾਰੀ ॥੧॥

ਪਾਰਬ੍ਰਹਮ = ਪਰਮੇਸ਼ਰ ਜੀ ਦਇਆਲਾ = ਕ੍ਰਿਪਾਲੂ ਭਏ = ਹੋਏ ਤਾਂ ਸਭ = ਸਾਰੇ ਪਰਵਾਰੀ = ਪਰਿਵਾਰ ਦਾ ਦੁਖ ਮਿਟਿਆ = ਮਿਟ ਗਿਆ **ਵਾ:** ਸਾਰੇ ਸਿੱਖ ਸੰਗਤਾਂ ਰੂਪ ਪਰਿਵਾਰ ਦਾ ਦੁਖ ਮਿਟ ਗਿਆ ॥੧॥

## ਸਰਬ ਨਿਧਾਨ ਮੰਗਲ ਰਸ ਰੂਪਾ; ਹਰਿ ਕਾ ਨਾਮੁ ਅਧਾਰੋ ॥

ਸਰਬ = ਸਾਰੇ ਗੁਣਾਂ ਦੇ ਨਿਧਾਨ = ਖ਼ਜ਼ਾਨੇ ਪਰਮੇਸ਼ਰ ਦਾ ਮੰਗਲ = ਜੱਸ ਗਾਉਣ ਕਰਕੇ ਰਸ = ਪ੍ਰੇਮ ਰੂਪਾ = ਸਰੂਪ ਦੀ ਪ੍ਰਾਪਤੀ ਹੋਈ ਹੈ, ਕਿਉਂਕਿ ਅਸੀਂ ਕੇਵਲ ਇਕ ਹਰਿ = ਪਰਮੇਸ਼ਰ ਕਾ = ਦਾ ਨਾਮ ਹੀ ਅਧਾਰੋ = ਆਸਰਾ ਸਮਝਿਆ ਹੈ **ਵਾ:** ਹੇ ਸੰਤ ਜਨੋਂ! ਸਾਡਾ ਹਰਿ = ਪਰਮੇਸ਼ਰ ਕਾ = ਦਾ ਨਾਮ ਹੀ ਅਧਾਰੋ = ਆਸਰਾ ਹੈ, ਜਿਸ ਕਰਕੇ ਸਰਬ = ਸਾਰੇ ਗੁਣਾਂ ਦੇ ਨਿਧਾਨ = ਖ਼ਜ਼ਾਨੇ, ਮੰਗਲ = ਖ਼ੁਸ਼ੀਆਂ ਤੇ ਪ੍ਰੇਮ ਸਰੂਪ ਦੀ ਪ੍ਰਾਪਤੀ ਹੋਈ ਹੈ।

## ਨਾਨਕ ਪਤਿ ਰਾਖੀ ਪਰਮੇਸਰਿ; ਉਧਰਿਆ ਸਭੁ ਸੰਸਾਰੋ ॥੨॥੨੦॥੪੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਐਸੀ ਪਰਮੇਸਰਿ = ਪਰਮਾਤਮਾ ਨੇ ਆਪਣੇ ਜਾਣ ਕੇ ਪਤਿ = ਇੱਜ਼ਤ ਰਾਖੀ = ਰੱਖਣਾ ਕੀਤੀ ਹੈ ਕਿ ਸਭੁ = ਸਾਰੇ ਸੰਸਾਰੋ = ਜਗਤ ਦਾ ਉਧਰਿਆ = ਉਧਾਰ ਹੋ ਗਿਆ ॥੨॥੨੦॥੪੮॥

## ਸੋਰਠਿ ਮਹਲਾ ੫ ॥ ਮੇਰਾ ਸਤਿਗੁਰੁ; ਰਖਵਾਲਾ ਹੋਆ ॥

ਹੇ ਭਾਈ! ਮੇਰਾ = ਸਾਡਾ ਸਤਿਗੁਰੂ ਰਖਵਾਲਾ = ਰੱਖਿਆ ਕਰਨ ਵਾਲਾ ਹੋਆ = ਹੋਇਆ ਹੈ।

## ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ; ਹਰਿ ਗੋਵਿਦੁ ਨਵਾ ਨਿਰੋਆ ॥੧॥ਰਹਾਉ॥

ਜਿਸ ਵੇਲੇ ਪ੍ਰਭ = ਪਰਮੇਸ਼ਰ ਨੇ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਧਾਰਿ = ਧਾਰਨ ਕਰਕੇ ਹਾਥ = ਹੱਥ ਦੇ ਕੇ ਰਾਖਿਆ = ਰੱਖਣਾ ਕੀਤਾ ਤਾਂ ਹਰਿਗੋਵਿਦੁ = (ਗੁਰੂ) ਹਰਿਗੋਬਿੰਦ ਜੀ ਨਵਾ = ਨਵੀਨ ਸਰੂਪ ਵਾਲੇ ਨਿਰੋਆ = ਅਰੋਗ ਹੋ ਗਏ **ਵਾ:** ਜਦੋਂ ਪਰਮੇਸ਼ਰ ਨੇ ਆਪਣੇ ਸੇਵਕਾਂ ਦੇ ਅੰਤਹਕਰਨ ਰੂਪੀ ਮੱਥੇ 'ਤੇ ਕਿਰਪਾ ਰੂਪੀ ਹੱਥ ਰੱਖਿਆ ਤਾਂ ਸਾਰਿਆਂ ਦੇ ਹਿਰਦੇ ਵਿਚ ਪ੍ਰਿਥਵੀ ਦੇ ਪਾਲਕ ਪਰਮੇਸ਼ਰ ਦਾ ਨਾਮ ਵੱਸਣੇ ਕਰਕੇ ਅਗਿਆਨ ਆਦਿ ਰੋਗ ਦੇ ਮਿਟਣੇ ਕਰਕੇ ਅਰੋਗ ਹੋ ਗਏ ॥੧॥ਰਹਾਉ॥ ਅਤੇ

## ਤਾਪੁ ਗਇਆ ਪ੍ਰਭਿ ਆਪਿ ਮਿਟਾਇਆ; ਜਨ ਕੀ ਲਾਜ ਰਖਾਈ ॥

ਪ੍ਰਭਿ = ਪਰਮੇਸ਼ਰ ਸਰੂਪ ਆਪ ਸਤਿਗੁਰਾਂ ਨੇ (ਗੁਰੂ) ਹਰਿਗੋਵਿੰਦ ਦਾ ਤਾਪ **ਵਾ:** ਸੇਵਕਾਂ ਦਾ ਆਧੀ, ਬਿਆਧੀ, ਉਪਾਧੀ ਤਾਪ ਮਿਟਾਇਆ ਤਾਂ ਤਾਪ ਦੂਰ ਚਲਾ ਗਿਆ ਅਤੇ ਆਪਣੇ ਜਨ = ਦਾਸਾਂ (ਸੇਵਕਾਂ) ਕੀ = ਦੀ ਆਪ ਲਾਜ = ਇੱਜ਼ਤ ਰਖਾਈ = ਰੱਖਣਾ ਕੀਤੀ ਹੈ; ਅਤੇ

## ਸਾਧਸੰਗਤਿ ਤੇ ਸਭ ਫਲ ਪਾਏ; ਸਤਿਗੁਰ ਕੈ ਬਲਿ ਜਾਂਈ ॥੧॥

ਇਹ ਸਾਧਸੰਗਤਿ = ਸ੍ਰੇਸ਼ਟ ਜਨਾਂ ਦੀ **ਵਾ:** ਸਤਿਸੰਗਤ ਦੀ ਕਿਰਪਾ ਤੇ = ਤੋਂ ਹੀ ਸਭ = ਸਾਰੇ, ਧਰਮ ਅਰਥ ਕਾਮ ਮੋਖ ਫਲ ਪਾਏ = ਪਾਉਣੇ ਕੀਤੇ ਹਨ, ਜਿਸ ਕਰਕੇ ਅਸੀਂ ਸਤਿਗੁਰੂ ਕੈ = ਦੇ ਉਪਰੋਂ ਮਨ, ਬਾਣੀ ਸਰੀਰ ਕਰਕੇ ਬਲਿ = ਬਲਿਹਾਰ ਕੁਰਬਾਨ ਜਾਂਈ = ਜਾਂਦੇ ਹਾਂ ॥੧॥

## ਹਲਤੁ ਪਲਤੁ ਪ੍ਰਭ ਦੋਵੈ ਸਵਾਰੇ; ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥

ਪ੍ਰਭ = ਪਰਮੇਸ਼ਰ ਸਰੂਪ ਗੁਰਾਂ ਨੇ ਆਪਣੇ ਸੇਵਕਾਂ ਦੇ ਹਲਤੁ = ਲੋਕ ਪਲਤੁ = ਪ੍ਰਲੋਕ ਦੋਵੈ = ਦੋਹਾਂ ਥਾਵਾਂ ਦੇ ਹੀ ਕਾਰਜ ਸਵਾਰੇ = ਸੰਵਾਰ ਦਿੱਤੇ ਹਨ, ਹਮਰਾ = ਸਾਡੇ ਗੁਣ ਅਵਗੁਣੁ = ਔਗੁਣ ਦੀ ਕੋਈ ਵੀ ਬੀਚਾਰਿਆ = ਵੀਚਾਰ ਨ = ਨਹੀਂ ਕੀਤੀ।

**[ਅੰਗ ੬੨੧]**

## ਅਟਲ ਬਚਨੁ ਨਾਨਕ ਗੁਰ ਤੇਰਾ;
## ਸਫਲ ਕਰੁ ਮਸਤਕਿ ਧਾਰਿਆ ॥੨॥੨੧॥੪੯॥

ਹੇ ਗੁਰ = ਸਤਿਗੁਰੂ ਨਾਨਕ ਜੀ ਤੇਰਾ = ਤੁਹਾਡੇ ਬਚਨ ਅਟਲ = ਟਲਣ ਤੋਂ ਰਹਿਤ ਭਾਵ ਅਚੱਲ ਹਨ ਅਤੇ ਆਪ ਜੀ ਸਫਲ (ਸ + ਫਲ) ਸ = ਸਹਿਤ ਗਿਆਨ ਫਲ ਦੇ ਆਪਣਾ ਕਿਰਪਾ ਰੂਪੀ ਕਰ = ਹੱਥ ਸਾਡੇ (ਸੇਵਕਾਂ ਦੇ) ਅੰਤਹਕਰਣ ਰੂਪੀ ਮਸਤਕਿ = ਮੱਥੇ 'ਤੇ ਧਾਰਿਆ = ਰੱਖਣਾ ਕੀਤਾ ਹੈ ॥੨॥੨੧॥੪੯॥

## ਸੋਰਠਿ ਮਹਲਾ ੫ ॥
## ਜੀਅ ਜੰਤ੍ਰ ਸਭਿ ਤਿਸ ਕੇ ਕੀਏ; ਸੋਈ ਸੰਤ ਸਹਾਈ ॥

ਹੇ ਭਾਈ ! ਜੀਅ = ਸੂਖਮ ਜੰਤ੍ਰ = ਸਥੂਲ ਭਾਵ ਛੋਟੇ ਵੱਡੇ ਜੀਵ ਸਭਿ = ਸਾਰੇ ਤਿਸ = ਉਸ ਵਾਹਿਗੁਰੂ ਕੇ = ਦੇ ਪੈਦਾ ਕੀਏ = ਕੀਤੇ ਹੋਏ ਹਨ ਤੇ ਸੋਈ = ਉਹੀ ਪਰਮੇਸ਼ਰ ਆਪਣੇ ਸੰਤ = ਸ਼ਾਂਤ ਆਤਮਾ ਮਹਾਤਮਾ ਜਨਾਂ ਦੀ ਸਹਾਈ = ਸਹਾਇਤਾ ਕਰਨ ਵਾਲਾ ਹੈ।

## ਅਪੁਨੇ ਸੇਵਕ ਕੀ ਆਪੇ ਰਾਖੈ; ਪੂਰਨ ਭਈ ਬਡਾਈ ॥੧॥

ਉਹ ਪਰਮੇਸ਼ਰ ਅਪੁਨੇ = ਆਪਦੇ ਸੇਵਕ = ਦਾਸਾਂ ਕੀ = ਦੀ ਆਪ ਲੋਕ, ਪ੍ਰਲੋਕ ਵਿਚ ਇੱਜ਼ਤ ਰਾਖੈ = ਰੱਖਦਾ ਹੈ, ਜਿਸ ਕਰਕੇ ਉਸ ਦੇ ਸੇਵਕਾਂ ਦੀ ਲੋਕ-ਪ੍ਰਲੋਕ ਵਿਚ ਪੂਰਨ ਬਡਾਈ = ਵਡਿਆਈ ਭਈ = ਹੋਈ ਹੈ ॥੧॥

## ਪਾਰਬ੍ਰਹਮੁ ਪੂਰਾ; ਮੇਰੈ ਨਾਲਿ ॥

ਹੇ ਭਾਈ ! ਪਾਰਬ੍ਰਹਮੁ = ਪਾਪਾਂ ਪੁੰਨਾਂ ਤੋਂ ਪਰੇ ਵਿਆਪਕ ਪੂਰਾ = ਪੂਰਨ ਪਰਮੇਸ਼ਰ ਮੇਰੈ = ਸਾਡੇ ਸਦਾ ਨਾਲਿ = ਸਾਥ ਭਾਵ ਅੰਗ-ਸੰਗ ਹੈ।

## ਗੁਰਿ ਪੂਰੈ ਪੂਰੀ ਸਭ ਰਾਖੀ; ਹੋਏ ਸਰਬ ਦਇਆਲ ॥੧॥ਰਹਾਉ॥

ਹੇ ਭਾਈ ! ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਆਪਣੇ ਸੇਵਕ ਜਾਣ ਕੇ ਸਾਡੀ ਸਭ = ਸਾਰੇ ਤਰ੍ਹਾਂ ਕਰਕੇ ਪੂਰੀ = ਪੂਰਨ ਪੈਜ ਰਾਖੀ = ਰੱਖਣਾ ਕੀਤੀ ਹੈ ਅਤੇ ਸਰਬ = ਸਾਰੇ ਸਿੱਖ ਸੰਗਤ ਰੂਪ ਪਰਿਵਾਰ ਉੱਤੇ ਦਇਆਲ = ਕ੍ਰਿਪਾਲੂ ਹੋਏ ਹਨ ॥੧॥ਰਹਾਉ॥

## ਅਨਦਿਨੁ ਨਾਨਕੁ ਨਾਮੁ ਧਿਆਏ; ਜੀਅ ਪ੍ਰਾਨ ਕਾ ਦਾਤਾ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਅਸੀਂ ਅਨਦਿਨੁ = ਰਾਤ ਦਿਨ ਵਾਹਿਗੁਰੂ ਨਾਮ ਨੂੰ ਧਿਆਏ = ਧਿਆਉਂਦੇ ਹਾਂ, ਜੋ ਸਾਰਿਆਂ ਜੀਅ = ਜੀਵਾਂ ਅਤੇ ਪ੍ਰਾਨ = ਪ੍ਰਾਣਾਂ (ਸੁਆਸਾਂ) ਕਾ = ਦਾ ਦਾਤਾ ਹੈ।

## ਅਪੁਨੇ ਦਾਸ ਕਉ ਕੰਠਿ ਲਾਇ ਰਾਖੈ; ਜਿਉ ਬਾਰਿਕ ਪਿਤ ਮਾਤਾ ॥੨॥੨੨॥੫੦॥

ਉਹ ਵਾਹਿਗੁਰੂ ਅਪੁਨੇ = ਆਪਦੇ ਦਾਸ = ਸੇਵਕਾਂ ਕਉ = ਨੂੰ ਇਉਂ ਅਭੇਦ ਨਿਸਚੇ ਰੂਪੀ ਕੰਠਿ = ਗਲੇ ਨਾਲ ਲਾਇ = ਲਾ ਕੇ ਰਾਖੈ = ਰੱਖਦਾ ਹੈ, ਜਿਉ = ਜਿਵੇਂ ਬੱਚੇ ਨੂੰ ਮਾਤਾ = ਮਾਂ ਪਿਤ = ਪਿਉ ਗਲੇ ਨਾਲ ਲਾਈ ਰੱਖਦੇ ਹਨ ॥੨॥੨੨॥੫੦॥

## ਸੋਰਠਿ ਮਹਲਾ ੫ ਘਰੁ ੩ ਚਉਪਦੇ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਵਕਤ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਤਾ-ਗੱਦੀ ਦੇ ਕੇ ਜੋਤੀ ਜੋਤ ਸਮਾ ਗਏ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਤਾ-ਗੱਦੀ ਦੇ ਮਾਲਕ ਹੋ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਤੀਰਥ ਰਚ ਲਿਆ, ਉਸ ਵੇਲੇ ਸਤਿਗੁਰਾਂ ਦਾ ਚਾਰੇ ਪਾਸੇ ਬੜਾ ਪ੍ਰਤਾਪ ਵਧਿਆ ਜਿਸ ਨੂੰ ਪ੍ਰਿਥੀਆ ਸਹਾਰ ਨਾ ਸਕਿਆ, ਇਸ ਨੇ ਜਹਾਂਗੀਰ ਕੋਲ ਜਾ ਕੇ ਸ਼ਿਕਾਇਤ ਕੀਤੀ, ਛੇ ਮਹੀਨੇ ਉਥੇ ਬੈਠਾ ਰਿਹਾ। ਪਰੰਤੂ ਜਹਾਂਗੀਰ ਨੇ ਇਸ ਦੀ ਕੋਈ ਸ਼ਿਕਾਇਤ ਨਾ ਸੁਣੀ। ਪ੍ਰਿਥੀਏ ਨੇ ਅਹਿਲਕਾਰਾਂ, ਥਾਣੇਦਾਰਾਂ ਆਦਿ ਨੂੰ ਬੜੀ ਵੱਢੀ ਦਿੱਤੀ ਪਰ ਕੋਈ ਹੱਲ ਨਾ ਹੋਇਆ। ਅਖ਼ੀਰ ਆਪਣੀ ਮਾਇਆ ਖ਼ਤਮ ਕਰ ਲਈ, ਫੇਰ ਪ੍ਰਿਥੀਏ ਨੇ ਸੁਲਹੀ ਖ਼ਾਂ ਨੂੰ ਕਿਹਾ ਕਿ ਮੇਰਾ ਨਿਆਂ ਕਰ ਅਤੇ ਮੈਨੂੰ ਵੱਡਾ ਹੋਣ ਕਰਕੇ ਗੁਰਤਾ-ਗੱਦੀ ਦੁਆ ਦਿਓ, ਜੇ ਗੁਰਤਾ-ਗੱਦੀ ਨਹੀਂ ਦਿਵਾ ਸਕਦੇ ਤਾਂ ਦੋ ਚਾਰ ਪਿੰਡਾਂ ਦੀ ਜਗੀਰਦਾਰੀ ਹੀ ਦੁਆ ਦਿਓ, ਇਥੋਂ ਖ਼ਾਲੀ ਵਾਪਸ ਨਾ ਭੇਜੋ, ਅਖ਼ੀਰ ਜਦੋਂ ਦੁਆਰਾ ਬਾਦਸ਼ਾਹ ਜਹਾਂਗੀਰ ਦੇ ਪਾਸ ਫ਼ਰਿਆਦ ਕੀਤੀ ਤਾਂ ਜਹਾਂਗੀਰ ਨੇ ਕਿਹਾ ਕਿ, ਇਨ੍ਹਾਂ ਦੇ ਪਿਤਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਅੰਤਰਜਾਮੀ ਸਨ। ਉਨ੍ਹਾਂ ਨੇ ਜਿਸ ਨੂੰ ਗੁਰਤਾ-ਗੱਦੀ ਬਖ਼ਸ਼ੀ ਹੈ, ਉਸ ਨੂੰ ਕੋਈ ਵੀ ਗੁਰਤਾ-ਗੱਦੀ ਤੋਂ ਹਿਲਾ ਨਹੀਂ ਸਕਦਾ, ਸਗੋਂ ਬਾਦਸ਼ਾਹਾਂ ਦੇ ਝਗੜੇ ਤਾਂ ਗੁਰੂ ਸਾਹਿਬ ਜੀ ਨਿਬੇੜਦੇ ਹਨ। ਇਸ ਕਰਕੇ ਮੈਂ ਗੁਰੂ-ਘਰ ਦੀ ਕੋਈ ਸ਼ਿਕਾਇਤ ਨਹੀਂ ਸੁਣਨੀ, ਇਤਨੀ ਗੱਲ ਸੁਣ ਕੇ ਪ੍ਰਿਥੀਆ ਨੇ ਬੜੀ ਤਕਲੀਫ਼ ਮੰਨੀ। ਫੇਰ ਇਸ ਨੇ ਉਮਰਾਵਾਂ ਆਦਿ ਨੂੰ ਪੈਸਿਆਂ ਦੀ ਵੱਢੀ ਦੇ ਕੇ ਭਗਤੇ ਦੇ ਪਾਸ ਇਸ ਨੂੰ ਪਿੰਡ ਦਿੱਤਾ (ਜੋ ਅੱਜ ਕੱਲ ਸੋਢੀਆਂ ਦਾ ਕੋਠਾ ਵੱਜਦਾ ਹੈ) ਉਥੇ ਕੋਠਾ ਬਣਾ ਕੇ ਬੈਠ ਗਿਆ, ਉਧਰ ਜਿਸ ਵੇਲੇ ਪ੍ਰਿਥੀਆ ਜਹਾਂਗੀਰ ਕੋਲ ਸਤਿਗੁਰਾਂ ਦੀ ਸ਼ਿਕਾਇਤ ਕਰਨ ਲਈ ਗਿਆ ਸੀ, ਤਾਂ ਉਸ ਵੇਲੇ ਸਿੱਖ ਸੰਗਤਾਂ ਨੂੰ ਸੰਸਾ ਪੈ ਗਿਆ ਅਤੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਸ ਬੇਨਤੀ ਕਰਨ ਲੱਗੇ ਕਿ ਸਤਿਗੁਰੂ ਜੀ ਤੁਰਕ ਬਾਦਸ਼ਾਹ ਤੁਹਾਡੇ ਨਾਲ ਵੈਰ ਕਰੇਗਾ ਇਸ ਕਰਕੇ ਕੋਈ ਨਾ ਕੋਈ ਪੰਚਾਇਤ ਭੇਜਣੀ ਚਾਹੀਦੀ ਹੈ ਜਾਂ ਕਿਸੇ ਸਰਦਾਰ ਜਾਂ ਕਿਸੇ ਸੂਬੇ ਦੇ ਨਾਲ ਗੰਢੀ ਗੰਢਣੀ ਚਾਹੀਦੀ ਹੈ। ਇਹ ਸੁਣ ਕੇ ਸੋਰਠਿ ਰਾਗ ਦੇ ਵਿਚ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਘਰੁ ੩ = ਤੀਸਰੇ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਚਉਪਦੇ = ਚਾਰ ਪਦਿਆਂ ਵਾਲੇ ਸ਼ਬਦ ਉਚਾਰਨ ਕਰਦੇ ਹਨ।

੧ = ਅਦ੍ਵੈਤ ਸਰੂਪ ਪਰਮੇਸ਼ਰ ੴ = ਸਾਰਿਆਂ ਦਾ ਪ੍ਰਕਾਸ਼ਕ, ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਮਿਲਿ ਪੰਚਹੁ; ਨਹੀ ਸਹਸਾ ਚੁਕਾਇਆ ॥ ਸਿਕਦਾਰਹੁ; ਨਹ ਪਤੀਆਇਆ ॥

ਹੇ ਗੁਰਸਿੱਖੋ! ਪ੍ਰਿਥੀਏ ਦਾ ਨਗਰ ਦੇ ਪੰਚਹੁ = ਪੰਚਾਂ ਨੂੰ ਮਿਲਿ ਕੇ ਵੀ ਸਹਸ = ਸੰਸਾ ਨਹੀਂ ਚੁਕਾਇਆ = ਚੁੱਕਿਆ ਗਿਆ ਭਾਵ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪੰਚਾਇਤ ਨੇ ਵੀ ਉਸ ਨੂੰ ਗੁਰਿਆਈ ਨਹੀਂ ਦਿਵਾਈ। ਫੇਰ ਪ੍ਰਿਥੀਆ ਇਥੋਂ ਦੇ ਸਿਕਦਾਰਹੁ = ਸਰਦਾਰਾਂ ਅਹਿਲਕਾਰਾਂ ਨੂੰ ਵੱਢੀਆਂ ਵਗ਼ੈਰਾ ਦੇ ਕੇ ਮਿਲਿਆ, ਪਰ ਫੇਰ ਵੀ ਬਾਦਸ਼ਾਹ ਦਾ ਚਿੱਤ ਪਤੀਆਇਆ = ਪਤੀਜ ਨਹ = ਨਹੀਂ ਸਕਿਆ।

## ਉਮਰਾਵਹੁ ਆਗੈ; ਝੇਰਾ ॥ ਮਿਲਿ ਰਾਜਨਰਾਮ; ਨਿਬੇਰਾ ॥੧॥

ਫੇਰ ਦਿੱਲੀ ਜਾ ਕੇ ਉਮਰਾਵਹੁ = ਉਮਰਾਵ ਭਾਵ ਬਾਦਸ਼ਾਹ ਦੇ ਰਾਜ ਦਾ ਪ੍ਰਬੰਧ ਕਰਨ ਵਾਲੇ ਵਜ਼ੀਰ ਸੁਲਹੀ ਸੁਲੱਭੀ ਖ਼ਾਂ ਦੇ ਆਗੈ = ਸਾਹਮਣੇ ਆਪਣਾ ਝੇਰਾ = ਝਗੜਾ ਰੱਖਿਆ ਕਿ ਮੈਨੂੰ ਗੱਦੀ ਦਿਵਉ। ਉਨ੍ਹਾਂ ਨੇ ਬਾਦਸ਼ਾਹ ਜਹਾਂਗੀਰ ਨੂੰ ਜਾ ਦੱਸਿਆ ਤਾਂ ਬਾਦਸ਼ਾਹ ਨੇ ਕਹਿ ਦਿੱਤਾ ਕਿ ਹੇ ਪ੍ਰਿਥੀਆ! ਜਿਸ ਨੂੰ ਤੁਹਾਡੇ ਪਿਤਾ ਸ੍ਰੀ ਗੁਰੂ ਰਾਮਦਾਸ ਜੀ ਹੀ ਗੁਰਗੱਦੀ ਦੇ ਗਏ ਹਨ, ਫੇਰ ਤੇਰਾ ਕੋਈ ਹੱਕ ਨਹੀਂ ਬਣਦਾ, ਤੂੰ ਝਗੜਾ ਨਾ ਕਰ। ਇਉਂ ਹੇ ਗੁਰਸਿੱਖੋ! ਰਾਜਨ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਨੇ ਬਾਦਸ਼ਾਹ ਦੀ ਰਸਨਾ ਨਾਲ ਮਿਲ ਕੇ ਨਿਬੇਰਾ = ਨਿਬੇੜਾ ਭਾਵ ਫ਼ੈਸਲਾ ਕਰ ਦਿੱਤਾ ॥੧॥

ਦੂਸਰੇ ਅਰਥ ਵਿਚ ਸਤਿਗੁਰੂ ਜੀ ਨੂੰ ਸਿੱਖਾਂ ਵੱਲੋਂ ਕੀਤੀ ਬੇਨਤੀ ਕਿ ਪੰਚਾਇਤ ਜਾਂ ਕਿਸੇ ਸਰਦਾਰ ਨਾਲ ਆਪਾਂ ਨੂੰ ਗੱਲ ਕਰ ਲੈਣੀ ਚਾਹੀਦੀ ਹੈ, ਉਸ ਦੀ ਬਾਬਤ ਉੱਤਰ ਫ਼ੁਰਮਾਉਂਦੇ ਹਨ।

### ਦੂਸਰਾ ਅਰਥ

**ਮਿਲਿ ਪੰਚਹੁ; ਨਹੀ ਸਹਸਾ ਚੁਕਾਇਆ ॥ ਸਿਕਦਾਰਹੁ; ਨਹ ਪਤੀਆਇਆ ॥**

ਹੇ ਗੁਰਸਿੱਖੋ! ਜੇ ਤੁਸੀਂ ਕਹੋ ਕਿ ਨਗਰਾਂ ਦੀਆਂ ਪੰਚਾਇਤਾਂ ਨੂੰ ਮਿਲੋ ਤਾਂ ਉਨ੍ਹਾਂ ਨਾਲ ਮਿਲ ਕੇ ਸੰਸਾ ਨਹੀਂ ਚੁੱਕਿਆ ਜਾ ਸਕਦਾ ਅਤੇ ਜੇ ਕਹੋ ਕਿ ਸਰਦਾਰਾਂ ਨੂੰ ਮਿਲੋ, ਤਾਂ ਸਾਡਾ ਮਨ ਸਰਦਾਰਾਂ ਤੇ ਵੀ ਨਹੀਂ ਪਤੀਜਦਾ।

**ਉਮਰਾਵਹੁ ਆਗੈ; ਝੇਰਾ ॥ ਮਿਲਿ ਰਾਜਨ ਰਾਮ; ਨਿਬੇਰਾ ॥੧॥**

ਜੇ ਤੁਸੀਂ ਕਹੋ ਕਿ ਉਮਰਾਵਹੁ = ਉਮਰਾਵ ਭਾਵ ਬਾਦਸ਼ਾਹ ਦੇ ਵਜ਼ੀਰਾਂ ਸੁਲਹੀ ਖ਼ਾਂ ਨੂੰ ਮਿਲੋ, ਭਾਵ ਉਮਰਾਵਾਂ ਅੱਗੇ ਜਾ ਕੇ ਫ਼ਰਿਆਦ ਕਰਨੀ ਵੀ ਝਗੜਾ ਹੀ ਪਾਉਣਾ ਹੈ। ਹੇ ਗੁਰਸਿੱਖੋ! ਸਾਡਾ ਤਾਂ ਰਾਜਨ = ਪ੍ਰਕਾਸ਼ ਸਰੂਪ ਪਰਮੇਸ਼ਰ ਨਾਲ ਮਿਲ ਕੇ ਹੀ ਨਿਬੇੜਾ ਹੋਣਾ ਹੈ, ਭਾਵ ਸਤਿਗੁਰੂ ਨੇ ਹੀ ਸਾਡਾ ਨਿਬੇੜਾ ਕੀਤਾ ਹੈ ॥੧॥

ਤੀਸਰੇ ਅਰਥ ਵਿਚ ਜਗਿਆਸੂ ਗੁਰਸਿੱਖਾਂ ਵੱਲੋਂ ਕੀਤੇ ਪ੍ਰਸ਼ਨਾਂ ਦਾ ਉੱਤਰ ਦਿੰਦੇ ਹਨ:

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਪੰਚ ਜੋ ਮੁਖੀ ਪੰਡਤ ਹਨ, ਉਨ੍ਹਾਂ ਨਾਲ ਮਿਲ ਕੇ ਸੰਸਾ ਚੁੱਕਿਆ ਜਾਂਦਾ ਹੈ?*
***ਉੱਤਰ :***

### ਤੀਸਰਾ ਅਰਥ

**ਮਿਲਿ ਪੰਚਹੁ; ਨਹੀ ਸਹਸਾ ਚੁਕਾਇਆ ॥**

ਹੇ ਭਾਈ! ਪੰਚਹੁ = ਮੁਖੀ ਪੰਡਤਾਂ ਨਾਲ ਮਿਲ ਕੇ ਵੀ ਪ੍ਰਮਾਣਗਤ, ਪ੍ਰਮੇਯਗਤ, ਵਿਪਰਜੇ ਬੁੱਧੀ ਆਦਿਕ ਸਹਸਾ = ਸੰਸੇ ਨਹੀਂ ਚੁੱਕੇ ਜਾ ਸਕਦੇ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਕੀ ਫੇਰ ਦੇਵੀ-ਦੇਵਤਿਆਂ ਦੀ ਉਪਾਸ਼ਨਾ ਕਰ ਕੇ ਹਿਰਦੇ ਵਿਚ ਭਰੋਸਾ ਆ ਜਾਵੇਗਾ ?*
***ਉੱਤਰ :***

**ਸਿਕਦਾਰਹੁ; ਨਹ ਪਤੀਆਇਆ ॥**

ਹੇ ਭਾਈ ! ਸਿਕਦਾਰਹੁ = ਸਰਦਾਰਾਂ ਭਾਵ ਆਪਣੇ ਆਪ ਦੀ ਪੂਜਾ ਕਰਾਉਣ ਵਾਲੇ ਦੇਵੀ ਦੇਵਤਿਆਂ ਦੁਆਰਾ ਵੀ ਚਿਤ ਨਹੀਂ ਪਤੀਆਇਆ = ਪਤੀਜਦਾ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਕੀ ਫੇਰ ਜੋਗੀ ਪੁਰਖਾਂ ਨਾਲ ਮਿਲ ਕੇ ਪ੍ਰਾਪਤ ਹੋ ਸਕਦਾ ਹੈ ?*
***ਉੱਤਰ :***

**ਉਮਰਾਵਹੁ ਆਗੈ; ਝੇਰਾ ॥**

ਹੇ ਭਾਈ ! ਉਮਰਾਵਹੁ = ਉਮਰਾਵ ਦੀ ਨਿਆਈਂ ਭਾਵ ਯੋਗਾ ਅਭਿਆਸ ਕਰਨ ਵਾਲੇ ਜੋਗੀਆਂ ਦੇ ਅੱਗੇ ਹੀ ਅੰਦਰ ਝੇਰਾ = ਝਗੜਾ ਬਨਿਆ ਰਹਿੰਦਾ ਹੈ। ਇਸ ਕਰਕੇ ਉਨ੍ਹਾਂ ਨਾਲ ਮਿਲਕੇ ਵੀ ਭਰੋਸਾ ਨਹੀਂ ਆਉਂਦਾ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਫੇਰ ਕੌਣ ਸੰਸਾ ਮੇਟ ਸਕਦਾ ਹੈ ?*
***ਉੱਤਰ :***

**ਮਿਲਿ ਰਾਜਨ ਰਾਮ; ਨਿਬੇਰਾ ॥੧॥**

ਹੇ ਭਾਈ ! ਸੱਚੇ ਗੁਰਾਂ ਦੁਆਰਾ ਰਾਜਨ = ਪ੍ਰਕਾਸ਼ ਸਰੂਪ ਪਰਮੇਸ਼ਰ ਦੇ ਨਾਲ ਮਿਲ ਕੇ ਹੀ ਪ੍ਰਮਾਣ, ਪ੍ਰਮੇਯ-ਗਤ ਆਦਿ ਸੰਸਿਆਂ ਦਾ ਨਿਬੇਰਾ = ਨਿਬੇੜਾ ਹੁੰਦਾ ਹੈ ॥੧॥

## ਚੌਥਾ ਅਰਥ

**ਮਿਲਿ ਪੰਚਹੁ; ਨਹੀ ਸਹਸਾ ਚੁਕਾਇਆ ॥**

ਹੇ ਭਾਈ ! ਪੰਚਹੁ = ਮੁਖੀ ਪੰਡਤਾਂ ਜੋ ਕੇਵਲ ਕਥਨੀ ਦੇ ਹੁੰਦੇ ਹਨ ਪਰ ਕਮਾਈ ਨਹੀਂ ਹੁੰਦੀ, ਉਨ੍ਹਾਂ ਨਾਲ ਮਿਲ ਕੇ ਵੀ ਪ੍ਰਮੇਯਗਤ, ਪ੍ਰਮਾਣਗਤ, ਵਿਪਰਜੇ ਬੁੱਧੀ ਆਦਿ ਸਹਸਾ = ਸੰਸਾ ਨਹ = ਨਹੀਂ ਚੁਕਾਇਆ = ਚੁੱਕਿਆ ਜਾ ਸਕਦਾ; ਅਤੇ

**ਸਿਕਦਾਰਹੁ; ਨਹ ਪਤੀਆਇਆ ॥**

ਸਿਕਦਾਰਹੁ = ਸਰਦਾਰਾਂ ਭਾਵ ਜੋਤਸ਼ੀ ਲੋਕ ਜਿਨ੍ਹਾਂ ਨੂੰ ਜੋਤਿਸ਼ ਵਿੱਦਿਆ ਦਾ ਗਿਆਨ ਹੈ, ਉਨ੍ਹਾਂ ਨਾਲ ਵੀ ਸਾਡਾ ਚਿਤ ਨਹੀਂ ਪਤੀਜਦਾ, ਕਿਉਂਕਿ ਉਹ ਬ੍ਰਹਮ ਦਾ ਗਿਆਨ ਨਹੀਂ ਦੇ ਸਕਦੇ, ਕੇਵਲ ਕਾਲ ਦੇ ਗਿਆਤੇ ਹੁੰਦੇ ਹਨ।

**ਉਮਰਾਵਹੁ ਆਗੈ; ਝੇਰਾ ॥**

ਉਮਰਾਵਹੁ = ਉਮਰਾਵ ਭਾਵ ਦੇਵੀ-ਦੇਵਤਿਆਂ ਦਾ ਆਪਸ ਵਿਚ ਅੱਗੇ ਹੀ ਆਪਣੀ ਪੂਜਾਪ੍ਰਤਿਸ਼ਟਾ ਦਾ ਝਗੜਾ ਪਿਆ ਰਹਿੰਦਾ ਹੈ, ਇਸ ਕਰਕੇ ਦੇਵੀ-ਦੇਵਤਿਆਂ ਦੀ ਪੂਜਾ ਕਰ ਕੇ ਵੀ ਲਾਭ ਨਹੀਂ ਹੋ ਸਕਦਾ। ਪਰੰਤੂ

**ਮਿਲਿ ਰਾਜਨ ਰਾਮ; ਨਿਬੇਰਾ ॥੧॥**

ਹੇ ਭਾਈ ! ਸਾਡਾ ਤਾਂ ਰਾਜਨ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਦੇ ਨਾਲ ਮਿਲ ਕੇ ਹੀ ਜੰਮਣ ਮਰਨ ਦਾ ਨਿਬੇਰਾ = ਨਿਬੇੜਾ ਹੋ ਸਕਦਾ ਹੈ ॥੧॥

## ਪੰਜਵਾਂ ਅਰਥ

**ਮਿਲਿ ਪੰਚਹੁ; ਨਹੀ ਸਹਸਾ ਚੁਕਾਇਆ ॥**

ਪੰਚਹੁ = ਪੰਜਾਂ ਪ੍ਰਾਣਾਂ ਦੇ ਸਾਧਨ ਕਰਨ ਵਾਲੇ ਜੋਗੀਆਂ ਦੇ ਨਾਲ **ਵਾ:** ਪੰਜੇ ਉਪ ਪ੍ਰਾਣ ਕਰਨ ਵਾਲੇ ਜਾਂ ਜੋਗ ਦੀਆਂ ਪੰਜ ਅਵਸਥਾਵਾਂ ਕਰਨ ਵਾਲੇ ਜੋਗੀਆਂ ਦੇ ਨਾਲ ਮਿਲ ਕੇ ਵੀ ਸੰਸਾ ਨਹੀਂ ਚੁਕਾਇਆ ਜਾ ਸਕਦਾ।

**ਪੰਜ ਪ੍ਰਾਣ :**

੧. **ਪ੍ਰਾਨ** = ਹਿਰਦੇ ਵਿਚ, ੨. **ਅਪਾਨ** = ਗੁਦਾ ਵਿਚ, ੩. **ਸਮਾਨ** = ਨਾਭੀ ਵਿਚ, ੪. **ਉਦਿਆਨ** = ਕੰਠ ਵਿਚ, ੫. **ਵਯਾਨ** = ਸਾਰੇ ਸਰੀਰ ਵਿਚ।

**ਪੰਜ ਉਪ-ਪ੍ਰਾਣ :**

੧. **ਕ੍ਰਿਕਲ** = ਜੋ ਛਿੱਕ ਲਿਆਉਂਦੀ ਹੈ। ੨. **ਕੂਰਮ** = ਜੋ ਨੇਤਰਾਂ ਦੀਆਂ ਪਲਕਾਂ ਖੋਲ੍ਹਦੀ ਹੈ। ੩. **ਨਾਗ** = ਜੋ ਡਕਾਰ ਲਿਆਉਂਦੀ ਹੈ। ੪. **ਦੇਵਦੱਤ** = ਜੋ ਉਬਾਸੀ ਲਿਆਉਂਦੀ ਹੈ। ੫. **ਧਨੰਜੈ** = ਜੋ ਮੌਤ ਤੋਂ ਬਾਅਦ ਪੇਟ ਫੁਲਾਉਂਦੀ ਹੈ।

**ਜੋਗ ਦੀਆਂ ਪੰਜ ਅਵਸਥਾਵਾਂ :**

੧. **ਖੇਚਰੀ** = ਜੀਭ ਨੂੰ ਤਾਲੂਏ ਨਾਲ ਲਗਾ ਕੇ ਜੋਗ ਦੁਆਰਾ ਰਸ ਧਾਤੂ ਦਾ ਅਨੰਦ ਲੈਣਾ। ਇਸ ਕ੍ਰਿਆ ਦੁਆਰਾ ਜੋਗੀ ਜਨ ਆਕਾਸ਼ੀ ਗਿਆਨ ਅਤੇ ਆਕਾਸ਼ ਵਿਚ ਗਮਤਾ ਦੀ ਪ੍ਰਾਪਤੀ ਕਰਦੇ ਹਨ।

੨. **ਭੂਚਰੀ** = ਦੋਵਾਂ ਭਰਵੱਟਿਆਂ ਵਿਚਕਾਰ ਨਿਗ੍ਹਾ ਟਿਕਾ ਕੇ ਧਿਆਨ ਧਰਨਾ, ਜਿਸ ਨਾਲ ਪ੍ਰਿਥਵੀ ਤੇ ਵਿਚਰਨ ਦੀ ਸ਼ਕਤੀ ਆ ਜਾਂਦੀ ਹੈ।

੩. **ਚਰਚਰੀ** = ਤ੍ਰਿਕੁਟੀ ਵਿਚ ਸੁਰਤ ਟਿਕਾਅ ਲੈਣੀ, ਜਿਸ ਨਾਲ ਜਲ ਗੰਮਤਾ ਦੀ ਸ਼ਕਤੀ ਆਉਂਦੀ ਹੈ।

੪. **ਅਗੋਚਰੀ** = ਸਰੀਰ ਦੇ ਚੱਕਰਾਂ ਤੋਂ ਪਰ੍ਹੇ ਹੋਣਾ ਅਤੇ ਦਸਵੇਂ ਦੁਆਰ ਵਿਚ ਪ੍ਰਵੇਸ਼ ਕਰਨ ਦਾ ਸਮਾਂ, ਦਸਵੇਂ ਦੁਆਰ ਦੇ ਸਹੰਸਰ ਦਲ ਕਮਲ ਨੂੰ ਵੇਖ ਲੈਣਾ।

੫. **ਉਨਮਨੀ** = ਦਸਵੇਂ ਦੁਆਰ ਵਿਚ ਤਾਲੂਏ ਦੁਆਰਾ ਸਵਾਸਾਂ ਨੂੰ ਖਿੱਚ ਕੇ ਬ੍ਰਹਮ ਲੋਕ ਦੀ ਪ੍ਰਾਪਤੀ ਕਰਨੀ, ਭਾਵ ਦਸਵੇਂ ਦੁਆਰ ਵਿਚ ਚੇਤਨ ਜੋਤ ਦਾ ਮਿਲਾਪ ਕਰਨਾ ਅਤੇ ਬ੍ਰਹਮਰੰਧ੍ਰ ਨੂੰ ਭੰਨ ਕੇ ਬ੍ਰਹਮ ਲੋਕ ਦੀ ਪ੍ਰਾਪਤੀ ਕਰਨੀ। (ਬ੍ਰਹਮਰੰਧ੍ਰ = ਦਸਮ ਦੁਆਰ, ਭਾਵ ਜੋਗੀ ਜਨ ਦਸਮ ਦੁਆਰ ਨੂੰ ਭੰਨ ਕੇ ਪ੍ਰਾਣ ਤਿਆਗਣ ਨੂੰ, ਯੋਗ ਦਾ ਕਮਾਲ ਸਮਝਦੇ ਹਨ)।

**ਸਿਕਦਾਰਹੁ; ਨਹ ਪਤੀਆਇਆ ॥**

ਸਿਕਦਾਰਹੁ = ਸਰਦਾਰਾਂ ਭਾਵ ਦੇਵੀ-ਦੇਵਤਿਆਂ ਦੀ ਉਪਾਸ਼ਨਾ ਕਰ ਕੇ ਵੀ ਚਿਤ ਪਤੀਜਦਾ ਨਹੀਂ ਅਰਥਾਤ ਕੋਈ ਵੀ ਲਾਭ ਪ੍ਰਾਪਤ ਨਹੀਂ ਹੁੰਦਾ। ਇਸ ਕਰਕੇ;

**ਉਮਰਾਵਹੁ ਆਗੈ; ਝੇਰਾ ॥**

ਉਮਰਾਵਹੁ = ਉਮਰਾਵ ਭਾਵ ਮਹਾਰਾਜ ਦੇ ਸੰਤਾਂ ਭਗਤਾਂ ਦੇ ਅੱਗੇ ਜੰਮਣ ਮਰਨ ਦੀ ਨਵਿਰਤੀ ਦਾ ਝੇਰਾ = ਝਗੜਾ ਜਾ ਕੇ ਕਰੀਏ। ਤਾਂ ਫੇਰ;

**ਮਿਲਿ ਰਾਜਨ ਰਾਮ; ਨਿਬੇਰਾ ॥੧॥**

ਸੰਤ ਮਹਾਤਮਾ ਜਨ ਰਾਜਨ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਦੇ ਨਾਲ ਮਿਲਾ ਕਰਕੇ ਜੰਮਣ ਮਰਨ ਦਾ ਨਿਬੇੜਾ ਕਰਾ ਦਿੰਦੇ ਹਨ ॥੧॥

## ਛੇਵਾਂ ਅਰਥ

**ਮਿਲਿ ਪੰਚਹੁ; ਨਹੀ ਸਹਸਾ ਚੁਕਾਇਆ ॥**

ਜੋ ਦੁਨੀਆਂ ਦੇ ਅੰਦਰ ਰਾਜੇ ਮਹਾਰਾਜੇ ਜਾਂ ਪੰਚਾਇਤਾਂ ਦੇ ਪੰਚਹੁ = ਮੁਖੀ ਕਹਾਉਂਦੇ ਹਨ, ਉਨ੍ਹਾਂ ਨਾਲ ਮਿਲ ਕਰਕੇ ਵੀ ਪ੍ਰਮਾਣ, ਪ੍ਰਮੇਯਗਤ, ਵਿਪਰਜੇ ਆਦਿਕ ਸੰਸੇ ਚੁੱਕੇ ਨਹੀਂ ਜਾਂਦੇ।

**ਸਿਕਦਾਰਹੁ; ਨਹ ਪਤੀਆਇਆ ॥**

ਸਿਕਦਾਰਹੁ = ਥਾਣੇਦਾਰਾਂ ਨਾਲ ਮਿਲ ਕਰਕੇ ਵੀ ਮਨ ਵਾਹਿਗੁਰੂ ਦੇ ਪਤੀਆਇਆ = ਭਰੋਸੇ ਵਾਲਾ ਨਹ = ਨਹੀਂ ਬਣਦਾ; ਅਤੇ

**ਉਮਰਾਵਹੁ ਆਗੈ; ਝੇਰਾ ॥**

ਜਿਹੜੇ ਉਮਰਾਵਹੁ = ਉਮਰਾਵ ਭਾਵ ਸੂਬੇਦਾਰ ਆਦਿਕ ਹਨ, ਉਨ੍ਹਾਂ ਦੇ ਅੱਗੇ ਵੀ ਜੰਮਣ ਮਰਨ ਦਾ ਝਗੜਾ ਗਲ ਪਿਆ ਹੀ ਰਹਿੰਦਾ ਹੈ।

**ਮਿਲਿ ਰਾਜਨ ਰਾਮ; ਨਿਬੇਰਾ ॥੧॥**

ਕੇਵਲ ਪ੍ਰਕਾਸ਼ ਸਰੂਪ ਪਰਮੇਸ਼ਰ ਨਾਲ ਮਿਲ ਕੇ ਹੀ ਜੰਮਣ ਮਰਨ ਦਾ ਨਿਬੇੜਾ ਹੁੰਦਾ ਹੈ॥੧॥

## ਸੱਤਵਾਂ ਅਰਥ

**ਮਿਲਿ ਪੰਚਹੁ; ਨਹੀ ਸਹਸਾ ਚੁਕਾਇਆ ॥**

ਪੰਚਹੁ = ਪੰਜ ਧੂਣੀਆਂ ਤਪਾਉਣ ਵਾਲੇ ਤਾਮਸੀ ਪੁਰਖਾਂ ਨਾਲ ਮਿਲ ਕੇ ਵੀ ਜੰਮਣ ਮਰਨ ਦਾ ਸੰਸਾ ਨਹੀਂ ਚੁੱਕਿਆ ਜਾਂਦਾ; ਅਤੇ

**ਸਿਕਦਾਰਹੁ; ਨਹ ਪਤੀਆਇਆ ॥**

ਸਿਕਦਾਰਹੁ = ਸਰਦਾਰ ਭਾਵ ਇੰਦ੍ਰੀਆਂ ਦੇ ਦੇਵਤਿਆਂ (ਜਿਵੇਂ ਨੇਤਰਾਂ ਦਾ ਸੂਰਜ ਮੰਨਦੇ ਹਨ) ਦੀ ਉਪਾਸ਼ਨਾ ਕਰ ਕੇ ਵੀ ਮਨ ਪਤੀਜਦਾ ਨਹੀਂ ਹੈ ਕਿ ਇਹ ਭਰਮ ਮੇਟ ਦੇਣਗੇ।

**ਉਮਰਾਵਹੁ ਆਗੈ; ਝੇਰਾ ॥**

ਇਸੇ ਕਰਕੇ ਉਮਰਾਵਹੁ = ਉਮਰਾਵ ਭਾਵ ਮਹਾਰਾਜ ਦੇ ਸੰਤਾਂ ਭਗਤਾਂ ਦੇ ਅੱਗੇ ਜੰਮਣ ਮਰਨ ਦੀ ਨਵਿਰਤੀ ਦਾ ਝੇਰਾ = ਝਗੜਾ ਕਰੀਏ; ਤਾਂ ਫੇਰ

**ਮਿਲਿ ਰਾਜਨ ਰਾਮ; ਨਿਬੇਰਾ ॥੧॥**

ਸੰਤ ਮਹਾਤਮਾ ਰਾਜਨ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਨਾਲ ਮਿਲਾ ਕੇ ਜੰਮਣ ਮਰਨ ਦੇ ਸੰਸੇ ਦਾ ਨਿਬੇੜਾ ਕਰਾ ਦੇਣਗੇ ਕਿਉਂਕਿ ਇਹ ਮਹਾਤਮਾ ਜਨਾਂ ਵਿਚ ਹੀ ਵਡਿਆਈਆਂ ਹਨ, ਭਾਵ ਵਾਹਿਗੁਰੂ ਨੇ ਸੰਤਾਂ ਮਹਾਤਮਾਂ ਵਿਚ ਇਹ ਬਲ ਬਖ਼ਸ਼ਿਆ ਹੋਇਆ ਹੈ।

## ਅਬ; ਢੂਢਨ ਕਤਹੁ ਨ ਜਾਈ ॥ ਗੋਬਿਦ ਭੇਟੇ; ਗੁਰ ਗੋਸਾਈ ॥ਰਹਾਉ॥

ਹੇ ਭਾਈ ! ਅਬ = ਹੁਣ ਸਾਡਾ ਮਨ ਕਤਹੁ = ਕਿਸੇ ਹੋਰ ਦਾ ਆਸਰਾ ਢੂਢਨ = ਖੋਜਣ ਵਾਸਤੇ ਨ = ਨਹੀਂ ਜਾਈ = ਜਾਂਦਾ; ਕਿਉਂਕਿ ਸਾਨੂੰ ਗੋਬਿਦ (ਗੋ + ਬਿਦ) ਗੋ = ਪ੍ਰਿਥਵੀ ਦੀ ਬਿਦ = ਰੱਖਿਆ ਕਰਨ ਵਾਲੇ ਪਰਮੇਸ਼ਰ ਦਾ ਸਰੂਪ ਗੁਰ = ਸਤਿਗੁਰੂ (ਗੁਰੂ ਰਾਮਦਾਸ) ਜੀ ਭੇਟੇ = ਮਿਲ ਗਏ ਹਨ, ਜਿਨ੍ਹਾਂ ਗੁਰ = ਸਤਿਗੁਰਾਂ ਦੁਆਰਾ ਗੋਸਾਈ (ਗੋ + ਸਾਈ) ਗੋ = ਧਰਤੀ ਦਾ ਸਾਈ = ਮਾਲਕ ਪਰਮੇਸ਼ਰ ਪ੍ਰਾਪਤ ਹੋਇਆ ਹੈ ॥ਰਹਾਉ॥ ਅਤੇ

## ਆਇਆ; ਪ੍ਰਭ ਦਰਬਾਰਾ ॥ ਤਾ; ਸਗਲੀ ਮਿਟੀ ਪੂਕਾਰਾ ॥

ਜਦੋਂ ਪ੍ਰਭ = ਪਰਮੇਸ਼ਰ ਦੇ ਦਰਬਾਰਾ = ਦਰਬਾਰ ਸ੍ਰੀ ਹਰਿਮੰਦਰ ਸਾਹਿਬ **ਵਾ:** ਸੱਚਖੰਡ ਵਿਚ ਆਏ **ਵਾ:** ਜਦੋਂ ਪਰਮੇਸ਼ਰ ਦਾ ਸਰੂਪ ਆ ਕੇ ਪ੍ਰਾਪਤ ਹੋ ਗਿਆ **ਵਾ:** ਜਦੋਂ ਪ੍ਰਭ = ਪਰਮੇਸ਼ਰ ਦੇ ਸਤਿਸੰਗਤ ਰੂਪੀ ਦਰਬਾਰ ਵਿਚ ਆਏ, ਤਾ = ਤਦ ਸਤਿਗੁਰਾਂ ਦੀ ਕਿਰਪਾ ਕਰਕੇ ਸਗਲੀ = ਸਾਰੀ ਪੂਕਾਰਾ = ਫ਼ਰਿਆਦ ਮਿਟੀ = ਮਿਟ ਗਈ।

## ਲਬਧਿ ਆਪਣੀ; ਪਾਈ ॥ ਤਾ ਕਤ ਆਵੈ; ਕਤ ਜਾਈ ॥੨॥

ਲਬਧਿ = ਲੱਭਣ ਜੋਗ ਆਪਣੀ ਆਤਮਿਕ ਅਨੰਦ ਰੂਪੀ ਵਸਤੂ ਗੁਰਾਂ ਦੁਆਰਾ ਪਾਈ = ਪਾ ਲਈ **ਵਾ:** ਅਸੀਂ ਆਪਣੀ ਲਬਧਿ = ਪਰਾਲਬਧ ਅਨੁਸਾਰ ਗੁਰਤਾ-ਗੱਦੀ ਪਾਈ = ਪਾ ਲਈ ਹੈ। ਤਾ = ਤਦੋਂ ਫੇਰ ਕਤ = ਕਿਥੇ ਜਨਮ ਧਾਰ ਕੇ ਆਵੈ = ਆਉਣਾ ਤੇ ਕਤ = ਕਿਥੇ ਮਰ ਕੇ ਜਾਈ = ਜਾਣਾ ਹੈ, ਭਾਵ ਗੁਰਾਂ ਦੀ ਕ੍ਰਿਪਾਲਤਾ ਕਰਕੇ ਜੰਮਣ ਮਰਨ ਤੋਂ ਰਹਿਤ ਹੋ ਗਏ ਹਾਂ ॥੨॥

## ਤਹ; ਸਾਚ ਨਿਆਇ ਨਿਬੇਰਾ ॥ ਊਹਾ; ਸਮ ਠਾਕੁਰੁ ਸਮ ਚੇਰਾ ॥

ਤਹ = ਉਥੇ ਪਰਮੇਸ਼ਰ ਦੇ ਸੱਚਖੰਡ ਵਿਚ ਸਾਚ = ਸੱਚਾ ਨਿਆਇ = ਇਨਸਾਫ਼ ਕਰਕੇ ਜੰਮਣ ਮਰਨ ਦਾ **ਵਾ:** ਸਤਿਗੁਰੂ ਜੀ ਨੇ ਆਪਣੀ ਸ਼ਰਨ ਵਿਚ ਸੱਤ ਸਰੂਪ ਦਾ ਗਿਆਨ ਦੇ ਕੇ ਜੰਮਣ ਮਰਨ ਦਾ ਨਿਆਇ = ਨਿਆਂ ਕਰ ਕੇ ਨਿਬੇਰਾ = ਨਿਬੇੜਾ ਕਰ ਦਿੱਤਾ ਹੈ।

ਊਹਾ = ਉਥੇ ਸੱਚਖੰਡ ਵਿਚ (ਜਾਂ ਸ੍ਰੀ ਹਰਿਮੰਦਰ ਸਾਹਿਬ ਵਿਚ) ਸਮ = ਬਰਾਬਰ ਹੀ ਠਾਕੁਰੁ = ਮਾਲਕ ਤੇ ਸਮ = ਬਰਾਬਰ ਹੀ ਚੇਰਾ = ਦਾਸ ਹੁੰਦਾ ਹੈ ਅਰਥਾਤ ਉਥੇ ਉੱਚੇ ਨੀਵੇਂ ਦਾ ਕੋਈ ਭਿੰਨ ਭੇਦ ਨਹੀਂ ਹੈ ਭਾਵ ਜਿਵੇਂ ਦੁਨਿਆਵੀ ਅਦਾਲਤ ਵਿਚ ਹਾਕਮ ਤੇ ਪਰਜਾ ਦੇ ਲੋਕ ਇਕੱਠੇ (ਬਰਾਬਰ) ਹੀ ਹੁੰਦੇ ਹਨ, ਇਸੇ ਪ੍ਰਕਾਰ ਸਾਰਿਆਂ ਵਿਚ ਆਤਮਾ ਸਰੂਪ ਹੋਣੇ ਕਰਕੇ ਮਾਲਕ ਰੂਪ ਈਸਰ ਤੇ ਦਾਸ ਰੂਪ ਜੀਵ ਵੀ ਇੱਕੋ ਹੀ ਰੂਪ ਹਨ।

## ਅੰਤਰਜਾਮੀ; ਜਾਨੈ ॥ ਬਿਨੁ ਬੋਲਤ; ਆਪਿ ਪਛਾਨੈ ॥੩॥

ਸਾਰਿਆਂ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਪਰਮੇਸ਼ਰ ਸਭ ਕੁਝ ਜਾਨੈ = ਜਾਣਦਾ ਹੈ। ਕਿਉਂਕਿ ਉਹ ਬਿਨੁ = ਬਗ਼ੈਰ ਬੋਲਤ = ਬੋਲਿਆਂ ਹੀ ਆਪ ਸਾਰਿਆਂ ਦੇ ਹਿਰਦਿਆਂ ਦੀ ਗੱਲ ਨੂੰ ਪਛਾਨੈ = ਪਹਿਚਾਣ ਲੈਂਦਾ ਹੈ ॥੩॥

## ਸਰਬ ਥਾਨ ਕੋ; ਰਾਜਾ ॥ ਤਹ; ਅਨਹਦ ਸਬਦ ਅਗਾਜਾ ॥

ਉਹ ਪਰਮੇਸ਼ਰ ਸਰਬ = ਸਾਰਿਆਂ ਲੋਕ, ਪ੍ਰਲੋਕ, ਬ੍ਰਹਮ ਲੋਕ ਆਦਿ ਥਾਨ = ਥਾਵਾਂ ਕੋ = ਦਾ ਰਾਜਾ = ਮਾਲਕ ਹੈ। ਤਹ = ਉਥੇ ਮਹਾਰਾਜ ਸਾਹਿਬ ਜੀ ਦੀ ਸਤਿਸੰਗਤ ਵਿਚ ਅਨਹਦ = ਇਕ-ਰਸ ਸ਼ਬਦ ਅਗਾਜਾ = ਪ੍ਰਗਟ ਹੁੰਦਾ ਹੈ **ਵਾ:** ਮਹਾਂਪੁਰਖਾਂ ਦੀ ਸੰਗਤ ਵਿਚ ਅਨਹਦ = ਹੱਦ ਤੋਂ ਰਹਿਤ ਸਬਦ = ਬ੍ਰਹਮ ਅਗਾਜਾ = ਪ੍ਰਗਟ ਹੁੰਦਾ ਹੈ।

## ਤਿਸੁ ਪਹਿ; ਕਿਆ ਚਤੁਰਾਈ ॥ ਮਿਲੁ ਨਾਨਕ; ਆਪੁ ਗਵਾਈ ॥੪॥੧॥੫੧॥

ਹੇ ਭਾਈ ! ਤਿਸੁ = ਉਸ ਪਰਮੇਸ਼ਰ ਦੇ ਪਹਿ = ਪਾਸ ਕਿਸੇ ਦੀ ਕਿਆ = ਕੀ ਚਤੁਰਾਈ = ਚਲਾਕੀ ਚੱਲ ਸਕਦੀ ਹੈ, ਭਾਵ ਨਹੀਂ ਚੱਲ ਸਕਦੀ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਆਪੁ = ਆਪਾ-

ਭਾਵ ਗਵਾਈ = ਗਵਾ ਕੇ ਵਾਹਿਗੁਰੂ ਦੇ ਵਿਚ ਮਿਲੁ = ਮਿਲਣਾ ਭਾਵ ਅਭੇਦ ਹੋਣਾ ਕਰੀਏ **ਵਾ:** ਸਤਿਸੰਗਤ ਦੇ ਵਿਚ ਮਿਲ ਕੇ ਆਪੁ = ਆਪਾ-ਭਾਵ, (ਹੰਕਾਰ) ਗਵਾਈ = ਗਵਾਉਣਾ ਕਰੀਏ ॥੪॥੧॥੫੧॥

(***ਨੋਟ :*** ਇਸ ਉਪਰੋਕਤ ਸ਼ਬਦ ਤੋਂ 'ਘਰੁ ੩' ਦੇ ਸ਼ਬਦ ਸ਼ੁਰੂ ਹੋਏ ਹਨ, ਕਿਉਂਕਿ ਚਾਰ ਅੰਕ ਤੋਂ ਬਾਅਦ ਇਕ ਅੰਕ ਲਿਖਿਆ ਹੋਇਆ ਇਹੋ ਹੀ ਦੱਸਦਾ ਹੈ।)

## ਸੋਰਠਿ ਮਹਲਾ ੫ ॥

ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਜੇ ਆਪ ਜੀ ਨੇ ਜਹਾਂਗੀਰ ਕੋਲ ਨਹੀਂ ਜਾਣਾ ਤਾਂ ਪ੍ਰਿਥੀਏ ਦੇ ਮੁਕਾਬਲੇ ਵਿਚ ਅਸੀਂ ਜਾ ਕੇ ਜਹਾਂਗੀਰ ਨੂੰ ਕਹਾਂਗੇ ਕਿ ਗੁਰਤਾ-ਗੱਦੀ ਦੇ ਮਾਲਕ ਸ੍ਰੀ ਗੁਰੂ ਅਰਜਨ ਦੇਵ ਜੀ ਹਨ, ਤਾਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਗੁਰਸਿੱਖਾਂ ਨੂੰ ਸ਼ਬਦ ਉਚਾਰਨ ਕਰ ਕੇ ਸਿੱਖਿਆ ਦਿੰਦੇ ਹਨ।

## ਹਿਰਦੈ; ਨਾਮੁ ਵਸਾਇਹੁ ॥ ਘਰਿ ਬੈਠੇ; ਗੁਰੂ ਧਿਆਇਹੁ ॥

ਹੇ ਗੁਰਸਿੱਖੋ ! (ਤੁਸੀਂ ਕਿਸੇ ਪਾਸੇ ਜਾਣ ਦਾ ਸੰਸਾ ਨਾ ਕਰੋ, ਕੇਵਲ) ਆਪਣੇ ਹਿਰਦੈ = ਚਿਤ ਵਿਚ ਪਰਮੇਸ਼ਰ ਦੇ ਨਾਮ ਨੂੰ ਵਸਾਇਹੁ = ਵਸਾਉਣਾ ਕਰੋ ਅਤੇ ਅੰਤਰਮੁਖ ਹੋ ਕੇ ਤੁਰੀਆ ਪਦ ਰੂਪੀ ਘਰ ਵਿਚ ਬੈਠੇ = ਬਹਿ ਭਾਵ ਇਸਥਿਤ ਹੋ ਕੇ ਪਰਮੇਸ਼ਰ ਸਰੂਪ ਗੁਰੂ = ਸਤਿਗੁਰੂ ਦੇ ਨਾਮ ਨੂੰ ਧਿਆਇਹੁ = ਧਿਆਉਣਾ ਕਰੋ।

## ਗੁਰਿ ਪੂਰੈ; ਸਚੁ ਕਹਿਆ ॥ ਸੋ ਸੁਖੁ ਸਾਚਾ; ਲਹਿਆ ॥੧॥

ਪੂਰੈ = ਪੂਰਨ ਗੁਰਿ = ਸਤਿਗੁਰਾਂ ਦਾ ਸਚੁ = ਸੱਚਾ ਕਹਿਆ ਹੋਇਆ ਉਪਦੇਸ਼ ਜਿਸ ਨੇ ਧਾਰਨ ਕਰ ਲਿਆ ਹੈ। ਸੋ = ਉਸ ਨੇ ਗੁਰਾਂ ਦੀ ਕਿਰਪਾ ਦੁਆਰਾ ਸਾਚਾ = ਸੱਚਾ ਸੁਖ ਲਹਿਆ = ਪ੍ਰਾਪਤ ਕਰ ਲਿਆ ਹੈ ॥੧॥

## ਅਪੁਨਾ ਹੋਇਓ; ਗੁਰੁ ਮਿਹਰਵਾਨਾ ॥

ਹੇ ਭਾਈ ! ਜਿਸ ਵੇਲੇ ਅਪੁਨਾ = ਸਾਡਾ ਗੁਰੁ = ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ) ਮਿਹਰਵਾਨਾ = ਦਇਆਵਾਨ ਹੋਇਓ = ਹੋਇਆ।

## ਅਨਦ ਸੂਖ ਕਲਿਆਣ ਮੰਗਲ ਸਿਉ; ਘਰਿ ਆਏ ਕਰਿ ਇਸਨਾਨਾ ॥ਰਹਾਉ॥

ਹੇ ਭਾਈ! ਜੋ ਸਾਰਿਆਂ ਨੂੰ ਸੂਖ = ਸੁਖ ਦੇਣ ਵਾਲਾ ਅਨਦ = ਅਨੰਦ ਸਰੂਪ ਪਰਮੇਸ਼ਰ ਹੈ, ਉਸ ਕਲਿਆਣ = ਮੁਕਤੀ ਸਰੂਪ ਦੇ ਮੰਗਲ = ਜਸ ਨੂੰ ਸੰਗਤ ਦੇ ਸਿਉ = ਨਾਲ ਗਾਉਂਦੇ ਹੋਏ ਵਡਾਲੀ ਸਾਹਿਬ ਤੋਂ ਸ੍ਰੀ ਅੰਮ੍ਰਿਤਸਰ ਸਾਹਿਬ ਸਰੋਵਰ ਵਿਚ ਇਸ਼ਨਾਨ ਕਰਿ = ਕਰ ਕੇ ਗੁਰੂ ਕੇ ਘਰਿ = ਮਹਿਲਾਂ ਭਾਵ ਸ੍ਰੀ ਹਰਿਮੰਦਰ ਸਾਹਿਬ ਰੂਪੀ ਘਰ ਵਿਚ ਆਏ ਹਾਂ **ਅਥਵਾ** ਜੋ ਅਨੰਦ ਸਰੂਪ ਪਰਮੇਸ਼ਰ ਹੈ, ਉਸ ਕਲਿਆਣ = ਮੁਕਤੀ ਕਰਨ ਵਾਲੇ ਪਰਮੇਸ਼ਰ ਦੇ ਮੰਗਲ = ਜੱਸ ਨੂੰ ਸੰਗਤਾਂ ਦੇ ਸਿਉ = ਸਾਥ ਮਿਲ ਕੇ ਗਾਉਣ ਕਰਕੇ ਸਾਰਿਆਂ ਸੁੱਖਾਂ ਵਿੱਚੋਂ ਆਤਮ ਅਨੰਦ ਦੇ ਸੁਖ ਨੂੰ ਪਾ ਕੇ ਸ੍ਰਵਣ, ਮੰਨਣ ਨਿਧਿਆਸਣ ਰੂਪ ਇਸ਼ਨਾਨ ਕਰਿ = ਕਰਕੇ ਸਰੂਪ ਰੂਪੀ ਘਰ ਵਿਚ ਆਏ = ਆ ਕੇ ਇਸਥਿਤ ਹੋਏ ਹਾਂ **ਵਾ:** ਜਿਸ ਪ੍ਰਭੂ ਦਾ ਨਾਮ ਸ੍ਰਵਣ ਕਰਕੇ ਅਨਦ = ਅਨੰਦ, ਮੰਨਣ ਕਰਕੇ ਸੂਖ = ਸੁਖ, ਨਿਧਿਆਸਣ ਕਰਕੇ ਲੋਕ-ਪ੍ਰਲੋਕ ਵਿਚ ਕਲਿਆਣ = ਰੱਖਿਆ, ਤਤ ਤੂੰ ਦਾ ਸੰਸ਼ੋਧਨ ਕਰਕੇ ਮੰਗਲ = ਖ਼ੁਸ਼ੀਆਂ ਦੇ ਸਹਿਤ ਹੋ ਕੇ ਆਤਮਾ ਰੂਪੀ ਸਰੋਵਰ **ਵਾ:** ਤੀਰਥ ਵਿਚ[੧] ਇਸਨਾਨਾ = ਇਸ਼ਨਾਨ ਕਰਿ = ਕਰਕੇ ਸਰੂਪ ਰੂਪੀ ਘਰ ਵਿਚ ਆਏ = ਆ ਕੇ ਇਸਥਿਤ ਹੋਏ ਹਾਂ ॥ਰਹਾਉ॥

---

੧. **ਅੰਤਰਗਤਿ ਤੀਰਥਿ ਮਲਿ ਨਾਉ ॥** *(ਅੰਗ ੪)*

## ਸਾਚੀ; ਗੁਰ ਵਡਿਆਈ ॥ ਤਾ ਕੀ ਕੀਮਤਿ; ਕਹਣੁ ਨ ਜਾਈ ॥

ਹੇ ਭਾਈ! ਗੁਰ = ਸਤਿਗੁਰਾਂ ਦੀ ਵਡਿਆਈ = ਮਹਿਮਾ ਲੋਕ-ਪ੍ਰਲੋਕ ਵਿਚ ਸਾਚੀ = ਸੱਚੀ ਹੈ। ਤਾ = ਉਸ ਵਡਿਆਈ ਕੀ = ਦੀ ਕੀਮਤ ਕਿਸੇ ਦੇ ਪਾਸੋਂ ਕਹਣੁ = ਕਹੀ ਨ = ਨਹੀਂ ਜਾਈ = ਜਾ ਸਕਦੀ; ਕਿਉਂਕਿ

## ਸਿਰਿ ਸਾਹਾ; ਪਾਤਿਸਾਹਾ ॥ ਗੁਰ ਭੇਟਤ; ਮਨਿ ਓਮਾਹਾ ॥੨॥

ਪਰਮੇਸ਼ਰ ਸਰੂਪ ਗੁਰੂ ਸਾਹਿਬ ਜੀ ਸਿਰਿ = ਸ਼੍ਰੋਮਣੀ ਸਾਹਾ = ਪਾਤਸ਼ਾਹਾ ਦੇ ਪਾਤਿਸਾਹਾ = ਪਾਤਸ਼ਾਹ ਹਨ **ਵਾ:** ਜੋ ਕੁਬੇਰ ਆਦਿਕ ਸਾਹਾ = ਸ਼ਾਹੂਕਾਰਾਂ ਤੇ ਬ੍ਰਹਮਾ ਆਦਿਕ ਪਾਤਸ਼ਾਹਾਂ ਤੋਂ ਵੀ ਪਰਮੇਸ਼ਰ ਸਿਰਿ = ਸ਼ਿਰੋਮਣੀ ਹੈ। ਉਨ੍ਹਾਂ ਪਰਮੇਸ਼ਰ ਸਰੂਪ ਗੁਰ = ਸਤਿਗੁਰਾਂ ਨਾਲ ਭੇਟਤ = ਮਿਲਣੇ ਕਰਕੇ ਮਨਿ = ਚਿਤ ਵਿਚ ਬੜਾ ਭਾਰੀ ਓਮਾਹਾ = ਉਤਸ਼ਾਹ ਹੋਇਆ ਹੈ ॥੨॥

## ਸਗਲ ਪਰਾਛਤ; ਲਾਥੇ ॥ ਮਿਲਿ; ਸਾਧਸੰਗਤਿ ਕੈ ਸਾਥੇ ॥

ਸਗਲ = ਸਾਰੇ ਪਰਾਛਤ[੧] = ਪਾਪ ਲਾਥੇ = ਲਹਿ ਗਏ। (ਕਿਵੇਂ ਲਹਿ ਗਏ ?) ਸਾਧਸੰਗਤ = ਸਤਿਸੰਗਤ ਦੇ ਸਾਥੇ = ਨਾਲ ਮਿਲਣੇ ਕੈ = ਕਰਕੇ ਲਹਿ ਗਏ **ਅਥਵਾ** ਅਨਵੇਂ ਕਰ ਕੇ ਗੁਰਾਂ ਦੀ ਕਿਰਪਾ ਦੁਆਰਾ ਸਤਿਸੰਗਤ ਦੇ ਸਾਥੇ = ਨਾਲ ਮਿਲਿ = ਮਿਲਣੇ ਕੈ = ਕਰਕੇ ਸਗਲ = ਸਾਰੇ ਪਰਾਛਤ = ਪਾਪ ਲਾਥੇ = ਲਹਿ ਗਏ ਹਨ।

## ਗੁਣ ਨਿਧਾਨ; ਹਰਿ ਨਾਮਾ ॥ ਜਪਿ; ਪੂਰਨ ਹੋਏ ਕਾਮਾ ॥੩॥

ਜੋ ਸ਼ੁਭ ਗੁਣਾਂ ਦਾ ਨਿਧਾਨ = ਖ਼ਜ਼ਾਨਾ ਹਰਿ = ਪਰਮੇਸ਼ਰ ਦਾ ਨਾਮਾ = ਨਾਮ ਹੈ, ਉਸ ਨੂੰ ਜਪਿ = ਜਪਣੇ ਕਰਕੇ (ਸ੍ਰੀ ਹਰਿਮੰਦਰ ਸਾਹਿਬ ਦਾ ਰਚਨਾ ਆਦਿ) ਸਾਰੇ ਕਾਮਾ = ਕਾਰਜ ਪੂਰਨ = ਪੂਰੇ ਹੋਏ = ਹੋ ਗਏ ਹਨ **ਵਾ:** ਭਗਤੀ ਆਦਿ ਦੇ ਸਾਰੇ ਕਾਰਜ ਪੂਰੇ ਹੋ ਗਏ ਹਨ ॥੩॥

## ਗੁਰਿ ਕੀਨੋ; ਮੁਕਤਿ ਦੁਆਰਾ ॥ ਸਭ ਸ੍ਰਿਸਟਿ ਕਰੈ; ਜੈਕਾਰਾ ॥

ਗੁਰਿ = ਸਤਿਗੁਰੂ ਜੀ ਨੇ ਕਿਰਪਾ ਕਰਕੇ ਸੰਸਾਰ ਰੂਪੀ ਦੁਆਰਾ = ਦਰਵਾਜ਼ੇ ਤੋਂ ਮੁਕਤ ਕੀਨੋ = ਕਰ ਦਿੱਤੇ **ਵਾ:** ਸਤਿਗੁਰਾਂ ਤੋਂ ਮੁਕਤਿ = ਮੁਕਤੀ ਦਾ ਦੁਆਰਾ = ਦਰਵਾਜ਼ਾ ਗਿਆਨ ਪ੍ਰਾਪਤ ਕੀਨੋ = ਕੀਤਾ ਹੈ। ਇਸ ਲਈ ਸਭ = ਸਾਰੀ ਸ੍ਰਿਸਟਿ = ਸ੍ਰਿਸ਼ਟੀ ਜੈਕਾਰਾ = ਸੋਭਾ ਕਰ ਰਹੀ ਹੈ **ਵਾ:** ਸਾਰੀ ਸ੍ਰਿਸ਼ਟੀ ਸਤਿਗੁਰੂ (ਸ੍ਰੀ ਗੁਰੂ ਰਾਮਦਾਸ ਜੀ) ਦੀ ਜੈਕਾਰਾ = ਸਤਿਕਾਰ ਭਰੀ ਬੰਧਨਾ ਕਰ ਰਹੀ ਹੈ।

## ਨਾਨਕ; ਪ੍ਰਭੁ ਮੇਰੈ ਸਾਥੇ ॥ ਜਨਮ ਮਰਣ ਭੈ; ਲਾਥੇ ॥੪॥੨॥੫੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਪ੍ਰਭੁ = ਵਾਹਿਗੁਰੂ ਸਦਾ ਹੀ ਮੇਰੈ = ਸਾਡੇ ਸਾਥੇ = ਨਾਲ ਹੈ ਭਾਵ ਅੰਗ-ਸੰਗ ਹੈ। ਇਸ ਕਰਕੇ ਜੰਮਣ ਮਰਨ ਦਾ ਭੈ = ਡਰ ਲਾਥੇ = ਲਹਿ ਗਿਆ ਭਾਵ ਨਵਿਰਤ ਹੋ ਗਿਆ ॥੪॥੨॥੫੨॥

## ਸੋਰਠਿ ਮਹਲਾ ੫ ॥

**ਉਥਾਨਕਾ :** ਜਦੋਂ ਵਡਾਲੀ ਸਾਹਿਬ ਵਿਚ ਛੇਵੇਂ ਪਾਤਸ਼ਾਹ (ਗੁਰੂ) ਹਰਿਗੋਬਿੰਦ ਸਾਹਿਬ ਜੀ, ਧੰਨ

---

੧. ***ਨੋਟ :*** 'ਪਰਾਛਤ' ਸ਼ਬਦ ਕਈ ਥਾਈਂ ਪਾਪ ਦਾ ਵਾਚਕ ਹੈ, ਤੇ ਕਈ ਥਾਈਂ ਜੋ ਕਰਮ ਪਾਪ ਦੂਰ ਕਰਨ ਲਈ ਕੀਤੇ ਜਾਣ, ਉਥੇ ਵਰਤਿਆ ਜਾਂਦਾ ਹੈ, ਪਰ ਇਥੇ ਪਾਪ ਦਾ ਵਾਚਕ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ ਪੁੱਤਰ ਰੂਪ ਵਿਚ ਪ੍ਰਗਟ ਹੋਏ, ਸੁਲਹੀ ਤੇ ਸੁਲਭੀ ਖ਼ਾਨ ਦੇ ਮਰਨ ਤੋਂ ਉਪਰੰਤ ਜਦੋਂ ਸੁਖ ਸ਼ਾਂਤੀ ਹੋ ਗਈ, ਸਰਕਾਰ ਵੱਲੋਂ ਕੋਈ ਸੰਸਾ ਨਾ ਰਿਹਾ ਤਾਂ ਸਿੱਖ ਸੰਗਤਾਂ ਬੇਨਤੀ ਕਰ ਕੇ ਪਰਿਵਾਰ ਸਮੇਤ ਸਤਿਗੁਰਾਂ ਨੂੰ ਬਡਾਲੀ ਸਾਹਿਬ ਤੋਂ ਸ੍ਰੀ ਅੰਮ੍ਰਿਤਸਰ ਸਾਹਿਬ ਲੈ ਆਈਆਂ ਤਦ ਸਤਿਗੁਰਾਂ ਨੇ ਸੰਗਤਾਂ ਸਮੇਤ ਸਰੋਵਰ ਵਿਚ ਇਸ਼ਨਾਨ ਕਰ ਕੇ ਹਰਿਮੰਦਰ ਸਾਹਿਬ ਨਮਸਕਾਰ ਕੀਤੀ ਅਤੇ ਹਰਿਮੰਦਰ ਸਾਹਿਬ ਤੋਂ ਬਾਹਰ ਪਰਿਕਰਮਾ ਵਿਚ ਖੁੱਲ੍ਹੇ ਥਾਂ 'ਤੇ ਡਿਊਢੀ ਸਾਹਿਬ ਦੇ ਅੱਗੇ ਦੀਵਾਨ ਸਜਾਇਆ। ਸਿਖ ਸੰਗਤਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ! ਵਡਾਲੀ ਨਗਰ ਰਹਿੰਦਿਆਂ ਪ੍ਰਿਥੀ ਚੰਦ ਨੇ ਕਈ ਉਪੱਦ੍ਰਵ ਕੀਤੇ, ਕੀ ਆਪ ਸੁਖ ਅਨੰਦ ਵਿਚ ਰਹੇ ? ਤਾਂ ਉੱਤਰ ਵਿਚ ਸਤਿਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ :

## ਗੁਰਿ ਪੂਰੈ; ਕਿਰਪਾ ਧਾਰੀ ॥ ਪ੍ਰਭਿ ਪੂਰੀ; ਲੋਚ ਹਮਾਰੀ ॥

ਹੇ ਭਾਈ! ਪੂਰੈ = ਪੂਰਨ ਗੁਰਿ = ਸਤਿਗੁਰੂ ਜੀ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ) ਨੇ ਸਾਡੇ 'ਤੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ ਹੈ। ਜਿਸ ਕਰਕੇ ਪ੍ਰਭਿ = ਪਰਮੇਸ਼ਰ ਨੇ ਹਮਾਰੀ = ਸਾਡੀ (ਗੁਰੂ) ਹਰਿਗੋਬਿੰਦ ਸਾਹਿਬ ਦੇ ਅਵਤਾਰ ਧਾਰਨ, ਸੰਗਤਾਂ ਨੂੰ ਭਾਉ-ਭਗਤੀ ਦ੍ਰਿੜ੍ਹ ਕਰਾਉਣ ਦੀ ਲੋਚ = ਇੱਛਾ ਪੂਰੀ = ਪੂਰਨ ਕਰ ਦਿੱਤੀ ਹੈ।

## ਕਰਿ ਇਸਨਾਨੁ; ਗ੍ਰਿਹਿ ਆਏ ॥ ਅਨਦ ਮੰਗਲ; ਸੁਖ ਪਾਏ ॥੧॥

ਸ੍ਰੀ ਅੰਮ੍ਰਿਤਸਰ ਸਾਹਿਬ ਸਰੋਵਰ ਵਿਚ ਇਸ਼ਨਾਨ ਕਰਿ = ਕਰਕੇ ਗੁਰੂ ਕੇ ਮਹਿਲਾਂ ਭਾਵ ਸ੍ਰੀ ਹਰਿਮੰਦਰ ਸਾਹਿਬ ਰੂਪੀ ਗ੍ਰਿਹਿ = ਘਰ ਦੇ ਵਿਚ ਆਏ = ਆ ਗਏ ਹਾਂ **ਵਾ:** ਸ੍ਰਵਣ, ਮੰਨਣ, ਨਿਧਿਆਸਣ ਰੂਪ ਇਸ਼ਨਾਨ ਕਰਕੇ ਤੁਰੀਆ ਪਦ ਰੂਪੀ ਘਰ ਵਿਚ ਆ ਕੇ ਇਸਥਿਤ ਹੋ ਗਏ ਹਾਂ ॥੧॥

## ਸੰਤਹੁ; ਰਾਮ ਨਾਮਿ ਨਿਸਤਰੀਐ ॥

ਬਾਬਾ ਬੁੱਢਾ ਸਾਹਿਬ ਵਰਗੇ ਗੁਰਸਿੱਖ ਸ਼ਾਂਤ ਆਤਮਾ ਨੂੰ ਮੁਖ਼ਾਤਿਬ ਕਰ ਕੇ ਕਹਿੰਦੇ ਹਨ ਕਿ ਹੇ ਸੰਤਹੁ = ਸੰਤ ਜਨੋਂ! ਰਾਮ = ਪਰਮੇਸ਼ਰ ਦੇ ਨਾਮ ਨੂੰ ਚਿੰਤਨ ਕਰ ਕੇ ਸੰਸਾਰ-ਸਮੁੰਦਰ ਤੋਂ ਨਿਸਤਰੀਐ = ਪਾਰ ਲੰਘ ਜਾਈਦਾ ਹੈ; ਇਸ ਕਰਕੇ

## ਊਠਤ ਬੈਠਤ ਹਰਿ ਹਰਿ ਧਿਆਈਐ; ਅਨਦਿਨੁ ਸੁਕ੍ਰਿਤੁ ਕਰੀਐ ॥੧॥ਰਹਾਉ॥

ਹੇ ਭਾਈ! ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਊਠਤ = ਉੱਠਦਿਆਂ ਬੈਠਤ = ਬਹਿੰਦਿਆਂ ਧਿਆਈਐ = ਧਿਆਉਣਾ ਕਰੀਏ **ਵਾ:** ਸੰਸਾਰ ਤੋਂ ਊਠਤ = ਉੱਠਦਿਆਂ ਭਾਵ ਉਪਰਾਮ ਹੁੰਦਿਆਂ ਤੇ ਸਮਾਧੀ ਵਿਚ ਬੈਠਤ = ਇਸਥਿਤ ਹੁੰਦਿਆਂ ਪਰਮੇਸ਼ਰ ਦੇ ਨਾਮ ਨੂੰ ਧਿਆਈਐ = ਧਿਆਉਣਾ ਕਰੀਏ ਅਤੇ ਅਨਦਿਨੁ = ਰਾਤ ਦਿਨੇ ਸੁਕ੍ਰਿਤੁ = ਸ੍ਰੇਸ਼ਟ ਕਰਮਾਂ ਨੂੰ ਕਰੀਐ = ਕਰਨਾ ਕਰੀਏ ॥੧॥ਰਹਾਉ॥ ਜੈਸਾ ਕਿ :

**ਊਠਤ ਬੈਠਤ ਹਰਿ ਹਰਿ ਗਾਈਐ ॥** *(ਮਾਝ ਮ: ੫, ਅੰਗ ੧੦੯)*

**[ਅੰਗ ੬੨੨]**

## ਸੰਤ ਕਾ ਮਾਰਗੁ, ਧਰਮ ਕੀ ਪਉੜੀ; ਕੋ ਵਡਭਾਗੀ ਪਾਏ ॥

ਹੇ ਭਾਈ! ਜਿਹੜਾ ਸੰਤ = ਸ਼ਾਂਤ ਆਤਮਾ ਗੁਰਾਂ ਕਾ = ਦਾ ਭਗਤੀ ਸਹਿਤ ਗਿਆਨ ਦਾ ਮਾਰਗੁ = ਰਸਤਾ ਹੈ, ਇਹ ਭਗਤੀ ਰੂਪ ਧਰਮ ਕੀ = ਦੀ ਪਉੜੀ = ਸੀੜੀ ਭਾਵ ਇਕ ਅਵਸਥਾ ਹੈ, ਪਰੰਤੂ ਇਸ ਨੂੰ ਕੋ = ਕੋਈ ਕੋਈ ਵਡਭਾਗੀ = ਵੱਡਿਆਂ ਭਾਗਾਂ ਵਾਲੇ ਹੀ ਪਾਏ = ਪ੍ਰਾਪਤ ਕਰਦੇ ਹਨ। ਅਤੇ

## ਕੋਟਿ ਜਨਮ ਕੇ ਕਿਲਬਿਖ ਨਾਸੇ; ਹਰਿ ਚਰਣੀ ਚਿਤੁ ਲਾਏ ॥੨॥

ਉਨ੍ਹਾਂ ਗੁਰਮੁਖਾਂ ਦੇ ਹਰਿ = ਵਾਹਿਗੁਰੂ ਦੇ ਚਰਣੀ = ਚਰਨਾਂ ਕਮਲਾਂ ਵਿਚ ਚਿਤੁ = ਹਿਰਦੇ ਦੀ ਬਿਰਤੀ ਨੂੰ ਲਾਏ = ਲਾਉਣੇ ਕਰਕੇ ਕੋਟਿ = ਕ੍ਰੋੜਾਂ ਜਨਮਾਂ ਕੇ = ਦੇ ਕਿਲਬਿਖ = ਪਾਪ ਨਾਸੇ = ਨਾਸ਼ ਹੋ ਜਾਂਦੇ ਹਨ ਭਾਵ ਨੱਸ ਜਾਂਦੇ ਹਨ ॥੨॥

## ਉਸਤਤਿ ਕਰਹੁ ਸਦਾ ਪ੍ਰਭ ਅਪਨੇ; ਜਿਨਿ ਪੂਰੀ ਕਲ ਰਾਖੀ ॥

ਹੇ ਭਾਈ ! ਸਦਾ = ਹਮੇਸ਼ਾ ਆਪਣੇ ਪ੍ਰਭ = ਪਰਮੇਸ਼ਰ ਦੀ ਉਸਤਤਿ = ਸਿਫ਼ਤ ਕਰਿਆ ਕਰਹੁ = ਕਰੋ, ਜਿਨਿ = ਜਿਸ ਪਰਮੇਸ਼ਰ ਨੇ ਪੂਰੀ = ਪੂਰਨ ਕਲ = ਕਲਿਜੁਗ ਵਿਚ ਆਪਣੇ ਸੇਵਕਾਂ ਦੀ ਰਾਖੀ = ਰੱਖਿਆ ਕੀਤੀ ਹੈ **ਵਾ:** ਜਿਸ ਨੇ ਆਪਣੀ ਸੰਪੂਰਨ ਰੂਪ ਵਿਚ ਸੰਸਾਰ ਦੇ ਅੰਦਰ ਕਲ = ਸ਼ਕਤੀ ਰੱਖੀ ਹੋਈ ਹੈ।

## ਜੀਅ ਜੰਤ ਸਭਿ ਭਏ ਪਵਿਤ੍ਰਾ; ਸਤਿਗੁਰ ਕੀ ਸਚੁ ਸਾਖੀ ॥੩॥

ਜਿਨ੍ਹਾਂ ਨੇ ਸਤਿਗੁਰਾਂ ਕੀ = ਦੀ ਸ਼ਰਨੀਂ ਪੈ ਕੇ ਸਚੁ = ਸੱਚੀ ਸਾਖੀ = ਸਿੱਖਿਆ ਸੁਣੀ ਹੈ, ਉਹ ਜੀਅ = ਸੂਖਮ ਤੇ ਜੰਤ = ਅਸਥੂਲ ਭਾਵ ਛੋਟੇ ਵੱਡੇ ਸਭਿ = ਸਾਰੇ ਜੀਵ ਪਵਿਤ੍ਰਾ = ਉੱਜਲ ਭਏ = ਹੋ ਗਏ ਹਨ ॥੩॥

## ਬਿਘਨ ਬਿਨਾਸਨ ਸਭਿ ਦੁਖ ਨਾਸਨ; ਸਤਿਗੁਰਿ ਨਾਮੁ ਦ੍ਰਿੜਾਇਆ ॥

ਹੇ ਭਾਈ ! ਜਿਨ੍ਹਾਂ ਜਨਾਂ ਨੂੰ ਸਤਿਗੁਰ ਸਾਹਿਬ ਜੀ ਨੇ ਪਰਮੇਸ਼ਰ ਦਾ ਨਾਮ ਦ੍ਰਿੜਾਇਆ = ਪੱਕਾ ਕਰਾ ਦਿੱਤਾ ਹੈ, ਉਨ੍ਹਾਂ ਦੀਆਂ ਬਿਘਨ = ਰੁਕਾਵਟਾਂ ਬਿਨਾਸਨ = ਨਾਸ਼ ਕਰ ਦਿੱਤੀਆਂ ਤੇ ਸਭਿ = ਸਾਰੇ ਜੰਮਣ ਮਰਨ ਆਦਿ ਦੇ ਦੁਖ = ਕਸ਼ਟ ਵੀ ਨਾਸਨ = ਨਾਸ਼ ਕਰ ਦਿੱਤੇ ਹਨ **ਵਾ:** ਜੋ ਵਾਹਿਗੁਰੂ ਬਿਘਨ = ਰੁਕਾਵਟਾਂ ਦੇ ਬਿਨਾਸਨ (ਬਿ + ਨਾਸਨ) ਬਿ = ਵਿਸ਼ੇਸ਼ ਕਰਕੇ ਨਾਸਨ = ਨਾਸ਼ ਕਰਨ ਵਾਲਾ ਤੇ ਸਭਿ = ਸਾਰੇ ਅਵਿੱਦਿਆ ਆਦਿ ਦੇ ਦੁੱਖਾਂ ਨੂੰ ਨਾਸ਼ ਕਰਨ ਵਾਲਾ ਹੈ, ਉਸ ਦਾ ਨਾਮ ਸਤਿਗੁਰਾਂ ਨੇ ਦ੍ਰਿੜਾਇਆ = ਪੱਕਾ ਕਰ ਦਿੱਤਾ ਹੈ।

## ਖੋਏ ਪਾਪ ਭਏ ਸਭਿ ਪਾਵਨ; ਜਨ ਨਾਨਕ ਸੁਖਿ ਘਰਿ ਆਇਆ ॥੪॥੩॥੫੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਿਨ੍ਹਾਂ ਦੇ ਪਾਪ = ਗੁਨਾਹ ਖੋਏ = ਨਾਸ਼ ਹੋ ਗਏ ਹਨ, ਉਹ ਸਭਿ = ਸਾਰੇ ਭਗਤ ਜਨ ਪਾਵਨ = ਪਵਿੱਤਰ ਭਏ = ਹੋ ਕੇ ਸੁਖਿ = ਅਨੰਦ, ਸਰੂਪ ਰੂਪੀ ਘਰ ਵਿਚ ਆਇਆ = ਆ ਗਏ ਹਨ ॥੪॥੩॥੫੩॥

## ਸੋਰਠਿ ਮਹਲਾ ੫ ॥ ਸਾਹਿਬੁ; ਗੁਨੀ ਗਹੇਰਾ ॥ ਘਰੁ ਲਸਕਰੁ; ਸਭੁ ਤੇਰਾ ॥

ਹੇ ਸਾਹਿਬੁ = ਮਾਲਕ ਪਰਮੇਸ਼ਰ ਜੀ ! ਤੁਸੀਂ ਸ਼ੁਭ ਗੁਨੀ = ਗੁਣਾਂ ਦਾ ਗਹੇਰਾ = ਸਮੁੰਦਰ ਹੋ **ਵਾ:** ਖ਼ਜ਼ਾਨਾ ਹੋ ਅਤੇ ਇਹ ਸਰੀਰ ਰੂਪੀ ਘਰ, ਪ੍ਰਾਣਾਂ ਦਾ ਸਮੁਦਾਇ ਰੂਪ ਲਸਕਰੁ = ਫ਼ੌਜ **ਵਾ:** ਪ੍ਰਤੱਖ ਘਰੁ = ਮਕਾਨ ਤੇ ਪ੍ਰਤੱਖ ਲਸਕਰੁ = ਫ਼ੌਜ, **ਵਾ:** ਸਤਿਸੰਗਤ ਰੂਪੀ ਘਰ ਦੇ ਵਿਚ ਸਿੱਖ ਸੰਗਤ ਰੂਪ ਫ਼ੌਜ ਸਭੁ = ਸਾਰਾ ਕੁਝ ਤੇਰਾ = ਤੁਹਾਡਾ ਹੀ ਹੈ **ਅਥਵਾ** ਸਾਰਿਆਂ ਭਗਤਾਂ ਦੇ ਹਿਰਦਿਆਂ ਰੂਪੀ ਘਰਾਂ ਵਿਚ ਦੈਵੀ ਸੰਪਦਾ ਰੂਪ ਫ਼ੌਜ ਸਭ ਤੁਹਾਡੀ ਹੀ ਹੈ।

## ਰਖਵਾਲੇ; ਗੁਰ ਗੋਪਾਲਾ ॥ ਸਭਿ ਜੀਅ; ਭਏ ਦਇਆਲਾ ॥੧॥

ਹੇ ਗੋਪਾਲਾ (ਗੋ + ਪਾਲਾ) ਗੋ = ਪ੍ਰਿਥਵੀ ਦੇ ਪਾਲਕ ਪਰਮੇਸ਼ਰ ਦਾ ਸਰੂਪ ਗੁਰ = ਸਤਿਗੁਰੂ ਜੀ ! ਤੁਸੀਂ ਆਪ ਹੀ ਸਾਡੀ ਲੋਕ-ਪ੍ਰਲੋਕ ਵਿਚ ਰਖਵਾਲੇ = ਰੱਖਿਆ ਕਰਨ ਵਾਲੇ ਹੋ **ਵਾ:** ਹੇ ਗੋਪਾਲਾ = ਪਰਮੇਸ਼ਰ ਜੀ !

ਤੁਸੀਂ ਆਪ ਹੀ ਸਾਡੇ ਗੁਰੂ ਸਰੂਪ ਵਿਚ ਪ੍ਰਗਟ ਹੋ ਕੇ ਰੱਖਿਆ ਕਰਨ ਵਾਲੇ ਹੋਏ ਹੋ। ਤਾਂ ਹੀ ਸਭਿ = ਸਾਰੇ ਜੀਅ = ਜੀਵ ਸਾਡੇ ਉਪਰ ਦਇਆਲਾ = ਦਇਆਵਾਨ ਭਏ = ਹੋ ਗਏ ਭਾਵ ਦਇਆਲਤਾ ਕਰਨ ਵਾਲੇ ਬਣ ਗਏ ਹਨ।

## ਜਪਿ ਅਨਦਿ ਰਹਉ; ਗੁਰ ਚਰਣਾ ॥ ਭਉ ਕਤਹਿ ਨਹੀ; ਪ੍ਰਭ ਸਰਣਾ ॥ਰਹਾਉ॥

ਹੇ ਮਹਾਰਾਜ ਜੀ ! ਗੁਰ = ਸਤਿਗੁਰਾਂ ਦੇ ਚਰਨਾਂ ਕਮਲਾਂ ਦਾ ਧਿਆਨ ਧਰ ਕੇ ਜਪਿ = ਜਾਪ ਕਰਨੇ ਕਰਕੇ ਸਦਾ ਅਨਦਿ = ਅਨੰਦ ਬਣਿਆ ਰਹਿੰਦਾ ਹੈ। ਹੇ ਪ੍ਰਭ = ਵਾਹਿਗੁਰੂ ਜੀ ! ਤੁਹਾਡੀ ਸਰਣਾ = ਓਟ ਵਿਚ ਆਉਣ ਕਰਕੇ ਕਤਹਿ = ਕਿਸੇ ਪ੍ਰਕਾਰ ਦਾ ਭਉ = ਡਰ ਨਹੀਂ ਰਹਿੰਦਾ॥ਰਹਾਉ॥

## ਤੇਰਿਆ ਦਾਸਾ ਰਿਦੈ; ਮੁਰਾਰੀ ॥ ਪ੍ਰਭਿ; ਅਬਿਚਲ ਨੀਵ ਉਸਾਰੀ ॥

ਹੇ ਮੁਰਾਰੀ (ਮੁਰ + ਆਰੀ) ਮੁਰ ਦੈਂਤ ਦੇ ਆਰੀ = ਦੁਸ਼ਮਣ, ਪਰਮੇਸ਼ਰ ਜੀ ! ਤੇਰਿਆ = ਤੁਹਾਡਿਆਂ ਦਾਸਾ = ਸੇਵਕ ਜਨਾਂ ਦੇ ਰਿਦੈ = ਹਿਰਦੇ ਵਿਚ ਹੀ ਤੇਰਾ ਨਾਮ ਵੱਸਦਾ ਹੈ **ਵਾ:** ਤੂੰ ਆਪ ਵੱਸ ਰਿਹਾ ਹੈਂ। ਹੇ ਪ੍ਰਭਿ = ਪਰਮੇਸ਼ਰ ਜੀ ! ਤੁਸੀਂ ਨਿਮਰਤਾ ਵਾਲੇ ਸਿੱਖਾਂ ਦੇ ਹਿਰਦਿਆਂ ਵਿਚ ਭਗਤੀ ਦੀ ਅਬਿਚਲ = ਅਚੱਲ, ਅਹਿੱਲ ਭਾਵ ਨਾ ਹਿੱਲਣ ਵਾਲੀ ਨੀਵ = ਨੀਂਹ ਉਸਾਰੀ = ਉਸਾਰਨਾ ਕੀਤੀ ਹੈ **ਅਥਵਾ** ਸੋਢ ਬੰਸ ਰੂਪੀ **ਵਾ:** ਗੁਰਤਾ-ਗੱਦੀ **ਵਾ:** ਸ੍ਰੀ ਹਰਿਮੰਦਰ ਸਾਹਿਬ ਜੀ ਦੀ ਅਚੱਲ ਨੀਂਹ ਉਸਾਰਨਾ ਕੀਤੀ ਹੈ।

## ਬਲੁ ਧਨੁ; ਤਕੀਆ ਤੇਰਾ ॥ ਤੂ ਭਾਰੋ ਠਾਕੁਰੁ; ਮੇਰਾ ॥੨॥

ਹੇ ਮਹਾਰਾਜ ਜੀ ! ਬਿਬੇਕ ਰੂਪੀ ਬਲੁ = ਜ਼ੋਰ ਤੇ ਨਾਮ ਰੂਪੀ ਧਨੁ = ਰੋਕੜੀ ਸਭ ਆਪ ਜੀ ਦਾ ਹੀ ਤਕੀਆ = ਆਸਰਾ ਹੈ **ਵਾ:** ਤੁਹਾਡਾ ਹੀ ਬਿਬੇਕ ਰੂਪੀ ਬਲ ਨਾਮ ਰੂਪੀ ਧਨ ਤਕੀਆ = ਤੱਕਣਾ, ਵੇਖਣਾ ਕੀਤਾ ਹੈ ਅਤੇ ਮੇਰਾ = ਮੇਰੇ ਤੂ = ਤੁਸੀਂ ਹੀ ਸਭ ਤੋਂ ਭਾਰੋ = ਵੱਡੇ ਠਾਕੁਰੁ = ਮਾਲਕ ਹੋ, ਭਾਵ ਤੁਸੀਂ ਭਾਰੇ ਅਧਿਸ਼ਠਾਨ ਸਰੂਪ ਹੋ॥੨॥

## ਜਿਨਿ ਜਿਨਿ; ਸਾਧਸੰਗੁ ਪਾਇਆ ॥ ਸੋ; ਪ੍ਰਭਿ ਆਪਿ ਤਰਾਇਆ ॥

ਜਿਨਿ ਜਿਨਿ = ਜਿਸ ਜਿਸ ਪੁਰਖ ਨੇ ਤੁਹਾਡੀ ਸਾਧਸੰਗੁ = ਸਤਿਸੰਗਤ ਨੂੰ ਪਾਇਆ = ਪ੍ਰਾਪਤ ਕੀਤਾ ਹੈ, ਸੋ = ਉਸ ਨੂੰ ਹੇ ਪ੍ਰਭਿ = ਪਰਮੇਸ਼ਰ ! ਤੁਸੀਂ ਆਪ ਹੀ ਸੰਸਾਰ-ਸਮੁੰਦਰ ਤੋਂ ਕਿਰਪਾ ਕਰਕੇ ਤਰਾਇਆ = ਤਾਰਨਾ ਕੀਤਾ ਹੈ।

## ਕਰਿ ਕਿਰਪਾ; ਨਾਮ ਰਸੁ ਦੀਆ ॥ ਕੁਸਲ ਖੇਮ; ਸਭ ਥੀਆ ॥੩॥

ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਜਿਸ ਨੂੰ ਅੰਮ੍ਰਿਤ ਨਾਮ ਦਾ ਰਸੁ = ਪ੍ਰੇਮ ਬਖ਼ਸ਼ ਦੀਆ = ਦਿੱਤਾ ਹੈ। ਉਸ ਨੂੰ ਸਭ = ਸਾਰਾ ਲੋਕ-ਪ੍ਰਲੋਕ ਦਾ ਕੁਸਲ = ਸੁਖ ਤੇ ਆਤਮਿਕ ਖੇਮ = ਆਨੰਦ ਪ੍ਰਾਪਤ ਥੀਆ = ਹੋਇਆ ਹੈ **ਵਾ:** ਲੋਕ-ਪ੍ਰਲੋਕ ਵਿਚ ਕੁਸਲ = ਕਲਿਆਣ ਤੇ ਖੇਮ = ਸੁਖ ਸਰੂਪ ਪ੍ਰਾਪਤ ਹੋਇਆ ਹੈ॥੩॥ (***ਨੋਟ :*** ਕੁਸਲ ਖੇਮ = ਅਪ੍ਰਾਪਤੀ ਦੀ ਪ੍ਰਾਪਤੀ ਤੇ ਪ੍ਰਾਪਤੀ ਦੀ ਰੱਖਿਆ, ਭਾਵ ਜਿਹੜੀ ਵਸਤੂ ਪ੍ਰਾਪਤ ਨਹੀਂ, ਉਹ ਪ੍ਰਾਪਤ ਹੋਣੀ, ਉਸ ਦਾ ਨਾਮ ਕੁਸਲ ਹੈ, ਅਤੇ ਪ੍ਰਾਪਤ ਹੋਈ ਵਸਤੂ ਚਲੀ ਨਾ ਜਾਵੇ, ਉਸ ਦੀ ਰੱਖਿਆ ਕਰਨੀ, ਉਸ ਦਾ ਨਾਮ ਖੇਮ ਹੈ)।

## ਹੋਏ; ਪ੍ਰਭੂ ਸਹਾਈ ॥ ਸਭ ਉਠਿ; ਲਾਗੀ ਪਾਈ ॥

ਹੇ ਵਾਹਿਗੁਰੂ ਜੀ ! ਜਿਸ ਗੁਰਮੁਖ ਜਨ ਦੇ ਆਪ ਸਹਾਈ = ਸਹਾਇਕ ਹੋਏ ਹੋ, ਉਸ ਦੇ ਸਭ = ਸਾਰੀ ਸ੍ਰਿਸ਼ਟੀ ਉੱਠ ਕੇ ਪਾਈ = ਚਰਨੀਂ ਆ ਲਾਗੀ = ਲੱਗਦੀ ਹੈ।

## ਸਾਸਿ ਸਾਸਿ; ਪ੍ਰਭੁ ਧਿਆਈਐ ॥ ਹਰਿ ਮੰਗਲੁ ਨਾਨਕ; ਗਾਈਐ ॥੪॥੪॥੫੪॥

ਹੇ ਮਹਾਰਾਜ ਜੀ! ਆਪ ਜੀ ਐਸੀ ਕਿਰਪਾ ਦ੍ਰਿਸ਼ਟੀ ਕਰੋ, ਕਿ ਅਸੀਂ ਤੁਹਾਡੇ ਨਾਮ ਨੂੰ ਸਾਸਿ ਸਾਸਿ = ਸੁਆਸ-ਸੁਆਸ ਧਿਆਈਐ = ਧਿਆਉਂਦੇ ਰਹੀਏ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਹਰਿ = ਵਾਹਿਗੁਰੂ ! ਆਪ ਜੀ ਦੇ ਮੰਗਲੁ = ਜੱਸ ਤਾਈਂ ਕੀਰਤਨ ਰੂਪ ਵਿਚ ਗਾਈਐ = ਗਾਉਣਾ ਕਰੀਏ ॥੪॥੪॥੫੪॥

## ਸੋਰਠਿ ਮਹਲਾ ੫ ॥ ਸੂਖ ਸਹਜ; ਆਨੰਦਾ ॥ ਪ੍ਰਭੁ ਮਿਲਿਓ; ਮਨਿ ਭਾਵੰਦਾ ॥

ਹੇ ਭਾਈ ! ਜੋ ਸੂਖ ਸਹਜ = ਅਡੋਲ ਸੁਖ **ਵਾ:** ਅਚੁੱਤ ਸਰੂਪ ਦਾ ਸੁੱਖ ਹੈ, ਉਸ ਦਾ ਆਨੰਦਾ = ਸੁਖ ਪ੍ਰਾਪਤ ਹੋਇਆ ਤਾਂ ਮਨਿ = ਹਿਰਦੇ ਨੂੰ ਭਾਵੰਦਾ = ਭਾਉਣ ਭਾਵ ਪਿਆਰਾ ਲੱਗਣ ਵਾਲਾ ਪ੍ਰਭੁ = ਪਰਮੇਸ਼ਰ ਮਿਲਿਓ = ਮਿਲ ਗਿਆ।

## ਪੂਰੈ ਗੁਰਿ; ਕਿਰਪਾ ਧਾਰੀ ॥ ਤਾ ਗਤਿ ਭਈ; ਹਮਾਰੀ ॥੧॥

ਜਦੋਂ ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਕੀਤੀ ਤਾ = ਤਦ ਹਮਾਰੀ = ਸਾਡੀ **ਵਾ:** ਤਮਾਮ ਜੀਵਾਂ ਦੀ ਗਤਿ = ਕਲਿਆਨ ਭਈ = ਹੋ ਗਈ ॥੧॥

## ਹਰਿ ਕੀ ਪ੍ਰੇਮ ਭਗਤਿ; ਮਨੁ ਲੀਨਾ ॥ ਨਿਤ ਬਾਜੇ; ਅਨਹਤ ਬੀਨਾ ॥ਰਹਾਉ॥

ਹੇ ਭਾਈ! ਜਦੋਂ ਹਰਿ = ਪਰਮੇਸ਼ਰ ਕੀ = ਦੀ ਪ੍ਰੇਮ ਭਗਤਿ = ਪ੍ਰੇਮਾ-ਭਗਤੀ ਵਿਚ ਮਨੁ = ਚਿਤ ਲੀਨਾ = ਲੀਨ ਭਾਵ ਤਦਾਕਾਰ ਹੋਇਆ ਤਾ ਨਿਤ = ਨਿਤਾਪ੍ਰਤੀ ਅਨਹਤ = ਇਕ-ਰਸ ਜੱਸ ਰੂਪੀ ਬੀਨਾ[੧] = ਵੀਣਾ ਆਦਿ ਦੇ ਵਾਜੇ ਬਾਜੇ = ਵੱਜ ਆਏ **ਵਾ:** ਬੀਨਾ = ਸੁੰਦਰ ਵਾਜੇ ਵੱਜ ਆਏ ॥ਰਹਾਉ॥

## ਹਰਿ ਚਰਣ ਕੀ; ਓਟ ਸਤਾਣੀ ॥ ਸਭ ਚੂਕੀ; ਕਾਣਿ ਲੋਕਾਣੀ ॥

ਜਦੋਂ ਹਰਿ = ਪਰਮੇਸ਼ਰ ਦੇ ਚਰਨਾਂ ਕੀ = ਦੀ ਓਟ = ਸ਼ਰਨ ਸਤਾਣੀ (ਸ + ਤਾਣੀ) ਸ = ਸਹਿਤ ਤਾਣੀ = ਬਲ ਦੇ ਗ੍ਰਹਿਣ ਕੀਤੀ। ਤਾਂ ਸਭ = ਸਾਰੇ ਲੋਕਾਣੀ = ਲੋਕਾਂ ਦੀ ਕਾਣਿ = ਮੁਥਾਜੀ (ਕਨੌੜ) ਚੂਕੀ = ਦੂਰ ਹੋ ਗਈ; ਅਤੇ

## ਜਗਜੀਵਨੁ ਦਾਤਾ; ਪਾਇਆ ॥ ਹਰਿ; ਰਸਕਿ ਰਸਕਿ ਗੁਣ ਗਾਇਆ ॥੨॥

ਹੇ ਭਾਈ ! ਅਸੀਂ ਜਗਜੀਵਨੁ = ਜਗਤ ਦਾ ਜੀਵਨ ਰੂਪ ਦਾਤਾਂ ਦੇਣ ਵਾਲਾ ਪਰਮੇਸ਼ਰ ਪਾਇਆ = ਪ੍ਰਾਪਤ ਕਰ ਲਿਆ ਹੈ। ਅਤੇ ਜੋ ਹਰਿ = ਪਰਮੇਸ਼ਰ ਰਸਕਿ = ਰਸਾਂ ਦਾ ਗਿਆਤਾ ਹੈ, ਉਸ ਦੇ ਗੁਣਾਂ ਨੂੰ ਗਾਇਆ = ਗਾ ਕੇ ਰਸਕਿ = ਰਸੀਏ ਹੋ ਗਏ **ਵਾ:** ਮਨ ਤੇ ਰਸਨਾ ਨੂੰ ਰਸਕਿ ਰਸਕਿ = ਰਸਾ ਰਸਾ ਕੇ ਪਰਮੇਸ਼ਰ ਦੇ ਗੁਣਾਂ ਨੂੰ ਗਾਉਣਾ ਕੀਤਾ ॥੨॥

---

੧. ਬੀਨਾ (ਵੀਣਾ) = ਤਾਰ ਦਾ ਵਾਜਾ, ਜਿਸ ਦੀਆਂ ਅਨੇਕ ਸ਼ਕਲਾਂ ਹੁੰਦੀਆਂ ਹਨ, ਵਿਸ਼ੇਸ਼ ਕਰਕੇ ਵੀਣਾ ਤੂੰਬੇ ਅਤੇ ਪੋਲੇ ਕਾਨੇ ਦੀ ਡੰਡੀ ਨਾਲ ਬਣਾਈ ਜਾਂਦੀ ਹੈ, ਡੰਡੀ ਪੁਰ ਸੁਰਾਂ ਦੇ ਭੇਦ ਕਰਨ ਲਈ ਸੁੰਦਰੀਆਂ ਲੱਗੀਆਂ ਰਹਿੰਦੀਆਂ ਹਨ, ਸੰਗੀਤ ਵਿਚ ਇਸ ਦੇ ਛੇ ਭੇਦ ਲਿਖੇ ਹਨ।

(ੳ) ਨਕਲੀ—ਦੋਤਾਰ ਦੀ, ਦੁਤਾਰਾ (ਅ) ਤਿਤੰਤ੍ਰਿ—ਤਿੰਨ ਤਾਰ ਦੀ, ਸਿਤਾਰ (ੲ) ਰਾਜਧਾਨੀ—ਚਾਰ ਤਾਰ ਦੀ, ਤੰਬੂਰਾ (ਸ) ਵਿਪੰਚੀ—ਪੰਜ ਤਾਰ ਦੀ, ਮਧਜਮ ਆਦਿ (ਹ) ਸ੍ਵਾਵਰੀ—ਛੇ ਤਾਰ ਦੀ (ਕ) ਪਰਿਵਾਦਿਨੀ—ਸੱਤ ਤਾਰ ਦੀ, ਇਸ ਪਿਛਲੇ ਭੇਦ ਦੀ ਵੀਣਾ ਦੇ ਤਿੰਨ ਤਾਰ ਲੋਹੇ ਦੇ ਅਤੇ ਚਾਰ ਤਾਰ ਪਿੱਤਲ ਦੇ ਹੁੰਦੇ ਹਨ, ਡੰਡੀ ਦੇ ਦੋਹਾਂ ਸਿਰਿਆਂ ਤੇ ਵੱਡੇ ਤੂੰਬੇ ਹੋਇਆ ਕਰਦੇ ਹਨ।

## ਪ੍ਰਭ ਕਾਟਿਆ; ਜਮ ਕਾ ਫਾਸਾ ॥ ਮਨ; ਪੂਰਨ ਹੋਈ ਆਸਾ ॥

ਪ੍ਰਭ = ਪਰਮੇਸ਼ਰ ਨੇ ਕਿਰਪਾ ਦ੍ਰਿਸ਼ਟੀ ਕਰ ਕੇ ਜਮ = ਜਮਦੂਤਾਂ ਕਾ = ਦਾ (**ਵਾ:** ਜੰਮਣ ਮਰਨ ਦਾ) ਫਾਸਾ = ਫਾਹਾ ਕਾਟਿਆ = ਕੱਟ ਦਿੱਤਾ ਅਤੇ ਮਨ = ਹਿਰਦੇ ਦੀ ਸਾਰੀ ਆਸਾ = ਕਾਮਨਾ ਸਤਿਗੁਰਾਂ ਦੀ ਕਿਰਪਾ ਕਰਕੇ ਪੂਰਨ = ਪੂਰੀ ਹੋਈ = ਹੋ ਗਈ ਹੈ।

## ਜਹ ਪੇਖਾ; ਤਹ ਸੋਈ ॥ ਹਰਿ ਪ੍ਰਭ ਬਿਨੁ; ਅਵਰੁ ਨ ਕੋਈ ॥੩॥

ਹੁਣ ਜਹ = ਜਿਥੇ ਵੀ ਪੇਖਾ = ਵੇਖਦੇ ਹਾਂ, ਤਹ = ਉਥੇ ਸੋਈ = ਉਹ ਪਰਮੇਸ਼ਰ ਆਪ ਹੀ ਵਿਆਪਕ ਦਿੱਸਦਾ ਹੈ। ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਪ੍ਰਭ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਅਵਰ ਅਸਥਾਨ ਵਿਚ ਅਵਰੁ = ਹੋਰ ਕੋਈ ਨ = ਨਹੀਂ ਹੈ ॥੩॥

## ਕਰਿ ਕਿਰਪਾ; ਪ੍ਰਭਿ ਰਾਖੇ ॥ ਸਭਿ ਜਨਮ ਜਨਮ; ਦੂਖ ਲਾਥੇ ॥

ਹੇ ਭਾਈ ! ਪ੍ਰਭਿ = ਪਰਮੇਸ਼ਰ ਨੇ ਕਿਰਪਾ = ਦਇਆ ਦੀ ਦ੍ਰਿਸ਼ਟੀ ਕਰਿ = ਕਰਕੇ ਤੇ ਆਪਣੇ ਸੇਵਕ ਜਾਣ ਕੇ ਲੋਕ ਪ੍ਰਲੋਕ ਵਿਚ ਰਾਖੇ = ਰੱਖਿਆ ਕੀਤੀ ਹੈ। ਅਤੇ ਸਭਿ = ਸਾਰੇ ਜਨਮ ਜਨਮ = ਜਨਮਾਂਤਰਾਂ ਜਨਮਾਂ ਦੇ ਦੁਖ = ਕਸ਼ਟ ਲਾਥੇ = ਲਹਿ ਗਏ ਹਨ।

## ਨਿਰਭਉ ਨਾਮੁ; ਧਿਆਇਆ ॥ ਅਟਲ ਸੁਖੁ; ਨਾਨਕ ਪਾਇਆ ॥੪॥੫॥੫੫॥

ਜਦ ਨਿਰਭਉ = ਡਰ ਤੋਂ ਰਹਿਤ ਸਰੂਪ ਪਰਮੇਸ਼ਰ ਦੇ ਨਾਮ ਨੂੰ ਮਨ, ਬਾਣੀ, ਸਰੀਰ ਕਰਕੇ ਧਿਆਇਆ = ਧਿਆਉਣਾ ਕੀਤਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਦ ਤੋਂ ਅਸੀਂ ਉਸ ਅਟਲੁ = ਅਚੱਲ ਭਾਵ ਸਦਾ ਕਾਇਮ ਸਰੂਪ ਦੀ ਪ੍ਰਾਪਤੀ ਦੇ ਸੁਖੁ = ਅਨੰਦ ਨੂੰ ਪਾਇਆ = ਪਾ ਲਿਆ ਹੈ ॥੪॥੫॥੫੫॥

## ਸੋਰਠਿ ਮਹਲਾ ੫ ॥

ਜਦੋਂ (ਗੁਰੂ) ਹਰਿਗੋਬਿੰਦ ਸਾਹਿਬ ਜੀ ਦਾ ਤਾਪ ਉਤਰ ਗਿਆ ਤਾਂ ਸਿੱਖਾਂ ਨੇ ਪੁੱਛਿਆ ਕਿ ਸਤਿਗੁਰੂ ਜੀ ਸਾਹਿਬਜ਼ਾਦੇ ਦਾ ਸਰੀਰ ਤੰਦਰੁਸਤ ਹੈ ? ਤਾਂ ਸਤਿਗੁਰਾਂ ਨੇ ਇਹ ਸ਼ਬਦ ਉਚਾਰਣ ਕਰਕੇ ਉੱਤਰ ਦਿੱਤਾ :

## ਠਾਢਿ ਪਾਈ; ਕਰਤਾਰੇ ॥ ਤਾਪੁ ਛੋਡਿ ਗਇਆ; ਪਰਵਾਰੇ ॥

ਹੇ ਭਾਈ ! ਕਰਤਾਰੇ = ਅਕਾਲ ਪੁਰਖ ਨੇ ਕਿਰਪਾ ਕਰਕੇ ਠਾਢਿ = ਠੰਡ ਭਾਵ ਸ਼ਾਂਤੀ ਪਾਈ = ਪਾ ਦਿੱਤੀ ਹੈ। ਜਿਹੜਾ ਸਾਰੇ ਪਰਵਾਰੇ = ਪਰਿਵਾਰ ਨੂੰ ਤਾਪੁ = ਬੁਖ਼ਾਰ ਛੋਡਿ = ਛੱਡ ਕੇ ਚਲਾ ਗਇਆ = ਗਿਆ ਹੈ **ਵਾ:** ਜੋ ਸਿੱਖ ਸੰਗਤਾਂ ਰੂਪੀ ਪਰਵਾਰੇ = ਪਰਿਵਾਰਾਂ ਨੂੰ ਆਧੀ, ਬਿਆਧੀ, ਉਪਾਧੀ ਰੂਪ ਤਾਪ ਛੱਡ ਗਿਆ ਹੈ।

## ਗੁਰਿ ਪੂਰੈ ਹੈ; ਰਾਖੀ ॥ ਸਰਣਿ ਸਚੇ ਕੀ; ਤਾਕੀ ॥੧॥

(**ਤਾੱਕੀ** ਦਾ ਉਚਾਰਣ ਅੱਧਕ ਸਹਿਤ ਹੈ)

ਹੇ ਭਾਈ ! ਪੂਰੈ = ਪੂਰਿਆਂ ਗੁਰਿ = ਸਤਿਗੁਰਾਂ ਨੇ ਆਪਣੇ ਪਿਆਰੇ ਸੇਵਕਾਂ ਦੀ ਪੈਜ ਰਾਖੀ = ਰੱਖ ਲਈ ਹੈ। ਕਿਉਂਕਿ ਅਸੀਂ ਕੇਵਲ ਸੱਚੇ ਗੁਰਾਂ, ਅਕਾਲ ਪੁਰਖ ਕੀ = ਦੀ ਸਰਣਿ = ਓਟ ਤਾਕੀ = ਤੱਕਣਾ ਕੀਤੀ ਹੈ ॥੧॥

## ਪਰਮੇਸਰੁ; ਆਪਿ ਹੋਆ ਰਖਵਾਲਾ ॥

ਹੇ ਭਾਈ ! ਹੁਣ ਪਰਮੇਸ਼ਰ ਆਪ ਰਖਵਾਲਾ = ਰੱਖਿਆ ਕਰਨ ਵਾਲਾ ਹੋਆ = ਹੋਇਆ ਹੈ।

## ਸਾਂਤਿ ਸਹਜ ਸੁਖ ਖਿਨ ਮਹਿ ਉਪਜੇ; ਮਨੁ ਹੋਆ ਸਦਾ ਸੁਖਾਲਾ ॥ਰਹਾਉ॥

ਸਾਂਤਿ = ਸ਼ਾਂਤੀ ਸਰੂਪ ਪਰਮੇਸ਼ਰ ਦਾ ਸਹਜ = ਸੁਭਾਵਿਕ ਹੀ ਸੁਖ = ਆਨੰਦ **ਵਾ:** ਅਚੁੱਤ ਸੁਖ ਇਕ ਖਿਨ = ਛਿਨ ਦੇ ਮਹਿ = ਵਿਚ ਉਪਜੇ = ਪੈਦਾ ਹੋ ਗਿਆ, ਇਸ ਕਰਕੇ ਮਨੁ = ਹਿਰਦਾ ਸਦਾ = ਹਮੇਸ਼ਾ ਵਾਸਤੇ ਸੁਖਾਲਾ = ਸੁੱਖਾਂ ਦਾ ਘਰ ਹੋਆ = ਹੋ ਗਿਆ ਹੈ ॥ਰਹਾਉ॥

## ਹਰਿ ਹਰਿ ਨਾਮੁ; ਦੀਓ ਦਾਰੂ ॥ ਤਿਨਿ; ਸਗਲਾ ਰੋਗੁ ਬਿਦਾਰੂ ॥

ਗੁਰੂ ਰੂਪੀ ਵੈਦ ਨੇ ਸਾਨੂੰ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਦੀ ਦਾਰੂ = ਔਸ਼ਧੀ (ਦਵਾਈ) ਦੀਓ = ਦੇਣਾ ਕੀਤੀ ਹੈ। ਤਿਨਿ = ਉਸ ਨਾਮ ਰੂਪੀ ਦਵਾਈ ਕਰਕੇ ਹੀ ਸਾਡਾ ਸਗਲਾ = ਸਾਰਾ ਅਗਿਆਨ ਆਦਿ ਦਾ ਰੋਗ ਬਿਦਾਰੂ = ਕੱਟ, ਮੇਟ ਦਿੱਤਾ ਹੈ।

## ਅਪਣੀ ਕਿਰਪਾ; ਧਾਰੀ ॥ ਤਿਨਿ; ਸਗਲੀ ਬਾਤ ਸਵਾਰੀ ॥੨॥

ਹੇ ਭਾਈ ! ਜਦੋਂ ਪਰਮੇਸ਼ਰ ਨੇ ਆਪਣੀ (ਭਗਤੀ, ਸ਼ਰਧਾ, ਸਿੱਖੀ ਨੂੰ ਜਾਣ ਕੇ) ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਕੀਤੀ, ਤਿਨਿ = ਉਸ ਵਾਹਿਗੁਰੂ ਦੀ ਕਿਰਪਾ ਦ੍ਰਿਸ਼ਟੀ ਨੇ ਸਗਲੀ = ਸਾਰੀ ਬਾਤ = ਗੱਲ ਸਵਾਰੀ = ਸੰਵਾਰ ਦਿੱਤੀ **ਵਾ:** ਮਨ, ਬਾਣੀ, ਸਰੀਰ ਨੂੰ ਅਨੰਦ ਪ੍ਰਾਪਤ ਹੋਣ ਰੂਪ ਗੱਲ ਸੁਆਰ ਦਿੱਤੀ ॥੨॥

## ਪ੍ਰਭਿ; ਅਪਨਾ ਬਿਰਦੁ ਸਮਾਰਿਆ ॥ ਹਮਰਾ ਗੁਣੁ ਅਵਗੁਣੁ; ਨ ਬੀਚਾਰਿਆ ॥

ਪ੍ਰਭਿ = ਪਰਮੇਸ਼ਰ ਨੇ ਆਪਣੇ ਸੇਵਕਾਂ ਦੀ ਰੱਖਿਆ ਕਰਕੇ ਆਪਣਾ ਬਿਰਦੁ = ਧਰਮ (ਪ੍ਰਣ) ਸਮਾਰਿਆ = ਸੰਭਾਲਿਆ ਹੈ। ਹਮਰਾ = ਸਾਡਾ ਗੁਣੁ ਅਵਗੁਣੁ = ਔਗੁਣ ਕੋਈ ਨ = ਨਹੀਂ ਬੀਚਾਰਿਆ = ਵੀਚਾਰਨਾ ਕੀਤਾ।

**[ਅੰਗ ੬੨੩]**

## ਗੁਰ ਕਾ ਸਬਦੁ; ਭਇਓ ਸਾਖੀ ॥ ਤਿਨਿ; ਸਗਲੀ ਲਾਜ ਰਾਖੀ ॥੩॥

ਗੁਰ = ਸਤਿਗੁਰਾਂ ਕਾ = ਦਾ ਸਬਦੁ = ਉਪਦੇਸ਼ ਇਸ ਗੱਲ ਦੀ ਸਾਖੀ = ਸਿੱਖਿਆ ਦੇਣ ਵਾਲਾ ਭਇਓ = ਹੋਇਆ ਹੈ **ਵਾ:** ਸਾਖੀ = ਉਗਾਹੀ ਦੇਣ ਵਾਲਾ ਹੋਇਆ ਹੈ। ਹੇ ਭਾਈ ! ਤਿਨਿ = ਉਸ ਪਰਮੇਸ਼ਰ ਨੇ ਆਪਣੇ ਸੇਵਕ ਜਾਣ ਕੇ **ਵਾ:** ਸੇਵਕਾਂ ਦੀ ਸਗਲੀ = ਸਾਰੀ ਲਾਜ = ਇੱਜ਼ਤ ਰਾਖੀ = ਰੱਖ ਲਈ ਹੈ ॥੩॥ ਅੱਗੇ ਪਰਮੇਸ਼ਰ ਨੂੰ ਸਨਿਮਰ ਬੇਨਤੀ ਕਰਦੇ ਹਨ ਕਿ :

## ਬੋਲਾਇਆ ਬੋਲੀ; ਤੇਰਾ ॥ ਤੂ ਸਾਹਿਬੁ; ਗੁਣੀ ਗਹੇਰਾ ॥

ਹੇ ਪਰਮੇਸ਼ਰ ! ਅਸੀਂ ਤੇਰਾ = ਤੁਹਾਡੇ ਬੋਲਾਇਆ = ਬੁਲਾਏ ਹੋਏ ਬਚਨ ਹੀ ਬੋਲੀ = ਬੋਲਦੇ ਹਾਂ। ਹੇ ਸਾਹਿਬੁ = ਮਾਲਕ ਪਰਮੇਸਰ ! ਤੂ = ਤੁਸੀਂ ਗੁਣੀ = ਸ਼ੁਭ ਗੁਣਾਂ ਦਾ ਗਹੇਰਾ = ਸਮੁੰਦਰ, ਖ਼ਜ਼ਾਨਾ ਹੋ।

## ਜਪਿ ਨਾਨਕ; ਨਾਮੁ ਸਚੁ ਸਾਖੀ ॥ ਅਪੁਨੇ ਦਾਸ ਕੀ; ਪੈਜ ਰਾਖੀ ॥੪॥੬॥੫੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਵਾਹਿਗੁਰੂ ! ਜਿਨ੍ਹਾਂ ਜਿਨ੍ਹਾਂ ਨੇ ਗੁਰਾਂ ਦੀ ਸਚੁ = ਸੱਚੀ ਸਾਖੀ = ਸਿੱਖਿਆ ਦੁਆਰਾ ਆਪ ਜੀ ਦੇ ਨਾਮ ਨੂੰ ਜਪਿ = ਜਪਿਆ ਹੈ ਕਿ ਉਨ੍ਹਾਂ ਅਪੁਨੇ = ਆਪਦੇ ਦਾਸ = ਸੇਵਕਾਂ ਕੀ = ਦੀ ਤੁਸੀਂ ਆਪ ਲੋਕ-ਪ੍ਰਲੋਕ ਵਿਚ ਪੈਜ = ਇੱਜ਼ਤ ਰਾਖੀ = ਰੱਖਣਾ ਕੀਤੀ ਹੈ ॥੪॥੬॥੫੬॥

# ਸੋਰਠਿ ਮਹਲਾ ੫ ॥

**ਉਥਾਨਕਾ :** ਇਸ ਸ਼ਬਦ ਦੀਆਂ ਸੰਪਰਦਾ ਵਿਚ ਦੋ ਉਥਾਨਕਾ ਮੰਨੀਆਂ ਗਈਆਂ ਹਨ, ਉਨ੍ਹਾਂ ਦਾ ਵਰਨਣ ਇਉਂ ਹੈ:

**ਪਹਿਲੀ ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪ੍ਰਗਟ ਕੀਤੇ ਅੰਮ੍ਰਿਤ ਸਰੋਵਰ ਦੀ ਸੇਵਾ ਕਰਵਾਈ, ਗੁਰੂ ਸਾਹਿਬ ਜੀ ਦਾ ਪ੍ਰਤਾਪ ਅਤੇ ਅੰਮ੍ਰਿਤ ਸਰੋਵਰ ਦੀ ਮਹਿਮਾਂ ਸੰਗਤ ਵਿਚ ਵੇਖ ਕੇ ਪ੍ਰਿਥੀ ਚੰਦ ਨੇ ਈਰਖਾ ਦੀ ਅੱਗ ਵਿਚ ਤਪਦੇ ਹੋਏ ਈਰਖਾ ਦੀ ਭੜਾਸ ਸ਼ਬਦਾਂ ਰਾਹੀਂ ਕੱਢੀ ਕਿ ਸਰੋਵਰ ਵਿਚ ਜਲ ਨਹੀਂ ਠਹਿਰੇਗਾ। ਇਸ ਗੱਲ ਦੀ ਸੰਗਤ ਨੂੰ ਬੜੀ ਭਾਰੀ ਚਿੰਤਾ ਹੋਈ, ਜਦੋਂ ਅੰਮ੍ਰਿਤ ਸਰੋਵਰ ਵਿਚ ਖੂਹਾਂ ਵਿੱਚੋਂ ਲਿਆ ਕੇ ਜਲ ਪਾਇਆ ਤਾਂ ਉਹ ਸਾਰਾ ਧਰਤੀ ਵਿਚ ਹੀ ਸਮਾਅ ਗਿਆ, ਸਤਿਗੁਰਾਂ ਨੇ ਸੰਗਤਾਂ ਦੀ ਇਹ ਚਿੰਤਾ ਦੂਰ ਕਰਨ ਵਾਸਤੇ ਸੰਤੋਖਸਰ ਸਰੋਵਰ ਦੀ ਚੀਕਣੀ ਮਿੱਟੀ ਇਕ ਇਕ ਹੱਥ ਅੰਮ੍ਰਿਤ ਸਰੋਵਰ ਦੇ ਤਲ 'ਤੇ ਵਿਛਾਉਣਾ ਕੀਤੀ, ਫੇਰ ਜਿਹੜਾ ਵਰਖਾ ਰੂਪ ਵਿਚ ਜਲ ਵਰਸਿਆ, ਉਹ ਧਰਤੀ ਵਿਚ ਨਹੀਂ ਸਮਾਇਆ, ਜਿਉਂ ਦਾ ਤਿਉਂ ਰਿਹਾ, ਉਸ ਵੇਲੇ ਪਰਮਾਤਮਾ ਦੇ ਇਸ ਕ੍ਰਿਸ਼ਮੇ ਨੂੰ ਵੇਖ ਕੇ ਸਤਿਗੁਰਾਂ ਨੇ ਇਹ ਸ਼ਬਦ ਉਚਾਰਨ ਕੀਤਾ।

**ਦੂਸਰੀ ਉਥਾਨਕਾ :** ਜਦੋਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਅੰਮ੍ਰਿਤ ਸਰੋਵਰ 'ਤੇ ਸ੍ਰੀ ਹਰਿਮੰਦਰ ਸਾਹਿਬ ਵਾਲੀ ਜਗ੍ਹਾ ਦੀ ਖੁਦਵਾਈ ਕਰਵਾ ਰਹੇ ਸਨ ਤਾਂ ਐਸਾ ਰੋੜਾਂ ਦਾ ਕੜ ਆਇਆ ਕਿ ਸਿੱਖਾਂ ਦੀਆਂ ਕਹੀਆਂ ਖੈਂਤੀਆਂ ਆਦਿ ਦੇ ਮੂੰਹ ਮੁੜ ਗਏ, ਸਤਿਗੁਰਾਂ ਨੂੰ ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਖੁਦਵਾਈ ਦਾ ਕਾਰਜ ਜਗ੍ਹਾ ਦੇ ਸਖ਼ਤ ਹੋਣ ਕਾਰਨ ਰੁਕ ਗਿਆ ਹੈ ਤਾਂ ਪੰਚਮ ਸਤਿਗੁਰਾਂ ਨੇ ਕਿਹਾ ਕਿ ਗੁਰਸਿੱਖੋ ਅੱਜ ਖੁਦਵਾਈ ਰਹਿਣ ਦਿਓ, ਕੱਲ ਨੂੰ ਇਹ ਕਾਰਜ ਕਰ ਲਵਾਂਗੇ, ਪਰੰਤੂ ਕਰਤਾ ਪੁਰਖ ਪਰਮੇਸ਼ਰ ਨੇ ਆਪਣੇ ਸਲੋਕ, ਸਮੀਪ, ਸਾਯੁਜ ਮੁਕਤੀ ਵਾਲੇ ਭਗਤਾਂ ਸਮੇਤ ਸਰਗੁਣ ਸਰੂਪ ਮਨੁੱਖੀ ਜਾਮੇ ਵਾਲਾ ਸਿੱਖਾਂ ਦਾ ਭੇਸ ਧਾਰਨ ਕਰਕੇ ਦੇਵਤਿਆਂ ਨੂੰ ਵੀ ਨਾਲ ਲੈ ਕੇ ਰੋੜਾਂ ਦੇ ਕੜ ਵਾਲੇ ਥਾਂ ਨੂੰ ਖੋਦਣਾ ਕੀਤਾ, ਰੋੜਾਂ ਦਾ ਕੜ ਟੁੱਟਿਆ ਅਤੇ ਹਰਿਮੰਦਰ ਸਾਹਿਬ ਵਾਲੇ ਸਾਰੇ ਥਾਂ ਦੀ ਮਿੱਟੀ ਚੁਕਾ ਦਿੱਤੀ, ਜਦੋਂ ਦੂਸਰੇ ਦਿਨ ਸਤਿਗੁਰੂ ਗੁਰੂ ਕੇ ਮਹਿਲਾਂ ਵਿੱਚੋਂ ਸ੍ਰੀ ਆਸਾ ਜੀ ਦੀ ਵਾਰ ਦੇ ਕੀਰਤਨ ਦੀ ਸਮਾਪਤੀ ਤੋਂ ਬਾਅਦ ਸੰਗਤਾਂ ਸਮੇਤ ਆਏ ਤਾਂ ਦਰਸ਼ਨੀ ਡਿਉਢੀ[੧] ਵਾਲੀ ਜਗ੍ਹਾ 'ਤੇ ਆ ਕੇ ਕੀ ਵੇਖਦੇ ਹਨ ਕਿ ਦਿਬ ਸਰੂਪ ਵਾਲੇ ਸਿੱਖਾਂ ਦੇ ਰੂਪ ਵਿਚ ਸੇਵਾ ਕਰ ਰਹੇ ਹਨ ਤਾਂ ਅੰਤਰਜਾਮੀ ਸਤਿਗੁਰਾਂ ਨੇ ਜਾਣਦਿਆਂ ਹੋਇਆਂ ਵੀ ਬਾਬਾ ਬੁੱਢਾ ਜੀ ਨੂੰ ਪੁੱਛਿਆ ਕਿ ਇਹ ਸੰਗਤ ਆਪ ਜੀ ਦੇ ਨਾਲ ਆਈ ਹੈ ਕਿ ਕਿਸੇ ਹੋਰ ਇਲਾਕੇ ਦੀ ਹੈ ਤਾਂ ਬਾਬਾ ਬੁੱਢਾ ਜੀ ਨੇ ਕਿਹਾ ਕਿ ਉਹ ਸੰਗਤ ਤਾਂ ਅਜੇ ਪਿੱਛੇ ਹੀ ਆ ਰਹੀ ਹੈ, ਇਹ ਤਾਂ ਆਪ ਜੀ ਦਾ ਸਰੂਪ ਹੈ, ਇਕ ਸਰੂਪ ਗੁਰੂ ਰੂਪ ਧਾਰ ਕੇ ਤੁਸੀਂ ਸੇਵਾ ਨਿਭਾ ਰਹੇ ਹੋ, ਦੂਜਾ ਕਰਤਾ ਪੁਰਖ ਪਰਮੇਸ਼ਰ ਸਿੱਖ ਦਾ ਰੂਪ ਧਾਰ ਕੇ ਸੇਵਾ ਕਰ ਰਹੇ ਹੋ, ਫੇਰ ਸਤਿਗੁਰੂ ਜੀ ਨੇ ਕਰਤਾ ਪੁਰਖ ਦੇ ਸਰਗੁਣ ਸਰੂਪ ਨਾਲ ਮਿਲਣਾ ਕੀਤਾ ਅਤੇ ਉਸ ਵੇਲੇ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ।

## ਵਿਚਿ; ਕਰਤਾ ਪੁਰਖੁ ਖਲੋਆ ॥ ਵਾਲੁ; ਨ ਵਿੰਗਾ ਹੋਆ ॥

ਹੇ ਗੁਰਸਿੱਖੋ ! ਜਦੋਂ ਸਾਰੇ ਕਰਤਾ = ਸੰਸਾਰ ਨੂੰ ਰਚਨ ਵਾਲਾ ਪੁਰਖੁ = ਪੂਰਨ ਪਰਮੇਸ਼ਰ ਸ੍ਰੀ ਅੰਮ੍ਰਿਤਸਰ ਸਰੋਵਰ ਦੇ ਵਿਚਿ = ਅੰਦਰ ਕਾਰ ਕਰਨ ਵਾਲਾ ਸਰਗੁਣ ਸਰੂਪ ਧਾਰ ਕੇ ਆ ਖਲੋਆ = ਖਲੋਤਾ। ਤਾਂ ਕੋਈ ਵੀ ਸਾਡਾ ਵਾਲੁ = ਰੋਮ ਵਿੰਗਾ ਨ = ਨਹੀਂ ਹੋਆ = ਹੋਇਆ, ਭਾਵ ਰੰਚਕ ਮਾਤਰ ਵੀ ਨੁਕਸਾਨ ਨਹੀਂ ਹੋਇਆ।

---

੧. ਉਸ ਵੇਲੇ ਸਤਿਗੁਰਾਂ ਨੇ ਉਸ ਜਗ੍ਹਾ ਦਾ ਨਾਮ ਦਰਸ਼ਨੀ ਡਿਉਢੀ ਰੱਖਿਆ ਜੋ ਬਾਅਦ ਵਿਚ ਇਮਾਰਤ ਦੇ ਰੂਪ ਵਿਚ ਸੁਸ਼ੋਭਿਤ ਹੋਈ।

# ਮਜਨੁ ਗੁਰ; ਆਂਦਾ ਰਾਸੇ ॥ ਜਪਿ ਹਰਿ ਹਰਿ; ਕਿਲਵਿਖ ਨਾਸੇ ॥੧॥

ਜਿਸ ਨੇ ਗੁਰ = ਗੁਰੂ ਰਾਮਦਾਸ ਸਾਹਿਬ ਜੀ ਦੇ ਸਰੋਵਰ ਵਿਚ ਮਜਨੁ = ਇਸ਼ਨਾਨ ਕੀਤਾ ਹੈ, ਉਸ ਨੂੰ ਗੁਰਾਂ ਨੇ ਰਾਸੇ = ਰਾਸ ਵਿਚ ਆਂਦਾ = ਲਿਆਂਦਾ ਹੈ **ਵਾ:** ਇਸ ਸ੍ਰੀ ਅੰਮ੍ਰਿਤਸਰ ਸਾਹਿਬ ਸਰੋਵਰ ਦੇ ਇਸ਼ਨਾਨ ਦਾ ਮਹਾਤਮ ਸਦਾ ਬਣਿਆ ਹੀ ਰਹੇਗਾ ਕਿਉਂਕਿ ਇਹ ਗੁਰੂ ਸਾਹਿਬ ਜੀ ਨੇ ਆਪ ਰਾਸੇ = ਸਚਿਆਈ ਵਿਚ ਲਿਆਂਦਾ ਹੈ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਜਪਿ = ਜਪਣੇ ਕਰਕੇ ਚਾਰ ਪ੍ਰਕਾਰ ਦੇ, ਕਿਲਵਿਖ = ਪਾਪ ਨਾਸੇ = ਨਾਸ਼ ਹੋ ਜਾਂਦੇ ਹਨ ॥੧॥

# ਸੰਤਹੁ; ਰਾਮਦਾਸ ਸਰੋਵਰੁ ਨੀਕਾ ॥

ਹੇ ਸੰਤਹੁ = ਸੰਤ ਜਨੋਂ ! ਸ੍ਰੀ ਗੁਰੂ ਰਾਮਦਾਸ ਸਾਹਿਬ ਦਾ ਸਰੋਵਰ ਸਭ ਤੋਂ ਨੀਕਾ = ਚੰਗਾ ਹੈ **ਵਾ:** (ਰਾਮ + ਦਾਸ) ਪਰਮੇਸ਼ਰ ਦੇ ਸੇਵਕਾਂ ਭਾਵ ਚਾਰੇ ਗੁਰੂ ਸਾਹਿਬਾਨਾਂ ਦੀ ਬਾਣੀ ਰੂਪ ਸਰੋਵਰ ਸਭ ਤੋਂ ਸ੍ਰੇਸਟ ਹੈ (*ਨੋਟ :* ਸ੍ਰੀ ਗੁਰੂ ਅਰਜਨ ਦੇਵ ਜੀ ਇਥੇ ਚੌਥੇ ਪਾਤਸ਼ਾਹ ਦਾ ਨਾਮ ਤਾਂ ਲਿਖਦੇ ਹਨ ਕਿਉਂਕਿ ਚੌਥੇ ਪਾਤਸ਼ਾਹ ਜੀ ਨੇ (ਸ੍ਰੀ ਅੰਮ੍ਰਿਤਸਰ ਸਾਹਿਬ ਸਰੋਵਰ ਦੀ ਰਚਨਾ ਕੀਤੀ ਸੀ)।

# ਜੋ ਨਾਵੈ ਸੋ ਕੁਲੁ ਤਰਾਵੈ; ਉਧਾਰੁ ਹੋਆ ਹੈ ਜੀ ਕਾ ॥੧॥ਰਹਾਉ॥

ਜੋ = ਜਿਹੜਾ ਸ਼ਰਧਾ ਭਾਵਨਾ ਦੇ ਨਾਲ ਇਸ ਸਰੋਵਰ ਵਿਚ ਨਾਵੈ = ਇਸ਼ਨਾਨ ਕਰੇਗਾ, ਸੋ = ਉਹ ਆਪਣੀਆਂ ਕੁਲੁ = ਵੰਸ਼ਾਂ ਨੂੰ ਤਰਾਵੈ = ਤਾਰ ਲਵੇਗਾ ਅਤੇ ਉਸ ਜੀ = ਜੀਵ ਕਾ = ਦਾ ਵੀ ਉਧਾਰ ਹੋਆ = ਹੋ ਜਾਵੇਗਾ ॥੧॥ਰਹਾਉ॥

## ਦੂਸਰਾ ਅਰਥ

### ਵਿਚਿ; ਕਰਤਾ ਪੁਰਖੁ ਖਲੋਆ ॥ ਵਾਲੁ; ਨ ਵਿੰਗਾ ਹੋਆ ॥

ਹੇ ਭਾਈ ! ਜਿਨ੍ਹਾਂ ਮਹਾਤਮਾ ਜਨਾਂ ਦੇ ਹਿਰਦੇ ਰੂਪੀ ਸਰੋਵਰ ਵਿਚ ਕਰਤਾ = ਰਚਣਹਾਰ ਪੁਰਖੁ = ਅਕਾਲ ਪੁਰਖ ਆਪ ਖਲੋਆ = ਖਲੋਤਾ ਭਾਵ ਇਸਥਿਤ ਹੋਇਆ ਹੈ, ਉਨ੍ਹਾਂ ਦੇ ਅੰਦਰ ਕੋਈ ਵਿੰਗਾ = ਟੇਢ ਤਾਈਂ ਵਾਲਾ ਸੰਕਲਪ ਵਿਕਲਪ ਰੂਪੀ ਵਾਲੁ = ਰੋਮ ਪੈਦਾ ਨਹੀਂ ਹੁੰਦਾ ਭਾਵ ਕੋਈ ਵੀ ਬੁਰਾ ਸੰਕਲਪ ਨਹੀਂ ਫੁਰਦਾ।

### ਮਜਨੁ ਗੁਰ; ਆਂਦਾ ਰਾਸੇ ॥ ਜਪਿ ਹਰਿ ਹਰਿ; ਕਿਲਵਿਖ ਨਾਸੇ ॥੧॥

ਉਨ੍ਹਾਂ ਨਾਲ ਮਿਲ ਕੇ ਕੀਤਾ ਸ੍ਰਵਨ, ਮੰਨਣ ਨਿਧਿਆਸਣ ਰੂਪ ਇਸ਼ਨਾਨ ਗੁਰਾਂ ਨੇ ਸਚਿਆਈ ਵਿਚ ਲਿਆਂਦਾ ਹੈ। ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਦਾ ਜਾਪ ਸਾਰੇ ਕਿਲਵਿਖ = ਪਾਪਾਂ ਨੂੰ ਨਾਸੇ = ਨਾਸ਼ ਕਰਨ ਵਾਲਾ ਹੈ ॥੧॥

### ਸੰਤਹੁ; ਰਾਮਦਾਸ ਸਰੋਵਰੁ ਨੀਕਾ ॥

ਹੇ ਸੰਤਹੁ = ਸੰਤ ਜਨੋਂ ! ਰਾਮਦਾਸ (ਰਾਮ + ਦਾਸ) ਰਾਮ = ਪਰਮੇਸ਼ਰ ਦੇ ਦਾਸ = ਸੇਵਕਾਂ ਦਾ ਸਤਿਸੰਗਤ ਰੂਪੀ ਸਰੋਵਰੁ = ਤਲਾਅ ਸਭ ਤੋਂ ਨੀਕਾ = ਚੰਗਾ ਹੈ; ਅਤੇ

### ਜੋ ਨਾਵੈ ਸੋ ਕੁਲੁ ਤਰਾਵੈ; ਉਧਾਰੁ ਹੋਆ ਹੈ ਜੀ ਕਾ ॥੧॥ਰਹਾਉ॥

ਜੋ = ਜਿਹੜਾ ਸਤਿਸੰਗਤ ਦੀ ਚਰਨ ਧੂੜੀ ਵਿਚ ਸ੍ਰਵਨ, ਮੰਨਣ, ਨਿਧਿਆਸਣ ਰੂਪੀ ਨਾਵੈ = ਇਸ਼ਨਾਨ ਕਰਦਾ ਹੈ, ਸੋ = ਉਹ ਆਪਣੀਆਂ ਕੁਲਾਂ ਤਾਰ ਲੈਂਦਾ ਹੈ ਅਤੇ ਉਸ ਜੀਵ ਦਾ ਵੀ ਉਧਾਰ ਹੋ ਜਾਂਦਾ ਹੈ ॥੧॥ਰਹਾਉ॥

**ਅਥਵਾ** ਹੇ ਸੰਤਹੁ ! ਰਾਮਦਾਸ (ਰਾਮ + ਦਾਸ) ਰਾਮ = ਪਰਮੇਸ਼ਰ ਦੀ ਦੱਸ ਪਾਉਣ ਵਾਲੇ ਦਾਸ = ਸੇਵਕ ਭਾਵ ਬ੍ਰਹਮ ਸਰੂਪ ਗੁਰੂ ਰਾਮਦਾਸ ਜੀ ਦਾ ਆਤਮਾਨੰਦ ਰੂਪੀ ਸਰੋਵਰ ਅਤਿਅੰਤ ਨੀਕਾ = ਚੰਗਾ ਹੈ।

ਜੋ ਅੰਤਰਮੁਖ ਬਿਰਤੀ ਕਰਕੇ ਉਸ ਗੁਰਾਂ ਦੇ ਆਤਮਾਨੰਦ ਰੂਪ ਸਰੋਵਰ ਵਿਚ ਇਸ਼ਨਾਨ ਕਰਨਗੇ, ਉਹ ਦੈਵੀ ਸੰਪਦਾ ਰੂਪੀ ਕੁਲ ਨੂੰ ਆਸੁਰੀ ਸੰਪਦਾ ਦੀ ਕੈਦ 'ਚੋਂ ਛੁਡਾ ਲੈਣਗੇ ਭਾਵ ਤਾਰ ਲੈਣਗੇ, ਉਨ੍ਹਾਂ ਜੀਵਾਂ ਦਾ ਉਧਾਰ ਹੋ ਜਾਵੇਗਾ ਭਾਵ ਉਹ ਜੰਮਣ ਮਰਨ ਤੋਂ ਰਹਿਤ ਹੋ ਜਾਣਗੇ ॥੧॥ਰਹਾਉ॥

## ਜੈ ਜੈ ਕਾਰੁ; ਜਗੁ ਗਾਵੈ ॥ ਮਨ ਚਿੰਦਿਅੜੇ; ਫਲ ਪਾਵੈ ॥

ਸਾਰਾ ਜਗੁ = ਸੰਸਾਰ ਸ੍ਰੀ ਅੰਮ੍ਰਿਤਸਰ ਸਾਹਿਬ ਤੀਰਥ ਦਾ **ਵਾ:** ਸ੍ਰੀ ਗੁਰੂ ਰਾਮਦਾਸ ਜੀ ਦੀ ਜੈ ਜੈ ਕਾਰ ਕਰਕੇ ਜੱਸ ਗਾਵੈ = ਗਾ ਰਿਹਾ ਹੈ। ਹੇ ਭਾਈ ! ਜਿਹੜੇ ਪਰਮੇਸ਼ਰ ਦੇ ਨਾਮ ਦੀ ਮਨਿ = ਹਿਰਦੇ ਵਿਚ ਚਿੰਦਿਅੜੇ = ਚਿਤਵਣੀ ਕਰਦੇ ਹਨ, ਉਹ ਆਤਮ ਅਨੰਦ ਰੂਪੀ ਫਲ ਨੂੰ ਪਾਵੈ = ਪਾ ਲੈਂਦੇ ਹਨ **ਵਾ:** ਮਨ ਇੱਛਤ ਧਰਮ, ਅਰਥ, ਕਾਮ, ਮੋਖ ਫਲਾਂ ਨੂੰ ਪਾ ਲੈਂਦੇ ਹਨ।

## ਸਹੀ ਸਲਾਮਤਿ; ਨਾਇ ਆਏ ॥ ਅਪਣਾ ਪ੍ਰਭੂ; ਧਿਆਏ ॥੨॥

(**ਨਾਇ** ਦਾ ਉਚਾਰਣ ਭਾਰਾ ਹੈ)

ਹੇ ਗੁਰਸਿੱਖੋ ! ਜਿਹੜੇ ਸਹੀ = ਨਿਸਚੇ ਕਰਕੇ ਅੰਮ੍ਰਿਤਸਰ ਸਰੋਵਰ ਵਿਚ ਨਾਇ = ਇਸ਼ਨਾਨ ਕਰਕੇ ਬ੍ਰਹਮ ਵਿਚ ਆਏ = ਆ ਕੇ ਸਲਾਮਤਿ = ਇਸਥਿਤ ਹੋਏ ਹਨ। ਉਹ ਇਕ ਚਿਤ ਹੋ ਕੇ ਆਪਣੇ ਪ੍ਰਭੂ = ਵਾਹਿਗੁਰੂ ਨੂੰ ਧਿਆਏ = ਧਿਆਉਂਦੇ ਹਨ ॥੨॥

## ਸੰਤ ਸਰੋਵਰ; ਨਾਵੈ ॥ ਸੋ ਜਨੁ; ਪਰਮ ਗਤਿ ਪਾਵੈ ॥

(**ਨਾਵੈ** ਦਾ ਉਚਾਰਣ ਭਾਰਾ ਹੈ)

ਸੰਤ = ਸ਼ਾਂਤ ਆਤਮਾ ਸ੍ਰੀ ਗੁਰੂ ਰਾਮਦਾਸ ਜੀ ਦੇ ਸ੍ਰੀ ਅੰਮ੍ਰਿਤਸਰ ਸਾਹਿਬ ਸਰੋਵਰ ਵਿਚ ਜਿਹੜੇ ਸ਼ਰਧਾ ਭਾਵਨਾ ਨਾਲ ਨਾਵੈ = ਇਸ਼ਨਾਨ ਕਰਦੇ ਹਨ **ਵਾ:** ਸੰਤ = ਸ਼ਾਂਤ ਆਤਮਾ ਚੌਹਾਂ ਸਤਿਗੁਰਾਂ ਦੀ ਬਾਣੀ ਨੂੰ ਪੜ੍ਹਨ ਰੂਪ ਇਸ਼ਨਾਨ ਕਰਦੇ ਹਨ। ਸੋ = ਉਹ ਜਨੁ = ਪੁਰਖ ਪਰਮਗਤਿ = ਕੈਵਲ ਮੁਕਤੀ ਨੂੰ ਪਾਵੈ = ਪਾ ਲੈਂਦੇ ਹਨ।

## ਮਰੈ ਨ[੧]; ਆਵੈ ਜਾਈ ॥ ਹਰਿ ਹਰਿ ਨਾਮੁ; ਧਿਆਈ ॥੩॥

ਹੇ ਗੁਰਸਿੱਖੋ ! ਉਹ ਲੋਕ-ਪ੍ਰਲੋਕ ਵਿਚ ਮੌਤ ਕਰਕੇ ਮਰੈ = ਮਰੇਗਾ ਨਹੀਂ ਤੇ ਵਾਸ਼ਨਾ ਕਰਕੇ ਜਨਮ ਧਾਰ ਕੇ ਆਵੈ = ਆਵੇ ਜਾਈ = ਜਾਵੇਗਾ ਨਹੀਂ, ਭਾਵ ਬ੍ਰਹਮ ਬੇਤੇ ਕਿਸੇ ਦੇਸ਼ ਨੂੰ ਗਮਨ ਨਹੀਂ ਕਰਦੇ, ਉਹ ਤਾਂ ਜਿਵੇਂ ਜਲ ਵਿਚ ਜਲ ਮਿਲ ਜਾਂਦਾ ਹੈ, ਇਉਂ ਵਾਹਿਗੁਰੂ ਵਿਚ ਉਨ੍ਹਾਂ ਦੀ ਜੋਤ ਮਿਲ ਜਾਂਦੀ ਹੈ। ਜਿਹੜੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਇਕ ਚਿਤ ਹੋ ਕੇ ਧਿਆਈ = ਧਿਆਉਂਦੇ ਹਨ ॥੩॥

## ਇਹੁ ਬ੍ਰਹਮ ਬਿਚਾਰੁ; ਸੁ ਜਾਨੈ ॥ ਜਿਸੁ; ਦਇਆਲੁ ਹੋਇ ਭਗਵਾਨੈ ॥

ਹੇ ਗੁਰਸਿੱਖੋ ! ਇਹ ਬ੍ਰਹਮ ਆਤਮਾ ਦਾ ਬਿਚਾਰੁ = ਗਿਆਨ ਸੋ = ਉਹ ਪੁਰਖ ਜਾਨੈ = ਜਾਣਦੇ

੧. ਨੰਨਾ ਅੱਖਰ ਦੇਹਲੀ ਦੀਪਕ ਹੈ।

ਹਨ, ਜਿਸੁ = ਜਿਨ੍ਹਾਂ ਉੱਤੇ ਭਗਵਾਨੈ = ਖਟ ਭਗਾਂ ਸੰਪੰਨ ਪਰਮੇਸ਼ਰ ਦਇਆਲੁ = ਕ੍ਰਿਪਾਲੂ ਹੁੰਦੇ ਹਨ; ਜੈਸਾ ਕਿ :

**ਧਰਮ, ਯਸ, ਵੈਰਾਗਪੁਨ ਅਸਵਰਯ, ਸ੍ਰੇਯ ਵਿਗਆਨ।**
**ਇਹ ਖਟ ਭਗਾਂ ਸਪੰਨ ਜੋ, ਕਹਤ ਤਾਂਹਿ ਭਗਵਾਨ।** *(ਧਰਮ ਸਾਸਤ੍ਰ)*

## ਬਾਬਾ ਨਾਨਕ; ਪ੍ਰਭ ਸਰਣਾਈ ॥ ਸਭ ਚਿੰਤਾ ਗਣਤ; ਮਿਟਾਈ ॥੪॥੭॥੫੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਬਾਬਾ = ਹੇ ਭਾਈ **ਵਾ:** ਹੇ ਉੱਤਮ ਅਧਿਕਾਰੀ ਜਨੋਂ! ਜੋ ਪ੍ਰਭ = ਪਰਮੇਸ਼ਰ ਦੀ ਸਰਣਾਈ = ਸ਼ਰਨ ਵਿਚ ਆਏ ਹਨ **ਵਾ:** ਬਾਬਾ ਨਾਨਕ ਦੇਵ ਜੀ ਦੀ ਸ਼ਰਨ ਵਿਚ ਆਏ ਹਨ। ਉਨ੍ਹਾਂ ਦੀਆਂ ਗੁਰਾਂ ਨੇ ਸਾਰੀਆਂ ਚਿੰਤਾਵਾਂ ਅਤੇ ਜਨਮਾਂ ਵਿਚ ਆਉਣ ਦੀਆਂ ਗਣਤ = ਗਿਣਤੀਆਂ ਮਿਟਾਈ = ਮਿਟਾ ਦਿੱਤੀਆਂ ਹਨ **ਅਥਵਾ** ਹੇ ਭਾਈ! ਜਦੋਂ ਅਸੀਂ ਪ੍ਰਭ = ਪਰਮੇਸ਼ਰ ਸਰੂਪ ਸਤਿਗੁਰਾਂ ਦੀ ਸ਼ਰਨ ਵਿਚ ਪਏ ਤਾਂ ਸਾਡੀਆਂ ਸਾਰੀਆਂ ਚਿੰਤਾਵਾਂ ਅਤੇ ਕਰਮਾਂ ਦੀ ਗਿਣਤੀ ਮਿਣਤੀ ਦੂਰ ਕਰ ਦਿੱਤੀ ॥੪॥੭॥੫੭॥

## ਸੋਰਠਿ ਮਹਲਾ ੫ ॥

## ਪਾਰਬ੍ਰਹਮਿ; ਨਿਬਾਹੀ ਪੂਰੀ ॥ ਕਾਈ ਬਾਤ; ਨ ਰਹੀਆ ਊਰੀ ॥

ਹੇ ਭਾਈ! ਪਾਰਬ੍ਰਹਮਿ = ਪਾਪਾਂ ਪੁੰਨਾਂ ਤੋਂ ਪਰੇ ਵਿਆਪਕ ਪਰਮੇਸ਼ਰ ਨੇ ਸ੍ਰੀ ਅੰਮ੍ਰਿਤਸਰ ਭਾਵ ਹਰਿਮੰਦਰ ਸਾਹਿਬ ਜੀ ਦੇ ਰਚਨ ਦੀ ਸੇਵਾ ਪੂਰੀ = ਪੂਰਨ ਨਿਬਾਹੀ = ਨਿਭਾਅ ਦਿੱਤੀ **ਵਾ:** ਗੁਰਸਿੱਖਾਂ ਦੀ ਭਾਉ ਭਗਤੀ ਸਿਰਤੋੜ ਨਿਭਾਅ ਦਿੱਤੀ ਹੈ। ਹੁਣ ਕਿਸੇ ਪ੍ਰਕਾਰ ਦੀ ਕਾਈ = ਕੋਈ ਵੀ ਊਰੀ = ਊਣਤਾਈ ਵਾਲੀ **ਵਾ:** ਖ਼ਾਲੀਪੁਣੇ ਵਾਲੀ ਬਾਤ = ਗੱਲ ਨ = ਨਹੀਂ ਰਹੀਆ = ਰਹੀ।

## ਗੁਰਿ ਚਰਨ ਲਾਇ; ਨਿਸਤਾਰੇ ॥ ਹਰਿ ਹਰਿ ਨਾਮੁ; ਸਮ੍ਾਰੇ ॥੧॥

ਗੁਰਿ = ਸਤਿਗੁਰੂ ਜੀ ਨੇ ਆਪਣੇ ਚਰਨਾਂ ਕਮਲਾਂ ਨਾਲ ਲਾਇ = ਲਾ ਕੇ ਸੰਸਾਰ-ਸਮੁੰਦਰ ਤੋਂ ਤਾਰ ਦਿੱਤਾ ਹੈ **ਵਾ:** ਨਿਸ = ਪ੍ਰਪੰਚ ਤੋਂ ਤਾਰੇ = ਤਾਰ ਦਿੱਤਾ ਹੈ। ਕਿਉਂਕਿ ਅਸੀਂ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਸਮ੍ਾਰੇ = ਸੰਭਾਲਦੇ ਹਾਂ ॥੧॥

## ਅਪਨੇ ਦਾਸ ਕਾ; ਸਦਾ ਰਖਵਾਲਾ ॥

ਹੇ ਭਾਈ! ਪਰਮੇਸ਼ਰ ਆਪਣੇ ਦਾਸ = ਸੇਵਕਾਂ ਕਾ = ਦਾ ਸਦਾ = ਹਮੇਸ਼ਾ ਹੀ ਰਖਵਾਲਾ = ਰੱਖਿਆ ਕਰਨ ਵਾਲਾ ਹੈ।

## ਕਰਿ ਕਿਰਪਾ ਅਪੁਨੇ ਕਰਿ ਰਾਖੇ; ਮਾਤ ਪਿਤਾ ਜਿਉ ਪਾਲਾ ॥੧॥ਰਹਾਉ॥

ਹੇ ਭਾਈ! ਪਰਮੇਸ਼ਰ ਨੇ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਅਪੁਨੇ = ਆਪਦੇ ਸੇਵਕ ਬਣਾ ਕਰਿ = ਕਰਕੇ ਰਾਖੇ = ਰੱਖ ਲਿਆ ਹੈ, ਜਿਉ = ਜਿਵੇਂ ਮਾਤ = ਮਾਂ ਪਿਤਾ = ਪਿਉ ਬੱਚੇ ਦੀ ਪਾਲਾ = ਪਾਲਣਾ ਕਰਦਾ ਹੈ ਭਾਵ ਤਿਵੇਂ ਸਾਡੀ ਅਭਿੰਨ ਉਪਾਦਾਨ ਕਾਰਨ ਹੋਣ ਕਰਕੇ ਪਾਲਣਾ ਕਰਦਾ ਹੈ ॥੧॥ਰਹਾਉ॥

## ਵਡਭਾਗੀ; ਸਤਿਗੁਰੁ ਪਾਇਆ ॥ ਜਿਨਿ ਜਮ ਕਾ ਪੰਥੁ; ਮਿਟਾਇਆ ॥

ਵਡਭਾਗੀ = ਵੱਡਿਆਂ ਭਾਗਾਂ ਕਰਕੇ ਦਾਸਾਂ ਨੇ ਸਤਿਗੁਰੁ = ਸੱਚੇ ਗੁਰੂ (ਸ੍ਰੀ ਗੁਰੂ ਨਾਨਕ ਦਾ ਸਰੂਪ ਸ੍ਰੀ ਗੁਰੂ ਰਾਮਦਾਸ) ਜੀ ਨੂੰ ਪਾਇਆ = ਪ੍ਰਾਪਤ ਕੀਤਾ ਹੈ। ਜਿਨਿ = ਜਿਨ੍ਹਾਂ ਸਤਿਗੁਰਾਂ ਨੇ ਜਮਾਂ ਕਾ = ਦਾ ਪੰਥੁ = ਰਸਤਾ **ਵਾ:** ਜੰਮਣ ਮਰਨ ਦਾ ਰਸਤਾ ਮਿਟਾਇਆ = ਮੇਟ ਦਿੱਤਾ ਹੈ ਭਾਵ ਮੁਕਤ ਕਰ ਦਿੱਤਾ ਹੈ।

## ਹਰਿ ਭਗਤਿ ਭਾਇ; ਚਿਤੁ ਲਾਗਾ ॥ ਜਪਿ ਜੀਵਹਿ; ਸੇ ਵਡਭਾਗਾ ॥੨॥

ਹੇ ਭਾਈ ! ਜਿਨ੍ਹਾਂ ਦਾ ਹਰਿ = ਪਰਮੇਸ਼ਰ ਦੀ ਭਾਇ = ਪ੍ਰੇਮਾ ਭਗਤਿ = ਭਗਤੀ ਵਿਚ ਚਿਤੁ = ਹਿਰਦਾ ਲਾਗਾ = ਲੱਗਿਆ ਹੈ। ਉਹ ਪਰਮੇਸ਼ਰ ਦੇ ਨਾਮ ਨੂੰ ਜਪ ਜਪ ਕੇ ਆਤਮਿਕ ਜੀਵਨ ਕਰਕੇ ਜੀਵਹਿ = ਜਿਉਂਦੇ ਹਨ ਅਤੇ ਸੇ = ਉਹ ਪੁਰਖ ਵਡਭਾਗ = ਵੱਡਿਆਂ ਭਾਗਾਂ ਵਾਲੇ ਹਨ ॥੨॥

## ਹਰਿ ਅੰਮ੍ਰਿਤ ਬਾਣੀ; ਗਾਵੈ ॥ ਸਾਧਾ ਕੀ ਧੂਰੀ; ਨਾਵੈ ॥

ਹੇ ਭਾਈ ! ਜੋ ਹਰਿ = ਪਰਮੇਸ਼ਰ ਦੀ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੀ ਬਾਣੀ ਹੈ। ਉਸ ਨੂੰ ਪਾਠ ਅਤੇ ਕੀਰਤਨ ਰੂਪ ਵਿਚ ਗਾਵੈ = ਗਾਉਣਾ ਕਰੇ ਭਾਵ ਉਚਾਰਣ ਕਰੇ। ਅਤੇ ਸਾਧ = ਸੰਤ ਜਨ ਨਿਰਮਲ ਕਰਮ ਕਰਨ ਵਾਲੇ ਗੁਰਮੁਖ ਜਨਾਂ ਦੀ ਚਰਨ ਧੂਰੀ = ਧੂੜ ਵਿਚ ਮਸਤਕ ਨੂੰ ਲਾਉਣ ਰੂਪ ਨਾਵੈ = ਨਾਉਣਾ ਕਰੇ **ਵਾ:** ਸੰਤ ਜਨਾਂ ਦੀ ਨਿਮਰਤਾ ਰੂਪ ਧੂਰੀ = ਧੜੀ ਵਿਚ ਮਨ ਦਾ ਧਾਰਨ ਕਰਨ ਰੂਪ ਨਾਉਣਾ ਕਰੇ।

## ਅਪੁਨਾ ਨਾਮੁ; ਆਪੇ ਦੀਆ ॥ ਪ੍ਰਭ ਕਰਣਹਾਰ; ਰਖਿ ਲੀਆ ॥੩॥

ਹੇ ਭਾਈ ! ਉਸ ਪੁਰਖ ਨੂੰ ਪਰਮੇਸ਼ਰ ਨੇ ਆਪਣਾ ਨਾਮ ਆਪੇ = ਆਪ ਹੀ ਬਖ਼ਸ਼ ਦੀਆ = ਦਿੱਤਾ ਹੈ ਅਤੇ ਸੰਸਾਰ ਨੂੰ ਕਰਣਹਾਰ = ਸਿਰਜਣਹਾਰ ਪ੍ਰਭ = ਪਰਮੇਸ਼ਰ ਨੇ ਆਪਣੇ ਪਿਆਰੇ ਜਾਣ ਕੇ ਆਪ ਹੀ ਲੋਕ-ਪ੍ਰਲੋਕ 'ਚ ਰਖਿ = ਰੱਖ ਲੀਆ = ਲਿਆ ਹੈ ॥੩॥

## ਹਰਿ ਦਰਸਨ; ਪ੍ਰਾਨ ਅਧਾਰਾ ॥ ਇਹੁ ਪੂਰਨ; ਬਿਮਲ ਬੀਚਾਰਾ ॥

ਹੇ ਭਾਈ ! ਹਰਿ = ਪਰਮੇਸ਼ਰ ਦੇ ਦਰਸਨ = ਦੀਦਾਰ ਹੀ ਮਹਾਤਮਾ ਜਨਾਂ ਦੇ ਪ੍ਰਾਨ = ਪ੍ਰਾਣਾਂ ਦਾ ਅਧਾਰਾ = ਆਸਰਾ ਹਨ **ਵਾ:** ਪ੍ਰਾਣਾਂ ਦੇ ਆਸਰਾ ਰੂਪ ਪਰਮੇਸ਼ਰ ਦੇ ਦੀਦਾਰ ਨੂੰ ਕਰਦੇ ਹਨ। ਇਹੁ = ਇਹੋ ਪੂਰਨ ਬ੍ਰਹਮ ਦੀ ਬਿਮਲ = ਉੱਜਲ ਬੀਚਾਰਾ = ਵੀਚਾਰ ਮਾਇਆ ਦੀ ਬਿਮਲ (ਬਿ + ਮਲ) ਮਲ = ਮੈਲ ਤੋਂ ਬਿ = ਰਹਿਤ ਪ੍ਰਾਪਤ ਹੋਈ ਹੈ। ਅੱਗੇ ਬੇਨਤੀ ਪੂਰਵਕ ਕਥਨ ਕਰਦੇ ਹਨ :

## ਕਰਿ ਕਿਰਪਾ; ਅੰਤਰਜਾਮੀ ॥ ਦਾਸ ਨਾਨਕ; ਸਰਣਿ ਸੁਆਮੀ ॥੪॥੮॥੫੮॥

ਹੇ ਅੰਤਰਜਾਮੀ = ਸਾਰਿਆਂ ਦੇ ਅੰਦਰ ਦੀ ਜਾਨਣ ਵਾਲੇ ਪਰਮੇਸ਼ਰ ! ਸਾਡੇ 'ਤੇ ਵੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰੋ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸੁਆਮੀ = ਮਾਲਕ ਪਰਮੇਸ਼ਰ ! ਮੈਂ ਦਾਸ = ਸੇਵਕ ਨੇ ਆਪ ਜੀ ਦੇ ਚਰਨਾਂ ਕਮਲਾਂ ਦੀ ਸਰਣਿ = ਓਟ ਗ੍ਰਹਿਣ ਕੀਤੀ ਹੈ ॥੪॥੮॥੫੮॥

## ਸੋਰਠਿ ਮਹਲਾ ੫ ॥

## ਗੁਰਿ ਪੂਰੈ; ਚਰਨੀ ਲਾਇਆ ॥ ਹਰਿ ਸੰਗਿ ਸਹਾਈ; ਪਾਇਆ ॥

ਹੇ ਭਾਈ ! ਜਿਨ੍ਹਾਂ ਗੁਰਮੁਖਾਂ ਨੂੰ ਪੂਰੈ = ਪੂਰਿਆਂ ਗੁਰਿ = ਸਤਿਗੁਰਾਂ ਨੇ ਆਪਣੇ ਚਰਨੀ = ਚਰਨਾਂ ਕਮਲਾਂ ਦੇ ਨਾਲ ਲਾਇਆ = ਲਾ ਲਿਆ ਹੈ। ਉਨ੍ਹਾਂ ਨੇ ਜੋ ਹਰਿ = ਪਰਮੇਸ਼ਰ ਸਦਾ ਅੰਗ ਸੰਗ ਹੋ ਕੇ ਸਹਾਈ = ਸਹਾਇਤਾ ਕਰਨ ਵਾਲਾ ਹੈ, ਉਸ ਨੂੰ ਪਾਇਆ = ਪਾ ਲਿਆ ਹੈ; ਇਸ ਕਰਕੇ

## ਜਹ ਜਾਈਐ; ਤਹਾ ਸੁਹੇਲੇ ॥ ਕਰਿ ਕਿਰਪਾ; ਪ੍ਰਭਿ ਮੇਲੇ ॥੧॥

ਉਹ ਗੁਰਮੁਖ ਜਨ ਜਹ = ਜਿਥੇ ਵੀ ਲੋਕ ਜਾਂ ਪ੍ਰਲੋਕ ਵਿਚ ਜਾਈਐ = ਜਾਂਦੇ ਹਨ, ਤਹਾ = ਉਥੇ ਹੀ

ਸੁਹੇਲੇ = ਸੁਖੀ ਹਨ। ਕਿਉਂਕਿ ਉਨ੍ਹਾਂ ਨੂੰ ਪ੍ਰਭਿ = ਪਰਮੇਸ਼ਰ ਨੇ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਆਪਣੇ ਨਾਲ ਮੇਲੇ = ਮੇਲ ਲਿਆ ਹੈ ॥੧॥

## ਹਰਿ ਗੁਣ ਗਾਵਹੁ; ਸਦਾ ਸੁਭਾਈ ॥

ਹੇ ਭਾਈ ! ਸਦਾ = ਹਮੇਸ਼ਾ ਸੁਭਾਈ = ਸੁਭਾਵਿਕ ਹੀ **ਵਾ:** ਪ੍ਰੇਮ ਦੇ ਨਾਲ **ਵਾ:** ਭਾਵਨਾ ਦੇ ਨਾਲ ਉਸ ਹਰਿ = ਪਰਮੇਸ਼ਰ ਦੇ ਗੁਣ ਗਾਵਹੁ = ਗਾਇਆ ਕਰੋ।

## ਮਨ ਚਿੰਦੇ, ਸਗਲੇ ਫਲ ਪਾਵਹੁ;
## ਜੀਅ ਕੈ ਸੰਗਿ ਸਹਾਈ ॥੧॥ਰਹਾਉ॥

ਤਦ ਜੋ ਮਨ = ਹਿਰਦੇ ਵਿਚ ਚਿੰਦੇ = ਚਿਤਵਣੀ ਕਰੋਗੇ, ਉਹ ਸਗਲੇ = ਸਾਰੇ ਧਰਮ, ਅਰਥ, ਕਾਮ ਮੋਖ ਆਦਿ ਫਲ ਪਾਵਹੁ = ਪਾ ਲਵੋਗੇ, ਅਤੇ ਪਰਮੇਸ਼ਰ ਹਰ ਵਕਤ ਜੀਅ = ਹਿਰਦੇ ਕੈ = ਦੇ ਅੰਗ-ਸੰਗ ਹੋ ਕੇ ਲੋਕ-ਪ੍ਰਲੋਕ ਵਿਚ ਸਹਾਈ = ਸਹਾਇਤਾ ਕਰੇਗਾ ॥੧॥ਰਹਾਉ॥

## ਨਾਰਾਇਣ; ਪ੍ਰਾਣ ਅਧਾਰਾ ॥ ਹਮ; ਸੰਤ ਜਨਾਂ ਰੇਨਾਰਾ ॥

ਹੇ ਭਾਈ ! ਜਿਸ ਨਾਰਾਇਣ = ਪਰਮੇਸ਼ਰ ਵਿਚ ਅਵਿੱਦਿਆ ਰੂਪੀ ਰਾਤ ਨਹੀਂ ਹੈ, ਉਹ ਸਾਰਿਆਂ ਜੀਵਾਂ ਦੇ ਪ੍ਰਾਣ = ਸੁਆਸਾਂ ਦਾ ਅਧਾਰਾ = ਆਸਰਾ ਹੈ ਅਤੇ ਜਿਨ੍ਹਾਂ ਗੁਰਮੁਖ ਜਨਾਂ ਨੇ ਪ੍ਰਾਣਾਂ ਦਾ ਆਸਰਾ ਵਾਹਿਗੁਰੂ ਨੂੰ ਬਣਾਇਆ ਹੈ। ਹਮ = ਅਸੀਂ ਉਨ੍ਹਾਂ ਸੰਤ = ਮਹਾਤਮਾ ਜਨਾਂ **ਵਾ:** ਸੰਤਾਂ ਭਗਤਾਂ ਦੇ ਚਰਨਾਂ ਦੀ ਰੇਨਾਰਾ = ਧੂੜੀ ਹਾਂ।

## ਪਤਿਤ; ਪੁਨੀਤ ਕਰਿ ਲੀਨੇ ॥ ਕਰਿ ਕਿਰਪਾ; ਹਰਿ ਜਸੁ ਦੀਨੇ ॥੨॥

ਹੇ ਭਾਈ ! ਜਿਸ ਪਰਮੇਸ਼ਰ ਨੇ ਪਤਿਤ = ਪਾਪੀਆਂ ਨੂੰ ਨਾਮ ਦਾ ਆਸਰਾ ਦੇ ਕੇ ਪੁਨੀਤ = ਪਵਿੱਤਰ ਕਰ ਲੀਨੇ = ਲਿਆ ਭਾਵ ਵਿਕਾਰਾਂ ਵਿਚ ਗਿਰੇ ਪਾਪੀਆਂ ਨੂੰ ਵੀ ਪਵਿੱਤਰ ਜੀਵਨ ਵਾਲੇ ਬਣਾ ਦਿੱਤਾ ਹੈ। ਜਿਵੇਂ ਅਜਾਮਲ ਆਦਿਕ ਨਾਰਾਇਣ ਦੇ ਨਾਮ ਕਰਕੇ ਪਵਿੱਤਰ ਕੀਤੇ। ਗੁਰਾਂ ਨੇ ਕਿਰਪਾ = ਦਇਆ ਦ੍ਰਿਸ਼ਟੀ ਕਰਕੇ ਸਾਨੂੰ ਵੀ ਉਸ ਹਰਿ = ਪਰਮੇਸ਼ਰ ਦਾ ਜਸੁ = ਕੀਰਤਨ ਕਰਨ ਦੀ ਦਾਤ ਦੀਨੇ = ਦੇਣਾ ਕੀਤੀ ਹੈ ਕਿ ਹਰ ਵਕਤ ਗੁਣ ਗਾਇਆ ਕਰੋ ॥੨॥

## ਪਾਰਬ੍ਰਹਮੁ ਕਰੇ; ਪ੍ਰਤਿਪਾਲਾ ॥ ਸਦ ਜੀਅ ਸੰਗਿ; ਰਖਵਾਲਾ ॥

ਹੇ ਭਾਈ ! ਪਾਰਬ੍ਰਹਮ = ਪਾਪਾਂ ਪੁੰਨਾਂ ਤੋਂ ਪਰ੍ਹੇ ਵਿਆਪਕ ਪਰਮੇਸ਼ਰ ਸਾਰਿਆਂ ਜੀਵਾਂ ਦੇ ਪ੍ਰਤਿਪਾਲਾ (ਪ੍ਰਤਿ + ਪਾਲਾ) ਪ੍ਰਤਿ = ਪ੍ਰਤੀ ਪਾਲਾ = ਪਾਲਣਾ ਕਰੇ = ਕਰਦਾ ਹੈ ਅਤੇ ਸਦ = ਹਮੇਸ਼ਾ ਜੀਅ = ਜੀਵਾਂ ਦੇ **ਵਾ:** ਜੀਅ = ਹਿਰਦੇ ਦੇ ਸੰਗਿ = ਨਾਲ ਹੋ ਕੇ ਲੋਕ-ਪ੍ਰਲੋਕ ਵਿਚ ਰਖਵਾਲਾ = ਰੱਖਿਆ ਕਰਨ ਵਾਲਾ ਹੈ; ਇਸ ਕਰਕੇ :

## ਹਰਿ ਦਿਨੁ ਰੈਨਿ; ਕੀਰਤਨੁ ਗਾਈਐ ॥ ਬਹੁੜਿ; ਨ ਜੋਨੀ ਪਾਈਐ ॥੩॥

ਹੇ ਭਾਈ ! ਹਰਿ = ਪਰਮੇਸ਼ਰ ਦੇ ਦਿਨ ਰੈਨਿ = ਰਾਤ ਕੀਰਤਨੁ = ਜੱਸ ਨੂੰ ਗਾਈਐ = ਗਾਉਣਾ ਕਰੀਏ। ਜਿਸ ਕਰਕੇ ਬਹੁੜਿ = ਫੇਰ ਜੋਨੀ = ਜੂਨਾਂ ਵਿਚ ਨ = ਨਹੀਂ ਪਾਈਐ = ਪਾਈਦਾ, ਭਾਵ ਮੁਕਤ ਹੋ ਜਾਈਦਾ ਹੈ ॥੩॥

## ਜਿਸੁ ਦੇਵੈ; ਪੁਰਖੁ ਬਿਧਾਤਾ ॥ ਹਰਿ ਰਸੁ; ਤਿਨ ਹੀ ਜਾਤਾ ॥

ਜਿਸ ਨੂੰ ਕਰਮਾਂ ਅਨੁਸਾਰ ਬਿਧਾਤਾ = ਫਲ ਬਰ ਦਾਤਾ ਪੁਰਖੁ = ਪੂਰਨ ਪਰਮੇਸ਼ਰ ਨਾਮ ਦਾ ਦਾਨ ਦੇਵੈ = ਦਿੰਦਾ ਹੈ। ਤਿਨ = ਉਸ ਨੇ ਹੀ ਹਰਿ = ਪਰਮੇਸ਼ਰ ਦੀ ਭਗਤੀ ਦੇ ਰਸੁ = ਪ੍ਰੇਮ **ਵਾ:** ਅਨੰਦ ਨੂੰ ਜਾਤਾ = ਜਾਣਿਆ ਹੈ।

## ਜਮਕੰਕਰੁ; ਨੇੜਿ ਨ ਆਇਆ ॥ ਸੁਖੁ ਨਾਨਕ; ਸਰਣੀ ਪਾਇਆ ॥੪॥੯॥੫੯॥

ਹੇ ਗੁਰਸਿੱਖੋ ! ਉਸ ਦੇ ਜਮਕੰਕਰੁ (ਜਮ + ਕੰਕਰੁ) ਜਮ = ਯਮਰਾਜ ਦੇ ਕੰਕਰੁ = ਸੇਵਕ ਭਾਵ ਜਮਦੂਤ ਅਜਰਾਈਲ, ਮੇਕਾਈਲ ਆਦਿ ਨੇੜਿ = ਨਜਦੀਕ ਨ = ਨਹੀਂ ਆਇਆ = ਆ ਸਕਦਾ। ਸਤਿਗੁਰੂ ਜੀ ਕਥਨ ਕਰਦੇ ਹਨ ਉਸ ਨੇ ਗੁਰਾਂ ਦੀ ਸਰਣੀ = ਓਟ ਵਿਚ ਪੈ ਕੇ ਸੁਖੁ = ਅਨੰਦ ਸਰੂਪ ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ ॥੪॥੯॥੫੯॥

**[ਅੰਗ ੬੨੪]**

## ਸੋਰਠਿ ਮਹਲਾ ੫ ॥

## ਗੁਰਿ ਪੂਰੈ ਕੀਤੀ; ਪੂਰੀ ॥ ਪ੍ਰਭੁ; ਰਵਿ ਰਹਿਆ ਭਰਪੂਰੀ ॥

ਹੇ ਭਾਈ ! ਪੂਰੇ = ਪੂਰਿਆਂ ਗੁਰਿ = ਸਤਿਗੁਰਾਂ ਨੇ ਸ੍ਰੀ ਅੰਮ੍ਰਿਤਸਰ ਸਾਹਿਬ, ਹਰਿਮੰਦਰ ਸਾਹਿਬ **ਵਾ:** ਗੁਰਸਿੱਖਾਂ ਦੀ ਭਗਤੀ ਰੂਪ ਕਮਾਈ ਕਿਰਪਾ ਕਰਕੇ ਪੂਰੀ = ਪੂਰਨ ਕਰਵਾਉਣਾ ਕੀਤੀ ਹੈ। ਜੋ ਪ੍ਰਭੁ = ਪਰਮੇਸ਼ਰ ਸਾਰਿਆਂ ਤੱਤਾਂ, ਥਾਵਾਂ, ਪਦਾਰਥਾਂ ਵਿਚ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ, ਉਸ ਦੇ ਅਨੰਦ ਨੂੰ ਪਾ ਕੇ ਹਿਰਦਾ ਭਰਪੂਰੀ = ਲਬਾ ਲਬ ਭਰ ਰਿਹਾ ਹੈ; ਅਤੇ

## ਖੇਮ ਕੁਸਲ ਭਇਆ; ਇਸਨਾਨਾ ॥ ਪਾਰਬ੍ਰਹਮ ਵਿਟਹੁ; ਕੁਰਬਾਨਾ ॥੧॥

ਖੇਮ = ਸੁਖ ਤੇ ਕੁਸਲ = ਅਨੰਦ ਦੇ ਨਾਲ ਇਸਨਾਨਾ = ਇਸ਼ਨਾਨ ਭਇਆ = ਹੋਇਆ ਹੈ **ਵਾ:** ਸਾਡੀ ਖੇਮ = ਰੱਖਿਆ ਹੋਈ ਹੈ ਤੇ ਸਾਡਾ ਕੁਸਲ = ਸੁਖ ਦੇ ਨਾਲ ਇਸ਼ਨਾਨ ਹੋਇਆ ਹੈ **ਵਾ:** ਬ੍ਰਹਮ ਬੇਤਿਆਂ ਨੇ ਅਪ੍ਰਾਪਤੀ ਦੀ ਪ੍ਰਾਪਤੀ ਤੇ ਪ੍ਰਾਪਤੀ ਦੀ ਰੱਖਿਆ ਰੂਪ ਆਤਮਾਨੰਦ ਰੂਪੀ ਤੀਰਥ ਵਿਚ ਇਸ਼ਨਾਨ ਕੀਤਾ ਹੈ। ਐਸੇ ਪਾਰਬ੍ਰਹਮ = ਪਰਮੇਸ਼ਰ ਦੇ ਵਿਟਹੁ = ਉਪਰੋਂ ਅਸੀਂ ਕੁਰਬਾਨਾ = ਬਲਿਹਾਰ ਜਾਂਦੇ ਹਾਂ ॥੧॥

## ਗੁਰ ਕੇ ਚਰਨ ਕਵਲ; ਰਿਦ ਧਾਰੇ ॥

ਹੇ ਭਾਈ ! ਜਿਨ੍ਹਾਂ ਗੁਰਮੁਖ ਜਨਾਂ ਨੇ ਗੁਰ = ਸਤਿਗੁਰਾਂ ਕੇ = ਦੇ ਪੂਜਨੀਕ ਚਰਨ ਕਮਲ ਰਿਦ = ਹਿਰਦੇ ਵਿਚ ਧਾਰੇ = ਧਾਰਨ ਕਰ ਲਏ ਹਨ।

## ਬਿਘਨੁ ਨ ਲਾਗੈ ਤਿਲ ਕਾ ਕੋਈ; ਕਾਰਜ ਸਗਲ ਸਵਾਰੇ ॥੧॥ਰਹਾਉ॥

ਉਨ੍ਹਾਂ ਨੂੰ ਕਿਸੇ ਪ੍ਰਕਾਰ ਕਾ = ਦਾ ਕੋਈ ਤਿਲ = ਰਤਾ ਭਰ ਵੀ ਮਾਇਆ ਆਦਿ ਦਾ ਬਿਘਨ ਨ = ਨਹੀਂ ਲਾਗੈ = ਲੱਗਦਾ ਅਤੇ ਉਨ੍ਹਾਂ ਦੇ ਲੋਕ-ਪ੍ਰਲੋਕ ਦੇ ਸਗਲ = ਸਾਰੇ ਕਾਰਜ = ਕੰਮ ਸਵਾਰੇ = ਸੰਵਾਰ ਦਿੱਤੇ ਹਨ ॥੧॥ਰਹਾਉ॥

## ਮਿਲਿ ਸਾਧੂ; ਦੁਰਮਤਿ ਖੋਏ ॥ ਪਤਿਤ ਪੁਨੀਤ; ਸਭ ਹੋਏ ॥

ਜਿਨ੍ਹਾਂ ਨੇ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਤ ਨਾਲ ਮਿਲ ਕੇ ਦੁਰਮਤਿ = ਖੋਟੀ ਮੱਤ ਖੋਏ = ਗਵਾ ਦਿੱਤੀ

ਹੈ। ਉਹ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਕਰਕੇ ਸਭ = ਸਾਰਿਆਂ ਪਤਿਤ = ਪਾਪਾਂ ਤੋਂ ਪੁਨੀਤ = ਪਵਿੱਤਰ ਹੋਏ = ਹੋ ਗਏ ਹਨ **ਵਾ:** ਪਾਪੀ ਵੀ ਸਾਰੇ ਪਵਿੱਤਰ ਹੋ ਗਏ ਹਨ।

## ਰਾਮਦਾਸਿ ਸਰੋਵਰ; ਨਾਤੇ ॥ ਸਭ ਲਾਥੇ; ਪਾਪ ਕਮਾਤੇ ॥੨॥

ਜਿਹੜੇ ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਮਹਾਰਾਜ ਜੀ ਦੇ ਸ੍ਰੀ ਅੰਮ੍ਰਿਤਸਰ ਸਾਹਿਬ ਸਰੋਵਰ ਵਿਚ ਨਾਤੇ = ਇਸ਼ਨਾਨ ਕਰਦੇ ਹਨ। ਅੱਗੇ ਵਾਸਤੇ ਜੋ ਮੁੜ ਪਾਪ ਨਾ ਕਰਨ, ਉਨ੍ਹਾਂ ਦੇ ਕਮਾਤੇ = ਕਮਾਏ ਹੋਏ ਭਾਵ ਕੀਤੇ ਹੋਏ ਸਭ = ਸਾਰੇ ਪਾਪ = ਗੁਨਾਹ ਲਾਥੇ = ਲਹਿ ਜਾਂਦੇ ਹਨ **ਅਥਵਾ** ਇਸੇ ਪ੍ਰਕਾਰ ਜੋ ਰਾਮਦਾਸ (ਰਾਮ + ਦਾਸ) ਰਾਮ = ਪਰਮੇਸ਼ਰ ਦੇ ਦਾਸ = ਸੇਵਕ ਭਾਵ ਸੰਤਾਂ ਭਗਤਾਂ ਦੀ ਸੰਗਤ ਰੂਪੀ ਸਰੋਵਰ ਵਿਚ ਇਸ਼ਨਾਨ ਕਰਦੇ ਹਨ **ਵਾ:** ਚੌਹਾਂ ਸਤਿਗੁਰਾਂ ਦੀ ਉਚਾਰਨ ਕੀਤੀ ਬਾਣੀ ਦਾ ਪੜ੍ਹਨ ਜਾਂ ਸੁਣਨ ਰੂਪ ਇਸ਼ਨਾਨ ਕਰਦੇ ਹਨ, ਉਨ੍ਹਾਂ ਦੇ ਸਾਰੇ ਪਾਪ ਲਹਿ ਜਾਂਦੇ ਹਨ॥੨॥ ਇਸ ਕਰਕੇ :

## ਗੁਨ ਗੋਬਿੰਦ; ਨਿਤ ਗਾਈਐ ॥ ਸਾਧਸੰਗਿ ਮਿਲਿ; ਧਿਆਈਐ ॥

ਹੇ ਭਾਈ! ਗੋਬਿੰਦ (ਗੋ + ਬਿੰਦ) ਗੋ = ਵੇਦਾਂ ਦੇ ਬਿੰਦ = ਜਾਨਣੇ ਯੋਗ ਪਰਮੇਸ਼ਰ ਦੇ ਨਿਤ = ਹਮੇਸ਼ਾ ਹੀ ਗੁਨ = ਜਸ ਗਾਈਐ = ਗਾਉਣਾ ਕਰੀਏ। ਹੇ ਭਾਈ! ਸਾਧਸੰਗਿ = ਸਾਧ ਸੰਗਤ ਦੇ ਵਿਚ ਮਿਲ ਕੇ ਧਿਆਤਾਕਾਰ ਬਿਰਤੀ ਕਰਕੇ ਪਰਮੇਸ਼ਰ ਦੇ ਨਾਮ ਨੂੰ ਧਿਆਈਐ = ਧਿਆਉਂਦੇ ਰਹੀਏ।

## ਮਨ ਬਾਂਛਤ; ਫਲ ਪਾਏ ॥ ਗੁਰੁ ਪੂਰਾ; ਰਿਦੈ ਧਿਆਏ ॥੩॥

ਇਉਂ ਉਨ੍ਹਾਂ ਨੇ ਮਨ ਬਾਂਛਤ = ਇੱਛਤ ਧਰਮ ਅਰਥ ਕਾਮ ਮੋਖ ਫਲ ਪਾਏ = ਪ੍ਰਾਪਤ ਕਰ ਲਏ ਹਨ। ਜਿਨ੍ਹਾਂ ਨੇ ਪੂਰਾ = ਪੂਰਨ ਗੁਰੁ = ਸਤਿਗੁਰੂ ਜੀ ਨੂੰ ਹਰ ਵਕਤ ਅੰਗ-ਸੰਗ ਜਾਣ ਕੇ ਰਿਦੈ = ਹਿਰਦੇ ਵਿਚ ਧਿਆਏ = ਧਿਆਉਣਾ ਕੀਤਾ ਹੈ॥੩॥

## ਗੁਰ ਗੋਪਾਲ; ਆਨੰਦਾ ॥ ਜਪਿ ਜਪਿ ਜੀਵੈ; ਪਰਮਾਨੰਦਾ ॥

ਗੁਰ = ਸਤਿਗੁਰੂ ਸਾਹਿਬ ਜੀ ਗੋਪਾਲ = ਪ੍ਰਿਥਵੀ ਦੇ ਪਾਲਕ ਪਰਮੇਸ਼ਰ ਦਾ ਰੂਪ ਤੇ ਅਨੰਦਾ = ਅਨੰਦ ਸਰੂਪ ਹਨ **ਵਾ:** (ਗੋ + ਪਾਲ) ਗੋ = ਧਰਤੀ ਦੇ ਪਾਲ = ਪਾਲਕ ਪਰਮੇਸ਼ਰ ਦਾ ਰੂਪ ਗੁਰੂ ਸਾਹਿਬ ਜੀ ਆਨੰਦਾ = ਅਨੰਦ ਭਾਵ ਸੁੱਖ ਦੇਣ ਵਾਲੇ ਹਨ।

ਜਿਹੜੇ ਸਤਿਗੁਰਾਂ ਦੁਆਰਾ ਵਾਹਿਗੁਰੂ ਨਾਮ ਦੇ ਜਪਿ = ਜਾਪ ਨੂੰ ਜਪਿ = ਜਪਦੇ ਹਨ, ਉਹ ਆਤਮਿਕ ਜਵਿਨ ਵੱਲ ਜੀਵੈ = ਜਿਉਂਦੇ ਹੋ ਜਾਂਦੇ ਹਨ ਅਤੇ ਉਨ੍ਹਾਂ ਨੂੰ ਪਰਮਾਨੰਦਾ = ਵੱਡਾ ਅਨੰਦ ਭਾਵ ਬ੍ਰਹਮਾਨੰਦ ਪ੍ਰਾਪਤ ਹੋ ਜਾਂਦਾ ਹੈ।

## ਜਨ ਨਾਨਕ; ਨਾਮੁ ਧਿਆਇਆ ॥
## ਪ੍ਰਭ; ਅਪਨਾ ਬਿਰਦੁ ਰਖਾਇਆ ॥੪॥੧੦॥੬੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਅਸੀਂ ਜਨਾਂ ਨੇ ਤਾਂ ਪਰਮੇਸ਼ਰ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ। ਅਤੇ ਪ੍ਰਭ = ਪਰਮੇਸ਼ਰ ਨੇ ਆਪਣਾ ਬਿਰਦੁ = ਧਰਮ (ਪ੍ਰਣ) ਰਖਾਇਆ = ਰੱਖਦਿਆਂ ਆਪਣੇ ਸੇਵਕ ਜਾਣ ਕੇ ਰੱਖਿਆ ਕੀਤੀ ਹੈ॥੪॥੧੦॥੬੦॥

## ਰਾਗੁ ਸੋਰਠਿ ਮਹਲਾ ੫ ॥

**ਉਥਾਨਕਾ :** ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਜਿਸ ਵਕਤ ਸ੍ਰੀ ਅੰਮ੍ਰਿਤਸਰ ਸਾਹਿਬ ਸ਼ਹਿਰ ਵਸਾ

ਕੇ ਇਥੇ ਸੇਵਾ ਕਰਵਾ ਰਹੇ ਸਨ ਭਾਵ ਬਿਰਾਜਮਾਨ ਸਨ ਤਾਂ ਇਕ ਦਿਨ ਲਾਹੌਰ ਤੋਂ ਗੁਰੂ ਸਾਹਿਬ ਜੀ ਦੇ ਤਾਏ ਦਾ ਪੁੱਤਰ ਸਹਾਰੀ ਮੱਲ (ਭਰਾ) ਚੱਲ ਕੇ ਅੰਮ੍ਰਿਤਸਰ ਸਾਹਿਬ ਆਇਆ, ਆ ਕੇ ਬੇਨਤੀ ਕੀਤੀ ਕਿ ਤੁਹਾਡੇ ਭਤੀਜੇ ਸੁਭਾਗੇ ਦੀ ਸ਼ਾਦੀ ਹੈ। ਆਪ ਜੀ ਚੱਲ ਕੇ ਉਥੇ ਦਰਸ਼ਨ ਦੇਣ ਦੀ ਕ੍ਰਿਪਾਲਤਾ ਕਰੋ। ਗੁਰੂ ਸਾਹਿਬ ਜੀ ਨੇ ਬਚਨ ਕੀਤਾ ਕਿ ਸਹਾਰੀ ਮਲ ਜੀ, ਸਾਡਾ ਜਾਣਾ ਉਥੇ ਮੁਸ਼ਕਲ ਹੈ ਕਿਉਂਕਿ ਜੇਕਰ ਅਸੀਂ ਜਾਵਾਂਗੇ ਤਾਂ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਵੀ ਨਾਲ ਜਾਣਗੀਆਂ, ਜਿਨ੍ਹਾਂ ਨੂੰ ਰੋਕਿਆ ਨਹੀਂ ਜਾ ਸਕਦਾ, ਤੁਹਾਡੇ ਲਈ ਇਤਨਾ ਸੰਗਤਾਂ ਦੇ ਲੰਗਰ ਤੇ ਰਹਿਣ ਦਾ ਪ੍ਰਬੰਧ ਕਰਨਾ ਬਹੁਤ ਮੁਸ਼ਕਲ ਹੋ ਜਾਵੇਗਾ। ਦੂਸਰਾ, ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਦਾਸ ਦੇ ਸਮੇਂ ਤਕ ਗੁਰੂ-ਘਰ ਤੋਂ ਵਰੋਸਾਏ ਹੋਏ ਮਹਾਨ ਘਾਲਣਾ ਵਾਲੇ ਪ੍ਰੇਮੀ ਗੁਰਸਿੱਖ, ਜਿਨ੍ਹਾਂ ਨੂੰ ਪਤਾ ਹੈ ਕਿ ਅਸੀਂ ਅੰਮ੍ਰਿਤਸਰ ਵਸਾ ਰਹੇ ਹਾਂ, ਉਹ ਦਰਸ਼ਨਾਂ ਵਾਸਤੇ ਹਰ ਰੋਜ਼ ਆਉਂਦੇ ਹਨ। ਉਨ੍ਹਾਂ ਦੀ ਨਿਰਾਦਰੀ ਨਹੀਂ ਕਰ ਸਕਦੇ, ਕਿਉਂਕਿ ਉਹ ਨਿਰਾਸ਼ ਹੋ ਕੇ ਮੁੜਨਗੇ। ਇਹ ਸੁਣ ਕੇ ਭਾਈ ਸਹਾਰੀ ਮੱਲ ਜੀ ਨੇ ਬੇਨਤੀ ਕੀਤੀ ਕਿ ਜੇ ਆਪ ਜੀ ਨਹੀਂ ਜਾ ਸਕਦੇ ਹੋ ਤਾਂ ਤਿੰਨਾਂ ਸਾਹਿਬਜ਼ਾਦਿਆਂ ਵਿੱਚੋਂ ਕਿਸੇ ਇਕ ਨੂੰ ਭੇਜ ਦਿਓ। ਇਹ ਸੁਣ ਕੇ ਗੁਰੂ ਸਾਹਿਬ ਜੀ ਨੇ ਪੁੱਤਰਾਂ ਦੀ ਪਰਖ ਦਾ ਭਲਾ ਸਮਾਂ ਜਾਣ ਕੇ ਪਰਖਣ ਵਾਸਤੇ ਸਭ ਤੋਂ ਪਹਿਲਾਂ ਪ੍ਰਿਥੀ ਚੰਦ ਦੀ ਪਰਖਣਾ ਕੀਤੀ ਜੋ ਸਤਿਗੁਰਾਂ ਦਾ ਸਭ ਤੋਂ ਵੱਡਾ ਪੁੱਤਰ ਸੀ। ਪ੍ਰਿਥੀ ਚੰਦ ਬੜਾ ਚਲਾਕ ਸੀ, ਬਾਬਾ ਮਹਾਂਦੇਵ ਜੀ ਮਸਤਾਨੇ ਸੁਭਾਅ ਦੇ ਸਨ, ਗੁਰੂ ਅਰਜਨ ਦੇਵ ਜੀ ਬਹੁਤ ਛੋਟੇ ਹੋਣ ਕਾਰਨ ਸੰਗਤਾਂ ਪ੍ਰਿਥੀਏ ਨੂੰ ਗੁਰਿਆਈ ਦਾ ਮਾਲਕ ਸਮਝ ਰਹੀਆਂ ਸਨ। ਉਸ ਵਕਤ ਪਰਖਣ ਹਿਤ ਗੁਰੂ ਰਾਮਦਾਸ ਸਾਹਿਬ ਜੀ ਨੇ ਪ੍ਰਿਥੀਏ ਨੂੰ ਕਿਹਾ ਕਿ ਪ੍ਰਿਥੀ ਚੰਦ ! ਭਾਈ ਸਹਾਰੀ ਮੱਲ ਜੀ ਆਏ ਹਨ, ਉਨ੍ਹਾਂ ਨਾਲ ਲਾਹੌਰ ਜਾਉ। ਤੁਹਾਡੇ ਤਾਇਆ ਜੀ ਲੱਗਦੇ ਹਨ, ਸਾਡੇ ਪਿਤਾ ਤੋਂ ਵੱਡੇ ਭਰਾ ਦੇ ਪੁੱਤਰ ਹਨ। ਇਹ ਸੁਣ ਕੇ ਪ੍ਰਿਥੀ ਚੰਦ ਨੂੰ ਖ਼ਿਆਲ ਆਇਆ ਕਿ ਕੀ ਪਤਾ ਹੈ, ਮੇਰੇ ਮਗਰੋਂ ਗੁਰਿਆਈ ਸਤਿਗੁਰੂ ਜੀ ਕਿਸੇ ਹੋਰ ਨੂੰ ਦੇ ਦੇਣ। ਦੂਸਰਾ ਕਿਉਂਕਿ ਪ੍ਰਿਥੀਚੰਦ ਖ਼ਜ਼ਾਨੇ ਵਿੱਚੋਂ ਅੱਧਾ ਖ਼ਜ਼ਾਨਾ ਚੋਰੀ ਕਰ ਕੇ ਘਰ ਰੱਖ ਲੈਂਦਾ ਅਤੇ ਅੱਧਾ ਲੰਗਰ ਉਤੇ ਲਾ ਦਿੰਦਾ। ਮਨ ਵਿਚ ਖ਼ਿਆਲ ਆਇਆ ਕਿ ਕਿਤੇ ਮੇਰੀ ਇਹ ਚੋਰੀ ਜ਼ਾਹਿਰ ਨਾ ਹੋ ਜਾਵੇ। ਮਹਾਰਾਜ ਨੂੰ ਉੱਤਰ ਵਿਚ ਕਹਿਣ ਲੱਗਾ ਕਿ ਮੈਂ ਸੰਗਤਾਂ ਲਈ ਲੰਗਰ ਦਾ ਪ੍ਰਬੰਧ ਕਰਦਾ ਹਾਂ, ਮਾਇਆ ਸੰਭਾਲਦਾ ਹਾਂ। ਮਹਾਰਾਜ ਕਹਿਣ ਲੱਗੇ ਕਿ ਕੋਈ ਹੋਰ ਸਿੱਖ ਸੰਭਾਲ ਕਰ ਲਵੇਗਾ। ਇਹ ਉਸੇ ਵਕਤ ਪੈਂਤਰਾ ਬਦਲ ਗਿਆ। ਕਹਿੰਦਾ—ਮਹਾਰਾਜ ਗਰਮੀ ਵਿਚ ਥੱਕ ਜਾਈਦਾ ਹੈ ਵਿਆਹ ਵਿਚ ਮੈਂ ਨਹੀਂ ਜਾ ਸਕਦਾ। ਇਸ ਨੇ ਸਾਫ਼ ਜਵਾਬ ਦੇ ਦਿੱਤਾ। ਸਤਿਗੁਰਾਂ ਨੇ ਇੱਕੋ ਬਚਨ ਤਿੰਨ ਵਾਰੀ ਕੀਤਾ, ਪਰੰਤੂ ਇਹ ਨੀਵੀਂ ਪਾ ਕੇ ਸੰਗਤ ਵਿਚ ਬੈਠਾ ਰਿਹਾ। ਉਸ ਤੋਂ ਬਾਅਦ ਸਤਿਗੁਰਾਂ ਨੇ ਮਹਾਂਦੇਵ ਜੀ ਨੂੰ ਇਹੀ ਬਚਨ ਕੀਤਾ ਕਿ ਤੇਰੇ ਤਾਇਆ ਸਹਾਰੀ ਮੱਲ ਜੀ ਆਏ ਹਨ, ਇਨ੍ਹਾਂ ਨਾਲ ਜਾਣਾ ਕਰੋ, ਉਥੇ ਜਾ ਕੇ ਵਿਆਹ ਦਾ ਕਾਰਜ ਸੰਪੂਰਨ ਕਰਾਉਣਾ ਕਰੋ, ਮਹਾਂਦੇਵ ਜੀ ਨੇ ਉੱਤਰ ਦਿੱਤਾ ਕਿ ਮਹਾਰਾਜ ਕੌਣ ਤਾਇਆ, ਕੌਣ ਭਤੀਜਾ, ਕਿਹੜੇ ਸਾਕ, ਮੈਨੂੰ ਨਹੀਂ ਪਤਾ। ਆਪਣੀ ਮਸਤਾਨੀ ਬਿਰਤੀ ਵਿਚ ਉੱਤਰ ਦੇ ਦਿੱਤਾ। (ਤਵਾਰੀਖ਼ ਵਿਚ ਲਿਖਿਆ ਹੋਇਆ ਹੈ ਕਿ ਇਕ ਵਾਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਕਿਹਾ ਕਿ ਮਹਾਂਦੇਵ ! ਮੱਝਾਂ ਖੋਲ੍ਹ ਕੇ ਲਿਆਉ ਤਾਂ ਇਹ ਝੋਟਾ ਲੈ ਆਏ। ਸਤਿਗੁਰ ਬਹੁਤ ਹੱਸੇ, ਭਾਵ ਮਹਾਂਦੇਵ ਜੀ ਇਤਨੇ ਮਸਤਾਨੇ ਸੁਭਾਅ ਦੇ ਸਨ।) ਫਿਰ ਵਾਰੀ ਆਈ (ਗੁਰੂ) ਅਰਜਨ ਦੇਵ ਜੀ ਦੀ, ਉਸ ਵਕਤ ਮਾਤਾ ਭਾਨੀ ਜੀ ਨੇ ਬਚਨ ਕੀਤੇ ਕਿ ਹੇ ਅਰਜਨ ਦੇਵ ! ਮੈਂ ਪ੍ਰਿਥੀਚੰਦ ਨੂੰ ਬਹੁਤ ਸਮਝਾਇਆ, ਪਰੰਤੂ ਉਹ ਹੰਕਾਰ ਵਿਚ ਹੈ, ਮਹਾਂਦੇਵ ਦੀ ਬਿਰਤੀ ਮਸਤਾਨੀ ਹੈ। ਬੱਸ ਹੁਣ ਤੇਰੇ ਉਤੇ ਹੀ ਮੇਰੀਆਂ ਆਸਾਂ ਹਨ ਅਤੇ ਤੈਨੂੰ ਗੁਰੂ ਅਮਰਦਾਸ ਸਾਹਿਬ ਜੀ ਦਾ ਵਰ ਵੀ ਹੈ 'ਦੋਹਿਤਾ ਬਾਣੀ ਕਾ ਬੋਹਿਥਾ' ਉਸ ਤੋਂ ਇਲਾਵਾ ਤੁਹਾਨੂੰ ਗੁਰਤਾ-ਗੱਦੀ ਦਾ ਵੀ ਵਰ ਪ੍ਰਾਪਤ ਹੈ। ਜਦੋਂ ਤੁਸੀਂ ਪਲੰਘ 'ਤੇ ਆਪ ਚੜ੍ਹਨ ਲੱਗੇ ਸੀ ਤਾਂ ਗੁਰੂ ਅਮਰਦਾਸ ਸਾਹਿਬ ਜੀ ਨੇ ਬਚਨ ਕੀਤਾ ਸੀ ਕਿ ਅਜੇ ਤੇਰੇ ਪਿਤਾ ਦੀ ਵਾਰੀ ਹੈ। ਗੁਰਤਾ-

ਗੱਦੀ ਆਪਣੇ ਪਿਤਾ ਤੋਂ ਲਵੀਂ। ਇਉਂ ਮਾਤਾ ਭਾਨੀ ਜੀ ਨੇ ਇਹ ਬਚਨ ਚੇਤੇ ਕਰਵਾਏ ਤੇ ਨਾਲ ਕਿਹਾ ਕਿ ਤੁਸੀਂ ਆਗਿਆ ਦਾ ਪਾਲਣ ਕਰੋ ਅਤੇ ਨਾਲ ਦਾਤ ਪ੍ਰਾਪਤ ਕਰੋ। ਉਸ ਵਕਤ (ਗੁਰੂ) ਅਰਜਨ ਦੇਵ ਜੀ ਦੀ ੧੫ ਸਾਲ ਦੀ ਉਮਰ ਸੀ। (੧੮ ਅਠਾਰਾਂ ਸਾਲ ਵਿਚ ਗੁਰਤਾ-ਗੱਦੀ ਲਈ) ਜਦੋਂ ਛੋਟੇ ਸਾਹਿਬਜ਼ਾਦੇ (ਗੁਰੂ) ਅਰਜਨ ਦੇਵ ਜੀ ਨੂੰ ਸਤਿਗੁਰਾਂ ਨੇ ਬੁਲਾਇਆ ਤਾਂ (ਗੁਰੂ) ਅਰਜਨ ਦੇਵ ਜੀ ਨੇ ਪਹਿਲਾਂ ਨਮਸਕਾਰ ਕੀਤੀ, ਫੇਰ ਹੱਥ ਜੋੜ ਕੇ ਖੜੇ ਹੋ ਗਏ, ਪਾਤਸ਼ਾਹ ਜੀ! ਕੀ ਹੁਕਮ ਹੈ? ਦਾਸ ਹਾਜ਼ਰ ਹੈ। ਸੱਚੇ ਪਾਤਸ਼ਾਹ ਗੁਰੂ ਰਾਮਦਾਸ ਸਾਹਿਬ ਜੀ ਨੇ ਕਿਹਾ ਕਿ ਤੁਸੀਂ ਲਾਹੌਰ ਵਿਚ ਆਪਣੇ ਤਾਇਆ ਸਹਾਰੀ ਮੱਲ ਜੀ ਦੇ ਪੁੱਤਰ (ਸੁਭਾਗੇ) ਦੀ ਸ਼ਾਦੀ ਦਾ ਕਾਰਜ ਸੰਪੂਰਨ ਕਰਵਾਉਣਾ। ਉਸ ਤੋਂ ਬਾਅਦ ਸੰਗਤਾਂ ਦੀ ਭਾਵਨਾ ਅਨੁਸਾਰ ਜਿਥੇ ਸਾਡਾ ਚੂਨਾ ਮੰਡੀ ਲਾਹੌਰ ਵਿਚ ਜਨਮ ਅਸਥਾਨ ਹੈ, ਉਸ ਨੂੰ ਧਾਰਮਿਕ ਅਸਥਾਨ ਦੀ ਸ਼ਕਲ ਦੇਣੀ, ਜਿਤਨੀ ਦੇਰ ਤਕ ਅਸੀਂ ਬੁਲਾਈਏ ਨਾ, ਉਤਨੀ ਦੇਰ ਤਕ ਵਾਪਸ ਨਹੀਂ ਆਉਣਾ, ਉਥੇ ਰਹਿ ਕੇ ਹੀ ਸੰਗਤਾਂ ਵਿਚ ਨਾਮ ਪ੍ਰਚਾਰ ਕਰਨਾ, ਇਹ ਆਗਿਆ ਲੈ ਕੇ (ਗੁਰੂ) ਅਰਜਨ ਦੇਵ ਜੀ ਨੇ ਮਨ ਤਾਂ ਸਤਿਗੁਰਾਂ ਦੇ ਚਰਨਾਂ ਵਿਚ ਛੱਡ ਦਿੱਤਾ, ਆਪ ਸਹਾਰੀ ਮੱਲ ਜੀ ਦੇ ਨਾਲ ਰਵਾਨਾ ਹੋ ਗਏ। ਇਕ ਮਹੀਨਾ ਉਨ੍ਹਾਂ ਦੇ ਵਿਆਹ ਦੇ ਕਾਰਜ ਵਿਚ ਰਹੇ। ਉਸ ਤੋਂ ਬਾਅਦ (ਗੁਰੂ) ਰਾਮਦਾਸ ਸਾਹਿਬ ਜੀ ਦੇ ਜਨਮ ਅਸਥਾਨ ਦੀ ਹਰਿਮੰਦਰ ਸਾਹਿਬ ਦੇ ਨਮੂਨੇ ਦੀ ਤਰ੍ਹਾਂ ਗੁਰੂ-ਘਰ ਦੀ ਸੇਵਾ ਕਰਵਾਈ। ਫੇਰ ਗੁਰਮਤਿ ਦਾ ਪ੍ਰਚਾਰ ਕਰਦੇ ਰਹੇ। ਪਿਤਾ ਸਤਿਗੁਰੂ ਜੀ ਦੇ ਵਿਛੋੜੇ ਦਾ ਦੁਖ ਜਦੋਂ ਅਸਹਿ ਅਵਸਥਾ ਵਿਚ ਪਹੁੰਚ ਗਿਆ, ਉਦੋਂ ਧਰਮਸ਼ਾਲ ਦੀ ਛੱਤ 'ਤੇ ਚੜ੍ਹ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਵੱਲ ਵੇਖਦੇ ਕਿ ਕੋਈ ਮੈਨੂੰ ਗੁਰੂ ਸਾਹਿਬ ਜੀ ਦਾ ਇਥੋਂ ਲੈ ਕੇ ਜਾਣ ਦਾ ਸੁਨੇਹਾ ਲੈ ਕੇ ਆਉਂਦਾ ਹੋਵੇ। ਉਸ ਵੇਲੇ ਦੀ ਬਿਰਹੋਂ ਦਿਸ਼ਾ ਦਾ ਵਰਨਣ ਇਸ ਸ਼ਬਦ ਵਿਚ ਹੈ, ਜਦੋਂ ਗੁਰਤਾ-ਗੱਦੀ 'ਤੇ (ਗੁਰੂ) ਅਰਜਨ ਦੇਵ ਜੀ ਬਿਰਾਜਮਾਨ ਹੋ ਗਏ ਸਨ ਤਦੋਂ ਗੁਰਸਿੱਖਾਂ ਦੇ ਪੁੱਛਣ ਤੋਂ ਕਿ ਤੁਹਾਡੀ ਉਸ ਵੇਲੇ ਕੀ ਅਵਸਥਾ ਸੀ ਜਦੋਂ ਤੁਸੀਂ ਸਤਿਗੁਰੂ (ਰਾਮਦਾਸ ਸਾਹਿਬ) ਜੀ ਦੇ ਬਚਨਾਂ ਅਨੁਸਾਰ ਚੂਨਾ ਮੰਡੀ ਲਾਹੌਰ ਵਿਚ ਸੀ, ਤਾਂ ਸਤਿਗੁਰਾਂ ਨੇ ਉਸ ਅਵਸਥਾ ਦੇ ਭਾਵ ਨੂੰ ਇਹ ਸ਼ਬਦ ਉਚਾਰਨ ਕਰਕੇ ਕੀਤਾ:

## ਦਹ ਦਿਸ ਛਤ੍ਰ ਮੇਘ ਘਟਾ ਘਟ; ਦਾਮਨਿ ਚਮਕਿ ਡਰਾਇਓ ॥

ਹੇ ਸੰਤ ਜਨੋਂ! ਉਸ ਵੇਲੇ ਇਹ ਹਾਲਤ ਸੀ ਕਿ ਦਹ ਦਿਸ = ਦਸੇ ਦਿਸ਼ਾਵਾਂ ਵਿਚ **ਵਾ:** ਚਾਰ-ਚੁਫੇਰੇ ਮੇਘ = ਬੱਦਲਾਂ ਦੀਆਂ ਘਟਾ = ਘਟਾਂ ਹੀ ਘਟ = ਘਟਾਂ ਛਤ੍ਰ = ਛਤ੍ਰਾਂ ਵਾਂਗ ਇਕ-ਰਸ ਛਾਈਆਂ ਹੋਈਆਂ ਸਨ, ਅਤੇ ਦਾਮਨਿ = ਬਿਜਲੀ ਚਮਕਿ = ਚਮਕਾਰੇ ਮਾਰ-ਮਾਰ ਕੇ ਸਾਡੀ ਜਿੰਦ ਨੂੰ ਡਰਾਇਓ = ਡਰਾਉਂਦੀ ਭਾਵ ਭੈਅ ਦਿੰਦੀ ਸੀ।

## ਸੇਜ ਇਕੇਲੀ ਨੀਦ ਨਹੁ ਨੈਨਹ; ਪਿਰੁ ਪਰਦੇਸਿ ਸਿਧਾਇਓ ॥੧॥

ਹੇ ਭਾਈ! ਸਾਡੀ ਸੇਜਾ ਇਕੱਲੀ ਸੀ ਜਿਸ ਕਰਕੇ ਸਾਨੂੰ ਨੀਂਦ ਆਉਂਦੀ ਨਹੀਂ ਸੀ। ਜਿਵੇਂ ਪਤੀਬ੍ਰਤਾ ਇਸਤਰੀ ਪਤੀ ਦੇ ਨਾ ਹੋਣ ਕਰਕੇ ਸੇਜਾਂ 'ਤੇ ਇਕੇਲੀ = ਇਕੱਲੀ ਹੋਵੇ ਤਾਂ ਉਸ ਦੀਆਂ ਨੈਨਹ = ਅੱਖਾਂ ਵਿਚ ਵਿਛੋੜੇ ਕਰਕੇ ਨੀਂਦ ਨਹੁ = ਨਹੀਂ ਆਉਂਦੀ, ਕਿਉਂਕਿ ਉਸ ਦਾ ਪਿਰੁ = ਪਤੀ ਪਰਦੇਸਿ = ਪਰਾਏ ਦੇਸ਼ ਨੂੰ ਸਿਧਾਇਓ = ਗਿਆ ਹੋਇਆ ਹੁੰਦਾ ਹੈ, ਇਉਂ ਸਾਡੀ ਵਿਛੋੜੇ ਕਰਕੇ ਹਾਲਤ ਸੀ **ਅਥਵਾ** ਹੇ ਭਾਈ! ਸਾਡੀ ਸ਼ਰਧਾ ਰੂਪੀ ਸੇਜਾ ਇਕੱਲੀ ਸੀ ਤੇ ਸਾਡੇ ਮਨ ਬੁੱਧ ਰੂਪ ਨੇਤ੍ਰਾਂ ਵਿਚ ਸ਼ਾਂਤੀ ਰੂਪ ਨੀਂਦ ਨਹੀਂ ਆਉਂਦੀ ਸੀ, ਕਿਉਂਕਿ ਅਸੀਂ ਪਿਰੁ = ਪਤੀ ਪਰਮੇਸ਼ਰ ਦਾ ਸਰੂਪ ਸਤਿਗੁਰਾਂ ਤੋਂ ਪਰਦੇਸਿ = ਬਿਗਾਨੇ ਦੇਸ਼ ਸਿਧਾਇਓ = ਗਏ ਹੋਏ ਸੀ ॥੧॥ ਉਸ ਵੇਲੇ ਹੇ ਭਾਈ ਅਸੀਂ ਬੇਨਤੀ ਕਰਦੇ ਸੀ ਕਿ:

## ਹੁਣਿ ਨਹੀ; ਸੰਦੇਸ ਰੋਮਾਇਓ ॥

(ਦੂਜਾ ਪਾਠ **ਸੰਦੇਸਰੋ ਮਾਇਓ**)

ਹੇ ਸਤਿਗੁਰੂ ਜੀ ! ਹੁਣ ਸਾਨੂੰ ਕੋਈ ਸੰਦੇਸ = ਸੁਨੇਹਾ ਵੀ ਨਹੀਂ ਰੋਮਾਇਓ = ਪਹੁੰਚਾਇਆ **ਅਥਵਾ** (ਸੰਦੇਸਰੋ ਮਾਇਓ) ਮਾਇਓ = ਹੇ ਮਾਤਾ ਜੀ ! ਹੁਣ ਤਕ ਕੋਈ ਸੰਦੇਸਰੋ = ਸੁਨੇਹਾ ਵੀ ਨਹੀਂ ਆਇਆ।

## ਏਕ ਕੋਸਰੋ, ਸਿਧਿ ਕਰਤ ਲਾਲੁ; ਤਬ, ਚਤੁਰ ਪਾਤਰੋ ਆਇਓ ॥ਰਹਾਉ॥

ਹੇ ਭਾਈ ! ਜਦੋਂ ਸਤਿਗੁਰੂ ਜੀ ਏਕ = ਇਕ ਕੋਸਰੋ = ਕੋਹ ਵੀ ਜਾਇਆ ਕਰਤ = ਕਰਦੇ ਸੀ, ਤਾਂ ਆਪਣੇ ਲਾਲੁ = ਪਿਆਰੇ ਦਾਸ ਦੀ ਖ਼ਬਰ ਸਿਧਿ = ਪ੍ਰਾਪਤ ਕਰਨ ਵਾਸਤੇ ਚਤੁਰ = ਚਾਰ ਪਾਤਰੋ = ਚਿੱਠੀਆਂ ਆਇਓ = ਆ ਜਾਂਦੀਆਂ ਸਨ ਕਿ ਧੀਰਜ ਕਰੋ ਅਸੀਂ ਜਲਦੀ ਆ ਜਾਵਾਂਗੇ, ਇਤਨੀ ਪ੍ਰੀਤ ਕਰਦੇ ਸਨ।

ਕਈ ਗਿਆਨੀ ਇਸ ਤਰ੍ਹਾਂ ਵੀ ਅਰਥ ਕਰਦੇ ਹਨ :

ਹੇ ਭਾਈ ! ਉਦੋਂ ਜੇ ਇਕ ਕੋਹ ਵੀ ਪਿਆਰੇ ਸਤਿਗੁਰਾਂ ਤੋਂ ਵਿਛੜ ਕਰਕੇ ਪਿੱਛੇ ਰਹਿ ਜਾਂਦੇ ਸੀ, ਤਦ ਸਤਿਗੁਰਾਂ ਦੀ ਸਿਧਿ = ਪ੍ਰਾਪਤੀ ਵਾਸਤੇ ਚਾਰ-ਚਾਰ ਪਹਿਰ ਵੈਰਾਗ ਵਿਚ ਰੋਂਦੇ ਹੀ ਰਹਿੰਦੇ ਸੀ, ਇਤਨਾ ਵੈਰਾਗ ਸੀ ॥ਰਹਾਉ॥ ਅਤੇ ਅਸੀਂ ਇਉਂ ਸਤਿਗੁਰਾਂ ਦੇ ਅੱਗੇ ਬੇਨਤੀ ਕਰਦੇ ਸੀ ਕਿ :

## ਕਿਉ ਬਿਸਰੈ ਇਹੁ ਲਾਲੁ ਪਿਆਰੋ; ਸਰਬ ਗੁਣਾ ਸੁਖਦਾਇਓ ॥

ਹੇ ਸਰਬ = ਸਾਰਿਆਂ ਗੁਣਾਂ ਤੇ ਸੁਖਦਾਇਓ = ਸੁੱਖਾਂ ਨੂੰ ਦੇਣ ਵਾਲੇ ਸਤਿਗੁਰੂ ਜੀ ! ਹੁਣ ਆਪ ਜੀ ਨੂੰ ਆਪਣਾ ਇਹ ਪਿਆਰੋ = ਪਿਆਰਾ ਲਾਲ (ਸਪੁੱਤਰ ਜਾਂ ਦਾਸ) ਕਿਉ = ਕਿਵੇਂ ਬਿਸਰੈ = ਭੁੱਲ ਗਿਆ ਹੈ **ਵਾ:** ਹੁਣ ਇਹ ਲਾਲ = ਪ੍ਰੀਤਮ ਪਿਆਰੋ = ਪਿਆਰਾ ਆਪਣੇ ਸੇਵਕ ਨੂੰ ਕਿਵੇਂ ਭੁੱਲ ਗਿਆ ਹੈ; ਅਤੇ

## ਮੰਦਰਿ ਚਰਿ ਕੈ ਪੰਥੁ ਨਿਹਾਰਉ; ਨੈਨ ਨੀਰਿ ਭਰਿ ਆਇਓ ॥੨॥

ਅਸੀਂ ਦੀਵਾਨ ਖ਼ਾਨੇ ਰੂਪੀ ਮੰਦਰਿ = ਮਕਾਨ (ਮਹਿਲ) ਤੇ ਚਰਿ = ਚੜ੍ਹ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦਾ ਪੰਥੁ = ਰਸਤਾ ਨਿਹਾਰਉ = ਵੇਖਦੇ ਸੀ ਅਤੇ ਕੋਈ ਗੁਰਸਿੱਖ ਆਉਂਦਾ ਨਾ ਵੇਖ ਕੇ ਸਾਡੀਆਂ ਨੈਨ = ਅੱਖਾਂ ਵਿਚ ਪ੍ਰੇਮ ਰੂਪੀ ਨੀਰਿ = ਜਲ ਭਰ ਆਇਓ = ਆਉਂਦਾ ਸੀ ॥੨॥ ਅਤੇ ਸੋਚਦੇ ਸਾਂ ਕਿ :

## ਹਉ ਹਉ ਭੀਤਿ ਭਇਓ ਹੈ ਬੀਚੋ; ਸੁਨਤ ਦੇਸਿ ਨਿਕਟਾਇਓ ॥

ਹਉ = ਮੇਰੇ ਭਾਵ ਸਾਡੇ ਬੀਚੋ = ਵਿਚ ਕੋਈ ਹਉ = ਹਉਮੈ ਦੀ ਭੀਤਿ = ਦੀਵਾਰ ਭਇਓ = ਹੋ ਗਈ ਹੋਣੀ ਹੈ, ਜਿਸ ਕਰਕੇ ਸਤਿਗੁਰਾਂ ਨੇ ਕੋਈ ਸਿਖ ਬੁਲਾਉਣ ਵਾਸਤੇ ਨਹੀਂ ਭੇਜਿਆ **ਵਾ:** ਹਉ = ਮੇਰੇ ਬੀਚੋ = ਅੰਦਰ ਜੀਵ ਭਾਵ ਦੀ ਹਉ = ਹੰਗਤਾ ਰੂਪੀ ਭੀਤਿ = ਕੰਧ ਦਾ ਪਰਦਾ ਪੈ ਗਿਆ ਹੈ, ਜਿਸ ਕਰਕੇ ਸਤਿਗੁਰਾਂ ਨੇ ਕੋਈ ਸਿੱਖ ਬੁਲਾਉਣ ਲਈ ਨਹੀਂ ਭੇਜਿਆ, ਪਰ ਮਾਝਾ ਦੇਸ਼ ਭਾਵ ਸ੍ਰੀ ਅੰਮ੍ਰਿਤਸਰ ਸਾਹਿਬ ਤਾਂ ਲਾਹੌਰ ਤੋਂ ਨਿਕਟਾਇਓ = ਨੇੜੇ ਹੀ ਸੁਨਤ = ਸੁਣੀਦਾ ਹੈ।

## ਭਾਂਭੀਰੀ ਕੇ ਪਾਤ ਪਰਦੋ; ਬਿਨੁ ਪੇਖੇ ਦੂਰਾਇਓ ॥੩॥

ਹੇ ਭਾਈ ! ਜਿਵੇਂ ਭਾਂਭੀਰੀ = ਤਿੱਤਲੀ ਕੇ = ਦੇ ਪਾਤ = ਖੰਭਾਂ ਦੇ ਪਰਦੋ = ਪਰਦੇ ਪਿਛੇ ਕੋਈ ਵਸਤੂ ਹੋਵੇ, ਉਹ ਪੇਖੇ = ਦੇਖੇ ਤੋਂ ਬਿਨੁ = ਬਗ਼ੈਰ ਦੂਰਾਇਓ = ਦੂਰ ਹੀ ਪ੍ਰਤੀਤ ਹੁੰਦੀ ਹੈ **ਵਾ:** ਜਿਵੇਂ ਪਾਰਸ ਤੇ ਲੋਹੇ ਦੇ ਵਿਚਕਾਰ ਤਿੱਤਲੀ ਦੇ ਖੰਭ ਦਾ ਪਰਦਾ ਰੱਖ ਦੇਈਏ, ਉਸ ਪਰਦੇ ਵਿਚ ਸਭ ਕੁਝ ਦਿਸਦਾ ਤਾਂ ਹੁੰਦਾ

ਹੈ, ਪਰੰਤੂ ਉਸ ਪਰਦੇ ਕਾਰਨ ਪਾਰਸ ਲੋਹੇ ਨੂੰ ਸੋਨਾ ਨਹੀਂ ਬਣਾਉਂਦਾ ਜਾਂ ਜਿਸ ਪ੍ਰਕਾਰ ਮਹਿੰਦੀ ਦੇ ਪੱਤਿਆਂ ਵਿਚ ਪਰਦਾ ਹੈ, ਭਾਵ ਪੱਤਰੇ ਉਪਰੋਂ ਹਰੇ ਹੁੰਦੇ ਹਨ, ਜਦੋਂ ਉਨ੍ਹਾਂ ਪੱਤਰਿਆਂ ਨੂੰ ਕੂੰਡੀ ਸੋਟੇ ਨਾਲ ਘੋਟਿਆ ਜਾਵੇ ਤਾਂ ਵਿੱਚੋਂ ਲਾਲੀ ਨਿਕਲ ਆਉਂਦੀ ਹੈ, ਇਸੇ ਪ੍ਰਕਾਰ ਹਿਰਦੇ ਰੂਪੀ ਮਹਿੰਦੀ ਦੇ ਪੱਤਿਆਂ ਵਿਚ ਜੀਵ-ਪੁਣੇ ਦਾ ਪਰਦਾ ਹੈ, ਜਦੋਂ ਹਿਰਦੇ ਰੂਪੀ ਮਹਿੰਦੀ ਦੇ ਪੱਤਿਆਂ ਨੂੰ ਗੁਰ ਸ਼ਬਦ ਰੂਪੀ ਕੂੰਡੀ ਸੋਟੇ ਨਾਲ ਘੋਟਿਆ ਤਾਂ ਵਿੱਚੋਂ ਪ੍ਰੇਮ ਰੂਪੀ ਲਾਲੀ ਨਿਕਲ ਆਉਂਦੀ ਹੈ॥੩॥

## ਭਇਓ ਕਿਰਪਾਲੁ ਸਰਬ ਕੋ ਠਾਕੁਰੁ; ਸਗਰੋ ਦੂਖੁ ਮਿਟਾਇਓ ॥

ਹੇ ਭਾਈ! ਜਦੋਂ ਸਰਬ = ਸਾਰਿਆਂ ਕੋ = ਦਾ ਠਾਕੁਰੁ = ਸੁਆਮੀ ਪਰਮੇਸ਼ਰ ਦਾ ਸਰੂਪ ਸਤਿਗੁਰੂ ਜੀ ਕਿਰਪਾਲੁ = ਦਿਆਲੂ ਭਇਓ = ਹੋਇਆ ਤਾਂ ਸਾਡਾ ਸ੍ਰੀ ਅੰਮ੍ਰਿਤਸਰ ਸਾਹਿਬ ਸੱਦ ਕੇ ਸਗਰੋ = ਸਾਰਾ ਵਿਛੋੜੇ ਦਾ ਦੂਖ = ਦੁਖ ਮਿਟਾਇਓ = ਮੇਟ ਦਿੱਤਾ।

## ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ;
## ਤਉ ਦਇਆਰੁ ਬੀਠਲੋ ਪਾਇਓ ॥੪॥

ਸਤਿਗੁਰੂ ਜੀ ਕਹੁ = ਕਥਨ ਕਰਦੇ ਕਿ ਹੇ ਭਾਈ! ਜੋ ਸਾਡੇ ਹਿਰਦੇ ਦੇ ਅੰਦਰ ਹਉਮੈ = ਹੰਗਤਾ ਦੀ **ਵਾ:** ਵਿਛੋੜੇ ਦੀ ਭੀਤਿ = ਕੰਧ ਸੀ, ਉਹ ਗੁਰਿ = ਸਤਿਗੁਰਾਂ ਨੇ ਖੋਈ = ਮੇਟ ਦਿੱਤੀ, ਤਉ = ਤਦ ਅਸੀਂ ਦਇਆਰੁ = ਦਿਆਲੂ ਬੀਠਲੋ = ਪਰਮੇਸ਼ਰ ਦਾ ਸਰੂਪ ਸਤਿਗੁਰਾਂ ਦਾ ਦਰਸ਼ਨ ਪਾਇਓ = ਪਾ ਲਿਆ॥੪॥

## ਸਭੁ ਰਹਿਓ ਅੰਦੇਸਰੋ; ਮਾਇਓ ॥

ਹੇ ਮਾਇਓ = ਮਾਤਾ ਦੀ ਨਿਆਈਂ ਗੁਰਸਿੱਖੋ, ਮਹਾਤਮਾ ਰੂਪ ਸਖੀਓ! ਸਾਡਾ ਸਭੁ = ਸਾਰਾ ਅੰਦੇਸਰੋ = ਸੰਸਾ ਰਹਿਓ = ਰਹਿ ਭਾਵ ਮੁੱਕ ਗਿਆ ਸੀ; ਅਤੇ

## ਜੋ ਚਾਹਤ; ਸੋ ਗੁਰੂ ਮਿਲਾਇਓ ॥
## ਸਰਬ ਗੁਨਾ ਨਿਧਿ; ਰਾਇਓ ॥ਰਹਾਉ ਦੂਜਾ॥੧੧॥੬੧॥

ਜੋ = ਜਿਹੜਾ ਕੁਝ ਚਾਹਤ = ਚਾਹੁੰਦੇ ਸੀ, ਸੋ = ਉਹ ਗੁਰੂ = ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਮਿਲਾਇਓ = ਮਿਲਾ ਦਿੱਤਾ, ਕਿਉਂਕਿ ਸਤਿਗੁਰੂ ਜੀ ਸਰਬ = ਸਾਰਿਆਂ ਗੁਨਾ = ਗੁਣਾਂ ਦੇ ਨਿਧਿ = ਖ਼ਜ਼ਾਨੇ ਅਤੇ ਰਾਇਓ = ਪ੍ਰਕਾਸ਼ ਰੂਪ ਪਰਮੇਸ਼ਰ ਦਾ ਸਰੂਪ ਸਨ॥ਰਹਾਉ ਦੂਜਾ॥੧੧॥੬੧॥

### ਦੂਸਰਾ ਅਰਥ

ਦੂਸਰੇ ਅਰਥ ਵਿਚ ਅਭਾਸ ਬਿਰਤੀ, ਸਾਖੀ ਚੇਤਨ ਦੇ ਵਿਜੋਗ ਵਿਚ ਇਉਂ ਬੇਨਤੀ ਕਰਦੀ ਹੈ।

**ਦਹ ਦਿਸ ਛਤ੍ਰ ਮੇਘ ਘਟਾ ਘਟ; ਦਾਮਨਿ ਚਮਕਿ ਡਰਾਇਓ ॥**

ਹੇ ਸਾਖੀ ਚੇਤਨ! ਦਸੇ ਇੰਦ੍ਰੀਆਂ ਰੂਪ ਦਸੇ ਦਿਸ਼ਾਵਾਂ **ਵਾ:** ਦਸੇ ਇੰਦ੍ਰੀਆਂ ਦੇ ਦਸੇ ਵਿਸ਼ੇ ਰੂਪ ਦਸੇ ਦਿਸ਼ਾਵਾਂ ਵਿਚ ਮੋਹ ਰੂਪੀ ਬੱਦਲਾਂ ਦੀਆਂ ਸੰਬੰਧੀ ਰੂਪ ਘਟਾਵਾਂ ਹਿਰਦੇ ਰੂਪੀ ਅਕਾਸ਼ ਵਿਚ ਛਤ੍ਰਾਂ ਵਾਂਗ ਇਕ ਰਸ ਛਾਈਆਂ ਹੋਈਆਂ ਹਨ ਅਤੇ ਮਾਇਆ ਦੇ ਮਾਇਕੀ ਪਦਾਰਥ ਬਿਜਲੀ ਦੇ ਚਮਕਾਰੇ ਵਾਂਗ ਡਰਾਵਾ ਦੇ ਰਹੇ ਹਨ, ਭਾਵ ਮਾਇਆ ਚਮਕਾਰੇ ਮਾਰ ਕੇ ਪਦਾਰਥਾਂ ਨੂੰ ਸੁਖ ਰੂਪ ਦਿਖਾ ਕੇ ਡਰਾ ਰਹੀ ਹੈ।

**ਸੇਜ ਇਕੇਲੀ ਨੀਦ ਨਹੁ ਨੈਨਹ; ਪਿਰੁ ਪਰਦੇਸਿ ਸਿਧਾਇਓ ॥੧॥**

ਹੇ ਸਾਖੀ ਚੇਤਨ! ਮੇਰੀ ਅੰਤਹਕਰਣ ਰੂਪੀ ਸੇਜਾ ਇਕੱਲੀ ਹੈ, ਜਿਸ ਕਰਕੇ ਮਨ ਬੁੱਧ ਰੂਪੀ ਨੈਨਹ = ਨੇਤ੍ਰਾਂ ਵਿਚ ਸ਼ਾਂਤੀ ਰੂਪ, ਸਮਾਧੀ ਰੂਪ ਨੀਂਦ ਨਹੀਂ ਆਉਂਦੀ, ਕਿਉਂਕਿ ਹੇ ਪਿਰੁ = ਪਤੀ ਪਰਮੇਸ਼ਰ ਤੂੰ ਅਸਾਖਿਆਤਕਾਰ ਹੋਣ ਰੂਪ ਪਰਦੇਸਿ = ਪਰਾਏ ਦੇਸ ਵਿਚ ਗਿਆ ਹੋਇਆ ਹੈਂ, ਅਰਥਾਤ ਤੇਰਾ ਪ੍ਰੋਖ ਪ੍ਰਤੀਤ ਹੋਣਾ ਹੀ ਪਰਦੇਸ ਜਾਣਾ ਹੈ ॥੧॥

**ਹੁਣਿ ਨਹੀ; ਸੰਦੇਸ ਰੋਮਾਇਓ ॥**

ਹੇ ਸਾਖੀ ਚੇਤਨ! ਹੁਣ ਤਕ ਕੋਈ ਬੇਦਾਂ ਸ਼ਾਸਤ੍ਰਾਂ ਦੁਆਰਾ, ਸੁਰਤੀ ਸਿੰਮ੍ਰਿਤੀ **ਵਾ:** ਗੁਰ-ਉਪਦੇਸ਼ ਰੂਪੀ ਸੰਦੇਸ = ਸੁਨੇਹਾ ਨਹੀਂ ਰੋਮਾਇਓ = ਪਹੁੰਚਾਇਆ।

**ਏਕ ਕੋਸਰੋ ਸਿਧਿ ਕਰਤ ਲਾਲੁ; ਤਬ ਚਤੁਰ ਪਾਤਰੋ ਆਇਓ ॥ਰਹਾਉ॥**

ਹੇ ਲਾਲੁ = ਪਿਆਰੇ ਸਾਖੀ ਚੇਤਨ! ਜੇ ਤੁਹਾਡੀ ਪ੍ਰਾਪਤੀ ਵਾਸਤੇ ਏਕ = ਇਕ ਅਨਮਯ ਕੋਸਰੋ = ਕੋਸ਼ ਨੂੰ ਸਿਧ ਕਰ ਲਈਏ ਭਾਵ ਜਿੱਤ ਲਈਏ **ਵਾ:** ਅੰਨ ਤੇ ਪਾਣੀ ਨਾਲ ਚੱਲਣ ਵਾਲੀ ਇਸ ਦੇਹ ਰੂਪੀ ਅੰਨਮਯ ਕੋਸ਼ ਨੂੰ ਸਿੱਧ ਕਰ ਲਈਏ, ਜਿੱਤ ਲਈਏ ਕਿ ਮੈਂ ਦੇਹ **ਵਾ:** ਅੰਨਮਯ ਕੋਸ਼ ਨਹੀਂ ਹਾਂ, ਤਬ = ਤਦੋਂ ਉਸ ਵੇਲੇ ਚਤੁਰ = ਚਾਰ (ਪ੍ਰਾਣ ਮਯ, ਮਨੋ ਮਯ, ਵਿਗਿਆਨ ਮਯ, ਆਨੰਦ ਮਯ ਕੋਸ਼) ਰੂਪ ਕਾਰਨ ਦੇਹ ਵਿਚ ਹੋਰ ਪਾਤਰੋ = ਪੜ੍ਹਦੇ ਅੱਗੇ ਆ ਜਾਂਦੇ ਹਨ ॥ਰਹਾਉ॥

**ਪੰਜ ਕੋਸ਼ :**

(ੳ) **ਅੰਨਮਯ ਕੋਸ਼**—ਅੰਨ ਤੋਂ ਉਤਪੰਨ ਤੇ ਅੰਨ ਦੇ ਹੀ ਆਸਰੇ ਰਹਿਣ ਵਾਲਾ ਸਰੀਰ ਅੰਨਮਯ ਕੋਸ਼ ਹੈ।

(ਅ) **ਪ੍ਰਾਣਮਯ ਕੋਸ਼**—ਪੰਜ ਕਰਮ ਇੰਦ੍ਰੀਆਂ ਤੇ ਪੰਜ ਪ੍ਰਾਣ, ਪ੍ਰਾਣਮਯ ਕੋਸ਼ ਹੈ।

(ੲ) **ਮਨੋਮਯ ਕੋਸ਼**—ਪੰਜੇ ਕਰਮ ਇੰਦ੍ਰੀਆਂ ਦੀ ਕਿਰਿਆ ਵਿਚ ਮਨ ਦਾ ਪਰਚਣਾ ਮਨੋਮਯ ਕੋਸ਼ ਹੈ।

(ਸ) **ਵਿਗਜਾਨਮਯ ਕੋਸ਼**—ਪੰਜ ਗਿਆਨ ਇੰਦ੍ਰੀਆਂ ਦੇ ਵਿਸ਼ਿਆਂ ਵਿਚ ਬੁੱਧੀ ਦਾ ਚਤੁਰਾਈ ਨਾਲ ਪਰਿਵਰਤ ਰਹਿਣਾ ਵਿਗਜਾਨਮਯ ਕੋਸ਼ ਹੈ।

(ਹ) **ਅਨੰਦਮਯ ਕੋਸ਼**—ਸਤੋਗੁਣ ਵਿਸ਼ਿਸ਼ਟ ਜੀਵਾਤਮਾ ਦਾ ਅਵਰਣ ਆਨੰਦਮਯ ਕੋਸ਼ ਹੈ। ਅਰਥਾਤ ਸੂਖਮ ਦੇਹ ਦੇ ਅੰਦਰ, ਪ੍ਰਾਣਮਯ, ਮਨੋਮਯ ਤੇ ਵਿਗਿਜਾਨਮਯ ਕੋਸ਼ ਹਨ ਅਤੇ ਕਾਰਨ ਦੇਹ ਦੇ ਅੰਦਰ ਪ੍ਰਾਣਮਯ ਤੇ ਅਨੰਦਮਯ ਕੋਸ਼ ਹਨ।

**ਕਿਉ ਬਿਸਰੈ ਇਹੁ ਲਾਲੁ ਪਿਆਰੋ; ਸਰਬ ਗੁਣਾ ਸੁਖਦਾਇਓ ॥**

ਹੇ ਲਾਲੁ = ਪਿਆਰੇ ਸਾਖੀ ਚੇਤਨ ਪਰਮੇਸ਼ਰ! ਇਹ ਆਪ ਜੀ ਦਾ ਪਿਆਰੋ = ਪਿਆਰਾ ਸਰੂਪ ਮੈਨੂੰ ਕਿਉ = ਕਿਵੇਂ ਬਿਸਰੈ = ਭੁੱਲ ਗਿਆ ਹੈ। ਆਪ ਜੀ ਤਾਂ ਸਰਬ = ਸਾਰਿਆਂ ਧਰਮ, ਅਰਥ ਕਾਮ ਮੋਖ ਗੁਣਾਂ ਦੇ ਤੇ ਸਾਰਿਆਂ ਸੁਖਦਾਇਓ = ਸੁੱਖਾਂ ਦੇ ਦਾਤੇ ਹੋ।

**ਮੰਦਰਿ ਚਰਿ ਕੈ ਪੰਥੁ ਨਿਹਾਰਉ; ਨੈਨ ਨੀਰਿ ਭਰਿ ਆਇਓ ॥੨॥**

ਹੇ ਸਾਖੀ ਚੇਤਨ! ਮੈਂ ਪ੍ਰੇਮ ਰੂਪੀ ਮੰਦਰਿ = ਮਹਲ ਤੇ ਚਰਿ = ਚੜ੍ਹ ਕੈ = ਕੇ ਭਗਤੀ ਦੇ ਸਹਿਤ ਗਿਆਨ ਰੂਪੀ ਪੰਥੁ = ਰਸਤਾ ਨਿਹਾਰਉ = ਦੇਖਦੀ ਹਾਂ, ਜਦੋਂ ਆਪ ਜੀ ਪ੍ਰਾਪਤ ਨਾ ਹੋਏ ਤਾਂ ਮੇਰੇ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਵੈਰਾਗ ਰੂਪੀ ਨੀਰਿ = ਜਲ ਭਰ ਆਇਓ = ਆਇਆ ਕਿ ਕਦੋਂ ਸਰੂਪ ਦੀ ਸਾਖਿਆਤਤਾ ਹੋਵੇਗੀ ॥੨॥

**ਹਉ ਹਉ ਭੀਤਿ ਭਇਓ ਹੈ ਬੀਚੋ; ਸੁਨਤ ਦੇਸਿ ਨਿਕਟਾਇਓ ॥**

ਜਿਹੜੀ ਹਉ = ਮੇਰੇ ਅੰਦਰ ਹਉ = ਹਉਮੈ ਦੀ ਅਲਪਗਤਾਈ ਹੈ ਤੇ ਤੁਹਾਡੇ ਵਿਚ ਸਰਬੱਗਤਾ ਆਦਿਕ ਗੁਣ ਹਨ **ਵਾ:** ਹਉ = ਮੇਰੇ ਅੰਦਰ ਦੇਹ ਦੀ ਹਉ = ਹੰਗਤਾ ਦਾ ਤੇ ਤੁਹਾਡੇ ਵਿਚ ਸਰਬੱਗਤਾ ਦਾ ਇਹ ਆਪੋ ਵਿਚ ਭੀਤਿ = ਕੰਧ ਦੀ ਨਿਆਈਂ ਪਰਦਾ ਪਿਆ ਭਇਓ = ਹੋਇਆ ਹੈ, ਪਰੰਤੂ ਵੇਦਾਂ ਸ਼ਾਸਤ੍ਰਾਂ **ਵਾ:** ਗੁਰਾਂ ਦੇ ਉਪਦੇਸ਼ ਦੁਆਰਾ ਤੈਨੂੰ ਨਿਕਟਾਇਓ = ਨੇੜੇ ਤੋਂ ਨੇੜੇ ਹਿਰਦੇ ਰੂਪੀ ਦੇਸ ਵਿਚ ਸੁਣੀਦਾ ਹੈਂ; ਜੈਸਾ ਕਿ ਵੇਦਾਂ ਵਿਚ ਕਥਨ ਹੈ :

**ਏਮ ਨੇਤ ਗੁਫਾ ਬ੍ਰਹਮੰ ਏਸ਼ ਜੰਤ੍ਰੂੰ ਜੋਤੀ ਪੁਰਖਾ।** *(ਵੇਦ ਸੁਰਤੀ)*

**ਭਾਂਭੀਰੀ ਕੇ ਪਾਤ ਪਰਦੋ; ਬਿਨੁ ਪੇਖੇ ਦੂਰਾਇਓ ॥੩॥**

ਹੇ ਸਾਖੀ ਚੇਤਨ! ਜਿਸ ਪ੍ਰਕਾਰ ਭਾਂਭੀਰੀ = ਤਿੱਤਲੀ ਕੇ = ਦੇ ਪਾਤ = ਖੰਭ ਭਾਵ ਪੱਤਰਿਆਂ ਦਾ ਪਰਦੋ = ਪਰਦਾ ਵਸਤੂ ਅਤੇ ਨੇਤਰਾਂ ਦੇ ਵਿਚ ਹੋਵੇ ਤਾਂ ਵੀ ਵਸਤੂ ਬਿਨੁ = ਬਗ਼ੈਰ ਪੇਖੇ = ਦੇਖੇ ਤੋਂ ਦੂਰਾਇਓ = ਦੂਰ ਹੈ। ਇਸੇ ਪ੍ਰਕਾਰ ਤਿੱਤਲੀ ਦੇ ਖੰਭਾਂ ਦੀ ਨਿਆਈਂ ਮੇਰੇ ਅਤੇ ਤੁਹਾਡੇ ਵਿਚ ਹੰਗਤਾ ਦਾ ਪਰਦਾ ਪਿਆ ਹੋਇਆ ਹੈ, ਪਰੰਤੂ ਆਪ ਜੀ ਦਾ ਸਰੂਪ ਬਗ਼ੈਰ ਦੇਖੇ ਤੋਂ ਦੂਰ ਪ੍ਰਤੀਤ ਹੋ ਰਿਹਾ ਹੈ **ਅਥਵਾ** ਜਿਵੇਂ ਭਾਂਭੀਰੀ = ਮਹਿੰਦੀ ਦੇ ਪਾਤ = ਪੱਤਰਿਆਂ ਵਿਚ ਹਰਿਆਈ ਦਾ ਪੜਦਾ ਹੁੰਦਾ ਹੈ ਭਾਵ ਹਰਿਆਈ ਤੇ ਲਾਲੀ ਵਿਚ ਪਰਦਾ ਹੁੰਦਾ ਹੈ, ਜੇ ਮਹਿੰਦੀ ਦੇ ਪੱਤੇ ਕੂੰਡੇ ਵਿਚ ਥੋੜਾ ਜਿਹਾ ਪਾਣੀ ਪਾ ਕੇ ਸੋਟੇ ਨਾਲ ਰਗੜੀਏ ਤਾਂ ਵਿੱਚੋਂ ਹਰਿਆਈ ਚੁੱਕੀ ਜਾਂਦੀ ਹੈ ਤੇ ਲਾਲੀ ਨਿਕਲ ਆਉਂਦੀ ਹੈ। ਇਸੇ ਪ੍ਰਕਾਰ ਹੇ ਸਾਖੀ ਚੇਤਨ ਜੀ! ਮਹਿੰਦੀ ਦੇ ਪੱਤਰਿਆਂ ਦੀ ਨਿਆਈਂ ਸਾਡੇ ਹਿਰਦੇ ਅੰਦਰ ਜੀਵ-ਭਾਵ, ਅਲਪਗਤਾ ਆਦਿ ਸੁਭਾਅ ਦਾ ਪਰਦਾ ਪਿਆ ਹੋਇਆ ਹੈ, ਜੇਕਰ ਨਿਸਚੇ ਰੂਪੀ ਕੂੰਡਾ ਲੈ ਕੇ ਅਭਿਆਸ ਰੂਪੀ ਸੋਟੇ ਦੇ ਨਾਲ ਜੀਵ-ਭਾਵ, ਜਾਂ ਅਲਪੱਗਤਾ ਵਾਲੇ ਸੁਭਾਅ ਆਦਿ ਨੂੰ ਪ੍ਰੇਮ ਰੂਪੀ ਜਲ ਪਾ ਕੇ ਰਗੜੀਏ ਤਾਂ ਉਸ ਵੇਲੇ ਵਿਪਰਜੇ ਆਦਿ ਸੰਸਿਆਂ ਦੀ ਹਰਿਆਲੀ ਚੁੱਕੀ ਜਾਂਦੀ ਹੈ ਤੇ ਤੁਹਾਡੀ ਸਰੂਪ ਰੂਪੀ ਲਾਲੀ ਸਾਖਿਆਤ ਹੋ ਆਉਂਦੀ ਹੈ, ਜੋ ਬਿਨਾਂ ਦੇਖੇ ਤੋਂ ਦੂਰ ਪ੍ਰਤੀਤ ਹੁੰਦੀ ਹੈ **ਅਥਵਾ** ਜਿਸ ਪ੍ਰਕਾਰ ਮਹਿੰਦੀ ਦੇ ਪੱਤਿਆਂ ਅੰਦਰ ਹਰਿਆਈ ਦਾ ਪੜਦਾ ਹੁੰਦਾ ਹੈ ਅਤੇ ਕੂੰਡੇ ਸੋਟੀ ਦੇ ਨਾਲ ਰਗੜਨੇ ਕਰਕੇ ਅੰਦਰੋਂ ਲਾਲ ਰੰਗ ਪ੍ਰਗਟ ਹੋ ਜਾਂਦਾ ਹੈ, ਜੋ ਬਿਨਾਂ ਦੇਖੇ ਤੋਂ ਦੂਰ ਪ੍ਰਤੀਤ ਹੁੰਦਾ ਹੈ, ਇਸੇ ਪ੍ਰਕਾਰ ਮਹਿੰਦੀ ਦੇ ਪੱਤਿਆਂ ਵਾਂਗ ਜਗਤ ਦੇ ਮਾਇਕੀ ਪਦਾਰਥਾਂ ਦੀ ਹਰਿਆਵਲਤਾ ਹੈ ਜਿਸ ਵਿੱਚ ਨਾਮ ਤੇ ਰੂਪ ਦਾ ਪਰਦਾ ਹੈ, ਜੋ ਬਿਨਾਂ ਬ੍ਰਹਮ ਵਿਚਾਰ ਤੋਂ ਦੂਰ ਪ੍ਰਤੀਤ ਹੋ ਰਿਹਾ ਹੈ, ਜਦੋਂ ਤਕ ਨਿਸਚੇ ਰੂਪੀ ਕੂੰਡੇ ਵਿਚ ਪ੍ਰੇਮ ਰੂਪੀ ਜਲ ਪਾ ਕੇ ਬ੍ਰਹਮ ਅਭਿਆਸ ਰੂਪੀ ਸੋਟੇ ਨਾਲ ਸਤਿ ਅਸਤਿ ਦਾ ਨਿਰਣਾ ਕਰਨ ਰੂਪ ਰਗੜਦੇ ਨਹੀਂ, ਉਦੋਂ ਤਕ ਜਗਤ ਦੇ ਮਾਇਕੀ ਪਦਾਰਥ ਸੱਤ ਪ੍ਰਤੀਤ ਹੋ ਰਹੇ ਹਨ **ਵਾ:** ਬ੍ਰਹਮ ਰੂਪ ਲਾਲ ਰੰਗ ਪ੍ਰਗਟ ਨਹੀਂ ਹੁੰਦਾ ॥੩॥

**ਭਇਓ ਕਿਰਪਾਲੁ ਸਰਬ ਕੋ ਠਾਕੁਰੁ; ਸਗਰੋ ਦੂਖੁ ਮਿਟਾਇਓ ॥**

ਹੇ ਸਰਬ = ਸਾਰਿਆਂ ਕੋ = ਦੇ ਠਾਕੁਰੁ = ਸੁਆਮੀ ਸਾਖੀ ਚੇਤਨ ਜੀ! ਜਦੋਂ ਆਪ ਕਿਰਪਾਲੁ = ਦਿਆਲੂ ਭਇਓ = ਹੋਏ ਤਾਂ ਸਗਰੋ = ਸਾਰਾ ਜੰਮਣ ਮਰਨ, ਵਿਛੋੜੇ ਆਦਿ ਦਾ ਦੂਖੁ = ਦੁਖ ਮਿਟਾਇਓ = ਮਿਟਾ ਦਿੱਤਾ।

**ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ; ਤਉ ਦਇਆਰੁ ਬੀਠਲੋ ਪਾਇਓ ॥੪॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸਾਖੀ ਚੇਤਨ ਜੀ! ਜਦੋਂ ਗੁਰਿ = ਸਤਿਗੁਰੂ ਜੀ ਨੇ ਹਉਮੈ = ਹੰਗਤਾ ਮਮਤਾ ਦੀ ਹਿਰਦੇ ਅੰਦਰੋਂ ਭੀਤਿ = ਕੰਧ ਖੋਈ = ਮੇਟ ਦਿੱਤੀ, ਤਉ = ਤਦ ਹੇ ਦਇਆਰੁ = ਦਇਆ ਦੇ ਘਰ ਬੀਠਲੋ (ਬੀ + ਠ + ਲੋ) ਬੀ = ਉਤਪਤੀ ਠ = ਇਸਥਿਤੀ ਤੇ ਲੋ = ਲੈਅਤਾ ਕਰਨ ਵਾਲੇ ਸਾਖੀ ਚੇਤਨ ਪਰਮੇਸ਼ਰ ਜੀ! ਤੇਰੇ ਸਰੂਪ ਨੂੰ ਪਾਇਓ = ਪਾ ਲਿਆ ॥੪॥ ਅਤੇ

**ਸਭੁ ਰਹਿਓ ਅੰਦੇਸਰੋ; ਮਾਇਓ ॥**

ਜਿਹੜਾ ਮਾਇਓ = ਮਾਇਆ ਕਰਕੇ ਤੁਹਾਡੀ ਸਰਬੱਗਤਾ ਦਾ ਅੰਦੇਸਰੋ = ਸੰਸਾ ਸੀ, ਉਹ ਸਭੁ = ਸਾਰਾ ਰਹਿਓ = ਰਹਿ ਚੁੱਕਾ ਹੈ ਭਾਵ ਅਸੰ ਭਾਵਨਾ, ਵਿਪਰੀਤ ਭਾਵਨਾ ਆਦਿ ਸਭ ਸੰਸਿਆਂ ਦੀ ਨਵਿਰਤੀ ਹੋ ਗਈ ਹੈ।

**ਜੋ ਚਾਹਤ; ਸੋ ਗੁਰੂ ਮਿਲਾਇਓ ॥**

ਹੇ ਸਾਖੀ ਚੇਤਨ ! ਜੋ ਤੇਰੇ ਸਰੂਪ ਦੀ ਪ੍ਰਾਪਤੀ ਨੂੰ ਚਾਹਤ = ਚਾਹੁੰਦੇ ਸੀ, ਸੋ = ਉਸ ਤੇਰੇ ਸਰੂਪ ਨਾਲ ਗੁਰੂ = ਸਤਿਗੁਰੂ ਜੀ ਨੇ ਕਿਰਪਾ ਕਰਕੇ ਮਿਲਾਇਓ = ਮੇਲ ਦਿੱਤਾ ਹੈ।

**ਸਰਬ ਗੁਨਾ ਨਿਧਿ; ਰਾਇਓ ॥ਰਹਾਉ ਦੂਜਾ॥**

ਹੇ ਰਾਇਓ = ਪ੍ਰਕਾਸ਼ ਸਰੂਪ ਸਾਖੀ ਚੇਤਨ ! ਤੂੰ ਸਰਬ = ਸਾਰਿਆਂ ਗੁਣਾਂ ਦੀ ਨਿਧਿ = ਨਿੱਧੀ **ਵਾ:** ਖ਼ਜ਼ਾਨਾ ਹੈਂ। ਇਥੇ ਦੂਸਰਾ ਰਹਾਉ ਰਚ ਕੇ ਸਤਿਗੁਰਾਂ ਨੇ ਵਾਹਿਗੁਰੂ ਦੀ ਪ੍ਰਾਪਤੀ ਦਾ ਉੱਤਰ ਬਖ਼ਸ਼ਿਆ ਹੈ ॥ਰਹਾਉ ਦੂਜਾ॥੧੧॥੬੧॥

## ਸੋਰਠਿ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ :

## ਗਈ ਬਹੋੜੁ ਬੰਦੀ ਛੋੜੁ; ਨਿਰੰਕਾਰੁ ਦੁਖਦਾਰੀ ॥

ਹੇ ਮਹਾਰਾਜ ਜੀ ! ਤੁਸੀਂ ਬੇ-ਅਰਥ ਗਈ = ਬੀਤੀ (ਗੁਜ਼ਰੀ) ਹੋਈ ਉਮਰ ਨੂੰ ਬਹੋੜੁ = ਮੋੜਨ ਵਾਲੇ ਹੋ, ਭਾਵ ਨਿਸਫਲ ਗਈ ਹੋਈ ਉਮਰ ਨੂੰ ਸਿਮਰਨ ਭਜਨ ਵੱਲ ਮੋੜ ਕੇ ਵਿਕਾਰਾਂ ਤੋਂ ਬਚਾ ਕੇ ਸਫਲੀ ਕਰਨ ਵਾਲੇ ਹੋ **ਵਾ:** ਤੁਸੀਂ ਸੰਸਾਰਾਕਾਰ ਵਿਚ ਗਈ ਹੋਈ ਚਿਤ ਦੀ ਬਿਰਤੀ ਨੂੰ ਬ੍ਰਹਮਾਕਾਰ, ਆਤਮਾਕਾਰ ਵੱਲ ਬਹੋੜੁ = ਮੋੜਨ ਵਾਲੇ ਹੋ ਤੇ ਸੰਸਾਰ ਦੇ ਬੰਦੀ = ਕੈਦਖ਼ਾਨੇ ਵਿੱਚੋਂ **ਵਾ:** ਮਾਤਾ ਦੇ ਗਰਭ ਰੂਪੀ **ਵਾ:** ਕਾਲ, ਅਗਿਆਨ, ਮਾਇਆ ਦੇ ਮੋਹ ਰੂਪੀ ਕੈਦਖ਼ਾਨੇ ਵਿੱਚੋਂ ਛੋੜੁ = ਛੁਡਾਉਣ ਵਾਲੇ ਹੋ **ਵਾ:** ਬੰਦੀ = ਬੰਧਨਾਂ ਵਿਚ ਪਏ ਹੋਇਆਂ ਨੂੰ ਛੁਡਾਉਣ ਵਾਲੇ ਬੰਦੀਛੋੜ ਹੋ ਅਤੇ ਹੇ ਨਿਰੰਕਾਰੁ = ਪਰਮੇਸ਼ਰ ਜੀ ! ਤੁਸੀਂ ਜੰਮਣ ਮਰਨ ਦੇ ਦੁਖਦਾਰੀ = ਦੁੱਖਾਂ ਨੂੰ ਦਲਨ ਭਾਵ ਨਾਸ਼ ਕਰਨ ਵਾਲੇ ਹੋ **ਵਾ:** ਜੰਮਣ ਮਰਨ ਦੇ (ਦੁਖ + ਦਾਰੀ) ਦੁਖ = ਦੁੱਖਾਂ ਦੀ ਨਵਿਰਤੀ ਲਈ ਗੁਰਾਂ ਦੁਆਰਾ ਨਾਮ ਰੂਪੀ ਦਾਰੀ = ਔਸ਼ਧੀ (ਦਵਾਈ) ਬਖ਼ਸ਼ਿਸ਼ ਕਰਨ ਵਾਲੇ ਹੋ **ਵਾ:** ਦੁੱਖਾਂ ਤੋਂ ਦਾਰੀ = ਰੱਖਿਆ ਕਰਨ ਵਾਲੇ ਹੋ **ਵਾ:** ਦੁਖ ਦੇਣ ਵਾਲੇ ਨੂੰ ਦਾਰੀ = ਦਲਣ ਭਾਵ ਨਾਸ਼ ਕਰਨ ਵਾਲੇ ਹੋ।

**ਸਾਖੀ—ਸ੍ਰੀ ਗੁਰੂ ਨਾਨਕ ਦੇਵ ਜੀ ਦੀ ਏਮਨਾਬਾਦ ਤੋਂ ਕੈਦੀ ਛੁਡਵਾਉਣ ਦੀ :** ਜਦੋਂ ਸੰਮਤ ੧੫੭੮ ਵਿਚ ਬਾਬਰ ਫ਼ੌਜ ਲੈ ਕੇ ਕਾਬਲ ਤੋਂ ਚੜ੍ਹਾਈ ਕਰ ਕੇ ਸੈਦਪੁਰ ਪਹੁੰਚਿਆ ਤਾਂ ਸੈਦਪੁਰ ਦੇ ਪਠਾਣ ਹਾਕਮਾਂ ਨੇ ਉਸ ਦਾ ਡਟ ਕੇ ਟਾਕਰਾ ਕੀਤਾ ਪਰ ਬਾਬਰ ਦੀਆਂ ਫ਼ੌਜਾਂ ਅੱਗੇ ਪਠਾਣਾਂ ਦੀ ਕੋਈ ਪੇਸ਼ ਨਾ ਗਈ। ਬਾਬਰ ਨੇ ਕਤਲੇਆਮ ਕਰ ਕੇ ਐਮਨਾਬਾਦ ਸ਼ਹਿਰ ਨੂੰ ਲੁੱਟ ਕੇ ਬਰਬਾਦ ਕਰ ਦਿੱਤਾ ਅਤੇ ਬੱਚੇ, ਬੁੱਢੇ, ਇਸਤਰੀਆਂ ਆਦਿ ਨੂੰ ਕੈਦ ਕਰ ਲਿਆ ਅਤੇ ਉਨ੍ਹਾਂ ਦੇ ਅੱਗੇ ਘੋੜਿਆਂ ਲਈ ਦਾਣਾ ਪੀਹਣ ਵਾਸਤੇ ਚੱਕੀਆਂ ਰੱਖ ਦਿੱਤੀਆਂ, ਉਸ ਸਮੇਂ ਉਨ੍ਹਾਂ ਕੈਦੀਆਂ ਦੀ ਹਾਲਤ ਵੇਖ ਕੇ ਗੁਰੂ ਜੀ ਨੇ ਆਸਾ ਰਾਗ ਵਿਚ ਸ਼ਬਦ ਉਚਾਰਿਆ "ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥" (ਆਸਾ ਮ: ੧, ਅੰਗ ੪੧੭) ਐਸੀ ਉਨ੍ਹਾਂ ਦੀ ਦੁਰ-ਦਸ਼ਾ ਵੇਖ ਕੇ ਉਨ੍ਹਾਂ ਨੂੰ ਛੁਡਾਉਣ ਲਈ ਗੁਰੂ ਸਾਹਿਬ ਜੀ ਨੇ ਕੌਤਕ ਕੀਤਾ। ਜਿਥੇ ਗੁਰਦੁਆਰਾ ਰੋੜੀ ਸਾਹਿਬ ਹੈ, ਉਥੇ ਬੈਠਿਆਂ ਨੂੰ ਇਕ ਮੁਗ਼ਲ ਨੇ ਆ ਕੇ ਕਿਹਾ ਕਿ ਤੁਹਾਨੂੰ ਕੈਦ ਕਰਨਾ ਹੈ, ਇਸ ਲਈ ਤੁਸੀਂ ਚੱਲੋ। ਉਸ ਵੇਲੇ ਸਤਿਗੁਰਾਂ ਕੋਲ ਭਾਈ ਲਾਲੋ ਅਤੇ ਇਕ ਬ੍ਰਾਹਮਣ ਸ਼ਰਨ ਵਿਚ ਬੈਠਾ ਸੀ। ਬ੍ਰਾਹਮਣ

ਦੇ ਘਰ ਪੁੱਤਰੀ ਦਾ ਵਿਆਹ ਹੋਇਆ ਸੀ, ਉਹ ਗੁਰੂ ਸਾਹਿਬ ਕੋਲ ਮਠਿਆਈ ਲੈ ਕੇ ਆਇਆ ਸੀ। ਗੁਰੂ ਸਾਹਿਬ ਜੀ ਨੇ ਭੁੱਖਿਆਂ ਨੂੰ ਮਠਿਆਈ ਦੇ ਕੇ ਤੋਰ ਦਿੱਤਾ ਅਤੇ ਭਾਈ ਲਾਲੋ ਜੀ ਨੂੰ ਗੁਰੂ ਜੀ ਨੇ ਹੁਕਮ ਕਰ ਦਿੱਤਾ ਕਿ ਅੱਗੇ ੪ ਕੋਹ 'ਤੇ ਇਕ ਤਲਾਬ ਹੈ, ਉਥੇ ਜਾ ਕੇ ਵਿਸ਼ਰਾਮ ਕਰ। ਆਪ ਸ਼ਹਿਨਸ਼ਾਹ ਕੈਦੀਆਂ ਦੀ ਖ਼ਲਾਸੀ ਕਰਵਾਉਣ ਲਈ ਕੈਦ ਹੋ ਕੇ ਮੁਗ਼ਲਾਂ ਨਾਲ ਚੱਲ ਪਏ। ਉਸ ਵਕਤ ਮੁਗ਼ਲਾਂ ਨੇ ਭਾਈ ਮਰਦਾਨੇ ਨੂੰ ਅੜੀ ਵਾਲਾ ਘੋੜਾ ਫੜਾ ਦਿੱਤਾ। ਇਕ ਭਾਰ ਦੀ ਪੰਡ ਭਾਈ ਬਾਲੇ ਦੇ ਸਿਰ 'ਤੇ ਰੱਖ ਦਿੱਤੀ। ਜਦੋਂ ਗੁਰੂ ਸਾਹਿਬ ਜੀ ਦੇ ਸੀਸ ਉੱਤੇ ਪੰਡ ਰੱਖਣ ਲੱਗੇ ਤਾਂ ਸਤਿਗੁਰਾਂ ਦੇ ਸੀਸ ਤੋਂ ਇਕ ਗਿੱਠ ਉਪਰ ਟਿਕ ਗਈ ਤੇ ਸਤਿਗੁਰੂ ਜੀ ਉਨ੍ਹਾਂ ਮੁਗ਼ਲਾਂ ਨਾਲ ਤੁਰ ਪਏ, ਮੁਗ਼ਲ ਪੰਡ ਸਿਰ ਤੋਂ ਉਪਰ ਟਿਕੀ ਦੇਖ ਕੇ ਹੈਰਾਨ ਹੋ ਗਏ। ਰਸਤੇ ਵਿਚ ਜਾਂਦਿਆਂ ਸਤਿਗੁਰੂ ਜੀ ਨੇ ਭਾਈ ਮਰਦਾਨੇ ਨੂੰ ਕਿਹਾ ਕਿ ਮਰਦਾਨਿਆ! ਰਬਾਬ ਵਜਾ ਤਾਂ ਮਰਦਾਨਾ ਕਹਿਣ ਲੱਗਾ ਕਿ ਮਹਾਰਾਜ! ਘੋੜਾ ਬਹੁਤ ਅੜੀਅਲ ਹੈ, ਇਸ ਨੂੰ ਦੋਹਾਂ ਹੱਥਾਂ ਨਾਲ ਫੜਿਆ ਹੋਇਆ ਹੈ। ਜੇਕਰ ਛੁੱਟ ਗਿਆ ਤਾਂ ਮੁਗ਼ਲ ਮਾਰਨਗੇ। ਸਤਿਗੁਰੂ ਜੀ ਕਹਿਣ ਲੱਗੇ ਕਿ ਬੇ-ਪ੍ਰਵਾਹ ਬਣ ਤਾਂ ਭਾਈ ਮਰਦਾਨੇ ਨੇ ਐਸਾ ਹੀ ਕੀਤਾ ਤੇ ਘੋੜਾ ਛੱਡ ਦਿੱਤਾ। ਚੰਚਲ ਬਿਰਤੀ ਵਾਲਾ ਘੋੜਾ ਨਿਸਚੇ ਨਾਲ ਖੜ੍ਹ ਗਿਆ। ਇਹ ਕੌਤਕ ਵੇਖ ਕੇ ਮੁਗ਼ਲ ਹੋਰ ਹੈਰਾਨ ਹੋ ਗਏ। ਫੇਰ ਸਤਿਗੁਰਾਂ ਨੇ ਇਹ ਸ਼ਬਦ ਆਪਣੀ ਮੁਬਾਰਕ ਰਸਨਾ ਤੋਂ ਉਚਾਰਨ ਕੀਤਾ; ਜੈਸਾ ਕਿ :

**ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥**
**ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥**
**ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥** *(ਅੰਗ ੩੬੦)*

ਇਹ ਸ਼ਬਦ ਸੁਣ ਕੇ ਸਾਰੇ ਕੈਦੀਆਂ ਨੂੰ ਇਉਂ ਜਾਪਿਆ ਜਿਵੇਂ ਕੋਈ ਉਨ੍ਹਾਂ ਦੇ ਦੁਖ ਵੰਡਾਉਣ ਵਾਲਾ ਹਮਦਰਦ ਆ ਗਿਆ ਹੋਵੇ। ਜਦੋਂ ਸਤਿਗੁਰਾਂ ਨੇ ਕੈਦਖ਼ਾਨੇ ਵਿਚ ਕੈਦੀ ਲੋਕ ਵੇਖੇ, ਉਨ੍ਹਾਂ ਕੈਦੀਆਂ ਦੀ ਕੁਲ ੧੧੦੦ ਗਿਣਤੀ ਸੀ। ਮੁਗ਼ਲਾਂ ਨੇ ਸਤਿਗੁਰਾਂ ਅਤੇ ਭਾਈ ਬਾਲਾ, ਮਰਦਾਨਾ ਜੀ ਅੱਗੇ ਵੀ ਇਕ ਇਕ ਚੱਕੀ ਆਟਾ ਪੀਹਣ ਲਈ ਰੱਖ ਦਿੱਤੀ। ਇਤਿਹਾਸ ਵਿਚ ਲਿਖਿਆ ਹੈ ਕਿ ਜਦੋਂ ਸਤਿਗੁਰੂ ਜੀ ਦਾਣੇ ਪਾਉਣ ਲੱਗ ਪਏ ਤਾਂ ਚੱਕੀ ਆਪਣੇ ਆਪ ਚੱਲਣ ਲੱਗ ਪਈ। ਸਤਿਗੁਰੂ ਜੀ ਦਾਣੇ ਪਾਈ ਜਾਂਦੇ ਹਨ ਤੇ ਚੱਕੀ ਆਪਣੇ ਆਪ ਚੱਲੀ ਜਾਂਦੀ ਹੈ। ਸਾਰੇ ਕੈਦੀ ਹੈਰਾਨ ਹੋ ਕੇ ਸਤਿਗੁਰਾਂ ਦੀ ਸ਼ਰਨ ਵਿਚ ਆ ਗਏ। ਸਤਿਗੁਰਾਂ ਨੇ ਉਨ੍ਹਾਂ ਨੂੰ ਉਪਦੇਸ਼ ਦਿੱਤਾ ਕਿ ਸਤਿਨਾਮ ਵਾਹਿਗੁਰੂ ਦਾ ਜਾਪ ਕਰੋ। ਚੱਕੀਆਂ ਆਪੇ ਚੱਲਣ ਲੱਗ ਪੈਣਗੀਆਂ, ਇਉਂ ਸਤਿਗੁਰਾਂ ਦੇ ਬਚਨ ਸਦਕਾ ਚੱਕੀਆਂ ਆਪੇ ਹੀ ਫਿਰਨ ਲੱਗ ਪਈਆਂ ਅਤੇ ਕੇਵਲ ਸਤਿਨਾਮ ਦੇ ਜਾਪ ਦੀ ਆਵਾਜ਼ ਆ ਰਹੀ ਸੀ। ਉਸ ਵਕਤ ਮੁਗ਼ਲਾਂ ਨੇ ਇਹ ਖ਼ਬਰ ਬਾਬਰ ਕੋਲ ਪਹੁੰਚਾਈ। ਬਾਬਰ ਆ ਕੇ ਗੁਰੂ ਸਾਹਿਬ ਜੀ ਦੇ ਚਰਨਾਂ 'ਤੇ ਡਿੱਗਿਆ ਤੇ ਕਹਿਣ ਲੱਗਾ ਕਿ ਮੈਨੂੰ ਮੁਆਫ਼ ਕਰ ਦਿਉ। ਪਾਤਸ਼ਾਹ ਕਹਿਣ ਲੱਗੇ ਕਿ ਮੁਆਫ਼ ਕਰ ਦਿਆਂਗੇ, ਜਿਹੜੇ ਪਠਾਣਾਂ ਨੂੰ ਤੂੰ ਮਾਰ ਦਿੱਤਾ ਹੈ, ਉਹ ਤੇਰੇ ਦੁਸ਼ਮਣ ਹੋਣਗੇ ਪਰ ਇਨ੍ਹਾਂ ਬੁੱਢਿਆਂ ਅਤੇ ਇਸਤਰੀਆਂ ਦਾ ਕੋਈ ਕਸੂਰ ਨਹੀਂ, ਇਨ੍ਹਾਂ ਨੂੰ ਕੈਦ ਵਿੱਚੋਂ ਰਿਹਾਅ ਕਰ, ਇਹ ਆਪੋ-ਆਪਣੇ ਘਰਾਂ ਨੂੰ ਚਲੇ ਜਾਣ। ਇਹ ਸੁਣ ਕੇ ਬਾਬਰ ਨੇ ਸਾਰੇ ਕੈਦੀ ਰਿਹਾਅ ਕਰ ਦਿੱਤੇ ਤੇ ਉਨ੍ਹਾਂ ਤੋਂ ਲੁੱਟਿਆ ਧਨ ਮਾਲ ਵੀ ਵਾਪਸ ਕਰ ਦਿੱਤਾ। ਸਤਿਗੁਰੂ ਜੀ ਬੜੇ ਪ੍ਰਸੰਨ ਹੋਏ, ਸਾਰੇ ਕੈਦੀ ਸਤਿਗੁਰਾਂ ਦੀ ਜੈ ਜੈਕਾਰ ਕਰ ਰਹੇ ਸਨ। ਬਾਬਰ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮੇਰੀ ਕੁਲ ਵਿੱਚੋਂ ਰਾਜ ਭਾਗ ਨਾਸ਼ ਨਾ ਹੋਵੇ, ਇਹ ਕਿਰਪਾ ਕਰੋ। ਸਤਿਗੁਰੂ ਜੀ ਕਹਿਣ ਲੱਗੇ ਕਿ ਜਿਤਨਾ ਚਿਰ ਨਿਆਏ ਕਰਦੇ ਰਹੋਗੇ, ਉਤਨਾ ਚਿਰ ਐਸਾ ਹੀ ਹੋਵੇਗਾ, ਜਦੋਂ ਅਨਿਆਏ ਕਰੋਗੇ ਤਾਂ ਹੇ ਬਾਬਰ! ਤੇਰੇ ਨਾਲ ਕੀਤੇ ਹੋਏ ਬਚਨ ਨੂੰ ਅਸੀਂ ਆਪਣੇ ਗੁਰੂਕੁਲ ਪੀੜ੍ਹੀ ਦੇ ਸੀਸ ਦੇ ਕੇ ਵਾਪਸ ਲੈ ਲਵਾਂਗੇ। ਇਸ ਪ੍ਰਕਾਰ ਸਤਿਗੁਰਾਂ ਨੇ ਬਾਬਰ ਦੀ ਕੈਦ ਵਿੱਚੋਂ ਕੈਦੀਆਂ ਨੂੰ ਮੁਕਤ ਕਰਾ ਦਿੱਤਾ ਸੀ।

ਇਸੇ ਤਰ੍ਹਾਂ ਛੇਵੇਂ ਜਾਮੇ ਵਿਚ ਗਵਾਲੀਅਰ ਦੇ ਕਿਲ੍ਹੇ ਵਿੱਚੋਂ ੫੨ ਕੈਦੀਆਂ ਨੂੰ ਆਪਣਾ ਪੱਲਾ ਫੜਾ ਕੇ ਕੈਦ ਵਿੱਚੋਂ ਛੁਡਾਇਆ।

ਇਸੇ ਪ੍ਰਕਾਰ ਜਦੋਂ ਕਲਗ਼ੀਧਰ ਪਾਤਸ਼ਾਹ ਜੀ ਨੇ ਔਰੰਗਜ਼ੇਬ ਨੂੰ ਜ਼ਫ਼ਰਨਾਮੇ ਨਾਲ ਮਾਰਨ ਤੋਂ ਬਾਅਦ ਤਾਰਾ ਆਜ਼ਮ ਨੂੰ ਮਾਰ ਕੇ ਬਹਾਦਰਸ਼ਾਹ ਨੂੰ ਤਖ਼ਤ 'ਤੇ ਬਿਠਾਇਆ, ਉਸ ਸਮੇਂ ਬਹਾਦਰਸ਼ਾਹ ਨੂੰ ਹੁਕਮ ਦਿੱਤਾ ਕਿ ਬੰਦੀਖ਼ਾਨੇ ਵਿੱਚੋਂ ਸਾਰੇ ਕੈਦੀ ਰਿਹਾਅ ਕਰ ਦਿੱਤੇ ਜਾਣ। ਬਹਾਦਰਸ਼ਾਹ ਨੇ ਬਚਨ ਮੰਨ ਕੇ ਸਾਰੇ ਕੈਦੀ ਰਿਹਾਅ ਕਰ ਦਿੱਤੇ ਸਨ।

## ਕਰਮੁ ਨ ਜਾਣਾ, ਧਰਮੁ ਨ ਜਾਣਾ; ਲੋਭੀ ਮਾਇਆਧਾਰੀ ॥

ਮੈਂ ਕੋਈ ਨਿਸ਼ਕਾਮ ਕਰਮ ਕਰਨ ਨ = ਨਹੀਂ ਜਾਣਾ = ਜਾਣਦਾ, ਵਰਨਾ ਆਸਰਮਾ ਦੇ ਧਰਮ ਆਦਿ **ਵਾ:** ਯਗ ਆਦਿ ਕਰਨਾ ਵੀ ਨ = ਨਹੀਂ ਜਾਣਾ = ਜਾਣਦਾ ਅਤੇ ਮੈਂ ਲੋਭੀ = ਲਾਲਚੀ ਹਾਂ ਤੇ ਮਾਇਆ ਦੀ ਪ੍ਰੀਤੀ ਹੀ ਮਨ ਵਿਚ ਧਾਰੀ ਹੋਈ ਹੈ **ਵਾ:** ਮਾਇਆ ਇਕੱਤਰ ਕਰਨ ਦੀ ਇੱਛਾ ਹਿਰਦੇ ਵਿਚ ਧਾਰੀ ਹੋਈ ਹੈ **ਵਾ:** ਮਾਇਆ ਦੇ ਧਾਰਨ ਵਿਚ ਹੀ ਸਾਡਾ ਚਿਤ ਰਾਤ ਦਿਨ ਲੱਗਿਆ ਹੋਇਆ ਹੈ।

## ਨਾਮੁ ਪਰਿਓ ਭਗਤੁ ਗੋਵਿੰਦ ਕਾ; ਇਹ ਰਾਖਹੁ ਪੈਜ ਤੁਮਾਰੀ ॥੧॥

ਪਰ ਮੇਰਾ ਨਾਮ ਗੋਵਿੰਦ (ਗੋ + ਵਿੰਦ) ਗੋ = ਪ੍ਰਿਥਵੀ ਦੀ ਵਿੰਦ = ਰੱਖਿਆ ਕਰਨ ਵਾਲੇ ਪਰਮੇਸ਼ਰ ਕਾ = ਦਾ ਭਗਤ ਪਰਿਓ = ਪੈ ਗਿਆ ਹੈ, ਇਹ ਹੁਣ ਤੁਮਾਰੀ = ਤੁਹਾਡੀ ਹੀ ਪੈਜ = ਪ੍ਰਤੱਗਿਆ (ਇੱਜ਼ਤ) ਹੈ। ਤੁਸੀਂ ਆਪ ਹੀ ਰਾਖਹੁ = ਰੱਖਣਾ ਕਰੋ **ਵਾ:** ਇਹ = ਇਸ ਗੱਲ ਨੂੰ ਜਾਣ ਕੇ ਮੇਰੀ ਰੱਖਿਆ ਕਰੋ ਕਿਉਂਕਿ ਇਹ ਤੁਮਾਰੀ = ਤੁਹਾਡੀ ਪੈਜ = ਇੱਜ਼ਤ ਹੈ ॥੧॥

## ਹਰਿ ਜੀਉ; ਨਿਮਾਣਿਆ ਤੂ ਮਾਣੁ ॥

ਹੇ ਹਰਿ = ਪਰਮੇਸ਼ਰ ਜੀਉ = ਜੀ ! ਤੂੰ ਨਿਮਾਣਿਆ = ਜਿਸ ਪੁਰਖ ਦਾ ਕੋਈ ਵੀ ਮਾਣ ਨਹੀਂ ਕਰਦਾ, ਉਸ ਨੂੰ ਦੁਨੀਆਂ ਦਾ ਬਾਦਸ਼ਾਹ ਬਣਾ ਕੇ ਮਾਣੁ = ਵਡਿਆਈ ਦੇਣ ਵਾਲਾ ਹੈਂ।

## ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ; ਤੇਰੀ ਕੁਦਰਤਿ ਕਉ ਕੁਰਬਾਣੁ ॥ਰਹਾਉ॥

ਹੇ ਮੇਰੇ ਗੋਵਿੰਦੁ = ਪਰਮੇਸ਼ਰ ! ਤੂੰ ਜਿਨ੍ਹਾਂ ਕੋਲ ਕੋਈ ਵੀ ਨਿਚੀਜਿਆ = ਪਦਾਰਥ ਨਹੀਂ, ਉਨ੍ਹਾਂ ਨੂੰ ਚੀਜ = ਪਦਾਰਥ ਬਖ਼ਸ਼ਿਸ਼ ਕਰੇ = ਕਰ ਦਿੰਦਾ ਹੈਂ **ਵਾ:** ਜਿਨ੍ਹਾਂ ਕੋਲ ਦੁਨਿਆਵੀ ਕੋਈ ਵੀ ਪਦਾਰਥ ਨਹੀਂ, ਉਨ੍ਹਾਂ ਨੂੰ ਬ੍ਰਹਮ ਗਿਆਨ ਰੂਪ ਪਦਾਰਥ ਬਖ਼ਸ਼ ਕੇ ਹੋਰਨਾਂ ਤਾਈਂ ਜੰਮਣ ਮਰਨ ਤੋਂ ਰਹਿਤ ਕਰਨ ਵਾਲੇ ਬਣਾ ਦਿੰਦਾ ਹੈਂ **ਵਾ:** ਤੂੰ ਨਿਚੀਜਿਆ = ਨਿਕੰਮੇ ਪੁਰਖਾਂ ਨੂੰ ਵੀ ਚੀਜ = ਆਦਰ ਯੋਗ ਕਰ ਦਿੰਦਾ ਹੈਂ, ਇਸ ਕਰਕੇ ਮੈਂ ਤੇਰੀ = ਤੁਹਾਡੀ ਕੁਦਰਤਿ = ਸ਼ਕਤੀ ਕਉ = ਤੋਂ ਕੁਰਬਾਣੁ = ਬਲਿਹਾਰ ਜਾਂਦਾ ਹਾਂ ॥ਰਹਾਉ॥

## ਜੈਸਾ ਬਾਲਕੁ ਭਾਇ ਸੁਭਾਈ; ਲਖ ਅਪਰਾਧ ਕਮਾਵੈ ॥

ਜੈਸਾ = ਜਿਸ ਪ੍ਰਕਾਰ ਬਾਲਕੁ = ਬੱਚਾ ਆਪਣੇ ਸੁਭਾਈ = ਸੁਭਾਅ ਭਾਇ = ਅਨੁਸਾਰ ਹੀ **ਵਾ:** ਭਾਇ = ਪ੍ਰੇਮ ਨਾਲ ਸੁਭਾਈ = ਸੁਭਾਵਿਕ ਹੀ ਲਖ = ਲੱਖਾਂ, ਅਨੇਕਾਂ ਅਪਰਾਧ = ਗੁਨਾਹਾਂ ਨੂੰ ਕਮਾਵੈ = ਕਮਾਉਣਾ ਕਰਦਾ ਹੈ।

## ਕਰਿ ਉਪਦੇਸੁ ਝਿੜਕੇ ਬਹੁ ਭਾਤੀ; ਬਹੁੜਿ ਪਿਤਾ ਗਲਿ ਲਾਵੈ ॥

ਉਨ੍ਹਾਂ ਗੁਨਾਹਾਂ ਨੂੰ ਦੇਖ ਕਰਿ = ਕਰਕੇ ਪਹਿਲਾਂ ਪਿਤਾ ਉਪਦੇਸੁ = ਸਿੱਖਿਆ ਦਿੰਦਾ ਹੈ ਪਰ ਜਦੋਂ ਬੱਚਾ

ਅੱਗ ਜਾਂ ਹੋਰ ਜ਼ਹਿਰੀਲੇ ਪਦਾਰਥਾਂ ਨੂੰ ਹੱਥ ਪਾਉਂਦਾ ਹੈ ਤਾਂ ਬਹੁ = ਬਹੁਤ ਭਾਤੀ = ਤਰ੍ਹਾਂ ਕਰਕੇ ਝਿੜਕੇ = ਤਾੜਨਾ ਕਰਦਾ ਹੈ, ਬਹੁੜਿ = ਫੇਰ ਭਾਵ ਝਿੜਕਣ ਤੋਂ ਬਾਅਦ ਪਿਤਾ ਬੱਚੇ ਨੂੰ ਆਪਣੇ ਗਲਿ = ਕੰਠ ਨਾਲ ਲਾਵੈ = ਲਾ ਲੈਂਦਾ ਹੈ।

**ਦੂਸਰਾ ਅਰਥ**

**ਜੈਸਾ ਬਾਲਕੁ ਭਾਇ ਸੁਭਾਈ; ਲਖ ਅਪਰਾਧ ਕਮਾਵੈ ॥**

ਇਸੇ ਪ੍ਰਕਾਰ ਹੇ ਪਰਮੇਸ਼ਰ ਜੀ ! ਅਸੀਂ ਆਪ ਜੀ ਦੇ ਬਾਲਕ ਦੀ ਨਿਆਈਂ ਅਗਿਆਨੀ ਸੁਭਾਅ ਅਨੁਸਾਰ ਅਨੇਕਾਂ ਹੀ ਗੁਨਾਹਾਂ ਨੂੰ ਕਮਾਉਣਾ ਕਰਦੇ ਹਾਂ। ਪਰ ਤੁਸੀਂ ਸਾਡੇ ਪਿਤਾ ਹੋ।

**ਕਰਿ ਉਪਦੇਸੁ ਝਿੜਕੇ ਬਹੁ ਭਾਤੀ; ਬਹੁੜਿ ਪਿਤਾ ਗਲਿ ਲਾਵੈ ॥**

ਪਰ ਤੁਸੀਂ ਸਾਡੇ ਗੁਨਾਹਾਂ ਨੂੰ ਦੇਖ ਕੇ ਪਹਿਲਾਂ ਵੇਦ ਸ਼ਾਸਤ੍ਰਾਂ ਦੁਆਰਾ ਉਪਦੇਸ਼ ਦੇਣਾ ਕਰਦੇ ਹੋ, ਮਾਇਆ ਦੀ ਅੱਗ, ਕਾਮ ਕ੍ਰੋਧ ਆਦਿ ਵਿਸ਼ਿਆਂ ਦੀ ਜ਼ਹਿਰ ਤੋਂ ਬਹੁ = ਬਹੁਤ ਤਰ੍ਹਾਂ ਝਿੜਕੇ = ਤਾੜਨਾ ਦੇ ਕੇ ਹਟਾਉਂਦੇ ਹੋ ਅਤੇ ਫੇਰ ਪਿਤਾ ਰੂਪ ਪਰਮੇਸ਼ਰ ਜੀ ਆਪਣੇ ਅਭੇਦ ਨਿਸਚੇ ਰੂਪੀ ਕੰਠ ਨਾਲ ਵੀ ਲਾਉਂਦੇ ਹੋ।

## ਪਿਛਲੇ ਅਉਗੁਣ ਬਖਸਿ ਲਏ ਪ੍ਰਭੁ; ਆਗੈ ਮਾਰਗਿ ਪਾਵੈ ॥੨॥

ਹੇ ਪ੍ਰਭੁ = ਪਰਮੇਸ਼ਰ ਜੀ ! ਮੇਰੇ ਪਿਛਲੇ = ਪਹਿਲੇ ਜਨਮਾਂ ਦੇ ਕੀਤੇ ਹੋਏ ਅਉਗੁਣ = ਗੁਨਾਹਾਂ ਨੂੰ ਬਖ਼ਸ਼ ਲਏ = ਲੈਣਾ ਕਰ ਅਤੇ ਆਗੈ = ਅੱਗੇ ਵਾਸਤੇ ਗੁਰਸਿੱਖੀ **ਵਾ:** ਭਗਤੀ ਸਹਿਤ ਗਿਆਨ ਦੇ ਮਾਰਗਿ = ਰਸਤੇ ਪਾਵੈ = ਪਾਉਣਾ ਕਰ ॥੨॥

## ਹਰਿ ਅੰਤਰਜਾਮੀ ਸਭ ਬਿਧਿ ਜਾਣੈ; ਤਾ ਕਿਸੁ ਪਹਿ ਆਖਿ ਸੁਣਾਈਐ ॥

ਹੇ ਅੰਤਰਜਾਮੀ = ਸਾਰਿਆਂ ਦੇ ਅੰਦਰ ਦੀ ਜਾਨਣ ਵਾਲੇ ਹਰਿ = ਪਰਮੇਸ਼ਰ ਜੀ ! ਤੂੰ ਮੇਰੇ ਕਲਿਆਣ ਦੀਆਂ ਸਭ = ਸਾਰੀਆਂ ਬਿਧਿ = ਵਿਧੀਆਂ ਜਾਣੈ = ਜਾਣਦਾ ਹੈਂ, ਤਾਂ ਫੇਰ ਹੋਰ ਕਿਸੁ = ਕੀਹਦੇ ਪਹਿ = ਕੋਲ ਆਖਿ = ਕਹਿ ਕੇ ਸੁਣਾਈਐ = ਸੁਣਾਉਣਾ ਕਰੀਏ ? ਭਾਵ ਮੇਰਾ ਤਾਂ ਆਪ ਜੀ ਦੇ ਕੋਲ ਹੀ ਕਹਿਣਾ ਬਣਦਾ ਹੈ।

## ਕਹਣੈ ਕਥਨਿ ਨ ਭੀਜੈ ਗੋਬਿੰਦੁ; ਹਰਿ ਭਾਵੈ ਪੈਜ ਰਖਾਈਐ ॥

ਹੇ ਗੋਬਿੰਦੁ = ਪਰਮੇਸ਼ਰ ਜੀ ! ਆਪ ਜੀ ਦਾ ਮਨ ਸੋਹਣੀਆਂ ਕਵਿਤਾਵਾਂ ਬਣਾ ਬਣਾ ਕੇ ਕਹਣੈ = ਆਖਣ ਤੇ ਕਥਾਵਾਂ ਦੇ ਕਥਨਿ = ਵਖਿਆਨ ਕਰਨ ਨਾਲ ਭੀਜੈ = ਪ੍ਰਸੰਨ ਨ = ਨਹੀਂ ਹੁੰਦਾ। ਹੇ ਹਰਿ = ਪਰਮੇਸ਼ਰ ਜੀ ! ਜੇਕਰ ਤੈਨੂੰ ਭਾਵੈ = ਭਾਅ ਜਾਵੇ ਤਾਂ ਤੂੰ ਆਪਣੇ ਸੇਵਕ ਜਾਣ ਕੇ ਗੁਰਾਂ ਦੁਆਰਾ ਮੇਰੀ ਪੈਜ = ਇੱਜ਼ਤ ਨੂੰ ਰਖਾਈਐ = ਰਖਾਉਣਾ ਕਰ।

## ਅਵਰ ਓਟ ਮੈ ਸਗਲੀ ਦੇਖੀ; ਇਕ ਤੇਰੀ ਓਟ ਰਹਾਈਐ ॥੩॥

ਮੈਂ ਅਵਰ = ਹੋਰ ਸਗਲੀ = ਸਾਰਿਆਂ ਦੀ ਓਟ = ਟੇਕ ਦੇਖੀ = ਵੇਖੀ ਹੈ ਭਾਵ ਕੋਈ ਵੀ ਟੇਕ ਅੰਤ ਵੇਲੇ ਰੱਖਿਆ ਕਰਨ ਨੂੰ ਸਮਰੱਥ ਨਹੀਂ **ਵਾ:** ਕੋਈ ਵੀ ਟੇਕ ਕਾਲ, ਵਿਕਾਰਾਂ, ਅਗਿਆਨ ਤੋਂ ਬਚਾ ਨਹੀਂ ਸਕਦੀ। ਇਸ ਲਈ ਇਕ ਤੇਰੀ = ਤੁਹਾਡੀ ਹੀ ਓਟ = ਟੇਕ ਵਿਚ ਰਹਾਈਐ = ਰਹੀਦਾ ਹੈ, ਭਾਵ ਇਕ ਤੁਹਾਡੀ ਓਟ ਕਰਕੇ ਹੀ ਕਾਲ, ਵਿਕਾਰਾਂ, ਅਗਿਆਨ ਤੋਂ ਬਚ ਸਕੀਦਾ ਹੈ ॥੩॥

**[ਅੰਗ ੬੨੫]**

## ਹੋਇ ਦਇਆਲੁ, ਕਿਰਪਾਲੁ ਪ੍ਰਭੁ ਠਾਕੁਰੁ; ਆਪੇ ਸੁਣੈ ਬੇਨੰਤੀ ॥

ਹੇ ਠਾਕੁਰੁ = ਸੁਆਮੀ ਪ੍ਰਭੁ = ਪਰਮੇਸ਼ਰ ਜੀ ! ਜਿਵੇਂ ਸਤਿਜੁਗ, ਤ੍ਰੇਤਾ, ਦੁਆਪਰ ਵਿਚ ਭਗਤਾਂ ਤੇ ਕਿਰਪਾਲੁ = ਕ੍ਰਿਪਾਲੂ ਹੋਏ ਸੀ, ਉਸੇ ਤਰ੍ਹਾਂ ਮੇਰੇ 'ਤੇ ਵੀ ਦਇਆਲੁ = ਦਿਆਲੂ ਹੋਇ = ਹੋਵੋ ਤੇ ਆਪੈ = ਆਪ ਜੀ ਮੇਰੀ ਬੇਨੰਤੀ = ਅਰਜ਼ ਨੂੰ ਸੁਣੈ = ਸੁਨਣਾ ਕਰੋ **ਵਾ:** ਹੇ ਕਿਰਪਾਲੁ = ਕਿਰਪਾ ਦੇ ਘਰ ਠਾਕੁਰੁ = ਸੁਆਮੀ ਪ੍ਰਭੁ = ਪਰਮੇਸ਼ਰ ਜੀ ! ਤੂੰ ਦਇਆਲੁ = ਦਿਆਲੂ ਹੋਇ = ਹੋ ਕੇ ਮੇਰੀ ਬੇਨਤੀ ਸੁਣਨਾ ਕਰ। ਅਤੇ

## ਪੂਰਾ ਸਤਗੁਰੁ ਮੇਲਿ ਮਿਲਾਵੈ; ਸਭ ਚੂਕੈ ਮਨ ਕੀ ਚਿੰਤੀ ॥

ਮੇਰੀ ਬੇਨਤੀ ਨੂੰ ਸੁਣ ਕੇ ਮੈਨੂੰ ਪੂਰਾ = ਪੂਰਨ ਸਤਿਗੁਰੂ (ਸ੍ਰੀ ਗੁਰੂ ਰਾਮਦਾਸ ਸਾਹਿਬ) ਜੀ ਦੇ ਗੁਰਸਿੱਖੀ ਦੇ ਮੇਲਿ = ਮਿਲਾਪ ਵਿਚ ਮਿਲਾਵੈ = ਮਿਲਾਉਣਾ ਕਰ, ਜਿਸ ਕਰਕੇ ਮੇਰੇ ਮਨ = ਚਿਤ ਕੀ = ਦੀ ਚਿੰਤੀ = ਚਿੰਤਾ ਸਭ = ਸਾਰੀ ਚੂਕੈ = ਚੁੱਕੀ ਜਾਵੇ, ਦੂਰ ਹੋ ਜਾਵੇ। ਅਤੇ

## ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ;
## ਜਨ ਨਾਨਕ ਸੁਖਿ ਵਸੰਤੀ ॥੪॥੧੨॥੬੨॥

ਸਤਿਗੁਰੂ ਜੀ ਕਥਨ ਕਰਦੇ ਹਨ ਜਦੋਂ ਸਤਿਗੁਰਾਂ ਨੇ ਹਰਿ ਹਰਿ ਨਾਮ ਰੂਪੀ ਅਵਖਦੁ = ਦਾਰੂ ਨੂੰ, ਉਪਦੇਸ਼ ਦੇ ਕੇ ਮੇਰੇ ਰਿਦੇ ਰੂਪੀ ਮੁਖ ਵਿਚ ਪਾਇਆ ਤਾਂ ਫੇਰ ਮੇਰੀ ਜਨ = ਦਾਸ ਦੀ ਜਿੰਦ ਸੁਖ ਦੇ ਸਹਿਤ ਵਸੰਤੀ = ਵੱਸ ਗਈ **ਵਾ:** ਤਾਂ ਮੇਰੀ ਸੰਸਾਰਾਕਾਰ ਵਿਰਤੀ ਬ੍ਰਹਮਾਕਾਰ ਹੋ ਕੇ ਸੁਖ ਸਰੂਪ ਵਿਚ ਵੱਸ ਗਈ ॥੪॥੧੨॥੬੨॥

## ਸੋਰਠਿ ਮਹਲਾ ੫ ॥
## ਸਿਮਰਿ ਸਿਮਰਿ ਪ੍ਰਭ ਭਏ ਅਨੰਦਾ; ਦੁਖ ਕਲੇਸ ਸਭਿ ਨਾਠੇ ॥

ਸਿਮਰਿ = ਸਿਮਰਨੇ ਯੋਗ ਪ੍ਰਭ = ਪਰਮੇਸ਼ਰ ਦੇ ਨਾਮ ਨੂੰ ਮਨ, ਬਾਣੀ, ਸਰੀਰ ਕਰਕੇ ਸਿਮਰਿ = ਸਿਮਰਨੇ ਵਾਲੇ ਜੀਵ ਅਨੰਦਾ = ਅਨੰਦ ਦੇ ਸਹਿਤ ਭਏ = ਹੋ ਜਾਂਦੇ ਹਨ ਤੇ ਉਨ੍ਹਾਂ ਦੇ ਜੰਮਣ ਮਰਨ ਦੇ ਦੁਖ = ਕਸ਼ਟ ਤੇ ਪੰਜ ਪ੍ਰਕਾਰ ਦੇ ਕਲੇਸ ਆਦਿ ਸਭਿ = ਸਾਰੇ ਨਾਠੇ = ਨੱਸ ਜਾਂਦੇ ਹਨ, ਨਵਿਰਤ ਹੋ ਜਾਂਦੇ ਹਨ।

## ਗੁਨ ਗਾਵਤ ਧਿਆਵਤ ਪ੍ਰਭੁ ਅਪਨਾ; ਕਾਰਜ ਸਗਲੇ ਸਾਂਠੇ ॥੧॥

ਐਸੇ ਗੁਰਮੁਖ ਜਨ ਅਪਨਾ = ਆਪਦਾ ਜਾਣ ਕੇ ਪ੍ਰਭੂ ਦੇ ਕੀਰਤਨ ਦੁਆਰਾ ਗੁਣਾਂ ਨੂੰ ਗਾਵਤ = ਗਾਉਂਦਿਆਂ ਹੋਇਆਂ, ਹਿਰਦੇ ਕਰਕੇ ਧਿਆਵਤ = ਧਿਆਉਂਦਿਆਂ ਹੋਇਆਂ ਆਪਣੇ ਸਗਲੇ = ਸਾਰੇ ਵਿਵਹਾਰਕ ਤੇ ਪ੍ਰਮਾਰਥ ਦੀ ਪ੍ਰਾਪਤੀ ਦੇ ਕਾਰਜ = ਕੰਮ ਸਾਂਠੇ = ਸੰਵਾਰ ਲੈਂਦੇ ਹਨ, ਸਿਰੇ ਚਾੜ੍ਹ ਲੈਂਦੇ ਹਨ **ਵਾ:** ਪੂਰੇ ਕਰ ਲੈਂਦੇ ਹਨ ॥੧॥ ਅਤੇ ਇਉਂ ਬੇਨਤੀਆਂ ਕਰਦੇ ਹਨ ਕਿ :

## ਜਗਜੀਵਨ; ਨਾਮੁ ਤੁਮਾਰਾ ॥

ਹੇ ਪਰਮੇਸ਼ਰ ! ਤੁਮਾਰਾ = ਤੁਹਾਡਾ ਨਾਮ ਜਗਜੀਵਨ = ਸੰਸਾਰ ਦਾ ਜੀਵਨ ਰੂਪ ਹੈ **ਵਾ:** ਸਾਰੇ ਜਗਤ ਨੂੰ ਚੇਤਨ ਸੱਤਾ ਦੇ ਕੇ ਜਿਉਂਦੇ ਕਰਨ ਵਾਲਾ ਹੈ।

## ਗੁਰ ਪੂਰੇ ਦੀਓ ਉਪਦੇਸਾ; ਜਪਿ ਭਉਜਲੁ ਪਾਰਿ ਉਤਾਰਾ ॥ਰਹਾਉ॥

ਇਹ ਅੰਮ੍ਰਿਤ ਨਾਮ ਦਾ ਪੂਰੇ = ਪੂਰਨ ਸਤਿਗੁਰੂ ਨਾਨਕ ਦੇਵ ਜੀ ਨੇ ਉਪਦੇਸ਼ ਦੀਓ = ਦਿੱਤਾ ਹੈ, ਜਿਸ

ਅੰਮ੍ਰਿਤ ਨਾਮ ਨੂੰ ਜਪ ਕੇ ਭਉਜਲੁ = ਸੰਸਾਰ-ਸਮੁੰਦਰ ਤੋਂ ਪਾਰ ਹੋ ਕੇ ਮੁਕਤੀ ਰੂਪ ਕਿਨਾਰੇ 'ਤੇ ਉਤਾਰਾ = ਉਤਰਨਾ ਹੁੰਦਾ ਹੈ **ਵਾ:** ਪਾਰ ਉਤਾਰਾ ਹੁੰਦਾ ਹੈ ॥ਰਹਾਉ॥

## ਤੂਹੈ ਮੰਤ੍ਰੀ ਸੁਨਹਿ ਪ੍ਰਭ ਤੂਹੈ; ਸਭੁ ਕਿਛੁ ਕਰਣੈਹਾਰਾ ॥

ਹੇ ਪ੍ਰਭੂ ! ਤੂਹੈ = ਤੂੰ ਆਪ ਹੀ ਗੁਰੂ ਰੂਪ ਮੰਤ੍ਰੀ = ਵਜ਼ੀਰ ਹੈਂ ਤੇ ਤੂਹੈ = ਤੂੰ ਆਪ ਹੀ ਆਪਣੇ ਸੇਵਕਾਂ ਭਗਤਾਂ ਦੀਆਂ ਅਰਦਾਸਾਂ ਸੁਨਹਿ = ਸੁਣਨ ਵਾਲਾ ਪਾਤਸ਼ਾਹ ਰੂਪ ਹੈਂ **ਵਾ:** ਮੰਤ੍ਰੀ = ਵਜ਼ੀਰ ਰੂਪ ਭੀ ਤੂੰ ਹੀ ਹੈਂ ਤੇ ਮੰਤ੍ਰੀ ਦੀ ਸਲਾਹ ਸੁਣਨੇ ਵਾਲਾ ਬਾਦਸ਼ਾਹ ਰੂਪ ਭੀ ਤੂੰ ਹੀ ਹੈਂ ਅਤੇ ਤੂੰ ਹੀ ਸਭੁ = ਸਾਰਾ ਕਿਛੁ = ਕੁਝ ਕਰਣੈਹਾਰਾ = ਕਰਨ ਵਾਲਾ ਹੈਂ ਭਾਵ ਆਪ ਹੀ ਜਗਤ ਦੀ ਪਾਲਣਾ, ਪੋਸ਼ਣਾ ਤੇ ਲੈਅਤਾ ਕਰਨ ਵਾਲਾ ਹੈਂ।

## ਤੂ ਆਪੇ ਦਾਤਾ ਆਪੇ ਭੁਗਤਾ; ਕਿਆ ਇਹੁ ਜੰਤੁ ਵਿਚਾਰਾ ॥੨॥

ਤੂੰ ਆਪੇ = ਆਪ ਹੀ ਈਸ਼ਰ ਰੂਪ ਹੋ ਕੇ ਜੀਵਾਂ ਨੂੰ ਪਦਾਰਥਾਂ ਦੀਆਂ ਦਾਤਾਂ ਦੇਣ ਵਾਲਾ ਹੈਂ ਤੇ ਆਪੇ = ਆਪ ਹੀ ਜੀਵ ਰੂਪ ਹੋ ਕੇ ਭੋਗ ਪਦਾਰਥਾਂ ਨੂੰ ਭੁਗਤਾ = ਭੋਗਣ ਵਾਲਾ ਹੈਂ **ਵਾ:** ਆਪ ਹੀ ਗੁਰੂ ਰੂਪ ਹੋ ਕੇ ਬ੍ਰਹਮ ਗਿਆਨ ਦਾ ਦਾਤਾ ਹੈਂ ਤੇ ਆਪ ਹੀ ਜਗਿਆਸੂ ਰੂਪ ਹੋ ਕੇ ਬ੍ਰਹਮਾਨੰਦ ਨੂੰ ਭੋਗਣ ਵਾਲਾ ਹੈਂ, ਇਹ ਵਿਚਾਰਾ = ਤੁੱਛ ਜੰਤੁ = ਜੀਵ ਆਪ ਜੀ ਦੀ ਸੱਤਾ ਤੋਂ ਬਗ਼ੈਰ ਕਿਆ = ਕੀ ਕਰ ਸਕਦਾ ਹੈ, ਭਾਵ ਕੁਝ ਨਹੀਂ ਕਰ ਸਕਦਾ ॥੨॥

## ਕਿਆ ਗੁਣ ਤੇਰੇ ਆਖਿ ਵਖਾਣੀ; ਕੀਮਤਿ ਕਹਣੁ ਨ ਜਾਈ ॥

ਹੇ ਅੰਤਰਜਾਮੀ ! ਤੇਰੇ = ਤੁਹਾਡੇ ਕਿਆ = ਕਿਹੜੇ-ਕਿਹੜੇ ਗੁਣ ਮੁਖ ਦੁਆਰਾ **ਵਾ:** ਅਖਾਣਾਂ ਦੁਆਰਾ ਆਖਿ = ਕਹਿ ਕੇ ਵਖਾਣੀ = ਕਥਨ ਕਰੀਏ, ਕਿਉਂਕਿ ਆਪ ਜੀ ਦੇ ਗੁਣਾਂ ਦੀ ਕੀਮਤ ਕਿਸੇ ਪਾਸੋਂ ਕਹਣੁ = ਕਥਨ ਨ = ਨਹੀਂ ਕੀਤੀ ਜਾਈ = ਜਾਂਦੀ।

## ਪੇਖਿ ਪੇਖਿ ਜੀਵੈ ਪ੍ਰਭੁ ਅਪਨਾ; ਅਚਰਜੁ ਤੁਮਹਿ ਵਡਾਈ ॥੩॥

ਹੇ ਪਰਮੇਸ਼ਰ ਜੀ ! ਅਸੀਂ ਅਪਨਾ = ਆਪ ਜੀ ਦੇ ਦਰਸ਼ਨਾਂ ਨੂੰ ਮਨ ਬੁੱਧ ਰੂਪ **ਵਾ:** ਵੈਰਾਗ, ਵਿਵੇਕ ਰੂਪ ਨੇਤਰਾਂ ਨਾਲ ਪੇਖਿ ਪੇਖਿ = ਵੇਖ ਵੇਖ ਕੇ ਜੀਵੈ = ਜਿਉਂਦੇ ਹਾਂ **ਵਾ:** ਗੁਰਮੁਖ ਜਨ ਆਪ ਜੀ ਦੇ ਦਰਸ਼ਨਾਂ ਨੂੰ ਮਨ ਬੁੱਧ ਰੂਪੀ ਨੇਤਰਾਂ ਨਾਲ ਵੇਖ ਵੇਖ ਕੇ ਜਿਉਂਦੇ ਹਨ, ਕਿਉਂਕਿ ਤੁਮਹਿ = ਤੁਹਾਡੀ ਵਡਾਈ = ਵਡਿਆਈ ਬੜੀ ਅਚਰਜੁ = ਅਸਚਰਜ ਹੈ ॥੩॥

## ਧਾਰਿ ਅਨੁਗ੍ਰਹੁ ਆਪਿ ਪ੍ਰਭ ਸ੍ਵਾਮੀ; ਪਤਿ ਮਤਿ ਕੀਨੀ ਪੂਰੀ ॥

ਹੇ ਸ੍ਵਾਮੀ = ਮਾਲਕ ਪ੍ਰਭ = ਪਰਮੇਸ਼ਰ ! ਜਿਨ੍ਹਾਂ 'ਤੇ ਆਪ ਜੀ ਨੇ ਅਨੁਗ੍ਰਹੁ = ਕ੍ਰਿਪਾ ਦ੍ਰਿਸ਼ਟੀ ਧਾਰਿ = ਧਾਰੀ ਹੈ, ਉਨ੍ਹਾਂ ਦੀ ਇਸ ਲੋਕ ਵਿਚ ਪਤਿ = ਪ੍ਰਤਿਸ਼ਟਾ ਹੈ, ਅਤੇ ਉਨ੍ਹਾਂ ਦੀ ਆਤਮ ਵਿਸ਼ੈਣੀ ਮਤਿ = ਬੁੱਧ ਪੂਰੀ = ਪੂਰਨ ਬ੍ਰਹਮ ਗਿਆਨ ਦੇ ਸਹਿਤ ਕੀਨੀ = ਕਰ ਦਿੱਤੀ ਹੈ **ਵਾ:** ਹੇ ਪਰਮੇਸ਼ਰ ਜੀ ! ਆਪ ਜੀ ਨੇ ਅਨੁਗ੍ਰਹੁ = ਕ੍ਰਿਪਾ ਦ੍ਰਿਸ਼ਟੀ ਧਾਰ ਕੇ ਇਸ ਲੋਕ 'ਚ ਪੂਰੀ ਪਤਿ ਤੇ ਮਤ ਦੇਣਾ ਕੀਨੀ = ਕੀਤੀ ਹੈ।

## ਸਦਾ ਸਦਾ ਨਾਨਕ ਬਲਿਹਾਰੀ; ਬਾਛਉ ਸੰਤਾ ਧੂਰੀ ॥੪॥੧੩॥੬੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ਜੀ ! ਅਸੀਂ ਸੈਂਕੜੇ ਵਾਰੀ ਸਦਾ ਸਦਾ = ਹਮੇਸ਼ਾ ਹਮੇਸ਼ਾ ਆਪ ਜੀ ਤੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ ਤੇ ਜਿਨ੍ਹਾਂ ਸੰਤ ਜਨਾਂ ਦਾ ਆਪ ਜੀ ਦੇ ਚਰਨਾਂ ਕਮਲਾਂ

ਨਾਲ ਹਰ ਵਕਤ ਚਿਤ ਜੁੜਿਆ ਹੋਇਆ ਹੈ, ਉਨ੍ਹਾਂ ਸੰਤਾਂ ਦੀ ਚਰਨ ਧੂਰੀ = ਧੂੜੀ ਨੂੰ ਸ਼ਰਧਾ ਸਹਿਤ ਬਾਛਉ = ਚਾਹੁੰਦੇ ਹਾਂ ॥੪॥੧੩॥੬੩॥

## ਸੋਰਠਿ ਮ: ੫ ॥ ਗੁਰੁ ਪੂਰਾ; ਨਮਸਕਾਰੇ ॥ ਪ੍ਰਭਿ; ਸਭੇ ਕਾਜ ਸਵਾਰੇ ॥

ਅਸੀਂ ਪੂਰਾ = ਪੂਰਨ ਗੁਰੁ = ਸਤਿਗੁਰੂ (ਸ੍ਰੀ ਗੁਰੂ ਰਾਮਦਾਸ) ਜੀ ਦੇ ਚਰਨਾਂ ਵਿਚ ਨਮਸਕਾਰੇ = ਬੰਦਨਾ ਕਰਦੇ ਹਾਂ। ਜਿਨ੍ਹਾਂ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਨਾਲ ਪ੍ਰਭਿ = ਪਰਮੇਸ਼ਰ ਨੇ ਸਾਡੇ ਸਭੇ = ਸਾਰੇ ਵਿਵਹਾਰਕ ਤੇ ਪਰਮਾਰਥ ਕਾਜ = ਕੰਮ ਸਵਾਰੇ = ਸੰਵਾਰ ਦਿੱਤੇ ਹਨ **ਵਾ:** ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦਾ ਰਚਨਾ, ਅੰਮ੍ਰਿਤ ਸਰੋਵਰ ਦਾ ਖੁਦਵਾਉਣਾ ਆਦਿ ਸਾਰੇ ਕਾਰਜ ਸੰਵਾਰ ਦਿੱਤੇ ਹਨ।

## ਹਰਿ; ਅਪਣੀ ਕਿਰਪਾ ਧਾਰੀ ॥ ਪ੍ਰਭ; ਪੂਰਨ ਪੈਜ ਸਵਾਰੀ ॥੧॥

ਹਰਿ = ਪਰਮੇਸ਼ਰ ਨੇ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਕੀਤੀ ਹੈ। ਪ੍ਰਭ = ਪਰਮੇਸ਼ਰ ਨੇ ਸਾਡੀ ਸੇਵਕਾਂ ਦੀ ਪੂਰਨ = ਪੂਰੀ ਪੈਜ = ਪ੍ਰਤੱਗਿਆ ਸਵਾਰੀ = ਸੰਵਾਰਨਾ ਕੀਤੀ ਹੈ ॥੧॥

## ਅਪਨੇ ਦਾਸ ਕੌ; ਭਇਓ ਸਹਾਈ ॥

ਅਪਨੇ = ਆਪਦੇ ਦਾਸ = ਸੇਵਕ ਕੌ = ਦਾ ਪਰਮੇਸ਼ਰ ਆਪ ਹੀ ਲੋਕ ਪ੍ਰਲੋਕ ਵਿਚ ਸਹਾਈ = ਸਹਾਇਕ ਭਇਓ = ਹੋਇਆ ਹੈ।

## ਸਗਲ ਮਨੋਰਥ ਕੀਨੇ ਕਰਤੈ; ਊਣੀ ਬਾਤ ਨ ਕਾਈ ॥ਰਹਾਉ॥

ਕਰਤੈ = ਜਗਤ ਨੂੰ ਰਚਨ ਵਾਲੇ ਪਰਮੇਸ਼ਰ ਨੇ ਸਾਡੇ ਮਨ ਦੇ ਸਗਲ = ਸਾਰੇ ਮਨੋਰਥ = ਸੰਕਲਪ ਪੂਰੇ ਕਰ ਕੀਨੇ = ਦਿੱਤੇ ਹਨ ਅਤੇ ਧਰਮ, ਅਰਥ, ਕਾਮ, ਮੋਖ ਵਜੋਂ ਕਾਈ = ਕੋਈ ਵੀ ਊਣੀ = ਖ਼ਾਲੀਪਨ **ਵਾ:** ਊਣਤਾਈ ਵਾਲੀ ਬਾਤ = ਗੱਲ ਨ = ਨਹੀਂ ਹੈ **ਵਾ:** ਕੋਈ ਵੀ ਗੱਲ ਸਾਧਨਾਂ ਦੀ ਊਣੀ ਨਹੀਂ ਰਹੀ ॥ਰਹਾਉ॥

## ਕਰਤੈ ਪੁਰਖਿ; ਤਾਲੁ ਦਿਵਾਇਆ ॥ ਪਿਛੈ ਲਗਿ ਚਲੀ; ਮਾਇਆ ॥

ਕਰਤੈ = ਕਰਤਾ ਪੁਰਖ ਪਰਮੇਸ਼ਰ ਨੇ ਆਪ ਹੀ ਇਹ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਤਾਲੁ = ਸਰੋਵਰ ਦਿਵਾਇਆ = ਲਗਵਾਇਆ ਭਾਵ ਬਣਵਾਉਣਾ ਕੀਤਾ ਹੈ। ਉਸੇ ਪਰਮੇਸ਼ਰ ਦੀ ਮਿਹਰ ਨਾਲ ਹੀ ਮਾਇਆ ਸੇਵਾ ਕਰਨ ਲਈ ਪਿਛੈ = ਪਿੱਛੇ-ਪਿੱਛੇ ਲੱਗ ਕੇ ਚਲੀ ਆਉਂਦੀ ਹੈ **ਵਾ:** ਮਾਇਆ ਹੁਕਮ ਵਿਚ ਸੇਵਾ ਕਰਨ ਲੱਗ ਪਈ ਹੈ, ਭਾਵ ਮਾਇਆ ਬੇਅੰਤ ਆਉਣ ਲੱਗ ਪਈ ਹੈ **ਅਥਵਾ** ਕਰਤੇ ਪੁਰਖ ਨੇ ਆਪ ਹੀ ਸਤਿਸੰਗਤ ਰੂਪੀ ਤਾਲ ਦਿਵਾਇਆ ਭਾਵ ਬਣਾਇਆ ਹੈ **ਵਾ:** ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਨੂੰ ਕਰਤਾ ਪੁਰਖ ਨੇ ਸਤਿਸੰਗਤ ਰੂਪੀ ਤਲ ਵਿੱਚੋਂ ਗੁਰਾਂ ਰਾਹੀਂ ਸ਼ੁਭ ਗੁਣ **ਵਾ:** ਦੈਵੀ ਸੰਪਦਾ ਨੂੰ ਦਿਵਾ ਦਿੱਤਾ ਹੈ। ਉਨ੍ਹਾਂ ਦੇ ਮਾਇਆ ਪਿੱਛੇ ਭਾਵ ਆਗਿਆਕਾਰ ਹੋ ਕੇ ਚੱਲਣ ਲੱਗ ਪੈਂਦੀ ਹੈ ਭਾਵ ਕੋਈ ਵੀ ਦੁਖ ਨਹੀਂ ਦੇ ਸਕਦੀ।

**ਸਾਖੀ—ਸਕੇਤ ਮੰਡੀ ਦੇ ਰਾਜੇ ਦੀ :** ਭਾਈ ਕਲਿਆਣਾ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਆਤਮ ਗਿਆਨੀ ਅਤੇ ਅਨਿੰਨ ਸੇਵਕ ਸੀ, ਜੋ ਸਤਿਗੁਰਾਂ ਦੇ ਹੁਕਮ ਅਨੁਸਾਰ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੀ ਰਚਨਾ ਸਮੇਂ ਸੰਗਤਾਂ ਤੋਂ ਦਸਵੰਧ ਦੀ ਮਾਇਆ ਲੈਣ ਲਈ ਪਹਾੜੀ ਇਲਾਕੇ ਵੱਲ ਗਿਆ, ਸਕੇਤ ਮੰਡੀ ਦੇ ਮੁਕਾਮ ’ਤੇ ਇਸ ਗੁਰਸਿੱਖ ’ਤੇ ਇਕ ਭਾਰੀ ਵਿਪਦਾ ਆਈ, ਕ੍ਰਿਸ਼ਨ ਜਨਮ ਅਸ਼ਟਮੀ ਦਾ ਵ੍ਰਤ ਨਾ ਰੱਖਣ ਕਰਕੇ ਅਤੇ ਠਾਕੁਰ ਦੁਆਰੇ ਜਾ ਕੇ ਪੂਜਨ ਨਾ ਕਰਨ ਦੇ ਅਪਰਾਧ ਵਿਚ ਸਕੇਤ ਮੰਡੀ ਦੇ ਰਾਜੇ ਦੇ ਹੁਕਮ ਨਾਲ ਭਾਈ ਕਲਿਆਣੇ ਨੂੰ ਕੈਦ ਕਰ ਲਿਆ, ਰਾਜੇ ਨੇ ਭਾਈ ਸਾਹਿਬ ਜੀ ਨੂੰ ਨਾਸਤਕ ਜਾਣ ਕੇ ਲੱਤ

ਵੱਢਣ ਦੀ ਭਾਰੀ ਸਜ਼ਾ ਦੇ ਹੁਕਮ ਦੇ ਦਿੱਤੇ, ਜਦੋਂ ਜਲਾਦ ਭਾਈ ਸਾਹਿਬ ਜੀ ਦੀ ਲੱਤ ਵੱਢਣ ਲੱਗਾ ਤਾਂ ਉਸੇ ਵੇਲੇ ਸਕੇਤ ਮੰਡੀ ਦਾ ਹਰੀਸੈਨ ਰਾਜਾ ਬੇਹੋਸ਼ ਹੋ ਕੇ ਧਰਤੀ 'ਤੇ ਡਿੱਗ ਪਿਆ। ਤਾਂ ਵਜ਼ੀਰਾਂ ਨੇ ਜਲਾਦ ਨੂੰ ਸਿੱਖ ਦੀ ਲੱਤ ਕੱਟਣ ਤੋਂ ਹਟਾ ਦਿੱਤਾ ਤੇ ਵਜ਼ੀਰ ਸਿੱਖ ਦੇ ਚਰਨੀਂ ਪੈ ਗਏ ਕਿ ਮਹਾਤਮਾ ਜੀ ਸਾਨੂੰ ਤੇ ਰਾਜੇ ਨੂੰ ਬਖ਼ਸ਼ ਲਵੋ, ਤਾਂ ਭਾਈ ਸਾਹਿਬ ਜੀ ਨੂੰ ਦਇਆ ਆਈ ਤੇ ਕਹਿਣ ਲੱਗੇ ਕਿ ਜਿਸ ਸਤਿਗੁਰਾਂ ਨੇ ਮੇਰੀ ਰੱਖਿਆ ਕੀਤੀ ਹੈ, ਉਨ੍ਹਾਂ ਸਤਿਗੁਰਾਂ ਦਾ ਧਿਆਨ ਧਰ ਕੇ ਅਰਦਾਸ ਕਰਦੇ ਹਾਂ ਅਤੇ ਤੁਸੀਂ ਸਾਰੇ ਸਿੱਖੀ ਧਾਰਨ ਕਰੋ, ਸਤਿਗੁਰੂ ਜੀ ਕਿਰਪਾ ਕਰਨਗੇ। ਭਾਈ ਸਾਹਿਬ ਜੀ ਨੇ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕੀਤੀ ਤਾਂ ਰਾਜੇ ਨੂੰ ਹੋਸ਼ ਆ ਗਈ ਤੇ ਭਾਈ ਸਾਹਿਬ ਜੀ ਦੇ ਚਰਨੀਂ ਪੈ ਗਿਆ ਤੇ ਆਪਣਾ ਅਪਰਾਧ ਬਖ਼ਸ਼ਾਇਆ। ਫੇਰ ਭਾਈ ਕਲਿਆਣਾ ਜੀ ਦੇ ਨਾਲ ਗੁਰੂ ਸਾਹਿਬ ਜੀ ਦੇ ਦਰਸ਼ਨ ਕਰਨ ਲਈ ਰਾਜਾ, ਵਜ਼ੀਰਾਂ ਤੇ ਰਾਣੀਆਂ ਸਮੇਤ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚਿਆ। ਜਦੋਂ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਸਤਿਗੁਰਾਂ ਦੇ ਨਜ਼ਦੀਕ ਗਿਆ ਤਾਂ ਸਤਿਗੁਰੂ ਜੀ ਦੱਖਣੀ ਓਅੰਕਾਰ ਬਾਣੀ ਦੀ ਇਹ ਤੁਕ ਪੜ੍ਹ ਰਹੇ ਸਨ; ਜੈਸਾ ਕਿ :

**ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥** *(ਅੰਗ ੯੩੭)*

ਜਦੋਂ ਸਤਿਗੁਰੂ ਜੀ ਨੇ ਇਹ ਤੁਕ ਪੜ੍ਹੀ ਤਾਂ ਰਾਜੇ ਦੇ ਹਿਰਦੇ ਅੰਦਰ ਸ਼ੰਕਾ ਫੁਰੀ ਕਿ ਜਦੋਂ ਲਿਖੇ ਹੋਏ ਲੇਖ ਮੱਥੇ ਦੇ ਨਹੀਂ ਮਿਟਣੇ ਤਾਂ ਫੇਰ ਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਆਉਣ ਦਾ ਕੀ ਫ਼ਾਇਦਾ ਹੈ। ਜਦੋਂ ਸਤਿਗੁਰਾਂ ਨੇ ਬਾਣੀ ਸੰਪੂਰਨ ਕੀਤੀ ਤੇ ਹੱਸ ਕੇ ਕਹਿਣ ਲੱਗੇ ਕਿ ਰਾਜਨ ਗੁਰੂ ਦੀ ਸ਼ਰਨ ਵਿਚ ਆਉਣ ਦਾ ਫ਼ਾਇਦਾ ਹੈ। ਕਹਿਣ ਲੱਗਾ—ਮਹਾਰਾਜ ਮੈਨੂੰ ਸਮਝ ਨਹੀਂ ਆਈ ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਤੈਨੂੰ ਕੱਲ ਨੂੰ ਦੱਸਾਂਗੇ ਕਿ ਸ਼ਰਨ ਵਿਚ ਆਉਣ ਦਾ ਕੀ ਫ਼ਾਇਦਾ ਹੈ। ਜਿਸ ਵੇਲੇ ਰਾਜਾ ਰਾਤ ਨੂੰ ਸੁੱਤਾ ਤਾਂ ਸੁਪਨੇ ਵਿਚ ਇਹ ਮਰ ਗਿਆ ਤੇ ਮਰਨ ਤੋਂ ਬਾਅਦ ਦੂਸਰਾ ਚੰਡਾਲਾ ਦੇ ਘਰ ਜਨਮ ਲਿਆ ਤੇ ਪੰਜਾਹ ਸਾਲ ਦੀ ਆਯੂ ਭੋਗ ਕੇ ਮਰ ਗਿਆ ਤੇ ਘਰ ਵਿਚ ਘਰਵਾਲੀ ਤੇ ਬੱਚਿਆਂ ਨੂੰ ਵੈਣ ਪਾਉਂਦਾ ਛੱਡ ਗਿਆ ਤੇ ਉਧਰ ਰਾਜੇ ਨੂੰ ਜਾਗ ਆ ਗਈ। ਤੇ ਦੁਬਾਰਾ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਆਇਆ ਤਾਂ ਰਾਜਾ ਬੜਾ ਉਦਾਸ ਸੀ, ਸਤਿਗੁਰੂ ਜੀ ਕਹਿਣ ਲੱਗੇ ਰਾਜਨ ਬੜਾ ਉਦਾਸ ਹੈਂ ਕਿਤੇ ਸ਼ਿਕਾਰ ਖੇਡਣ ਦਾ ਤਾਂ ਨੀਂ ਮਨ ਵਿਚ ਖ਼ਿਆਲ ਹੈ, ਚੱਲ ਅੱਜ ਅਸੀਂ ਵੀ ਤੇਰੇ ਨਾਲ ਸ਼ਿਕਾਰ ਖੇਡਣ ਲਈ ਚੱਲਦੇ ਹਾਂ। ਰਾਜਾ ਸਤਿਗੁਰਾਂ ਦਾ ਬਚਨ ਮੰਨ ਕੇ ਸ਼ਿਕਾਰ ਖੇਡਣ ਲਈ ਨਾਲ ਚੱਲ ਪਿਆ, ਗੁਰੂ ਕੇ ਬਾਗ਼ ਵਾਲੇ ਅਸਥਾਨ ਤੋਂ ਰਾਜੇ ਦੇ ਅੱਗੋਂ ਹਰਨ ਦਾ ਸ਼ਿਕਾਰ ਨਿਕਲਿਆ ਤਾਂ ਰਾਜਾ ਸ਼ਿਕਾਰ ਦੇ ਪਿੱਛੇ ਲੱਗ ਗਿਆ, ਹਰਨ ਅਲੋਪ ਹੋ ਗਿਆ ਤਾਂ ਰਾਜਾ ਰਾਤ ਦੇ ਸੁਪਨੇ ਵਿਚ ਵਾਪਰੀ ਘਟਨਾ ਦਾ ਵਿਆਕੁਲ ਹੋਇਆ, ਕੱਚੇ ਤਲਾਅ ਦੇ ਕੋਲ ਆ ਕੇ ਖੜ੍ਹ ਗਿਆ ਘੋੜੇ ਨੂੰ ਪਾਣੀ ਪਿਆਇਆ ਤੇ ਪਾਣੀ ਪਿਆ ਕੇ ਆਰਾਮ ਕਰਨ ਲੱਗ ਪਿਆ, ਸਤਿਗੁਰੂ ਅਜੇ ਪਿੱਛੇ ਹੀ ਆ ਰਹੇ ਸਨ, ਇਤਨੇ ਨੂੰ ਜੋ ਰਾਤ ਨੂੰ ਸੁਪਨੇ ਵਿਚ ਪੁੱਤਰ ਬਣਿਆ ਦਿਸਿਆ ਸੀ। ਉਹ ਉਥੇ ਆਇਆ ਤੇ ਰਾਜੇ ਨੂੰ ਵੇਖ ਕੇ ਆਪਣੀ ਮਾਂ ਨੂੰ ਕਹਿਣ ਲੱਗਾ ਕਿ ਮਾਂ ਆਪਾਂ ਕਹਿੰਦੇ ਸੀ ਕਿ ਮੇਰਾ ਪਿਉ ਮਰ ਗਿਆ ਹੈ, ਉਹ ਤਾਂ ਸੋਹਣਾ ਘੋੜਾ ਲੈ ਕੇ ਰਾਜੇ ਦਾ ਲਿਬਾਸ ਬਣਾ ਕੇ ਤਲਾਅ ਦੇ ਕਿਨਾਰੇ ਆਰਾਮ ਕਰ ਰਿਹਾ ਹੈ। ਇਸ ਸੁਪਨੇ ਵਾਲਾ ਪੁੱਤਰ ਤੇ ਇਸਤਰੀ ਕੋਲ ਆ ਕੇ ਝਗੜਾ ਕਰਨ ਲੱਗੇ ਕਿ ਤੂੰ ਇਥੇ ਆਰਾਮ ਨਾਲ ਪਿਆ ਹੈਂ, ਘਰ ਦੇ ਕੰਮ-ਕਾਰ ਕੌਣ ਕਰੇਗਾ। ਇਤਨੇ ਨੂੰ ਇਸ ਦੇ ਹੋਰ ਸੰਬੰਧੀ ਵੀ ਆ ਗਏ ਜਿਨ੍ਹਾਂ ਨਾਲ ਪੰਜਾਹ ਸਾਲ ਉਮਰ ਦੇ ਕੱਟੇ ਸਨ, ਰਾਜਾ ਕਹਿਣ ਲੱਗਾ ਕਿ ਮੈਂ ਤਾਂ ਸਕੇਤ ਮੰਡੀ ਦਾ ਰਾਜਾ ਹਾਂ। ਤੁਹਾਡਾ ਸੰਬੰਧੀ ਨਹੀਂ ਹਾਂ, ਕਿਸੇ ਨੇ ਵੀ ਇਸ ਦੀ ਗੱਲ ਨਾ ਸੁਣੀ। ਇਤਨੇ ਨੂੰ ਸਤਿਗੁਰੂ ਰਾਜੇ ਕੋਲ ਸਿੱਖਾਂ ਸਮੇਤ ਆ ਗਏ। ਸਤਿਗੁਰਾਂ ਨੇ ਉਨ੍ਹਾਂ ਸੰਬੰਧੀਆਂ ਨੂੰ ਪੁੱਛਿਆ ਕਿ ਕੀ ਕਾਰਨ ਹੈ ਤੁਸੀਂ ਇਸ ਦੇ ਦੁਆਲੇ ਘੇਰਾ ਘੱਤਿਆ ਹੈ। ਤਾਂ ਰਾਜੇ ਦੇ ਸੁਪਨੇ ਵਾਲੇ ਸੰਬੰਧੀ ਕਹਿਣ ਲੱਗੇ ਇਹ ਸਾਡਾ ਸੰਬੰਧੀ ਹੈ ਹੁਣ

ਪਾਤਸ਼ਾਹੀ ਲਿਬਾਸ ਪਾ ਕੇ ਘੋੜਾ ਲੈ ਕੇ ਕਿਤੋਂ ਆ ਗਿਆ ਹੈ, ਤਾਂ ਸਤਿਗੁਰੂ ਜੀ ਰਾਜੇ ਦੇ ਸੰਬੰਧੀਆਂ ਨੂੰ ਕਹਿਣ ਲੱਗੇ ਕਿ ਤੁਸੀਂ ਆਪਣਾ ਮੁਰਦਾ ਦੱਬਿਆ ਸੀ ਕਿ ਸਾੜ੍ਹਿਆ ਸੀ ਤਾਂ ਕਹਿਣ ਲੱਗੇ ਕਿ ਅਸੀਂ ਦੱਬਿਆ ਸੀ ਤਾਂ ਸਤਿਗੁਰਾਂ ਨੇ ਕਿਹਾ ਕਿ ਪਹਿਲਾਂ ਜਾ ਕੇ ਕਬਰ ਵਿੱਚੋਂ ਦੇਖੋ ਕਿ ਤੁਹਾਡਾ ਮੁਰਦਾ ਉਥੇ ਹੈ ਜਾਂ ਨਹੀਂ, ਇਤਨਾ ਸੁਣ ਕੇ ਉਹ ਸੰਬੰਧੀ ਚਲੇ ਗਏ ਤੇ ਜਾ ਕੇ ਕਬਰ ਵੇਖੀ ਤਾਂ ਮੁਰਦਾ ਨਿਕਲ ਆਇਆ ਤੇ ਉਨ੍ਹਾਂ ਦਾ ਝਗੜਾ ਮਿਟ ਗਿਆ। ਫੇਰ ਰਾਜਾ ਸਤਿਗੁਰਾਂ ਨੂੰ ਬੇਨਤੀ ਕਰਨ ਲੱਗਾ ਕਿ ਮਹਾਰਾਜ ਸੁਪਨੇ ਵਿਚ ਮੈਂ ਚੰਡਾਲ ਬਣ ਕੇ ਪੰਜਾਹ ਸਾਲ ਕੱਟੇ, ਇਹ ਕੀ ਕੌਤਕ ਹੈ ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਰਾਜਨ ਜੋ ਤੂੰ ਸ਼ੰਕਾ ਕਰਦਾ ਸੀ ਕਿ ਗੁਰੂ ਦੀ ਸ਼ਰਨ ਵਿਚ ਆਉਣ ਦਾ ਕੀ ਫ਼ਾਇਦਾ ਹੈ, ਉਸ ਦਾ ਉੱਤਰ ਇਹ ਹੈ ਕਿ ਤੂੰ ਪੰਜਾਹ ਸਾਲ ਚੰਡਾਲ ਦੇ ਘਰ ਜੰਮ ਕੇ ਭੋਗਣੇ ਸਨ, ਉਹ ਸਾਲ ਤੇਰੇ ਸੁਪਨੇ ਵਿਚ ਹੀ ਨਵਿਰਤ ਹੋ ਗਏ ਹਨ। ਤੂੰ ਝੂਠ ਨਾ ਮੰਨੇ ਇਸ ਲਈ ਤੈਨੂੰ ਪਰਿਵਾਰ ਵੀ ਦਿਖਾ ਦਿੱਤਾ ਜਿਹੜਾ ਤੂੰ ਚੰਡਾਲ ਦੇ ਜਨਮ ਵਿਚ ਜੰਮਿਆ ਸੀ, ਇਤਨੇ ਬਚਨ ਸੁਣ ਕੇ ਸਤਿਗੁਰਾਂ ਦੀ ਸ਼ਰਨ ਪਿਆ ਤੇ ਫੇਰ ਲੱਖ ਰੁਪਏ ਰਾਜੇ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਸੇਵਾ ਵਿਚ ਪਾਏ ਤੇ ਸਤਿਗੁਰਾਂ ਨੇ ਸੇਵਾ ਸ਼ੁਰੂ ਕਰਵਾ ਦਿੱਤੀ ਸੀ।

## ਤੋਟਿ; ਨ ਕਤਹੂ ਆਵੈ ॥ ਮੇਰੇ ਪੂਰੇ ਸਤਗੁਰ; ਭਾਵੈ ॥੨॥

ਕਤਹੂ = ਕਦੇ ਵੀ ਕਿਸੇ ਪ੍ਰਕਾਰ ਦਾ ਸਾਨੂੰ **ਵਾ:** ਭਗਤਾਂ ਨੂੰ ਮਾਇਆ ਕਰਕੇ **ਵਾ:** ਸ਼ੁਭ ਗੁਣਾਂ ਕਰਕੇ ਤੋਟਿ = ਘਾਟਾ ਨ = ਨਹੀਂ ਆਵੈ = ਆਉਂਦਾ ਕਿਉਂਕਿ ਮੇਰੇ ਪੂਰੇ = ਪੂਰਨ ਸਤਿਗੁਰੂ (ਸ੍ਰੀ ਗੁਰੂ ਰਾਮਦਾਸ ਸਾਹਿਬ) ਜੀ ਨੂੰ ਇਹੀ ਭਾਵੈ = ਭਾਉਂਦਾ ਹੈ ਕਿ ਮੈਨੂੰ ਜਗਿਆਸੂ ਨੂੰ ਸਰੂਪ ਦੀ ਪ੍ਰਾਪਤੀ ਹੋਵੇ **ਵਾ:** ਸਰੋਵਰ ਦਾ ਤਿਆਰ ਹੋਣਾ ਹੀ ਭਾਉਂਦਾ ਹੈ॥੨॥

## ਸਿਮਰਿ ਸਿਮਰਿ; ਦਇਆਲਾ ॥ ਸਭਿ ਜੀਅ ਭਏ; ਕਿਰਪਾਲਾ ॥

ਜੋ ਦਇਆਲਾ = ਕ੍ਰਿਪਾਲੂ ਪਰਮੇਸ਼ਰ ਦੇ ਸਿਮਰਿ = ਸਿਮਰਨ ਨੂੰ ਸਿਮਰਿ = ਸਿਮਰਦੇ ਹਨ। ਉਹ ਸਭਿ = ਸਾਰੇ ਜੀਅ = ਜੀਵ ਵੀ ਸਾਡੇ ਉੱਤੇ ਕਿਰਪਾਲਾ = ਕ੍ਰਿਪਾਲੂ ਭਏ = ਹੋਏ ਹਨ।

## ਜੈ ਜੈ ਕਾਰੁ; ਗੁਸਾਈ ॥ ਜਿਨਿ; ਪੂਰੀ ਬਣਤ ਬਣਾਈ ॥੩॥

ਇਸ ਕਰਕੇ ਅਸੀਂ ਉਸ ਗੁਸਾਈ (ਗੁ + ਸਾਈ) ਗੁ = ਪ੍ਰਿਥਵੀ ਦੇ ਸਾਈ = ਮਾਲਕ ਪਰਮੇਸ਼ਰ ਦੀ ਜੈ ਜੈ ਕਾਰ ਕਰਦੇ ਹਾਂ। ਜਿਨਿ = ਜਿਸ ਨੇ ਸਾਡੀ ਭਗਤਾਂ ਦੀ ਇਸ ਅੰਮ੍ਰਿਤ ਸਰੋਵਰ ਦੀ ਸੇਵਾ **ਵਾ:** ਭਗਤੀ ਦੀ **ਵਾ:** ਬ੍ਰਹਮ ਗਿਆਨ ਦੀ, ਪੂਰੀ ਬਣਤ = ਬਣਾਵਟ ਬਣਾਈ = ਬਣਾ ਦਿੱਤੀ ਹੈ॥੩॥

ਇਸ ਕਰਕੇ ਅਸੀਂ ਤਾਂ ਇਉਂ ਹੀ ਬੇਨਤੀ ਕਰਦੇ ਹਾਂ ਕਿ :

## ਤੂ; ਭਾਰੋ ਸੁਆਮੀ ਮੋਰਾ ॥ ਇਹੁ ਪੁੰਨੁ ਪਦਾਰਥੁ; ਤੇਰਾ ॥

ਹੇ ਪਰਮੇਸ਼ਰ ਜੀ! ਤੂ ਮੋਰਾ = ਮੇਰਾ ਸਭ ਤੋਂ ਭਾਰੋ = ਵੱਡਾ **ਵਾ:** ਸ੍ਰੇਸ਼ਟ ਸੁਆਮੀ = ਮਾਲਕ ਹੈਂ **ਵਾ:** ਤੂੰ ਭਾਰੋ ਭਾਵ ਅਧਿਸ਼ਠਾਨ ਸਰੂਪ ਹੈਂ ਤੇ ਮੇਰਾ ਸ਼੍ਰੋਮਣੀ ਮਾਲਕ ਹੈ।

ਹੇ ਪਰਮੇਸ਼ਰ! ਇਹ ਜਿਹੜਾ (ਅੰਮ੍ਰਿਤਸਰ ਸਾਹਿਬ) ਅੰਮ੍ਰਿਤ ਸਰੋਵਰ ਵਿਚ ਸੰਗਤਾਂ ਨੇ ਇਸ਼ਨਾਨ ਕਰਨਾ ਭਜਨ ਕਰਨਾ, ਕੀਰਤਨ ਸੁਣਨਾ ਤੇ ਪਦਾਰਥਾਂ ਨਾਲ ਲੰਗਰ ਚੱਲਣਾ ਆਦਿ ਪੁੰਨ = ਉਪਕਾਰ ਹਨ, ਇਹ ਸਭ ਤੇਰਾ = ਤੁਹਾਡੇ ਪ੍ਰਤਾਪ ਕਰਕੇ ਹੀ ਹੈ **ਅਥਵਾ** ਮੇਰੇ ਕੋਲ ਜਿਤਨਾ ਵੀ ਪਦਾਰਥ ਹੈ, ਇਹ ਸਭ ਤੁਹਾਡਾ ਹੀ ਪੁੰਨ = ਉਪਕਾਰ ਹੈ **ਵਾ:** ਇਹ ਜਿਹੜਾ ਪੁੰਨ ਭਜਨ ਸਿਮਰਨ ਦਾ ਲਾਭ ਤੇ ਪਦਾਰਥਾਂ ਦਾ ਸਫਲਾ ਹੋਣਾ **ਵਾ:** ਧਰਮ, ਅਰਥ ਕਾਮ ਮੋਖ ਦੀ ਪ੍ਰਾਪਤੀ ਹੋਣੀ ਹੈ, ਇਹ ਆਪ ਜੀ ਦੀ ਬਖ਼ਸ਼ਿਸ਼ ਹੈ।

## ਜਨ ਨਾਨਕ; ਏਕੁ ਧਿਆਇਆ ॥ ਸਰਬ ਫਲਾ; ਪੁੰਨੁ ਪਾਇਆ ॥੪॥੧੪॥੬੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਦਾਸਾਂ ਨੇ ਤਾਂ ਏਕੁ = ਇਕ ਅਕਾਲ ਪੁਰਖ ਆਪ ਜੀ ਨੂੰ ਹੀ ਧਿਆਇਆ = ਧਿਆਉਣਾ ਕੀਤਾ ਹੈ। ਆਪ ਜੀ ਦੀ ਕਿਰਪਾ ਸਦਕਾ ਗੁਰਾਂ ਦੁਆਰਾ ਅਸੀਂ ਸਰਬ = ਸਾਰੇ ਧਰਮ, ਅਰਥ ਕਾਮ, ਮੋਖ ਫਲਾਂ ਦਾ ਪੁੰਨੁ = ਪਵਿੱਤਰ ਫਲ ਪਾਇਆ = ਪਾਉਣਾ ਕੀਤਾ ਹੈ ॥੪॥੧੪॥੬੪॥

## ਸੋਰਠਿ ਮਹਲਾ ੫ ਘਰੁ ੩ ਦੁਪਦੇ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਦੋਂ ਸ੍ਰੀ ਅੰਮ੍ਰਿਤਸਰ ਸਾਹਿਬ ਪੱਕਾ ਤੀਰਥ ਬਣ ਗਿਆ ਤਾਂ ਅਠਾਹਠ ਤੀਰਥ ਪਵਿੱਤਰ ਹੋਣ ਵਾਸਤੇ ਸਤਿਗੁਰਾਂ ਦੀ ਸ਼ਰਨ ਵਿਚ ਆਏ ਤੇ ਬਖ਼ਸ਼ਿਸ਼ ਪ੍ਰਾਪਤ ਕਰ ਕੇ ਨਿਹਾਲ ਹੋਏ, ਉਸ ਵਕਤ ਸਿੱਖਾਂ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਸਤਿਗੁਰੂ ਜੀ ਜਦੋਂ ਅਸੀਂ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਦੇ ਹਾਂ, ਉਸ ਵਕਤ ਕਿਹੜੇ ਸ਼ਬਦ ਦਾ ਜਾਪ ਕਰਿਆ ਕਰੀਏ ਤਾਂ ਸੁਣ ਕੇ ਸਤਿਗੁਰੂ ਜੀ ਨੇ ਸਿੱਖਾਂ ਨੂੰ ਇਸ ਸ਼ਬਦ ਦਾ ਇਸ਼ਨਾਨ ਵੇਲੇ ਜਾਪ ਕਰਨ ਲਈ ਤੇ ਇਸ ਸਰੋਵਰ ਦਾ ਮਹਾਤਮ ਦੱਸਦਿਆਂ ਸੋਰਠ ਰਾਗਣੀ ਵਿਚ ਘਰੁ ੩ = ਤੀਸਰੇ ਸੁਰਤਾਲ ਵਿਚ (ਦੁਪਦੇ = ਦੋ ਪਦਿਆਂ ਵਾਲੇ) ਸ਼ਬਦ ਪਹਿਲਾਂ ਮੰਗਲ ਕਰਕੇ ਉਚਾਰਨ ਕਰਦਿਆਂ ਉਪਦੇਸ਼ ਦੇਣਾ ਕੀਤਾ।

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਾਰਿਆਂ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਰਾਮਦਾਸ ਸਰੋਵਰਿ; ਨਾਤੇ ॥ ਸਭਿ ਉਤਰੇ; ਪਾਪ ਕਮਾਤੇ ॥

ਜੋ ਪੁਰਖ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਅੰਮ੍ਰਿਤ ਸਰੋਵਰਿ = ਤਾਲ ਵਿਚ ਨਾਤੇ = ਇਸ਼ਨਾਨ ਕਰਦੇ ਹਨ, ਉਨ੍ਹਾਂ ਦੇ ਪਿਛਲੇ ਜਨਮਾਂ ਵਿਚ ਕਮਾਤੇ = ਕਮਾਏ ਹੋਏ ਸਭਿ = ਸਾਰੇ ਪਾਪ = ਗੁਨਾਹ ਉਤਰੇ = ਲਹਿ ਜਾਂਦੇ ਹਨ।[੧]

## ਨਿਰਮਲ ਹੋਏ; ਕਰਿ ਇਸਨਾਨਾ ॥ ਗੁਰਿ ਪੂਰੈ; ਕੀਨੇ ਦਾਨਾ ॥੧॥

ਉਹ ਇਸ਼ਨਾਨ ਕਰਿ = ਕਰਕੇ ਨਿਰਮਲ = ਉੱਜਲ ਮਨ ਵਾਲੇ ਹੋਏ = ਹੋ ਜਾਂਦੇ ਹਨ, ਕਿਉਂਕਿ ਉਨ੍ਹਾਂ ਨੂੰ ਪੂਰੈ = ਪੂਰਨ ਗੁਰਿ = ਸਤਿਗੁਰੂ ਰਾਮਦਾਸ ਸਾਹਿਬ ਜੀ ਨੇ ਅੰਮ੍ਰਿਤ ਸਰੋਵਰ ਦੇ ਇਸ਼ਨਾਨ ਦਾ **ਵਾ:** ਨਾਮ ਦਾ ਦਾਨਾ = ਦਾਨ ਦੇਣਾ ਕੀਨੇ = ਕੀਤਾ ਹੈ ॥੧॥ ਅਤੇ

## ਸਭਿ ਕੁਸਲ ਖੇਮ; ਪ੍ਰਭਿ ਧਾਰੇ ॥

ਉਨ੍ਹਾਂ ਨੂੰ ਸਭਿ = ਸਾਰੇ ਕੁਸਲ = ਸੁਖ ਤੇ ਲੋਕ-ਪ੍ਰਲੋਕ ਵਿਚ ਖੇਮ = ਰੱਖਿਆ ਹੋਣੀ ਆਦਿ ਸਭ ਪ੍ਰਭਿ = ਪਰਮੇਸ਼ਰ ਦੇ ਧਾਰੇ = ਆਸਰੇ ਪ੍ਰਾਪਤ ਹੋਏ ਹਨ।

## ਸਹੀ ਸਲਾਮਤਿ ਸਭਿ ਥੋਕ ਉਬਾਰੇ; ਗੁਰ ਕਾ ਸਬਦੁ ਵੀਚਾਰੇ ॥ਰਹਾਉ॥

ਜਿਨ੍ਹਾਂ ਨੇ ਗੁਰ = ਸਤਿਗੁਰਾਂ ਕਾ = ਦਾ ਸਬਦੁ = ਉਪਦੇਸ਼ ਵੀਚਾਰੇ = ਵੀਚਾਰਿਆ ਹੈ, ਉਨ੍ਹਾਂ ਦੇ ਸਹੀ = ਨਿਸਚੇ ਕਰਕੇ ਸਲਾਮਤਿ = ਇਸਥਿਤ ਰਹਿਣ ਵਾਲੇ ਪਰਮਾਤਮਾ ਨੇ ਕਿਰਪਾ ਕਰਕੇ ਸਭਿ = ਸਾਰੇ ਸ਼ੁਭ ਗੁਣਾਂ ਰੂਪੀ ਥੋਕ = ਪਦਾਰਥ ਜਿਉਂ ਦੇ ਤਿਉਂ ਉਬਾਰੇ = ਬਚਾਅ ਲਏ ਹਨ ॥ਰਹਾਉ॥

---

੧. ਇਥੇ ਬੀਬੀ ਰਜਨੀ ਜੀ ਦੀ ਸਾਖੀ ਲੱਗ ਸਕਦੀ ਹੈ।

## ਸਾਧਸੰਗਿ; ਮਲੁ ਲਾਥੀ ॥ ਪਾਰਬ੍ਰਹਮੁ; ਭਇਓ ਸਾਥੀ ॥

ਉਨ੍ਹਾਂ ਦੀ ਸਾਧ = ਸ੍ਰੇਸ਼ਟ ਜਨਾਂ ਦੀ ਸੰਗਿ = ਸੰਗਤ ਨਾਲ ਮਿਲਣੇ ਕਰਕੇ ਜਨਮਾਂ ਜਨਮਾਂਤਰਾਂ ਦੀ **ਵਾ:** ਪਾਪਾਂ ਦੀ ਮਲੁ = ਮੈਲ ਲਾਥੀ = ਲਹਿ ਗਈ ਹੈ। ਕਿਉਂਕਿ ਉਨ੍ਹਾਂ ਦਾ ਪਾਰਬ੍ਰਹਮੁ = ਪਰਮੇਸ਼ਰ ਆਪ ਸਾਥੀ = ਸੰਗੀ ਹੋ ਕੇ ਸਹਾਇਤਾ ਕਰਨ ਵਾਲਾ ਭਇਓ = ਹੋਇਆ ਹੈ।

## ਨਾਨਕ; ਨਾਮੁ ਧਿਆਇਆ ॥ ਆਦਿ ਪੁਰਖ; ਪ੍ਰਭੁ ਪਾਇਆ ॥੨॥੧॥੬੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਪੁਰਖਾਂ ਨੇ ਪਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਮਨ, ਬਾਣੀ, ਸਰੀਰ ਕਰਕੇ ਧਿਆਇਆ = ਧਿਆਉਣਾ ਕੀਤਾ ਹੈ। ਉਨ੍ਹਾਂ ਨੇ ਸਾਰਿਆਂ ਦੇ ਆਦਿ = ਮੁੱਢ ਰੂਪ ਪੁਰਖ = ਪੂਰਨ ਪ੍ਰਭੁ = ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ ॥੨॥੧॥੬੫॥

### ਦੂਸਰਾ ਅਰਥ

### ਰਾਮਦਾਸ ਸਰੋਵਰਿ; ਨਾਤੇ ॥ ਸਭਿ ਉਤਰੇ; ਪਾਪ ਕਮਾਤੇ ॥

ਹੇ ਭਾਈ ! ਜਿਹੜੇ ਰਾਮਦਾਸ (ਰਾਮ + ਦਾਸ) ਰਾਮ = ਪਰਮੇਸ਼ਰ ਦੇ ਦਾਸ = ਸੇਵਕਾਂ ਭਾਵ ਸੰਤਾਂ ਦੇ ਮਿਲਾਪ ਦੁਆਰਾ ਗੁਰਾਂ ਦੇ ਸਤਿਸੰਗਤ ਰੂਪੀ ਸਰੋਵਰਿ = ਤਾਲ ਵਿਚ ਮਨ, ਬਾਣੀ, ਸਰੀਰ ਕਰਕੇ ਇਸ਼ਨਾਨ ਕਰਦੇ ਹਨ **ਵਾ:** ਜੋ ਰਾਮ = ਪਰਮੇਸ਼ਰ ਦੀ ਪ੍ਰਾਪਤੀ ਦੀ ਦੱਸ ਪਾਉਣ ਵਾਲੇ ਪੂਰੇ ਸਤਿਗੁਰੂ ਜੀ ਹਨ, ਉਨ੍ਹਾਂ ਨੂੰ ਜੋ ਸਤ ਚਿਤ ਅਨੰਦ ਰੂਪ ਜਾਣਦੇ ਹਨ, ਉਨ੍ਹਾਂ ਦੇ ਸਰੂਪ ਰੂਪੀ ਸਰੋਵਰ ਵਿਚ ਇਸ਼ਨਾਨ ਕਰਦੇ ਹਨ, ਉਨ੍ਹਾਂ ਦੇ ਜਨਮਾਂ ਜਨਮਾਂਤਰਾਂ ਦੇ ਕਮਾਤੇ = ਕਮਾਏ ਹੋਏ ਸਭਿ = ਸਾਰੇ ਗੁਨਾਹ ਉਤਰੇ = ਉਤਰ ਜਾਂਦੇ ਹਨ, ਮਿਟ ਜਾਂਦੇ ਹਨ।

### ਨਿਰਮਲ ਹੋਏ; ਕਰਿ ਇਸਨਾਨਾ ॥ ਗੁਰਿ ਪੂਰੈ; ਕੀਨੇ ਦਾਨਾ ॥੧॥

ਉਹ ਸਤਿਸੰਗਤ ਰੂਪੀ ਤਾਲ ਵਿਚ ਸ੍ਰਵਨ, ਮੰਨਣ, ਨਿਧਿਆਸਣ ਰੂਪੀ ਇਸ਼ਨਾਨ ਕਰਕੇ ਮਾਇਆ ਦੀ ਮੈਲ ਤੋਂ ਰਹਿਤ ਹੋ ਕੇ ਉੱਜਲੇ ਹੋਏ = ਹੋ ਗਏ ਹਨ ਅਤੇ ਉਨ੍ਹਾਂ ਨੂੰ ਪੂਰੈ = ਪੂਰਨ ਸਤਿਗੁਰਾਂ ਨੇ ਬ੍ਰਹਮ ਗਿਆਨ ਦਾ ਦਾਨ ਬਖ਼ਸ਼ਣਾ ਕੀਤਾ ਹੈ ॥੧॥

### ਸਭਿ ਕੁਸਲ ਖੇਮ; ਪ੍ਰਭਿ ਧਾਰੇ ॥

ਉਹ ਸਭ = ਸਾਰੇ ਕੁਸਲ = ਸੁਖ ਸ਼ਾਂਤੀ ਦੇ ਸਹਿਤ ਪ੍ਰਭਿ = ਪਰਮੇਸ਼ਰ ਦੇ ਧਾਰੇ = ਆਸਰੇ ਰਹਿੰਦੇ ਹਨ ਤੇ ਉਨ੍ਹਾਂ ਦੀ ਲੋਕ-ਪ੍ਰਲੋਕ ਵਿਚ ਖੇਮ = ਰੱਖਿਆ ਹੁੰਦੀ ਹੈ **ਅਥਵਾ** ਜਿਹੜੇ ਹਰ ਵਕਤ ਪ੍ਰਭਿ = ਪਰਮੇਸ਼ਰ ਦੇ ਧਾਰੇ = ਆਸਰੇ ਰਹਿੰਦੇ ਹਨ, ਉਨ੍ਹਾਂ ਸਭਿ = ਸਾਰਿਆਂ ਨੂੰ ਕੁਸਲ = ਅਨੰਦ ਦੀ ਪ੍ਰਾਪਤੀ ਹੋਈ ਹੈ ਤੇ ਉਨ੍ਹਾਂ ਦੀ ਵਿਕਾਰਾਂ ਤੋਂ ਵੀ ਖੇਮ = ਰੱਖਿਆ ਹੋਈ ਹੈ।

### ਸਹੀ ਸਲਾਮਤਿ ਸਭਿ ਥੋਕ ਉਬਾਰੇ; ਗੁਰ ਕਾ ਸਬਦੁ ਵੀਚਾਰੇ ॥ਰਹਾਉ॥

ਜਿਨ੍ਹਾਂ ਪੁਰਖਾਂ ਨੇ ਪੂਰੇ ਸਤਿਗੁਰਾਂ ਦਾ ਸਬਦੁ = ਉਪਦੇਸ਼ ਵੀਚਾਰਿਆ ਹੈ, ਉਨ੍ਹਾਂ ਨੂੰ ਸਹੀ = ਨਿਸਚੇ ਕਰਕੇ ਜੋ ਸਲਾਮਤਿ = ਇਸਥਿਤ ਰੂਪ ਬ੍ਰਹਮ ਹੈ ਉਸ ਦੀ ਪ੍ਰਾਪਤੀ ਹੋ ਗਈ ਹੈ ਤੇ ਉਹ ਧਰਮ, ਅਰਥ, ਕਾਮ, ਮੋਖ ਆਦਿ ਸਾਰੇ ਪਦਾਰਥਾਂ ਦੇ ਬਚਾਅ ਸਹਿਤ ਹੋ ਗਏ ਹਨ ਭਾਵ ਉਨ੍ਹਾਂ ਦੇ ਇਹ ਪਦਾਰਥ ਕੋਈ ਵੀ ਨਾਸ਼ ਨਹੀਂ ਕਰ ਸਕਦਾ **ਅਥਵਾ** ਗੁਰਾਂ ਦਾ ਸਬਦੁ = ਉਪਦੇਸ਼ ਵੀਚਾਰਨੇ ਕਰਕੇ ਇੰਦ੍ਰੇ ਰੂਪੀ **ਵਾ:** ਸਾਧਨਾ ਰੂਪੀ **ਵਾ:** ਗੁਣਾਂ ਰੂਪੀ ਸਾਰੇ ਪਦਾਰਥ ਬਚਾਅ ਦੇ ਸਹਿਤ ਹੋ ਜਾਂਦੇ ਹਨ ਤੇ ਸਹੀ = ਨਿਸਚੇ ਕਰਕੇ ਸੱਚ ਸਰੂਪ ਵਿਚ ਸਲਾਮਤਿ = ਇਸਥਿਤ ਹੋ ਜਾਂਦੇ ਹਨ ॥ਰਹਾਉ॥

**ਸਾਧਸੰਗਿ; ਮਲੁ ਲਾਥੀ ॥ ਪਾਰਬ੍ਰਹਮੁ; ਭਇਓ ਸਾਥੀ ॥**

ਇਸ ਪ੍ਰਕਾਰ ਸਾਧਸੰਗਤ ਰੂਪੀ ਸਰੋਵਰ ਵਿਚ ਇਸ਼ਨਾਨ ਕਰਕੇ **ਵਾ:** ਸਾਧਸੰਗਤ ਦੇ ਨਾਲ ਮਿਲਣੇ ਕਰਕੇ ਪਾਪਾਂ ਦੀ, ਅਵਿੱਦਿਆ ਆਦਿਕ ਦੀ ਸਾਰੀ ਮਲੁ = ਮੈਲ ਲਾਥੀ = ਲਹਿ ਜਾਂਦੀ ਹੈ ਅਤੇ ਇਉਂ ਉਨ੍ਹਾਂ ਗੁਰਮੁਖ ਜਨਾਂ ਦਾ ਪਰਮੇਸ਼ਰ ਲੋਕ-ਪ੍ਰਲੋਕ ਵਿਚ ਸਹਾਇਤਾ ਕਰਨ ਵਾਲਾ ਸੰਗੀ ਹੋਇਆ ਹੈ।

**ਨਾਨਕ; ਨਾਮੁ ਧਿਆਇਆ ॥ ਆਦਿ ਪੁਰਖ; ਪ੍ਰਭੁ ਪਾਇਆ ॥੨॥੧॥੬੫॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਗੁਰਮੁਖ ਜਨਾਂ ਨੇ ਪਰਮੇਸ਼ਰ ਦੇ ਨਾਮ ਨੂੰ ਧਿਆਉਣਾ ਕੀਤਾ ਹੈ, ਉਨ੍ਹਾਂ ਨੇ ਸਾਰੇ ਜਗਤ ਦਾ ਆਦਿ = ਮੁੱਢ ਰੂਪ ਪੁਰਖ = ਪੂਰਨ ਪਰਮੇਸ਼ਰ ਪਾ ਲਿਆ ਹੈ ਭਾਵ ਉਹ ਮੁਕਤ ਹੋ ਗਏ ਹਨ ॥੨॥੧॥੬੫॥

# ਸੋਰਠਿ ਮਹਲਾ ੫ ॥

**ਉਥਾਨਕਾ :** ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਮਹਾਰਾਜ ਜੀ ਵਡਾਲੀ ਸਾਹਿਬ ਤੋਂ ਸ੍ਰੀ ਅੰਮ੍ਰਿਤਸਰ ਸਾਹਿਬ ਆਏ ਹਨ (ਉਸ ਵਕਤ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਜੀ ਦੀ ਉਮਰ ਤਿੰਨ ਸਾਲ ਦੀ ਸੀ) ਤਾਂ ਸੰਗਤਾਂ ਦੇ ਪੁੱਛਣ ਤੋਂ ਕਿ ਮਹਾਰਾਜ ਸਾਹਿਬ ਜੀ ਆਪ ਜੀ ਸੁਖ ਅਨੰਦ ਦੇ ਸਹਿਤ ਗੁਰੂ ਕੇ ਮਹਿਲਾਂ ਵਿਚ ਪਹੁੰਚੇ ਹੋ ਤਾਂ ਸਤਿਗੁਰਾਂ ਨੇ ਖ਼ੁਸ਼ੀ ਦੇ ਵਿਚ ਸ਼ਬਦ ਉਚਾਰਨ ਕੀਤਾ।

## ਜਿਤੁ ਪਾਰਬ੍ਰਹਮੁ; ਚਿਤਿ ਆਇਆ ॥ ਸੋ ਘਰੁ; ਦਯਿ[1] ਵਸਾਇਆ ॥

ਹੇ ਭਾਈ ! ਜਿਤੁ = ਜਿਸ ਅਸਥਾਨ ਵਿਚ ਪਾਰਬ੍ਰਹਮੁ = ਪਰਮੇਸ਼ਰ ਚਿਤਿ = ਚੇਤੇ ਆਇਆ ਹੈ। ਸੋ = ਉਹ ਘਰ ਦਯਿ = ਪ੍ਰੇਰਕ, ਦਿਆਲੂ ਪਰਮੇਸ਼ਰ ਨੇ ਆਪ ਵਸਾਇਆ = ਵਸਾਉਣਾ ਕੀਤਾ ਹੈ **ਅਥਵਾ** ਜਿਸ ਹਿਰਦੇ ਰੂਪੀ ਘਰ ਦੇ ਅੰਦਰ ਪਾਰਬ੍ਰਹਮ ਚੇਤੇ ਆਇਆ ਹੈ। ਸੋ = ਉਹ ਹਿਰਦਾ ਦਯਿ = ਪ੍ਰੇਰਕ ਪਰਮੇਸ਼ਰ ਨੇ ਸ਼ੁਭ ਗੁਣਾਂ ਦੇ ਸਹਿਤ ਵਸਾਇਆ = ਵਸਾਉਣਾ ਕੀਤਾ ਹੈ **ਅਥਵਾ** ਜਿਸ ਸਤਿਸੰਗਤ ਰੂਪੀ ਘਰ ਵਿਚ ਪਾਰਬ੍ਰਹਮ ਚੇਤੇ ਆਇਆ ਹੈ, ਉਹ ਸਤਿਸੰਗਤ ਰੂਪੀ ਘਰ ਪ੍ਰੇਰਕ ਪਰਮੇਸ਼ਰ ਨੇ ਆਪ ਵਸਾਉਣਾ ਕੀਤਾ ਹੈ **ਅਥਵਾ** ਜਿਸ ਸ੍ਰੀ ਅੰਮ੍ਰਿਤਸਰ (ਹਰਿਮੰਦਰ) ਸਾਹਿਬ ਵਿਚ ਪਾਰਬ੍ਰਹਮ ਚੇਤੇ ਆਇਆ ਹੈ, ਉਹ ਸ੍ਰੀ ਅੰਮ੍ਰਿਤਸਰ (ਹਰਿਮੰਦਰ) ਸਾਹਿਬ ਰੂਪੀ ਘਰ ਪਰਮੇਸ਼ਰ ਨੇ ਆਪ ਵਸਾਉਣਾ ਕੀਤਾ ਹੈ **ਅਥਵਾ** ਜਿਸ ਜੀਵ ਦੇ ਹਿਰਦੇ ਅੰਦਰ ਪਾਰਬ੍ਰਹਮ ਚੇਤੇ ਆਇਆ ਹੈ, ਉਹ ਜੀਵ ਪ੍ਰੇਰਕ ਪਰਮੇਸ਼ਰ ਨੇ ਆਪਣੇ ਸਰੂਪ ਰੂਪੀ ਘਰ ਵਿਚ ਵਸਾਉਣਾ ਕੀਤਾ ਹੈ।

**[ਅੰਗ ੬੨੬]**

## ਸੁਖ ਸਾਗਰੁ; ਗੁਰੁ ਪਾਇਆ ॥ ਤਾ ਸਹਸਾ; ਸਗਲ ਮਿਟਾਇਆ ॥੧॥

ਜਦੋਂ ਸੁੱਖਾਂ ਦੇ ਸਾਗਰੁ = ਸਮੁੰਦਰ ਗੁਰੁ = ਸਤਿਗੁਰੂ ਸਾਹਿਬ ਜੀ ਤਾਈਂ ਪਾਇਆ = ਪਾਉਣਾ ਕੀਤਾ। ਤਾ = ਤਦੋਂ ਸਤਿਗੁਰਾਂ ਨੇ ਪ੍ਰਮਾਣਗਤ, ਪ੍ਰਮੇਯਗਤ, ਵਿਪਰਜੇ ਬੁੱਧੀ ਆਦਿਕ ਸਹਸਾ = ਸੰਸੇ ਸਗਲ = ਸਾਰੇ ਮਿਟਾਇਆ = ਮਿਟਾ ਦਿੱਤੇ ॥੧॥

## ਹਰਿ ਕੇ; ਨਾਮ ਕੀ ਵਡਿਆਈ ॥ ਆਠ ਪਹਰ; ਗੁਣ ਗਾਈ ॥

ਹੇ ਭਾਈ ! ਇਹ ਸਾਰੀ ਹਰਿ = ਪਰਮੇਸ਼ਰ ਕੇ = ਦੇ ਨਾਮ ਕੀ = ਦੀ ਵਡਿਆਈ = ਸ਼ੋਭਾ ਹੈ। ਇਸ ਕਰਕੇ ਹੁਣ ਅਸੀਂ ਆਠ = ਅੱਠੇ ਪਹਿਰ ਵਾਹਿਗੁਰੂ ਦੇ ਗੁਣ ਗਾਈ = ਗਾਉਂਦੇ ਹਾਂ।

---

੧. ਦਯਿ ਦਾ ਉਚਾਰਣ ਦਈਇ ਹੈ।

## ਗੁਰ ਪੂਰੇ ਤੇ; ਪਾਈ ॥ਰਹਾਉ॥

ਇਹ ਦਾਤ ਗੁਣ ਗਾਉਣ ਦੀ ਅਸੀਂ ਪੂਰੇ = ਪੂਰਨ ਗੁਰ = ਸਤਿਗੁਰੂ ਰਾਮਦਾਸ ਸਾਹਿਬ ਜੀ ਤੇ = ਤੋਂ ਪਾਈ = ਪ੍ਰਾਪਤ ਕੀਤੀ ਹੈ ॥ਰਹਾਉ॥

## ਪ੍ਰਭ ਕੀ; ਅਕਥ ਕਹਾਣੀ ॥ ਜਨ ਬੋਲਹਿ; ਅੰਮ੍ਰਿਤ ਬਾਣੀ ॥

ਜਿਸ ਵਿਚ ਸਰੂਪ ਲਖਣ ਤੇ ਤੱਟਸਥੀ ਲਖਣ ਹੋਣ, ਉਹ ਪ੍ਰਭ = ਪਰਮੇਸ਼ਰ ਕੀ = ਦੀ ਅਕਥ = ਕਥਨ ਤੋਂ ਰਹਿਤ ਕਹਾਣੀ = ਕਥਾ ਹੈ **ਅਥਵਾ** ਜੋ ਪਰਮੇਸ਼ਰ ਦੀ ਅੰਮ੍ਰਿਤ ਰੂਪ ਬਾਣੀ ਸ਼ਕਤੀ ਬਿਰਤੀ ਕਰਕੇ ਅਕਥ = ਕਥਨ ਤੋਂ ਰਹਿਤ ਹੈ, ਉਸ ਪਰਮੇਸ਼ਰ ਦੀ ਕਹਾਣੀ = ਕਥਾ ਸਤਿਗੁਰਾਂ ਨੇ ਲਖਣਾ ਬਿਰਤੀ ਕਰਕੇ ਕਥਨ ਕੀਤੀ ਹੈ; ਇਸ ਕਰਕੇ

ਹੇ ਭਾਈ ! ਪਰਮੇਸ਼ਰ ਦੇ ਪਿਆਰੇ ਭਗਤ ਜਨ ਪਰਮੇਸ਼ਰ ਦੀ ਅੰਮ੍ਰਿਤ = ਅਮਰ ਕਰਨ ਵਾਲੀ ਅੰਮ੍ਰਿਤ ਰੂਪ ਬਾਣੀ ਨੂੰ ਮੁਖੋਂ ਬੋਲਹਿ = ਬੋਲਦੇ ਹਨ।

## ਨਾਨਕ ਦਾਸ; ਵਖਾਣੀ ॥ ਗੁਰ ਪੂਰੇ ਤੇ; ਜਾਣੀ ॥੨॥੨॥੬੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਦਾਸ = ਜਨ ਨੇ ਜੋ ਉਸ ਵਾਹਿਗੁਰੂ ਦੀ ਸਿਫ਼ਤ ਬਖਾਣੀ = ਵਖਿਆਨ ਕੀਤੀ ਹੈ। ਇਹ ਵਖਿਆਨ ਦੀ ਗੱਲ ਪੂਰੇ = ਪੂਰਨ ਗੁਰ = ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤੇ = ਤੋਂ ਜਾਣੀ = ਜਾਨਣਾ ਕੀਤੀ ਹੈ **ਅਥਵਾ** ਜਿਸ ਦਾਸ = ਸੇਵਕ ਨੇ ਦਾਸਾ ਭਾਵ ਧਾਰ ਕੇ ਮਹਾਰਾਜ ਦੀ ਬਾਣੀ ਨੂੰ ਕਥਨ ਕੀਤਾ ਹੈ। ਉਸ ਨੇ ਪੂਰੇ = ਪੂਰਿਆਂ ਗੁਰ = ਸਤਿਗੁਰਾਂ ਤੇ = ਤੋਂ ਧੁਰ ਕੀ ਬਾਣੀ ਦੀ ਪ੍ਰਾਪਤੀ ਜਾਣੀ ਹੈ ॥੨॥੨॥੬੬॥

## ਸੋਰਠਿ ਮਹਲਾ ੫ ॥

## ਆਗੈ ਸੁਖੁ; ਗੁਰਿ ਦੀਆ ॥ ਪਾਛੈ; ਕੁਸਲ ਖੇਮ ਗੁਰਿ ਕੀਆ ॥

ਹੇ ਭਾਈ ! ਆਗੈ = ਅੱਗੇ ਬਡਾਲੀ ਸਾਹਿਬ ਵਿਚ ਵੀ ਗੁਰਿ = ਸਤਿਗੁਰਾਂ (ਸ੍ਰੀ ਗੁਰੂ ਰਾਮਦਾਸ ਸਾਹਿਬ) ਨੇ ਸੁਖ ਦੀਆ = ਦਿੱਤਾ ਭਾਵ ਬਖ਼ਸ਼ਣਾ ਕੀਤਾ। ਪਾਛੈ = ਪਿੱਛੇ ਸ੍ਰੀ ਅੰਮ੍ਰਿਤਸਰ ਸਾਹਿਬ ਵੀ ਖੇਮ = ਸੁਖ ਕੁਸਲ = ਅਨੰਦ ਗੁਰਿ = ਸਤਿਗੁਰਾਂ ਨੇ ਪ੍ਰਦਾਨ ਕੀਆ = ਕੀਤਾ ਹੈ **ਅਥਵਾ** ਜਦੋਂ ਆਗੈ = ਅੱਗੇ ਆਤਮਾਕਾਰ ਬਿਰਤੀ ਹੋਈ, ਉਦੋਂ ਵੀ ਵਾਹਿਗੁਰੂ ਸਰੂਪ ਗੁਰਿ = ਸਤਿਗੁਰਾਂ ਨੇ ਸੁਖੁ = ਅਨੰਦ ਸਰੂਪ ਦਾ ਸੁਖ ਦੇ ਦੀਆ = ਦਿੱਤਾ ਅਤੇ ਪਾਛੈ = ਪਿੱਛੇ ਸੰਸਾਰਾਕਾਰ ਬਿਰਤੀ ਵਿਚ ਵੀ ਕੁਸਲ = ਸੁਖ ਤੇ ਪ੍ਰਾਪਤੀ ਦੀ ਖੇਮ = ਰੱਖਿਆ ਕਰਨਾ ਕੀਆ = ਕੀਤੀ; ਅਤੇ

## ਸਰਬ ਨਿਧਾਨ; ਸੁਖ ਪਾਇਆ ॥
## ਗੁਰੁ ਅਪੁਨਾ; ਰਿਦੈ ਧਿਆਇਆ ॥੧॥

ਸਰਬ = ਸਾਰੇ ਨੌਂ ਨਿਧੀਆਂ ਦੇ, ਅਠਾਰਾਂ ਸਿੱਧੀਆਂ ਦੇ, ਰਿੱਧੀਆਂ ਦੇ ਆਦਿ ਨਿਧਾਨ = ਖ਼ਜ਼ਾਨਿਆਂ ਦੇ ਸੁਖ ਨੂੰ ਪਾਇਆ = ਪਾ ਲਿਆ ਹੈ **ਵਾ:** ਨਵਧਾ ਭਗਤੀ ਰੂਪ ਸਾਰਿਆਂ ਖ਼ਜ਼ਾਨਿਆਂ ਨੂੰ ਪਾ ਕੇ ਸੁਖ = ਆਨੰਦ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ। ਜਿਸ ਨੇ ਅਪੁਨਾ = ਆਪਦਾ ਜਾਣ ਕੇ ਗੁਰੁ = ਸਤਿਗੁਰੂ (ਗੁਰੂ ਨਾਨਕ ਦੇਵ ਜੀ ਨੂੰ **ਵਾ:** ਗੁਰ-ਉਪਦੇਸ਼ ਨੂੰ ਰਿਦੈ = ਹਿਰਦੇ ਵਿਚ ਧਿਆਤਾਕਾਰ ਬਿਰਤੀ ਕਰ ਕੇ ਧਿਆਇਆ = ਧਿਆਉਣਾ ਕੀਤਾ ਹੈ ॥੧॥

## ਅਪਨੇ ਸਤਿਗੁਰ ਕੀ; ਵਡਿਆਈ ॥ ਮਨ ਇਛੇ ਫਲ; ਪਾਈ ॥

ਇਹ ਸਾਰੀ ਆਪਣੇ ਸਤਿਗੁਰੂ ਨਾਨਕ ਦੇਵ ਕੀ = ਦੀ ਵਡਿਆਈ = ਮਹਿਮਾ ਦਿੱਤੀ ਹੋਈ ਹੈ। ਜੋ ਮਨ ਇਛੇ = ਮਨ ਬਾਂਛਤ ਧਰਮ, ਅਰਥ, ਕਾਮ, ਮੋਖ ਫਲਾਂ ਦੀ ਦਾਤ ਪਾਈ = ਪਾਉਣਾ ਕੀਤੀ ਹੈ।

## ਸੰਤਹੁ; ਦਿਨੁ ਦਿਨੁ ਚੜੈ ਸਵਾਈ ॥ਰਹਾਉ॥

ਹੇ ਸੰਤਹੁ = ਸ਼ਾਂਤ ਆਤਮਾ ਵਾਲੇ ਭਾਈ ਬੁੱਢਾ ਸਾਹਿਬ ਜੀ ਆਦਿਕ ਮਹਾਂਪੁਰਖੋ ! ਇਹ ਸਤਿਗੁਰਾਂ ਦੀ ਵਡਿਆਈ ਦਿਨੁ ਦਿਨੁ = ਦਿਨੋ ਦਿਨ ਭਾਵ ਹਰ ਰੋਜ਼ ਸਵਾਈ = ਦੂਣੀ ਚੌਗੁਣੀ ਚੜੈ = ਚੜ੍ਹਦੀ ਹੈ **ਅਥਵਾ** ਸ਼ੁਭ ਇੱਛਾ, ਸੁਵਿਚਾਰਨਾ, ਤਨੂ ਮਾਨਸਾ ਆਦਿਕ ਭੂਮਿਕਾ ਰੂਪੀ ਅਵਸਥਾ ਦਿਨ-ਬਦਿਨ ਗਿਆਨ ਅਵਸਥਾ ਵਿਚ ਗਾੜ੍ਹੀ ਤੋਂ ਗਾੜ੍ਹੀ ਸਵਾਈ = ਇਕ ਚੌਥਾਈ ਵੱਧ ਭਾਵ ਦੂਣੀ ਚੌਗੁਣੀ ਚੜ੍ਹਦੀ ਹੈ ॥ਰਹਾਉ॥

## ਜੀਅ ਜੰਤ ਸਭਿ ਭਏ ਦਇਆਲਾ; ਪ੍ਰਭਿ ਅਪਨੇ ਕਰਿ ਦੀਨੇ ॥

ਤਦੋਂ ਜੀਅ = ਸੂਖਮ ਜੰਤ = ਅਸਥੂਲ ਜੀਵ ਭਾਵ ਛੋਟੇ ਵੱਡੇ ਸਭਿ = ਸਾਰੇ ਜੀਵ ਹੀ ਦਇਆਲਾ = ਦਿਆਲੂ ਭਏ = ਹੋ ਗਏ, ਜਦੋਂ ਪ੍ਰਭਿ = ਪਰਮੇਸ਼ਰ ਨੇ ਆਪਣੇ ਕਰ ਦੀਨੇ = ਦਿੱਤੇ **ਵਾ:** ਪਰਮੇਸ਼ਰ ਨੇ ਸਾਰੇ ਹੀ ਆਪਣੇ ਸੱਜਣ ਕਰ ਦਿੱਤੇ ਹਨ।

## ਸਹਜ ਸੁਭਾਇ ਮਿਲੇ ਗੋਪਾਲਾ; ਨਾਨਕ ਸਾਚਿ ਪਤੀਨੇ ॥੨॥੩॥੬੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਦੋਂ ਸਚਿ = ਸੱਚੇ ਨਾਮ ਵਿਚ ਮਨ ਪਤੀਨੇ = ਪਤੀਜ ਗਿਆ ਭਾਵ ਨਿਸਚਾ ਕਰ ਲਿਆ ਤਾਂ ਗੋਪਾਲਾ (ਗੋ + ਪਾਲਾ) ਗੋ = ਪ੍ਰਿਥਵੀ ਦੇ ਪਾਲਾ = ਪਾਲਕ ਪਰਮੇਸ਼ਰ ਸਹਜ ਸੁਭਾਇ = ਸੁਭਾਵਿਕ ਹੀ ਮਿਲੇ = ਮਿਲ ਗਏ ॥੨॥੩॥੬੭॥

## ਸੋਰਠਿ ਮਹਲਾ ੫ ॥

**ਉਥਾਨਕਾ :** ਇਕ ਵਣਜਾਰਾ (ਸੌਦਾਗਰ) ਸਿੱਖ ਘੋੜਿਆਂ ਦਾ ਵਾਪਾਰੀ ਸੀ, ਜੋ ਮੰਡੀਆਂ ਤੋਂ ਘੋੜੇ ਲਿਆ ਕੇ ਵੇਚਣ ਦਾ ਵਾਪਾਰ ਕਰਦਾ ਸੀ। ਰਾਤ ਨੂੰ ਚੋਰ ਇਸ ਦੇ ਘੋੜੇ ਚੋਰੀ ਕਰ ਕੇ ਲੈ ਜਾਂਦੇ ਸਨ, ਉਸ ਸਮੇਂ ਇਹ ਵਣਜਾਰਾ ਸਿੱਖ ਧੰਨ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਾਸ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜਾ ਅਤੇ ਆ ਕੇ ਬੇਨਤੀ ਕਰਨ ਲੱਗਾ ਕਿ ਮੈਂ ਦੇਸ਼ਾਂ-ਵਿਦੇਸ਼ਾਂ ਵਿਚ ਫਿਰਦਾ ਰਹਿੰਦਾ ਹਾਂ, ਕ੍ਰਿਪਾ ਕਰਕੇ ਮੈਨੂੰ ਕੋਈ ਐਸੀ ਬਾਣੀ ਬਖ਼ਸ਼ੋ, ਜਿਸ ਨਾਲ ਚੋਰਾਂ, ਭੂਤਾਂ, ਪ੍ਰੇਤਾਂ ਆਦਿ ਦਾ ਕੋਈ ਡਰ ਨਾ ਰਹੇ ਤੇ ਮੇਰੇ ਤਨ, ਮਨ, ਧਨ ਦੀ ਰੱਖਿਆ ਹੋ ਸਕੇ। ਉਸ ਸਮੇਂ ਸਤਿਗੁਰੂ ਜੀ 'ਸੋਹਿਲੇ' ਸ਼ਬਦ ਲਿਖਵਾ ਰਹੇ ਸਨ ਤਿੰਨ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਵਾਲੇ (ਜੈ ਘਰਿ ਕੀਰਤਿ ਆਖੀਐ, ਛਿਅ ਘਰ ਛਿਅ ਗੁਰ ਛਿਅ ਉਪਦੇਸ, ਗਗਨ ਮੈ ਥਾਲ) ਲਿਖੇ ਜਾ ਚੁੱਕੇ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਫਿਰ ਚੌਥਾ ਸ਼ਬਦ ਆਪਣੇ ਪਿਤਾ ਸਤਿਗੁਰ ਵਾਲਾ (ਕਾਮਿ ਕਰੋਧਿ ਨਗਰੁ ਬਹੁ ਭਰਿਆ) ਅਤੇ ਪੰਜਵਾਂ ਸ਼ਬਦ ਆਪਣਾ (ਕਰਉ ਬੇਨੰਤੀ ਸੁਣਹੁ ਮੇਰੇ ਮੀਤਾ) ਉਚਾਰ ਕੇ ਇਹ ਪੰਜੇ ਸ਼ਬਦ 'ਬੀੜ ਸਾਹਿਬ' ਵਿਚ ਲਿਖਵਾਏ ਤੇ ਉਸ ਸਮੇਂ ਉਸ ਵਣਜਾਰੇ ਸਿੱਖ ਤੇ ਸੰਗਤਾਂ ਨੂੰ ਸੰਬੋਧਨ ਕਰ ਕੇ ਕਿਹਾ ਕਿ ਚਾਰ ਸ਼ਬਦ ਰੱਖਿਆ ਦੇ ਦੱਸਦੇ ਹਾਂ; ਜੈਸਾ ਕਿ :

**ਸੋਰਠਿ ਮਹਲਾ ੫ ॥ ਗੁਰ ਕਾ ਸਬਦੁ ਰਖਵਾਰੇ ॥ ਚਉਕੀ ਚਉਗਿਰਦ ਹਮਾਰੇ ॥** *(ਅੰਗ ੬੨੬)*

**ਬਿਲਾਵਲ ਮਹਲਾ ੫ ॥ ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥** *(ਅੰਗ ੮੧੯)*

**ਸਲੋਕ ॥ ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥** *(ਅੰਗ ੨੫੬)*

**ਸਲੋਕ ਮਹਲਾ ੫ ॥ ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ ॥** *(ਅੰਗ ੫੧੯)*

ਦੋ ਸ਼ਬਦ, ਦੋ ਸਲੋਕ, ਪੰਜ ਸ਼ਬਦ ਸੋਹਿਲੇ ਦੇ ਤੇ ਦਸਵੀਂ ਅਰਦਾਸ ਇਉਂ ਸ਼ਬਦਾਂ ਦੇ ਪਾਠ ਅਰਦਾਸ ਸਮੇਤ ਕਰਿਆਂ ਆਲੇ-ਦੁਆਲੇ ਲੋਹੇ ਦਾ ਕੋਟ ਹੋ ਜਾਇਆ ਕਰੇਗਾ ਤੇ ਜਦੋਂ ਸਵੇਰੇ ਇਸ਼ਨਾਨ ਕਰ ਕੇ ਜਪੁ ਜੀ ਸਾਹਿਬ ਦਾ ਪਾਠ ਕਰਿਆ ਕਰੇਂਗਾ ਉਦੋਂ ਲੋਹੇ ਦਾ ਕੋਟ ਹਟ ਜਾਇਆ ਕਰੇਗਾ। ਉਹ ਵਣਜਾਰਾ ਸਿੱਖ ਮੱਥਾ ਟੇਕ ਕੇ ਆਗਿਆ ਲੈ ਕੇ ਵਿਦਾ ਹੋਇਆ ਤੇ ਵਾਪਾਰ ਲਈ ਚਲਾ ਗਿਆ। ਹਰ ਰੋਜ਼ ਰਾਤੀਂ ਕੀਰਤਨ ਸੋਹਿਲਾ ਤੇ ਚਾਰੇ ਰਖਿਆ ਦੇ ਸ਼ਬਦਾਂ ਦੇ ਪਾਠ ਤੇ ਅਰਦਾਸ ਕਰ ਕੇ ਸੌਂ ਜਾਇਆ ਕਰੇ। ਇਕ ਦਿਨ ਬੜਾ ਥੱਕਿਆ ਹੋਇਆ ਸੀ, ਲੇਟਿਆਂ ਲੇਟਿਆਂ ਹੀ ਰਾਤੀਂ 'ਸੋਹਿਲੇ ਦਾ ਤੇ ਚਾਰ ਰਖਿਆ ਦੇ ਸ਼ਬਦਾਂ ਦਾ ਪਾਠ ਕਰਨ ਲੱਗ ਪਿਆ ਤੇ ਨੀਂਦ ਆ ਗਈ। ਕੋਟ ਵਿਚ ਮੋਰੇ ਰਹਿ ਗਏ। ਚੋਰਾਂ ਦਾ ਦਾਅ ਲੱਗ ਗਿਆ, ਉਨ੍ਹਾਂ ਚੋਰਾਂ ਨੇ ਆ ਕੇ ਉਸ ਦੇ ਘੋੜੇ ਖੋਲ੍ਹ ਲਏ। ਜਦੋਂ ਚੱਲਣ ਲੱਗੇ ਤਾਂ ਇਸ ਸਿੱਖ ਨੂੰ ਜਾਗ ਆ ਗਈ। ਇਸ ਨੇ ਉਸੇ ਸਮੇਂ ਸੋਹਿਲੇ ਤੇ ਰਖਿਆ ਦੇ ਸ਼ਬਦਾਂ ਦਾ ਸੰਪੂਰਨ ਪਾਠ ਕੀਤਾ ਤੇ ਕੋਟ ਮੁਕੰਮਲ ਹੋ ਗਿਆ। ਚੋਰ ਬਾਹਰ ਨਾ ਜਾ ਸਕੇ। ਜਦੋਂ ਅੰਮ੍ਰਿਤ ਵੇਲੇ ਜਪੁ ਜੀ ਸਾਹਿਬ ਜੀ ਦਾ ਸਿੱਖ ਨੇ ਪਾਠ ਪੜ੍ਹਿਆ ਤਾਂ ਲੋਹੇ ਦਾ ਕੋਟ ਹਟ ਗਿਆ। ਚੋਰਾਂ ਨੇ ਉਸ ਨੂੰ ਵੱਡਾ ਸ਼ਕਤੀਮਾਨ ਜਾਣ ਕਰ ਕੇ ਆਪਸ ਵਿਚ ਸਲਾਹ ਕੀਤੀ ਕਿ ਭਾਵੇਂ ਅੱਜ ਇਹ ਸਿੱਖ ਸਾਨੂੰ ਕੈਦ ਹੀ ਕਰਵਾ ਦੇਵੇ ਪਰ ਇਹ ਇਸ ਤੋਂ ਮੰਤਰ ਪੁੱਛ ਕੇ ਜਾਣਾ ਹੈ, ਜਦੋਂ ਸਿੱਖ ਦਿਨ ਚੜ੍ਹੇ, ਘੋੜਿਆਂ ਦੇ ਕੋਲ ਆਇਆ ਤੇ ਆ ਕੇ ਚੋਰਾਂ ਨੂੰ ਪੁੱਛਿਆ ਕਿ ਤੁਸੀਂ ਕੌਣ ਹੋ ? ਤਾਂ ਇਹ ਕਹਿਣ ਲੱਗੇ ਕਿ ਅਸੀਂ ਚੋਰ ਹਾਂ, ਹਰ ਵਾਰ ਤੇਰੇ ਘੋੜੇ ਚੁਰਾਉਂਦੇ ਰਹੇ ਹਾਂ, ਜਦੋਂ ਤੂੰ ਰਾਤੀਂ ਕਿਸੇ ਮੰਤਰ (ਬਾਣੀ) ਨੂੰ ਪੜ੍ਹਦਾ ਪੜ੍ਹਦਾ ਸੌਂ ਗਿਆ ਸੀ, ਉਦੋਂ ਲੋਹੇ ਦਾ ਕੋਟ ਹੋਇਆ ਨਹੀਂ ਸੀ, ਤੇ ਅਸੀਂ ਅੰਦਰ ਆ ਵੜੇ ਸੀ, ਪਰ ਜਦੋਂ ਤੂੰ ਦੁਬਾਰਾ ਉੱਠ ਕੇ ਕਲਾਮ ਪੜ੍ਹੀ ਤਾਂ ਆਲੇ-ਦੁਆਲੇ ਲੋਹੇ ਦਾ ਕੋਟ ਹੋ ਗਿਆ, ਭਾਵੇਂ ਸਾਨੂੰ ਕੈਦ ਕਰਵਾ ਦੇ ਪਰ ਇਹ ਕਲਾਮ ਸਾਨੂੰ ਸਿਖਾ ਦੇ ਜਿਸ ਨਾਲ ਆਲੇ-ਦੁਆਲੇ ਕੋਟ ਹੋ ਜਾਂਦਾ ਹੈ, ਤਾਂ ਉਸ ਵੇਲੇ ਸਿੱਖ ਨੇ ਦੱਸਿਆ ਕਿ ਭਾਈ, ਮੈਂ ਗੁਰੂ ਸਾਹਿਬ ਦੇ ਹੁਕਮ ਅਨੁਸਾਰ ਹਰ ਰੋਜ਼ ਰਾਤੀਂ ਸੌਣ ਲੱਗਿਆ ਕੀਰਤਨ ਸੋਹਿਲਾ ਤੇ ਰਖਿਆ ਦੇ ਸ਼ਬਦ ਤੇ ਅਰਦਾਸ ਕਰਕੇ ਸੌਂਦਾ ਹਾਂ, ਇਸ ਕਰਕੇ ਕੋਟ ਹੋ ਜਾਂਦਾ ਹੈ। ਜਿਹੜਾ ਵੀ ਸਿੱਖ ਰਾਤ ਨੂੰ ਸੌਣ ਸਮੇਂ ਕੀਰਤਨ ਸੋਹਿਲਾ, ਰਖਿਆ ਦੇ ਸ਼ਬਦ ਤੇ ਅਰਦਾਸ ਕਰ ਕੇ ਸੌਂਵੇਗਾ, ਉਸ ਦੇ ਤਨ, ਮਨ, ਧਨ ਦੀ ਰਖਿਆ ਸਤਿਗੁਰੂ ਜੀ ਇਸੇ ਤਰ੍ਹਾਂ ਕਰਦੇ ਹਨ, ਇਹ ਪਾਠ ਪ੍ਰਤੱਖ ਚੋਰਾਂ ਤੋਂ ਤੇ ਅੰਤਰੀਵ ਕਾਮ, ਕ੍ਰੋਧ ਰੂਪੀ ਚੋਰਾਂ ਤੋਂ ਬਚਣ ਲਈ ਰਾਤ ਨੂੰ ਸੌਣ ਲੱਗਿਆਂ ਮਨ ਇਕਾਗਰ ਕਰ ਕੇ ਕਰਨ ਨਾਲ ਨਾ ਤਾਂ ਕੋਈ ਸ਼ੁਭ ਗੁਣਾਂ ਰੂਪੀ ਧਨ ਨੂੰ ਸੰਨ੍ਹ ਲਾ ਕੇ ਲੁੱਟ ਸਕਦਾ ਹੈ ਤੇ ਨਾ ਹੀ ਕੋਈ ਦੈਵੀ ਸੰਪਦਾ ਰੂਪੀ ਧਨ ਅਤੇ ਸ੍ਵਣ, ਮੰਨਣ ਰੂਪੀ ਘੋੜਿਆਂ ਨੂੰ ਚੁਰਾ ਸਕਦਾ ਹੈ। ਇਉਂ ਉਸ ਸੌਦਾਗਰ ਸਿੱਖ ਦੀ ਸਤਿਗੁਰਾਂ ਨੇ ਰਖਿਆ ਕੀਤੀ ਤੇ ਇਹ ਸ਼ਬਦ ਉਚਾਰਨ ਕਰ ਕੇ ਕੀਰਤਨ ਸੋਹਿਲੇ ਦੇ ਨਾਲ ਪੜ੍ਹਨ ਦੀ ਹਦਾਇਤ ਦਿੱਤੀ। ਸੋ ਇਸ ਪ੍ਰਕਾਰ ਉਪਰੋਕਤ ਚਾਰੇ ਸ਼ਬਦਾਂ ਅਤੇ 'ਸੋਹਿਲਾ' ਬਾਣੀ ਦਾ ਪਾਠ ਕਰਕੇ ਸੌਣ ਵਾਲੇ ਸਿੱਖ ਜੇਕਰ ਰੱਬੀ ਹੁਕਮ ਵਿਚ ਸੁੱਤਾ ਪਿਆ ਚੜ੍ਹਾਈ ਕਰ ਜਾਵੇ ਤਾਂ ਇਸ ਬਾਣੀ ਦੇ ਪ੍ਰਤਾਪ ਨਾਲ ਉਹ ਸਿੱਖ ਮਰ ਕੇ ਚੁਰਾਸੀ ਦੇ ਗੇੜ ਵਿਚ ਨਹੀਂ ਜਾਵੇਗਾ ਤੇ ਜਮਦੂਤ ਉਸ ਦਾ ਕੁਝ ਵਿਗਾੜ ਨਹੀਂ ਸਕਣਗੇ।

## ਗੁਰ ਕਾ ਸਬਦੁ; ਰਖਵਾਰੇ ॥ ਚਉਕੀ; ਚਉਗਿਰਦ ਹਮਾਰੇ ॥

ਹੇ ਭਾਈ ! ਗੁਰ = ਸਤਿਗੁਰਾਂ ਕਾ = ਦਾ ਸਬਦੁ = ਉਪਦੇਸ਼ ਲੋਕ-ਪ੍ਰਲੋਕ ਵਿਚ ਰਖਵਾਰੇ = ਰਖਿਆ ਕਰਨ ਵਾਲਾ ਹੈ। ਜੋ ਚਉਕੀ = ਚਾਰ ਪਹਿਰੇਦਾਰਾਂ ਦੀ ਟੋਲੀ ਵਾਂਗ ਹਮਾਰੇ = ਸਾਡੀ ਚਉਗਿਰਦ = ਚਾਰ ਚੁਫੇਰੇ ਰਖਿਆ ਕਰਦਾ ਹੈ **ਵਾ:** ਸਤਿਗੁਰਾਂ ਦਾ ਚਾਰ ਅੱਖਰਾ ਵਾਹਿਗੁਰੂ ਮੰਤਰ ਸਾਡੀ ਰਖਿਆ ਕਰਨ ਵਾਸਤੇ ਚੌਹੀਂ ਪਾਸੀਂ ਚਉਕੀ = ਚਾਰ ਪਹਿਰੇਦਾਰਾਂ ਦੀ ਨਿਆਈਂ ਹੈ **ਅਥਵਾ** ਸਤਿਗੁਰਾਂ ਦਾ ਅੰਮ੍ਰਿਤ ਰੂਪ ਉਪਦੇਸ਼ ਕਾਮ ਕ੍ਰੋਧ ਆਦਿਕਾਂ ਨੂੰ ਅੰਦਰ ਕੈਦ ਕਰਨ ਵਾਸਤੇ, ਅਗਿਆਨ ਰੂਪੀ ਸ਼ਤਰੂ ਨੂੰ ਮਾਰਨ ਵਾਸਤੇ ਸਾਡੇ ਅੰਤਹਕਰਣ ਦੇ ਦੁਆਲੇ ਚਉਗਿਰਦ = ਚਾਰ ਚੁਫੇਰੇ ਚਉਕੀ = ਪਹਿਰਾ ਹੈ।

## ਰਾਮ ਨਾਮਿ; ਮਨੁ ਲਾਗਾ ॥ ਜਮੁ ਲਜਾਇ ਕਰਿ; ਭਾਗਾ ॥੧॥

ਹੇ ਭਾਈ! ਜਿਸ ਦਾ ਰਾਮ = ਪਰਮੇਸ਼ਰ ਦੇ ਨਾਮਿ = ਨਾਮ ਵਿਚ ਮਨੁ = ਚਿਤ ਲਾਗਾ = ਲੱਗਿਆ ਹੈ, ਉਸ ਤੋਂ ਜਮੁ = ਜਮਦੂਤ ਲਜਾਇ = ਸ਼ਰਮਿੰਦਾ ਹੋ ਕਰਿ = ਕਰਕੇ ਭਾਗਾ = ਭੱਜ ਜਾਂਦਾ ਹੈ ॥੧॥ ਅੱਗੇ ਬੇਨਤੀ ਪੂਰਵਕ ਕਥਨ ਕਰਦੇ ਹਨ:

## ਪ੍ਰਭ ਜੀ; ਤੂ ਮੇਰੋ ਸੁਖਦਾਤਾ ॥

ਹੇ ਮੇਰੋ = ਮੇਰੇ ਪ੍ਰਭ = ਅਕਾਲ ਪੁਰਖ ਜੀ! ਤੂ = ਤੁਸੀਂ ਸਾਰਿਆਂ ਸੁੱਖਾਂ ਦੇ ਦਾਤਾ ਹੋ; ਅਤੇ

## ਬੰਧਨ ਕਾਟਿ ਕਰੇ ਮਨੁ ਨਿਰਮਲੁ; ਪੂਰਨ ਪੁਰਖੁ ਬਿਧਾਤਾ ॥ਰਹਾਉ॥

ਤੁਸੀਂ ਹੀ ਜੰਮਣ ਮਰਨ ਦੇ ਬੰਧਨ = ਜੰਜਾਲਾਂ ਨੂੰ ਕਾਟਿ = ਕੱਟ ਕਰਿ = ਕੇ ਮਨੁ = ਹਿਰਦੇ ਨੂੰ ਮਾਇਆ ਅਵਿੱਦਿਆ, ਪਾਪਾਂ ਦੀ ਨਿਰਮਲ (ਨਿਰ + ਮਲੁ) ਮਲੁ = ਮੈਲ ਤੋਂ ਨਿਰ = ਰਹਿਤ ਕਰਨ ਵਾਲੇ ਭਾਵ ਉੱਜਲ ਕਰਨ ਵਾਲੇ ਹੋ ਅਤੇ ਸਾਰਿਆਂ ਥਾਵਾਂ ਵਿਚ ਪੂਰਨ = ਵਿਆਪਕ ਤੇ ਸਾਰਿਆਂ ਜੀਵਾਂ ਨੂੰ ਕਰਮਾਂ ਅਨੁਸਾਰ ਬਿਧਾਤਾ = ਫਲ ਬਰ ਦਾਤਾ ਤੇ ਪੁਰਸਾਰਥ ਦੇਣ ਵਾਲੇ ਹੋ **ਅਥਵਾ** ਹੇ ਬਿਧਾਤਾ = ਫਲ ਬਰ ਦਾਤਾ ਪੂਰਨ = ਵਿਆਪਕ ਅਕਾਲ ਪੁਰਖ ਜੀ! ਤੁਸੀਂ ਹੀ ਜੰਮਣ ਮਰਨ ਦੇ ਬੰਧਨ = ਬੰਧਨਾਂ ਨੂੰ ਕਾਟਿ = ਕੱਟ ਕਰ ਕੇ ਜਨਮਾਂ ਜਨਮਾਂਤਰਾਂ ਦੀ ਮੈਲ ਤੋਂ ਨਿਰਮਲੁ = ਸ਼ੁੱਧ ਕਰਨ ਵਾਲੇ ਹੋ ॥ਰਹਾਉ॥

## ਨਾਨਕ; ਪ੍ਰਭੁ ਅਬਿਨਾਸੀ ॥ ਤਾ ਕੀ; ਸੇਵ ਨ ਬਿਰਥੀ ਜਾਸੀ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਅਬਿਨਾਸੀ = ਨਾਸ਼ ਤੋਂ ਰਹਿਤ ਪ੍ਰਭੁ = ਪਰਮੇਸ਼ਰ ਹੈ। ਤਾ = ਉਸ ਕੀ = ਦੀ ਮਨ, ਬਾਣੀ, ਸਰੀਰ ਕਰਕੇ ਭਗਤੀ ਰੂਪੀ ਸੇਵ = ਟਹਿਲ ਕੀਤੀ ਕਦੇ ਵੀ ਬਿਰਥੀ = ਖ਼ਾਲੀ ਨ = ਨਹੀਂ ਜਾਸੀ = ਜਾਂਦੀ ਭਾਵ ਫਲ ਜ਼ਰੂਰ ਪ੍ਰਾਪਤ ਹੁੰਦਾ ਹੈ।

## ਅਨਦ ਕਰਹਿ; ਤੇਰੇ ਦਾਸਾ ॥ ਜਪਿ; ਪੂਰਨ ਹੋਈ ਆਸਾ ॥੨॥੪॥੬੮॥

ਹੇ ਵਾਹਿਗੁਰੂ! ਜਿਹੜੇ ਤੇਰੇ = ਤੁਹਾਡੇ ਦਾਸਾ = ਸੇਵਕ ਸਦਾ ਹੀ ਅਨਦ = ਅਨੰਦ ਨੂੰ ਮਾਨਣਾ ਕਰਹਿ = ਕਰਦੇ ਹਨ; ਉਨ੍ਹਾਂ ਦੀ ਆਪ ਜੀ ਦਾ ਨਾਮ ਜਪ ਕੇ ਸਾਰੀ ਲੋਕ-ਪ੍ਰਲੋਕ ਦੀ ਆਸਾ = ਮਨੋਕਾਮਨਾ ਪੂਰਨ = ਪੂਰੀ ਹੋਈ = ਹੋ ਗਈ ਹੈ ॥੨॥੪॥੬੮॥

## ਸੋਰਠਿ ਮਹਲਾ ੫ ॥

## ਗੁਰ ਅਪੁਨੇ; ਬਲਿਹਾਰੀ ॥ ਜਿਨਿ; ਪੂਰਨ ਪੈਜ ਸਵਾਰੀ ॥

ਹੇ ਭਾਈ! ਅਸੀਂ ਅਪੁਨੇ = ਆਪਦੇ ਗੁਰ = ਸਤਿਗੁਰੂ (ਗੁਰੂ ਰਾਮਦਾਸ) ਜੀ ਤੋਂ ਬਲਿਹਾਰੀ = ਕੁਰਬਾਨ ਜਾਈਏ। ਜਿਨਿ = ਜਿਸ ਸਤਿਗੁਰਾਂ ਨੇ ਆਪਣੇ ਸੇਵਕ ਦੀ ਪੂਰਨ = ਪੂਰੀ ਪੈਜ = ਇੱਜ਼ਤ ਸਵਾਰੀ = ਸੰਵਾਰਨਾ ਕੀਤੀ ਹੈ।

## ਮਨ ਚਿੰਦਿਆ; ਫਲੁ ਪਾਇਆ ॥ ਪ੍ਰਭੁ ਅਪੁਨਾ; ਸਦਾ ਧਿਆਇਆ ॥੧॥

ਜੋ ਮਨ = ਹਿਰਦੇ ਵਿਚ ਚਿੰਦਿਆ = ਚਿਤਵਿਆ ਸੀ, ਉਹ ਧਰਮ, ਅਰਥ, ਕਾਮ, ਮੋਖ ਆਦਿ ਫਲ ਪਾਇਆ = ਪਾ ਲਿਆ ਹੈ। ਅਤੇ ਅਪਨਾ = ਆਪਣੇ ਪ੍ਰਭੁ = ਪਰਮੇਸ਼ਰ ਨੂੰ ਸਦਾ = ਹਮੇਸ਼ਾ ਧਿਆਇਆ = ਧਿਆਉਣਾ ਕੀਤਾ ਹੈ ॥੧॥

## ਸੰਤਹੁ; ਤਿਸੁ ਬਿਨੁ ਅਵਰੁ ਨ ਕੋਈ ॥ ਕਰਣ ਕਾਰਣ; ਪ੍ਰਭੁ ਸੋਈ ॥ਰਹਾਉ॥

ਹੇ ਸੰਤਹੁ = ਮਹਾਂਪੁਰਖੋ ! ਤਿਸੁ = ਉਸ ਵਾਹਿਗੁਰੂ ਤੋਂ ਬਿਨੁ = ਬਗ਼ੈਰ ਅਵਰ ਅਸਥਾਨ ਵਿਚ ਹੋਰ ਕੋਈ ਰਾਖਾ ਨ = ਨਹੀਂ ਹੈ। ਸਾਰਿਆਂ ਕਾਰਣ = ਕਾਰਜਾਂ ਦੇ ਕਰਨ ਵਾਲਾ ਸੋਈ = ਉਹ ਪ੍ਰਭੁ = ਪਰਮੇਸ਼ਰ ਆਪ ਹੀ ਹੈ, ਭਾਵ ਜਿੰਨੇ ਤਿੰਨ ਗੁਣ, ਸੂਖਮ ਤੱਤ, ਕਾਲ ਆਦਿਕ ਮੰਨੇ ਹਨ, ਸਾਰਿਆਂ ਦਾ ਕਾਰਨ ਰੂਪ ਪਰਮੇਸ਼ਰ ਆਪ ਹੀ ਹੈ ॥ਰਹਾਉ॥

## ਪ੍ਰਭਿ ਅਪਨੈ; ਵਰ ਦੀਨੇ ॥ ਸਗਲ ਜੀਅ; ਵਸਿ ਕੀਨੇ ॥

ਅਪਨੈ = ਸਾਡੇ ਪ੍ਰਭਿ = ਪਰਮੇਸ਼ਰ ਸਰੂਪ ਸਤਿਗੁਰਾਂ ਨੇ ਐਸੀ ਵਰ = ਦਾਤ ਦਾ ਦਾਨ ਦੇਣਾ ਕੀਨੇ = ਕੀਤਾ। ਸਗਲ = ਸਾਰੇ, ਜੀਅ = ਜੀਵ ਜੰਤ ਵਸਿ = ਅਧੀਨ ਕਰਕੇ ਸੇਵਕ ਬਣਾਉਣਾ ਕੀਨੇ = ਕੀਤੇ ਹਨ **ਵਾ:** ਸਾਰੇ ਜੀਅ = ਮਨ ਆਦਿ ਇੰਦਰੇ ਵਸਿ = ਅਧੀਨ ਕਰ ਲਏ ਹਨ।

## ਜਨ ਨਾਨਕ; ਨਾਮੁ ਧਿਆਇਆ ॥ ਤਾ; ਸਗਲੇ ਦੂਖ ਮਿਟਾਇਆ ॥੨॥੫॥੬੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਨ = ਸੇਵਕ ਨੇ ਅੰਮ੍ਰਿਤ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ; ਤਾ = ਤਦ ਹੀ ਸਤਿਗੁਰਾਂ ਨੇ ਸਗਲੇ = ਸਾਰੇ ਅਗਿਆਨ, ਰਾਗ, ਦ੍ਵੈਖ ਆਦਿਕ ਦੂਖ = ਕਸ਼ਟਾਂ ਨੂੰ ਮਿਟਾਇਆ = ਮਿਟਾਉਣਾ ਕੀਤਾ ਹੈ ॥੨॥੫॥੬੯॥

## ਸੋਰਠਿ ਮਹਲਾ ੫ ॥

(ਗੁਰੂ) ਹਰਿਗੋਬਿੰਦ ਸਾਹਿਬ ਜੀ ਦਾ ਬੁਖ਼ਾਰ ਉਤਰਨ ਤੋਂ ਤੇ ਸਿੱਖਾਂ ਦੇ ਸਾਹਿਬਜ਼ਾਦੇ ਦੀ ਰਾਜ਼ੀ ਹੋਣ ਦੀ ਬਾਬਤ ਪੁੱਛਣ 'ਤੇ ਸਤਿਗੁਰਾਂ ਨੇ ਧੁਰ ਕੀ ਬਾਣੀ ਦੁਆਰਾ ਰਖਿਆ ਦਾ ਸ਼ਬਦ ਉਚਾਰਨ ਕਰਕੇ ਉਪਦੇਸ਼ ਦਿੱਤਾ।

## ਤਾਪੁ ਗਵਾਇਆ; ਗੁਰਿ ਪੂਰੇ ॥ ਵਾਜੇ; ਅਨਹਦ ਤੂਰੇ ॥

ਹੇ ਭਾਈ ! ਪੂਰੇ = ਪੂਰਨ ਗੁਰਿ = ਸਤਿਗੁਰੂ ਨਾਨਕ ਦੇਵ ਜੀ ਨੇ ਆਪ ਕਿਰਪਾ ਕਰਕੇ (ਗੁਰੂ) ਹਰਿਗੋਵਿੰਦ ਸਾਹਿਬ ਦੇ ਤਾਪੁ = ਬੁਖ਼ਾਰ ਨੂੰ ਗਵਾਇਆ = ਗਵਾ ਦਿੱਤਾ ਹੈ ਭਾਵ ਦੂਰ ਕਰ ਦਿੱਤਾ ਹੈ **ਵਾ:** ਪੂਰਨ ਸਤਿਗੁਰਾਂ ਨੇ ਜਗਿਆਸੂਆਂ ਦੇ ਹਿਰਦੇ ਵਿੱਚੋਂ ਆਧੀ, ਬਿਆਧੀ, ਉਪਾਧੀ ਤਾਪਾਂ ਨੂੰ ਮੇਟ ਦਿੱਤਾ ਹੈ ਅਤੇ ਅਨਹਦ = ਇਕ-ਰਸ ਹਿਰਦੇ 'ਚੋਂ ਵਾਹਿਗੁਰੂ ਨਾਮ ਦੇ ਅਜਪਾ ਜਾਪ ਰੂਪੀ ਤੂਰੇ = ਵਾਜੇ ਪ੍ਰਗਟ ਹੋ ਕੇ ਵਾਜੇ = ਵੱਜ ਆਏ ਹਨ **ਵਾ:** ਖ਼ੁਸ਼ੀ ਦੇ ਵਾਜੇ ਵੱਜ ਆਏ ਹਨ।

## ਸਰਬ ਕਲਿਆਣ; ਪ੍ਰਭਿ ਕੀਨੇ ॥ ਕਰਿ ਕਿਰਪਾ; ਆਪਿ ਦੀਨੇ ॥੧॥

ਹੇ ਭਾਈ ! ਹੁਣ ਸਰਬ = ਸਾਰੇ ਤਰ੍ਹਾਂ ਦੇ ਕਲਿਆਣ = ਸੁਖ ਪ੍ਰਭਿ = ਪਰਮੇਸ਼ਰ ਨੇ ਬਖਸ਼ਣਾ ਕੀਨੇ = ਕੀਤੇ ਹਨ **ਵਾ:** ਪਰਮੇਸ਼ਰ ਨੇ ਸਭ ਤਰ੍ਹਾਂ ਕਰ ਕੇ ਕਲਿਆਣ = ਰਖਿਆ ਕੀਤੀ ਹੈ। ਇਹ ਸੁਖ ਪਰਮੇਸ਼ਰ ਨੇ ਆਪ ਹੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਬਖ਼ਸ਼ ਦੀਨੇ = ਦਿੱਤੇ ਹਨ ॥੧॥

## ਬੇਦਨ; ਸਤਿਗੁਰਿ ਆਪਿ ਗਵਾਈ ॥

ਜਿਹੜੀ (ਗੁਰੂ) ਹਰਿਗੋਬਿੰਦ ਸਾਹਿਬ ਨੂੰ ਤਾਪ ਚੜ੍ਹਨ ਦੀ ਬੇਦਨ = ਪੀੜਾ ਸੀ, ਇਹ ਆਪ ਹੀ ਸਤਿਗੁਰੂ ਨਾਨਕ ਦੇਵ ਜੀ ਨੇ ਗਵਾਈ = ਗਵਾ ਭਾਵ ਮੇਟ ਦਿੱਤੀ ਹੈ **ਅਥਵਾ** ਜਿਹੜੀ ਸਿੱਖਾਂ ਨੂੰ ਜੰਮਣ ਮਰਨ ਦੀ ਜਾਂ ਅਵਿੱਦਿਆ ਦੀ ਪੀੜਾ ਸੀ, ਉਹ ਸਤਿਗੁਰਾਂ ਨੇ ਆਪ ਹੀ ਗਵਾ ਦਿੱਤੀ।

## ਸਿਖ ਸੰਤ ਸਭਿ ਸਰਸੇ ਹੋਏ; ਹਰਿ ਹਰਿ ਨਾਮੁ ਧਿਆਈ ॥ਰਹਾਉ॥

ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਈ = ਧਿਆਉਣੇ ਵਾਲੇ, ਸੰਤ = ਸ਼ਾਂਤ ਆਤਮਾ ਵਾਲੇ ਪੁਰਖ ਸਤਿਗੁਰਾਂ ਦੀ ਸਿਖ = ਸਿੱਖਿਆ ਲੈ ਕੇ ਸਭਿ = ਸਾਰੇ ਸਰਸੇ = ਸਹਿਤ ਪ੍ਰੇਮ ਰਸ ਦੇ ਹੋਏ = ਹੋ ਗਏ ਹਨ **ਵਾ:** ਸੰਤ = ਸ਼ਾਂਤ ਆਤਮਾ ਵਾਲੇ ਸਿਖ = ਗੁਰਸਿੱਖ ਸਭਿ = ਸਾਰੇ ਸਰਸੇ = ਅਧਿਕ ਅਨੰਦ ਵਾਲੇ ਭਾਵ ਬਹੁਤੇ ਲਾਭ ਦੇ ਸਹਿਤ ਹੋ ਗਏ ਹਨ ॥ਰਹਾਉ॥

## ਜੋ ਮੰਗਹਿ; ਸੋ ਲੇਵਹਿ ॥ ਪ੍ਰਭ; ਅਪਣਿਆ ਸੰਤਾ ਦੇਵਹਿ ॥

ਹੇ ਭਾਈ ! ਜੋ = ਜਿਹੜੇ ਸੇਵਕ, ਸੰਤ ਜਨ ਵਾਹਿਗੁਰੂ ਦੇ ਪਾਸੋਂ ਦਾਤਾਂ ਮੰਗਹਿ = ਮੰਗਦੇ ਹਨ, ਸੋ = ਉਹ ਲੈ ਲੇਵਹਿ = ਲੈਂਦੇ ਹਨ; ਕਿਉਂਕਿ ਪ੍ਰਭ = ਪਰਮੇਸ਼ਰ ਆਪਣਿਆਂ ਸੰਤਾ = ਮਹਾਤਮਾ ਜਨਾਂ ਨੂੰ ਮਨ ਇੱਛਤ ਧਰਮ, ਅਰਥ, ਕਾਮ, ਮੋਖ ਆਦਿ ਫਲਾਂ ਦਾ ਦਾਨ ਦੇ ਦੇਵਹਿ = ਦਿੰਦਾ ਹੈ।

## ਹਰਿ ਗੋਵਿਦੁ; ਪ੍ਰਭਿ ਰਾਖਿਆ ॥ ਜਨ ਨਾਨਕ; ਸਾਚੁ ਸੁਭਾਖਿਆ ॥੨॥੬॥੭੦॥

ਹੇ ਭਾਈ ! (ਗੁਰੂ) ਹਰਿ ਗੋਵਿੰਦੁ ਸਾਹਿਬਜ਼ਾਦੇ ਦੀ ਬੁਖ਼ਾਰ ਆਦਿਕ ਤੋਂ ਆਪ ਹੀ ਪ੍ਰਭਿ = ਪਰਮੇਸ਼ਰ ਸਰੂਪ ਸਤਿਗੁਰਾਂ ਨੇ ਰਾਖਿਆ = ਰਖਿਆ ਕੀਤੀ ਹੈ **ਵਾ:** ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਗੋਵਿਦੁ (ਗੋ + ਵਿਦੁ) ਗੋ = ਪ੍ਰਿਥਵੀ ਦੇ ਪਾਲਕ ਪਰਮੇਸ਼ਰ ਨੇ ਆਪ ਹੀ ਆਪਣੇ ਪਿਆਰੇ ਸੇਵਕਾਂ ਦੀ ਲੋਕ-ਪ੍ਰਲੋਕ ਵਿਚ ਰਖਿਆ ਕੀਤੀ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਹ ਅਸੀਂ ਜਨ = ਜਨਾਂ ਨੇ ਸਾਚੁ = ਸੱਚਾ ਸੁਭਾਖਿਆ (ਸੁ + ਭਾਖਿਆ) ਸੁ = ਸ੍ਰੇਸ਼ਠ ਬਚਨ ਭਾਖਿਆ = ਉਚਾਰਨ ਕੀਤਾ ਹੈ ॥੨॥੬॥੭੦॥

## ਸੋਰਠਿ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰਾਂ ਨੇ ਉਸ ਜਗਿਆਸੂ ਜਨ ਦੀ ਗੱਲ ਕਥਨ ਕੀਤੀ ਹੈ, ਜਿਸ ਨੂੰ ਧਰਮ, ਅਰਥ ਕਾਮ ਮੋਖ ਆਦਿ ਭਾਵੇਂ ਪਦਾਰਥ ਪ੍ਰਾਪਤ ਹੋਣ, ਵੈਰਾਗ ਬਿਬੇਕ ਆਦਿ ਸਾਧਨ ਪ੍ਰਾਪਤ ਹੋਣ, ਫੇਰ ਉਹ ਜਗਿਆਸੂ ਜਨ ਹੰਗਤਾ ਤੋਂ ਰਹਿਤ ਹੋਣ ਲਈ ਇਉਂ ਪਰਮੇਸ਼ਰ ਅੱਗੇ ਬੇਨਤੀ ਕਰਦਾ ਹੈ।

## ਸੋਈ ਕਰਾਇ; ਜੋ ਤੁਧੁ ਭਾਵੈ ॥ ਮੋਹਿ; ਸਿਆਣਪ ਕਛੂ ਨ ਆਵੈ ॥

ਹੇ ਮਹਾਰਾਜ ਜੀ ! ਮੈਥੋਂ ਸੋਈ = ਓਹੀ ਕੰਮ ਕਰਾਇ = ਕਰਾਓ, ਭਾਵ ਪ੍ਰੇਮਾ-ਭਗਤੀ ਕਰਵਾਓ, ਜੋ ਤੁਧੁ = ਤੁਹਾਨੂੰ ਭਾਵੈ = ਭਾਉਂਦੀ ਹੈ ਅਤੇ ਮੋਹਿ = ਮੈਨੂੰ ਜੀਵ ਈਸ ਦੀ ਏਕਤਾ, ਤੱਤ ਤ੍ਵੰ ਦਾ ਸੰਸ਼ੋਧਨ ਆਦਿਕ ਕਛੂ = ਕੋਈ ਵੀ ਸਿਆਣਪ = ਸ਼੍ਰੇਸਟ ਅਕਲ ਵਾਲੀ ਗੱਲ ਨ = ਨਹੀਂ ਆਵੈ = ਆਉਂਦੀ **ਵਾ:** ਬੁੱਧੀ ਦੀ ਚਤੁਰਾਈ ਵਾਲੀ ਗੱਲ ਨਹੀਂ ਆਉਂਦੀ।

## ਹਮ ਬਾਰਿਕ; ਤਉ ਸਰਣਾਈ ॥ ਪ੍ਰਭਿ; ਆਪੇ ਪੈਜ ਰਖਾਈ ॥੧॥

ਹਮ = ਅਸੀਂ ਬਾਰਿਕ = ਬੱਚੇ ਤਾਂ ਤਉ = ਤੇਰੀ ਸਰਣਾਈ = ਸ਼ਰਨ ਆਏ ਹਾਂ। ਹੇ ਪ੍ਰਭਿ = ਪਰਮੇਸ਼ਰ ! ਤੁਸੀਂ ਆਪ ਹੀ ਆਪਣੇ ਜਾਣ ਕੇ ਪੈਜ = ਇੱਜ਼ਤ, ਪ੍ਰਤੱਗਿਆ ਰਖਾਈ = ਰੱਖਣਾ ਕੀਤੀ ਹੈ ॥੧॥

## ਮੇਰਾ ਮਾਤ ਪਿਤਾ; ਹਰਿ ਰਾਇਆ ॥
## ਕਰਿ ਕਿਰਪਾ ਪ੍ਰਤਿਪਾਲਣ ਲਾਗਾ; ਕਰੀ ਤੇਰਾ ਕਰਾਇਆ ॥ਰਹਾਉ॥

ਹੇ ਰਾਇਆ = ਪ੍ਰਕਾਸ਼ ਸਰੂਪ ਹਰਿ = ਪਰਮੇਸ਼ਰ ! ਤੁਸੀਂ ਆਪ ਹੀ ਮੇਰੇ ਮਾਤ = ਮਾਤਾ (ਭਾਨੀ ਜੀ) ਤੇ ਪਿਤਾ (ਗੁਰੂ ਰਾਮਦਾਸ ਜੀ) ਜੀ ਹੋ **ਵਾ:** ਮੇਰੀ ਖਿਮਾ ਰੂਪ ਮਾਤਾ ਤੇ ਸੰਤੋਖ ਰੂਪੀ ਪਿਤਾ ਪ੍ਰਕਾਸ਼ ਸਰੂਪ ਪਰਮੇਸ਼ਰ

ਤੁਸੀਂ ਆਪ ਹੀ ਹੋ **ਵਾ:** ਹੇ ਪ੍ਰਕਾਸ਼ ਸਰੂਪ ਪਰਮੇਸ਼ਰ! ਤੁਸੀਂ ਅਭਿੰਨ, ਨਮਿੱਤ ਤੇ ਉਪਾਦਾਨ ਕਾਰਨ ਹੋਣ ਕਰਕੇ ਮੇਰੇ ਮਾਤਾ ਪਿਤਾ ਰੂਪ ਹੋ। ਹੇ ਮਹਾਰਾਜ! ਤੂੰ ਆਪ ਹੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਸਾਡੀ **ਵਾ:** ਆਪਣੇ ਸੇਵਕਾਂ ਦੀ ਪ੍ਰਤਿਪਾਲਣ = ਪ੍ਰਤੀ ਪਾਲਣਾ ਕਰਨ ਵਿਚ ਲਾਗਾ = ਲੱਗਿਆ ਹੋਇਆ ਹੈਂ, ਜੋ ਆਪ ਜੀ ਸਾਡੇ ਤੋਂ ਸੇਵਾ ਟਹਿਲ, ਸਿਮਰਨ ਆਦਿ ਕਰਾਇਆ = ਕਰਾਉਂਦੇ ਹੋ, ਉਹ ਅਸੀਂ ਕਰਮ ਕਰੀ = ਕਰਦੇ ਹਾਂ॥ਰਹਾਉ॥

## ਜੀਅ ਜੰਤ; ਤੇਰੇ ਧਾਰੇ ॥ ਪ੍ਰਭ; ਡੋਰੀ ਹਾਥਿ ਤੁਮਾਰੇ ॥

ਸਾਰੇ ਜੀਅ = ਸੂਖ਼ਮ ਜੀਵ ਤੇ ਜੰਤ = ਅਸਥੂਲ ਜੀਵ **ਵਾ:** ਵੱਡੇ ਜੀਵ, ਛੋਟੇ ਜੀਵ ਭਾਵ ਬ੍ਰਹਮਾ ਤੋਂ ਲੈ ਕੇ ਮੱਛਰ ਤਕ ਸਭ ਤੇਰੇ = ਤੁਹਾਡੇ ਧਾਰੇ = ਆਸਰੇ **ਵਾ:** ਧਾਰੇ = ਧਾਰਨ ਕੀਤੇ ਹੋਏ ਹਨ। ਪਰੰਤੂ ਹੇ ਪ੍ਰਭ = ਵਾਹਿਗੁਰੂ ਜੀ! ਸਾਰਿਆਂ ਦੀ ਪਰਾਲਬਧ ਰੂਪ, ਚੇਤਨ ਸੱਤਾ ਰੂਪ, ਸੁਰਤ ਰੂਪ ਜ਼ਿੰਦਗੀ ਰੂਪ ਡੋਰੀ = ਰੱਸੀ (ਡੋਰ) ਤੁਮਾਰੇ = ਤੁਹਾਡੇ ਹਾਥਿ = ਹੱਥ ਵਿਚ ਰੱਖੀ ਹੋਈ ਹੈ।

**[ਅੰਗ ੬੨੭]**

## ਜਿ ਕਰਾਵੈ; ਸੋ ਕਰਣਾ ॥ ਨਾਨਕ ਦਾਸ; ਤੇਰੀ ਸਰਣਾ ॥੨॥੭॥੭੧॥

ਹੇ ਵਾਹਿਗੁਰੂ ਜੀ! ਸਾਡੇ ਪਾਸੋਂ ਆਪ ਜੀ ਜਿ = ਜੋ ਕਰਾਵੈ = ਕਰਾਉਂਦੇ ਹੋ, ਅਸੀਂ ਸੋ = ਉਹੋ ਹੀ ਕਰਣਾ = ਕਾਰਜ ਕਰਦੇ ਹਾਂ **ਵਾ:** ਅੱਗੇ ਜੋ ਕਰਾਉਗੇ ਉਹੋ ਜੀਵ ਕਰਮਾਂ ਨੂੰ ਕਰਣਾ = ਕਰਦੇ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਦਾਸ = ਸੇਵਕ ਤੇਰੀ = ਤੁਹਾਡੀ ਸਰਣਾ = ਓਟ ਵਿਚ ਆਏ ਹਾਂ **ਅਥਵਾ** ਅਸੀਂ ਦਾਸ = ਦਾਸਾਂ ਭਾਵ ਧਾਰ ਕੇ ਤੇਰੀ = ਤੁਹਾਡੀ ਸਰਣਾ = ਸ਼ਰਨ ਵਿਚ ਆਏ ਹਾਂ **ਵਾ:** ਤੇਰੇ ਦਾਸਾਂ ਨੂੰ ਤੁਹਾਡੀ ਭਗਤੀ ਦਾ ਹੀ ਸਰਣਾ = ਆਸਰਾ ਹੈ॥੨॥੭॥੭੧॥

## ਸੋਰਠਿ ਮਹਲਾ ੫ ॥

## ਹਰਿ ਨਾਮੁ; ਰਿਦੈ ਪਰੋਇਆ ॥ ਸਭੁ ਕਾਜੁ ਹਮਾਰਾ; ਹੋਇਆ ॥

ਹੇ ਭਾਈ! ਅਸੀਂ ਤਾਂ ਹਰਿ = ਪਰਮੇਸ਼ਰ ਦਾ ਨਾਮ ਰਿਦੈ = ਹਿਰਦੇ ਰੂਪੀ ਧਾਗੇ ਵਿਚ ਪਰੋਇਆ = ਪਰੋ ਲਿਆ ਹੈ। ਇਸ ਕਰਕੇ ਹਮਾਰਾ = ਸਾਡਾ ਸਭੁ = ਸਾਰਾ ਸਤ ਭੂਮਿਕਾ ਦਾ, ਵੈਰਾਗ ਬਿਬੇਕ ਆਦਿਕ ਗੁਣਾਂ ਦਾ ਸ੍ਰਵਣ, ਮੰਨਣ ਨਿਧਿਆਸਣ ਤੱਤ ਤ੍ਵੰ ਦਾ ਸੰਸ਼ੋਧਨ, ਸਾਖਿਆਤਤਾ ਗਿਆਨ ਆਦਿ ਕਾਜੁ = ਕੰਮ ਪੂਰਾ ਹੋਇਆ = ਹੋ ਗਿਆ ਹੈ।

## ਪ੍ਰਭ ਚਰਣੀ; ਮਨੁ ਲਾਗਾ ॥ ਪੂਰਨ; ਜਾ ਕੇ ਭਾਗਾ ॥੧॥

ਹੇ ਭਾਈ! ਪ੍ਰਭ = ਪਰਮੇਸ਼ਰ ਦੇ ਪਵਿੱਤਰ ਪੂਜਨੀਕ ਚਰਣੀ = ਚਰਨਾਂ ਕਮਲਾਂ ਵਿਚ ਸਾਡਾ ਮਨੁ = ਚਿਤ ਲਾਗਾ = ਲੱਗ ਭਾਵ ਜੁੜ ਗਿਆ ਹੈ ਅਤੇ ਹੋਰ ਜਾ = ਜਿਸ ਗੁਰਸਿੱਖ ਕੇ = ਦੇ ਪੂਰਨ ਭਾਗਾ = ਚੰਗੇ ਲੇਖ ਹਨ, ਉਸ ਦਾ ਵੀ ਮਨ ਲੱਗ ਜਾਵੇਗਾ **ਵਾ:** ਜਾ = ਜਿਸ ਗੁਰਸਿੱਖ ਕੇ = ਦੇ ਪੂਰਨ ਭਾਗ = ਚੰਗੇ ਕਰਮ ਹਨ, ਉਸ ਦਾ ਮਨੁ = ਚਿਤ ਪਰਮੇਸ਼ਰ ਦੇ ਪੂਜਨੀਕ ਚਰਨਾਂ ਵਿਚ ਲਾਗਾ = ਲੱਗਦਾ ਹੈ॥੧॥

## ਮਿਲਿ ਸਾਧਸੰਗਿ; ਹਰਿ ਧਿਆਇਆ ॥

ਹੇ ਭਾਈ! ਦਾਸਾਂ ਨੇ ਤਾਂ ਸਾਧਸੰਗਿ = ਮਨ ਨੂੰ ਸਾਧਣ ਵਾਲੇ ਗੁਰਸਿੱਖਾਂ ਦੀ ਸੰਗਤ ਵਿਚ ਮਿਲ ਕੇ ਹਰਿ = ਪਰਮੇਸ਼ਰ ਨੂੰ ਧਿਆਇਆ = ਧਿਆਉਣਾ ਕੀਤਾ ਹੈ।

## ਆਠ ਪਹਰ ਅਰਾਧਿਓ ਹਰਿ ਹਰਿ; ਮਨ ਚਿੰਦਿਆ ਫਲੁ ਪਾਇਆ ॥ਰਹਾਉ॥

ਹੇ ਭਾਈ ! ਅਸੀਂ ਤਾਂ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ (ਸਤਿਸੰਗਤ ਨਾਲ ਮਿਲ ਕੇ ਜਾਂ ਸਤਿਸੰਗਤ ਦੀ ਸਮਾਪਤੀ ਤੋਂ ਬਾਅਦ ਵੀ) ਆਠ = ਅੱਠੇ ਪਹਿਰ ਚਿਤ ਵਿਚ ਅਰਾਧਿਓ = ਅਰਾਧਣਾ ਭਾਵ ਯਾਦ ਕੀਤਾ ਹੈ, ਇਸ ਕਰਕੇ ਦਾਸਾਂ ਨੇ ਮਨ ਚਿੰਦਿਆ = ਮਨ ਇੱਛਤ ਧਰਮ, ਅਰਥ, ਕਾਮ, ਮੋਖ ਜਾਂ ਗਿਆਨ ਆਦਿਕ ਫਲਾਂ ਨੂੰ ਪਾਇਆ = ਪਾ ਲਿਆ ਹੈ ॥ਰਹਾਉ॥

## ਪਰਾ ਪੂਰਬਲਾ; ਅੰਕੁਰੁ ਜਾਗਿਆ ॥ ਰਾਮ ਨਾਮਿ; ਮਨੁ ਲਾਗਿਆ ॥

ਜਿਸ ਵੇਲੇ ਪਰਾ = ਉਤਕਰਿਸ਼ਟ (ਉੱਤਮ) ਕਰਮ ਭਾਵ ਨਿਸ਼ਕਾਮ ਕਰਮਾਂ ਕਰਕੇ ਪੂਰਬਲਾ = ਪਹਿਲੇ ਭਾਵ ਪੂਰਬਲੇ ਜਨਮ ਦਾ ਕੋਈ ਹਿਰਦੇ ਦੇ ਅੰਦਰ ਅੰਕੁਰੁ = ਅੰਗੂਰ (ਬੀਜ ਦੇ ਵਿੱਚੋਂ ਨਿਕਲਿਆ ਹੋਇਆ ਕੂਮਲ) ਜਾਗਿਆ = ਜਾਗ ਪਿਆ ਭਾਵ ਫੁੱਟ ਪਿਆ। ਜਿਸ ਕਰਕੇ ਸਾਡਾ ਰਾਮ = ਪਰਮੇਸ਼ਰ ਦੇ ਨਾਮ ਵਿਚ ਮਨੁ = ਹਿਰਦਾ ਲਾਗਿਆ = ਲੱਗ ਗਿਆ ਹੈ।

## ਮਨਿ ਤਨਿ; ਹਰਿ ਦਰਸਿ ਸਮਾਵੈ ॥ ਨਾਨਕ ਦਾਸ; ਸਚੇ ਗੁਣ ਗਾਵੈ ॥੨॥੮॥੭੨॥

ਹੇ ਭਾਈ ! ਅਸੀਂ ਤਾਂ ਮਨਿ = ਹਿਰਦੇ ਕਰਕੇ ਤੇ ਤਨਿ = ਸਰੀਰ ਕਰਕੇ ਹਰਿ = ਪਰਮੇਸ਼ਰ ਦੇ ਸਰੂਪ ਦਰਸਿ = ਦਰਸ਼ਨਾਂ ਵਿਚ ਸਮਾਵੈ = ਸਮਾਅ ਭਾਵ ਲੀਨ ਹੋ ਗਏ ਹਾਂ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪਰੰਤੂ ਅਸੀਂ ਤਾਂ ਹੋਰਨਾਂ ਅਧਿਕਾਰੀਆਂ ਨੂੰ ਨਿਹਾਲ ਕਰਨ ਵਾਸਤੇ ਦਾਸ = ਦਾਸਾਂ ਭਾਵ ਧਾਰ ਕੇ ਸੱਚੇ ਅਕਾਲ ਪੁਰਖ ਦੇ ਗੁਣ ਗਾਵੈ = ਗਾਉਂਦੇ ਹਾਂ ॥੨॥੮॥੭੨॥

## ਸੋਰਠਿ ਮਹਲਾ ੫ ॥

## ਗੁਰ ਮਿਲਿ; ਪ੍ਰਭੂ ਚਿਤਾਰਿਆ ॥ ਕਾਰਜ; ਸਭਿ ਸਵਾਰਿਆ ॥

ਹੇ ਭਾਈ ! ਜਿਨ੍ਹਾਂ ਨੇ ਗੁਰ = ਸਤਿਗੁਰੂ (ਗੁਰੂ ਨਾਨਕ ਦੇਵ ਸਾਹਿਬ) ਜੀ ਦੇ ਨਾਲ ਮਿਲ ਕਰਕੇ ਪ੍ਰਭੂ = ਪਰਮੇਸ਼ਰ ਨੂੰ ਚਿਤਾਰਿਆ = ਚੇਤੇ ਕੀਤਾ ਹੈ। ਉਨ੍ਹਾਂ ਦੇ ਮਹਾਰਾਜ ਨੇ ਸਭਿ = ਸਾਰੇ ਪ੍ਰੇਮਾ-ਭਗਤੀ ਵਿਚ ਜੋੜਨ ਦਾ, ਬ੍ਰਹਮ ਗਿਆਨ ਦੇਣ ਦਾ ਆਦਿ ਕਾਰਜ = ਕੰਮਾਂ ਨੂੰ ਸਵਾਰਿਆ = ਸੰਵਾਰ ਦਿੱਤਾ ਹੈ।

## ਮੰਦਾ; ਕੋ ਨ ਅਲਾਏ ॥ ਸਭ; ਜੈ ਜੈ ਕਾਰੁ ਸੁਣਾਏ ॥੧॥

ਹੁਣ ਉਨ੍ਹਾਂ ਨੂੰ ਕੋ = ਕੋਈ ਮੰਦਾ = ਭੈੜਾ ਦੁਖਦਾਇਕ ਵਾਕ ਨ = ਨਹੀਂ ਅਲਾਏ = ਬੋਲਦਾ। ਸਗੋਂ ਸਭ = ਸਾਰੀ ਸ੍ਰਿਸ਼ਟੀ ਦੇ ਲੋਕ ਐਸੇ ਮਹਾਂਪੁਰਖਾਂ ਦਾ ਇਕ ਦੂਸਰੇ ਨੂੰ ਜੈ ਜੈ ਕਾਰ ਸੁਣਾਏ = ਸੁਣਾਉਂਦੇ ਹਨ ॥੧॥

## ਸੰਤਹੁ; ਸਾਚੀ ਸਰਣਿ ਸੁਆਮੀ ॥

ਹੇ ਸੰਤਹੁ = ਮਹਾਤਮਾ ਜਨੋਂ ! ਸੁਆਮੀ = ਮਾਲਕ ਪਰਮੇਸ਼ਰ ਦੀ ਸਰਣਿ = ਓਟ ਸਾਚੀ = ਸੱਚੀ ਹੈ ਭਾਵ ਸਦਾ ਕਾਇਮ ਰਹਿਣ ਵਾਲੀ ਹੈ; ਕਿਉਂਕਿ

## ਜੀਅ ਜੰਤ ਸਭਿ ਹਾਥਿ ਤਿਸੈ ਕੈ; ਸੋ ਪ੍ਰਭੁ ਅੰਤਰਜਾਮੀ ॥ਰਹਾਉ॥

ਜੀਅ = ਸੂਖਮ ਜੀਵ, ਜੰਤ = ਅਸਥੂਲ ਜੀਵ ਸਭਿ = ਸਾਰੇ ਤਿਸੈ = ਉਸ ਵਾਹਿਗੁਰੂ ਕੈ = ਦੇ ਹਾਥਿ = ਹੱਥ ਵਿਚ ਹਨ, ਭਾਵ ਸਾਰੇ ਵਾਹਿਗੁਰੂ ਨੇ ਆਪਣੇ ਅਧੀਨ ਰੱਖੇ ਹੋਏ ਹਨ ਅਤੇ ਸੋ = ਉਹ ਪ੍ਰਭੁ = ਪਰਮੇਸ਼ਰ ਸਾਰਿਆਂ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈ **ਵਾ:** ਸਾਰਿਆਂ ਦੇ ਅੰਦਰ ਦਾ ਪ੍ਰੇਰਕ ਹੈ ॥ਰਹਾਉ॥

## ਕਰਤਬ ਸਭਿ; ਸਵਾਰੇ ॥ ਪ੍ਰਭਿ; ਅਪੁਨਾ ਬਿਰਦੁ ਸਮਾਰੇ ॥

ਹੇ ਭਾਈ! ਮਹਾਰਾਜ ਨੇ ਉਨ੍ਹਾਂ ਦੇ ਵੈਰਾਗ, ਬਿਬੇਕ, ਖਟ, ਸੰਪਤੀ ਆਦਿਕ ਸਭਿ = ਸਾਰੇ ਕਰਤਬ = ਕਾਰਜਾਂ ਨੂੰ ਸਵਾਰੇ = ਸੰਵਾਰ ਦਿੱਤਾ ਹੈ **ਵਾ:** ਸਤਿਗੁਰਾਂ ਨੇ ਸ੍ਰੀ ਹਰਿਮੰਦਰ ਸਾਹਿਬ ਜੀ ਦਾ ਰਚਣਾ, ਤੇ ਹਰਿਮੰਦਰ ਸਾਹਿਬ ਵਿਚ ਕੀਰਤਨ ਆਰੰਭ ਕਰਨ ਦਾ ਆਦਿ ਸਾਰੇ ਕਾਰਜਾਂ ਨੂੰ ਸੰਵਾਰ ਦਿੱਤਾ ਹੈ। ਇਹ ਪ੍ਰਭਿ = ਪਰਮੇਸ਼ਰ ਨੇ ਅਪੁਨਾ = ਆਪਦਾ ਬਿਰਦੁ = ਧਰਮ (ਪ੍ਰਣ) ਸੇਵਕਾਂ ਦੀ ਰਖਿਆ ਕਰਨ ਰੂਪ ਜਾਣ ਕੇ ਸਮਾਰੇ = ਸੰਵਾਰਿਆ ਹੈ ਭਾਵ ਆਪਣੇ ਬਿਰਦ ਬਾਣੇ ਦੀ ਲਾਜ ਰੱਖੀ ਹੈ।

## ਪਤਿਤ ਪਾਵਨ; ਪ੍ਰਭ ਨਾਮਾ ॥
## ਜਨ ਨਾਨਕ; ਸਦ ਕੁਰਬਾਨਾ ॥੨॥੯॥੭੩॥

ਹੇ ਭਾਈ! ਪ੍ਰਭ = ਪਰਮੇਸ਼ਰ ਦਾ ਨਾਮਾ = ਨਾਮ ਪਤਿਤ = ਪਾਪੀਆਂ ਨੂੰ ਪਾਵਨ = ਪਵਿੱਤਰ ਕਰਨ ਵਾਲਾ ਹੈ। ਸਤਿਗੁਰੂ ਕਥਨ ਕਰਦੇ ਹਨ ਕਿ ਹੇ ਭਾਈ! ਇਸ ਕਰਕੇ ਅਸੀਂ ਜਨ = ਦਾਸ ਵਾਹਿਗੁਰੂ ਨਾਮ ਤੋਂ ਸਦ = ਸੈਂਕੜੇ ਵਾਰੀ **ਵਾ:** ਸਦ = ਹਮੇਸ਼ਾ ਕੁਰਬਾਨਾ = ਬਲਿਹਾਰ ਜਾਂਦੇ ਹਾਂ ॥੨॥੯॥੭੩॥

## ਸੋਰਠਿ ਮਹਲਾ ੫ ॥

ਸ੍ਰੀ (ਗੁਰੂ) ਹਰਿ ਗੋਬਿੰਦ ਸਾਹਿਬ ਜੀ ਦੀ ਰਖਿਆ ਦਾ ਸ਼ਬਦ ਉਚਾਰਨ ਕਰਦੇ ਹਨ।

## ਪਾਰਬ੍ਰਹਮਿ; ਸਾਜਿ ਸਵਾਰਿਆ ॥ ਇਹੁ ਲਹੁੜਾ; ਗੁਰੂ ਉਬਾਰਿਆ ॥

ਸਾਜਿ = ਸਾਜਣਹਾਰੇ ਪਾਰਬ੍ਰਹਮਿ = ਪਰਮੇਸ਼ਰ ਨੇ ਕਿਰਪਾ ਕਰਕੇ (ਗੁਰੂ) ਹਰਿਗੋਬਿੰਦ ਸਾਹਿਬ ਜੀ ਦਾ ਸਰੂਪ ਸੰਵਾਰਿਆ ਹੈ **ਵਾ:** ਪਾਰਬ੍ਰਹਮਿ = ਪਾਪਾਂ ਪੁੰਨਾਂ ਤੋਂ ਪਰੇ ਵਿਆਪਕ ਪਰਮੇਸ਼ਰ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਰੂਪ ਹੋ ਕੇ ਗੁਰਤਾ-ਗੱਦੀ ਨੂੰ ਸਾਜਿ = ਸਜਾਇਆ ਹੈ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਸਰੂਪ ਨੂੰ ਸਵਾਰਿਆ = ਸੰਵਾਰਿਆ ਹੈ **ਅਥਵਾ** ਫੇਰ ਗੁਰੂ ਅਮਰਦਾਸ ਸਾਹਿਬ ਜੀ ਦਾ ਰੂਪ ਹੋ ਕੇ ਗੁਰਿਆਈ ਨੂੰ ਸਾਜਿ = ਸਜਾਇਆ ਹੈ ਤੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸਰੂਪ ਨੂੰ ਸੰਵਾਰਿਆ ਹੈ ਤੇ **ਵਾ:** ਫੇਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਰੂਪ ਹੋ ਕੇ ਗੁਰਿਆਈ ਨੂੰ ਸਜਾਇਆ ਹੈ ਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸਾਨੂੰ (ਭਾਵ ਸ੍ਰੀ ਗੁਰੂ ਅਰਜਨ ਦੇਵ ਜੀ) ਸੰਵਾਰਿਆ ਹੈ **ਅਥਵਾ** ਸਾਜਿ = ਸਾਜਣਹਾਰੇ ਪਰਮੇਸ਼ਰ ਨੇ ਸ੍ਰਿਸ਼ਟੀ ਦੀ ਰਖਿਆ ਕਰਨ ਵਾਸਤੇ, ਜ਼ੁਲਮ ਦਾ ਨਾਸ਼ ਕਰਨ ਵਾਸਤੇ, ਸਿੱਖਾਂ ਨੂੰ ਆਪਣੀ ਰਖਿਆ ਕਰਨ ਲਈ ਸ਼ਸਤ੍ਰਧਾਰੀ ਹੋਣ ਲਈ ਆਦਿ ਕਾਰਨਾਂ ਕਰਕੇ (ਗੁਰੂ) ਹਰਿਗੋਬਿੰਦ ਸਾਹਿਬ ਜੀ ਦਾ ਸਰੂਪ ਸੰਵਾਰਿਆ ਹੈ।

ਇਹੁ = ਇਹ ਲਹੁੜਾ = ਛੋਟੇ ਬਾਲਕ (ਭਾਵ ਛੇਵੇਂ ਪਾਤਸ਼ਾਹ ਜੀ) ਨੂੰ ਪ੍ਰਿਥੀਏ ਦਾ ਦਾਈ ਤੋਂ ਜ਼ਹਿਰ ਦਿਵਾਉਣਾ, ਸਪੇਰੇ ਤੋਂ ਸੱਪ ਛੁਡਾਉਣਾ, ਬ੍ਰਾਹਮਣ ਦੇ ਪਾਸੋਂ ਦਹੀਂ ਵਿਚ ਜ਼ਹਿਰ ਪਵਾਉਣਾ ਆਦਿ ਦੁੱਖਾਂ ਤੇ ਦੁਸ਼ਮਣਾਂ ਤੋਂ ਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਉਬਾਰਿਆ = ਬਚਾਉਣਾ ਕੀਤਾ ਹੈ।

## ਅਨਦ ਕਰਹੁ; ਪਿਤ ਮਾਤਾ ॥

ਅਸੀਂ (ਗੁਰੂ) ਹਰਿਗੋਬਿੰਦ ਦੇ ਮਾਤਾ (ਗੰਗਾ ਜੀ) ਪਿਤਾ (ਸ੍ਰੀ ਗੁਰੂ ਅਰਜਨ ਦੇਵ ਜੀ) (ਹੁਣ) ਅਨਦ = ਅਨੰਦ ਲੈਣਾ ਕਰਹੁ = ਕਰਦੇ ਹਾਂ **ਵਾ:** ਹੇ ਭਾਈ ਅਸੀਂ (ਗੁਰੂ) ਹਰਿਗੋਬਿੰਦ ਸਾਹਿਬ ਜੀ ਦੇ ਮਾਤਾ ਪਿਤਾ ਬਚਨ ਕਰਦੇ ਹਾਂ ਕਿ ਤੁਸੀਂ ਵੀ ਪਰਮੇਸ਼ਰ ਦੇ ਅਨੰਦ ਨੂੰ ਲੈਣਾ ਕਰੋ।

## ਦੂਸਰਾ ਅਰਥ

**ਪਾਰਬ੍ਰਹਮਿ ਸਾਜਿ ਸਵਾਰਿਆ ॥ ਇਹੁ ਲਹੁੜਾ; ਗੁਰੂ ਉਬਾਰਿਆ ॥**

ਪਾਰਬ੍ਰਹਮਿ = ਪਰਮੇਸ਼ਰ ਨੇ ਜਗਿਆਸੂਆਂ ਦੇ ਹਿਰਦੇ ਵਿਚ ਸ੍ਰਵਣ, ਮੰਨਣ, ਨਿਧਿਆਸਣ ਦੁਆਰਾ ਗਿਆਨ ਨੂੰ ਸਾਜ ਕੇ ਫੇਰ ਜੀਵਨ ਮੁਕਤੀ ਦੇ ਅਨੰਦ ਰੂਪੀ ਕਾਰਜ ਨੂੰ ਸਵਾਰਿਆ = ਸਵਾਰ ਦਿੱਤਾ ਹੈ। ਇਹ ਜੋ ਲਹੁੜਾ = ਛੋਟੇ ਬੱਚੇ ਦੀ ਨਿਆਈਂ ਅਗਿਆਨੀ ਜੀਵ ਸੀ **ਵਾ:** ਜੋ ਮਨ ਰੂਪੀ ਛੋਟਾ ਬੱਚਾ ਅਗਿਆਨੀ ਬਣਿਆ ਹੋਇਆ ਸੀ। ਉਸ ਅਗਿਆਨ ਦਾ ਨਾਸ਼ ਕਰ ਕੇ ਅਪ੍ਰੋਖ ਗਿਆਨ ਦੀ ਦਾਤ ਦੇ ਕੇ ਗੁਰੂ = ਸਤਿਗੁਰਾਂ ਨੇ ਜੰਮਣ ਮਰਨ ਆਦਿ ਤੋਂ ਉਬਾਰਿਆ = ਬਚਾ ਲਿਆ **ਵਾ:** ਬ੍ਰਹਮਗਿਆਨ ਨੂੰ ਅਗਨੀ ਦੀ ਨਿਆਈਂ ਪ੍ਰਕਾਸ਼ ਕਰ ਕੇ ਅਗਿਆਨ ਕੂੜੇ-ਕੱਚਰੇ ਦੀ ਨਿਆਈਂ ਨਾਸ਼ ਕਰ ਦਿੱਤਾ, ਇਉਂ ਸਤਿਗੁਰਾਂ ਨੇ ਬਚਾਉਣਾ ਕੀਤਾ ਹੈ।

**ਅਨਦ ਕਰਹੁ; ਪਿਤ ਮਾਤਾ ॥**

ਹੇ ਜਗਿਆਸੂ ਜਨੋਂ ! ਸੁਮੱਤੀ ਰੂਪ ਮਾਤਾ, ਤੇ ਬਿਬੇਕ ਰੂਪੀ ਪਿਤਾ ਦੁਆਰਾ ਮਹਾਰਾਜ ਦੇ ਅਨੰਦ ਤਾਈਂ ਮਾਨਣਾ ਕਰੋ **ਵਾ:** ਹੇ ਮਾਤਾ ਪਿਤਾ ਰੂਪ ਸਤਿਗੁਰੂ ਸਾਹਿਬ ਜੀ ! ਤੁਸੀਂ ਆਪਣੇ ਸਿੱਖ ਦੇ ਤਾਈਂ ਪ੍ਰਾਪਤ ਹੋ ਕੇ ਅਨਦ = ਅਨੰਦ ਦੇ ਸਹਿਤ ਕਰ ਦਿੱਤਾ ਹੈ।

## ਪਰਮੇਸਰੁ; ਜੀਅ ਕਾ ਦਾਤਾ ॥੧॥

ਪਰਮੇਸ਼ਰ ਸਾਰਿਆਂ ਜੀਅ = ਜੀਵਾਂ ਕਾ = ਦਾ ਦਾਤਾ ਰੂਪ ਹੈ **ਵਾ:** ਸਾਰਿਆਂ ਜੀਵਾਂ ਤਾਈਂ ਜੀਵਨ ਮੁਕਤੀ ਦਾ ਦਾਤਾ ਹੈ ॥੧॥

## ਸੁਭ ਚਿਤਵਨਿ; ਦਾਸ ਤੁਮਾਰੇ ॥

ਹੇ ਮਹਾਰਾਜ ! ਤੁਮਾਰੇ = ਤੁਹਾਡੇ ਦਾਸ = ਸੇਵਕ ਹਰ ਵਕਤ ਸੁਭ = ਸ੍ਰੇਸ਼ਟ ਚਿਤਵਨਿ = ਚਿਤਵਣੀ ਨੂੰ ਹਿਰਦੇ ਵਿਚ ਚਿਤਵਦੇ ਰਹਿੰਦੇ ਹਨ।

## ਰਾਖਹਿ ਪੈਜ ਦਾਸ ਅਪੁਨੇ ਕੀ; ਕਾਰਜ ਆਪਿ ਸਵਾਰੇ ॥ਰਹਾਉ॥

ਹੇ ਮਹਾਰਾਜ ! ਅਪੁਨੇ = ਆਪਦੇ ਦਾਸ = ਸੇਵਕਾਂ ਕੀ = ਦੀ ਪੈਜ = ਇੱਜ਼ਤ ਤੁਸੀਂ ਆਪ ਹੀ ਰਾਖਹਿ = ਰੱਖਦੇ ਹੋ ਅਤੇ ਆਪ ਹੀ ਸੇਵਕਾਂ ਦੇ ਪ੍ਰਮਾਰਥ ਤੇ ਵਿਵਹਾਰਕ ਕਾਰਜ = ਕੰਮ ਸਵਾਰੇ = ਸੰਵਾਰਦੇ ਹੋ ॥ਰਹਾਉ॥ ਅੱਗੇ ਗੁਰਸਿੱਖਾਂ ਨੂੰ ਸੰਬੋਧਨ ਕਰ ਕੇ ਕਥਨ ਕਰਦੇ ਹਨ ਕਿ :

## ਮੇਰਾ ਪ੍ਰਭੁ; ਪਰਉਪਕਾਰੀ ॥ ਪੂਰਨ ਕਲ; ਜਿਨਿ ਧਾਰੀ ॥

ਹੇ ਭਾਈ ! ਮੇਰਾ ਪ੍ਰਭੁ = ਪਰਮੇਸ਼ਰ ਪਰਉਪਕਾਰੀ = ਦੂਸਰਿਆਂ ਭਾਵ ਦੁਸ਼ਮਣਾਂ ਦਾ ਵੀ ਹਿਤ ਕਰਨ ਵਾਲਾ ਹੈ ਭਾਵ ਭਲਾਈ ਕਰਨ ਵਾਲਾ ਹੈ। ਜਿਨਿ = ਜਿਸ ਵਾਹਿਗੁਰੂ ਨੇ ਆਪਣੀ ਪੂਰਨ = ਪੂਰੀ ਚੇਤਨ ਕਲ = ਸ਼ਕਤੀ ਸੰਸਾਰ ਵਿਚ ਧਾਰੀ = ਧਾਰਨ ਕੀਤੀ ਹੋਈ ਹੈ।

## ਨਾਨਕ; ਸਰਣੀ ਆਇਆ ॥
## ਮਨ ਚਿੰਦਿਆ; ਫਲੁ ਪਾਇਆ ॥੨॥੧੦॥੭੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜੋ ਅਧਿਕਾਰੀ ਜਨ ਪਰਮੇਸ਼ਰ ਦੀ ਸਰਣੀ = ਸ਼ਰਨ ਵਿਚ ਆਇਆ ਹੈ। ਉਸ ਨੇ ਮਨ ਚਿੰਦਿਆ = ਬਾਂਛਤ, ਭਾਉਂਦੇ ਫਲਾਂ ਨੂੰ ਪਾਇਆ = ਪਾ ਲਿਆ ਹੈ ॥੨॥੧੦॥੭੪॥

# ਸੋਰਠਿ ਮਹਲਾ ੫ ॥

ਜਿਸ ਵੇਲੇ (ਗੁਰੂ) ਹਰਿਗੋਬਿੰਦ ਸਾਹਿਬ ਜੀ ਨੂੰ ਚੇਚਕ ਨਿਕਲੀ ਸੀ, ਉਸ ਦੀ ਬਾਬਤ ਦੱਸਦੇ ਹਨ ਕਿ ਚੇਚਕ ਕਿਵੇਂ ਹਟੀ ਸੀ।

## ਸਦਾ ਸਦਾ; ਹਰਿ ਜਾਪੇ ॥ ਪ੍ਰਭ; ਬਾਲਕ ਰਾਖੇ ਆਪੇ ॥

ਹੇ ਭਾਈ ! ਹਰੀ ਜੋ ਸਦਾ = ਹਮੇਸ਼ਾ ਰਹਿਣ ਵਾਲਾ ਹੈ, ਅਸੀਂ ਸਦਾ = ਹਮੇਸ਼ਾ ਹੀ ਉਸ ਹਰਿ = ਪਰਮੇਸ਼ਰ ਦਾ ਨਾਮ ਜਪਦੇ ਹਾਂ। ਪ੍ਰਭ = ਪਰਮੇਸ਼ਰ ਨੇ ਆਪੇ = ਆਪ ਹੀ ਬਾਲਕ = ਬਾਲ (ਗੁਰੂ) ਹਰਿਗੋਬਿੰਦ ਸਾਹਿਬ ਜੀ ਦੀ ਰਾਖੇ = ਰੱਖਿਆ ਕੀਤੀ ਹੈ **ਵਾ:** ਜਗਿਆਸੂ ਰੂਪ ਬਾਲਕ = ਬੱਚਿਆਂ ਦੀ ਪਰਮੇਸ਼ਰ ਨੇ ਆਪ ਹੀ ਲੋਕ ਪ੍ਰਲੋਕ ਵਿਚ ਰੱਖਿਆ ਕੀਤੀ ਹੈ।

## ਸੀਤਲਾ; ਠਾਕਿ ਰਹਾਈ ॥ ਬਿਘਨ ਗਏ; ਹਰਿ ਨਾਈ ॥੧॥

ਜੋ ਸੀਤਲਾ = ਚੇਚਕ[੧] ਨਿਕਲੀ ਸੀ, ਅਕਾਲ ਪੁਰਖ ਨੇ ਆਪ ਹੀ ਠਾਕਿ = ਰੋਕ ਰਹਾਈ = ਰੱਖੀ ਹੈ **ਵਾ:** ਇਸੇ ਪ੍ਰਕਾਰ ਸੀਤਲਾ = ਚੇਚਕ ਦੀ ਨਿਆਈਂ ਜੜ੍ਹਤਾ ਬਿਰਤੀ ਨੂੰ ਰੋਕ ਰੱਖਿਆ ਹੈ ਤੇ ਜਗਿਆਸੂ ਜਨਾਂ (ਸਾਨੂੰ) ਨੂੰ ਭਜਨ ਸਿਮਰਨ ਦਾ ਉੱਦਮ ਬਖ਼ਸ਼ਿਆ ਹੈ। ਹਰਿ = ਪਰਮੇਸ਼ਰ ਦਾ ਨਾਈ = ਨਾਮ ਜਪਣੇ ਕਰਕੇ ਸਾਰੇ ਹੀ ਬਿਘਨ ਚਲੇ ਗਏ ਹਨ ॥੧॥

## ਮੇਰਾ ਪ੍ਰਭੁ; ਹੋਆ ਸਦਾ ਦਇਆਲਾ ॥

ਹੇ ਭਾਈ ! ਮੇਰਾ ਪ੍ਰਭੁ = ਪਰਮੇਸ਼ਰ ਸਦਾ = ਹਮੇਸ਼ਾ ਹੀ ਦਇਆਲਾ = ਦਿਆਲੂ ਹੋਆ = ਹੋਇਆ ਹੈ।

## ਅਰਦਾਸਿ ਸੁਣੀ ਭਗਤ ਅਪੁਨੇ ਕੀ; ਸਭ ਜੀਅ ਭਇਆ ਕਿਰਪਾਲਾ ॥ਰਹਾਉ॥

ਹੇ ਭਾਈ ! ਜਦੋਂ ਅਪੁਨੇ = ਆਪਦੇ ਭਗਤ = ਭਗਤੀ ਕਰਨ ਵਾਲੇ ਪਿਆਰਿਆ, ਬਾਬਾ ਬੁੱਢਾ ਜੀ ਆਦਿਕ ਮਹਾਂਪੁਰਖਾਂ ਕੀ = ਦੀ ਅਰਦਾਸਿ = ਬੇਨਤੀ ਸੁਣੀ = ਸੁਣਨਾ ਕੀਤੀ ਤਾਂ ਸਭ = ਸਾਰੇ (ਪਰਿਵਾਰ) ਦੇ ਜੀਅ = ਜੀਵਾਂ 'ਤੇ ਵਾਹਿਗੁਰੂ ਕਿਰਪਾਲਾ = ਦਿਆਲੂ ਭਇਆ = ਹੋਇਆ ਹੈ ॥ਰਹਾਉ॥

## ਪ੍ਰਭ ਕਰਣ ਕਾਰਣ; ਸਮਰਾਥਾ ॥ ਹਰਿ ਸਿਮਰਤ; ਸਭੁ ਦੁਖੁ ਲਾਥਾ ॥

ਹੇ ਭਾਈ ! ਪ੍ਰਭ = ਪਰਮੇਸ਼ਰ ਸਾਰਿਆਂ ਕਾਰਣ = ਕਾਰਜਾਂ ਦੇ ਕਰਨ ਨੂੰ ਸਮਰਾਥਾ = ਸਰਬ ਕਲਾ ਸਮਰੱਥ ਹੈ। ਉਸ ਹਰਿ = ਪਰਮੇਸ਼ਰ ਦਾ ਸਿਮਰਤ = ਸਿਮਰਨ ਕਰਦਿਆਂ ਸਭੁ = ਸਾਰਾ ਦੁਖੁ = ਕਸ਼ਟ ਲਾਥਾ = ਲਹਿ ਗਿਆ ਹੈ **ਵਾ:** ਜਿਨ੍ਹਾਂ ਨੇ ਉਸ ਹਰਿ = ਅਕਾਲ ਪੁਰਖ ਦਾ ਸਿਮਰਨ ਕੀਤਾ ਹੈ, ਉਨ੍ਹਾਂ ਦਾ ਸਾਰਾ ਅਗਿਆਨ, ਜੰਮਣ ਮਰਨ ਆਦਿ ਦਾ ਦੁਖ ਲਾਥਾ = ਲਹਿ ਗਿਆ ਹੈ।

## ਅਪਣੇ ਦਾਸ ਕੀ; ਸੁਣੀ ਬੇਨੰਤੀ ॥ ਸਭ ਨਾਨਕ; ਸੁਖਿ ਸਵੰਤੀ ॥੨॥੧੧॥੭੫॥

ਇਉਂ ਆਪਣੇ ਦਾਸ = ਸੇਵਕਾਂ ਕੀ = ਦੀ ਬੇਨੰਤੀ = ਅਰਜ਼ੋਈ ਸੁਣੀ = ਸੁਣਨਾ ਕੀਤੀ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਬਾਲਕ ਹਰਗੋਬਿੰਦ ਦੇ ਰਾਜ਼ੀ ਹੋਣ ਤੋਂ ਸਭ = ਸਾਰੇ ਪਰਿਵਾਰ ਦੇ ਜੀਵ ਸੁਖ ਦੇ

---

੧. ਚੇਚਕ = ਇਕ ਪ੍ਰਕਾਰ ਦੇ ਅਣੁਕੀਟ ਹੁੰਦੇ ਹਨ, ਜੋ ਸਰੀਰ ਅੰਦਰ ਫੈਲ ਕੇ ਤੇਜ਼ ਤਾਪ ਚੜ੍ਹਾਉਂਦੇ ਹਨ ਅਤੇ ਚੇਚਕ ਦੇ ਦਾਣੇ ਸਰੀਰ 'ਤੇ ਉਭਰਦੇ ਹਨ ਭਾਵ ਤਾਪ ਹੋਣ ਤੋਂ ਤੀਸਰੇ ਚੌਥੇ ਦਿਨ ਦਾਣੇ ਨਿਕਲਣ ਲੱਗ ਜਾਂਦੇ ਹਨ, ਫੇਰ ਇਨ੍ਹਾਂ ਵਿਚ ਜਲਣ ਕਰਨ ਵਾਲਾ ਗੰਦਾ ਪਾਣੀ ਭਰ ਕੇ ਪੀਕ ਬਣ ਜਾਂਦੀ ਹੈ, ਦਸਵੇਂ ਗਿਆਰ੍ਹਵੇਂ ਦਿਨ ਦਾਣੇ ਮੁਰਝਾ ਕੇ ਵੀਹਵੇਂ ਦਿਨ ਉਪਰ ਖਰੀਂਢ ਉਤਰ ਜਾਂਦੇ ਹਨ, ਇਹ ਇਕ ਛੂਤ ਦੀ ਬੀਮਾਰੀ ਹੈ।

ਵਿਚ ਬੇ-ਫ਼ਿਕਰ ਹੋ ਕੇ ਸਵੰਤੀ = ਸੌਂਦੇ ਭਾਵ ਬਿਰਾਜੇ ਹਨ **ਵਾ:** ਸਾਰੀਆਂ ਸੰਗਤਾਂ ਸੁਖ ਸਰੂਪ ਦੇ ਅਨੰਦ ਵਿਚ ਨਿਰਵਿਕਲਪ ਸਮਾਧੀ ਵਿਚ ਸਵੰਤੀ = ਸੌਂਦੀਆਂ ਭਾਵ ਬਿਰਾਜਦੀਆਂ ਹਨ ॥੨॥੧੧॥੭੫॥

## ਸੋਰਠਿ ਮਹਲਾ ੫ ॥

ਜਿਸ ਵੇਲੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਵਡਾਲੀ ਸਾਹਿਬ ਤੋਂ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਆਏ ਹਨ, ਉਸ ਵੇਲੇ ਇਹ ਸ਼ਬਦ ਉਚਾਰਨ ਕੀਤਾ।

## ਅਪਨਾ ਗੁਰੂ; ਧਿਆਏ ॥ ਮਿਲਿ; ਕੁਸਲ ਸੇਤੀ ਘਰਿ ਆਏ ॥

ਆਪਣੇ ਗੁਰੂ = ਸਤਿਗੁਰੂ ਨਾਨਕ ਦੇਵ ਜੀ ਨੂੰ ਧਿਆਏ = ਧਿਆਉਂਦੇ ਹੋਏ। ਪਰਿਵਾਰ ਦੇ ਨਾਲ ਮਿਲ ਕੇ **ਵਾ:** ਸਾਹਿਬਜ਼ਾਦੇ (ਗੁਰੂ) ਹਰਿਗੋਬਿੰਦ ਨਾਲ ਮਿਲ ਕੇ **ਵਾ:** ਸੰਗਤਾਂ ਦੇ ਨਾਲ ਮਿਲ ਕੇ ਕੁਸਲ = ਸੁਖ ਦੇ ਸੇਤੀ = ਨਾਲ ਗੁਰ ਕੇ ਮਹਿਲ ਸ੍ਰੀ ਅੰਮ੍ਰਿਤਸਰ, ਹਰਿਮੰਦਰ ਸਾਹਿਬ ਰੂਪੀ ਘਰ ਦੇ ਵਿਚ ਆਏ = ਆ ਗਏ ਹਾਂ **ਵਾ:** ਜਿਨ੍ਹਾਂ ਗੁਰਸਿੱਖਾਂ ਨੇ ਆਪਣੇ ਸੱਚੇ ਗੁਰੂ = ਸਤਿਗੁਰੂ ਨੂੰ ਧਿਆਉਣਾ ਕੀਤਾ ਹੈ, ਉਹ ਮਹਾਤਮਾ ਜਨਾਂ ਦੀ ਸੰਗਤ ਨਾਲ ਮਿਲ ਕਰਕੇ ਸੁਖ ਦੇ ਸਹਿਤ ਤੁਰੀਆ ਪਦ ਰੂਪੀ ਘਰ ਵਿਚ ਆ ਕੇ ਅੰਤ ਨੂੰ ਇਸਥਿਤ ਹੋ ਗਏ ਹਨ।

## ਨਾਮੈ ਕੀ; ਵਡਿਆਈ ॥ ਤਿਸੁ; ਕੀਮਤਿ ਕਹਣੁ ਨ ਜਾਈ ॥੧॥

ਇਹ ਸਭ ਪਰਮੇਸ਼ਰ ਦੇ ਅੰਮ੍ਰਿਤ ਨਾਮੈ = ਨਾਮ ਕੀ = ਦੀ ਵਡਿਆਈ = ਸ਼ੋਭਾ ਹੈ। ਉਸ ਦੀਆਂ ਸਿਫ਼ਤਾਂ ਦਾ ਉਪਮਾ ਰੂਪ ਵਿਚ ਕਿਸੇ ਪਾਸੋਂ ਕੀਮਤਿ = ਮੁੱਲ ਨ = ਨਹੀਂ ਕਹਣੁ = ਕਿਹਾ ਜਾਈ = ਜਾ ਸਕਦਾ ॥੧॥

## ਸੰਤਹੁ; ਹਰਿ ਹਰਿ ਹਰਿ ਆਰਾਧਹੁ ॥

ਹੇ ਸੰਤਹੁ = ਸ਼ਾਂਤ ਆਤਮਾ ਵਾਲੇ ਪੁਰਖੋ **ਵਾ:** ਮਹਾਤਮਾ ਜਨੋਂ! ਹਰ ਵੇਲੇ ਸਾਰਿਆਂ ਪਾਪਾਂ ਦੇ ਹਰਿ = ਹਰਨ ਵਾਲੇ, ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਦਿਲ ਦੀ ਭਾਵਨਾ ਨਾਲ ਆਰਾਧਹੁ = ਅਰਾਧਣਾ ਕਰੋ **ਅਥਵਾ** ਜੋ ਹਰਿ = ਹਰੀ ਹਰਿ = ਹਰ ਇਕ ਨੂੰ ਹਰਿ = ਹਰੇ ਭਰੇ ਕਰਨ ਵਾਲਾ ਹੈ, ਉਸ ਦੇ ਨਾਮ ਨੂੰ ਮਨ, ਬਾਣੀ ਸਰੀਰ ਕਰਕੇ ਆਰਾਧਹੁ = ਅਰਾਧਣਾ ਕਰੋ **ਅਥਵਾ** ਜੋ ਪਰਮੇਸ਼ਰ ਨਾਮ ਸ੍ਰਵਨ ਕਰਨ ਵਾਲਿਆਂ ਦੇ ਪ੍ਰਮਾਣਗਤ ਸੰਸੇ ਦਾ ਹਰਿ = ਹਾਰਕ ਹੈ, ਮੰਨਣ ਕਰਨ ਵਾਲਿਆਂ ਦੇ ਪ੍ਰਮੇਯਗਤ ਸੰਸੇ ਦਾ ਹਰਿ = ਹਾਰਕ ਹੈ, ਨਿਧਿਆਸਣ ਕਰਨ ਵਾਲਿਆਂ ਦੇ ਵਿਪਰਜੇ ਸੰਸੇ ਦਾ ਹਰਿ = ਹਾਰਕ ਹੈ, ਉਸ ਨੂੰ ਅਰਾਧਣਾ ਕਰੋ।

### ਤਿੰਨ ਪ੍ਰਕਾਰ ਦੇ ਸੰਸਿਆਂ ਦਾ ਵੇਰਵਾ :

(ੳ) **ਪ੍ਰਮਾਣਗਤ ਸੰਸਾ :** ਜਿਵੇਂ ਕਿ ਕਿਸੇ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਨਾ ਕਦੇ ਸੁਣਿਆ ਤੇ ਨਾ ਹੀ ਕਦੇ ਪੜ੍ਹਿਆ ਹੋਵੇ। ਉਸ ਨੂੰ ਇਹ ਸੰਸਾ ਹੈ ਕਿ ਗੁਰਬਾਣੀ ਵਿਚ ਅਦ੍ਵੈਤ ਜਾਂ ਦ੍ਵੈਤ ਦਾ ਕਥਨ ਹੈ ? ਇਹ ਪ੍ਰਮਾਣਗਤ ਸੰਸਾ ਹੈ, ਇਹ ਸ੍ਰਵਣ ਕਰ ਕੇ ਨਾਸ਼ ਹੋਵੇਗਾ, ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਠ ਸ੍ਰਵਣ ਅਤੇ ਦਰਸ਼ਨ ਕੀਤੇ ਤਾਂ ਹੁਕਮ ਆਇਆ; ਜੈਸਾ ਕਿ :

**ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ ॥੧॥** *(ਆਸਾ ਮ: ੧, ਅੰਗ ੩੫੦)*

**ਏਕੋ ਆਪਿ ਵਰਤਦਾ ਪਿਆਰੇ ਘਟਿ ਘਟਿ ਰਹਿਆ ਸਮਾਇ ॥੭॥** *(ਆਸਾ ਮ: ੫, ਅੰਗ ੪੩੨)*

ਇਸ ਤਰ੍ਹਾਂ ਸ੍ਰਵਣ ਕਰਨ ਨਾਲ ਪ੍ਰਮਾਣਗਤ ਸੰਸਾ ਨਾਸ਼ ਹੋ ਗਿਆ ਕਿ ਗੁਰਬਾਣੀ ਵਿਚ ਅਦ੍ਵੈਤ ਦਾ ਕਥਨ ਹੈ।

(ਅ) **ਪ੍ਰਮੇਯਗਤ ਸੰਸਾ :** ਜੀਵ ਈਸ਼ਵਰ ਦਾ ਭੇਦ ਗਿਆਨ ਸੱਤ ਹੈ ਜਾਂ ਅਭੇਦ ਗਿਆਨ ਸੱਤ ਹੈ ? ਮਨ ਵਿਚ ਵਿਚਾਰ ਆਉਣੀ ਕਿ ਉਹ ਸਰਬੱਗ ਹੈ। ਮੈਂ ਅਲਪੱਗ ਹਾਂ, ਏਕਤਾ ਕਿਸ ਪ੍ਰਕਾਰ ਹੋਵੇਗੀ, ਇਸ ਨੂੰ ਪ੍ਰਮੇਯਗਤ ਸੰਸਾ ਕਹਿੰਦੇ ਹਨ ਇਸ ਦੀ ਨਵਿਰਤੀ ਅਭੇਦ ਦੀਆਂ ਸਾਧਕ ਅਤੇ ਭੇਦ ਦੀਆਂ ਬਾਧਕ ਜੁਗਤੀਆਂ ਦੁਆਰਾ ਮੰਨਣ ਕਰਨ ਨਾਲ ਪ੍ਰਮੇਯਗਤ ਸੰਸਾ ਨਾਸ਼ ਹੁੰਦਾ ਹੈ।

ਸਾਧਕ ਜੁਗਤੀ = ਉਸ ਨੂੰ ਸਾਧਕ ਜੁਗਤੀ ਕਹਿੰਦੇ ਹਨ, ਜਿਸ ਵਿਚ ਜੀਵ ਈਸ਼ ਦਾ ਅਭੇਦ ਗਿਆਨ ਨਿਸਚੇ ਕੀਤਾ ਹੋਵੇ।

ਬਾਧਕ ਜੁਗਤੀ = ਉਸ ਨੂੰ ਬਾਧਕ ਜੁਗਤੀ ਕਹਿੰਦੇ ਹਨ, ਜਿਸ ਦੁਆਰਾ ਜੀਵ ਤੇ ਈਸ਼ ਦਾ ਭੇਦ ਗਿਆਨ ਖੰਡਨ ਕੀਤਾ ਹੋਵੇ।

(ੲ) **ਵਿਪਰਜੇ ਸੰਸਾ :** ਧਰਮ ਸ਼ਾਸਤ੍ਰਾਂ ਗੁਰੂ ਦੇ ਉਪਦੇਸ਼ਾਂ ਤੋਂ ਉਲਟ ਸਮਝਣਾ, ਕਹਿਣਾ ਜੇ ਰੱਬ ਹੋਵੇ ਤਾਂ ਦਿਸਦਾ ਕਿਉਂ ਨਹੀਂ। ਇਸ ਕਰਕੇ ਰੱਬ ਨਹੀਂ ਹੈ, ਇਸ ਨੂੰ ਵਿਪਰਜੇ ਸੰਸਾ ਕਹਿੰਦੇ ਹਨ। ਇਸ ਦੀ ਨਵਿਰਤੀ ਨਿਧਿਆਸਣ ਨਾਲ ਹੋਵੇਗੀ, ਨਿਧਿਆਸਣ ਉਸ ਨੂੰ ਕਹਿੰਦੇ ਹਨ, ਜਿਸ ਵਿਚ ਸਜਾਤੀ ਬਿਰਤੀ ਦਾ ਗ੍ਰਹਿਣ ਵਿਜਾਤੀ ਬਿਰਤੀ ਦਾ ਤਿਆਗ ਭਾਵ ਸਤ, ਸੰਤੋਖ, ਸ਼ੁਭ ਗੁਣ ਧਾਰਨ ਕਰਾ ਕੇ ਜੋ ਬ੍ਰਹਮ ਗਿਆਨ ਨੂੰ ਪੈਦਾ ਕਰਨ ਵਾਲੀ ਹੈ, ਪੰਜੇ ਕਾਮ, ਕ੍ਰੋਧ, ਆਦਿਕ ਦਾ ਤਿਆਗ ਕਰਨਾ। ਜੋ ਅਗਿਆਨ ਨੂੰ ਪੈਦਾ ਕਰਨ ਵਾਲੀ ਹੈ, ਉਹ ਵਿਜਾਤੀ ਬਿਰਤੀ ਹੈ।

## ਹਰਿ ਆਰਾਧਿ ਸਭੋ ਕਿਛੁ ਪਾਈਐ; ਕਾਰਜ ਸਗਲੇ ਸਾਧਹੁ ॥ਰਹਾਉ॥

ਹਰਿ = ਪਰਮੇਸ਼ਰ ਦੇ ਨਾਮ ਨੂੰ ਹਿਰਦੇ ਦੀ ਭਾਵਨਾ ਨਾਲ ਆਰਾਧਿ = ਅਰਾਧਣੇ ਭਾਵ ਯਾਦ ਕਰ ਕੇ ਸਭੋ = ਸਾਰਾ ਕਿਛੁ = ਕੁਝ ਭਾਵ ਧਰਮ, ਅਰਥ, ਕਾਮ, ਮੋਖ ਆਦਿਕ ਫਲ ਪਾਈਐ = ਪਾ ਲਈਦੇ ਹਨ ਅਤੇ ਸਗਲੇ = ਸਾਰੇ ਪ੍ਰਮਾਰਥਕ ਤੇ ਵਿਵਹਾਰਕ ਕਾਰਜ = ਕੰਮ ਵੀ ਸਾਧਹੁ = ਸੰਵਾਰ ਲਈਦੇ ਹਨ ॥ਰਹਾਉ॥

## ਪ੍ਰੇਮ ਭਗਤਿ ਪ੍ਰਭ; ਲਾਗੀ ॥ ਸੋ ਪਾਏ; ਜਿਸੁ ਵਡਭਾਗੀ ॥

ਹੇ ਭਾਈ ! ਜਿਸ ਨੂੰ ਪ੍ਰਭ = ਵਾਹਿਗੁਰੂ ਦੀ ਪ੍ਰੇਮ ਭਗਤਿ = ਪ੍ਰੇਮਾ-ਭਗਤੀ ਦੀ ਲਗਨ ਲਾਗੀ = ਲੱਗੀ ਹੈ। ਪਰ ਇਹ ਪ੍ਰੇਮਾ-ਭਗਤੀ ਸੋ = ਉਹ ਪੁਰਖ ਪਾਏ = ਪਾਉਂਦੇ ਹਨ, ਜਿਸ ਦੇ ਵਡਭਾਗੀ = ਵੱਡੇ ਭਾਗ ਹਨ **ਵਾ:** ਜਿਸ ਦੀ ਵਡਿਆਈ ਕਰਾਉਣ ਰੂਪ ਇੱਛਾ ਭੱਜ ਗਈ ਹੈ, ਉਹ ਨਿਸ਼ਕਾਮੀ ਪੁਰਖ ਪਾਉਂਦੇ ਹਨ।

## ਜਨ ਨਾਨਕ; ਨਾਮੁ ਧਿਆਇਆ ॥
## ਤਿਨਿ ਸਰਬ ਸੁਖਾ; ਫਲ ਪਾਇਆ ॥੨॥੧੨॥੭੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਿਨ੍ਹਾਂ ਪਿਆਰੇ ਭਗਤ ਜਨਾਂ ਨੇ ਵਾਹਿਗੁਰੂ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ। ਤਿਨਿ = ਉਨ੍ਹਾਂ ਨੇ ਸਰਬ = ਸਾਰਿਆਂ ਸੁੱਖਾਂ ਦਾ ਆਤਮਾਨੰਦ ਰੂਪੀ ਫਲ ਪਾਇਆ = ਪਾ ਲਿਆ ਹੈ **ਵਾ:** ਸਾਰਿਆਂ ਸੁੱਖਾਂ ਦੇ ਦੇਣ ਵਾਲੇ ਗਿਆਨ ਰੂਪੀ ਫਲ ਨੂੰ ਪਾ ਲਿਆ ਹੈ ॥੨॥੧੨॥੭੬॥

## ਸੋਰਠਿ ਮਹਲਾ ੫ ॥

ਇਸ ਸ਼ਬਦ ਦੀ ਉਥਾਨਕਾ ਸੰਪਰਦਾਈ ਵਿਚਾਰਧਾਰਾ ਅਨੁਸਾਰ ਇਸ ਪ੍ਰਕਾਰ ਹੈ ਕਿ ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਘਰ ਬਾਬਾ ਬੁੱਢਾ ਸਾਹਿਬ ਜੀ ਦੀ ਰਸਨਾ ਤੋਂ ਮਾਤਾ ਗੰਗਾ ਜੀ ਨੂੰ ਪੁੱਤਰ ਪ੍ਰਾਪਤੀ ਦਾ ਵਰ ਮਿਲਿਆ ਕਿ ਜਿਵੇਂ ਮੈਂ ਗੰਢੇ ਦਾ ਸਿਰ ਭੰਨਿਆ ਹੈ ਇਉਂ ਉਹ ਵੱਡੇ ਵੱਡੇ ਜ਼ਾਲਮਾਂ ਦੇ

ਸਿਰ ਭੰਨਣ ਵਾਲਾ ਮਹਾਨ ਸੂਰਬੀਰ ਹੋਵੇਗਾ ਦੂਸਰਾ ਬਚਨ ਸੀ ਕਿ ਮਾਤਾ ਜੀ! ਜਿਵੇਂ ਬਦਲਾਂ ਚੋਂ ਮਿੰਨ੍ਹੀ ਮਿੰਨ੍ਹੀ ਬੂੰਦਾਂ-ਬਾਂਦੀ ਹੋ ਰਹੀ ਹੈ, ਇਉਂ ਤੁਹਾਡੀ ਕੁੱਖ ਤੋਂ ਪੈਦਾ ਹੋਣ ਵਾਲਾ ਨਾਮ-ਬਾਣੀ ਦੀ ਮਿੰਨ੍ਹੀ-ਮਿੰਨ੍ਹੀ ਵਰਖਾ ਕਰਿਆ ਕਰੇਗਾ। ਬੱਦਲ ਗਰਜਣ ਤੋਂ ਤੀਸਰਾ ਬਚਨ ਕੀਤਾ ਕਿ ਬੱਦਲ ਦੀ ਤਰ੍ਹਾਂ ਉਸ ਦੇ ਰਣ ਵਿਚ ਨਗਾਰੇ ਗੱਜਣਗੇ, ਬਿਜਲੀ ਦੇ ਚਮਕਾਰੇ ਪੈਣ ਤੋਂ ਚੌਥਾ ਬਚਨ ਕੀਤਾ ਕਿ ਮੈਦਾਨੇ-ਜੰਗ ਵਿਚ ਬਿਜਲੀ ਦੀ ਤਰ੍ਹਾਂ ਉਸ ਦੀਆਂ ਤੇਗਾਂ ਚਮਕਣਗੀਆਂ। ਅਜਿਹੇ ਵਰ ਪ੍ਰਾਪਤ ਕਰ ਕੇ ਮਾਤਾ ਗੰਗਾ ਜੀ ਵਾਪਸ ਪਰਤੇ ਸਨ ਅਤੇ ਕੁਝ ਸਮੇਂ ਬਾਅਦ ਬਡਾਲੀ ਸਾਹਿਬ ਸਤਿਗੁਰਾਂ ਦਾ ਅਵਤਾਰ ਹੋਇਆ। ਸਾਹਿਬਜ਼ਾਦੇ ਦੇ ਪ੍ਰਗਟ ਹੋਣ ਦੀਆਂ ਸਿੱਖ ਸੰਗਤਾਂ ਵੱਲੋਂ ਸਤਿਗੁਰਾਂ ਨੂੰ ਵਧਾਈਆਂ ਮਿਲਣ ਲੱਗੀਆਂ, ਜਿਨ੍ਹਾਂ ਵਿਚ ਬਾਬਾ ਬੁੱਢਾ ਸਾਹਿਬ ਜੀ ਵੀ ਮੌਜੂਦ ਸਨ, ਉਸ ਵੇਲੇ ਸਤਿਗੁਰਾਂ ਨੇ ਸਾਹਿਬਜ਼ਾਦੇ (ਸ੍ਰੀ ਗੁਰੂ) ਹਰਿਗੋਬਿੰਦ ਸਾਹਿਬ ਜੀ ਦੇ ਅਵਤਾਰ ਹੋਣ 'ਤੇ ਸੰਗਤਾਂ ਦੀ ਰੱਖਿਆ ਕਰਨ ਵਾਸਤੇ ਸ਼ਬਦ ਉਚਾਰਨ ਕੀਤਾ।

## ਪਰਮੇਸਰਿ ਦਿਤਾ; ਬੰਨਾ ॥ ਦੁਖ ਰੋਗ ਕਾ ਡੇਰਾ; ਭੰਨਾ ॥

ਪਰਮੇਸਰਿ (ਪਰਮ + ਈਸਰ) ਵੱਡੇ ਈਸਰ ਪ੍ਰਭੂ ਨੇ ਕਿਰਪਾ ਕਰ ਕੇ ਬੰਨਾ[੧] = ਸਪੁੱਤਰ (ਸਾਹਿਬਜ਼ਾਦਾ ਹਰਿਗੋਬਿੰਦ) ਬਖ਼ਸ਼ ਦਿੱਤਾ ਹੈ। ਜਿਸ ਕਰਕੇ ਦੁਖ = ਕਸ਼ਟ ਤੇ ਰੋਗ ਆਦਿਕ ਕਾ = ਦਾ ਡੇਰਾ = ਨਿਵਾਸ ਭੰਨਾ = ਭੰਨ ਭਾਵ ਤੋੜ ਦਿੱਤਾ ਹੈ **ਵਾ:** ਇਉਂ ਮਾਤਾ ਜੀ ਦੇ ਹਿਰਦੇ ਵਿਚ ਜੋ ਪੁੱਤਰ ਨਾ ਹੋਣ ਦੇ ਦੁਖ ਦਾ ਨਿਵਾਸ ਸੀ ਉਹ ਭੰਨਾ = ਤੋੜ ਦਿੱਤਾ ਤੇ ਪ੍ਰਿਥੀ ਚੰਦ ਦੇ ਹਿਰਦੇ ਵਿਚ ਜੋ ਹਉਮੈ ਦੇ ਰੋਗ ਦਾ ਨਿਵਾਸ ਸੀ ਕਿ ਇਨ੍ਹਾਂ ਦੇ ਘਰ ਪੁੱਤਰ ਨਹੀਂ ਹੋਣਾ, ਉਹ ਵੀ ਭੰਨ ਦਿੱਤਾ **ਅਥਵਾ** ਪਰਮੇਸ਼ਰ ਨੇ ਆਪਣੀ ਸ਼ਰਨ ਰੂਪ ਬੰਨਾ = ਕਿਨਾਰਾ ਦੇ ਦਿੱਤਾ, ਜਿਸ ਕਰਕੇ ਰੁੜ੍ਹਦੇ ਜੀਵਾਂ ਦੇ ਤਾਈਂ ਬਚਾ ਲਿਆ **ਅਥਵਾ** ਪਰਮੇਸ਼ਰ ਨੇ ਜਗਿਆਸੂ ਜਨਾਂ ਨੂੰ ਪਦਾਰਥਾਂ ਦੀ ਤ੍ਰਿਸ਼ਨਾ ਵੱਲੋਂ ਸੰਤੋਖ ਰੂਪੀ ਬੰਨਾ = ਹੱਦ, ਰੋਕ ਪਾ ਦਿੱਤੀ, ਜਿਸ ਵਿੱਚੋਂ ਗੁਰ-ਉਪਦੇਸ਼ ਦੇ ਬੀਜ ਦੁਆਰਾ ਬੁੱਧ ਰੂਪ ਮਾਤਾ ਦੀ ਕੁੱਖੋਂ ਗਿਆਨ ਰੂਪੀ ਪੁੱਤਰ ਪੈਦਾ ਹੋਇਆ। ਇਹ ਸਭ ਦਾਤ ਪਰਮੇਸ਼ਰ ਦੇ ਹੁਕਮ ਵਿਚ ਪ੍ਰਾਪਤ ਹੋਈ ਜਿਸ ਕਾਰਨ ਜੰਮਣ ਮਰਨ ਦਾ ਦੁਖ, ਹਉਮੈ ਦੇ ਰੋਗ ਦਾ ਜੋ ਅਗਿਆਨ ਰੂਪੀ ਰਹਿਣ ਲਈ ਨਿਵਾਸ ਸਥਾਨ ਸੀ, ਉਹ ਗਿਆਨ ਰੂਪ ਪੁੱਤਰ ਨੇ ਭੰਨਾ = ਤੋੜ ਦਿੱਤਾ ਹੈ।

## ਅਨਦ ਕਰਹਿ; ਨਰ ਨਾਰੀ ॥ ਹਰਿ ਹਰਿ ਪ੍ਰਭਿ; ਕਿਰਪਾ ਧਾਰੀ ॥੧॥

ਹੁਣ ਨਰ = ਮਨੁੱਖ ਤੇ ਨਾਰੀ = ਇਸਤਰੀਆਂ ਆਦਿ ਸਾਰੇ ਅਨਦ = ਖ਼ੁਸ਼ੀਆਂ ਮਾਨਣਾ ਕਰਹਿ = ਕਰਦੇ ਹਨ **ਵਾ:** ਨਰ ਦੀ ਨਿਆਈਂ ਮਨ ਤੇ ਇਸਤਰੀਆਂ ਦੀ ਨਿਆਈਂ ਇੰਦਰੀਆਂ **ਵਾ:** ਅੰਤਹਕਰਣ ਤੇ ਬਿਰਤੀਆਂ **ਵਾ:** ਤਤਬੇਤੇ ਤੇ ਜਗਿਆਸੂ ਰੂਪ ਸਖੀਆਂ ਗਿਆਨ ਰੂਪ ਪੁੱਤਰ ਨੂੰ ਪ੍ਰਾਪਤ ਕਰ ਕੇ ਆਪਣੇ ਜੀਵਨ ਨੂੰ ਅਨਦ = ਅਨੰਦਤਾਈਂ ਨਾਲ ਬਤੀਤ ਕਰਹਿ = ਕਰਦੇ ਹਨ ਕਿਉਂਕਿ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਪਾਪੀਆਂ ਦੇ ਪਾਪਾਂ ਨੂੰ ਹਰਿ = ਹਾਰਕ ਭਾਵ ਨਾਸ਼ ਕਰਨ ਵਾਲੇ ਪ੍ਰਭਿ = ਪਰਮੇਸ਼ਰ ਨੇ ਆਪਣੇ ਸੇਵਕਾਂ ਦੇ ਉੱਤੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਕੀਤੀ ॥੧॥

**[ਅੰਗ ੬੨੮]**

## ਸੰਤਹੁ; ਸੁਖੁ ਹੋਆ ਸਭ ਥਾਈ ॥

ਹੇ ਸੰਤਹੁ = ਸ਼ਾਂਤ ਆਤਮਾ ਵਾਲਿਓ ਪੁਰਖੋ! ਹੁਣ ਸਭ = ਸਾਰੀਆਂ ਥਾਈ = ਥਾਵਾਂ (ਬਡਾਲੀ ਸਾਹਿਬ

੧. ਬੰਨਾ ਸ਼ਬਦ ਦੇ ਕਈ ਅਰਥ ਹਨ, ੧. ਆਸਰਾ, ੨. ਹੱਦ ਸੀਮਾ, ੩. ਕਿਨਾਰਾ-ਕੰਢਾ, ੪. ਵਾਹਕ ਖੇਤਾਂ ਦੇ ਕਿਨਾਰੇ ਜ਼ਮੀਨ ਦਾ ਉਹ ਹਿੱਸਾ ਜੋ ਪਸ਼ੂਆਂ ਦੇ ਚਾਰਨ ਲਈ ਹੋਵੇ, ੫. ਦੁਲਹਾ, ਲਾੜਾ ਆਦਿ, ਇਨ੍ਹਾਂ ਸਾਰੇ ਅਰਥਾਂ ਵਿਚ ਸੰਪਰਦਾਈ ਵਿਚਾਰਧਾਰਾ ਅਨੁਸਾਰ ਬੰਨੇ ਦਾ ਅਰਥ ਪੁੱਤਰ ਵੀ ਹੈ।

ਤੇ ਅੰਮ੍ਰਿਤਸਰ ਸਾਹਿਬ) ਸੁਖ ਹੀ ਸੁਖ ਹੋਆ = ਹੋਇਆ ਹੈ **ਵਾ:** ਸਾਰੀਆਂ ਥਾਵਾਂ ਵਿਚ ਗਿਆਨਵਾਨਾਂ ਨੂੰ ਸੁਖ ਹੀ ਸੁਖ ਹੈ।

## ਪਾਰਬ੍ਰਹਮੁ ਪੂਰਨ ਪਰਮੇਸਰੁ; ਰਵਿ ਰਹਿਆ ਸਭਨੀ ਜਾਈ ॥ਰਹਾਉ॥

ਹੇ ਭਾਈ! ਉਹ ਪਾਰਬ੍ਰਹਮੁ (ਪਾਰ + ਬ੍ਰਹਮੁ) ਪਾਪਾਂ ਪੁੰਨਾਂ ਤੋਂ ਪਾਰ = ਪਰੇ ਬ੍ਰਹਮੁ = ਵਿਆਪਕ, ਸਾਰਿਆਂ ਦੇ ਪੇਟਾਂ ਤਾਈਂ ਪੂਰਨ = ਪੂਰਤੀ ਕਰਨ ਵਾਲਾ ਪਰਮੇਸਰੁ = ਪਰਮ ਈਸ਼ਵਰ ਸਭਨੀ = ਸਾਰੀਆਂ ਜਾਈ = ਜਗ੍ਹਾ ਭਾਵ ਲੋਕ-ਪ੍ਰਲੋਕ ਵਿਚ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ ॥ਰਹਾਉ॥

## ਧੁਰ ਕੀ ਬਾਣੀ; ਆਈ ॥

ਇਹ ਧੁਰ = ਆਦਿ ਰੂਪ ਪਰਮੇਸ਼ਰ ਕੀ = ਦੀ ਬਾਣੀ ਸਤਿਗੁਰੂ ਨਾਨਕ ਦੇਵ ਰੂਪ ਵਿਚ ਸਫੁਰਨ ਹੋ ਕੇ ਆਈ ਹੈ **ਵਾ:** ਧੁਰ = ਮੁੱਢ ਰੂਪ ਪਰਮੇਸ਼ਰ ਦੀ ਸਰੂਪ ਲੱਖਣਾ ਵਾਲੀ, ਗੁਰਾਂ ਦੀ ਮਹਿਮਾ ਵਾਲੀ, ਸਿਮਰਨ ਕਰਨ ਵਾਲੇ ਸੰਤਾਂ ਭਗਤਾਂ ਦੀ ਮਹਿਮਾ ਵਾਲੀ, ਨਾਮ ਦੀ ਮਹਿਮਾ ਵਾਲੀ ਬਾਣੀ ਸਾਨੂੰ **ਵਾ:** ਸਤਿਗੁਰੂ ਨਾਨਕ ਦੇਵ ਰੂਪ ਵਿਚ ਸਫੁਰਨ ਹੋ ਕੇ ਆਈ ਹੈ, ਜੋ ਕਿ ਚਾਰ ਸਰੀਰ ਦੀਆਂ ਤੇ ਚਾਰ ਬ੍ਰਹਮੰਡ[੧] ਦੀਆਂ ਬਾਣੀਆਂ ਤੋਂ ਵੱਖਰੀ ਹੈ। ਅਰਥਾਤ ਇਸ ਸੰਸਾਰ ਵਿਚ ਕੋਈ ਵੀ ਚੀਜ਼ ਸਥਿਰ ਨਹੀਂ ਹੈ, ਸਿਰਫ਼ ਇੱਕੋ ਇਕ ਵਾਹਿਗੁਰੂ ਆਪ ਹੀ ਅਚੱਲ ਹੈ। ਇਸੇ ਲਈ ਉਸ ਨੂੰ ਧੁਰਾ ਰੂਪ ਕਥਨ ਕੀਤਾ ਹੈ ਕਿਉਂਕਿ ਧੁਰੇ ਦੇ ਦੁਆਲੇ ਸਾਰਾ ਚੱਕ ਘੁੰਮਿਆ ਕਰਦਾ ਹੈ, ਜੈਸਾ ਕਿ ਗੱਡੇ ਦਾ ਧੁਰਾ ਅਚੱਲ ਹੈ ਤੇ ਪਹੀਆ ਚਲਾਏਮਾਨ ਹੈ, ਜਦੋਂ ਅਕਾਸ਼ ਦੇ ਤਾਰਾ ਮੰਡਲ ਨੂੰ ਦੇਖਦੇ ਹਾਂ ਤਾਂ ਉਨ੍ਹਾਂ ਵਿਚ ਵੀ ਇਕ ਧੁਰਾ ਰੂਪ ਤਾਰਾ ਹੈ, ਜਿਸ ਨੂੰ ਤਾਰਾਮੰਡਲ ਜਾਂ ਧ੍ਰੂ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਇਸ ਨੂੰ ਪਰਮਾਤਮਾ ਨੇ ਆਪਣੀ ਅਚੱਲਤਾ ਦੇ ਰੂਪ ਸਮੁੰਦਰ 'ਚੋਂ ਇਕ ਬੂੰਦ ਰੂਪ ਅਚੱਲਤਾ ਦਾ ਕਿਣਕਾ ਦਿੱਤਾ ਹੈ, ਜਿਸ ਨੂੰ ਦੇਖ ਕੇ ਲੋਕਾਂ ਨੂੰ ਸਮਝ ਆ ਜਾਵੇ ਕਿ ਪਰਮਾਤਮਾ ਜਿਸ ਨੂੰ ਚਾਹੇ ਅਚੱਲ ਕਰ ਸਕਦਾ ਹੈ, ਇਕ ਦਿਨ ਐਸਾ ਆਏਗਾ ਕਿ ਜਦੋਂ ਧ੍ਰੂ ਵੀ ਚਲਾਏਮਾਨ ਹੋ ਜਾਏਗਾ, ਪਰ ਐਸਾ ਦਿਨ ਕਦੀ ਨਹੀਂ ਆਏਗਾ ਕਿ ਜਿਸ ਦਿਨ ਪਰਮਾਤਮਾ ਆਪਣੀ ਅਚੱਲਤਾ ਦਾ ਗੁਣ ਤਿਆਗ

---

੧. **ਚਾਰ ਸਰੀਰ ਦੀਆਂ ਬਾਣੀਆਂ :** ਇਹ ਕਹੀਆਂ ਹਨ; ਜੈਸਾ ਕਿ :

**ਦੋਹਰਾ ॥ ਪਰਾ ਪਸ਼ੰਤੀ ਮੱਧਮਾ ਚਉਥੀ ਬੈਖਰੀ ਆਹਿ।**
**ਬਾਣੀ ਚਹੁੰ ਪ੍ਰਕਾਰ ਦੀ ਨਾਮ ਜਪਤ ਸਫਲਾਹਿ।** *(ਛਤੀਸ ਗਿਆਨ)*

**(ੳ) ਪਰਾ ਬਾਣੀ :** ਜਿਹੜੀ ਨਾਭੀ ਵਿਚ ਫੁਰਨਾ ਰੂਪ ਹੋ ਕੇ ਫੁਰਦੀ ਹੈ।

**(ਅ) ਪਸੰਤੀ :** ਨਾਭੀ 'ਚੋਂ ਉੱਠ ਕੇ ਹਿਰਦੇ 'ਚ ਧੁਨੀ ਰੂਪ ਹੋ ਕੇ ਸ਼ਬਦਾਂ ਦੀ ਅਵਾਜ਼ ਆਉਂਦੀ ਹੈ।

**(ੲ) ਮੱਧਮਾ :** ਹਿਰਦੇ ਤੋਂ ਕੰਠ 'ਚ ਆਇਆ ਸ਼ਬਦ, ਜਿਵੇਂ ਬਾਬਾ ਮੋਹਨ ਜੀ ਦਾ ਕੰਠ ਵਿਚ ਜਾਪ ਹੁੰਦਾ ਸੀ।

**(ਸ) ਬੈਖਰੀ :** ਮੁੱਖ 'ਚੋਂ ਉਚਾਰਨ ਹੋਇਆ ਸ਼ਬਦ।

ਇਸੇ ਪ੍ਰਕਾਰ ਚਾਰ ਬ੍ਰਹਮੰਡ ਦੀਆਂ ਬਾਣੀਆਂ ਵੀ ਮੰਨੀਆਂ ਗਈਆਂ ਹਨ ਜਿਵੇਂ ਕਿ :

**(ੳ) ਤਾਂਤਕ ਬਾਣੀ :** ਜਿਸ ਵਿਚ ਤੱਤਾਂ ਦੀ ਅਵਾਜ਼ ਸੁਣੀ ਜਾਂਦੀ ਹੈ ਜਿਵੇਂ ਹਵਾ 'ਚੋਂ ਸਾਂਅ ਸਾਂਅ, ਅੱਗ 'ਚੋਂ ਭੜ ਭੜ, ਪਾਣੀ 'ਚੋਂ ਚੁਲ ਚੁਲ ਦੀ ਅਵਾਜ਼ ਆਉਂਦੀ ਹੈ, ਅਕਾਸ਼ 'ਚੋਂ ਧੁਨੀ ਅਤੇ ਧਰਤੀ 'ਚੋਂ ਠਕ ਠਕ ਦੀ ਅਵਾਜ਼ ਆਉਂਦੀ ਹੈ।

**(ਅ) ਤ੍ਰਿਗੁਣ ਆਤਮਿਕ ਬਾਣੀ :** ਜੋ ਤਿੰਨ ਮਾਇਆ ਦੇ ਗੁਣਾਂ ਨੂੰ ਵਿਸ਼ੇ ਕਰਦੀ ਹੈ; ਜੈਸਾ ਕਿ :

**ਤ੍ਰੈਗੁਣਯ ਵਿਸ਼ਿਆ ਵੇਦਾ, ਨਿਸ ਤ੍ਰੈ ਗੁਣਯੋ ਭਵਾਰਜੁਨ।** *(ਗੀਤਾ ਅਧਿਆਇ ੨, ਸਲੋਕ ੪੫)*

ਜਿਵੇਂ ਗਿਆਨ ਕਾਂਡ ਦੀ ਬਾਣੀ ਸਾਂਤਕੀ ਹੈ, ਕਰਮ ਕਾਂਡ ਦੀ ਬਾਣੀ ਰਾਜਸੀ ਹੈ, ਯੱਗ ਆਦਿ ਦੀ ਬਾਣੀ ਤਾਮਸੀ ਹੈ।

**(ੲ) ਮਹੀਤਤਕ ਬਾਣੀ :** ਕਿਸੇ ਨੂੰ ਇਲਹਾਮ ਭਾਵ ਅਕਾਸ਼ਵਾਣੀ ਹੋਣੀ।

**(ਸ) ਪ੍ਰਕ੍ਰਿਤਕ ਬਾਣੀ :** ਬੰਬ ਆਦਿ ਚੱਲਣ ਤੋਂ ਪ੍ਰਕਿਰਤੀ ਵਿਚ ਹੋਏ ਧਮਾਕੇ ਆਦਿ ਦੀ ਅਵਾਜ਼ ਹੋਣੀ।

ਕੇ ਚਲਾਇਮਾਨ ਹੋ ਜਾਵੇ ਤੇ ਉਹ ਅਚੱਲ ਪਰਮਾਤਮਾ ਦੇ ਵਿੱਚੋਂ ਗਿਆਨ ਰੂਪ ਪੁੱਤਰ ਦੇਣ ਵਾਲੀ ਬਾਣੀ ਸਤਿਗੁਰਾਂ ਦੀ ਰਸਨਾ ਦੁਆਰਾ ਆਈ ਹੈ।

## ਤਿਨਿ; ਸਗਲੀ ਚਿੰਤ ਮਿਟਾਈ ॥

ਤਿਨਿ = ਉਸ ਧੁਰਾ ਰੂਪ ਪਰਮਾਤਮਾ ਦੀ ਨਾਮ ਬਾਣੀ ਨੇ ਸਗਲੀ = ਸਾਰੀ ਜੰਮਣ ਮਰਨ ਜਾਂ ਸੰਸਾਰਕ ਚਿੰਤ = ਚਿੰਤਾ ਮਿਟਾਈ = ਮਿਟਾ ਦਿੱਤੀ ਹੈ।

## ਦਇਆਲ ਪੁਰਖ; ਮਿਹਰਵਾਨਾ ॥ ਹਰਿ ਨਾਨਕ; ਸਾਚੁ ਵਖਾਨਾ ॥੨॥੧੩॥੭੭॥

ਹੇ ਭਾਈ ! ਇਹ ਮਿਹਰਵਾਨਾ = ਦਇਆਵਾਨ, ਦਇਆਲ = ਕ੍ਰਿਪਾਲੂ ਅਕਾਲ ਪੁਰਖ ਨੇ ਚੌਹਾਂ ਜੁੱਗਾਂ ਦੇ ਵਿਛੁੜਿਆਂ ਜੀਵਾਂ ਨੂੰ ਮੇਲਣ ਵਾਸਤੇ ਅੰਮ੍ਰਿਤ ਰੂਪ ਬਾਣੀ ਬਖ਼ਸ਼ੀ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਬਾਣੀ ਨੇ ਸਾਚੁ = ਸੱਚੇ ਹਰਿ = ਪਰਮੇਸ਼ਰ ਦੇ ਨਾਮ ਦਾ ਵਖਾਨਾ = ਕਥਨ ਕੀਤਾ ਹੈ ॥੨॥੧੩॥੭੭॥

## ਸੋਰਠਿ ਮਹਲਾ ੫ ॥

## ਐਥੈ ਓਥੈ; ਰਖਵਾਲਾ ॥ ਪ੍ਰਭ ਸਤਿਗੁਰ; ਦੀਨ ਦਇਆਲਾ ॥

ਹੇ ਭਾਈ ! ਪਰਮੇਸ਼ਰ ਐਥੈ = ਇਸ ਲੋਕ ਵਿਚ, ਓਥੈ = ਪ੍ਰਲੋਕ ਵਿਚ ਵੀ ਰਖਵਾਲਾ = ਰੱਖਿਆ ਕਰਨ ਵਾਲਾ ਹੈ। ਤੇ ਆਪ ਹੀ ਪ੍ਰਭ = ਪਰਮੇਸ਼ਰ ਸਤਿਗੁਰੂ ਨਾਨਕ ਸਰੂਪ ਹੋ ਕੇ ਦੀਨ = ਗ਼ਰੀਬਾਂ 'ਤੇ ਦਇਆਲਾ = ਦਿਆਲਤਾ ਕਰਨ ਵਾਲਾ ਹੈ।

## ਦਾਸ ਅਪਨੇ; ਆਪਿ ਰਾਖੇ ॥ ਘਟਿ ਘਟਿ; ਸਬਦੁ ਸੁਭਾਖੇ ॥੧॥

ਅਪਨੇ = ਆਪਦੇ ਦਾਸ = ਸੇਵਕਾਂ ਨੂੰ ਆਪ ਹੀ ਮਹਾਰਾਜ ਨੇ ਰਾਖੇ = ਰੱਖ ਲਿਆ ਹੈ। ਸਾਰੇ ਜੀਅ ਜੰਤ ਘਟਿ ਘਟਿ = ਘਟਾਂ ਘਟਾਂ (ਹਿਰਦਿਆਂ) ਵਿਚ ਉਸ ਸਬਦੁ = ਬ੍ਰਹਮ ਨੂੰ ਸੁਭਾਖੇ (ਸੁ + ਭਾਖੇ) ਸੁ = ਸ੍ਰੇਸ਼ਟ ਭਾਖੇ = ਭਾਸ਼ਾ (ਬੋਲੀ) ਦੇ ਨਾਲ ਉਚਾਰਦੇ ਹਨ **ਵਾ:** ਸਬਦੁ = ਬ੍ਰਹਮ ਸਾਰਿਆਂ ਦੇ ਘਟਾਂ ਘਟਾਂ ਅੰਦਰ ਸ੍ਰੇਸ਼ਟ ਭਾਖਿਆ ਦੇ ਰਿਹਾ ਹੈ ਕਿ ਇਹ ਚੰਗੇ ਕਰਮ ਹਨ, ਇਹ ਮਾੜੇ ਕਰਮ ਹਨ **ਵਾ:** ਗੁਰਾਂ ਦਾ ਸਬਦੁ = ਉਪਦੇਸ਼ ਘਟਾਂ ਘਟਾਂ ਦੀ ਕਲਿਆਣ ਕਰਨ ਵਾਸਤੇ ਸ੍ਰੇਸ਼ਟ ਉਚਾਰਨ ਹੋ ਰਿਹਾ ਹੈ ॥੧॥

## ਗੁਰ ਕੇ ਚਰਣ ਊਪਰਿ; ਬਲਿ ਜਾਈ ॥

ਹੇ ਭਾਈ ! ਅਸੀਂ ਗੁਰ = ਸਤਿਗੁਰਾਂ ਕੇ = ਦੇ ਚਰਨਾਂ ਊਪਰਿ = ਉੱਤੋਂ ਬਲਿ = ਬਲਿਹਾਰ ਕੁਰਬਾਨ ਜਾਈ = ਜਾਂਦੇ ਹਾਂ।

## ਦਿਨਸੁ ਰੈਨਿ ਸਾਸਿ ਸਾਸਿ ਸਮਾਲੀ; ਪੂਰਨੁ ਸਭਨੀ ਥਾਈ ॥ਰਹਾਉ॥

ਰੈਨਿ = ਰਾਤ ਦਿਨਸੁ = ਦਿਨ ਸਾਸਿ ਸਾਸਿ = ਸੁਆਸ ਸੁਆਸ ਪਰਮੇਸ਼ਰ ਦੇ ਨਾਮ ਨੂੰ ਸਮਾਲੀ = ਸੰਭਾਲਦੇ ਭਾਵ ਯਾਦ ਕਰਦੇ ਰਹੀਏ, ਜੋ ਪਰਮੇਸ਼ਰ ਸਭਨੀ = ਸਾਰੀਆਂ ਜਾਈ = ਥਾਵਾਂ ਵਿਚ ਪੂਰਨੁ = ਵਿਆਪਕ ਹੋ ਰਿਹਾ ਹੈ ॥ਰਹਾਉ॥

## ਆਪਿ; ਸਹਾਈ ਹੋਆ ॥ ਸਚੇ ਦਾ; ਸਚਾ ਢੋਆ ॥

ਉਹ ਪਰਮੇਸ਼ਰ ਆਪ ਹੀ ਆਪਣੇ ਸੇਵਕਾਂ ਦਾ ਲੋਕ-ਪ੍ਰਲੋਕ ਵਿਚ ਸਹਾਈ = ਸਹਾਇਕ ਹੋਆ = ਹੋਇਆ

ਹੈ। ਉਸ ਸੱਚੇ ਅਕਾਲ ਪੁਰਖ ਦਾ ਸੱਚਾ ਢੋਆ = ਮਿਲਾਪ **ਵਾ:** ਢੋਆ = ਆਸਰਾ ਹੈ। ਅੱਗੇ ਬੇਨਤੀ ਪੂਰਵਕ ਕਥਨ ਕਰਦੇ ਹਨ :

## ਤੇਰੀ ਭਗਤਿ; ਵਡਿਆਈ ॥ ਪਾਈ ਨਾਨਕ; ਪ੍ਰਭ ਸਰਣਾਈ ॥੨॥੧੪॥੭੮॥

ਹੇ ਪਰਮੇਸ਼ਰ! ਤੇਰੀ = ਤੁਹਾਡੀ ਪ੍ਰੇਮਾ-ਭਗਤੀ ਕਰਕੇ ਹੀ ਵਡਿਆਈ = ਸੋਭਾ ਪਾਈ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਉਹ ਪ੍ਰੇਮਾ-ਭਗਤੀ ਦੀ ਦਾਤ ਆਪ ਜੀ ਦੀ ਸਰਣਾਈ = ਸ਼ਰਨ ਪਾਈ = ਪੈ ਕੇ ਹੀ ਪ੍ਰਾਪਤ ਕੀਤੀ ਹੈ ॥੨॥੧੪॥੭੮॥

## ਸੋਰਠਿ ਮਹਲਾ ੫ ॥

## ਸਤਿਗੁਰ ਪੂਰੇ; ਭਾਣਾ ॥ ਤਾ ਜਪਿਆ; ਨਾਮੁ ਰਮਾਣਾ ॥

ਹੇ ਭਾਈ! ਜਿਸ ਨੇ ਪੂਰੇ = ਪੂਰਨ ਸਤਿਗੁਰੂ ਨਾਨਕ ਦੇਵ ਜੀ ਦਾ ਭਾਣਾ = ਹੁਕਮ ਮੰਨਿਆ ਹੈ **ਵਾ:** ਜਿਸ ਦਾ ਪੂਰਨ ਸਤਿਗੁਰੂ ਨਾਨਕ ਦੇਵ ਜੀ ਨੂੰ ਸਾਧਨ ਭਾਣਾ = ਭਾਅ ਗਿਆ। ਤਾ = ਤਦੋਂ ਹੀ ਰਮਾਣਾ = ਪਰਮੇਸ਼ਰ ਦਾ ਨਾਮ ਜਪਿਆ ਜਾ ਸਕਦਾ ਹੈ **ਵਾ:** ਜੋ ਰਮਾਣਾ (ਰਮ + ਆਣਾ) ਰਮ = ਰਮਿਆ ਹੋਇਆ ਪਰਮੇਸ਼ਰ ਸਾਰਿਆਂ ਜੀਵਾਂ ਦੇ ਅੰਦਰ ਚੇਤਨ ਸੱਤਾ ਰੂਪ ਵਿਚ ਆਣਾ = ਆਇਆ ਹੋਇਆ ਹੈ, ਉਸ ਦੇ ਨਾਮ ਨੂੰ ਜਪਣਾ ਕੀਤਾ ਹੈ।

## ਗੋਬਿੰਦ; ਕਿਰਪਾ ਧਾਰੀ ॥ ਪ੍ਰਭਿ; ਰਾਖੀ ਪੈਜ ਹਮਾਰੀ ॥੧॥

ਗੋਬਿੰਦ (ਗੋ + ਬਿੰਦ) ਗੋ = ਪ੍ਰਿਥਵੀ ਦੇ ਬਿੰਦ = ਰੱਖਿਆ ਕਰਨ ਵਾਲੇ ਪਰਮੇਸ਼ਰ ਨੇ ਕਿਰਪਾ = ਦਇਆ ਦ੍ਰਿਸ਼ਟੀ ਧਾਰੀ = ਕੀਤੀ ਹੈ ਅਤੇ ਉਸੇ ਪ੍ਰਭਿ = ਪਰਮੇਸ਼ਰ ਨੇ ਹਮਾਰੀ = ਸਾਡੀ ਪੈਜ = ਪ੍ਰਤੱਗਿਆ (ਇੱਜ਼ਤ) ਰਾਖੀ = ਰੱਖਣਾ ਕੀਤੀ ਹੈ, ਭਾਵ ਸੰਗਤਾਂ ਦੀ ਕਲਿਆਣ ਵਾਸਤੇ ਗੁਰਬਾਣੀ ਰਚਣ ਦੀ, ਗੁਰਤਾ-ਗੱਦੀ ਅੱਗੇ ਚੱਲਣ ਦੀ, ਸਾਹਿਬਜ਼ਾਦੇ ਦੇ ਅਵਤਾਰ ਹੋਣ ਦੀ ਆਦਿ ਇੱਜ਼ਤ ਰੱਖਣਾ ਕੀਤੀ ਹੈ ॥੧॥

## ਹਰਿ ਕੇ ਚਰਨ; ਸਦਾ ਸੁਖਦਾਈ ॥

ਹੇ ਭਾਈ! ਹਰਿ = ਪਰਮੇਸ਼ਰ ਕੇ = ਦੇ ਚਰਨ ਕਮਲ ਸਦਾ = ਹਮੇਸ਼ਾ ਹੀ ਸੁਖਦਾਈ = ਸੁੱਖਾਂ ਦੇ ਦਾਤੇ ਹਨ।

## ਜੋ ਇਛਹਿ, ਸੋਈ ਫਲੁ ਪਾਵਹਿ; ਬਿਰਥੀ ਆਸ ਨ ਜਾਈ ॥੧॥ਰਹਾਉ॥

ਜੋ = ਜਿਹੜਾ ਪੁਰਖ ਪਰਮੇਸ਼ਰ ਦੇ ਚਰਨਾਂ ਕਮਲਾਂ ਦਾ ਧਿਆਨ ਕਰਕੇ ਇਛਹਿ = ਇੱਛਾ ਕਰਦਾ ਹੈ, ਸੋਈ = ਉਹੋ ਹੀ ਧਰਮ, ਅਰਥ, ਕਾਮ, ਮੋਖ ਫਲ ਪਾਵਹਿ = ਪਾ ਲੈਂਦਾ ਹੈ, ਉਸ ਦੀ ਪਰਮੇਸ਼ਰ 'ਤੇ ਆਸ = ਆਸਾ ਕੀਤੀ ਹੋਈ ਬਿਰਥੀ = ਖ਼ਾਲੀ ਨ = ਨਹੀਂ ਜਾਈ = ਜਾਂਦੀ ॥੧॥ਰਹਾਉ॥

## ਕ੍ਰਿਪਾ ਕਰੇ ਜਿਸੁ ਪ੍ਰਾਨਪਤਿ ਦਾਤਾ; ਸੋਈ ਸੰਤੁ ਗੁਣ ਗਾਵੈ ॥

ਹੇ ਭਾਈ! ਜਿਸ ਪੁਰਖ ਉੱਤੇ ਪ੍ਰਾਨਪਤਿ = ਪ੍ਰਾਣਾਂ ਦਾ ਪਤੀ ਪਰਮੇਸ਼ਰ ਦਾਤਾ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰੇ = ਕਰ ਦਿੰਦਾ ਹੈ, ਸੋਈ = ਉਹੋ ਹੀ ਸੰਤੁ = ਮਹਾਤਮਾ ਜਨਾਂ ਨਾਲ ਮਿਲ ਕੇ ਪਰਮੇਸ਼ਰ ਦੇ ਗੁਣ ਗਾਵੈ = ਗਾਉਂਦਾ ਹੈ।

## ਪ੍ਰੇਮ ਭਗਤਿ ਤਾ ਕਾ ਮਨੁ ਲੀਣਾ; ਪਾਰਬ੍ਰਹਮ ਮਨਿ ਭਾਵੈ ॥੨॥

ਫੇਰ ਤਾ = ਉਸ ਪੁਰਖ ਕਾ = ਦਾ ਮਨੁ = ਹਿਰਦਾ ਪ੍ਰੇਮ ਭਗਤਿ = ਪ੍ਰੇਮਾ-ਭਗਤੀ ਵਿਚ ਲੀਣਾ = ਮਸਤ,

ਲੀਨ ਭਾਵ ਲਿਵਲੀਨ ਹੋ ਜਾਂਦਾ ਹੈ, ਫੇਰ ਐਸਾ ਪੁਰਖ ਪਾਰਬ੍ਰਹਮ = ਪਰਮੇਸ਼ਰ ਦੇ ਮਨਿ = ਚਿਤ ਵਿਚ ਭਾਵੈ = ਭਾਅ ਜਾਂਦਾ ਹੈ ॥੨॥

## ਆਠ ਪਹਰ ਹਰਿ ਕਾ ਜਸੁ ਰਵਣਾ; ਬਿਖੈ ਠਗਉਰੀ ਲਾਥੀ ॥

ਹੇ ਭਾਈ! ਆਠ = ਅੱਠੇ ਪਹਰ ਹਰਿ = ਪਰਮੇਸ਼ਰ ਕਾ = ਦਾ ਜਸੁ = ਕੀਰਤਨ ਰਵਣਾ = ਉਚਾਰਨਾ ਕਰੀਏ, ਜਿਸ ਨਾਲ ਕਾਮ, ਕ੍ਰੋਧ ਆਦਿ ਬਿਖੈ = ਵਿਸ਼ਿਆਂ ਦੀ ਠਗਉਰੀ = ਠੱਗ ਬੂਟੀ ਲਾਥੀ = ਲਹਿ ਜਾਂਦੀ ਹੈ।

## ਸੰਗਿ ਮਿਲਾਇ ਲੀਆ ਮੇਰੈ ਕਰਤੈ; ਸੰਤ ਸਾਧ ਭਏ ਸਾਥੀ ॥੩॥

ਹੇ ਭਾਈ! ਉਸ ਪੁਰਖ ਨੂੰ ਮੇਰੈ = ਸਾਡੇ ਕਰਤੈ = ਕਰਤਾ ਪੁਰਖ ਨੇ ਨਿਰਵਿਕਾਰ ਹੋਇਆ ਜਾਣ ਕੇ ਆਪਣੇ ਸਰੂਪ ਸੰਗਿ = ਨਾਲ ਮਿਲਾਇ = ਮੇਲ ਲਿਆ ਹੈ ਅਤੇ ਉਸ ਦੇ ਹਮ ਜਮਾਤੀ ਸਾਧ = ਸ੍ਰੇਸ਼ਟ ਜਗਿਆਸੂ ਜਨ ਤੇ ਸੰਤ = ਤੱਤਬੇਤੇ ਮਹਾਤਮਾ ਜਨ ਸਿਮਰਨ ਕਰਨ ਵਾਲੇ ਸਾਥੀ = ਸੰਗੀ ਭਏ = ਹੋ ਗਏ ਹਨ **ਵਾ:** ਸੰਤ = ਸ਼ਾਂਤ ਆਤਮਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜਿਨ੍ਹਾਂ ਨੇ ਆਪਣੇ ਮਨ ਨੂੰ ਸਾਧ = ਸਾਧਿਆ ਹੋਇਆ ਸੀ, ਉਨ੍ਹਾਂ ਨੇ ਕਿਰਪਾ ਕੀਤੀ ਤਾਂ ਅਸੀਂ ਉਨ੍ਹਾਂ ਦੇ ਸੰਗੀ ਹੋਏ ॥੩॥

## ਕਰੁ ਗਹਿ ਲੀਨੇ ਸਰਬਸੁ ਦੀਨੇ; ਆਪਹਿ ਆਪੁ ਮਿਲਾਇਆ ॥

ਹੇ ਭਾਈ! ਜਿਸ ਪੁਰਖ ਦਾ ਪਰਮੇਸ਼ਰ ਨੇ ਮਨ ਰੂਪੀ ਕਰੁ = ਹੱਥ ਗਹਿ = ਪਕੜ ਲਿਆ ਹੈ, ਉਸ ਪੁਰਖ ਨੂੰ ਸਾਰਾ ਸਰਬਸੁ = ਸਰਬੰਸ ਹੀ ਦੀਨੇ = ਦੇ ਦਿੱਤਾ, ਭਾਵ ਸਭ ਦਾਤਾਂ ਦੇ ਦਿੱਤੀਆਂ, ਕੁਝ ਵੀ ਲੁਕੋ ਕੇ ਨਹੀਂ ਰੱਖਿਆ ਅਤੇ ਪਰਮੇਸ਼ਰ ਨੇ ਆਪਹਿ = ਆਪ ਹੀ ਆਪੁ = ਆਪਣੇ ਸਰੂਪ ਨਾਲ ਮਿਲਾਇਆ = ਮੇਲ ਲਿਆ ਹੈ।

## ਕਹੁ ਨਾਨਕ ਸਰਬ ਥੋਕ ਪੂਰਨ; ਪੂਰਾ ਸਤਿਗੁਰੁ ਪਾਇਆ ॥੪॥੧੫॥੭੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਦੋਂ ਹੀ ਉਹ ਪੁਰਖ ਸਰਬ = ਸਾਰੇ ਥੋਕ = ਪਦਾਰਥਾਂ **ਵਾ:** ਕਾਰਜਾਂ ਕਰਕੇ ਪੂਰਨ = ਪੂਰਾ ਕਰ ਦਿੱਤਾ, ਜਦੋਂ ਪੂਰਾ = ਪੂਰਨ ਸਤਿਗੁਰੂ ਨਾਨਕ ਦੇਵ ਨੂੰ ਪਾਇਆ = ਪਾਉਣਾ ਕੀਤਾ ॥੪॥੧੫॥੭੯॥

## ਸੋਰਠਿ ਮਹਲਾ ੫ ॥

**ਉਥਾਨਕਾ :** ਜਿਸ ਵੇਲੇ ਪ੍ਰਿਥੀਏ ਦੀ ਮਦਦ ਲਈ ਸੁਲਹੀ ਖ਼ਾਨ ਦੇ ਤਾਈਂ ਸ੍ਰੀ ਅੰਮ੍ਰਿਤਸਰ ਸਾਹਿਬ ਵੱਲ ਚੜ੍ਹਾਈ ਕਰਕੇ ਆਉਣ ਬਾਬਤ ਸਿੱਖਾਂ ਨੇ ਸੁਣਿਆ, ਤਾਂ ਗੁਰਸਿੱਖਾਂ ਨੇ ਸਤਿਗੁਰਾਂ ਨੂੰ ਜਾ ਕੇ ਕਿਹਾ ਕਿ ਸਤਿਗੁਰੂ ਵੈਰੀਆਂ ਨਾਲ ਮੁਕਾਬਲਾ ਕਰਨ ਵਾਸਤੇ ਸ਼ਸਤ੍ਰ ਆਦਿਕ ਹੁੰਦੇ ਤਾਂ ਅਸੀਂ ਮੁਕਾਬਲਾ ਕਰਦੇ, ਇਸ ਕਰਕੇ ਸਤਿਗੁਰੂ ਧਨ ਤੇ ਸ਼ਸਤ੍ਰ ਰੱਖੋ ਜੋ ਲੋੜ ਪੈਣ ਵੇਲੇ ਕੰਮ ਦੇ ਸਕਣ। ਇਹ ਗੱਲ ਸੁਣ ਕੇ ਸਤਿਗੁਰਾਂ ਨੇ ਕਿਹਾ ਕਿ ਸਾਡੇ ਪਾਸ ਸ਼ਸਤ੍ਰ ਹਨ। ਗੁਰਸਿੱਖਾਂ ਨੇ ਕਿਹਾ ਕਿ ਸਤਿਗੁਰੂ ਜੀ ਕਿਹੜੇ ਸ਼ਸਤ੍ਰ ਹਨ ਤਾਂ ਗੁਰੂ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਰੱਖਿਆ ਦਾ ਸਿੱਖਾਂ ਨੂੰ ਉੱਤਰ ਦਿੰਦੇ ਹੋਏ ਸ਼ਬਦ ਉਚਾਰਨ ਕਰਦੇ ਹਨ।

## ਗਰੀਬੀ; ਗਦਾ ਹਮਾਰੀ ॥ ਖੰਨਾ; ਸਗਲ ਰੇਨੁ ਛਾਰੀ ॥

ਹੇ ਭਾਈ! ਜੋ ਗਰੀਬੀ = ਨਿਮਰਤਾ ਧਾਰਨ ਕੀਤੀ ਹੋਈ ਹੈ, ਇਹੋ ਹਮਾਰੀ = ਸਾਡੀ ਬਿਘਨਾਂ ਦਾ ਨਾਸ਼ ਤੇ ਰੱਖਿਆ ਕਰਨ ਵਾਲੀ ਗਦਾ = ਗੁਰਜ ਹੈ। ਜਿਵੇਂ ਵਿਭੀਖਨ ਨੇ ਨਿਮਰਤਾ ਨਾਲ ਲੰਕਾ ਦਾ ਰਾਜ ਪਾ ਲਿਆ ਤੇ ਹੰਕਾਰੀ ਰਾਵਣ ਮਾਰਿਆ ਗਿਆ, ਦਰੋਪਦੀ ਨੇ ਨਿਮਰਤਾ ਕੀਤੀ ਤਾਂ ਉਸ ਦੀ ਲਾਜ ਰੱਖ ਲਈ

ਤੇ ਹੰਕਾਰੀ ਦੁਰਯੋਧਨ ਮਾਰਿਆ ਗਿਆ ਅਤੇ ਸਾਡੇ ਪਾਸ ਸਗਲ = ਸਾਰਿਆਂ ਦੀ ਚਰਨ ਰੇਨ = ਧੂੜ ਹੋਣ ਰੂਪ ਖੰਨਾ = ਖੰਡਾ ਹੈ, ਜੋ ਦੁਸ਼ਟ ਪੁਰਖਾਂ ਦੀ ਛਾਰੀ = ਸੁਆਹ ਉਡਾ ਦੇਣ ਵਾਲਾ ਹੈ, ਭਾਵ ਉਨ੍ਹਾਂ ਨੂੰ ਨਾਸ਼ ਕਰਨ ਵਾਲਾ ਹੈ, ਜਿਵੇਂ ਸੁਲਹੀ ਖ਼ਾਨ ਆਵੇ ਵਿਚ ਸੜ ਕੇ ਸੁਆਹ ਹੋ ਗਿਆ ਹੈ।

## ਇਸੁ ਆਗੈ; ਕੋ ਨ ਟਿਕੈ ਵੇਕਾਰੀ ॥ ਗੁਰ ਪੂਰੇ; ਏਹ ਗਲ ਸਾਰੀ ॥੧॥

ਹੇ ਭਾਈ ! ਇਸ ਸ਼ਸਤ੍ਰਾਂ ਦੇ ਆਗੈ = ਸਾਹਮਣੇ ਕੋ = ਕੋਈ ਵੀ ਵਿਕਾਰੀ = ਕੁਕਰਮੀ ਪੁਰਖ ਟਿਕੈ = ਟਿਕ ਨਹੀਂ ਸਕਦਾ, ਭਾਵ ਉਹ ਨਾਸ਼ ਹੋ ਜਾਂਦਾ ਹੈ। ਇਹ ਗੱਲ ਪੂਰੇ = ਪੂਰਨ ਗੁਰ = ਸਤਿਗੁਰਾਂ (ਗੁਰੂ ਰਾਮਦਾਸ ਜੀ) ਨੇ ਸਾਨੂੰ ਸਾਰੀ = ਕਹੀ ਹੈ **ਵਾ:** ਪੂਰਨ ਸਤਿਗੁਰਾਂ ਨੇ ਇਹ ਸਾਰੀ = ਸ੍ਰੇਸ਼ਟ ਗਲ = ਬਚਨ ਕਹੇ ਹਨ ॥੧॥

## ਹਰਿ ਹਰਿ ਨਾਮੁ; ਸੰਤਨ ਕੀ ਓਟਾ ॥

ਹੇ ਭਾਈ ! ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਹੀ ਸੰਤਨ = ਮਹਾਤਮਾ, ਭਗਤ ਜਨਾਂ ਕੀ = ਦੀ ਓਟਾ = ਟੇਕ ਰੱਖੀ ਹੋਈ ਹੈ। ਜਿਵੇਂ ਪ੍ਰਹਿਲਾਦ ਤੇ ਕਬੀਰ ਸਾਹਿਬ ਜੀ ਦੀ ਪ੍ਰਭੂ ਨੇ ਰੱਖਿਆ ਕੀਤੀ ਸੀ।

## ਜੋ ਸਿਮਰੈ ਤਿਸ ਕੀ ਗਤਿ ਹੋਵੈ; ਉਧਰਹਿ ਸਗਲੇ ਕੋਟਾ ॥੧॥ਰਹਾਉ॥

ਹੇ ਭਾਈ ! ਜੋ = ਜਿਹੜਾ ਪੁਰਖ ਪਰਮੇਸ਼ਰ ਦਾ ਨਾਮ ਸਿਮਰੈ = ਸਿਮਰੇਗਾ, ਤਿਸ = ਉਸ ਕੀ = ਦੀ ਗਤਿ = ਕਲਿਆਣ ਹੋਵੈ = ਹੋ ਜਾਵੇਗੀ ਅਤੇ ਹੋਰ ਵੀ ਸਿਮਰਨ ਕਰ ਕੇ ਅੱਗੇ ਨੂੰ ਬਹੁਤ ਸਗਲੇ = ਸਾਰੇ ਕੋਟਾ = ਕ੍ਰੋੜਾਂ ਪੁਰਸ਼ ਉਧਰਹਿ = ਉਧਰ ਜਾਣਗੇ **ਵਾ:** ਜੋ ਬਹੁਤ ਸਾਰੇ ਜੀਵ ਕ੍ਰੋੜਾਂ ਜਨਮਾਂ ਦੇ ਸੁਖ ਸਰੂਪ ਨਾਲੋਂ ਵਿਛੜ ਕੇ ਅਗਿਆਨ ਰੂਪੀ ਕੋਟ ਵਿਚ ਫਸੇ ਹੋਏ ਹਨ, ਉਹ ਮੁਕਤ ਹੋ ਜਾਣਗੇ ॥੧॥ਰਹਾਉ॥

## ਸੰਤ ਸੰਗਿ; ਜਸੁ ਗਾਇਆ ॥ ਇਹੁ ਪੂਰਨ; ਹਰਿ ਧਨੁ ਪਾਇਆ ॥

ਹੇ ਭਾਈ ! ਜਿਸ ਨੇ ਸੰਤ ਸੰਗਿ = ਸੰਤਾਂ ਭਗਤਾਂ ਦੀ ਸੰਗਤ ਵਿਚ ਮਿਲ ਕੇ ਵਾਹਿਗੁਰੂ ਦੇ ਜਸੁ = ਕੀਰਤ ਨੂੰ ਗਾਇਆ = ਗਾਉਣਾ ਕੀਤਾ ਹੈ। ਇਸ ਪ੍ਰਕਾਰ ਉਸ ਨੇ ਇਹ ਪੂਰਨ ਹਰਿ = ਪਰਮੇਸ਼ਰ ਦਾ ਨਾਮ ਰੂਪੀ **ਵਾ:** ਸਰੂਪ ਰੂਪੀ ਧਨ ਪਾਇਆ = ਪਾ ਲਿਆ ਹੈ।

## ਕਹੁ ਨਾਨਕ; ਆਪੁ ਮਿਟਾਇਆ ॥
## ਸਭੁ ਪਾਰਬ੍ਰਹਮੁ; ਨਦਰੀ ਆਇਆ ॥੨॥੧੬॥੮੦॥

ਸਤਿਗੁਰੂ ਜੀ ਕਹੁ = ਕਥਨ ਕਰਦੇ ਹਨ ਕਿ ਹੇ ਭਾਈ ! ਜਿਸ ਨੇ ਪ੍ਰਭੂ ਨਾਮ ਦਾ ਸਿਮਰਨ ਕਰ ਕੇ ਆਪੁ = ਆਪਾ-ਭਾਵ (ਦੇਹ ਅਭਿਮਾਨ) ਮਿਟਾਇਆ = ਮਿਟਾ ਲਿਆ ਹੈ। ਉਸ ਨੂੰ ਕੋਈ ਵੀ ਦੁਸ਼ਮਣ ਨਹੀਂ ਦਿਸਦਾ ਸਭੁ = ਸਾਰਿਆਂ ਵਿਚ ਪਾਰਬ੍ਰਹਮੁ = ਪਰਮੇਸ਼ਰ ਹੀ ਨਦਰੀ = ਨਿਗਾਹ ਵਿਚ ਆਇਆ = ਆਉਂਦਾ ਹੈ, ਭਾਵ ਸਾਰਿਆਂ ਵਿਚ ਵਾਹਿਗੁਰੂ ਦੇ ਸਰੂਪ ਨੂੰ ਹੀ ਵੇਖਦਾ ਹੈ ॥੨॥੧੬॥੮੦॥

## ਸੋਰਠਿ ਮਹਲਾ ੫ ॥ ਗੁਰਿ ਪੂਰੈ; ਪੂਰੀ ਕੀਨੀ ॥ ਬਖਸ ਅਪੁਨੀ; ਕਰਿ ਦੀਨੀ ॥

ਹੇ ਭਾਈ ! ਪੂਰੈ = ਪੂਰਿਆਂ ਗੁਰਿ = ਸਤਿਗੁਰਾਂ (ਸ੍ਰੀ ਗੁਰੂ ਨਾਨਕ ਦੇਵ ਜੀ) ਨੇ ਆਪਣੀ ਪੂਰੀ ਕ੍ਰਿਪਾਲਤਾ ਕੀਨੀ = ਕੀਤੀ ਹੈ, ਜੋ ਅਪੁਨੀ = ਆਪਦੀ ਬਖਸ = ਬਖ਼ਸ਼ਿਸ਼ ਕਰਿ = ਕਰ ਕੇ ਭਾਉ-ਭਗਤੀ ਦੀ ਦਾਤ ਦੀਨੀ = ਦਿੱਤੀ ਹੈ।

## ਨਿਤ ਅਨੰਦ; ਸੁਖ ਪਾਇਆ ॥ ਥਾਵ ਸਗਲੇ; ਸੁਖੀ ਵਸਾਇਆ ॥੧॥

ਜਿਸ ਭਾਉ-ਭਗਤੀ ਕਰਕੇ ਨਿਤ = ਨਿਤਾਪ੍ਰਤੀ ਅਨੰਦ = ਸੁਖ ਬਣਿਆ ਰਹਿੰਦਾ ਹੈ ਤੇ ਸੁਖ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ। ਸਗਲੇ = ਸਾਰਿਆਂ ਸ੍ਰੀ ਅੰਮ੍ਰਿਤਸਰ ਸਾਹਿਬ, ਵਡਾਲੀ ਸਾਹਿਬ ਆਦਿ ਥਾਵ = ਥਾਵਾਂ ਨੂੰ ਸੁਖੀ = ਸੁੱਖ ਦੇ ਨਾਲ ਵਸਾਇਆ = ਵਸਾਉਣਾ ਕੀਤਾ ਹੈ **ਅਥਵਾ** ਹੇ ਭਾਈ ! ਜਗਿਆਸੂ ਜਨਾਂ ਨੇ ਗੁਰਾਂ ਦੁਆਰਾ ਨਿੱਤ ਅਨੰਦ ਸਰੂਪ ਬ੍ਰਹਮ ਦੇ ਸੁਖ ਤਾਈਂ ਪਾਉਣਾ ਕੀਤਾ ਹੈ। ਸਾਰੇ ਲੋਕ-ਪ੍ਰਲੋਕ ਵਿਚ **ਵਾ:** ਪਹਿਲੀ, ਦੂਜੀ ਇਉਂ ਸੱਤਾ ਭੂਮਿਕਾ ਰੂਪੀ ਥਾਵਾਂ ਵਿਚ ਪ੍ਰਭੂ ਨੇ ਆਪਣੇ ਪਿਆਰਿਆਂ ਭਗਤਾਂ ਨੂੰ ਸੁਖ ਦੇ ਸਹਿਤ ਵਸਾਉਣਾ ਕੀਤਾ ਹੈ ॥੧॥

## ਹਰਿ ਕੀ ਭਗਤਿ; ਫਲ ਦਾਤੀ ॥

ਹੇ ਭਾਈ ! ਹਰਿ = ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਧਰਮ, ਅਰਥ, ਕਾਮ ਮੋਖ ਆਦਿ ਫਲ ਦਾਤੀ = ਦੇਣ ਵਾਲੀ ਹੈ।

## ਗੁਰਿ ਪੂਰੈ, ਕਿਰਪਾ ਕਰਿ ਦੀਨੀ; ਵਿਰਲੈ ਕਿਨ ਹੀ ਜਾਤੀ ॥ਰਹਾਉ॥

ਹੇ ਭਾਈ ! ਜਿਸ ਨੂੰ ਪੂਰੈ = ਪੂਰਿਆਂ ਗੁਰਿ = ਸਤਿਗੁਰਾਂ ਨੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਪ੍ਰੇਮ-ਭਗਤੀ ਦੀ ਦਾਤ ਦੀਨੀ = ਦਿੱਤੀ ਹੈ, ਉਹ ਕਿਨਹੀ = ਕਿਸੇ ਵਿਰਲੈ = ਟਾਂਵੇ ਪੁਰਖ ਨੇ ਹੀ ਜਾਤੀ = ਜਾਣੀ ਹੈ ॥ਰਹਾਉ॥

## ਗੁਰਬਾਣੀ ਗਾਵਹ; ਭਾਈ ॥ ਓਹ ਸਫਲ; ਸਦਾ ਸੁਖਦਾਈ ॥

ਹੇ ਭਾਈ = ਭਰਾਵੋ ! ਗੁਰਬਾਣੀ = ਸਤਿਗੁਰਾਂ ਦੀ ਅੰਮ੍ਰਿਤ ਰੂਪ ਬਾਣੀ **ਵਾ:** ਦਰਗਾਹੀ ਬਾਣੀ ਨੂੰ ਮਿਲ ਕੇ ਗਾਵਹ = ਗਾਉਣਾ ਕਰੀਏ। ਓਹ = ਉਹ ਗੁਰਬਾਣੀ ਸਫਲ (ਸ + ਫਲ) ਸ = ਸਹਿਤ ਗਿਆਨ ਫਲ ਤੇ ਸਦਾ = ਹਮੇਸ਼ਾ ਸੁਖਦਾਈ = ਸੁੱਖਾਂ ਦੇ ਦੇਣ ਵਾਲੀ ਹੈ **ਵਾ:** ਸੁਖ ਸਰੂਪ ਦੇ ਤਾਈਂ ਮਿਲਾਪ ਕਰਾਉਣ ਵਾਲੀ ਹੈ।

## ਨਾਨਕ; ਨਾਮੁ ਧਿਆਇਆ ॥
## ਪੂਰਬਿ ਲਿਖਿਆ; ਪਾਇਆ ॥੨॥੧੭॥੮੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਿਸ ਭਗਤ ਜਨ ਨੇ ਪਰਮੇਸ਼ਰ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ। ਇਉਂ ਉਸ ਨੇ ਪੂਰਬਿ = ਪੂਰਬਲੇ ਲੇਖਾਂ ਦੀ ਲਿਖਤ ਅਨੁਸਾਰ ਅਨੰਦ ਸਰੂਪ ਨੂੰ ਪਾਇਆ = ਪਾ ਲਿਆ ਹੈ ॥੨॥੧੭॥੮੧॥

**[ਅੰਗ ੬੨੯]**

## ਸੋਰਠਿ ਮਹਲਾ ੫ ॥
## ਗੁਰੁ ਪੂਰਾ; ਆਰਾਧੇ ॥ ਕਾਰਜ ਸਗਲੇ; ਸਾਧੇ ॥

ਹੇ ਸੰਤ ਜਨੋਂ ! ਪੂਰਾ = ਪੂਰਨ ਗੁਰੁ = ਸਤਿਗੁਰੂ ਨਾਨਕ ਦੇਵ ਜੀ (ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ) ਨੂੰ ਦਿਲ ਦੀ ਭਾਵਨਾ ਨਾਲ ਅਸੀਂ ਆਰਾਧੇ = ਆਰਾਧਣਾ ਭਾਵ ਯਾਦ ਕੀਤਾ। ਤਾਂ ਗੁਰਾਂ ਨੇ ਸਾਡੇ ਸਗਲੇ = ਸਾਰੇ ਲੋਕ-ਪ੍ਰਲੋਕ ਦੇ, ਪ੍ਰਮਾਰਥਕ, ਵਿਵਹਾਰਕ, ਸੰਗਤਾਂ ਨੂੰ ਭਾਉ-ਭਗਤੀ ਵਿਚ ਜੋੜਨਾ ਆਦਿ ਕਾਰਜ = ਕੰਮ ਸਾਧੇ = ਸੰਵਾਰ ਦਿੱਤੇ ਭਾਵ ਸਾਧਨ ਕੀਤੇ ਪੂਰੇ ਹੋ ਗਏ।

## ਸਗਲ ਮਨੋਰਥ; ਪੂਰੇ ॥ ਬਾਜੇ; ਅਨਹਦ ਤੂਰੇ ॥੧॥

ਸਗਲ = ਸਾਰੇ ਮਨੋਰਥ = ਮਨ ਦੇ ਸੰਕਲਪ ਭੀ ਪੂਰੇ = ਪੂਰਨ ਹੋ ਗਏ ਅਤੇ ਅਨਹਦ = ਇਕ-ਰਸ ਤੂਰ ਸੰਗਿਆ ਵਾਲੇ **ਵਾ:** ਸ਼ੀਘਰ ਹੀ ਜੱਸ ਰੂਪੀ ਤੂਰੇ = ਵਾਜੇ ਬਾਜੇ = ਵੱਜ ਆਏ ॥੧॥

## ਸੰਤਹੁ; ਰਾਮੁ ਜਪਤ ਸੁਖੁ ਪਾਇਆ ॥

ਹੇ ਸੰਤਹੁ = ਸੰਤ ਜਨੋਂ ! ਅਸੀਂ ਰਾਮੁ = ਪਰਮੇਸ਼ਰ ਦੇ ਨਾਮ ਨੂੰ ਜਪਤ = ਜਪ ਕਰਕੇ ਸੁਖੁ = ਅਨੰਦ ਸਰੂਪ ਨੂੰ ਪਾਇਆ = ਪਾ ਲਿਆ ਹੈ **ਵਾ:** ਜਿਸ ਨੇ ਪਰਮੇਸ਼ਰ ਦਾ ਨਾਮ ਜਪਿਆ ਹੈ, ਉਸ ਨੇ ਸੁਖ ਸਰੂਪ ਦੇ ਤਾਈਂ ਪਾ ਲਿਆ ਹੈ। ਸੁਖ ਕਿਵੇਂ ਪਾਇਆ ਹੈ ?

## ਸੰਤ ਅਸਥਾਨਿ ਬਸੇ ਸੁਖ ਸਹਜੇ; ਸਗਲੇ ਦੂਖ ਮਿਟਾਇਆ ॥੧॥ਰਹਾਉ॥

ਸੰਤ = ਸ਼ਾਂਤ ਆਤਮਾ ਸ੍ਰੀ ਗੁਰੂ ਰਾਮਦਾਸ ਜੀ ਦੇ (ਅਸਥਾਨਿ = ਨਿਵਾਸ) ਅਸਥਾਨ ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਸਹਜੇ = ਸ਼ਾਤੀ, ਸੁਤੇ-ਸਿਧ ਹੀ ਸੁਖ = ਅਨੰਦ ਦੇ ਸਹਿਤ ਵਸੇ ਹੋਏ ਹਾਂ, ਤੇ ਸਗਲੇ = ਸਾਰੇ ਦੂਖ = ਕਸ਼ਟਾਂ ਨੂੰ ਗੁਰਾਂ ਨੇ ਮਿਟਾਇਆ = ਮੇਟ ਦਿੱਤਾ ਹੈ **ਵਾ:** ਸੰਤ = ਮਹਾਤਮਾ ਜਨ ਸਹਜੇ = ਗਿਆਨ ਕਰਕੇ ਤੁਰੀਆ ਪਦ ਰੂਪੀ ਅਸਥਾਨ ਵਿਚ ਸੁਖ ਦੇ ਸਹਿਤ ਵਸੇ ਹੋਏ ਹਨ ਜਿਸ ਕਰਕੇ ਉਨ੍ਹਾਂ ਨੇ ਆਪਣੇ ਸਾਰੇ ਅਗਿਆਨ ਆਦਿ ਦੁੱਖਾਂ ਨੂੰ ਮੇਟ ਲਿਆ ਹੈ ॥੧॥ਰਹਾਉ॥

## ਗੁਰ ਪੂਰੇ ਕੀ; ਬਾਣੀ ॥ ਪਾਰਬ੍ਰਹਮ ਮਨਿ; ਭਾਣੀ ॥

ਹੇ ਭਾਈ ! ਜੋ ਪੂਰੇ = ਪੂਰਿਆਂ ਗੁਰ = ਸਤਿਗੁਰਾਂ ਕੀ = ਦੀ ਬਾਣੀ ਹੈ। ਇਹ ਪਾਰਬ੍ਰਹਮ = ਪਰਮੇਸ਼ਰ ਦੇ ਮਨਿ = ਚਿਤ ਵਿਚ ਭੀ ਭਾਣੀ = ਚੰਗੀ ਲੱਗ ਆਈ ਹੈ।

## ਨਾਨਕ; ਦਾਸਿ ਵਖਾਣੀ ॥ ਨਿਰਮਲ; ਅਕਥ ਕਹਾਣੀ ॥੨॥੧੮॥੮੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਹ ਬਾਣੀ ਪ੍ਰਭੂ ਦੇ ਦਾਸਿ = ਸੇਵਕਾਂ ਨੇ ਵਖਾਣੀ = ਕਥਨ ਕੀਤੀ ਹੈ। ਜਿਸ ਬਾਣੀ ਵਿਚ ਨਿਰਮਲ = ਸ਼ੁੱਧ ਸਰੂਪ ਪਰਮੇਸ਼ਰ ਦੀ ਅਕਥ = ਕਥਨ ਤੋਂ ਰਹਿਤ ਕਹਾਣੀ = ਕਥਾ ਹੈ **ਵਾ:** ਜੋ ਨਿਰਮਲ (ਨਿਰ + ਮਲ) ਮਾਇਆ ਦੀ ਮਲ = ਮੈਲ ਤੋਂ ਨਿਰ = ਰਹਿਤ ਕਰਨ ਵਾਲੀ, ਅਸੱਤ ਜੜ੍ਹ ਦੁਖ ਰੂਪ ਮੈਲ ਤੋਂ ਰਹਿਤ ਕਰਨ ਵਾਲੀ ਤੇ ਜੋ ਤਟਸੱਥੀ ਲਖਣਾਂ ਕਰਕੇ ਅਕਥ = ਕਥਨ ਤੋਂ ਰਹਿਤ ਹੈ **ਵਾ:** ਜੋ ਸ਼ਕਤੀ ਬਿਰਤੀ ਕਰਕੇ ਕਥਨ ਨਹੀਂ ਕੀਤੀ ਜਾਂਦੀ, ਉਹ ਨਿਰਗੁਣ ਸਰੂਪ ਦੀ ਕਥਨ ਤੋਂ ਰਹਿਤ ਕਥਾ ਅਤੇ ਸਰਗੁਣ ਸਰੂਪ ਦੀ ਕਹਾਣੀ ਹੈ ॥੨॥੧੮॥੮੨॥

## ਸੋਰਠਿ ਮਹਲਾ ੫ ॥

ਇਸ ਸ਼ਬਦ ਵਿਚ ਦ੍ਰਿਸ਼ਟਾਂਤ ਦੇ ਕੇ ਪਰਮੇਸ਼ਰ ਦੇ ਸੇਵਕ ਜਨਾਂ ਦੀ ਪ੍ਰੀਤੀ ਦਾ ਵਰਣਨ ਕੀਤਾ ਹੈ।

## ਭੂਖੇ ਖਾਵਤ; ਲਾਜ ਨ ਆਵੈ ॥
## ਤਿਉ ਹਰਿ ਜਨੁ; ਹਰਿ ਗੁਣ ਗਾਵੈ ॥੧॥

ਹੇ ਭਾਈ ! ਜਿਵੇਂ ਭੂਖੇ = ਭੁੱਖੇ ਪੁਰਖ ਨੂੰ ਭੋਜਨ ਖਾਵਤ = ਖਾਂਦਿਆਂ ਲਾਜ = ਸ਼ਰਮ ਨ = ਨਹੀਂ ਆਵੈ = ਆਉਂਦੀ। ਤਿਉ = ਤਿਵੇਂ ਹਰਿ = ਪਰਮੇਸ਼ਰ ਦੇ ਪਿਆਰੇ ਜਨ = ਸੇਵਕ ਨੂੰ ਹਰਿ = ਪਰਮੇਸ਼ਰ ਦੇ ਗੁਣ ਗਾਵੈ = ਗਾਉਂਦਿਆਂ ਸ਼ਰਮ ਨਹੀਂ ਆਉਂਦੀ ॥੧॥ ਸਗੋਂ ਉਹ ਤਾਂ ਇਉਂ ਕਹਿੰਦਾ ਹੈ; ਕਿ :

## ਅਪਨੇ ਕਾਜ ਕਉ; ਕਿਉ ਅਲਕਾਈਐ ॥

ਅਪਨੇ ਵਾਹਿਗੁਰੂ ਦੀ ਪ੍ਰਾਪਤੀ ਰੂਪ ਕਾਜ = ਕਾਰਜ ਕਉ = ਵਾਸਤੇ ਕਿਉ = ਕਿਸ ਲਈ ਅਲਕਾਈਐ = ਆਲਸ ਕਰੀਏ।

## ਜਿਤੁ ਸਿਮਰਨਿ ਦਰਗਹ ਮੁਖੁ ਊਜਲ; ਸਦਾ ਸਦਾ ਸੁਖੁ ਪਾਈਐ ॥੧॥ਰਹਾਉ॥

ਜਿਤੁ = ਜਿਸ ਪਰਮੇਸ਼ਰ ਦੇ ਨਾਮ ਦਾ ਸਿਮਰਨ ਕਰਕੇ ਦਰਗਹ = ਨਿਆਏ ਸਭਾ, ਸੱਚਖੰਡ ਵਿਚ ਮੁਖੁ = ਮੂੰਹ ਊਜਲ = ਉੱਜਲਾ ਹੁੰਦਾ ਹੈ ਅਤੇ ਸਦਾ ਸਦਾ = ਹਮੇਸ਼ਾ ਹਮੇਸ਼ਾ ਲਈ ਸੁਖੁ = ਆਨੰਦ ਸਰੂਪ ਨੂੰ ਪਾਈਐ = ਪਾ ਲਈਦਾ ਹੈ ॥੧॥ਰਹਾਉ॥

## ਜਿਉ ਕਾਮੀ; ਕਾਮਿ ਲੁਭਾਵੈ ॥ ਤਿਉ ਹਰਿ ਦਾਸ; ਹਰਿ ਜਸੁ ਭਾਵੈ ॥੨॥

ਜਿਉ = ਜਿਵੇਂ ਕਾਮੀ = ਵਿਸ਼ਈ ਪੁਰਖ ਕਾਮਿ = ਮੰਦ ਵਾਸ਼ਨਾ ਦੇ ਲਾਲਚ ਕਰਕੇ ਵਿਕਾਰਾਂ ਵਿਚ ਲੁਭਾਵੈ = ਲੁਭਾਇਮਾਨ ਹੁੰਦਾ ਹੈ। ਤਿਉ = ਤਿਵੇਂ ਹਰਿ = ਪਰਮੇਸ਼ਰ ਦੇ ਦਾਸ = ਸੇਵਕ ਨੂੰ ਹਰਿ = ਪਰਮੇਸ਼ਰ ਦਾ ਜਸੁ = ਕੀਰਤਨ ਕਰਨਾ ਭਾਵੈ = ਭਾਉਂਦਾ, ਚੰਗਾ ਲੱਗਦਾ ਹੈ ॥੨॥

## ਜਿਉ ਮਾਤਾ; ਬਾਲਿ ਲਪਟਾਵੈ ॥ ਤਿਉ ਗਿਆਨੀ; ਨਾਮੁ ਕਮਾਵੈ ॥੩॥

ਜਿਉ = ਜਿਵੇਂ ਮਾਤਾ = ਮਾਂ ਬਾਲਿ = ਬੱਚੇ ਦੇ ਮੋਹ ਕਰਕੇ ਗਲ ਨਾਲ ਲਪਟਾਵੈ = ਲਪਟੀ ਰਹਿੰਦੀ ਹੈ, ਜਾਂ ਮਾਤਾ ਦੇ ਅੰਗਾਂ ਨਾਲ ਬੱਚਾ ਲਪਟਿਆ ਰਹਿੰਦਾ ਹੈ। ਤਿਉ = ਤਿਵੇਂ ਗਿਆਨੀ = ਗਿਆਨਵਾਨ ਪ੍ਰੇਮ ਨਾਲ ਪਰਮੇਸ਼ਰ ਦੇ ਨਾਮ ਦੀ ਕਮਾਵੈ = ਕਮਾਈ ਕਰਦੇ ਹਨ ॥੩॥

## ਗੁਰ ਪੂਰੇ ਤੇ; ਪਾਵੈ ॥ ਜਨ ਨਾਨਕ; ਨਾਮੁ ਧਿਆਵੈ ॥੪॥੧੯॥੮੩॥

ਪਰੰਤੂ ਇਹ ਨਾਮ ਪੂਰੇ = ਪੂਰਿਆਂ ਗੁਰ = ਸਤਿਗੁਰਾਂ ਤੇ = ਤੋਂ ਪਾਵੈ = ਪ੍ਰਾਪਤ ਹੁੰਦਾ ਹੈ ॥੪॥੧੯॥੮੩॥

## ਸੋਰਠਿ ਮਹਲਾ ੫ ॥

ਜਿਸ ਵੇਲੇ ਵਡਾਲੀ ਸਾਹਿਬ ਤੋਂ ਸ੍ਰੀ ਅੰਮ੍ਰਿਤਸਰ ਸਾਹਿਬ ਵਾਪਸ ਆਏ ਹਨ, ਉਸ ਵੇਲੇ ਇਹ ਸ਼ਬਦ ਉਚਾਰਨ ਕੀਤਾ :

## ਸੁਖ ਸਾਂਦਿ; ਘਰਿ ਆਇਆ ॥ ਨਿੰਦਕ ਕੈ ਮੁਖਿ; ਛਾਇਆ ॥

ਹੇ ਸੰਤ ਜਨੋਂ ! ਅਸੀਂ ਸੁਖ ਸਾਂਦਿ = ਸ਼ਾਂਤੀ ਦੇ ਸਹਿਤ ਸ੍ਰੀ ਅੰਮ੍ਰਿਤਸਰ ਸਾਹਿਬ ਰੂਪੀ ਘਰ **ਵਾ:** ਗੁਰੂ ਕੇ ਘਰਿ = ਮਹਿਲਾਂ ਵਿਚ ਆਇਆ = ਆਏ ਹਾਂ **ਵਾ:** ਸੁਖ ਸਾਂਦਿ = ਸ਼ਾਂਤੀ ਦੇ ਨਾਲ ਸੁਖ ਸਰੂਪ ਰੂਪੀ ਘਰ ਵਿਚ ਆ ਗਏ ਹਾਂ ਅਤੇ ਜੋ ਨਿੰਦਕ = ਨਿੰਦਿਆ ਕਰਨ ਵਾਲੇ ਪੁਰਖਾਂ ਕੈ = ਦੇ ਮੂੰਹ ਉਤੇ ਲੋਕਾਂ ਵੱਲੋਂ ਲਾਹਣਤਾਂ ਰੂਪੀ ਛਾਇਆ = ਸੁਆਹ ਪਈ ਹੈ।

## ਪੂਰੈ ਗੁਰਿ; ਪਹਿਰਾਇਆ ॥ ਬਿਨਸੇ; ਦੂਖ ਸਬਾਇਆ ॥੧॥

ਜਦ ਪੂਰੈ = ਪੂਰਿਆਂ ਗੁਰਿ = ਸਤਿਗੁਰਾਂ ਨੇ ਆਪਣੇ ਸੇਵਕਾਂ ਨੂੰ ਭਾਉ-ਭਗਤੀ ਰੂਪ ਸਿਰੋਪਾਉ ਪਹਿਰਾਇਆ = ਪਹਿਰਾਉਣਾ ਕੀਤਾ ਹੈ। ਤਦ ਸਾਡੇ ਸਬਾਇਆ = ਸਾਰੇ ਦੁਖ ਬਿਨਸੇ = ਨਾਸ਼ ਹੋ ਗਏ ॥੧॥

## ਸੰਤਹੁ; ਸਾਚੇ ਕੀ ਵਡਿਆਈ ॥ ਜਿਨਿ; ਅਚਰਜ ਸੋਭ ਬਣਾਈ ॥੧॥ਰਹਾਉ॥

ਹੇ ਸੰਤਹੁ = ਸੰਤ ਜਨੋਂ ! ਇਹ ਸਾਰੀ ਸਾਚੇ = ਸੱਚੇ ਅਕਾਲ ਪੁਰਖ ਕੀ = ਦੀ ਵਡਿਆਈ = ਮਹਿਮਾ ਹੈ। ਜਿਨਿ = ਜਿਸ ਵਾਹਿਗੁਰੂ ਨੇ ਆਪਣੇ ਪਿਆਰਿਆਂ ਤੋਂ ਭਾਉ-ਭਗਤੀ ਕਰਵਾ ਕੇ ਅਚਰਜ = ਅਸਚਰਜ ਸੋਭ = ਵਡਿਆਈ ਬਣਾਈ = ਬਣਾ ਦਿੱਤੀ ਹੈ ॥੧॥ਰਹਾਉ॥

## ਬੋਲੇ; ਸਾਹਿਬ ਕੈ ਭਾਣੈ ॥ ਦਾਸੁ; ਬਾਨੀ ਬ੍ਰਹਮੁ ਵਖਾਣੈ ॥

ਹੇ ਭਾਈ ! ਇਹ ਅਸੀਂ ਸਾਹਿਬ = ਮਾਲਕ ਪਰਮੇਸ਼ਰ ਕੈ = ਦੇ ਭਾਣੈ = ਹੁਕਮ ਵਿਚ ਹੀ ਬੋਲੇ = ਬੋਲਦੇ ਹਾਂ ਅਤੇ ਦਾਸੁ = ਸੇਵਕ ਤਾਂ ਬ੍ਰਹਮੁ = ਪਰਮੇਸ਼ਰ ਦੇ ਸੰਬੰਧੀ ਹੀ ਬਾਨੀ ਵਖਾਣੈ = ਕਥਨ ਕਰਦਾ ਹੈ **ਵਾ:** ਮੈਂ ਦਾਸ ਤਾਂ ਬਾਨੀ ਦੁਆਰਾ ਪਰਮੇਸ਼ਰ ਨੂੰ ਕਥਨ ਕਰਦਾ ਹਾਂ।

## ਨਾਨਕ; ਪ੍ਰਭ ਸੁਖਦਾਈ ॥ ਜਿਨਿ; ਪੂਰੀ ਬਣਤ ਬਣਾਈ ॥੨॥੨੦॥੮੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਉਹ ਪ੍ਰਭ = ਪਰਮੇਸ਼ਰ ਸੁਖਦਾਈ = ਸੁੱਖਾਂ ਦੇ ਦੇਣ ਵਾਲਾ ਹੈ। ਜਿਨਿ = ਜਿਸ ਨੇ ਜਗਤ ਦੀ ਪੂਰੀ = ਪੂਰਨ ਬਣਤ = ਬਣਾਵਟ ਬਣਾਈ ਹੈ **ਵਾ:** ਜਿਸ ਨੇ ਭਾਉ-ਭਗਤੀ ਦੀ, ਸ਼ੁਭ ਗੁਣਾਂ ਦੀ, ਸ੍ਰੀ ਅੰਮ੍ਰਿਤਸਰ ਸਾਹਿਬ ਰਚਣ ਦੀ, ਬ੍ਰਹਮ ਗਿਆਨ ਦੀ ਬਣਤ = ਬਣਤਰ ਬਣਾਈ = ਬਣਾਉਣਾ ਕੀਤੀ ਹੈ ॥੨॥੨੦॥੮੪॥

## ਸੋਰਠਿ ਮਹਲਾ ੫ ॥

## ਪ੍ਰਭੁ ਅਪੁਨਾ; ਰਿਦੈ ਧਿਆਏ ॥ ਘਰਿ ਸਹੀ ਸਲਾਮਤਿ; ਆਏ ॥

ਹੇ ਸੰਤ ਜਨੋਂ ! ਜਦੋਂ ਅਸੀਂ ਅਪੁਨਾ = ਆਪਦਾ ਜਾਣ ਕੇ ਪ੍ਰਭੁ = ਪਰਮੇਸ਼ਰ ਨੂੰ ਰਿਦੈ = ਹਿਰਦੇ ਵਿਚ ਧਿਆਏ = ਧਿਆਉਣਾ ਕੀਤਾ ਤਾਂ ਸਹੀ = ਨਿਸਚੇ ਕਰਕੇ ਸ੍ਰੀ ਅੰਮ੍ਰਿਤਸਰ ਸਾਹਿਬ ਰੂਪੀ ਘਰ ਵਿਚ, ਸਤਿਸੰਗਤ ਰੂਪੀ ਘਰ **ਵਾ:** ਸਰੂਪ ਰੂਪੀ ਘਰ ਵਿਚ ਸਲਾਮਤਿ = ਇਸਥਿਤ ਹੋ ਕੇ ਆਏ ਹਾਂ।

## ਸੰਤੋਖੁ ਭਇਆ; ਸੰਸਾਰੇ ॥ ਗੁਰਿ ਪੂਰੈ; ਲੈ ਤਾਰੇ ॥੧॥

ਸਾਡਾ ਮਨ ਸੰਸਾਰੇ = ਸੰਸਾਰਕ ਪਦਾਰਥਾਂ ਵੱਲੋਂ ਸੰਤੋਖੁ = ਸੰਤੁਸ਼ਟਤਾ ਦੇ ਸਹਿਤ ਭਇਆ = ਹੋਇਆ ਹੈ। ਪੂਰੈ = ਪੂਰਿਆਂ ਗੁਰਿ = ਸਤਿਗੁਰਾਂ ਨੇ ਆਪਣੀ ਸ਼ਰਨ ਵਿਚ ਲੈ ਕੇ ਤਾਰੇ = ਤਾਰ ਲਿਆ ॥੧॥

## ਸੰਤਹੁ; ਪ੍ਰਭੁ ਮੇਰਾ ਸਦਾ ਦਇਆਲਾ ॥

ਹੇ ਸੰਤਹੁ = ਮਹਾਤਮਾ ਜਨੋਂ ! ਮੇਰਾ = ਸਾਡਾ ਪ੍ਰਭੁ = ਵਾਹਿਗੁਰੂ ਸਦਾ = ਹਮੇਸ਼ਾ ਦਇਆਲਾ = ਦਇਆ ਦਾ ਘਰ ਹੈ।

## ਅਪਨੇ ਭਗਤ ਕੀ ਗਣਤ ਨ ਗਣਈ; ਰਾਖੈ ਬਾਲ ਗੁਪਾਲਾ ॥੧॥ਰਹਾਉ॥

ਜੋ ਆਪਣੇ ਭਗਤ ਜਨਾਂ ਦੇ ਸਾਧਨਾਂ ਕੀ = ਦੀ ਗਣਤ = ਗਿਣਤੀ ਮਿਣਤੀ ਨ = ਨਹੀਂ ਗਣਈ = ਗਿਣਦਾ, ਸਗੋਂ ਗੁਪਾਲਾ (ਗੁ + ਪਾਲਾ) ਗੁ = ਪ੍ਰਿਥਵੀ ਦਾ ਪਾਲਾ = ਪਾਲਕ ਪਰਮੇਸ਼ਰ ਆਪਣੇ ਬਾਲ = ਬੱਚੇ ਜਾਣ ਕੇ ਲੋਕ ਪ੍ਰਲੋਕ ਵਿਚ ਰਾਖੈ = ਰੱਖਿਆ ਕਰਦਾ ਹੈ ॥੧॥ਰਹਾਉ॥

## ਹਰਿ ਨਾਮੁ; ਰਿਦੈ ਉਰਿ ਧਾਰੇ ॥ ਤਿਨਿ; ਸਭੇ ਥੋਕ ਸਵਾਰੇ ॥

ਹੇ ਸੰਤ ਜਨੋਂ ! ਅਸੀਂ ਹਰਿ = ਪਰਮੇਸ਼ਰ ਦਾ ਨਾਮ ਰਿਦੈ = ਹਿਰਦੇ ਦੇ ਉਰਿ = ਅੰਦਰ ਧਾਰੇ = ਧਾਰਨ ਕੀਤਾ

ਭਾਵ ਵਸਾਇਆ ਹੋਇਆ ਹੈ। ਤਿਨਿ = ਉਸ ਪਰਮੇਸ਼ਰ ਨੇ ਸਭੇ = ਸਾਰੇ ਧਰਮ, ਅਰਥ, ਕਾਮ, ਮੋਖ ਆਦਿ ਦੇ ਥੋਕ = ਕੰਮ ਸਵਾਰੇ = ਸੰਵਾਰ ਦਿੱਤੇ ਹਨ।

## ਗੁਰਿ ਪੂਰੈ; ਤੁਸਿ ਦੀਆ ॥ ਫਿਰਿ ਨਾਨਕ; ਦੂਖੁ ਨ ਥੀਆ ॥੨॥੨੧॥੮੫॥

ਪੂਰੈ = ਪੂਰਿਆਂ ਗੁਰਿ = ਸਤਿਗੁਰਾਂ ਨੇ ਤੁਸਿ = ਪ੍ਰਸੰਨ ਹੋ ਕੇ ਪ੍ਰੇਮਾ-ਭਗਤੀ ਦਾ ਦਾਨ ਦੀਆ = ਦਿੱਤਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਕਰਕੇ ਫਿਰਿ = ਮੁੜ ਕੇ ਜੰਮਣ ਮਰਨ ਦਾ ਦੂਖ = ਦੁਖ ਨ = ਨਹੀਂ ਥੀਆ = ਹੋਵੇਗਾ ॥੨॥੨੧॥੮੫॥

## ਸੋਰਠਿ ਮਹਲਾ ੫ ॥

## ਹਰਿ ਮਨਿ ਤਨਿ ਵਸਿਆ; ਸੋਈ ॥ ਜੈ ਜੈ ਕਾਰੁ ਕਰੇ; ਸਭੁ ਕੋਈ ॥

ਸੋਈ = ਉਹ ਹਰਿ = ਪਰਮੇਸ਼ਰ ਜਿਸ ਪੁਰਖ ਦੇ ਮਨਿ = ਹਿਰਦੇ ਤੇ ਤਨਿ = ਸਰੀਰ ਵਿਚ ਵਸਿਆ ਹੋਇਆ ਹੈ **ਵਾ:** ਜਿਸ ਗੁਰਸਿੱਖ ਦੇ ਮਨ ਤਨ ਵਿਚ ਗੁਰਾਂ ਦੇ ਉਪਦੇਸ਼ ਦੁਆਰਾ ਨਾਮ ਵਸਿਆ = ਵੱਸ ਗਿਆ ਹੈ, ਸੋਈ = ਉਹ ਉਲਟ ਕੇ ਪਰਮੇਸ਼ਰ ਦਾ ਹੀ ਰੂਪ ਹੋ ਗਿਆ ਹੈ। ਸਭੁ = ਸਾਰੇ ਕੋਈ ਉਸ ਗੁਰਮੁਖ ਜਨ ਦੀ ਜੈ ਜੈ ਕਾਰ ਕਰੇ = ਕਰਦੇ ਹਨ।

## ਗੁਰ ਪੂਰੇ ਕੀ; ਵਡਿਆਈ ॥ ਤਾ ਕੀ; ਕੀਮਤਿ ਕਹੀ ਨ ਜਾਈ ॥੧॥

ਪਰੰਤੂ ਇਹ ਸਾਰੀ ਪੂਰੈ = ਪੂਰਿਆਂ ਗੁਰ = ਸਤਿਗੁਰਾਂ ਕੀ = ਦੀ ਵਡਿਆਈ = ਸੋਭਾ ਹੈ। ਇਸ ਕਰਕੇ ਤਾ = ਉਸ ਸਤਿਗੁਰਾਂ ਕੀ = ਦੀ ਬਖ਼ਸ਼ਿਸ਼ ਦਾ **ਵਾ:** ਗੁਣਾਂ ਦਾ ਕੀਮਤਿ = ਮੁੱਲ ਕੁਝ ਵੀ ਕਹੀ = ਕਥਨ ਨਹੀਂ ਕੀਤਾ ਜਾਈ = ਜਾ ਸਕਦਾ ॥੧॥

## ਹਉ ਕੁਰਬਾਨੁ ਜਾਈ; ਤੇਰੇ ਨਾਵੈ ॥

ਹੇ ਮਹਾਰਾਜ ਜੀ! ਹਉ = ਅਸੀਂ ਤੇਰੇ = ਤੁਹਾਡੇ ਨਾਵੈ = ਨਾਮ ਉਪਰੋਂ ਕੁਰਬਾਨੁ = ਬਲਿਹਾਰ ਜਾਈ = ਜਾਂਦੇ ਹਾਂ।

## ਜਿਸ ਨੋ ਬਖਸਿ ਲੈਹਿ ਮੇਰੇ ਪਿਆਰੇ; ਸੋ ਜਸੁ ਤੇਰਾ ਗਾਵੈ ॥੧॥ਰਹਾਉ॥

ਹੇ ਮੇਰੇ ਪਿਆਰੇ ਪਰਮੇਸ਼ਰ! ਜਿਸ ਪੁਰਖ ਨੋ = ਨੂੰ ਔਗੁਣ ਬਖ਼ਸ਼ ਕੇ ਆਪਣੇ ਨਾਲ ਮੇਲ ਲੈਹਿ = ਲੈਂਦੇ ਹੋ, ਸੋ = ਉਹ ਪ੍ਰੇਮੀ ਜਨ ਤੇਰਾ = ਤੁਹਾਡਾ ਜਸੁ = ਕੀਰਤਨ ਗਾਵੈ = ਗਾਉਂਦਾ ਹੈ ॥੧॥ਰਹਾਉ॥

## ਤੂੰ; ਭਾਰੋ ਸੁਆਮੀ ਮੇਰਾ ॥ ਸੰਤਾਂ; ਭਰਵਾਸਾ ਤੇਰਾ ॥

ਹੇ ਮਹਾਰਾਜ ਜੀ! ਤੂੰ = ਤੁਸੀਂ ਮੇਰਾ = ਮੇਰੇ ਭਾਰੋ = ਵੱਡੇ ਭਾਵ ਅਧਿਸ਼ਠਾਨ ਸਰੂਪ ਸੁਆਮੀ = ਮਾਲਕ ਹੋ ਅਤੇ ਸੰਤਾਂ = ਮਹਾਤਮਾ ਜਨਾਂ ਨੂੰ ਕੇਵਲ ਇਕ ਤੇਰਾ = ਤੁਹਾਡਾ ਹੀ ਭਰਵਾਸਾ = ਭਰੋਸਾ ਹੈ।

## ਨਾਨਕ; ਪ੍ਰਭ ਸਰਣਾਈ ॥ ਮੁਖਿ ਨਿੰਦਕ ਕੈ; ਛਾਈ ॥੨॥੨੨॥੮੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ! ਅਸੀਂ ਆਪ ਜੀ ਦੀ ਸਰਣਾਈ = ਸ਼ਰਨ ਆਏ ਹਾਂ ਨਿੰਦਕ = ਅਪਜਸ ਕਰਨ ਵਾਲੇ ਪੁਰਖਾਂ ਕੈ = ਦੇ ਮੁਖਿ = ਮੂੰਹ ਵਿਚ ਦੁਨੀਆਂ ਲਾਹਣਤਾਂ ਰੂਪੀ ਛਾਈ = ਸੁਆਹ ਪਾ ਰਹੀ ਹੈ ॥੨॥੨੨॥੮੬॥

## ਸੋਰਠਿ ਮਹਲਾ ੫ ॥ ਆਗੈ ਸੁਖੁ; ਮੇਰੇ ਮੀਤਾ ॥ ਪਾਛੇ; ਆਨਦੁ ਪ੍ਰਭਿ ਕੀਤਾ ॥

ਹੇ ਮੇਰੇ ਮੀਤਾ = ਮਿੱਤਰੋ ਜਨੋਂ ! ਆਗੈ = ਅੱਗੇ ਪ੍ਰਲੋਕ ਵਿਚ ਵੀ ਸੁਖੁ = ਅਨੰਦ ਪ੍ਰਾਪਤ ਹੋ ਰਿਹਾ ਹੈ ਪਾਛੇ = ਪਿੱਛੇ ਭਾਵ ਇਸ ਲੋਕ ਵਿਚ ਵੀ ਪ੍ਰਭਿ = ਪਰਮੇਸ਼ਰ ਨੇ ਆਨਦ = ਅਨੰਦ ਕੀਤਾ = ਬਣਾ ਦਿੱਤਾ ਹੈ **ਵਾ:** ਹੇ ਮੇਰੇ ਮਿੱਤਰ ਜਨੋਂ ! ਪ੍ਰਲੋਕ ਦਾ ਸੁਖ ਤੁਹਾਨੂੰ ਪ੍ਰਾਪਤ ਹੋਵੇਗਾ, ਇਸ ਲੋਕ ਵਿਚ ਪਰਮੇਸ਼ਰ ਨੇ ਤੁਹਾਨੂੰ ਅਨੰਦ ਬਖ਼ਸ਼ਿਆ ਹੈ।

## ਪਰਮੇਸੁਰਿ; ਬਣਤ ਬਣਾਈ ॥ ਫਿਰਿ; ਡੋਲਤ ਕਤਹੂ ਨਾਹੀ ॥੧॥

ਪਰਮੇਸ਼ਰ ਨੇ ਆਪਣਿਆਂ ਸ਼ਰਧਾ ਵਾਲਿਆਂ ਪਿਆਰਿਆਂ ਸੇਵਕਾਂ ਦੇ ਹਿਰਦੇ ਅੰਦਰ ਭਾਉ-ਭਗਤੀ ਦੀ ਐਸੀ ਬਣਤ = ਬਣਾਵਟ ਬਣਾਈ = ਬਣਾ ਦਿੱਤੀ ਹੈ। ਜਿਸ ਕਰਕੇ ਉਨ੍ਹਾਂ ਦੀ ਫਿਰਿ = ਮੁੜ ਕੇ ਕਤਹੂ = ਕਦੀ ਭੀ ਚਿੱਤ ਦੀ ਬਿਰਤੀ ਡੋਲਤ = ਡੋਲਦੀ ਨਹੀਂ ਹੈ, ਭਾਵ ਪਰਮੇਸ਼ਰ ਦੇ ਚਰਨਾਂ ਵਿਚ ਜੁੜੀ ਰਹਿੰਦੀ ਹੈ ॥੧॥

## ਸਾਚੇ ਸਾਹਿਬ ਸਿਉ; ਮਨੁ ਮਾਨਿਆ ॥
## ਹਰਿ; ਸਰਬ ਨਿਰੰਤਰਿ ਜਾਨਿਆ ॥੧॥ਰਹਾਉ॥

ਹੇ ਸੰਤ ਜਨੋਂ ! ਜਿਸ ਗੁਰਮੁਖ ਜਨ ਦਾ ਸਾਚੇ = ਸੱਚੇ ਸਾਹਿਬ = ਮਾਲਕ ਪਰਮੇਸ਼ਰ ਦੇ ਸਿਉ = ਨਾਲ ਮਨੁ = ਚਿਤ ਮਾਨਿਆ = ਮੰਨ ਗਿਆ ਹੈ। ਉਸ ਗੁਰਮੁਖ ਜਨ ਨੇ ਹਰਿ = ਪਰਮੇਸ਼ਰ ਨੂੰ ਸਰਬ = ਸਾਰਿਆਂ ਦੇ ਅੰਦਰ ਨਿਰੰਤਰਿ = ਇਕ-ਰਸ ਵਿਆਪਕ ਜਾਨਿਆ = ਜਾਣ ਲਿਆ ਹੈ ॥੧॥ਰਹਾਉ॥

**[੬੩੦]**

## ਸਭ ਜੀਅ ਤੇਰੇ; ਦਇਆਲਾ ॥
## ਅਪਨੇ ਭਗਤ; ਕਰਹਿ ਪ੍ਰਤਿਪਾਲਾ ॥

ਹੇ ਦਇਆਲਾ = ਪਰਮੇਸ਼ਰ ਜੀ ! ਸਭ = ਸਾਰੇ ਜੀਅ = ਜੀਵ ਤੇਰੇ = ਤੁਹਾਡੇ ਪੈਦਾ ਕੀਤੇ ਹੋਏ ਹਨ ਅਤੇ ਆਪ ਹੀ ਆਪਣੇ ਭਗਤਾਂ ਦੇ ਪ੍ਰਤਿਪਾਲਾ (ਪ੍ਰਤਿ + ਪਾਲਾ) ਪ੍ਰਤਿ = ਤਾਈਂ ਪਾਲਾ = ਪਾਲਣਾ ਕਰਹਿ = ਕਰਦਾ ਹੈਂ।

## ਅਚਰਜੁ; ਤੇਰੀ ਵਡਿਆਈ ॥
## ਨਿਤ ਨਾਨਕ; ਨਾਮੁ ਧਿਆਈ ॥੨॥੨੩॥੮੭॥

(**ਅ-ਚਰਜ** ਨਹੀਂ ਬੋਲਣਾ)

ਹੇ ਮਹਾਰਾਜ ! ਤੇਰੀ = ਤੁਹਾਡੀ ਵਡਿਆਈ = ਸੋਭਾ ਅਚਰਜੁ = ਵਿਸਮਾਦੁ ਰੂਪ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਅੰਤਰਜਾਮੀ ! ਐਸੀ ਕ੍ਰਿਪਾ ਕਰੋ ਕਿ ਨਿਤ = ਨਿਤਾਪ੍ਰਤੀ ਆਪ ਜੀ ਦੇ ਅੰਮ੍ਰਿਤ ਨਾਮ ਨੂੰ ਧਿਆਈ = ਧਿਆਉਣਾ ਕਰੀਏ ॥੨॥੨੩॥੮੭॥

## ਸੋਰਠਿ ਮਹਲਾ ੫ ॥ ਨਾਲਿ; ਨਰਾਇਣੁ ਮੇਰੈ ॥ ਜਮਦੂਤੁ; ਨ ਆਵੈ ਨੇਰੈ ॥

ਹੇ ਭਾਈ ! ਜਿਸ ਵਿਚ (ਨ + ਰਾਇਣੁ) ਅਵਿੱਦਿਆ ਰੂਪੀ ਰਾਇਣੁ = ਰਾਤ ਨ = ਨਹੀਂ ਹੈ, ਉਹ ਪਰਮੇਸ਼ਰ ਮੇਰੈ = ਸਾਡੇ ਨਾਲਿ = ਸਾਥ ਭਾਵ ਅੰਗ ਸੰਗ ਹੈ। ਇਸ ਕਰਕੇ ਅਜਰਾਈਲ ਮੀਕਾਈਲ ਆਦਿ ਜਮਦੂਤੁ = ਜਮਗਣ ਨੇਰੈ = ਨੇੜੇ ਨ = ਨਹੀਂ ਆਵੈ = ਆ ਸਕਦੇ।

## ਕੰਠਿ ਲਾਇ; ਪ੍ਰਭ ਰਾਖੈ ॥ ਸਤਿਗੁਰ ਕੀ; ਸਚੁ ਸਾਖੈ ॥੧॥

ਹੇ ਭਾਈ! ਪ੍ਰਭ = ਪਰਮੇਸ਼ਰ ਆਪਣੇ ਭਗਤ ਜਨਾਂ ਨੂੰ ਅਭੇਦ ਨਿਸਚੇ ਰੂਪੀ ਕੰਠਿ = ਗਲੇ ਨਾਲ ਲਾਇ = ਲਾ ਕੇ ਰਾਖੈ = ਰੱਖਦਾ ਹੈ। ਇਹ ਪੂਰੇ ਸਤਿਗੁਰਾਂ (ਸ੍ਰੀ ਗੁਰੂ ਨਾਨਕ ਦੇਵ) ਕੀ = ਦੀ ਸਚੁ = ਸੱਚੀ ਸਾਖੈ = ਉਗਾਹੀ, ਸਿੱਖਿਆ ਹੈ ॥੧॥

## ਗੁਰਿ ਪੂਰੈ; ਪੂਰੀ ਕੀਤੀ ॥

ਪੂਰੈ = ਪੂਰਿਆਂ ਸਤਿਗੁਰਾਂ ਨੇ ਪੂਰੀ = ਪੂਰਨ ਬਖ਼ਸ਼ਿਸ਼ ਕੀਤੀ ਹੈ।

## ਦੁਸਮਨ ਮਾਰਿ ਵਿਡਾਰੇ ਸਗਲੇ; ਦਾਸ ਕਉ ਸੁਮਤਿ ਦੀਤੀ ॥੧॥ਰਹਾਉ॥

ਹੇ ਭਾਈ! ਪੂਰਿਆਂ ਸਤਿਗੁਰਾਂ ਨੇ ਸਗਲੇ = ਸਾਰੇ ਕਾਮ, ਕ੍ਰੋਧ ਆਦਿ ਦੁਸਮਨ = ਵੈਰੀ ਮਾਰ ਕੇ ਵਿਡਾਰੇ = ਦੂਰ ਕਰ ਦਿੱਤੇ ਭਾਵ ਨਾਸ਼ ਕਰ ਦਿੱਤੇ ਹਨ ਅਤੇ ਆਪਣੇ ਦਾਸ = ਸੇਵਕ ਕਉ = ਨੂੰ ਸੁਮਤਿ (ਸੁ + ਮਤਿ) ਸੁ = ਸ੍ਰੇਸ਼ਟ ਭਗਤੀ ਰੂਪ ਮਤਿ = ਬੁੱਧੀ ਬਖ਼ਸ਼ੀ ਹੈ ॥੧॥ਰਹਾਉ॥

## ਪ੍ਰਭਿ; ਸਗਲੇ ਥਾਨ ਵਸਾਏ ॥ ਸੁਖਿ ਸਾਂਦਿ; ਫਿਰਿ ਆਏ ॥

ਹੇ ਭਾਈ! ਪਰਮੇਸ਼ਰ ਨੇ ਸਗਲੇ = ਸਾਰਿਆਂ ਸ੍ਰੀ ਅੰਮ੍ਰਿਤਸਰ ਸਾਹਿਬ, ਵਡਾਲੀ ਸਾਹਿਬ ਆਦਿ ਥਾਨ = ਥਾਵਾਂ ਵਿਚ ਸੁਖ ਦੇ ਸਹਿਤ ਵਸਾਏ = ਵਸਾ ਦਿੱਤੇ ਅਤੇ ਸੁਖ ਤੇ ਸਾਂਦਿ = ਸ਼ਾਂਤੀ ਦੇ ਨਾਲ ਫਿਰਿ = ਮੁੜ ਆਏ = ਆ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਨਿਵਾਸ ਕੀਤਾ ਹੈ **ਵਾ:** ਸੇਵਕਾਂ ਜਨ ਨੂੰ ਲੋਕ-ਪ੍ਰਲੋਕ ਵਿਚ ਸ਼ੁਭ ਗੁਣਾਂ ਦੇ ਸਹਿਤ ਵਸਾਏ = ਵਸਾਉਣਾ ਕੀਤਾ ਹੈ ਗੁਰਸਿੱਖ ਸੰਸਾਰ ਦੇ ਫੇਰਿਆਂ ਵੱਲੋਂ ਮੁੜ ਕੇ ਸੁਖ ਸ਼ਾਂਤੀ ਦੇ ਨਾਲ ਤੁਰੀਆ ਪਦ ਰੂਪੀ ਨਿਵਾਸ ਅਸਥਾਨ ਵਿਚ ਆ ਗਏ ਹਨ।

## ਨਾਨਕ; ਪ੍ਰਭ ਸਰਣਾਏ ॥ ਜਿਨਿ; ਸਗਲੇ ਰੋਗ ਮਿਟਾਏ ॥੨॥੨੪॥੮੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਅਸੀਂ ਉਸ ਪ੍ਰਭ = ਪਰਮੇਸ਼ਰ ਦੀ ਸਰਣਾਏ = ਸ਼ਰਨ ਵਿਚ ਆਏ ਹਾਂ। ਜਿਨਿ = ਜਿਸ ਨੇ ਸਾਡੇ ਸਗਲੇ = ਸਾਰੇ ਰੋਗ ਮਿਟਾਏ = ਮਿਟਾ ਦਿੱਤੇ ਹਨ **ਵਾ:** ਸਿੱਖਾਂ ਦੇ ਸਾਰੇ ਅਗਿਆਨ, ਆਧੀ, ਬਿਆਧੀ, ਉਪਾਧੀ ਆਦਿ ਰੋਗ ਮਿਟਾਏ = ਮਿਟਾ ਦਿੱਤੇ ਹਨ ॥੨॥੨੪॥੮੮॥

## ਸੋਰਠਿ ਮਹਲਾ ੫ ॥

## ਸਰਬ ਸੁਖਾ ਕਾ ਦਾਤਾ ਸਤਿਗੁਰੁ; ਤਾ ਕੀ ਸਰਨੀ ਪਾਈਐ ॥

ਹੇ ਗੁਰਸਿੱਖੋ! ਸਰਬ = ਸਾਰਿਆਂ ਸੁੱਖਾਂ ਕਾ = ਦਾ ਦਾਤਾ ਸਤਿਗੁਰੂ ਨਾਨਕ ਦੇਵ ਜੀ ਹੈ, ਇਸ ਲਈ ਤਾ = ਉਸ ਗੁਰਾਂ ਕੀ = ਦੀ ਸਰਨੀ = ਓਟ ਵਿਚ ਆਪਣੇ ਆਪ ਨੂੰ ਪਾਈਐ = ਪਾਉਣਾ ਕਰੀਏ।

## ਦਰਸਨੁ ਭੇਟਤ ਹੋਤ ਅਨੰਦਾ; ਦੂਖੁ ਗਇਆ ਹਰਿ ਗਾਈਐ ॥੧॥

ਜਿਸ ਸਤਿਗੁਰਾਂ ਦੇ ਦਰਸਨੁ = ਦੀਦਾਰ ਭੇਟਤ = ਮਿਲਦਿਆਂ ਭਾਵ ਕਰਦਿਆਂ ਹੀ ਅਨੰਦਾ = ਸੁਖ ਸਰੂਪ ਪ੍ਰਾਪਤ ਹੋਤ = ਹੋ ਜਾਂਦਾ ਹੈ ਤੇ ਸਤਿਗੁਰਾਂ ਦੀ ਸੰਗਤ ਨਾਲ ਮਿਲ ਕੇ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਈਐ = ਗਾਉਣਾ ਕਰੀਏ ਤਾਂ ਜੰਮਣ ਮਰਨ ਦਾ ਦੂਖੁ = ਦੁਖ ਵੀ ਦੂਰ ਚਲਿਆ ਜਾਂਦਾ ਹੈ ॥੧॥

## ਹਰਿ ਰਸੁ ਪੀਵਹੁ; ਭਾਈ ॥

ਹੇ ਭਾਈ = ਭਰਾਵੋ ! ਹਰਿ = ਪਰਮੇਸ਼ਰ ਦੇ ਪ੍ਰੇਮ, ਨਾਮ ਰਸ ਨੂੰ ਸ੍ਰਵਣ, ਮੰਨਣ, ਨਿਧਿਆਸਣ ਕਰਨ ਰੂਪ ਪੀਵਹੁ = ਪੀਣਾ ਕਰੋ।

## ਨਾਮੁ ਜਪਹੁ, ਨਾਮੋ ਆਰਾਧਹੁ; ਗੁਰ ਪੂਰੇ ਕੀ ਸਰਨਾਈ ॥ਰਹਾਉ॥

ਹੇ ਭਾਈ ! ਪਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਬਾਣੀ ਨਾਲ (ਮੁਖ ਨਾਲ ਬੋਲ ਕੇ) ਜਪਹੁ = ਜਪਣਾ ਕਰੋ, ਮਨ ਕਰਕੇ ਭਾਵਨਾ ਨਾਲ ਆਰਾਧਹੁ = ਅਰਾਧਣਾ ਕਰੋ ਅਤੇ ਪੂਰੇ = ਪੂਰਿਆਂ ਗੁਰ = ਸਤਿਗੁਰਾਂ ਕੀ = ਦੀ ਸਰਣਾਈ = ਸ਼ਰਨ ਵਿਚ ਆਉਣਾ ਕਰੋ **ਵਾ:** ਪੂਰੇ = ਪੂਰਨ ਗੁਰਾਂ ਕੀ = ਦੀ ਸ਼ਰਨ ਵਿਚ ਆ ਕੇ ਮਨ ਦੁਆਰਾ ਵੀ ਨਾਮ ਜਪੋ ਤੇ ਬਾਣੀ ਕਰਕੇ ਵੀ ਧਿਆਉਣਾ ਕਰੋ ॥ਰਹਾਉ॥

## ਤਿਸਹਿ ਪਰਾਪਤਿ ਜਿਸੁ ਧੁਰਿ ਲਿਖਿਆ; ਸੋਈ ਪੂਰਨੁ ਭਾਈ ॥

ਹੇ ਭਾਈ ! ਤਿਸਹਿ = ਉਸ ਨੂੰ ਗੁਰਾਂ ਦੁਆਰਾ ਅੰਮ੍ਰਿਤ ਨਾਮ ਦੀ ਪਰਾਪਤਿ = ਪ੍ਰਾਪਤੀ ਹੁੰਦੀ ਹੈ, ਜਿਸ ਦੇ ਧੁਰਿ = ਮੁੱਢ ਤੋਂ ਨਿਸ਼ਕਾਮ ਕਰਮਾਂ ਦਾ ਲੇਖ ਅੰਤਹਕਰਣ ਰੂਪੀ ਮੱਥੇ 'ਤੇ ਲਿਖਿਆ ਹੋਵੇ ਤੇ ਸੋਈ = ਉਹੀ ਪੂਰਨ ਗਿਆਨਵਾਨ ਹੈ **ਵਾ:** ਜਿਸ ਦੀ ਪ੍ਰਭੂ ਭਗਤੀ ਭਾਅ ਗਈ ਹੈ, ਉਹੋ ਹੀ ਸਭ ਤਰ੍ਹਾਂ ਕਰਕੇ ਪੂਰਨ ਹੈ ਉਹ ਪੁਰਖ ਸ਼ੁਭ ਗੁਣਾਂ ਵਿਚ ਪੂਰਾ ਹੋ ਜਾਂਦਾ ਹੈ।

## ਨਾਨਕ ਕੀ ਬੇਨੰਤੀ ਪ੍ਰਭ ਜੀ; ਨਾਮਿ ਰਹਾ ਲਿਵ ਲਾਈ ॥੨॥੨੫॥੮੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਵਾਹਿਗੁਰੂ ਜੀ ! ਮੇਰੀ ਦਾਸ ਕੀ = ਦੀ ਇਹੋ ਬੇਨੰਤੀ = ਅਰਜ਼ ਹੈ ਕਿ ਹਰ ਵਕਤ ਲਿਵ = ਬਿਰਤੀ ਨਾਮ ਵਿਚ ਲਾਈ = ਜੁੜੀ ਰਹਾ = ਰਹੇ, ਭਾਵ ਆਪ ਜੀ ਦੇ ਨਾਮ ਵਿਚ ਬਿਰਤੀ ਲਾਈ ਰੱਖੀਏ ॥੨॥੨੫॥੮੯॥

## ਸੋਰਠਿ ਮਹਲਾ ੫ ॥

## ਕਰਨ ਕਰਾਵਨ ਹਰਿ ਅੰਤਰਜਾਮੀ; ਜਨ ਅਪੁਨੇ ਕੀ ਰਾਖੈ ॥

ਹੇ ਅੰਤਰਜਾਮੀ = ਅੰਤਹਕਰਣ ਵਿਚ ਇਸਥਿਤ ਹੋ ਕੇ ਪ੍ਰੇਰਨਾ ਕਰਾਉਣ ਵਾਲੇ ਹਰਿ = ਪਰਮੇਸ਼ਰ ਜੀ ! ਤੂੰ ਆਪ ਹੀ ਸਾਰਿਆਂ ਕਾਰਜਾਂ ਦੇ ਕਰਨੇ ਕਰਾਵਨ = ਕਰਾਉਣ ਵਾਲਾ ਹੈਂ ਤੇ ਆਪਣੇ ਜਨ = ਦਾਸਾਂ ਕੀ = ਦੀ ਲੋਕ-ਪ੍ਰਲੋਕ ਪੈਜ ਰਾਖੈ = ਰੱਖਣਾ ਕਰਦਾ ਹੈਂ।

## ਜੈ ਜੈ ਕਾਰੁ ਹੋਤੁ ਜਗ ਭੀਤਰਿ; ਸਬਦੁ ਗੁਰੂ ਰਸੁ ਚਾਖੈ ॥੧॥

ਉਸ ਪੁਰਸ਼ ਦਾ ਜਗ = ਸੰਸਾਰ ਭੀਤਰਿ = ਵਿਚ ਜੈ ਜੈ ਕਾਰ ਹੋਤ = ਹੁੰਦਾ ਹੈ, ਜੋ ਗੁਰੂ = ਸਤਿਗੁਰਾਂ ਦੇ ਸਬਦੁ = ਉਪਦੇਸ਼ ਦੁਆਰਾ ਨਾਮ ਰਸ ਨੂੰ ਚਾਖੈ = ਚੱਖਦਾ ਹੈ ॥੧॥

## ਪ੍ਰਭ ਜੀ; ਤੇਰੀ ਓਟ ਗੁਸਾਈ ॥

ਹੇ ਗੁਸਾਈ (ਗੁ + ਸਾਈ) ਗੁ = ਪ੍ਰਿਥਵੀ ਦੇ ਸਾਈ = ਮਾਲਕ ਪ੍ਰਭ = ਪਰਮੇਸ਼ਰ ਜੀ ! ਸਾਨੂੰ ਜਨਾਂ ਨੂੰ ਤੇਰੀ = ਤੁਹਾਡੀ ਹੀ ਓਟ = ਟੇਕ ਹੈ।

## ਤੂ ਸਮਰਥੁ, ਸਰਨਿ ਕਾ ਦਾਤਾ; ਆਠ ਪਹਰ ਤੁਮ੍ ਧਿਆਈ ॥ਰਹਾਉ॥

ਹੇ ਵਾਹਿਗੁਰੂ ! ਤੂ = ਤੂੰ ਸਮਰਥੁ = ਸਰਬ ਸ਼ਕਤੀਵਾਨ ਹੈਂ ਤੇ ਸਰਨਿ = ਓਟ ਆਇਆਂ ਨੂੰ ਪਦਾਰਥਾਂ

ਕਾ = ਦਾ ਦਾਤਾ ਹੈਂ **ਵਾ:** ਸਾਰਿਆਂ ਨੂੰ ਆਪਣੀ ਚੇਤਨ ਸੱਤਾ ਕਾ = ਦਾ ਆਸਰਾ ਦਾਤਾ = ਦੇਣ ਵਾਲਾ ਹੈਂ, ਇਸ ਕਰਕੇ ਅਸੀਂ ਅੱਠੇ ਪਹਰ ਤੁਮ੍ = ਤੁਹਾਨੂੰ ਧਿਆਈ = ਧਿਆਉਣਾ ਕਰਦੇ ਹਾਂ ॥ਰਹਾਉ॥

## ਜੋ ਜਨੁ ਭਜਨੁ ਕਰੇ ਪ੍ਰਭ ਤੇਰਾ; ਤਿਸੈ ਅੰਦੇਸਾ ਨਾਹੀ ॥

ਹੇ ਪ੍ਰਭ = ਵਾਹਿਗੁਰੂ ! ਜੋ ਜਨੁ = ਪੁਰਸ਼ ਤੇਰਾ = ਤੁਹਾਡਾ ਭਜਨੁ = ਸਿਮਰਨ ਕਰੇ = ਕਰਦਾ ਹੈ, ਤਿਸੈ = ਉਸ ਨੂੰ ਕਿਸੇ ਪ੍ਰਕਾਰ ਦਾ ਪ੍ਰਮਾਣ, ਪ੍ਰਮੇਯਗਤ, ਵਿਪਰਜੇ ਆਦਿਕ ਅੰਦੇਸਾ = ਸੰਸਾ ਨਾਹੀ = ਨਹੀਂ ਰਹਿੰਦਾ; ਅਤੇ

## ਸਤਿਗੁਰ ਚਰਨ ਲਗੇ ਭਉ ਮਿਟਿਆ; ਹਰਿ ਗੁਨ ਗਾਏ ਮਨ ਮਾਹੀ ॥੨॥

ਜੋ ਪੁਰਖ ਸਤਿਗੁਰਾਂ ਦੇ ਚਰਨੀਂ ਲਗੇ = ਲੱਗਿਆ ਹੈ, ਉਸ ਦਾ ਸੱਤ ਪ੍ਰਕਾਰ ਦਾ ਭਉ = ਡਰ ਮਿਟਿਆ = ਮਿਟ ਜਾਂਦਾ ਹੈ ਅਤੇ ਹਰਿ = ਪਰਮੇਸ਼ਰ ਦੇ ਗੁਨ ਗਾਏ = ਗਾਉਣੇ ਕਰਕੇ ਮਨ = ਹਿਰਦੇ ਮਾਹੀ = ਵਿੱਚੋਂ ਹੀ ਸੁਖ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ ॥੨॥

## ਸੂਖ ਸਹਜ ਆਨੰਦ ਘਨੇਰੇ; ਸਤਿਗੁਰ ਦੀਆ ਦਿਲਾਸਾ ॥

ਜਿਸ ਨੂੰ ਸਤਿਗੁਰਾਂ ਨੇ ਦਿਲਾਸਾ = ਧੀਰਜ ਦੀਆ = ਦੇਣਾ ਕੀਤਾ ਹੈ, ਉਸ ਨੂੰ ਸੂਖ ਸਹਜ = ਅਡੋਲ ਸੁਖ **ਵਾ:** ਅਚੁੱਤ ਸੁਖ ਨੂੰ ਪ੍ਰਾਪਤ ਕਰਕੇ ਘਨੇਰੇ = ਬਹੁਤੇ ਆਨੰਦ ਭਾਵ ਬ੍ਰਹਮਾਨੰਦ ਦੀ ਪ੍ਰਾਪਤੀ ਹੋਈ ਹੈ।

## ਜਿਣਿ ਘਰਿ ਆਏ ਸੋਭਾ ਸੇਤੀ; ਪੂਰਨ ਹੋਈ ਆਸਾ ॥੩॥

ਉਹ ਮਨੁੱਖਾ ਜਨਮ ਵਿਚ ਕਾਮ ਕ੍ਰੋਧ ਆਦਿਕਾਂ ਵਿਕਾਰਾਂ ਨੂੰ ਜਿਣਿ = ਜਿੱਤ ਕਰਕੇ ਸੋਭਾ = ਜੱਸ ਰੂਪੀ ਇੱਜ਼ਤ ਦੇ ਸੇਤੀ = ਨਾਲ ਸਰੂਪ ਰੂਪੀ ਘਰ ਵਿਚ ਆਏ = ਆਇਆ ਹੈ, ਅਤੇ ਉਸ ਸੇਵਕ ਦੀਆਂ ਸਾਰੀਆਂ ਆਸਾ = ਮਨੋ ਕਾਮਨਾਵਾਂ ਪੂਰਨ = ਪੂਰੀਆਂ ਹੋ ਗਈਆਂ ਹਨ ॥੩॥

## ਪੂਰਾ ਗੁਰੁ, ਪੂਰੀ ਮਤਿ ਜਾ ਕੀ; ਪੂਰਨ ਪ੍ਰਭ ਕੇ ਕਾਮਾ ॥

ਪੂਰਾ = ਪੂਰਨ ਸਤਿਗੁਰੂ ਨਾਨਕ ਦੇਵ ਜੀ ਹਨ, ਜਾ = ਜਿਸ ਸਤਿਗੁਰਾਂ ਕੀ = ਦੀ ਮਤਿ = ਸਿੱਖਿਆ ਵੀ ਪੂਰੀ = ਪੂਰਨ ਹੈ, ਤੇ ਪ੍ਰਭ = ਪਰਮੇਸ਼ਰ ਸਰੂਪ ਸਤਿਗੁਰਾਂ ਕੇ = ਦੇ ਸਾਰੇ ਕਾਮਾ = ਕਾਰਜ ਵੀ ਪੂਰਨ = ਪੂਰੇ ਹਨ ਭਾਵ ਕੋਈ ਵੀ ਅਧੂਰਾ ਨਹੀਂ **ਵਾ:** ਪ੍ਰਭ = ਪਰਮੇਸ਼ਰ ਦੇ ਪ੍ਰਾਪਤੀ ਰੂਪ ਕਾਮਾ = ਕਾਰਜ ਦੇ ਤਾਈਂ ਵੀ ਪੂਰੇ ਕਰਨ ਵਾਲੇ ਹਨ।

## ਗੁਰ ਚਰਨੀ ਲਾਗਿ ਤਰਿਓ ਭਵ ਸਾਗਰੁ;
## ਜਪਿ ਨਾਨਕ ਹਰਿ ਹਰਿ ਨਾਮਾ ॥੪॥੨੯॥੯੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਗੁਰ = ਸਤਿਗੁਰਾਂ ਦੇ ਚਰਨੀਂ ਲਾਗਿ = ਲੱਗ ਕੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮਾ = ਨਾਮ ਜਪ ਕਰਕੇ ਭਵ ਸਾਗਰੁ = ਸੰਸਾਰ-ਸਮੁੰਦਰ ਤੋਂ ਤਰਿਓ = ਤਰ ਜਾਈਦਾ ਹੈ ॥੪॥੨੯॥੯੦॥

## ਸੋਰਠਿ ਮਹਲਾ ੫ ॥
## ਭਇਓ ਕਿਰਪਾਲੁ ਦੀਨ ਦੁਖ ਭੰਜਨੁ; ਆਪੇ ਸਭ ਬਿਧਿ ਥਾਟੀ ॥

ਹੇ ਭਾਈ ! ਜਦੋਂ ਦੀਨ = ਗ਼ਰੀਬਾਂ ਦੇ ਦੁਖ = ਕਸ਼ਟਾਂ ਨੂੰ ਭੰਜਨੁ = ਭੰਨਣ ਵਾਲਾ ਵਾਹਿਗੁਰੂ

ਕਿਰਪਾਲੁ = ਦਿਆਲੂ ਭਇਓ = ਹੋਇਆ, ਤਾਂ ਉਸ ਨੇ ਆਪੇ = ਆਪ ਹੀ ਸਭ = ਸਾਰੀ ਭਗਤੀ ਦੀ ਬਿਧਿ = ਬਿਧੀ ਥਾਟੀ = ਬਣਾ ਦਿੱਤੀ।

## ਖਿਨ ਮਹਿ ਰਾਖਿ ਲੀਓ ਜਨੁ ਅਪੁਨਾ; ਗੁਰ ਪੂਰੈ ਬੇੜੀ ਕਾਟੀ ॥੧॥

ਅਪੁਨਾ = ਆਪਦੇ ਜਨੁ = ਦਾਸਾਂ ਦੀ ਇਕ ਖਿਨ = ਛਿਨ ਮਹਿ = ਵਿਚ ਹੀ ਆ ਕੇ ਰਾਖਿ = ਰੱਖਿਆ ਕਰ ਲਈ **ਵਾ:** ਦੁੱਖਾਂ ਤੋਂ ਰੱਖ ਲਿਆ ਅਤੇ ਪੂਰੈ = ਪੂਰਿਆਂ ਗੁਰ = ਸਤਿਗੁਰਾਂ ਨੇ ਆਸਾ, ਮਮਤਾ, ਜੰਮਣ ਮਰਨ ਦੀ ਬੇੜੀ = ਜ਼ੰਜੀਰ ਕਾਟੀ = ਕੱਟ ਦਿੱਤੀ ਭਾਵ ਮੇਟ ਦਿੱਤੀ ਹੈ ॥੧॥

**ਸਾਖੀ—ਬਾਲਾ ਰਾਉ ਤੇ ਰੁਸਤਮ ਰਾਉ :** ਜਦੋਂ ਵੀ ਕਿਸੇ ਦੀ ਸੱਚੇ ਸਤਿਗੁਰਾਂ ਉੱਪਰ ਸ਼ਰਧਾ ਪੈਦਾ ਹੁੰਦੀ ਹੈ ਤਾਂ ਸਤਿਗੁਰੂ ਜੀ ਕ੍ਰਿਪਾ ਕਰਕੇ ਲੋਕ ਪ੍ਰਲੋਕ ਦੇ ਬੰਧਨ ਕੱਟ ਦਿੰਦੇ ਹਨ। ਕਿਉਂਕਿ ਗੁਰੂ ਦੀ ਕ੍ਰਿਪਾ ਸਦਾ ਹੀ ਹੋ ਰਹੀ ਹੈ। ਪਰ ਸਿੱਖ ਦੇ ਕੋਲ ਭਿਖਾਰੀ ਦੀ ਨਿਆਈਂ ਸ਼ਰਧਾ ਰੂਪੀ ਪਾਤਰ ਹੋਣਾ ਚਾਹੀਦਾ ਹੈ। ਜਦੋਂ ਵੀ ਜਗਿਆਸੂ ਸਿੱਖ ਆਪਣੀ ਹਉਮੈ ਦਾ ਤਿਆਗ ਕਰਕੇ ਦੀਨ ਹੋ ਕੇ ਬੇਨਤੀ ਕਰਦਾ ਹੈ ਤਦ ਗੁਰੂ ਜੀ ਪ੍ਰਤਖ ਹੋ ਕੇ ਸਹਾਇਤਾ ਕਰਦੇ ਹਨ। ਜਿਸ ਤਰ੍ਹਾਂ ਦੱਖਣ ਵਿਚ ਹੈਦਰਾਬਾਦ ਰਿਆਸਤ ਜਨਵਾਰਾ ਨਗਰ ਦੇ ਦੋ ਭਰਾ ਰੁਸਤਮ ਰਾਇ ਤੇ ਬਾਲਾ ਰਾਇ ਜਿਨ੍ਹਾਂ ਨੂੰ ਮਰਹੱਟਿਆਂ ਨੇ ਸਤਾਰੇ ਦੇ ਕਿਲ੍ਹੇ ਵਿਚ ਕੈਦ ਕੀਤਾ ਹੋਇਆ ਸੀ। ਇਨ੍ਹਾਂ ਦੇ ਪੈਰਾਂ ਵਿਚ ਸੰਗਲ ਪਾਏ ਹੋਏ ਸਨ। ਇਤਨੀ ਸਖ਼ਤ ਕੈਦ ਵਿਚ ਸਨ ਕਿ ਮਨੁੱਖ ਤਾਂ ਕਿ ਉਥੇ ਪੰਛੀ ਵੀ ਨਹੀਂ ਜਾ ਸਕਦਾ ਸੀ। ਇਨ੍ਹਾਂ ਨੇ ਬਹੁਤ ਪੀਰਾਂ ਫਕੀਰਾਂ, ਸੰਤਾਂ ਨੂੰ ਮਨਾਉਣਾ ਭਾਵ ਆਰਾਧਣਾ ਕੀਤਾ, ਪਰ ਕੋਈ ਵੀ ਇਨ੍ਹਾਂ ਦੀ ਸਹਾਇਤਾ ਲਈ ਬਹੁੜ ਨਾ ਸਕਿਆ। ਇਨ੍ਹਾਂ ਦੇ ਪੂਰਬਲੇ ਕਰਮ ਜਾਗੇ, ਕੁਦਰਤ ਦੇ ਸਵੱਬ ਨਾਲ ਉਥੇ ਇਕ ਸਿੱਖ ਪਹਿਰੇਦਾਰ ਸੀ ਜੋ ਹਰ ਵਕਤ ਕੰਠੋਂ ਸਤਿਗੁਰੂ ਜੀ ਦੀ ਬਾਣੀ ਪੜ੍ਹਦਾ ਰਹਿੰਦਾ ਸੀ। ਜਦੋਂ ਇਨ੍ਹਾਂ ਨੇ ਸਿੱਖ ਕੋਲੋਂ ਪੁੱਛਿਆ ਕਿ ਤੂੰ ਕਿਸ ਦੀ ਬਾਣੀ ਪੜ੍ਹਦਾ ਹੈ ਤਾਂ ਸਿੱਖ ਨੇ ਜਵਾਬ ਦਿੱਤਾ :

ਯਥਾ :

**ਸੁਨਤਿ ਸਿੰਘ ਗੁਰ ਮਹਿਮਾ ਕਹੀ। ਬੰਦ ਖਲਾਸੀ ਸਮ ਕੋ ਨਹੀਂ ॥**
**ਦੁਰਗ ਗ੍ਵਾਲਿਯਰ ਮਹਿਂ ਨ੍ਰਿਪ ਕੈਦ। ਨਹਿ ਛੂਟਨਿ ਕੀ ਜਿਯਤਿ ਉਮੈਦ ॥੪੦॥**
**ਅਸ ਰਾਜੇ ਰਜਪੂਤ ਛੁਡਾਏ। ਸਿਮਰੇ ਜਹਿਂ ਕਹਿਂ ਭਏ ਸਹਾਇ।**
**ਸ੍ਰੀ ਗੋਬਿੰਦ ਸਿੰਘ ਗੁਰੂ ਬਡੇਰਾ। ਅਬਚਲ ਨਗਰ ਥਾਨ ਜਿਨ ਕੇਰਾ ॥੪੧॥**

ਸਿੱਖ ਨੇ ਗੁਰੂ ਕੀ ਮਹਿਮਾ ਕਰਦੇ ਹੋਏ ਕਿਹਾ ਕਿ ਮਨੁੱਖ ਦੀ ਕੈਦ ਤਾਂ ਕੀ ਹੈ ਸਤਿਗੁਰੂ ਜੀ ਤਾਂ ਜਮਾਂ ਦੀ ਫਾਹੀ ਭੀ ਕੱਟ ਦਿੰਦੇ ਹਨ।

ਯਥਾ :

**ਕਹੈ ਸਿੰਘ 'ਕਯਾ ਨਰ ਕੀ ਬੰਦਾ। ਜਮ ਫਾਸੀ ਕੋ ਦੇਤਿ ਨਿਕੰਦਾ ॥**
**ਬਾਲੇ ਰਾਇ ਸੁਨਿ ਚਿਤ ਲਾਇ। ਸਰਧਾ ਵਧੀ ਕਹਯੋ ਕਰਿ ਭਾਇ ॥੪੫॥**

ਇਨ੍ਹਾਂ ਨੇ ਸਿੱਖ ਨੂੰ ਪ੍ਰੇਮ ਨਾਲ ਕਿਹਾ ਕ੍ਰਿਪਾ ਕਰਕੇ ਸਾਡੀ ਬੰਦ ਖਲਾਸੀ ਲਈ ਸਤਿਗੁਰਾਂ ਦੇ ਪਾਸ ਅਰਜ ਕਰ ਦੇ, ਅਸੀਂ ਤੇਰਾ ਉਪਕਾਰ ਨਹੀਂ ਭੁਲਾਵਾਂਗੇ ਤਦੋਂ ਸਿੱਖ ਨੇ ਪੰਚਾਮ੍ਰਿਤ (ਕੜਾਹ ਪ੍ਰਸਾਦਿ) ਸਜਾ ਕੇ ਅਰਦਾਸ ਕੀਤੀ ਤੇ ਫੇਰ ਇਹ ਦੋਨੋਂ ਭਾਈ ਦਿਨ ਰਾਤ ਸੁੱਖਾਂ ਦੇ ਸਮੁੰਦਰ ਸਤਿਗੁਰੂ ਜੀ ਨੂੰ ਪ੍ਰੇਮ ਸਹਿਤ ਚੇਤੇ ਕਰਨ ਲੱਗ ਪਏ। ਇਸ ਤਰ੍ਹਾਂ ਇਕ ਰਾਤ ਦੇ ਸਮੇਂ ਜਦੋਂ ਇਨ੍ਹਾਂ ਦੀ ਸੁਰਤ ਗੁਰੂ ਚਰਨਾਂ ਵਿਚ ਜੁੜੀ ਹੋਈ ਸੀ, ਤਾਂ ਉਸ ਵੇਲੇ ਕਲਗੀਧਰ ਪਾਤਸ਼ਾਹ ਆਨ ਪ੍ਰਗਟ ਹੋਏ। ਜਦੋਂ ਇਨ੍ਹਾਂ ਨੇ ਘੋੜੇ ਦੇ ਪੌੜਾਂ ਦੀ ਆਵਾਜ਼ ਸੁਣੀ ਤਾਂ ਬੜੇ ਧਿਆਨ ਨਾਲ ਭਾਵ ਨੀਠ ਲਾ ਕੇ ਵੇਖਣਾ ਕੀਤਾ ਤੇ ਪੁੱਛਣਾ ਕੀਤਾ।

ਯਥਾ :

**ਬਿਸਮਤਿ ਬੂਝਿਯੋ 'ਕਹ ਤੁਮ ਕੌਨ ?' ਸ੍ਰੀ ਪ੍ਰਭੁ ਕਹਹਿ 'ਅਰਾਧਹਿ ਜੌਨ।**
**ਸੋ ਪਹੁਚਯੋ ਤੁਵ ਕਰਨਿ ਸਹਾਇ। ਉਠਹੁ ਅਬਹਿ ਨਹਿੰ ਬਿਲਮ ਲਗਾਇ ॥੪੯॥**

*(ਗੁ: ਪ੍ਰ: ਸ: ਗ੍ਰ:, ਐਨ ੨, ਅੰਸੂ ੨੫)*

ਗੁਰੂ ਜੀ ਨੇ ਆਖਿਆ ਜਲਦੀ ਕਰੋ ਮੈਂ ਤੁਹਾਨੂੰ ਲੈਣ ਵਾਸਤੇ ਆਇਆ ਹਾਂ ਆਖਣ ਲੱਗੇ ਸਾਡੇ ਪੈਰਾਂ ਵਿਚ ਬੇੜੀਆਂ ਪਈਆਂ ਹੋਈਆਂ ਹਨ, ਸਤਿਗੁਰਾਂ ਨੇ ਕਿਹਾ ਕਿ ਵਾਹਿਗੁਰੂ ਨਾਮ ਨੂੰ ਉਚਾਰਣ ਕਰੋ ਆਪਣੇ ਆਪ ਹੀ ਬੇੜੀਆਂ ਕੱਟ ਜਾਣਗੀਆਂ। ਦੋਨੋਂ ਭਰਾਵਾਂ ਨੇ ਉੱਠ ਕੇ ਗੁਰੂ ਜੀ ਦੇ ਚਰਨਾਂ ਵਿਚ ਨਮਸਕਾਰ ਕੀਤੀ ਧੰਨ ਸਤਿਗੁਰੂ, ਧੰਨ ਸਤਿਗੁਰੂ ਮੁੱਖ ਵਿੱਚੋਂ ਉਚਾਰਣ ਕੀਤਾ। ਸਤਿਗੁਰੂ ਜੀ ਨੇ ਇਨ੍ਹਾਂ ਨੂੰ ਉਪਦੇਸ਼ ਕਰਦੇ ਹੋਏ ਕਿਹਾ ਜੋ ਵੀ ਸਿੱਖ ਪ੍ਰੇਮ ਨਾਲ ਗੁਰੂ ਨੂੰ ਯਾਦ ਕਰਦਾ ਹੈ। ਇਸ ਲੋਕ ਦੇ ਦੁੱਖ ਤਾਂ ਨਾਸ਼ ਹੁੰਦੇ ਹੀ ਹਨ ਅੰਤ ਨੂੰ ਜਮਾ ਤੋਂ ਵੀ ਹੱਥ ਦੇ ਕੇ ਗੁਰੂ ਜੀ ਬਚਾਉਂਦੇ ਹਨ, ਗੁਰੂ ਜੀ ਨੇ ਦੋਨਾਂ ਭਰਾਵਾਂ ਨੂੰ ਦੋਨੋਂ ਰਕਾਬਾਂ ਫੜਾ ਕੇ ਕਿਲ੍ਹੇ ਦੀ ਕੈਦ ਤੋਂ ਬਾਹਰ ਕੱਢ ਕੇ ਮੁਕਤ ਕੀਤਾ। ਇਸ ਪ੍ਰਕਾਰ ਗੁਰੂ ਜੀ ਸੇਵਕਾਂ ਦੇ ਸਦਾ ਹੀ ਬੰਧਨ ਕੱਟਣ ਵਾਲੇ ਹਨ।

## ਮੇਰੇ ਮਨ; ਗੁਰ ਗੋਵਿੰਦੁ ਸਦ ਧਿਆਈਐ ॥

ਹੇ ਮੇਰੇ ਮਨਾਂ! ਗੁਰ = ਸਤਿਗੁਰਾਂ ਦੁਆਰਾ ਗੋਵਿੰਦੁ **ਵਾ:** ਗੁਰੂ ਅਕਾਲ ਪੁਰਖ ਦੇ ਨਾਮ, ਜਸ ਨੂੰ ਸਦ = ਹਮੇਸ਼ਾ ਧਿਆਈਐ = ਧਿਆਉਣਾ ਕਰੀਏ।

## ਸਗਲ ਕਲੇਸ ਮਿਟਹਿ ਇਸੁ ਤਨ ਤੇ; ਮਨ ਚਿੰਦਿਆ ਫਲੁ ਪਾਈਐ ॥ਰਹਾਉ॥

ਜਿਸ ਕਰਕੇ ਇਸ ਤਨ = ਸਰੀਰ ਤੇ = ਤੋਂ **ਵਾ:** ਸੂਖਮ ਸਰੀਰ ਤੋਂ ਸਗਲ = ਸਾਰੇ ਅਵਿੱਦਿਆ, ਅਸੰਮਤਾ ਰਾਗ ਦ੍ਵੈਖ ਆਦਿਕ ਕਲੇਸ਼ ਮਿਟਹਿ = ਮਿਟ ਜਾਣਗੇ ਅਤੇ ਮਨ ਚਿੰਦਿਆ = ਮਨ ਇੱਛਤ ਬ੍ਰਹਮ ਗਿਆਨ, ਮੁਕਤ ਰੂਪੀ ਫਲ ਨੂੰ ਪਾਈਐ = ਪਾ ਲਈਦਾ ਹੈ ॥ਰਹਾਉ॥

## ਜੀਅ ਜੰਤ ਜਾ ਕੇ ਸਭਿ ਕੀਨੇ; ਪ੍ਰਭੁ ਊਚਾ ਅਗਮ ਅਪਾਰਾ ॥

ਜਾ = ਜਿਸ ਵਾਹਿਗੁਰੂ ਕੇ = ਦੇ ਸਭਿ = ਸਾਰੇ ਜੀਅ = ਸੂਖਮ ਜੀਵ ਜੰਤ = ਅਸਥੂਲ ਜੀਵ ਭਾਵ ਮੱਛਰ ਤੋਂ ਲੈ ਕੇ ਬ੍ਰਹਮਾ ਤਕ ਬਣਾਉਣਾ ਕੀਨੇ = ਕੀਤੇ ਹਨ, ਉਹ ਪ੍ਰਭ = ਪਰਮੇਸ਼ਰ ਅਪਾਰਾ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ, ਮਨ ਦੀ ਗੰਮਤਾ ਤੋਂ ਰਹਿਤ, ਤਿੰਨਾਂ ਗੁਣਾਂ ਤੋਂ ਅਤੀਤ ਰੂਪ ਊਚਾ = ਉੱਚਾ ਹੈ।

## ਸਾਧਸੰਗਿ ਨਾਨਕ ਨਾਮੁ ਧਿਆਇਆ;
## ਮੁਖ ਊਜਲ ਭਏ ਦਰਬਾਰਾ ॥੨॥੨੭॥੯੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਸਾਧਸੰਗਿ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਮਿਲ ਕੇ ਪਰਮੇਸ਼ਰ ਦੇ ਨਾਮ ਨੂੰ ਧਿਆਇਆ = ਅਰਾਧਣਾ ਕੀਤਾ ਹੈ, ਉਹ ਸਚਖੰਡ, ਸਾਧਸੰਗਤ, ਸਰੂਪ ਰੂਪੀ ਦਰਬਾਰ ਵਿਚ ਊਜਲ = ਪਵਿੱਤਰ ਮੁਖ = ਮੁਖੜੇ ਵਾਲੇ ਭਏ = ਹੋਏ ਹਨ ॥੨॥੨੭॥੯੧॥

## ਸੋਰਠਿ ਮਹਲਾ ੫ ॥
## ਸਿਮਰਉ; ਅਪੁਨਾ ਸਾਂਈ ॥ ਦਿਨਸੁ ਰੈਨਿ; ਸਦ ਧਿਆਈ ॥

ਹੇ ਭਾਈ! ਅਸੀਂ ਅਪੁਨਾ = ਆਪਦਾ ਜਾਣ ਕੇ ਸਾਂਈ = ਮਾਲਕ ਪਰਮੇਸ਼ਰ ਨੂੰ ਸਿਮਰਉ = ਸਿਮਰਦੇ ਹਾਂ

**ਵਾ:** ਆਪਣੇ ਮਾਲਕ ਪਰਮੇਸ਼ਰ ਦਾ ਸਿਮਰਉ = ਸਿਮਰਨ ਕਰੋ। ਅਸੀਂ ਦਿਨਸੁ = ਦਿਨ ਰੈਨਿ = ਰਾਤ ਸਦ = ਹਮੇਸ਼ਾ ਪਰਮੇਸ਼ਰ ਦੇ ਨਾਮ ਨੂੰ ਧਿਆਉਂਦੇ ਹਾਂ **ਵਾ:** ਸਦਾ = ਹਮੇਸ਼ਾ ਰਾਤ ਦਿਨ ਉਸ ਪਰਮੇਸ਼ਰ ਦੇ ਨਾਮ ਨੂੰ ਇਕ ਚਿਤ ਹੋ ਕੇ ਧਿਆਈ = ਧਿਆਉਣਾ ਕਰੋ।

## ਹਾਥ ਦੇਇ; ਜਿਨਿ ਰਾਖੇ ॥ ਹਰਿ ਨਾਮ; ਮਹਾ ਰਸ ਚਾਖੇ ॥੧॥

ਜਿਨਿ = ਜਿਸ ਵਾਹਿਗੁਰੂ ਨੇ ਆਪਣਾ ਕਿਰਪਾ ਰੂਪੀ ਹਾਥ = ਹੱਥ ਦੇਇ = ਦੇ ਕੇ ਸਾਡੀ ਸੇਵਕਾਂ ਦੀ ਲੋਕ-ਪ੍ਰਲੋਕ ਵਿਚ ਰਾਖੇ = ਰੱਖਿਆ ਕੀਤੀ ਹੈ। ਹੇ ਭਾਈ! ਅਸੀਂ ਹਰਿ = ਪਰਮੇਸ਼ਰ ਦੇ ਨਾਮ ਨੂੰ ਮਹਾ ਰਸ = ਵੱਡਾ ਅਨੰਦ ਭਾਵ ਬ੍ਰਹਮਾਨੰਦ ਰੂਪ ਜਾਣ ਕੇ ਚਾਖੇ = ਚੱਖਦੇ, ਧਾਰਨ ਕਰਦੇ ਹਾਂ **ਵਾ:** ਪਰਮੇਸ਼ਰ ਦੇ ਨਾਮ ਕਰਕੇ ਬ੍ਰਹਮਾਨੰਦ ਰੂਪੀ ਰਸ ਨੂੰ ਚੱਖਦੇ ਹਾਂ **ਵਾ:** ਹਰੀ ਦੇ ਨਾਮ ਰੂਪੀ ਬ੍ਰਹਮਾਨੰਦ ਦੇ ਰਸ ਨੂੰ ਚੱਖਣਾ ਕਰੋ ॥੧॥

**[ਅੰਗ ੬੩੧]**

## ਅਪਨੇ ਗੁਰ ਊਪਰਿ; ਕੁਰਬਾਨੁ ॥

ਹੇ ਭਾਈ! ਅਸੀਂ ਅਪਨੇ ਗੁਰ = ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਦੇ ਊਪਰਿ = ਉੱਤੋਂ ਕੁਰਬਾਨੁ = ਬਲਿਹਾਰ ਜਾਂਦੇ ਹਾਂ।

## ਭਏ ਕਿਰਪਾਲ ਪੂਰਨ ਪ੍ਰਭ ਦਾਤੇ; ਜੀਅ ਹੋਏ ਮਿਹਰਵਾਨ ॥ਰਹਾਉ॥

ਜਿਨ੍ਹਾਂ ਗੁਰਾਂ ਦੀ ਕਿਰਪਾ ਕਰਕੇ ਸਾਰਿਆਂ ਥਾਵਾਂ ਵਿਚ ਪੂਰਨ = ਵਿਆਪਕ, ਜੀਵਾਂ ਨੂੰ ਦਾਤੇ = ਦਾਤਾਂ ਦੇਣ ਵਾਲੇ ਪ੍ਰਭ = ਪਰਮੇਸ਼ਰ ਜੀ ਕਿਰਪਾਲ = ਦਇਆਲੂ ਭਏ = ਹੋਏ ਹਨ ਅਤੇ ਸਾਰੇ ਜੀਅ = ਜੀਵ ਵੀ ਮਿਹਰਵਾਨ = ਦਇਆਵਾਨ ਹੋਏ = ਹੋ ਗਏ ਹਨ **ਵਾ:** ਸਾਰਿਆਂ ਜੀਵਾਂ 'ਤੇ ਪਰਮੇਸ਼ਰ ਮਿਹਰਵਾਨ ਹੋਣ ਵਾਲੇ ਹਨ ॥ਰਹਾਉ॥

## ਨਾਨਕ ਜਨ; ਸਰਨਾਈ ॥ ਜਿਨਿ; ਪੂਰਨ ਪੈਜ ਰਖਾਈ ॥

ਸਤਿਗੁਰੂ ਕਥਨ ਕਰਦੇ ਹਨ ਕਿ ਅਸੀਂ ਜਨਾਂ ਨੇ ਪਰਮੇਸ਼ਰ ਦੀ ਸਰਣਾਈ = ਸ਼ਰਨ ਗ੍ਰਹਿਣ ਕੀਤੀ ਹੈ। ਜਿਨਿ = ਜਿਸ ਵਾਹਿਗੁਰੂ ਨੇ ਆਪਣੇ ਸੇਵਕਾਂ ਦੀ ਪੂਰਨ = ਪੂਰੀ ਪੈਜ = ਪ੍ਰਤੱਗਿਆ ਰਖਾਈ = ਰੱਖਣਾ ਕੀਤੀ ਹੈ; ਅਤੇ

## ਸਗਲੇ ਦੂਖ; ਮਿਟਾਈ ॥ ਸੁਖੁ ਭੁੰਚਹੁ; ਮੇਰੇ ਭਾਈ ॥੨॥੨੮॥੯੨॥

ਸਾਡੇ **ਵਾ:** ਆਪਣੇ ਸੇਵਕਾਂ ਦੇ ਸਗਲੇ = ਸਾਰੇ ਜੰਮਣ ਮਰਨ ਆਦਿ ਦੇ ਦੂਖ = ਦੁਖ ਮਿਟਾਈ = ਮੇਟ ਦਿੱਤੇ ਹਨ। ਹੇ ਮੇਰੇ ਭਾਈ = ਭਰਾਵੋ! ਹੁਣ ਅਸੀਂ ਉਹ ਸੁਖੁ = ਅਨੰਦ ਸਰੂਪ ਦੇ ਤਾਈਂ ਭੁੰਚਹੁ = ਮਾਨਣਾ ਕਰਦੇ ਹਾਂ **ਵਾ:** ਤੁਸੀਂ ਵੀ ਸੁਖ ਸਰੂਪ ਦੇ ਤਾਈਂ ਭੁੰਚਹੁ = ਮਾਨਣਾ ਕਰੋ ॥੨॥੨੮॥੯੨॥

## ਸੋਰਠਿ ਮਹਲਾ ੫ ॥ ਸੁਨਹੁ ਬਿਨੰਤੀ ਠਾਕੁਰ ਮੇਰੇ; ਜੀਅ ਜੰਤ ਤੇਰੇ ਧਾਰੇ ॥

ਹੇ ਮੇਰੇ ਠਾਕੁਰ = ਸੁਆਮੀ ਪਰਮੇਸ਼ਰ ਜੀ! ਸਾਡੀ ਬਿਨੰਤੀ = ਬੇਨਤੀ ਸੁਨਹੁ = ਸੁਣਨਾ ਕਰੋ, ਇਹ ਜੀਅ = ਸੂਖਮ ਜੀਵ, ਜੰਤ = ਅਸਥੂਲ ਜੀਵ ਸਾਰੇ ਤੇਰੇ = ਤੁਹਾਡੇ ਹੀ ਧਾਰੇ = ਆਸਰੇ ਹਨ **ਵਾ:** ਧਾਰੇ = ਧਾਰਨ ਕੀਤੇ ਹੋਏ ਹਨ।

## ਰਾਖੁ ਪੈਜ ਨਾਮ ਅਪੁਨੇ ਕੀ; ਕਰਨ ਕਰਾਵਨਹਾਰੇ ॥੧॥

ਹੇ ਸਾਰਿਆਂ ਕਰਨ = ਕਾਰਜਾਂ ਨੂੰ ਕਰਨ ਵਾਲੇ ਤੇ ਬ੍ਰਹਮਾ ਆਦਿਕ ਤੋਂ ਪ੍ਰੇ ਕੇ ਕਰਾਵਨਹਾਰੇ = ਕਰਾਉਣ ਵਾਲੇ ਪਰਮੇਸ਼ਰ ਜੀ! ਜਿਵੇਂ ਆਪ ਜੀ ਪਿਛੇ ਨਾਮ ਜਪਣ ਵਾਲਿਆਂ ਦੀ ਪੈਜ ਰੱਖਦੇ ਆਏ ਹੋ, ਇਵੇਂ ਹੁਣ ਵੀ ਅਪੁਨੇ = ਆਪਦੇ ਨਾਮ ਜਪਣ ਵਾਲੇ ਸੇਵਕ ਕੀ = ਦੀ ਪੈਜ = ਪ੍ਰਤੱਗਿਆ ਰਾਖੁ = ਰੱਖੋ ॥੧॥

## ਪ੍ਰਭ ਜੀਉ; ਖਸਮਾਨਾ ਕਰਿ ਪਿਆਰੇ ॥ ਬੁਰੇ ਭਲੇ; ਹਮ ਥਾਰੇ ॥ਰਹਾਉ॥

ਹੇ ਪਿਆਰੇ ਪ੍ਰਭ = ਪਰਮੇਸ਼ਰ ਜੀਉ = ਜੀ! ਸਾਡਾ ਖਸਮਾਨਾ[੧] = ਪੱਖ ਕਰਿ = ਕਰੋ। ਭਾਵੇਂ ਬੁਰੇ = ਭੈੜੇ ਕੰਮ ਕਰਨ ਵਾਲੇ ਹਾਂ, ਜਾਂ ਭਲੇ = ਚੰਗੇ ਕਰਮ ਕਰਨ ਵਾਲੇ ਹਾਂ, ਪਰੰਤੂ ਫੇਰ ਵੀ ਹਮ = ਅਸੀਂ ਥਾਰੇ = ਤੁਹਾਡੇ ਹੀ ਸੇਵਕ ਹਾਂ ॥ਰਹਾਉ॥

## ਸੁਣੀ ਪੁਕਾਰ ਸਮਰਥ ਸੁਆਮੀ; ਬੰਧਨ ਕਾਟਿ ਸਵਾਰੇ ॥

ਹੇ ਸਮਰਥ = ਸਰਬ ਸ਼ਕਤੀਵਾਨ ਸੁਆਮੀ = ਮਾਲਕ ਪਰਮੇਸ਼ਰ ਜੀ! ਜਿਨ੍ਹਾਂ ਪੁਰਖ ਦੀ ਆਪ ਜੀ ਨੇ ਪੁਕਾਰ = ਫ਼ਰਿਆਦ ਸੁਣ ਲਈ ਹੈ, ਉਨ੍ਹਾਂ ਦੇ ਜੰਮਣ ਮਰਨ, ਕਰਤਾ ਭੋਗਤਾ ਆਦਿ ਦੇ ਬੰਧਨ = ਬੰਨ੍ਹਣ ਕਾਟਿ = ਕੱਟ ਕੇ ਹਿਰਦੇ ਵਿਚ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਾ ਕੇ ਜੀਵਨ ਸਵਾਰੇ = ਸੰਵਾਰ ਦਿੱਤੇ ਹਨ।

## ਪਹਿਰਿ ਸਿਰਪਾਉ ਸੇਵਕ ਜਨ ਮੇਲੇ; ਨਾਨਕ ਪ੍ਰਗਟ ਪਹਾਰੇ ॥੨॥੨੯॥੯੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਸੇਵਕ = ਦਾਸਾਂ, ਭਗਤ ਜਨਾਂ ਨੂੰ ਭਗਤੀ ਰੂਪੀ ਸਿਰਪਾਉ = ਸਿਰੋਪਾ **ਵਾ:** ਜੱਸ ਰੂਪੀ ਪੁਸ਼ਾਕਾ ਪਹਿਰਿ = ਪਹਿਨਾ ਕੇ ਆਪਣੇ ਨਾਲ ਮੇਲੇ = ਮਿਲਾ ਲਿਆ ਹੈ। ਉਹ ਪਹਾਰੇ = ਸੰਸਾਰ ਰੂਪੀ ਪਸਾਰੇ ਵਿਚ ਪ੍ਰਗਟ = ਜ਼ਾਹਿਰ ਹੋਏ ਹਨ **ਵਾ:** ਹੇ ਵਾਹਿਗੁਰੂ! ਆਪ ਦਾ ਪ੍ਰਤਾਪ ਸੰਸਾਰ ਰੂਪੀ ਪਸਾਰੇ ਵਿਚ ਪ੍ਰਗਟ ਹੈ ॥੨॥੨੯॥੯੩॥

## ਸੋਰਠਿ ਮਹਲਾ ੫ ॥

## ਜੀਅ ਜੰਤ ਸਭਿ ਵਸਿ ਕਰਿ ਦੀਨੇ; ਸੇਵਕ ਸਭਿ ਦਰਬਾਰੇ ॥

ਹੇ ਪ੍ਰਭੂ! ਸਭਿ = ਸਾਰੇ ਜੀਅ = ਸੂਖਮ ਜੀਵ, ਜੰਤ = ਅਸਥੂਲ ਜੀਵ ਆਪ ਜੀ ਨੇ ਆਪਣੇ ਪਿਆਰੇ ਦਾਸਾਂ ਦੇ ਵਸਿ = ਅਧੀਨ ਕਰ ਦੀਨੇ = ਦਿੱਤੇ ਹਨ ਅਤੇ ਸਭਿ = ਸਾਰੇ ਤੁਸੀਂ ਸ੍ਰੀ ਹਰਿਮੰਦਰ ਸਾਹਿਬ ਦਰਬਾਰੇ = ਦਰਬਾਰ ਦੇ ਸੇਵਕ = ਦਾਸ ਬਣਾ ਦਿੱਤੇ **ਵਾ:** ਸਾਰੇ ਸੱਚਖੰਡ ਦੇ, ਸਾਧਸੰਗਤ ਰੂਪੀ ਦਰਬਾਰ ਦੇ **ਵਾ:** ਆਪਣੇ ਸਰੂਪ ਦੇ ਸੇਵਕ ਬਣਾ ਦਿੱਤੇ ਹਨ।

## ਅੰਗੀਕਾਰੁ ਕੀਓ ਪ੍ਰਭ ਅਪੁਨੇ; ਭਵ ਨਿਧਿ ਪਾਰਿ ਉਤਾਰੇ ॥੧॥

ਹੇ ਪ੍ਰਭੂ! ਤੂੰ ਅਪੁਨੇ = ਆਪਦੇ ਸੇਵਕ ਜਾਣ ਕੇ ਜਿਨ੍ਹਾਂ ਦਾ ਅੰਗੀਕਾਰੁ = ਪੱਖ ਕੀਓ = ਕੀਤਾ ਹੈ ਉਨ੍ਹਾਂ ਨੂੰ ਭਵਨਿਧਿ = ਸੰਸਾਰ-ਸਮੁੰਦਰ ਤੋਂ ਪਾਰ ਮੁਕਤੀ ਰੂਪ ਕਿਨਾਰੇ ਤੇ ਉਤਾਰੇ = ਪਾਰ ਲੰਘਾ ਦਿੱਤਾ ਹੈ **ਵਾ:** ਹੇ ਮੇਰੇ ਪ੍ਰਭ = ਪਰਮੇਸ਼ਰ! ਜਿਸ ਨੇ ਆਪ ਜੀ ਦੇ ਨਾਮ ਨੂੰ ਅੰਗੀਕਾਰੁ = ਗ੍ਰਹਿਣ ਕੀਓ = ਕੀਤਾ ਹੈ, ਉਹ ਭਵਨਿਧਿ = ਸੰਸਾਰ-ਸਮੁੰਦਰ ਤੋਂ ਪਾਰ ਉਤਾਰੇ = ਉਤਾਰ ਦਿੱਤੇ ਭਾਵ ਉਨ੍ਹਾਂ ਨੂੰ ਮੁਕਤੀ ਰੂਪੀ ਪਰਲੇ ਕਿਨਾਰੇ 'ਤੇ ਪਹੁੰਚਾ ਦਿੱਤਾ ਹੈ ॥੧॥

---

੧. ਫ਼ਾਰਸੀ ਵਿਚ ਖਸਮਾਨਾ ਪੱਖ ਦਾ ਨਾਮ ਹੈ (ਸਹਾਇਤਾ, ਸੰਭਾਲ, ਮਾਲਕੀ)।

## ਸੰਤਨ ਕੇ; ਕਾਰਜ ਸਗਲ ਸਵਾਰੇ ॥

ਆਪ ਜੀ ਨੇ ਸੰਤਨ = ਮਹਾਤਮਾ ਜਨਾਂ ਕੇ = ਦੇ ਸਗਲ = ਸਾਰੇ ਲੋਕ-ਪ੍ਰਲੋਕ ਦੇ ਕਾਰਜ = ਕੰਮ **ਵਾ:** ਬ੍ਰਹਮ ਗਿਆਨ ਦੀ ਪ੍ਰਾਪਤੀ ਦੇ ਕਾਰਜ ਸਵਾਰੇ = ਸੰਵਾਰ ਦਿੱਤੇ ਹਨ। ਜਿਵੇਂ ਕਬੀਰ ਜੀ ਦਾ ਯੱਗ ਸੰਪੂਰਨ ਕੀਤਾ, ਨਾਮ ਦੇਵ ਜੀ ਦੀ ਛੱਪਰੀ ਬੰਨ੍ਹਣੀ ਆਦਿਕ ਕਾਰਜ ਵੀ ਰਾਸ ਕੀਤੇ ਹਨ।

**ਸਾਖੀ—ਸੰਤ ਮੱਘਰ ਸਿੰਘ ਜੀ ਦੀ :** ਸੰਤ ਮੱਘਰ ਸਿੰਘ ਜਿਸ ਵੇਲੇ ਫ਼ੌਜ ਵਿਚ ਭਰਤੀ ਹੋਏ ਸਨ ਤਾਂ ਇਨ੍ਹਾਂ ਦੀ ਪਲਟਣ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਪ੍ਰਕਾਸ਼ ਕਰਨ ਦੀ ਇਜਾਜ਼ਤ ਨਹੀਂ ਸੀ। ਜਦੋਂ ਸੰਤ ਮੱਘਰ ਸਿੰਘ ਜੀ ਨੇ ਦੂਸਰੀ ਪਲਟਣ ਵਿਚ ਸਤਿਗੁਰਾਂ ਦੇ ਸਰੂਪ ਬਾਰੇ ਸੁਣਿਆ ਜੋ ਨਦੀ ਤੋਂ ਪਾਰ ਸੀ। ਇਕ ਦਿਨ ਸੰਤ ਡੇਢ ਕੁ ਵਜੇ ਨਦੀ 'ਤੇ ਇਸ਼ਨਾਨ ਕਰ ਕੇ ਉਥੇ ਹੀ ਚੌਂਕੜਾ ਮਾਰ ਕੇ ਭਜਨ ਕਰਨ ਲੱਗੇ। ਦੂਸਰੇ ਪਾਸੇ ਤੋਂ ਜਦੋਂ ਕੀਰਤਨ ਦੀ ਅਵਾਜ਼ ਸੁਣੀ ਤਾਂ ਉਸੇ ਵੇਲੇ ਪ੍ਰੇਮ ਵਿਚ ਇਤਨੇ ਮਸਤ ਹੋਏ ਤੇ ਨਦੀ ਵਿਚ ਸਣੇ ਕੱਪੜੀਂ ਛਾਲ ਮਾਰ ਦਿੱਤੀ। ਜਦੋਂ ਛਾਲ ਮਾਰੀ ਤਾਂ ਮਹਾਰਾਜ ਜੀ ਕਾਉਂਟੇ ਭਾਵ ਨੌਕਾ ਚਲਾਉਣ ਵਾਲੇ ਦਾ ਸਰੂਪ ਧਾਰ ਕੇ ਆ ਮਿਲੇ ਤੇ ਕਹਿਣ ਲੱਗੇ ਕਿ ਸੰਤ ਜੀ ਪਾਣੀ ਬਹੁਤ ਡੂੰਘਾ ਹੈ, ਇਸ ਦੇ ਵਿਚ ਰੁੜ੍ਹ ਜਾਵੋਗੇ, ਤੁਸੀਂ ਇਸ ਕਾਉਂਟੇ 'ਤੇ ਬੈਠ ਜਾਉ। ਸੰਤ ਨੌਕੇ 'ਤੇ ਬੈਠ ਕੇ ਕੀਰਤਨ ਵਿਚ ਚਲੇ ਗਏ, ਜਦੋਂ ਕੀਰਤਨ ਸੁਣ ਕੇ ਵਾਪਸ ਆਏ ਤਾਂ ਕਾਉਂਟੇ ਵਾਲਾ ਉਥੇ ਉਵੇਂ ਹੀ ਖੜ੍ਹਾ ਸੀ, ਸੰਤਾਂ ਨੂੰ ਪਾਰ ਕਰ ਕੇ ਬੇੜੀ ਵਾਲਾ ਜੋ ਮਹਾਰਾਜ ਦਾ ਸਰੂਪ ਸੀ ਉਹ ਅਲੋਪ ਹੋ ਗਿਆ, ਜਦੋਂ ਪਲਟਣ ਦੇ ਵੱਡੇ ਅਫ਼ਸਰਾਂ ਨੂੰ ਪਤਾ ਲੱਗਿਆ ਕਿ ਇਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਨ ਲਈ ਨਦੀ ਵਿਚ ਛਾਲ ਮਾਰ ਦਿੱਤੀ ਸੀ ਤਾਂ ਉਸ ਵੇਲੇ ਸਤਿਗੁਰਾਂ ਦੇ ਸਰੂਪ ਰੱਖਣ ਦੀ ਇਜਾਜ਼ਤ ਦੇ ਦਿੱਤੀ ਸੀ। ਇਉਂ ਪਰਮੇਸ਼ਰ ਆਪਣੇ ਸੰਤਾਂ ਭਗਤਾਂ ਦੇ ਸਾਰੇ ਕਾਰਜ ਸੰਵਾਰ ਦਿੰਦਾ ਹੈ।

## ਦੀਨ ਦਇਆਲ ਕ੍ਰਿਪਾਲ ਕ੍ਰਿਪਾ ਨਿਧਿ; ਪੂਰਨ ਖਸਮ ਹਮਾਰੇ ॥ਰਹਾਉ॥

ਹੇ ਦੀਨ = ਗ਼ਰੀਬਾਂ 'ਤੇ ਦਇਆਲ = ਦਿਆਲਤਾ ਕਰਨ ਵਾਲੇ ਕ੍ਰਿਪਾਲ = ਕਿਰਪਾ ਦੇ ਘਰ ਤੇ ਕ੍ਰਿਪਾ ਦੇ ਨਿਧਿ = ਸਮੁੰਦਰ ਪਰਮੇਸ਼ਰ ਜੀ ! ਤੁਸੀਂ ਹਮਾਰੇ = ਸਾਡੇ ਪੂਰਨ ਖਸਮ = ਮਾਲਕ ਹੋ ॥ਰਹਾਉ॥

## ਆਉ ਬੈਠੁ ਆਦਰੁ ਸਭ ਥਾਈ; ਊਨ ਨ ਕਤਹੂੰ ਬਾਤਾ ॥

ਹੇ ਵਾਹਿਗੁਰੂ ! ਜਿਥੇ ਵੀ ਆਪ ਜੀ ਦੇ ਗੁਰਮੁਖ ਜਨ ਜਾਂਦੇ ਹਨ, ਉਨ੍ਹਾਂ ਦਾ ਸਭ = ਸਾਰਿਆਂ ਥਾਈ = ਥਾਵਾਂ ਵਿਚ ਹੀ ਆਓ ਜੀ ਬੈਠੁ = ਬੈਠੋ ਆਦਿ ਸ਼ਬਦਾਂ ਦੇ ਨਾਲ ਆਦਰੁ = ਸਤਿਕਾਰ ਹੁੰਦਾ ਹੈ ਅਤੇ ਕਤਹੂੰ = ਕਿਸੇ ਬਾਤਾ = ਗੱਲ ਦੀ ਊਨ = ਊਣਤਾਈ **ਵਾ:** ਕਮੀ ਨ = ਨਹੀਂ ਰਹਿੰਦੀ ਭਾਵ ਸਾਰੇ ਲੋਕਾਂ ਵਿਚ ਸਤਿਕਾਰ ਹੁੰਦਾ ਹੈ। ਜੈਸਾ ਕਿ :

**ਰੇ ਰੇ ਦਰਗਹ ਕਹੈ ਨ ਕੋਊ ॥**
**ਆਉ ਬੈਠੁ ਆਦਰੁ ਸੁਭ ਦੇਊ ॥** *(ਗਉੜੀ ਮ: ੫, ਅੰਗ ੨੫੨)*

## ਭਗਤਿ ਸਿਰਪਾਉ ਦੀਓ ਜਨ ਅਪੁਨੇ; ਪ੍ਰਤਾਪੁ ਨਾਨਕ ਪ੍ਰਭ ਜਾਤਾ ॥੨॥੩੦॥੯੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਵਾਹਿਗੁਰੂ ! ਤੁਸੀਂ ਅਪੁਨੇ = ਆਪਦੇ ਜਨ = ਸੇਵਕਾਂ ਨੂੰ ਭਗਤਿ = ਭਗਤੀ ਰੂਪ ਸਿਰਪਾਉ = ਸਿਰੋਪਾ ਦੀਓ = ਬਖ਼ਸ਼ਿਆ ਹੈ, ਜਿਸ ਕਰਕੇ ਉਨ੍ਹਾਂ ਸੇਵਕ ਜਨਾਂ ਦਾ ਪ੍ਰਤਾਪੁ = ਤੇਜ ਪ੍ਰਭਾਵ ਸਾਰੇ ਜਾਤਾ = ਜਾਣਿਆ ਜਾਂਦਾ ਹੈ **ਅਥਵਾ** ਸਤਿਗੁਰਾਂ ਨੇ ਆਪਣੇ ਸੇਵਕ ਜਨਾਂ ਨੂੰ ਭਗਤੀ ਰੂਪ ਸਿਰੋਪਾ ਬਖ਼ਸ਼ਿਆ ਹੈ, ਇਸ ਪ੍ਰਕਾਰ ਪ੍ਰਭ = ਵਾਹਿਗੁਰੂ ਦਾ ਪ੍ਰਤਾਪੁ = ਤੇਜ ਪ੍ਰਭਾਵ ਸਮਰੱਥ ਰੱਖਿਆ ਕਰਨ ਵਾਲਾ ਜਾਤਾ = ਜਾਣਿਆ ਗਿਆ ਹੈ ॥੨॥੩੦॥੯੪॥

# ਸੋਰਠਿ ਮਹਲਾ ੯

**ਉਥਾਨਕਾ :** ਜਦੋਂ ਧੰਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਰਾਗ ਰਾਜ ਤ੍ਰਿਵੈਣੀ 'ਤੇ ਗਏ ਸਨ, ਉਥੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਛੇ ਮਹੀਨੇ ਰਹੇ। ਜਿੰਨੀ ਪਰਾਗ ਰਾਜ ਤੇ ਖਟ ਦਰਸ਼ਨੀਆ ਦੀ ਜਮਾਤ ਸੀ, ਸਾਰਿਆਂ ਨੂੰ ਆਪਣੇ ਇਸ਼ਟਾਂ ਦੇ ਦਰਸ਼ਨ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਸਰੂਪ ਵਿੱਚੋਂ ਹੋਣ ਲੱਗ ਪਏ, ਵੈਰਾਗੀ ਨੂੰ ਰਾਮ ਚੰਦਰ ਜੀ ਦੇ, ਕ੍ਰਿਸ਼ਨ ਉਪਾਸ਼ਕਾਂ ਨੂੰ ਕ੍ਰਿਸ਼ਨ ਜੀ ਦੇ, ਵਿਸ਼ਨੂੰ ਉਪਾਸ਼ਕਾਂ ਨੂੰ ਵਿਸ਼ਨੂੰ ਜੀ ਦੇ, ਸਿੱਖਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਰੂਪ ਨੌਂਵੇਂ ਸਰੂਪ ਦਿਸਦੇ ਸਨ। ਜਦੋਂ ਸਾਰਿਆਂ ਦੀ ਭਾਵਨਾ ਪੂਰੀ ਹੋਈ ਤੇ ਸਭਨਾਂ ਦੇ ਚਿਤ ਸਤਿਗੁਰਾਂ ਦੇ ਦਰਸ਼ਨ ਕਰ ਕੇ ਮੋਹੇ ਗਏ ਤਾਂ ਉਸ ਵਕਤ ਖਟ ਦਰਸ਼ਨੀ ਪੁਰਖਾਂ ਨੇ ਸਤਿਗੁਰਾਂ ਦੇ ਪਾਸ ਆ ਕੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਕਿਸ ਦੇ ਨਾਲ ਪ੍ਰੀਤੀ ਕਰਨੀ ਚਾਹੀਦੀ ਹੈ ? ਤਾਂ ਸੁਣ ਕੇ ਸਤਿਗੁਰਾਂ ਨੇ (ਆਪਣੇ ਮਨ ਨੂੰ ਸੰਬੋਧਨ ਕਰਦਿਆਂ ਹੋਇਆਂ) ਖੱਟ ਦਰਸ਼ਨੀ ਪੁਰਖਾਂ ਦੇ ਪ੍ਰਸ਼ਨ ਦਾ ਉੱਤਰ ਦਿੰਦਿਆਂ ਬਾਰ੍ਹਾਂ ਸ਼ਬਦ ਸੋਰਠਿ ਰਾਗ ਵਿਚ ਉਚਾਰਨ ਕੀਤੇ :

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਾਰਿਆਂ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਰੇ ਮਨ; ਰਾਮ ਸਿਉ ਕਰਿ ਪ੍ਰੀਤਿ ॥

ਰੇ = ਹੇ ਮਨ = ਮਨਾ! ਰਾਮ = ਪਰਮੇਸ਼ਰ ਦੇ ਸਿਉ = ਨਾਲ ਪ੍ਰੀਤਿ = ਪ੍ਰੀਤੀ **ਵਾ:** ਹੇ ਪਿਆਰਿਓ! ਵਾਹਿਗੁਰੂ ਦੇ ਨਾਲ ਮਨ ਕਰਕੇ ਪ੍ਰੀਤੀ ਕਰੀਏ।

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਪਰਮੇਸ਼ਰ ਦੇ ਨਾਲ ਪ੍ਰੀਤੀ ਕਿਵੇਂ ਲੱਗਦੀ ਹੈ ?*

***ਉੱਤਰ :***

## ਸ੍ਰਵਨ ਗੋਬਿੰਦ ਗੁਨੁ ਸੁਨਉ; ਅਰੁ ਗਾਉ ਰਸਨਾ ਗੀਤਿ ॥੧॥ਰਹਾਉ॥

ਹੇ ਪਿਆਰਿਓ! ਸ਼ਰਧਾ ਤੇ ਵਿਸ਼ਵਾਸ ਰੂਪੀ ਸ੍ਰਵਨ = ਕੰਨਾਂ ਨਾਲ ਗੋਬਿੰਦ (ਗੋ + ਬਿੰਦ) ਗੋ = ਵੇਦਾਂ ਕਰਕੇ ਬਿੰਦ = ਜਾਨਣਯੋਗ ਪਰਮੇਸ਼ਰ ਦੇ ਗੁਨੁ = ਗੁਣਾਂ ਨੂੰ ਸੁਨਉ = ਸੁਣਿਆ ਕਰੋ, ਅਰੁ = ਅਤੇ ਆਪਣੀ ਰਸਨਾ = ਜੀਭਾ ਭਾਵ ਜ਼ੁਬਾਨ ਨਾਲ ਪਰਮੇਸ਼ਰ ਦੇ ਜੱਸ ਰੂਪੀ ਗੀਤ ਗਾਉ = ਗਾਇਆ ਕਰੋ ॥੧॥ਰਹਾਉ॥ ਅਤੇ

## ਕਰਿ ਸਾਧਸੰਗਤਿ, ਸਿਮਰੁ ਮਾਧੋ; ਹੋਹਿ ਪਤਿਤ ਪੁਨੀਤ ॥

ਸਰੀਰ ਕਰਿ = ਕਰਕੇ ਸਾਧਸੰਗਤਿ = ਸ੍ਰੇਸ਼ਟ ਜਨਾਂ ਦੀ ਸੰਗਤ ਤੇ ਮਨ ਕਰਕੇ ਮਾਧੋ = ਮਾਇਆ ਦੇ ਪਤੀ ਪਰਮੇਸ਼ਰ ਦਾ ਸਿਮਰੁ = ਸਿਮਰਨ ਕਰਿਆ ਕਰੋ, ਜਿਸ ਸਿਮਰਨ ਨਾਲ ਪਤਿਤ = ਪਾਪੀ ਵੀ ਪੁਨੀਤ = ਪਵਿੱਤਰ ਹੋਹਿ = ਹੋ ਜਾਂਦੇ ਹਨ।

## ਕਾਲੁ ਬਿਆਲੁ ਜਿਉ ਪਰਿਓ ਡੋਲੈ; ਮੁਖੁ ਪਸਾਰੇ ਮੀਤ ॥੧॥

ਹੇ ਮੀਤ = ਮਿੱਤਰੋ! ਮੁਖੁ = ਮੂੰਹ ਪਸਾਰੇ = ਪਸਾਰ, ਖੋਲ੍ਹ ਕੇ ਕਾਲੁ = ਮੌਤ ਰੂਪੀ ਸਮਾਂ ਬਿਆਲੁ = ਸੱਪ ਜਿਉ = ਵਾਂਗ ਬਾਲ, ਜੁਵਾ, ਬਿਰਧ ਅਵਸਥਾ ਉੱਤੇ ਮੇਲ੍ਹਦਾ ਡੋਲੈ = ਡੋਲਦਾ ਭਾਵ ਫਿਰਦਾ ਪਰਿਓ = ਪਿਆ ਹੈ। ਜਿਸ ਕਾਲ ਰੂਪ ਸੱਪ ਦੇ ਉਤ੍ਰੈਣ ਦਖੈਣ ਰੂਪ ਦੋ ਜਬਾੜੇ, ਛੇ ਰੁੱਤਾਂ ਰੂਪ ਜਾੜ੍ਹਾਂ, ੧੨ ਮਹੀਨੇ ਰੂਪ ਦੰਦ, ਰਾਤ ਤੇ ਦਿਨ ਇਸ ਦੇ ਸੁਆਸ ਹਨ **ਵਾ:** ਰਾਤ ਦਿਨ ਜਬਾੜੇ, ਘੜੀਆ ਰੂਪ ਜਾੜ੍ਹਾਂ, ਪਹਰ ਰੂਪ ਦੰਦ ਹਨ

**ਅਥਵਾ** ਹੇ ਮੀਤ = ਮਿੱਤਰੋ ! ਜਿਹੜਾ ਕਾਲ ਹੈ ਇਹ ਜਿਉ = ਜਿਵੇਂ ਬਿਆਲੁ = ਸੱਪ ਮੁਖੁ = ਮੂੰਹ ਪਸਾਰੇ = ਖੋਲ੍ਹ ਕੇ ਜਾੜਾਂ ਤੇ ਦੰਦ ਵਿਖਾਉਂਦਾ ਚੌੜਾ ਫਣ ਚੁੱਕ ਕੇ ਡੋਲੈ = ਡੋਲ ਪਰਿਓ = ਰਿਹਾ ਹੁੰਦਾ ਹੈ ਭਾਵ ਮਸਤੀ ਵਿਚ ਮੇਲ੍ਹਦਾ ਰਹਿੰਦਾ ਹੈ। ਜਦੋਂ ਸੱਪ ਨੇ ਕਿਸੇ ਨੂੰ ਡੰਗਣਾ ਹੋਵੇ ਉਹ ਇਹ ਨਹੀਂ ਵੇਖਦਾ ਕਿ ਬੱਚਾ, ਜਵਾਨ ਜਾਂ ਬੁੱਢਾ ਹੈ, ਉਸ ਨੇ ਸਭ ਨੂੰ ਡਸ ਲੈਣਾ ਹੈ। ਇਸੇ ਪ੍ਰਕਾਰ ਸੱਪ ਦੀ ਨਿਆਈਂ ਕਾਲ ਹੈ, ਜੋ ਦਿਨ ਰਾਤ ਰੂਪੀ ਮੂੰਹ ਖੋਲ੍ਹ ਕੇ ਮੌਤ ਰੂਪੀ ਦੰਦ ਵਿਖਾਉਂਦਾ ਹੋਇਆ ਉਤਰਾਇਣ ਤੇ ਦਖਾਇਣ ਰੂਪ ਚੌੜਾ ਫਣ ਚੁੱਕ ਕੇ ਬੱਚੇ, ਜਵਾਨ ਬੁੱਢਿਆਂ ਸਭ 'ਤੇ ਮਸਤ ਹੋ ਕੇ ਮੇਲ੍ਹ ਰਿਹਾ ਹੈ॥੧॥

## ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ; ਸਮਝਿ ਰਾਖਉ ਚੀਤਿ ॥

ਹੇ ਭਾਈ ! ਜਮਦੂਤ ਆਜ = ਅੱਜ ਜਾਂ ਕਾਲਿ = ਕੱਲ ਨੂੰ ਤੋਹਿ = ਤੁਹਾਨੂੰ ਫੁਨਿ = ਭੀ ਕਾਲ ਗ੍ਰਸਿ ਹੈ = ਪਕੜ ਲਵੇਗਾ, ਇਸ ਵਿਚਾਰ ਨੂੰ ਸੱਚ ਸਮਝ ਕੇ ਚੀਤਿ = ਚਿਤ ਵਿਚ ਰਾਖਉ = ਰੱਖੋ।

## ਕਹੈ ਨਾਨਕੁ ਰਾਮੁ ਭਜਿ ਲੈ; ਜਾਤੁ ਅਉਸਰੁ ਬੀਤ ॥੨॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਸ ਕਰਕੇ ਰਾਮੁ = ਪਰਮੇਸ਼ਰ ਦਾ ਭਜਿ = ਭਜਨ ਕਰ ਲੈ = ਲਵੋ, ਇਹ ਮਨੁੱਖਾ ਜਨਮ ਵਿਚ ਜ਼ਿੰਦਗੀ ਦਾ ਅਉਸਰ = ਸਮਾਂ ਬੀਤ = ਬੀਤਦਾ ਜਾਤੁ = ਜਾਂਦਾ ਹੈ। ਫੇਰ ਤੁਹਾਨੂੰ ਪਛਤਾਉਣਾ ਹੀ ਪਵੇਗਾ॥੨॥੧॥

## ਸੋਰਠਿ ਮਹਲਾ ੯ ॥ ਮਨ ਕੀ; ਮਨ ਹੀ ਮਾਹਿ ਰਹੀ ॥

ਅੰਤ ਵੇਲੇ ਜੀਵ ਦੇ ਮਨ = ਹਿਰਦੇ ਕੀ = ਦੀ ਗੱਲ **ਵਾ:** ਮਨ ਦੀ ਵਾਸ਼ਨਾ ਮਨ = ਹਿਰਦੇ ਦੇ ਮਾਹਿ = ਵਿਚ ਹੀ ਰਹੀ = ਰਹਿ ਗਈ।

## ਨਾ ਹਰਿ ਭਜੇ ਨ ਤੀਰਥ ਸੇਵੇ; ਚੋਟੀ ਕਾਲਿ ਗਹੀ ॥੧॥ਰਹਾਉ॥

ਨਾ ਹਰਿ = ਪਰਮੇਸ਼ਰ ਦਾ ਭਜੇ = ਭਜਨ ਕੀਤਾ, ਨਾ ਤੀਰਥ ਯਾਤਰਾ ਕੀਤੀ **ਵਾ:** ਵਿਕਾਰ ਛੱਡ ਕੇ ਤੀਰਥਾਂ 'ਤੇ ਬੈਠ ਕੇ ਜਪ ਤਪ ਵੀ ਨਹੀਂ ਕੀਤਾ, ਨਾ ਹੀ ਸਾਧਸੰਗਤ ਦੀ ਸੇਵੇ = ਟਹਿਲ ਕੀਤੀ **ਵਾ:** ਨਾ ਹੀ ਤੀਰਥ ਰੂਪ ਪੂਰੇ ਸਤਿਗੁਰਾਂ ਦੀ ਸੇਵਾ ਕੀਤੀ ਤੇ ਅਚਾਨਕ ਕਾਲਿ = ਮੌਤ ਨੇ ਆ ਕੇ ਸਿਰ ਦੀ ਚੋਟੀ = ਬੋਦੀ ਤੋਂ ਗਹੀ = ਪਕੜ ਲਿਆ। (ਸਿਰ ਦੀ ਚੋਟੀ ਤੋਂ ਭਾਵ ਕਿ ਪੂਰਾ ਕਾਲ ਨੇ ਅਧੀਨ ਕਰ ਲੈਣਾ ਹੈ॥੧॥ਰਹਾਉ॥)

## ਦਾਰਾ ਮੀਤ ਪੂਤ ਰਥ ਸੰਪਤਿ; ਧਨ ਪੂਰਨ ਸਭ ਮਹੀ ॥

ਹੇ ਭਾਈ ! ਦਾਰਾ = ਇਸਤਰੀ, ਮੀਤ = ਮਿੱਤਰ, ਪੂਤ = ਪੁੱਤਰ, ਰਥ = ਦੋ ਪਹੀਆ ਜਾਂ ਚਾਰ ਪਹੀਏ ਵਾਲੀ ਗੱਡੀ, ਸੰਪਤਿ = ਮਾਲ ਭਾਵ ਹਾਥੀ ਘੋੜੇ ਆਦਿ, ਧਨ = ਰੋਕੜੀ ਤੇ ਪੂਰਨ ਰੂਪ ਵਿਚ ਸਭ = ਸਾਰੀ ਮਹੀ = ਧਰਤੀ **ਵਾ:** ਸਾਰੀ ਧਰਤੀ ਵਿਚ ਜੋ ਪੂਰਨ ਧਨ ਹੈ। ਇਤਿਆਦਿਕ

## ਅਵਰ ਸਗਲ ਮਿਥਿਆ ਏ ਜਾਨਉ; ਭਜਨੁ ਰਾਮੁ ਕੋ ਸਹੀ ॥੧॥

ਏ = ਹੇ ਭਾਈ ! ਬਾਕੀ ਅਵਰ = ਹੋਰ ਵੀ ਸਗਲ = ਸਾਰੇ ਪਦਾਰਥਾਂ ਨੂੰ ਮਿਥਿਆ = ਝੂਠਾ ਜਾਨਉ = ਜਾਨਣਾ ਕਰੋ, ਕੇਵਲ ਇਕ ਰਾਮੁ = ਪਰਮੇਸ਼ਰ ਕੋ = ਦਾ ਭਜਨੁ = ਸਿਮਰਨ ਹੀ ਸਹੀ = ਸੱਚਾ ਹੈ॥੧॥

## ਫਿਰਤ ਫਿਰਤ ਬਹੁਤੇ ਜੁਗ ਹਾਰਿਓ; ਮਾਨਸ ਦੇਹ ਲਹੀ ॥

ਹੇ ਭਾਈ ! ਵਾਸ਼ਨਾ ਅਧੀਨ ਜੀਵ ਚੌਰਾਸੀ ਲੱਖ ਜੂਨੀਆਂ ਵਿਚ ਫਿਰਤ ਫਿਰਤ = ਭਰਮਦੇ ਭਰਮਦੇ

ਤੁਸੀਂ ਬਹੁਤੇ = ਅਨੇਕਾਂ ਜੁਗ = ਯੁੱਗ ਸੰਸਾਰ ਰੂਪੀ ਜੂਏ ਵਿਚ ਹਾਰਿਓ = ਹਾਰ ਗਏ ਹੋ, ਹੁਣ ਤੁਹਾਨੂੰ ਪਰਮੇਸ਼ਰ ਦੀ ਕਿਰਪਾ ਕਰ ਕੇ ਮਾਨਸ = ਮਨੁੱਖਾ ਦੇਹ = ਦੇਹੀ ਸੱਚ ਸਰੂਪ ਦੀ ਪ੍ਰਾਪਤੀ ਵਾਸਤੇ ਲਹੀ = ਪ੍ਰਾਪਤ ਹੋਈ ਹੈ।

## ਨਾਨਕ ਕਹਤ ਮਿਲਨ ਕੀ ਬਰੀਆ; ਸਿਮਰਤ ਕਹਾ ਨਹੀ ॥੨॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤੁਹਾਨੂੰ ਵਾਹਿਗੁਰੂ ਦੇ ਨਾਲ ਮਿਲਨ = ਮਿਲਾਪ ਲਈ ਮਨੁੱਖ ਜਨਮ ਕੀ = ਦੀ ਬਰੀਆ = ਵਾਰੀ ਮਿਲੀ ਹੈ, ਹੁਣ ਤੁਸੀਂ ਕਹਾ = ਕਿਸ ਵਾਸਤੇ ਪਰਮੇਸ਼ਰ ਦਾ ਨਾਮ ਨਹੀਂ ਸਿਮਰਤ = ਸਿਮਰਦੇ ?॥੨॥੨॥ ਜੈਸਾ ਕਿ :

**ਭਈ ਪਰਾਪਤਿ ਮਾਨੁਖ ਦੇਹੁਰੀਆ ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥** *(ਰਾਗ ਆਸਾ, ਅੰਗ ੩੭੮)*

**ਮਿਲੁ ਜਗਦੀਸ ਮਿਲਨ ਕੀ ਬਰੀਆ ॥**
**ਚਿਰੰਕਾਲ ਇਹ ਦੇਹ ਸੰਜਰੀਆ ॥੧॥ਰਹਾਉ॥** *(ਅੰਗ ੧੭੬)*

## ਸੋਰਠਿ ਮਹਲਾ ੯ ॥ ਮਨ ਰੇ; ਕਉਨੁ ਕੁਮਤਿ ਤੈ ਲੀਨੀ ॥

(**ਕੁਮੱਤਿ** ਦਾ ਉਚਾਰਣ ਅੱਧਕ ਸਹਿਤ ਹੈ)

ਮਨ ਰੇ = ਹੇ ਮਨਾ! ਤੈ = ਤੂੰ ਕਉਨੁ = ਕਿਸ ਦੇ ਪਾਸੋਂ ਕੁਮਤਿ = ਖੋਟੀ ਮੱਤ ਲੈ ਲੀਨੀ = ਲਈ ਹੈ **ਵਾ:** ਮਨ ਰੇ = ਹੇ ਪਿਆਰੇ **ਵਾ:** ਹੇ ਭਾਈ! ਆਪਣੇ ਮਨ ਵਿਚ ਵਿਚਾਰ ਕਰ ਕਿ ਤੈ = ਤੂੰ ਕਉਨੁ = ਕਿਸ ਤੋਂ ਕੁਮਤਿ (ਕੁ + ਮਤਿ) ਕੁ = ਖੋਟੀ ਮਤਿ = ਸਿੱਖਿਆ ਲੈਣਾ ਕੀਤੀ ਹੈ।

## ਪਰ ਦਾਰਾ ਨਿੰਦਿਆ ਰਸ ਰਚਿਓ; ਰਾਮ ਭਗਤਿ ਨਹਿ ਕੀਨੀ ॥੧॥ਰਹਾਉ॥

ਜੋ ਪਰ = ਪਰਾਈ ਦਾਰਾ = ਇਸਤਰੀ ਨਾਲ ਵਿਸ਼ੇ ਭੋਗਣ ਤੇ ਨਿੰਦਿਆ = ਕਿਸੇ 'ਤੇ ਅਣਹੋਏ ਦੋਸ਼ ਥਾਪਣ ਵਿਚ ਰਸ = ਪ੍ਰੇਮ ਸਹਿਤ ਰਚਿਓ = ਰਚ ਰਿਹਾ ਹੈਂ **ਵਾ:** ਸ਼ਬਦ ਸਪਰਸ਼ ਰੂਪ ਰਸ ਗੰਧ ਆਦਿ ਵਿਸ਼ਿਆਂ ਵਿਚ ਰਚ ਰਿਹਾ ਹੈਂ, ਪਰ ਤੂੰ ਰਾਮ = ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਨਹਿ = ਨਹੀਂ ਕੀਨੀ = ਕੀਤੀ ॥੧॥ਰਹਾਉ॥

## ਮੁਕਤਿ ਪੰਥੁ ਜਾਨਿਓ ਤੈ ਨਾਹਨਿ; ਧਨ ਜੋਰਨ ਕਉ ਧਾਇਆ ॥

ਹੇ ਭਾਈ! ਤੈ = ਤੂੰ ਪਰਮੇਸ਼ਰ ਦੀ ਭਗਤੀ ਕਰਕੇ ਮੁਕਤਿ = ਮੁਕਤੀ ਦੀ ਪ੍ਰਾਪਤੀ ਕਰਾਉਣ ਵਾਲੇ ਗਿਆਨ ਰੂਪੀ ਪੰਥੁ = ਮਾਰਗ ਨੂੰ ਉੱਕਾ ਹੀ ਨਾਹਨਿ = ਨਹੀਂ ਜਾਨਿਓ = ਜਾਣਿਆ, ਸਗੋਂ ਧਨ = ਮਾਇਆ ਜੋਰਨ = ਜੋੜਨ ਕਉ = ਵਾਸਤੇ ਹਲਕਾਏ ਕੁੱਤੇ ਵਾਂਗ ਧਾਇਆ = ਦੌੜਦਾ ਰਹਿੰਦਾ ਹੈਂ।

**[ਅੰਗ ੬੩੨]**

## ਅੰਤਿ ਸੰਗ ਕਾਹੂ ਨਹੀ ਦੀਨਾ; ਬਿਰਥਾ ਆਪੁ ਬੰਧਾਇਆ ॥੧॥

ਅੰਤਿ = ਅਖ਼ੀਰ ਭਾਵ ਮੌਤ ਦੇ ਸਮੇਂ ਸੰਸਾਰ ਦੇ ਪਦਾਰਥਾਂ ਜਾਂ ਸੰਬੰਧੀਆਂ ਆਦਿ ਕਾਹੂ = ਕਿਸੇ ਨੇ ਭੀ ਤੇਰਾ ਸੰਗਿ = ਸਾਥ ਨਹੀਂ ਦੀਨਾ = ਦੇਣਾ, ਤੂੰ ਬਿਰਥਾ = ਬੇ-ਅਰਥ ਹੀ ਆਪੁ = ਆਪਣੇ ਆਪ ਨੂੰ ਇਨ੍ਹਾਂ ਸੰਬੰਧੀਆਂ **ਵਾ:** ਮਾਇਆ ਦੇ ਮੋਹ ਰੂਪੀ **ਵਾ:** ਵਾਸ਼ਨਾ ਰੂਪੀ ਸੰਗਲ ਦੇ ਨਾਲ ਬੰਧਾਇਆ = ਬੰਨ੍ਹਾਇਆ ਹੋਇਆ ਹੈ ॥੧॥

## ਨਾ ਹਰਿ ਭਜਿਓ, ਨ ਗੁਰ ਜਨੁ ਸੇਵਿਓ; ਨਹ ਉਪਜਿਓ ਕਛੁ ਗਿਆਨਾ ॥

ਹੇ ਭਾਈ! ਨਾ ਤੂੰ ਹਰਿ = ਪਰਮੇਸ਼ਰ ਦਾ ਭਜਿਓ = ਭਜਨ ਕੀਤਾ, ਨਾ ਹੀ ਗੁਰ = ਸਤਿਗੁਰਾਂ ਦੇ

ਜਨੁ = ਸੇਵਕਾਂ ਦੀ **ਵਾ:** ਗੁਰ = ਵੱਡੇ ਬਜ਼ੁਰਗ ਮਹਾਤਮਾ ਜਨਾਂ ਦੀ ਸੇਵਿਓ = ਟਹਿਲ ਕੀਤੀ ਅਤੇ ਨਹ = ਨਾ ਹੀ ਤੈਨੂੰ ਕਛੁ = ਕੁਝ ਆਪਣੀ ਆਤਮਾ ਦਾ ਗਿਆਨਾ = ਗਿਆਨ ਉਪਜਿਓ = ਪੈਦਾ ਹੋਇਆ, ਜਿਸ ਦੁਆਰਾ ਹਿਰਦੇ ਵਿਚ ਵਾਹਿਗੁਰੂ ਦਾ ਸਰੂਪ ਵੇਖਣਾ ਸੀ **ਵਾ:** ਭਾਵੇਂ ਵੇਦ ਸ਼ਾਸਤ੍ਰ ਸੁਰਤੀਆ ਸਿਮਰਤੀਆਂ ਪੜ੍ਹ ਲਈਆਂ, ਪਰ ਤੈਨੂੰ ਸਰੂਪ ਦਾ ਗਿਆਨ ਉਤਪੰਨ ਨਹੀਂ ਹੋਇਆ।

## ਘਟ ਹੀ ਮਾਹਿ ਨਿਰੰਜਨੁ ਤੇਰੈ; ਤੈ ਖੋਜਤ ਉਦਿਆਨਾ ॥੨॥

ਹੇ ਭਾਈ! ਨਿਰੰਜਨੁ = ਮਾਇਆ ਕਾਲਖ ਤੋਂ ਰਹਿਤ ਸ਼ੁੱਧ ਸਰੂਪ ਤੇਰੇ ਘਟ = ਹਿਰਦੇ ਮਾਹਿ = ਵਿਚ ਹੀ ਹੈ, ਪਰੰਤੂ ਤੈ = ਤੂੰ ਉਸ ਨੂੰ ਭੁਲਾ ਕੇ ਉਦਿਆਨਾ = ਉਜਾੜ ਜੰਗਲਾਂ **ਵਾ:** ਸੰਸਾਰ ਰੂਪੀ ਉਜਾੜ ਵਿਚ ਖੋਜਤ = ਭਾਲਦਾ ਫਿਰਦਾ ਹੈਂ ॥੨॥

## ਬਹੁਤੁ ਜਨਮ ਭਰਮਤ ਤੈ ਹਾਰਿਓ; ਅਸਥਿਰ ਮਤਿ ਨਹੀ ਪਾਈ ॥

ਹੇ ਭਾਈ! ਬਹੁਤੁ = ਅਨੇਕਾਂ ਜਨਮਾਂ ਵਿਚ ਭਰਮਤ = ਭਟਕਦਿਆਂ ਤੈ = ਤੂੰ ਸੰਸਾਰ ਰੂਪੀ ਜੂਏ ਵਿਚ ਮਨੁੱਖਾ ਜਨਮ ਦੀ ਬਾਜੀ ਨੂੰ ਹਾਰਿਓ = ਹਾਰਨਾ ਕੀਤਾ ਹੈ, ਪਰੰਤੂ ਅਜੇ ਤਕ ਅਸਥਿਰ = ਸਥਿਰ ਰਹਿਣ ਵਾਲੀ ਅਵਸਥਾ ਦੀ ਮਤਿ = ਸਿੱਖਿਆ ਪਾਈ = ਪ੍ਰਾਪਤ ਨਹੀਂ ਕੀਤੀ **ਵਾ:** ਅਜੇ ਤਕ ਮਤਿ = ਬੁੱਧੀ ਨੂੰ ਅਸਥਿਰ = ਅਡੋਲ, ਅਚੱਲ ਕਰਕੇ ਪਰਮੇਸ਼ਰ ਦੇ ਨਾਮ ਵਿਚ ਲਿਵ ਲਾਉਣ ਰੂਪ ਇਸਥਿਤੀ ਨਹੀਂ ਪਾਈ **ਵਾ:** ਆਤਮ ਵਿਸ਼ੈਣੀ ਬੁੱਧੀ ਨਹੀਂ ਪਾਈ।

## ਮਾਨਸ ਦੇਹ ਪਾਇ ਪਦ ਹਰਿ ਭਜੁ; ਨਾਨਕ ਬਾਤ ਬਤਾਈ ॥੩॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਅਸੀਂ ਤੈਨੂੰ ਇਹ ਬਾਤ = ਗੱਲ ਬਤਾਈ = ਦੱਸੀ ਹੈ **ਵਾ:** ਵੇਦਾਂ ਸ਼ਾਸਤ੍ਰਾਂ ਨੇ ਦੱਸੀ ਹੈ **ਵਾ:** ਅਸੀਂ ਤੈਨੂੰ ਅਕਾਲ ਗੋ ਬਾਣੀ ਦੁਆਰਾ ਇਹ ਬਾਤ = ਗੱਲ ਬਤਾਈ = ਸਮਝਾਈ ਹੈ ਕਿ ਮਾਨਸ = ਮਨੁੱਖ ਦੇਹ = ਦੇਹੀ ਪਾਇ = ਪਾ ਕੇ ਹਰਿ = ਪਰਮੇਸ਼ਰ ਦੇ ਪਦ = ਚਰਨਾਂ ਦਾ ਭਜੁ = ਭਜਨ ਕਰ ॥੩॥੩॥

## ਸੋਰਠਿ ਮਹਲਾ ੯ ॥ ਮਨ ਰੇ; ਪ੍ਰਭ ਕੀ ਸਰਨਿ ਬਿਚਾਰੋ ॥

ਰੇ = ਹੇ ਮਨਾਂ! ਗੁਰਾਂ ਦੇ ਉਪਦੇਸ਼ ਦੀ ਬਿਚਾਰੋ = ਵਿਚਾਰ ਕਰਕੇ ਪ੍ਰਭ = ਪਰਮੇਸ਼ਰ ਵਾਹਿਗੁਰੂ ਕੀ = ਦੀ ਸਰਨਿ = ਓਟ ਲੈਣਾ ਕਰ।

## ਜਿਹ ਸਿਮਰਤ ਗਨਕਾ ਸੀ ਉਧਰੀ; ਤਾ ਕੋ ਜਸੁ ਉਰ ਧਾਰੋ ॥੧॥ਰਹਾਉ॥

ਜਿਹ = ਜਿਸ ਵਾਹਿਗੁਰੂ ਦਾ ਸਿਮਰਤ = ਸਿਮਰਨ ਕਰਕੇ ਗਨਕਾ[੧] = ਵੇਸਵਾ ਭਾਵ ਮੰਦ ਕਰਮ ਕਰਨ

---

੧. ਗੁਰਬਾਣੀ ਵਿਚ ਦੋ ਗਨਕਾ ਦਾ ਪ੍ਰਸੰਗ ਆਉਂਦਾ ਹੈ, (ਇਕ ਪਿੰਗਲਾ, ਦੂਸਰੀ ਗਨਕਾ) ਇਕ ਪਿੰਗਲਾ ਨਾਮੀ ਵੇਸਵਾ, ਰਾਜੇ ਜਨਕ ਦੀ ਪੁਰੀ ਵਿਚ ਰਹਿੰਦੀ ਸੀ, ਇਕ ਰਾਤ ਉਸ ਨੂੰ ਕੋਈ ਕਾਮੀ ਪੁਰਖ ਨਾ ਮਿਲਿਆ, ਅੱਧੀ ਰਾਤ ਬੀਤਣ 'ਤੇ ਮਨ ਨੂੰ ਪਛਤਾਵਾ ਹੋਇਆ ਅਤੇ ਖ਼ਿਆਲ ਉਪਜਿਆ ਕਿ ਜੇ ਇਤਨਾ ਧਿਆਨ ਅਤੇ ਪਿਆਰ ਕਰਤਾਰ ਵੱਲ ਜੋੜਦੀ, ਤਦ ਕਿਹੋ ਜਿਹਾ ਉੱਤਮ ਫਲ ਹੁੰਦਾ, ਉਸ ਵੇਲੇ ਕੁਕਰਮ ਛੱਡ ਕੇ ਕਰਤਾਰ ਪਰਾਇਣ ਹੋਈ ਅਤੇ ਪਵਿੱਤ੍ਰ ਜੀਵਨ ਬਿਤਾਇਆ ਇਸੇ ਗਨਿਕਾ ਨੂੰ ਦੱਤਾਤ੍ਰੇਯ ਜੀ ਨੇ ਗੁਰੂ ਕਲਪਿਆ ਸੀ; ਜੈਸਾ ਕਿ :

**ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ ॥** *(ਅੰਗ ੧੧੨੪)*

**ਦੂਸਰੀ ਗਨਕਾ :** ਜਿਸ ਨੂੰ ਕਿਸੇ ਸਾਧੂ ਨੇ ਤੋਤਾ ਦੇ ਕੇ ਹਰਿ ਨਾਮ ਸਿਖਾਉਣ ਦਾ ਉਪਦੇਸ਼ ਦਿੱਤਾ ਅਤੇ ਉਹ ਨਾਮ-ਅਭਿਆਸ ਵਿਚ ਲੱਗ ਕੇ ਪਵਿੱਤਰ ਆਤਮਾ ਹੋ ਗਈ ਸੀ।

ਵਾਲੀ ਔਰਤ ਵੀ ਉਧਰੀ = ਤਰ ਗਈ ਸੀ, ਤਾ = ਉਸ ਦੇ ਵਾਂਗ ਵਾਹਿਗੁਰੂ ਕੋ = ਦਾ ਜਸੁ = ਕੀਰਤ ਉਰ = ਹਿਰਦੇ ਵਿਚ ਧਾਰੋ = ਧਾਰਨ ਕਰ ਭਾਵ ਵਸਾਉਣਾ ਕਰ॥੧॥ਰਹਾਉ॥

**ਸਾਖੀ—ਗਨਿਕਾ ਦੀ :** ਚੰਦਮਣੀ ਨਾਮ ਦੀ ਇਕ ਗਨਿਕਾ (ਵੇਸ਼ਵਾ) ਹੋਈ ਹੈ, ਜੋ ਧਨ ਦੀ ਪ੍ਰਾਪਤੀ ਵਾਸਤੇ ਪਰਾਏ ਪੁਰਸ਼ਾਂ ਕੋਲ ਆਪਣਾ ਤਨ ਵੇਚਦੀ ਸੀ ਅਤੇ ਅੱਠੇ ਪਹਰ ਇਸੇ ਲਾਲਸਾ ਵਿਚ ਗੁਜ਼ਾਰ ਦਿੰਦੀ ਸੀ। ਇਕ ਦਿਨ ਮੂਸਲੇਧਾਰ ਮੀਂਹ ਪੈ ਰਿਹਾ ਸੀ। ਇਕ ਮਹਾਤਮਾ ਜਿਨ੍ਹਾਂ ਦੇ ਕੱਪੜੇ ਭਿੱਜੇ ਹੋਏ ਸਨ, ਉਹ ਗਨਿਕਾ ਦੇ ਬੂਹੇ ਅੱਗੇ ਆ ਕੇ ਖੜ੍ਹੇ ਹੋ ਗਏ। ਠੰਢ ਕਾਰਨ ਮਹਾਤਮਾ ਬੇਹਾਲ ਸੀ ਅਤੇ ਉਸ ਦੇ ਦੰਦ ਵੱਜ ਰਹੇ ਸਨ। ਸਰੀਰ ਕੰਬ ਰਿਹਾ ਸੀ। ਉਨ੍ਹਾਂ ਦੀ ਅਜਿਹੀ ਤਰਸਯੋਗ ਹਾਲਤ ਵੇਖ ਕੇ ਇਸਤਰੀ ਸੁਭਾਅ ਅਨੁਸਾਰ ਗਨਿਕਾ ਨੂੰ ਤਰਸ ਆ ਗਿਆ। ਆਪਣੇ ਘਰ ਦੇ ਅੰਦਰ ਬਿਠਾ ਕੇ ਕੋਲਿਆਂ ਦੀ ਅੰਗੀਠੀ ਭਖਾ ਕੇ ਸਾਧੂ ਨੂੰ ਨਿੱਘ ਦਿੱਤਾ, ਜਿਸ ਨਾਲ ਮਹਾਤਮਾ ਦੇ ਕੱਪੜੇ ਸੁੱਕ ਗਏ ਅਤੇ ਅੰਗੀਠੀ ਦੇ ਨਿੱਘ ਕਾਰਨ ਸਰੀਰ ਨੂੰ ਸੁਖ ਮਿਲਿਆ। ਮੀਂਹ ਰੁਕ ਜਾਣ ਕਾਰਨ ਸੰਤ ਜਾਣ ਲਈ ਉੱਠੇ। "ਜਨ ਕੇ ਚਰਨ ਤੀਰਥ ਕੋਟਿ ਗੰਗਾ" (ਅੰਗ ੮੨੮) ਦੇ ਮਹਾਂਵਾਕ ਅਨੁਸਾਰ ਮਹਾਂਪੁਰਸ਼ਾਂ ਦੇ ਬਚਨਾਂ ਅਤੇ ਦਰਸ਼ਨਾਂ ਦਾ ਸਦਕਾ ਵੇਸਵਾ ਦੇ ਮਨ ਵਿਚ ਸ਼ੁਭ ਸੰਕਲਪ ਪੈਦਾ ਹੋ ਗਿਆ। ਸੰਤਾਂ ਦੇ ਚਰਨਾਂ 'ਤੇ ਸਿਰ ਰੱਖ ਕੇ ਬੇਨਤੀ ਕਰਨ ਲੱਗੀ ਕਿ ਮਹਾਰਾਜ ! ਮੈਂ ਬੜੀ ਅਭਾਗਣ ਤੇ ਪਾਪਣ ਹਾਂ। ਔਰਤ ਦਾ ਪਤੀ ਰੱਬ ਰੂਪ ਹੁੰਦਾ ਹੈ ਪਰੰਤੂ ਮੈਂ ਤਾਂ ਦੌਲਤ ਦੇ ਲਾਲਚ ਵਸ ਦਿਨ ਵਿਚ ਕੁਕਰਮ ਕਰਨ ਲਈ ਵੱਖ ਵੱਖ ਮਰਦਾਂ ਨੂੰ ਪਤੀ ਧਾਰਦੀ ਹਾਂ। ਮੇਰਾ ਪਾਪਣ ਦਾ ਉਧਾਰ ਕਿਵੇਂ ਹੋਵੇਗਾ ? ਆਪ ਤਾਂ ਕ੍ਰਿਪਾਲੂ, ਦਇਆਲੂ ਹੋ। ਮੇਰੇ ਅਭਾਗਣ ਉੱਤੇ ਤਰਸ ਖਾ ਕੇ ਕ੍ਰਿਪਾ ਕਰੋ। ਜਦੋਂ ਗਨਿਕਾ ਨੇ ਇਸ ਪ੍ਰਕਾਰ ਬੇਨਤੀਆਂ ਕੀਤੀਆਂ ਤਾਂ ਸੰਤਾਂ ਨੇ ਇਕ ਤੋਤੇ ਵਾਲਾ ਪਿੰਜਰਾ ਜੋ ਉਨ੍ਹਾਂ ਦੇ ਕੋਲ ਸੀ, ਉਹ ਗਨਿਕਾ ਨੂੰ ਫੜਾਉਂਦਿਆਂ ਕਿਹਾ ਕਿ ਪੁੱਤਰੀ ! ਇਸ ਤੋਤੇ ਨੂੰ ਆਪਣੇ ਕੋਲ ਰੱਖ ਲੈ। ਸਵੇਰੇ ਉੱਠ ਕੇ ਇਸ਼ਨਾਨ ਕਰਨ ਤੋਂ ਬਾਅਦ ਇਸ ਤੋਤੇ ਨੂੰ ਰਾਮ ਰਾਮ ਪੜ੍ਹਾਉਣਾ ਹੈ। ਉਪਦੇਸ਼ ਦੇ ਕੇ ਵਿਦਾ ਹੋ ਗਏ। ਗਨਿਕਾ ਨੇ ਹਰ ਰੋਜ਼ ਸੰਤਾਂ ਦਾ ਬਚਨ ਕਮਾਉਣਾ ਸ਼ੁਰੂ ਕੀਤਾ। ਹਰ ਰੋਜ਼ ਤੋਤੇ ਨੂੰ ਰਾਮ ਰਾਮ ਜਪਾਉਂਦਿਆਂ ਉਸ ਦੀ ਰਸਨਾ ਤੇ ਘਰ ਪਵਿੱਤਰ ਹੋਣ ਲੱਗਾ; ਜੈਸਾ ਕਿ :

**ਨਾਮੁ ਕਹਤ ਗੋਵਿੰਦ ਕਾ ਸੂਚੀ ਭਈ ਰਸਨਾ॥** *(ਅੰਗ ੮੧੧)*

ਵਾਲੀ ਗੱਲ ਉਸ ਉਪਰ ਭੀ ਵਾਪਰਨ ਲੱਗੀ। ਗਨਿਕਾ ਨੂੰ ਰਾਮ ਨਾਮ ਵਿਚ ਰਸ ਆਉਣ ਲੱਗ ਪਿਆ। ਇਕ ਹਨੇਰੀ ਰਾਤ ਨੂੰ ਇਕ ਜ਼ਹਿਰੀਲੇ ਸੱਪ ਨੇ ਤੋਤੇ ਨੂੰ ਪਿੰਜਰੇ ਵਿਚ ਹੀ ਡਸ ਕੇ ਮਾਰ ਦਿੱਤਾ। ਹਨੇਰੇ ਵਿਚ ਹੀ ਨਿੱਤ ਦੇ ਨੇਮ ਅਨੁਸਾਰ ਗਨਿਕਾ ਤੋਤੇ ਨੂੰ ਰਾਮ ਨਾਮ ਕਹਾਉਣ ਲੱਗੀ ਪਰੰਤੂ ਤੋਤੇ ਦੀ ਕੋਈ ਅਵਾਜ਼ ਨਾ ਆਈ। ਉਸ ਨੇ ਸੋਚਿਆ ਕਿ ਤੋਤਾ ਸੁੱਤਾ ਪਿਆ ਹੈ। ਜਦੋਂ ਤੋਤੇ ਨੂੰ ਜਗਾਉਣ ਲਈ ਪਿੰਜਰੇ ਵਿਚ ਹੱਥ ਪਾਇਆ ਤਾਂ ਸੱਪ ਨੇ ਇਸ ਨੂੰ ਵੀ ਡਸ ਲਿਆ। ਰਾਮ ਰਾਮ ਕਹਿੰਦੀ ਦੇ ਪ੍ਰਾਣ ਨਿਕਲ ਗਏ। ਅੰਤ ਵੇਲੇ ਰਾਮ ਦਾ ਨਾਮ ਲੈਣ ਕਰਕੇ ਬੈਕੁੰਠ ਧਾਮ ਦੀ ਵਸਨੀਕ ਹੋ ਗਈ। ਇਸ ਪ੍ਰਕਾਰ ਪ੍ਰਭੂ ਦਾ ਨਾਮ ਜਪ ਕੇ ਅਣਗਿਣਤ ਪਾਪੀ ਵੀ ਪੁੰਨੀ ਹੋ ਕੇ ਮੁਕਤ ਹੋ ਜਾਂਦੇ ਹਨ। ਜਿਵੇਂ ਗਨਿਕਾ ਦਾ ਉਧਾਰ ਹੋਇਆ ਹੈ। ਗੁਰਬਾਣੀ ਵਿਚ ਗਨਿਕਾ ਬਾਰੇ ਲਿਖਿਆ ਹੈ; ਜੈਸਾ ਕਿ :

**ਸੂਆ ਪੜਾਵਤ ਗਨਿਕਾ ਤਰੀ॥**
**ਸੋ ਹਰਿ ਨੈਨਹੁ ਕੀ ਪੂਤਰੀ॥** *(ਅੰਗ ੮੭੪)*

**ਗਨਿਕਾ ਪਾਪਣਿ ਹੋਇ ਕੈ ਪਾਪਾਂ ਦਾ ਗਲਿ ਹਾਰੁ ਪਰੋਤਾ।**
**ਮਹਾਂ ਪੁਰਖ ਆਚਾਣਚਕ ਗਨਿਕਾ ਵਾੜੇ ਆਇ ਖਲੋਤਾ।**
**ਦੁਰਮਤਿ ਦੇਖਿ ਦਇਆਲ ਹੋਇ ਹਥਹੁੰ ਉਸ ਨੋ ਦਿਤੋਨੁ ਤੋਤਾ।**
**ਰਾਮ ਨਾਮੁ ਉਪਦੇਸੁ ਕਰਿ ਖੇਲਿ ਗਇਆ ਦੇ ਵਣਜੁ ਸਓਤਾ।**

**ਲਿਵਲਾਗੀ ਤਿਸੁ ਤੋਤਿਅਹੁ ਨਿਤ ਪੜ੍ਹਾਏ ਕਰੈ ਅਸੋਤਾ।**
**ਪਤਿਤੁ ਉਧਾਰਣੁ ਰਾਮ ਨਾਮੁ ਦੁਰਮਤਿ ਪਾਪ ਕਲੇਵਰੁ ਧੋਤਾ।**
**ਅੰਤ ਕਾਲਿ ਜਮ ਜਾਲੁ ਤੋੜਿ ਨਰਕੈ ਵਿਚਿ ਨ ਖਾਧੁ ਸੁ ਗੋਤਾ।**
**ਗਈ ਬੈਕੁੰਠ ਬਿਬਾਣਿ ਚੜ੍ਹਿ ਨਾਉਂ ਨਾਰਾਇਣ ਛੋਤਿ ਅਛੋਤਾ।**
**ਥਾਉਂ ਨਿਥਾਵੇਂ ਮਾਣੁ ਮਣੋਤਾ॥੨੧॥੧੦॥** *(ਭਾ. ਗੁਰਦਾਸ ਜੀ ਵਾਰ ੧੦, ਪਉੜੀ ੨੧)*

## ਅਟਲ ਭਇਓ ਧ੍ਰੂਅ[੧] ਜਾ ਕੈ ਸਿਮਰਨਿ; ਅਰੁ ਨਿਰਭੈ ਪਦੁ ਪਾਇਆ॥

ਜਾ = ਜਿਸ ਵਾਹਿਗੁਰੂ ਦੇ ਸਿਮਰਨਿ = ਭਜਨ ਕਰਕੇ ਧ੍ਰੂਅ = ਧ੍ਰੂ ਭਗਤ ਅਟਲ = ਅਚੱਲ ਪਦਵੀ ਨੂੰ ਪ੍ਰਾਪਤ ਭਇਓ = ਹੋਇਆ, ਅਰੁ = ਅਤੇ ਉਸ ਨੇ ਵਾਹਿਗੁਰੂ ਦੇ ਸਰੂਪ ਨੂੰ ਪਾ ਕੇ ਨਿਰਭੈ = ਡਰ ਤੋਂ ਰਹਿਤ ਪਦੁ = ਪਦਵੀ ਨੂੰ ਪਾਇਆ = ਪਾ ਲਿਆ ਸੀ।

(***ਨੋਟ :*** ਇਥੇ ਧ੍ਰੂ ਭਗਤ ਦੀ ਸਾਖੀ ਗੁਰਬਾਣੀ ਅਰਥ ਭੰਡਾਰ ਸਟੀਕ ਦੀ ਗਉੜੀ ਰਾਗ ਵਾਲੀ ਪੋਥੀ ਵਿਚ "ਸਗਲ ਮਨੋਰਥ, ਮੁਕਤਿ ਪਦੁ ਦੀਤੁ॥" ਵਾਲੀ ਪੰਗਤੀ 'ਤੇ ਦਰਜ ਹੈ ਜੀ)

## ਦੁਖ ਹਰਤਾ ਇਹ ਬਿਧਿ ਕੋ ਸੁਆਮੀ; ਤੈ ਕਾਹੇ ਬਿਸਰਾਇਆ॥੧॥

ਹੇ ਭਾਈ! ਤੈ = ਤੂੰ ਕਾਹੇ = ਕਿਸ ਵਾਸਤੇ ਐਸਾ ਪਰਮੇਸ਼ਰ ਬਿਸਰਾਇਆ = ਭੁਲਾਇਆ ਹੋਇਆ ਹੈ, ਜੋ ਸੁਆਮੀ = ਮਾਲਕ ਪਰਮੇਸ਼ਰ ਇਹ ਬਿਧਿ = ਇਸ ਤਰ੍ਹਾਂ ਜੰਮਣ ਮਰਨ ਦੇ ਦੁਖ = ਕਸ਼ਟਾਂ ਕੋ = ਦਾ ਹਰਤਾ = ਨਾਸ਼ ਕਰਨ ਵਾਲਾ ਹੈ॥੧॥

## ਜਬ ਹੀ ਸਰਨਿ ਗਹੀ ਕਿਰਪਾ ਨਿਧਿ; ਗਜ ਗਰਾਹ ਤੇ ਛੂਟਾ॥

ਹੇ ਭਾਈ! ਜਬ = ਜਦੋਂ ਹੀ ਹਾਥੀ ਨੇ ਕਿਰਪਾ = ਦਇਆ ਦੇ ਨਿਧਿ = ਸਮੁੰਦਰ ਪਰਮੇਸ਼ਰ ਦੀ ਸਰਨਿ = ਓਟ ਗਹੀ = ਗ੍ਰਹਿਣ ਕੀਤੀ, ਉਸੇ ਵੇਲੇ ਗਜ = ਹਾਥੀ ਨੂੰ ਗਰਾਹ = ਤੰਦੂਏ ਦੇ ਜਾਲ ਤੇ = ਤੋਂ ਛੂਟਾ = ਛੁਡਾ ਦਿੱਤਾ ਭਾਵ ਅਜ਼ਾਦ ਕਰਵਾ ਦਿੱਤਾ ਸੀ **ਅਥਵਾ** ਇਸੇ ਪ੍ਰਕਾਰ ਜਦੋਂ ਹਾਥੀ ਦੀ ਨਿਆਈਂ ਮਨ ਪਰਾਏ ਹੱਕਾਂ ਨੂੰ ਖਾਣ ਜਾਂ ਪਰਾਏ ਰੂਪਾਂ ਨੂੰ ਤੱਕ ਕੇ ਵਿਸ਼ੇ-ਵਿਕਾਰਾਂ ਵਿਚ ਮਸਤ ਹੋਇਆ ਫਿਰਦਾ ਸੀ ਤਾਂ ਇਸ ਮਨ ਰੂਪੀ ਹਾਥੀ ਨੂੰ ਅਗਿਆਨ ਰੂਪੀ ਤੰਦੂਏ ਨੇ ਵਾਸ਼ਨਾ ਰੂਪ ਤਾਰਾਂ ਨਾਲ ਬੰਨ੍ਹ ਕੇ ਪਦਾਰਥਾਂ ਰੂਪੀ ਪਾਣੀ ਵਿਚ ਡੋਬ ਲਿਆ। ਜਦੋਂ ਕਿਤੇ ਕੋਈ ਪੂਰਬਲਾ ਨਿਸ਼ਕਾਮ ਕਰਮ ਜਾਗਿਆ ਤਾਂ ਪਰਮੇਸ਼ਰ ਨੇ ਸਿਮਰਨ ਰੂਪੀ ਸੁਦਰਸ਼ਨ ਚੱਕਰ ਨਾਲ ਅਗਿਆਨ ਰੂਪੀ ਤੰਦੂਏ ਦੀਆਂ ਵਾਸ਼ਨਾਵਾਂ ਰੂਪੀ ਤਾਰਾਂ ਤੋੜ ਕੇ ਮਨ ਰੂਪੀ ਹਾਥੀ ਨੂੰ ਬਚਾ ਲਿਆ।

**ਸਾਖੀ—ਹਾਥੀ ਤੇ ਤੰਦੂਏ[੨] ਦੀ : ੧.** ਚੰਦ੍ਰਿਕ ਮੁਨੀ ਹਰੀ ਹਰਿ ਛੇਤ੍ਰ ਜੋ ਪਟਨਾ ਸਾਹਿਬ ਤੋਂ ਗੰਗਾ ਵਾਲੇ ਪਾਸੇ 'ਤੇ ਸੁਸ਼ੋਭਿਤ ਹੈ (ਜਿਥੇ ਕੱਤਕ ਦੀ ਪੂਰਨਮਾਸ਼ੀ ਨੂੰ ਬੜਾ ਭਾਰੀ ਮੇਲਾ ਲੱਗਦਾ ਹੈ,) ਉਥੇ ਬੈਠਾ ਤਪ ਕਰ ਰਿਹਾ ਸੀ। ਇਸ ਨੇ ਉਥੇ ਆਪਣੀ ਕੁਟੀਆ ਕੋਲ ਇਕ ਬਹੁਤ ਸੁੰਦਰ ਫੁੱਲਾਂ ਦੀ ਬਗ਼ੀਚੀ ਲਾਈ ਹੋਈ ਸੀ। ਇਕ ਰਾਜਾ ਆਪਣੇ ਰਾਜ ਦੇ ਅਭਿਮਾਨ ਸਹਿਤ ਸੁੰਦਰ ਬਗ਼ੀਚੀ ਵੇਖ ਕੇ ਹਾਥੀ ਦੇ ਸਮੇਤ ਉਸ ਬਗ਼ੀਚੀ ਵਿਚ ਆ ਵੜਿਆ। ਹਾਥੀ ਨੇ ਬਗ਼ੀਚੀ ਦੇ ਸਾਰੇ ਫੁੱਲ ਤੇ ਸਾਰੀਆਂ ਵੇਲਾਂ ਤੋੜ ਦਿੱਤੀਆਂ। ਜਦੋਂ ਮੁਨੀ ਜੀ ਨੂੰ ਪਤਾ ਲੱਗਾ ਕਿ ਰਾਜੇ ਦੇ ਹਾਥੀ ਨੇ ਬਗ਼ੀਚੀ ਦੀਆਂ ਵੇਲਾਂ ਦਾ ਨੁਕਸਾਨ ਕਰ ਦਿੱਤਾ ਤਾਂ ਮੁਨੀ ਨੇ ਰਾਜੇ ਨੂੰ ਆ ਕੇ ਕਿਹਾ ਕਿ ਹੇ ਰਾਜਨ ਹਾਥੀ 'ਤੇ ਬੈਠ ਕੇ ਆਪਣੇ ਰਾਜ ਦਾ ਅਭਿਮਾਨ ਕਰਦਾ

---

੧. ਪੁਰਾਤਨ ਪਾਠ 'ਧ੍ਰੂਅ' ਹੀ ਸ਼ੁੱਧ ਹੈ, ਪਰ ਹੁਣ ਛਾਪੇ ਵਾਲੀਆ ਬੀੜਾਂ ਵਿਚ 'ਧ੍ਰੂਅ' ਪੈਰ ਵਾਲੇ ਰਾਰੇ ਨਾਲ ਛਪਣ ਲੱਗ ਪਿਆ ਹੈ।
੨. ਆਪਣੀਆਂ ਤੰਦਾਂ ਨਾਲ ਫਸਾਉਣ ਵਾਲਾ ਜਲ ਜੀਵ ਇਸ ਦੀ ਤੰਦਾਂ ਸਮੇਤ ਵੱਧ ਤੋਂ ਵੱਧ ੧੪ ਫ਼ੁੱਟ ਲੰਬਾਈ ਹੁੰਦੀ ਹੈ।

ਹੈਂ, ਜਾਹ ਤੈਨੂੰ ਹਾਥੀ ਦੀ ਜੂਨ ਪ੍ਰਾਪਤ ਹੋਵੇ, ਉਹ ਰਾਜਾ ਮਰਨ ਤੋਂ ਬਾਅਦ ਹਾਥੀ ਜੂਨ ਨੂੰ ਪ੍ਰਾਪਤ ਹੋਇਆ। ਜਦੋਂ ਰਾਜੇ ਦੇ ਦੂਸਰੇ ਭਰਾ ਨੂੰ ਪਤਾ ਲੱਗਿਆ ਕਿ ਚੰਦ੍ਰਕਿ ਮੁਨੀ ਨਾਮੀ ਰਿਖੀ ਨੇ ਮੇਰੇ ਭਰਾ ਨੂੰ ਹਾਥੀ ਜੂਨ ਦਾ ਸਰਾਪ ਦੇ ਦਿੱਤਾ ਹੈ, ਤਾਂ ਉਹ ਕ੍ਰੋਧ ਦੇ ਵਿਚ ਚੰਦ੍ਰਕਿ ਰਿਖੀ ਵੱਲ ਨੂੰ ਤੁਰ ਪਿਆ, ਉਸ ਵੇਲੇ ਰਿਖੀ ਜੀ ਪਰਮੇਸ਼ਰ ਦੇ ਸਿਮਰਨ ਵਿਚ ਧਿਆਨ ਲਾਉਣ ਲਈ ਇਸ਼ਨਾਨ ਕਰਨ ਵਾਸਤੇ ਹਰੀ ਹਰਿ ਦੇ ਛੇਤ੍ਰ ਵਿਖੇ ਆਏ ਹੋਏ ਸੀ, ਜਦੋਂ ਰਿਖੀ ਜੀ ਨੇ ਚੁਬਕੀ ਮਾਰੀ, ਉਧਰੋਂ ਰਾਜੇ ਦਾ ਭਰਾ ਆ ਗਿਆ, ਉਸ ਨੇ ਮੁਨੀ ਦੀ ਅੱਡੀ ਫੜ ਲਈ, ਤਾਂ ਮੁਨੀ ਜੀ ਕਹਿਣ ਲੱਗੇ—ਗਰਾਹ ਗੀਰ ਗਰਾਹ ਗੀਰ। ਤਾਂ ਰਾਜੇ ਦਾ ਭਰਾ ਬਾਹਰ ਨਿਕਲ ਕੇ ਕਹਿੰਦਾ ਕਿ ਮੈਂ ਗਰਾਹ ਗੀਰ ਨਹੀਂ ਰਾਜੇ ਦਾ ਭਰਾ ਹਾਂ, ਜਿਸ ਨੂੰ ਹਾਥੀ ਬਣਨ ਦਾ ਸਰਾਪ ਦੇ ਦਿੱਤਾ ਹੈ, ਮੁਨੀ ਜੀ ਕਹਿਣ ਲੱਗੇ ਕਿ ਜਾਹ ਤੂੰ ਗਰਾਹ ਬਣ। ਇਉਂ ਦੋਵੇਂ ਭਰਾ ਹਾਥੀ ਤੇ ਤੰਦੂਆ ਬਣੇ ਹੋਏ ਸੀ।

**੨.** ਭਗਤ ਮਾਲਾ ਵਿਚ ਪ੍ਰਸੰਗ ਆਉਂਦਾ ਹੈ ਕਿ ਹਾਥੀ ਤੇ ਤੰਦੂਆ ਗੰਧਰਵ ਦੇ ਪੁੱਤਰ ਸਨ, ਪਿਤਾ ਦੇ ਗੁਜ਼ਰਨ ਤੋਂ ਬਾਅਦ ਜਦੋਂ ਆਪਸ ਵਿਚ ਜਾਇਦਾਦ ਵੰਡਣ ਲੱਗੇ ਤਾਂ ਵੱਡੇ ਭਰਾ (ਹਾਥੀ) ਨੇ ਛੋਟੇ ਭਰਾ (ਤੰਦੂਏ) ਨੂੰ ਕੁਝ ਨਾ ਦਿੱਤਾ, ਇਨ੍ਹਾਂ ਦੋਹੇਂ ਭਰਾਵਾਂ ਦੀ ਵਾਕ ਸਿੱਧੀ ਸੀ, ਛੋਟੇ ਭਰਾ (ਤੰਦੂਏ) ਨੇ ਵੱਡੇ ਭਰਾ ਨੂੰ ਕਿਹਾ ਕਿ ਜਾਹ ਤੂੰ ਹਾਥੀ ਬਣੇ, ਤੇ ਵੱਡੇ ਭਰਾ ਨੇ ਛੋਟੇ ਭਰਾ ਨੂੰ ਕਿਹਾ ਕਿ ਜਾਹ ਤੂੰ ਤੰਦੂਆ ਬਣੇ, ਛੋਟਾ ਭਰਾ ਕਹਿਣ ਲੱਗਾ ਕਿ ਭਰਾਵਾ ਕੋਈ ਗੱਲ ਨਹੀਂ, ਤੈਨੂੰ ਹੀ ਪਕੜਿਆ ਕਰਾਂਗਾ, (ਇਸ ਪ੍ਰਕਾਰ ਇਹ ਦੋ ਤਰ੍ਹਾਂ ਕਰਕੇ ਲਿਖਿਆ ਮਿਲਦਾ ਹੈ) ਇਹ ਤੰਦੂਆ ਬਣ ਕੇ ਹਰੀ ਹਰਿ ਛੇਤ੍ਰ ਵਿਚ ਰਹਿਣ ਲੱਗ ਪਿਆ, ਇਕ ਦਿਨ (ਵੱਡਾ ਭਰਾ) ਹਾਥੀ ਆਪਣੇ ਬੱਚਿਆਂ ਦੇ ਸਮੇਤ ਕਲੋਲਾਂ ਕਰਦਾ ਨਦੀ ਵਿਚ ਆ ਵੜਿਆ, ਉਧਰੋਂ ਤੰਦੂਏ ਨੇ ਆਪਣੀਆਂ ਤਾਰਾਂ ਖਿੰਡਾਈਆਂ ਹੋਈਆਂ ਸਨ, ਹਾਥੀ ਤੰਦੂਏ ਦੇ ਜਾਲ ਵਿਚ ਬੁਰੀ ਤਰ੍ਹਾਂ ਫਸ ਗਿਆ, ਬਿਪਤ ਕਾਲ ਅਜਿਹਾ ਸਮਾਂ ਹੁੰਦਾ ਹੈ ਜਦੋਂ ਆਪਣੇ ਵੀ ਆਪਣਿਆਂ ਦਾ ਸਾਥ ਛੱਡ ਜਾਂਦੇ ਹਨ; ਜੈਸਾ ਕਿ :

**ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥** *(ਅੰਗ ੬੩੪)*

ਇਹੀ ਹਾਲਤ ਹਾਥੀ ਦੀ ਹੋਈ, ਕੁਝ ਸਮਾਂ ਤਾਂ ਪਰਿਵਾਰ ਦੇ ਸੰਬੰਧੀ ਜੰਗਲ ਵਿੱਚੋਂ ਖ਼ੁਰਾਕ ਲਿਆ ਕੇ ਦਿੰਦੇ ਰਹੇ ਪਰ ਹੌਲੀ ਹੌਲੀ ਸਭ ਤਿਆਗ ਗਏ, ਖ਼ੁਰਾਕ ਨਾ ਮਿਲਣ ਦੇ ਕਾਰਨ ਹਾਥੀ ਦਾ ਸਰੀਰ ਕਮਜ਼ੋਰ ਹੋ ਗਿਆ ਜਿਸ ਕਾਰਨ ਤੰਦੂਆ ਹਾਥੀ 'ਤੇ ਭਾਰੂ ਪੈ ਗਿਆ। ਜਦੋਂ ਤੰਦੂਏ ਨੇ ਹਾਥੀ ਨੂੰ ਗਹਿਰੇ ਪਾਣੀ ਵਿਚ ਖਿੱਚਿਆ। ਹਾਥੀ ਨੇ ਹਰ ਪਾਸਿਓਂ ਆਪਣੀ ਜਾਨ ਸੰਕਟ ਵਿਚ ਦੇਖੀ। ਅਜੇ ਡੂੰਘੇ ਪਾਣੀ ਵਿਚ ਡੁੱਬਣ ਵਾਲਾ ਹੀ ਸੀ ਕਿ ਅਚਾਨਕ ਇਕ ਕਮਲ ਪਾਣੀ ਵਿਚ ਤੈਰਦਾ ਇਸ ਨੂੰ ਪ੍ਰਾਪਤ ਹੋਇਆ। ਜਿਸ ਨੂੰ ਸੁੰਡ ਨਾਲ ਚੁੱਕ ਕੇ ਪਰਮਾਤਮਾ ਨੂੰ ਕਮਲ ਦੀ ਭੇਟਾ ਅਰਪਣ ਕਰ ਕੇ ਸਹਾਇਤਾ ਲਈ ਪੁਕਾਰਿਆ। ਜਦੋਂ ਇਹ ਬੇਨਤੀ ਕੀਤੀ ਤਾਂ ਭਗਵਾਨ ਨੇ ਸੁਦਰਸ਼ਨ ਚੱਕਰ ਨਾਲ ਤੰਦੂਏ ਦੀਆਂ ਤੰਦਾਂ ਕੱਟ ਕੇ ਹਾਥੀ ਨੂੰ ਮੁਕਤ ਕੀਤਾ; ਜੈਸਾ ਕਿ :

**ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥** *(ਅੰਗ ੯੮੮)*

# ਮਹਮਾ ਨਾਮ ਕਹਾ ਲਉ ਬਰਨਉ; ਰਾਮ ਕਹਤ ਬੰਧਨ ਤਿਹ ਤੂਟਾ ॥੨॥

ਹੇ ਭਾਈ! ਪਰਮੇਸ਼ਰ ਦੇ ਨਾਮ ਦੀ ਮਹਮਾ = ਵਡਿਆਈ ਕਹਾ = ਕਿਥੋਂ ਕੁ ਲਉ = ਤਕ ਬਰਨਉ = ਵਰਨਣ ਕਰਕੇ ਦੱਸੀਏ, ਜਿਸ ਨੇ ਵੀ ਰਾਮ = ਪਰਮੇਸ਼ਰ ਦਾ ਨਾਮ ਕਹਤ = ਕਥਨ ਕੀਤਾ ਹੈ, ਤਿਹ = ਉਸ ਜੀਵ ਦੇ ਕਰਤਾ ਭੋਗਤਾ ਦੇ ਬੰਧਨ = ਬੰਨ੍ਹਣ ਤੂਟਾ = ਟੁੱਟ ਗਏ ਹਨ **ਵਾ:** ਉਸ ਹਾਥੀ ਦੇ ਤੰਦੂਏ ਦੀਆਂ ਤਾਰਾਂ ਦੇ ਬੰਧਨ ਟੁੱਟ ਗਏ ਸਨ ॥੨॥

# ਅਜਾਮਲੁ ਪਾਪੀ ਜਗੁ ਜਾਨੇ; ਨਿਮਖ ਮਾਹਿ ਨਿਸਤਾਰਾ ॥

ਅਜਾਮਲ ਨਾਮੀ ਪਾਪੀ = ਕੁਕਰਮ ਕਰਨ ਵਾਲੇ ਪੁਰਖ ਨੂੰ ਸਾਰਾ ਜਗੁ = ਸੰਸਾਰ ਜਾਨੇ = ਜਾਣਦਾ ਸੀ, ਪਰੰਤੂ ਇਕ ਨਿਮਖ = ਛਿਨ ਭਾਵ ਅੱਖ ਦੇ ਝਮਕਣ ਜਿਤਨੇ ਸਮੇਂ ਮਾਹਿ = ਵਿਚ ਹੀ ਉਸ ਦਾ ਨਾਮ ਦੇ ਪ੍ਰਤਾਪ ਕਰਕੇ ਨਿਸਤਾਰਾ = ਪਾਰ ਉਤਾਰਾ ਹੋ ਗਿਆ ਸੀ।

**ਸਾਖੀ—ਅਜਾਮਲ ਦੀ :** ਅਜਾਮਲ ਕਾਨਕਬੁਜ ਜਾਤੀ ਦਾ ਬ੍ਰਾਹਮਣ ਸੀ। ਇਸ ਦਾ ਪਿਤਾ ਰਾਜ ਪੰਡਤ ਸੀ। ਪਿਤਾ ਜੀ ਨੇ ਇਸ ਨੂੰ ਗੁਰੂ ਕੋਲ ਵਿੱਦਿਆ ਪੜ੍ਹਨ ਲਈ ਪਾ ਦਿੱਤਾ। ਗੁਰੂ ਜੀ ਦਾ ਆਸ਼ਰਮ ਪਹਾੜ ਵੱਲ ਸੀ ਅਤੇ ਇਸ ਦਾ ਘਰ ਸ਼ਹਿਰ ਦੇ ਦੱਖਣ ਵੱਲ ਸੀ। ਗੁਰੂ ਜੀ ਨੇ ਅਜਾਮਲ ਨੂੰ ਪਹਿਲੇ ਹੀ ਦਿਨ ਤੋਂ ਇਹ ਹਦਾਇਤ ਰੱਖੀ ਸੀ ਕਿ ਵਿੱਦਿਆ ਪੜ੍ਹਨ ਆਉਣ ਤੇ ਜਾਣ ਸਮੇਂ ਸ਼ਹਿਰ ਦੇ ਅੰਦਰਲੇ ਰਸਤੇ ਨੂੰ ਨਹੀਂ ਆਉਣਾ ਅਤੇ ਨਾ ਹੀ ਜਾਣਾ ਹੈ। ਬਾਹਰਲੇ ਰਸਤੇ ਨੂੰ ਘੁੰਮ ਕੇ ਆਉਣਾ ਹੈ। ਇਸ ਨਾਲ ਅਜਾਮਲ ਨੂੰ ਢਾਈ ਮੀਲ ਦਾ ਪੈਂਡਾ ਵਾਧੂ ਤਹਿ ਕਰਨਾ ਪੈਂਦਾ ਸੀ। ਅਜਾਮਲ ਬਾਹਰਲੇ ਰਸਤੇ ਨੂੰ ਆਉਂਦਾ ਤੇ ਪੜ੍ਹਨ ਤੋਂ ਬਾਅਦ ਉਸੇ ਹੀ ਰਸਤੇ ਨੂੰ ਵਾਪਸ ਚਲਾ ਜਾਂਦਾ। ਇਸ ਨੇ ਬਹੁਤ ਸਾਰੇ ਵੇਦ ਸ਼ਾਸਤ੍ਰ ਅਤੇ ਧਰਮ ਗ੍ਰੰਥਾਂ ਦਾ ਅਧਿਐਨ ਕਰ ਲਿਆ। ਇਕ ਦਿਨ ਅਜਾਮਲ ਆਪਣੇ ਗੁਰੂ ਜੀ ਦੇ ਕਥਨਾਂ ਦੀ ਉਲੰਘਣਾ ਕਰ ਕੇ ਸ਼ਹਿਰ ਦੇ ਵਿਚਕਾਰਲੇ ਰਸਤੇ ਤੋਂ ਚੱਲ ਪਿਆ। ਇਸ ਰਸਤੇ ਉਪਰ ਵੇਸ਼ਵਾਵਾਂ ਦੇ ਕੋਠੇ ਪੈਂਦੇ ਸਨ। ਅਜਾਮਲ ਚੜ੍ਹਦੀ ਜਵਾਨੀ ਅਤੇ ਵੇਸ਼ਵਾ ਦੀ ਸੁੰਦਰਤਾ ਤੇ ਕਾਮ ਵਾਸ਼ਨਾਵਾਂ ਵਾਲੇ ਹਾਵ-ਭਾਵਾਂ ਨੇ ਅਜਾਮਲ ਨੂੰ ਪੂਰੀ ਤਰ੍ਹਾਂ ਵੇਸ਼ਵਾ ਦਾ ਹੀ ਬਣਾ ਦਿੱਤਾ। ਉਹ ਉਸ ਸਮੇਂ ਤੋਂ ਵੇਸਵਾ ਦੇ ਦੁਆਰੇ 'ਤੇ ਜਾਣ ਲੱਗ ਗਿਆ ਅਤੇ ਗੁਰੂ ਆਸ਼ਰਮ ਜਾਣਾ ਛੱਡ ਦਿੱਤਾ ਭਾਵੇਂ ਘਰ ਵਿਚ ਅਜਾਮਲ ਦੀ ਵਿਆਹੁਤਾ ਪਤਨੀ ਵੀ ਸੀ। ਪਰੰਤੂ ਵੇਸ਼ਵਾ ਦੀ ਸੁੰਦਰਤਾ ਅਤੇ ਚੰਚਲਤਾ ਨੇ ਅਜਾਮਲ ਨੂੰ ਸ਼ਾਦੀ ਕਰਵਾਉਣ ਸਮੇਂ ਕੀਤੇ ਸਾਰੇ ਵਾਅਦੇ ਭੁਲਾ ਦਿੱਤੇ। ਰਾਜੇ ਨੂੰ ਅਜਾਮਲ ਦੇ ਵੇਸ਼ਵਾ ਗਾਮੀ ਹੋਣ ਦੀ ਖ਼ਬਰ ਮਿਲ ਚੁੱਕੀ ਸੀ। ਰਾਜੇ ਨੇ ਅਜਾਮਲ ਦੀ ਸਾਰੀ ਜਾਇਦਾਦ ਇਸ ਦੀ ਵਿਆਹੁਤਾ ਪਤਨੀ ਨੂੰ ਦੇ ਕੇ ਅਜਾਮਲ ਅਤੇ ਵੇਸ਼ਵਾ ਨੂੰ ਸ਼ਹਿਰੋਂ ਬਾਹਰ ਕੱਢ ਦਿੱਤਾ। ਇਹ ਦੋਵੇਂ ਜਣੇ ਝੌਂਪੜੀ ਬਣਾ ਕੇ ਜੰਗਲ ਵਿਚ ਰਹਿਣ ਲੱਗ ਪਏ ਅਤੇ ਪੇਟ ਭਰਨ ਦੇ ਲਈ ਅਜਾਮਲ ਨੇ ਛੋਟੇ ਮੋਟੇ ਪੰਛੀਆਂ ਦਾ ਸ਼ਿਕਾਰ ਕਰਨਾ ਸ਼ੁਰੂ ਕਰ ਦਿੱਤਾ, ਜਿਸ ਕਾਰਨ ਲੋਕੀਂ ਉਸ ਨੂੰ ਅਜਾਮਲ ਪਾਪੀ ਕਹਿਣ ਲੱਗ ਪਏ। ਇਸ ਤਰ੍ਹਾਂ ਸਮਾਂ ਬੀਤਦਾ ਗਿਆ ਅਤੇ ਇਨ੍ਹਾਂ ਦੇ ਘਰ ਛੇ ਪੁੱਤਰਾਂ ਨੇ ਜਨਮ ਲਿਆ। ਅਜਾਮਲ ਪਰਿਵਾਰ ਦੀ ਪਰਵਰਿਸ਼ ਲਈ ਸਾਰਾ ਦਿਨ ਚਿੜੀਆਂ ਆਦਿ ਦਾ ਸ਼ਿਕਾਰ ਖੇਡਦਾ ਰਹਿੰਦਾ। ਇਨ੍ਹਾਂ ਪੰਛੀਆਂ ਦਾ ਮਾਸ ਭੁੰਨ ਕੇ ਆਪਣਾ ਅਤੇ ਆਪਣੇ ਪਰਿਵਾਰ ਦਾ ਪੇਟ ਭਰਦਾ। ਹੁਣ ਸਾਰੇ ਇਲਾਕੇ ਅੰਦਰ ਉਹ ਅਜਾਮਲ ਪਾਪੀ ਕਰਕੇ ਜਾਣਿਆ ਜਾਣ ਲੱਗਾ ਸੀ। ਇਕ ਦਿਨ ਸਿਆਲ ਦੀ ਝੜੀ ਲੱਗੀ ਹੋਈ ਸੀ, ਸੰਧਿਆ ਵੇਲੇ ਦੋ ਸਾਧੂ ਇਸ ਦੀ ਝੌਂਪੜੀ ਕੋਲ ਆਏ, ਅਜਾਮਲ ਘਰ ਨਹੀਂ ਸੀ, ਵੇਸ਼ਵਾ ਨੇ ਉਨ੍ਹਾਂ ਸਾਧੂਆਂ ਦਾ ਸਨਮਾਨ ਕੀਤਾ। ਵੇਸ਼ਵਾ ਦਾ ਮਨ ਸਾਧੂਆਂ ਦੇ ਦਰਸ਼ਨ ਕਰਕੇ ਸ਼ਾਂਤ ਹੋ ਗਿਆ। ਆਪਣੇ ਪਾਸ ਵਾਲੀ ਝੌਂਪੜੀ ਵਿਚ ਉਨ੍ਹਾਂ ਨੂੰ ਠਹਿਰਾ ਦਿੱਤਾ। ਗਰਮ ਪਾਣੀ ਨਾਲ ਉਨ੍ਹਾਂ ਦੇ ਹੱਥ ਪੈਰ ਧੁਆਏ। ਇਤਨੇ ਨੂੰ ਅਜਾਮਲ ਵੀ ਆ ਗਿਆ। ਵੇਸ਼ਵਾ ਨੇ ਕਿਹਾ ਕਿ ਅੱਜ ਆਪਾਂ ਘਰੇ ਮਾਸ ਨਹੀਂ ਰਿੰਨ੍ਹਣਾ ਕਿਉਂਕਿ ਅੱਜ ਘਰੇ ਸੰਤ ਆਏ ਹੋਏ ਹਨ, ਇਨ੍ਹਾਂ ਪੰਛੀਆਂ ਨੂੰ ਕਿਸੇ ਹੋਰ ਨੂੰ ਦੇ ਦੇਵੋ। ਅਜਾਮਲ ਨੇ ਉਵੇਂ ਹੀ ਕੀਤਾ ਅਤੇ ਹੱਥ ਪੈਰ ਧੋ ਕੇ ਸੰਤਾਂ ਦੇ ਚਰਨੀਂ ਢਹਿ ਪਿਆ ਅਤੇ ਰੋ ਰੋ ਕੇ ਆਪਣੇ ਕੀਤੇ ਗੁਨਾਹਾਂ ਦੀ ਖਿਮਾ ਮੰਗਣ ਲੱਗਾ। ਫਿਰ ਉਨ੍ਹਾਂ ਨੇ ਸੰਤਾਂ ਨੂੰ ਭੁੱਜੇ ਹੋਏ ਛੋਲੇ ਖੁਆ ਕੇ ਆਰਾਮ ਕਰਨ ਲਈ ਕਿਹਾ। ਦੂਜੇ ਦਿਨ ਅਜਾਮਲ ਨੇ ਸਾਰੀ ਕਥਾ ਸੰਤਾਂ ਨੂੰ ਸੁਣਾਈ। ਆਪਣੇ ਜੀਵਨ ਦੇ ਉਧਾਰ ਲਈ ਬੇਨਤੀ ਕੀਤੀ। ਸੰਤਾਂ ਨੇ ਇਸ ਦੇ ਘਰ ਜੁ ਰਾਤ ਕੱਟੀ ਸੀ ਅਤੇ ਅੰਨ ਦਾਣਾ ਛਕਿਆ ਸੀ ਜਿਸ ਕਰਕੇ ਉਨ੍ਹਾਂ ਦਾ ਉਧਾਰ ਕਰਨਾ ਚਾਹੁੰਦੇ ਸਨ ਜਾਂ ਇਉਂ ਜਾਣ ਲਉ ਕਿ ਅਜਾਮਲ ਦੇ ਚੰਗੇ ਭਾਗ ਜਾਗ ਪਏ ਸਨ ਕਿ ਪੂਰੇ ਸੰਤਾਂ ਦਾ ਮਿਲਾਪ ਹੋ ਗਿਆ ਸੀ; ਜੈਸਾ ਕਿ :

**ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥** *(ਅੰਗ ੨੦੪)*

ਸੰਤਾਂ ਨੇ ਚੱਲਣ ਤੋਂ ਪਹਿਲਾਂ ਇਨ੍ਹਾਂ ਨੂੰ ਸਮਝਾਇਆ ਕਿ ਤੁਹਾਡੇ ਘਰ ਜੋ ਪੁੱਤਰ ਪੈਦਾ ਹੋਵੇਗਾ, ਉਸ ਦਾ ਨਾਮ ਨਾਰਾਇਣ ਰੱਖ ਦੇਣਾ ਅਤੇ ਪ੍ਰਭੂ ਤੁਹਾਡਾ ਭਲਾ ਕਰੇਗਾ। ਇਹ ਕਹਿ ਕੇ ਸੰਤ ਚੱਲ ਪਏ। ਸਮਾਂ ਆਉਣ 'ਤੇ ਇਨ੍ਹਾਂ ਦੇ ਘਰ ਪੁੱਤਰ ਨੇ ਜਨਮ ਲਿਆ। ਉਸ ਦਾ ਨਾਮ ਨਾਰਾਇਣ ਰੱਖਿਆ ਗਿਆ। ਇਹ ਦੋਵੇਂ ਜੀਅ ਹਰ ਸਮੇਂ ਪੁੱਤਰ ਨਾਰਾਇਣ ਨਾਲ ਪਰਚੇ ਰਹਿੰਦੇ। ਅਜਾਮਲ ਦਾ ਅੰਤ ਸਮਾਂ ਆ ਪਹੁੰਚਾ, ਜਮਦੂਤ ਉਸ ਦੀ ਜਿੰਦ ਕੱਢਣ ਲਈ ਆਏ। ਅਜਾਮਲ ਆਪਣੇ ਪੁੱਤਰ ਨਾਰਾਇਣ ਨੂੰ ਅਵਾਜ਼ਾਂ ਮਾਰਨ ਲੱਗ ਪਿਆ ਕਿ ਪੁੱਤਰ ਨਾਰਾਇਣ ਮੈਨੂੰ ਇਨ੍ਹਾਂ ਜਮਦੂਤਾਂ ਕੋਲੋਂ ਬਚਾ ਲੈ। ਇਹ ਸੁਣ ਕੇ ਜਮਦੂਤ ਡਰ ਗਏ ਕਿ ਨਾਰਾਇਣ ਦਾ ਨਾਮ ਲੈਣ ਵਾਲੇ ਨੂੰ ਅਸੀਂ ਕਿਵੇਂ ਲਿਜਾ ਸਕਦੇ ਹਾਂ। ਉਸੇ ਵੇਲੇ ਰਾਮਗਣ ਆ ਗਏ ਅਤੇ ਅਜਾਮਲ ਦੀ ਜੀਵ ਆਤਮਾ ਨੂੰ ਬਿਬਾਣ ਵਿਚ ਸਵਾਰ ਕਰ ਲਿਆ ਤਾਂ ਜਮਦੂਤਾਂ ਨੇ ਕਿਹਾ ਕਿ ਹੇ ਰਾਮਗਣੋ! ਇਹ ਤਾਂ ਬਹੁਤ ਵੱਡਾ ਪਾਪੀ ਹੈ। ਤੁਸੀਂ ਇਸ ਨੂੰ ਕਿਥੇ ਲਈ ਜਾ ਰਹੇ ਹੋ? ਤਾਂ ਰਾਮਗਣਾਂ ਨੇ ਉੱਤਰ ਦਿੱਤਾ ਕਿ ਇਹ ਪਾਪੀ ਸੀ ਪਰੰਤੂ ਅੰਤ ਸਮੇਂ ਇਸ ਨੇ ਨਾਰਾਇਣ ਨੂੰ ਪੁਕਾਰਿਆ ਹੈ ਇਸ ਲਈ ਹੇ ਜਮਦੂਤੋ! ਹੁਣ ਸਾਡੇ ਨਾਲ ਇਹ ਬੈਕੁੰਠ ਧਾਮ ਜਾ ਰਿਹਾ ਹੈ। ਇਸ ਪ੍ਰਕਾਰ ਭਾਵੇਂ ਪੁੱਤਰ ਦਾ ਨਾਮ ਰੱਖਿਆ ਹੋਣ ਕਾਰਨ ਹੀ ਪ੍ਰਭੂ ਦਾ ਨਾਮ ਲਿਆ ਪਰੰਤੂ ਅਜਾਮਲ ਜਮਾਂ ਦੇ ਨਾਲ ਨਹੀਂ ਗਿਆ ਸਗੋਂ ਬੈਕੁੰਠ ਦਾ ਵਾਸੀ ਬਣ ਗਿਆ। ਅਜਾਮਲ ਨੇ ਮਹਾਂਪੁਰਸ਼ਾਂ ਦਾ ਬਚਨ ਮੰਨ ਕੇ ਪਰਮਾਤਮਾ ਦੇ ਨਾਮ 'ਤੇ ਆਪਣੇ ਪੁੱਤਰ ਦਾ ਨਾਮ ਰੱਖਿਆ ਸੀ। ਇਹ ਨਾਮ ਦੀ ਮਹਿਮਾ ਹੈ ਕਿ ਅਜਾਮਲ ਜਮਾਂ ਦੇ ਦੇਸ਼ ਨੂੰ ਨਹੀਂ ਗਿਆ। ਭਾਈ ਗੁਰਦਾਸ ਜੀ ਅਜਾਮਲ ਦੇ ਪ੍ਰਸੰਗ ਨੂੰ ਇਸ ਪ੍ਰਕਾਰ ਲਿਖਦੇ ਹਨ:

**ਪਤਿਤੁ ਅਜਾਮਲ ਪਾਪੁ ਕਰਿ ਜਾਇ ਕਲਾਵਤਣੀ ਦੇ ਰਹਿਆ।**
**ਗੁਰੁ ਤੇ ਬੇਮੁਖ ਹੋਇ ਕੈ ਪਾਪ ਕਮਾਵੈ ਦੁਰਮਤਿ ਦਹਿਆ।**
**ਬਿਰਥਾ ਜਨਮੁ ਗਵਾਇਆ ਭਵਜਲ ਅੰਦਰਿ ਫਿਰਦਾ ਵਹਿਆ।**
**ਛਿਅ ਪੁਤ ਜਾਏ ਵੇਸੁਆ ਪਾਪਾਂ ਦੇ ਫਲ ਇਛੇ ਲਹਿਆ।**
**ਪੁਤੁ ਉਪੰਨਾਂ ਸਤਵਾਂ ਨਾਉ ਧਰਣ ਨੋ ਚਿਤਿ ਉਮਹਿਆ।**
**ਗੁਰੂ ਦੁਆਰੈ ਜਾਇ ਕੈ ਗੁਰਮੁਖਿ ਨਾਉ ਨਰਾਇਣੁ ਕਹਿਆ।**
**ਅੰਤਕਾਲ ਜਮਦੂਤ ਵੇਖਿ ਪੁਤ ਨਰਾਇਣੁ ਬੋਲੈ ਛਹਿਆ।**
**ਜਮਗਣ ਮਾਰੇ ਹਰਿ ਜਨਾਂ ਗਇਆ ਸੁਰਗ ਜਮੁ ਡੰਡ ਨ ਸਹਿਆ।**
**ਨਾਇ ਲਏ ਦੁਖੁ ਡੇਰਾ ਢਹਿਆ ॥੨੦॥੧੦॥** *(ਭਾਈ ਗੁਰਦਾਸ ਜੀ ਵਾਰ ੧੦, ਪਉੜੀ ੨੦)*

## ਨਾਨਕ ਕਹਤ ਚੇਤ ਚਿੰਤਾਮਨਿ; ਤੈ ਭੀ ਉਤਰਹਿ ਪਾਰਾ ॥੩॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸਾਰੀਆਂ ਮਨ ਦੀਆਂ ਚਿਤਵਣੀਆਂ ਪੂਰੀਆਂ ਕਰਨ ਵਾਲੇ ਚਿੰਤਾਮਨਿ ਪਰਮੇਸ਼ਰ ਦਾ ਨਾਮ ਚੇਤ = ਯਾਦ ਕਰਿਆ ਕਰ ਤਾਂ ਤੈ = ਤੂੰ ਭੀ = ਵੀ ਸੰਸਾਰ-ਸਮੁੰਦਰ ਤੋਂ ਪਾਰ ਉਤਰਹਿ = ਉਤਰ ਜਾਏਂਗਾ ਭਾਵ ਮੁਕਤੀ ਰੂਪ ਕਿਨਾਰੇ 'ਤੇ ਪਹੁੰਚ ਜਾਵੇਂਗਾ ॥੩॥੪॥

ਫੇਰ ਸਤਿਗੁਰਾਂ ਨੂੰ ਖਟ ਦਰਸ਼ਨੀ (ਸਾਧੂਆਂ) ਨੇ ਕੁਝ ਪ੍ਰਸ਼ਨ ਕੀਤੇ, ਸਤਿਗੁਰੂ ਜੀ ਆਪ ਹੀ ਪਹਿਲਾਂ ਉਨ੍ਹਾਂ ਵੱਲੋਂ ਕੀਤੇ ਪ੍ਰਸ਼ਨਾਂ ਨੂੰ ਕਥਨ ਕਰਕੇ ਫੇਰ ਉੱਤਰ ਦੇਣਗੇ।

## ਸੋਰਠਿ ਮਹਲਾ ੯ ॥
## ਪ੍ਰਾਨੀ; ਕਉਨੁ ਉਪਾਉ ਕਰੈ ॥

ਹੇ ਸਤਿਗੁਰੂ ਜੀ! ਪ੍ਰਾਨੀ = ਜੀਵ ਆਪਣੇ ਉਧਾਰ ਵਾਸਤੇ ਕਉਨੁ = ਕਿਹੜਾ ਉਪਾਉ = ਯਤਨ ਕਰੈ = ਕਰੇ?

## ਜਾ ਤੇ ਭਗਤਿ ਰਾਮ ਕੀ ਪਾਵੈ; ਜਮ ਕੋ ਤ੍ਰਾਸੁ ਹਰੈ ॥੧॥ਰਹਾਉ॥

ਜਾ = ਜਿਸ ਯਤਨ 'ਤੇ ਰਾਮ = ਪਰਮੇਸ਼ਰ ਕੀ = ਦੀ ਪ੍ਰੇਮਾ-ਭਗਤੀ ਪਾਵੈ = ਪਾਉਣਾ ਕਰੀਏ ਤੇ ਜਮ = ਜਮਾਂ ਕੋ = ਦਾ ਤ੍ਰਾਸ = ਡਰ ਹਰੈ = ਦੂਰ ਹੋ ਜਾਵੇ ॥੧॥ਰਹਾਉ॥

## ਕਉਨੁ ਕਰਮ ਬਿਦਿਆ ਕਹੁ ਕੈਸੀ; ਧਰਮੁ ਕਉਨੁ ਫੁਨਿ ਕਰਈ ॥

ਹੇ ਸਤਿਗੁਰੂ ਜੀ! ਨਿੱਤ, ਨਮਿੱਤ, ਪ੍ਰਾਸ਼ਚਿਤ, ਕਾਮਕ, ਨਖਿੱਧ ਆਦਿਕ ਪੰਜਾਂ ਕੰਮਾਂ ਵਿੱਚੋਂ ਕਉਨੁ = ਕਿਹੜਾ ਕਰਮ ਕਰਨਾ ਚਾਹੀਦਾ ਹੈ? ਨ੍ਰਿਤਕ, ਨਾਟਕ, ਗਾਉਣ ਵਜਾਉਣ ਆਦਿ ਵਿੱਦਿਆ ਵਿੱਚੋਂ ਕਹੁ = ਦੱਸੋ ਕੈਸੀ = ਕਿਹੋ ਜਿਹੀ ਬਿਦਿਆ = ਵਿੱਦਿਆ ਪੜ੍ਹਨੀ ਚਾਹੀਦੀ ਹੈ? ਫੁਨਿ = ਅਤੇ (**ਵਾ:** ਫੇਰ) ਜੀਵ ਕਉਨੁ = ਕਿਹੜਾ ਧਰਮ ਕਰਈ = ਕਰੇ **ਵਾ:** ਸਤਿਜੁਗ ਦੇ ਲੋਕਾਂ, ਤ੍ਰੇਤੇ ਦੇ ਲੋਕਾਂ ਦੁਆਪਰ ਦੇ ਲੋਕਾਂ ਜਾਂ ਕਲਿਜੁਗ ਦੇ ਲੋਕਾਂ ਅਨੁਸਾਰ ਯੱਗ ਆਦਿਕ ਤੇ ਕਿਹੜੇ ਧਰਮ = ਸ਼ੁਭ ਕਰਮ ਕਰਨੇ ਚਾਹੀਦੇ ਹਨ?

## ਕਉਨੁ ਨਾਮੁ ਗੁਰ ਜਾ ਕੈ ਸਿਮਰੈ; ਭਵ ਸਾਗਰ ਕਉ ਤਰਈ ॥੧॥

ਹੇ ਸਤਿਗੁਰੂ ਜੀ! ਉਹ ਕਉਨੁ = ਕਿਹੜਾ ਨਾਮੁ ਗੁਰ = ਵੱਡਾ ਹੈ, ਜਾ = ਜਿਸ ਕੈ = ਦੇ ਸਿਮਰੈ = ਸਿਮਰਨ ਕਰਕੇ ਜੀਵ ਭਵਸਾਗਰ = ਸੰਸਾਰ-ਸਮੁੰਦਰ ਕਉ = ਨੂੰ ਤਰਈ = ਤਰ ਜਾਵੇ ?॥੧॥

## ਕਲ ਮੈ ਏਕੁ ਨਾਮੁ ਕਿਰਪਾ ਨਿਧਿ; ਜਾਹਿ ਜਪੈ ਗਤਿ ਪਾਵੈ ॥

ਹੇ ਭਾਈ! ਕਲ = ਕਲਿਜੁਗ ਮੈ = ਵਿਚ ਏਕੁ = ਇਕ ਕਿਰਪਾ = ਦਇਆ ਦੇ ਨਿਧਿ = ਸਮੁੰਦਰ ਪਰਮੇਸ਼ਰ ਦਾ ਨਾਮ ਹੀ **ਵਾ:** ਇਕ (ੴ) ਨਾਮ ਹੀ ਸ਼ਿਰੋਮਣੀ ਹੈ, ਜਹਿ = ਜਿਸ (ੴ) ਪਰਮੇਸ਼ਰ ਦੇ ਨਾਮ ਜਪੈ = ਜਪਣੇ ਕਰਕੇ ਜੀਵ ਗਤਿ = ਮੁਕਤੀ ਨੂੰ **ਵਾ:** ਸਰੂਪ ਦੀ ਪ੍ਰਾਪਤੀ ਪਾਵੈ = ਪਾ ਸਕਦਾ ਹੈ।

## ਅਉਰ ਧਰਮ ਤਾ ਕੈ ਸਮ ਨਾਹਨਿ; ਇਹ ਬਿਧਿ ਬੇਦੁ ਬਤਾਵੈ ॥੨॥

ਤਾ ਅਉਰ = ਹੋਰ ਕੋਈ ਨਿੱਤ, ਨਮਿੱਤ ਆਦਿ ਕਰਮ, ਨ੍ਰਿਤਕਾਰੀ, ਨਾਟਕ, ਅੱਖਰਾਂ ਵਰਨਣ ਰੂਪ ਵਿੱਦਿਆ ਆਦਿ, ਜਾਂ ਯੱਗ ਆਦਿਕ ਧਰਮ = ਪੁੰਨ ਕਰਮ ਤਾ = ਤਿਸ ਨਾਮ ਕੈ = ਦੇ ਸਮਿ = ਬਰਾਬਰ ਨਾਹਨਿ = ਨਹੀਂ ਹਨ।

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਇਸ ਵਿਧੀ ਨੂੰ ਆਪ ਹੀ ਕਹਿੰਦੇ ਹੋ ਕਿ ਵੇਦ ਵੀ ਕਹਿੰਦੇ ਹਨ?*

***ਉੱਤਰ :*** ਹੇ ਭਾਈ! ਇਸ ਬਿਧਿ = ਜੁਗਤ ਨੂੰ ਵੇਦ ਵੀ ਬਤਾਵੈ = ਦੱਸਦਾ ਹੈ, ਕਿ ਕਲਿਜੁਗ ਦੇ ਅੰਦਰ ਪਰਮੇਸ਼ਰ ਦੇ ਨਾਮ ਬਰਾਬਰ ਹੋਰ ਕੋਈ ਵਸਤੂ ਨਹੀਂ ਹੈ, ਭਾਵ ਸਭ ਤੋਂ ਸ਼ਿਰੋਮਣੀ ਪਰਮੇਸ਼ਰ ਦਾ ਨਾਮ ਹੀ ਹੈ ॥੨॥

***ਪ੍ਰਸ਼ਨ :*** *ਪਰਮੇਸ਼ਰ ਦਾ ਸਰੂਪ ਕਿਹੋ ਜਿਹਾ ਹੈ?*

***ਉੱਤਰ :***

## ਸੁਖੁ ਦੁਖੁ ਰਹਤ ਸਦਾ ਨਿਰਲੇਪੀ; ਜਾ ਕਉ ਕਹਤ ਗੁਸਾਈ ॥

ਜਾ = ਜਿਸ ਪਰਮੇਸ਼ਰ ਕਉ = ਨੂੰ ਗੁਸਾਈ (ਗੁ + ਸਾਈ) ਗੁ = ਪ੍ਰਿਥਵੀ ਦਾ ਸਾਈ = ਮਾਲਕ ਕਹਤ = ਕਹੀਦਾ ਹੈ ਅਤੇ ਜੋ ਵਿਸ਼ੇ ਸੁਖ ਤੋਂ, ਅਗਿਆਨ ਦੇ ਦੁਖ ਤੋਂ ਰਹਿਤ ਤੇ ਸਦਾ = ਹਮੇਸ਼ਾ ਮਾਇਆ ਦੇ ਮੋਹ ਤੋਂ ਨਿਰਲੇਪੀ = ਅਸੰਗ ਰਹਤ = ਰਹਿੰਦਾ ਹੈ, ਉਸ ਦਾ ਜਿਹੋ ਜਿਹਾ ਅਸਚਰਜ ਸਰੂਪ ਹੈ।

## ਸੋ ਤੁਮ ਹੀ ਮਹਿ ਬਸੈ ਨਿਰੰਤਰਿ; ਨਾਨਕ ਦਰਪਨਿ ਨਿਆਈ ॥੩॥੫॥

ਸੋ = ਉਹ ਪ੍ਰਕਿਰਤੀ ਦਾ ਆਸਰਾ, ਇੰਦਰੀਆਂ ਦਾ ਪ੍ਰਕਾਸ਼ਕ ਵਾਹਿਗੁਰੂ ਤੁਮ = ਤੇਰੇ ਹਿਰਦੇ ਦੇ ਅੰਦਰ ਹੀ ਨਿਰੰਤਰਿ = ਇਕ-ਰਸ ਬਸੈ = ਵੱਸ ਰਿਹਾ ਹੈ, ਜਿਵੇਂ ਦਰਪਨਿ = ਸ਼ੀਸ਼ੇ ਵਿਚ ਮੂੰਹ ਦਿਸਦਾ ਹੈ **ਵਾ:** ਪ੍ਰਤੀਬਿੰਬ ਵੱਸਦਾ ਹੈ, ਇਉਂ ਪ੍ਰਤੀਬਿੰਬ ਨਿਆਈ = ਵਾਂਗ ਅਨੰਦ ਸਰੂਪ ਪਰਮੇਸ਼ਰ ਦਾ ਪ੍ਰਤੀਬਿੰਬ ਤੇਰੇ ਹਿਰਦੇ ਅੰਦਰ ਪੈ ਰਿਹਾ ਹੈ **ਵਾ:** ਅੰਤਹਕਰਣ ਰੂਪੀ ਸ਼ੀਸ਼ੇ ਨੂੰ ਗਿਆਨ ਰੂਪੀ ਸੁਆਹ ਨਾਲ ਮਾਂਜ ਕੇ ਸਰੂਪ ਰੂਪੀ ਮੁਖੜਾ ਦੇਖਣਾ ਕਰ।

ਜਿਵੇਂ ਜੜ੍ਹ ਪਦਾਰਥਾਂ ਵਿਚ ਰੂਪ ਕਰਕੇ ਪ੍ਰਤੀਤ ਹੋ ਰਿਹਾ ਹੈ। ਇਸੇ ਪ੍ਰਕਾਰ ਅੰਤਹਕਰਣ ਵਿਚ ਸਤੋਅੰਸ਼ ਕਰਕੇ ਪ੍ਰਤੀਬਿੰਬ (ਅਕਸ) ਰੂਪ ਹੋ ਕੇ ਵਰਤ ਰਿਹਾ ਹੈ, ਜਾਂ ਜਿਵੇਂ ਆਰਸੀ ਸ਼ੀਸ਼ੇ ਵਿਚ ਇਹ ਗੁਣ ਹੈ ਉਸ ਵਿਚ ਨਾਲੇ ਤਾਂ ਸੂਰਜ ਦਾ ਪ੍ਰਤੀਬਿੰਬ ਪੈਂਦਾ ਹੈ ਨਾਲੇ ਧੁੱਪ ਪੈਂਦੀ ਹੈ, ਤੇ ਨਾਲੇ ਅਗਨੀ ਵੀ ਵਿੱਚੋਂ ਹੀ ਪੈਦਾ ਹੁੰਦੀ ਹੈ। ਇਸੇ ਪ੍ਰਕਾਰ ਆਰਸੀ ਸ਼ੀਸ਼ੇ ਦੀ ਨਿਆਈਂ ਮਹਾਤਮਾ ਜਨਾਂ ਦੇ ਹਿਰਦੇ ਅੰਦਰ ਪ੍ਰਤੀਬਿੰਬ ਦੀ ਨਿਆਈਂ ਚੇਤਨ ਪ੍ਰਤੀਤ ਹੁੰਦਾ ਹੈ, ਨਾਲੇ ਧੁੱਪ ਦੀ ਨਿਆਈਂ ਸਤ ਸਰੂਪ ਪ੍ਰਤੀਤ ਹੁੰਦਾ ਹੈ ਅਤੇ ਅਗਨੀ ਦੀ ਨਿਆਈਂ ਹਿਰਦੇ ਦੇ ਅੰਦਰ ਅਨੰਦ ਸਰੂਪ ਪ੍ਰਗਟ ਹੋਣ ਵਾਲਾ ਹੈ ਜੋ ਅਗਿਆਨ ਆਦਿ ਕੂੜੇ ਕਚਰੇ ਨੂੰ ਨਾਸ਼ ਕਰਨ ਵਾਲਾ ਹੈ। ਜਿਵੇਂ ਤਿੰਨ ਪ੍ਰਕਾਰ ਦੇ ਸ਼ੀਸ਼ੇ ਹੁੰਦੇ ਹਨ, ਇਕ ਤਾਂ ਤਸਵੀਰ ਲਾਹੁਣ ਵਾਲਾ, ਦੂਸਰਾ ਸ਼ੁੱਧ ਸ਼ੀਸ਼ੇ ਵਿਚ ਜਿੰਨਾ ਚਿਰ ਮੂੰਹ ਵੇਖੀਏ ਉਤਨਾ ਚਿਰ ਦਿਸਦਾ ਹੈ, ਤੀਸਰਾ ਇਕ ਮੋਟਾ ਸ਼ੀਸ਼ਾ ਹੁੰਦਾ ਹੈ, ਜਿਸ ਵਿਚ ਉੱਕਾ ਹੀ ਨਹੀਂ ਦਿਸਦਾ।

(ੳ) ਇਸੇ ਪ੍ਰਕਾਰ ਅਗਿਆਨੀ ਪੁਰਖਾਂ ਦੇ ਹਿਰਦੇ ਤਸਵੀਰ ਲਾਹੁਣ ਵਾਲੇ ਸ਼ੀਸ਼ੇ ਦੀ ਨਿਆਈਂ ਹੁੰਦੇ ਹਨ। ਕਿਸੇ ਪਦਾਰਥ ਦੀ ਤਸਵੀਰ ਆਪਣੇ ਹਿਰਦੇ ਵਿਚ ਖਿੱਚ ਲੈਂਦੇ ਹਨ ਭਾਵ ਕਿਸੇ ਪਦਾਰਥ ਨੂੰ ਵੇਖਦੇ ਹਨ ਤਾਂ ਆਪਣੇ ਹਿਰਦੇ ਅੰਦਰ ਉੱਕਰ ਲੈਂਦੇ ਹਨ। ਜੋ ਕਈ ਜਨਮਾਂ ਤਕ ਅੰਤਹਕਰਣ ਵਿਚ ਉੱਕਰੀ ਹੋਈ ਤਸਵੀਰ ਜਾਂਦੀ ਨਹੀਂ ਭਾਵ ਅਭਿਆਸ ਕਰੇ ਤੋਂ ਬਗ਼ੈਰ ਮਿਟਦੀ ਨਹੀਂ।

(ਅ) ਇਸੇ ਪ੍ਰਕਾਰ ਜੀਵਨ ਮੁਕਤ ਪੁਰਖਾਂ ਦਾ, ਬ੍ਰਹਮ ਬੇਤਿਆਂ ਦਾ ਹਿਰਦਾ ਸ਼ੁਧ ਸ਼ੀਸ਼ੇ ਦੀ ਨਿਆਈਂ ਹੁੰਦਾ ਹੈ, ਜਿਤਨਾ ਚਿਰ ਪਦਾਰਥ ਦਿਸਦਾ ਹੈ ਉਤਨਾ ਚਿਰ ਥੋੜ੍ਹਾ ਬਹੁਤ ਚੇਤੇ ਰੱਖਦੇ ਹਨ, ਬਾਅਦ ਵਿਚ ਕੋਈ ਚੇਤਾ ਨਹੀਂ ਰਹਿੰਦਾ। ਉਹ ਨਿਰਲੇਪ ਆਪਣੀ ਆਤਮਾ ਨੂੰ ਵੇਖਦੇ ਹਨ ਭਾਵ ਪ੍ਰਤੀਬਿੰਬ ਪੁਣੇ ਦਾ ਬਾਧ ਕਰਕੇ ਬਿੰਬੀ ਰੂਪ ਨੂੰ ਵੇਖਦੇ ਹਨ।

(ੲ) ਇਸੇ ਪ੍ਰਕਾਰ ਬਿਦੇਹ ਮੁਕਤ ਮੋਟੇ ਸ਼ੀਸ਼ੇ ਦੀ ਨਿਆਈਂ ਹੁੰਦੇ ਹਨ, ਜਿਨ੍ਹਾਂ ਦੇ ਅੰਤਹਕਰਣ ਵਿਚ ਆਪਣੇ ਸਰੂਪ ਤੋਂ ਬਗ਼ੈਰ ਹੋਰ ਕੋਈ ਪ੍ਰਤੀਤੀ ਹੀ ਨਹੀਂ ਹੁੰਦੀ।

## ਸੋਰਠਿ ਮਹਲਾ ੯ ॥ ਮਾਈ; ਮੈ ਕਿਹਿ ਬਿਧਿ ਲਖਉ ਗੁਸਾਈ ॥

ਹੇ ਮਾਈ = ਮਾਤਾ ਪਿਤਾ ਰੂਪ ਸੰਤ ਜਨੋਂ ! ਮੈ ਕਿਹਿ = ਕਿਸ ਬਿਧਿ = ਪ੍ਰਕਾਰ ਗੁਸਾਈ (ਗੁ + ਸਾਈ) ਗੁ = ਪ੍ਰਿਥਵੀ ਦੇ ਸਾਈ = ਮਾਲਕ ਪਰਮੇਸ਼ਰ ਨੂੰ ਲਖਉ = ਲੱਖਣਾ ਕਰਾਂ, ਜਾਨਣਾ ਕਰਾਂ।

## ਮਹਾ ਮੋਹ ਅਗਿਆਨਿ ਤਿਮਰਿ; ਮੋ ਮਨੁ ਰਹਿਓ ਉਰਝਾਈ ॥੧॥ਰਹਾਉ॥

ਅਗਿਆਨ ਦੀ ਅਵਰਨ ਸ਼ਕਤੀ ਤੇ ਵਿਖੇਪ ਸ਼ਕਤੀ ਰੂਪੀ ਤਿਮਰਿ = ਹਨੇਰੇ ਕਰਕੇ ਮਹਾ = ਬਹੁਤਾ ਪਦਾਰਥਾਂ ਦਾ ਮੋਹ = ਸਨੇਹ ਹੋ ਰਿਹਾ ਹੈ, ਜਿਸ ਕਰਕੇ ਮੋ = ਮੇਰਾ ਮਨ = ਚਿਤ ਪਦਾਰਥਾਂ ਦੇ ਮੋਹ ਵਿਚ ਹੀ ਉਰਝਾਈ = ਉਲਝ ਰਿਹਾ ਹੈ ॥੧॥ਰਹਾਉ॥

## ਸਗਲ ਜਨਮ ਭਰਮ ਹੀ ਭਰਮ ਖੋਇਓ; ਨਹ ਅਸਥਿਰੁ ਮਤਿ ਪਾਈ ॥

ਸਗਲ = ਸਾਰਾ ਮਨੁੱਖਾ ਜਨਮ ਭਰਮ ਵਿਚ ਭਰਮ = ਭਰਮਦਿਆਂ ਹੀ ਖੋਇਓ = ਗਵਾ ਲਿਆ ਹੈ, ਆਤਮਿਕ ਸਰੂਪ ਵਿਚ ਇਸਥਿਤ ਹੋਣ ਵਾਲੀ ਅਸਥਿਰੁ = ਅਚੱਲ (ਸਥਿਰ) ਮਤਿ = ਬੁੱਧੀ ਨਹ = ਨਾ ਪਾਈ = ਪ੍ਰਾਪਤ ਕੀਤੀ **ਵਾ:** ਸੰਸਾਰਾਕਾਰ ਜਾਂ ਭਰਮਾਕਾਰ ਬਿਰਤੀ ਕਰਕੇ ਕਦੇ ਇਸਥਿਤੀ ਨਹੀਂ ਪਾਈ ਅਰਥਾਤ ਜੇ ਆਤਮ ਵਿਸ਼ੈਣੀ ਬੁੱਧ ਪ੍ਰਾਪਤ ਹੋ ਜਾਂਦੀ ਤਾਂ ਇਸਥਿਤੀ ਪਾ ਲੈਂਦੇ।

## ਬਿਖਿਆਸਕਤ ਰਹਿਓ ਨਿਸ ਬਾਸੁਰ; ਨਹ ਛੂਟੀ ਅਧਮਾਈ ॥੧॥

ਨਿਸ = ਰਾਤ ਬਾਸੁਰ = ਦਿਨ ਬਿਖਿਆਸਕਤ (ਬਿਖਿ + ਆਸਕਤ) ਬਿਖਿ = ਵਿਸ਼ਿਆਂ **ਵਾ:** ਮਾਇਆ ਵਿਚ ਆਸਕਤ = ਮੋਹਿਤ ਹੋ ਰਹਿਓ = ਰਿਹਾ ਹਾਂ ਅਤੇ ਹਿਰਦੇ 'ਚੋਂ ਇਹ ਅਧਮਾਈ = ਨੀਚਤਾਈ ਛੂਟੀ = ਛੱਡੀ ਨਹ = ਨਹੀਂ ਗਈ, ਭਾਵ ਹਰ ਵਕਤ ਬਣੀ ਹੀ ਰਹੀ॥੧॥

## ਸਾਧਸੰਗੁ ਕਬਹੂ ਨਹੀ ਕੀਨਾ; ਨਹ ਕੀਰਤਿ ਪ੍ਰਭ ਗਾਈ ॥

ਹੇ ਸੰਤ ਜਨੋਂ ! ਮੈਂ ਕਬਹੂ = ਕਦੇ ਸਾਧਸੰਗੁ = ਸਾਧੂਆਂ ਦਾ ਵੀ ਸੰਗ ਨਹੀਂ ਕੀਨਾ = ਕੀਤਾ, ਤੇ ਨਹ = ਨਾ ਹੀ ਪ੍ਰਭ = ਪਰਮੇਸ਼ਰ ਦੀ ਕੀਰਤਿ = ਕੀਰਤਨ ਭਗਤੀ ਗਾਈ = ਗਾਇਣ ਕੀਤੀ ਹੈ।

## ਜਨ ਨਾਨਕ ਮੈ ਨਾਹਿ ਕੋਊ ਗੁਨੁ; ਰਾਖਿ ਲੇਹੁ ਸਰਨਾਈ ॥੨॥੬॥

ਸਤਿਗੁਰੂ ਕਥਨ ਕਰਦੇ ਹਨ ਕਿ ਮੈ = ਮੇਰੇ ਜਨ = ਦਾਸ ਦੇ ਅੰਦਰ ਕੋਊ = ਕੋਈ ਵੀ ਸ਼ੁਭ ਗੁਨੁ = ਗੁਣ ਨਾਹਿ = ਨਹੀਂ ਹੈ, ਮੈਂ ਔਗੁਣਾਂ ਦਾ ਭਰਿਆ ਹੋਇਆ ਆਪ ਜੀ ਦੀ ਸਰਨਾਈ = ਓਟ ਵਿਚ ਆਇਆ ਹਾਂ, ਮੈਨੂੰ ਰਾਖਿ = ਰੱਖ ਲੇਹੁ = ਲਵੋ **ਵਾ:** ਹੇ ਅਧਿਕਾਰੀ ਜਨੋਂ ਇਉਂ ਬੇਨਤੀ ਕਰੋ ਕਿ ਹੇ ਮਹਾਰਾਜ ! ਮੇਰੇ ਵਿਚ ਕੋਈ ਗੁਣ ਨਹੀਂ, ਮੈਨੂੰ ਆਪਣੀ ਸ਼ਰਨ ਵਿਚ ਰੱਖ ਲਵੋ ॥੨॥੬॥

## ਸੋਰਠਿ ਮਹਲਾ ੯ ॥ ਮਾਈ; ਮਨੁ ਮੇਰੋ ਬਸਿ ਨਾਹਿ ॥

ਹੇ ਮਾਈ = ਸੰਤ ਜਨੋਂ ! ਮੇਰੋ = ਮੇਰਾ ਮਨ = ਚਿਤ ਬਸਿ = ਕਾਬੂ ਵਿਚ ਨਾਹਿ = ਨਹੀਂ ਹੈ।

## ਨਿਸ ਬਾਸੁਰ ਬਿਖਿਅਨ ਕਉ ਧਾਵਤ; ਕਿਹਿ ਬਿਧਿ ਰੋਕਉ ਤਾਹਿ ॥੧॥ਰਹਾਉ॥

ਨਿਸ = ਰਾਤ, ਬਾਸੁਰ = ਦਿਨ ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਬਿਖਿਅਨ = ਵਿਸ਼ਿਆਂ ਕਉ = ਵਾਸਤੇ ਹੀ ਹਲਕਾਏ ਕੁੱਤੇ ਦੀ ਨਿਆਈਂ ਧਾਵਤ = ਦੌੜਦਾ ਰਹਿੰਦਾ ਹੈ, ਇਸ ਕਰਕੇ ਤਾਹਿ = ਤਿਸ ਮਨ ਨੂੰ ਕਿਹਿ = ਕਿਹੜੀ ਬਿਧਿ = ਜੁਗਤੀ ਨਾਲ ਰੋਕਉ = ਰੋਕਣਾ ਕਰਾਂ ?॥੧॥ਰਹਾਉ॥

## ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ; ਨਿਮਖ ਨ ਹੀਏ ਬਸਾਵੈ ॥

ਚੌਹਾਂ ਬੇਦ = ਵੇਦਾਂ, ਅਠਾਰਾਂ ਪੁਰਾਨ = ਪੁਰਾਣਾਂ ਤੇ ਸਤਾਈ ਸਿਮ੍ਰਿਤਿ = ਸਿੰਮ੍ਰਿਤੀਆਂ ਕੇ = ਦੇ ਮਤ ਮਤਾਂਤਰ **ਵਾ:** ਮਤ = ਉਪਦੇਸ਼ ਸੁਣ ਕੇ ਵੀ **ਵਾ:** ਪੁਰਾਨ = ਪੁਰਾਤਨ ਸਰੂਪ (ਪਰਮੇਸ਼ਰ) ਦੇ ਬੇਦ = ਗਿਆਨ ਵਾਸਤੇ ਸਿਮ੍ਰਿਤਿ = ਸਿਮਰਨ ਕਰਨਾ ਸੀ, ਇਸ ਪ੍ਰਕਾਰ ਦੇ ਮਤ ਸੁਣ ਕਰਕੇ ਵੀ ਨਿਮਖ = ਅੱਖ ਦੇ ਝਮਕਣ ਜਿਤਨੇ ਸਮੇਂ ਭਾਵ ਇਕ ਛਿਨ ਮਾਤਰ ਵੀ ਹੀਏ = ਹਿਰਦੇ ਵਿਚ (ਨਾਮ) ਨ = ਨਹੀਂ ਬਸਾਵੈ = ਵਸਾਉਂਦਾ।

## ਪਰ ਧਨ ਪਰ ਦਾਰਾ ਸਿਉ ਰਚਿਓ; ਬਿਰਥਾ ਜਨਮੁ ਸਿਰਾਵੈ ॥੧॥

ਪਰ = ਪਰਾਏ ਧਨ ਚੁਰਾਉਣ ਨੂੰ ਤੇ ਪਰ = ਪਰਾਈਆਂ ਦਾਰਾ = ਇਸਤਰੀਆਂ ਦੇ ਸਿਉ = ਨਾਲ

ਵਿਭਚਾਰ ਕਰਨ ਲਈ ਰਚਿਓ = ਰਚਿਆ ਰਹਿੰਦਾ ਹੈ, ਇਉਂ ਆਪਣਾ ਮਨੁੱਖਾ ਜਨਮ ਬਿਰਥਾ = ਬੇ-ਅਰਥ ਹੀ ਸਿਰਾਵੈ = ਬਤੀਤ ਕਰ ਰਿਹਾ ਹੈ ॥੧॥

## ਮਦਿ ਮਾਇਆ ਕੈ ਭਇਓ ਬਾਵਰੋ; ਸੂਝਤ ਨਹ ਕਛੁ ਗਿਆਨਾ ॥

ਹੇ ਸੰਤ ਜਨੋਂ ! ਇਹ ਮਨ ਹਰ ਵਕਤ ਮਾਇਆ = ਧਨ ਕੈ = ਦੇ ਮਦਿ = ਹੰਕਾਰ ਵਿਚ **ਵਾ:** ਮਾਇਆ ਰੂਪੀ ਮਦਿ = ਸ਼ਰਾਬ ਦੇ ਨਸ਼ੇ ਵਿਚ ਬਾਵਰੋ = ਕਮਲਾ ਭਇਓ = ਹੋਇਆ ਫਿਰਦਾ ਹੈ, ਇਸ ਨੂੰ ਕਛੁ = ਕੁਝ ਸਰੂਪ ਦਾ ਗਿਆਨਾ = ਗਿਆਨ ਸੂਝਤ = ਸੁੱਝਦਾ ਹੀ ਨਹ = ਨਹੀਂ ਹੈ।

## ਘਟ ਹੀ ਭੀਤਰਿ ਬਸਤ ਨਿਰੰਜਨੁ; ਤਾ ਕੋ ਮਰਮੁ ਨ ਜਾਨਾ ॥੨॥

ਜੋ ਨਿਰੰਜਨੁ = ਸ਼ੁਧ ਸਰੂਪ ਪ੍ਰਭੂ ਘਟ = ਹਿਰਦੇ ਦੇ ਭੀਤਰਿ = ਅੰਦਰ ਹੀ ਬਸਤ = ਵੱਸ ਰਿਹਾ ਹੈ, ਤਾ = ਉਸ ਸੱਚ ਸਰੂਪ ਦੀ ਪ੍ਰਾਪਤੀ ਕੋ = ਦਾ ਇਸ ਮਨ ਨੇ ਮਰਮੁ = ਭੇਦ ਹੀ ਨ = ਨਹੀਂ ਜਾਨਾ = ਜਾਣਿਆ। ਜਗਿਆਸੂ ਮੁਖ ਦੁਆਰਾ :

***ਪ੍ਰਸ਼ਨ :*** *ਹੇ ਮਹਾਰਾਜ ਜੀ ! ਆਪ ਜੀ ਦੱਸਦੇ ਹੋ ਕਿ ਬੇਦ, ਸ਼ਾਸਤ੍ਰ ਆਦਿ ਕਹਿੰਦੇ ਹਨ ਕਿ ਘਟ = ਹਿਰਦੇ ਭੀਤਰਿ = ਅੰਦਰ ਹੀ ਨਿਰੰਜਨੁ = ਸ਼ੁੱਧ ਬ੍ਰਹਮ ਬਸਤ = ਵੱਸਦਾ ਹੈ, ਤਾ = ਉਸ ਅਕਾਸ਼ਤਾ ਰੂਪ ਕੋ = ਦਾ ਇਸ ਮਨ ਨੇ ਭੇਤ ਨਹੀਂ ਜਾਨਣਾ ਕੀਤਾ ?*

***ਉੱਤਰ :*** ਆਪਣੇ ਆਪ ਜਾਨਣਾ ਨਹੀਂ ਕੀਤਾ ਦੱਸਦੇ ਹਨ, ਕਿ ਕਿਵੇਂ ਜਾਣੀਦਾ ਹੈ।

**[ਅੰਗ ੬੩੩]**

## ਜਬ ਹੀ ਸਰਨਿ ਸਾਧ ਕੀ ਆਇਓ; ਦੁਰਮਤਿ ਸਗਲ ਬਿਨਾਸੀ ॥

ਹੇ ਭਾਈ ! ਜਬ = ਜਦੋਂ ਹੀ ਇਹ ਮਨ ਸਾਧ = ਸ੍ਰੇਸ਼ਟ ਜਨਾਂ ਦੀ, ਸਾਧ ਸੰਗਤ ਕੀ = ਦੀ **ਵਾ:** ਸਾਧੂ = ਗੁਰੂ ਨਾਨਕ ਦੇਵ ਜੀ ਦੀ ਸਰਨਿ = ਓਟ ਆਇਓ = ਆਇਆ, ਤਾਂ ਇਸ ਦੀ ਸਗਲ = ਸਾਰੀ ਦੁਰਮਤਿ = ਖੋਟੀ ਮਤ ਬਿਨਾਸੀ = ਨਾਸ਼ ਹੋ ਗਈ।

## ਤਬ ਨਾਨਕ ਚੇਤਿਓ ਚਿੰਤਾਮਨਿ; ਕਾਟੀ ਜਮ ਕੀ ਫਾਸੀ ॥੩॥੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਬ = ਤਦੋਂ ਇਸ ਮਨ ਨੇ, ਚਿਤ ਦੀਆਂ ਚਿੰਤਾਮਨਿ = ਚਿਤਵਣੀਆਂ ਪੂਰੀਆਂ ਕਰਨ ਵਾਲੇ ਪਰਮੇਸ਼ਰ ਦਾ ਚੇਤਿਓ = ਚਿੰਤਨ ਭਾਵ ਸਿਮਰਨ ਕੀਤਾ ਹੈ, ਇਸ ਪ੍ਰਕਾਰ ਇਸ ਦੀ ਜਮਾਂ ਕੀ = ਦੀ **ਵਾ:** ਜੰਮਣ ਮਰਨ ਕੀ = ਦੀ ਫਾਸੀ = ਫਾਹੀ ਕਾਟੀ = ਕੱਟੀ ਗਈ ਹੈ ॥੩॥੭॥

## ਸੋਰਠਿ ਮਹਲਾ ੯ ॥

ਫੇਰ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਉਨ੍ਹਾਂ ਵਿੱਚੋਂ ਇਕ ਪ੍ਰੇਮੀ ਨੇ ਪੁੱਛਿਆ ਕਿ ਸਤਿਗੁਰੂ ਜੀ ! ਹਿਰਦੇ ਵਿਚ ਧਾਰਨ ਵਾਸਤੇ ਕੋਈ ਸੱਚੀ ਸਿੱਖਿਆ ਦੱਸੋ ? ਤਾਂ ਸੁਣ ਸਤਿਗੁਰਾਂ ਨੇ ਸ਼ਬਦ ਉਚਾਰਨ ਕੀਤਾ :

## ਰੇ ਨਰ; ਇਹ ਸਾਚੀ ਜੀਅ ਧਾਰਿ ॥

ਰੇ = ਹੇ ਨਰ = ਪੁਰਖਾ ! ਇਹ ਸਾਚੀ = ਸੱਚੀ ਸਿੱਖਿਆ ਜੀਅ = ਹਿਰਦੇ ਵਿਚ ਧਾਰਿ = ਧਾਰਨ ਕਰ ਲੈ।

## ਸਗਲ ਜਗਤੁ ਹੈ ਜੈਸੇ ਸੁਪਨਾ; ਬਿਨਸਤ ਲਗਤ ਨ ਬਾਰ ॥੧॥ਰਹਾਉ॥

ਜੈਸੇ = ਜਿਸ ਪ੍ਰਕਾਰ ਕੋਈ ਕੰਗਾਲ ਪੁਰਖ ਸੁਪਨੇ ਵਿਚ ਰਾਜਾ ਬਣ ਕੇ ਬੈਠ ਜਾਵੇ, ਜਦੋਂ ਜਾਗ ਪਵੇ ਤਾਂ ਸੁਪਨਾ ਨਾਸ਼ ਹੁੰਦਿਆਂ ਦੇਰ ਨਹੀਂ ਲੱਗਦੀ **ਵਾ:** ਜੈਸੇ = ਜਿਸ ਪ੍ਰਕਾਰ ਸੁਪਨਾ ਹੁੰਦਾ ਹੈ, ਇਉਂ ਸਗਲ = ਸਾਰਾ ਜਗਤੁ = ਸੰਸਾਰ ਮਿਥਿਆ ਹੈ, ਇਸ ਦੇ ਬਿਨਸਤ = ਨਾਸ਼ ਹੁੰਦਿਆਂ ਬਾਰ = ਦੇਰ ਨ = ਨਹੀਂ ਲਗਤ = ਲੱਗਦੀ ॥੧॥ਰਹਾਉ॥ ਅੱਗੇ ਹੋਰ ਦ੍ਰਿਸ਼ਟਾਂਤ ਦਿੰਦੇ ਹਨ :

## ਬਾਰੂ ਭੀਤਿ ਬਨਾਈ ਰਚਿ ਪਚਿ; ਰਹਤ ਨਹੀ ਦਿਨ ਚਾਰਿ ॥

ਹੇ ਭਾਈ! ਜਿਵੇਂ ਕਿਸੇ ਪੁਰਖ ਨੇ ਬਾਰੂ = ਰੇਤੇ ਦੀ ਭੀਤਿ = ਕੰਧ ਪਾਣੀ ਰਚਿ = ਰਚਾ ਰਚਾ ਕੇ ਪਚਿ = ਪੋਚ ਕੇ ਬਨਾਈ = ਸਿਰਜੀ ਭਾਵ ਤਿਆਰ ਕੀਤੀ ਹੋਵੇ, ਪਰੰਤੂ ਉਹ ਰੇਤ ਦੀ ਕੰਧ ਚਾਰ ਦਿਨ ਵੀ ਨਹੀਂ ਰਹਤ = ਰਹਿੰਦੀ, ਝੱਟ ਹੀ ਡਿੱਗ ਪੈਂਦੀ ਹੈ। ਇਸੇ ਪ੍ਰਕਾਰ ਪੰਜਾਂ ਤੱਤਾਂ ਰੂਪੀ ਰੇਤੇ ਦੇ ਨਾਲ ਦੇਹ ਰੂਪੀ ਕੰਧ ਅੱਖਾਂ, ਕੰਨ ਆਦਿਕ ਅੰਗਾਂ ਨੂੰ ਰਚ ਕੇ ਉਪਰ ਚਮੜੀ ਰੂਪ ਪੋਚਾ ਫੇਰ ਕੇ ਬਨਾਈ = ਬਣਾਈ ਹੋਈ ਹੈ, ਇਹ ਚਾਰ ਦਿਨ ਵੀ ਨਹੀਂ ਰਹਿਣੀ, ਥੋੜੇ ਦਿਨਾਂ 'ਚ ਹੀ ਨਾਸ਼ ਹੋ ਜਾਏਗੀ, ਅਰਥਾਤ ਇਕ ਜਨਮ ਦਾ ਦਿਨ, ਇਕ ਅੱਜ ਦਾ ਦਿਨ, ਇਕ ਮਰਨ ਦਾ ਦਿਨ, ਬਾਕੀ ਹਫ਼ਤੇ ਦੇ ਚਾਰ ਕੁ ਹੀ ਦਿਨ ਰਹਿ ਗਏ, ਇਤਨਾ ਚਿਰ ਵੀ ਨਹੀਂ ਰਹਿਣੀ।

## ਤੈਸੇ ਹੀ ਇਹ ਸੁਖ ਮਾਇਆ ਕੇ; ਉਰਝਿਓ ਕਹਾ ਗਵਾਰ ॥੧॥

ਤੈਸੇ = ਉਹੋ ਜਿਹੇ ਹੀ ਇਹ ਮਾਇਆ ਕੇ = ਦੇ ਮਾਇਕੀ ਪਦਾਰਥਾਂ ਦੇ ਸੁਖ ਹਨ, ਇਸ ਕਰਕੇ ਹੇ ਗਵਾਰੁ = ਬੇ-ਸਮਝ ਪੁਰਖਾ! ਤੂੰ ਕਹਾ = ਕਿਸ ਵਾਸਤੇ ਮਾਇਕੀ ਪਦਾਰਥਾਂ ਦੇ ਮੋਹ ਵਿਚ ਉਰਝਿਓ = ਉਰਝ ਭਾਵ ਫਸ ਰਿਹਾ ਹੈਂ ॥੧॥

## ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ; ਭਜਿ ਲੇ ਨਾਮੁ ਮੁਰਾਰਿ ॥

ਹੇ ਪੁਰਖਾ! ਅਜਹੂ = ਅਜੇ ਵੀ ਬੇਦਾਂ, ਸ਼ਾਸਤ੍ਰਾਂ ਦੁਆਰਾ **ਵਾ:** ਗੁਰਾਂ ਦੁਆਰਾ ਸਿੱਖਿਆ ਲੈ ਕੇ ਸਮਝ ਜਾਹ, ਅਜੇ ਕਛੁ = ਕੁਝ ਬਿਗਰਿਓ = ਵਿਗੜਿਆ ਨਾਹਿਨਿ = ਨਹੀਂ **ਵਾ:** ਅਜੇ ਕੁਝ ਵਿਗੜਿਆ ਨਾ ਸਮਝ, ਜੋ ਮੁਰਾਰਿ (ਮੁਰ + ਆਰੀ) ਮੁਰ ਦੈਂਤ ਆਦਿਕਾਂ ਦਾ ਅਰੀ = ਦੁਸ਼ਮਣ **ਵਾ:** ਬਿਰਤੀ ਅਰੂਢ ਹੋ ਕੇ ਮੋਹ ਆਦਿਕਾਂ ਦਾ ਨਾਸ਼ਕ ਪਰਮੇਸ਼ਰ ਹੈ ਉਸ ਦਾ ਨਾਮ ਭਜਿ = ਸਿਮਰ ਲੈ।

**ਦ੍ਰਿਸ਼ਟਾਂਤ :** ਜਿਵੇਂ ਕਿਸੇ ਆਦਮੀ ਨੇ ਪਾਣੀ ਕੱਢਣ ਲਈ ਡੋਲ ਸਾਰਾ ਹੀ ਖੂਹ ਵਿਚ ਵਗਾਹ ਦਿੱਤਾ ਹੋਵੇ, ਹੱਥ ਵਿਚ ਸਿਰਫ਼ ਚਾਰ ਉਂਗਲਾਂ ਲੱਜ ਹੀ ਹੋਵੇ, ਜੇ ਉਹ ਡੋਲ ਨੂੰ ਕੱਢਣਾ ਚਾਹੇ ਲੱਜ ਸਮੇਤ ਕੱਢ ਸਕਦਾ ਹੈ, ਪਰੰਤੂ ਜੇਕਰ ਲੱਜ ਹੀ ਛੱਡ ਦੇਵੇ ਤਾਂ ਫੇਰ ਕੁਝ ਵੀ ਹੱਥ ਨਹੀਂ ਆਉਂਦਾ।

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ ਜੀਵ ਨੇ ਉਮਰ ਰੂਪੀ ਲੱਜ ਸੁਆਸਾਂ ਰੂਪੀ ਡੋਲ ਦੇ ਸਮੇਤ ਵਿਸ਼ੇ ਭੋਗਣ ਰੂਪ ਖੂਹ ਵਿਚ ਵਗਾਹ ਦਿੱਤਾ ਹੈ ਪਰੰਤੂ ਅਜੇ ਵੀ ਚਾਰ ਉਂਗਲਾਂ ਹੱਥ ਵਿਚ ਉਮਰ ਰੂਪੀ ਲੱਜ ਦੇ ਇਸ ਕੋਲ ਚਾਰ ਕੁ ਦਿਨ ਬਾਕੀ ਹਨ ਜੋ ਆਪਣੀ ਜ਼ਿੰਦਗੀ ਨੂੰ ਵਿਸ਼ਿਆਂ ਰੂਪੀ ਖੂਹ ਵਿੱਚੋਂ ਕੱਢ ਕੇ ਸੰਵਾਰ ਸਕਦਾ ਹੈ ਭਾਵ ਸ਼ਰਧਾ ਰੂਪੀ ਘੜੇ ਵਿਚ ਉਪਦੇਸ਼ ਰੂਪੀ ਪਾਣੀ ਪਾ ਕੇ ਉਮਰ ਰੂਪੀ ਲੱਜ ਰਾਹੀਂ ਆਤਮਿਕ ਅਨੰਦ ਪ੍ਰਾਪਤ ਕਰ ਸਕਦਾ ਹੈ।

## ਕਹੁ ਨਾਨਕ ਨਿਜ ਮਤੁ ਸਾਧਨ ਕਉ; ਭਾਖਿਓ ਤੋਹਿ ਪੁਕਾਰਿ ॥੨॥੮॥

(**ਸਾਧਨ** ਦਾ ਪੋਲੇ ਉਚਾਰਣ ਹੈ)

ਸਤਿਗੁਰੂ ਜੀ ਕਹੁ = ਕਥਨ ਕਰਦੇ ਹਨ ਕਿ ਹੇ ਪੁਰਖਾ! ਜੋ ਸਾਧਨ = ਮਹਾਤਮਾ ਦਾ **ਵਾ:** ਗੁਰੂ ਨਾਨਕ

ਦੇਵ ਜੀ ਦਾ ਨਿਜ = ਆਪਣਾ ਮਤੁ = ਸਿਧਾਂਤ ਹੈ, ਉਹ ਤੋਹਿ = ਤੈਨੂੰ ਪੁਕਾਰਿ = ਢੰਡੋਰਾ ਦੇ ਕੇ ਭਾਵ ਪੁਕਾਰ ਕੇ ਬੁਲੰਦ ਅਵਾਜ਼ ਨਾਲ ਭਾਖਿਓ = ਕਥਨ ਕੀਤਾ ਹੈ ॥੨॥੮॥

## ਸੋਰਠਿ ਮਹਲਾ ੯ ॥

ਫੇਰ ਸਤਿਗੁਰਾਂ ਦੇ ਚਰਨਾਂ ਵਿਚ ਕੁਝ ਜਗਿਆਸੂ ਜਨਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਸੰਸਾਰ ਵਿਚ ਪਿਆਰ ਕਰਨ ਵਾਲੇ ਬਹੁਤ ਹੁੰਦੇ ਹੋਣਗੇ। ਤਾਂ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

## ਇਹ ਜਗਿ; ਮੀਤੁ ਨ ਦੇਖਿਓ ਕੋਈ ॥

ਹੇ ਭਾਈ ! ਇਹ = ਇਸ ਜਗਿ = ਸੰਸਾਰ ਅੰਦਰ ਪ੍ਰਲੋਕ ਵਿਚ ਕੋਈ ਵੀ ਗੁਰਾਂ ਤੋਂ ਬਗ਼ੈਰ ਸਹਾਇਤਾ ਕਰਨ ਵਾਲਾ ਮੀਤੁ = ਮਿੱਤਰ ਨ = ਨਹੀਂ ਦੇਖਿਓ = ਦੇਖੀਦਾ।

## ਸਗਲ ਜਗਤੁ ਅਪਨੈ ਸੁਖਿ ਲਾਗਿਓ;<br>ਦੁਖ ਮੈ ਸੰਗਿ ਨ ਹੋਈ ॥੧॥ਰਹਾਉ॥

ਸਗਲ = ਸਾਰਾ ਜਗਤੁ = ਸੰਸਾਰ ਅਪਨੈ = ਆਪਣੇ ਸੁਖ ਵਿਚ ਲਾਗਿਓ = ਲੱਗਾ, ਮਿਲਿਆ ਹੋਇਆ ਹੈ, ਪਰੰਤੂ ਦੁਖ ਦੇ ਮੈ = ਵਿਚ ਕੋਈ ਵੀ ਸੰਗਿ = ਸਾਥੀ ਨ = ਨਹੀਂ ਹੋਈ = ਹੁੰਦਾ ॥੧॥ਰਹਾਉ॥

## ਦਾਰਾ ਮੀਤ ਪੂਤ ਸਨਬੰਧੀ; ਸਗਰੇ ਧਨ ਸਿਉ ਲਾਗੇ ॥

ਦਾਰਾ = ਇਸਤਰੀ, ਮੀਤ = ਮਿੱਤਰ, ਪੂਤ = ਪੁੱਤਰ, ਸਨਬੰਧੀ = ਰਿਸ਼ਤੇਦਾਰ ਆਦਿਕ ਸਗਰੇ = ਸਾਰੇ ਧਨ ਦੇ ਕੋਲ ਹੋਣ ਕਰਕੇ ਹੀ ਸਿਉ = ਨਾਲ ਲਾਗੇ = ਲੱਗੇ ਹੋਏ ਹਨ; ਪਰੰਤੂ

## ਜਬ ਹੀ ਨਿਰਧਨ ਦੇਖਿਓ ਨਰ ਕਉ; ਸੰਗੁ ਛਾਡਿ ਸਭ ਭਾਗੇ ॥੧॥

ਜਬ = ਜਦੋਂ ਹੀ ਨਰ = ਪੁਰਖ ਕਉ = ਨੂੰ ਨਿਰਧਨ = ਕੰਗਾਲ ਭਾਵ ਧਨ ਤੋਂ ਰਹਿਤ ਦੇਖਿਓ = ਦੇਖਦੇ ਹਨ, ਉਸ ਵੇਲੇ ਸਭ = ਸਾਰੇ ਹੀ ਸੰਗੁ = ਸਾਥ ਛਾਡਿ = ਛੱਡ ਕੇ ਭਾਗੇ = ਦੌੜ ਜਾਂਦੇ ਹਨ ॥੧॥

## ਕਹੰਉ ਕਹਾ ਯਿਆ ਮਨ ਬਉਰੇ ਕਉ; ਇਨ ਸਿਉ ਨੇਹੁ ਲਗਾਇਓ ॥

(**ਯਿਆ** ਪਾਠ ਦਾ ਉਚਾਰਣ **ਇਆ** ਹੈ)

ਹੇ ਭਾਈ ! ਪਰ ਯਿਆ = ਇਸ ਬਉਰੇ = ਕਮਲੇ ਮਨ = ਚਿਤ ਕਉ = ਨੂੰ ਕਹਾ = ਕੀ ਕਹੰਉ = ਕਹੀਏ, ਭਾਵ ਕਿਥੋਂ ਤਕ ਸਿੱਖਿਆ ਦੇਈਏ, ਇਸ ਨੇ ਤਾਂ ਇਨ = ਇਨ੍ਹਾਂ ਸੰਬੰਧੀਆਂ ਸਿਉ = ਨਾਲ ਹੀ ਨੇਹੁ = ਪ੍ਰੇਮ ਲਗਾਇਓ = ਲਗਾਇਆ ਹੋਇਆ ਹੈ।

## ਦੀਨਾ ਨਾਥ ਸਕਲ ਭੈ ਭੰਜਨ; ਜਸੁ ਤਾ ਕੋ ਬਿਸਰਾਇਓ ॥੨॥

ਜੋ ਦੀਨਾ = ਗ਼ਰੀਬਾਂ ਦਾ ਨਾਥ = ਸੁਆਮੀ ਤੇ ਸਕਲ = ਸਾਰੇ ਜੰਮਣ ਮਰਨ ਆਦਿ ਦੇ ਭੈ = ਡਰਾਂ ਨੂੰ ਭੰਜਨ = ਭੰਨਣ ਵਾਲਾ ਪਰਮੇਸ਼ਰ ਹੈ, ਤਾ = ਉਸ ਪਰਮੇਸ਼ਰ ਕੋ = ਦਾ ਜਸੁ = ਕੀਰਤਨ ਕਰਨਾ ਇਸ ਮਨ ਨੇ ਬਿਸਰਾਇਓ = ਭੁਲਾ ਛੱਡਿਆ ਹੈ ॥੨॥

## ਸੁਆਨ ਪੂਛ ਜਿਉ ਭਇਓ ਨ ਸੂਧਉ; ਬਹੁਤੁ ਜਤਨੁ ਮੈ ਕੀਨਉ ॥

**ਦ੍ਰਿਸ਼ਟਾਂਤ :** ਜਿਉ = ਜਿਵੇਂ ਕਿਸੇ ਮਨੁੱਖ ਨੇ ਸੁਆਨ = ਕੁੱਤੇ ਦੀ ਪੂੰਛ ਨੂੰ ਸਾਲ ਬਾਂਸ ਦੀ ਵੰਝਲੀ

ਵਿਚ ਪਾ ਕੇ ਰੱਖ ਛੱਡਿਆ ਸੀ, ਜਦੋਂ ਕੁਝ ਸਾਲਾਂ ਬਾਅਦ ਕੱਢੀ, ਸੂਧਉ = ਸਿੱਧੀ ਨਹੀਂ ਭਇਓ = ਹੋਈ ਕੁੱਤੇ ਨੇ ਫੇਰ ਉਵੇਂ ਤਿੰਨ ਵਲ ਪਾ ਲਏ।

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ ਸੁਆਨ = ਕੁੱਤੇ ਦੀ ਪੂਛ = ਪੂੰਛ ਵਾਂਗ ਮਨ ਨੂੰ ਭੇਖ ਰੂਪੀ ਵੰਝਲੀ ਤਾਂ ਬਾਂਸ ਦੀ ਪਾ ਦਿੱਤੀ, ਭਾਵੇਂ ਭੇਖ ਤਾਂ ਬਾਹਰੋਂ ਸਾਧੂਆਂ ਵਾਲੇ ਬਣਾ ਲਏ, ਪਰ ਮਨ ਸੂਧਉ = ਸਿੱਧਾ ਨਹੀਂ ਭਇਓ = ਹੋਇਆ, ਵਿਕਾਰਾਂ ਦੇ **ਵਾ:** ਤਿੰਨਾਂ ਗੁਣਾਂ ਦੇ ਵੱਲ ਉਵੇਂ ਹੀ ਪਾਈ ਬੈਠਾ ਹੈ, ਮੈਂ ਬਹੁਤ = ਬੜੇ ਜਤਨ ਵੀ ਕੀਨਉ = ਕੀਤੇ ਹਨ।

## ਨਾਨਕ ਲਾਜ ਬਿਰਦ ਕੀ ਰਾਖਹੁ; ਨਾਮੁ ਤੁਹਾਰਉ ਲੀਨਉ ॥੩॥੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ਜੀ! ਤੁਸੀਂ ਆਪਣੇ ਬਿਰਦ = ਧਰਮ **ਵਾ:** ਸਿੱਖ ਜਾਣ ਕੇ ਬਿਰਦ ਬਾਣੇ ਕੀ = ਦੀ ਲਾਜ = ਪੈਜ ਰਾਖਹੁ = ਰੱਖੋ, ਕਿਉਂਕਿ ਮੈਂ ਤੁਹਾਰਉ = ਤੁਹਾਡੇ ਨਾਮ ਦਾ ਆਸਰਾ ਲੀਨਉ = ਲੈਣਾ ਕੀਤਾ ਹੈ ॥੩॥੯॥

## ਸੋਰਠਿ ਮਹਲਾ ੯ ॥

ਸਤਿਗੁਰਾਂ ਦੀ ਸੰਗਤ ਵਿਚ ਇਕ ਸਿਰ ਮੂੰਹ ਦੇ ਰੋਮ ਕੱਟਿਆ ਵਾਲਾ ਰੋਡਾ ਆਪਣੇ ਆਪ ਨੂੰ ਸਾਧ ਕਹਾਉਣ ਵਾਲਾ ਆਇਆ, ਕਿ ਸਾਡਾ ਕੀ ਹਿਸਾਬ ਹੋਣਾ ਹੈ, ਤਾਂ ਸੁਣ ਕੇ ਸਤਿਗੁਰਾਂ ਨੇ ਉਸ ਦੇ ਪ੍ਰਥਾਏ ਕਹਿ ਕੇ ਸਭ ਨੂੰ ਉਪਦੇਸ਼ ਦਿੱਤਾ :

## ਮਨ ਰੇ; ਗਹਿਓ ਨ ਗੁਰ ਉਪਦੇਸੁ ॥

ਹੇ ਮਨਾਂ **ਵਾ:** ਰੇ = ਹੇ ਭਾਈ! ਤੂੰ ਮਨ ਕਰਕੇ ਤਾਂ ਗੁਰ = ਸਤਿਗੁਰਾਂ ਦੀ ਉਪਦੇਸ਼ = ਸ਼ੁਭ ਸਿੱਖਿਆ ਗਹਿਓ = ਗ੍ਰਹਿਣ ਨ = ਨਹੀਂ ਕੀਤੀ।

## ਕਹਾ ਭਇਓ ਜਉ ਮੂਡੁ ਮੁਡਾਇਓ; ਭਗਵਉ ਕੀਨੌ ਭੇਸੁ ॥੧॥ਰਹਾਉ॥

ਹੇ ਭਾਈ! ਕਹਾ = ਕੀ ਭਇਓ = ਹੋਇਆ ਜਉ = ਜੇ ਤੂੰ ਮੂੰਹ ਮੂਡੁ = ਸਿਰ ਮੁਡਾਇਓ = ਮੁਨਾ ਲਿਆ ਤੇ ਭਗਵਉ = ਭਗਵੇ ਬਸਤਰਾਂ ਦਾ ਭੇਸੁ = ਭੇਖ ਕੀਨੌ = ਬਣਾ ਲਿਆ ॥੧॥ਰਹਾਉ॥

## ਸਾਚ ਛਾਡਿ ਕੈ ਝੂਠਹ ਲਾਗਿਓ; ਜਨਮੁ ਅਕਾਰਥੁ ਖੋਇਓ ॥

ਸਾਚ = ਸੱਚੇ ਨਾਮ ਨੂੰ ਛਾਡਿ = ਤਿਆਗ ਕੈ = ਕਰਕੇ ਝੂਠਹ = ਝੂਠੇ ਪਦਾਰਥਾਂ, ਝੂਠੇ ਪ੍ਰਪੰਚ, ਜਾਂ ਝੂਠ ਬੋਲਣ ਵਿਚ ਲਾਗਿਓ = ਲੱਗ ਗਿਆ ਹੈਂ, ਇਸ ਕਾਰਨ ਆਪਣਾ ਮਨੁੱਖਾ ਜਨਮ ਅਕਾਰਥੁ = ਨਿਸਫਲ ਹੀ ਖੋਇਓ = ਗਵਾ ਲਿਆ ਹੈ।

## ਕਰਿ ਪਰਪੰਚ ਉਦਰ ਨਿਜ ਪੋਖਿਓ; ਪਸੁ ਕੀ ਨਿਆਈ ਸੋਇਓ ॥੧॥

ਅਨੇਕ ਤਰ੍ਹਾਂ ਦੇ ਪਰਪੰਚ = ਛਲ ਧੋਖੇ ਕਰਿ = ਕਰਕੇ ਨਿਜ = ਆਪਣਾ ਉਦਰ = ਪੇਟ ਹੀ ਪੋਖਿਓ = ਭਰਿਆ, ਪਾਲਿਆ ਹੈ ਅਤੇ ਪਸੁ = ਪਸ਼ੂਆਂ ਕੀ = ਦੀ ਨਿਆਈ = ਤਰ੍ਹਾਂ ਸੋਇਓ = ਸੁੱਤਾ ਰਹਿੰਦਾ ਹੈ, ਭਾਵ ਪਰਮੇਸ਼ਰ ਦਾ ਸਿਮਰਨ ਨਹੀਂ ਕਰਦਾ ॥੧॥

## ਰਾਮ ਭਜਨ ਕੀ ਗਤਿ ਨਹੀ ਜਾਨੀ; ਮਾਇਆ ਹਾਥਿ ਬਿਕਾਨਾ ॥

ਹੇ ਭਾਈ! ਤੂੰ ਰਾਮ = ਪਰਮੇਸ਼ਰ ਦੇ ਭਜਨ = ਸਿਮਰਨ ਕੀ = ਦੀ ਗਤਿ = ਰੀਤੀ, ਜੁਗਤੀ ਨਹੀਂ

ਜਾਨੀ = ਜਾਣੀ, ਹਰ ਵਕਤ ਮਾਇਆ ਦੇ ਹਾਥਿ = ਹੱਥ ਹੀ ਬਿਕਾਨਾ = ਵਿਕਿਆ ਰਹਿੰਦਾ ਹੈਂ, ਭਾਵ ਮਾਇਆ ਦੇ ਅਧੀਨ ਹੋਇਆ ਰਹਿੰਦਾ ਹੈਂ।

## ਉਰਝਿ ਰਹਿਓ ਬਿਖਿਅਨ ਸੰਗਿ ਬਉਰਾ; ਨਾਮੁ ਰਤਨੁ ਬਿਸਰਾਨਾ ॥੨॥

ਹੇ ਬਉਰਾ = ਕਮਲਿਆ ! ਹਰ ਵਕਤ ਹੀ ਬਿਖਿਅਨ = ਵਿਸ਼ਿਆਂ ਦੇ ਸੰਗਿ = ਨਾਲ ਉਰਝਿ = ਉਲਝਿਆ, ਫਸਿਆ ਰਹਿੰਦਾ ਹੈਂ, ਪਰਮੇਸ਼ਰ ਦੇ ਨਾਮ ਰੂਪੀ ਅਮੋਲਕ ਰਤਨੁ = ਮਾਣਕ ਨੂੰ ਹਿਰਦੇ 'ਚੋਂ ਬਿਸਰਾਨਾ = ਭੁਲਾਈ ਬੈਠਾ ਹੈਂ ॥੨॥

## ਰਹਿਓ ਅਚੇਤੁ ਨ ਚੇਤਿਓ ਗੋਬਿੰਦ; ਬਿਰਥਾ ਅਉਧ ਸਿਰਾਨੀ ॥

ਹੇ ਭਾਈ ! ਤੂੰ ਅਚੇਤੁ = ਗਿਆਨਹੀਨ ਹੋ ਰਹਿਓ = ਰਿਹਾ ਹੈਂ, ਕਦੇ ਗੋਬਿੰਦ (ਗੋ + ਬਿੰਦ) ਗੋ = ਪ੍ਰਿਥਵੀ ਦੀ ਬਿੰਦ = ਰੱਖਿਆ ਕਰਨ ਵਾਲੇ ਪਰਮੇਸ਼ਰ ਨੂੰ ਚੇਤਿਓ = ਚੇਤੇ ਹੀ ਨ = ਨਹੀਂ ਕੀਤਾ, ਆਪਣੀ ਸਾਰੀ ਅਉਧ = ਉਮਰ ਬਿਰਥਾ = ਬੇ-ਅਰਥ ਹੀ ਸਿਰਾਨੀ = ਗੁਜ਼ਾਰ ਲਈ। ਇਹ ਉਪਦੇਸ਼ ਸੁਣ ਕੇ ਪਾਖੰਡੀ ਸਾਧ ਸਤਿਗੁਰਾਂ ਦੇ ਚਰਨੀਂ ਪੈ ਗਿਆ ਤੇ ਕਹਿਣ ਲੱਗਾ ਕਿ ਸਤਿਗੁਰੂ ਜੀ ਮੈਨੂੰ ਬਖ਼ਸ਼ ਲਵੋ ਤਾਂ ਸਤਿਗੁਰੂ ਬਖ਼ਸ਼ਾਉਣ ਵਾਸਤੇ ਅਕਾਲ ਪੁਰਖ ਦੇ ਅੱਗੇ ਪ੍ਰਾਰਥਨਾ ਕਰਦੇ ਹਨ ਕਿ :

## ਕਹੁ ਨਾਨਕ ਹਰਿ ਬਿਰਦੁ ਪਛਾਨਉ; ਭੂਲੇ ਸਦਾ ਪਰਾਨੀ ॥੩॥੧੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ਜੀ ! ਤੁਸੀਂ ਆਪਣਾ ਭਗਤ ਵਛਲਤਾ ਵਾਲਾ ਬਿਰਦੁ = ਪ੍ਰਣ (ਧਰਮ) ਪਛਾਨਉ = ਪਛਾਨਣਾ ਕਰੋ ਕਿਉਂਕਿ ਪਰਾਨੀ = ਜੀਵ ਤਾਂ ਸਦਾ = ਹਮੇਸ਼ਾ ਭੂਲੇ = ਭੁੱਲਦੇ ਹੀ ਰਹਿੰਦੇ ਹਨ ॥੩॥੧੦॥

## ਸੋਰਠਿ ਮਹਲਾ ੯ ॥

ਇਸ ਸ਼ਬਦ ਵਿਚ ਧੰਨ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਬ੍ਰਹਮ ਗਿਆਨੀ ਪੁਰਖਾਂ ਦੇ ਲਖਣ ਕੀਤੇ ਹਨ, ਜਿਨ੍ਹਾਂ ਨੂੰ ਵਾਹਿਗੁਰੂ ਦੀ ਪ੍ਰਾਪਤੀ ਹੋ ਗਈ ਹੈ।

## ਜੋ ਨਰੁ; ਦੁਖ ਮੈ ਦੁਖੁ ਨਹੀ ਮਾਨੈ ॥

ਜੋ = ਜਿਹੜਾ ਨਰੁ = ਪੁਰਖ ਦੁਖ ਦੇ ਸਮੇਂ ਮੈ = ਵਿਚ ਦੁਖੁ = ਕਸ਼ਟ ਨਹੀਂ ਮਾਨੈ = ਮੰਨਦਾ **ਵਾ:** ਜੋ ਪੁਰਖ ਦੁਖ ਰੂਪ ਸੰਸਾਰ ਵਿਚ ਦੁਖ ਨਾ ਮੰਨੇ ਭਾਵ ਜਿਸ ਦਾ ਸੁੱਖਾਂ ਨਾਲ ਹਿਤ ਨਹੀਂ ਤੇ ਦੁਖ ਵਿਚ ਡੋਲਦਾ ਨਹੀਂ ਹੈ। ਜਿਵੇਂ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰਿਆ ਗਿਆ, ਫੇਰ ਵੀ ਦੋ-ਫਾੜਿਆ ਵਿੱਚੋਂ ਜਪੁ ਜੀ ਸਾਹਿਬ ਦਾ ਪਾਠ ਹੁੰਦਾ ਰਿਹਾ, ਇਉਂ ਦੁਖ ਰੂਪ ਸੰਸਾਰ ਵਿਚ ਦੁਖ ਨਾ ਮੰਨੇ, ਆਪਣੇ ਆਪ ਨੂੰ ਸੁਤੰਤਰ ਸਾਖੀ ਰੂਪ ਕਰਕੇ ਵੇਖੇ।

## ਸੁਖ ਸਨੇਹੁ ਅਰੁ ਭੈ ਨਹੀ ਜਾ ਕੈ; ਕੰਚਨ ਮਾਟੀ ਮਾਨੈ ॥੧॥ਰਹਾਉ॥

ਜਾ = ਜਿਸ ਕੈ = ਦੇ ਹਿਰਦੇ ਵਿਚ ਵਿਸ਼ੇ ਸੁਖ ਦਾ ਸਨੇਹੁ = ਪ੍ਰੇਮ ਨਾ ਹੋਵੇ ਅਰੁ = ਅਤੇ ਕਿਸੇ ਕਿਸਮ ਦਾ ਭੈ = ਡਰ ਵੀ ਨਾ ਹੋਵੇ, ਤੇ ਜਿਸ ਦੀ ਬਿਰਤੀ ਕੰਚਨ = ਸੋਨੇ ਤੇ ਮਾਟੀ = ਮਿੱਟੀ ਨੂੰ ਇੱਕੋ ਜਿਹਾ ਮਾਨੈ = ਮੰਨੇ, ਭਾਵ ਸੋਨੇ ਤੇ ਮਿੱਟੀ ਵਿਚ ਸਮਾਨ ਦ੍ਰਿਸ਼ਟੀ ਹੋਵੇ ॥੧॥ਰਹਾਉ॥ ਜੈਸਾ ਕਿ :

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥** *(ਸਲੋਕ ਮਹਲਾ ੯, ਅੰਗ ੧੪੨੭)*

## ਨਹ ਨਿੰਦਿਆ ਨਹ ਉਸਤਤਿ ਜਾ ਕੈ; ਲੋਭੁ ਮੋਹੁ ਅਭਿਮਾਨਾ ॥

ਜਾ = ਜਿਸ ਕੈ = ਦੇ ਹਿਰਦੇ ਵਿਚ ਕਿਸੇ ਦਾ ਨਿੰਦਿਆ = ਅਪਜਸ ਨਹ = ਨਾ ਹੋਵੇ, ਨਹ = ਨਾ ਹੀ ਪ੍ਰੇਮ ਵਿਚ ਆ ਕੇ ਕਿਸੇ ਦੀ ਉਸਤਤਿ = ਵਡਿਆਈ ਕਰੇ **ਵਾ:** ਨਾ ਆਪਣੀ ਵਡਿਆਈ ਕਰਾਉਣ ਦੀ ਇੱਛਾ ਹੋਵੇ ਅਤੇ ਨਾ ਹੀ ਪਦਾਰਥਾਂ ਦੇ ਜੋੜਨ ਦਾ ਲੋਭੁ = ਲਾਲਚ, ਸਰੀਰਾਂ ਦਾ ਮੋਹੁ = ਸਨੇਹ ਤੇ ਨਾ ਹੀ ਦੇਹ ਦਾ ਅਭਿਮਾਨਾ = ਹੰਕਾਰ ਹੋਵੇ।

## ਹਰਖ ਸੋਗ ਤੇ ਰਹੈ ਨਿਆਰਉ; ਨਾਹਿ ਮਾਨ ਅਪਮਾਨਾ ॥੧॥

ਜੋ ਹਰਖ = ਖ਼ੁਸ਼ੀ ਸੋਗ = ਗ਼ਮੀ ਤੇ = ਤੋਂ ਨਿਆਰਉ = ਵੱਖਰਾ ਭਾਵ ਨਿਆਰਾ ਰਹੈ = ਰਹੇ **ਵਾ:** ਪਦਾਰਥ ਆਏ ਤੋਂ ਖ਼ੁਸ਼ ਤੇ ਪਦਾਰਥ ਗਏ ਤੋਂ ਗ਼ਮ ਨਾ ਕਰੇ, ਇਉਂ ਦੋਹਾਂ ਤੋਂ ਨਿਆਰਾ ਰਹੇ ਅਤੇ ਮਾਨ = ਆਦਰ ਦੀ ਇੱਛਾ ਤੇ ਕਿਸੇ ਦੀ ਅਪਮਾਨਾ = ਨਿਰਾਦਰੀ ਕਰਨ ਦੀ ਇੱਛਾ ਨਾਹਿ = ਨਾ ਹੋਵੇ ॥੧॥

## ਆਸਾ ਮਨਸਾ ਸਗਲ ਤਿਆਗੈ; ਜਗ ਤੇ ਰਹੈ ਨਿਰਾਸਾ ॥

ਪਦਾਰਥਾਂ ਦੇ ਮਿਲਣ ਦੀ ਆਸਾ = ਇੱਛਾ ਤੇ ਮਨਸਾ = ਮਨ ਦੀਆਂ ਵਾਸ਼ਨਾਵਾਂ ਬੁੱਧੀ ਵਿੱਚੋਂ ਸਾਰੀਆਂ ਤਿਆਗੈ = ਛੱਡ ਦੇਵੇ **ਵਾ:** ਮਨਸਾ = ਬੁੱਧੀ ਤੋਂ ਸਾਰੀਆਂ ਇੱਛਾਵਾਂ ਨੂੰ ਤਿਆਗ ਕੇ ਜਗ = ਸੰਸਾਰ ਤੇ = ਤੋਂ ਨਿਰਾਸਾ = ਉਪਰਾਮ **ਵਾ:** (ਨਿਰ + ਆਸਾ) ਆਸਾ ਤੋਂ ਨਿਰ = ਰਹਿਤ ਹੋ ਕੇ ਰਹੈ = ਰਹੇ। (ਪਦਾਰਥਾਂ ਦੀ ਦੀਰਘ ਕਾਲ ਤਕ ਇੱਛਾ ਬਣੀ ਰਹਿਣੀ ਉਸ ਨੂੰ ਆਸਾ ਕਹਿੰਦੇ ਹਨ, ਜੋ ਵਾਸ਼ਨਾ ਪਲ ਪਲ ਵਿਚ ਬਦਲਦੀ ਰਹੇ, ਉਸਨੂੰ ਮਨਸਾ ਕਹਿੰਦੇ ਹਨ)।

## ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ; ਤਿਹ ਘਟਿ ਬ੍ਰਹਮੁ ਨਿਵਾਸਾ ॥੨॥

ਜਿਹ = ਜਿਸ ਪੁਰਖ ਨੂੰ ਕਾਮ = ਵਿਸ਼ੇ-ਵਾਸ਼ਨਾ ਕ੍ਰੋਧੁ = ਗ਼ੁੱਸਾ ਪਰਸੈ = ਸਪਰਸ਼ ਨਾਹਨਿ = ਨਹੀਂ ਕਰਦੇ ਤੇ ਤਿਹ = ਉਸ ਦੇ ਘਟਿ = ਹਿਰਦੇ ਵਿਚ ਸਾਖਿਆਤ ਬ੍ਰਹਮੁ = ਪਰਮੇਸ਼ਰ ਦਾ ਨਿਵਾਸਾ = ਨਿਵਾਸ ਹੋਵੇ ॥੨॥

## ਗੁਰ ਕਿਰਪਾ ਜਿਹ ਨਰ ਕਉ ਕੀਨੀ; ਤਿਹ ਇਹ ਜੁਗਤਿ ਪਛਾਨੀ ॥

ਜਿਹ = ਜਿਸ ਨਰ = ਪੁਰਖ ਕਉ = ਦੇ ਉੱਤੇ ਪੂਰੇ ਗੁਰ = ਸਤਿਗੁਰਾਂ ਨੇ ਕਿਰਪਾ = ਦਇਆ ਦੀ ਦ੍ਰਿਸ਼ਟੀ ਕੀਨੀ = ਕੀਤੀ ਹੈ, ਤਿਹ = ਉਸ ਨੇ ਉਪਰੋਕਤ ਕਥਨ ਕੀਤੇ ਉੱਨੀ ਦੋਸ਼ਾਂ[1] ਤੋਂ ਰਹਿਤ ਹੋਣ ਦੀ ਇਹ ਜੁਗਤਿ = ਵਿਧੀ ਪਛਾਨੀ = ਪਛਾਨਣਾ ਕੀਤੀ ਹੈ।

## ਨਾਨਕ ਲੀਨ ਭਇਓ ਗੋਬਿੰਦ ਸਿਉ; ਜਿਉ ਪਾਨੀ ਸੰਗਿ ਪਾਨੀ ॥੩॥੧੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਪੁਰਖ ਗੋਬਿੰਦ = ਪਰਮੇਸ਼ਰ ਦੇ ਸਿਉ = ਨਾਲ ਇਉਂ ਲੀਨ = ਮਿਲਿਆ ਭਇਓ = ਹੋਇਆ ਹੈ, ਜਿਉ = ਜਿਵੇਂ ਪਾਨੀ = ਜਲ ਸੰਗਿ = ਨਾਲ ਪਾਨੀ = ਜਲ ਮਿਲ ਕੇ ਇਕਮਿਕ ਹੋ ਜਾਂਦਾ ਹੈ ॥੩॥੧੧॥

---

੧. ਉੱਨੀ ਦੋਸ਼ਾਂ ਤੋਂ ਰਹਿਤ ਹੋਣ ਦੀ ਜੁਗਤੀ—੧. ਦੁਖ ਨੂੰ ਦੁਖ ਨਾ ਮੰਨਣਾ, ੨. ਸੁਖ ਨਾਲ ਸਨੇਹ ਨਾ ਕਰਨਾ, ੩. ਡਰ ਤੋਂ ਰਹਿਤ, ੪. ਸੋਨੇ ਨੂੰ ਸੋਨਾ ਮੰਨ ਕੇ ਲਾਲਚ ਨਾ ਕਰਨਾ, ੫. ਮਿੱਟੀ ਨੂੰ ਮਿੱਟੀ ਜਾਣ ਕੇ ਨਿਰਾਦਰ ਨਾ ਕਰਨਾ ਭਾਵ ਸੋਨੇ ਤੇ ਮਿੱਟੀ ਨੂੰ ਇੱਕੋ ਜਿਹਾ ਸਮਝਣਾ, ੬. ਨਿੰਦਿਆ ਤੋਂ ਰਹਿਤ, ੭. ਕਿਸੇ ਦੀ ਉਸਤਤੀ ਨਾ ਕਰਨੀ, ੮. ਲੋਭ ਤੋਂ ਰਹਿਤ, ੯. ਮੋਹ ਤੋਂ ਰਹਿਤ, ੧੦. ਹੰਕਾਰ ਤੋਂ ਰਹਿਤ, ੧੧. ਖ਼ੁਸ਼ੀ, ੧੨. ਗਮੀ, ੧੩. ਮਾਨ, ੧੪. ਅਭਿਮਾਨ ਤੋਂ ਰਹਿਤ, ੧੫. ਇੱਛਾਵਾਂ ਤੋਂ ਰਹਿਤ, ੧੬. ਮਨ ਦੀਆਂ ਵਾਸ਼ਨਾਵਾਂ ਤੋਂ ਰਹਿਤ, ੧੭. ਸੰਸਾਰ ਤੋਂ ਉਪਰਾਮ ਰਹਿਣਾ, ੧੮. ਮੰਦ ਵਾਸ਼ਨਾ ਤੋਂ ਰਹਿਤ, ੧੯. ਕ੍ਰੋਧ ਤੋਂ ਰਹਿਤ।

**[ਅੰਗ ੬੩੪]**

## ਸੋਰਠਿ ਮਹਲਾ ੯ ॥

## ਪ੍ਰੀਤਮ; ਜਾਨਿ ਲੇਹੁ ਮਨ ਮਾਹੀ ॥

ਹੇ ਪ੍ਰੀਤਮ = ਸੱਜਣ ਜਨੋਂ ! ਇਹ ਸਿੱਖਿਆ ਆਪਣੇ ਮਨ = ਹਿਰਦੇ ਮਾਹੀ = ਵਿਚ ਜਾਨਿ = ਜਾਣ ਲੇਹੁ = ਲਵੋ। ਕਿ :

## ਅਪਨੇ ਸੁਖ ਸਿਉ ਹੀ ਜਗੁ ਫਾਂਧਿਓ; ਕੋ ਕਾਹੂ ਕੋ ਨਾਹੀ ॥੧॥ਰਹਾਉ॥

ਆਪਣੇ ਸੁਖ = ਸੁੱਖਾਂ ਸਿਉ = ਨਾਲ ਹੀ ਸਾਰਾ ਜਗੁ = ਸੰਸਾਰ ਫਾਂਧਿਓ = ਫਸਿਆ ਹੋਇਆ ਹੈ, ਵਾਸਤਵ ਵਿਚ ਕੋ = ਕੋਈ ਵੀ ਕਾਹੂ = ਕਿਸੇ ਕੋ = ਦਾ ਸਹਾਇਕ ਨਾਹੀ = ਨਹੀਂ ਹੈ ॥੧॥ਰਹਾਉ॥ ਅਤੇ

## ਸੁਖ ਮੈ ਆਨਿ ਬਹੁਤੁ ਮਿਲਿ ਬੈਠਤ; ਰਹਤ ਚਹੂ ਦਿਸਿ ਘੇਰੈ ॥

ਸੁੱਖਾਂ ਦੇ ਮੈ = ਵਿਚ ਬਹੁਤੁ = ਅਨੇਕਾਂ ਪੁਰਖ ਆਨਿ = ਆ ਕੇ ਮਿਲ ਬੈਠਤ = ਬੈਠਦੇ ਹਨ ਤੇ ਚਹੂ ਦਿਸਿ = ਚੌਹੀਂ ਪਾਸੀਂ ਭਾਵ ਚਾਰ ਚੁਫੇਰੇ ਘੇਰੈ = ਘੇਰਾ ਪਾ ਕੇ ਬੈਠੇ ਰਹਤ = ਰਹਿੰਦੇ ਹਨ।

## ਬਿਪਤਿ ਪਰੀ ਸਭ ਹੀ ਸੰਗੁ ਛਾਡਿਤ; ਕੋਊ ਨ ਆਵਤ ਨੇਰੈ ॥੧॥

ਪਰ ਜਦੋਂ ਜੀਵ 'ਤੇ ਬਿਪਤਿ = ਮੁਸੀਬਤ ਪਰੀ = ਪੜੀ ਭਾਵ ਪੈਂਦੀ ਹੈ ਤਾਂ ਸਭ = ਸਾਰੇ ਹੀ ਸੰਗੁ = ਸਾਥ ਛਾਡਿਤ = ਛੱਡ ਜਾਂਦੇ ਹਨ, ਕੋਊ = ਕੋਈ ਵੀ ਰੱਖਿਆ ਕਰਨ ਵਾਸਤੇ ਨੇਰੈ = ਨਜ਼ਦੀਕ ਨ = ਨਹੀਂ ਆਵਤ = ਆਉਂਦਾ ॥੧॥

## ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ; ਸਦਾ ਰਹਤ ਸੰਗ ਲਾਗੀ ॥

ਹੇ ਭਾਈ ! ਜਾ = ਜਿਸ ਦਾ ਘਰ ਕੀ = ਦੀ ਨਾਰਿ = ਇਸਤਰੀ ਸਿਉ = ਨਾਲ ਬਹੁਤ ਹਿਤੁ = ਪ੍ਰੇਮ ਸੀ ਅਤੇ ਜੋ ਸਦਾ = ਹਮੇਸ਼ਾ ਹੀ ਸੰਗ = ਸਾਥ ਲਾਗੀ = ਲੱਗੀ ਰਹਤ = ਰਹਿੰਦੀ ਸੀ।

## ਜਬ ਹੀ ਹੰਸ ਤਜੀ ਇਹ ਕਾਂਇਆ; ਪ੍ਰੇਤ ਪ੍ਰੇਤ ਕਰਿ ਭਾਗੀ ॥੨॥

ਜਬ = ਜਦੋਂ ਹੀ ਹੰਸ = ਜੀਵ ਆਤਮਾ ਇਹ = ਇਸ ਕਾਂਇਆ = ਸਰੀਰ ਨੂੰ ਤਜੀ = ਛੱਡ ਜਾਂਦਾ ਹੈ ਤਾਂ ਉਦੋਂ ਘਰਵਾਲੀ ਇਸਤਰੀ ਪ੍ਰੇਤ ਪ੍ਰੇਤ = ਭੂਤ ਭੂਤ ਕਰਿ = ਕਰਕੇ ਮੁਰਦੇ ਦੇ ਕੋਲੋਂ ਭਾਗੀ = ਦੌੜ ਜਾਂਦੀ ਹੈ। ਭਾਵ ਮਰਨ ਵਾਲੇ ਪਤੀ ਦਾ ਘਰ ਵਿਚ ਭਰਮ ਕਰਕੇ ਭੁਲੇਖਾ ਲੱਗਦਾ ਹੈ, ਕਿ ਪ੍ਰੇਤ ਬਣ ਕੇ ਘਰ ਵਿਚ ਹੀ ਫਿਰਦਾ ਹੈ, ਇਸ ਕਰਕੇ ਭੂਤ ਭੂਤ ਕਰਕੇ ਘਰ 'ਚੋਂ ਬਾਹਰ ਭੱਜਦੀ ਹੈ। ਕਹਿੰਦੀ ਹੈ ਕਿ ਮੈਨੂੰ ਤਾਂ ਇੱਕਲੀ ਨੂੰ ਘਰ ਵਿਚ ਇਸ ਪ੍ਰੇਤ ਤੋਂ ਡਰ ਲੱਗਦਾ ਹੈ ॥੨॥

## ਇਹ ਬਿਧਿ ਕੋ ਬਿਉਹਾਰੁ ਬਨਿਓ ਹੈ; ਜਾ ਸਿਉ ਨੇਹੁ ਲਗਾਇਓ ॥

ਹੇ ਭਾਈ ! ਇਹ = ਇਸ ਬਿਧਿ = ਤਰ੍ਹਾਂ ਸੰਸਾਰ, ਸੰਬੰਧੀਆਂ ਕੋ = ਦਾ ਬਿਉਹਾਰੁ = ਵਰਤਾਰਾ ਬਨਿਓ = ਬਣਿਆ ਹੋਇਆ ਹੈ, ਜਾ = ਜਿਸ ਸਿਉ = ਨਾਲ ਨੇਹੁ = ਪ੍ਰੇਮ ਲਗਾਇਓ = ਲਗਾਇਆ ਹੋਇਆ ਹੈ।

## ਅੰਤ ਬਾਰ ਨਾਨਕ ਬਿਨੁ ਹਰਿ ਜੀ; ਕੋਊ ਕਾਮਿ ਨ ਆਇਓ ॥੩॥੧੨॥੧੩੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਅੰਤ = ਅਖ਼ੀਰਲੇ ਬਾਰ = ਸਮੇਂ ਪ੍ਰਲੋਕ ਵਿਚ ਪਿਆਰੇ ਹਰਿ = ਪਰਮੇਸ਼ਰ ਜੀ ਤੋਂ ਬਿਨੁ = ਬਗ਼ੈਰ ਕੋਊ = ਕੋਈ ਵੀ ਕਾਮਿ = ਕੰਮ ਨ = ਨਹੀਂ ਆਇਓ = ਆਉਂਦਾ ॥੩॥੧੨॥੧੩੯॥

**ਅੰਕਾਂ ਦਾ ਵੇਰਵਾ :**

| | | |
|---|---|---|
| ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਬਦ | — | ੧੨ |
| ਸ੍ਰੀ ਗੁਰੂ ਅਮਰਦਾਸ ਜੀ ਦੇ ਸ਼ਬਦ | — | ੧੨ |
| ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸ਼ਬਦ | — | ੯ |
| ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਬਦ | — | ੯੪ |
| ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਸ਼ਬਦ | — | ੧੨ |
| ਕੁੱਲ ਜੋੜ | — | ੧੩੯ |

## ਸੋਰਠਿ ਮਹਲਾ ੧ ਘਰੁ ੧ ਅਸਟਪਦੀਆ ਚਉਤੁਕੀ

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਜੀ ਜਦੋਂ ਸ੍ਰਿਸ਼ਟੀ ਨੂੰ ਤਾਰਦੇ ਹੋਏ ਬਾਰ੍ਹਾਂ ਸਾਲ ਬਾਅਦ ਆਪਣੇ ਮਾਤਾ-ਪਿਤਾ ਕੋਲ ਨਨਕਾਣਾ ਸਾਹਿਬ ਆ ਕੇ ਮਿਲੇ ਹਨ। ਉਸ ਵਕਤ ਇਕ ਵੈਰਾਗੀਆਂ ਦੀ ਜਮਾਤ ਨਨਕਾਣਾ ਸਾਹਿਬ ਪਹੁੰਚੀ ਹੋਈ ਸੀ, ਵੈਰਾਗੀ ਦੀ ਜਮਾਤ ਦਾ ਮੁਖੀ ਮਹੰਤ ਜਮਾਤ ਸਮੇਤ ਸਤਿਗੁਰਾਂ ਦੇ ਦਰਸ਼ਨ ਕਰਨ ਵਾਸਤੇ ਆਇਆ, ਦਰਸ਼ਨ ਕਰ ਕੇ ਬੜਾ ਪ੍ਰਸੰਨ ਹੋਇਆ ਤੇ ਕਹਿਣ ਲੱਗਾ ਕਿ ਸਤਿਗੁਰੂ ਜੀ ਤੁਸੀਂ ਦੇਸ਼-ਦਿਸ਼ਾਂਤਰਾਂ ਵਿਚ ਨਾਮ (ਸਿੱਖੀ) ਦਾ ਪ੍ਰਚਾਰ ਕਰਦੇ ਹੋ। ਆਪ ਜੀ ਲੋਕਾਂ ਨੂੰ ਕਰਮ-ਕਾਂਡ ਦਾ ਉਪਦੇਸ਼ ਤੇ ਸਤੀਆਂ ਦੇ ਅਸਥਾਨਾਂ ਦੀ ਪੂਜਾ ਕਰਨ ਵਾਸਤੇ ਉਪਦੇਸ਼ ਦਿਆ ਕਰੋ, ਤਾਂ ਜੋ ਲੋਕ ਅੰਤਹਕਰਣ ਦੀ ਸੁਧੀ ਕਰਕੇ, ਨਿਸ਼ਕਾਮੀ ਹੋ ਕੇ ਪਰਮੇਸ਼ਰ ਦੀ ਉਪਾਸ਼ਨਾ ਦੇ ਅਧਿਕਾਰੀ ਬਣ ਸਕਣ, ਕਿਉਂਕਿ ਲੋਕ ਕਰਮ-ਕਾਂਡਾਂ ਤੋਂ ਬਗ਼ੈਰ ਪਰਮੇਸ਼ਰ ਦੀ ਉਪਾਸ਼ਨਾ ਵਾਲੇ ਨਹੀਂ ਬਣ ਸਕਦੇ ਜਿਸ ਕਰਕੇ ਉਨ੍ਹਾਂ ਨੂੰ ਗਿਆਨ ਪ੍ਰਾਪਤ ਨਹੀਂ ਹੋਵੇਗਾ। ਇਹ ਗੱਲ ਸੁਣ ਕੇ ਸਤਿਗੁਰੂ ਜੀ ਸਾਧੂਆਂ ਦੀ ਜਮਾਤ ਦੇ ਪ੍ਰਥਾਇ ਕਰਕੇ ਸਭ ਨੂੰ ਹਿਤੋਮਈ ਉਪਦੇਸ਼ ਦਿੰਦਿਆਂ ਸੋਰਠਿ ਰਾਗਣੀ ਦੇ ਅੰਦਰ ਪਹਿਲੇ ਘਰੁ = ਸੁਰਤਾਲ ਵਿਚ ਅਸਟਪਦੀਆ = ਅੱਠਾਂ ਪਦਾਂ ਵਾਲੀ ਬਾਣੀ ਉਚਾਰਨ ਕਰਦੇ ਹਨ (ਪਹਿਲੀ ਅਸਟਪਦੀ ਚਉਤੁਕੀ = ਚਾਰ ਤੁਕਾਂ ਵਾਲੀ ਆਵੇਗੀ।)

## ੧ਓ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਰੂਪ ਪਰਮੇਸ਼ਰ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਦੁਬਿਧਾ ਨ ਪੜਉ, ਹਰਿ ਬਿਨੁ ਹੋਰੁ ਨ ਪੂਜਉ; ਮੜੈ ਮਸਾਣਿ ਨ ਜਾਈ ॥

(**ਪੜਉ** ਦਾ ਉਚਾਰਣ ਕੱਸ ਕੇ ਹੈ)

ਹੇ ਭਾਈ! ਅਸੀਂ ਦੁਬਿਧਾ = ਦ੍ਵੈਤ-ਭਾਵ, ਦੁਚਿੱਤੇ ਪੁਣ ਵਾਲੀ ਪੜ੍ਹਾਈ ਨ = ਨਹੀਂ ਪੜਉ = ਪੜ੍ਹਦੇ, ਅਤੇ ਨਾ ਹੀ ਸਿੱਖਾਂ ਨੂੰ ਪੜ੍ਹਨ ਦੀ ਆਗਿਆ ਦਿੰਦੇ ਹਾਂ ਭਾਵ ਜਿਸ ਵਿਚ ਭੇਦ ਗਿਆਨ ਹੋਵੇ ਜਾਂ ਜਿਸ ਵਿਚ ਸਰੂਪ ਦੀ ਏਕਤਾ ਦਾ ਅਦ੍ਵੈਤਵਾਦ ਗਿਆਨ ਨਾ ਹੋਵੇ। ਹਰਿ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਹੋਰ ਕਿਸੇ ਦੇਵੀ ਦੇਵਤੇ ਦਾ ਪੂਜਉ = ਪੂਜਨ ਨ = ਨਹੀਂ ਕਰਦੇ ਅਤੇ ਜੋਗੀਆਂ ਆਦਿ ਦੇ ਬਣੇ ਮੜੈ = ਮੱਠ, ਭਾਵ ਸਮਾਧਾਂ

ਨੂੰ ਪੂਜਣ ਵਾਸਤੇ ਤੇ ਨਾ ਹੀ ਮਸਾਣਿ = ਸ਼ਮਸ਼ਾਨ ਭੂਮੀਆਂ ਵਿਚ ਸਿਵਿਆਂ ਨੂੰ ਜਗਾਉਣ ਵਾਸਤੇ ਜਾਈ = ਜਾਂਦੇ ਹਾਂ, ਨਾ ਹੀ ਸਿੱਖਾਂ ਨੂੰ ਜਾਣ ਦੀ ਆਗਿਆ ਦਿੰਦੇ ਹਾਂ।

## ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ; ਤ੍ਰਿਸਨਾ ਨਾਮਿ ਬੁਝਾਈ ॥

ਰਸਾਂ ਕਸਾਂ ਦੇ ਭੋਗਾਂ ਜਾਂ ਪਦਾਰਥਾਂ ਦੇ ਤ੍ਰਿਸਨਾ = ਲਾਲਚ ਵਿਚ ਰਾਚਿ = ਰਚ ਭਾਵ ਫਸ ਕੇ ਵਾਹਿਗੁਰੂ ਦਾ ਗਿਆਨ **ਵਾ:** ਸਤਿਸੰਗਤ ਛੱਡ ਕੇ ਪਰ = ਪਰਾਏ ਘਰਾਂ ਭਾਵ ਦੇਵੀ-ਦੇਵਤਿਆਂ ਦੀ ਪੂਜਾ ਕਰਨ ਵਾਸਤੇ ਨ = ਨਹੀਂ ਜਾਵਾ = ਜਾਂਦੇ, ਨਾ ਸਿੱਖਾਂ ਨੂੰ ਜਾਣ ਦਾ ਉਪਦੇਸ਼ ਦਿੰਦੇ ਹਾਂ ਕਿਉਂਕਿ ਸਾਡੀ ਤੇ ਸਿੱਖਾਂ ਦੀ ਤ੍ਰਿਸ਼ਨਾ ਰੂਪੀ ਅੱਗ ਵਾਹਿਗੁਰੂ ਨਾਮ ਨੇ ਬੁਝਾਈ = ਬੁਝਾ ਦਿੱਤੀ ਹੈ।

## ਘਰ ਭੀਤਰਿ ਘਰੁ ਗੁਰੂ ਦਿਖਾਇਆ; ਸਹਜਿ ਰਤੇ ਮਨ ਭਾਈ ॥

ਸਤਿਸੰਗਤ ਰੂਪੀ ਘਰ ਦੇ ਭੀਤਰਿ = ਅੰਦਰ ਹੀ ਸਰੂਪ ਰੂਪੀ ਘਰ ਗੁਰੂ = ਸਤਿਗੁਰੂ ਪਰਮੇਸ਼ਰ ਨੇ ਪ੍ਰਗਟ ਕਰਕੇ ਦਿਖਾਇਆ = ਵਿਖਾ ਦਿੱਤਾ ਹੈ **ਵਾ:** ਘਰ = ਹਿਰਦੇ ਦੇ ਭੀਤਰਿ = ਅੰਦਰ ਹੀ ਪਰਮੇਸ਼ਰ ਨੇ ਤੁਰੀਆ ਪਦ ਰੂਪੀ ਘਰ ਪ੍ਰਗਟ ਕਰਕੇ ਵਿਖਾ ਦਿੱਤਾ ਹੈ, ਇਸ ਕਰਕੇ ਸਹਜਿ = ਸ਼ਾਂਤੀ ਦੁਆਰਾ ਪਰਮੇਸ਼ਰ ਦੇ ਪ੍ਰੇਮ ਵਿਚ ਰਤੇ = ਰੰਗੇ ਹੋਏ ਹਾਂ ਤੇ ਸਾਡੇ ਮਨ = ਹਿਰਦੇ ਵਿਚ ਪਰਮੇਸ਼ਰ ਦੀ ਪ੍ਰੇਮਾ-ਭਗਤੀ ਭਾਈ = ਭਾਉਂਦੀ ਹੈ **ਅਥਵਾ** ਸਰੀਰ ਰੂਪੀ ਘਰ ਦੇ ਭੀਤਰਿ = ਵਿਚ ਦਸਵਾਂ ਦੁਆਰ ਰੂਪੀ ਘਰ ਗੁਰੂ ਅਕਾਲ ਪੁਰਖ ਨੇ ਪ੍ਰਗਟ ਕਰਕੇ ਵਿਖਾ ਦਿੱਤਾ ਹੈ। ਇਸ ਕਰਕੇ ਸਹਜਿ = ਸੁਤੇ-ਸਿੱਧ ਹੀ ਗਿਆਨ ਵਿਚ ਰੰਗੇ ਰਹਿੰਦੇ ਹਾਂ ਤੇ ਸਾਡੇ ਮਨ = ਚਿਤ ਵਿਚ ਪਰਮੇਸ਼ਰ ਦੀ ਪ੍ਰੀਤੀ ਭਾਈ = ਭਾਉਂਦੀ ਹੈ।

ਇਉਂ ਹੇ ਮਹੰਤ ਜੀ ! ਅਸੀਂ ਤਾਂ ਪਰਮੇਸ਼ਰ ਦੇ ਅੱਗੇ ਸਨਮੁਖ ਬਿਰਤੀ ਰੱਖਣ ਨੂੰ ਹੀ ਸਭ ਕੁਝ ਸਮਝਦੇ ਹੋਏ ਬੇਨਤੀ ਕਰਦੇ ਹਾਂ; ਕਿ :

## ਤੂ ਆਪੇ ਦਾਨਾ ਆਪੇ ਬੀਨਾ; ਤੂ ਦੇਵਹਿ ਮਤਿ ਸਾਈ[੧] ॥੧॥

ਹੇ ਪਰਮੇਸ਼ਰ ! ਤੂ ਆਪੇ = ਆਪ ਹੀ ਸਾਰਿਆਂ ਦੀਆਂ ਗੁਪਤ ਗੱਲਾਂ ਨੂੰ ਦਾਨਾ = ਜਾਨਣ ਵਾਲਾ, ਗਿਆਤਾ ਹੈਂ, ਤੂੰ ਆਪੇ = ਹੀ ਸੰਸਾਰ ਦੇ ਲੋਕਾਂ ਤੋਂ ਲੁਕ ਛਿਪ ਕੀਤੇ ਕੰਮਾਂ ਨੂੰ ਬੀਨਾ = ਦੇਖਣ ਵਾਲਾ, ਦ੍ਰਿਸ਼ਟਾ ਰੂਪ ਹੈਂ ਅਤੇ ਆਪ ਹੀ ਜਿਸ ਨੂੰ ਤੂੰ ਆਪਣੇ ਸਰੂਪ ਦੀ ਪ੍ਰਾਪਤੀ ਦੀ ਮਤਿ = ਮੱਤ (ਸਿੱਖਿਆ, ਦੇਵਹਿ = ਦਿੰਦਾ ਹੈਂ, ਸਾਈ = ਉਹੋ ਪੁਰਖ ਹੀ ਤੇਰੇ ਸਰੂਪ ਵਿਚ ਲੀਨ ਹੁੰਦੇ ਹਨ **ਵਾ:** ਤ੍ਰਿਗੁਣੀ ਪੁਰਖਾਂ ਦੇ ਅੰਦਰ ਜਿਹੋ ਜਿਹੀ ਤੂੰ ਮੱਤ ਦਿੰਦਾ ਹੈਂ, ਉਹੋ ਜਿਹੀ ਮੱਤ ਭਾਵਨਾ ਅਨੁਸਾਰ ਰਾਜਸੀ, ਤਾਮਸੀ, ਸਾਤਕੀ ਰੂਪ ਸੁਭਾਅ ਦੀ ਪ੍ਰਾਪਤੀ ਹੁੰਦੀ ਹੈ ॥੧॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਮੈਨੂੰ ਲੋਕ ਵੈਰਾਗੀਆਂ ਦਾ ਮਹੰਤ ਕਹਿੰਦੇ ਹਨ ਪਰ ਵੈਰਾਗ ਪੈਦਾ ਕਿਵੇਂ ਹੁੰਦਾ ਹੈ ?*
***ਉੱਤਰ :***

## ਮਨੁ ਬੈਰਾਗਿ ਰਤਉ ਬੈਰਾਗੀ; ਸਬਦਿ ਮਨੁ ਬੇਧਿਆ ਮੇਰੀ ਮਾਈ ॥

ਹੇ ਮੇਰੀ = ਮੇਰੇ ਮਾਈ = ਮਾਤਾ ਪਿਤਾ ਰੂਪ ਸੰਤ ਜਨੋਂ ! ਜਿਨ੍ਹਾਂ ਦਾ ਸੱਚੇ ਗੁਰੂ ਸਾਹਿਬ ਦੇ ਸਬਦਿ = ਉਪਦੇਸ਼ ਵਿਚ ਮਨੁ = ਹਿਰਦਾ ਬੇਧਿਆ = ਵਿੰਨ੍ਹਿਆ ਗਿਆ ਹੈ, ਉਨ੍ਹਾਂ ਦਾ ਮਨੁ = ਹਿਰਦਾ ਪਰਮੇਸ਼ਰ ਦੀ ਪ੍ਰਾਪਤੀ ਲਈ ਹਰ ਵਕਤ ਵੈਰਾਗ **ਵਾ:** ਬੈਰਾਗਿ = ਬਿਰਹੋ, ਪ੍ਰੇਮ ਰੰਗ ਵਿਚ ਰਤਉ = ਰੱਤਿਆ ਹੋਇਆ ਹੈ ਉਹੋ ਹੀ ਅਸਲੀ ਬੈਰਾਗੀ = ਵੈਰਾਗਵਾਨ ਹਨ।

---

੧. ਇਥੇ ਸਾਈ ਦਾ ਉਚਾਰਨ ਬਿੰਦੀ ਤੋਂ ਰਹਿਤ ਹੈ।

**ਵੈਰਾਗ ਦੀਆਂ ਨੌਂ ਕਿਸਮਾਂ ਹਨ :**

**੧. ਕਾਰਨ ਵੈਰਾਗ :** ਕਾਰਨ ਵੈਰਾਗ ਦਾ ਸਰੂਪ ਭਰਥਰੀ ਜੀ ਦੇ ਜੀਵਨ ਵਿਚ ਮਿਲਦਾ ਹੈ। ਜੋ ਪਿੰਗਲਾ ਰਾਣੀ ਦੀ ਬੇਵਫ਼ਾਈ ਦੇਖ ਕੇ ਵੈਰਾਗੀ ਹੋਇਆ ਸੀ। ਜਿਸ ਨੂੰ ਇਹ ਬਹੁਤ ਪਿਆਰ ਕਰਦਾ ਸੀ, ਉਸ ਨੇ ਰਥਵਾਨ ਦੇ ਨਾਲ ਸਰੀਰਕ ਸੰਬੰਧ ਕਾਇਮ ਕਰ ਲਏ ਸਨ ਭਰਥਰੀ ਨੇ ਸਭ ਕੁਝ ਤਿਆਗ ਕੇ ਵੈਰਾਗ ਧਾਰਨ ਕਰ ਲਿਆ। ਗੋਰਖ ਨਾਥ ਦੀ ਸ਼ਰਨ ਗ੍ਰਹਿਣ ਕਰਕੇ ਯੋਗ ਧਾਰਨ ਕਰ ਲਿਆ। ਇਸਰਤੀ ਦਾ ਆਚਰਨ ਗੰਦਾ ਦੇਖ ਕੇ ਵੈਰਾਗ ਧਾਰਿਆ। ਇਸ ਦਾ ਨਾਮ ਕਾਰਨ ਵੈਰਾਗ ਹੈ; ਜੈਸਾ ਕਿ :

**ਸਾਕਤ ਮੂੜ ਅਚੇਤ ਨ ਚੇਤਹਿ ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ॥**

*(ਮਾਰੂ ਸੋਲਹੇ ਮਹਲਾ ੧, ਅੰਗ ੧੦੩੦)*

**ਸ੍ਵੈਯਾ॥ ਜਿਨ ਕੋ ਨਿਤ ਮੈਂ ਚਿਤਮੋ, ਤਿਨ ਕੀ ਰਤਿ ਮੋ ਤਨ ਮਾਂਹਿ ਰਤੀ ਨਾ।**
**ਵਹੁ ਆਨ ਪ੍ਰਮਾਨ ਕੇ ਸੰਗਿ ਰਤੀ, ਪੁਨ ਤਾ ਮਨ ਮੈ ਗਨਕਾ ਗ੍ਰਹ ਕੀਨਾ।**
**ਧਿਕ ਹੈ ਅਬਲਾ ਭ੍ਰਿਤ ਕੰਦ੍ਰਪ ਪੈ, ਅਰੁ ਮੋਹਿ ਧਿੱਕਾਰ ਜੋ ਮਾਰ ਅਧੀਨਾ।**
**ਇਸ ਰੀਤ ਸਮੂਹ ਕੀ ਪ੍ਰੀਤਿ ਤਜੀ ਨ੍ਰਿਪ, ਹੋਇ ਜੋਗੀਸ਼ਰ ਈਸ਼੍ਵਰ ਚੀਨਾ॥੧੩॥**

*(ਵੈਰਾਗ ਸ਼ੱਤਕ, ਅਧਿ: ੧)*

**੨. ਮੰਦ ਵੈਰਾਗ :** ਮੰਦ ਵੈਰਾਗ ਇਸ ਪ੍ਰਕਾਰ ਹੈ :

**ਨਾਰ ਮਰੈ ਘਰ ਸੰਪਤ ਨਾਸੀ।**
**ਮੂਡ ਮੁਡਾਏ ਭਏ ਸੰਨਿਆਸੀ।**

ਇਸਤਰੀ ਮਰ ਗਈ, ਘਰ ਦੀ ਸੰਪਤੀ, ਬਿਭੂਤੀ ਨਾਸ਼ ਹੋ ਗਈ। ਕੋਈ ਪਦਾਰਥ ਨਾ ਰਿਹਾ। ਸੋਚਣ ਲੱਗ ਪਿਆ ਕਿ ਇਹ ਕੀ ਹੈ ? ਜਗਤ ਮਿਥਿਆ ਹੈ, ਸਭ ਕੁਝ ਨਾਸ਼ਵੰਤ ਹੈ। ਇਹ ਕਹਿ ਕੇ ਸਭ ਕੁਝ ਛੱਡ ਦਿੱਤਾ। ਪਦਾਰਥ ਦੀ ਥੋੜ ਕਾਰਨ ਵੈਰਾਗੀ ਹੋ ਗਿਆ। ਇਸ ਦਾ ਨਾਮ ਮੰਦ ਵੈਰਾਗ ਹੈ, ਇਸ ਦੀ ਬਾਬਤ ਸਤਿਪੁਰਸ਼ਾਂ ਦਾ ਕਥਨ ਹੈ :

**ਮਾਇਆ ਬੁਲਾ ਪਉਣ ਦਾ ਚੜ੍ਹਿਆ ਕਖ ਅਕਾਸ।**
**ਢਹਿੰਦਾ ਢਹਿੰਦਾ ਢਹਿ ਪਿਆ ਕਖ ਕਖਾਂ ਦੇ ਪਾਸ।** *(ਲੌਕਿਕ ਪ੍ਰਮਾਣ)*

ਜਿਵੇਂ ਪਉਣ = ਹਵਾ ਦੇ ਬੁੱਲ੍ਹੇ, ਨਾਲ ਕੱਖ ਉੱਡ ਕੇ ਆਕਾਸ਼ ਨੂੰ ਚੜ੍ਹ ਜਾਂਦਾ ਹੈ, ਪਰ ਜਿਸ ਵੇਲੇ ਹਵਾ ਦੀ ਗੰਢ ਖੁੱਲ੍ਹ ਗਈ, ਉਸ ਵੇਲੇ ਕੱਖ ਉਸੇ ਤਰ੍ਹਾਂ ਧਰਤੀ 'ਤੇ ਆ ਡਿੱਗਦਾ ਹੈ। ਇਸੇ ਰੀਤ ਅਨੁਸਾਰ ਇਸਤਰੀ ਦੇ ਮਰਨ ਤੇ ਧਨ ਨਾਸ਼ ਹੋਣ ਤੋਂ ਤਿਆਗੀ ਬਣ ਬੈਠਾ। ਇਹ ਵੈਰਾਗ ਹਿਰਦੇ ਰੂਪੀ ਆਕਾਸ਼ ਵਿਚ ਚੜ੍ਹਿਆ ਤੇ ਮਗਰੋਂ ਜਿਥੇ ਵਿਸ਼ੇ ਸੁਖ ਜਾਂ ਪਦਾਰਥ ਪ੍ਰਾਪਤ ਹੋਇਆ, ਉਥੇ ਹੀ ਬਿਰਤੀ ਡਿੱਗ ਜਾਂਦੀ ਹੈ; ਜੈਸਾ ਕਿ :

**ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ॥**
**ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ॥** *(ਗਉੜੀ ਕੀ ਵਾਰ ਮਹਲਾ ੫, ਅੰਗ ੩੨੨)*

ਇਉਂ ਇਕ ਇਸਤਰੀ ਛੱਡ ਕੇ ਸੌ ਸੌ ਚੇਲੀ ਬਣਾ ਲੈਣੀ। ਇਕ ਟੁੱਟਾ ਜਿਹਾ ਘਰ ਛੱਡ ਕੇ ਕਈ ਕਈ ਪੱਕੇ ਡੇਰੇ ਬਣਾ ਲੈਣੇ। ਇਹ ਮੰਦ ਵੈਰਾਗ ਦਾ ਹਾਲ ਹੈ।

**੩. ਏਕ ਇੰਦ੍ਰੇ ਵੈਰਾਗ :** ਮਨ ਤੇ ਇੰਦ੍ਰੇ ਹਰਿਆਇ ਪਸ਼ੂ ਵਾਂਗ ਹਰ ਸਮੇਂ ਵਿਕਾਰਾਂ ਵਿਚ ਡੋਲਦੇ ਰਹਿਣੇ ਪਰ ਕੁਕਰਮਾਂ ਤੋਂ ਪਾਪਾਂ ਤੋਂ ਸਰੀਰ ਬਚਾ ਕੇ ਰੱਖਣਾ; ਜੈਸਾ ਕਿ :

**ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ॥** *(ਮਾਰੂ ਮ: ੫, ਅੰਗ ੧੦੦੩)*

ਸੋ ਇਸ ਦਾ ਨਾਮ ਏਕ ਇੰਦ੍ਰੇ ਵੈਰਾਗ ਹੈ।

**੪. ਯਤਮਾਨ ਵੈਰਾਗ :** ਸੱਚ ਤੇ ਝੂਠ ਦਾ ਨਿਰਣਾ ਸੱਚ ਵਸਤੂ ਦਾ ਗ੍ਰਹਿਣ ਤੇ ਝੂਠ ਦਾ ਤਿਆਗ ਕਰਨਾ ਗੁਰਬਾਣੀ ਵਿਚ ਇਸ ਦਾ ਸਰੂਪ ਭਗਤ ਕਬੀਰ ਜੀ ਕਥਨ ਕਰਦੇ ਹਨ; ਜੈਸਾ ਕਿ :

**ਕਹਤ ਕਬੀਰ ਚੇਤਿ ਰੇ ਅੰਧਾ ॥**
**ਸਤਿ ਰਾਮੁ ਝੂਠਾ ਸਭੁ ਧੰਧਾ ॥** *(ਗਉੜੀ ਕਬੀਰ ਜੀ, ਅੰਗ ੩੨੬)*

ਇਸ ਦਾ ਨਾਮ ਯਤਮਾਨ ਵੈਰਾਗ ਹੈ।

**੫. ਵਿਤ੍ਰੇਕ ਵੈਰਾਗ :** ਹਿਰਦੇ ਵਿਚ ਇਹ ਵਿਚਾਰ ਫੁਰਨੀ ਕਿ ਮੈਂ ਇਤਨੀ ਦੇਰ ਦਾ ਸਤਿਸੰਗਤ, ਭਜਨ, ਸਿਮਰਨ ਕਰ ਰਿਹਾ ਹਾਂ, ਮੇਰੇ ਅੰਦਰੋਂ ਕਿੰਨੇ ਕੁ ਵਿਕਾਰ ਨਾਸ਼ ਹੋਏ ਹਨ ਅਤੇ ਕਿੰਨੇ ਕੁ ਸ਼ੁਭ ਗੁਣ ਆ ਗਏ ਹਨ। ਇਸ ਪ੍ਰਕਾਰ ਕਰਕੇ ਔਗੁਣਾਂ ਦਾ ਤਿਆਗ ਕਰਨਾ ਅਤੇ ਸ਼ੁਭ ਗੁਣਾਂ ਦੇ ਧਾਰਨੀ ਹੋਣਾ। ਇਸ ਦਾ ਸਰੂਪ ਗੁਰਬਾਣੀ ਵਿਚ ਇਉਂ ਹੈ :

**ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥** *(ਅੰਗ ੧੪੬)*

ਇਹ ਵਿਤ੍ਰੇਕ ਵੈਰਾਗ ਹੈ।

**੬. ਵਸੀਕਾਰ ਵੈਰਾਗ :** ਮਨ ਤੇ ਇੰਦ੍ਰੀਆਂ ਨੂੰ ਰੋਕ ਲੈਣਾ। ਮਨ ਵਾਸ਼ਨਾ ਵੱਲੋਂ ਰੋਕ ਲੈਣਾ ਤੇ ਇੰਦ੍ਰੇ ਵਿਸ਼ਿਆਂ ਵੱਲੋਂ ਰੋਕ ਲੈਣੇ। ਇਸ ਦਾ ਸਰੂਪ ਗੁਰਬਾਣੀ ਵਿਚ ਇਸ ਪ੍ਰਕਾਰ ਹੈ। ਜੈਸਾ ਕਿ :

**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥** *(ਅੰਗ ੨੭੪)*

**ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ ॥** *(ਅੰਗ ੮੭)*

ਇਹ ਵਸੀਕਾਰ ਵੈਰਾਗ ਹੈ।

**੭. ਤੀਬਰ ਵੈਰਾਗ :** ਸੰਸਾਰ ਦੇ ਸੁਖ ਰਾਜ ਸਮੱਗਰੀ ਤਕ ਦੀ ਇੱਛਾ ਨਾਸ਼ ਹੋ ਕੇ ਇਕ ਵਾਹਿਗੁਰੂ ਦੀ ਪ੍ਰਾਪਤੀ ਲਈ ਵੈਰਾਗ ਸਹਿਤ ਰਹਿਣਾ ਕਿ ਹੇ ਵਾਹਿਗੁਰੂ ਜੀ! ਮੈਨੂੰ ਰਾਜ ਅਤੇ ਵਿਸ਼ੇ ਸੁਖ ਪ੍ਰਾਪਤ ਨਾ ਹੋਵੇ। ਮੈਂ ਇਨ੍ਹਾਂ ਵਿਚ ਖਚਤ ਨਾ ਹੋਵਾਂ; ਜੈਸਾ ਕਿ :

**ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ ॥** *(ਅੰਗ ੭੦੯)*

**੮. ਤਰ ਤੀਬਰ ਵੈਰਾਗ :** ਸਵਰਗ ਲੋਕ ਦੇ ਭੋਗਾਂ ਦਾ ਤਿਆਗ ਜਿਵੇਂ ਸਵਰਗ ਦੀ ਪ੍ਰਾਪਤੀ ਲਈ ਯੋਗ ਆਦਿਕ ਕਰਮ ਕਰਦੇ ਹਨ ਕਿ ਸਾਨੂੰ ਇੰਦ੍ਰ ਪਦਵੀ ਪ੍ਰਾਪਤ ਹੋ ਜਾਵੇ। ਇਸ ਢੰਗ ਦੇ ਦਿੱਬ ਭੋਗਾਂ ਦੀ ਪ੍ਰਾਪਤੀ ਵਾਸਤੇ ਕੋਈ ਯੋਗ ਆਦਿਕ ਕਰਨ ਦੀ ਇੱਛਾ ਨਾ ਕਰਨੀ। ਇਸ 'ਤੇ ਭਾਈ ਤਿਲਕੂ ਜੀ ਦੀ ਸਾਖੀ ਢੁੱਕਦੀ ਹੈ ਕਿ ਜਿਸ ਨੇ ਮਹੇਸ਼ੇ ਜੋਗੀ ਦੇ ਸਵਰਗ ਸੁਖ ਦਾ ਤਿਆਗ ਕਰਕੇ ਗੁਰੂ 'ਤੇ ਦ੍ਰਿੜ੍ਹ ਨਿਸਚਾ ਰੱਖਿਆ ਸੀ ਤੇ ਕਿਹਾ ਸੀ ਕਿ ਮੈਨੂੰ ਸਵਰਗ ਸੁਖ ਦੀ ਲੋੜ ਨਹੀਂ ਹੈ; ਜੈਸਾ ਕਿ :

**ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥**
**ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥** *(ਅੰਗ ੧੩੭੦)*

**੯. ਤਰ ਤੀਬਰ-ਤਰ ਤਮ ਵੈਰਾਗ :** ਜਿਵੇਂ ਕਾਂ ਦੀ ਵਿੱਠ ਜੋ ਵਿਸ਼ਟਾ ਦਾ ਵੀ ਵਿਸ਼ਟਾ ਹੈ, ਇਸ ਤਰੀਕੇ ਨਾਲ ਇਸ ਲੋਕ ਤੋਂ ਲੈ ਕੇ ਬ੍ਰਹਮ ਲੋਕ ਤਕ ਦੇ ਸਾਰੇ ਪਦਾਰਥਾਂ, ਭੋਗਾਂ ਨੂੰ ਕਾਂ ਦੀ ਵਿੱਠ ਸਮਾਨ ਸਮਝਣਾ। ਕਾਂ ਦੀ ਗੰਦਗੀ ਨੂੰ ਖਾਣਾ ਤਾਂ ਇਕ ਪਾਸੇ, ਕੋਈ ਦੇਖਣਾ ਵੀ ਨਹੀਂ ਚਾਹੁੰਦਾ। ਇਸ ਪ੍ਰਕਾਰ ਦੀ ਨਫ਼ਰਤ ਹੋ ਜਾਣੀ; ਜੈਸਾ ਕਿ :

**ਬ੍ਰਹਮਾ ਇੰਦ੍ਰ ਆਦਿ ਲੌ ਹੋਤ ਦੇਹ ਧਰ ਭੋਗ।**
**ਕਾਕ ਬਿਸਟ ਸਮ ਜੋ ਗਿਨੈ ਬੀਤਰਾਗ ਤੇ ਲੋਗ।੧੪।** *(ਅਧਿਆਤਮ ਪ੍ਰਕਾਸ਼)*

ਇਉਂ ਇਹ ਨੌਂ ਪ੍ਰਕਾਰ ਦਾ ਵੈਰਾਗ ਹੈ, ਜਿਹੜਾ ਇਸ ਨੂੰ ਧਾਰਨ ਕਰੇਗਾ, ਉਸ ਦਾ ਜਤ ਮੰਨਿਆ ਜਾਂਦਾ ਹੈ। ਤਿੰਨ ਪ੍ਰਕਾਰ ਦਾ ਵੈਰਾਗ ਹੋਰ ਵੀ ਗ੍ਰੰਥਾਂ ਵਿਚ ਲਿਖਿਆ ਮਿਲਦਾ ਹੈ—ਗਧਾ ਵੈਰਾਗ, ਘੋੜਾ ਵੈਰਾਗ, ਸ਼ੇਰ ਵੈਰਾਗ।

**੧. ਗਧਾ ਵੈਰਾਗ :** ਇਕ ਵਾਰ ਮਨ ਇਹੋ ਜਿਹਾ ਹੋ ਜਾਣਾ ਕਿ ਗ੍ਰਿਹਸਤ ਇਕ ਬੰਧਨ ਹੈ, ਨਾਸ਼ਵਾਨ ਹੈ, ਇਸ ਤੋਂ ਕੀ ਲੈਣਾ ਹੈ। ਇਹ ਸੋਚ ਕੇ ਘਰ ਬਾਰ ਤਿਆਗ ਦੇਣਾ ਪਰ ਛੇਤੀ ਹੀ ਵਿਕਾਰਾਂ ਦੇ ਗ੍ਰਸੇ ਹੋਏ ਨੇ ਖ਼ੁਆਰ ਹੋ ਕੇ ਮੁੜ ਆਉਣਾ ਤੇ ਫੇਰ ਵਿਕਾਰਾਂ ਵਿਚ ਫਸ ਜਾਣਾ। ਜਿਵੇਂ ਖੋਤਾ ਘੁਮਿਆਰ ਦੇ ਘਰੋਂ ਬਾਹਰ ਚਲਾ ਜਾਂਦਾ ਹੈ ਤੇ ਰੂੜੀਆਂ 'ਤੇ ਤੁਰ ਫਿਰ ਕੇ ਵਾਪਸ ਆਪਣੇ ਘਰ ਆ ਜਾਂਦਾ ਹੈ।

**੨. ਘੋੜਾ ਵੈਰਾਗ :** ਉਪਰਾਮ ਹੋ ਕੇ ਘਰ ਛੱਡ ਦੇਣਾ ਪਰ ਜਦੋਂ ਭੈਣ, ਭਰਾ, ਸੰਬੰਧੀ ਆ ਕੇ ਕਹਿਣ ਕਿ ਘਰ ਕਿਉਂ ਛੱਡਦਾ ਹੈਂ ? ਘਰ ਬੈਠ ਕੇ ਭਜਨ ਕਰ, ਘਰ ਦਾ ਵੀ ਖ਼ਿਆਲ ਰੱਖ ਤੇ ਉਨ੍ਹਾਂ ਦੇ ਕਹਿਣ 'ਤੇ ਵਾਪਸ ਮੁੜ ਆਉਣਾ। ਜਿਵੇਂ ਘੋੜਾ ਕਿੱਲੇ ਤੋਂ ਖੁੱਲ੍ਹ ਜਾਵੇ, ਤਾਂ ਉਹ ਆਪ ਨਹੀਂ ਆਉਂਦਾ ਉਸ ਨੂੰ ਘੇਰ ਕੇ ਘਰ ਵਿਚ ਲਿਆ ਕੇ ਬੰਨ੍ਹ ਲਈਦਾ ਹੈ। ਫਿਰ ਉਸ 'ਤੇ ਕਾਠੀ ਪਾ ਲਈਦੀ ਹੈ। ਇਸ ਪ੍ਰਕਾਰ ਘੋੜੇ ਦੀ ਤਰ੍ਹਾਂ ਉੱਦਮ ਕਰ ਕੇ ਸੰਬੰਧੀਆਂ ਲਈ ਪਰਿਵਾਰ ਵਿਚ ਖੱਚਤ ਹੋ ਜਾਣਾ।

**੩. ਸ਼ੇਰ ਵੈਰਾਗ :** ਜਿਵੇਂ ਸ਼ੇਰ ਇਕ ਵਾਰੀ ਪਿੰਜਰਾ ਤੋੜ ਕੇ ਨਿਕਲ ਜਾਵੇ। ਗਧਾ ਆਪਣੇ ਆਪ ਮੁੜ ਆਉਂਦਾ ਹੈ, ਘੋੜਾ ਜਾ ਲਿਆਉਣਾ ਪੈਂਦਾ ਹੈ, ਪਰ ਸ਼ੇਰ ਇਕ ਵਾਰੀ ਨਿਕਲ ਗਿਆ ਤਾਂ ਫੇਰ ਮੁੜਦਾ ਨਹੀਂ। ਇਸ ਪ੍ਰਕਾਰ ਇਕ ਵਾਰ ਘਰ ਛੱਡ ਕੇ ਨਿਕਲਣਾ, ਫੇਰ ਸੰਬੰਧੀਆਂ ਦਾ ਮੋਹ ਨਾ ਕਰਨਾ **ਵਾ:** ਇਕ ਵਾਰੀ ਦੇਹ ਅਭਿਮਾਨ ਰੂਪ ਪਿੰਜਰਾ ਤੋੜ ਕੇ ਫਿਰ ਇਸ ਦੇਹ ਦਾ ਮੋਹ ਨਾ ਕਰਨਾ। ਇਉਂ ਤਿੰਨ ਪ੍ਰਕਾਰ ਦਾ ਵੈਰਾਗ ਵਿਦਵਾਨਾਂ ਨੇ ਕਿਹਾ ਹੈ।

## ਅੰਤਰਿ ਜੋਤਿ ਨਿਰੰਤਰਿ ਬਾਣੀ; ਸਾਚੇ ਸਾਹਿਬ ਸਿਉ ਲਿਵ ਲਾਈ ॥ਰਹਾਉ॥

ਉਨ੍ਹਾਂ ਮਹਾਤਮਾ ਜਨਾਂ ਨੇ ਆਪਣੇ ਹਿਰਦੇ ਦੇ ਅੰਤਰਿ = ਅੰਦਰ ਪ੍ਰਕਾਸ਼ ਰੂਪ ਜਾਣ ਕੇ ਜੋਤੀ ਸਰੂਪ ਨੂੰ ਵੇਖ ਲਿਆ ਹੈ, ਤੇ ਨਿਰੰਤਰਿ = ਅੰਤਰੇ ਤੋਂ ਰਹਿਤ ਭਾਵ ਇਕ-ਰਸ ਗੁਰਾਂ ਦੀ ਬਾਣੀ ਵਿਚ ਜੁੜੇ ਰਹਿੰਦੇ ਹਨ **ਵਾ:** ਜਿਸ ਨਿਰੰਤਰਿ = ਅੰਤਰੇ ਤੋਂ ਰਹਿਤ ਜੋਤੀ ਸਰੂਪ ਨੇ ਸੰਸਾਰ ਦੀ ਬਣਾਵਟ ਬਣਾਈ ਹੈ, ਉਸ ਦੀ ਬਾਣੀ ਦਾ ਮਹਾਤਮਾ ਜਨ ਹਰ ਵਕਤ ਅਭਿਆਸ ਕਰਦੇ ਰਹਿੰਦੇ ਹਨ **ਵਾ:** ਉਹ ਮਹਾਤਮਾ ਜਨ ਪਰਮੇਸ਼ਰ ਦੀ ਸਤਿਨਾਮ ਰੂਪ ਬਾਣੀ ਵਿਚ ਨਿਰੰਤਰਿ = ਇਕ-ਰਸ ਜੁੜ ਕਰਕੇ ਸਾਰਿਆਂ ਦੇ ਅੰਦਰ ਅਧਿਸ਼ਠਾਨ ਰੂਪ ਜੋਤੀ ਸਰੂਪ ਨੂੰ ਜਾਣਦੇ ਹਨ ਅਤੇ ਹਰ ਵਕਤ ਸਾਚੇ = ਸੱਚੇ ਸਾਹਿਬ = ਮਾਲਕ ਵਾਹਿਗੁਰੂ ਦੇ ਸਿਉ = ਨਾਲ ਚਿੱਤ ਦੀ ਲਿਵ = ਬਿਰਤੀ ਨੂੰ ਲਾਈ = ਲਗਾਈ ਰੱਖਦੇ ਹਨ ॥ਰਹਾਉ॥

## ਅਸੰਖ ਬੈਰਾਗੀ ਕਹਹਿ ਬੈਰਾਗ; ਸੋ ਬੈਰਾਗੀ ਜਿ ਖਸਮੈ ਭਾਵੈ ॥

ਹੇ ਭਾਈ! ਅਸੰਖ = ਅਣਗਿਣਤ ਹੀ ਬੈਰਾਗੀ = ਵੈਰਾਗਵਾਨ ਆਪਣੇ ਆਪ ਨੂੰ ਬੈਰਾਗੀ ਕਹਹਿ = ਕਹਾਉਂਦੇ ਹਨ **ਵਾ:** ਆਪਣੇ ਆਪ ਨੂੰ ਵੈਰਾਗਵਾਨ ਕਹਾ ਕੇ ਵੈਰਾਗ ਦਾ ਕਥਨ ਕਰਦੇ ਹਨ, ਪਰੰਤੂ ਸੋ = ਉਹ ਬੈਰਾਗੀ = ਵੈਰਾਗਵਾਨ ਪੁਰਖ ਹਨ ਜਿ = ਜਿਹੜੇ ਖਸਮੈ = ਮਾਲਕ ਪਰਮੇਸ਼ਰ ਨੂੰ ਭਾਵੈ = ਭਾਅ ਜਾਂਦੇ ਹਨ।

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਪਰਮੇਸ਼ਰ ਨੂੰ ਕੌਣ ਭਾਉਂਦਾ ਹੈ ?*
***ਉੱਤਰ :***

## ਹਿਰਦੈ ਸਬਦਿ ਸਦਾ ਭੈ ਰਚਿਆ; ਗੁਰ ਕੀ ਕਾਰ ਕਮਾਵੈ ॥

ਹੇ ਭਾਈ! ਜਿਹੜੇ ਪੁਰਖ ਹਿਰਦੈ = ਚਿਤ ਵਿਚ ਗੁਰਾਂ ਦੇ ਸਬਦਿ = ਉਪਦੇਸ਼ ਨੂੰ ਧਾਰਨ ਕਰ ਕੇ ਸਦਾ = ਹਮੇਸ਼ਾ ਪਰਮੇਸ਼ਰ ਦੇ ਭੈ = ਡਰ ਵਿਚ ਰਚਿਆ = ਰਚੇ ਰਹਿੰਦੇ ਹਨ ਤੇ ਗੁਰ = ਸਤਿਗੁਰਾਂ ਕੀ = ਦੀ ਦੱਸੀ ਹੋਈ ਭਗਤੀ ਰੂਪ ਕਾਰ = ਸੇਵਾ ਨੂੰ ਕਮਾਵੈ = ਕਮਾਉਂਦੇ ਹਨ। ਉਹ ਹੀ ਪਰਮੇਸ਼ਰ ਨੂੰ ਭਾਉਂਦੇ ਹਨ।

***ਪ੍ਰਸ਼ਨ :*** *ਹੇ ਮਹਾਰਾਜ ਜੀ! ਗੁਰਾਂ ਦੀ ਕਾਰ ਕਿਹੜੀ ਹੈ ?*

***ਉੱਤਰ :***

## ਏਕੋ ਚੇਤੈ, ਮਨੂਆ ਨ ਡੋਲੈ; ਧਾਵਤੁ ਵਰਜਿ ਰਹਾਵੈ ॥

ਹੇ ਭਾਈ! ਏਕੋ = ਇਕ ਅਕਾਲ ਪੁਰਖ ਨੂੰ ਚੇਤੈ = ਯਾਦ ਕਰੇ, ਮਨੂਆ = ਮਨ ਕਦੇ ਦੁਨਿਆਵੀ ਪਦਾਰਥਾਂ ਨੂੰ ਵੇਖ ਕੇ ਨਾ ਡੋਲੈ = ਡੋਲੇ ਅਤੇ ਇੰਦ੍ਰੀਆਂ ਨੂੰ ਵਿਕਾਰਾਂ ਵੱਲ ਧਾਵਤੁ = ਦੌੜਦੀਆਂ ਨੂੰ ਸਮਦਮ ਸਾਧਨਾਂ ਨਾਲ ਵਰਜਿ = ਰੋਕ ਕੇ ਰਹਾਵੈ = ਰੱਖੇ।

## ਸਹਜੇ ਮਾਤਾ, ਸਦਾ ਰੰਗਿ ਰਾਤਾ; ਸਾਚੇ ਕੇ ਗੁਣ ਗਾਵੈ ॥੨॥

(**ਮਾਤਾ** ਦਾ ਉਚਾਰਣ ਕੱਸ ਕੇ ਹੈ)

ਜਿਹੜੇ ਪੁਰਖ ਸਹਜੇ = ਗਿਆਨ ਸਰੂਪ ਵਿਚ ਮਾਤਾ = ਮਸਤ ਹੋਏ ਹਨ, ਉਹੋ ਹੀ ਸਦਾ = ਹਮੇਸ਼ਾ ਪਰਮੇਸ਼ਰ ਦੇ ਰੰਗਿ = ਆਨੰਦ ਵਿਚ ਰਾਤਾ = ਰੰਗੇ ਰਹਿੰਦੇ ਹਨ।

***ਪ੍ਰਸ਼ਨ :*** *ਮਨ ਕਿਵੇਂ ਰੰਗਿਆ ਜਾਂਦਾ ਹੈ ?*

***ਉੱਤਰ :*** ਜੇ ਸਾਚੇ = ਸੱਚੇ ਅਕਾਲ ਪੁਰਖ ਕੇ = ਦੇ ਸ਼ੁਭ ਗੁਣਾਂ ਨੂੰ ਕੀਰਤਨ ਰੂਪ ਵਿਚ ਗਾਵੈ = ਗਾਉਣਾ ਕਰੇ ਤਾਂ ਮਨ ਭਗਤੀ ਵਿਚ ਰੰਗਿਆ ਜਾਂਦਾ ਹੈ ॥੨॥

## ਮਨੂਆ ਪਉਣੁ ਬਿੰਦੁ ਸੁਖਵਾਸੀ; ਨਾਮਿ ਵਸੈ ਸੁਖ ਭਾਈ ॥

ਹੇ ਭਾਈ = ਭਰਾਵੋਂ! ਮਨੂਆ = ਮਨ ਪਉਣੁ = ਹਵਾ ਦੀ ਨਿਆਈਂ ਚੰਚਲ ਹੈ, ਜੇਕਰ ਬਿੰਦੁ = ਪਲ ਭਰ ਵੀ ਸੁਖਵਾਸੀ = ਸੁਖ ਨਾਲ ਰਹਿਣ ਵਾਲੇ ਪਰਮੇਸ਼ਰ ਦਾ ਨਾਮ ਮਨ ਵਿਚ ਵਸੈ = ਵੱਸ ਜਾਵੇ ਤਾਂ ਇਸ ਨੂੰ ਸੁਖ ਸਰੂਪ ਦੀ ਪ੍ਰਾਪਤੀ ਹੁੰਦੀ ਹੈ **ਵਾ:** ਸੁਖਵਾਸੀ = ਸੁਖ ਸਹਿਤ ਵੱਸਣ ਵਾਲੇ ਪਰਮੇਸ਼ਰ ਨੂੰ ਬਿੰਦੁ = ਰੰਚਕ ਮਾਤਰ ਜਾਣ ਕਰਕੇ ਮਨ ਹਵਾ ਦੀ ਨਿਆਈਂ ਪਵਿੱਤਰ ਹੋ ਕੇ ਨਾਮਿ = ਨਾਮੀ ਵਿਚ ਵਸੈ = ਵੱਸਣਾ ਕਰੇ ਤਾਂ ਫੇਰ ਸੁਖ ਸਰੂਪ ਦਾ ਅੰਦਰ ਭਾਈ (ਭਾ + ਈ) ਭਾ = ਪ੍ਰਕਾਸ਼ ਈ = ਹੀ ਪ੍ਰਕਾਸ਼ ਹੁੰਦਾ ਹੈ **ਵਾ:** ਜੇਕਰ ਮਨ ਬਿੰਦੁ = ਰਤਾ ਕੁ ਭਰ ਵੀ ਸੁਖਵਾਸੀ ਪਰਮੇਸ਼ਰ ਨੂੰ ਜਾਣ ਲਵੇ ਤਾਂ ਉਸੇ ਵੇਲੇ ਪਉਣੁ = ਹਵਾ ਵਾਸ਼ਨਾ ਵੱਸ ਹੋ ਜਾਂਦੀ ਹੈ ਤੇ ਸੁਖ ਸਰੂਪ ਦਾ (ਭਾ + ਈ) ਈ = ਹੀ ਅੰਦਰ ਭਾ = ਪ੍ਰਕਾਸ਼ ਹੁੰਦਾ ਹੈ।

## ਜਿਹਬਾ ਨੇਤ੍ਰ ਸੋਤ੍ਰ ਸਚਿ ਰਾਤੇ; ਜਲਿ ਬੂਝੀ ਤੁਝਹਿ ਬੁਝਾਈ ॥

ਉਨ੍ਹਾਂ ਪੁਰਖ ਦੀ ਜਿਹਬਾ = ਰਸਨਾ ਸੱਚ ਨਾਮ ਉਚਾਰਨ ਵਿਚ, ਨੇਤ੍ਰ = ਅੱਖਾਂ ਸੱਚੇ ਪਰਮੇਸ਼ਰ ਦੇ ਦਰਸ਼ਨ ਕਰਨ ਵਿਚ, ਸੋਤ੍ਰ = ਕੰਨ ਸੱਚੇ ਨਾਮ ਦੇ ਸ੍ਰਵਣ ਕਰਨ ਵਿਚ ਰਾਤੇ = ਰੰਗੇ ਹੋਏ ਹਨ ਅਤੇ ਤ੍ਰਿਸ਼ਨਾ, ਈਰਖਾ ਮਾਇਆ ਦੇ ਮੋਹ ਦੀ ਆਦਿ ਜਲਿ = ਜਲਨਤਾ ਵੀ ਬੂਝੀ = ਬੁਝ ਗਈ ਹੈ ਹੇ ਵਾਹਿਗੁਰੂ! ਜਿੰਨ੍ਹਾਂ ਦੀ ਤੁਝਹਿ = ਤੁਸੀਂ ਕਿਰਪਾ ਕਰਕੇ ਸਿੱਖਿਆ ਰੂਪ ਪਾਣੀ ਪਾ ਕੇ ਆਪ ਬੁਝਾਈ = ਬੁਝਾ ਦਿੱਤੀ ਹੈ।

## ਆਸ ਨਿਰਾਸ ਰਹੈ ਬੈਰਾਗੀ; ਨਿਜ ਘਰਿ ਤਾੜੀ ਲਾਈ ॥

ਜੋ ਬੈਰਾਗੀ = ਵੈਰਾਗਵਾਨ ਪੁਰਖ ਆਸ = ਆਸਾ ਰੂਪ ਸੰਸਾਰ ਵਿਚ ਨਿਰਾਸ = ਨਿਰਾਸਾ ਹੋ ਕੇ ਰਹੈ = ਰਹਿੰਦੇ ਹਨ, ਉਨ੍ਹਾਂ ਨੇ ਨਿਜ = ਆਪਣੇ ਹਿਰਦੇ ਰੂਪੀ ਘਰ ਵਿਚ **ਵਾ:** ਨਿਜ ਘਰਿ = ਤੁਰੀਆ ਪਦ ਰੂਪੀ ਘਰ ਵਿਚ ਤਾੜੀ = ਸਮਾਧੀ ਲਾਈ = ਲਗਾਈ ਹੋਈ ਹੈ।

## ਭਿਖਿਆ ਨਾਮਿ ਰਜੇ ਸੰਤੋਖੀ; ਅੰਮ੍ਰਿਤੁ ਸਹਜਿ ਪੀਆਈ ॥੩॥

ਜਿਹੜੇ ਸੰਤੋਖੀ = ਸਬਰ ਵਾਲੇ ਪੁਰਖ ਗੁਰੂ ਸਾਹਿਬ ਜੀ ਤੋਂ ਨਾਮ ਦੀ ਭਿਖਿਆ = ਭਿਖਸ਼ਾ ਪ੍ਰਾਪਤ ਕਰ ਕੇ ਰਜੇ = ਤ੍ਰਿਪਤ ਹੋ ਗਏ ਹਨ, ਉਹ ਅੰਮ੍ਰਿਤ ਨਾਮ ਨੂੰ ਸਹਜਿ = ਸੁਤੇ-ਸਿੱਧ ਆਪ ਪੀਂਦੇ ਤੇ ਹੋਰਨਾਂ ਅਧਿਕਾਰੀ ਜਨਾਂ ਨੂੰ ਪੀਆਈ = ਪਿਲਾਉਂਦੇ ਹਨ **ਵਾ:** ਜੋਗ ਅਨੰਦ ਰੂਪੀ ਅੰਮ੍ਰਿਤੁ = ਰਸਦਾਇਕ ਪਦਾਰਥ ਨੂੰ ਦਸਵੇਂ ਦੁਆਰ ਵਿਚ ਪ੍ਰਾਣ ਚੜ੍ਹਾ ਕੇ ਸਹਜਿ = ਸ਼ਾਂਤੀ ਪੂਰਵਕ ਆਪ ਪੀਂਦੇ ਤੇ ਹੋਰਨਾਂ ਨੂੰ ਪੀਆਈ = ਪਿਲਾਉਂਦੇ ਹਨ **ਵਾ:** ਬ੍ਰਹਮਾਨੰਦ ਰੂਪੀ ਅੰਮ੍ਰਿਤੁ = ਮਿੱਠੇ ਰਸ ਨੂੰ ਆਪਣੀ ਬਿਰਤੀ ਦੇ ਤਾਈਂ ਪੀਆਈ = ਪਿਲਾਉਂਦੇ ਹਨ ॥੩॥

## ਦੁਬਿਧਾ ਵਿਚਿ ਬੈਰਾਗੁ ਨ ਹੋਵੀ; ਜਬ ਲਗੁ ਦੂਜੀ ਰਾਈ ॥

ਹੇ ਭਾਈ! ਜਿਤਨਾ ਚਿਰ ਹਿਰਦੇ ਦੇ ਵਿਚਿ = ਅੰਦਰ ਦੁਬਿਧਾ = ਦੁਚਿੱਤਪੁਣਾ ਹੋਵੇ, ਉਤਨਾ ਚਿਰ ਵਾਹਿਗੁਰੂ ਦੀ ਪ੍ਰਾਪਤੀ ਦਾ ਹਿਰਦੇ ਵਿਚ ਬੈਰਾਗੁ = ਪ੍ਰੇਮ ਪੈਦਾ ਨ = ਨਹੀਂ ਹੋਵੀ = ਹੋ ਸਕਦਾ ਅਤੇ ਜਬ = ਜਦ ਤਕ ਦੂਜੀ = ਦ੍ਵੈਤ-ਭਾਵ ਰਾਈ = ਰਤਾ ਭਰ ਵੀ ਚਿਤ ਦੀ ਬਿਰਤੀ ਵਿਚ ਹੈ, ਉਤਨਾ ਚਿਰ ਸੁਖ ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ।

## ਸਭੁ ਜਗੁ ਤੇਰਾ ਤੂ ਏਕੋ ਦਾਤਾ; ਅਵਰੁ ਨ ਦੂਜਾ ਭਾਈ ॥

ਹੇ ਪਰਮੇਸ਼ਰ! ਸਭੁ = ਸਾਰਾ ਜਗੁ = ਸੰਸਾਰ ਤੇਰਾ = ਤੁਹਾਡਾ ਹੀ ਪੈਦਾ ਕੀਤਾ ਹੋਇਆ ਹੈ, ਤੇ ਇੱਕੋ ਤੂੰ = ਤੁਸੀਂ ਹੀ ਸਾਰਿਆਂ ਦੇ ਤਾਈਂ ਨਾਮ, ਬ੍ਰਹਮ ਗਿਆਨ, ਮੁਕਤ, ਜੀਵਨ ਦਾਨ ਆਦਿ ਦਾਤਾਂ ਦੇਣ ਵਾਲੇ ਹੋ। ਆਪ ਜੀ ਤੋਂ ਬਗ਼ੈਰ ਸਾਨੂੰ ਅਵਰੁ = ਹੋਰ ਕੋਈ ਵੀ ਦੂਜਾ = ਦੂਸਰਾ ਭਾਈ = ਭਾਉਂਦਾ ਹੀ ਨ = ਨਹੀਂ **ਵਾ:** ਆਪ ਜੀ ਦੀ ਪ੍ਰੀਤੀ ਹੀ ਭਾਉਂਦੀ ਹੈ **ਵਾ:** ਹੇ ਅਧਿਕਾਰੀ ਜਨ ਹੋਰ ਕੋਈ ਦੂਜਾ ਨਹੀਂ ਭਾਉਂਦਾ ਹੈ।

## ਮਨਮੁਖਿ ਜੰਤ ਦੁਖਿ ਸਦਾ ਨਿਵਾਸੀ; ਗੁਰਮੁਖਿ ਦੇ ਵਡਿਆਈ ॥

ਗੁਰੂ ਸਾਹਿਬ ਜੀ ਦੀ ਆਗਿਆ ਛੱਡ ਕੇ ਮਨਮੁਖਿ = ਮਨ ਦੀ ਇੱਛਾ ਅਨੁਸਾਰ ਚੱਲਣ ਵਾਲੇ ਜੰਤ = ਪੁਰਖ ਸਦਾ = ਹਰ ਵਕਤ ਕਿਸੇ ਨੂੰ ਦੁਖਿ = ਕਸ਼ਟ ਦੇਣ ਵਿਚ ਜਾਂ ਸਦਾ = ਹਮੇਸ਼ਾ ਦੁਖ ਰੂਪ ਵਿਸ਼ਿਆਂ ਵਿਚ **ਵਾ:** ਅਗਿਆਨ ਆਦਿ ਦੁੱਖਾਂ ਵਿਚ ਹੀ ਨਿਵਾਸੀ = ਵੱਸਦੇ ਹਨ ਅਤੇ ਗੁਰਮੁਖ ਜਨਾਂ ਨੂੰ ਮਹਾਰਾਜ ਸਾਹਿਬ ਜੀ ਸਰੂਪ ਦੀ ਸਾਖਿਆਤਤਾ ਰੂਪ ਵਡਿਆਈ ਬਖ਼ਸ਼ ਦੇ = ਦਿੰਦੇ ਹਨ।

## ਅਪਰ ਅਪਾਰ ਅਗੰਮ ਅਗੋਚਰ; ਕਹਣੈ ਕੀਮ ਨ ਪਾਈ ॥੪॥

ਜੋ ਪਰਮੇਸ਼ਰ ਅਗੰਮ = ਗੰਮਤਾ ਤੋਂ ਰਹਿਤ, ਅਗੋਚਰ = ਇੰਦਰੀਆਂ ਦੇ ਅਵਿਸ਼ੇ ਹੈ ਤੇ ਜਿਸ ਤੋਂ ਅਪਰ = ਪ੍ਰਕਿਰਤੀ ਉਰੇ ਤੇ ਉਹ ਆਪ ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ, ਪਰੰਤੂ ਕਹਣੈ = ਕਥਨ ਕਰਨ ਵਾਲੇ ਸ਼ੇਸ਼ਨਾਗ ਆਦਿਕਾਂ ਤੋਂ ਵੀ ਉਸ ਦੇ ਸਰੂਪ ਦੀ ਉਪਮਾ ਰੂਪ ਵਿਚ ਕੀਮ = ਕੀਮਤ ਨ = ਨਹੀਂ ਪਾਈ ਜਾਂਦੀ ॥੪॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ?*
***ਉੱਤਰ :***

## ਸੁੰਨ ਸਮਾਧਿ ਮਹਾ ਪਰਮਾਰਥੁ; ਤੀਨਿ ਭਵਣ ਪਤਿ ਨਾਮੰ ॥

ਜਿਨ੍ਹਾਂ ਪੁਰਖਾਂ ਦੀ ਸੁੰਨ = ਅਫੁਰ ਅਵਸਥਾ ਭਾਵ ਦਸਵੇਂ ਦੁਆਰ ਵਿਚ ਸਮਾਧਿ = ਸਮਾਧੀ ਲੱਗ ਜਾਂਦੀ ਹੈ, ਉਹ ਮਹਾ = ਵੱਡੇ ਪਰਮਾਰਥੁ = ਸਿਧਾਂਤ ਰੂਪ **ਵਾ:** ਤੱਤ ਗਿਆਨ ਦੀ ਪ੍ਰਾਪਤੀ ਵਾਲੇ ਪਰਮੇਸ਼ਰ ਦੇ ਆਨੰਦ ਨੂੰ ਪ੍ਰਾਪਤ ਕਰ ਲੈਂਦੇ ਹਨ ਅਤੇ ਪਰਮੇਸ਼ਰ ਦੇ ਨਾਮੰ = ਨਾਮ ਦੇ ਪ੍ਰਤਾਪ ਕਰ ਕੇ ਦਸਵੇਂ ਦੁਆਰ ਵਿਚ ਤੀਨਿ = ਤਿੰਨਾਂ ਭਵਣ = ਲੋਕਾਂ ਦੇ ਪਤਿ = ਪਤੀ ਪਰਮੇਸ਼ਰ ਦੀ ਚੇਤਨ ਲਾਟ ਦੇ ਦਰਸ਼ਨ ਦੀ ਪ੍ਰਾਪਤੀ ਕਰ ਲੈਂਦੇ ਹਨ **ਅਥਵਾ** ਜੋ ਸੁੰਨ = ਅਫੁਰ ਰੂਪ ਪਰਮੇਸ਼ਰ ਮਹਾ = ਬੜਾ ਭਾਰੀ ਪਰਮਾਰਥੁ = ਸਿਧਾਂਤ ਰੂਪ **ਵਾ:** ਤੱਤ ਗਿਆਨ ਸਰੂਪ ਹੈ, ਜਿਸ ਵੇਲੇ ਉਸ ਵਿਚ ਚਤੁਰਾਈ ਵਾਲੀ ਸਮਾਧਿ (ਸਮਾ + ਧਿ) ਧਿ = ਬੁੱਧੀ ਸਮਾਅ ਜਾਂਦੀ ਹੈ, ਮਾਇਆ ਸਬਲ ਹੋਣੇ ਕਰਕੇ ਜਿਸ ਦਾ ਨਾਮੰ = ਨਾਮ ਹੀ ਤੀਨਿ = ਤਿੰਨਾਂ ਭਵਣ = ਲੋਕਾਂ ਦਾ ਪਤਿ = ਪਤੀ ਹੈ **ਵਾ:** ਜੋ ਨਾਮ ਜਪਦਾ ਹੈ, ਉਸ ਨੂੰ ਤਿੰਨਾਂ ਭਵਨਾਂ ਦੇ ਪਤੀ ਦੀ ਪ੍ਰਾਪਤੀ ਹੋ ਜਾਂਦੀ ਹੈ **ਅਥਵਾ** ਜਿਹੜੇ ਪੁਰਖ ਸੁੰਨ ਸਮਾਧਿ = ਅਫੁਰ ਸਮਾਧੀ, ਨਿਰਵਿਕਲਪ ਸਮਾਧੀ ਵਿਚ ਲੀਨ ਹੋ ਜਾਂਦੇ ਹਨ, ਉਨ੍ਹਾਂ ਨੂੰ ਮਹਾ = ਵੱਡੇ ਪਰਮਾਰਥੁ = ਸਿਧਾਂਤ ਰੂਪ ਪਰਮੇਸ਼ਰ ਦੇ ਅਪ੍ਰੋਖ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ ਤੇ ਜੋ ਤਿੰਨਾਂ ਲੋਕਾਂ ਵਿਚ ਭਾਉਂਦਾ ਫਿਰਦਾ ਸੀ, ਉਸ ਨੂੰ ਨਾਮ ਜਪਣ ਦੇ ਪ੍ਰਤਾਪ ਕਰਕੇ ਪਤਿ = ਪਤਿਸ਼ਟਾ ਪ੍ਰਾਪਤ ਹੋ ਜਾਂਦੀ ਹੈ **ਵਾ:** ਜੋ ਮਨ ਤਿੰਨੇ ਜਾਗ੍ਰਤ, ਸੁਪਨ ਸੁਖੋਪਤ ਵਿਚ ਭਵਣ = ਭਉਣ ਵਾਲਾ ਹੈ, ਇਸ ਨੂੰ ਸੁਧਾਰਨ ਵਾਲਾ ਪਤਿ = ਪਤੀ ਪਰਮੇਸ਼ਰ ਦਾ ਨਾਮ ਹੀ ਹੈ।

**ਅਥਵਾ** ਜੋ ਤਿੰਨਾਂ ਭਵਨਾਂ ਦਾ ਪਤਿ = ਪਤੀ ਪਰਮੇਸ਼ਰ ਹੈ, ਉਸ ਦੇ ਨਾਮ ਵਿਚ ਬਿਰਤੀ ਨੂੰ ਜੋੜਨਾ ਕਰੀਏ ਤਾਂ ਫੇਰ ਸੁੰਨ ਸਮਾਧਿ = ਅਫੁਰ ਅਵਸਥਾ ਵਿਚ ਸਮਾਧੀ ਲੱਗਦੀ ਹੈ ਅਤੇ ਮਹਾ = ਵੱਡੇ ਪਰਮਾਰਥੁ = ਸਿਧਾਂਤ ਰੂਪ **ਵਾ:** ਤੱਤ ਸਰੂਪ ਦੇ ਅਪ੍ਰੋਖ ਗਿਆਨ ਰੂਪੀ ਪਦਾਰਥ ਦੀ ਪ੍ਰਾਪਤੀ ਹੁੰਦੀ ਹੈ।

## ਮਸਤਕਿ ਲੇਖੁ ਜੀਆ ਜਗਿ ਜੋਨੀ; ਸਿਰਿ ਸਿਰਿ ਲੇਖੁ ਸਹਾਮੰ ॥

ਜਿਤਨੇ ਜਗਿ = ਸੰਸਾਰ ਵਿਚ ਜੀਆ = ਜੀਵ ਜੋਨੀ = ਜੂਨਾਂ ਵਿਚ ਆਏ ਹੋਏ ਹਨ, ਸਭ ਦੇ ਮਸਤਕਿ = ਮੱਥੇ 'ਤੇ ਵੱਖਰੇ-ਵੱਖਰੇ ਲੇਖੁ = ਭਾਗ ਲਿਖੇ ਹੋਏ ਹਨ, ਸਿਰਿ ਸਿਰਿ = ਪ੍ਰਤਿ ਸਿਰ ਭਾਵ ਹਰੇਕ ਜੀਵ ਲਿਖੇ ਲੇਖਾਂ ਅਨੁਸਾਰ ਦੁਖ ਸੁਖ ਸਹਾਮੰ = ਸਹਾਰਦੇ ਹਨ **ਅਥਵਾ** ਜਗਿ = ਜਗਤ ਦੇ ਜੋਨੀ = ਕਾਰਨ ਰੂਪ ਬ੍ਰਹਮ ਨੇ ਸਾਰੇ ਜੀਆ = ਜੀਵਾਂ ਦੇ ਮਸਤਕਿ = ਮੱਥੇ ਉਤੇ ਲੇਖ ਲਿਖੇ ਹੋਏ ਹਨ, ਉਨ੍ਹਾਂ ਲੇਖਾਂ ਅਨੁਸਾਰ ਪਾਪ ਕਰਮ ਕਰਕੇ ਜੀਵ ਨੂੰ ਸਹਾਮੰ = ਸਹੰਮ ਭਾਵ ਦੁੱਖਾਂ ਦੀ ਪ੍ਰਾਪਤੀ ਹੁੰਦੀ ਹੈ ਤੇ ਪੁੰਨ ਕਰਮਾਂ ਕਰਕੇ ਸੁਖ ਦੀ ਪ੍ਰਾਪਤੀ ਹੁੰਦੀ ਹੈ **ਵਾ:** ਜੀਵ ਲਿਖੇ ਲੇਖਾਂ ਅਨੁਸਾਰ ਸਿਰਿ ਸਿਰਿ = ਭਿੰਨ ਭਿੰਨ ਦੁਖ ਸੁਖ ਨੂੰ ਸਹਾਮੰ = ਸਹਾਰਦੇ ਹਨ **ਅਥਵਾ** ਜੀਵਾਂ ਨੇ ਜਿਹੋ ਜਿਹੇ ਕਰਮ ਕੀਤੇ ਹੁੰਦੇ ਹਨ, ਉਨ੍ਹਾਂ ਅਨੁਸਾਰ ਮੱਥੇ 'ਤੇ ਲੇਖ ਲਿਖੇ ਜਾਂਦੇ ਹਨ, ਉਨ੍ਹਾਂ ਲਿਖੇ ਲੇਖਾਂ ਕਰਕੇ ਜਗਿ = ਸੰਸਾਰ ਦੀਆਂ ਚੌਰਾਸੀ ਲੱਖ ਜੂਨਾਂ ਵਿੱਚੋਂ ਜੀਵਾਂ ਨੂੰ ਸਿਰਿ ਸਿਰਿ = ਭਿੰਨ ਭਿੰਨ ਜੂਨਾਂ ਪ੍ਰਾਪਤ ਹੁੰਦੀਆਂ ਹਨ।

## ਕਰਮ ਸੁਕਰਮ ਕਰਾਏ ਆਪੇ; ਆਪੇ ਭਗਤਿ ਦ੍ਰਿੜਾਮੰ ॥

ਜੀਵ ਦੀ ਵਾਸ਼ਨਾ ਅਨੁਸਾਰ ਪ੍ਰੇਰਿਆ ਹੋਇਆ ਈਸ਼ਰ ਸਮਾਨ ਕਰਮ ਤੇ ਸੁਕਰਮ = ਸ੍ਰੇਸ਼ਟ ਪੁੰਨ ਰੂਪ ਕਰਮ ਆਪੇ = ਆਪ ਹੀ ਕਰਾਏ = ਕਰਾਉਂਦਾ ਹੈ ਅਤੇ ਜਿਸ ਦੀ ਸਕਾਮ ਕਰਮਾਂ ਤੋਂ ਬਿਰਤੀ ਉੱਚੀ ਹੋ ਗਈ, ਉਸ ਨੂੰ ਨਿਸ਼ਕਾਮੀ ਜਾਣ ਕੇ ਆਪੇ = ਆਪ ਹੀ ਪਰਮੇਸ਼ਰ ਫੇਰ ਆਪਣੀ ਪ੍ਰੇਮਾ ਭਗਤਿ = ਭਗਤੀ

ਦ੍ਰਿੜਾਮੰ = ਦ੍ਰਿੜ੍ਹਾਉਣਾ ਕਰਾਉਂਦਾ ਹੈ **ਅਥਵਾ** ਆਪੇ = ਆਪ ਹੀ ਪਰਮੇਸ਼ਰ ਕਰਮ = ਸਕਾਮ ਕਰਮ ਕਰਨ ਵਾਲੇ ਜੀਵ ਨੂੰ ਸਵਰਗ ਆਦਿਕ ਸੁੱਖਾਂ ਦੀ ਪ੍ਰਾਪਤੀ ਕਰਾਏ = ਕਰਾਉਂਦਾ ਹੈ ਤੇ ਆਪ ਹੀ ਸੁਕਰਮ = ਨਿਸ਼ਕਾਮ ਕਰਮ ਕਰਨ ਵਾਲੇ ਪੁਰਖ ਤੋਂ ਆਪਣੀ ਭਗਤੀ ਦ੍ਰਿੜ੍ਹ ਕਰਾਉਂਦਾ ਹੈ, ਜੋ ਆਪ ਜਪਦੇ ਤੇ ਹੋਰਨਾਂ ਨੂੰ ਜਪਾਉਂਦੇ ਹਨ।

## ਮਨਿ ਮੁਖਿ ਜੂਠਿ ਲਹੈ, ਭੈ ਮਾਨੰ; ਆਪੇ ਗਿਆਨੁ ਅਗਾਮੰ ॥੫॥

ਹੇ ਭਾਈ ! ਤਦ ਮਨਿ = ਹਿਰਦੇ ਵਿੱਚੋਂ ਅਵਿੱਦਿਆ ਦੀ ਤੇ ਮੁਖਿ = ਮੂੰਹ ਵਿੱਚੋਂ ਝੂਠ ਬੋਲਣ ਦੀ **ਵਾ:** ਝੂਠੇ ਪਦਾਰਥਾਂ ਦੇ ਖਾਣ ਦੀ ਵਾਸ਼ਨਾ ਰੂਪ ਜੂਠ ਲਹੈ = ਲੱਥ ਜਾਂਦੀ ਹੈ। ਜੇ ਜੀਵ ਪਰਮੇਸ਼ਰ ਦਾ ਭੈ = ਡਰ ਮਾਨੰ = ਮੰਨ ਲਵੇ, ਫੇਰ ਪਰਮੇਸ਼ਰ ਆਪੇ = ਆਪ ਹੀ ਅਗਾਮੰ = ਸ਼ਾਸਤ੍ਰਾਂ ਤੋਂ ਅਗੰਮ ਗਿਆਨ **ਵਾ:** ਅਨੁਭਵ ਰੂਪ ਗਿਆਨ ਪ੍ਰਗਟ ਕਰ ਦਿੰਦਾ ਹੈ॥੫॥

**[ਅੰਗ ੬੩੫]**

## ਜਿਨ ਚਾਖਿਆ ਸੇਈ ਸਾਦੁ ਜਾਣਨਿ; ਜਿਉ ਗੁੰਗੇ ਮਿਠਿਆਈ ॥

ਹੇ ਭਾਈ ! ਜਿਨ = ਜਿਨ੍ਹਾਂ ਨੇ ਵਾਹਿਗੁਰੂ ਨਾਮ ਚਾਖਿਆ = ਚੱਖਣਾ ਭਾਵ ਧਾਰਨ ਕੀਤਾ ਹੈ, ਸੇਈ = ਉਹੋ ਹੀ ਇਸ ਸਾਦੁ = ਰਸ ਨੂੰ ਜਾਣਨਿ = ਜਾਣਦੇ ਹਨ, ਜਿਉ = ਜਿਵੇਂ ਗੁੰਗੇ = ਗੂੰਗਾ, ਬੋਲ ਨਾ ਸਕਣ ਵਾਲਾ ਪੁਰਖ ਮਠਿਆਈ ਦੇ ਸੁਆਦ ਨੂੰ ਆਪ ਹੀ ਜਾਣਦਾ ਹੈ ਭਾਵ ਉਹ ਖਾ ਕੇ ਕਿਸੇ ਹੋਰ ਨੂੰ ਸੁਆਦ ਦੱਸ ਨਹੀਂ ਸਕਦਾ, ਪਰੰਤੂ ਉਸ ਦੇ ਚਿਹਰੇ ਦੀ ਮੁਸਕਰਾਹਟ ਦੱਸਦੀ ਹੈ ਕਿ ਇਸ ਨੂੰ ਬੜਾ ਅਨੰਦ ਪ੍ਰਾਪਤ ਹੋਇਆ ਹੈ। ਇਸੇ ਪ੍ਰਕਾਰ ਮਹਾਤਮਾ ਜਨਾਂ ਨੂੰ ਵਾਹਿਗੁਰੂ ਦਾ ਅਨੰਦ ਪ੍ਰਾਪਤ ਹੁੰਦਾ ਹੈ, ਉਹ ਦੱਸ ਨਹੀਂ ਸਕਦੇ, ਪਰ ਉਨ੍ਹਾਂ ਦੀ ਮਸਤੀ, ਨਿਰਵੈਰਤਾ, ਖਿਮਾ ਆਦਿ ਗੁਣਾਂ ਵਾਲੇ ਸੁਭਾਅ ਤੋਂ ਪ੍ਰਤੀਤ ਹੋ ਜਾਂਦਾ ਹੈ ਕਿ ਇਨ੍ਹਾਂ ਨੂੰ ਪਰਮੇਸ਼ਰ ਦਾ ਬਹੁਤ ਅਨੰਦ ਪ੍ਰਾਪਤ ਹੋਇਆ ਹੈ, ਉਹ ਅਕੱਥ ਅਨੰਦਾ ਹੈ, ਗੁੰਗੇ ਦੇ ਮਠਿਆਈ ਖਾਣ ਵਾਂਗ ਦੱਸ ਨਹੀਂ ਸਕਦੇ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਫੇਰ ਆਪ ਜੀ ਕ੍ਰਿਪਾ ਕਰਕੇ ਦੱਸ ਦਿਓ ਕਿ ਉਸ ਅਨੰਦ ਦਾ ਕਿਤਨਾ ਕੁ ਸਵਾਦ ਹੈ ਅਤੇ ਉਸ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ?*

***ਉੱਤਰ :***

## ਅਕਥੈ ਕਾ ਕਿਆ ਕਥੀਐ ਭਾਈ; ਚਾਲਉ ਸਦਾ ਰਜਾਈ ॥

ਹੇ ਭਾਈ = ਭਰਾਵੋ ! ਪਰਮੇਸ਼ਰ ਦਾ ਅਨੰਦ ਅਕਥੈ = ਕਥਨ ਤੋਂ ਰਹਿਤ ਹੈ, ਉਸ ਕਾ = ਦਾ ਕਿਆ = ਕਿਸ ਪ੍ਰਕਾਰ ਸ਼ਕਤੀ ਬਿਰਤੀ ਕਰਕੇ ਕਥੀਐ = ਕਥਨ ਕਰੀਏ ਅਤੇ ਉਸ ਪਰਮੇਸ਼ਰ ਦੀ ਸਦਾ = ਹਮੇਸ਼ਾ ਰਜਾਈ = ਰਜ਼ਾ ਵਿਚ ਚਾਲਉ = ਚੱਲਣ ਕਰਕੇ ਹੀ ਉਸ ਦੀ ਪ੍ਰਾਪਤੀ ਹੋ ਜਾਂਦੀ ਹੈ।

## ਗੁਰੁ ਦਾਤਾ ਮੇਲੇ ਤਾ ਮਤਿ ਹੋਵੈ; ਨਿਗੁਰੇ ਮਤਿ ਨ ਕਾਈ ॥

ਪਰ ਜੇ ਗੁਰੁ = ਸਤਿਗੁਰੂ ਸਾਹਿਬ ਜੀ ਆਪਣੇ ਉਪਦੇਸ਼ ਦੁਆਰਾ ਦਾਤਾ = ਦਾਤਾਰ ਪਰਮੇਸ਼ਰ ਨਾਲ ਮੇਲੇ = ਮਿਲਾ ਦੇਣ ਤਾਂ ਆਤਮ ਵਿਸ਼ੈਣੀ ਮਤਿ = ਬੁੱਧ ਦੀ ਪ੍ਰਾਪਤੀ ਹੋਵੈ = ਹੁੰਦੀ ਹੈ, ਨਿਗੁਰੇ = ਗੁਰਾਂ ਤੋਂ ਰਹਿਤ ਭਾਵ ਗੁਰਮਤਿ ਤੋਂ ਉਲਟ ਮਨਮੁਖ ਪੁਰਖਾਂ ਨੂੰ ਕਾਈ = ਕੋਈ ਆਤਮ ਵਿਸ਼ੈਣੀ ਜਾਂ ਆਤਮਾਨੰਦ ਦੀ ਸਾਖਿਆਤਤਾ ਵਾਲੀ ਮਤਿ = ਬੁੱਧ ਨ = ਨਹੀਂ ਆਉਂਦੀ।

**ਜਿਉ ਚਲਾਏ ਤਿਉ ਚਾਲਹ ਭਾਈ; ਹੋਰ ਕਿਆ ਕੋ ਕਰੇ ਚਤੁਰਾਈ ॥੬॥**

ਹੇ ਭਾਈ ! ਜਿਉ = ਜਿਸ ਪ੍ਰਕਾਰ ਪਰਮੇਸ਼ਰ ਗੁਰਮੁਖ ਜਨਾਂ ਨੂੰ ਗੁਰਮਤਿ ਦੁਆਰਾ ਚਲਾਏ = ਚਲਾਉਂਦਾ ਹੈ, ਤਿਉ = ਉਸੇ ਪ੍ਰਕਾਰ ਗੁਰਮੁਖ ਜਨ ਭਾਵਨਾ ਦੇ ਸਹਿਤ ਚਾਲਹ = ਚੱਲਦੇ ਹਨ, ਇਸ ਤੋਂ ਹੋਰ ਕਿਆ = ਕੀ ਕੋ = ਕੋਈ ਚਤੁਰਾਈ = ਚਲਾਕੀ ਨਾਲ ਪ੍ਰਾਪਤ ਕਰੇ = ਕਰ ਸਕਦਾ ਹੈ ਭਾਵ ਵਾਹਿਗੁਰੂ ਦੀ ਪ੍ਰਾਪਤੀ ਚਲਾਕੀ ਨਾਲ ਨਹੀਂ ਹੁੰਦੀ, ਜੇ ਸਤਿਗੁਰਾਂ ਦੀ ਰਜ਼ਾ ਮੰਨੀਏ ਤਾਂ ਪ੍ਰਾਪਤੀ ਹੁੰਦੀ ਹੈ। ਅੱਗੇ ਬੇਨਤੀ ਪੂਰਵਕ ਕਥਨ ਕਰਦੇ ਹਨ :

**ਇਕਿ ਭਰਮਿ ਭੁਲਾਏ, ਇਕਿ ਭਗਤੀ ਰਾਤੇ; ਤੇਰਾ ਖੇਲੁ ਅਪਾਰਾ ॥**

ਹੇ ਮਹਾਰਾਜ ਜੀ ! ਇਕਿ = ਇਕ ਪੁਰਖ ਤਾਂ ਮਾਇਆ ਨੇ ਭਰਮ ਵਿਚ ਪਾ ਕੇ ਤੇਰੇ ਸਰੂਪ ਵੱਲੋਂ ਭੁਲਾਏ = ਭੁਲਾ ਛੱਡੇ ਹਨ, ਇਕਿ = ਇਕ ਪੁਰਖ ਗੁਰੂ ਸਾਹਿਬ ਜੀ ਦੀ ਪ੍ਰੇਮਾ-ਭਗਤੀ ਵਿਚ ਰਾਤੇ = ਰੰਗੇ ਹੋਏ ਹਨ, ਇਹ ਤੇਰਾ = ਤੁਹਾਡਾ ਖੇਲੁ = ਖੇਡ (ਕੌਤਕ) ਅਪਾਰਾ = ਪਾਰਾਵਾਰ ਤੋਂ ਰਹਿਤ ਹੈ।

**ਜਿਤੁ ਤੁਧੁ ਲਾਏ, ਤੇਹਾ ਫਲੁ ਪਾਇਆ; ਤੂ ਹੁਕਮਿ ਚਲਾਵਣਹਾਰਾ ॥**

ਹੇ ਵਾਹਿਗੁਰੂ ! ਜਿਤੁ = ਜਿਸ ਪਾਸੇ ਤੁਧੁ = ਤੁਸੀਂ ਜੀਵਾਂ ਨੂੰ ਪ੍ਰੇਰ ਕੇ ਲਾਏ = ਲਾਇਆ ਹੈ, ਤੇਹਾ = ਓਹੋ ਜਿਹਾ ਉਨ੍ਹਾਂ ਨੇ ਫਲ ਪਾਇਆ = ਪਾ ਲਿਆ, ਭਾਵ ਜਿਨ੍ਹਾਂ ਪੁਰਖਾ ਦੇ ਮਾਇਆ ਦੇ ਮੋਹ ਵਿਚ ਚਿਤ ਲੱਗੇ ਹਨ, ਉਨ੍ਹਾਂ ਨੇ ਜੰਮਣ ਮਰਨ ਦਾ ਫਲ ਤੇ ਜਿਨ੍ਹਾਂ ਪੁਰਖਾਂ ਦੇ ਨਾਮ ਵਿਚ ਚਿਤ ਲੱਗੇ ਹੋਏ ਹਨ, ਉਨ੍ਹਾਂ ਨੇ ਆਪ ਜੀ ਦੇ ਸਰੂਪ ਦੀ ਪ੍ਰਾਪਤੀ ਦਾ ਫਲ ਪਾ ਲਿਆ ਹੈ, ਤੂ = ਤੁਸੀਂ ਸਾਰੀ ਸ੍ਰਿਸ਼ਟੀ ਨੂੰ ਆਪਣੇ ਹੁਕਮ ਵਿਚ ਚਲਾਵਣਹਾਰਾ = ਚਲਾਉਣ ਵਾਲੇ ਹੋ।

**ਸੇਵਾ ਕਰੀ, ਜੇ ਕਿਛੁ ਹੋਵੈ ਅਪਣਾ; ਜੀਉ ਪਿੰਡੁ ਤੁਮਾਰਾ ॥**

ਹੇ ਮਹਾਰਾਜ ਜੀ ! ਅਸੀਂ ਸੇਵਾ = ਟਹਿਲ ਤਾਂ ਕਰੀ = ਕਰੀਏ, ਜੇ = ਜੇਕਰ ਸਾਡਾ ਆਪਣਾ ਕਿਛੁ = ਕੁਝ ਪਦਾਰਥ ਹੋਵੇ, ਇਹ ਜੀਉ = ਜ਼ਿੰਦਗੀ ਤੇ ਪਿੰਡੁ = ਸਰੀਰ ਤੁਮਾਰਾ = ਤੁਹਾਡਾ ਹੀ ਦਿੱਤਾ ਹੋਇਆ ਹੈ।

**ਸਤਿਗੁਰਿ ਮਿਲਿਐ, ਕਿਰਪਾ ਕੀਨੀ; ਅੰਮ੍ਰਿਤ ਨਾਮੁ ਅਧਾਰਾ ॥੭॥**

ਹੇ ਸਤਿਗੁਰਿ = ਸੱਚੇ ਗੁਰੂ ਅਕਾਲ ਪੁਰਖ ਜੀ ! ਜਦੋਂ ਆਪ ਜੀ ਮਿਲਿਐ = ਮਿਲੇ ਤਾਂ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਕੇ ਅੰਮ੍ਰਿਤ ਨਾਮ ਦਾ ਅਧਾਰਾ = ਆਸਰਾ ਬਖ਼ਸ਼ਿਆ ॥੭॥

**ਗਗਨੰਤਰਿ ਵਾਸਿਆ ਗੁਣ ਪਰਗਾਸਿਆ; ਗੁਣ ਮਹਿ ਗਿਆਨ ਧਿਆਨੰ ॥**

ਜਿਹੜਾ ਵਾਹਿਗੁਰੂ ਗਗਨੰਤਰਿ (ਗਗਨ + ਅੰਤਰਿ) ਗਗਨ = ਅਕਾਸ਼ ਆਦਿ ਤੱਤਾਂ ਅੰਤਰਿ = ਵਿਚ ਵਸਿਆ = ਵੱਸਿਆ ਹੋਇਆ ਹੈ, ਜਿਵੇਂ ਅਕਾਸ਼ ਵਿਚ ਨਿਰਖੋਭਤਾ ਵਾਲਾ, ਹਵਾ 'ਚ ਨਿਰਲੇਪਤਾ ਤੇ ਸਮਾਨਤਾ ਵਾਲਾ, ਅਗਨੀ ਵਿਚ ਪ੍ਰਕਾਸ਼ ਵਾਲਾ, ਪਾਣੀ ਵਿਚ ਨਿਰਮਲਪੁਣੇ ਵਾਲਾ, ਧਰਤੀ 'ਚ ਖਿਮਾ ਵਾਲਾ ਗੁਣ ਹੈ, ਇਉਂ ਜਦੋਂ ਤੱਤਾਂ ਦੇ ਗੁਣਾਂ ਵਾਲਾ ਸੁਭਾਅ ਹਿਰਦੇ ਅੰਦਰ ਪਰਗਾਸਿਆ = ਪਰਗਾਸ ਆਇਆ ਤਾਂ ਇਨ੍ਹਾਂ ਗੁਣਾਂ ਕਰਕੇ ਹਿਰਦੇ ਮਹਿ = ਵਿਚ ਸਰੂਪ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ, ਫੇਰ ਸਰੂਪ ਦਾ ਗਿਆਨ ਕਰਕੇ ਜੀਵਨ ਮੁਕਤੀ ਵਾਸਤੇ, ਧਿਆਨੰ = ਧਿਆਨ ਲਾ ਕੇ ਸਮਾਧੀ ਵਿਚ ਇਸਥਿਤ ਹੋ ਜਾਈਦਾ ਹੈ ਭਾਵ ਅਨੰਦ ਮਾਣੀਦਾ ਹੈ **ਅਥਵਾ** ਜੋ ਪਰਮੇਸ਼ਰ ਗਗਨੰਤਰਿ = ਆਕਾਸ਼ ਆਦਿਕ ਤੱਤਾਂ ਵਿਚ ਵੱਸਿਆ ਹੋਇਆ ਹੈ, ਉਸ ਦਾ ਜਦੋਂ ਭਗਤੀ ਰੂਪੀ ਗੁਣ ਹਿਰਦੇ ਵਿਚ ਪਰਗਾਸਿਆ = ਪ੍ਰਗਟ ਹੋ ਆਇਆ ਤਾਂ ਭਗਤੀ

ਰੂਪੀ ਗੁਣ ਨੂੰ ਹਿਰਦੇ ਮਹਿ = ਵਿਚ ਧਾਰਨ ਕਰ ਕੇ ਸਰਗੁਣ ਸਰੂਪ ਦਾ ਧਿਆਨੰ = ਧਿਆਨ ਲੱਗਣ ਕਰਕੇ ਨਿਰਗੁਣ ਦਾ ਗਿਆਨ ਪ੍ਰਾਪਤ ਹੁੰਦਾ ਹੈ **ਅਥਵਾ** ਜਿਨ੍ਹਾਂ ਦੇ ਪਰਮੇਸ਼ਰ ਦਸਵੇਂ ਦੁਆਰ ਆਦਿਕਾਂ ਦੇ ਵਿਚ ਵਾਸਿਆ = ਵੱਸਿਆ ਹੋਇਆ ਹੈ, ਉਨ੍ਹਾਂ ਦੇ ਅੰਦਰ ਲਿਵ ਰੂਪੀ ਗੁਣ ਪਰਗਾਸਿਆ = ਉਜਾਗਰ ਹੋ ਗਿਆ ਹੈ ਤੇ ਲਿਵ ਰੂਪੀ ਗੁਣ ਵਿਚ ਉਨ੍ਹਾਂ ਨੂੰ ਯੋਗ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ, ਭਾਵ ਤੱਤਾਂ ਦਾ ਗਿਆਨ, ਰੰਗ ਦਿਸਣ ਲੱਗ ਪੈਂਦਾ ਹੈ ਅਤੇ ਫੇਰ ਤੱਤਾਂ ਦੇ ਗਿਆਨ, ਰੰਗ ਵਿਚ ਧਿਆਨ ਲੱਗ ਜਾਂਦਾ ਹੈ **ਅਥਵਾ** ਜੋ ਪਰਮੇਸ਼ਰ ਦਸਵੇਂ ਦੁਆਰ ਵਿਚ ਵੱਸਿਆ ਹੋਇਆ ਹੈ, ਉਸ ਦਾ ਬਿਰਤੀ ਨਿਰੋਧ ਗੁਣ ਜਿਸ ਦੇ ਅੰਦਰ ਪਰਗਾਸਿਆ = ਪ੍ਰਗਟ ਹੋਇਆ ਹੈ, ਉਸ ਗੁਣ ਦੇ ਹਿਰਦੇ ਵਿਚ ਆਉਣ ਕਰਕੇ ਗਿਆਨ ਤੇ ਧਿਆਨ ਪ੍ਰਾਪਤ ਹੋਇਆ ਹੈ **ਅਥਵਾ** ਜੋ ਪਰਮੇਸ਼ਰ ਸਾਰਿਆਂ ਦੇ ਗਗਨੰਤਰਿ (ਗਗਨ + ਅੰਤਰਿ) ਗਗਨ = ਹਿਰਦਿਆਂ ਅੰਤਰਿ = ਵਿਚ ਵੱਸਿਆ ਹੋਇਆ ਹੈ, ਜਿਨ੍ਹਾਂ ਦੇ ਅੰਦਰ ਸ਼ਰਧਾ ਰੂਪੀ ਗੁਣ ਪ੍ਰਕਾਸ਼ ਆਇਆ, ਉਸ ਸ਼ਰਧਾ ਰੂਪੀ ਗੁਣ ਦੇ ਵਿਚ ਉਨ੍ਹਾਂ ਨੂੰ ਸਤਿਗੁਰਾਂ ਦੇ ਸ਼ਬਦ ਦਾ ਗਿਆਨ ਪ੍ਰਾਪਤ ਹੋਇਆ ਹੈ ਤੇ ਫੇਰ ਸ਼ਬਦ ਦੇ ਗਿਆਨ ਕਰਕੇ ਸੱਚ ਸਰੂਪ ਵਿਚ ਧਿਆਨ ਲੱਗ ਜਾਂਦਾ ਹੈ **ਅਥਵਾ** ਜਿਨ੍ਹਾਂ ਦੇ ਅੰਤਹਕਰਣ ਵਿਚ ਪਰਮੇਸ਼ਰ ਵੱਸ ਗਿਆ ਹੈ, ਉਨ੍ਹਾਂ ਦੇ ਅੰਦਰ ਵਾਹਿਗੁਰੂ ਦਾ ਪ੍ਰੋਖ ਗਿਆਨ ਰੂਪੀ ਗੁਣ ਪ੍ਰਕਾਸ਼ ਆਇਆ ਹੈ ਤੇ ਪ੍ਰੋਖ ਗਿਆਨ ਰੂਪੀ ਗੁਣ ਦੇ ਵਿਚ ਧਿਆਨ ਲੱਗਣੇ ਕਰਕੇ ਨਿਰਗੁਣ ਸਰੂਪ ਦਾ ਗਿਆਨ ਹੋ ਗਿਆ ਹੈ **ਅਥਵਾ** ਜਿਨ੍ਹਾਂ ਦਾ ਮਨ ਗੁਰੂ ਸਾਹਿਬ ਜੀ ਦੀ ਕਿਰਪਾ ਕਰਕੇ ਗਗਨੰਤਰਿ = ਚੇਤਨ, ਚਿਦਾਕਾਸ਼ ਬ੍ਰਹਮ ਦੇ ਵਿਚ ਵੱਸਿਆ ਹੈ, ਉਨ੍ਹਾਂ ਦੇ ਹਿਰਦੇ ਅੰਦਰ ਅਪ੍ਰੋਖ ਗਿਆਨ ਰੂਪੀ ਗੁਣ ਪ੍ਰਕਾਸ਼ ਆਇਆ ਹੈ, ਤੇ ਅਪ੍ਰੋਖ ਗਿਆਨ ਰੂਪੀ ਗੁਣ ਹਿਰਦੇ ਮਹਿ = ਵਿਚ ਪ੍ਰਗਟ ਹੋਣ ਕਰਕੇ ਫੇਰ ਸਾਰੀ ਸ੍ਰਿਸ਼ਟੀ ਵਿਚ ਗਿਆਨ ਸਰੂਪ, ਜੋਤੀ ਸਰੂਪ ਹੀ ਪ੍ਰਤੀਤ ਹੁੰਦਾ ਹੈ ਜਿਸ ਕਰਕੇ ਹਰ ਵਕਤ ਧਿਆਨ ਜੋਤੀ ਸਰੂਪ ਵਿਚ ਲਾਈ ਰੱਖਦੇ ਹਨ ਭਾਵ ਲਿਵ ਲਾ ਕੇ ਜੁੜੇ ਰਹਿੰਦੇ ਹਨ।

## ਨਾਮੁ ਮਨਿ ਭਾਵੈ ਕਹੈ ਕਹਾਵੈ; ਤਤੋ ਤਤੁ ਵਖਾਨੰ ॥

ਪਹਿਲਾਂ ਜਿਨ੍ਹਾਂ ਸਿੱਖਾਂ ਦੇ ਮਨਿ = ਹਿਰਦੇ ਵਿਚ ਪਰਮੇਸ਼ਰ ਦਾ ਨਾਮ ਭਾਵੈ = ਭਾਉਂਦਾ ਹੈ ਤਾਂ ਗੁਰੂ ਸਾਹਿਬ ਜੀ ਉਪਦੇਸ਼ ਦੁਆਰਾ ਸਿੱਖਾਂ ਦੇ ਪਾਸੋਂ ਮੁਖ ਦੁਆਰਾ ਨਾਮ ਜਪਾਉਣ ਰੂਪ ਕਹੈ = ਕਹਾਉਂਦੇ ਤੇ ਅਭਿਆਸ ਕਹਾਵੈ = ਕਰਾਉਂਦੇ ਹਨ। ਫੇਰ ਤਤੋ = ਤੱਤ ਪਦ ਲਖ ਅਰਥ ਰੂਪ ਤੇ ਤਤੁ = ਤ੍ਵੰ ਪਦ ਦਾ ਲੱਖ ਅਰਥ ਰੂਪ ਦੀ ਏਕਤਾ ਦਾ ਵਖਾਨੰ = ਕਥਨ ਕਰਦੇ ਹਨ **ਵਾ:** ਜਿਵੇਂ ਪਾਣੀ ਵਿਚ ਪਾਣੀ, ਅੱਗ ਵਿਚ ਅੱਗ ਆਦਿ ਤਤੋ ਤਤੁ = ਤੱਤਾਂ ਵਿਚ ਤੱਤ ਮਿਲ ਜਾਂਦੇ ਹਨ ਇਉਂ ਜੀਵ ਈਸ ਦੀ ਏਕਤਾ ਹੋ ਜਾਂਦੀ ਹੈ। ਇਸ ਪ੍ਰਕਾਰ ਦਾ ਉਪਦੇਸ਼ ਕਥਨ ਕਰਦੇ ਹਨ।

## ਸਬਦੁ ਗੁਰ ਪੀਰਾ ਗਹਿਰ ਗੰਭੀਰਾ; ਬਿਨੁ ਸਬਦੈ ਜਗੁ ਬਉਰਾਨੰ ॥

ਹੇ ਭਾਈ ! ਸਾਰਿਆਂ ਦਾ ਗਹਿਰ = ਨਿਰਹੱਲ ਗੰਭੀਰ = ਡੂੰਘਾ ਭਾਵ ਅਥਾਹ ਸਬਦੁ = ਬ੍ਰਹਮ **ਵਾ:** ਸ਼ਬਦ ਹੀ ਗੁਰ = ਗੁਰੂ ਤੇ ਪੀਰਾ = ਪੀਰ ਹੈ, ਭਾਵ ਸਿੱਖਾਂ ਦਾ, ਹਿੰਦੂਆਂ ਦਾ, ਭਗਤ ਜਨਾਂ ਆਦਿ ਦਾ ਗੁਰੂ ਹੈ ਤੇ ਮੁਸਲਮਾਨਾਂ ਦਾ ਪੀਰ ਹੈ, ਸਬਦੈ = ਸ਼ਬਦ ਦੀ **ਵਾ:** ਗੁਰ-ਉਪਦੇਸ਼ ਦੀ ਕਮਾਈ ਤੋਂ ਬਿਨੁ = ਬਗ਼ੈਰ ਸਾਰਾ ਜਗੁ = ਸੰਸਾਰ ਮਾਇਆ ਦੇ ਮੋਹ ਵਿਚ ਬਉਰਾਨੰ = ਕਮਲਾ ਹੋਇਆ ਫਿਰਦਾ ਹੈ **ਵਾ:** ਮੋਹ ਰੂਪੀ ਝੱਲ ਚੜ੍ਹੀ ਹੋਈ ਹੈ।

## ਪੂਰਾ ਬੈਰਾਗੀ ਸਹਜਿ ਸੁਭਾਗੀ; ਸਚੁ ਨਾਨਕ ਮਨੁ ਮਾਨੰ ॥੮॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਉਹ ਪੂਰਾ = ਪੂਰਨ ਬੈਰਾਗੀ = ਵੈਰਾਗਵਾਨ ਤੇ

ਸਹਜਿ = ਸੁਤੇ-ਸਿੱਧ ਸੁਭਾਗੀ = ਸ੍ਰੇਸ਼ਟ ਭਾਗਾਂ ਵਾਲੇ ਬਣ ਸਕਦੇ ਹਨ, ਜਿਨ੍ਹਾਂ ਦਾ ਮਨੁ = ਚਿਤ ਸਚੁ = ਸੱਤਯ ਸਰੂਪ ਵਿਚ ਮਾਨੰ = ਮੰਨ ਗਿਆ ਹੈ। ਇਸ ਪ੍ਰਕਾਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਨਕਾਣਾ ਸਾਹਿਬ ਵਿਚ ਵੈਰਾਗੀਆਂ ਦੀ ਜਮਾਤ ਨੂੰ ਉਪਦੇਸ਼ ਦੇ ਕੇ ਨਿਹਾਲ ਕੀਤਾ॥੮॥੧॥

## ਸੋਰਠਿ ਮਹਲਾ ੧ ਤਿਤੁਕੀ ॥

ਇਸ ਅਸਟਪਦੀ ਵਿਚ ਹਰੇਕ ਪਦ ਅੰਦਰ ਤਿਤੁਕੀ = ਤਿੰਨ ਤੁਕਾਂ ਆਉਣਗੀਆਂ। ਇਕ ਪੰਡਤ ਸਤਿਗੁਰਾਂ ਦੇ ਪਾਸ ਬੈਠਾ ਸੀ। ਸਤਿਗੁਰਾਂ ਨੂੰ ਕਹਿਣ ਲੱਗਾ ਕਿ ਸਤਿਗੁਰੂ ਜੀ ਤੁਸੀਂ ਗਿਆਨ ਦੇ ਸ਼ਬਦ, ਬਚਨ ਸੁਣਾਏ ਹਨ, ਹੁਣ ਕਿਰਪਾ ਕਰਕੇ ਕਰਮ ਦਾ ਉਪਦੇਸ਼ ਵੀ ਦੇਣਾ ਕਰੋ, ਤਾਂ ਸੁਣ ਕੇ ਸਤਿਗੁਰੂ ਜੀ ਕਰਮਾਂ ਦੀ ਬਾਬਤ ਪੰਡਤ ਨੂੰ ਤੇ ਸਿੱਖਾਂ ਤਾਈਂ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ :

## ਆਸਾ ਮਨਸਾ ਬੰਧਨੀ ਭਾਈ; ਕਰਮ ਧਰਮ ਬੰਧਕਾਰੀ ॥

ਹੇ ਭਾਈ ! ਪਦਾਰਥਾਂ ਦੀ ਆਸਾ = ਇੱਛਾ ਬੁੱਧੀ ਦੇ ਅੰਦਰ ਤੇ ਮਨਸਾ = ਵਾਸ਼ਨਾ ਇਹ ਰੱਸੀ ਦੀ ਨਿਆਈਂ ਬੰਧਨੀ = ਬੰਧਨ ਰੂਪ ਹੈ ਅਤੇ ਨਿੱਤ ਨਮਿੱਤ ਆਦਿ ਕਰਮ ਧਰਮ ਯੱਗ ਆਦਿ ਕਰਨੇ ਇਹ ਕਰਤਾ ਭੋਗਤਾ ਦੇ ਬੰਧਕਾਰੀ = ਬੜੇ ਭਾਰੀ ਬੰਧਨ ਪਾਉਣ ਵਾਲੇ ਹਨ।

## ਪਾਪਿ ਪੁੰਨਿ ਜਗੁ ਜਾਇਆ ਭਾਈ; ਬਿਨਸੈ ਨਾਮੁ ਵਿਸਾਰੀ ॥

ਹੇ ਭਾਈ ! ਪਾਪ ਪੁੰਨ ਦੇ ਮਿਸ਼ਰਤ ਹੋਣ ਕਰਕੇ ਜਗੁ = ਜਗਤ ਜਾਇਆ = ਪੈਦਾ ਹੋਇਆ ਹੈ **ਵਾ:** ਜੀਵ ਬਹੁਤੇ ਪਾਪਿ = ਕੁਕਰਮ ਹੋਣ ਕਰਕੇ ਪਸ਼ੂਆਂ ਦੀ ਜੂਨ ਵਿਚ ਪੈਦਾ ਹੁੰਦਾ ਹੈ ਤੇ ਬਹੁਤੇ ਪੁੰਨਿ = ਉੱਤਮ ਕਰਮ ਹੋਣ ਕਰਕੇ ਦੇਵਤਿਆਂ ਦੀ ਪਦਵੀ ਨੂੰ ਪਾਉਂਦਾ ਹੈ , ਭਾਵ ਪਾਪ ਤੇ ਪੁੰਨਾਂ ਦੋਹਾਂ ਦੇ ਮਿਸ਼ਰਤ ਹੋਣ ਕਰਕੇ ਮਨੁੱਖਾ ਦੇਹ ਮਿਲਦੀ ਹੈ, ਇਉਂ ਜਗਤ ਪੈਦਾ ਹੋਇਆ ਹੈ, ਪਰ ਪਰਮੇਸ਼ਰ ਦੇ ਨਾਮ ਨੂੰ ਵਿਸਾਰੀ = ਭੁਲਾ ਕਰਕੇ ਸਾਰਾ ਸੰਸਾਰ ਬਿਨਸੈ = ਨਾਸ਼ ਹੀ ਹੁੰਦਾ ਰਹਿੰਦਾ ਹੈ।

## ਇਹ ਮਾਇਆ ਜਗਿ ਮੋਹਣੀ ਭਾਈ; ਕਰਮ ਸਭੇ ਵੇਕਾਰੀ ॥੧॥

ਹੇ ਭਾਈ ! ਇਹ ਮਾਇਆ ਸਾਰੇ ਜਗਿ = ਜਗਤ ਨੂੰ ਮੋਹਣੀ = ਮੋਹਿਤ ਕਰਨ ਵਾਲੀ ਹੈ, ਮਾਇਆ ਦੀ ਇੱਛਾ ਕਰਕੇ ਕਰਮ ਕਰਨੇ ਸਭੇ = ਸਾਰੇ ਵੇਕਾਰੀ = ਵਿਕਾਰਾਂ ਨੂੰ ਪੈਦਾ ਕਰਨ ਵਾਲੇ ਹਨ **ਵਾ:** ਵੇਕਾਰੀ (ਵੇ + ਕਾਰੀ) ਸਭ ਵੇ = ਦ੍ਵੈਤ ਵਾਲੀ ਕਾਰ ਹੀ ਹੈ॥੧॥

## ਸੁਣਿ ਪੰਡਿਤ; ਕਰਮਾ ਕਾਰੀ ॥

ਹੇ ਕਰਮਾਂ ਦੇ ਕਾਰੀ = ਕਰਨ ਵਾਲੇ ਭਾਵ ਕਰਮ-ਕਾਂਡੀ ਪੰਡਤ ! ਸਾਡੀ ਸਿੱਖਿਆ ਸੁਣਿ = ਸੁਣਨਾ ਕਰ **ਵਾ:** ਹੇ ਪੰਡਤ ਸੁਣ ! ਜੋ ਕਰਮ ਔਸ਼ਧੀ ਦੀ ਨਿਆਈਂ ਕਾਰੀ = ਇਲਾਜ ਕਰਨ ਵਾਲੇ ਹੋਣ, ਉਹ ਕਰਨੇ ਚਾਹੀਦੇ ਹਨ ਭਾਵ ਜੋ ਤੇਰੀ ਪ੍ਰਲੋਕ ਵਿਚ ਸਹਾਇਤਾ ਕਰਨ ਵਾਲੇ ਹੋਣ **ਵਾ:** ਹੇ ਪੰਡਤ ਜੀ ਸੁਣ ! ਸਾਰਿਆਂ ਕਰਮਾਂ ਵਿੱਚੋਂ ਦਵਾਈ ਦੀ ਨਿਆਈਂ ਕਾਰੀ = ਇਲਾਜ ਕਰਨ ਵਾਲੇ ਨਿਸ਼ਕਾਮ ਕਰਮ ਹੀ ਹਨ।

## ਜਿਤੁ ਕਰਮਿ ਸੁਖੁ ਊਪਜੈ ਭਾਈ; ਸੁ ਆਤਮ ਤਤੁ ਬੀਚਾਰੀ ॥ਰਹਾਉ॥

ਹੇ ਭਾਈ ! ਜਿਤੁ = ਜਿਸ ਨਿਸ਼ਕਾਮ ਕਰਮਾਂ ਦੇ ਕਰਨੇ ਕਰਕੇ ਆਤਮਾਨੰਦ ਦਾ ਸੁਖੁ = ਅਨੰਦ ਊਪਜੈ = ਪੈਦਾ ਹੋਵੇ, ਸੁ = ਉਹ ਆਤਮ = ਮਨ ਵਿਚ ਤਤੁ = ਸਾਰ ਰੂਪ ਬ੍ਰਹਮ ਦਾ ਬੀਚਾਰੀ = ਵਿਚਾਰਨਾ ਹੈ **ਵਾ:** ਉਹ ਆਤਮਾ ਸਰੂਪ, ਤਤ ਸਰੂਪ ਦਾ ਵਿਚਾਰਨਾ ਹੈ॥ਰਹਾਉ॥

## ਸਾਸਤੁ ਬੇਦੁ, ਬਕੈ ਖੜੋ ਭਾਈ; ਕਰਮ ਕਰਹੁ ਸੰਸਾਰੀ ॥

ਹੇ ਭਾਈ ! ਛੇ ਸਾਸਤੁ = ਸ਼ਾਸਤ੍ਰਾਂ ਚੌਹਾਂ ਬੇਦਾਂ ਨੂੰ ਲੋਕਾਂ ਵਿਚ ਖੜੋ = ਖਲੋ ਭਾਵ ਇਸਥਿਤ ਹੋ ਕੇ ਗਿਆਨ ਦੀਆਂ **ਵਾ:** ਜਗਤ ਨੂੰ ਮਿਥਿਆ ਰੂਪ ਦੀਆਂ ਗੱਲਾਂ ਬਕੈ = ਕਥਨ ਕਰਕੇ ਸੁਣਾਉਂਦਾ ਹੈਂ **ਵਾ:** ਛੰਦਾਂ ਦੀ ਚਾਲ ਨੂੰ ਖਲੋ ਖਲੋ ਭਾਵ ਰੁਕ ਰੁਕ ਕੇ ਪੜ੍ਹ ਕੇ ਸੁਣਾਉਂਦਾ ਹੈਂ ਅਤੇ ਸੰਸਾਰੀ = ਸੰਸਾਰ ਦੀ ਪ੍ਰਾਪਤੀ ਵਾਲੇ ਸਕਾਮ ਕਰਮ ਕਰਹੁ = ਕਰਦਾ ਹੈਂ **ਵਾ:** ਸੰਸਾਰ ਵਿਚ ਮੁੜ ਕੇ ਜੰਮਣ ਮਰਨ ਵਿਚ ਆਉਣ ਵਾਲੇ ਨਿੱਤ, ਨਮਿੱਤ ਆਦਿ ਕਰਮ ਕਰਹੁ = ਕਰਦਾ ਹੈਂ।

## ਪਾਖੰਡਿ ਮੈਲੁ ਨ ਚੂਕਈ ਭਾਈ; ਅੰਤਰਿ ਮੈਲੁ ਵਿਕਾਰੀ ॥

ਹੇ ਭਾਈ ! ਮੁਖੋਂ ਗਿਆਨ ਦੀਆਂ ਗੱਲਾਂ ਦਾ ਪਾਖੰਡਿ = ਦਿਖਾਵਾ ਕਰਕੇ ਅਵਿੱਦਿਆ, ਪਾਪਾਂ ਆਦਿ ਦੀ ਮੈਲੁ = ਮਲੀਨਤਾ ਨ = ਨਹੀਂ ਚੂਕਈ = ਚੁੱਕੀ ਜਾਂਦੀ, ਬਲਕਿ ਹਿਰਦੇ ਦੇ ਅੰਤਰਿ = ਅੰਦਰ ਵਿਕਾਰੀ = ਵਿਕਾਰਾਂ ਦੀ ਮੈਲ ਬਣੀ ਰਹਿੰਦੀ ਹੈ।

## ਇਨ ਬਿਧਿ ਡੂਬੀ ਮਾਕੁਰੀ ਭਾਈ; ਊਂਡੀ ਸਿਰ ਕੈ ਭਾਰੀ ॥੨॥

ਹੇ ਭਾਈ ! ਜਿਸ ਬਿਧਿ = ਪ੍ਰਕਾਰ ਮਾਕੁਰੀ = ਮੱਕੜੀ ਪਾਣੀ ਵਿਚ ਖੜ੍ਹੇ ਘਾਹ 'ਤੇ ਮੱਛਰ ਆਦਿ ਜੀਵਾਂ ਨੂੰ ਫਸਾਉਣ ਵਾਸਤੇ ਜਾਲੇ ਰੂਪ ਵਿਚ ਤਾਣਾ ਤਾਣਦੀ ਹੈ, ਪਰ ਉਸੇ ਜਾਲੇ ਵਿਚ ਪੈਰ ਫਸਣ ਕਰਕੇ ਊਂਡੀ = ਉਲਟੀ ਸਿਰ ਕੈ = ਦੇ ਭਾਰ ਹੋ ਕੇ ਪਾਣੀ ਵਿਚ ਡੂਬੀ = ਡੁੱਬ ਜਾਂਦੀ ਹੈ **ਵਾ:** ਇਕ ਮੱਕੜੀ ਹੁੰਦੀ ਹੈ, ਜੋ ਧਾਨਾਂ ਉੱਪਰ ਰਹਿੰਦੀ ਹੈ, ਮੱਛਰ ਆਦਿ ਨੂੰ ਖਾ-ਖਾ ਕੇ ਇਸਦਾ ਸਿਰ ਭਾਰਾ ਹੋ ਜਾਂਦਾ ਹੈ, ਫੇਰ ਜਿਸ ਸਮੇਂ ਉੱਡਣ ਲੱਗਦੀ ਹੈ ਤਦੋਂ ਸਿਰ ਭਾਰ ਹੋ ਕੇ ਪਾਣੀ ਵਿਚ ਡੁੱਬ ਕੇ ਮਰ ਜਾਂਦੀ ਹੈ **ਵਾ:** ਇਨ ਬਿਧਿ = ਇਸੇ ਪ੍ਰਕਾਰ ਜੋ ਮੱਕੜੀ ਦੀ ਨਿਆਈਂ ਨਿੱਤ, ਨਮਿੱਤ, ਪ੍ਰਾਸ਼ਚਿਤ ਆਦਿਕਾਂ ਕਰਮਾਂ ਦਾ ਤਾਣਾ ਤਾਣਦੇ ਹਨ, ਫੇਰ ਹੰਕਾਰ ਕਰਕੇ ਵਿਸ਼ੇ ਰੂਪੀ, ਪਦਾਰਥਾਂ ਰੂਪੀ ਪਾਣੀ ਵਿਚ ਡੂਬੀ = ਡੁੱਬ ਜਾਂਦੇ ਹਨ, ਜਿਸ ਕਰਕੇ ਫੇਰ ਸਿਰ ਕੈ = ਦੇ ਭਾਰੀ = ਭਾਰ ਊਂਡੀ = ਉਲਟਾ ਹੋ ਕੇ ਮਾਤਾ ਦੇ ਗਰਭ ਵਿਚ ਆਉਣਾ ਪੈਂਦਾ ਹੈ, ਭਾਵ ਜੰਮਣ ਮਰਨ ਦੇ ਚੱਕਰਾਂ ਵਿਚ ਪੈਣਾ ਪੈਂਦਾ ਹੈ **ਅਥਵਾ** ਇਸੇ ਪ੍ਰਕਾਰ ਮੱਕੜੀ ਦੀ ਨਿਆਈਂ ਜੀਵ ਪਦਾਰਥਾਂ ਨੂੰ ਇਕੱਤਰ ਕਰਨ ਵਾਸਤੇ ਭੋਲੇ ਭਾਲੇ ਲੋਕਾਂ ਨੂੰ ਫਸਾਉਣ ਵਾਸਤੇ ਨਿੱਤ ਨਮਿੱਤ ਆਦਿਕ ਕਰਮਾਂ ਨੂੰ ਕਰਨ ਰੂਪ ਜਾਲਾ ਤਾਣਦੇ ਹਨ, ਪਰ ਉਸੇ ਸਕਾਮ ਕਰਮਾਂ ਰੂਪੀ ਜਾਲੇ ਵਿਚ ਮੋਹ ਰੂਪੀ ਪੈਰ ਫਸਣ ਕਰਕੇ ਪਾਪਾਂ ਰੂਪੀ ਸਿਰ ਦੇ ਭਾਰ ਊਂਡੀ = ਉਲਟਾ ਹੋ ਕੇ ਪਦਾਰਥਾਂ ਰੂਪੀ ਪਾਣੀ ਵਿਚ ਹੀ ਡੁੱਬ ਜਾਂਦੇ ਹਨ ॥੨॥

## ਦੁਰਮਤਿ ਘਣੀ ਵਿਗੂਤੀ ਭਾਈ; ਦੂਜੈ ਭਾਇ ਖੁਆਈ ॥

ਹੇ ਭਾਈ ! ਇਸ ਪ੍ਰਕਾਰ ਦੁਰਮਤਿ = ਖੋਟੀ ਮੱਤ ਕਰਕੇ ਘਣੀ = ਬਹੁਤੀ ਸ੍ਰਿਸ਼ਟੀ ਵਿਗੂਤੀ = ਖ਼ਰਾਬ ਹੋ ਰਹੀ ਹੈ, ਅਤੇ ਦੂਜੈ = ਦ੍ਵੈਤ ਭਾਇ = ਭਾਅ ਕਰਕੇ ਵਾਹਿਗੁਰੂ ਵੱਲੋਂ ਖੁਆਈ = ਭੁੱਲ ਰਹੀ ਹੈ।

## ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ; ਬਿਨੁ ਨਾਮੈ ਭਰਮੁ ਨ ਜਾਈ ॥

ਹੇ ਭਾਈ ! ਪੂਰੇ ਸਤਿਗੁਰਾਂ ਦੀ ਸ਼ਰਨ ਪਏ ਤੋਂ ਬਿਨੁ = ਬਗ਼ੈਰ ਅੰਮ੍ਰਿਤ ਨਾਮ ਨ = ਨਹੀਂ ਕਿਤੋਂ ਪਾਈਐ = ਪਾਈਦਾ ਅਤੇ ਨਾਮੈ = ਨਾਮ ਤੋਂ ਬਿਨੁ = ਬਗ਼ੈਰ ਭਰਮ ਨ = ਨਹੀਂ ਜਾਈ = ਜਾਂਦਾ ਭਾਵ ਭਰਮ ਦੀ ਨਵਿਰਤੀ ਨਹੀਂ ਹੁੰਦੀ।

## ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ; ਆਵਣੁ ਜਾਣੁ ਰਹਾਈ ॥੩॥

ਹੇ ਭਾਈ! ਸਤਿਗੁਰਾਂ ਨੂੰ ਸੇਵੇ = ਸੇਵਨਾ ਕਰ ਤਾਂ ਤੂੰ ਆਤਮਾਨੰਦ ਦੇ ਸੁਖ ਨੂੰ ਪਾਏ = ਪਾ ਸਕਦਾ ਹੈਂ ਅਤੇ ਆਵਣੁ ਜਾਣੁ = ਆਉਣ ਜਾਣ ਭਾਵ ਜੰਮਣ ਮਰਨ ਤੋਂ ਰਹਾਈ = ਰਹਿਤ ਹੋ ਸਕਦਾ ਹੈਂ ॥੩॥

## ਸਾਚੁ ਸਹਜੁ ਗੁਰ ਤੇ ਊਪਜੈ ਭਾਈ; ਮਨੁ ਨਿਰਮਲੁ ਸਾਚਿ ਸਮਾਈ ॥

ਹੇ ਭਾਈ! ਸਾਚੁ = ਸੱਚੇ ਪਰਮੇਸ਼ਰ ਦਾ ਸਹਜੁ = ਗਿਆਨ ਗੁਰ = ਸਤਿਗੁਰਾਂ ਦੀ ਕਿਰਪਾ ਤੇ = ਤੋਂ ਹੀ ਹਿਰਦੇ ਵਿਚ ਊਪਜੈ = ਉਤਪੰਨ ਹੁੰਦਾ ਹੈ ਅਤੇ ਮਨੁ = ਹਿਰਦਾ ਨਿਰਮਲੁ = ਸ਼ੁੱਧ ਹੋ ਕੇ ਸਾਚਿ = ਸੱਚ ਸਰੂਪ ਵਿਚ ਸਮਾਈ = ਲੀਨ ਹੋ ਜਾਂਦਾ ਹੈ **ਵਾ:** ਜਿਨ੍ਹਾਂ ਦਾ ਮਨ ਗੁਰ-ਉਪਦੇਸ਼ ਦੁਆਰਾ ਨਿਰਮਲੁ = ਸ਼ੁੱਧ ਹੋ ਗਿਆ ਹੈ, ਉਨ੍ਹਾਂ ਦੀ ਬਿਰਤੀ ਸੱਚ ਸਰੂਪ ਵਿਚ ਸਮਾਈ = ਸਮਾਅ ਜਾਂਦੀ ਹੈ।

## ਗੁਰੁ ਸੇਵੇ ਸੋ ਬੂਝੈ ਭਾਈ; ਗੁਰ ਬਿਨੁ ਮਗੁ ਨ ਪਾਈ ॥

ਹੇ ਭਾਈ! ਜੋ ਪੁਰਖ ਗੁਰੁ = ਸਤਿਗੁਰਾਂ ਦੀ ਸੇਵੇ = ਟਹਿਲ ਕਰਦਾ ਹੈ, ਜਦੋਂ ਸਤਿਗੁਰੂ ਜੀ ਕਿਰਪਾ ਕਰ ਦੇਣ ਤਾਂ ਫੇਰ ਸੋ = ਉਹ ਪੁਰਖ ਵਾਹਿਗੁਰੂ ਨੂੰ ਬੂਝੈ = ਸਮਝ ਲੈਂਦਾ ਹੈ, ਇਉਂ ਗੁਰ = ਸਤਿਗੁਰਾਂ ਤੋਂ ਬਿਨੁ = ਬਗ਼ੈਰ ਵਾਹਿਗੁਰੂ ਦੀ ਪ੍ਰਾਪਤੀ ਦਾ, ਭਗਤੀ ਦਾ ਮਗੁ = ਰਸਤਾ ਕੋਈ ਵੀ ਨ = ਨਹੀਂ ਪਾਈ = ਪਾ ਸਕਦਾ।

## ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ;
## ਕੂੜੁ ਬੋਲਿ ਬਿਖੁ ਖਾਈ ॥੪॥

ਹੇ ਭਾਈ! ਜਿਸ ਪੁਰਖ ਦੇ ਹਿਰਦੇ ਅੰਤਰਿ = ਅੰਦਰ ਪਦਾਰਥਾਂ ਦੇ ਜੋੜਨ ਦਾ, ਖਾਣ ਦਾ, ਪਹਿਣਨ ਦਾ ਲੋਭਿ = ਲਾਲਚ ਹੈ, ਉਹ ਦੁਨੀਆਂ ਵਿਚ ਕਿ = ਕੀ ਨਿਸ਼ਕਾਮ ਕਰਮਾਂ ਨੂੰ ਕਮਾਵੈ = ਕਮਾ ਸਕਦਾ ਹੈ। ਉਹ ਕੂੜੁ = ਝੂਠ ਬੋਲਿ = ਬੋਲਣ ਰੂਪ **ਵਾ:** ਝੂਠ ਬੋਲ ਕੇ ਵਿਸ਼ਿਆਂ ਰੂਪੀ ਬਿਖੁ = ਵਿਹੁ ਨੂੰ ਹੀ ਖਾਈ = ਖਾਂਦਾ ਹੈ ॥੪॥

## ਪੰਡਿਤ ਦਹੀ ਵਿਲੋਈਐ ਭਾਈ; ਵਿਚਹੁ ਨਿਕਲੈ ਤਥੁ ॥

ਹੇ ਭਾਈ! ਹੇ ਪੰਡਿਤ = ਵਿਦਵਾਨ ਜੀ! ਜੇਕਰ ਦਹੀਂ ਵਿਚ ਮਧਾਣੀ ਪਾ ਕੇ ਵਿਲੋਈਐ = ਰਿੜਕੀਏ ਤਾਂ ਉਸ ਵਿਚਹੁ = ਅੰਦਰੋਂ ਤਥੁ = ਮੱਖਣ ਨਿਕਲੈ = ਨਿਕਲ ਆਉਂਦਾ ਹੈ **ਵਾ:** ਇਸੇ ਪ੍ਰਕਾਰ ਹੇ ਭਾਈ ਪੰਡਤ ਜੀ! ਜੇ ਨਿਸ਼ਕਾਮ ਕਰਮਾਂ ਰੂਪੀ ਦਹੀਂ ਵਿਚ ਬਿਬੇਕ ਰੂਪੀ ਮਧਾਣੀ ਪਾ ਕੇ ਰਿੜਕੀਏ ਤਾਂ ਵਿੱਚੋਂ ਤੱਤ ਸਰੂਪ ਦਾ ਬ੍ਰਹਮਾਨੰਦ ਰੂਪੀ ਮੱਖਣ ਨਿਕਲ ਆਉਂਦਾ ਹੈ।

## ਜਲੁ ਮਥੀਐ ਜਲੁ ਦੇਖੀਐ ਭਾਈ; ਇਹੁ ਜਗੁ ਏਹਾ ਵਥੁ ॥

ਹੇ ਭਾਈ! ਸਕਾਮ ਕਰਮ ਤਾਂ ਇਉਂ ਹਨ ਜਿਵੇਂ ਕੋਈ ਜਲੁ = ਪਾਣੀ ਨੂੰ ਮਥੀਐ = ਰਿੜਕਣਾ ਕਰੇ ਤਾਂ ਉਸ ਵਿਚ ਜਲੁ = ਪਾਣੀ ਦੀ ਝੱਗ ਹੀ ਦੇਖੀਐ = ਦੇਖੀਦੀ ਹੈ, ਇਹ ਜਗੁ = ਜਗਤ ਵਿਚ ਤਾਂ ਏਹਾ = ਇਹੋ ਸਕਾਮ ਕਰਮਾਂ ਦੀ ਝੱਗ ਰੂਪੀ ਵਥੁ = ਵਸਤੂ ਹੀ ਹੈ **ਵਾ:** ਜੇਕਰ ਸਕਾਮ ਕਰਮਾਂ ਰੂਪੀ ਜਲੁ = ਪਾਣੀ ਨੂੰ ਮਥੀਐ = ਰਿੜਕਣਾ ਕਰੀਏ ਭਾਵ ਵਾਰ ਵਾਰ ਸਕਾਮ ਕਰਮ ਹੀ ਕਰੀਏ ਤਾਂ ਵਿੱਚੋਂ ਵਿਸ਼ੇ ਰੂਪੀ ਪਾਣੀ ਦੀ ਝੱਗ ਹੀ ਦੇਖੀਦੀ ਹੈ **ਵਾ:** ਤਦ ਸਕਾਮ ਕਰਮਾਂ ਦਾ ਫਲ, ਸਕਾਮ ਕਰਮ ਰੂਪੀ ਜਲ ਹੀ ਦੇਖੀਦਾ ਹੈ ਭਾਵ

ਥੋੜੇ ਮਾਤਰ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ, ਇਹ ਜਗ ਵਿਚ ਇਹੋ ਹੀ ਵਥੁ = ਵਸਤੂ ਹੈ, ਭਾਵ ਇਸ ਸੰਸਾਰ ਦਾ ਸੁਖ ਪਾਣੀ ਦੀ ਝੱਗ ਸਮਾਨ ਖਿਨ ਮਾਤਰ ਦਾ ਹੀ ਹੈ।

**ਸਾਖੀ—ਪਾਣੀ ਰਿੜਕਣ ਦੀ :** ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲਿਆਂ ਨੇ ਅਠਾਈਵੀਂ ਕਥਾ ਵਿਚ ਇਸ ਤੁਕ 'ਤੇ ਇਕ ਸਾਖੀ ਸੁਣਾਈ ਹੈ ਕਿ ਕੋਈ ਪ੍ਰੇਮੀ ਗੁਰਦੁਆਰਾ ਸ੍ਰੀ ਪੰਜਾ ਸਾਹਿਬ[1] ਜਲ ਦੇ ਚਸ਼ਮੇ ਕੋਲ ਆ ਕੇ ਦਹੀਂ (ਦੁੱਧ) ਲਿਆ ਕੇ ਰਿੜਕ ਕੇ ਮੱਖਣ ਦੇ ਪਿੰਨੇ ਲਈ ਜਾਂਦਾ ਸੀ।

ਉਸ ਪ੍ਰੇਮੀ ਨੂੰ ਵੇਖ ਕੇ ਇਕ ਮਾਈ ਨੇ ਜੋ ਪੰਜਾ ਸਾਹਿਬ ਦਰਸ਼ਨ ਕਰਨ ਆਈ ਸੀ। ਉਸ ਨੇ ਵੀ ਦੁੱਧ ਰਿੜਕਣ ਲਈ ਮਧਾਣੀ ਖ਼ਰੀਦ ਲਈ, ਤੇ ਪੰਜਾ ਸਾਹਿਬ ਦਾ ਜਲ ਪਾ ਕੇ ਰਿੜਕਣ ਲੱਗ ਗਈ। ਸਾਰੀ ਦਿਹਾੜੀ ਰਿੜਕਦੀ ਰਹੀ ਤੇ ਮੱਖਣ ਨਾ ਆਇਆ, ਉਸ ਵੇਲੇ ਮਾਈ ਕਹਿਣ ਲੱਗੀ ਕਿ ਮੈਨੂੰ ਮੱਖਣ ਤਾਂ ਮਿਲਿਆ ਨਹੀਂ। ਦੂਸਰੇ ਦਿਨ ਜਦੋਂ ਉਹ ਪ੍ਰੇਮੀ ਦੁੱਧ ਰਿੜਕਣ ਲਈ ਆਇਆ, ਮਾਈ ਉਸ ਨੂੰ ਕਹਿਣ ਲੱਗੀ ਕਿ ਭਾਈ ਮੈਂ ਕੱਲ ਚਸ਼ਮੇ ਦਾ ਪਾਣੀ ਰਿੜਕਿਆ ਪਰ ਮੱਖਣ ਨਹੀਂ ਆਇਆ, ਤੁਸੀਂ ਮੱਖਣ ਕਿਵੇਂ ਪ੍ਰਾਪਤ ਕਰਦੇ ਹੋ ? ਤਾਂ ਉਹ ਪ੍ਰੇਮੀ ਕਹਿਣ ਲੱਗਿਆ ਕਿ ਮਾਤਾ ਜੀ ! ਅਸੀਂ ਦੁੱਧ (ਦਹੀਂ) ਵੀ ਨਾਲ ਲੈ ਕੇ ਆਉਂਦੇ ਹਾਂ ਕਿਉਂਕਿ ਗਰਮੀ ਕਰਕੇ ਹੋਰ ਥਾਂ ਦਹੀਂ 'ਚੋਂ ਮੱਖਣ ਨਹੀਂ ਨਿਕਲਦਾ, ਇਥੇ ਪੰਜਾ ਸਾਹਿਬ ਦਾ ਜਲ ਠੰਢਾ ਹੈ, ਇਥੇ ਠੰਢ ਕਰਕੇ ਜਦੋਂ ਦਹੀਂ ਰਿੜਕੀਏ ਤਾਂ ਮੱਖਣ ਨਿਕਲ ਆਉਂਦਾ ਹੈ, ਇਸ ਪ੍ਰਕਾਰ ਉਸ ਅਣਜਾਣ ਮਾਈ ਵਾਂਗੂੰ ਜੇ ਪੁਰਖ ਸਕਾਮ ਕਰਮਾਂ ਰੂਪੀ ਪਾਣੀ ਨੂੰ ਰਿੜਕਦੇ ਰਹੇ ਤਾਂ ਵਿਸ਼ੇ ਰੂਪੀ ਪਾਣੀ ਹੀ ਵੇਖੇਗਾ, ਬ੍ਰਹਮਾਨੰਦ ਰੂਪੀ ਮੱਖਣ ਨਹੀਂ ਪ੍ਰਾਪਤ ਕਰ ਸਕਦਾ।

## ਗੁਰ ਬਿਨੁ ਭਰਮਿ ਵਿਗੂਚੀਐ ਭਾਈ; ਘਟਿ ਘਟਿ ਦੇਉ ਅਲਖੁ ॥੫॥

ਹੇ ਭਾਈ ! ਗੁਰ = ਸਤਿਗੁਰਾਂ ਤੋਂ ਬਿਨੁ = ਬਗ਼ੈਰ ਭਰਮ ਵਿਚ ਹੀ ਵਿਗੂਚੀਐ = ਖ਼ਰਾਬ ਹੋਈਦਾ ਹੈ, ਉਹ ਦੇਉ = ਪ੍ਰਕਾਸ਼ ਸਰੂਪ ਪਰਮੇਸ਼ਰ ਘਟਿ ਘਟਿ = ਘਟਾਂ-ਘਟਾਂ ਵਿਚ ਵਿਆਪਕ ਹੈ, ਪਰ ਸਤਿਗੁਰਾਂ ਤੋਂ ਬਗ਼ੈਰ ਅਲਖੁ = ਲਖਿਆ ਨਹੀਂ ਜਾਂਦਾ ॥੫॥

## ਇਹੁ ਜਗੁ ਤਾਗੋ ਸੂਤ ਕੋ ਭਾਈ; ਦਹ ਦਿਸ ਬਾਧੋ ਮਾਇ ॥

ਹੇ ਭਾਈ ! ਇਹ ਸਾਰਾ ਜਗੁ = ਸੰਸਾਰ ਇਵੇਂ ਹੈਂ ਜਿਵੇਂ ਕੱਚੇ ਸੂਤ ਕੋ = ਦਾ ਤਾਗੋ = ਧਾਗਾ ਹੁੰਦਾ ਹੈ, ਜੋ ਦਹ ਦਿਸ = ਦਸੇ ਦਿਸ਼ਾਵਾਂ ਵਿਚ ਮਾਇ = ਮਾਇਆ ਰੂਪੀ ਗੰਢਾਂ ਨਾਲ ਬਾਧੋ = ਬੱਝਾ ਹੋਇਆ ਹੈ **ਵਾ:** ਚਿਦ ਜੜ ਗ੍ਰੰਥੀ, ਸੰਸੇ ਗ੍ਰੰਥੀ, ਕਰਮ ਗ੍ਰੰਥੀ ਆਦਿ ਜਾਂ ਵਰਨਾਂ ਆਸ਼੍ਰਮਾਂ ਰੂਪੀ ਗੰਢਾਂ ਨਾਲ ਬੱਝਾ ਹੋਇਆ

---

੧. ਮਹਾਰਾਜਾ ਨਾਭਾ ਦੇ ਪ੍ਰਸਿੱਧ ਕਵੀ ਗ੍ਵਾਲ ਨੇ ਪੰਜਾ ਸਾਹਿਬ ਬਾਬਤ ਲਿਖਿਆ ਹੈ; ਜੈਸਾ ਕਿ :

**ਪਵੰਤ ਪੈ ਪਾਨੀ ਕੀ ਜਲੂਸ ਕੋ ਜਗੈਯਾ ਪੀਰ,**
**ਵਾਂਕੀ ਕਰਾਮਾਤ ਖੈਂਚ ਦਾਬ ਕੋ ਸ਼ਿਕੰਜਾ ਹੈ।**
**ਸਿੱਖਨ ਕੇ ਪਾਲਬੇ ਕੋ ਵਿਸਨੁ ਪਾਣਿ ਪਦਮ ਜੈਸੇ,**
**ਦਾਰਿਦ ਦੁਖਨ ਕੋ ਤ੍ਰਿਸੂਲਿ ਸਮ ਗੰਜਾ ਹੈ।**
**ਗ੍ਵਾਲ ਕਵਿ ਅਰਜ ਕਰੈਯਨ ਕੀ ਪੂਰੈ ਗਜ,**
**ਤੁਰਕਨ ਤੇਜ ਤੂਲ ਤੁੰਗਨ ਕੋ ਭੰਜਾ ਹੈ।**
**ਗਿਰਿ ਕੋ ਗਿਰਤ ਥਾਂਭਲਿਯੋ ਸੋ ਪ੍ਰਤੱਖ ਅਜੋਂ,**
**ਦੇਖੋ ! ਸੁਛ ਐਸੋ ਗੁਰ ਨਾਨਕ ਕੌ ਪੰਜਾ ਹੈ।** *(ਕਵੀ ਗ੍ਵਾਲ ਜੀ)*

ਹੈ **ਵਾ:** ਇਹ ਸਾਰਾ ਜਗੁ = ਜਗਤ ਮਾਇਆ ਰੂਪੀ ਸੂਤ ਦੇ ਮੋਹ ਰੂਪੀ ਧਾਗੇ ਨਾਲ ਦਸੇ ਦਿਸ਼ਾਵਾਂ ਵਿਚ ਬੰਨ੍ਹਿਆ ਹੋਇਆ ਹੈ। ਪਰੰਤੂ

## ਬਿਨੁ ਗੁਰ ਗਾਠਿ ਨ ਛੂਟਈ ਭਾਈ; ਥਾਕੇ ਕਰਮ ਕਮਾਇ ॥

ਹੇ ਭਾਈ! ਗੁਰ = ਸਤਿਗੁਰਾਂ ਤੋਂ ਬਿਨੁ = ਬਗ਼ੈਰ ਸੰਸੇ ਗ੍ਰੰਥੀ, ਕਰਮ ਗ੍ਰੰਥੀ ਚਿਦ ਜੜ ਗ੍ਰੰਥੀ ਆਦਿ **ਵਾ:** ਮਾਇਆ ਰੂਪੀ ਜਾਂ ਵਰਨਾ ਆਸ਼ਰਮਾਂ ਦੇ ਅਭਿਮਾਨ ਦੀਆਂ ਗਾਠਿ = ਗੰਢਾਂ ਨ = ਨਹੀਂ ਛੂਟਈ = ਛੁੱਟਦੀਆਂ, ਅਨੇਕਾਂ ਜੀਵ ਬਿਧਿ ਨਿਖੇਧ ਆਦਿਕ ਕਰਮਾਂ ਨੂੰ ਕਮਾਇ = ਕਮਾ ਕੇ ਥਾਕੇ = ਥੱਕ ਚੁੱਕੇ ਹਨ।

## ਇਹੁ ਜਗੁ ਭਰਮਿ ਭੁਲਾਇਆ ਭਾਈ; ਕਹਣਾ ਕਿਛੂ ਨ ਜਾਇ ॥੬॥

ਹੇ ਭਾਈ! ਇਹ ਸਾਰਾ ਜਗੁ = ਸੰਸਾਰ ਮਾਇਆ ਨੇ ਭਰਮਿ = ਭੁਲੇਖੇ ਵਿਚ ਪਾ ਕੇ ਸਰੂਪ ਵੱਲੋਂ ਭੁਲਾਇਆ = ਭੁਲਾ ਦਿੱਤਾ ਹੈ, ਜੇ ਅਗਿਆਨੀ ਜੀਵਾਂ ਨੂੰ ਕਿਛੂ = ਕੁਝ ਵਾਕ ਥੋੜੇ ਮਾਤਰ ਕਹਿਣਾ ਵੀ ਕਰੀਏ ਤਾਂ ਉਹ ਆਪਣੇ ਆਪ ਨੂੰ ਸਿਆਣੇ ਮੰਨੀ ਬੈਠੇ ਹਨ, ਇਸ ਕਰਕੇ ਕੁਝ ਕਿਹਾ ਵੀ ਨ = ਨਹੀਂ ਜਾਇ = ਜਾਂਦਾ ॥੬॥

## ਗੁਰ ਮਿਲਿਐ ਭਉ ਮਨਿ ਵਸੈ ਭਾਈ; ਭੈ ਮਰਣਾ ਸਚੁ ਲੇਖੁ ॥

ਹੇ ਭਾਈ! ਸਤਿਗੁਰਾਂ ਦੇ ਨਾਲ ਮਿਲਿਐ = ਮਿਲਣੇ ਕਰਕੇ ਮਨਿ = ਹਿਰਦੇ ਵਿਚ ਪਰਮੇਸ਼ਰ ਦਾ ਭਉ = ਡਰ ਵਸੈ = ਵੱਸਦਾ ਹੈ, ਇਸ ਕਰਕੇ ਜਿਨ੍ਹਾਂ ਨੇ ਹਿਰਦੇ ਵਿਚ ਮਰਣਾ = ਮਰਨ ਦਾ ਭੈ = ਡਰ ਧਾਰਨ ਕਰਕੇ ਸੱਚੇ ਲੇਖ ਦਾ ਨਿਸਚਾ ਕੀਤਾ ਹੈ, ਉਹ ਮਰਨ ਤੋਂ ਪਹਿਲਾਂ ਪਹਿਲਾਂ ਹੀ ਆਪਣਾ ਪ੍ਰਮਾਰਥ ਦਾ ਕਾਰਜ ਸੰਵਾਰ ਲੈਂਦੇ ਹਨ।

## ਮਜਨੁ ਦਾਨੁ ਚੰਗਿਆਈਆ ਭਾਈ; ਦਰਗਹ ਨਾਮੁ ਵਿਸੇਖੁ ॥

ਹੇ ਭਾਈ! ਮਜਨੁ = ਤੀਰਥਾਂ ਦੇ ਇਸ਼ਨਾਨ ਕਰਨੇ, ਤੀਰਥਾਂ 'ਤੇ ਜਾ ਕੇ ਦਾਨ ਕਰਨਾ, ਕਈ ਚੰਗਿਆਈਆ = ਨੇਕੀਆਂ ਕਰਨੀਆਂ ਭਾਵੇਂ ਚੰਗਾ ਹੈ, ਪਰੰਤੂ ਵਾਹਿਗੁਰੂ ਦੇ ਦਰਗਹ = ਦਰਬਾਰ ਵਿਚ ਤਾਂ ਅੰਮ੍ਰਿਤ ਨਾਮ ਦੀ ਹੀ ਵਿਸੇਖੁ = ਵਿਸ਼ੇਸ਼ਤਾ ਹੈ, ਜੋ ਜਪੇਗਾ ਉਸ ਨੂੰ ਵਾਹਿਗੁਰੂ ਦੀ ਪ੍ਰਾਪਤੀ ਹੋਵੇਗੀ। ਜੈਸਾ ਕਿ :

**ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥**
**ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥** *(ਆਸਾ ਮ: ੫, ਅੰਗ ੪੦੧)*

**[ਅੰਗ ੬੩੬]**

## ਗੁਰੁ ਅੰਕਸੁ ਜਿਨਿ ਨਾਮੁ ਦ੍ਰਿੜਾਇਆ ਭਾਈ; ਮਨਿ ਵਸਿਆ ਚੂਕਾ ਭੇਖੁ ॥੭॥

ਹੇ ਭਾਈ! ਗੁਰੁ = ਸਤਿਗੁਰਾਂ ਨੇ ਨਾਮ ਰੂਪੀ ਅੰਕਸੁ = ਕੁੰਡੇ ਦੇ ਨਾਲ ਮਨ ਰੂਪੀ ਹਾਥੀ ਜੋ ਸੰਸਾਰ ਦੇ ਮਨਾਂ ਰੂਪੀ ਕਮਲਾਂ ਦੀਆਂ ਬਗ਼ੀਚੀਆਂ ਨੂੰ ਦੁਖ ਦੇਣ ਰੂਪ ਭੰਨਦਾ ਫਿਰਦਾ ਸੀ, ਉਸ ਨੂੰ ਵੱਸ ਕਰਨ ਵਾਸਤੇ ਜਿਨਿ = ਜਿਨ੍ਹਾਂ ਨੂੰ ਪਰਮੇਸ਼ਰ ਦਾ ਨਾਮ ਦ੍ਰਿੜਾਇਆ = ਪ੍ਰਪੱਕ ਕਰਵਾਇਆ ਹੈ, ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਵਸਿਆ = ਵੱਸ ਗਿਆ ਹੈ, ਉਨ੍ਹਾਂ ਦਾ ਸਰੀਰ ਰੂਪੀ ਪ੍ਰਤੱਖ ਭੇਖੁ = ਲਿਬਾਸ ਧਾਰਨਾ ਚੂਕਾ = ਚੁੱਕਿਆ ਗਿਆ ਹੈ, ਭਾਵ ਮੁੜ ਕੇ ਜੰਮਣ ਮਰਨ ਵਿਚ ਨਹੀਂ ਆਉਂਦੇ **ਅਥਵਾ** ਜਿਨ੍ਹਾਂ ਨੂੰ ਸਤਿਗੁਰਾਂ ਨੇ ਨਾਮ ਦ੍ਰਿੜ੍ਹਾਉਣੇ ਰੂਪ ਕੁੰਡਾ ਮਾਰਿਆ ਹੈ, ਉਨ੍ਹਾਂ ਦਾ ਮਨ ਰੂਪੀ ਹਾਥੀ ਵਸੀਕਾਰ ਹੋਇਆ ਹੈ **ਵਾ:** ਜਿਨ੍ਹਾਂ ਦਾ ਮਨ ਵੱਸ ਹੋ ਗਿਆ, ਉਨ੍ਹਾਂ ਦਾ ਪ੍ਰਤੱਖ ਭੇਖ ਧਾਰਨਾ **ਵਾ:** ਜੂਨੀਆਂ ਰੂਪੀ ਭੇਖ ਧਾਰਨਾ ਚੁੱਕਿਆ ਗਿਆ ਹੈ ॥੭॥

## ਇਹੁ ਤਨੁ ਹਾਟੁ ਸਰਾਫ ਕੋ ਭਾਈ; ਵਖਰੁ ਨਾਮੁ ਅਪਾਰੁ ॥

ਹੇ ਭਾਈ ! ਇਹ ਮਨੁੱਖਾ ਤਨੁ = ਸਰੀਰ ਸਰਾਫ = ਸ਼ਾਹ ਰੂਪ ਪਰਮੇਸ਼ਰ ਕੋ = ਦਾ ਬਖ਼ਸ਼ਿਆ ਹੋਇਆ ਉਸ ਦੇ ਸਰੂਪ ਦੀ ਪ੍ਰਾਪਤੀ ਵਾਸਤੇ ਇਕ ਹਾਟ = ਹੱਟੀ ਦੀ ਨਿਆਈਂ ਹੈ **ਵਾ:** ਇਹ ਜੋ ਗੁਰਾਂ ਦਾ ਤਨੁ = ਸਰੀਰ ਹੈ, ਇਹੋ ਇਕ ਸਰਾਫ਼ ਦੀ ਹਾਟੁ = ਹੱਟ ਹੈ ਜਿਸ ਵਿਚ ਅਪਾਰੁ = ਪਾਰਾਵਾਰ ਤੋਂ ਰਹਿਤ ਸਰੂਪ ਦੀ ਪ੍ਰਾਪਤੀ ਕਰਾਉਣ ਵਾਸਤੇ ਨਾਮ ਰੂਪੀ ਲਾਭਦਾਇਕ ਵਖਰੁ = ਸੌਦਾ ਹੈ।

## ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ; ਗੁਰ ਸਬਦਿ ਕਰੇ ਵੀਚਾਰੁ ॥

ਹੇ ਭਾਈ ! ਇਹ ਨਾਮ ਰੂਪੀ ਲਾਭਦਾਇਕ ਵਖਰੁ = ਸੌਦੇ ਨੂੰ ਸੋ = ਉਹ ਜਗਿਆਸੂ ਰੂਪ ਵਾਪਾਰੀ = ਵਣਜ ਕਰਨ ਵਾਲਾ ਚਿਤ ਵਿਚ ਦ੍ਰਿੜੈ = ਪੱਕਾ ਕਰਦਾ ਹੈ, ਜਿਹੜਾ ਗੁਰ = ਸਤਿਗੁਰਾਂ ਦੇ ਸਬਦਿ = ਉਪਦੇਸ਼ ਦਾ ਵੀਚਾਰੁ = ਨਿਰਣਾ ਕਰੇ = ਕਰਦਾ ਹੈ, ਭਾਵ ਗੁਰ-ਸ਼ਬਦ ਨੂੰ ਕਮਾਉਂਦਾ ਹੈ।

## ਧਨੁ ਵਾਪਾਰੀ ਨਾਨਕਾ ਭਾਈ; ਮੇਲਿ ਕਰੇ ਵਾਪਾਰੁ ॥੮॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਉਹ ਜਗਿਆਸੂ ਵਾਪਾਰੀ = ਵਣਜ ਕਰਨ ਵਾਲਾ ਧਨੁ = ਧੰਨਤਾ ਦੇ ਯੋਗ ਹੈ ਜੋ ਗੁਰਾਂ ਦੇ ਪਾਸੋਂ ਤਨ ਮਨ ਧਨ ਦੇ ਕੇ ਨਾਮ ਰੂਪੀ ਵਾਪਾਰ ਨੂੰ ਖ਼੍ਰੀਦਣ ਵਾਲਾ ਹੈ ਅਤੇ ਉਹ ਸਤਿਸੰਗਤ ਦੇ ਮੇਲ ਵਿਚ ਆਪ ਨਾਮ ਜਪਣਾ ਤੇ ਹੋਰਨਾਂ ਨੂੰ ਜਪਾਉਣ ਰੂਪ ਵਾਪਾਰ ਕਰੇ = ਕਰਦਾ ਹੈ **ਅਥਵਾ** ਜੋ ਜਗਿਆਸੂ ਰੂਪ ਵਾਪਾਰੀ ਸਾਧਸੰਗਤ ਦੇ ਨਾਲ ਮਿਲ ਕਰਕੇ ਨਾਮ ਦਾ ਵਾਪਾਰੁ = ਵਣਜ ਕਰਦਾ ਹੈ, ਉਹ ਵਾਪਾਰੀ ਧੰਨਤਾ ਦੇ ਯੋਗ ਹੈ **ਵਾ:** ਨਾਮ ਰੂਪੀ ਵਾਪਾਰੀ = ਵਣਜ ਕਰਾਉਣ ਵਾਲੇ ਗੁਰੂ ਸਾਹਿਬ ਜੀ ਧੰਨਤਾ ਦੇ ਯੋਗ ਹਨ ਜੋ ਜਗਿਆਸੂ ਜਨਾਂ ਨੂੰ ਪਰਮੇਸ਼ਰ ਨਾਲ ਮੇਲਿ = ਮਿਲਣ ਦਾ ਵਾਪਾਰ ਕਰਾਉਂਦੇ ਹਨ ॥੮॥੨॥

## ਸੋਰਠਿ ਮਹਲਾ ੧ ॥

ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਰਤਾਰਪੁਰ ਦੀਵਾਨ ਵਿਚ ਬੈਠੇ ਸਿੱਖਾਂ ਦੇ ਤਾਈਂ ਦਰਸ਼ਨ ਦੇ ਰਹੇ ਸਨ, ਸਿੱਖ ਸੰਗਤਾਂ ਸਤਿਗੁਰਾਂ ਦੇ ਚਰਨਾਂ ਕਮਲਾਂ ਵਿਚ ਮਸਤ ਹੋਈਆਂ ਭਉਰਿਆਂ ਦੀ ਨਿਆਈਂ ਹਜ਼ੂਰ ਦੀ ਪ੍ਰੀਤੀ ਰੂਪ ਮਹਿਕ ਨੂੰ ਲੈ ਰਹੀਆਂ ਸਨ ਤੇ ਸਤਿਗੁਰੂ ਜੀ ਸਿੱਖਾਂ ਦੇ ਹਿਰਦਿਆਂ ਨੂੰ ਪ੍ਰੀਤ ਰੂਪੀ ਮਹਿਕ ਦੇ ਦੇ ਕੇ ਨਿਹਾਲ ਕਰ ਰਹੇ ਸਨ। ਸਤਿਗੁਰਾਂ ਦੇ ਪਾਸ ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਸਤਿਗੁਰੂ ਜੀ ! ਸੱਚੇ ਗੁਰਾਂ ਦੇ ਸੇਵਨ ਦਾ ਕੀ ਫਲ ਹੈ ? ਤਾਂ ਸੁਣ ਕੇ ਸਤਿਗੁਰੂ ਸ਼ਬਦ ਉਚਾਰਨ ਕਰਕੇ ਉੱਤਰ ਬਖ਼ਸ਼ਦੇ ਹਨ।

## ਜਿਨੀ ਸਤਿਗੁਰੁ ਸੇਵਿਆ ਪਿਆਰੇ; ਤਿਨ੍ ਕੇ ਸਾਥ ਤਰੇ ॥

ਹੇ ਪਿਆਰੇ ! ਜਿਨੀ = ਜਿਨ੍ਹਾਂ ਨੇ ਸਤਿਗੁਰੁ = ਸੱਚੇ ਗੁਰਾਂ ਦਾ ਸੇਵਿਆ = ਸੇਵਨ, ਭਜਨ ਕੀਤਾ ਹੈ, ਤਿਨ੍ = ਉਨ੍ਹਾਂ ਕੇ = ਦੇ ਸਾਥ = ਨਾਲ ਸੰਗਤ ਕਰਨ ਵਾਲੇ **ਵਾ:** ਸਾਥ = ਸਾਥਾਂ ਦੇ ਸਾਥ **ਵਾ:** ਪੂਰਾਂ ਦੇ ਪੂਰ ਸੰਸਾਰ-ਸਮੁੰਦਰ ਤੋਂ ਤਰੇ = ਤਰ ਗਏ ਹਨ।

## ਤਿਨਾ ਠਾਕ ਨ ਪਾਈਐ ਪਿਆਰੇ; ਅੰਮ੍ਰਿਤ ਰਸਨ ਹਰੇ ॥

ਹੇ ਪਿਆਰੇ ! ਤਿਨਾ = ਉਨ੍ਹਾਂ ਦੇ ਅੰਤਹਕਰਣ ਅੰਦਰ ਇਥੇ ਇਸ ਲੋਕ ਵਿਚ ਕਾਮ, ਕ੍ਰੋਧ ਜਾਂ ਰਾਗ ਦ੍ਵੈਖ ਆਦਿਕ ਤੇ ਪ੍ਰਲੋਕ ਵਿਚ ਜਾਂਦਿਆਂ ਨੂੰ ਜਮਦੂਤ ਠਾਕ = ਰੋਕ ਨ = ਨਹੀਂ ਪਾਈਐ = ਪਾ ਸਕਦੇ, ਜਿਨ੍ਹਾਂ ਦੀ ਰਸਨ = ਜੀਭਾ ਤੇ ਹਰੇ = ਹਰੀ ਦਾ ਅੰਮ੍ਰਿਤ ਨਾਮ ਵੱਸਿਆ ਹੋਇਆ ਹੈ **ਵਾ:** ਜਿਨ੍ਹਾਂ ਦੀ ਰਸਨਾ ਆਦਿ ਇੰਦ੍ਰੀਏ ਨਾਮ ਅੰਮ੍ਰਿਤ ਕਰਕੇ ਹਰੇ ਭਰੇ ਹੋ ਗਏ ਹਨ।

## ਬੂਡੇ ਭਾਰੇ ਭੈ ਬਿਨਾ ਪਿਆਰੇ; ਤਾਰੇ ਨਦਰਿ ਕਰੇ ॥੧॥

ਹੇ ਪਿਆਰੇ ! ਜਿਹੜੇ ਪੁਰਖ ਪਰਮੇਸ਼ਰ ਦਾ, ਗੁਰਾਂ ਦਾ ਭੈ = ਡਰ ਧਾਰੇ ਤੋਂ ਬਿਨਾ = ਬਗ਼ੈਰ ਪਾਪਾਂ ਕਰਕੇ ਪੱਥਰਾਂ ਦੀ ਨਿਆਈਂ ਭਾਰੇ = ਬੋਝ ਵਾਲੇ ਸਨ, ਉਹ ਸੰਸਾਰ-ਸਮੁੰਦਰ ਵਿਚ ਹੀ ਬੂਡੇ = ਡੁੱਬ ਗਏ ਹਨ, ਜਿਨ੍ਹਾਂ 'ਤੇ ਸਤਿਗੁਰ ਜੀ ਭੈ ਵਾਲੇ ਜਾਣ ਕੇ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰਦੇ ਹਨ, ਉਹ ਸੰਸਾਰ-ਸਮੁੰਦਰ ਤੋਂ ਤਾਰੇ = ਤਾਰ ਦਿੱਤੇ ਹਨ **ਵਾ:** ਜਿਨ੍ਹਾਂ 'ਤੇ ਸਤਿਗੁਰਾਂ ਨੇ ਕਿਰਪਾ ਨਦਰਿ = ਦ੍ਰਿਸ਼ਟੀ ਕੀਤੀ ਹੈ, ਉਹ ਜਹਾਜ਼ ਦੀ ਨਿਆਈਂ ਬਣ ਕੇ ਹੋਰਨਾਂ ਨੂੰ ਵੀ ਤਾਰ ਦਿੰਦੇ ਹਨ ॥੧॥

## ਭੀ ਤੂਹੈ ਸਾਲਾਹਣਾ ਪਿਆਰੇ; ਭੀ ਤੇਰੀ ਸਾਲਾਹ ॥

ਹੇ ਪਿਆਰੇ ਵਾਹਿਗੁਰੂ ! ਤੂਹੈ = ਤੈਨੂੰ ਮਨ ਕਰਕੇ ਭੀ = ਵੀ ਸਾਲਾਹਣਾ = ਸਲਾਹੁੰਦੇ ਹਾਂ ਤੇ ਬਾਣੀ ਕਰਕੇ ਭੀ = ਵੀ ਤੇਰੀ = ਤੁਹਾਡੀ ਸਾਲਾਹ = ਸਿਫ਼ਤ ਕਰਦੇ ਹਾਂ **ਵਾ:** ਭੂਤਕਾਲ ਵਿਚ ਵੀ ਤੈਨੂੰ ਸਲਾਹੁੰਦੇ ਸੀ, ਹੁਣ ਵਰਤਮਾਨ ਸਮੇਂ ਵਿਚ ਵੀ ਤੁਹਾਡੀ ਹੀ ਸਿਫ਼ਤ ਕਰਦੇ ਹਾਂ **ਵਾ:** ਭਾਵੇਂ ਸੰਸਾਰ ਬੇਅੰਤ ਹੀ ਹੈ, ਪਰ ਹੇ ਪਿਆਰੇ ਵਾਹਿਗੁਰੂ ਜਿਹੜੇ ਭੀ = ਵੀ ਤੈਨੂੰ ਸਾਲਾਹਣਾ = ਸਲਾਹੁਣਾ ਕਰਦੇ ਹਨ, ਉਹ ਤੁਹਾਡੀ ਕਿਰਪਾ ਦੁਆਰਾ ਮੁਕਤ ਹੋ ਜਾਂਦੇ ਹਨ ਅਤੇ ਜੋ ਆਉਣ ਵਾਲੇ ਭਾਵ ਭਵਿੱਖਤ ਸਮੇਂ ਵਿਚ ਭੀ = ਵੀ ਤੇਰੀ ਸਿਫ਼ਤ ਕਰਨਗੇ, ਉਨ੍ਹਾਂ ਨੂੰ ਵੀ ਸੰਸਾਰ-ਸਮੁੰਦਰ ਤੋਂ ਤਾਰ ਦੇਵੋਗੇ।

## ਵਿਣੁ ਬੋਹਿਥ ਭੈ ਡੁਬੀਐ ਪਿਆਰੇ; ਕੰਧੀ ਪਾਇ ਕਹਾਹ ॥੧॥ਰਹਾਉ॥

ਹੇ ਪਿਆਰੇ ! ਨਾਮ ਰੂਪੀ ਬੋਹਿਥ = ਜਹਾਜ਼ ਚੜ੍ਹੇ ਤੋਂ ਵਿਣੁ = ਬਗ਼ੈਰ ਭੈ = ਖੌਫ਼ਦਾਇਕ ਸੰਸਾਰ-ਸਮੁੰਦਰ ਵਿਚ ਡੁਬੀਐ = ਡੁੱਬ ਜਾਈਦਾ ਹੈ ਅਤੇ ਇਸ ਦੇ ਕੰਧੀ = ਕੰਢੇ ਉੱਤੇ ਕਹਾਹ = ਡੰਡ ਰੌਲਾ ਪੈ ਰਿਹਾ ਹੈ (ਕਿ ਕਾਮ, ਕ੍ਰੋਧ ਆਦਿਕ ਵਿਕਾਰਾਂ ਨੇ ਫਲਾਣੇ ਰਿਖੀ ਦਾ ਬੁਰਾ ਹਾਲ ਕਰ ਦਿੱਤਾ ਹੈ, ਅਮਕੇ ਮੁਨੀ ਦਾ ਭੈੜਾ ਹਾਲ ਕਰ ਦਿੱਤਾ ਹੈ) **ਵਾ:** ਇਸੇ ਪ੍ਰਕਾਰ ਬੈਤਰਨੀ ਨਦੀ 'ਤੇ ਜਿਸ ਦਾ ਇਕ ਕਿਨਾਰਾ ਪ੍ਰਲੋਕ ਵਾਲੇ ਪਾਸੇ ਤੇ ਇਕ ਮਾਤਲੋਕ ਵਾਲੇ ਪਾਸੇ ਹੈ, ਉਸ ਵਿਚ ਵੀ ਪਾਪੀ ਲੋਕਾਂ ਦਾ ਡੰਡ ਰੌਲਾ ਪੈ ਰਿਹਾ ਹੈ **ਵਾ:** ਪ੍ਰਲੋਕ ਰੂਪੀ, ਕਾਲ ਰੂਪੀ ਨਦੀ ਦੇ ਕਿਨਾਰੇ ਤੋਂ ਬਚਣ ਲਈ ਬੇਦ ਸ਼ਾਸਤ੍ਰ ਰੌਲਾ ਪਾ ਰਹੇ ਹਨ ਕਿ ਹੇ ਲੋਕੋ ! ਵੇਖੋ, ਇਤਨੇ ਰਿਖੀ ਮੁਨੀ ਕਾਮ, ਕ੍ਰੋਧ ਆਦਿਕ ਕਰਕੇ ਡੁੱਬ ਗਏ ਹਨ, ਤੁਸੀਂ ਵੀ ਇਸ ਸੰਸਾਰ-ਸਮੁੰਦਰ ਵਿਚ ਡੁੱਬ ਜਾਵੋਗੇ ॥੧॥ਰਹਾਉ॥

## ਸਾਲਾਹੀ ਸਾਲਾਹਣਾ ਪਿਆਰੇ; ਦੂਜਾ ਅਵਰੁ ਨ ਕੋਇ ॥

ਹੇ ਪਿਆਰੇ ! ਸਾਲਾਹੀ = ਸਲਾਹੁਣੇ ਯੋਗ ਬ੍ਰਹਮ ਨੂੰ ਸਾਲਾਹਣਾ = ਸਲਾਹੁਣਾ ਕਰੀਏ, ਉਸ ਤੋਂ ਬਗ਼ੈਰ ਦੂਜਾ = ਦੂਸਰਾ ਅਵਰੁ = ਹੋਰ ਕੋਇ = ਕੋਈ ਸਮੱਰਥ ਨ = ਨਹੀਂ ਹੈ।

## ਮੇਰੇ ਪ੍ਰਭ ਸਾਲਾਹਨਿ ਸੇ ਭਲੇ ਪਿਆਰੇ; ਸਬਦਿ ਰਤੇ ਰੰਗੁ ਹੋਇ ॥

ਹੇ ਪਿਆਰੇ ! ਜੋ ਪੁਰਖ ਮੇਰੇ ਪ੍ਰਭ = ਪਰਮੇਸ਼ਰ ਨੂੰ ਸਾਲਾਹਨਿ = ਸਲਾਹੁੰਦੇ ਹਨ, ਸੇ = ਉਹ ਭਲੇ = ਚੰਗੇ ਹਨ **ਵਾ:** ਹੇ ਮੇਰੇ ਪਿਆਰੇ ਪ੍ਰਭ = ਪਰਮੇਸ਼ਰ ! ਜਿਹੜੇ ਤੁਹਾਨੂੰ ਸਾਲਾਹੁੰਦੇ ਹਨ ਉਹ ਚੰਗੇ ਹਨ, ਜੋ ਗੁਰ-ਸ਼ਬਦ ਵਿਚ ਰਤੇ = ਰੰਗੇ ਹਨ, ਉਨ੍ਹਾਂ ਨੂੰ ਰੰਗੁ = ਅਨੰਦ ਪ੍ਰਾਪਤ ਹੋਇ = ਹੁੰਦਾ ਹੈ **ਵਾ:** ਉਨ੍ਹਾਂ ਨੂੰ ਆਪ ਜੀ ਦਾ ਅਨੰਦ ਪ੍ਰਾਪਤ ਹੁੰਦਾ ਹੈ।

## ਤਿਸ ਕੀ ਸੰਗਤਿ ਜੇ ਮਿਲੈ ਪਿਆਰੇ; ਰਸੁ ਲੈ ਤਤੁ ਵਿਲੋਇ ॥੨॥

ਹੇ ਪਿਆਰੇ ! ਜੇ = ਜੇਕਰ ਤਿਸ ਗੁਰਮੁਖ ਜਨਾਂ ਕੀ = ਦੀ ਸੰਗਤ ਮਿਲੈ = ਮਿਲ ਜਾਵੇ ਤਾਂ ਬ੍ਰਹਮਾਨੰਦ

ਰੂਪੀ ਰਸੁ = ਅਨੰਦ ਨੂੰ ਲੈ = ਪ੍ਰਾਪਤ ਕਰਕੇ ਤਤੁ = ਗਿਆਨ ਸਰੂਪ ਨੂੰ ਵਿਲੋਇ = ਵੇਖ ਲਈਏ **ਵਾ:** ਆਤਮਰਸ ਨੂੰ ਲੈ ਕੇ ਤਤ ਸਰੂਪ ਦੇ ਗਿਆਨ ਨੂੰ ਵਿਲੋਇ = ਰਿੜਕ ਲਈਦਾ ਹੈ, ਨਿਰਣਾ ਕਰਕੇ ਵਿਚਾਰ ਲਈਦਾ ਹੈ ॥੨॥

## ਪਤਿ ਪਰਵਾਨਾ ਸਾਚ ਕਾ ਪਿਆਰੇ; ਨਾਮੁ ਸਚਾ ਨੀਸਾਣੁ ॥

ਹੇ ਪਿਆਰੇ ! ਜਿਨ੍ਹਾਂ ਦੇ ਕੋਲ ਸਾਚ = ਸੱਚੇ ਪਰਮੇਸ਼ਰ ਦੀ ਦਰਗਾਹ ਵਿਚ ਸੱਚੀ ਪਤਿ = ਇੱਜ਼ਤ ਦਾ ਪਰਵਾਨਾ = ਟੌਂਬੂ ਹੈ **ਵਾ:** ਹੇ ਪਿਆਰੇ ! ਜਿਨ੍ਹਾਂ ਦੇ ਕੋਲ ਸਾਚ = ਸੱਚੀ ਪਤਿ = ਇੱਜ਼ਤ ਕਾ = ਦਾ ਪਰਵਾਨਾ ਆਗਿਆ-ਪੱਤਰ ਹੈ ਭਾਵ ਜਿਸ ਪ੍ਰਕਾਰ ਕਿਸੇ ਪੁਰਖ ਨੂੰ ਦੁਨਿਆਵੀ ਬਾਦਸ਼ਾਹ ਦਾ ਦਿੱਤਾ ਹੋਇਆ ਪਰਵਾਨਾ ਮਿਲ ਜਾਵੇ ਤਾਂ ਉਹ ਬਾਦਸ਼ਾਹ ਦੀ ਕਚਹਿਰੀ ਵਿਚ ਆਦਰ ਪਾਉਂਦਾ ਹੈ, ਇਸੇ ਪ੍ਰਕਾਰ ਜਿਨ੍ਹਾਂ ਕੋਲੇ ਸਾਚ = ਸੱਚੇ ਪਰਮੇਸ਼ਰ ਦੀ ਦਰਗਾਹ ਵਿਚ ਜਾਣ ਲਈ ਸੱਚੀ ਪਤਿ = ਇੱਜ਼ਤ ਕਾ = ਦਾ ਪਰਵਾਨਾ = ਟੌਂਬੂ ਹੈ, ਜੋ ਪਰਮੇਸ਼ਰ ਨੂੰ ਹਿਰਦੇ ਵਿਚ ਨੀਸਾਣੁ = ਪ੍ਰਗਟ ਕਰਨ ਵਾਲਾ ਹੈ **ਅਥਵਾ** ਹੇ ਪਿਆਰੇ ! ਜਿਨ੍ਹਾਂ ਕੋਲ ਇਸ ਲੋਕ ਵਿਚ ਪਤਿ = ਇੱਜ਼ਤ ਰੱਖਣ ਲਈ ਸਾਚ = ਸੱਚੇ ਨਾਮ ਕਾ = ਦਾ ਪਰਵਾਨਾ ਹੈ ਤੇ ਪ੍ਰਲੋਕ ਵਿਚ ਭੀ ਸਹਾਇਤਾ ਕਰਨ ਲਈ ਸੱਚੇ ਨਾਮ ਦਾ ਹੀ ਨੀਸਾਣੁ = ਚਿੰਨ੍ਹ ਹੈ।

## ਆਇਆ ਲਿਖਿ ਲੈ ਜਾਵਣਾ ਪਿਆਰੇ; ਹੁਕਮੀ ਹੁਕਮੁ ਪਛਾਣੁ ॥

ਹੇ ਪਿਆਰੇ ! ਜੋ ਵੀ ਜੀਵ ਇਸ ਸੰਸਾਰ ਵਿਚ ਆਇਆ ਹੈ, ਉਸ ਨੇ ਜਿਹੋ ਜਿਹੇ ਕਰਮ ਕੀਤੇ ਹਨ, ਉਹ ਅੰਤਹਕਰਣ ਰੂਪੀ ਕਾਗ਼ਜ਼ 'ਤੇ ਲਿਖ ਕੇ ਪ੍ਰਲੋਕ ਨੂੰ ਲੈ ਜਾਵਣਾ = ਜਾਣੇ ਹਨ **ਵਾ:** ਜੋ ਸੰਸਾਰ ਵਿਚ ਮਨੁੱਖਾ ਜਨਮ ਧਾਰ ਕੇ ਆਇਆ ਹੈ, ਉਸ ਨੇ ਕੇਵਲ ਪਰਮੇਸ਼ਰ ਦੇ ਨਾਮ ਨੂੰ ਹੀ ਚਿਤ ਰੂਪੀ ਕਾਗ਼ਜ਼ 'ਤੇ ਲਿਖ ਕੇ ਲੈ ਜਾਣਾ ਹੈ, ਇਸ ਕਰਕੇ ਉਸ ਹੁਕਮੀ = ਪਰਮੇਸ਼ਰ ਦਾ ਹੁਕਮ ਪਛਾਣ = ਪਹਿਚਾਣ ਲਵੋ।

***ਪ੍ਰਸ਼ਨ :*** *ਹੁਕਮ ਕੀ ਹੈ ?*
***ਉੱਤਰ :***

## ਗੁਰ ਬਿਨੁ ਹੁਕਮੁ ਨ ਬੂਝੀਐ ਪਿਆਰੇ; ਸਾਚੇ ਸਾਚਾ ਤਾਣੁ ॥੩॥

ਹੇ ਪਿਆਰੇ ! ਗੁਰ = ਸਤਿਗੁਰਾਂ ਤੋਂ ਬਿਨੁ = ਬਗ਼ੈਰ ਵਾਹਿਗੁਰੂ ਦਾ ਹੁਕਮ ਨ = ਨਹੀਂ ਬੂਝੀਐ = ਬੁੱਝ ਸਕੀਦਾ, ਪਰ ਜਿਹੜੇ ਗੁਰਾਂ ਦੁਆਰਾ ਸਾਚੇ = ਸੱਚੇ ਪਰਮੇਸ਼ਰ ਦੇ ਨਾਮ ਨੂੰ ਜਪਦੇ ਹਨ, ਉਨ੍ਹਾਂ ਦੇ ਹਿਰਦੇ ਅੰਦਰ ਸਾਚਾ = ਸੱਚਾ ਬਿਬੇਕ ਰੂਪੀ ਤਾਣੁ = ਬਲ ਹੈ **ਵਾ:** ਸੱਚੇ ਅਕਾਲ ਪੁਰਖ ਦਾ ਸੱਚਾ ਬਲ ਹੈ ॥੩॥

## ਹੁਕਮੈ ਅੰਦਰਿ ਨਿੰਮਿਆ ਪਿਆਰੇ; ਹੁਕਮੈ ਉਦਰ ਮਝਾਰਿ ॥

ਹੇ ਪਿਆਰੇ ! ਵਾਹਿਗੁਰੂ ਦੇ ਹੁਕਮੈ = ਹੁਕਮ ਅੰਦਰ ਹੀ ਨਿੰਮਿਆ = ਮਾਤਾ ਦੇ ਗਰਭ ਵਿਚ ਰਕਤ ਬਿੰਦ ਦੀ ਇਕੱਤਤਾ ਰੂਪ ਹੋ ਕੇ ਇਸਥਿਤ ਹੋਇਆ ਸੀ, ਅਤੇ ਹੁਕਮੈ = ਹੁਕਮ ਦੇ ਮਝਾਰਿ = ਵਿਚ ਹੀ ਮਾਤਾ ਦੇ ਉਦਰ = ਪੇਟ ਵਿਚ ਪਿਆ ਸੀ **ਵਾ:** ਹੁਕਮ ਵਿਚ ਚੇਤਨ ਸੱਤਾ ਪਾਈ ਸੀ।

## ਹੁਕਮੈ ਅੰਦਰਿ ਜੰਮਿਆ ਪਿਆਰੇ; ਊਧਉ ਸਿਰ ਕੈ ਭਾਰਿ ॥

ਹੇ ਪਿਆਰੇ! ਵਾਹਿਗੁਰੂ ਦੇ ਹੁਕਮੈ = ਹੁਕਮ ਅੰਦਰਿ = ਵਿਚ ਹੀ ਮਾਤਾ ਦੇ ਪੇਟ ਵਿੱਚੋਂ ਜੰਮਿਆ = ਜਨਮਿਆ ਸੀ, ਮਾਤਾ ਦੇ ਪੇਟ ਵਿਚ ਤਾਂ ਸਿਰ ਕੈ = ਦੇ ਭਾਰ ਊਧਉ = ਉਲਟਾ ਲਮਕਦਾ ਸੀ ਤੇ ਸ੍ਵਾਸ-ਸ੍ਵਾਸ ਵਾਹਿਗੁਰੂ ਨੂੰ ਚੇਤੇ ਕਰਦਾ ਸੀ **ਵਾ:** ਸਿਰ ਦੇ ਉਪਰ ਪਾਪਾਂ ਰੂਪੀ ਭਾਰ ਕਰਕੇ ਪ੍ਰਲੋਕ ਵਿਚ ਉਲਟਾ ਲਮਕਾਇਆ ਜਾਵੇਂਗਾ।

## ਗੁਰਮੁਖਿ ਦਰਗਹ ਜਾਣੀਐ ਪਿਆਰੇ; ਚਲੈ ਕਾਰਜ ਸਾਰਿ ॥੪॥

ਹੇ ਪਿਆਰੇ ! ਗੁਰਾਂ ਦੁਆਰਾ ਉਪਦੇਸ਼ ਧਾਰਨ ਕਰਨ ਵਾਲੇ ਗੁਰਮੁਖ ਜਨ ਦਰਗਹ = ਰੱਬ ਦੀ ਕਚਹਿਰੀ ਵਿਚ ਸੱਚੇ ਜਾਣੀਐ = ਜਾਣੀਦੇ ਹਨ, ਜੋ ਆਪਣੇ ਮਨੁੱਖਾ ਜਨਮ ਵਿਚ ਗਿਆਨ ਪ੍ਰਾਪਤ ਕਰਕੇ ਮੁਕਤੀ ਰੂਪ ਕਾਰਜ = ਕੰਮ ਨੂੰ ਸਾਰਿ = ਸੰਵਾਰ ਕੇ ਚਲੈ = ਚੱਲੇ ਹਨ ॥੪॥

## ਹੁਕਮੈ ਅੰਦਰਿ ਆਇਆ ਪਿਆਰੇ; ਹੁਕਮੇ ਜਾਦੋ ਜਾਇ ॥

ਹੇ ਪਿਆਰੇ ! ਪਰਮੇਸ਼ਰ ਦੇ ਹੁਕਮੈ = ਹੁਕਮ ਅੰਦਰਿ = ਵਿਚ ਹੀ ਜੀਵ ਸੰਸਾਰ ਵਿਚ ਜਨਮ ਧਾਰ ਕੇ ਆਇਆ ਹੈ ਤੇ ਹੁਕਮੇ = ਹੁਕਮ ਵਿਚ ਹੀ ਇਸ ਲੋਕ ਵਿੱਚੋਂ ਜਾਇ = ਜਾਣ ਵਾਲਾ ਹੋ ਕੇ ਪ੍ਰਲੋਕ ਨੂੰ ਜਾਦੋ = ਗਮਨ ਕਰਦਾ ਹੈ **ਵਾ:** ਹੁਕਮ ਵਿਚ ਹੀ ਜਾਇ = ਪੈਦਾ ਹੋਇਆ ਹੈ ਤੇ ਹੁਕਮ ਵਿਚ ਹੀ ਪ੍ਰਲੋਕ ਨੂੰ ਜਾਦੋ = ਜਾਣਾ ਕਰੇਗਾ **ਵਾ:** ਜਿਹੜਾ ਗੁਰਾਂ ਦੇ ਹੁਕਮ ਵਿਚ ਚੱਲਦਾ ਹੈ, ਉਹ ਸਰੂਪ ਰੂਪੀ ਜਾਇ = ਜਗ੍ਹਾ ਵਿਚ ਚਲਿਆ ਜਾਦੋ = ਜਾਂਦਾ ਹੈ ਅਤੇ ਜੋ ਅੱਗੇ ਨੂੰ ਹੁਕਮ ਮੰਨੇਗਾ ਉਹ ਵੀ ਸਰੂਪ ਰੂਪੀ ਜਗ੍ਹਾ ਵਿਚ ਚਲਿਆ ਜਾਵੇਗਾ **ਵਾ:** ਜਿਸ ਪਰਮੇਸ਼ਰ ਦਾ ਸਾਰੀਆਂ ਥਾਵਾਂ ਵਿਚ ਹੁਕਮ ਹੈ, ਉਸ ਦੇ ਹੁਕਮ ਵਿਚ ਹੀ ਜੀਵ ਜਾਇ = ਪੈਦਾ ਹੁੰਦਾ ਹੈ ਤੇ ਅੰਤ ਨੂੰ ਪ੍ਰਲੋਕ ਨੂੰ ਜਾਦੋ = ਗਮਨ ਕਰਦਾ ਹੈ।

## ਹੁਕਮੇ ਬੰਨਿ੍ ਚਲਾਈਐ ਪਿਆਰੇ; ਮਨਮੁਖਿ ਲਹੈ ਸਜਾਇ ॥

ਹੇ ਪਿਆਰੇ ! ਵਾਹਿਗੁਰੂ ਦੇ ਹੁਕਮ ਵਿਚ ਹੀ ਔਗੁਣ ਕਰਨ ਵਾਲੇ ਜੀਵ ਨੂੰ ਜਮਦੂਤ ਬੰਨ੍ਹ ਕੇ ਪ੍ਰਲੋਕ ਨੂੰ ਚਲਾਈਐ = ਚਲਾ ਲੈਂਦੇ ਹਨ ਤੇ ਮਨਮੁਖ ਪੁਰਖ ਪ੍ਰਲੋਕ ਵਿਚ ਜਾ ਕੇ ਨਰਕਾਂ ਦਾ ਦੁੱਖ ਭੋਗਣ ਰੂਪ ਸਜਾਇ = ਦੰਡ ਲਹੈ = ਲੈਂਦੇ ਹਨ।

## ਹੁਕਮੇ ਸਬਦਿ ਪਛਾਣੀਐ ਪਿਆਰੇ; ਦਰਗਹ ਪੈਧਾ ਜਾਇ ॥੫॥

ਹੇ ਪਿਆਰੇ ! ਪਰਮੇਸ਼ਰ ਦੇ ਹੁਕਮ ਨੂੰ ਮੰਨ ਕੇ ਗੁਰਾਂ ਦੇ ਸਬਦਿ = ਉਪਦੇਸ਼ ਨੂੰ ਪਛਾਣੀਐ = ਪਛਾਨਣਾ ਕਰੀਏ ਤਾਂ ਵਾਹਿਗੁਰੂ ਦੇ ਦਰਗਹ = ਦਰਬਾਰ ਵਿਚ ਜੱਸ ਰੂਪੀ ਪੁਸ਼ਾਕਾ **ਵਾ:** ਭਗਤੀ ਰੂਪੀ ਸਿਰੋਪਾਉ ਪੈਧਾ = ਪਹਿਨਾਇਆ ਜਾਇ = ਜਾਂਦਾ ਹੈ ॥੫॥

## ਹੁਕਮੇ ਗਣਤ ਗਣਾਈਐ ਪਿਆਰੇ; ਹੁਕਮੇ ਹਉਮੈ ਦੋਇ ॥

ਹੇ ਪਿਆਰੇ ! ਹੁਕਮ ਵਿਚ ਜੀਵ ਹੰਕਾਰ ਕਰਕੇ ਕਰਮਾਂ ਧਰਮਾਂ ਦੀਆਂ ਗਣਤ = ਗਿਣਤੀਆਂ ਗਣਾਈਐ = ਗਿਣਾਉਂਦੇ ਰਹਿੰਦੇ ਹਨ ਤੇ ਹੁਕਮੇ = ਹੁਕਮ ਕਰਕੇ ਹੀ ਹਿਰਦੇ ਦੇ ਅੰਦਰ ਹਉਮੈ = ਹੰਗਤਾ ਮਮਤਾ ਦੋਇ = ਦੋਹਾਂ ਨੂੰ ਧਾਰਨ ਕਰਦੇ ਹਨ **ਵਾ:** ਹਉਮੈ = ਹੰਗਤਾ ਕਰਕੇ ਹੀ ਦੋਇ = ਦੋ, ਜੰਮਣ ਮਰਨ ਰੂਪ ਰੋਗ ਚਿੰਬੜੇ ਰਹਿੰਦੇ ਹਨ **ਵਾ:** ਹਉਮੈ ਕਰਕੇ ਰਾਗ ਦ੍ਵੈਖ, ਸ਼ੱਤਰੂ ਤੇ ਮਿੱਤਰ, ਸੁਖ ਤੇ ਦੁਖ, ਪਾਪ ਤੇ ਪੁੰਨ ਦੋਇ = ਦ੍ਵੈਤ ਰੂਪ ਹੋ ਕੇ ਚਿੰਬੜੇ ਰਹਿੰਦੇ ਹਨ।

## ਹੁਕਮੇ ਭਵੈ ਭਵਾਈਐ ਪਿਆਰੇ; ਅਵਗਣਿ ਮੁਠੀ ਰੋਇ ॥

ਹੇ ਪਿਆਰੇ ! ਪਰਮੇਸ਼ਰ ਦੇ ਹੁਕਮ ਵਿਚ ਹੀ ਜੀਵ ਮਾਇਆ ਦੇ ਮੋਹ ਵਿਚ ਲੱਗਣੇ ਕਰਕੇ ਚੌਰਾਸੀ ਲੱਖ ਜੂਨ ਵਿਚ ਭਵੈ = ਭਾਉਂਦੇ ਆਏ ਹਨ ਤੇ ਅੱਗੇ ਵਾਸਤੇ ਵੀ ਜੂਨਾਂ ਵਿਚ ਭਵਾਈਐ = ਫੇਰੇ ਜਾਂਦੇ ਹਨ ਅਤੇ ਉਨ੍ਹਾਂ ਦੀ ਕਾਮ ਆਦਿਕਾਂ ਦੇ ਅਵਗੁਣਿ = ਔਗੁਣਾਂ ਕਰਕੇ ਮੁਠੀ = ਲੁੱਟੀ ਹੋਈ ਰੂਹ ਰੋਇ = ਰੋਂਦੀ ਰਹਿੰਦੀ ਹੈ।

## ਹੁਕਮੁ ਸਿਵਾਪੈ ਸਾਹ ਕਾ ਪਿਆਰੇ; ਸਚੁ ਮਿਲੈ ਵਡਿਆਈ ਹੋਇ ॥੬॥

ਹੇ ਪਿਆਰੇ ! ਜੇਕਰ ਜੀਵ ਸਾਹ = ਸੁਆਮੀ ਪਰਮੇਸ਼ਰ ਕਾ = ਦਾ ਹੁਕਮ ਗੁਰਾਂ ਦੁਆਰਾ ਸਿਵਾਪੈ = ਸਿਆਨਣਾ ਕਰੇ ਤਾਂ ਸਚੁ = ਸੱਚੇ ਨਾਮ ਦਾ ਸ੍ਰਵਨ, ਮੰਨਣ, ਨਿਧਿਆਸਣ, ਤੱਤ ਤ੍ਵੰ ਦਾ ਸੰਸ਼ੋਧਨ, ਸਰੂਪ ਦੀ ਸਾਖਿਆਤਤਾ, ਸਤ ਸਰੂਪ ਮਿਲੈ = ਮਿਲ ਜਾਂਦਾ ਹੈ, ਫੇਰ ਬ੍ਰਹਮ ਗਿਆਨ ਦੁਆਰਾ ਪਰਮੇਸ਼ਰ ਵਿਚ ਅਭੇਦ ਹੋਣ ਰੂਪ ਵਡਿਆਈ = ਸ਼ੋਭਾ ਪ੍ਰਾਪਤ ਹੋਇ = ਹੁੰਦੀ ਹੈ ॥੬॥ ਜੈਸਾ ਕਿ :

**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥** *(ਅੰਗ ੨੭੩)*

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਪਰਮੇਸ਼ਰ ਦਾ ਨਾਮ ਆਖਣਾ ਕੀ ਔਖਾ ਹੈ, ਐਵੇਂ ਹੀ ਆਖਦੇ ਰਹਾਂਗੇ ?*
***ਉੱਤਰ :***

## ਆਖਣਿ ਅਉਖਾ ਆਖੀਐ ਪਿਆਰੇ; ਕਿਉ ਸੁਣੀਐ ਸਚੁ ਨਾਉ ॥

ਹੇ ਪਿਆਰੇ ! ਪਰਮੇਸ਼ਰ ਦਾ ਨਾਮ ਆਖਣਿ = ਕਹਿਣਾ ਬੜਾ ਅਉਖਾ = ਕਠਿਨ ਹੈ, ਪਰਮੇਸ਼ਰ ਦਾ ਆਖਣਾ ਵੀ ਅਖਾਣਾਂ ਦੁਆਰਾ ਕਠਿਨ ਹੈ, ਉਸ ਦੇ ਸਰੂਪ ਲਖਣ ਦਾ ਤੇ ਸੱਚ ਨਾਮ ਦਾ ਸ੍ਰਵਨ ਵੀ ਨਹੀਂ ਕੀਤਾ ਜਾਂਦਾ। ਜੇ ਆਖੀਐ = ਕਹਿਣਾ ਕਰੀਏ ਤਾਂ ਪਤਾ ਲੱਗਦਾ ਹੈ ਅਤੇ ਕਠਿਨ ਹੋਣ ਕਰਕੇ ਸਚਾ ਨਾਉ = ਨਾਮ ਸੁਣੀਐ = ਸੁਣਿਆ ਭੀ ਕਿਉ = ਕਿਵੇਂ ਜਾਵੇ ? ਜਾਂ

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਜੇ ਸੁਣ ਲਵੇ ?*
***ਉੱਤਰ :*** ਹੇ ਭਾਈ ! ਹਰ ਵਕਤ ਮਨ ਸੰਕਲਪਾਂ ਵਿਕਲਪਾਂ ਵਿਚ ਰੁੜ੍ਹਿਆ ਰਹਿੰਦਾ ਹੈ, ਇਸ ਕਰਕੇ ਸੱਚੇ ਪਰਮੇਸ਼ਰ ਦਾ ਨਾਮ ਕਿਵੇਂ ਸੁਣੀਐ = ਸੁਣੋਗੇ ? ਕਿਉਂਕਿ ਸ਼ਰਧਾ ਵਿਸ਼ਵਾਸ ਰੂਪੀ ਕੰਨ ਨਹੀਂ ਹਨ। ਜਿਵੇਂ ਸ਼ਿਵ ਪਾਰਬਤੀ ਨੂੰ ਤਿੰਨ ਵਾਰ ਅਮਰ ਕਥਾ ਸੁਣਾਉਣ ਲੱਗਾ, ਪਾਰਬਤੀ ਤਿੰਨੇ ਵਾਰ ਸੌਂ ਗਈ, ਇਕ ਵਾਰ ਤਾਂ ਮੱਛ ਨੇ ਸੁਣੀ, ਜੋ ਮਛਿੰਦਰ ਨਾਥ ਬਣਿਆ, ਇਕ ਵਾਰੀ ਸ਼ਿਵਦੀਪ ਵਿਚ ਜਾ ਕੇ ਸੁਣਾਉਣ ਲੱਗਾ, ਉਥੇ ਵੀ ਪਾਰਬਤੀ ਸੌਂ ਗਈ, ਫਿਰ ਅਮਰਨਾਥ ਵਿਚ ਆ ਕੇ ਸੁਣਾਈ, ਉਥੇ ਵੀ ਤੋਤੇ ਦਾ ਸੁੱਕਾ ਅੰਡਾ ਸੁਣ ਕੇ ਹਰਾ ਹੋ ਕੇ ਸੁਕਦੇਉ ਬਣਿਆ ਸੀ, ਇਸ ਪ੍ਰਕਾਰ ਸੱਚਾ ਨਾਮ ਸੁਣਨਾ ਵੀ ਔਖਾ ਹੈ ਤੇ ਕਹਿਣਾ ਵੀ ਔਖਾ ਹੈ।

**ਸਾਖੀ—ਪੰਡਤਾਂ ਤੋਂ ਨਾਮ ਜਪਾਉਣ ਦੀ :** ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕੋਲ ਇਕ ਦਿਨ ਕੁਝ ਬ੍ਰਾਹਮਣਾਂ ਨੇ ਆ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਆਪ ਦੇ ਅਵਤਾਰ ਹੁੰਦਿਆਂ ਹੋਇਆਂ ਅਸੀਂ ਬੜੇ ਦੁਖੀ ਅਤੇ ਔਖੇ ਹਾਂ। ਹੁਣ ਲੋਕ ਸਾਡਾ ਸਤਿਕਾਰ ਤੇ ਪੂਜਾ ਨਹੀਂ ਕਰਦੇ। ਸਾਰੇ ਗੁਜ਼ਰਾਨ ਬੰਦ ਹੋ ਗਏ ਹਨ। ਆਪ ਸਾਡੇ ਉੱਤੇ ਵੀ ਕਿਰਪਾ ਕਰੋ। ਸਤਿਗੁਰਾਂ ਨੇ ਕਿਹਾ ਕਿ ਅਸੀਂ ਤੁਹਾਨੂੰ ਜੋ ਆਖਾਂਗੇ, ਕੀ ਉਹ ਮੰਨੋਗੇ ? ਤਾਂ ਬ੍ਰਾਹਮਣ ਕਹਿਣ ਲੱਗੇ ਕਿ ਮਹਾਰਾਜ ਜੇਕਰ ਰੋਜ਼ੀ ਰੋਟੀ ਮਿਲਦੀ ਹੋਵੇ ਤਾਂ ਕਿਉਂ ਨਹੀਂ ਮੰਨਾਂਗੇ। ਸਤਿਗੁਰਾਂ ਨੇ ਉਨ੍ਹਾਂ ਬ੍ਰਾਹਮਣਾਂ ਨੂੰ ਕਿਹਾ ਕਿ ਤੁਸੀਂ ਹਰ ਰੋਜ਼ ਇਥੇ ਬੈਠ ਕੇ ਤਿੰਨ ਪਹਿਰ ਪ੍ਰਭੂ ਦਾ ਨਾਮ ਜਪਣਾ ਹੈ। ਉਸ ਦੇ ਬਦਲੇ ਤੁਹਾਨੂੰ ਹਰ ਰੋਜ਼ ਪੰਜ ਪੰਜ ਮੋਹਰਾਂ ਨਕਦ, ਖਾਣ-ਪੀਣ ਨੂੰ ਚੰਗੇ ਭੋਜਨ ਤੇ ਪਹਿਨਣ ਨੂੰ ਚੰਗੇ ਕੱਪੜੇ ਮਿਲ ਜਾਇਆ ਕਰਨਗੇ (ਬ੍ਰਾਹਮਣਾਂ ਨੇ ਕਿਹਾ ਕਿ ਮਹਾਰਾਜ, ਠੀਕ ਹੈ। ਸਤਿਗੁਰਾਂ ਦੇ ਹੁਕਮ ਅਨੁਸਾਰ ਸਾਰੇ ਬ੍ਰਾਹਮਣ ਵੱਖ ਵੱਖ ਥਾਵਾਂ 'ਤੇ ਬੈਠ ਕੇ ਨਾਮ ਜਪਣ ਲੱਗੇ) ਭਾਈ ਆਲਮ ਸਿੰਘ ਜੀ ਉਨ੍ਹਾਂ ਦੀ ਨਿਗਰਾਨੀ ਕਰਨ ਲੱਗੇ। ਸਾਰਾ ਦਿਨ ਬੀਤ ਜਾਣ 'ਤੇ ਸਤਿਗੁਰਾਂ ਪਾਸ ਹਾਜ਼ਰ ਹੋਏ ਗੁਰੂ ਜੀ ਨੇ ਉਨ੍ਹਾਂ ਨੂੰ ਘਿਉ, ਖੰਡ ਆਦਿ ਵਧੀਆ ਸਨਿਗਧ ਭੋਜਨ ਕਹਿ ਕੇ ਛਕਾਏ ਤੇ ਪੰਜ ਪੰਜ ਮੋਹਰਾਂ ਤੇ ਬਸਤਰ ਦੇ ਕੇ ਕਿਹਾ ਕਿ ਤੁਸੀਂ ਇਸੇ ਤਰ੍ਹਾਂ ਹਰ ਰੋਜ਼ ਨਾਮ ਜਪਣਾ ਹੈ। ਪਰ ਬ੍ਰਾਹਮਣ ਕਹਿਣ ਲੱਗੇ ਕਿ ਮਹਾਰਾਜ ! ਜੋ ਹੋਇਆ ਇਹੋ ਬਹੁਤ ਹੈ। ਸਾਥੋਂ ਇਹ ਔਖਾ ਕੰਮ ਨਹੀਂ ਹੋ ਸਕਦਾ। ਇਸ ਦੇ ਨਾਲੋਂ ਸਾਡਾ ਪੱਤਰੀ ਵਾਚਣਾ ਹੀ ਠੀਕ ਹੈ। ਉਸ ਦੇ ਨਾਲ ਹੀ ਗੁਜ਼ਾਰਾ ਕਰ ਲਵਾਂਗੇ। ਇਹ ਕਹਿੰਦੇ ਹੋਏ ਨਮਸਕਾਰ ਕਰ ਕੇ ਵਿਦਾ ਹੋ ਗਏ; ਜੈਸਾ ਕਿ :

**ਰਾਹੂ ਕੇਤੂ ਦੁਇ ਬੈਲ ਹਮਾਰੇ ਸਾਝ ਸਤੀ ਹੈ ਖੇਤੀ।**
**ਪੱਤ੍ਰੀ ਹਮਾਰੀ ਬੜੀ ਸ਼ਿਕਾਰਨ ਮਾਰ ਲਿਆਵੇ ਛੇਤੀ।**

ਭਾਵ ਪਰਮੇਸ਼ਰ ਦਾ ਨਾਮ ਜਪਣਾ ਬੜਾ ਔਖਾ ਹੈ।

## ਜਿਨੀ ਸੋ ਸਾਲਾਹਿਆ ਪਿਆਰੇ; ਹਉ ਤਿਨ੍ ਬਲਿਹਾਰੈ ਜਾਉ ॥

ਹੇ ਪਿਆਰੇ! ਜਿਨੀ = ਜਿਨ੍ਹਾਂ ਨੇ ਸੋ = ਉਸ ਪਰਮੇਸ਼ਰ ਦੀ ਸਾਲਾਹਿਆ = ਸ਼ਾਲਾਘਾ ਕੀਤੀ ਹੈ, ਹਉ = ਅਸੀਂ ਤਿਨ = ਉਨ੍ਹਾਂ ਗੁਰਮੁਖਾਂ ਤੋਂ ਬਲਿਹਾਰੈ = ਕੁਰਬਾਨ ਜਾਉ = ਜਾਂਦੇ ਹਾਂ।

## ਨਾਉ ਮਿਲੈ ਸੰਤੋਖੀਆਂ ਪਿਆਰੇ; ਨਦਰੀ ਮੇਲਿ ਮਿਲਾਉ ॥੭॥

ਹੇ ਪਿਆਰੇ! ਜਿਹੜੇ ਸਤ ਸੰਤੋਖ ਗੁਣਾਂ ਵਾਲੇ ਗੁਰਮੁਖ ਜਨ ਹਨ, ਉਨ੍ਹਾਂ ਨੂੰ ਗੁਰਾਂ ਦੁਆਰਾ ਪਰਮੇਸ਼ਰ ਦਾ ਨਾਉ = ਨਾਮ ਮਿਲੈ = ਮਿਲਦਾ ਹੈ, ਜਿਸ ਨਾਮ ਦੇ ਮਿਲਣੇ ਕਰਕੇ ਉਨ੍ਹਾਂ ਦੇ ਚਿਤ ਦੀਆਂ ਬਿਰਤੀਆਂ ਸੰਤੋਖੀਆਂ = ਸੰਤੁਸ਼ਟ ਹੋ ਜਾਂਦੀਆਂ ਹਨ ਤੇ ਉਨ੍ਹਾਂ ਨੂੰ ਪਰਮੇਸ਼ਰ ਕਿਰਪਾ ਨਦਰੀ = ਦ੍ਰਿਸ਼ਟੀ ਕਰ ਕੇ ਆਪਣੇ ਸਰੂਪ ਦੇ ਮੇਲ ਵਿਚ ਮਿਲਾਉ = ਮਿਲਾ ਲੈਂਦਾ ਹੈ ਭਾਵ ਅਭੇਦ ਕਰ ਲੈਂਦਾ ਹੈ॥੭॥

## ਕਾਇਆ ਕਾਗਦੁ ਜੇ ਥੀਐ ਪਿਆਰੇ; ਮਨੁ ਮਸਵਾਣੀ ਧਾਰਿ ॥

ਹੇ ਪਿਆਰੇ! ਜੇ = ਜੇਕਰ ਕਾਇਆ = ਸਰੀਰ **ਵਾ:** ਬੁੱਧੀ ਰੂਪੀ ਕਾਗਦੁ = ਕਾਗ਼ਜ਼ ਥੀਐ = ਹੋਵੇ ਤੇ ਮਨੁ = ਚਿਤ ਰੂਪੀ ਮਸਵਾਣੀ = ਸਿਆਹੀ ਦੀ ਦਵਾਤ ਵਿਚ ਕਰੁਣਾ, ਮੈਤ੍ਰੀ, ਮੁੱਦਤਾ, ਅਪੇਖਿਆ ਆਦਿ ਗੁਣਾਂ **ਵਾ:** ਸ਼ਰਧਾ ਰੂਪ ਸਿਆਹੀ ਨੂੰ ਧਾਰਿ = ਧਾਰਨ ਕਰ ਲਵੇ। ਅਤੇ

## ਲਲਤਾ ਲੇਖਣਿ ਸਚ ਕੀ ਪਿਆਰੇ; ਹਰਿ ਗੁਣ ਲਿਖਹੁ ਵੀਚਾਰਿ ॥

ਹੇ ਪਿਆਰੇ! ਸਚ = ਸੱਚੇ ਪਰਮੇਸ਼ਰ ਕੀ = ਦੀ ਸਿਫ਼ਤਿ-ਸਾਲਾਹ ਕਰਨ ਵਾਲੀ ਲਲਤਾ = ਜਿਹਵਾ, ਜ਼ੁਬਾਨ ਲੇਖਣਿ = ਕਲਮ ਬਣਾ ਕੇ ਹਰਿ = ਪਰਮੇਸ਼ਰ ਦੇ ਸ਼ੁਭ ਗੁਣਾਂ ਨੂੰ ਵਿਚਾਰ ਕੇ ਸਰੀਰ **ਵਾ:** ਬੁੱਧ ਰੂਪੀ ਕਾਗ਼ਜ਼ ਦੇ ਉੱਤੇ ਲਿਖਹੁ = ਲਿਖਣਾ ਕਰੋ।

## ਧਨੁ ਲੇਖਾਰੀ ਨਾਨਕਾ ਪਿਆਰੇ; ਸਾਚੁ ਲਿਖੈ ਉਰਿ ਧਾਰਿ ॥੮॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ! ਜਿਹੜੇ ਗੁਰਮੁਖ ਜਨ ਸਾਚੁ = ਸੱਚੇ ਨਾਮ ਨੂੰ ਸ੍ਰਵਣ, ਮੰਨਣ, ਨਿਧਿਆਸਣ ਕਰਕੇ ਉਰਿ = ਹਿਰਦੇ ਵਿਚ ਧਾਰਿ = ਧਾਰਨ ਕਰ ਕੇ ਲਿਖੈ = ਲਿਖਦੇ ਹਨ, ਭਾਵ ਵਸਾਉਂਦੇ ਹਨ, ਉਹ ਲੇਖਾਰੀ = ਲੇਖਕ ਪੁਰਖ ਸੰਸਾਰ ਵਿਚ ਧਨੁ = ਧੰਨਤਾ ਦੇ ਯੋਗ ਹਨ **ਵਾ:** ਜਿਨ੍ਹਾਂ ਨੇ ਜ਼ੁਬਾਨ ਰੂਪੀ ਕਲਮ ਦੇ ਨਾਲ ਬੁੱਧ ਰੂਪੀ ਕਾਗ਼ਜ਼ ਦੇ ਉੱਤੇ, ਮਨ ਨੂੰ ਦਵਾਤ ਬਣਾ ਕੇ ਸ਼ਰਧਾ ਰੂਪੀ ਸਿਆਹੀ ਨਾਲ ਅੱਖਰ ਪਾ ਕੇ ਸੱਚੇ ਹਰੀ ਦੇ ਗੁਣਾਂ ਨੂੰ ਲਿਖੈ = ਲਿਖਣ ਦੀ ਵੀਚਾਰ ਉਰਿ = ਹਿਰਦੇ ਵਿਚ ਧਾਰਿ = ਧਾਰਨ ਕੀਤੀ ਹੈ, ਉਹ ਲਿਖਾਰੀ ਸੰਸਾਰ ਵਿਚ ਧੰਨਤਾ ਦੇ ਯੋਗ ਹਨ॥੮॥੩॥

## ਸੋਰਠਿ ਮਹਲਾ ੧ ਪਹਿਲਾ[੧] ਦੁਤੁਕੀ ॥

ਇਸ ਅਸ਼ਟਪਦੀ ਵਿਚ ਸਭ ਪਉੜੀਆਂ ਦੋ ਦੋ ਤੁਕਾਂ ਵਾਲੀਆਂ ਆਉਣਗੀਆਂ, ਸਤਿਗੁਰੂ ਜੀ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ:

---

੧. ***ਨੋਟ:*** ਸਤਿਗੁਰਾਂ ਨੇ ਮਹਲਾ ੧ ਦੇ ਸ਼ਬਦਾਂ ਵਾਲਾ "ਪਹਿਲਾ" ਤਾਂ ਲਿਖਿਆ ਹੈ ਕਿ ਕੋਈ ਏਕਾ ਹੀ ਨਾ ਕਹਿ ਦੇਵੇ, ਇਸ ਕਰਕੇ ਮਹਲਾ ੧, ਅੰਕ ਵਾਲਾ ਤੇ ਸ਼ਬਦਾਂ ਵਾਲਾ ਦੋਨੋ ਹੀ ਪੜ੍ਹਨੇ ਹਨ।

## ਤੂ ਗੁਣਦਾਤੌ ਨਿਰਮਲੋ ਭਾਈ; ਨਿਰਮਲੁ ਨਾ ਮਨੁ ਹੋਇ ॥

ਹੇ ਭਾਈ = ਭਾਵਨ ਰੂਪ ਬ੍ਰਹਮ ! ਤੂੰ ਗਿਆਨ ਧਿਆਨ ਆਦਿਕ ਗੁਣਦਾਤੌ = ਗੁਣਾਂ ਦਾ ਦਾਤਾ ਤੇ ਨਿੱਤ ਗਿਆਨ, ਨਿੱਤ ਤ੍ਰਿਪਤੀ ਕਰਕੇ ਨਿਰਮਲੋ = ਸ਼ੁੱਧ ਸਰੂਪ ਹੈਂ ਅਤੇ ਸਾਡਾ ਮਨੁ = ਚਿਤ ਅਵਿੱਦਿਆ ਦੀ ਮਲੀਨਤਾ ਕਰਕੇ ਨਿਰਮਲੁ = ਉੱਜਲ ਨਾ = ਨਹੀਂ ਹੋਇ = ਹੁੰਦਾ।

## ਹਮ ਅਪਰਾਧੀ ਨਿਰਗੁਣੇ ਭਾਈ; ਤੁਝ ਹੀ ਤੇ ਗੁਣੁ ਸੋਇ ॥੧॥

ਹੇ ਭਾਈ = ਭਾਵਨ ਰੂਪ ਬ੍ਰਹਮ ! ਹਮ = ਅਸੀਂ ਤਾਂ ਅਪਰਾਧੀ = ਗੁਨਾਹਾਂ ਦੇ ਕਰਨ ਵਾਲੇ ਸਤ, ਸੰਤੋਖ ਆਦਿਕਾਂ ਨਿਰਗੁਣੇ = ਗੁਣਾਂ ਤੋਂ ਰਹਿਤ ਹਾਂ, ਤੇ ਤੁਝ = ਤੇਰੀ ਕਿਰਪਾ ਤੇ = ਤੋਂ ਹੀ ਭਗਤੀ ਕੀਰਤਨ ਰੂਪ ਆਦਿ ਗੁਣ **ਵਾ:** ਤੇਰੀ ਪ੍ਰਾਪਤੀ ਵਾਲੇ ਗੁਣ ਪ੍ਰਾਪਤ ਹੁੰਦੇ ਹਨ, ਜਿਸ ਕਰਕੇ (ਜੀਵ ਦੀ) ਸਾਡੀ ਲੋਕ-ਪ੍ਰਲੋਕ ਵਿਚ ਸੋਇ = ਸ਼ੋਭਾ ਹੋਈ ਹੈ **ਵਾ:** ਹੁੰਦੀ ਹੈ ॥੧॥

## ਮੇਰੇ ਪ੍ਰੀਤਮਾ; ਤੂ ਕਰਤਾ ਕਰਿ ਵੇਖੁ ॥

ਹੇ ਮੇਰੇ ਪ੍ਰੀਤਮਾ = ਪਿਆਰੇ ਪਰਮੇਸ਼ਰ ਜੀ ! ਤੂ ਸਾਰੇ ਜਗਤ ਨੂੰ ਕਰਤਾ = ਸਿਰਜਨ ਵਾਲਾ ਹੈਂ ਤੇ ਆਪ ਹੀ ਸਾਰਿਆਂ ਤਾਈਂ ਕਿਰਪਾ ਦ੍ਰਿਸ਼ਟੀ ਕਰਿ = ਕਰਕੇ ਵੇਖੁ = ਦੇਖਦਾ ਹੈਂ **ਵਾ:** ਹੇ ਪਿਆਰੇ ਪ੍ਰਭੂ ! ਜਿਨ੍ਹਾਂ 'ਤੇ ਤੂ ਕਿਰਪਾ ਦ੍ਰਿਸ਼ਟੀ ਕਰਤਾ = ਕਰਦਾ ਹੈਂ, ਉਹ ਤੇਰੇ ਸਰੂਪ ਨੂੰ ਵੇਖੁ = ਵੇਖਣਾ ਕਰਿ = ਕਰਦੇ ਹਨ **ਵਾ:** ਹੇ ਪਿਆਰੇ ਵਾਹਿਗੁਰੂ ! ਤੂੰ ਹੀ ਸਾਰਿਆਂ ਦਾ ਕਰਤਾ, ਤੂੰ ਹੀ ਪਾਲਣਾ ਕਰਨ ਵਾਲਾ ਤੇ ਤੂੰ ਹੀ ਸਾਰਿਆਂ ਦਾ ਦ੍ਰਿਸ਼ਟਾ ਰੂਪ ਹੈਂ।

## ਹਉ ਪਾਪੀ ਪਾਖੰਡੀਆ ਭਾਈ; ਮਨਿ ਤਨਿ ਨਾਮ ਵਿਸੇਖੁ ॥ਰਹਾਉ॥

ਹੇ ਭਾਈ = ਭਾਵਨ ਰੂਪ ਬ੍ਰਹਮ ! ਹਉ = ਅਸੀਂ ਹੰਗਤਾ ਕਰਕੇ ਪਾਪੀ = ਗੁਨਾਹੀ ਤੇ ਲੋਕ ਦਿਖਾਵੇ ਵਾਸਤੇ ਬੜੇ ਪਾਖੰਡੀਆ = ਪਾਖੰਡ ਕਰਦੇ ਹਾਂ, ਭਾਵ ਤੁਹਾਡੀ ਪ੍ਰਾਪਤੀ ਵਾਸਤੇ ਕੋਈ ਸਾਧਨਾ ਨਹੀਂ ਕਰਦੇ, ਪਰ ਮਨਿ = ਹਿਰਦੇ ਤੇ ਤਨ ਵਿਚ ਤੇਰੇ ਨਾਮ ਜਪਣ ਨੂੰ ਹੀ ਸਾਰਿਆਂ ਕਰਮਾਂ ਧਰਮਾਂ, ਸਾਧਨਾਂ ਨਾਲੋਂ ਵਿਸੇਖੁ = ਵਿਸ਼ੇਸ਼ਤਾ ਸਮਝਦੇ ਹਾਂ ॥ਰਹਾਉ॥

**[ਅੰਗ ੬੩੭]**

## ਬਿਖੁ ਮਾਇਆ ਚਿਤੁ ਮੋਹਿਆ ਭਾਈ; ਚਤੁਰਾਈ ਪਤਿ ਖੋਇ ॥

ਹੇ ਭਾਈ = ਭਾਵਨ ਰੂਪ ਬ੍ਰਹਮ ! ਬਿਖੁ = ਜ਼ਹਿਰ ਰੂਪ ਮਾਇਆ ਨੇ ਸਾਰਿਆਂ ਦੇ ਚਿਤੁ = ਮਨ ਨੂੰ ਵਿਸ਼ਿਆਂ ਵਿਚ ਮੋਹਿਆ = ਮੋਹਿਤ ਕਰ ਲਿਆ ਹੈ ਤੇ ਸੰਸਾਰਕ ਚਤੁਰਾਈ = ਚਲਾਕੀਆਂ ਵਿਚ ਲੱਗ ਕੇ (ਜੀਵਾਂ ਨੇ) ਆਪਣੀ ਪਤਿ = ਇੱਜ਼ਤ ਨੂੰ ਖੋਈ = ਗੁਆ ਲਿਆ ਹੈ।

## ਚਿਤ ਮਹਿ ਠਾਕੁਰੁ ਸਚਿ ਵਸੈ ਭਾਈ; ਜੇ ਗੁਰ ਗਿਆਨੁ ਸਮੋਇ ॥੨॥

ਹੇ ਭਾਈ = ਭਾਵਨ ਰੂਪ ਸਚਿ = ਸੱਚੇ ਠਾਕੁਰੁ = ਸੁਆਮੀ ਪਰਮੇਸ਼ਰ ! ਨਿਸਚੇ ਕਰਕੇ ਚਿਤ = ਹਿਰਦੇ ਵਿਚ ਤੂੰ ਤਾਂ ਵਸੈ = ਵੱਸਦਾ ਹੈਂ, ਜੇ = ਜੇਕਰ ਗੁਰ = ਸਤਿਗੁਰਾਂ ਦਾ ਗਿਆਨ ਹਿਰਦੇ ਵਿਚ ਸਮੋਇ = ਸਮਾਇਆ ਹੋਵੇ **ਵਾ:** ਜੇ ਸਤਿਗੁਰਾਂ ਦੁਆਰਾ ਅਪ੍ਰੋਖ ਗਿਆਨ ਦੀ ਪ੍ਰਾਪਤੀ ਹੋਵੇ ਤਾਂ ਤੇਰੇ ਵਿਚ ਸਮੋਇ = ਸਮਾਇਆ, ਅਭੇਦਤਾ ਹੁੰਦੀ ਹੈ ॥੨॥

## ਰੂੜੌ ਰੂੜੌ ਆਖੀਐ ਭਾਈ; ਰੂੜੌ ਲਾਲ ਚਲੂਲੁ ॥

ਹੇ ਭਾਈ = ਭਾਵਨ ਰੂਪ ਬ੍ਰਹਮ! ਸਾਰੀ ਦੁਨੀਆ ਤੈਨੂੰ ਬਾਣੀ ਕਰਕੇ ਤਾਂ ਰੂੜੌ ਰੂੜੌ = ਸੁੰਦਰ ਸੁੰਦਰ ਆਖੀਐ = ਕਹੀ ਜਾਂਦੀ ਹੈ, ਪਰ ਉਨ੍ਹਾਂ ਨੂੰ ਹੀ ਤੇਰਾ ਰੂੜੌ = ਸੁੰਦਰ ਸਰੂਪ ਪ੍ਰਾਪਤ ਹੋਇਆ ਹੈ, ਜਿਨ੍ਹਾਂ ਦੇ ਮਨ ਵਿਚ ਲਾਲ = ਪ੍ਰੇਮ ਦਾ ਚਲੂਲੁ = ਗਾੜ੍ਹਾ ਰੰਗ ਚੜ੍ਹਿਆ ਹੈ **ਵਾ:** ਹੇ ਭਾਵਨ ਰੂਪ ਬ੍ਰਹਮ! ਸਾਰੀ ਦੁਨੀਆ ਝੂਠੇ ਪਦਾਰਥਾਂ ਨੂੰ ਸੁੰਦਰ ਸੁੰਦਰ ਕਹੀ ਜਾਂਦੀ ਹੈ, ਪਰ ਤੁਹਾਡੇ ਨਾਮ, ਅਨੰਦ ਦਾ ਚਲੂਲੁ = ਗੂੜ੍ਹਾ ਸੁਰਖ਼ ਰੰਗ ਚਾੜ੍ਹਨ ਵਾਲਾ ਤੁਹਾਡਾ ਲਾਲ = ਪ੍ਰੇਮ ਹੀ ਰੂੜੌ = ਸੁੰਦਰ ਹੈ **ਵਾ:** ਹੇ ਭਾਵਨ ਰੂਪ ਰੂੜੌ = ਸੁੰਦਰ ਪਰਮੇਸ਼ਰ! ਜੇਕਰ ਤੇਰੇ ਨਾਮ ਨੂੰ ਗੁਰਾਂ ਦੇ ਰੂੜੌ = ਸੁੰਦਰ ਉਪਦੇਸ਼ ਦੁਆਰਾ ਆਖੀਏ ਤਾਂ ਰੂੜੌ = ਸੁੰਦਰ ਚਲੂਲੁ = ਗਾੜ੍ਹਾ ਲਾਲ ਰੰਗ ਰੂਪੀ ਗਿਆਨ ਪ੍ਰਾਪਤ ਹੋ ਜਾਂਦਾ ਹੈ।

## ਜੇ ਮਨੁ ਹਰਿ ਸਿਉ ਬੈਰਾਗੀਐ ਭਾਈ; ਦਰਿ ਘਰਿ ਸਾਚੁ ਅਭੂਲੁ ॥੩॥

ਹੇ ਭਾਵਨ ਰੂਪ ਹਰਿ = ਪਰਮੇਸ਼ਰ! ਜੇ = ਜੇਕਰ ਸਾਡੇ ਮਨੁ = ਹਿਰਦੇ ਵਿਚ ਬੈਰਾਗੀਐ = ਪ੍ਰੇਮ ਦੇ ਸਿਉ = ਨਾਲ ਤੇਰੀ ਪ੍ਰਾਪਤੀ ਵਾਲਾ ਵੈਰਾਗ ਚੜ੍ਹ ਜਾਵੇ ਅਤੇ ਦਰਿ = ਦੁਆਰ ਭਾਵ ਇੰਦ੍ਰੀਏ ਵਿਸ਼ਿਆਂ ਵੱਲੋਂ ਤੇ ਅੰਤਹਕਰਣ ਉਪਾਧੀਆਂ ਦਾ ਘਰ ਭੁੱਲ ਜਾਵੇ ਤਾਂ ਤੇਰਾ ਅਭੂਲ = ਭੁੱਲਣ ਤੋਂ ਰਹਿਤ ਸਾਚੁ = ਸੱਚ ਸਰੂਪ ਪ੍ਰਾਪਤ ਹੋ ਜਾਂਦਾ ਹੈ **ਵਾ:** ਹੇ ਅਭੂਲੁ = ਭੁੱਲਣ ਤੋਂ ਰਹਿਤ ਪਰਮੇਸ਼ਰ! ਇੰਦ੍ਰੀਆਂ ਰੂਪ ਦਰਿ = ਦਰਵਾਜ਼ਿਆਂ ਵਿਚ ਵੀ, ਸਰੀਰ ਰੂਪੀ ਘਰਾਂ ਵਿਚ ਤੂੰ ਹੀ ਸੱਚਾ ਹੈਂ **ਵਾ:** ਸੱਚੇ ਪਰਮੇਸ਼ਰ ਜੀ, ਤੇਰੇ ਸਰੂਪ ਦੀ ਪ੍ਰਾਪਤੀ ਕਰ ਕੇ ਅਗਿਆਨ ਵਿਚ ਜਾਣ ਦੀ ਭੁੱਲ ਨਹੀਂ ਕਰਦੇ **ਵਾ:** ਹੇ ਸੱਚੇ ਪਾਤਸ਼ਾਹ! ਜਿਨ੍ਹਾਂ ਨੂੰ ਸਾਧਸੰਗਤ ਰੂਪੀ ਦਰ 'ਤੇ ਆਪਦਾ ਸਰੂਪ ਰੂਪੀ ਘਰ ਪ੍ਰਾਪਤ ਹੋਇਆ ਹੈ, ਉਹ ਭੁੱਲਣ ਤੋਂ ਰਹਿਤ ਹੋ ਜਾਂਦੇ ਹਨ, ਭਾਵ ਤੇਰਾ ਹੀ ਸਰੂਪ ਹੋ ਜਾਂਦੇ ਹਨ॥੩॥

## ਪਾਤਾਲੀ ਆਕਾਸਿ ਤੂ ਭਾਈ; ਘਰਿ ਘਰਿ ਤੂ ਗੁਣ ਗਿਆਨੁ ॥

ਹੇ ਭਾਵਨ ਰੂਪ ਬ੍ਰਹਮ! ਪਾਤਾਲੀ = ਪਾਤਾਲਾਂ ਦੇ ਜੀਵਾਂ ਤੇ ਆਕਾਸਿ = ਆਕਾਸ਼ ਦੇ ਜੀਵਾਂ ਵਿਚ ਤੂੰ ਹੀ ਵਿਆਪਕ ਹੈਂ ਅਤੇ ਘਰਿ = ਸਰੀਰ ਦੇ ਅੰਦਰ ਘਰਿ = ਅੰਤਹਕਰਣਾਂ ਦੇ ਅੰਦਰ ਸਤ, ਸੰਤੋਖ ਆਦਿਕ ਗੁਣ ਦੇਣ ਵਾਲਾ ਤੇ ਸਰੂਪ ਦਾ ਗਿਆਨ ਵੀ ਤੂੰ ਹੀ ਬਖ਼ਸ਼ਣ ਵਾਲਾ ਹੈਂ **ਅਥਵਾ** ਜਿਨ੍ਹਾਂ ਨੇ ਪਾਤਾਲ ਦੀ ਨਿਆਈਂ ਅੰਤਹਕਰਣ ਵਿਚ ਨਿਮਰਤਾ ਧਾਰਨ ਕੀਤੀ ਹੈ, ਉਨ੍ਹਾਂ ਦੇ ਹਿਰਦੇ ਅੰਦਰ ਆਕਾਸ਼ ਦੀ ਨਿਆਈਂ ਚਿਦਾਕਾਸ਼ ਰੂਪ ਹੋ ਕੇ ਪ੍ਰਕਾਸ਼ਤਾ ਦੇ ਸਹਿਤ ਹੋਇਆ ਹੈ ਅਤੇ ਤੂੰ ਬ੍ਰਹਮਾ ਨੂੰ ਸਰੀਰ ਘੜਨ ਦਾ **ਵਾ:** ਪ੍ਰਿਥਵੀ ਰਚਣ ਦਾ, ਵਿਸ਼ਨੂੰ ਨੂੰ ਪਾਲਣਾ ਕਰਨ ਦਾ, ਸ਼ਿਵਜੀ ਨੂੰ ਸਮਾਪਤ ਕਰਨ ਦਾ ਗੁਣ ਤੇ ਗਿਆਨ ਬਖ਼ਸ਼ਿਆ ਹੈ **ਵਾ:** ਹੇ ਵਾਹਿਗੁਰੂ ਤੂੰ ਹੀ ਸਾਰਿਆਂ ਘਰਿ ਘਰਿ = ਸ਼ਾਸਤ੍ਰਾਂ ਸ਼ਾਸਤ੍ਰਾਂ ਵਿਚ ਰਿਖੀਆਂ ਨੂੰ ਗੁਣ ਦੇਣ ਵਾਲਾ ਤੇ ਉਨ੍ਹਾਂ ਦੇ ਗਿਆਨ ਨੂੰ ਜਾਨਣ ਵਾਲਾ ਹੈਂ।

## ਗੁਰ ਮਿਲਿਐ ਸੁਖੁ ਪਾਇਆ ਭਾਈ; ਚੂਕਾ ਮਨਹੁ ਗੁਮਾਨੁ ॥੪॥

ਹੇ ਭਾਵਨ ਰੂਪ ਬ੍ਰਹਮ! ਜਿਨ੍ਹਾਂ ਨੇ ਗੁਰੁ = ਸਤਿਗੁਰਾਂ ਨਾਲ ਮਿਲਿਐ = ਮਿਲ ਕੇ ਸੁਖੁ = ਅਨੰਦ ਨੂੰ ਪਾਇਆ = ਪਾ ਲਿਆ, ਉਨ੍ਹਾਂ ਦੇ ਮਨਹੁ = ਹਿਰਦੇ 'ਚੋਂ ਦੇਹ ਅਭਿਮਾਨ ਦਾ, ਗੁਣਾਂ ਦਾ ਆਦਿ ਗੁਮਾਨੁ = ਹੰਕਾਰ ਚੂਕਾ = ਚੁੱਕਿਆ ਗਿਆ ਹੈ॥੪॥

ਅੱਗੇ ਸਤਿਗੁਰੂ ਜੀ ਜਗਿਆਸੂ ਮਹਾਤਮਾ ਜਨਾਂ ਨੂੰ ਉਪਦੇਸ਼ ਦਿੰਦੇ ਹਨ:

## ਜਲਿ ਮਲਿ ਕਾਇਆ ਮਾਜੀਐ ਭਾਈ; ਭੀ ਮੈਲਾ ਤਨੁ ਹੋਇ ॥

ਹੇ ਭਾਈ ! ਜੇਕਰ ਤੀਰਥਾਂ ਦੇ ਜਾਂ ਪ੍ਰਤੱਖ ਜਲਿ = ਪਾਣੀ ਨਾਲ ਕਾਇਆ = ਸਰੀਰ ਨੂੰ ਮਲ ਮਲ ਕੇ ਸਾਬਣ ਆਦਿਕ ਨਾਲ ਮਾਜੀਐ = ਮਾਂਜਣਾ ਕਰੀਏ ਤਾਂ ਭੀ = ਵੀ ਤਨੁ = ਸਰੀਰ ਧੂੜ ਨਾਲ (ਮਨ ਵਾਸ਼ਨਾ ਨਾਲ) ਮੈਲਾ = ਗੰਦਾ ਹੋਇ = ਹੋ ਜਾਂਦਾ ਹੈ।

## ਗਿਆਨਿ ਮਹਾ ਰਸਿ ਨਾਈਐ ਭਾਈ; ਮਨੁ ਤਨੁ ਨਿਰਮਲੁ ਹੋਇ ॥੫॥

ਹੇ ਭਾਈ ! ਪਰੰਤੂ ਜੇਕਰ ਗਿਆਨ ਰੂਪੀ ਮਹਾ = ਵੱਡੇ ਰਸਿ = ਅਨੰਦ ਭਾਵ ਬ੍ਰਹਮਾਨੰਦ ਰੂਪੀ ਜਲ ਵਿਚ ਨਾਈਐ = ਇਸ਼ਨਾਨ ਕਰੀਏ ਤਾਂ ਮਨੁ = ਚਿਤ ਵਾਸ਼ਨਾ ਤੋਂ ਰਹਿਤ ਹੋ ਕੇ ਤਨੁ = ਸਰੀਰ ਔਗੁਣਾਂ ਦੇ ਕਰਨ ਵੱਲੋਂ ਨਿਰਮਲੁ = ਸ਼ੁੱਧ ਹੋਇ = ਹੋ ਜਾਂਦਾ ਹੈ ॥੫॥

## ਦੇਵੀ ਦੇਵਾ ਪੂਜੀਐ ਭਾਈ; ਕਿਆ ਮਾਗਉ ਕਿਆ ਦੇਹਿ ॥

ਹੇ ਭਾਈ ! ਜੇ ਦੇਵੀ ਦੇਵਾ = ਦੇਵੀ ਦੇਵਤਿਆਂ ਦਾ ਪੂਜੀਐ = ਪੂਜਣਾ ਕਰੀਏ ਤਾਂ ਉਨ੍ਹਾਂ ਦੇ ਪਾਸੋਂ ਕਿਆ = ਕੀ ਮਾਗਉ = ਮੰਗਣਾ ਹੈ ਅਤੇ ਉਹ ਕਿਆ = ਕੀ ਦੇਹਿ = ਦੇ ਦੇਣਗੇ ਭਾਵ ਕੁਝ ਵੀ ਨਹੀਂ ਦੇ ਸਕਦੇ **ਵਾ:** ਉਨ੍ਹਾਂ ਦੇ ਪਾਸੋਂ ਮੁਕਤੀ ਆਦਿ ਦੀ ਮੰਗੋਗੇ ਭਾਵ ਮੁਕਤੀ ਨਹੀਂ ਦੇ ਸਕਦੇ ਅਤੇ ਉਹ ਧਰਮ, ਅਰਥ ਕਾਮ, ਮੋਖ ਰੂਪੀ ਪਦਾਰਥ ਕੀ ਦੇਣਗੇ ਭਾਵ ਨਹੀਂ ਦੇ ਸਕਦੇ।

## ਪਾਹਣੁ ਨੀਰਿ ਪਖਾਲੀਐ ਭਾਈ; ਜਲ ਮਹਿ ਬੂਡਹਿ ਤੇਹਿ ॥੬॥

ਹੇ ਭਾਈ ! ਜੇ ਪਾਹਣੁ = ਪੱਥਰ ਨੂੰ ਨੀਰਿ = ਪਾਣੀ ਵਿਚ ਪਖਾਲੀਐ = ਧੋਣਾ ਕਰੀਏ ਤਾਂ ਤੇਹਿ = ਉਹ ਪੱਥਰ ਦੇ ਬਣਾਏ ਹੋਏ ਦੇਵੀ ਦੇਵਤੇ ਜਲ = ਪਾਣੀ ਮਹਿ = ਵਿਚ ਹੀ ਬੂਡਹਿ = ਡੁੱਬ ਜਾਂਦੇ ਹਨ **ਵਾ:** ਜਿਨ੍ਹਾਂ ਠਾਕੁਰਾਂ ਨਾਲ ਤੇਹਿ = ਤੇਹ, ਮੋਹ ਕਰਦੇ ਹੋ, ਉਹ ਪਾਣੀ ਵਿਚ ਡੁੱਬ ਜਾਂਦੇ ਹਨ ਅਤੇ ਜੇ ਤੇਹ, ਮੋਹ ਕਰਕੇ ਭਾਲਣ ਜਾਓਗੇ ਤਾਂ ਵਿਚੇ ਹੀ ਡੁੱਬ ਜਾਵੋਗੇ **ਅਥਵਾ** ਪੱਥਰ ਦੀ ਨਿਆਈਂ ਜੜ੍ਹ ਸਰੀਰਾਂ ਨੂੰ ਪਾਣੀ ਵਿਚ ਧੋਣਾ ਕਰੋਗੇ ਤਾਂ ਇਹ ਮੋਹ ਕਰਕੇ ਪਦਾਰਥਾਂ ਰੂਪੀ ਪਾਣੀ ਵਿਚ ਹੀ ਡੁੱਬ ਜਾਵੋਗੇ, ਭਾਵ ਪਦਾਰਥਾਂ ਦੀ ਪ੍ਰਾਪਤੀ ਕਰਕੇ ਸੰਸਾਰ-ਸਮੁੰਦਰ ਤੋਂ ਤਰਨਾ ਨਹੀਂ ਹੋਵੇਗਾ ॥੬॥

## ਗੁਰ ਬਿਨੁ ਅਲਖੁ ਨ ਲਖੀਐ ਭਾਈ; ਜਗੁ ਬੂਡੈ ਪਤਿ ਖੋਇ ॥

ਹੇ ਭਾਈ ! ਗੁਰ = ਸਤਿਗੁਰਾਂ ਤੋਂ ਬਿਨੁ = ਬਗ਼ੈਰ ਅਲਖੁ = ਲਖਣ ਤੋਂ ਰਹਿਤ ਸੱਚ ਸਰੂਪ ਅਸ਼ੁੱਧ ਮਨ ਕਰਕੇ ਲਖੀਐ = ਲਖਿਆ ਨਹੀਂ ਜਾਂਦਾ, ਇਹ ਜਗੁ = ਜਗਤ ਦੇ ਲੋਕ ਦੇਵੀ-ਦੇਵਤਿਆਂ ਦੀ ਪੂਜਾ ਕਰ ਕੇ ਸੰਸਾਰ-ਸਮੁੰਦਰ ਵਿਚ ਡੂਬਹਿ = ਡੁੱਬ ਰਹੇ ਅਤੇ ਆਪਣੀ ਪਤਿ = ਇੱਜ਼ਤ ਕਾਮ ਕ੍ਰੋਧ ਆਦਿਕਾਂ ਵਿਚ ਲੱਗ ਕੇ ਖੋਇ = ਗਵਾ ਰਹੇ ਹਨ।

## ਮੇਰੇ ਠਾਕੁਰ ਹਾਥਿ ਵਡਾਈਆ ਭਾਈ; ਜੈ ਭਾਵੈ ਤੈ ਦੇਇ ॥੭॥

ਹੇ ਭਾਈ = ਭਾਵਨ ਰੂਪ ਸੰਤ ਜਨੋਂ ਸੁਣੋ ! ਮੇਰੇ ਠਾਕੁਰ = ਮਾਲਕ ਪਰਮੇਸ਼ਰ ਦੇ ਹਾਥਿ = ਹੱਥ ਵਿਚ ਹੀ ਸਾਰੀਆਂ ਵਡਾਈਆ = ਵਡਿਆਈਆਂ ਹਨ, ਜੈ = ਜਿਹੜੇ ਪੁਰਖਾਂ ਦੇ ਉਸ ਪਰਮੇਸ਼ਰ ਨੂੰ ਸਾਧਨ ਭਾਵੈ = ਭਾਅ ਗਏ ਹਨ **ਵਾ:** ਭਾਵਨਾ ਕਰਦੇ ਹਨ, ਤੈ = ਉਨ੍ਹਾਂ ਨੂੰ ਪਰਮੇਸ਼ਰ ਧਰਮ ਅਰਥ, ਕਾਮ, ਮੋਖ ਆਦਿ ਫਲਾਂ ਦੀ ਬਖ਼ਸ਼ਿਸ਼ ਕਰ ਦੇਇ = ਦਿੰਦਾ ਹੈ ॥੭॥

## ਬਈਅਰਿ ਬੋਲੈ ਮੀਠੁਲੀ ਭਾਈ; ਸਾਚੁ ਕਹੈ ਪਿਰ ਭਾਇ ॥

ਹੇ ਭਾਈ! ਜਿਸ ਪ੍ਰਕਾਰ ਜੋ ਬਈਅਰਿ = ਇਸਤਰੀ ਪਤੀ ਦੇ ਸਨਮੁਖ ਮੀਠੁਲੀ = ਮਿੱਠੇ ਬਚਨ ਬੋਲੈ = ਬੋਲਦੀ ਤੇ ਸਾਚੁ = ਸੱਚੇ ਬਚਨ ਕਹੈ = ਕਹਿੰਦੀ ਹੈ, ਉਹ ਪਿਰ = ਪਤੀ ਨੂੰ ਭਾਇ = ਭਾਉਂਦੀ ਹੈ **ਵਾ:** ਇਸੇ ਪ੍ਰਕਾਰ ਜੋ ਜੀਵ ਰੂਪ ਇਸਤਰੀ ਪ੍ਰੇਮ ਵਾਲੇ ਮਿੱਠੇ ਬਚਨ ਬੋਲਦੀ ਤੇ ਸੱਚੇ ਨਾਮ ਨੂੰ ਕਥਨ ਕਰਦੀ ਹੈ, ਉਹ ਪਤੀ ਪਰਮੇਸ਼ਰ ਨੂੰ ਭਾਉਂਦੀ ਹੈ।

## ਬਿਰਹੈ ਬੇਧੀ ਸਚਿ ਵਸੀ ਭਾਈ; ਅਧਿਕ ਰਹੀ ਹਰਿ ਨਾਇ ॥੮॥

ਹੇ ਭਾਈ ! ਉਹ ਬਿਰਹੈ = ਪ੍ਰੇਮ ਵਿਚ ਬੇਧੀ = ਵਿੰਨ੍ਹੀ ਹੋਈ ਸੱਚ ਸਰੂਪ ਵਿਚ ਅਭੇਦ ਹੋ ਕੇ ਵਸੀ = ਵੱਸਦੀ ਹੈ, ਕਿਉਂਕਿ ਉਹ ਅਧਿਕ = ਬਹੁਲਤਾ ਕਰਕੇ ਹਰਿ = ਪਰਮੇਸ਼ਰ ਦੇ ਨਾਇ = ਨਾਮ ਵਿਚ ਲੱਗੀ ਰਹੀ = ਰਹਿੰਦੀ ਹੈ **ਵਾ:** ਜਿਹੜੀ ਜਗਿਆਸੂ ਰੂਪ ਇਸਤਰੀ ਪ੍ਰੇਮ ਵਿਚ ਵਿੰਨ੍ਹੀ ਹੋਈ ਸੱਚੇ ਨਾਮ ਦੇ ਮੰਨਣ ਵਿਚ ਵੱਸੀ ਹੋਈ ਹੈ, ਉਹ ਬਹੁਲਤਾ ਕਰਕੇ ਹਰੀ ਦੇ ਨਾਮ ਵਿਚ ਮਸਤ ਹੋ ਰਹੀ ਹੈ **ਵਾ:** ਅਧਿਕ ਅਨੰਦ ਨੂੰ ਪ੍ਰਾਪਤ ਕਰ ਰਹੀ ਹੈ **ਵਾ:** ਹਰੀ ਦੇ ਨਾਮ ਦੇ ਮੰਨਣ ਵਿਚ ਅਧਿਕਤਾ ਕਰਕੇ ਨਿਧਿਆਸਣ ਕਮਾਉਣ ਵਿਚ, ਤੱਤ ਤੂੰ ਦਾ ਸੰਸ਼ੋਧਨ ਕਰ ਕੇ ਬਿਰਤੀ ਸਾਖਿਆਤਤਾ ਵਿਚ ਵੱਸ ਰਹੀ ਹੈ ॥੮॥

## ਸਭੁ ਕੋ ਆਖੈ ਆਪਣਾ ਭਾਈ; ਗੁਰ ਤੇ ਬੁਝੈ ਸੁਜਾਨੁ ॥

ਹੇ ਭਾਈ! ਉਸ ਪਰਮੇਸ਼ਰ ਨੂੰ ਸਭੁ = ਸਾਰੇ ਕੋ = ਕੋਈ ਆਪਣਾ ਆਖੈ = ਆਖਦੇ ਹਨ ਪਰ ਜਿਹੜਾ ਪੁਰਖ ਪੂਰੇ ਗੁਰ = ਸਤਿਗੁਰਾਂ ਤੇ = ਤੋਂ ਬੁਝੈ = ਬੁੱਝਦਾ ਹੈ, ਉਹੋ ਹੀ ਸੁਜਾਨੁ = ਚਤੁਰ ਹੈ **ਵਾ:** ਗੁਰਾਂ ਤੋਂ ਬੁਝੈ = ਬੁੱਝ ਕਰਕੇ ਹੀ ਸੁਜਾਨੁ = ਸਭ ਕੁਝ ਜਾਣਨ ਵਾਲੇ ਅੰਤਰਜਾਮੀ ਦਾ ਪਤਾ ਲੱਗਦਾ ਹੈ।

## ਜੋ ਬੀਧੇ ਸੇ ਊਬਰੇ ਭਾਈ; ਸਬਦੁ ਸਚਾ ਨੀਸਾਨੁ ॥੯॥

ਹੇ ਭਾਈ ! ਜੋ = ਜਿਹੜੇ ਪੁਰਸ਼ਾਂ ਦੇ ਚਿਤ ਸਤਿਗੁਰਾਂ ਦੇ ਪ੍ਰੇਮ ਵਿਚ ਬੀਧੇ = ਵਿੰਨ੍ਹੇ ਗਏ ਹਨ, ਉਹ ਜੰਮਣ ਮਰਨ ਤੋਂ ਊਬਰੇ = ਬਚ ਗਏ ਹਨ ਕਿਉਂਕਿ ਉਨ੍ਹਾਂ ਦੇ ਕੋਲ ਸੱਚੇ ਗੁਰਾਂ ਦਾ ਸ਼ਬਦ ਰੂਪੀ ਨੀਸਾਨੁ = ਟੋਂਬੂ ਹੈ ਤੇ ਪ੍ਰਲੋਕ ਦਾ ਪ੍ਰਵਾਨਾ ਹੈ **ਵਾ:** ਹਿਰਦੇ ਵਿਚ ਗੁਰਾਂ ਦਾ ਸੱਚਾ ਸ਼ਬਦ ਨੀਸਾਨੁ = ਪ੍ਰਗਟ ਹੋਇਆ ਹੈ **ਵਾ:** ਗੁਰਾਂ ਦਾ ਸ਼ਬਦ ਸੱਚੇ ਪਰਮੇਸ਼ਰ ਨੂੰ ਹਿਰਦੇ ਵਿਚ ਪ੍ਰਗਟ ਕਰਨ ਦਾ ਚਿੰਨ੍ਹ ਹੈ ॥੯॥

## ਈਧਨੁ ਅਧਿਕ ਸਕੇਲੀਐ ਭਾਈ; ਪਾਵਕੁ ਰੰਚਕ ਪਾਇ ॥

ਹੇ ਭਾਈ ! ਜੇਕਰ ਅਧਿਕ = ਬਹੁਤ ਸਾਰੀਆਂ ਈਧਨੁ = ਲੱਕੜੀਆਂ ਸਕੇਲੀਐ = ਇਕੱਠੀਆਂ ਕਰ ਕੇ ਰੰਚਕ = ਰੱਤੀ ਕੁ ਭਰ ਪਾਵਕੁ = ਅੱਗ ਪਾਇ = ਪਾ ਦੇਈਏ ਤਾਂ ਉਹ ਸਾਰੀਆਂ ਸੜ ਕੇ ਸੁਆਹ ਹੋ ਜਾਂਦੀਆਂ ਹਨ **ਵਾ:** ਇਸੇ ਪ੍ਰਕਾਰ ਬਹੁਤੇ ਜਨਮਾਂ ਦੇ ਕ੍ਰੋੜਾਂ ਪਾਪ ਲੱਕੜਾਂ ਦੇ ਢੇਰ ਦੀ ਨਿਆਈਂ ਇਕੱਠੇ ਹੋਏ ਪਏ ਹਨ ਜੇਕਰ ਰੰਚਕ ਮਾਤਰ ਇਨ੍ਹਾਂ ਵਿਚ ਪਰਮੇਸ਼ਰ ਦੀ ਭਗਤੀ ਰੂਪ ਅਗਨੀ ਪਾ ਦੇਈਏ ਤਾਂ ਸਾਰੇ ਸੜ ਕੇ ਸੁਆਹ ਹੋ ਜਾਂਦੇ ਹਨ। ਜੈਸਾ ਕਿ :

**ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ ॥**
**ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥੧੮॥**

*(ਸਹਸਕ੍ਰਿਤੀ ਅੰਗ ੧੩੫੫)*

## ਖਿਨੁ ਪਲੁ ਨਾਮੁ ਰਿਦੈ ਵਸੈ ਭਾਈ; ਨਾਨਕ ਮਿਲਣੁ ਸੁਭਾਇ ॥੧੦॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਉਂ ਇਕ ਖਿਨੁ = ਛਿਨ ਪਲ ਮਾਤਰ ਵੀ ਪਰਮੇਸ਼ਰ

ਦਾ ਨਾਮ ਰਿਦੈ = ਹਿਰਦੇ ਵਿਚ ਵਸੈ = ਵੱਸ ਜਾਵੇ ਤਾਂ ਸੁਭਾਇ = ਸੁਭਾਵਿਕ ਹੀ ਪ੍ਰਕਾਸ਼ ਸਰੂਪ ਨਾਲ ਮਿਲਣੁ = ਮਿਲਾਪ ਹੋ ਜਾਂਦਾ ਹੈ ॥੧੦॥੪॥

# ਸੋਰਠਿ ਮਹਲਾ ੩ ਘਰੁ ੧ ਤਿਤੁਕੀ

**ਉਥਾਨਕਾ :** ਗ਼ਰੀਬ ਨਿਵਾਜ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਨਿਵਾਸ ਕਰਦੇ ਸਨ, ਅਕਬਰ ਬਾਦਸ਼ਾਹ ਨੇ ਬੀਰਬਲ 'ਤੇ ਖ਼ੁਸ਼ ਹੋ ਕੇ ਕਿਹਾ ਕਿ ਜਿੰਨੇ ਬੋਦੀ ਵਾਲੇ ਹਿੰਦੂ ਹਨ, ਸਭਨਾਂ ਤੋਂ ਤੂੰ ਇਕ ਇਕ ਰੁਪਇਆ ਉਗਰਾਹ ਲਿਆ ਕਰ, ਜਦੋਂ ਬੀਰਬਲ ਸਾਰੇ ਇਲਾਕਿਆਂ ਵਿੱਚੋਂ ਉਗਰਾਹੀ ਕਰਦਾ ਹੋਇਆ, ਸ੍ਰੀ ਗੋਇੰਦਵਾਲ ਸਾਹਿਬ ਪਹੁੰਚਿਆ ਤੇ ਹਿੰਦੂ ਲੋਕਾਂ ਨੂੰ ਇਕੱਠੇ ਕਰ ਕੇ, ਕਹਿਣ ਲੱਗਾ ਕਿ ਜਿੰਨੇ ਇਥੇ ਬੋਦੀ ਵਾਲੇ ਹਿੰਦੂ ਲੋਕ ਵੱਸਦੇ ਹੋ, ਸਾਰੇ ਮੈਨੂੰ ਇਕ ਇਕ ਰੁਪਇਆ ਟੈਕਸ ਦਿਆ ਕਰੋ। ਤਦ ਹਿੰਦੂ ਲੋਕਾਂ ਨੇ ਕਿਹਾ ਕਿ ਇਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਨਗਰੀ ਹੈ। ਇਥੇ ਤਾਂ ਕੇਵਲ ਸਤਿਗੁਰਾਂ ਦਾ ਲੰਗਰ ਹੀ ਚੱਲਦਾ ਹੈ, ਅਸੀਂ ਵੀ ਲੰਗਰ ਵਿੱਚੋਂ ਪ੍ਰਸ਼ਾਦਾ ਛੱਕਦੇ ਹਾਂ, ਕਹੋ ਤਾਂ ਤੁਹਾਨੂੰ ਵੀ ਲੰਗਰ ਵਿੱਚੋਂ ਪ੍ਰਸ਼ਾਦਾ ਲਿਆ ਕੇ ਛਕਾ ਦਿੰਦੇ ਹਾਂ। ਇਸ ਨੇ ਕਿਹਾ ਕਿ ਨਹੀਂ, ਮੈਂ ਤਾਂ ਸਾਰਿਆਂ ਤੋਂ ਰੁਪਇਆ ਹੀ ਲਵਾਂਗਾ, ਆਪਣੇ ਨਾਂ ਲਿਖਵਾ ਦਿਓ, ਉਪਰੋਂ ਕਿਤੇ ਬੀਰਬਲ ਨੂੰ ਬਾਦਸ਼ਾਹ ਦਾ ਬੁਲਾਵਾ ਆ ਗਿਆ ਕਿ ਜਲਦੀ ਰਾਜ ਦਰਬਾਰ ਵਿਚ ਹਾਜ਼ਰ ਹੋਵੇਂ, ਜਲਦੀ ਨਾਲ ਬੀਰਬਲ ਉਥੋਂ ਇਹ ਕਹਿ ਕੇ ਚਲਿਆ ਗਿਆ ਕਿ ਦੁਬਾਰਾ ਫੇਰ ਉਗਰਾਹੀ ਕਰਨ ਆਵਾਂਗਾ, ਫੇਰ ਸਾਰੇ ਹਿੰਦੂ ਲੋਕਾਂ ਨੇ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਅਤੇ ਸਾਰੀ ਵਾਰਤਾ ਦੱਸੀ ਤਾਂ ਸਤਿਗੁਰਾਂ ਨੇ ਬਚਨ ਕਹੇ ਕਿ ਭਾਈ ਹੁਣ ਬੀਰਬਲ ਉਗਰਾਹੀ ਕਰਨ ਵਾਸਤੇ ਆਵੇਗਾ ਹੀ ਨਹੀਂ, ਸੋ ਜਦੋਂ ਬੀਰਬਲ ਯੂਸਫ਼ਜਈ ਪਠਾਣਾਂ ਦੀ ਮੁਹਿੰਮ ਲਈ ਗਿਆ ਤਾਂ ਉੱਥੋਂ ਪਹਾੜਾਂ ਦੀ ਬਰਫ਼ ਡਿੱਗਣ ਕਰਕੇ ਬਰਫ਼ ਵਿਚ ਧਸ ਕੇ ਹੀ ਮਰ ਗਿਆ, ਜਿਸ ਵੇਲੇ ਗੋਇੰਦਵਾਲ ਵਿਖੇ ਪਤਾ ਲੱਗਾ ਕਿ ਬੀਰਬਲ ਮਰ ਗਿਆ ਹੈ। ਉਸ ਵੇਲੇ ਸਾਰੀਆਂ ਸੰਗਤਾਂ ਨੇ ਕਿਹਾ ਕਿ ਸਤਿਗੁਰੂ ਜੀ ਆਪ ਜੀ ਨੇ ਕਿਰਪਾ ਕੀਤੀ, ਰੱਖਿਆ ਕਰ ਲਈ ਹੈ ਤਾਂ ਸੁਣ ਕੇ ਸਤਿਗੁਰੂ ਜੀ ਨੇ ਸੋਰਠ ਰਾਗਣੀ ਦੇ ਘਰੁ ੧ = ਪਹਿਲੇ ਸੁਰਤਾਲ ਵਿਚ ਤਿਤੁਕੀ = ਤਿੰਨ ਤੁਕਾਂ ਵਾਲਾ ਪਹਿਲਾਂ ਮੰਗਲ ਕਰਦਿਆਂ ਰੱਖਿਆ ਦਾ ਸ਼ਬਦ ਉਚਾਰਨ ਕੀਤਾ :

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਕਿਰਪਾ ਕਰ ਕੇ ਪ੍ਰਾਪਤ ਹੁੰਦਾ ਹੈ।

## ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ; ਧੁਰਿ ਤੂ ਰਖਦਾ ਆਇਆ ॥

ਹੇ ਹਰਿ = ਪਰਮੇਸ਼ਰ ਜੀਉ = ਜੀ ! ਤੂੰ ਆਪਣੇ ਭਗਤਾਂ ਦੀ ਸਦਾ = ਹਮੇਸ਼ਾ ਹੀ ਇੱਜ਼ਤ ਰੱਖਦਾ ਆਇਆ ਹੈਂ, ਅੱਜ ਤੋਂ ਨਹੀਂ, ਤੂੰ ਧੁਰਿ = ਆਦਿ ਤੋਂ ਲੈ ਕੇ ਹੀ ਰੱਖਦਾ ਆਇਆ ਹੈਂ।

## ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ;
## ਹਰਣਾਖਸੁ ਮਾਰਿ ਪਚਾਇਆ ॥

ਹੇ ਹਰਿ = ਪਰਮੇਸ਼ਰ ਜੀਉ = ਜੀ ! ਪ੍ਰਹਿਲਾਦ ਜਨ = ਭਗਤ ਨੂੰ ਤੁਧੁ = ਤੂੰ ਆਪ ਰਾਖਿ = ਰੱਖ ਲਏ = ਲਿਆ ਸੀ, ਤੇ ਵੈਰ ਕਰਨ ਵਾਲੇ ਹਰਣਾਖਸ਼ ਨੂੰ ਮਾਰ ਕੇ ਪਚਾਇਆ = ਖ਼ੁਆਰ ਭਾਵ ਖ਼ਤਮ ਕਰ ਦਿੱਤਾ ਸੀ।

## ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ; ਮਨਮੁਖ ਭਰਮਿ ਭੁਲਾਇਆ ॥੧॥

ਹੇ ਹਰਿ = ਪਰਮੇਸ਼ਰ ਜੀਉ = ਜੀ ! ਗੁਰਮੁਖ ਜਨਾਂ ਨੋ = ਨੂੰ ਤੇਰੇ ਬਲ 'ਤੇ ਪਰਤੀਤਿ = ਭਰੋਸਾ ਹੈ ਕਿ ਤੂੰ ਇਤਨਾ ਬਲੀ ਹੈਂ, ਪਰ ਮਨਮੁਖ ਦਾ ਚਿੱਤ ਭਰਮ ਕਰਕੇ ਭੁਲਾਇਆ = ਭੁੱਲ ਵਿਚ ਆਇਆ ਹੋਇਆ ਹੈ ॥੧॥

## ਹਰਿ ਜੀ; ਏਹ ਤੇਰੀ ਵਡਿਆਈ ॥

ਹੇ ਹਰਿ = ਪਰਮੇਸ਼ਰ ਜੀ ! ਇਹ ਤੇਰੀ = ਤੁਹਾਡੀ ਵੱਡੀ ਵਡਿਆਈ = ਮਹਿਮਾ ਹੈ।

## ਭਗਤਾ ਕੀ ਪੈਜ ਰਖੁ ਤੂ ਸੁਆਮੀ; ਭਗਤ ਤੇਰੀ ਸਰਣਾਈ ॥ਰਹਾਉ॥

ਹੇ ਸੁਆਮੀ = ਮਾਲਕ ਪਰਮੇਸ਼ਰ ਜੀ ! ਸਾਰੇ ਭਗਤ ਤੇਰੀ = ਤੁਹਾਡੀ ਸਰਣਾਈ = ਸ਼ਰਨ ਵਿਚ ਹਨ, ਇਸ ਲਈ ਤੂੰ ਆਪਣੇ ਭਗਤਾਂ ਕੀ = ਦੀ ਪੈਜ = ਇੱਜ਼ਤ, ਪ੍ਰਤੱਗਿਆ ਰਖੁ = ਰੱਖਣਾ ਕਰ ॥ਰਹਾਉ॥

## ਭਗਤਾ ਨੋ ਜਮੁ ਜੋਹਿ ਨ ਸਾਕੈ; ਕਾਲੁ ਨ ਨੇੜੈ ਜਾਈ ॥

ਹੇ ਮਹਾਰਾਜ ! ਤੇਰਿਆਂ ਭਗਤਾਂ ਵੱਲ ਨੋ = ਨੂੰ ਜਮਦੂਤ ਅੱਖ ਭਰ ਕੇ ਜੋਹਿ = ਦੇਖ ਨ = ਨਹੀਂ ਸਾਕੈ = ਸਕਦਾ, ਬਲਕਿ ਉਨ੍ਹਾਂ ਦੇ ਕਾਲੁ = ਮ੍ਰਿਤੂ ਦਾ ਡਰ ਵੀ ਨੇੜੈ = ਨਜ਼ਦੀਕ ਨ = ਨਹੀਂ ਜਾਈ = ਜਾ ਸਕਦਾ ਭਾਵ ਉਹ ਭੂਤ, ਭਵਿੱਖਤ ਵਰਤਮਾਨ ਸਮੇਂ ਵਿਚ ਕਾਲ ਤੋਂ ਨਿਰਲੇਪ ਰਹਿੰਦੇ ਹਨ। ਕਿਉਂਕਿ

## ਕੇਵਲ ਰਾਮ ਨਾਮੁ ਮਨਿ ਵਸਿਆ; ਨਾਮੇ ਹੀ ਮੁਕਤਿ ਪਾਈ ॥

ਹੇ ਰਾਮ = ਪਰਮੇਸ਼ਰ ਮੁਕਤੀ ਦੇਣ ਵਾਲਾ ਕੇਵਲ = ਸਿਰਫ਼ ਇੱਕੋ ਇਕ ਤੇਰਾ ਨਾਮ ਹੀ ਉਨ੍ਹਾਂ ਦੇ ਮਨਿ = ਹਿਰਦੇ ਵਿਚ ਵੱਸਿਆ ਹੋਇਆ ਹੈ ਅਤੇ ਨਾਮੇ = ਨਾਮ ਦੇ ਜਪਣੇ ਕਰਕੇ ਹੀ ਭਗਤ ਜਨਾਂ ਨੇ ਮੁਕਤਿ = ਮੋਖਸ਼ ਪਾਈ ਹੈ। ਅਤੇ

## ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ;<br>ਗੁਰ ਕੈ ਸਹਜਿ ਸੁਭਾਈ ॥੨॥

ਗੁਰ = ਸਤਿਗੁਰਾਂ ਦੀ ਕਿਰਪਾ ਕੈ = ਕਰਕੇ ਸੁਭਾਈ = ਸੁਭਾਵਿਕ ਹੀ ਸਹਜਿ = ਸ਼ਾਂਤੀ ਸੁਭਾਅ ਧਾਰਨੇ ਕਰਕੇ ਸਭ = ਸਾਰੀਆਂ ਰਿਧਿ = ਰਿੱਧੀਆਂ ਤੇ ਸਿਧਿ = ਸਿੱਧੀਆਂ ਭਗਤਾਂ ਦੇ ਅਧੀਨ ਹੋ ਕੇ ਚਰਣੀ = ਪੈਰੀਂ ਲਾਗੀ = ਲੱਗੀਆਂ ਰਹਿੰਦੀਆਂ ਹਨ ॥੨॥ ਅਤੇ

## ਮਨਮੁਖਾ ਨੋ ਪਰਤੀਤਿ ਨ ਆਵੀ; ਅੰਤਰਿ ਲੋਭ ਸੁਆਉ ॥

ਮਨਮੁਖਾ = ਮਨਮੁਖ ਪੁਰਖਾਂ ਨੋ = ਨੂੰ ਸਤਿਗੁਰਾਂ ਉੱਤੇ ਪਰਤੀਤਿ = ਭਰੋਸਾ ਨ = ਨਹੀਂ ਆਵੀ = ਆਉਂਦਾ, ਕਿਉਂਕਿ ਉਨ੍ਹਾਂ ਦੇ ਹਿਰਦੇ ਅੰਤਰਿ = ਅੰਦਰ ਖਾਣ-ਪੀਣ ਦੇ ਲੋਭ = ਲਾਲਚ ਦਾ ਸੁਆਉ = ਪ੍ਰਯੋਜਨ ਹੁੰਦਾ ਹੈ। ਅਤੇ

## ਗੁਰਮੁਖਿ ਹਿਰਦੈ ਸਬਦੁ ਨ ਭੇਦਿਓ; ਹਰਿ ਨਾਮਿ ਨ ਲਾਗਾ ਭਾਉ ॥

ਉਨ੍ਹਾਂ ਮਨਮੁਖ ਪੁਰਖਾਂ ਨੇ ਗੁਰਮੁਖਿ ਜਨਾਂ ਦੀ ਸੰਗਤ ਕਰਕੇ ਆਪਣੇ ਹਿਰਦੇ ਨੂੰ ਸ਼ਬਦ ਨਾਲ ਭੇਦਿਓ = ਵਿੰਨ੍ਹਿਆ ਨ = ਨਹੀਂ ਭਾਵ ਮਿਲਾਇਆ ਨਹੀਂ **ਵਾ:** ਗੁਰ-ਉਪਦੇਸ਼ ਦੁਆਰਾ ਆਪਣਾ ਮਨ ਵਿੰਨਿਆ ਨਹੀਂ, ਇਸੇ ਕਰਕੇ ਹੀ ਉਨ੍ਹਾਂ ਦਾ ਹਰਿ = ਪਰਮੇਸ਼ਰ ਦੇ ਨਾਮ ਵਿਚ ਭਾਉ = ਪ੍ਰੇਮ ਨਹੀਂ ਲਾਗਾ = ਲੱਗਿਆ।

## ਕੂੜ ਕਪਟ ਪਾਜੁ ਲਹਿ ਜਾਸੀ; ਮਨਮੁਖ ਫੀਕਾ ਅਲਾਉ ॥੩॥

ਕੂੜ = ਝੂਠ ਬੋਲਣ ਵਾਲਿਆਂ ਦਾ ਕਪਟ = ਵਲ ਛਲ ਤੇ ਪਾਜੁ = ਦਿਖਾਵਾ (ਪਾਖੰਡ) ਸਾਰਾ ਲਹਿ ਜਾਸੀ = ਜਾਏਗਾ। ਜੋ ਮਨਮੁਖ ਗੁਰੂ ਧਾਰਨ ਤੋਂ ਬਿਨਾਂ 'ਅਹੰ ਬ੍ਰਹਮਾਸਮੀ' ਰੂਪ ਫੀਕਾ = ਬੇਰਸੇ ਬਚਨ ਅਲਾਉ = ਉਚਾਰਦੇ ਹਨ ॥੩॥

## ਭਗਤਾ ਵਿਚਿ ਆਪਿ ਵਰਤਦਾ, ਪ੍ਰਭ ਜੀ; ਭਗਤੀ ਹੂ ਤੂ ਜਾਤਾ ॥

ਹੇ ਪ੍ਰਭ = ਪਰਮੇਸ਼ਰ ਜੀ ! ਤੂੰ ਆਪ ਭਗਤਾਂ ਦੇ ਹਿਰਦਿਆਂ ਵਿਚਿ = ਅੰਦਰ ਪ੍ਰਤੱਖ ਹੋ ਕੇ ਵਰਤਦਾ ਹੈਂ ਅਤੇ ਹੂ = ਨਿਸਚੇ ਕਰ ਕੇ ਭਗਤਾਂ ਨੇ ਪ੍ਰੇਮਾ-ਭਗਤੀ ਦੁਆਰਾ ਤੂ = ਤੈਨੂੰ ਜਾਤਾ = ਜਾਣਿਆ ਹੈ।

## ਮਾਇਆ ਮੋਹ ਸਭ ਲੋਕ ਹੈ ਤੇਰੀ; ਤੂ ਏਕੋ ਪੁਰਖੁ ਬਿਧਾਤਾ ॥

ਹੇ ਮਹਾਰਾਜ ! ਸਭ = ਸਾਰੇ ਲੋਕ = ਜੀਵਾਂ ਨੂੰ ਮਾਇਆ ਦਾ ਮੋਹ = ਸਨੇਹ ਚਿੰਬੜਿਆ ਹੋਇਆ ਹੈ, ਏਕੋ = ਇੱਕੋ ਤੂੰ ਹੀ ਪੁਰਖੁ = ਪੂਰਨ ਸਾਰਿਆਂ ਨੂੰ ਕਰਮਾਂ ਅਨੁਸਾਰ ਫਲ ਦੇਣ ਵਾਲਾ ਬਿਧਾਤਾ = ਫਲ ਪਰਦਾਤਾ ਹੈਂ।

**[ਅੰਗ ੬੩੮]**

## ਹਉਮੈ ਮਾਰਿ ਮਨਸਾ ਮਨਹਿ ਸਮਾਣੀ; ਗੁਰ ਕੈ ਸਬਦਿ ਪਛਾਤਾ ॥੪॥

ਹੇ ਮਹਾਰਾਜ ! ਜਿਨ੍ਹਾਂ ਨੇ ਦੇਹ ਦੀ ਹਉਮੈ = ਹੰਗਤਾ ਮਾਰ ਲਈ ਹੈ ਅਤੇ ਮਨਸਾ = ਵਾਸ਼ਨਾਵਾਂ ਵੀ ਮਨਹਿ = ਮਨ ਵਿੱਚੋਂ ਸਮਾਣੀ = ਸਮਾਅ ਗਈਆਂ ਭਾਵ ਲੈਅ ਹੋ ਗਈਆਂ ਹਨ, ਉਨ੍ਹਾਂ ਨੇ ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਤੇਰੇ ਸਰੂਪ ਨੂੰ ਪਛਾਤਾ = ਪਛਾਣ ਲਿਆ ਹੈ ॥੪॥

## ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ; ਜਿਨ ਹਰਿ ਕਾ ਨਾਮੁ ਪਿਆਰਾ ॥

ਹੇ ਹਰਿ = ਪਰਮੇਸ਼ਰ ਜੀ ! ਜਿਨ = ਜਿਨ੍ਹਾਂ ਨੂੰ ਆਪ ਜੀ ਕਾ = ਦਾ ਨਾਮ ਪਿਆਰਾ = ਪ੍ਰਿਯ ਲੱਗਦਾ ਹੈ, ਤਿਨ = ਉਨ੍ਹਾਂ ਕੇ = ਦੇ ਅਚਿੰਤ = ਅਚਾਨਕ (ਸੁਤੇ-ਸਿੱਧ) ਹੀ ਪ੍ਰਭ = ਵਾਹਿਗੁਰੂ ਨੇ ਸਾਰੇ ਕੰਮ = ਕਾਰਜ ਪੂਰੇ ਕਰਹਿ = ਕਰ ਦਿੱਤੇ ਹਨ। ਜਿਵੇਂ ਕਬੀਰ ਦਾ ਜੱਗ ਸੰਪੂਰਨ ਕਰਨਾ, ਨਾਮਦੇਵ ਦੀ ਛੱਪਰੀ ਬੰਨ੍ਹਣੀ, ਧੰਨੇ ਦੀਆਂ ਗਊਆਂ ਚਾਰਨੀਆਂ ਆਦਿ।

## ਗੁਰ ਪਰਸਾਦਿ ਸਦਾ ਮਨਿ ਵਸਿਆ; ਸਭਿ ਕਾਜ ਸਵਾਰਣਹਾਰਾ ॥

ਹੇ ਮਹਾਰਾਜ ! ਜਿਨ੍ਹਾਂ ਦੇ ਗੁਰ = ਸਤਿਗੁਰਾਂ ਦੀ ਪਰਸਾਦਿ = ਕਿਰਪਾ ਦੁਆਰਾ ਸਦਾ = ਹਮੇਸ਼ਾ ਵਾਸਤੇ ਮਨਿ = ਹਿਰਦੇ ਵਿਚ ਆਪ ਜੀ ਦਾ ਨਾਮ ਵਸਿਆ = ਵੱਸ ਗਿਆ, ਜੋ ਭਗਤਾਂ ਦੇ ਸਭਿ = ਸਾਰੇ ਪ੍ਰਮਾਰਥਕ ਤੇ ਵਿਵਹਾਰਕ ਕਾਜ = ਕਾਰਜਾਂ ਨੂੰ ਸਵਾਰਣਹਾਰਾ = ਸੰਵਾਰਨ ਵਾਲਾ ਹੈ।

## ਓਨਾ ਕੀ ਰੀਸ ਕਰੇ ਸੁ ਵਿਗੁਚੈ; ਜਿਨ ਹਰਿ ਪ੍ਰਭੁ ਹੈ ਰਖਵਾਰਾ ॥੫॥

ਹੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਪ੍ਰਭੁ = ਪਰਮੇਸ਼ਰ ਜੀ ! ਜਿਨ = ਜਿਨ੍ਹਾਂ ਭਗਤਾਂ ਦਾ ਤੂੰ ਆਪ ਰਖਵਾਰਾ = ਰਖਵਾਲਾ ਹੈਂ, ਓਨਾ = ਉਨ੍ਹਾਂ ਕੀ = ਦੀ ਜੋ ਰੀਸ = ਬਰਾਬਰੀ ਕਰੇ = ਕਰਦਾ ਹੈ, ਸੁ = ਉਹ ਪੁਰਖ ਵਿਗੁਚੈ = ਖ਼ਰਾਬ ਹੀ ਹੁੰਦਾ ਹੈ ॥੫॥

## ਬਿਨੁ ਸਤਿਗੁਰ ਸੇਵੇ ਕਿਨੈ ਨ ਪਾਇਆ; ਮਨਮੁਖਿ ਭਉਕਿ ਮੁਏ ਬਿਲਲਾਈ ॥

ਹੇ ਮਹਾਰਾਜ! ਸਤਿਗੁਰਾਂ ਦੀ ਸੇਵੇ = ਟਹਿਲ ਕਰੀ ਤੋਂ ਬਿਨੁ = ਬਗ਼ੈਰ ਕਿਨੈ = ਕਿਸੇ ਨੇ ਵੀ ਪ੍ਰਮਾਰਥ **ਵਾ:** ਤੇਰੇ ਸਰੂਪ ਨੂੰ ਨ = ਨਹੀਂ ਪਾਇਆ = ਪਾਉਣਾ ਕੀਤਾ, ਮਨਮੁਖ ਪੁਰਖ ਤਾਂ ਪਦਾਰਥਾਂ ਵਾਸਤੇ ਸੰਸਾਰ ਵਿਚ ਭਉਕਿ = ਭੌਂਕਦੇ ਹੋਏ ਬਿਲਲਾਈ = ਵਿਰਲਾਪ ਕਰਦੇ ਮੁਏ = ਮਰ ਜਾਂਦੇ ਹਨ। ਅਤੇ

## ਆਵਹਿ ਜਾਵਹਿ ਠਉਰ ਨ ਪਾਵਹਿ; ਦੁਖ ਮਹਿ ਦੁਖਿ ਸਮਾਈ ॥

ਜਨਮ ਧਾਰ ਕੇ ਜੂਨਾਂ ਵਿਚ ਆਵਹਿ = ਆਉਂਦੇ ਤੇ ਮਰ ਕੇ ਪ੍ਰਲੋਕ ਨੂੰ ਜਾਵਹਿ = ਜਾਂਦੇ ਹਨ, ਆਪ ਜੀ ਦੇ ਸੱਚਖੰਡ ਰੂਪੀ ਅਸਥਾਨ ਵਿਚ ਠਉਰ = ਜਗ੍ਹਾ ਨ = ਨਹੀਂ ਪਾਵਹਿ = ਪਾਉਂਦੇ ਅਤੇ ਸਗੋਂ ਇਕ ਤਾਂ ਗਰਭ ਦੇ ਦੁਖ ਮਹਿ = ਵਿਚ ਤੇ ਦੂਸਰਾ ਨਰਕਾਂ ਦੇ ਦੁਖਿ = ਦੁੱਖਾਂ ਵਿਚ ਸਮਾਈ = ਸਮਾਉਂਦੇ ਹਨ।

## ਗੁਰਮੁਖਿ ਹੋਵੈ ਸੁ ਅੰਮ੍ਰਿਤੁ ਪੀਵੈ; ਸਹਜੇ ਸਾਚਿ ਸਮਾਈ ॥੬॥

ਜਿਹੜੇ ਗੁਰਮੁਖ ਹੋਵੈ = ਹੁੰਦੇ ਹਨ, ਸੁ = ਉਹ ਹਰ ਵਕਤ ਅੰਮ੍ਰਿਤ ਨਾਮ ਨੂੰ ਪੀਵੈ = ਪੀਂਦੇ ਹਨ, ਜਿਸ ਕਰਕੇ ਉਨ੍ਹਾਂ ਦੀ ਸਹਜੇ = ਸੁਤੇ-ਸਿੱਧ ਹੀ ਬਿਰਤੀ ਸਾਚਿ = ਸੱਚ ਸਰੂਪ ਵਿਚ ਸਮਾਈ = ਸਮਾਅ ਜਾਂਦੀ ਹੈ, ਲੀਨ ਹੋ ਜਾਂਦੀ ਹੈ ॥੬॥

## ਬਿਨੁ ਸਤਿਗੁਰ ਸੇਵੇ ਜਨਮੁ ਨ ਛੋਡੈ; ਜੇ ਅਨੇਕ ਕਰਮ ਕਰੈ ਅਧਿਕਾਈ ॥

ਹੇ ਮਹਾਰਾਜ! ਜੇ = ਜੇਕਰ ਅਸੀਂ ਜੀਵ ਅਧਿਕਾਈ = ਅਧਿਕ ਤੋਂ ਅਧਿਕ ਅਨੇਕਾਂ ਨਿੱਤ, ਨਮਿੱਤ, ਕਾਮਕ ਆਦਿਕ ਕਰਮਾਂ ਨੂੰ ਕਰੈ = ਕਰਦੇ ਰਹੀਏ ਤਾਂ ਵੀ ਸੱਚੇ ਸਤਿਗੁਰਾਂ ਦੀ ਸੇਵੇ = ਟਹਲ ਕਰੀ ਤੋਂ ਬਿਨੁ = ਬਗ਼ੈਰ ਜੰਮਣ ਮਰਨ ਤੋਂ ਨ = ਨਹੀਂ ਛੋਡੈ = ਛੁੱਟ ਸਕਦੇ।

## ਵੇਦ ਪੜਹਿ ਤੈ ਵਾਦ ਵਖਾਣਹਿ; ਬਿਨੁ ਹਰਿ ਪਤਿ ਗਵਾਈ ॥

ਹੇ ਹਰਿ = ਪਰਮੇਸ਼ਰ ਜੀ! ਇਕ ਪੰਡਤ ਲੋਕ ਵੇਦ = ਬੇਦਾਂ ਦਾ ਪਾਠ ਪੜਹਿ = ਪੜ੍ਹਨ ਵਾਲੇ ਹਨ ਤੈ = ਅਤੇ ਇਕ ਵਾਦ = ਚਰਚਾ ਹੀ ਵਖਾਣਹਿ = ਬਿਆਨ ਕਰਦੇ ਹਨ, ਪਰ ਸਾਰਿਆਂ ਨੇ ਆਪ ਦੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਆਪਣੀ ਪਤਿ = ਇੱਜ਼ਤ ਹੀ ਗਵਾਈ = ਗਵਾ ਲਈ ਹੈ **ਵਾ:** ਹੇ ਭਾਈ! ਵੇਦਾਂ ਦਾ ਪਾਠ ਪੜ੍ਹਨ ਵਾਲੇ ਪੰਡਤਾਂ ਅਤੇ ਵਿਤੰਡਾਬਾਦ ਆਦਿਕ ਵਾਦ = ਚਰਚਾ ਕਰਨ ਵਾਲੇ ਲੋਕਾਂ ਨੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਤੋਂ ਬਗ਼ੈਰ ਆਪਣੀ ਪਤਿ = ਪ੍ਰਤੱਗਿਆ ਹੀ ਗਵਾਈ = ਗਵਾ ਲਈ ਹੈ।

## ਸਚਾ ਸਤਿਗੁਰੁ ਸਾਚੀ ਜਿਸੁ ਬਾਣੀ; ਭਜਿ ਛੂਟਹਿ ਗੁਰ ਸਰਣਾਈ ॥੭॥

(**ਭੱਜਿ** ਦਾ ਉਚਾਰਣ ਅੱਧਕ ਸਹਿਤ ਹੈ)

ਜੋ ਸਚਾ = ਸੱਚੇ ਸਤਿਗੁਰੂ ਨਾਨਕ ਦੇਵ ਜੀ ਹਨ, ਜਿਸ ਗੁਰਾਂ ਦੀ ਸੱਚੀ ਬਾਣੀ ਸਰੂਪ ਦੀ ਸਾਖਿਆਤਤਾ ਵਾਲੀ ਹੈ, ਭਜਿ = ਦੌੜ ਕਰਕੇ ਉਨ੍ਹਾਂ ਗੁਰ = ਸਤਿਗੁਰਾਂ ਦੀ ਸਰਣਾਈ = ਸ਼ਰਨ ਪੈ ਕੇ ਗੁਰਬਾਣੀ ਦਾ ਭਜਨ ਕਰ ਕੇ ਹੀ ਚੌਰਾਸੀ ਲੱਖ ਜੂਨਾਂ ਤੋਂ ਛੂਟਹਿ = ਛੁਟਕਾਰਾ ਹੁੰਦਾ ਹੈ ॥੭॥

## ਜਿਨ ਹਰਿ ਮਨਿ ਵਸਿਆ ਸੇ ਦਰਿ ਸਾਚੇ; ਦਰਿ ਸਾਚੈ ਸਚਿਆਰਾ ॥

ਜਿਨਿ = ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਹਰਿ = ਪਰਮੇਸ਼ਰ ਦਾ ਨਾਮ ਵਸਿਆ = ਵੱਸ ਗਿਆ ਹੈ, ਸੇ = ਉਹ ਸਾਧਸੰਗਤ ਰੂਪੀ ਦਰ ਵਿਚ ਸਾਚੇ = ਸੱਚੇ ਹਨ, ਤੇ ਸਚਿਆਰਾ = ਸੱਚ ਦੀ ਪ੍ਰਾਪਤੀ ਵਾਲੇ ਹੋਣ ਕਰਕੇ ਦਰਿ = ਦਰਗਾਹ ਵਿਚ ਸਾਚੈ = ਸੱਚੇ ਹਨ **ਅਥਵਾ** ਜਿਨ੍ਹਾਂ ਦੇ ਹਰਿ = ਵਾਹਿਗੁਰੂ ਮਨਿ = ਚਿਤ ਵਿਚ ਵੱਸਿਆ ਹੈ, ਸੇ = ਉਹ ਗਿਆਨ ਰੂਪੀ ਦਰ ਵਿਚ ਵੀ ਸਾਚੇ = ਸੱਚੇ ਹਨ, ਤੁਰੀਆ ਪਦ ਰੂਪੀ ਦਰ ਵਿਚ ਵੀ ਸੱਚੇ ਹਨ ਤੇ ਪ੍ਰਲੋਕ ਰੂਪੀ ਦਰ ਵਿਚ ਵੀ ਸੱਚ ਦੀ ਪ੍ਰਾਪਤੀ ਵਾਲੇ ਹਨ।

## ਓਨਾ ਦੀ ਸੋਭਾ ਜੁਗਿ ਜੁਗਿ ਹੋਈ; ਕੋਇ ਨ ਮੇਟਣਹਾਰਾ ॥

ਓਨਾ = ਉਨ੍ਹਾਂ ਗੁਰਮੁਖ ਜਨਾਂ ਦੀ ਸੋਭਾ = ਵਡਿਆਈ ਜੁਗਿ ਜੁਗਿ = ਜੁਗਾਂ ਜੁਗਾਂ ਵਿਚ ਹੋਈ = ਹੋ ਰਹੀ ਹੈ **ਵਾ:** ਉਨ੍ਹਾਂ ਗੁਰਮੁਖ ਜਨਾਂ ਦੀ ਜੁਗਿ = ਦੋ ਭਾਵ ਜੀਵ ਈਸ ਦੀ ਏਕਤਾ ਕਰਕੇ ਤੇ ਸਾਰਿਆਂ ਵਿਚ ਪਰਮੇਸ਼ਰ ਨੂੰ ਜੁਗਿ = ਜੁੜਿਆ ਹੋਇਆ ਜਾਨਣ ਕਰਕੇ ਸੋਭਾ = ਵਡਿਆਈ ਹੋਈ = ਹੋ ਰਹੀ ਹੈ, ਉਨ੍ਹਾਂ ਦੀ ਸ਼ੋਭਾ ਨੂੰ ਕੋਇ = ਕੋਈ ਵੀ ਮੇਟਣਹਾਰਾ = ਮਿਟਾਉਣ ਵਾਲਾ ਨਹੀਂ ਹੈ।

## ਨਾਨਕ ਤਿਨ ਕੈ ਸਦ ਬਲਿਹਾਰੈ; ਜਿਨ ਹਰਿ ਰਾਖਿਆ ਉਰਿ ਧਾਰਾ ॥੮॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਤਿਨ = ਉਨ੍ਹਾਂ ਗੁਰਮੁਖ ਜਨਾਂ ਕੈ = ਦੇ ਸਦ = ਸੈਂਕੜੇ ਵਾਰੀ ਬਲਿਹਾਰੈ = ਕੁਰਬਾਨ ਜਾਈਏ, ਜਿਨ = ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਉਰਿ = ਹਿਰਦੇ ਦੇ ਅੰਦਰ ਧਾਰਾ = ਧਾਰ ਕੇ ਭਾਵ ਵਸਾ ਕੇ ਰਾਖਿਆ = ਰੱਖਿਆ ਹੋਇਆ ਹੈ ॥੮॥੧॥

## ਸੋਰਠਿ ਮਹਲਾ ੩ ਦੁਤੁਕੀ ॥

**ਉਥਾਨਕਾ :** ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸ੍ਰੀ ਗੋਇੰਦਵਾਲ ਬਾਉਲੀ ਸਾਹਿਬ ਬਿਰਾਜਮਾਨ ਸਨ। ਸਤਿਗੁਰਾਂ ਦੇ ਦਰਸ਼ਨ ਕਰ ਕੇ ਸੰਗਤਾਂ ਅਤਿਅੰਤ ਪ੍ਰਸੰਨ ਹੋ ਰਹੀਆਂ ਸਨ, ਜਿਵੇਂ ਤਾਰਿਆਂ ਦਾ ਮੰਡਲ ਪੂਰਨਮਾਸ਼ੀ ਦੇ ਚੰਦ੍ਰਮਾ ਦੇ ਦੁਆਲੇ ਹੁੰਦਾ ਹੈ, ਇਉਂ ਸਤਿਗੁਰਾਂ ਦੀ ਭਗਤੀ ਰੂਪ ਚਾਨਣੀ ਦੇ ਪ੍ਰਕਾਸ਼ ਨੂੰ ਸੰਗਤਾਂ ਪਾ ਕੇ ਟਹਿਕ ਰਹੀਆਂ ਹਨ, ਗ਼ਰੀਬ ਨਿਵਾਜ਼ ਸਤਿਗੁਰਾਂ ਨੂੰ ਸਿੱਖਾਂ ਨੇ ਪੁੱਛਿਆ ਕਿ ਸਤਿਗੁਰੂ ਜੀ ! ਸਾਡੇ ਵਿਚ ਤਾਂ ਪਰਮੇਸ਼ਰ ਦੀ ਪ੍ਰਾਪਤੀ ਵਾਲਾ ਕੋਈ ਗੁਣ ਨਹੀਂ ਹੈ, ਸਾਨੂੰ ਵੀ ਕਿਸੇ ਪ੍ਰਕਾਰ ਆਪ ਜੀ ਕਿਰਪਾ ਕਰ ਕੇ ਮੇਲਣਾ ਕਰੋ। ਤਾਂ ਸੁਣ ਕੇ ਹਜ਼ੂਰ ਨੇ ਸੋਰਠਿ ਰਾਗਣੀ ਦੇ ਅੰਦਰ ਦੁਤੁਕੀ = ਦੋ ਤੁਕਾਂ ਵਾਲਾ ਸ਼ਬਦ ਉਚਾਰਨ ਕੀਤਾ :

## ਨਿਗੁਣਿਆ ਨੋ ਆਪੇ ਬਖਸਿ ਲਏ ਭਾਈ; ਸਤਿਗੁਰ ਕੀ ਸੇਵਾ ਲਾਇ ॥

ਹੇ ਭਾਈ ! ਜਿਹੜੇ ਪੁਰਖ ਨਿਗੁਣਿਆ = ਗੁਣਾਂ ਤੋਂ ਹੀਣੇ ਹਨ, ਉਨ੍ਹਾਂ ਨੋ = ਨੂੰ ਪਰਮੇਸ਼ਰ ਆਪੇ = ਆਪ ਹੀ ਬਖ਼ਸ਼ ਲਏ = ਲੈਂਦਾ ਹੈ ਤੇ ਉਨ੍ਹਾਂ ਨੂੰ ਸਤਿਗੁਰਾਂ ਕੀ = ਦੀ ਸੇਵਾ = ਟਹਿਲ ਵਿਚ ਲਾਇ = ਲਾ ਕੇ ਸਾਰੇ ਸ਼ਰਧਾ, ਖਿਮਾ, ਧੀਰਜ, ਸ਼ਾਂਤੀ ਆਦਿ ਗੁਣ ਬਖ਼ਸ਼ ਦਿੰਦਾ ਹੈ।

## ਸਤਿਗੁਰ ਕੀ ਸੇਵਾ ਊਤਮ ਹੈ ਭਾਈ; ਰਾਮ ਨਾਮਿ ਚਿਤੁ ਲਾਇ ॥੧॥

ਹੇ ਭਾਈ ! ਸਤਿਗੁਰਾਂ ਕੀ = ਦੀ ਸੇਵਾ = ਟਹਿਲ ਸਭ ਤੋਂ ਊਤਮ = ਸ੍ਰੇਸ਼ਟ ਹੈ, ਕਿਉਂਕਿ ਸਤਿਗੁਰਾਂ ਦੀ ਟਹਿਲ ਰਾਮ = ਪਰਮੇਸ਼ਰ ਦੇ ਨਾਮ ਵਿਚ ਚਿਤੁ = ਮਨ ਨੂੰ ਲਾਇ = ਲਾ ਦਿੰਦੀ ਹੈ ॥੧॥

ਅਤੇ ਉਹ ਅਰਦਾਸ ਕਰਦੇ ਰਹਿੰਦੇ ਹਨ ਕਿ :

## ਹਰਿ ਜੀਉ; ਆਪੇ ਬਖਸਿ ਮਿਲਾਇ ॥

ਹੇ ਹਰਿ = ਪਰਮੇਸ਼ਰ ਜੀਉ = ਜੀ ! ਤੁਸੀਂ ਆਪੇ = ਆਪ ਹੀ ਕਿਰਪਾ ਕਰਕੇ ਸਾਡੇ ਔਗੁਣਾਂ ਨੂੰ ਬਖ਼ਸ਼ ਕੇ ਆਪਣੇ ਨਾਲ ਮਿਲਾਇ = ਮਿਲਾਉਣਾ ਕਰੋ।

## ਗੁਣਹੀਣ ਹਮ ਅਪਰਾਧੀ ਭਾਈ; ਪੂਰੈ ਸਤਿਗੁਰਿ ਲਏ ਰਲਾਇ ॥ਰਹਾਉ॥

ਹੇ ਭਾਈ ! ਹਮ = ਅਸੀਂ ਸ਼ੁਭ ਗੁਣਹੀਣ = ਗੁਣਾਂ ਤੋਂ ਰਹਿਤ ਤੇ ਅਪਰਾਧੀ = ਗੁਨਾਹਗਾਰ ਸੀ **ਵਾ:** (ਅਪਰ + ਆਧੀ) ਅਪਰ = ਦੂਸਰੇ ਦੇਵੀ ਦੇਵਤਿਆਂ ਦੀ ਆਧੀ = ਆਰਾਧਨਾ ਕਰਨ ਵਾਲੇ ਸੀ, ਪਰ ਪੂਰੇ = ਪੂਰਿਆਂ ਸਤਿਗੁਰਾਂ ਨੇ ਕਿਰਪਾ ਕਰ ਕੇ ਆਪਣੀ ਸੰਗਤ ਨਾਲ ਸਾਨੂੰ ਰਲਾਇ = ਰਲਾ ਲਿਆ ਹੈ, ਮੇਲ ਲਿਆ ਹੈ ॥ਰਹਾਉ॥

## ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ; ਸਾਚੈ ਸਬਦਿ ਵੀਚਾਰਿ ॥

ਹੇ ਪਿਆਰੇ ! ਸਾਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਵੀਚਾਰ ਕਰਕੇ **ਵਾ:** ਸਤਿਗੁਰਾਂ ਨੇ ਸੱਚੇ ਪਰਮੇਸ਼ਰ ਦੇ ਉਪਦੇਸ਼ ਦੀ ਵੀਚਾਰ ਦੱਸ ਕੇ ਕਉਣ ਕਉਣ = ਕਿਹੜੇ ਕਿਹੜੇ ਅਪਰਾਧੀ = ਗੁਨਾਹਗਾਰ ਬਖਸਿਅਨੁ = ਬਖ਼ਸ਼ਣਾ ਕੀਤੇ ਹਨ ? ਭਾਵ ਬੇਅੰਤ ਹੀ ਬਖ਼ਸ਼ੇ ਹਨ ਜਿਨ੍ਹਾਂ ਦੀ ਕੋਈ ਗਿਣਤੀ ਨਹੀਂ ਹੈ।

## ਭਉਜਲੁ ਪਾਰਿ ਉਤਾਰਿਅਨੁ ਭਾਈ; ਸਤਿਗੁਰ ਬੇੜੈ ਚਾੜਿ ॥੨॥

ਹੇ ਭਾਈ ! ਸਤਿਗੁਰਾਂ ਨੇ ਨਾਮ ਰੂਪੀ ਬੇੜੈ = ਨਉਕੇ, ਜਹਾਜ ਤੇ ਚਾੜਿ = ਚਾੜ੍ਹ ਕੇ ਭਉਜਲੁ = ਸੰਸਾਰ-ਸਮੁੰਦਰ ਤੋਂ ਪਾਰ ਮੁਕਤ ਰੂਪੀ ਕਿਨਾਰੇ 'ਤੇ ਉਤਾਰਿਅਨੁ = ਉਤਾਰਨਾ ਕੀਤਾ ਭਾਵ ਪਹੁੰਚਣਾ ਕੀਤਾ ਹੈ ॥੨॥

## ਮਨੂਰੈ ਤੇ ਕੰਚਨ ਭਏ ਭਾਈ; ਗੁਰੁ ਪਾਰਸੁ ਮੇਲਿ ਮਿਲਾਇ ॥

ਹੇ ਭਾਈ ! ਜਿਨ੍ਹਾਂ ਨੂੰ ਪਰਮੇਸ਼ਰ ਨੇ ਗੁਰੁ = ਸਤਿਗੁਰੂ ਰੂਪ ਪਾਰਸ ਦੇ ਮੇਲਿ ਨਾਲ ਮਿਲਾਇ = ਮਿਲਾਇਆ ਹੈ, ਉਹ ਮਨੂਰ = ਨਿਕੰਮੇ ਲੋਹੇ ਭਾਵ ਲੋਹੇ ਦੀ ਮੈਲ ਦੀ ਨਿਆਈਂ ਪਾਪਾਂ ਤੇ = ਤੋਂ ਬਚ ਕੇ ਕੰਚਨ = ਸੋਨੇ ਵਾਂਗ ਸ਼ੁੱਧ ਬ੍ਰਹਮ ਦਾ ਰੂਪ ਭਏ = ਹੋਏ ਹਨ **ਵਾ:** ਜਿਨ੍ਹਾਂ ਨੂੰ ਪਾਰਸ ਰੂਪ ਸਤਿਗੁਰੂ ਨੇ ਨਾਮ ਦੇ ਮੇਲ ਵਿਚ ਮਿਲਾਇਆ ਹੈ, ਉਨ੍ਹਾਂ ਨੂੰ ਮਨੂਰੇ = ਸੜੇ ਹੋਏ ਲੋਹੇ ਵਾਂਗ ਪਾਪ ਰੂਪੀ ਮੈਲ ਤੋਂ ਕੱਢ ਕੇ ਸੋਨੇ ਦੀ ਨਿਆਈਂ ਸ਼ੁੱਧ ਸਰੂਪ ਬਣਾ ਦਿੱਤਾ ਹੈ।

## ਆਪੁ ਛੋਡਿ ਨਾਉ ਮਨਿ ਵਸਿਆ ਭਾਈ; ਜੋਤੀ ਜੋਤਿ ਮਿਲਾਇ ॥੩॥

ਹੇ ਭਾਈ ! ਜਿਨ੍ਹਾਂ ਗੁਰਮੁਖ ਜਨਾਂ ਨੇ ਆਪੁ = ਆਪਾ-ਭਾਵ ਛੋਡਿ = ਤਿਆਗ ਦਿੱਤਾ ਹੈ, ਉਨ੍ਹਾਂ ਦੇ ਮਨਿ = ਹਿਰਦੇ ਵਿਚ ਨਾਉ = ਨਾਮ ਵਸਿਆ = ਵੱਸ ਗਿਆ ਹੈ, ਤੇ ਜੋਤੀ = ਪਰਮੇਸ਼ਰ ਨੇ ਉਨ੍ਹਾਂ ਦੀ ਪਰਤਕ ਜੋਤ ਆਪਣੇ ਵਿਚ ਮਿਲਾਇ = ਮਿਲਾ ਲਈ ਹੈ। ਅਰਥਾਤ ਜਿਵੇਂ ਦੀਵੇ ਦੀ ਲੋਅ ਸੂਰਜ ਚੜ੍ਹੇ ਤੋਂ ਵਿਚੇ ਸਮਾਅ ਜਾਂਦੀ ਹੈ, ਇਉਂ ਬਿਰਤੀ ਦਾ ਗਿਆਨ, ਬ੍ਰਹਮ ਗਿਆਨ ਵਿਚ ਲੀਨ ਹੋ ਜਾਂਦਾ ਹੈ, ਅਦ੍ਵੈਤ ਅਨੰਦ ਵਿਚ ਲੀਨ ਹੋ ਜਾਂਦਾ ਹੈ ॥੩॥

## ਹਉ ਵਾਰੀ ਹਉ ਵਾਰਣੈ ਭਾਈ; ਸਤਿਗੁਰ ਕਉ ਸਦ ਬਲਿਹਾਰੈ ਜਾਉ ॥

ਹੇ ਭਾਈ ! ਹਉ = ਅਸੀਂ ਮਨ ਕਰਕੇ ਵੀ ਵਾਰੀ = ਬਲਿਹਾਰ ਜਾਂਦੇ ਹਾਂ, ਹਉ = ਅਸੀਂ ਤਨ ਕਰਕੇ ਵੀ ਵਾਰਣੈ = ਕੁਰਬਾਨ ਜਾਂਦੇ ਹਨ **ਵਾ:** ਜਿਨ੍ਹਾਂ ਸਤਿਗੁਰਾਂ ਨੇ ਹਉ = ਹਉਮੈ ਨੂੰ ਵਾਰਣੈ = ਮੇਟਿਆ ਭਾਵ ਰੋਕਿਆ

ਹੈ, ਉਨ੍ਹਾਂ ਸਤਿਗੁਰਾਂ ਕਉ = ਦੇ ਉੱਪਰੋਂ ਸਦ = ਸੈਂਕੜੇ ਵਾਰੀ ਬਾਣੀ ਕਰਕੇ ਬਲਿਹਾਰੈ = ਕੁਰਬਾਨ ਜਾਉ = ਜਾਂਦੇ ਹਾਂ।

## ਨਾਮੁ ਨਿਧਾਨੁ ਜਿਨਿ ਦਿਤਾ ਭਾਈ; ਗੁਰਮਤਿ ਸਹਜਿ ਸਮਾਉ ॥੪॥

ਹੇ ਭਾਈ! ਜਿਨਿ = ਜਿਨ੍ਹਾਂ ਸਤਿਗੁਰਾਂ ਨੇ ਗੁਰਮੁਖ ਜਨਾਂ ਦੇ ਤਾਈਂ ਹਉਮੈ ਨੂੰ ਮੇਟਣ ਵਾਸਤੇ ਨਾਮ ਦਾ ਨਿਧਾਨੁ = ਖ਼ਜ਼ਾਨਾ ਦਿੱਤਾ ਹੈ, ਉਹ ਸਹਜਿ = ਸੁਤੇ-ਸਿੱਧ ਹੀ ਗੁਰਮਤਿ (ਗੁਰ + ਮਤਿ) ਗੁਰਾਂ ਦੀ ਮਤਿ = ਸਿੱਖਿਆ ਦੁਆਰਾ ਸੱਚ ਸਰੂਪ ਵਿਚ ਸਮਾਉ = ਸਮਾਅ ਜਾਂਦੇ ਹਨ ॥੪॥

## ਗੁਰ ਬਿਨੁ ਸਹਜੁ ਨ ਊਪਜੈ ਭਾਈ; ਪੂਛਹੁ ਗਿਆਨੀਆ ਜਾਇ ॥

ਹੇ ਭਾਈ! ਗੁਰ = ਸਤਿਗੁਰਾਂ ਤੋਂ ਬਿਨੁ = ਬਗ਼ੈਰ ਹਸਤਾਮਲ[੧] ਸਹਜੁ = ਗਿਆਨ, ਅਪ੍ਰੋਖ ਗਿਆਨ ਭਾਵ ਆਪਣੀ ਆਤਮਾ ਨੂੰ ਵੇਖਣ ਵਾਲਾ ਗਿਆਨ ਨ = ਨਹੀਂ ਊਪਜੈ = ਪੈਦਾ ਹੁੰਦਾ, ਜੇਕਰ ਸ਼ੰਕਾ ਹੋਵੇ ਤਾਂ ਗਿਆਨੀਆ = ਗਿਆਨਵਾਨਾਂ ਨੂੰ ਜਾਇ = ਜਾ ਕੇ ਪੂਛਹੁ = ਪੁੱਛ ਲਵੋ, ਕਿਉਂਕਿ ਉਨ੍ਹਾਂ ਨੂੰ ਵੀ ਗੁਰਾਂ ਦੀ ਸਿੱਖਿਆ ਦੁਆਰਾ ਹੀ ਗਿਆਨ ਪ੍ਰਾਪਤ ਹੋਇਆ ਹੈ, ਆਪੋ ਨਹੀਂ ਹੋਇਆ; ਇਸ ਕਰਕੇ

## ਸਤਿਗੁਰ ਕੀ ਸੇਵਾ ਸਦਾ ਕਰਿ ਭਾਈ; ਵਿਚਹੁ ਆਪੁ ਗਵਾਇ ॥੫॥

ਹੇ ਭਾਈ! ਹਿਰਦੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ **ਵਾ:** ਦੇਹ ਅਭਿਮਾਨ ਗਵਾਇ = ਗਵਾ ਕੇ ਸਤਿਗੁਰਾਂ ਕੀ = ਦੀ ਸਦਾ = ਹਮੇਸ਼ਾ ਸੇਵਾ = ਟਹਿਲ ਕਰਿਆ ਕਰ ॥੫॥

## ਗੁਰਮਤੀ ਭਉ ਊਪਜੈ ਭਾਈ; ਭਉ ਕਰਣੀ ਸਚੁ ਸਾਰੁ ॥

ਹੇ ਭਾਈ! ਗੁਰਮਤੀ = ਗੁਰ ਸਿੱਖਿਆ ਦੁਆਰਾ ਹੀ ਹਿਰਦੇ ਵਿਚ ਪਰਮੇਸ਼ਰ ਦਾ ਭਉ = ਡਰ ਊਪਜੈ = ਪੈਦਾ ਹੁੰਦਾ ਹੈ ਤੇ ਭਉ = ਭੈਅ ਧਾਰਨੇ ਰੂਪੀ ਜੋ ਕਰਣੀ = ਕਮਾਈ ਹੈ, ਇਹ ਸਚੁ = ਸੱਚੇ ਦੀ ਪ੍ਰਾਪਤੀ ਵਾਸਤੇ ਸਾਰੁ = ਸ੍ਰੇਸ਼ਟ ਹੈ।

## ਪ੍ਰੇਮ ਪਦਾਰਥੁ ਪਾਈਐ ਭਾਈ; ਸਚੁ ਨਾਮੁ ਆਧਾਰੁ ॥੬॥

ਹੇ ਭਾਈ! ਸਤਿਗੁਰਾਂ ਦੀ ਸ਼ਰਨ ਵਿਚ ਮਿਲ ਕੇ ਹੀ ਸੱਚਾ ਪ੍ਰੇਮ ਰੂਪੀ ਪਦਾਰਥ ਪਾਈਐ = ਪਾਈਦਾ ਹੈ ਤੇ ਸਚੁ = ਸੱਚੇ ਨਾਮ ਦੇ ਆਧਾਰ = ਆਸਰੇ ਕਰਕੇ ਪਰਮ ਪ੍ਰੇਮ ਦੇ ਅਸਪਦ ਪਰਮੇਸ਼ਰ ਨੂੰ ਪਾਈਦਾ ਹੈ ॥੬॥

## ਜੋ ਸਤਿਗੁਰੁ ਸੇਵਹਿ ਆਪਣਾ ਭਾਈ; ਤਿਨ ਕੈ ਹਉ ਲਾਗਉ ਪਾਇ ॥

ਹੇ ਭਾਈ! ਜੋ = ਜਿਹੜੇ ਆਪਣਾ ਜਾਣ ਕੇ ਸਤਿਗੁਰਾਂ ਦਾ ਸੇਵਹਿ = ਸੇਵਨ **ਵਾ:** ਪੂਜਨ ਕਰਦੇ ਹਨ, ਤਿਨ = ਉਨ੍ਹਾਂ ਗੁਰਮੁਖ ਜਨਾਂ ਕੈ = ਦੇ ਹਉ = ਅਸੀਂ ਪਾਇ = ਚਰਨੀਂ ਲਾਗਉ = ਲੱਗਦੇ ਹਾਂ ਭਾਵ ਸਤਿਗੁਰੂ ਸ੍ਰੀ ਅਮਰਦਾਸ ਜੀ ਨਿਮਰਤਾ ਦੇ ਸਹਿਤ ਕਥਨ ਕਰਦਿਆਂ ਕਹਿੰਦੇ ਹਨ ਇਤਨਾ ਸਾਡਾ ਉਨ੍ਹਾਂ ਨਾਲ ਪਿਆਰ ਹੈ। ਇਸ ਕਰਕੇ :

## ਜਨਮੁ ਸਵਾਰੀ ਆਪਣਾ ਭਾਈ; ਕੁਲੁ ਭੀ ਲਈ ਬਖਸਾਇ ॥੭॥

ਹੇ ਭਾਈ! ਉਨ੍ਹਾਂ ਪਿਆਰਿਆਂ ਦੇ ਚਰਨੀਂ ਲੱਗ ਕੇ ਆਪਣਾ ਮਨੁੱਖਾ ਜਨਮ ਸਵਾਰੀ = ਸੰਵਾਰ ਭਾਵ

---

੧. ਹਸਤਾਮਲ = ਹੱਥ ਉਤੇ ਔਲਾ, ਇਹ ਪਦ ਸੰਸੇ ਰਹਿਤ ਗਿਆਨ ਲਈ ਵਰਤੀਦਾ ਹੈ।

ਚੰਗੇ ਪਾਸੇ ਲਾ ਲਈਏ ਅਤੇ ਆਪਣੀਆਂ ਪਿੱਛੇ ਅਵਗਤਿ ਹੋਈਆਂ ਕੁਲੁ = ਕੁਲਾਂ ਨੂੰ ਭੀ = ਵੀ ਬਖਸਾਇ = ਬਖ਼ਸ਼ਾ ਲਈ = ਲਈਏ ॥੭॥

## ਸਚੁ ਬਾਣੀ ਸਚੁ ਸਬਦੁ ਹੈ ਭਾਈ; ਗੁਰ ਕਿਰਪਾ ਤੇ ਹੋਇ ॥

ਹੇ ਭਾਈ! ਸਤਿਗੁਰਾਂ ਦੀ ਨਾਮ ਰੂਪ ਬਾਣੀ ਵੀ ਸੱਚੀ ਹੈ ਤੇ ਸਤਿਗੁਰਾਂ ਦਾ ਸਬਦੁ = ਉਪਦੇਸ਼ ਵੀ ਸੱਚਾ ਹੈ, ਇਹ ਗੁਰ = ਸਤਿਗੁਰਾਂ ਦੀ ਕਿਰਪਾ = ਦਇਆ ਦ੍ਰਿਸ਼ਟੀ ਤੇ = ਤੋਂ ਹੀ ਪ੍ਰਾਪਤ ਹੋਇ = ਹੁੰਦਾ ਹੈ।

## ਨਾਨਕ ਨਾਮੁ ਹਰਿ ਮਨਿ ਵਸੈ ਭਾਈ; ਤਿਸੁ ਬਿਘਨੁ ਨ ਲਾਗੈ ਕੋਇ ॥੮॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਸ ਦੇ ਮਨਿ = ਹਿਰਦੇ ਵਿਚ ਹਰਿ = ਪਰਮੇਸ਼ਰ ਦਾ ਨਾਮ ਵਸੈ = ਵੱਸ ਜਾਵੇ, ਤਿਸੁ = ਉਸ ਪੁਰਖ ਦੇ ਤਾਈਂ ਕਦੇ ਵੀ ਕੋਇ = ਕੋਈ ਬਿਘਨ ਨ = ਨਹੀਂ ਲਾਗੈ = ਲੱਗਦਾ ॥੮॥੨॥

**[ਅੰਗ ੬੩੯]**

## ਸੋਰਠਿ ਮਹਲਾ ੩ ॥
## ਹਰਿ ਜੀਉ ਸਬਦੇ ਜਾਪਦਾ ਭਾਈ; ਪੂਰੈ ਭਾਗਿ ਮਿਲਾਇ ॥

ਹੇ ਭਾਈ! ਹਰਿ = ਪਰਮੇਸ਼ਰ ਜੀਉ = ਜੀ ਗੁਰਾਂ ਦੇ ਸਬਦੇ = ਉਪਦੇਸ਼ ਕਰਕੇ ਜਾਪਦਾ = ਜਾਣਿਆ ਭਾਵ ਜਪਿਆ ਜਾਂਦਾ ਹੈ, ਪਰ ਪੂਰੈ = ਪੂਰਿਆਂ ਭਾਗਿ = ਭਾਗਾਂ ਕਰਕੇ ਗੁਰਾਂ ਦੇ ਨਾਲ ਮਿਲਾਇ = ਮਿਲਾਪ ਹੁੰਦਾ ਹੈ **ਵਾ:** ਪੂਰਿਆਂ ਭਾਗਾਂ ਕਰਕੇ ਸਤਿਗੁਰੂ ਜੀ ਸੱਚ ਸਰੂਪ ਨਾਲ ਮਿਲਾਉਂਦੇ ਹਨ।

## ਸਦਾ ਸੁਖੁ ਸੋਹਾਗਣੀ ਭਾਈ; ਅਨਦਿਨੁ ਰਤੀਆ ਰੰਗੁ ਲਾਇ ॥੧॥

ਹੇ ਭਾਈ! ਉਨ੍ਹਾਂ ਮਹਾਤਮਾ ਰੂਪ ਸੋਹਾਗਣੀ = ਸੁਹਾਗਵੰਤੀਆਂ ਨੂੰ ਸਦਾ = ਹਮੇਸ਼ਾ ਆਤਮਿਕ ਸੁਖੁ = ਅਨੰਦ ਦੀ ਪ੍ਰਾਪਤੀ ਹੁੰਦੀ ਹੈ, ਜਿਹੜੀਆਂ ਅਨਦਿਨੁ = ਰਾਤ ਦਿਨ ਹੀ ਰੰਗੁ = ਪ੍ਰੇਮ ਲਾਇ = ਲਾ ਕੇ ਵਾਹਿਗੁਰੂ ਦੇ ਨਾਮ ਵਿਚ ਰਤੀਆ = ਰੰਗੀਆਂ ਰਹਿੰਦੀਆਂ ਹਨ ॥੧॥

## ਹਰਿ ਜੀ; ਤੂ ਆਪੇ ਰੰਗੁ ਚੜਾਇ ॥

ਹੇ ਭਾਈ! ਤੂੰ ਹਰਿ = ਪਰਮੇਸ਼ਰ ਜੀ ਦੇ ਨਾਮ, ਪ੍ਰੇਮ ਰੂਪੀ ਰੰਗ ਨੂੰ ਆਪੇ = ਆਪਣੇ ਮਨ ਰੂਪੀ ਕੱਪੜੇ ਉਤੇ ਚੜਾਇ = ਚੜ੍ਹਾਉਣਾ ਕਰ **ਵਾ:** ਹੇ ਹਰਿ = ਪਰਮੇਸ਼ਰ ਜੀ! ਤੂੰ ਆਪ ਹੀ ਕਿਰਪਾ ਕਰਕੇ ਆਪਣੇ ਰੰਗੁ = ਅਨੰਦ ਵਿਚ ਮਹਾਤਮਾ ਰੂਪ ਸਖੀਆਂ ਦੀ ਬਿਰਤੀ ਚੜਾਇ = ਚਾੜ੍ਹ ਦਿੰਦਾ ਹੈਂ।

## ਗਾਵਹੁ ਗਾਵਹੁ ਰੰਗਿ ਰਾਤਿਹੋ ਭਾਈ; ਹਰਿ ਸੇਤੀ ਰੰਗੁ ਲਾਇ ॥ਰਹਾਉ॥

ਹੇ ਪ੍ਰਭੂ ਦੇ ਜੱਸ ਗਾਵਹੁ = ਗਾਉਣ ਦੇ ਚਾਹਵਾਨ ਭਾਈ = ਪਿਆਰੇ ਜਗਿਆਸੂ, ਤਤਬੇਤਿਓ ਅਧਿਕਾਰੀ ਜਨੋਂ! ਸਾਰੇ ਹੀ ਰੰਗਿ = ਪ੍ਰੇਮ ਰੰਗ ਵਿਚ ਰਾਤਿਹੋ = ਰੱਤੇ ਹੋਇਓ, ਗੁਰਾਂ ਨਾਲ ਮਿਲ ਕਰਕੇ ਪਰਮੇਸ਼ਰ ਦੇ ਸ਼ੁਭ ਗੁਣਾਂ ਨੂੰ ਗਾਵਹੁ = ਗਾਉਣਾ ਕਰੋ, ਤਾਂ ਫੇਰ ਗੁਰੂ ਸਾਹਿਬ ਜੀ ਤੁਹਾਡਾ ਹਰਿ = ਪਰਮੇਸ਼ਰ ਦੇ ਸੇਤੀ = ਨਾਲ ਰੰਗੁ = ਪ੍ਰੇਮ ਲਾਇ = ਲਾ ਦੇਣਗੇ **ਅਥਵਾ** ਹੇ ਭਾਈ! ਗੁਰਾਂ ਦੇ ਗੁਣਾਂ ਨੂੰ ਮਨ ਕਰਕੇ ਗਾਵਹੁ = ਗਾਉਣ ਵਾਲਿਓ ਬਾਣੀ ਕਰਕੇ ਗਾਵਹੁ = ਗਾਉਣ ਵਾਲਿਓ, ਪ੍ਰੇਮ ਰੰਗ ਵਿਚ ਰੱਤੇ ਹੋਇਓ, ਤੁਹਾਡਾ ਹਰਿ = ਪਰਮੇਸ਼ਰ ਦੇ ਨਾਲ ਗੁਰੂ ਸਾਹਿਬ ਜੀ ਪ੍ਰੇਮ ਲਾ ਦੇਣਗੇ **ਵਾ:** ਹੇ ਭਾਈ! ਹੋਰਨਾਂ ਪਦਾਰਥਾਂ ਦੇ ਗੁਣ ਗਾਵਹੁ = ਗਾਉਣ

ਵਾਲਿਓ, ਮਾਇਆ ਦੇ ਰੰਗ ਵਿਚ ਰੱਤੇ ਹੋਇਓ, ਜੇ ਗੁਰਾਂ ਦੁਆਰਾ ਵਾਹਿਗੁਰੂ ਦੇ ਗੁਣਾਂ ਨੂੰ ਮਨ, ਬਾਣੀ ਸਰੀਰ ਕਰਕੇ ਗਾਵਹੁ = ਗਾਉਣਾ ਕਰੋਗੇ ਤਾਂ ਫੇਰ ਗੁਰੂ ਸਾਹਿਬ ਜੀ ਤੁਹਾਡਾ ਹਰਿ = ਪਰਮੇਸ਼ਰ ਦੇ ਨਾਲ, ਪ੍ਰੇਮ ਲਾ ਦੇਣਗੇ ॥ਰਹਾਉ॥

## ਗੁਰ ਕੀ ਕਾਰ ਕਮਾਵਣੀ ਭਾਈ; ਆਪੁ ਛੋਡਿ ਚਿਤੁ ਲਾਇ ॥

ਹੇ ਭਾਈ! ਆਪੁ = ਆਪਾ-ਭਾਵ **ਵਾ:** ਹੰਕਾਰ ਨੂੰ ਛੋਡਿ = ਛੱਡ ਕੇ ਚਿਤੁ = ਮਨ ਲਾਇ = ਲਾ ਕੇ ਗੁਰ = ਸਤਿਗੁਰਾਂ ਕੀ = ਦੀ ਭਗਤੀ ਰੂਪ ਕਾਰ ਕਮਾਵਣੀ = ਕਮਾਉਣੀ ਕਰੋ।

## ਸਦਾ ਸਹਜੁ ਫਿਰਿ ਦੁਖੁ ਨ ਲਗਈ ਭਾਈ; ਹਰਿ ਆਪਿ ਵਸੈ ਮਨਿ ਆਇ ॥੨॥

ਹੇ ਭਾਈ! ਸਦਾ = ਹਮੇਸ਼ਾ ਵਾਸਤੇ ਸਹਜੁ = ਗਿਆਨ **ਵਾ:** ਸਹਜ ਸਰੂਪ ਦੀ ਪ੍ਰਾਪਤੀ ਹੋਵੇਗੀ ਤੇ ਫਿਰਿ = ਮੁੜ ਕੇ ਕੋਈ ਵੀ ਦੁਖੁ ਨ = ਨਹੀਂ ਲਗਈ = ਲੱਗੇਗਾ ਅਤੇ ਆਪ ਹਰਿ = ਪਰਮੇਸ਼ਰ ਆਇ = ਆ ਕੇ ਮਨਿ = ਹਿਰਦੇ ਵਿਚ ਵਸੈ = ਵੱਸ ਜਾਵੇਗਾ ॥੨॥

## ਪਿਰ ਕਾ ਹੁਕਮੁ ਨ ਜਾਣਈ ਭਾਈ; ਸਾ ਕੁਲਖਣੀ ਕੁਨਾਰਿ ॥

ਹੇ ਭਾਈ! ਜੋ ਇਸਤਰੀਆਂ ਪਿਰ = ਪਤੀ ਕਾ = ਦਾ ਹੁਕਮ ਮੰਨਣਾ ਨਹੀਂ ਜਾਣਈ = ਜਾਣਦੀਆਂ, ਸਾ = ਉਹ ਕੁਲਖਣੀ = ਖੋਟੇ ਲੱਛਣਾਂ ਵਾਲੀਆਂ ਤੇ ਕੁਨਾਰਿ = ਖੋਟੀਆਂ ਇਸਤਰੀਆਂ ਹਨ **ਵਾ:** ਜੋ ਜੀਵ ਰੂਪ ਇਸਤਰੀਆਂ ਪਿਰ = ਪਤੀ ਅਕਾਲ ਪੁਰਖ ਕਾ = ਦਾ ਹੁਕਮੁ ਸਤ ਕਰਕੇ ਨ = ਨਹੀਂ ਜਾਣਈ = ਜਾਣਦੀਆਂ, ਸਾ = ਉਹ ਕਾਮ ਕ੍ਰੋਧ ਆਦਿ ਕਰਕੇ ਕੁਲਖਣੀ = ਖੋਟੇ ਲੱਖਣਾਂ ਵਾਲੀਆਂ ਕੁਨਾਰਿ = ਖੋਟੀਆਂ ਜੀਵ ਰੂਪ ਇਸਤਰੀਆਂ ਹਨ।

## ਮਨਹਠਿ ਕਾਰ ਕਮਾਵਣੀ ਭਾਈ; ਵਿਣੁ ਨਾਵੈ ਕੂੜਿਆਰਿ ॥੩॥

ਹੇ ਭਾਈ! ਜੋ ਜੀਵ ਰੂਪ ਇਸਤਰੀਆਂ ਮਨਹਠਿ = ਮਨ ਦੀ ਜ਼ਿੱਦ ਕਰਕੇ ਸੰਸਾਰ ਦੇ ਅੰਦਰ ਸਕਾਮ ਕਰਮਾਂ ਰੂਪੀ ਕਾਰ ਨੂੰ ਕਮਾਵਣੀ = ਕਮਾਉਂਦੀਆਂ ਹਨ, ਉਹ ਪਤੀ ਪਰਮੇਸ਼ਰ ਦੇ ਨਾਵੈ = ਨਾਮ ਤੋਂ ਵਿਣੁ = ਬਗ਼ੈਰ ਕੂੜਿਆਰਿ = ਝੂਠ ਦੀਆਂ ਵਣਜਾਰਨਾਂ ਬਣੀਆਂ ਰਹਿੰਦੀਆਂ ਹਨ ਭਾਵ ਝੂਠ ਦੀ ਪ੍ਰਾਪਤੀ ਵਾਲੀਆਂ ਹਨ ॥੩॥

## ਸੇ ਗਾਵਹਿ ਜਿਨ ਮਸਤਕਿ ਭਾਗੁ ਹੈ ਭਾਈ; ਭਾਇ ਸਚੈ ਬੈਰਾਗੁ ॥

ਹੇ ਭਾਈ! ਜਿਨ = ਜਿਨ੍ਹਾਂ ਗੁਰਮੁਖ ਜਨਾਂ ਦੇ ਮਸਤਕਿ = ਮੱਥੇ ਦੇ ਸ਼ਿਰੋਮਣੀ ਭਾਗੁ = ਲੇਖ ਹੈ = ਹਨ, ਸੇ = ਉਹ ਪ੍ਰੇਮ ਵਿਚ ਰੱਤੇ ਹੋਏ ਵਾਹਿਗੁਰੂ ਦੇ ਗੁਣਾਂ ਨੂੰ ਗਾਵਹਿ = ਗਾਉਂਦੇ ਹਨ, ਫੇਰ ਉਹ ਸੱਚੇ ਨੂੰ ਬੈਰਾਗੁ = ਪ੍ਰੇਮ ਕਰਕੇ ਭਾਇ = ਭਾਅ ਜਾਂਦੇ ਹਨ **ਵਾ:** ਉਨ੍ਹਾਂ ਨੂੰ ਸੱਚੇ ਪਰਮੇਸ਼ਰ ਦੀ ਭਾਵਨਾ ਕਰਕੇ ਬੈਰਾਗ ਚੜ੍ਹ ਜਾਂਦਾ ਹੈ **ਵਾ:** ਸੱਚੇ ਦੇ ਪ੍ਰੇਮ ਕਰਕੇ ਸੰਸਾਰ ਦੇ ਮੋਹ ਵੱਲੋਂ ਬੈਰਾਗੁ = ਉਪਰਾਮਤਾ ਪੈਦਾ ਹੋ ਜਾਂਦੀ ਹੈ।

## ਅਨਦਿਨੁ ਰਾਤੇ ਗੁਣ ਰਵਹਿ ਭਾਈ; ਨਿਰਭਉ ਗੁਰ ਲਿਵ ਲਾਗੁ ॥੪॥

ਹੇ ਭਾਈ! ਜਿਹੜੇ ਅਨਦਿਨੁ = ਰਾਤ ਦਿਨ ਪ੍ਰੇਮ ਵਿਚ ਰਤੇ ਹੋਏ ਵਾਹਿਗੁਰੂ ਦੇ ਸ਼ੁਭ ਗੁਣਾਂ ਨੂੰ ਰਵਹਿ = ਉਚਾਰਦੇ ਹਨ, ਉਨ੍ਹਾਂ ਦੀ ਗੁਰ = ਸਤਿਗੁਰਾਂ ਦੁਆਰਾ ਨਿਰਭਉ = ਭੈਅ ਤੋਂ ਰਹਿਤ ਸੱਚ ਸਰੂਪ ਵਿਚ ਲਿਵ = ਬਿਰਤੀ ਲਾਗੁ = ਲੱਗ ਜਾਂਦੀ ਹੈ ॥੪॥

## ਸਭਨਾ ਮਾਰਿ ਜੀਵਾਲਦਾ ਭਾਈ; ਸੋ ਸੇਵਹੁ ਦਿਨੁ ਰਾਤਿ ॥

ਹੇ ਭਾਈ ! ਜੋ ਪਰਮੇਸ਼ਰ ਸਭਨਾ = ਸਾਰਿਆਂ ਨੂੰ ਮਾਰਿ = ਮਾਰਨ ਵਾਲਾ ਤੇ ਜੀਵਾਲਦਾ = ਜਿਉਂਦੇ ਭਾਵ ਜਨਮ ਦੇਣ ਵਾਲਾ ਹੈ **ਵਾ:** ਜੋ ਸਤਿਗੁਰੂ ਸਾਹਿਬ ਜੀ ਸਾਰਿਆਂ ਨੂੰ ਜੀਵਤ-ਭਾਵ ਤੋਂ ਮਾਰ ਕੇ ਪਰਮੇਸ਼ਰ ਵੱਲ ਜੀਵਾਲਦਾ = ਜੀਵਾਲਣ ਵਾਲਾ ਹੈ, ਸੋ = ਉਸ ਸਤਿਗੁਰਾਂ **ਵਾ:** ਪਰਮੇਸ਼ਰ ਨੂੰ ਰਾਤ ਦਿਨ ਸੇਵਹੁ = ਸੇਵਨਾ ਕਰੋ।

## ਸੋ ਕਿਉ ਮਨਹੁ ਵਿਸਾਰੀਐ ਭਾਈ; ਜਿਸ ਦੀ ਵਡੀ ਹੈ ਦਾਤਿ ॥੫॥

ਹੇ ਭਾਈ ! ਜਿਸ ਵਾਹਿਗੁਰੂ ਦੀ ਮਨੁੱਖਾਂ ਜਨਮ, ਗੁਰੂ ਦੀ ਪ੍ਰਾਪਤੀ, ਬ੍ਰਹਮ ਵਿੱਦਿਆ ਆਦਿ ਦੀ ਵਡੀ = ਦੀਰਘ (ਉੱਚੀ) ਦਾਤਿ = ਬਖ਼ਸ਼ਿਸ਼ ਦਿੱਤੀ ਹੋਈ ਹੈ, ਸੋ = ਉਸ ਵਾਹਿਗੁਰੂ ਨੂੰ ਮਨਹੁ = ਹਿਰਦੇ ਵਿੱਚੋਂ ਕਿਉ = ਕਿਵੇਂ ਵਿਸਾਰੀਐ = ਭੁਲਾਉਣਾ ਕਰੀਏ ? ਭਾਵ ਉਹ ਭੁਲਾਉਣੇ ਯੋਗ ਨਹੀਂ ਹੈ ॥੫॥

## ਮਨਮੁਖਿ ਮੈਲੀ ਡੁੰਮਣੀ ਭਾਈ; ਦਰਗਹ ਨਾਹੀ ਥਾਉ ॥

ਹੇ ਭਾਈ ! ਮਨਮੁਖਿ = ਆਪਣੇ ਮਨ ਦੇ ਪਿੱਛੇ ਤੁਰਨ ਵਾਲੀਆਂ ਜੀਵ ਰੂਪ ਇਸਤਰੀਆਂ ਵਿਕਾਰਾਂ ਦੀ **ਵਾ:** ਪਾਪਾਂ ਦੀ ਮੈਲੀ = ਮੈਲ ਕਰਕੇ ਡੁੰਮਣੀ = ਦੁਚਿੱਤੀ ਵਿਚ ਰਹਿੰਦੀਆਂ ਹਨ **ਵਾ:** ਡੁੰਮਣੀ = ਦੁਖੀ **ਵਾ:** ਦੋ ਤਰ੍ਹਾਂ ਦਾ ਮਨ ਰੱਖਦੀਆਂ ਹਨ, ਉਨ੍ਹਾਂ ਨੂੰ ਸੱਚੀ ਦਰਗਹ = ਰੱਬੀ ਕਚਹਿਰੀ ਵਿਚ ਮੁਕਤ ਰੂਪ ਥਾਉ = ਥਾਂ ਨਾਹੀ = ਨਹੀਂ ਪ੍ਰਾਪਤ ਹੋਵੇਗਾ **ਵਾ:** ਜੋ ਦਰਗਹ (ਦਰ + ਗਹ) ਦਰ = ਅੰਦਰ ਗਹ = ਤੁਰੀਆ ਪਦ ਹੈ, ਉਸ ਵਿਚ ਇਸਥਿਤ ਰੂਪ ਥਾਂ ਨਹੀਂ ਪ੍ਰਾਪਤ ਹੋਵੇਗਾ **ਵਾ:** ਸਤਿਸੰਗਤ ਰੂਪੀ ਦਰਗਹ ਵਿਚ ਥਾਉ ਨਹੀਂ ਪਾਪਤ ਹੋਵੇਗਾ, ਭਾਵ ਸਤਿਸੰਗਤ ਵਿਚ ਚਿਤ ਨਹੀਂ ਟਿਕੇਗਾ।

## ਗੁਰਮੁਖਿ ਹੋਵੈ ਤ ਗੁਣ ਰਵੈ ਭਾਈ; ਮਿਲਿ ਪ੍ਰੀਤਮ ਸਾਚਿ ਸਮਾਉ ॥੬॥

ਹੇ ਭਾਈ ! ਜੇ ਜੀਵ ਰੂਪ ਇਸਤਰੀਆਂ ਗੁਰਮੁਖਤਾਈ ਜੀਵਨ ਵਾਲੀਆਂ ਹੋਵੈ = ਹੋਣ ਤ = ਤਾਂ ਪਰਮੇਸ਼ਰ ਦੇ ਸ਼ੁਭ ਗੁਣਾਂ ਨੂੰ ਰਵੈ = ਉਚਾਰ ਕੇ ਸਤਿਗੁਰੂ ਪ੍ਰੀਤਮ ਨਾਲ ਮਿਲ ਕੇ ਸਾਚਿ = ਸੱਚੇ ਪਰਮੇਸ਼ਰ ਦੇ ਸਰੂਪ ਵਿਚ ਸਮਾਉ = ਸਮਾਅ ਭਾਵ ਲੀਨ ਹੋ ਜਾਂਦੀਆਂ ਹਨ ॥੬॥

## ਏਤੁ ਜਨਮਿ ਹਰਿ ਨ ਚੇਤਿਓ ਭਾਈ; ਕਿਆ ਮੁਹੁ ਦੇਸੀ ਜਾਇ ॥

ਹੇ ਭਾਈ ! ਜਿਨ੍ਹਾਂ ਨੇ ਏਤੁ = ਇਸ ਮਨੁੱਖਾ ਜਨਮ ਵਿਚ ਹਰਿ = ਵਾਹਿਗੁਰੂ ਨੂੰ ਚੇਤਿਓ = ਚੇਤੇ ਨ = ਨਹੀਂ ਕੀਤਾ, ਉਹ ਪ੍ਰਲੋਕ ਰੂਪੀ ਦੇਸੀ = ਦੇਸ ਵਿਚ ਜਾਇ = ਜਾ ਕੇ ਕਿਆ = ਕੀ ਮੁਹੁ = ਮੂੰਹ ਦਿਖਾਉਣਗੇ ?

## ਕਿੜੀ ਪਵੰਦੀ ਮੁਹਾਇਓਨੁ ਭਾਈ; ਬਿਖਿਆ ਨੋ ਲੋਭਾਇ ॥੭॥

ਹੇ ਭਾਈ ! ਜੀਵ ਨੇ ਬਿਖਿਆ = ਮਾਇਆ ਨੋ = ਨੂੰ ਇਕੱਤਰ ਕਰਨ ਦੇ ਲੋਭਾਇ = ਲੋਭ ਵਿਚ ਫਸ ਕੇ ਬੇਦਾਂ ਸ਼ਾਸਤ੍ਰਾਂ **ਵਾ:** ਗੁਰ-ਉਪਦੇਸ਼ ਦੀਆਂ ਕਿੜੀ[੧] = ਤਾੜਨਾ ਵਾਲੀਆਂ ਅਵਾਜ਼ਾਂ ਪਵੰਦੀ = ਪੈਂਦੀਆਂ ਤੋਂ ਵੀ ਆਪਣੇ ਮਨੁੱਖਾ ਜੀਵਨ ਨੂੰ ਕਾਮ ਕ੍ਰੋਧ ਆਦਿ ਦੇ ਵਿਚ ਮੁਹਾਇਓਨੁ = ਲੁਟਾ ਲਿਆ ਹੈ ॥੭॥

## ਨਾਮੁ ਸਮਾਲਹਿ ਸੁਖਿ ਵਸਹਿ ਭਾਈ; ਸਦਾ ਸੁਖੁ ਸਾਂਤਿ ਸਰੀਰ ॥

ਹੇ ਭਾਈ ! ਜਿਹੜੇ ਪਰਮੇਸ਼ਰ ਦੇ ਨਾਮ ਨੂੰ ਸਮਾਲਹਿ = ਯਾਦ ਕਰਦੇ ਹਨ, ਉਹ ਸੁਖ ਸਰੂਪ ਵਿਚ

---

੧. ਪਹਾੜੀ ਬੋਲੀ ਵਿਚ ਕਿੜੀ ਅਵਾਜ਼ ਦਾ ਨਾਮ ਹੈ ਤੇ ਪੋਠੋਹਾਰ ਵਿਚ 'ਕੈੜ' ਸ਼ਬਦ ਆਖਦੇ ਹਨ।

ਵਸਹਿ = ਵੱਸਦੇ ਹਨ ਅਤੇ ਉਨ੍ਹਾਂ ਦੇ ਮਨ ਵਿਚ ਸਦਾ = ਹਮੇਸ਼ਾ ਸੁਖ, ਸਰੀਰ ਵਿਚ ਸ਼ਾਂਤੀ ਬਣੀ ਰਹਿੰਦੀ ਹੈ ਭਾਵ ਵਿਸ਼ਿਆਂ ਦੀ ਤਪਸ਼ ਨਹੀਂ ਰਹਿੰਦੀ।

## ਨਾਨਕ ਨਾਮੁ ਸਮਾਲਿ ਤੂ ਭਾਈ; ਅਪਰੰਪਰ ਗੁਣੀ ਗਹੀਰ ॥੮॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਕਰਕੇ ਤੂ = ਤੁਸੀਂ ਵੀ ਪਰਮੇਸ਼ਰ ਦੇ ਨਾਮ ਨੂੰ ਸਮਾਲਿ = ਚੇਤੇ ਕਰੋ, ਜੋ ਅਪਰੰਪਰ = ਪ੍ਰਕਿਰਤੀ ਤੋਂ ਪਰੇ ਗੁਣੀ = ਗੁਣਾਂ ਦਾ ਗਹੀਰ = ਖ਼ਜ਼ਾਨਾ, ਗਹੀਰ = ਸਮੁੰਦਰ ਹੈ ॥੮॥੩॥

## ਸੋਰਠਿ ਮਹਲਾ ੫ ਘਰੁ ੧ ਅਸਟਪਦੀਆ

ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਸ ਸਿੱਖਾਂ ਨੇ ਬੇਨਤੀ ਕਰਦਿਆਂ ਪੁੱਛਿਆ ਕਿ ਸੱਚੇ ਪਾਤਸ਼ਾਹ ਜੀ ਉਸ ਪਰਮੇਸ਼ਰ ਦਾ ਜੱਸ ਕਿਸ ਪ੍ਰਕਾਰ ਕਿਹਾ ਜਾਵੇ ਤੇ ਉਹ ਵੇਖਿਆ ਕਿਵੇਂ ਜਾਂਦਾ ਹੈ, ਤਾਂ ਸੁਣ ਕੇ ਸਤਿਗੁਰੂ ਸਾਹਿਬ ਜੀ ਸੋਰਠਿ ਰਾਗਣੀ ਵਿਚ ਘਰੁ ੧ = ਪਹਿਲੇ ਸੁਰਤਾਲ ਵਿਚ ਅੱਠ ਅੱਠ ਬੰਦਾਂ ਵਾਲੀ ਬਾਣੀ ਉਚਾਰਦਿਆਂ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

## ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਰੂਪ ਪਰਮੇਸ਼ਰ ਓਂ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸਭੁ ਜਗੁ ਜਿਨਹਿ ਉਪਾਇਆ ਭਾਈ; ਕਰਣ ਕਾਰਣ ਸਮਰਥੁ ॥

ਹੇ ਭਾਈ! ਜਿਨਹਿ = ਜਿਸ ਵਾਹਿਗੁਰੂ ਨੇ ਸਭੁ = ਸਾਰਾ ਜਗੁ = ਜਗਤ ਉਪਾਇਆ = ਪੈਦਾ ਕੀਤਾ ਹੈ ਅਤੇ ਜੋ ਸਾਰਿਆਂ ਕਾਰਣ = ਕਾਰਜਾਂ ਦੇ ਕਰਨ ਨੂੰ ਸਮਰਥੁ = ਸਰਬ ਸ਼ਕਤੀਵਾਨ ਹੈ।

## ਜੀਉ ਪਿੰਡੁ ਜਿਨਿ ਸਾਜਿਆ ਭਾਈ; ਦੇ ਕਰਿ ਅਪਣੀ ਵਥੁ ॥

ਹੇ ਭਾਈ! ਆਪਣੀ ਚੇਤਨ ਸੱਤਾ ਰੂਪੀ ਵਥੁ = ਵਸਤੂ ਦੇ ਕਰਿ = ਕਰਕੇ, ਜਿਨਿ = ਜਿਸ ਵਾਹਿਗੁਰੂ ਨੇ ਜੀਉ = ਜੀਵ ਦਾ ਸੂਖਮ ਤੱਤਾਂ ਦੁਆਰਾ ਸੂਖਮ ਤੇ ਸਥੂਲ ਤੱਤਾਂ ਦੁਆਰਾ ਸਥੂਲ ਪਿੰਡੁ = ਸਰੀਰ ਸਾਜਿਆ = ਸਿਰਜਿਆ ਹੈ **ਵਾ:** ਜੀਵ ਦਾ ਸੂਖਮ, ਸਥੂਲ ਕਾਰਨ ਪਿੰਡੁ = ਸਰੀਰ ਸਾਜਿਆ = ਸਾਜਣਾ ਕੀਤਾ ਹੈ।

## ਕਿਨਿ ਕਹੀਐ ਕਿਉ ਦੇਖੀਐ ਭਾਈ; ਕਰਤਾ ਏਕੁ ਅਕਥੁ ॥

ਹੇ ਭਾਈ! ਜੋ ਏਕੁ = ਅਦ੍ਵੈਤ ਰੂਪ ਪਰਮੇਸ਼ਰ ਕਰਤਾ = ਸਾਰੇ ਜਗਤ ਨੂੰ ਰਚਣ ਵਾਲਾ ਸ਼ਕਤੀ ਬਿਰਤੀ ਕਰਕੇ ਅਕਥੁ = ਕਥਨ ਤੋਂ ਰਹਿਤ ਹੈ, ਉਸ ਦੇ ਸਰੂਪ ਨੂੰ ਕਿਨਿ = ਕਿਸ ਪ੍ਰਕਾਰ ਕਹੀਐ = ਆਖਣਾ ਕਰੀਏ ਤੇ ਕਿਉ = ਕਿਵੇਂ ਉਸ ਦੇ ਸਰੂਪ ਨੂੰ ਦੇਖੀਐ = ਦੇਖਣਾ ਕਰੀਏ ?

## ਗੁਰੁ ਗੋਵਿੰਦੁ ਸਲਾਹੀਐ ਭਾਈ; ਜਿਸ ਤੇ ਜਾਪੈ ਤਥੁ ॥੧॥

ਹੇ ਭਾਈ! ਗੋਵਿੰਦੁ (ਗੋ + ਵਿੰਦੁ) ਗੋ = ਪ੍ਰਿਥਵੀ ਦੀ ਵਿੰਦੁ = ਰੱਖਿਆ ਕਰਨ ਵਾਲੇ ਪਰਮੇਸ਼ਰ ਦਾ ਰੂਪ ਗੁਰੁ = ਸਤਿਗੁਰਾਂ ਦੀ ਸਲਾਹੀਐ = ਸਿਫ਼ਤ ਕਰੀਏ, ਜਿਸ ਸਤਿਗੁਰਾਂ ਦੀ ਕਿਰਪਾ ਤੇ = ਤੋਂ ਹੀ ਤਥੁ = ਸਾਰ ਭਾਵ ਸਿਧਾਂਤ ਰੂਪ ਪਰਮੇਸ਼ਰ ਜਾਪੈ = ਜਾਣਿਆ ਜਾ ਸਕਦਾ ਹੈ, ਅਰਥਾਤ ਜਿਵੇਂ ਦੁੱਧ ਰਿੜਕ ਕੇ ਲੱਸੀ ਛੱਡ

ਕੇ ਮੱਖਣ ਗ੍ਰਹਿਣ ਕਰੀਦਾ ਹੈ, ਇਸੇ ਪ੍ਰਕਾਰ ਗੁਰਾਂ ਦੀ ਕਿਰਪਾ ਦੁਆਰਾ ਮਨ ਰੂਪੀ ਦੁੱਧ ਨੂੰ ਰਿੜਕ ਕੇ ਵਿਸ਼ੇ ਰੂਪੀ ਲੱਸੀ ਛੱਡ ਕੇ ਬ੍ਰਹਮਾਨੰਦ ਰੂਪੀ ਮੱਖਣ ਦਾ ਸਿਧਾਂਤ ਜਾਣਿਆ ਜਾਂਦਾ ਹੈ॥੧॥

ਸਤਿਗੁਰੂ ਸਾਹਿਬ ਜੀ ਆਪਣੇ ਮਨ ਨੂੰ ਸੰਬੋਧਨ ਕਰਦਿਆਂ ਸਿੱਖਾਂ ਨੂੰ ਸਿੱਖਿਆ ਦਿੰਦੇ ਹਨ ਕਿ :

## ਮੇਰੇ ਮਨ; ਜਪੀਐ ਹਰਿ ਭਗਵੰਤਾ॥

ਹੇ ਮੇਰੇ ਮਨਾਂ ! ਸਦਾ ਹੀ ਹਰਿ = ਪਰਮੇਸ਼ਰ ਭਗਵੰਤਾ = ਭਗਵਾਨ ਦਾ ਨਾਮ ਜਪੀਐ = ਜਪਣਾ ਕਰੀਏ **ਵਾ:** ਹੇ ਮੇਰੇ ਪਿਆਰਿਓ ਮਨ ਕਰਕੇ ਜੋ ਭਗਵੰਤਾ = ਖਟ ਭਗਾਂ ਸੰਪੰਨ ਹਰਿ = ਪਰਮੇਸ਼ਰ ਹੈ, ਉਸ ਦਾ ਜਾਪ ਕਰੀਏ।

## ਨਾਮ ਦਾਨੁ ਦੇਇ ਜਨ ਅਪਨੇ; ਦੂਖ ਦਰਦ ਕਾ ਹੰਤਾ ॥ਰਹਾਉ॥

ਜੋ ਪਰਮੇਸ਼ਰ ਅਪਨੇ = ਆਪਦੇ ਜਨ = ਸੇਵਕ ਜਾਣ ਕੇ ਨਾਮ ਦਾ ਦਾਨ ਬਖ਼ਸ਼ ਦੇਇ = ਦਿੰਦਾ ਹੈ ਅਤੇ ਜੰਮਣ ਮਰਨ ਦੇ ਦੂਖ = ਦੁੱਖਾਂ ਦਾ, ਅਵਿੱਦਿਆ ਦੀਆਂ ਦਰਦ = ਪੀੜਾਂ ਕਾ = ਦਾ ਹੰਤਾ = ਨਾਸ਼ ਕਰਨ ਵਾਲਾ ਹੈ ॥ਰਹਾਉ॥

## ਜਾ ਕੈ ਘਰਿ ਸਭੁ ਕਿਛੁ ਹੈ ਭਾਈ; ਨਉ ਨਿਧਿ ਭਰੇ ਭੰਡਾਰ॥

ਹੇ ਭਾਈ ! ਜਾ = ਜਿਸ ਸਤਿਗੁਰਾਂ **ਵਾ:** ਪਰਮੇਸ਼ਰ ਕੈ = ਦੇ ਘਰ ਵਿਚ ਸਭੁ = ਸਾਰਾ ਕਿਛੁ = ਕੁਝ ਭਾਵ ਧਰਮ ਅਰਥ ਕਾਮ ਮੋਖ ਆਦਿਕ ਪਦਾਰਥ ਹੈ = ਹਨ ਅਤੇ ਨਉ = ਨੌਂ ਨਿਧਿ = ਨਿਧੀਆਂ ਅਸਨ, ਵਸਨ, ਭੂ, ਕਨਕ, ਪਦਮ, ਮਹਾਂਪਦਮ, ਨੀਲ, ਆਦਿਕਾਂ ਦੇ ਨਾਲ ਭੰਡਾਰ = ਖ਼ਜ਼ਾਨੇ ਭਰੇ ਹੋਏ ਹਨ।

## ਤਿਸ ਕੀ ਕੀਮਤਿ ਨਾ ਪਵੈ ਭਾਈ; ਊਚਾ ਅਗਮ ਅਪਾਰ॥

ਹੇ ਭਾਈ ! ਤਿਸ = ਉਸ ਵਾਹਿਗੁਰੂ ਕੀ = ਦੀ ਕਿਸੇ ਪਾਸੋਂ ਉਪਮਾ ਰੂਪ ਵਿਚ ਕੀਮਤਿ ਨ = ਨਹੀਂ ਪਵੈ = ਪੈਂਦੀ, ਉਹ ਸਾਰਿਆਂ ਤੋਂ ਊਚਾ = ਸ੍ਰੇਸ਼ਟ **ਵਾ:** ਤ੍ਰੈ-ਕਾਲ ਅਬਾਧ ਰੂਪ, ਅਗਮ = ਮਨ ਦੀ ਗਮਤਾ ਤੋਂ ਪਰੇ ਤੇ ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ।

## ਜੀਅ ਜੰਤ ਪ੍ਰਤਿਪਾਲਦਾ ਭਾਈ; ਨਿਤ ਨਿਤ ਕਰਦਾ ਸਾਰ॥

ਹੇ ਭਾਈ ! ਉਹ ਪਰਮੇਸ਼ਰ ਜੀਅ = ਸੂਖਮ ਜੀਵ ਮੱਛਰ, ਕੀੜੀ ਆਦਿ ਤੋਂ ਲੈ ਕੇ ਜੰਤ = ਅਸਥੂਲ ਜੀਵ ਬ੍ਰਹਮਾ ਆਦਿ ਤਕ ਸਾਰਿਆਂ ਦੇ ਤਾਈਂ ਪ੍ਰਤਿਪਾਲਦਾ = ਪਾਲਣਾ ਕਰਦਾ ਹੈ ਅਤੇ ਨਿਤ ਨਿਤ = ਨਿਤਾਪ੍ਰਤੀ ਸਾਰਿਆਂ ਦੀ ਸਾਰ = ਸੰਭਾਲ ਕਰਦਾ ਹੈ।

## ਸਤਿਗੁਰੁ ਪੂਰਾ ਭੇਟੀਐ ਭਾਈ; ਸਬਦਿ ਮਿਲਾਵਣਹਾਰ ॥੨॥

ਹੇ ਭਾਈ ! ਉਸ ਨਿਰੰਕਾਰ ਦਾ ਸਰੂਪ ਪੂਰਾ = ਪੂਰਨ ਸਤਿਗੁਰਾਂ ਨੂੰ ਭੈਟੀਐ = ਮਿਲਣਾ ਕਰੀਏ, ਜੋ ਸਬਦਿ = ਉਪਦੇਸ਼ ਦੀ ਦਾਤ ਦੇ ਕੇ ਵਾਹਿਗੁਰੂ ਨਾਲ ਮਿਲਾਵਣਹਾਰ = ਮਿਲਾਉਣ ਵਾਲੇ ਹਨ ॥੨॥

## ਸਚੇ ਚਰਣ ਸਰੇਵੀਅਹਿ ਭਾਈ; ਭ੍ਰਮੁ ਭਉ ਹੋਵੈ ਨਾਸੁ॥

ਹੇ ਭਾਈ ! ਪਰਮੇਸ਼ਰ ਦਾ ਸਰੂਪ ਸੱਚੇ ਸਤਿਗੁਰਾਂ ਦੇ ਚਰਨਾਂ ਕਮਲਾਂ ਦਾ ਸਰੇਵੀਅਹਿ = ਸੇਵਨ ਕਰੀਏ ਤਾਂ ਸਤਿਗੁਰਾਂ ਦੀ ਕਿਰਪਾ ਨਾਲ ਪੰਜ ਪ੍ਰਕਾਰ ਦਾ ਭ੍ਰਮ = ਭੁਲੇਖਾ ਤੇ ਸਤ ਪ੍ਰਕਾਰ ਦਾ ਭਉ = ਡਰ ਨਾਸੁ = ਨਸ਼ਟ ਹੋਵੈ = ਹੋ ਜਾਂਦਾ ਹੈ।

## ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ; ਹਰਿ ਕੈ ਨਾਮਿ ਨਿਵਾਸੁ ॥

ਹੇ ਭਾਈ ! ਸੰਤ = ਸ਼ਾਂਤ ਆਤਮਾ ਭਾਵ ਮਹਾਤਮਾ ਜਨਾਂ ਦੀ ਸਭਾ = ਸੰਗਤ ਵਿਚ ਮਿਲ ਕੇ ਮਨੁ = ਚਿਤ ਦੀ ਵਾਸ਼ਨਾ ਰੂਪੀ ਮੈਲ ਨੂੰ ਪ੍ਰੇਮ ਦਾ ਜਲ ਪਾ ਕੇ ਸੰਤਾਂ (ਗੁਰਾਂ) ਦੀ ਵਿਚਾਰ ਰੂਪੀ ਕੂਚੀ ਦੁਆਰਾ ਮਾਂਜੀਐ = ਮਾਂਜਣਾ ਕਰੀਏ ਤਾਂ ਹਰਿ = ਪਰਮੇਸ਼ਰ ਕੈ = ਦੇ ਨਾਮ ਵਿਚ ਮਨ ਦਾ ਨਿਵਾਸਾ = ਵਾਸਾ ਹੁੰਦਾ ਹੈ।

## ਮਿਟੈ ਅੰਧੇਰਾ ਅਗਿਆਨਤਾ ਭਾਈ; ਕਮਲ ਹੋਵੈ ਪਰਗਾਸੁ ॥

ਹੇ ਭਾਈ ! ਜਿਸ ਕਰਕੇ ਹਿਰਦੇ ਵਿੱਚੋਂ ਅਗਿਆਨਤਾ ਦਾ ਅੰਧੇਰਾ = ਹਨੇਰਾ ਮਿਟੈ = ਮਿਟ ਭਾਵ ਨਾਸ਼ ਹੋ ਜਾਂਦਾ ਹੈ ਤੇ ਹਿਰਦੇ ਰੂਪੀ ਕਮਲ ਵਿਚ ਗਿਆਨ ਦਾ ਪਰਗਾਸੁ = ਪ੍ਰਕਾਸ਼ ਹੋਵੈ = ਹੋ ਜਾਂਦਾ ਹੈ। ਭਾਵ ਕਰੁਣਾ, ਮੁੱਦਤਾ, ਮੈਤਰੀ, ਉਪੇਖਿਆ ਆਦਿ ਪੰਖੜੀਆਂ ਖਿੜ ਜਾਂਦੀਆਂ ਹਨ।

## ਗੁਰ ਬਚਨੀ ਸੁਖੁ ਊਪਜੈ ਭਾਈ; ਸਭਿ ਫਲ ਸਤਿਗੁਰ ਪਾਸਿ ॥੩॥

ਹੇ ਭਾਈ ! ਇਉਂ ਗੁਰ = ਸਤਿਗੁਰਾਂ ਦੇ ਬਚਨੀ = ਉਪਦੇਸ਼ ਦੀ ਕਮਾਈ ਕਰ ਕੇ ਸੁਖੁ = ਅਨੰਦ ਊਪਜੈ = ਉਤਪੰਨ ਹੁੰਦਾ ਹੈ, ਕਿਉਂਕਿ ਸਭਿ = ਸਾਰੇ ਸ੍ਰਵਣ, ਮੰਨਣ, ਨਿਧਿਆਸਣ ਗਿਆਨ, ਸਰੂਪ ਦੀ ਸਾਖਿਆਤਤਾ ਦਾ ਗਿਆਨ, ਤੱਤ ਤ੍ਵੰ ਦੇ ਸੰਸ਼ੋਧਨ ਦਾ ਗਿਆਨ ਆਦਿ ਫਲ ਸਤਿਗੁਰਾਂ ਦੇ ਪਾਸਿ = ਕੋਲੋਂ ਹੀ ਮਿਲਦੇ ਹਨ ॥੩॥

**[ਅੰਗ ੬੪੦]**

## ਮੇਰਾ ਤੇਰਾ ਛੋਡੀਐ ਭਾਈ; ਹੋਈਐ ਸਭ ਕੀ ਧੂਰਿ ॥

ਹੇ ਭਾਈ ! ਇਹ ਮੇਰਾ ਪਦਾਰਥ ਹੈ, ਇਹ ਤੇਰਾ ਪਦਾਰਥ ਹੈ **ਵਾ:** ਮੇਰਪੁਣਾ ਜੀਵ ਦੀ ਅਲਬੱਗਤਾ ਦਾ, ਤੇਰ ਪੁਣਾ ਈਸਰ ਦੀ ਸਰਬੱਗਤਾ ਇਹ ਦੋਵੇਂ ਛੱਡ ਦੇਈਏ **ਵਾ:** ਮੇਰ ਤੇਰ ਛੋਡੀਐ = ਛੱਡ ਕੇ ਸਭ = ਸਾਰਿਆਂ ਦੇ ਚਰਨਾਂ ਕੀ = ਦੀ ਧੂਰਿ = ਧੂੜ ਹੋਣਾ ਕਰੀਏ ਭਾਵ ਨਿਮਰਤਾ ਧਾਰਨ ਕਰੀਏ; ਤਾਂ ਉਸ ਵੇਲੇ :

## ਘਟਿ ਘਟਿ ਬ੍ਰਹਮੁ ਪਸਾਰਿਆ ਭਾਈ; ਪੇਖੈ ਸੁਣੈ ਹਜੂਰਿ ॥

ਹੇ ਭਾਈ ! ਜੋ ਚਾਰ ਖਾਣੀਆਂ ਦੀਆਂ ਘਟਿ ਘਟਿ = ਘਟਾਂ ਘਟਾਂ ਵਿਚ ਬ੍ਰਹਮੁ = ਪਰਮੇਸ਼ਰ ਨੇ ਆਪਣੇ ਸਰੂਪ ਨੂੰ ਪਸਾਰਿਆ = ਫੈਲਾਇਆ ਹੋਇਆ ਹੈ, ਤੇ ਸਾਰਿਆਂ ਦੇ ਹਜੂਰਿ = ਅੰਗ ਸੰਗ ਹੋ ਕੇ ਸਭ ਦੇ ਕਰਤੱਬਾਂ ਨੂੰ ਪੇਖੈ = ਵੇਖਦਾ ਤੇ ਸਭ ਦੀਆਂ ਗੁਪਤ ਗੱਲਾਂ ਨੂੰ ਸੁਣੈ = ਸੁਣਦਾ ਹੈ, ਉਹ ਮਸਤ ਹੋ ਜਾਂਦਾ ਹੈ।

## ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ; ਤਿਤੁ ਦਿਨਿ ਮਰੀਐ ਝੂਰਿ ॥

ਹੇ ਭਾਈ ! ਜਿਤੁ = ਜਿਸ ਦਿਨ ਐਸਾ ਪਾਰਬ੍ਰਹਮੁ = ਪਰਮੇਸ਼ਰ ਵਿਸਰੈ = ਭੁੱਲ ਜਾਵੇ, ਤਿਤੁ = ਉਸ ਦਿਨ ਝੂਰਿ = ਪਸ਼ਚਾਤਾਪ ਕਰਕੇ ਮਰੀਐ = ਮਰਨਾ ਹੁੰਦਾ ਹੈ ਭਾਵ ਦੁੱਖੀ ਹੋਈਦਾ ਹੈ।

## ਕਰਨ ਕਰਾਵਨ ਸਮਰਥੋ ਭਾਈ; ਸਰਬ ਕਲਾ ਭਰਪੂਰਿ ॥੪॥

ਹੇ ਭਾਈ ! ਉਹ ਵਾਹਿਗੁਰੂ ਸਾਰਿਆਂ ਕਾਰਜਾਂ ਦੇ ਕਰਨ ਕਰਾਵਨ = ਕਰਾਉਣੇ ਨੂੰ ਸਮਰਥੋ = ਸਰਬ ਸ਼ਕਤੀਵਾਨ ਹੈ ਅਤੇ ਸਰਬ = ਸਾਰੀਆਂ ਕਲਾ = ਸ਼ਕਤੀਆਂ ਕਰਕੇ ਭਰਪੂਰਿ = ਲਬਾਲਬ ਭਰਿਆ ਹੋਇਆ ਹੈ ॥੪॥

## ਪ੍ਰੇਮ ਪਦਾਰਥੁ ਨਾਮੁ ਹੈ ਭਾਈ; ਮਾਇਆ ਮੋਹ ਬਿਨਾਸੁ ॥

ਹੇ ਭਾਈ! ਪ੍ਰੇਮ ਰੂਪੀ ਪਦਾਰਥ ਨੂੰ ਦੇਣ ਵਾਲਾ ਪਰਮੇਸ਼ਰ ਦਾ ਨਾਮ ਹੈ, ਭਾਵ ਜੇ ਹਿਰਦੇ ਵਿਚ ਪ੍ਰੇਮ ਹੋਵੇ ਤਾਂ ਨਾਮ ਪਦਾਰਥ ਪ੍ਰਾਪਤ ਹੁੰਦਾ ਹੈ ਤੇ ਨਾਮ ਕਰਕੇ ਪ੍ਰੇਮ ਪਦਾਰਥ ਪ੍ਰਾਪਤ ਹੁੰਦਾ ਹੈ, ਜਿਸ ਕਰਕੇ ਮਾਇਆ ਦਾ ਮੋਹ = ਸਨੇਹ ਬਿਨਾਸੁ = ਵਿਸ਼ੇਸ਼ ਕਰਕੇ ਨਾਸ਼ ਹੋ ਜਾਂਦਾ ਹੈ।

## ਤਿਸੁ ਭਾਵੈ ਤਾ ਮੇਲਿ ਲਏ ਭਾਈ; ਹਿਰਦੈ ਨਾਮ ਨਿਵਾਸੁ ॥

ਹੇ ਭਾਈ! ਜੇਕਰ ਜੀਵ ਦੇ ਤਿਸੁ = ਉਸ ਵਾਹਿਗੁਰੂ (ਸਤਿਗੁਰੂ) ਨੂੰ ਸ਼ਰਧਾ ਭਾਵਨਾ ਜਾਂ ਸਾਧਨ ਭਾਵੈ = ਭਾਅ ਜਾਣ ਤਾਂ ਆਪਣੇ ਚਰਨਾਂ ਨਾਲ ਮੇਲ ਲਏ = ਲੈਂਦਾ ਹੈ ਅਤੇ ਹਿਰਦੈ = ਚਿਤ ਵਿਚ ਨਾਮ ਦਾ ਨਿਵਾਸੁ = ਵਾਸਾ ਹੋ ਜਾਂਦਾ ਹੈ।

## ਗੁਰਮੁਖਿ ਕਮਲੁ ਪ੍ਰਗਾਸੀਐ ਭਾਈ; ਰਿਦੈ ਹੋਵੈ ਪਰਗਾਸੁ ॥

ਹੇ ਭਾਈ! ਗੁਰਮੁਖਾਂ ਦੀ ਸੰਗਤ ਕਰਕੇ ਹਿਰਦੇ ਵਿਚ ਪ੍ਰੋਖ ਗਿਆਨ ਰੂਪ ਕਮਲ ਕਰੁਣਾ, ਮੈਤ੍ਰੀ, ਮੁੱਦਤਾ ਦੀਆਂ ਪੰਖੜੀਆਂ ਸਹਿਤ ਪ੍ਰਗਾਸੀਐ = ਖਿੜ ਆਉਂਦਾ ਹੈ ਤੇ ਫੇਰ ਰਿਦੈ = ਹਿਰਦੇ ਵਿਚ ਅਪ੍ਰੋਖ ਗਿਆਨ ਦੁਆਰਾ ਬ੍ਰਹਮ ਦੇ ਸਰੂਪ ਦੀ ਸਾਖਿਆਤਤਾ ਦਾ ਪਰਗਾਸੁ = ਪ੍ਰਕਾਸ਼ ਹੋਵੈ = ਹੋ ਜਾਂਦਾ ਹੈ। ਅਤੇ

## ਪ੍ਰਗਟੁ ਭਇਆ ਪਰਤਾਪੁ ਪ੍ਰਭ ਭਾਈ; ਮਉਲਿਆ ਧਰਤਿ ਅਕਾਸੁ ॥੫॥

ਹੇ ਭਾਈ! ਉਸ ਪ੍ਰਭ = ਪਰਮੇਸ਼ਰ ਦਾ ਪਰਤਾਪੁ = ਤੇਜ ਪ੍ਰਭਾਵ ਸਾਰੇ ਪ੍ਰਗਟੁ = ਪ੍ਰਤੱਖ ਭਇਆ = ਹੋ ਰਿਹਾ ਹੈ, ਜੋ ਧਰਤਿ = ਧਰਤੀ ਤੇ ਆਕਾਸ਼ ਵਿਚ ਮਉਲਿਆ = ਖਿੜਿਆ ਭਾਵ ਮਿਲਿਆ ਹੋਇਆ ਹੈ, ਐਸਾ ਗੁਰਮੁਖਾਂ ਦੀ ਸੰਗਤ ਕਰਕੇ ਹਿਰਦੇ ਨੇ ਜਾਣ ਲਿਆ ਹੈ **ਵਾ:** ਬੁੱਧੀ ਰੂਪ ਧਰਤੀ 'ਤੇ ਰਿਦੇ ਰੂਪੀ ਅਕਾਸ਼ ਵਿਚ ਖਿੜਿਆ ਹੋਇਆ ਹੈ ॥੫॥

## ਗੁਰਿ ਪੂਰੈ ਸੰਤੋਖਿਆ ਭਾਈ; ਅਹਿਨਿਸਿ ਲਾਗਾ ਭਾਉ ॥

ਹੇ ਭਾਈ! ਜਦੋਂ ਪੂਰੈ = ਪੂਰਿਆਂ ਗੁਰਿ = ਸਤਿਗੁਰਾਂ ਦੁਆਰਾ ਚਿਤ ਸੰਤੋਖਿਆ = ਸੰਤੁਸ਼ਟ ਭਾਵ ਸੰਤੋਖ ਦੇ ਸਹਿਤ ਹੋ ਗਿਆ ਤਾਂ ਫੇਰ ਅਹਿਨਿਸਿ = ਰਾਤ ਦਿਨੇ ਵਾਹਿਗੁਰੂ ਦਾ ਭਾਉ = ਪ੍ਰੇਮ ਲਾਗਾ = ਲੱਗ ਜਾਂਦਾ ਹੈ।

## ਰਸਨਾ ਰਾਮੁ ਰਵੈ ਸਦਾ ਭਾਈ; ਸਾਚਾ ਸਾਦੁ ਸੁਆਉ ॥

ਹੇ ਭਾਈ! ਜੋ ਪੁਰਖ ਸਦਾ = ਹਮੇਸ਼ਾ ਰਸਨਾ = ਜੀਭਾ ਨੂੰ ਪ੍ਰੇਮ ਰਸ ਵਿਚ ਰਸਾ ਕੇ ਰਾਮੁ = ਪਰਮੇਸ਼ਰ ਦੇ ਨਾਮ ਨੂੰ ਰਵੈ = ਉਚਾਰਦੇ ਰਹਿੰਦੇ ਹਨ, ਉਨ੍ਹਾਂ ਨੂੰ ਸਾਚਾ = ਸੱਚੇ ਪਰਮ, ਸੁਆਉ = ਪ੍ਰਯੋਜਨ ਰੂਪ ਬ੍ਰਹਮ ਦਾ ਸਾਦੁ = ਰਸ ਆਇਆ ਹੈ।

## ਕਰਨੀ ਸੁਣਿ ਸੁਣਿ ਜੀਵਿਆ ਭਾਈ; ਨਿਹਚਲੁ ਪਾਇਆ ਥਾਉ ॥

ਹੇ ਭਾਈ! ਜਿਨ੍ਹਾਂ ਦਾ ਕਰਨੀ = ਕੰਨਾਂ ਦੇ ਨਾਲ ਪਰਮੇਸ਼ਰ ਦਾ ਜੱਸ ਸੁਣਿ ਸੁਣਿ ਕੇ ਮਨ ਆਤਮਿਕ ਜੀਵਨ ਵੱਲ ਜੀਵਿਆ = ਜਿਉਂਦਾ ਹੋ ਗਿਆ, ਹਰਾ ਭਰਾ ਹੋ ਗਿਆ ਹੈ, ਉਨ੍ਹਾਂ ਨੇ ਤੁਰੀਆ ਪਦ ਰੂਪੀ ਨਿਹਚਲੁ = ਅਚੱਲ ਥਾਉ = ਥਾਂ ਪਾਇਆ = ਪਾ ਲਿਆ ਹੈ ਭਾਵ ਪ੍ਰਾਪਤ ਕਰ ਲਿਆ ਹੈ।

## ਜਿਸੁ ਪਰਤੀਤਿ ਨ ਆਵਈ ਭਾਈ; ਸੋ ਜੀਅੜਾ ਜਲਿ ਜਾਉ ॥੬॥

ਹੇ ਭਾਈ! ਜਿਸ ਪੁਰਖਾਂ ਨੂੰ ਪਰਮੇਸ਼ਰ 'ਤੇ ਪਰਤੀਤਿ = ਭਰੋਸਾ ਨ = ਨਹੀਂ ਆਵਈ = ਆਉਂਦਾ,

ਸੋ = ਉਹ ਜੀਅੜਾ = ਜੀਵ ਤਾਂ ਜਲਿ = ਸੜ ਜਾਉ = ਜਾਣ ਭਾਵ ਉਹ ਤਾਂ ਵਿਸ਼ੇ ਰੂਪੀ ਅੱਗ ਵਿਚ ਹੀ ਸੜ ਜਾਂਦੇ ਹਨ ॥੬॥

## ਬਹੁ ਗੁਣ ਮੇਰੇ ਸਾਹਿਬੈ ਭਾਈ; ਹਉ ਤਿਸ ਕੈ ਬਲਿ ਜਾਉ ॥

ਹੇ ਭਾਈ ! ਮੇਰੇ ਸਾਹਿਬੈ = ਮਾਲਕ ਵਾਹਿਗੁਰੂ ਵਿਚ ਬਹੁ = ਬੇਅੰਤ ਗੁਣ ਹਨ, ਹਉ = ਅਸੀਂ ਤਿਸ = ਉਸ ਵਾਹਿਗੁਰੂ ਕੈ = ਦੇ ਉਪਰੋਂ ਬਲਿ = ਬਲਿਹਾਰ ਕੁਰਬਾਨ ਜਾਉ = ਜਾਂਦੇ ਹਾਂ, ਤੁਸੀਂ ਵੀ ਗੁਰਸਿੱਖੋ ਬਲਿਹਾਰ ਜਾਣਾ ਕਰੋ।

## ਓਹੁ ਨਿਰਗੁਣੀਆਰੇ ਪਾਲਦਾ ਭਾਈ; ਦੇਇ ਨਿਥਾਵੇ ਥਾਉ ॥

ਹੇ ਭਾਈ ! ਓਹੁ = ਉਹ ਪਰਮੇਸ਼ਰ ਨਿਰਗੁਣੀਆਰੇ = ਗੁਣਾਂ ਤੋਂ ਹੀਣਿਆਂ ਦੀ ਪਾਲਦਾ = ਪਾਲਣਾ ਕਰਦਾ ਹੈ ਤੇ ਨਿਥਾਵੇ = ਜਿਨ੍ਹਾਂ ਦਾ ਕੋਈ ਟਿਕਾਣਾ ਨਹੀਂ, ਉਨ੍ਹਾਂ ਨੂੰ ਸਾਧਸੰਗਤ ਰੂਪੀ, ਤੁਰੀਆ ਪਦ ਰੂਪੀ ਅਸਥਾਨ ਵਿਚ ਥਾਉ = ਥਾਂ ਬਖ਼ਸ਼ ਦੇਇ = ਦਿੰਦਾ ਹੈ।

## ਰਿਜਕੁ ਸੰਬਾਹੇ ਸਾਸਿ ਸਾਸਿ ਭਾਈ; ਗੂੜਾ ਜਾ ਕਾ ਨਾਉ ॥

ਹੇ ਭਾਈ ! ਉਹ ਪਰਮੇਸ਼ਰ ਸਾਰਿਆਂ ਨੂੰ ਸਾਸਿ ਸਾਸਿ = ਸ੍ਵਾਸ ਸ੍ਵਾਸ ਰਿਜਕੁ = ਰੋਜ਼ੀ ਸੰਬਾਹੇ = ਪਹੁੰਚਾਉਂਦਾ ਹੈ, ਜਾ = ਜਿਸ ਕਾ = ਦਾ ਨਾਉ = ਨਾਮ ਮਨ ਨੂੰ ਪ੍ਰੇਮ ਰੰਗ ਵਿਚ ਗੂੜਾ = ਗਾੜ੍ਹਾ ਰੰਗਣ ਵਾਲਾ ਹੈ ਭਾਵ ਸੰਘਣਾ ਅਨੰਦ ਦੇਣ ਵਾਲਾ ਹੈ **ਵਾ:** ਜਿਸ ਦਾ ਨਾਮ ਗੂੜਾ = ਗੁਪਤ ਨਹੀਂ ਸਾਰੀ ਦੁਨੀਆਂ ਵਿਚ ਪ੍ਰਗਟ ਹੈ।

## ਜਿਸੁ ਗੁਰੁ ਸਾਚਾ ਭੇਟੀਐ ਭਾਈ; ਪੂਰਾ ਤਿਸੁ ਕਰਮਾਉ ॥੭॥

ਹੇ ਭਾਈ ! ਜਿਸ ਪੁਰਖ ਨੂੰ ਸਾਚਾ = ਸੱਚੇ ਗੁਰੁ = ਸਤਿਗੁਰੂ ਜੀ ਭੇਟੀਐ = ਮਿਲ ਜਾਂਦੇ ਹਨ, ਤਿਸੁ = ਉਸ ਪੁਰਖ ਦੇ ਕਰਮਾਉ = ਕਰਮ ਪੂਰਾ = ਪੂਰਨ ਸਮਝੋ ॥੭॥

## ਤਿਸੁ ਬਿਨੁ ਘੜੀ ਨ ਜੀਵੀਐ ਭਾਈ; ਸਰਬ ਕਲਾ ਭਰਪੂਰਿ ॥

ਹੇ ਭਾਈ ! ਜਿਹੜਾ ਪਰਮੇਸ਼ਰ ਸਰਬ = ਸਾਰੀਆਂ ਕਲਾ = ਸ਼ਕਤੀਆਂ ਕਰਕੇ ਭਰਪੂਰਿ = ਲਬਾ ਲਬ ਭਰਿਆ ਹੋਇਆ ਹੈ, ਤਿਸੁ = ਉਸ ਵਾਹਿਗੁਰੂ ਤੋਂ ਬਿਨੁ = ਬਗ਼ੈਰ ਇਕ ਘੜੀ ਜਿੰਨਾ ਚਿਰ ਵੀ ਜੀਵੀਐ = ਜਿਉਂਦੇ ਨ = ਨਹੀਂ ਰਹਿ ਸਕੀਦਾ।

## ਸਾਸਿ ਗਿਰਾਸਿ ਨ ਵਿਸਰੈ ਭਾਈ; ਪੇਖਉ ਸਦਾ ਹਜੂਰਿ ॥

ਹੇ ਭਾਈ ! ਸਾਸਿ = ਸੁਆਸ ਦੇ ਆਉਂਦਿਆਂ, ਗਿਰਾਸਿ = ਗਰਾਹੀ ਖਾਂਦਿਆਂ **ਵਾ:** ਸਾਹ ਬਾਹਰ ਨੂੰ ਲੈਂਦਿਆਂ ਤੇ ਅੰਦਰ ਨੂੰ ਗਿਰਾਸਿ = ਗ੍ਰਸਦਿਆਂ ਹੋਇਆਂ ਕਦੇ ਵੀ ਵਾਹਿਗੁਰੂ ਵਿਸਰੈ = ਭੁੱਲਣਾ ਨ = ਨਹੀਂ ਚਾਹੀਦਾ, ਸਦਾ = ਹਮੇਸ਼ਾ ਹਜੂਰਿ = ਨੇੜੇ ਤੋਂ ਨੇੜੇ ਪੇਖਉ = ਵੇਖਣਾ ਕਰੋ।

## ਸਾਧੂ ਸੰਗਿ ਮਿਲਾਇਆ ਭਾਈ; ਸਰਬ ਰਹਿਆ ਭਰਪੂਰਿ ॥

ਹੇ ਭਾਈ ! ਜਿਨ੍ਹਾਂ ਨੂੰ ਸਤਿਗੁਰਾਂ ਨੇ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਿ = ਸੰਗਤ ਵਿਚ ਮਿਲਾਇਆ = ਮਿਲਾ ਦਿੱਤਾ ਹੈ, ਉਨ੍ਹਾਂ ਨੂੰ ਇਹ ਸਾਖਿਆਤਤਾ ਹੋਈ ਹੈ ਕਿ ਪਰਮੇਸ਼ਰ ਸਰਬ = ਸਾਰੇ ਭਰਪੂਰਿ = ਲਬਾਲਬ ਵਿਆਪਕ ਹੋ ਰਹਿਆ = ਰਿਹਾ ਹੈ।

## ਜਿਨਾ ਪ੍ਰੀਤਿ ਨ ਲਗੀਆ ਭਾਈ; ਸੇ ਨਿਤ ਨਿਤ ਮਰਦੇ ਝੂਰਿ ॥੮॥

ਹੇ ਭਾਈ! ਜਿਨ੍ਹਾਂ ਦੀ ਸਤਿਸੰਗਤ ਦੇ ਪ੍ਰਤਾਪ ਨੂੰ ਸੁਣ ਕੇ ਅਜੇ ਵੀ ਪ੍ਰਭੂ ਨਾਮ ਨਾਲ ਪ੍ਰੀਤਿ = ਪ੍ਰੀਤੀ ਨ = ਨਹੀਂ ਲਗੀਆ = ਲੱਗੀ, ਸੇ = ਉਹ ਨਿਤ ਨਿਤ = ਨਿਤਾਪ੍ਰਤੀ ਅਗਿਆਨ, ਵਿਕਾਰਾਂ ਆਦਿ ਦੇ ਝੋਰਿਆਂ ਵਿਚ ਝੂਰਿ = ਝੁਰ ਝੁਰ ਕੇ ਮਰਦੇ ਹਨ ॥੮॥

## ਅੰਚਲਿ ਲਾਇ ਤਰਾਇਆ ਭਾਈ; ਭਉਜਲੁ ਦੁਖੁ ਸੰਸਾਰੁ ॥

ਹੇ ਭਾਈ! ਜਿਨ੍ਹਾਂ ਪੁਰਖਾਂ ਨੂੰ ਪਰਮੇਸ਼ਰ ਨੇ ਆਪਣੇ ਸ਼ਰਨ ਰੂਪੀ **ਵਾ:** ਨਾਮ ਰੂਪੀ ਅੰਚਲਿ = ਪੱਲੇ ਨਾਲ ਲਾਇ = ਲਗਾ ਕੇ ਜੰਮਣ ਮਰਨ ਦੇ ਦੁਖ ਰੂਪ ਭਉਜਲੁ (ਭਉ + ਜਲੁ) ਭਉ = ਭੈਦਾਇਕ ਜਲੁ = ਪਾਣੀ ਨਾਲ ਭਰੇ ਸੰਸਾਰ-ਸਮੁੰਦਰ ਤੋਂ ਤਰਾਇਆ = ਤਾਰਨਾ ਕੀਤਾ ਹੈ।

## ਕਰਿ ਕਿਰਪਾ ਨਦਰਿ ਨਿਹਾਲਿਆ ਭਾਈ; ਕੀਤੋਨੁ ਅੰਗੁ ਅਪਾਰੁ ॥

ਹੇ ਭਾਈ! ਜਿਨ੍ਹਾਂ ਵੱਲ ਸਤਿਗੁਰਾਂ ਨੇ (ਪਰਮੇਸ਼ਰ ਨੇ) ਕਿਰਪਾ = ਦਇਆ ਦੀ ਨਦਰਿ = ਦ੍ਰਿਸ਼ਟੀ ਕਰਿ = ਕਰਕੇ ਨਿਹਾਲਿਆ = ਦੇਖਿਆ ਹੈ, ਉਨ੍ਹਾਂ ਦਾ ਅਪਾਰੁ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਨੇ ਸਾਰਾ ਅੰਗੁ = ਪੱਖ ਕੀਤੋਨੁ = ਕੀਤਾ ਹੈ।

## ਮਨੁ ਤਨੁ ਸੀਤਲੁ ਹੋਇਆ ਭਾਈ; ਭੋਜਨੁ ਨਾਮ ਅਧਾਰੁ ॥

ਹੇ ਭਾਈ! ਉਨ੍ਹਾਂ ਦਾ ਮਨ ਵਿਸ਼ਿਆਂ ਦੀ ਵਾਸ਼ਨਾ ਵੱਲੋਂ ਤੇ ਤਨੁ = ਸਰੀਰ ਦੁਨੀਆਂ ਦੇ ਵੈਰ-ਵਿਰੋਧ ਵੱਲੋਂ ਹਟ ਕੇ ਸੀਤਲੁ = ਸ਼ਾਂਤ ਹੋਇਆ = ਹੋ ਗਿਆ ਹੈ ਅਤੇ ਉਹ ਨਾਮ ਰੂਪੀ ਭੋਜਨ ਦੇ ਅਧਾਰੁ = ਆਸਰੇ ਕਰਕੇ ਹੀ ਤ੍ਰਿਪਤ ਰਹਿੰਦੇ ਹਨ।

## ਨਾਨਕ ਤਿਸੁ ਸਰਣਾਗਤੀ ਭਾਈ; ਜਿ ਕਿਲਬਿਖ ਕਾਟਣਹਾਰੁ ॥੯॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤਿਸੁ = ਉਸ ਵਾਹਿਗੁਰੂ ਦੀ ਸਰਣਾਗਤੀ = ਸ਼ਰਨ ਪ੍ਰਾਪਤ ਕਰੋ, ਜਿ = ਜਿਹੜਾ ਸਾਰੇ ਕਿਲਬਿਖ = ਪਾਪਾਂ ਨੂੰ ਕਾਟਣਹਾਰੁ = ਕੱਟਣ ਵਾਲਾ ਹੈ ॥੯॥੧॥

## ਸੋਰਠਿ ਮਹਲਾ ੫ ॥

## ਮਾਤ ਗਰਭ ਦੁਖ ਸਾਗਰੋ ਪਿਆਰੇ; ਤਹ ਅਪਣਾ ਨਾਮੁ ਜਪਾਇਆ ॥

ਹੇ ਪਿਆਰੇ! ਮਾਤ = ਮਾਤਾ ਦਾ ਗਰਭ = ਪੇਟ ਦੁਖ = ਕਸ਼ਟਾਂ ਦਾ ਸਾਗਰੋ = ਸਮੁੰਦਰ ਹੈ, ਤਹ = ਉਥੇ ਪਰਮੇਸ਼ਰ ਨੇ ਆਪਣਾ ਨਾਮ ਜਪਾਇਆ = ਜਪਾ ਕੇ ਜਠਰ ਅਗਨ ਵਿਚ ਸੜਨ ਆਦਿ ਦੇ ਦੁੱਖਾਂ ਤੋਂ ਜੀਵ ਦੀ ਰੱਖਿਆ ਕੀਤੀ।

## ਬਾਹਰਿ ਕਾਢਿ ਬਿਖੁ ਪਸਰੀਆ ਪਿਆਰੇ; ਮਾਇਆ ਮੋਹੁ ਵਧਾਇਆ ॥

ਹੇ ਪਿਆਰੇ! ਜਦੋਂ ਜੀਵ ਮਾਤਾ ਦੇ ਗਰਭ ਵਿੱਚੋਂ ਬਾਹਰ ਕਾਢਿ = ਕੱਢਿਆ ਤਾਂ ਉਸ ਵੇਲੇ ਦੇਹ ਵਿਚ ਤ੍ਰਿਸ਼ਨਾ ਰੂਪੀ ਬਿਖੁ = ਜ਼ਹਿਰ ਪਸਰੀਆ = ਪਸਰ ਗਈ **ਵਾ:** ਜਵਾਨ ਅਵਸਥਾ ਵਿਚ ਵਿਸ਼ਿਆਂ ਦੀ ਵਿਹੁ ਪਸਰੀਆ = ਫੈਲ ਗਈ ਤੇ ਮਨ ਵਿਚ ਬਹੁਤਾ ਮਾਇਆ ਦਾ ਮੋਹੁ = ਸਨੇਹ ਵਧਾਇਆ = ਵਧਾ ਦਿੱਤਾ।

## ਜਿਸ ਨੋ ਕੀਤੋ ਕਰਮੁ ਆਪਿ ਪਿਆਰੇ; ਤਿਸੁ ਪੂਰਾ ਗੁਰੂ ਮਿਲਾਇਆ ॥

ਹੇ ਭਾਈ! ਜਿਸ ਪੁਰਖ ਨੋ = ਉੱਤੇ ਪਰਮੇਸ਼ਰ ਨੇ ਆਪ ਪੂਰਬਲੇ ਪੁੰਨ ਕਰਮਾਂ ਦੇ ਪ੍ਰੇਰੇ ਹੋਏ ਨੇ ਕਿਰਪਾ ਦ੍ਰਿਸ਼ਟੀ ਕੀਤੋ = ਕੀਤੀ ਹੈ, ਤਿਸੁ = ਉਸ ਪੁਰਖ ਨੂੰ ਪਰਮੇਸ਼ਰ ਨੇ ਪੂਰਾ = ਪੂਰਨ ਗੁਰੂ = ਸਤਿਗੁਰਾਂ ਤਾਈਂ ਮਿਲਾਇਆ = ਮਿਲਾਉਣਾ ਕੀਤਾ ਹੈ।

## ਸੋ ਆਰਾਧੇ ਸਾਸਿ ਸਾਸਿ ਪਿਆਰੇ; ਰਾਮ ਨਾਮ ਲਿਵ ਲਾਇਆ ॥੧॥

ਹੇ ਪਿਆਰੇ! ਸੋ = ਉਹ ਪੁਰਖ ਸਾਸਿ ਸਾਸਿ = ਸੁਆਸ ਸੁਆਸ ਵਾਹਿਗੁਰੂ ਨੂੰ ਆਰਾਧੇ = ਆਰਾਧਦੇ ਹਨ, ਜਿਨ੍ਹਾਂ ਦੀ ਪੂਰੇ ਸਤਿਗੁਰਾਂ ਨੇ ਰਾਮ = ਪਰਮੇਸ਼ਰ ਦੇ ਨਾਮ ਵਿਚ ਲਿਵ = ਬਿਰਤੀ ਨੂੰ ਲਾਇਆ = ਲਗਾ ਦਿੱਤਾ ਹੈ ਭਾਵ ਜੋੜ ਦਿੱਤਾ ਹੈ॥੧॥ ਅੱਗੇ ਬੇਨਤੀ ਪੂਰਵਕ ਕਥਨ ਕਰਦੇ ਹਨ ਕਿ:

## ਮਨਿ ਤਨਿ ਤੇਰੀ ਟੇਕ ਹੈ ਪਿਆਰੇ; ਮਨਿ ਤਨਿ ਤੇਰੀ ਟੇਕ ॥

ਹੇ ਪਿਆਰੇ ਪਰਮੇਸ਼ਰ ਜੀ! ਸਾਡੇ ਮਨਿ = ਚਿਤ ਤੇ ਤਨਿ = ਸਰੀਰ ਨੂੰ ਪਿੱਛੇ ਵੀ ਤੇਰੀ = ਤੁਹਾਡੀ ਹੀ ਟੇਕ = ਓਟ ਸੀ, ਅਤੇ ਹੁਣ ਵੀ ਸਾਡੇ ਮਨ ਤਨ ਨੂੰ ਤੇਰੀ = ਤੁਹਾਡੀ ਟੇਕ = ਓਟ ਹੈ **ਵਾ:** ਇਸ ਲੋਕ ਵਿਚ ਵੀ ਮਨ ਤਨ ਨੂੰ ਤੇਰੀ ਓਟ ਹੈ ਤੇ ਪ੍ਰਲੋਕ ਵਿਚ ਵੀ ਸੂਖਮ ਮਨ ਤਨ ਨੂੰ ਤੁਹਾਡੀ ਓਟ ਹੈ **ਵਾ:** ਹੇ ਪਿਆਰੇ ਪ੍ਰਭੂ! ਗੁਰਾਂ ਦੇ ਮਨਿ = ਮੰਤ੍ਰ ਕਰਕੇ ਸੂਖਮ, ਅਸਥੂਲ ਤਨਿ = ਸਰੀਰਾਂ ਵਿਚ ਵੀ ਤੇਰੀ ਟੇਕ = ਓਟ ਹੈ, ਤੇ ਬਾਲਕ, ਜਵਾਨੀ ਅਵਸਥਾ ਵਿਚ ਵੀ ਮਨ ਤਨ ਨੂੰ ਤੇਰੀ ਓਟ ਹੈ।

## ਤੁਧੁ ਬਿਨੁ ਅਵਰੁ ਨ ਕਰਨਹਾਰੁ ਪਿਆਰੇ; ਅੰਤਰਜਾਮੀ ਏਕ ॥ਰਹਾਉ॥

ਹੇ ਪਿਆਰੇ ਪਰਮੇਸ਼ਰ ਜੀ! ਤੁਧੁ = ਤੁਹਾਡੇ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਈ ਵੀ ਸ੍ਰਿਸ਼ਟੀ ਦੀ ਉਤਪਤੀ ਆਦਿਕ ਕਾਰਜਾਂ ਨੂੰ ਕਰਨਹਾਰੁ = ਕਰਨ ਵਾਲਾ ਨ = ਨਹੀਂ ਹੈ, ਕੇਵਲ ਏਕ = ਇੱਕੋ ਇਕ ਤੂੰ ਹੀ ਤਿੰਨਾਂ ਕਾਲਾਂ ਵਿਚ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈਂ॥ਰਹਾਉ॥ ਅੱਗੇ ਜਗਿਆਸੂ ਜਨਾਂ ਨੂੰ ਉਪਦੇਸ਼ ਬਖ਼ਸ਼ਦੇ ਹਨ:

## ਕੋਟਿ ਜਨਮ ਭ੍ਰਮਿ ਆਇਆ ਪਿਆਰੇ; ਅਨਿਕ ਜੋਨਿ ਦੁਖੁ ਪਾਇ ॥

ਹੇ ਪਿਆਰੇ! ਅਨਿਕ = ਅਨੇਕਾਂ ਜੋਨਿ = ਜੂਨਾਂ ਦੇ ਦੁਖੁ = ਕਸ਼ਟਾਂ ਵਿਚ ਪਾਇ = ਪੈ ਕੇ ਕੋਟਿ = ਕਰੋੜਾਂ ਜਨਮਾਂ ਵਿਚ ਭ੍ਰਮਿ = ਭਰਮਦਾ ਜੀਵ ਮਨੁੱਖਾ ਜਨਮ ਵਿਚ ਆਇਆ = ਆਉਂਦਾ ਹੈ **ਵਾ:** ਹੇ ਪਿਆਰੇ! ਕੋਟਿ = ਕ੍ਰੋੜਾਂ ਜਨਮਾਂ ਵਿਚ ਜੀਵ ਭ੍ਰਮਿ = ਭਰਮਦਾ ਹੋਇਆ ਆਇਆ ਹੈ ਤੇ ਅਨੇਕਾਂ ਜੂਨਾਂ ਵਿਚ ਪੈ ਕੇ ਦੁਖ ਪਾਇ = ਪਾਉਣਾ ਕੀਤੇ ਹਨ।

## ਸਾਚਾ ਸਾਹਿਬੁ ਵਿਸਰਿਆ ਪਿਆਰੇ; ਬਹੁਤੀ ਮਿਲੈ ਸਜਾਇ ॥

ਹੇ ਪਿਆਰੇ! ਜਿਨ੍ਹਾਂ ਨੂੰ ਸਾਚਾ = ਸੱਚਾ ਸਾਹਿਬੁ = ਮਾਲਕ ਪਰਮੇਸ਼ਰ ਵਿਸਰਿਆ = ਭੁੱਲ ਜਾਂਦਾ ਹੈ, ਉਨ੍ਹਾਂ ਨੂੰ ਬਹੁਤੀ = ਅਨੇਕਾਂ ਜੂਨਾਂ ਵਿਚ ਪੈਣ ਦੀ, ਨਰਕਾਂ ਵਿਚ ਪੈਣ ਦੀ ਸਜਾਇ = ਸਜ਼ਾ ਮਿਲੈ = ਮਿਲਦੀ ਹੈ।

## ਜਿਨ ਭੇਟੈ ਪੂਰਾ ਸਤਿਗੁਰੂ ਪਿਆਰੇ; ਸੇ ਲਾਗੇ ਸਾਚੈ ਨਾਇ ॥

ਹੇ ਪਿਆਰੇ! ਜਿਨ = ਜਿਨ੍ਹਾਂ ਗੁਰਮੁਖ ਜਨਾਂ ਨੂੰ ਪੂਰਾ = ਪੂਰਨ ਸਤਿਗੁਰੂ ਜੀ ਭੇਟੈ = ਮਿਲ ਜਾਂਦੇ ਹਨ, ਸੇ = ਉਹ ਸਾਚੈ = ਸੱਚੇ ਨਾਇ = ਨਾਮ ਦੇ ਸਿਮਰਨ ਵਿਚ ਲਾਗੇ = ਲੱਗੇ ਹਨ।

**[ਅੰਗ ੬੪੧]**

## ਤਿਨਾ ਪਿਛੈ ਛੁਟੀਐ ਪਿਆਰੇ; ਜੋ ਸਾਚੀ ਸਰਣਾਇ ॥੨॥

ਹੇ ਪਿਆਰੇ ! ਜੋ = ਜਿਹੜੇ ਗੁਰਮੁਖ ਜਨ ਪਰਮੇਸ਼ਰ ਦੀ ਸਾਚੀ = ਸੱਚੀ ਸਰਣਾਇ = ਸ਼ਰਨ ਵਿਚ ਆਏ ਹਨ, ਤਿਨਾ = ਉਨ੍ਹਾਂ ਗੁਰਮੁਖਾਂ ਦੀ ਸੰਗਤ ਦੇ ਪਿਛੈ = ਮਗਰ ਲੱਗ ਕੇ ਹੀ ਮਰਨ ਤੋਂ ਛੁਟੀਐ = ਛੁਟਕਾਰਾ ਹੁੰਦਾ ਹੈ ॥੨॥

## ਮਿਠਾ ਕਰਿ ਕੈ ਖਾਇਆ ਪਿਆਰੇ; ਤਿਨਿ ਤਨਿ ਕੀਤਾ ਰੋਗੁ ॥

ਹੇ ਪਿਆਰੇ ! ਜਿਨ੍ਹਾਂ ਮਾਇਕੀ ਪਦਾਰਥਾਂ ਨੂੰ ਮਿਠਾ = ਮਿਠਾਸ, ਸੁਆਦਲੇ ਸਮਝ ਕਰਿ ਕੈ = ਕੇ ਖਾਇਆ = ਖਾਧਾ ਹੈ **ਵਾ:** ਮਿੱਠੇ ਤੇਲੀਏ ਦੀ ਨਿਆਈਂ ਜਿਨ੍ਹਾਂ ਵਿਸ਼ਿਆਂ ਨੂੰ ਮਿਠਾਸ ਵਾਲੇ ਜਾਣ ਕਰਿ ਕੈ = ਕੇ ਖਾਇਆ = ਖਾਧਾ ਹੈ, ਤਿਨਿ = ਉਨ੍ਹਾਂ ਪਦਾਰਥਾਂ, ਵਿਸ਼ਿਆਂ ਨੇ ਸਰੀਰ ਵਿਚ ਕਾਮ ਕ੍ਰੋਧ ਹੰਕਾਰ ਆਦਿਕ ਰੋਗਾਂ ਨੂੰ ਪੈਦਾ ਕੀਤਾ ਹੈ **ਵਾ:** ਉਨ੍ਹਾਂ ਵਿਸ਼ਿਆਂ ਨੇ ਸਰੀਰ ਵਿਚ ਰੋਗਾਂ ਨੂੰ ਉਤਪੰਨ ਕੀਤਾ ਹੈ।

## ਕਉੜਾ ਹੋਇ ਪਤਿਸਟਿਆ ਪਿਆਰੇ; ਤਿਸ ਤੇ ਉਪਜਿਆ ਸੋਗੁ ॥

ਹੇ ਪਿਆਰੇ ! ਜਦ ਪਦਾਰਥਾਂ ਦਾ ਹੰਕਾਰ, ਜਾਂ ਵਿਸ਼ਿਆਂ ਨੂੰ ਭੋਗਣ ਦਾ ਰੋਗ ਕਉੜਾ = ਦੁਖਦਾਇਕ ਹੋਇ = ਹੋ ਕੇ ਸਾਰੀ ਦੇਹ ਵਿਚ ਪਤਿਸਟਿਆ = ਪਸਰ, ਫੈਲ, ਇਸਥਿਤ ਹੋ ਗਿਆ, ਤਦ ਫੇਰ ਤਿਸ = ਉਸ ਤੇ = ਤੋਂ ਅਗਿਆਨ ਕਰਕੇ ਬੜਾ ਭਾਰੀ ਸੋਗੁ = ਗ਼ਮ ਉਪਜਿਆ = ਪੈਦਾ ਹੋ ਜਾਂਦਾ ਹੈ।

## ਭੋਗ ਭੁੰਚਾਇ ਭੁਲਾਇਅਨੁ ਪਿਆਰੇ; ਉਤਰੈ ਨਹੀ ਵਿਜੋਗੁ ॥

ਹੇ ਪਿਆਰੇ ! ਜਿਨ੍ਹਾਂ ਨੂੰ ਮਾਇਆ ਨੇ ਸੰਸਾਰ ਦੇ ਸੁਆਦਲੇ ਭੋਗ ਪਦਾਰਥ ਭੁੰਚਾਇ = ਖੁਵਾ ਕੇ ਵਾਹਿਗੁਰੂ ਦੇ ਸਰੂਪ ਵੱਲੋਂ ਭੁਲਾਇਅਨੁ = ਭੁਲਾਇਆ ਹੋਇਆ ਹੈ, ਉਨ੍ਹਾਂ ਦਾ ਕਦੇ ਪਰਮੇਸ਼ਰ ਨਾਲੋਂ ਵਿਜੋਗੁ = ਵਿਛੋੜਾ ਉਤਰੈ = ਉਤਰਦਾ ਨਹੀਂ, ਭਾਵ ਬਣਿਆ ਹੀ ਰਹੇਗਾ।

## ਜੋ ਗੁਰ ਮੇਲਿ ਉਧਾਰਿਆ ਪਿਆਰੇ; ਤਿਨ ਧੁਰੇ ਪਇਆ ਸੰਜੋਗੁ ॥੩॥

ਹੇ ਪਿਆਰੇ ! ਜੋ = ਜਿਹੜੇ ਪੁਰਖਾਂ ਨੂੰ ਪਰਮੇਸ਼ਰ ਨੇ ਗੁਰੂ ਸਾਹਿਬ ਨਾਲ ਮੇਲ ਕੇ ਸੰਸਾਰ ਦੇ ਮਾਇਕੀ ਭੋਗਾ ਪਦਾਰਥਾਂ ਤੋਂ ਉਧਾਰਿਆ = ਉਧਾਰ ਲਿਆ **ਵਾ:** ਸੰਸਾਰ-ਸਮੁੰਦਰ ਤੋਂ ਉਧਾਰਿਆ = ਉਧਾਰ ਭਾਵ ਤਾਰ ਲਿਆ ਹੈ, ਤਿਨ = ਉਨ੍ਹਾਂ ਦੇ ਧੁਰੇ = ਆਦਿ ਤੋਂ ਨਿਸ਼ਕਾਮ ਕਰਮਾਂ ਦਾ ਸੰਜੋਗ = ਮਿਲਾਪ ਪਿਆ ਹੋਇਆ ਸੀ ਤਾਂ ਸਤਿਗੁਰਾਂ ਨਾਲ ਮਿਲਾਪ ਹੋਇਆ ਹੈ ॥੩॥

## ਮਾਇਆ ਲਾਲਚਿ ਅਟਿਆ ਪਿਆਰੇ; ਚਿਤਿ ਨ ਆਵਹਿ ਮੂਲਿ ॥

ਹੇ ਪਿਆਰੇ ! ਇਹ ਜੀਵ ਰਾਤ ਦਿਨੇ ਹੀ ਮਾਇਆ ਦੇ ਲਾਲਚਿ = ਲੋਭ ਵਿਚ ਅਟਿਆ = ਲਿਬੜਿਆ, ਭਰਿਆ ਰਹਿੰਦਾ ਹੈ, ਜਿਸ ਕਰਕੇ ਇਸ ਦੇ ਚਿਤਿ = ਹਿਰਦੇ ਵਿਚ ਮੂਲਿ = ਮੁੱਢ ਭਾਵ ਅਧਿਸ਼ਠਾਨ ਰੂਪ ਪਰਮੇਸ਼ਰ ਚੇਤੇ ਨ = ਨਹੀਂ ਆਵਹਿ = ਆਉਂਦਾ।

ਅੱਗੇ ਸਤਿਗੁਰੂ ਜੀ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਉਚਾਰਨ ਕਰਦੇ ਹਨ।

## ਜਿਨ ਤੂ ਵਿਸਰਹਿ ਪਾਰਬ੍ਰਹਮ ਸੁਆਮੀ; ਸੇ ਤਨ ਹੋਏ ਧੂੜਿ ॥

ਹੇ ਸੁਆਮੀ = ਮਾਲਕ ਪਾਰਬ੍ਰਹਮ = ਪਰਮੇਸ਼ਰ ਜੀ। ਜਿਨ = ਜਿਨ੍ਹਾਂ ਨੂੰ ਤੂੰ ਵਿਸਰਹਿ = ਭੁੱਲ ਜਾਂਦਾ ਹੈਂ,

ਸੇ = ਉਹ ਤਨ = ਸਰੀਰ ਤਾਂ ਲਾਹਣਤਾਂ ਦੀ ਧੂੜਿ = ਧੂੜੀ ਹੋਏ = ਹੋ ਜਾਂਦੇ ਹਨ **ਵਾ:** ਸੇ = ਉਹ ਤਨ = ਸਰੀਰ ਧੂੜਿ = ਮਿੱਟੀ ਵਿਚ ਲਿਟਣ ਵਾਲੀਆਂ ਸੱਪ ਕਿਰਲੀਆਂ ਆਦਿਕ ਜੂਨਾਂ ਨੂੰ ਪ੍ਰਾਪਤ ਹੋਏ ਹਨ।

## ਬਿਲਲਾਟ ਕਰਹਿ ਬਹੁਤੇਰਿਆ ਪਿਆਰੇ; ਉਤਰੈ ਨਾਹੀ ਸੂਲੁ ॥

ਹੇ ਪਿਆਰੇ! ਉਹ ਪੁਰਖ ਭਾਵੇਂ ਬਹੁਤੇਰਿਆ = ਬਹੁਤਾ ਰੋਣ ਆਦਿ ਬਿਲਲਾਟ = ਵਿਰਲਾਪ ਵੀ ਕਰਹਿ = ਕਰਦੇ ਹਨ, ਪਰ ਉਨ੍ਹਾਂ ਦਾ ਜੰਮਣ ਮਰਨ ਦਾ ਸੂਲੁ = ਦੁਖ ਉਤਰੈ = ਉਤਰਦਾ ਨਾਹੀ = ਨਹੀਂ, ਭਾਵ ਹਰ ਵਕਤ ਦੁੱਖਾਂ ਦੀ ਸੂਲੀ ਚੜ੍ਹੇ ਰਹਿੰਦੇ ਹਨ।

## ਜੋ ਗੁਰ ਮੇਲਿ ਸਵਾਰਿਆ ਪਿਆਰੇ; ਤਿਨ ਕਾ ਰਹਿਆ ਮੂਲੁ ॥੪॥

ਹੇ ਪਿਆਰੇ! ਜੋ = ਜਿਹੜੇ ਪੁਰਖਾਂ ਨੂੰ ਗੁਰ = ਸਤਿਗੁਰਾਂ ਨਾਲ ਮੇਲ ਕੇ ਪਰਮੇਸ਼ਰ ਨੇ ਸਵਾਰਿਆ = ਸੰਵਾਰ ਲਿਆ ਹੈ, ਤਿਨ = ਉਨ੍ਹਾਂ ਕਾ = ਦਾ ਮੂਲੁ = ਮੁੱਢ ਭਾਵ ਅਧਿਸ਼ਠਾਨ ਸਰੂਪ ਵਿਚ ਚਿਤ ਇਸਥਿਤ ਹੋ ਕੇ ਰਹਿਆ = ਰਹਿ ਗਿਆ ਹੈ ਜਿਸ ਕਰਕੇ ਉਹ ਤੱਤ ਸਿਧਾਂਤ ਦੇ ਗਿਆਤੇ ਹੋ ਗਏ ਹਨ ਭਾਵ ਜੰਮਣ ਮਰਨ ਤੋਂ ਰਹਿਤ ਹੋ ਗਏ ਹਨ **ਵਾ:** ਉਨ੍ਹਾਂ ਦਾ ਨਿਸ਼ਕਾਮ ਕਰਮਾਂ ਦਾ ਮੁੱਢ ਫਲ ਦੇਣ ਵਾਸਤੇ ਰਹਿ ਗਿਆ ਹੈ ॥੪॥

## ਸਾਕਤ ਸੰਗੁ ਨ ਕੀਜਈ ਪਿਆਰੇ; ਜੇ ਕਾ ਪਾਰਿ ਵਸਾਇ ॥

ਹੇ ਪਿਆਰੇ! ਜੇ = ਜਿਤਨਾ ਕੁ ਪਾਰਿ ਵਸਾਇ = ਵੱਸ ਚੱਲ ਸਕੇ, ਉਤਨੀ ਅਖ਼ੀਰ ਤਕ ਸਾਕਤ = ਸ਼ਕਤੀ ਦੇ ਉਪਾਸ਼ਕ **ਵਾ:** ਕਠੋਰ ਚਿਤ ਵਾਲੇ ਪੁਰਖ ਦੀ ਸੰਗੁ = ਸੰਗਤ ਨ = ਨਹੀਂ ਕੀਜਈ = ਕਰਨੀ ਚਾਹੀਦੀ।

## ਜਿਸੁ ਮਿਲਿਐ ਹਰਿ ਵਿਸਰੈ ਪਿਆਰੇ; ਸੁੋ ਮੁਹਿ ਕਾਲੈ ਉਠਿ ਜਾਇ ॥

ਹੇ ਪਿਆਰੇ! ਜਿਸ ਮਨਮੁਖ ਪੁਰਖ ਦੇ ਮਿਲਿਐ = ਮਿਲਾਪ ਕਰਕੇ ਹਰਿ = ਪਰਮੇਸ਼ਰ ਦਾ ਨਾਮ ਵਿਸਰੈ = ਭੁੱਲ ਜਾਂਦਾ ਹੈ, ਸੁੋ = ਉਹ ਮਨਮੁਖ ਦੁਨੀਆਂ ਵਿਚ ਕਾਲੈ = ਕਾਲਾ ਮੁਹਿ = ਮੂੰਹ ਕਰਾ ਕੇ ਭਾਵ ਬਦਨਾਮੀ ਖੱਟ ਕੇ ਦੁਨੀਆਂ ਤੋਂ ਉੱਠ ਕੇ ਪ੍ਰਲੋਕ ਨੂੰ ਜਮਦੂਤਾਂ ਕੋਲ ਜਾਇ = ਜਾਂਦਾ ਹੈ।

## ਮਨਮੁਖਿ ਢੋਈ ਨਹ ਮਿਲੈ ਪਿਆਰੇ; ਦਰਗਹ ਮਿਲੈ ਸਜਾਇ ॥

ਹੇ ਪਿਆਰੇ! ਮਨਮੁਖਿ = ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਪੁਰਖ ਨੂੰ ਇਸ ਲੋਕ ਵਿਚ ਗੁਰਾਂ ਦਾ ਢੋਈ = ਆਸਰਾ ਨਹ = ਨਹੀਂ ਮਿਲੈ = ਮਿਲਦਾ ਅਤੇ ਜਿਸ ਕਰਕੇ ਉਸ ਨੂੰ ਅੱਗੇ ਪ੍ਰਲੋਕ ਵਿਚ **ਵਾ:** ਦਰਗਹ = ਰੱਬ ਦੀ ਕਚਹਿਰੀ ਵਿਚ ਵੀ ਸਜਾਇ = ਦੰਡ ਮਿਲੈ = ਮਿਲਦਾ ਹੈ **ਵਾ:** ਜੋ ਦਰ = ਅੰਦਰ ਗਹ = ਤੁਰੀਆ ਪਦ ਹੈ, ਉਸ ਵਿਚ ਢੋਈ = ਆਸਰੇ ਦਾ ਮਿਲਾਪ ਨਹੀਂ ਲੈਂਦਾ ਜਿਸ ਕਰਕੇ ਪ੍ਰਲੋਕ ਵਿਚ ਸਜ਼ਾ ਮਿਲਦੀ ਹੈ।

## ਜੋ ਗੁਰ ਮੇਲਿ ਸਵਾਰਿਆ ਪਿਆਰੇ; ਤਿਨਾ ਪੂਰੀ ਪਾਇ ॥੫॥

ਹੇ ਪਿਆਰੇ! ਜੋ = ਜਿਹੜੇ ਪੁਰਖਾਂ ਨੂੰ ਗੁਰ = ਸਤਿਗੁਰਾਂ ਨੇ ਆਪਣੇ ਚਰਨਾਂ ਕਮਲਾਂ ਨਾਲ ਮੇਲ ਕੇ ਉਨ੍ਹਾਂ ਦੇ ਜੀਵਨ ਨੂੰ ਸਵਾਰਿਆ = ਸੰਵਾਰ ਲਿਆ ਹੈ, ਤਿਨਾ = ਉਨ੍ਹਾਂ ਦੀ ਭਗਤੀ ਪੂਰੀ = ਪੂਰਨ ਪਾਇ = ਪੈ ਗਈ ਹੈ ॥੫॥

## ਸੰਜਮ ਸਹਸ ਸਿਆਣਪਾ ਪਿਆਰੇ; ਇਕ ਨ ਚਲੀ ਨਾਲਿ ॥

ਹੇ ਪਿਆਰੇ! ਜਿਹੜੇ ਇੰਦ੍ਰੀਆਂ ਨੂੰ ਦਮਨ ਕਰਨ ਰੂਪ ਸੰਜਮ = ਸਾਧਨ ਕਰਨੇ ਤੇ ਹਜ਼ਾਰਾਂ ਪੁਸਤਕਾਂ

ਦੀਆਂ ਸਿਆਣਪਾ = ਚਲਾਕੀਆਂ ਸਿੱਖਣੀਆਂ ਹਨ, ਇਨ੍ਹਾਂ 'ਚੋਂ ਇਕ ਵੀ ਪ੍ਰਲੋਕ ਵਿਚ ਸਹਾਇਤਾ ਲਈ ਨਾਲ ਨਹੀਂ ਚਲੀ = ਚੱਲਦੀ **ਵਾ:** ਇਹੋ ਜਿਹੇ ਪਾਖੰਡ ਦੇ ਸਾਧਨ ਜਾਂ ਚਲਾਕੀਆਂ ਵਿੱਚੋਂ ਇਕ ਵੀ ਪ੍ਰਲੋਕ ਵਿਚ ਸਕਾਮੀ ਪੁਰਖਾਂ ਦੇ ਨਾਲ ਨਹੀਂ ਚੱਲਿਆ।

## ਜੋ ਬੇਮੁਖ ਗੋਬਿੰਦ ਤੇ ਪਿਆਰੇ; ਤਿਨ ਕੁਲਿ ਲਾਗੈ ਗਾਲਿ ॥

ਹੇ ਪਿਆਰੇ ! ਜੋ = ਜਿਹੜੇ ਪੁਰਖ ਗੋਬਿੰਦ = ਪਰਮੇਸ਼ਰ ਤੋਂ ਬੇਮੁਖ = ਮੁਨਕਰ ਹਨ, ਤਿਨ = ਉਨ੍ਹਾਂ ਦੀ ਕੁਲਿ = ਵੰਸ਼ ਵਿਚ ਭੀ ਗਾਲਿ = ਕਲੰਕ ਲਾਗੈ = ਲੱਗ ਜਾਂਦਾ ਹੈ **ਵਾ:** ਉਨ੍ਹਾਂ ਦੀ ਦੈਵੀ ਸੰਪਦਾ ਰੂਪ ਕੁਲ ਆਸੁਰੀ ਸੰਪਦਾ ਵਿਚ ਗਾਲਿ = ਗਲ ਜਾਂਦੀ ਹੈ।

## ਹੋਦੀ ਵਸਤੁ ਨ ਜਾਤੀਆ ਪਿਆਰੇ; ਕੂੜੁ ਨ ਚਲੀ ਨਾਲਿ ॥

ਹੇ ਪਿਆਰੇ ! ਜਿਨ੍ਹਾਂ ਨੇ ਹੋਦੀ = ਹੋਂਦ ਰੂਪ ਭਾਵ ਆਤਮਾਨੰਦ ਰੂਪ ਵਸਤੁ = ਵਸਤੂ ਨੂੰ ਨ = ਨਹੀਂ ਜਾਤੀਆ = ਜਾਣਿਆ ਉਨ੍ਹਾਂ ਦੀ ਬਿਰਤੀ ਝੂਠੇ ਪਦਾਰਥਾਂ ਵਿਚ ਲੱਗੀ ਹੋਈ ਹੈ, ਜਿਨ੍ਹਾਂ ਕੂੜੁ = ਝੂਠੇ ਪਦਾਰਥਾਂ ਵਿੱਚੋਂ ਕਿਸੇ ਨੇ ਵੀ ਪ੍ਰਲੋਕ ਨੂੰ ਨਾਲ ਨ = ਨਹੀਂ ਚਲੀ = ਚੱਲਣਾ।

## ਸਤਿਗੁਰੁ ਜਿਨਾ ਮਿਲਾਇਓਨੁ ਪਿਆਰੇ; ਸਾਚਾ ਨਾਮੁ ਸਮਾਲਿ ॥੬॥

ਹੇ ਪਿਆਰੇ ! ਜਿਨ੍ਹਾਂ ਨੂੰ ਸਤਿਗੁਰਾਂ ਨੇ ਆਪਣੇ ਨਾਲ ਮਿਲਾਇਓਨੁ = ਮੇਲ ਲਿਆ ਹੈ, ਉਹ ਹਰ ਵਕਤ ਸਾਚਾ = ਸੱਚੇ ਨਾਮ ਨੂੰ ਸਮਾਲਿ = ਯਾਦ ਕਰਦੇ ਰਹਿੰਦੇ ਹਨ ॥੬॥

## ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ; ਜਿਸ ਨੋ ਨਦਰਿ ਕਰੇ ॥

ਹੇ ਪਿਆਰੇ ! ਜਿਸ ਪੁਰਖਾਂ ਨੋ = ਉੱਤੇ ਗੁਰੂ ਸਾਹਿਬ ਜੀ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰਦੇ ਹਨ, ਉਨ੍ਹਾਂ ਨੂੰ ਸਤ, ਸੰਤੋਖ ਦਾ ਧਾਰਨ ਕਰਨ ਰੂਪ ਗੁਣ, ਨਿਰਗੁਣ ਸਰੂਪ ਦਾ ਗਿਆਨ, ਤੇ ਸਰਗੁਣ ਸਰੂਪ ਦਾ ਧਿਆਨ ਹੋਣਾ ਆਦਿਕ ਗੁਣ ਪ੍ਰਾਪਤ ਹੋ ਜਾਂਦੇ ਹਨ। ਅਤੇ

## ਅਨਦਿਨੁ ਕੀਰਤਨੁ ਗੁਣ ਰਵੈ ਪਿਆਰੇ; ਅੰਮ੍ਰਿਤਿ ਪੂਰ ਭਰੇ ॥

ਹੇ ਪਿਆਰੇ ! ਉਹ ਗੁਰਮੁਖ ਜਨ ਅਨਦਿਨੁ = ਰਾਤ ਦਿਨ ਵਾਹਿਗੁਰੂ ਦੇ ਗੁਣਾਂ ਨੂੰ ਕੀਰਤਨੁ = ਜੱਸ ਰੂਪ ਵਿਚ ਰਵੈ = ਉਚਾਰਦੇ ਰਹਿੰਦੇ ਹਨ, ਜਿਸ ਕਰਕੇ ਉਨ੍ਹਾਂ ਦੇ ਹਿਰਦੇ ਨਾਮ ਅੰਮ੍ਰਿਤ ਦੇ ਅਨੰਦ ਨਾਲ ਪੂਰ = ਪੂਰਨ ਭਰੇ ਰਹਿੰਦੇ ਹਨ ਅਤੇ ਉਨ੍ਹਾਂ ਨੇ ਹੋਰਨਾਂ ਦੇ ਹਿਰਦਿਆਂ ਨੂੰ ਵੀ ਪੂਰਨ ਉਪਦੇਸ਼ ਦੇ ਕੇ ਅੰਮ੍ਰਿਤ ਅਨੰਦ ਕਰਕੇ ਲਬਾ ਲਬ ਭਰ ਦਿੱਤਾ ਹੈ।

## ਦੂਖ ਸਾਗਰੁ ਤਿਨ ਲੰਘਿਆ ਪਿਆਰੇ; ਭਵਜਲੁ ਪਾਰਿ ਪਰੇ ॥

ਹੇ ਪਿਆਰੇ ! ਤਿਨ = ਉਨ੍ਹਾਂ ਗੁਰਮੁਖ ਜਨਾਂ ਨੇ ਦੂਖ = ਦੁੱਖਾਂ ਦੇ ਸਾਗਰੁ = ਸਮੁੰਦਰ-ਸੰਸਾਰ ਨੂੰ ਨਾਮ ਦੇ ਜਹਾਜ਼ 'ਤੇ ਚੜ੍ਹ ਕੇ ਪਾਰ ਲੰਘਿਆ = ਲੰਘ ਲਿਆ ਹੈ ਅਤੇ ਉਨ੍ਹਾਂ ਦੀ ਸੰਗਤ ਕਰਨ ਵਾਲੇ ਹੋਰ ਜੀਵ ਵੀ ਭਵਜਲੁ = ਸੰਸਾਰ-ਸਮੁੰਦਰ ਤੋਂ ਪਾਰਮੁਕਤੀ ਰੂਪ ਕਿਨਾਰੇ ਤੇ ਪਰੇ = ਪਹੁੰਚ ਗਏ ਹਨ।

## ਜਿਸ ਭਾਵੈ ਤਿਸੁ ਮੇਲਿ ਲੈਹਿ ਪਿਆਰੇ; ਸੇਈ ਸਦਾ ਖਰੇ ॥੭॥

ਹੇ ਭਾਈ ! ਜਿਸ ਪੁਰਖਾਂ ਦੀ ਪਰਮੇਸ਼ਰ ਨੂੰ ਭਾਵਨਾ ਭਾਵੈ = ਭਾਅ ਗਈ ਹੈ, ਤਿਸੁ = ਉਸ ਪੁਰਖਾਂ ਨੂੰ ਆਪਣੇ ਨਾਲ ਮੇਲ ਲੈਹਿ = ਲੈਂਦਾ ਹੈ, ਸੇਈ = ਉਹੋ ਹੀ ਸਦਾ = ਹਮੇਸ਼ਾ ਖਰੇ = ਚੰਗੇ ਹਨ, ਬਾਕੀ ਖੋਟੇ ਹਨ ॥੭॥

## ਸੰਮ੍ਰਥ ਪੁਰਖੁ ਦਇਆਲ ਦੇਉ ਪਿਆਰੇ; ਭਗਤਾ ਤਿਸ ਕਾ ਤਾਣੁ ॥

ਹੇ ਪਿਆਰੇ! ਜੋ ਪਰਮੇਸ਼ਰ ਸੰਮ੍ਰਥ = ਸਰਬ ਸ਼ਕਤੀਵਾਨ, ਸਾਰਿਆਂ ਥਾਵਾਂ ਵਿਚ ਪੁਰਖੁ = ਪੂਰਨ, ਦਇਆਲ = ਦਇਆ ਦਾ ਘਰ ਤੇ ਦੇਉ = ਪ੍ਰਕਾਸ਼ ਰੂਪ ਹੈ, ਭਗਤਾਂ ਨੂੰ ਸਦਾ ਤਿਸ = ਉਸ ਪਰਮੇਸ਼ਰ ਕਾ = ਦਾ ਤਾਣੁ = ਬਲ, ਆਸਰਾ ਹੈ।

## ਤਿਸੁ ਸਰਣਾਈ ਢਹਿ ਪਏ ਪਿਆਰੇ; ਜਿ ਅੰਤਰਜਾਮੀ ਜਾਣੁ ॥

ਹੇ ਪਿਆਰੇ! ਉਹ ਭਗਤ ਦੇਹ ਅਭਿਮਾਨ ਵੱਲੋਂ ਢਹਿ ਕੇ ਤਿਸੁ = ਉਸ ਵਾਹਿਗੁਰੂ ਦੀ ਸਰਣਾਈ = ਸ਼ਰਨ ਵਿਚ ਪਏ ਹਨ, ਜਿ = ਜਿਹੜਾ ਸਾਰਿਆਂ ਦੇ ਅੰਤਰਜਾਮੀ = ਅੰਦਰ ਦੀ ਜਾਣੁ = ਜਾਨਣ ਵਾਲਾ ਹੈ।

## ਹਲਤੁ ਪਲਤੁ ਸਵਾਰਿਆ ਪਿਆਰੇ; ਮਸਤਕਿ ਸਚੁ ਨੀਸਾਣੁ ॥

ਹੇ ਪਿਆਰੇ! ਜਿਨ੍ਹਾਂ ਦੇ ਮਸਤਕਿ = ਮੱਥੇ ਉੱਤੇ ਸੱਚਾ ਨੀਸਾਣੁ = ਲੇਖ ਹੈ **ਵਾ:** ਜਿਨ੍ਹਾਂ ਦੇ ਅੰਤਹਕਰਣ ਰੂਪੀ ਮੱਥੇ ਉੱਤੇ ਸੱਚਾ ਨੀਸਾਣੁ = ਪ੍ਰਗਟ ਹੋਇਆ ਹੈ, ਉਨ੍ਹਾਂ ਦਾ ਪਰਮੇਸ਼ਰ ਨੇ ਹਲਤੁ = ਲੋਕ ਪਲਤੁ = ਪ੍ਰਲੋਕ ਸਵਾਰਿਆ = ਸੰਵਾਰ ਦਿੱਤਾ ਹੈ।

## ਸੋ ਪ੍ਰਭੁ ਕਦੇ ਨ ਵੀਸਰੈ ਪਿਆਰੇ; ਨਾਨਕ ਸਦ ਕੁਰਬਾਣੁ ॥੮॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ! ਸੋ = ਉਹ ਪ੍ਰਭੁ = ਪਰਮੇਸ਼ਰ ਕਦੇ ਵੀ ਆਪਾਂ ਨੂੰ ਵੀਸਰੈ = ਭੁੱਲਣਾ ਨ = ਨਹੀਂ ਚਾਹੀਦਾ, ਸਗੋਂ ਉਸ ਦੇ ਉੱਪਰੋਂ ਸਦ = ਸੈਂਕੜੇ ਵਾਰੀ ਕੁਰਬਾਣੁ = ਬਲਿਹਾਰ ਜਾਣਾ ਚਾਹੀਦਾ ਹੈ ॥੮॥੨॥

## ਸੋਰਠਿ ਮਹਲਾ ੫ ਘਰੁ ੨ ਅਸਟਪਦੀਆ ੧ੴ ਸਤਿਗੁਰ ਪ੍ਰਸਾਦਿ ॥

ਧੰਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਚਰਨਾਂ ਵਿਚ ਇਕ ਸਿੱਖ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ! ਦੁਨੀਆਂ ਵਿਚ ਬੜੇ ਸਾਧਨ ਮੰਨੇ ਗਏ ਹਨ, ਪਰਮੇਸ਼ਰ ਦੀ ਪ੍ਰਾਪਤੀ ਕਿਹੜੇ ਸਾਧਨਾਂ ਨਾਲ ਹੁੰਦੀ ਹੈ, ਤਾਂ ਸੁਣ ਕੇ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਹੇ ਸਿੱਖਾ! ਤੂੰ ਕਿਹੜੇ ਕਿਹੜੇ ਸਾਧਨ ਕੀਤੇ ਹਨ? ਤਾਂ ਜੋ ਜੋ ਕੀਤੇ ਹੋਏ ਸਾਧਨ ਸਿੱਖ ਨੇ ਦੱਸੇ, ਉਹ ਸਤਿਗੁਰੂ ਜੀ ਆਪ ਹੀ ਸਿੱਖ ਮੁਖ ਦੁਆਰਾ ਪਹਿਲਾਂ ਕੀਤੇ ਸਾਧਨ ਦੱਸਣਗੇ ਤੇ ਫੇਰ ਮਗਰੋਂ ਉੱਤਰ ਦੇਣਗੇ, ਸੋਰਠਿ ਰਾਗਣੀ ਵਿਚ ਘਰੁ ੨ = ਦੂਸਰੇ ਸੁਰਤਾਲ ਵਿਚ ਅੱਠ ਪਦਾਂ ਵਾਲਾ ਸ਼ਬਦ ਉਚਾਰਨ ਕਰਦੇ ਹਨ[੧]।

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਪਾਠੁ ਪੜਿਓ ਅਰੁ ਬੇਦੁ ਬੀਚਾਰਿਓ; ਨਿਵਲਿ ਭੁਅੰਗਮ ਸਾਧੇ ॥

ਹੇ ਸਤਿਗੁਰੂ ਜੀ! ਮੈਂ ਨੌਂ ਪ੍ਰਕਾਰ ਦੇ ਵਿਆਕਰਣਾਂ ਤੇ ਬੇਦ ਦੇ ਛੇ ਅੰਗਾਂ ਦੇ ਪਾਠ ਨੂੰ ਪੜਿਓ = ਪੜ੍ਹਿਆ ਹੈ ਤੇ ਚਾਰ ਬੇਦਾਂ ਦੀ ਬੀਚਾਰਿਓ = ਵਿਚਾਰ ਕੀਤੀ ਹੈ ਅਤੇ ਯੋਗ ਸਾਧਨਾਂ ਦੁਆਰਾ ਨਿਵਲਿ = ਨਿਉਲੀ ਧੋਤੀ ਆਦਿ ਕਰਮਾਂ ਨੂੰ ਕਰਕੇ ਭੁਅੰਗਮ = ਕੁੰਡਲਨੀ ਨਾੜੀ ਨੂੰ ਸਾਧੇ = ਵੱਸ ਕਰਕੇ ਭਾਵ ਜਿੱਤ ਕੇ ਵੇਖਿਆ ਹੈ।

ਨੌਂ ਵਿਆਕਰਣ ਇਹ ਹਨ—੧. ਇੰਦ੍ਰ, ੨. ਚੰਦ੍ਰ, ੩. ਕਾਸ, ੪. ਕ੍ਰਿਤਸਨ, ੫. ਅਪਿਸਲ, ੬. ਸਾਕਟਾਯਨ, ੭. ਪਾਨਿਨੀ, ੮. ਅਮਰ, ੯. ਜੈਨੇਂਦ੍ਰ।

---

੧. ਸੰਤ ਬਾਬਾ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ ਹਰ ਰੋਜ਼ ਇਸ ਸ਼ਬਦ ਦਾ ਕੀਰਤਨ ਸੁਣ ਕੇ ਫੇਰ ਕਥਾ ਕਰਿਆ ਕਰਦੇ ਸਨ।

ਬੇਦ ਦੇ ਛੇ ਅੰਗ ਸਿੱਖਿਆ, ਕਲਪ, ਵਿਆਕਰਣ, ਜੋਤਿਸ਼, ਨਿਰੁਕਤ, ਛੰਦ।

**ਨਿਉਲੀ ਕਰਮ :** ਇਕ ਯੋਗ ਕਿਰਿਆ ਜਿਸ ਦਾ ਤਰੀਕਾ ਇਹ ਹੈ—ਦੋਵੇਂ ਕੰਧੇ ਨੀਵੇਂ ਕਰ ਕੇ ਪਿੱਠ ਦਾ ਵਲ ਕੱਢ ਕੇ ਸਿੱਧਾ ਬੈਠਣਾ, ਅਤੇ ਪ੍ਰਾਣਾਂ ਦੇ ਬਲ ਨਾਲ ਪੇਟ ਨੂੰ ਸੱਜੇ, ਖੱਬੇ ਹੇਠ ਉਪਰ ਇਸ ਤਰ੍ਹਾਂ ਚਲਾਉਣਾ ਜਿਵੇਂ ਮਟਕੇ ਵਿਚ ਮਧਾਨੀ ਨਾਲ ਦਹੀਂ ਫੇਰੀਦਾ ਹੈ। ਅਰਥਾਤ ਜਿਵੇਂ ਮੂਲ ਦੁਆਰੇ ਥਾਈਂ ਅਤੇ ਪਿਸ਼ਾਬ ਵਾਲੇ ਰਸਤੇ ਰਾਹੀਂ ਪਹਿਲਾਂ ਤਾਂ ਨਦੀ ਵਿਚ ਖੜ ਕੇ ਨੜੇ ਆਦਿਕਾਂ ਨਾਲ ਪਾਣੀ ਨੂੰ ਜੋਗ ਸਾਧਨਾ ਕਰਨ ਵਾਲੇ ਚੜ੍ਹਾਉਂਦੇ ਹਨ ਫੇਰ ਉਹ ਪਾਣੀ ਸੁਤੇ ਸਿਧ ਹੀ ਖਿੱਚਿਆ ਜਾਂਦਾ ਹੈ **ਵਾ:** ਜਿਵੇਂ ਮਟਕੇ ਵਿਚ ਮਧਾਨੀ ਨਾਲ ਦਹੀਂ ਫੇਰੀਦਾ ਹੈ, ਇਉਂ ਪ੍ਰਾਣਾਯਾਮ ਵਾਲੇ ਪੁਰਖ ਪੇਟ ਨੂੰ ਹਿਲਾ ਕੇ ਪਿਸ਼ਾਬ ਦੇ ਰਸਤੇ ਪਾਣੀ ਨੂੰ ਖਿੱਚਦੇ ਹਨ, ਜਦੋਂ ਸ਼ਹਿਦ ਖਿੱਚ ਲੈਣ ਉਸ ਵੇਲੇ ਉਨ੍ਹਾਂ ਵਿਚ ਪੂਰੀ ਤਾਕਤ ਹੋ ਜਾਂਦੀ ਹੈ, ਉਸੇ ਤ੍ਰਿਪਤੀ ਵਿਚ ਹੀ ਆਪਣੇ ਜਤ ਸਤ ਨੂੰ ਕਾਇਮ ਰੱਖਦੇ ਹਨ, ਬ੍ਰਹਮਚਰਜ ਨੂੰ ਥੱਲੇ ਨਹੀਂ ਆਉਣ ਦਿੰਦੇ, ਇਹ ਨਿਉਲੀ ਧੋਤੀ ਆਦਿ ਕਰਮਾਂ ਦਾ ਮਤਲਬ ਹੁੰਦਾ ਹੈ **ਅਥਵਾ** ਨਿਉਲੀ ਅੰਡ ਕੋਸ਼ਾਂ ਦੀ ਨਾੜ ਦੇ ਤਾਈਂ ਖਿੱਚ ਕਰਕੇ ਪੇਟ ਨੂੰ ਵਲ ਪਾ ਕੇ ਪਾਣੀ ਆਦਿਕਾਂ ਨੂੰ ਮੂਲ ਦੁਆਰੇ ਰਾਹੀਂ ਚੜ੍ਹਾ ਕੇ ਹੇਠਲਾ ਖ਼ਾਨਾ ਸਾਫ਼ ਕਰ ਲੈਣਾ, ਇਸ ਪ੍ਰਕਾਰ ਪਾਣੀ ਆਦਿਕਾਂ ਨੂੰ ਖਿੱਚ ਲੈਣਾ, ਫੇਰ ਸ਼ਹਿਦ ਆਦਿਕਾਂ ਨੂੰ ਖਿੱਚਣ ਦੀ ਤਾਕਤ ਕਰ ਲੈਣੀ, ਇਹ ਨਿਉਲੀ ਕਰਮ ਮੰਨੇ ਹਨ।

**ਭੁਅੰਗਮ :** ਕੁੰਡਲਨੀ ਭਾਵ ਤੰਤ੍ਰ ਸ਼ਾਸਤ੍ਰ ਅਤੇ ਯੋਗ ਮਤ ਅਨੁਸਾਰ ਇਕ ਨਾੜੀ, ਜੋ ਸੁਖਮਨਾ ਨਾੜੀ ਦੀ ਜੜ੍ਹ ਵਿਚ ਕਿਵਾੜ ਰੂਪ ਹੋ ਕੇ ਰਹਿੰਦੀ ਹੈ, ਸਾਢੇ ਤਿੰਨ ਕੁੰਡਲ (ਚੱਕਰ) ਮਾਰ ਕੇ ਸੱਪ ਦੀ ਤਰ੍ਹਾਂ ਸੌਣ ਕਾਰਨ ਇਸ ਦਾ ਨਾਉਂ ਕੁੰਡਲਨੀ ਵੀ ਗੁਰਬਾਣੀ ਵਿਚ ਕਿਹਾ ਹੈ; ਜੈਸਾ ਕਿ :

**ਕੁੰਡਲਨੀ ਸੁਰਝੀ ਸਤਸੰਗਤਿ... ॥ ਪਰਮਾਨੰਦ ਗੁਰੂ ਮੁਖਿ ਮਚਾ ॥** *(ਅੰਗ ੧੪੦੨)*

ਤੇ ਭੁਅੰਗਮ ਵੀ ਇਸ ਦਾ ਨਾਮ ਹੀ ਹੈ; ਜੈਸਾ ਕਿ :

**ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਕ ਕੁੰਭ ਕਰੈ ॥** *(ਅੰਗ ੧੩੪੩)*

ਇਹ ਯੋਗਾ ਅਭਿਆਸ ਨਾਲ ਜਾਗਦੀ ਹੈ ਅਤੇ ਸੁਖਮਨਾ ਦੇ ਰਸਤੇ ਦਸਮਦੁਆਰ ਨੂੰ ਜਾਂਦੀ ਹੈ, ਜਿਉਂ ਜਿਉਂ ਇਹ ਉਪਰ ਨੂੰ ਚੜ੍ਹਦੀ ਹੈ, ਤਿਉਂ ਤਿਉਂ ਯੋਗੀ ਨੂੰ ਅਨੰਦ ਆਉਂਦਾ ਹੈ ਭੁਅੰਗਮਾਂ ਨੂੰ ਦਸਮ ਦੁਆਰ ਵਿਚ ਠਹਿਰਾਉਣਾ ਅਤੇ ਉਸ ਨੂੰ ਫੇਰ ਹੇਠਾਂ ਨਾ ਉਤਰਣ ਦੇਣਾ ਇਹੀ ਯੋਗੀ ਦੀ ਪੂਰਨ ਸਿੱਧੀ ਹੈ, ਇਸ ਦਾ ਨਾਮ ਭੁਅੰਗਮਾ ਹੈ। ਅਰਥਾਤ ਜਿਵੇਂ ਰਬੜ ਵਿਚ ਫੂਕ ਮਾਰਿਆਂ ਹਵਾ ਨਾਲ ਰਬੜ ਭਰ ਕੇ ਖੁੱਲ੍ਹ ਜਾਂਦੀ ਹੈ, ਇਉਂ ਭੁਅੰਗਮਾ ਨਾੜੀ ਨੂੰ ਪ੍ਰਾਣ ਤੇ ਉਪਾਨ ਵਾਯੂ ਦੋਹਾਂ ਨੂੰ ਛੱਡਣੇ ਕਰਕੇ ਜਦੋਂ ਪੌਣ ਚੜ੍ਹ ਜਾਂਦੀ ਹੈ ਤਾਂ ਇਕੱਠੇ ਹੀ ਛੇ ਚੱਕਰ[1] ਵਿੰਨ੍ਹੇ ਜਾਂਦੇ ਹਨ। ਇਸ ਪ੍ਰਕਾਰ ਭੁਅੰਗਮਾ ਨਾੜੀ ਨੂੰ ਸੂਰਜ ਦੀ ਸੁਰ ਨਾਲ ਸਿੱਧ ਕਰੀਦਾ ਹੈ, ਕਿਉਂਕਿ ਚੰਦਰਮਾ ਦੀ ਸੁਰ ਨਾਲ ਠੰਢ ਰਹਿੰਦੀ ਹੈ, ਜਿਸ ਕਰਕੇ ਨਾੜੀ ਵਿੱਚੋਂ ਮਿੱਝ ਨਹੀਂ ਚੱਲਦੀ,

---

੧. ਯੋਗੀਆਂ ਦੇ ਮੰਨੇ ਹੋਏ ਤਨ ਦੇ ਛੇ ਚੱਕਰ ਇਹ ਹਨ :
(ੳ) ਮੂਲਾਧਾਰ ਚੱਕਰ : ਗੁਦਾਮੰਡਲ ਦਾ ਚੱਕਰ ਹੈ, ਜਿਸ ਵਿਚ ਮੂਧੇ ਮੁਖ ਦਾ ਚਾਰ ਪਾਂਖੁੜੀ ਵਾਲਾ ਪੀਲਾ ਕਮਲ ਹੈ।
(ਅ) ਸ੍ਵਾਧਿਸ਼ਠਾਨ ਚੱਕਰ : ਲਿੰਗ ਦੇ ਮੂਲ ਵਿਚ ਹੈ, ਜਿਸ ਵਿਚ ਲਾਲ ਰੰਗ ਦਾ ਊਰਧਮੁਖ ਛੀਦਲ ਕਮਲ ਹੈ।
(ੲ) ਮਣੀਪੂਰਕ ਚੱਕਰ : ਨਾਭਿ ਦੇ ਮੂਲ ਵਿਚ ਹੈ, ਜੋ ਨੀਲੇ ਰੰਗ ਦਾ ਊਰਧਮੁਖ ਦੱਸ ਪੱਤੀਆਂ ਦਾ ਕਮਲ ਹੈ।
(ਸ) ਅਨਾਹਤ ਚੱਕਰ : ਬਾਰ੍ਹਾਂ ਦਲ ਦਾ ਸੁਵਰਨ ਰੰਗਾ ਕਮਲ ਹਿਰਦੇ ਵਿਚ ਹੈ।
(ਹ) ਵਿਸ਼ੁੱਧ ਚੱਕਰ : ਲਾਲ ਰੰਗ ਦਾ ਊਰਧਮੁਖ ਸੋਲ੍ਹਾਂ ਦਲ ਦਾ ਕਮਲ ਕੰਠ ਵਿਚ ਹੈ।
(ਕ) ਆਗਯਾ ਚੱਕਰ : ਭੌਂਹਾਂ ਦੇ ਮੱਧ ਦੋ ਪਾਂਖੜੀਆਂ ਦਾ ਊਰਧਮੁਖ ਚਿੱਟਾ ਕਮਲ ਹੈ।
ਇਨ੍ਹਾਂ ਛੇ ਚੱਕਰਾਂ ਤੋਂ ਛੁੱਟ, ਯੋਗੀ ਇਕ ਸੱਤਵਾਂ ਸਹੰਸਰ ਦਲ ਚੱਕਰ ਦਸਮ ਦੁਆਰ ਵਿਚ ਭੀ ਮੰਨਦੇ ਹਨ, ਇਹ ਹਜ਼ਾਰ ਪੱਤਰੇ ਤੇ ਸਫ਼ੈਦ ਰੰਗ ਦਾ ਹੈ।

ਜਿਸ ਵੇਲੇ ਸੂਰਜ ਦੀ ਸੁਰ ਦੁਆਰਾ ਪ੍ਰਾਣ ਚੜ੍ਹਾਈਦੇ ਹਨ ਤਾਂ ਉਸ ਵੇਲੇ ਨਾੜੀ ਵਿੱਚੋਂ ਸਾਰੀ ਮਿੱਝ ਢਲ ਜਾਂਦੀ ਹੈ ਤੇ ਜਦੋਂ ਤਪਸ਼ ਪੈਦਾ ਹੋ ਜਾਵੇ ਤਾਂ ਫੇਰ ਚੰਦਰਮਾ ਦੀ ਸੁਰ ਦੇ ਨਾਲ ਠੰਢ ਪਚਾ ਲਈਦੀ ਹੈ, ਤੇ ਜਦੋਂ ਫੇਰ ਮਿੱਝ ਗੇਰਨੀ ਹੋਵੇ ਉਦੋਂ ਫੇਰ ਸੂਰਜ ਦੀ ਸੁਰ ਛੱਡੀਦੀ ਹੈ, ਇਸ ਪ੍ਰਕਾਰ ਭੁਅੰਗਮਾਂ ਨਾੜੀ ਨੂੰ ਸਾਧਿਆ ਹੈ, ਯਤਨ ਕੀਤਾ ਹੈ।

## ਪੰਚ ਜਨਾ ਸਿਉ ਸੰਗੁ ਨ ਛੁਟਕਿਓ; ਅਧਿਕ ਅਹੰਬੁਧਿ ਬਾਧੇ ॥੧॥

ਹੇ ਸਤਿਗੁਰੂ ਜੀ ! ਮੈਂ ਜੋਗ ਸਾਧਨ ਕਰ ਕੇ ਵੀ ਵੇਖੇ, ਪਰ ਇਨ੍ਹਾਂ ਸਾਧਨਾਂ ਨਾਲ ਪੰਚ = ਪੰਜੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿਕ ਜਨਾਂ ਸਿਉ = ਨਾਲੋਂ ਸੰਗੁ = ਸਾਥ ਨ = ਨਹੀਂ ਛੁਟਕਿਓ = ਛੁੱਟਿਆ, ਬਲਕਿ ਅਧਿਕ = ਬਹੁਤ ਅਹੰਬੁਧਿ = ਹੰਕਾਰ ਵਾਲੀ ਬੁੱਧੀ ਵਿਚ ਬਾਧੇ = ਬੱਝ ਗਿਆ ਕਿ ਮੇਰੇ ਵਰਗਾ ਕੋਈ ਯੋਗੀ ਨਹੀਂ, ਮੈਂ ਛੇ ਚੱਕਰਾਂ ਨੂੰ ਵਿੰਨ੍ਹ ਲੈਂਦਾ ਹਾਂ ॥੧॥

## ਪਿਆਰੇ ਇਨ ਬਿਧਿ ਮਿਲਣੁ ਨ ਜਾਈ; ਮੈ ਕੀਏ ਕਰਮ ਅਨੇਕਾ ॥

ਹੇ ਮੇਰੇ ਪਿਆਰੇ ਸਤਿਗੁਰੂ ਜੀ ! ਮੈਂ ਅਨੇਕਾ = ਬਹੁਤੇ ਜਨਮਾਂ ਵਿਚ ਨਿੱਤ, ਨਮਿੱਤ ਪ੍ਰਾਸ਼ਚਿਤ ਕਾਮਕ ਆਦਿਕ ਸ਼ਾਸਤ੍ਰਾਂ ਅਨੁਸਾਰ ਕਰਮ-ਕਾਂਡ ਦੇ ਕਰਮ ਵੀ ਕਰ ਕੇ ਵੇਖੇ ਹਨ, ਪਤੰਜਲੀ ਦੇ ਯੋਗ ਮਾਰਗ ਦੁਆਰ, ਯੋਗ ਸਾਧਨਾਂ ਦੇ ਕਰਮ ਵੀ ਕੀਏ = ਕੀਤੇ ਹਨ, ਪਰੰਤੂ ਇਨ = ਇਨ੍ਹਾਂ ਸਾਰੇ ਬਿਧਿ = ਤਰੀਕਿਆਂ ਨਾਲ ਮੈਥੋਂ ਵਾਹਿਗੁਰੂ ਦੇ ਨਾਲ ਮਿਲਣੁ = ਮਿਲਿਆ ਨ = ਨਹੀਂ ਜਾਈ = ਜਾਂਦਾ।

## ਹਾਰਿ ਪਰਿਓ ਸੁਆਮੀ ਕੈ ਦੁਆਰੈ; ਦੀਜੈ ਬੁਧਿ ਬਿਬੇਕਾ ॥ਰਹਾਉ॥

ਹੇ ਸੁਆਮੀ = ਮਾਲਕ ਸਤਿਗੁਰੂ ਜੀ ! ਮੈਂ ਸਾਰਿਆਂ ਸਾਧਨਾਂ ਵੱਲੋਂ ਹਾਰਿ = ਥੱਕ ਕੇ ਭਾਵ ਇਨ੍ਹਾਂ ਕਰਮਾਂ ਦਾ ਆਸਰਾ ਛੱਡ ਕੇ ਆਪ ਜੀ ਕੈ = ਦੇ ਸਤਿਸੰਗਤ ਰੂਪੀ ਦੁਆਰੈ = ਦਰ ਉੱਤੇ ਪਰਿਓ = ਪਿਆ ਹਾਂ, ਆਪ ਜੀ ਕਿਰਪਾ ਕਰਕੇ ਮੈਨੂੰ ਵਿਵੇਕ ਬੁਧਿ = ਬੁੱਧੀ ਦੀਜੈ = ਦੇਣਾ ਕਰੋ **ਵਾ:** ਮੇਰੀ ਬੁੱਧੀ ਦੇ ਅੰਦਰ ਜੀਵ ਈਸ ਦੀ ਏਕਤਾ ਦਾ ਗਿਆਨ ਦੇਣਾ ਕਰੋ ॥ਰਹਾਉ॥

## ਮੋਨਿ ਭਇਓ ਕਰ ਪਾਤੀ ਰਹਿਓ; ਨਗਨ ਫਿਰਿਓ ਬਨ ਮਾਹੀ ॥

ਹੇ ਸਤਿਗੁਰੂ ਜੀ ! ਮੈਂ ਮੋਨਿ = ਚੁੱਪ ਰਹਿਣ ਵਾਲਾ, ਮੋਨੀ ਭਇਓ = ਹੋ ਗਿਆ, ਕਰ = ਹੱਥਾਂ ਨੂੰ ਪਾਤੀ = ਪਾਤਰ (ਭਾਂਡਾ) ਬਣਾ ਕੇ ਖਾਂਦਾ ਪੀਂਦਾ ਰਹਿਓ = ਰਿਹਾ, ਭਾਵ ਧਾਤਾਂ ਦੇ ਬਣੇ ਬਰਤਨਾਂ ਨੂੰ ਹੱਥ ਲਾਉਣਾ ਹੀ ਛੱਡ ਦਿੱਤਾ ਅਤੇ ਨਗਨ = ਨੰਗਾ ਹੋ ਕੇ ਭਾਵ ਬਾਣਪ੍ਰਸਤੀ ਬਣ ਕੇ ਬਨ = ਵਣਾਂ ਮਾਹੀ = ਵਿਚ ਭੀ ਤੁਰਿਆ ਫਿਰਿਓ = ਫਿਰਦਾ ਰਿਹਾ।

**ਚਾਰ ਪ੍ਰਕਾਰ ਦਾ ਮੋਨ ਹੁੰਦਾ ਹੈ :**

**੧. ਗੁੰਗ ਮੋਨ :** ਜੋ ਜਨਮ ਤੋਂ ਹੀ ਬੋਲਣ ਤੋਂ ਅਸਮਰੱਥ ਜਾਂ ਕਿਸੇ ਬੀਮਾਰੀ ਕਾਰਨ ਬੋਲਣ ਤੋਂ ਅਸਮਰੱਥ ਹੋਵੇ, ਉਹ ਗੁੰਗ ਮੋਨੀ ਹੁੰਦਾ ਹੈ।

**੨. ਜੜ੍ਹ ਮੋਨ :** ਮੂਰਖਤਾ ਕਰਕੇ ਚਤੁਰ ਪੁਰਖਾਂ ਅੱਗੇ ਕੋਈ ਗੱਲ ਨਾ ਆਉਣੀ, ਜੜ੍ਹ ਮੋਨ ਹੈ।

**੩. ਕਾਸਟ ਮੋਨ :** ਲੱਕੜ (ਕਾਸ਼ਟ) ਵਾਂਗ ਕਠੋਰ ਹਠ ਰੱਖ ਕੇ ਗੱਲਬਾਤ ਨਾ ਕਰਨੀ, ਜਿਵੇਂ ਕਈ ਮੋਨੀ ਸ਼ਿਲੇ ਕੱਟਣ ਲਈ ਕਰਦੇ ਹਨ, ਉਹ ਕਾਸਟ ਮੋਨ ਹੈ।

**੪. ਗਿਆਨ ਮੋਨ :** ਗਿਆਨ ਅਵਸਥਾ ਨੂੰ ਪ੍ਰਾਪਤ ਕਰ ਕੇ ਮੈਂ-ਮੇਰੀ ਵਰਗੇ ਸੰਕਲਪਾਂ ਨੂੰ ਮਿਟਾ ਲੈਣਾ, ਗਿਆਨ ਮੋਨ ਹੈ ਭਾਵ ਮਨ ਦਾ ਚੁੱਪ ਕਰ ਜਾਣਾ; ਜੈਸਾ ਕਿ :

**ਯਹ ਮੈ ਮਮ ਯਹ ਨਾਹਿ ਮਮ ਸਭ ਵਿਕਲਪ ਭਏ ਛੀਨ।**
**ਪਰਮਾਤਮ ਪੂਰਨ ਸਕਲ ਜਾਨ ਮੌਨਤਾ ਲੀਨ ॥੪॥** *(ਅਧਿ: ੧, ਵਿਚਾਰਮਾਲਾ)*

**[ਅੰਗ ੬੪੨]**

# ਤਟ ਤੀਰਥ ਸਭ ਧਰਤੀ ਭ੍ਰਮਿਓ; ਦੁਬਿਧਾ ਛੁਟਕੈ ਨਾਹੀ ॥੨॥

ਹੇ ਸਤਿਗੁਰੂ ਜੀ! ਮੈਂ ਤੀਰਥਾਂ ਦੇ ਤਟ = ਕਿਨਾਰਿਆਂ ’ਤੇ ਵੀ ਪਤਲਾਂ[੧] ਦੀਆਂ ਜੂਨਾਂ ਵਾਂਗੂੰ ਰਿਹਾ, ਉਥੇ ਵੀ ਮਨ ਸ਼ੁੱਧ ਨਾ ਹੋਇਆ, ਸਭ = ਸਾਰੀ ਧਰਤੀ ਭਾਵ ਚਾਰ ਕੁੰਟਾਂ, ਨੌਂ ਖੰਡਾਂ ਵਿਚ ਭ੍ਰਮਿਓ = ਭ੍ਰਮਦਾ ਰਿਹਾ, ਪਰ ਇਸ ਤਰ੍ਹਾਂ ਵੀ ਦੁਬਿਧਾ = ਦੁਚਿੱਤਪੁਣੇ ਵੱਲੋਂ ਛੁਟਕੈ = ਛੁਟਕਾਰਾ ਨਾਹੀ = ਨਹੀਂ ਹੋਇਆ **ਵਾ:** ਦੁਬਿਧਾ = ਮਨ ਦੀ ਡਾਵਾਂ ਡੋਲ ਵਾਲੀ ਦਸ਼ਾ ਛੁਟਕੈ = ਮੁੱਕਦੀ ਨਾਹੀ = ਨਹੀਂ ਭਾਵ ਬਣੀ ਹੀ ਰਹੀ ॥੨॥

# ਮਨ ਕਾਮਨਾ ਤੀਰਥ ਜਾਇ ਬਸਿਓ; ਸਿਰਿ ਕਰਵਤ ਧਰਾਏ ॥

(**ਕਰਵੱਤ** ਦਾ ਉਚਾਰਣ ਅੱਧਕ ਸਹਿਤ ਹੈ)

ਹੇ ਸਤਿਗੁਰੂ ਜੀ! ਮੈਂ ਮਨੀਕਰਣ ਆਦਿਕ ਤੀਰਥਾਂ ਦੇ ਉੱਤੇ ਵੀ ਮਨ = ਚਿਤ ਵਿਚ ਕਾਮਨਾ = ਇੱਛਾ ਰੱਖ ਕੇ ਜਾਇ = ਜਾ ਕੇ ਬਸਿਓ = ਵਸਿਆ ਅਤੇ ਸਿਰ ਉੱਤੇ ਕਾਂਸੀ ਵਿਚ ਜਾ ਕੇ ਕਰਵਤ = ਆਰਾ ਵੀ ਧਰਾਏ = ਧਰਾ ਲਿਆ।

# ਮਨ ਕੀ ਮੈਲੁ ਨ ਉਤਰੈ ਇਹ ਬਿਧਿ; ਜੇ ਲਖ ਜਤਨ ਕਰਾਏ ॥੩॥

ਹੇ ਸਤਿਗੁਰੂ ਜੀ! ਮੈਂ ਇਹ ਜਾਣਿਆ ਹੈ ਕਿ ਜੇ = ਜੇਕਰ ਕੋਈ ਇਹੋ ਜਿਹੇ ਸਾਧਨਾਂ ਰੂਪੀ ਲੱਖਾਂ ਜਤਨ = ਉਪਾਅ ਕਰਾਏ = ਕਰ ਕਰਾ ਲਵੇ, ਤਾਂ ਹੀ ਇਹ ਬਿਧਿ = ਇਸ ਪ੍ਰਕਾਰ ਮਨ = ਚਿਤ ਦੀ ਮੈਲ, ਅਵਿੱਦਿਆ ਦੀ ਮੈਲ, ਆਦਿਕ ਨਹੀਂ ਉਤਰੈ = ਉਤਰੀ ॥੩॥

# ਕਨਿਕ ਕਾਮਿਨੀ ਹੈਵਰ ਗੈਵਰ; ਬਹੁ ਬਿਧਿ ਦਾਨੁ ਦਾਤਾਰਾ ॥

ਹੇ ਸਤਿਗੁਰੂ ਜੀ! ਫੇਰ ਕਨਿਕ = ਸੋਨੇ, ਕਾਮਿਨੀ = ਇਸਤਰੀ, ਹੈਵਰ (ਹੈ + ਵਰ) ਵਰ = ਸ੍ਰੇਸ਼ਟ ਹੈ = ਘੋੜੇ, ਗੈਵਰ = ਉੱਤਮ ਹਾਥੀ ਭਾਵ ਐਰਾਵਤ ਹਾਥੀ ਆਦਿਕ ਬਹੁ = ਬਹੁਤ ਬਿਧਿ = ਪ੍ਰਕਾਰ ਦਾ ਦਾਨ ਦਾਤਾਰਾ = ਦਾਤਾ ਬਣ ਕੇ ਦੇਣਾ ਕੀਤੇ।

# ਅੰਨ ਬਸਤ੍ਰ ਭੂਮਿ ਬਹੁ ਅਰਪੇ; ਨਹ ਮਿਲੀਐ ਹਰਿ ਦੁਆਰਾ ॥੪॥

ਅੰਨ = ਅਨਾਜ, ਬਸਤ੍ਰ = ਕੱਪੜਾ, ਭੂਮਿ = ਧਰਤੀ ਆਦਿਕ ਬਹੁ = ਬਹੁਤ ਸਾਰੇ ਦਾਨ ਵੀ ਅਰਪੇ = ਅਰਪਨਾ ਕੀਤੇ, ਪਰੰਤੂ ਇਨ੍ਹਾਂ ਕਰਮਾਂ ਦੁਆਰਾ ਵੀ ਹਰਿ = ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲਾ ਗਿਆਨ ਰੂਪੀ ਦੁਆਰਾ = ਦਰਵਾਜਾ ਨਹ = ਨਹੀਂ ਮਿਲੀਐ = ਮਿਲਿਆ **ਵਾ:** ਇਨ੍ਹਾਂ ਕਰਮਾਂ ਦੇ ਨਾਲ ਗਿਆਨ ਦਾ ਦੁਆਰਾ ਨਹੀਂ ਮਿਲਿਆ ॥੪॥

---

੧. ਪਤਲਾਂ ਸਮੁੰਦਰਾਂ ਦੇ ਕਿਨਾਰਿਆਂ ’ਤੇ ਰਹਿੰਦੀਆਂ ਹਨ, ਜੋ ਕੱਛੂਆਂ ਵਰਗੀਆਂ ਹੁੰਦੀਆਂ ਹਨ।

## ਪੂਜਾ ਅਰਚਾ ਬੰਦਨ ਡੰਡਉਤ; ਖਟੁ ਕਰਮਾ ਰਤੁ ਰਹਤਾ॥

ਹੇ ਸਤਿਗੁਰੂ ਜੀ! ਮੂਰਤੀਆਂ ਦੀ ਪੂਜਾ ਅਰਚਾ = ਚੰਦਨ ਛਿੜਕ ਕੇ ਕੀਤੀ, ਬੰਦਨ = ਨਮਸਕਾਰ ਕੀਤੀ ਅਤੇ ਡੰਡਉਤ = ਡੰਡੇਵਤ ਲੰਮੇ ਪੈ ਕੇ ਵੀ ਬੰਦਨਾ ਕੀਤੀ ਅਤੇ ਖਟੁ = ਛੇ ਕਰਮਾਂ ਨੂੰ ਰਤੁ = ਪ੍ਰੀਤੀ ਨਾਲ ਕਰਦਾ ਰਹਤ = ਰਿਹਾ।

**ਖਟ ਕਰਮ ਇਹ ਹਨ :**

੧. **ਸੰਧਿਆ :** ਸੂਰਜ ਚੜ੍ਹਦੇ ਨਾਲ ਕੋਈ ਜਾਪ ਕਰਨਾ, ਦੁਪਹਿਰੇ ਅਸਤ੍ਰੋਤ ਆਦਿ ਪੜ੍ਹਨੇ ਅਤੇ ਸ਼ਾਮ ਨੂੰ ਸੂਰਜ ਛਿਪਦੇ ਨਾਲ ਆਰਤੀ ਆਦਿਕ ਕਰਨੀ, ਇਹ ਸੰਧਿਆ ਹੈ।

੨. **ਤਰਪਣ :** ਬੁੱਕ ਭਰ ਭਰ ਕੇ ਸੂਰਜ ਨੂੰ ਪਾਣੀ ਦੇਣਾ ਜਾਂ ਚੰਦਨ ਆਦਿਕ ਨੂੰ ਠਾਕੁਰਾਂ ਦੀ ਮੂਰਤੀ ਤੇ ਛਿੜਕਣਾ ਇਸ ਨੂੰ ਤਰਪਣ ਕਹਿੰਦੇ ਹਨ।

੩. **ਗਾਇਤ੍ਰੀ :** ਗਾਇਤ੍ਰੀ ਦਾ ਪਾਠ ਗੋਮੁਖੀ ਲੈ ਕੇ ਗੁਪਤ ਜਾਪ ਕਰਨਾ, ਚੌਵੀ ਅੱਖਰੀ ਗਾਇਤ੍ਰੀ ਨੂੰ ਵੇਦ ਦਾ ਆਦਿ ਮੰਤ੍ਰ ਮੰਨਿਆ ਹੈ, ਉਸ ਦਾ ਜਾਪ ਕਰਨਾ।

੪. **ਅਥਿਤੀ ਪੂਜਨ :** ਜਿਹੜਾ ਅਭਿਆਗਤ ਸੱਦੇ ਤੋਂ ਬਿਨਾਂ ਹੀ ਮਿਲ ਪਵੇ, ਉਸ ਦੀ ਪੂਜਾ ਕਰਨੀ, ਲੰਗਰ ਪਾਣੀ ਛਕਾਉਣਾ, ਆਸਣ ਦੇਣਾ, ਮੁੱਠੀ ਚਾਪੀ ਕਰਨੀ, ਆਦਿ ਸਤਿਕਾਰ ਕਰਨਾ।

੫. **ਇਸ਼ਨਾਨ :** ਠਾਕੁਰਾਂ ਆਦਿ ਦਾ ਇਸ਼ਨਾਨ ਕਰਾਉਣਾ।

੬. **ਦੇਵ ਅਰਚਨ :** ਆਪਣੇ ਦੇਵਤੇ ਨੂੰ ਅਰਚਨ = ਭੋਗ ਆਦਿਕ ਲਗਾਉਣਾ।

**ਖਟ ਕਰਮ ਹੋਰ ਮੰਨੇ ਹਨ :**

੧. ਵਿੱਦਿਆ ਪੜ੍ਹਨੀ, ੨. ਵਿੱਦਿਆ ਪੜ੍ਹਾਉਣੀ, ੩. ਦਾਨ ਦੇਣਾ, ੪. ਦਾਨ ਲੈਣਾ, ੫. ਯੱਗ ਕਰਨਾ, ੬. ਯੱਗ ਕਰਾਉਣਾ।

**ਖਟ ਕਰਮ ਮੰਨੂ ਸਿਮਰਤੀ ਅਨੁਸਾਰ :**

੧. ਵੇਦ ਅਭਿਆਸ, ੨. ਤਪ, ੩. ਗਿਆਨ, ੪. ਇੰਦ੍ਰੇ ਜਿਤ, ੫. ਅਹਿੰਸਾ, ੬. ਗੁਰ ਸੇਵਾ।

**ਖਟ ਕਰਮ ਅਤ੍ਰੈ ਅਨੁਸਾਰ :**

੧. ਜਪ, ੨. ਤਪ, ੩. ਪੂਜਾ, ੪. ਤੀਰਥ, ੫. ਮੰਤ੍ਰ ਸਾਧਨ, ੬. ਸੰਨਿਆਸ ਆਦਿਕ।

**ਖਟ ਕਰਮ ਪ੍ਰਾਸ਼ਰ ਅਨੁਸਾਰ :**

੧. ਸੰਧਯਾ, ੨. ਸਨਾਨ, ੩. ਜਪ, ੪. ਹਵਨ, ੫. ਵੇਦ ਪਾਠ, ੬. ਦੇਵ ਪੂਜਨ।

## ਹਉ ਹਉ ਕਰਤ ਬੰਧਨ ਮਹਿ ਪਰਿਆ; ਨਹ ਮਿਲੀਐ ਇਹ ਜੁਗਤਾ ॥੫॥

ਇਨ੍ਹਾਂ ਕਰਮਾਂ ਦੇ ਕਰਨੇ ਕਰਕੇ ਹਉ = ਹਉਮੈ ਕਰਦਾ ਰਿਹਾ ਕਿ ਹਉ = ਮੈਂ ਦਾਨੀ ਹਾਂ, ਮੈਂ ਪੂਜਾ ਕਰਦਾ ਹਾਂ, ਇਉਂ ਕਰਤਾ ਭੁਗਤਾ ਪੁਨੇ ਦੇ ਬੰਧਨ = ਬੰਨ੍ਹਣਾ ਮਹਿ = ਵਿਚ ਹੀ ਪਰਿਆ = ਪੈ ਗਿਆ, ਇਹ = ਇਸ ਜੁਗਤਾ = ਤਰੀਕੇ ਨਾਲ ਵੀ ਸਤਿਗੁਰੂ ਜੀ ਵਾਹਿਗੁਰੂ ਦੇ ਨਾਲ ਮਿਲੀਐ = ਮਿਲਿਆ ਨਹ = ਨਹੀਂ ਗਿਆ ॥੫॥

## ਜੋਗ ਸਿਧ ਆਸਣ ਚਉਰਾਸੀਹ; ਏ ਭੀ ਕਰਿ ਕਰਿ ਰਹਿਆ॥

ਹੇ ਸਤਿਗੁਰੂ ਜੀ! ਜੋਗ ਸਾਧ ਕੇ ਸਿਧ = ਸਿੱਧੀ ਵਾਲੀ ਪਦਵੀ **ਵਾ:** ਜਮ, ਨੇਮ, ਪ੍ਰਾਣਾਯਾਮ ਆਦਿ ਯੋਗ ਸਾਧਨ ਕਰਕੇ ਸਿੱਧ ਬਣ ਗਿਆ, ਚਉਰਾਸੀਹ = ਚੌਰਾਸੀ ਆਸਣ ਵੀ ਲਾਉਣੇ ਸਿੱਖ ਲਏ, ਏ = ਇਹ ਭੀ = ਵੀ ਕਰ ਕਰ ਕੇ ਰਹਿਆ = ਰਹਿ ਭਾਵ ਥੱਕ ਚੁੱਕਾ ਹਾਂ, ਪਰ ਕਾਮਯਾਬੀ ਨਹੀਂ ਹੋਈ। ਬਲਕਿ :

## ਵਡੀ ਆਰਜਾ ਫਿਰਿ ਫਿਰਿ ਜਨਮੈ; ਹਰਿ ਸਿਉ ਸੰਗੁ ਨ ਗਹਿਆ ॥੬॥

ਜੋਗ ਸਾਧਨਾਂ ਦੁਆਰਾ ਵਡੀ ਆਰਜਾ = ਉਮਰ ਕਰ ਲਈਏ ਤਾਂ ਵੀ ਫਿਰਿ ਫਿਰਿ = ਮੁੜ ਮੁੜ ਕੇ ਜਨਮੈ = ਜੰਮਣਾ ਹੀ ਪੈਂਦਾ ਹੈ ਪਰ ਮੈਂ ਦੇਹ ਅਭਿਮਾਨ ਛੱਡ ਕੇ ਹਰਿ = ਪਰਮੇਸ਼ਰ ਦੇ ਨਾਮ ਸਿਉ = ਨਾਲ ਸੰਗੁ = ਸਾਥ ਨ = ਨਾ ਗਹਿਆ = ਗ੍ਰਹਿਣ ਕੀਤਾ ਭਾਵ ਕਾਰਨ, ਸੂਖਮ, ਸਥੂਲ ਦੇਹਾਂ ਦੀ ਹੀ ਸੰਗਤ ਕਰਦਾ ਰਿਹਾ ॥੬॥

**ਸਾਖੀ—ਕਲ਼ਗੀਧਰ ਜੀ ਦੀ ਤੇ ਲੰਮੀ ਉਮਰ ਵਾਲੇ ਜੋਗੀ ਦੀ :** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮੁਕਤਸਰ ਸਾਹਿਬ ਜੀ ਦਾ ਜੰਗ ਫ਼ਤਹਿ ਕਰ ਕੇ, ਸਿੰਘਾਂ ਦਾ ਸਸਕਾਰ ਕਰ ਕੇ, ਇਸ ਜਗ੍ਹਾ ਨੂੰ ਮੁਕਤੀ ਦਾ ਸਰ (ਮੁਕਤਸਰ) ਕਹਿ ਕੇ ਕਿ ਇਥੇ ਜੋ ਇਸ਼ਨਾਨ ਕਰ ਕੇ ਜਪੁ ਜੀ ਸਾਹਿਬ ਜੀ ਦਾ ਪਾਠ ਕਰੇਗਾ, ਉਹ ਮੁਕਤ ਹੋ ਜਾਵੇਗਾ (ਸ੍ਰੀ ਮੁਕਤਸਰ ਸਾਹਿਬ ਜੀ ਦਾ ਜੰਗ ਭਾਵੇਂ ਵੈਸਾਖ ਵਿਚ ਹੋਇਆ ਸੀ; ਪਰ ਭਾਈ ਲੰਗਰ ਸਿੰਘ ਜੀ ਨੇ, ਜੋ ਉਸ ਵੇਲੇ ਗੁਰੂ ਸਾਹਿਬ ਜੀ ਦੇ ਨਾਲ ਸੀ, ਜਿਨ੍ਹਾਂ ਦਾ ਮਕਾਨ ਹਰੀਕੇ ਪਿੰਡ ਉੱਘਾ ਹੈ। ਕਈ ਵਰ੍ਹੇ ਪਿੱਛੋਂ ਇਸ ਅਸਥਾਨ 'ਤੇ ਸਿੰਘਾਂ ਦੇ ਦਲਾਂ ਨੂੰ ਸੱਦ ਕੇ ਸਾਰਿਆਂ ਨਾਲ ਸਲਾਹ ਕਰ ਕੇ ਮਾਘੀ ਦਾ ਮੇਲਾ ਠਹਿਰਾਇਆ, ਕਿਉਂਕਿ ਪਾਣੀ ਦੀ ਘਾਟ ਕਰ ਕੇ ਇਹ ਰੁੱਤ ਮਾਲਵੇ ਦੇਸ਼ ਵਿਚ ਯਾਤਰਾ ਕਰਨ ਲਈ ਬਹੁਤ ਚੰਗੀ ਮਾਲੂਮ ਹੁੰਦੀ ਹੈ) ਤ੍ਰਿਕਾਲਾਂ ਨੂੰ ਸਤਿਗੁਰੂ ਜੀ ਨਾਂਗੇ ਦੀ ਸਰਾਏ ਪਿੰਡ ਪਹੁੰਚੇ ਜੋ ਸ੍ਰੀ ਮੁਕਤਸਰ ਸਾਹਿਬ ਤੋਂ ਸੱਤ ਕੋਹ ਉੱਤਰ ਪੂਰਵ ਵੱਲ ਹੈ। ਜਿਸ ਦਾ ਪਹਿਲਾ ਨਾਂ ਮੱਤੇ ਦੀ ਸਰਾਏ ਸੀ, ਕਿਉਂਕਿ ਇਹ ਉਜੜਿਆ ਥੇਹ ਇਕ ਉਦਾਸੀ ਨਾਂਗੇ ਨੇ ਅਬਾਦ ਕੀਤਾ ਸੀ, ਜਿਸ ਤੋਂ ਇਸ ਦਾ ਨਾਮ ਨਾਂਗੇ ਦੀ ਸਰਾਏ ਪਿਆ। (ਇਥੇ ਇਕ ਗੁਰਦੁਆਰਾ ਗੁਰੂ ਨਾਨਕ ਦੇਵ ਜੀ ਦਾ ਤੇ ਦੂਸਰਾ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਹੈ) ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਥੇ ਪਹੁੰਚੇ ਤੇ ਢਾਬ ਦੇ ਕੰਢੇ ਉਤਰੇ। ਇਸੇ ਢਾਬ ਦੇ ਦੂਜੇ ਕੰਢੇ 'ਤੇ ਇਕ ਲੰਮੀ ਉਮਰ ਦਾ ਜੋਗੀ ਰਹਿੰਦਾ ਸੀ, ਜਿਸ ਦੀ ਉਮਰ ਭਾਈ ਸੰਤੋਖ ਸਿੰਘ ਜੀ ਨੇ ਪੰਜ ਹਜ਼ਾਰ ਇਕ ਸੌ ਵੀਹ ਵਰ੍ਹੇ ਦੀ ਲਿਖੀ ਹੈ। ਘਾਹ ਅਤੇ ਲੱਕੜਾਂ ਇਕੱਠੀਆਂ ਕਰਨ ਵਾਸਤੇ ਗੁਰੂ ਕੇ ਸਿੰਘ ਇਧਰ ਉੱਧਰ ਵਿਚਰ ਰਹੇ ਸਨ। ਜੋਗੀ ਆਪਣੇ ਸੇਵਕਾਂ ਨੂੰ ਪੁੱਛਣ ਲੱਗਾ ਕਿ ਢਾਬ ਦੇ ਪਰਲੇ ਕੰਢੇ 'ਤੇ ਕੌਣ ਉਤਰਿਆ ਹੈ ਤਾਂ ਉਸ ਦੇ ਸੇਵਕਾਂ ਨੇ ਦੱਸਿਆ ਕਿ ਮਰੇਲਾ ਗੁਰੂ ਉਤਰਿਆ ਹੈ (ਮਰੇਲਾ = ਤੁਰਕਾਂ ਦੇ ਮਾਰਨ ਵਾਲਾ, ਮੁਸਲਮਾਨਾਂ ਨੇ ਨਫ਼ਰਤ ਨਾਲ ਸਤਿਗੁਰੂ ਜੀ ਦਾ ਇਹ ਨਾਮ ਧਰਿਆ ਸੀ) ਜਿਸ ਨੇ ਤੁਰਕਾਂ ਨਾਲ ਭਾਰੀ ਜੰਗ ਕਰ ਕੇ ਹਜ਼ਾਰਾਂ ਨੂੰ ਮਾਰਨਾ ਕੀਤਾ ਹੈ। ਉਸ ਜੋਗੀ ਦੇ ਸੇਵਕਾਂ ਨੇ ਸਿੰਘਾਂ ਤੋਂ ਪੁੱਛਿਆ ਕਿ ਤੁਹਾਡੇ ਗੁਰੂ ਦੀ ਉਮਰ ਕਿਤਨੀ ਕੁ ਹੈ ਤਾਂ ਸਿੱਖਾਂ ਨੇ ਸੈਂਤੀ ਅਠੱਤੀ ਸਾਲ ਦੀ ਦੱਸੀ। ਇਸ 'ਤੇ ਜੋਗੀ ਨੇ ਹੱਸ ਕੇ ਬਚਨ ਕੀਤਾ ਕਿ ਇਸੇ ਲਈ ਇਹ ਗੁਰੂ ਮਰੇਲਾ, ਲੜਾਕਾ ਹੋ ਰਿਹਾ ਹੈ, ਅਜੇ ਬਾਲਕ ਹੈ। ਇਹ ਗੱਲ ਜਦੋਂ ਗੁਰੂ ਜੀ ਨੂੰ ਸਿੱਖਾਂ ਨੇ ਦੱਸੀ ਕਿ ਮਹਾਰਾਜ! ਇਕ ਜੋਗੀ ਢਾਬ ਦੇ ਪਰਲੇ ਕੰਢੇ 'ਤੇ ਰਹਿੰਦਾ ਹੈ, ਆਪ ਜੀ ਨੂੰ ਛੋਟੀ ਉਮਰ ਦਾ ਬਾਲਕ ਕਹਿ ਕੇ ਹੱਸਿਆ ਹੈ ਅਤੇ ਨਾਲ ਕਿਹਾ ਹੈ ਕਿ ਮੈਂ ਤਾਂ ਗੁਰੂ ਸਮਝ ਕੇ ਦਰਸ਼ਨ ਕਰਨ ਲਈ ਚੱਲਿਆ ਸਾਂ, ਪਰ ਹੁਣ ਨਹੀਂ ਜਾਂਦਾ। ਜਦੋਂ ਇਹ ਵਾਰਤਾਲਾਪ ਹੋ ਰਹੀ ਸੀ ਤਾਂ ਜੋਗੀ ਦੇ ਕੁਝ ਚੇਲੇ ਜੋਗੀ ਤੋਂ ਆਗਿਆ ਲੈ ਕੇ ਇਹ ਦੇਖਣ ਲਈ ਆਏ ਕਿ ਗੁਰੂ ਕੈਸਾ ਹੈ। ਜੋਗੀ ਦੇ ਚੇਲੇ ਬੈਠੇ ਸੁਣ ਰਹੇ ਸਨ ਤਾਂ ਸਤਿਗੁਰਾਂ ਨੇ ਸਿੱਖਾਂ ਨੂੰ ਕਿਹਾ ਕਿ ਕੀ ਹੋ ਗਿਆ ਜੇ ਜੋਗੀ ਨੇ ਉਮਰ ਵਧਾ ਲਈ, ਪਰ ਜੋਗ ਦੀ ਜੁਗਤ ਇਸ ਦੇ ਹੱਥ ਨਹੀਂ ਆਈ; ਜੈਸਾ ਕਿ :

**ਜੋਗੁ ਨ ਪਾਇਆ ਜੁਗਤਿ ਗਵਾਈ ॥**
**ਕਿਤੁ ਕਾਰਣਿ ਸਿਰਿ ਛਾਈ ਪਾਈ ॥** *(ਵਾਰ ਰਾਮਕਲੀ ਮ: ੧, ਅੰਗ ੯੫੧)*

ਲੰਮੀ ਉਮਰ ਤਾਂ ਕਾਵਾਂ ਅਤੇ ਨਾਗਾਂ ਦੀ ਵੀ ਬਹੁਤ ਹੁੰਦੀ ਹੈ। ਤਾਂ ਸਿੱਖ ਪੁੱਛਣ ਲੱਗੇ ਕਿ ਮਹਾਰਾਜ!

ਇਸ ਦੀ ਉਮਰ ਕਿਤਨੀ ਹੈ ? ਤਾਂ ਸਤਿਗੁਰੂ ਜੀ ਨੇ ਦੱਸਿਆ ਕਿ ਇਸ ਜੋਗੀ ਦੀ ਉਮਰ ਪੰਜ ਹਜ਼ਾਰ ਇਕ ਸੌ ਵੀਹ ਵਰ੍ਹੇ ਦੀ ਹੈ। ਇਹ ਗੱਲ ਸੁਣ ਕੇ ਜੋਗੀ ਦੇ ਚੇਲਿਆਂ ਨੇ ਜਾ ਕੇ ਜੋਗੀ ਨੂੰ ਦੱਸੀ, ਜਿਸ ਨੂੰ ਸੁਣ ਕੇ ਜੋਗੀ ਬੜਾ ਅਸਚਰਜ ਵੀ ਹੋਇਆ ਅਤੇ ਸਤਿਗੁਰੂ ਜੀ ਨੂੰ ਸਮਰੱਥ ਸਰਬ ਸ਼ਕਤੀਵਾਨ ਸਮਝ ਕੇ ਦਰਸ਼ਨ ਕਰਨ ਦੀ ਇੱਛਾ ਪੈਦਾ ਹੋਈ ਤੇ ਦਰਸ਼ਨ ਕਰਨ ਲਈ ਤੁਰ ਪਿਆ। ਜੋਗੀ ਬਿਰਧ ਹੋਣ ਕਰਕੇ ਹੱਥ ਵਿਚ ਡੰਗੋਰੀ ਲੈ ਕੇ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਤੁਰ ਪਿਆ। ਅੱਗੇ ਸਤਿਗੁਰੂ ਜੀ ਦੀਵਾਨ ਤੋਂ ਉਪਰੰਤ ਰਹਿਰਾਸ ਸਾਹਿਬ ਦਾ ਪਾਠ ਸ੍ਰਵਣ ਕਰ ਰਹੇ ਸਨ ਤੇ ਨੇੜੇ ਪਹੁੰਚ ਕੇ ਖੜ੍ਹਾ ਰਿਹਾ। ਤਾਂ ਸਤਿਗੁਰਾਂ ਨੇ ਬਚਨ ਕੀਤਾ; ਜੈਸਾ ਕਿ :

**ਸਾਧੋ ! ਬੈਠਿ ਜਾਹੁ ਕਯੋਂ ਖਰਯੋ।**
**ਸੁਨਤਿ ਪ੍ਰਨਾਮ ਗੁਰੂ ਕੌ ਕਰਯੋ ।੩੭।** *(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਐਨ ੧, ਅੰਸੂ ੧੩)*

ਸੰਗਤ ਦੇ ਵਿਚ ਉਹ ਜੋਗੀ ਮਹਾਤਮਾ ਜੀ ਸਿੰਘਾਂ ਨਾਲ ਮਿਲ ਕੇ ਬੈਠ ਗਏ। ਰਹਿਰਾਸ ਸਾਹਿਬ ਦਾ ਪਾਠ ਪ੍ਰੇਮ ਨਾਲ ਸੁਣਿਆ। ਜਦੋਂ ਭੋਗ ਪਾ ਕੇ ਅਰਦਾਸ ਕੀਤੀ ਗਈ, ਉਸ ਵੇਲੇ ਜੋਗੀ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮਹਾਰਾਜ ਮੈਨੂੰ ਆਪਣੇ ਚਰਨ ਕਮਲਾਂ ਪਾਸ ਲਾ ਲਓ, ਮੈਨੂੰ ਆਪਣੀ ਸਿੱਖਿਆ ਦੇ ਕੇ ਸਿੱਖ ਬਣਾ ਲਵੋ। ਤੁਹਾਡੇ ਦਰਸ਼ਨਾਂ ਤੋਂ ਮੈਂ ਬਲਿਹਾਰ ਜਾਵਾਂ, ਤੁਸੀਂ ਸਰਬ ਕਲਾ ਸਮਰੱਥ ਭਾਰੀ ਗੁਣਾਂ ਵਾਲੇ ਹੋ। ਸਤਿਗੁਰੂ ਜੀ ਨੇ ਮੁਸਕਰਾ ਕੇ ਬਚਨ ਕੀਤਾ ਕਿ ਜੋਗੀ ਜੀ ! ਤੂੰ ਤਾਂ ਪਹਿਲਾਂ ਹੀ ਸਿੱਖ ਹੈਂ ਤੈਂ ਕੇਵਲ ਮੋਖਸ਼ ਲਈ ਬੜੇ ਸਾਧਨ ਸਾਧੇ ਹੋਏ ਹਨ, ਬੜੀ ਦੇਰ ਤਕ ਲੰਬੀਆਂ ਸਮਾਧਾਂ ਲਾਉਣ ਵਾਲਾ ਹੈਂ, ਅਕਾਲ ਪੁਰਖ ਨੂੰ ਬੰਦਨਾ ਕਰ, ਜਿਸ ਨੂੰ ਬੰਦਨਾ ਕਰਨ ਨਾਲ ਬੰਧਨ ਨਿਕੰਦਨ ਭਾਵ ਨਾਸ਼ ਹੋ ਜਾਂਦੇ ਹਨ। ਇਹ ਕਹਿ ਕੇ ਕਿਰਪਾ ਦ੍ਰਿਸ਼ਟੀ ਕੀਤੀ; ਜੈਸਾ ਕਿ :

**ਨਾਨਕ ਨਦਰੀ ਨਦਰਿ ਨਿਹਾਲ ॥** *(ਜਪੁ ਜੀ ਸਾਹਿਬ, ਅੰਗ ੮)*

ਤੇ ਸਤਿਗੁਰਾਂ ਨੇ ਐਸੀ ਕਿਰਪਾ ਕੀਤੀ ਕਿ ਇਕ ਨਦਰ ਨਾਲ ਹੀ ਉਹਦੇ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਕਰ ਦਿੱਤਾ (ਇਉਂ ਜੋਗੀਆਂ ਦੀ ਲੰਮੀ ਉਮਰ ਤਾਂ ਹੋ ਜਾਂਦੀ ਹੈ; ਪਰ ਮੁੜ ਮੁੜ ਕੇ ਜੰਮਦੇ ਰਹਿੰਦੇ ਹਨ, ਮੁਕਤ ਨਹੀਂ ਹੁੰਦੇ)।

## ਰਾਜ ਲੀਲਾ ਰਾਜਨ ਕੀ ਰਚਨਾ; ਕਰਿਆ ਹੁਕਮੁ ਅਫਾਰਾ ॥

ਹੇ ਸਤਿਗੁਰੂ ਜੀ ! ਭਾਵੇਂ ਕੋਈ ਪੁਰਖ ਰਾਜਾ ਬਣ ਕੇ ਰਾਜ ਹਕੂਮਤ ਦੇ ਲੀਲਾ = ਕੌਤਕ, ਤਮਾਸ਼ੇ ਮਾਣਦਾ ਰਿਹਾ ਹੋਵੇ **ਵਾ:** ਹਰ ਵਕਤ ਰਾਜ ਲੀਲਾ = ਸ਼ਿਕਾਰ ਆਦਿ ਖੇਡਦਾ ਰਹੇ ਤੇ ਰਾਜਨ = ਰਾਜਿਆਂ ਕੀ = ਦੀ ਤਰ੍ਹਾਂ ਐਸ਼-ਪ੍ਰਸਤੀ ਵਾਲੀ ਰਚਨਾ ਸਾਜ਼ੋ-ਸਾਮਾਨ ਤੇ ਆਪਣੀ ਰਿਆਸਤੀ ਵਧਾਉਂਦਾ ਰਹੇ ਭਾਵ ਦੂਸਰੇ ਲੋਕਾਂ ਨੂੰ ਬਿਸਮਿਲਾ ਕਹਿ ਕੇ ਕਬਜ਼ੇ ਕਰਦਾ ਰਹੇ, ਇਉਂ ਰਾਜਿਆਂ ਦੀ ਰਚਨਾ ਵਿਚ ਲੱਗੇ ਰਹਿਣਾ ਅਤੇ ਸਭਨਾਂ ਲੋਕਾਂ ਉੱਤੇ ਅਫਾਰਾ = ਅਮੋੜ ਭਾਵ ਜੋ ਕੋਈ ਨਾ ਮੋੜ ਸਕੇ, ਐਸਾ ਹੁਕਮ ਚਲਾਉਣਾ ਕਰਿਆ = ਕੀਤਾ ਹੋਵੇ।

## ਸੇਜ ਸੋਹਨੀ ਚੰਦਨੁ ਚੋਆ; ਨਰਕ ਘੋਰ ਕਾ ਦੁਆਰਾ ॥੭॥

ਫੇਰ ਰਾਜਾ ਬਣ ਕੇ ਸੋਹਨੀ = ਸੁੰਦਰ ਇਸਤਰੀ ਦੀ ਸੇਜਾ ਮਾਣਦਾ ਰਹੇ, ਸਰੀਰ ਉੱਤੇ ਚੰਦਨ ਤੇ ਚੋਆ = ਅਤਰ ਫਲੇਲ ਆਦਿਕ ਵਰਤਦਾ ਰਹੇ, ਪਰ ਇਹ ਪੂਰਬੋਕਤ ਸਭ ਸਮਗਰੀ ਘੋਰ = ਭਿਆਨਕ ਨਰਕ ਕਾ = ਦਾ ਹੀ ਦੁਆਰਾ = ਦਰਵਾਜ਼ਾ ਹੈ, ਭਾਵ ਵਾਹਿਗੁਰੂ ਨਾਮ ਤੋਂ ਬਗ਼ੈਰ ਬਾਕੀ ਸਭ ਕਰਮ ਨਰਕਾਂ ਦੀ ਪ੍ਰਾਪਤੀ ਕਰਾਉਣ ਵਾਲੇ ਹਨ ॥੭॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਆਪ ਹੀ ਕਿਰਪਾ ਕਰਕੇ ਦੱਸੋ ਕਿ ਮੁਕਤੀ ਕਿਵੇਂ ਪ੍ਰਾਪਤ ਹੋਵੇ ?*
***ਉੱਤਰ :*** ਅੱਗੇ ਸਤਿਗੁਰੂ ਜੀ ਸਿੱਖ ਮੁਖ ਦੁਆਰਾ ਪਹਿਲਾਂ ਕੀਤੇ ਪ੍ਰਸ਼ਨਾਂ ਦਾ ਉੱਤਰ ਦਿੰਦੇ ਹਨ :

## ਹਰਿ ਕੀਰਤਿ ਸਾਧਸੰਗਤਿ ਹੈ; ਸਿਰਿ ਕਰਮਨ ਕੈ ਕਰਮਾ ॥

ਹੇ ਭਾਈ ! ਜੋ ਹਰਿ = ਪਰਮੇਸ਼ਰ ਦੀ ਕੀਰਤਿ = ਕੀਰਤਨ ਭਗਤੀ ਸਾਧ ਸੰਗਤਿ = ਸ੍ਰੇਸ਼ਟ ਜਨਾਂ ਕੀ ਸੰਗਤ ਨਾਲ ਮਿਲ ਕੇ ਕਰਨੀ ਹੈ, ਇਹ ਸਾਰੇ ਕਰਮਨ = ਕਰਮਾਂ ਕੈ = ਦੇ ਨਾਲੋਂ ਸਿਰਿ = ਸ਼ਿਰੋਮਣੀ ਕਰਮਾ = ਕਰਮ ਹੈ।

## ਕਹੁ ਨਾਨਕ ਤਿਸੁ ਭਇਓ ਪਰਾਪਤਿ; ਜਿਸੁ ਪੁਰਬ ਲਿਖੇ ਕਾ ਲਹਨਾ ॥੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਤਿਸੁ = ਉਸ ਨੂੰ ਪਰਮੇਸ਼ਰ ਦੇ ਕੀਰਤਨ 'ਚੋਂ ਸਤਿਸੰਗਤ ਦਾ ਮਿਲਾਪ ਪ੍ਰਾਪਤ ਭਇਓ = ਹੋਇਆ ਹੈ, ਜਿਸ ਦੇ ਮੱਥੇ 'ਤੇ ਪੁਰਬ = ਪੂਰਬਲੇ ਕਰਮਾਂ ਕਾ = ਦਾ ਲੇਖ ਲਿਖਿਆ ਹੋਵੇ, ਉਸ ਨੇ ਹੀ ਸਤਿਸੰਗਤ ਦਾ ਲਾਹਾ ਲਹਨਾ = ਲੈਣਾ ਕੀਤਾ ਹੈ **ਵਾ:** ਜਿਸ ਨੂੰ ਪੂਰਬਲੇ ਲਿਖੇ ਹੋਏ ਨਿਸ਼ਕਾਮ ਕਰਮਾਂ ਕਾ = ਦਾ ਫਲ ਲਹਨਾ = ਮਿਲਦਾ ਹੈ ॥੮॥

ਅੱਗੇ ਬੇਨਤੀ ਪੂਰਬਕ ਕਥਨ ਕਰਦੇ ਹਨ :

## ਤੇਰੋ ਸੇਵਕੁ; ਇਹ ਰੰਗਿ ਮਾਤਾ ॥

(**ਮਾਤਾ** ਦਾ ਉਚਾਰਣ ਕੱਸ ਕੇ ਕਰਨਾ ਹੈ)

ਹੇ ਵਾਹਿਗੁਰੂ ! ਤੇਰੋ = ਤੇਰਾ ਸੇਵਕੁ = ਦਾਸ ਤਾਂ ਇਹ = ਇਸੇ ਰੰਗਿ = ਪ੍ਰੇਮਾ-ਭਗਤੀ ਵਿਚ **ਵਾ:** ਕੀਰਤਨ ਦੇ ਰੰਗ ਵਿਚ ਮਾਤਾ = ਮਸਤ ਹੋਇਆ ਹੈ।

## ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ;
## ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ਰਹਾਉ ਦੂਜਾ॥੧॥੩॥

ਹੇ ਦੀਨ = ਗ਼ਰੀਬਾਂ ਦੇ ਦੁੱਖਾਂ ਨੂੰ ਭੰਜਨੁ = ਭੰਨਣ ਵਾਲੇ ਪਰਮੇਸ਼ਰ ! ਜਦੋਂ ਆਪ ਜੀ ਸਾਡੇ 'ਤੇ ਕ੍ਰਿਪਾਲੁ = ਦਿਆਲੂ ਭਇਓ = ਹੋਏ ਤਾਂ ਸਾਡਾ ਇਹ ਮਨ ਹੇ ਹਰਿ = ਹਰੀ ਹਰਿ = ਪਰਮੇਸ਼ਰ ਆਪ ਜੀ ਦੇ ਕੀਰਤਨ ਵਿਚ ਰਾਤਾ = ਰੰਗਿਆ ਗਿਆ।

**ਰਹਾਉ ਦੂਜਾ :** ਇਕ ਸ਼ਬਦ ਵਿਚ ਜਿਥੇ ਸਥਾਈ ਲਈ ਦੋ ਤੁਕਾਂ ਰਚੀਆਂ ਹਨ, ਉਥੇ ਇਹ ਪਦ ਵਰਤਿਆ ਹੈ, ਅਰ ਦੋਹਾਂ ਵਿੱਚੋਂ ਗਾਉਣ ਵਾਲੇ ਦੀ ਮਰਜ਼ੀ ਹੈ, ਜਿਸ ਟੇਕ ਨੂੰ ਚਾਹੇ ਵਰਤੇ। ਅਰਥਾਤ ਧੰਨ ਸ੍ਰੀ ਗੁਰੂ ਅਰਜਨ ਦੇਵ ਨੇ ਸਾਰੇ ਸ਼ਬਦ ਵਿਚ ਸਾਧਨਾਂ ਦਾ ਵਰਨਣ ਕਰਕੇ ਦੱਸਿਆ ਹੈ ਅਤੇ ਅਖ਼ੀਰਲੀ "ਰਹਾਉ ਦੂਜਾ" ਵਾਲੀਆਂ ਦੋ ਤੁਕਾਂ ਵਿਚ ਸਾਰੇ ਸ਼ਬਦ ਦਾ ਭਾਵ ਦੱਸਿਆ ਹੈ ਕਿ ਨਾਮ ਤੋਂ ਬਗ਼ੈਰ ਸਾਰੇ ਸਾਧਨ ਨਿਸਫਲੇ ਹਨ, ਨਾਮ ਜਪਿਆ ਸਫਲਾ ਹੈ ਨਾਮ ਜਪੇ ਤੋਂ ਬਗ਼ੈਰ ਤਾਂ ਸਾਧਨ ਇਉਂ ਹਨ ਜਿਵੇਂ ਕੋਈ ਇਕੱਲੀਆਂ (੦) ਬਿੰਦੀਆਂ ਲਿਖੀ ਜਾਵੇ ਪਰ ਉਸ ਬਿੰਦੀਆਂ ਦੀ ਏਕੇ (੧) ਤੋਂ ਬਿਨਾਂ ਕੋਈ ਕਦਰ ਨਹੀਂ ਹੁੰਦੀ, ਇਸੇ ਤਰ੍ਹਾਂ ਜੇ ਨਾਮ ਜਪਿਆ ਜਾਵੇ ਤਾਂ ਸਾਧਨ ਕੀਤੇ ਸਫਲੇ ਹਨ, ਨਹੀਂ ਤਾਂ ਸਾਧਨ ਕੀਤੇ ਕਿਸੇ ਅਰਥ ਨਹੀਂ ਹਨ, ਉਹ ਤਾਂ ਟਾਹਣੀਆਂ ਨੂੰ ਪਾਣੀ ਸਿੰਜਣ ਵਾਂਗ ਸਮਝੋ, ਇਉਂ ਸਤਿਗੁਰਾਂ ਨੇ ਅੱਠ ਪਉੜੀਆਂ ਵਿਚ ਸਿੱਖ ਮੁਖ ਦੁਆਰਾ ਸਾਧਨ ਦੱਸ ਕੇ ਅਖ਼ੀਰ ਵਿਚ ਰਹਾਉ ਦੂਜਾ ਵਾਲੀਆਂ ਪੰਗਤੀਆਂ ਰਚ ਕੇ ਉੱਤਰ ਦੇਣਾ ਕੀਤਾ ਹੈ ॥ਰਹਾਉ ਦੂਜਾ॥੧॥੩॥

## ਸੋਰਠਿ ਕੀ ਵਾਰ ਆਰੰਭ

# ਰਾਗੁ ਸੋਰਠਿ ਵਾਰ ਮਹਲੇ ੪ ਕੀ ੧ੴ ਸਤਿਗੁਰ ਪ੍ਰਸਾਦਿ ॥

(**ਮਹਲੇ ਚੌਥੇ ਕੀ** ਉਚਾਰਣਾ ਹੈ)

ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਵਾਰ ਉਚਾਰਨ ਕਰਦੇ ਹਨ, ਸੋਰਠਿ ਰਾਗ ਵਿਚ ਵਾਰ[੧] = ਪਉੜੀਆਂ ਚੌਥੇ ਪਾਤਸ਼ਾਹ (ਸ੍ਰੀ ਗੁਰੂ ਰਾਮਦਾਸ ਸਾਹਿਬ) ਜੀ ਦੀਆਂ ਆਉਣਗੀਆਂ ਤੇ ਜਿਸ ਪਾਤਸ਼ਾਹ ਦਾ ਸਲੋਕ ਹੋਵੇਗਾ, ਉਸੇ ਪਾਤਸ਼ਾਹ ਦਾ ਮਹਲਾ ਲਿਖਿਆ ਆਵੇਗਾ।

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

# ਸਲੋਕੁ ਮ: ੧ ॥

**ਉਥਾਨਕਾ :** ਜਦੋਂ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਸਾਹਿਬ ਨਿਵਾਸ ਕਰਦੇ ਸਨ, ਭਾਈ ਮਰਦਾਨਾ ਜੀ ਅਕਾਲ ਚਲਾਣਾ ਕਰ ਗਏ ਸਨ, ਭਾਈ ਮਰਦਾਨਾ ਜੀ ਦੇ ਅਕਾਲ ਚਲਾਣਾ ਕਰਨ ਤੋਂ ਬਾਅਦ ਸੰਗਤਾਂ ਆ ਕੇ ਸਤਿਗੁਰਾਂ ਦੀ ਹਜ਼ੂਰੀ ਵਿਚ ਸਵਾ ਪਹਿਰ ਰਾਤ ਰਹਿੰਦੀ ਤੋਂ ਲੈ ਕੇ ਸਵਾ ਪਹਿਰ ਰਾਤ ਬਤੀਤ ਹੋਣ ਤਕ ਆ ਕੇ ਕੀਰਤਨ ਕਰਿਆ ਕਰਦੀਆਂ ਸਨ। ਇਕ ਦਿਨ ਸਤਿਗੁਰਾਂ ਦੇ ਪਾਸ ਇਕ ਗਵੱਈਆ ਆਇਆ, ਜਿਸ ਦੇ ਮਨ ਵਿਚ ਪਦਾਰਥਾਂ ਦੀ ਬਹੁਤ ਇੱਛਾ ਸੀ ਕਿ ਮੇਰੇ ਕੋਲ ਪਦਾਰਥ ਹੋਣ। ਪਰੰਤੂ ਉਹਦੇ ਕਰਮਾਂ ਦੀ ਐਸੀ ਗਤੀ ਸੀ ਕਿ ਉਸ ਨੂੰ ਪਦਾਰਥ ਘੱਟ ਮਿਲਦਾ ਸੀ। ਸਤਿਗੁਰਾਂ ਦੇ ਕੋਲ ਉਸ ਨੇ ਆ ਕੇ ਸੋਰਠਿ ਰਾਗਣੀ ਗਾਉਣਾ ਕੀਤੀ, ਸਤਿਗੁਰਾਂ ਨੇ ਸੋਰਠਿ ਰਾਗਣੀ ਸੁਣ ਕੇ ਕੁਝ ਮੋਹਰਾਂ ਦਾ ਇਨਾਮ ਸਿੱਖਾਂ ਦੇ ਪਾਸੋਂ ਦਿਵਾ ਦਿੱਤਾ, ਜਦੋਂ ਇਸ ਗਵੱਈਏ ਨੂੰ ਮੋਹਰਾਂ ਮਿਲ ਗਈਆਂ ਤਾਂ ਇਸ ਨੂੰ ਮਾਇਆ ਦਾ ਹੋਰ ਲਾਲਚ ਹੋ ਗਿਆ, ਜਿਸ ਕਰਕੇ ਇਹ ਹੋਰ ਜ਼ਿਆਦਾ ਜ਼ੋਰ ਲਾ ਕੇ ਸੋਰਠਿ ਰਾਗਣੀ ਨੂੰ ਗਾਉਣ ਲੱਗ ਪਿਆ। ਸੰਗਤਾਂ ਕਹਿਣ ਲੱਗੀਆਂ ਕਿ ਸਤਿਗੁਰੂ ਬੜਾ ਸੋਹਣਾ ਗਵੱਈਆ ਹੈ ਜਿਸ ਨੇ ਬਹੁਤ ਸੁੰਦਰ ਰਾਗ ਗਾਇਆ ਹੈ ਤਾਂ ਸੁਣ ਕੇ ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਜੀ ਨੇ ਗਵੱਈਏ ਦੀ ਵਾਸ਼ਨਾ ਮਾਇਆ ਵਿਚ ਲੱਗੀ ਜਾਣ ਕੇ ਇਹ ਸ਼ਬਦ ਉਚਾਰਨ ਕੀਤਾ।

## ਸੋਰਠਿ ਸਦਾ ਸੁਹਾਵਣੀ; ਜੇ ਸਚਾ ਮਨਿ ਹੋਇ ॥

ਹੇ ਭਾਈ ! ਸੋਰਠਿ ਰਾਗਣੀ ਗਾਈ ਹੋਈ ਤਾਂ ਹੀ ਸਦਾ = ਹਮੇਸ਼ਾ, ਸੁਹਾਵਣੀ = ਸ਼ੋਭਨੀਕ ਹੈ, ਜੇ = ਜੇਕਰ ਗਾਉਣ ਵਾਲੇ ਦੇ ਮਨਿ = ਹਿਰਦੇ ਵਿਚ ਸੱਚਾ ਪਰਮੇਸ਼ਰ ਵੱਸਿਆ ਹੋਇ = ਹੋਵੇ **ਅਥਵਾ** ਸੋਰਠਿ ਰਾਗਣੀ ਦੀ ਨਿਆਈਂ ਬੁੱਧੀ ਤਾਂ ਹੀ ਹਮੇਸ਼ਾ ਸ਼ੋਭਨੀਕ ਹੈ ਜੇਕਰ ਮਨ ਵਿਚ ਸੱਚਾ ਨਾਮ ਵੱਸਿਆ ਹੋਵੇ।

## ਦੰਦੀ ਮੈਲੁ ਨ ਕਤੁ ਮਨਿ; ਜੀਭੈ ਸਚਾ ਸੋਇ ॥

ਮਨਿ = ਹਿਰਦੇ ਵਿਚ ਇਹ ਜਾਣੋ ਕਿ ਦੰਦੀ = ਦੰਦਾਂ ਵਿਚ ਕਤੁ = ਕਤਰਾ ਮਾਤਰ ਵੀ ਮੈਲ ਨ = ਨਹੀਂ ਹੋਣੀ ਚਾਹੀਦੀ ਭਾਵ ਸਰੇਵੜੇ ਵਾਂਗ ਨਹੀਂ ਹੋਣਾ ਚਾਹੀਦਾ, ਜਿਸ ਦੇ ਦੰਦਾਂ ਵਿਚ ਇਤਨੀ ਮੈਲ ਭਾਵ ਇਤਨਾ ਕਰੇੜਾ ਲੱਗਿਆ ਹੋਵੇ ਕਿ ਜੇ ਦੂਰੋਂ ਮੰਸੂਰੀ ਪੁਰਾਣਾ ਪੈਸਾ ਮਾਰੀਏ ਉਹ ਦੰਦਾਂ ਵਿਚ ਹੀ ਜੰਮ ਜਾਵੇ ਉਸ ਨੂੰ ਅਸਲੀ ਸਰੇਵੜਾ ਕਹਿੰਦੇ ਹਨ, **ਅਥਵਾ** ਮਾਸ ਖਾਣ ਦੀ ਕਤਰਾ ਮਾਤਰ ਵੀ ਦੰਦਾਂ ਵਿਚ ਮੈਲ ਨਹੀਂ ਹੋਣੀ

੧. ਵਾਰ ਸ਼ਬਦ ਦੀ ਵਿਆਖਿਆ 'ਸ੍ਰੀ ਆਸਾ ਦੀ ਵਾਰ' ਬਾਣੀ ਦੀ ਆਰੰਭਤਾ 'ਤੇ ਹੈ ਜੀ।

ਚਾਹੀਦੀ ਭਾਵ ਕਦੇ ਮਾਸਾਹਾਰੀ ਨਾ ਹੋਵੇ **ਵਾ:** ਕਿਸੇ ਦੀ ਨਿੰਦਿਆ ਕਰਨ ਰੂਪ ਕਤਰਾ ਮਾਤਰ ਵੀ ਦੰਦਾਂ ਵਿਚ ਮੈਲ ਨਾ ਹੋਵੇ **ਵਾ:** ਕਿਸੇ ਦੂਸਰੇ ਦੀ ਗੱਲ ਕੱਟਣ ਰੂਪ ਕਤੁ ਮਨਿ = ਕਤਰਾ ਮਾਤਰ ਵੀ ਦੰਦਾਂ ਵਿਚ ਮੈਲ ਨਾ ਹੋਵੇ **ਵਾ:** ਦੰਦਾਂ ਵਿਚ ਈਰਖਾ ਰੂਪੀ **ਵਾ:** ਦੰਦੀ = ਦਵੈਤ ਦੀ **ਵਾ:** ਕਾਮਾਦਿ ਦੀ ਮੈਲ ਕਤਰਾ ਮਾਤਰ ਵੀ ਨਾ ਹੋਵੇ, ਮਨ ਵਿਚ ਕਤੁ = ਵੈਰ ਵਿਰੋਧ ਨਾ ਹੋਵੇ **ਵਾ:** ਮਨਿ = ਚਿਤ ਵਿਚ ਅਤੇ ਜੀਭੈ = ਰਸਨਾ ਵਿਚ ਸੋਇ = ਉਸ ਸੱਚੇ ਵਾਹਿਗੁਰੂ ਦਾ ਨਾਮ ਹੋਵੇ **ਵਾ:** ਸੱਚੇ ਦਾ ਮੰਨਣ ਵੀ ਕਰੇ ਤੇ ਰਸਨਾ ਕਰਕੇ ਵੀ ਸੋਇ = ਸ਼ੋਭਾ ਕਰਨੀ ਕਰੇ **ਅਥਵਾ** ਹਿਰਦੇ ਵਿਚ ਦੰਦੀ = ਦਵੈਤ ਪੈਦਾ ਕਰਨ ਵਾਲੀ ਅਵਿੱਦਿਆ ਰੂਪੀ ਮੈਲ ਨਹੀਂ ਹੋਣੀ ਚਾਹੀਦੀ, ਨਾ ਹੀ ਹੱਥਾਂ ਨਾਲ ਕਿਸੇ ਨੂੰ ਕਤੁ = ਕੱਟਣਾ ਚਾਹੀਦਾ ਹੈ ਭਾਵ ਜੀਵ ਹੱਤਿਆ ਨਹੀਂ ਕਰਨੀ ਚਾਹੀਦੀ, ਕੇਵਲ ਜੀਭੈ = ਰਸਨਾ ਤੇ ਮੁਖ ਵਿਚ ਸੋਇ = ਉਹ ਸੱਚਾ ਪਰਮੇਸ਼ਰ ਵਸਿਆ ਹੋਣਾ ਚਾਹੀਦਾ ਹੈ।

## ਸਸੁਰੈ ਪੇਈਐ ਭੈ ਵਸੀ; ਸਤਿਗੁਰੁ ਸੇਵਿ ਨਿਸੰਗ ॥

ਹੇ ਭਾਈ ! ਜਿਹੜੀ ਪਤੀਬਰਤਾ ਇਸਤਰੀ ਸਸੁਰੈ = ਸਹੁਰੇ ਘਰ ਵਿਚ ਅਤੇ ਪੇਈਐ = ਪੇਕੇ ਘਰ ਵਿਚ ਪਤੀ ਦੇ ਹਮੇਸ਼ਾ ਭੈ = ਡਰ ਵਿਚ ਵਸੀ = ਵੱਸਦੀ ਹੈ **ਵਾ:** ਜਿਹੜੀ ਜੀਵ ਰੂਪੀ ਇਸਤਰੀ ਸਸੁਰੈ = ਸਹੁਰੇ ਘਰ ਭਾਵ ਪ੍ਰਲੋਕ ਵਿਚ ਤੇ ਪੇਈਐ = ਪੇਕੇ ਘਰ ਭਾਵ ਇਸ ਮਾਤਲੋਕ ਵਿਚ ਪਰਮੇਸ਼ਰ ਨੂੰ ਅੰਗ ਸੰਗ ਸਮਝਦੀ ਹੋਈ ਭੈ = ਡਰ ਦੇ ਸੰਯੁਕਤ ਵਸੀ = ਵੱਸਦੀ ਹੈ **ਵਾ:** ਆਤਮਾਕਾਰ ਬਿਰਤੀ ਵਿਚ ਵੀ ਤੇ ਸੰਸਾਰਾਕਾਰ ਬਿਰਤੀ ਵਿਚ ਵੀ ਭੈ ਦੇ ਸੰਯੁਕਤ ਵੱਸਦੀ ਹੈ ਤੇ ਸਤਿਗੁਰ ਦੀ ਸੇਵਿ = ਟਹਿਲ ਨਿਸੰਗ = ਸ਼ੰਕਾ ਤੋਂ ਰਹਿਤ ਹੋ ਕੇ ਕਰਦੀ ਹੈ, ਭਾਵ ਸੇਵਾ ਕਰਨ ਤੋਂ ਸੰਕੋਚ ਨਾ ਕਰੇ।

## ਪਰਹਰਿ ਕਪੜੁ ਜੇ ਪਿਰ ਮਿਲੈ; ਖੁਸੀ ਰਾਵੈ ਪਿਰੁ ਸੰਗਿ ॥

ਹੇ ਭਾਈ ! ਜੇ = ਜੇਕਰ ਜਗਿਆਸੂ ਰੂਪ ਇਸਤਰੀ ਛਲ ਰੂਪੀ **ਵਾ:** ਅਗਿਆਨ ਦੇ ਅਵਰਨ ਰੂਪੀ ਪੜਦੇ ਦੇ ਕਪੜੁ = ਕੱਪੜੇ ਨੂੰ ਪਰਹਰਿ = ਤਿਆਗਣਾ ਕਰੇ ਤਾਂ ਪਿਰ = ਪਤੀ ਪਰਮੇਸ਼ਰ ਦਾ ਮਿਲੈ = ਮਿਲਾਪ ਹੋ ਸਕਦਾ ਹੈ ਅਤੇ ਪਿਰੁ = ਪਤੀ ਪਰਮੇਸ਼ਰ ਦੇ ਸੰਗਿ = ਨਾਲ ਮਿਲ ਕਰਕੇ ਖੁਸੀ = ਪ੍ਰਸੰਨਤਾ ਦੇ ਸਹਿਤ ਆਨੰਦ ਨੂੰ ਰਾਵੈ = ਮਾਣਨਾ ਕਰਦੀ ਹੈ।

## ਸਦਾ ਸੀਗਾਰੀ ਨਾਉ ਮਨਿ; ਕਦੇ ਨ ਮੈਲੁ ਪਤੰਗੁ ॥

ਜਿਹੜੀ ਜਗਿਆਸੂ ਰੂਪ ਇਸਤਰੀ ਨਾਉ = ਨਾਮ ਦਾ ਸ੍ਰਵਣ ਕਰ ਕੇ ਫੇਰ ਮਨਿ = ਮੰਨਣਾ ਕਰਦੀ ਹੈ **ਵਾ:** ਨਾਮ ਦਾ ਮਨ, ਬਾਣੀ ਸਰੀਰ ਕਰਕੇ ਸਿਮਰਨ ਕਰਦੀ ਹੈ, ਉਸ ਜਗਿਆਸੂ ਰੂਪ ਇਸਤਰੀ ਦੀ ਅਭਾਸ ਬਿਰਤੀ ਸਦਾ = ਹਮੇਸ਼ਾ ਹੀ ਸਾਧਨਾਂ ਰੂਪੀ **ਵਾ:** ਭਗਤੀ ਰੂਪੀ ਸ਼ਿੰਗਾਰਾਂ ਕਰਕੇ ਸ਼ਿੰਗਾਰੀ ਹੋਈ ਹੈ ਉਸ ਦੀ ਬਿਰਤੀ ਨੂੰ ਕਦੇ = ਕਦੀ ਵੀ ਪਤੰਗੁ = ਰਤਾ ਭਰ ਪਾਪਾਂ ਦੀ ਮੈਲ ਨ = ਨਹੀਂ ਲੱਗਦੀ **ਵਾ:** ਕਦੇ ਵੀ ਪਤੰਗੁ = ਸੂਖਮ ਸਰੀਰ ਨੂੰ ਦੇਹ ਅਭਿਮਾਨ ਦੀ ਮੈਲ ਨਹੀਂ ਲੱਗਦੀ **ਵਾ:** ਉਹ ਪਤੰਗੁ = ਸੂਰਜ ਵਾਂਗੂੰ ਚਮਕੀਲੇ ਜੀਵਨ ਵਾਲੀ ਹੈ ਉਸ ਦੇ ਕਦੇ ਵੀ ਚਿਤ ਵਿਚ ਅਵਿੱਦਿਆ ਦੀ ਮੈਲ ਨਹੀਂ ਲੱਗਦੀ।

ਅੱਗੇ ਸਤਿਗੁਰੂ ਬਾਹਝ ਦ੍ਰਿਸ਼ਟਾਂਤ ਦੇ ਕੇ ਅੰਤਰੀਵ ਭਾਵ ਵਿਚ ਸਮਝਾਉਂਦੇ ਹਨ।

## ਦੇਵਰ ਜੇਠ ਮੁਏ ਦੁਖਿ; ਸਸੂ ਕਾ ਡਰੁ ਕਿਸੁ ॥

ਹੇ ਭਾਈ ! ਜਿਸ ਇਸਤਰੀ ਦਾ ਦੇਵਰ = ਦਿਓਰ ਤੇ ਜੇਠ ਦੁਖਦਾਇਕ ਮੁਏ = ਮਰ ਜਾਵੇ, ਫੇਰ ਉਸ ਨੂੰ ਸਸੂ = ਸੱਸ ਕਾ = ਦਾ ਡਰ = ਭੈਅ ਕਿਸ ਪ੍ਰਕਾਰ ਹੋਵੇਗਾ, ਭਾਵ ਨਹੀਂ ਹੁੰਦਾ **ਅਥਵਾ** ਜਿਸ ਵੇਲੇ ਦੇਵਰ ਦੀ ਨਿਆਈਂ ਖਾਣ ਦਾ ਲਬ, ਜੇਠ ਦੀ ਨਿਆਈਂ ਜੋੜ ਕੇ ਰੱਖਣ ਦਾ ਲੋਭ ਇਹ ਦੋਵੇਂ ਦੁਖ ਮੁਏ = ਮਰ ਗਏ

ਤਾਂ ਫੇਰ ਸੰਸੇ ਆਤਮਿਕ ਬਿਰਤੀ ਰੂਪੀ **ਵਾ:** ਅਵਿੱਦਿਆ ਰੂਪ, ਮਾਇਆ ਰੂਪ ਸਸੂ = ਸੱਸ ਕਾ = ਦਾ ਕਿਸ ਪ੍ਰਕਾਰ ਡਰੁ = ਭੈਅ ਹੋਣਾ ਹੈ ਭਾਵ ਭੈ ਨਹੀਂ ਹੁੰਦਾ।

## ਜੇ ਪਿਰ ਭਾਵੈ ਨਾਨਕਾ; ਕਰਮ ਮਣੀ ਸਭੁ ਸਚੁ ॥੧॥

ਸਤਿਗੁਰੁ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੇ = ਜੇਕਰ ਜਗਿਆਸੂ ਰੂਪ ਇਸਤਰੀ ਪਿਰ = ਪਤੀ ਅਕਾਲ ਪੁਰਖ ਨੂੰ ਭਾਵੈ = ਭਾ ਜਾਵੇ ਤਾਂ ਉਸ ਦੇ ਕਰਮ = ਭਾਗਾਂ ਦੀ ਮਣੀ = ਰਤੀ ਸਭੁ = ਸਾਰੀ ਸਚੁ = ਸੱਚੀ ਹੈ **ਵਾ:** ਨਿਸ਼ਕਾਮ ਕਰਮਾਂ ਦੀ ਮਣੀ ਮੱਥੇ ਵਿਚ ਹੋਵੇ ਤਾਂ ਸਭੁ = ਸਾਰਾ ਸੰਸਾਰ ਸੱਚ ਸਰੂਪ ਹੀ ਪ੍ਰਤੀਤ ਹੋਣ ਲੱਗ ਜਾਂਦਾ ਹੈ॥੧॥

## ਮ: ੪ ॥

ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਹਿਲੇ ਪਾਤਸ਼ਾਹ ਜੀ ਦੇ ਸਲੋਕ ਦੀ ਪੁਸ਼ਟੀ ਕਰਦੇ ਹਨ:

## ਸੋਰਠਿ ਤਾਮਿ ਸੁਹਾਵਣੀ; ਜਾ ਹਰਿ ਨਾਮੁ ਢੰਢੋਲੇ ॥

ਹੇ ਭਾਈ! ਸੋਰਠਿ ਰਾਗਣੀ ਗਾਈ ਹੋਈ ਤਾਮਿ = ਤਦੋਂ ਹੀ ਸੁਹਾਵਣੀ = ਸ਼ੋਭਨੀਕ ਹੈ **ਵਾ:** ਸੋਰਠਿ ਰਾਗਣੀ ਦੀ ਨਿਆਈਂ ਬੁੱਧੀ ਤਦੋਂ ਹੀ ਸ਼ੋਭਨੀਕ ਹੈ; ਜਾ = ਜਦੋਂ ਹਰਿ = ਪਰਮੇਸ਼ਰ ਦੇ ਨਾਮ ਦੀ ਹਿਰਦੇ ਵਿੱਚੋਂ **ਵਾ:** ਗੁਰਾਂ ਦੁਆਰਾ ਢੰਢੋਲੇ = ਖੋਜ ਕਰੇ ਭਾਵ ਵਿਚਾਰਨਾ ਕਰੇ; ਅਤੇ

## ਗੁਰ ਪੁਰਖੁ ਮਨਾਵੈ ਆਪਣਾ; ਗੁਰਮਤੀ ਹਰਿ ਹਰਿ ਬੋਲੇ ॥

ਪੁਰਖੁ = ਪੂਰਨ ਗੁਰ = ਸਤਿਗੁਰਾਂ ਨੂੰ ਆਪਣਾ ਪਿਆਰਾ ਜਾਣ ਕੇ ਮਨਾਵੈ = ਮਨਾਉਣਾ ਭਾਵ ਪੂਜਨਾ ਕਰੇ ਅਤੇ ਉਨ੍ਹਾਂ ਗੁਰਮਤੀ = ਸਤਿਗੁਰਾਂ ਤੋਂ ਸਿੱਖਿਆ ਲੈ ਕੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਬੋਲੇ = ਉਚਾਰਨਾ ਕਰੇ, ਭਾਵ ਅਭਿਆਸ ਕਰਨਾ ਕਰੇ।

## ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ; ਹਰਿ ਰਤੀ ਹਰਿ ਰੰਗਿ ਚੋਲੇ ॥

ਹੇ ਭਾਈ! ਜਿਸ ਵੇਲੇ ਹਿਰਦੇ ਵਿਚ ਦਿਨਸੁ = ਦਿਨ ਰਾਤਿ ਹਰਿ = ਪਰਮੇਸ਼ਰ ਦੇ ਪ੍ਰੇਮ ਦੀ ਕਸਾਈ (ਕਸ + ਆਈ) ਕਸ = ਖਿੱਚ ਆਈ = ਆ ਜਾਂਦੀ ਹੈ ਭਾਵ ਚਿਤ ਪਰਮੇਸ਼ਰ ਦੇ ਪ੍ਰੇਮ ਵਿਚ ਕੱਸਿਆ ਜਾਂਦਾ ਹੈ, ਉਸ ਦੀ ਹਰਿ = ਪਰਮੇਸ਼ਰ ਦੇ ਨਾਮ ਵਿਚ ਬਾਣੀ ਕਰਕੇ ਬੁੱਧੀ ਰਤੀ = ਰੰਗੀ ਰਹਿੰਦੀ ਹੈ ਤੇ ਮਨ ਰੂਪੀ ਚੋਲੇ ਵਿਚ ਹਰਿ = ਪਰਮੇਸ਼ਰ ਦਾ ਰੰਗਿ = ਅਨੰਦ ਪ੍ਰਾਪਤ ਹੁੰਦਾ ਹੈ **ਵਾ:** ਜਿਸ ਦੀ ਪਰਮੇਸ਼ਰ ਦੇ ਨਾਮ 'ਚ ਰਤੀ ਰਤੀ ਕਾਲ ਵਿਚ ਬੁੱਧੀ ਰੰਗੀ ਹੋਈ ਹੈ, ਉਸ ਨੂੰ ਮਨ ਰੂਪੀ ਜਾਂ ਦੇਹ ਰੂਪੀ ਚੋਲੇ 'ਚੋਂ ਹਰੀ ਦਾ ਅਨੰਦ ਪ੍ਰਾਪਤ ਹੋਇਆ ਹੈ **ਵਾ:** ਜਿਸ ਦੀ ਪਰਮੇਸ਼ਰ ਦੇ ਨਾਮ ਨਾਲ ਪ੍ਰੀਤੀ ਹੈ, ਉਹ ਹਰੀ ਦੇ ਰੰਗ ਨੂੰ ਅੰਤਹਕਰਣ ਵਿੱਚੋਂ ਬ੍ਰਹਮਾਕਾਰ ਬਿਰਤੀ ਦੁਆਰਾ ਚੋਅ ਲੈਂਦਾ ਹੈ।

## ਹਰਿ ਜੈਸਾ ਪੁਰਖੁ ਨ ਲਭਈ; ਸਭੁ ਦੇਖਿਆ ਜਗਤੁ ਮੈ ਟੋਲੇ ॥

ਹਰਿ = ਪਰਮੇਸ਼ਰ ਜੈਸਾ = ਵਰਗਾ ਹੋਰ ਕੋਈ ਪੁਰਖ ਨ = ਨਹੀਂ ਲਭਈ = ਲੱਭਦਾ, ਮੈਂ ਸਭੁ = ਸਾਰੇ ਜਗਤੁ = ਸੰਸਾਰ ਨੂੰ ਟੋਲੇ = ਢੂੰਢ ਕੇ ਦੇਖਿਆ = ਵੇਖਿਆ ਹੈ।

## ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ; ਮਨੁ ਅਨਤ ਨ ਕਾਹੂ ਡੋਲੇ ॥

ਗੁਰਿ = ਪੂਜਨੀਕ ਸਤਿਗੁਰਾਂ ਨੇ ਅੰਮ੍ਰਿਤ ਨਾਮ ਦ੍ਰਿੜਾਇਆ = ਦ੍ਰਿੜ੍ਹ ਕਰਾਇਆ ਹੈ, ਇਸ ਲਈ ਹੁਣ

ਸਾਡਾ ਮਨੁ = ਚਿਤ ਅਨਤ = ਹੋਰ ਕਾਹੂ = ਕਿਸੇ ਦੇਵੀ ਦੇਵਤਿਆਂ ਦੀ ਪੂਜਾ ਵੱਲ ਜਾਂ ਮਾਇਕੀ ਪਦਾਰਥਾਂ ਦਵੈਤ ਵੱਲ ਨ = ਨਹੀਂ ਡੋਲੇ = ਡੋਲਦਾ।

## ਜਨੁ ਨਾਨਕੁ ਹਰਿ ਕਾ ਦਾਸੁ ਹੈ; ਗੁਰ ਸਤਿਗੁਰ ਕੇ ਗੋਲ ਗੋਲੇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਜਨੁ = ਪੁਰਖ ਹਰਿ = ਪਰਮੇਸ਼ਰ ਕਾ = ਦਾ ਦਾਸੁ = ਸੇਵਕ ਹੈ **ਵਾ:** ਮੈਂ ਜਨ ਪਰਮੇਸ਼ਰ ਦਾ ਸੇਵਕ ਹਾਂ, ਅਤੇ ਗੁਰ = ਪੂਜਨੀਕ ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ) ਜੀ ਕੇ = ਦੇ ਗੋਲੇ = ਸੇਵਕਾਂ ਦਾ ਮਨ, ਬਾਣੀ, ਸਰੀਰ ਕਰਕੇ ਗੋਲ = ਦਾਸ ਹਾਂ ॥੨॥

## ਪਉੜੀ ॥

ਜਦੋਂ ਸਤਿਗੁਰੁ ਜੀ ਵਾਰਾਂ ਆਰੰਭ ਕਰਦੇ ਹਨ ਤਾਂ ਜ਼ਿਆਦਾਤਰ ਵਾਰ ਦੀ ਪਹਿਲੀ ਪਉੜੀ ਵਿਚ ਸ੍ਰਿਸ਼ਟੀ ਦੀ ਉਤਪਤੀ ਪਾਲਨਾ ਲੈਅਤਾ ਦਾ ਕਥਨ ਕਰਦੇ ਹਨ, ਇਸੇ ਅਨੁਸਾਰ ਇਥੇ ਵੀ ਪਹਿਲੀ ਪਉੜੀ ਵਿਚ ਸ੍ਰਿਸ਼ਟੀ ਦੀ ਉਤਪਤੀ ਪਾਲਨਾ ਆਦਿ ਦਾ ਕਥਨ ਕਰਦੇ ਹਨ।

## ਤੂ ਆਪੇ ਸਿਸਟਿ ਕਰਤਾ; ਸਿਰਜਣਹਾਰਿਆ ॥

ਹੇ ਸਿਰਜਣਹਾਰਿਆ = ਰਚਨਹਾਰ ਪਰਮੇਸ਼ਰ ! ਤੂ ਆਪੇ = ਆਪ ਹੀ ਸਾਰੇ ਸਿਸਟਿ = ਜਗਤ ਨੂੰ ਉਤਪੰਨ ਕਰਤਾ = ਕਰਨ ਵਾਲਾ ਹੈਂ **ਵਾ:** ਸਿਸਟਿ = ਸ੍ਰੇਸ਼ਟ-ਤਾਈਂ ਦੇਣਾ ਕਰਤਾ = ਕਰਦਾ ਹੈਂ **ਅਥਵਾ** ਤੂੰ ਆਪ ਹੀ ਬ੍ਰਹਮ ਗਿਆਨ ਨੂੰ ਸਾਧਨਾਂ ਰੂਪੀ ਸ੍ਰੇਸ਼ਟਤਾਈ 'ਚੋਂ ਪੈਦਾ ਕਰਨ ਵਾਲਾ ਹੈਂ ਭਾਵ ਆਪ ਹੀ ਗੁਰੂ ਰੂਪ ਹੋ ਕੇ ਬ੍ਰਹਮ ਗਿਆਨ ਨੂੰ ਪੈਦਾ ਕਰਨ ਵਾਲਾ ਹੈਂ; ਅਤੇ

## ਤੁਧੁ ਆਪੇ ਖੇਲੁ ਰਚਾਇ; ਤੁਧੁ ਆਪਿ ਸਵਾਰਿਆ ॥

ਤੁਧੁ = ਤੂੰ ਆਪੇ = ਆਪ ਹੀ ਪੰਜਾਂ ਤੱਤਾਂ ਦੁਆਰਾ ਸੰਸਾਰ ਦੇ ਖੇਲੁ = ਖੇਡ ਨੂੰ ਰਚਾਇ = ਰਚਾਇਆ ਹੈ ਭਾਵ ਬਣਾਇਆ ਹੈ ਤੇ ਤੁਧੁ = ਤੂੰ ਆਪ ਹੀ ਜੀਵਾਂ ਦੇ ਅੰਗਾਂ ਪਤੰਗਾਂ ਨੂੰ ਸਵਾਰਿਆ = ਸੰਵਾਰਨਾ ਕੀਤਾ ਹੈ।

## ਦਾਤਾ ਕਰਤਾ ਆਪਿ; ਆਪਿ ਭੋਗਣਹਾਰਿਆ ॥

ਹੇ ਵਾਹਿਗੁਰੂ ! ਤੂੰ ਆਪ ਹੀ ਸਾਰੇ ਜਗਤ ਦਾ ਦਾਤਾ ਰੂਪ ਤੇ ਜਗਤ ਨੂੰ ਕਰਤਾ = ਰਚਨ ਵਾਲਾ ਹੈਂ ਤੇ ਆਪ ਹੀ ਸਾਰਿਆਂ ਦੇ ਹਿਰਦੇ ਅੰਦਰ ਦਾਤਾਂ ਨੂੰ ਭੋਗਣਹਾਰਿਆ = ਭੋਗਣ ਵਾਲਾ ਹੋ ਰਿਹਾ ਹੈਂ **ਅਥਵਾ** ਹੇ ਕਰਤਾ ਪੁਰਖ ! ਤੂੰ ਆਪ ਹੀ ਗੁਰੂ ਰੂਪ ਦਾਤਾ ਹੋ ਕੇ ਨਾਮ ਦਾ ਉਪਦੇਸ਼ ਦਿੰਦਾ ਹੈਂ ਤੇ ਆਪ ਹੀ ਅੱਗੇ ਜਗਿਆਸੂ ਰੂਪ ਹੋ ਕੇ ਬ੍ਰਹਮਾਨੰਦ ਦੇ ਅਨੰਦ ਨੂੰ ਭੋਗਣ ਵਾਲਾ ਹੋ ਰਿਹਾ ਹੈਂ।

## ਸਭੁ ਤੇਰਾ ਸਬਦੁ ਵਰਤੈ; ਉਪਾਵਣਹਾਰਿਆ ॥

ਹੇ ਪੰਜਾਂ ਤੱਤਾਂ ਦੁਆਰਾ ਸ੍ਰਿਸ਼ਟੀ ਨੂੰ ਉਪਾਵਣਹਾਰਿਆ = ਪੈਦਾ ਕਰਨ ਵਾਲੇ ਪਰਮੇਸ਼ਰ ! ਸਭੁ = ਸਾਰਿਆਂ ਵਿਚ ਹੀ ਤੇਰਾ = ਤੁਹਾਡਾ ਸਬਦੁ = ਹੁਕਮ ਵਰਤੈ = ਵਰਤ ਰਿਹਾ ਹੈ।

## ਹਉ ਗੁਰਮੁਖਿ ਸਦਾ ਸਲਾਹੀ; ਗੁਰ ਕਉ ਵਾਰਿਆ ॥੧॥

ਹੇ ਪਰਮੇਸ਼ਰ ਜੀ ! ਹਉ = ਅਸੀਂ ਤਾਂ ਗੁਰਮੁਖਿ = ਮੁਖੀ ਗੁਰਾਂ ਦੁਆਰਾ **ਵਾ:** ਗੁਰਮੁਖਾਂ ਦੀ ਸੰਗਤ ਕਰਕੇ ਸਦਾ = ਹਮੇਸ਼ਾ ਹੀ ਆਪ ਜੀ ਨੂੰ ਸਲਾਹੀ = ਸਲਾਹੁੰਦੇ ਹਾਂ ਅਤੇ ਆਪਣੇ ਗੁਰ = ਸਤਿਗੁਰਾਂ ਕਉ = ਉਪਰੋਂ ਵਾਰਿਆ = ਕੁਰਬਾਨ ਜਾਂਦੇ ਹਾਂ ॥੧॥

[ਅੰਗ ੬੪੩]

## ਸਲੋਕੁ ਮਃ ੩ ॥

## ਹਉਮੈ ਜਲਤੇ ਜਲਿ ਮੁਏ; ਭ੍ਰਮਿ ਆਏ ਦੂਜੈ ਭਾਇ ॥

ਹੇ ਭਾਈ! ਸੰਸਾਰੀ ਜੀਵ ਹਉਮੈ = ਹੰਗਤਾ ਰੂਪੀ ਜਲਤੇ = ਜਲਨਤਾ ਕਰਕੇ ਮੁਏ = ਮਰ ਕੇ ਨਰਕਾਂ ਰੂਪੀ ਅਗਨੀ ਵਿਚ ਜਲਿ = ਸੜਦੇ ਰਹਿੰਦੇ ਹਨ **ਵਾ:** ਸੂਖਮ, ਸਥੂਲ, ਕਾਰਨ ਦੇਹ ਦੀ ਹਉਮੈ = ਹੰਗਤਾ ਕਰਦੇ ਜਲ ਜਲ ਕੇ ਵਿਸ਼ਿਆਂ ਦੀ ਕੁਸੰਗਤ ਕਰਦੇ ਮੁਏ = ਮਰ ਰਹੇ ਹਨ ਅਤੇ ਦੂਜੈ = ਦ੍ਵੈਤ ਭਾਇ = ਭਾਵ ਧਾਰ ਕੇ ਚੌਰਾਸੀ ਲੱਖ ਜੂਨਾਂ ਵਿਚ ਭ੍ਰਮਿ = ਭਰਮਦੇ ਹੋਏ ਹਲਟ ਦੀਆਂ ਟਿੰਡਾਂ ਵਾਂਗੂੰ ਆਏ = ਆਉਂਦੇ ਜਾਂਦੇ ਰਹਿੰਦੇ ਹਨ, ਭਾਵ ਜਨਮਦੇ ਮਰਦੇ ਰਹਿੰਦੇ ਹਨ; ਪਰੰਤੂ

## ਪੂਰੈ ਸਤਿਗੁਰਿ ਰਾਖਿ ਲੀਏ; ਆਪਣੈ ਪੰਨੈ ਪਾਇ ॥

ਜੋ ਪੁਰਖ ਪੂਰੈ = ਪੂਰਿਆਂ ਸਤਿਗੁਰਾਂ ਨੇ ਆਪਣੈ = ਆਪਦੇ ਪੰਨੈ = ਖਾਤੇ **ਵਾ:** ਸਤਿਸੰਗ ਰੂਪੀ ਪੰਨੈ = ਦਫ਼ਤਰ ਵਿਚ **ਵਾ:** ਪੰਨੈ = ਸ਼ਰਨ ਵਿਚ ਪਾਇ = ਪਾ ਕੇ ਰਖਿ = ਰੱਖ ਲੀਏ = ਲਏ ਹਨ, ਉਹ ਜੰਮਣ ਮਰਨ ਤੋਂ ਬਚਾ ਲਏ ਹਨ।

## ਇਹੁ ਜਗੁ ਜਲਤਾ ਨਦਰੀ ਆਇਆ; ਗੁਰ ਕੈ ਸਬਦਿ ਸੁਭਾਇ ॥

ਉਨ੍ਹਾਂ ਗੁਰਮੁਖ ਜਨਾਂ ਨੂੰ ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਕਰਕੇ ਸੁਭਾਇ = ਸੁਭਾਵਿਕ ਹੀ ਇਹੁ = ਇਹ ਜਗੁ = ਸੰਸਾਰ ਤ੍ਰਿਸ਼ਨਾ ਦੀ, ਹਉਮੈ ਦੀ, ਕਾਲ ਦੀ, ਮਾਇਆ ਦੇ ਮੋਹ ਦੀ, ਕਰੋਧ ਦੀ ਅੱਗ ਵਿਚ ਜਲਤਾ = ਸੜਦਾ ਭਾਵ ਦੁਖੀ ਹੁੰਦਾ ਨਦਰੀ = ਦ੍ਰਿਸ਼ਟੀ ਵਿਚ ਆਇਆ ਹੈ।

## ਸਬਦਿ ਰਤੇ ਸੇ ਸੀਤਲ ਭਏ; ਨਾਨਕ ਸਚੁ ਕਮਾਇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਸਤਿਗੁਰਾਂ ਦੇ ਸਬਦਿ = ਉਪਦੇਸ਼ ਵਿਚ ਰਤੇ = ਰੰਗੇ ਹਨ, ਸੇ = ਉਨ੍ਹਾਂ ਦੇ ਚਿਤ ਹਉਮੈ ਦੀ ਅੱਗ ਵੱਲੋਂ ਸੀਤਲ = ਠੰਢੇ ਭਾਵ ਸ਼ਾਂਤ ਭਏ = ਹੋ ਗਏ ਹਨ ਅਤੇ ਉਹ ਸਚੁ = ਸੱਚੇ ਨਾਮ ਦੀ ਕਮਾਇ = ਕਮਾਈ ਕਰਦੇ ਹਨ **ਵਾ:** ਉਨ੍ਹਾਂ ਨੇ ਸੱਚ ਕਮਾਇਆ ਹੈ ॥੧॥

## ਮਃ ੩ ॥ ਸਫਲਿਓ ਸਤਿਗੁਰੁ ਸੇਵਿਆ; ਧੰਨੁ ਜਨਮੁ ਪਰਵਾਣੁ ॥

ਜਿਨ੍ਹਾਂ ਪੁਰਖਾਂ ਨੇ ਸਤਿਗੁਰੂ ਸਾਹਿਬ ਜੀ ਦਾ ਸੇਵਿਆ = ਸੇਵਨ ਕੀਤਾ ਹੈ, ਉਨ੍ਹਾਂ ਨੂੰ ਬ੍ਰਹਮ ਗਿਆਨ ਰੂਪੀ ਸਫਲਿਓ = ਸ੍ਰੇਸ਼ਟ ਫਲ ਦੀ ਪ੍ਰਾਪਤੀ ਹੋਈ ਹੈ **ਵਾ:** ਜਿਨ੍ਹਾਂ ਨੇ ਸਫਲਿਓ = ਸਫਲ ਮੂਰਤ **ਵਾ:** ਗਿਆਨ ਰੂਪੀ ਫਲ ਦੇਣ ਵਾਲੇ ਸਤਿਗੁਰਾਂ ਦਾ ਸੇਵਿਆ = ਸੇਵਨ ਕੀਤਾ ਹੈ, ਉਨ੍ਹਾਂ ਦਾ ਮਨੁੱਖਾ ਜਨਮ ਧਾਰਿਆ ਪਰਵਾਣੁ = ਪ੍ਰਮਾਣਨੀਕ ਤੇ ਧੰਨੁ = ਧੰਨਤਾ ਯੋਗ ਹੈ।

## ਜਿਨਾ ਸਤਿਗੁਰੁ ਜੀਵਦਿਆ ਮੁਇਆ ਨ ਵਿਸਰੈ; ਸੇਈ ਪੁਰਖ ਸੁਜਾਣ ॥

ਜਿਨ੍ਹਾਂ ਪੁਰਖਾਂ ਨੂੰ ਜੀਵਦਿਆ = ਜਿਉਂਦਿਆਂ ਮੁਇਆ = ਮਰਦਿਆਂ ਸਤਿਗੁਰੂ ਜੀ ਨ = ਨਹੀਂ ਵਿਸਰੈ = ਭੁੱਲਦੇ **ਵਾ:** ਜਿਨ੍ਹਾਂ ਨੂੰ ਜੀਵਦਿਆ = ਜੀਵਤ-ਭਾਵ ਤੋਂ ਮਰਿਆਂ ਹੋਇਆਂ ਨੂੰ ਕਦੇ ਵੀ ਸਤਿਗੁਰਾਂ ਦਾ ਸਰੂਪ ਨਹੀਂ ਭੁੱਲਦਾ, ਸੇਈ = ਉਹ ਪੁਰਖ = ਪੁਰਸ਼ ਸੁਜਾਣ = ਸ੍ਰੇਸ਼ਟ ਗਿਆਨਵਾਨ ਹਨ **ਵਾ:** ਚਤੁਰ ਹਨ।

## ਕੁਲੁ ਉਧਾਰੇ ਆਪਣਾ; ਸੋ ਜਨੁ ਹੋਵੈ ਪਰਵਾਣੁ ॥

ਉਹ ਆਪਣਾ = ਆਪਣੀਆਂ ਪਿੱਛੇ ਅਵਗਤ ਹੋਈਆਂ ਸਾਰੀਆਂ ਕੁਲੁ = ਕੁਲਾਂ ਦਾ ਵੀ ਉਧਾਰੇ = ਨਿਸਤਾਰਾ ਕਰ ਲੈਂਦੇ ਹਨ ਅਤੇ ਸੋ = ਉਹ ਜਨੁ = ਪੁਰਖ ਦਰਗਹ ਵਿਚ ਵੀ ਪਰਵਾਣੁ = ਪ੍ਰਮਾਣਨੀਕ ਹੋਵੈ = ਹੋ ਜਾਂਦੇ ਹਨ।

## ਗੁਰਮੁਖਿ ਮੁਏ ਜੀਵਦੇ ਪਰਵਾਣੁ ਹਹਿ; ਮਨਮੁਖ ਜਨਮਿ ਮਰਾਹਿ ॥

ਗੁਰਮੁਖ ਜਨ ਤਾਂ ਜੇ ਸਰੀਰ ਦੇ ਸਹਿਤ ਹਨ ਤਾਂ ਵੀ ਤੇ ਜੇ ਇਹ ਸਰੀਰ ਛੱਡ ਜਾਣ ਤਾਂ ਵੀ ਪਰਵਾਣੁ = ਪ੍ਰਮਾਣਨੀਕ ਹਹਿ = ਹਨ **ਵਾ:** ਗੁਰਮੁਖ ਜਨ ਜੀਵਤ-ਭਾਵ ਤੋਂ ਮਰੇ ਹੋਏ ਵਾਹਿਗੁਰੂ ਦੀ ਦਰਗਾਹ ਵਿਚ ਪਰਵਾਣੁ = ਪ੍ਰਵਾਣਿਤ ਭਾਵ ਸਫਲੇ ਹਹਿ = ਹਨ ਅਤੇ ਮਨਮੁਖ ਪੁਰਖ ਮੰਦ ਕਰਮਾਂ ਕਰਕੇ ਜਨਮਿ = ਜਨਮਦੇ ਤੇ ਮੌਤ ਦੇ ਮਾਰੇ ਮਰਾਹਿ = ਮਰਦੇ ਰਹਿੰਦੇ ਹਨ, ਭਾਵ ਮੁਕਤ ਨਹੀਂ ਹੁੰਦੇ।

## ਨਾਨਕ ਮੁਏ ਨ ਆਖੀਅਹਿ; ਜਿ ਗੁਰ ਕੈ ਸਬਦਿ ਸਮਾਹਿ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਗੁਰਮੁਖ ਜਨ ਮੁਏ = ਮਰੇ ਨ = ਨਹੀਂ ਆਖੀਅਹਿ = ਕਹੀਦੇ, ਜਿ = ਜਿਹੜੇ ਗੁਰ = ਸਤਿਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਵਾਹਿਗੁਰੂ ਦੀ ਜੋਤ ਵਿਚ ਸਮਾਹਿ = ਸਮਾਏ ਭਾਵ ਲੀਨ ਹੋਏ ਹਨ ॥੨॥

## ਪਉੜੀ ॥ ਹਰਿ ਪੁਰਖੁ ਨਿਰੰਜਨੁ ਸੇਵਿ; ਹਰਿ ਨਾਮੁ ਧਿਆਈਐ ॥

ਹੇ ਭਾਈ ! ਜੋ ਹਰਿ = ਪਰਮੇਸ਼ਰ ਸਾਰਿਆਂ ਥਾਵਾਂ ਵਿਚ ਪੁਰਖੁ = ਪੂਰਨ ਤੇ ਨਿਰੰਜਨੁ = ਮਾਇਆ ਕਾਲਖ ਤੋਂ ਰਹਿਤ ਸ਼ੁੱਧ ਸਰੂਪ ਹੈ, ਉਸ ਦਾ ਸੇਵਿ = ਸੇਵਨ ਕਰੀਏ ਅਤੇ ਉਸ ਹਰਿ = ਪਰਮੇਸ਼ਰ ਦੇ ਨਾਮ ਨੂੰ ਚਿਤ ਦੀ ਧਿਆ ਕਾਰ ਬਿਰਤੀ ਕਰਕੇ ਧਿਆਈਐ = ਧਿਆਉਣਾ ਕਰੀਏ।

## ਸਤਸੰਗਤਿ ਸਾਧੂ ਲਗਿ; ਹਰਿ ਨਾਮਿ ਸਮਾਈਐ ॥

ਸਾਧੂ = ਸ੍ਰੇਸ਼ਟ ਜਨਾਂ ਦੀ ਸਤਿਸੰਗਤ ਵਿਚ ਲਗਿ = ਜੁੜ ਕੇ ਹਰਿ = ਪਰਮੇਸ਼ਰ ਦੇ ਨਾਮ **ਵਾ:** ਨਾਮਿ = ਨਾਮੀ ਪ੍ਰਭੂ ਵਿਚ ਸਮਾਈਐ = ਅਭੇਦ ਹੋਈਏ, ਮਿਲੀਏ ਅਤੇ ਇਸ ਤਰ੍ਹਾਂ ਬੇਨਤੀ ਕਰੀਏ ਕਿ :

## ਹਰਿ ਤੇਰੀ ਵਡੀ ਕਾਰ; ਮੈ ਮੂਰਖ ਲਾਈਐ ॥

ਹੇ ਹਰਿ = ਪਰਮੇਸ਼ਰ ਜੀ ! ਜਿਹੜੀ ਤੇਰੀ = ਤੁਹਾਡੀ ਆਪ ਜਪਣ ਤੇ ਹੋਰਨਾਂ ਨੂੰ ਜਪਾਉਣ ਦੀ ਭਗਤੀ ਰੂਪ ਵੱਡੀ ਕਾਰ ਹੈ, ਉਸ ਵਿਚ ਮੈ = ਮੈਨੂੰ ਮੂਰਖ = ਬੇ-ਸਮਝ ਨੂੰ ਲਾਈਐ = ਲਾਉਣਾ ਕਰੋ।

## ਹਉ ਗੋਲਾ ਲਾਲਾ ਤੁਧੁ; ਮੈ ਹੁਕਮੁ ਫੁਰਮਾਈਐ ॥

ਹੇ ਵਾਹਿਗੁਰੂ ! ਹਉ = ਮੈਂ ਤੁਧੁ = ਤੁਹਾਡਾ ਸਰੀਰ ਕਰਕੇ ਵੀ ਗੋਲਾ = ਦਾਸ ਤੇ ਮਨ ਕਰਕੇ ਵੀ ਲਾਲਾ = ਦਾਸ ਹਾਂ **ਵਾ:** ਮੈਂ ਆਪ ਜੀ ਦੇ ਦਾਸਾਂ ਦਾ ਦਾਸ ਹਾਂ, ਮੈ = ਮੈਨੂੰ ਆਪਣਾ ਮਨ ਭਾਉਂਦਾ ਹੁਕਮੁ = ਆਦੇਸ਼ ਫੁਰਮਾਈਐ = ਫ਼ੁਰਮਾਉਣਾ ਕਰੋ।

## ਹਉ ਗੁਰਮੁਖਿ ਕਾਰ ਕਮਾਵਾ; ਜਿ ਗੁਰਿ ਸਮਝਾਈਐ ॥੨॥

ਹਉ = ਮੈਂ ਗੁਰਮੁਖਾਂ ਦੀ ਟਹਿਲ ਰੂਪੀ ਕਾਰ ਕਮਾਵਾ = ਕਮਾਉਣਾ ਕਰਾਂ, ਜੇ ਗੁਰਿ = ਸਤਿਗੁਰੂ ਜੀ ਆਪ ਕਿਰਪਾ ਕਰਕੇ ਸਮਝਾਈਐ = ਸਮਝਾ ਦੇਣ **ਅਥਵਾ** ਗੁਰਮੁਖਾਂ ਵਾਲੀ (ਆਪ ਜਪਣ ਤੇ ਹੋਰਨਾਂ ਨੂੰ ਨਾਮ

ਜਪਾਉਣ ਵਾਲੀ) ਕਾਰ ਕਮਾਵਾ = ਕਮਾਉਣਾ ਕਰਾਂ, ਜਿ = ਜਿਸ ਨਾਲ ਗੁਰਾਂ ਦੁਆਰਾ ਗਿਆਨ ਵਾਲੀ ਸਮਝ ਆ ਜਾਵੇ ॥੨॥

## ਸਲੋਕੁ ਮਃ ੩ ॥ ਪੂਰਬਿ ਲਿਖਿਆ ਕਮਾਵਣਾ; ਜਿ ਕਰਤੈ ਆਪਿ ਲਿਖਿਆਸੁ ॥

ਪੂਰਬਿ = ਪੂਰਬਲੇ ਜਨਮਾਂ ਵਿਚ ਕੀਤੇ ਕਰਮਾਂ ਅਨੁਸਾਰ ਜੀਵ ਦੇ ਮੱਥੇ 'ਤੇ ਲੇਖ ਲਿਖਿਆ ਹੋਇਆ ਹੈ, ਤੇ ਜਿਹੋ ਜਿਹੇ ਵਾਸ਼ਨਾ ਦੇ ਅਨੁਸਾਰ ਸੰਸਕਾਰ ਬਣੇ ਹੋਣ, ਉਹੋ ਜਿਹੇ ਕਰਮਾਂ ਨੂੰ ਜੀਵ ਕਮਾਵਣਾ = ਕਮਾਉਂਦਾ ਹੈ, ਜੋ ਕਰਤੈ = ਕਰਤਾ ਪੁਰਖ ਨੇ ਆਪ ਸਾਰਿਆਂ ਦੇ ਮੱਥੇ 'ਤੇ ਲਿਖਿਆਸੁ = ਲਿਖ ਦਿੱਤੇ ਹਨ **ਅਥਵਾ** ਜਿ = ਜਿਹੜੇ ਪੁਰਖਾਂ ਦੇ ਕਰਤਾ ਪੁਰਖ ਨੇ ਅੰਤਹਕਰਨ 'ਚ ਗੁਰਾਂ ਦੁਆਰਾ ਆਪ ਪ੍ਰੇਮ ਰੂਪੀ ਕਲਮ ਦੇ ਨਾਲ ਨਾਮ ਜਪਣ ਦਾ ਲੇਖ ਲਿਖਿਆਸੁ = ਲਿਖ ਦਿੱਤਾ ਹੈ, ਉਨ੍ਹਾਂ ਨੇ ਪੂਰਬਲੇ ਲਿਖੇ ਲੇਖਾਂ ਅਨੁਸਾਰ ਨਾਮ ਨੂੰ ਕਮਾਵਣਾ = ਕਮਾਉਣਾ ਕੀਤਾ ਹੈ।

## ਮੋਹ ਠਗਉਲੀ ਪਾਈਅਨੁ; ਵਿਸਰਿਆ ਗੁਣਤਾਸੁ ॥

ਪੂਰਬਲੇ ਲੇਖਾਂ ਅਨੁਸਾਰ ਹੀ ਇਸ ਜੀਵ ਦੇ ਅੰਦਰ ਮਾਇਆ ਨੇ ਮੋਹ ਰੂਪੀ ਠਗਉਲੀ = ਠੱਗ ਬੂਟੀ ਪਾਈਅਨੁ = ਪਾਈ ਹੈ, ਇਸ ਕਰਕੇ ਜੀਵਾਂ ਨੂੰ ਗੁਣਤਾਸੁ (ਗੁਣ + ਤਾਸੁ) ਗੁਣਾਂ ਦਾ ਤਾਸੁ = ਖ਼ਜ਼ਾਨਾ ਪਰਮੇਸ਼ਰ ਵਿਸਰਿਆ = ਭੁੱਲ ਗਿਆ ਹੈ।

## ਮਤੁ ਜਾਣਹੁ ਜਗੁ ਜੀਵਦਾ; ਦੂਜੈ ਭਾਇ ਮੁਇਆਸੁ ॥

ਇਹ ਜਗੁ = ਸੰਸਾਰ ਜੀਵਦਾ = ਜਿਉਂਦਾ ਮਤੁ = ਮਤਾਂ ਜਾਣਹੁ = ਜਾਣੋ, ਇਹ ਤਾਂ ਦੂਜੈ = ਦ੍ਵੈਤ ਭਾਇ = ਭਾਅ ਕਰਕੇ ਮੁਇਆਸੁ = ਮਰ ਰਿਹਾ ਹੈ।

## ਜਿਨੀ ਗੁਰਮੁਖਿ ਨਾਮੁ ਨ ਚੇਤਿਓ; ਸੇ ਬਹਣਿ ਨ ਮਿਲਨੀ ਪਾਸਿ ॥

ਜਿਨੀ = ਜਿਨ੍ਹਾਂ ਨੇ ਗੁਰਮੁਖਾਂ ਦੀ ਸੰਗਤ ਕਰਕੇ ਪਰਮੇਸ਼ਰ ਦੇ ਨਾਮ ਨੂੰ ਚੇਤਿਓ = ਚੇਤਨਾ ਨ = ਨਹੀਂ ਕੀਤਾ, ਸੇ = ਉਨ੍ਹਾਂ ਨੂੰ ਦਰਗਾਹ ਵਿਚ ਪਰਮੇਸ਼ਰ ਦੇ ਪਾਸਿ = ਕੋਲ ਬਹਣਿ = ਬੈਠਣਾ ਨ = ਨਹੀਂ ਮਿਲਨੀ = ਮਿਲਦਾ।

## ਦੁਖੁ ਲਾਗਾ ਬਹੁ ਅਤਿ ਘਣਾ; ਪੁਤੁ ਕਲਤੁ ਨ ਸਾਥਿ ਕੋਈ ਜਾਸਿ ॥

ਜਿਸ ਕਰਕੇ ਉਨ੍ਹਾਂ ਪੁਰਖਾਂ ਨੂੰ ਅਤਿ = ਅਤਿਅੰਤ ਬਹੁ = ਬਹੁਤਾ ਘਣਾ = ਸੰਘਣਾ ਜੰਮਣ ਮਰਨ ਦਾ ਦੁਖੁ = ਕਸ਼ਟ ਲਾਗਾ = ਲੱਗਦਾ ਹੈ ਤੇ ਉਸ ਵੇਲੇ ਉਨ੍ਹਾਂ ਦੀ ਪੁਤੁ = ਪੁੱਤਰ, ਕਲਤੁ = ਇਸਤਰੀ ਆਦਿਕਾਂ ਵਿੱਚੋਂ ਕੋਈ ਵੀ ਸਹਾਇਤਾ ਕਰਨ ਲਈ ਪ੍ਰਲੋਕ ਨੂੰ ਸਾਥਿ = ਨਾਲ ਨ = ਨਹੀਂ ਜਾਸਿ = ਜਾਂਦਾ। ਅਤੇ

## ਲੋਕਾ ਵਿਚਿ ਮੁਹੁ ਕਾਲਾ ਹੋਆ; ਅੰਦਰਿ ਉਭੇ ਸਾਸ ॥

ਇਥੇ ਸੰਸਾਰ ਦੇ ਲੋਕਾਂ ਵਿਚ ਵੀ ਪਾਪ ਕਰਮਾਂ ਦੇ ਖੱਟਨੇ ਕਰਕੇ ਕਲੰਕ ਰੂਪੀ ਕਾਲਸ ਦੇ ਨਾਲ ਮੁਹੁ = ਮੂੰਹ ਕਾਲਾ ਭਾਵ ਅਪਜਸ ਵਾਲਾ ਹੋਆ = ਹੁੰਦਾ ਹੈ ਅਤੇ ਅੰਦਰ ਉਭੇ = ਲੰਮੇ ਭਾਵ ਰੁਕ ਰੁਕ ਕੇ ਔਖੇ ਸਾਸ = ਸੁਆਸ ਲੈਂਦੇ ਹਨ, ਹਉਕੇ ਲੈਂਦੇ ਹਨ।

## ਮਨਮੁਖਾ ਨੋ ਕੋ ਨ ਵਿਸਹੀ; ਚੁਕਿ ਗਇਆ ਵੇਸਾਸੁ ॥

ਮਨਮੁਖਾ = ਮਨਮੁਖਾਂ ਦੇ ਨੋ = ਉੱਤੇ ਕੋ = ਕੋਈ ਵੀ ਵਿਸਹੀ = ਭਰੋਸਾ ਨ = ਨਹੀਂ ਕਰਦਾ ਕਿਉਂਕਿ ਉਨ੍ਹਾਂ

ਦਾ ਵੇਸਾਸੁ = ਵਿਸ਼ਵਾਸ ਚੁਕਿ = ਚੁੱਕਿਆ ਗਿਆ ਹੈ **ਵਾ:** ਮਨਮੁਖਾਂ ਦਾ ਕਿਸੇ ਨੋ = ਉੱਤੇ ਵਿਸਹੀ = ਵਿਸ਼ਵਾਸ ਨਹੀਂ ਹੁੰਦਾ ਕਿਉਂਕਿ ਉਨ੍ਹਾਂ ਦੇ ਅੰਦਰੋਂ ਸੰਬੰਧੀਆਂ ਆਦਿ ਦਾ ਭਰੋਸਾ ਚੁੱਕਿਆ ਗਿਆ ਹੈ।

## ਨਾਨਕ ਗੁਰਮੁਖਾ ਨੋ ਸੁਖੁ ਅਗਲਾ; ਜਿਨਾ ਅੰਤਰਿ ਨਾਮ ਨਿਵਾਸੁ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਗੁਰਮੁਖਾਂ ਨੋ = ਨੂੰ ਅਗਲਾ = ਬਹੁਤਾ ਲੋਕ-ਪ੍ਰਲੋਕ ਦਾ ਸੁਖੁ = ਅਨੰਦ ਪ੍ਰਾਪਤ ਹੁੰਦਾ ਹੈ, ਜਿਨ੍ਹਾਂ ਦੇ ਹਿਰਦੇ ਅੰਤਰਿ = ਵਿਚ ਪਰਮੇਸ਼ਰ ਦੇ ਨਾਮ ਦਾ ਨਿਵਾਸੁ = ਵਾਸਾ ਹੈ ॥੧॥

## ਮ: ੩ ॥

## ਸੇ ਸੈਣ ਸੇ ਸਜਣਾ; ਜਿ ਗੁਰਮੁਖਿ ਮਿਲਹਿ ਸੁਭਾਇ ॥

ਸੇ = ਉਹ ਪੁਰਖ ਹੀ ਇਸ ਲੋਕ ਦੇ ਸੈਣ = ਸਾਥੀ ਤੇ ਪ੍ਰਲੋਕ ਦੇ ਸਜਣਾ = ਮਿੱਤਰ ਹਨ, ਜਿ = ਜਿਹੜੇ ਗੁਰਮੁਖਾਂ ਦੀ ਸੰਗਤ ਨਾਲ ਸੁਭਾਇ (ਸੁ + ਭਾਇ) ਸੁ = ਸ੍ਰੇਸ਼ਟ ਭਾਇ = ਪ੍ਰੇਮ ਦੇ ਨਾਲ ਮਿਲਹਿ = ਮਿਲਦੇ ਹਨ **ਵਾ:** ਜਿਹੜੇ ਗੁਰਮੁਖਾਂ ਦੀ ਸੰਗਤ ਵਿਚ ਮਿਲਦੇ ਹਨ, ਉਨ੍ਹਾਂ ਦੇ ਅੰਦਰ (ਸੁ + ਭਾਇ) ਸੁ = ਸ੍ਰੇਸ਼ਟ ਭਾਇ = ਪ੍ਰਕਾਸ਼ ਹੋ ਜਾਂਦਾ ਹੈ।

## ਸਤਿਗੁਰ ਕਾ ਭਾਣਾ ਅਨਦਿਨੁ ਕਰਹਿ; ਸੇ ਸਚਿ ਰਹੇ ਸਮਾਇ ॥

ਜਿਹੜੇ ਪੁਰਖ ਸਤਿਗੁਰਾਂ ਕਾ = ਦਾ ਭਾਣਾ = ਹੁਕਮ ਅਨਦਿਨੁ = ਰਾਤ ਦਿਨ ਮੰਨਣਾ ਕਰਹਿ = ਕਰਦੇ ਹਨ, ਸੇ = ਉਹ ਸ੍ਰਵਣ, ਮੰਨਣ ਨਿਧਿਆਸਣ ਕਰਕੇ ਸਚਿ = ਸਤ ਸਰੂਪ ਵਿਚ ਸਮਾਇ = ਅਭੇਦ ਹੋਏ ਰਹੇ = ਰਹਿੰਦੇ ਹਨ।

## ਦੂਜੈ ਭਾਇ ਲਗੇ ਸਜਣ ਨ ਆਖੀਅਹਿ; ਜਿ ਅਭਿਮਾਨੁ ਕਰਹਿ ਵੇਕਾਰ ॥

ਜਿ = ਜਿਹੜੇ ਪੁਰਖ ਕਾਮ, ਕ੍ਰੋਧ ਆਦਿ ਵੇਕਾਰ = ਵਿਕਾਰਾਂ ਵਿਚ ਲੱਗ ਕੇ ਅਭਿਮਾਨੁ = ਹੰਕਾਰ ਕਰਹਿ = ਕਰਦੇ ਹਨ ਤੇ ਦੂਜੈ = ਦ੍ਵੈਤ ਭਾਇ = ਭਾਅ ਵਿਚ ਲੱਗੇ ਹੋਏ ਹਨ, ਉਹ ਪੁਰਖ ਸਜਣ = ਮਿੱਤਰ ਪਿਆਰੇ ਨ = ਨਹੀਂ ਆਖੀਅਹਿ = ਆਖੀਦੇ।

## ਮਨਮੁਖ ਆਪ ਸੁਆਰਥੀ; ਕਾਰਜੁ ਨ ਸਕਹਿ ਸਵਾਰਿ ॥

ਮਨਮੁਖ = ਮਨ ਦੇ ਪਿੱਛੇ ਲੱਗਣ ਵਾਲੇ ਲੋਕ ਆਪ ਸੁਆਰਥੀ = ਮਤਲਬੀ (ਖ਼ੁਦਗ਼ਰਜ਼) ਹੁੰਦੇ ਹਨ, ਉਹ ਹੋਰ ਕਿਸੇ ਜੀਵ ਦਾ ਜੰਮਣ ਮਰਨ ਜਾਂ ਉਪਦੇਸ਼ ਦੇ ਕੇ ਵਿਕਾਰਾਂ ਤੋਂ ਬਚਾਉਣ ਵਾਲਾ ਕਾਰਜ = ਕੰਮ ਨ = ਨਹੀਂ ਸਵਾਰਿ = ਸੰਵਾਰ ਸਕਹਿ = ਸਕਦੇ।

## ਨਾਨਕ ਪੂਰਬਿ ਲਿਖਿਆ ਕਮਾਵਣਾ; ਕੋਇ ਨ ਮੇਟਣਹਾਰੁ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਮਨਮੁਖਾਂ ਨੇ ਪੂਰਬਿ = ਪੂਰਬਲੇ ਲਿਖਿਆਂ ਲੇਖਾਂ ਅਨੁਸਾਰ ਕਰਮਾਂ ਨੂੰ ਕਮਾਵਣਾ = ਕਮਾਉਣਾ ਕੀਤਾ ਹੈ, ਜਿਨ੍ਹਾਂ ਨੂੰ ਕੋਇ = ਕੋਈ ਵੀ ਮੇਟਣਹਾਰੁ = ਮਿਟਾਉਣ ਵਾਲਾ ਨ = ਨਹੀਂ ਹੈ। ਅਰਥਾਤ ਉਨ੍ਹਾਂ ਨੇ ਪੂਰਬ ਕਮਾਈ ਹੀ ਇਹੋ ਜਿਹੀ ਕੀਤੀ ਜਿਸ ਕਰਕੇ ਹੁਣ ਲਿਖੇ ਕਰਮਾਂ ਅਨੁਸਾਰ ਕਰਮਾਂ ਨੂੰ ਕਮਾਉਂਦੇ ਹਨ, ਕਿਉਂਕਿ ਉਹ ਮਨਮੁਖ ਸਤਿਗੁਰਾਂ ਦੀ ਸ਼ਰਨ ਵਿਚ ਤਾਂ ਪੈਂਦੇ ਨਹੀਂ, ਜਿਸ ਕਰਕੇ ਉਨਾਂ ਕਰਮਾਂ ਨੂੰ ਭੋਗੇ ਤੋਂ ਬਗ਼ੈਰ ਕੋਈ ਵੀ ਮੇਟਣ ਵਾਲਾ ਨਹੀਂ ਹੈ ॥੨॥

## ਪਉੜੀ ॥ ਤੁਧੁ ਆਪੇ ਜਗਤੁ ਉਪਾਇ ਕੈ; ਆਪਿ ਖੇਲੁ ਰਚਾਇਆ ॥

ਹੇ ਪਰਮੇਸ਼ਰ ! ਤੁਧੁ = ਤੂ ਆਪੇ = ਆਪ ਹੀ ਸਾਰੇ ਜਗਤੁ = ਸੰਸਾਰ ਨੂੰ ਉਪਾਇ = ਪੈਦਾ ਕੈ = ਕਰ ਕੇ ਆਪਿ = ਆਪ ਹੀ ਚੌਹਾਂ ਜੁਗਾਂ ਦਾ ਖੇਲੁ = ਖੇਡ ਰਚਾਇਆ = ਰਚਾਉਣਾ ਕੀਤਾ ਹੈ; ਅਤੇ

## ਤ੍ਰੈ ਗੁਣ ਆਪਿ ਸਿਰਜਿਆ; ਮਾਇਆ ਮੋਹੁ ਵਧਾਇਆ ॥

ਆਪ ਹੀ ਤ੍ਰੈ = ਤਿੰਨ ਗੁਣਾਂ (ਰਾਜਸੀ, ਤਾਮਸੀ, ਸਾਂਤਕੀ) ਨੂੰ ਸਿਰਜਿਆ = ਪੈਦਾ ਕੀਤਾ ਹੈ **ਵਾ:** ਆਪ ਹੀ ਤਿੰਨਾਂ ਗੁਣਾਂ ਦੇ ਸੁਭਾਅ ਵਾਲੇ ਜੀਵਾਂ ਨੂੰ ਸਿਰਜਿਆ = ਸਿਰਜ ਕੇ ਫੇਰ ਉਨ੍ਹਾਂ ਦੇ ਹਿਰਦੇ ਵਿਚ ਮਾਇਆ ਦਾ ਮੋਹ ਵਧਾਇਆ = ਵਧਾ ਛੱਡਿਆ ਹੈ। ਅਤੇ

## ਵਿਚਿ ਹਉਮੈ ਲੇਖਾ ਮੰਗੀਐ; ਫਿਰਿ ਆਵੈ ਜਾਇਆ ॥

ਇਸ ਮੋਹ ਤੋਂ ਪੈਦਾ ਹੋਈ ਹਉਮੈ = ਹੰਗਤਾ ਵਿਚਿ ਰਹਿਣ ਵਾਲੇ ਜੀਵਾਂ ਪਾਸੋਂ ਦਰਗਾਹ ਵਿਚ ਲੇਖਾ = ਹਿਸਾਬ ਕਿਤਾਬ ਮੰਗੀਐ = ਮੰਗੀਦਾ ਹੈ, ਜਿਸ ਕਰਕੇ ਫਿਰਿ = ਮੁੜ ਕੇ ਜੂਨਾਂ ਵਿਚ ਆਵੈ = ਆਉਣਾ ਜਾਇਆ = ਜਾਣਾ ਭਾਵ ਜੰਮਣਾ ਮਰਨਾ ਪੈਂਦਾ ਹੈ।

## ਜਿਨਾ ਹਰਿ ਆਪਿ ਕ੍ਰਿਪਾ ਕਰੇ; ਸੇ ਗੁਰਿ ਸਮਝਾਇਆ ॥

ਜਿਨ੍ਹਾਂ 'ਤੇ ਆਪ ਹਰਿ = ਪਰਮੇਸ਼ਰ ਕ੍ਰਿਪਾ = ਮਿਹਰ ਦੀ ਨਦਰ ਕਰੇ = ਕਰਦਾ ਹੈ, ਸੇ = ਉਨ੍ਹਾਂ ਨੂੰ ਗੁਰਿ = ਸਤਿਗੁਰਾਂ ਨੇ ਹਉਮੈ 'ਚੋਂ ਕੱਢ ਕੇ ਭਾਣੇ ਵਿਚ ਚੱਲਣ ਦੀ ਸਮਝਾਇਆ = ਸਮਝ ਪਾ ਦਿੱਤੀ ਹੈ।

## ਬਲਿਹਾਰੀ ਗੁਰ ਆਪਣੇ; ਸਦਾ ਸਦਾ ਘੁਮਾਇਆ ॥੩॥

ਅਸੀਂ ਆਪਣੇ ਗੁਰ = ਸਤਿਗੁਰਾਂ ਤੋਂ ਮਨ ਕਰਕੇ ਵੀ ਬਲਿਹਾਰੀ = ਕੁਰਬਾਨ ਜਾਂਦੇ ਹਾਂ ਤੇ ਸਦਾ ਸਦਾ = ਹਮੇਸ਼ਾ ਹਮੇਸ਼ਾ ਬਾਣੀ, ਸਰੀਰ ਕਰਕੇ ਵੀ ਘੁਮਾਇਆ = ਵਾਰਨੇ ਬਲਿਹਾਰਣੇ ਜਾਂਦੇ ਹਾਂ ॥੩॥

## ਸਲੋਕੁ ਮਃ ੩ ॥

## ਮਾਇਆ ਮਮਤਾ ਮੋਹਣੀ; ਜਿਨਿ ਵਿਣੁ ਦੰਤਾ ਜਗੁ ਖਾਇਆ ॥

ਹੇ ਭਾਈ! ਮਾਇਆ ਦੀ ਮਮਤਾ = ਅਪਣੱਤ (ਮੇਰ) ਮਨ ਨੂੰ ਮੋਹਣੀ = ਮੋਹਿਤ ਕਰਨ ਵਾਲੀ ਹੈ, ਜਿਨਿ = ਜਿਸ ਮਾਇਆ ਨੇ ਪ੍ਰਤੱਖ ਦੰਦਾਂ ਤੋਂ ਵਿਣੁ = ਬਗ਼ੈਰ ਹੀ ਅੰਤ੍ਰੀਵ ਸ਼ਬਦ, ਸਪਰਸ਼ ਰੂਪ, ਰਸ, ਗੰਧ ਜਾਂ ਕਾਮ, ਕ੍ਰੋਧ ਆਦਿ ਦੰਤਾ = ਦੰਦਾਂ ਨਾਲ ਸਾਰੇ ਜਗੁ = ਸੰਸਾਰ ਨੂੰ ਖਾਇਆ = ਖਾ ਲਿਆ ਹੈ। ਜੈਸਾ ਕਿ :

> **ਮਾਇਆ ਐਸੀ ਮੋਹਨੀ ਭਾਈ ॥**
> **ਜੇਤੇ ਜੀਅ ਤੇਤੇ ਡਹਕਾਈ ॥** *(ਭੈਰਉ ਕਬੀਰ ਜੀ, ਅੰਗ ੧੧੬੦)*

## ਮਨਮੁਖ ਖਾਧੇ ਗੁਰਮੁਖਿ ਉਬਰੇ; ਜਿਨੀ ਸਚਿ ਨਾਮਿ ਚਿਤੁ ਲਾਇਆ ॥

ਜਿਨੀ = ਜਿਨ੍ਹਾਂ ਨੇ ਸਚਿ = ਸੱਚੇ ਵਾਹਿਗੁਰੂ ਦੇ ਨਾਮ ਨਾਲ ਚਿਤੁ = ਹਿਰਦੇ ਦੀ ਬਿਰਤੀ ਨੂੰ ਲਾਇਆ = ਲਾਉਣਾ ਕੀਤਾ ਹੈ, ਉਹ ਗੁਰਮੁਖ ਜਨ ਉਬਰੇ = ਬਚ ਗਏ ਤੇ ਮਨਮੁਖ = ਮਨ ਦੇ ਆਖੇ ਲੱਗਣ ਵਾਲੇ ਪੁਰਖ ਮਾਇਆ ਨੇ ਕਾਮ, ਕ੍ਰੋਧ ਆਦਿ ਦੰਦਾਂ ਨਾਲ ਖਾਧੇ = ਖਾ ਲਏ ਹਨ, ਨਿਗਲ ਲਏ ਹਨ।

## ਬਿਨੁ ਨਾਵੈ ਜਗੁ ਕਮਲਾ ਫਿਰੈ; ਗੁਰਮੁਖਿ ਨਦਰੀ ਆਇਆ ॥

ਨਾਵੈ = ਨਾਮ ਤੋਂ ਬਿਨੁ = ਬਗ਼ੈਰ ਸਾਰਾ ਜਗੁ = ਸੰਸਾਰ ਦੀ ਸ਼ੁਦਾਈਆਂ ਵਾਂਗ ਕਮਲਾ = ਝੱਲਾ ਹੋਇਆ ਫਿਰੈ = ਫਿਰਦਾ ਹੈ, ਪਰੰਤੂ ਗੁਰਮੁਖ ਜਨਾਂ ਨੂੰ ਗੁਰਾਂ ਦੁਆਰਾ ਇਹ ਮਾਇਆ ਦਾ ਦ੍ਰਿਸ਼ ਨਦਰੀ = ਨਜ਼ਰੀਂ ਆਇਆ ਹੈ **ਵਾ:** ਗੁਰਮੁਖਿ = ਮੁਖੀ ਗੁਰਾਂ ਦੁਆਰਾ ਨਾਮ ਜਪਣ ਕਰਕੇ ਗੁਰਮੁਖ ਜਨਾਂ ਨੂੰ ਉਹ ਵਾਹਿਗੁਰੂ ਪ੍ਰੋਖ, ਅਪ੍ਰੋਖ ਗਿਆਨ ਰੂਪੀ ਨੇਤ੍ਰਾਂ ਦੁਆਰਾਂ ਨਦਰੀ = ਨਜ਼ਰ ਆਇਆ ਹੈ।

**[ਅੰਗ ੬੪੪]**

## ਧੰਧਾ ਕਰਤਿਆ ਨਿਹਫਲੁ ਜਨਮੁ ਗਵਾਇਆ; ਸੁਖਦਾਤਾ ਮਨਿ ਨ ਵਸਾਇਆ ॥

ਜੀਵਾਂ ਨੇ ਸੰਸਾਰੀ ਧੰਧਾ = ਕੰਮ-ਕਾਜ ਕਰਤਿਆ = ਕਰਦਿਆਂ ਸਾਰਾ ਮਨੁੱਖਾ ਜਨਮ ਹੀ ਨਿਹਫਲੁ = ਬਿਅਰਥ ਗਵਾਇਆ = ਗਵਾ ਲਿਆ ਹੈ ਕਿਉਂਕਿ ਉਨ੍ਹਾਂ ਨੇ ਸਾਰਿਆਂ ਸੁੱਖਾਂ ਦੇ ਦਾਤੇ ਪਰਮੇਸ਼ਰ ਨੂੰ ਆਪਣੇ ਮਨਿ = ਹਿਰਦੇ ਵਿਚ ਨ = ਨਹੀਂ ਵਸਾਇਆ।

## ਨਾਨਕ ਨਾਮੁ ਤਿਨਾ ਕਉ ਮਿਲਿਆ; ਜਿਨ ਕਉ ਧੁਰਿ ਲਿਖਿ ਪਾਇਆ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤਿਨਾ = ਉਨ੍ਹਾਂ ਕਉ = ਨੂੰ ਪਰਮੇਸ਼ਰ ਦਾ ਨਾਮ ਮਿਲਿਆ = ਪ੍ਰਾਪਤ ਹੁੰਦਾ ਹੈ, ਜਿਨ = ਜਿਨ੍ਹਾਂ ਕਉ = ਦੇ ਧੁਰਿ = ਆਦਿ ਤੋਂ ਪਰਮੇਸ਼ਰ ਨੇ ਪੂਰਬਲੇ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਨੇ ਮਸਤਕ ਉੱਤੇ ਉੱਤਮ ਭਾਗ ਲਿਖ ਪਾਇਆ ਹੈ॥੧॥

## ਮ: ੩ ॥

## ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ; ਮਨਮੁਖਾ ਸਾਦੁ ਨ ਪਾਇਆ ॥

ਹੇ ਭਾਈ! ਪਰਮੇਸ਼ਰ ਦੇ ਸਾਧ ਸੰਗਤ ਰੂਪੀ ਘਰ ਮਹਿ = ਵਿਚ ਹੀ ਅੰਮ੍ਰਿਤ ਨਾਮ ਭਰਪੂਰੁ = ਪਰੀਪੂਰਨ ਹੈ **ਵਾ:** ਸਾਰਿਆਂ ਦੇ ਅੰਤਹਕਰਣ ਰੂਪੀ ਘਰ ਮਹਿ = ਵਿਚ ਹੀ ਅੰਮ੍ਰਿਤ ਨਾਮ ਲਬਾ ਲਬ ਭਰਪੂਰੁ = ਭਰਿਆ ਹੋਇਆ ਹੈ; ਪਰ ਮਨਮੁਖਾਂ ਨੇ ਉਸ ਨਾਮ ਅੰਮ੍ਰਿਤ ਦਾ ਸਾਦੁ = ਸੁਆਦ ਨ = ਨਹੀਂ ਪਾਇਆ = ਪਾਉਣਾ ਕੀਤਾ। ਭਾਵ ਉਹ ਹਰ ਵਕਤ ਵਿਸ਼ਿਆਂ ਵਿਚ ਹੀ ਲੱਗੇ ਰਹਿੰਦੇ ਹਨ।

## ਜਿਉ ਕਸਤੂਰੀ ਮਿਰਗੁ ਨ ਜਾਣੈ; ਭ੍ਰਮਦਾ ਭਰਮਿ ਭੁਲਾਇਆ ॥

ਜਿਉ = ਜਿਸ ਤਰ੍ਹਾਂ ਮਿਰਗੁ = ਹਿਰਨ ਆਪਣੀ ਨਾਭੀ ਵਿਚ ਟਿਕੀ ਹੋਈ ਕਸਤੂਰੀ ਦੀ ਸੁਗੰਧੀ ਨੂੰ ਜਾਣੈ = ਜਾਣਦਾ ਨ = ਨਹੀਂ ਹੈ **ਵਾ:** ਜਿਵੇਂ ਹਿਰਨ ਦੀ ਨਾਭੀ ਵਿਚ ਕਸਤੂਰੀ ਦਾ ਨਾਪਾ ਹੁੰਦਾ ਹੈ, ਪਰ ਉਹ ਜਾਣੈ = ਜਾਣਦਾ ਨਹੀਂ, ਸਗੋਂ ਭਰਮ ਦਾ ਭੁਲਾਇਆ ਹੋਇਆ ਝਾੜੀਆਂ ਵਿਚ ਭ੍ਰਮਦਾ = ਭਾਉਂਦਾ ਫਿਰਦਾ ਹੈ **ਅਥਵਾ** ਇਸੇ ਪ੍ਰਕਾਰ ਹਰਨ ਦੀ ਨਿਆਈਂ ਜੀਵਾਂ ਦੇ ਅੰਤਹਕਰਨ **ਵਾ:** ਬੁੱਧੀ ਰੂਪੀ ਨਾਭੀ ਵਿੱਚੋਂ ਹੀ ਪਰਮੇਸ਼ਰ ਦੀ ਭਗਤੀ ਰੂਪੀ ਕਸਤੂਰੀ ਦੀ ਮਹਿਕ ਆਉਂਦੀ ਹੈ, ਪਰ ਇਹ ਜੀਵ ਉਸ ਨੂੰ ਜਾਣੈ = ਜਾਣਦੇ ਨਹੀਂ ਬਲਕਿ ਵਿਸ਼ਿਆਂ ਰੂਪੀ ਝਾੜੀਆਂ ਦੇ ਭਰਮ ਦੇ ਭੁਲਾਏ ਹੋਏ ਜੂਨਾਂ ਵਿਚ ਭਾਉਂਦੇ ਫਿਰਦੇ ਹਨ; ਅਤੇ

## ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ; ਕਰਤੈ ਆਪਿ ਖੁਆਇਆ ॥

ਮਨਮੁਖ ਜੀਵ ਨਾਮ ਰੂਪ ਅੰਮ੍ਰਿਤ ਦਾ ਤਜਿ = ਤਿਆਗ ਕਰਕੇ ਬਿਖੁ = ਵਿਸ਼ਿਆਂ **ਵਾ:** ਮਾਇਆ ਰੂਪੀ

ਬਿਖੁ = ਜ਼ਹਿਰ ਨੂੰ ਸੰਗ੍ਰਹੈ = ਇਕੱਤਰ ਕਰਦੇ ਹਨ, ਕਿਉਂਕਿ ਕਰਤੈ = ਕਰਤਾ ਪੁਰਖ ਨੇ ਆਪ ਉਨ੍ਹਾਂ ਨੂੰ ਪਿਛਲੇ ਕੀਤੇ ਕਰਮਾਂ ਅਨੁਸਾਰ ਨਾਮ ਅੰਮ੍ਰਿਤ ਤੋਂ ਖੁਆਇਆ = ਭੁਲਾ ਦਿੱਤਾ ਹੈ।

## ਗੁਰਮੁਖਿ ਵਿਰਲੇ ਸੋਝੀ ਪਈ; ਤਿਨਾ ਅੰਦਰਿ ਬ੍ਰਹਮੁ ਦਿਖਾਇਆ ॥

ਗੁਰਮੁਖਿ = ਮੁਖੀ ਗੁਰਾਂ ਦੁਆਰਾ ਕਿਸੇ ਵਿਰਲੇ = ਟਾਂਵੇ ਪੁਰਖਾਂ ਨੂੰ ਹੀ ਸੋਝੀ = ਸਮਝ, ਗਿਆਤ ਪਈ ਹੈ, ਤਿਨਾ = ਉਨ੍ਹਾਂ ਨੂੰ ਹਿਰਦੇ ਦੇ ਅੰਦਰਿ = ਵਿਚ ਹੀ ਗੁਰਾਂ ਨੇ ਗਿਆਨ ਰੂਪੀ ਨੇਤ੍ਰਾਂ ਨਾਲ ਬ੍ਰਹਮੁ ਦਿਖਾਇਆ = ਵਿਖਾ ਦਿੱਤਾ ਹੈ **ਵਾ:** ਉਨ੍ਹਾਂ ਦੇ ਅੰਦਰੋਂ ਹੀ ਸਤਿਗੁਰਾਂ ਨੇ ਗਿਆਨ ਦਾ ਸਮਾਧਾਨ ਜਗਾ ਕੇ ਬ੍ਰਹਮੁ ਆਤਮਾ ਨੂੰ ਪ੍ਰਗਟ ਕਰ ਕੇ ਵਿਖਾ ਦਿੱਤਾ ਹੈ।

## ਤਨੁ ਮਨੁ ਸੀਤਲੁ ਹੋਇਆ; ਰਸਨਾ ਹਰਿ ਸਾਦੁ ਆਇਆ ॥

ਉਨ੍ਹਾਂ ਦਾ ਤਨੁ = ਸਰੀਰ ਪਦਾਰਥਾਂ ਦੀ ਧਾਉਣੀ ਵੱਲੋਂ ਤੇ ਮਨੁ = ਹਿਰਦਾ ਵਾਸ਼ਨਾ ਵੱਲੋਂ ਸੀਤਲੁ = ਠੰਢਾ ਹੋਇਆ = ਹੋ ਗਿਆ ਹੈ ਤੇ ਉਨ੍ਹਾਂ ਨੂੰ ਰਸਨਾ = ਜੀਭਾ 'ਚੋਂ ਵੀ ਹਰਿ = ਪਰਮੇਸ਼ਰ ਦੇ ਨਾਮ ਦਾ ਸਾਦੁ = ਸੁਆਦ ਆਇਆ = ਆ ਗਿਆ ਹੈ।

## ਸਬਦੇ ਹੀ ਨਾਉ ਊਪਜੈ; ਸਬਦੇ ਮੇਲਿ ਮਿਲਾਇਆ ॥

ਗੁਰਾਂ ਦੇ ਸਬਦੇ = ਉਪਦੇਸ਼ ਕਰਕੇ ਹੀ ਪਰਮੇਸ਼ਰ ਦਾ ਨਾਉ = ਨਾਮ ਹਿਰਦੇ ਵਿਚ ਊਪਜੈ = ਪੈਦਾ ਹੁੰਦਾ ਹੈ ਅਤੇ ਜੋ ਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਨਾਮ ਦੀ ਕਮਾਈ ਕਰਦੇ ਹਨ, ਉਨ੍ਹਾਂ ਨੂੰ ਵਾਹਿਗੁਰੂ ਨੇ ਆਪਣੇ ਮੇਲਿ ਵਿਚ ਮਿਲਾਇਆ = ਮਿਲਾ ਲਿਆ ਹੈ **ਵਾ:** ਗੁਰਾਂ ਦੇ ਸਬਦੇ = ਉਪਦੇਸ਼ ਕਰਕੇ ਹੀ ਪਰਮੇਸ਼ਰ ਨਾਲ ਮੇਲ ਮਿਲਾਪ ਹੁੰਦਾ ਹੈ।

## ਬਿਨੁ ਸਬਦੈ ਸਭੁ ਜਗੁ ਬਉਰਾਨਾ; ਬਿਰਥਾ ਜਨਮੁ ਗਵਾਇਆ ॥

ਗੁਰਾਂ ਦੇ ਸਬਦੈ = ਉਪਦੇਸ਼ ਤੋਂ ਬਿਨੁ = ਬਗ਼ੈਰ ਸਭੁ = ਸਾਰਾ ਜਗੁ = ਸੰਸਾਰ ਹੀ ਬਉਰਾਨਾ = ਝੱਲਾ (ਕਮਲਾ) ਹੋ ਰਿਹਾ ਹੈ ਅਤੇ ਇਸ ਅਮੋਲਕ ਜਨਮ ਨੂੰ ਬਿਰਥਾ = ਬੇ-ਅਰਥ ਹੀ ਗਵਾਇਆ = ਗਵਾ ਰਿਹਾ ਹੈ।

## ਅੰਮ੍ਰਿਤੁ ਏਕੋ ਸਬਦੁ ਹੈ; ਨਾਨਕ ਗੁਰਮੁਖਿ ਪਾਇਆ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਏਕੋ = ਇਕ ਗੁਰਾਂ ਦਾ ਨਾਮ ਰੂਪ ਸਬਦੁ = ਉਪਦੇਸ਼ ਹੀ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਹੈ, ਜੋ ਗੁਰਮੁਖਿ = ਮੁਖੀ ਗੁਰਾਂ ਦੁਆਰਾ **ਵਾ:** ਗੁਰਮੁਖਾਂ ਦੀ ਸੰਗਤ ਕਰਕੇ ਹੀ ਪਾਇਆ ਜਾਂਦਾ ਹੈ ॥੨॥

## ਪਉੜੀ ॥ ਸੋ ਹਰਿ ਪੁਰਖੁ ਅਗੰਮੁ ਹੈ; ਕਹੁ ਕਿਤੁ ਬਿਧਿ ਪਾਈਐ ॥

ਹੇ ਭਾਈ ! ਸੋ = ਉਹ ਹਰਿ = ਸਭ ਨੂੰ ਹਰੇ ਭਰੇ ਕਰਨ ਵਾਲਾ ਪੁਰਖੁ = ਵਿਆਪਕ ਪਰਮੇਸ਼ਰ ਮਨ, ਬੁੱਧੀ ਦੀ ਅਗੰਮੁ = ਗੰਮਤਾ ਤੋਂ ਪਰ੍ਹੇ ਹੈ, ਕਹੁ = ਦੱਸਣਾ ਕਰੋ ਕਿਤੁ = ਕਿਸ ਬਿਧਿ = ਜੁਗਤੀ ਦੁਆਰਾ ਉਸ ਨੂੰ ਪਾਈਐ = ਪਾਉਣਾ ਕਰੀਏ।

## ਤਿਸੁ ਰੂਪੁ ਨ ਰੇਖ ਅਦ੍ਰਿਸਟੁ; ਕਹੁ ਜਨ ਕਿਉ ਧਿਆਈਐ ॥

ਤਿਸੁ = ਉਸ ਵਾਹਿਗੁਰੂ ਦਾ ਨਾ ਕੋਈ ਰੂਪੁ = ਆਕਾਰ ਤੇ ਨ ਰੇਖ = ਰੇਖਾ, ਲ਼ਕੀਰ ਆਦਿ ਹੈ ਤੇ ਉਹ

ਅਦ੍ਰਿਸਟੁ = ਦੇਖਣ ਤੋਂ ਰਹਿਤ ਹੈ, ਹੇ ਜਨ = ਜਨੋਂ ਕਹੁ = ਦੱਸਣਾ ਕਰੋ ਕਿ ਉਸ ਵਾਹਿਗੁਰੂ ਨੂੰ ਕਿਉ = ਕਿਵੇਂ ਧਿਆਈਐ = ਧਿਆਉਣਾ ਕਰੀਏ।

## ਨਿਰੰਕਾਰੁ ਨਿਰੰਜਨੁ ਹਰਿ ਅਗਮੁ; ਕਿਆ ਕਹਿ ਗੁਣ ਗਾਈਐ ॥

ਉਹ ਜੋ ਨਿਰੰਕਾਰੁ = ਆਕਾਰ ਤੋਂ ਰਹਿਤ ਨਿਰੰਜਨੁ = ਮਾਇਆ ਕਾਲਖ ਤੋਂ ਰਹਿਤ, ਅਗਮੁ = ਗੰਮਤਾ ਤੋਂ ਰਹਿਤ ਹਰਿ = ਪਰਮੇਸ਼ਰ ਹੈ, ਉਸ ਦੇ ਕਿਆ = ਕੀ ਕਹਿ = ਆਖ ਕੇ ਸ਼ੁਭ ਗੁਣਾਂ ਨੂੰ ਗਾਈਐ = ਗਾਉਣਾ ਕਰੀਏ ? ਕਿਉਂਕਿ ਪਰਮੇਸ਼ਰ ਦੇ ਨਾਲ ਸਾਂਝ ਪਾਉਣ ਵਾਸਤੇ ਜੋ ਸਾਧਨ ਹੈ ਉਹ ਕੇਵਲ ਉਸ ਦੇ ਗੁਣ ਗਾਇਣ ਕਰਨਾ ਹੀ ਹੈ। ਅੱਗੇ ਹੁਣ ਸਤਿਗੁਰੂ ਜੀ ਉੱਤਰ ਦਿੰਦੇ ਹਨ :

## ਜਿਸੁ ਆਪਿ ਬੁਝਾਏ ਆਪਿ; ਸੁ ਹਰਿ ਮਾਰਗਿ ਪਾਈਐ ॥

ਉਹ ਬੇਅੰਤ ਪਰਮੇਸ਼ਰ ਜਿਸ ਨੂੰ ਆਪ ਬੁਝਾਏ = ਸਮਝਾ ਕੇ ਆਪਿ = ਆਪਣੇ ਸ਼ੁੱਧ ਸਰੂਪ ਦਾ ਗਿਆਨ ਕਰਾਉਂਦਾ ਹੈ, ਸੁ = ਉਹ ਜੀਵ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੇ ਭਾਉ ਭਗਤੀ ਦੇ ਮਾਰਗਿ = ਰਸਤੇ ਨੂੰ ਪਾਈਐ = ਪਾਉਣਾ ਕਰਦਾ ਹੈ **ਵਾ:** ਜਿਸ ਨੂੰ ਪਰਮੇਸ਼ਰ ਤੂੰ ਪਦ ਦਾ ਲਖ ਅਰਥ ਤੇ ਤੱਤ ਪਦ ਦਾ ਲਖ ਅਰਥ ਆਦਿਕ ਆਪਣਾ ਆਪ ਬੁਝਾ ਦੇਵੇ, ਉਹ ਪਰਮੇਸ਼ਰ ਦੇ ਗਿਆਨ, ਭਗਤੀ ਰੂਪੀ ਰਸਤੇ ਨੂੰ ਪਾਉਂਦਾ ਹੈ।

***ਪ੍ਰਸ਼ਨ :*** *ਕਿਸ ਪ੍ਰਕਾਰ ਪਾਉਂਦਾ ਹੈ ?*
***ਉੱਤਰ :***

## ਗੁਰਿ ਪੂਰੈ ਵੇਖਾਲਿਆ; ਗੁਰ ਸੇਵਾ ਪਾਈਐ ॥੪॥

ਪੂਰੈ = ਪੂਰਿਆਂ ਗੁਰਿ = ਸਤਿਗੁਰਾਂ ਨੇ ਆਪਣੀ ਕਿਰਪਾ ਦੁਆਰਾ ਸਾਖਿਆਤਤਾ ਕਰਕੇ ਵੇਖਾਲਿਆ = ਵਿਖਾ ਦਿੱਤਾ ਹੈ ਕਿ ਗੁਰ = ਸਤਿਗੁਰਾਂ ਦੀ ਸੇਵਾ = ਟਹਿਲ ਕਰਕੇ ਹੀ ਇਹ ਦਾਤ ਪਾਈਐ = ਪਾਈਦੀ ਹੈ ॥੪॥

## ਸਲੋਕੁ ਮ: ੩ ॥

ਸਤਿਗੁਰੂ ਜੀ ਸੰਤਾਂ ਮਹਾਂਪੁਰਖਾਂ ਦਾ ਵਾਹਿਗੁਰੂ ਨਾਲ ਪ੍ਰੇਮ ਕਥਨ ਕਰਦੇ ਹਨ :

## ਜਿਉ ਤਨੁ ਕੋਲੂ ਪੀੜੀਐ; ਰਤੁ ਨ ਭੋਰੀ ਡੇਹਿ ॥

ਜਿਉ = ਜਿਵੇਂ ਕੋਲ੍ਹੂ ਵਿਚ ਤਿਲ ਪੀੜੀਐ = ਪੀੜੀਦੇ ਹਨ, ਇਸੇ ਪ੍ਰਕਾਰ ਜੇਕਰ ਕੋਈ ਮਹਾਤਮਾ ਜਨਾਂ ਦੇ ਤਨੁ = ਸਰੀਰ ਨੂੰ ਕੋਲੂ ਵਿਚ ਪਾ ਕੇ ਪੀੜੀਐ = ਪੀੜਨਾ ਕਰੇ ਤਾਂ ਵੀ ਉਨ੍ਹਾਂ ਦਾ ਸਰੀਰ ਭੋਰੀ = ਰੰਚਕ ਮਾਤਰ ਲੋਭ ਰੂਪ ਰਤੁ = ਲਹੂ ਨ ਡੇਹਿ = ਨਹੀਂ ਦਿੰਦਾ **ਵਾ:** ਫੇਰ ਵੀ ਆਪਣੇ ਪਿਆਰੇ ਪਰਮੇਸ਼ਰ ਦੀ ਭੋਰੀ = ਰੰਚਕ ਮਾਤਰ ਵੀ ਪ੍ਰੀਤੀ ਤਿਆਗ ਨਹੀਂ ਦਿੰਦੇ। ਭਾਵ ਜੇਕਰ ਕੋਲੂ ਵਿਚ ਵੀ ਪੀੜੇ ਜਾਣ ਤਾਂ ਵੀ ਦੇਹੀ ਰੰਚਕ ਮਾਤਰ ਵੀ ਪਰਮੇਸ਼ਰ ਨਾਲੋਂ ਪ੍ਰੀਤੀ ਨਹੀਂ ਤਿਆਗਦੀ, ਜਿਸ ਪ੍ਰਕਾਰ ਭਾਈ ਦਿਆਲਾ ਜੀ ਨੂੰ ਦੇਗ ਵਿਚ ਉਬਾਲਿਆ ਗਿਆ ਸੀ, ਸ਼ਹੀਦ ਹੁੰਦਿਆਂ ਵੀ ਸਰੀਰ ਵਿੱਚੋਂ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਹੁੰਦਾ ਰਿਹਾ **ਅਥਵਾ** ਜਿਸ ਪ੍ਰਕਾਰ ਕੋਲੂ ਵਿਚ ਤਿਲ ਪੀੜੀਦੇ ਹਨ, ਇਸੇ ਪ੍ਰਕਾਰ ਜੇਕਰ ਕਿਸੇ ਪੂਰਬਲੇ ਕਰਮਾਂ ਦੇ ਫਲ ਕਰਕੇ ਮਹਾਤਮਾ ਜਨਾਂ ਦਾ ਸਰੀਰ ਦੁੱਖਾਂ ਕਰਕੇ ਪੀੜੀਦਾ ਵੀ ਹੋਵੇ, ਤਾਂ ਵੀ ਉਹ ਭੋਰੀ = ਰੰਚਕ ਮਾਤਰ ਤਨ ਵਿਚ ਪ੍ਰੀਤੀ ਨਹੀਂ ਦਿੰਦੇ ਭਾਵ ਦੇਹ ਅਧਿਆਸ ਨਹੀਂ ਕਰਦੇ **ਅਥਵਾ** ਹੇ ਭਾਈ ! ਜਿਨ੍ਹਾਂ ਨੇ

ਸਾਧੂ ਰੂਪੀ **ਵਾ:** ਸਾਧਨਾ ਰੂਪੀ ਕੋਲੂ ਵਿਚ ਪਾ ਕੇ ਆਪਣੇ ਸਰੀਰ ਨੂੰ ਪੀੜਿਆ ਹੈ, ਉਹ ਪਰਾਏ ਘਰਾਂ **ਵਾ:** ਪਦਾਰਥਾਂ ਵਿਚ ਰੰਚਕ ਮਾਤਰ ਵੀ ਪ੍ਰੀਤੀ ਨਹੀਂ ਦਿੰਦੇ **ਵਾ:** ਉਨ੍ਹਾਂ ਦੇ ਅੰਦਰ ਲੋਭ ਰੂਪ ਰਤ ਰੰਚਕ ਮਾਤਰ ਵੀ ਨਹੀਂ ਹੁੰਦਾ।

## ਜੀਉ ਵੰਞੈ ਚਉ ਖੰਨੀਐ; ਸਚੇ ਸੰਦੜੈ ਨੇਹਿ ॥

ਸੱਚੇ ਪਰਮੇਸ਼ਰ ਸੰਦੜੈ = ਦੇ ਨੇਹਿ = ਪ੍ਰੇਮ ਵਿਚ ਸਾਡੀ ਇਹ ਜੀਉ = ਜ਼ਿੰਦਗੀ ਚਉ = ਚਾਰ ਖੰਨੀਐ = ਟੁਕੜੇ ਹੋ ਵੰਞੈ = ਜਾਵੇ ਭਾਵ ਆਪਣੀ ਜ਼ਿੰਦਗੀ ਦੇ ਚਾਰ ਟੁਕੜੇ ਕਰ ਕੇ ਵਾਰ ਦੇਈਏ।

## ਨਾਨਕ ਮੇਲੁ ਨ ਚੁਕਈ; ਰਾਤੀ ਅਤੈ ਡੇਹ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦਾ ਰਾਤੀ = ਰਾਤ ਅਤੈ = ਅਤੇ ਡੇਹ = ਦਿਨ ਵਿਚ ਵਾਹਿਗੁਰੂ ਨਾਲੋਂ ਮੇਲੁ = ਮਿਲਾਪ ਚੁਕਈ = ਚੁੱਕਿਆ ਨ = ਨਹੀਂ ਜਾਂਦਾ ॥੧॥

## ਮ: ੩ ॥ ਸਜਣੁ ਮੈਡਾ ਰੰਗੁਲਾ; ਰੰਗੁ ਲਾਏ ਮਨੁ ਲੇਇ ॥

ਮੈਡਾ = ਮੇਰਾ ਸਜਣੁ = ਮਿੱਤਰ ਰੂਪ ਸਤਿਗੁਰੂ ਰੰਗੁਲਾ = ਅਨੰਦੀ ਹੈ, ਜੋ ਪਹਿਲਾਂ ਜਗਿਆਸੂ ਦੇ ਮਨੁ = ਚਿਤ ਨੂੰ ਆਪਣੀ ਤਰਫ਼ ਕਰ ਲੇਇ = ਲੈਂਦਾ ਹੈ ਅਤੇ ਫੇਰ ਵਾਹਿਗੁਰੂ ਦਾ ਰੰਗੁ = ਪ੍ਰੇਮ ਲਾਏ = ਲਾ ਦਿੰਦਾ ਹੈ; ਜੈਸਾ ਕਿ :

**ਮਨੁ ਦੇ ਰਾਮੁ ਲੀਆ ਹੈ ਮੋਲਿ ॥** *(ਅੰਗ ੩੨੭)*

**ਅਥਵਾ** ਮੇਰਾ ਮਿੱਤਰ ਰੂਪ ਸਤਿਗੁਰੂ ਰੰਗੁਲਾ = ਰੰਗਣੇ ਵਾਲਾ ਲਿਲਾਰੀ ਹੈ, ਜੋ ਜਗਿਆਸੂ ਦੇ ਮਨ ਰੂਪੀ ਬਸਤਰ ਨੂੰ ਪਹਿਲਾਂ ਆਪਣੀ ਤਰਫ਼ ਲੇਇ = ਲੈ ਕੇ ਫੇਰ ਭਗਤੀ ਰੂਪੀ ਰੰਗ ਲਾਏ = ਲਗਾ ਦਿੰਦਾ ਹੈ।

## ਜਿਉ ਮਾਜੀਠੈ ਕਪੜੇ; ਰੰਗੇ ਭੀ ਪਾਹੇਹਿ ॥

ਜਿਉ = ਜਿਵੇਂ ਮਾਜੀਠੈ = ਮਜੀਠ ਰੰਗ ਵਿਚ ਕਪੜੇ = ਬਸਤਰ ਨੂੰ ਰੰਗਣ ਵਾਸਤੇ ਪਹਿਲਾਂ ਅਨਾਰਾਂ ਦੀਆਂ ਛਿੱਲਾਂ ਜਾਂ ਫਟਕੜੀ ਆਦਿਕ ਦੀ ਪਾਹੇਹਿ = ਪਾਹ ਦਿੱਤੀ ਜਾਂਦੀ ਹੈ, ਭੀ = ਫੇਰ ਪੱਕਾ ਰੰਗ ਚੜ੍ਹ ਜਾਂਦਾ ਹੈ **ਅਥਵਾ** ਇਸੇ ਪ੍ਰਕਾਰ ਜੇ ਮਨ ਰੂਪੀ ਬਸਤਰ ਨੂੰ ਭਗਤੀ ਦਾ ਪੱਕਾ ਮਜੀਠੀ ਰੰਗ ਚਾੜ੍ਹਨਾ ਹੋਵੇ ਤਾਂ ਪਹਿਲਾਂ ਲੱਜਿਆ ਰੂਪੀ, ਵੈਰਾਗ ਰੂਪੀ ਪਾਹ ਚਾੜ੍ਹਨਾ ਕਰੇ ਤਾਂ ਭਗਤੀ ਰੂਪੀ ਪੱਕਾ ਰੰਗ ਚੜ੍ਹਦਾ ਹੈ।

## ਨਾਨਕ ਰੰਗੁ ਨ ਉਤਰੈ; ਬਿਆ ਨ ਲਗੈ ਕੇਹ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਕ ਵਾਰੀ ਭਗਤੀ ਰੂਪੀ ਰੰਗ ਚੜ੍ਹਿਆ ਹੋਇਆ ਫੇਰ ਨ = ਨਹੀਂ ਉਤਰੈ = ਉਤਰਦਾ ਅਤੇ ਇਸੇ ਭਗਤੀ ਰੂਪੀ ਰੰਗ ਉੱਤੇ ਕੇਹ = ਕਿਸੇ ਪ੍ਰਕਾਰ ਬਿਆ = ਦੂਸਰਾ ਹੋਰ ਕੋਈ ਵੀ **ਵਾ:** ਬਿਆ = ਦ੍ਵੈਤ ਵਾਲਾ ਰੰਗ ਨ = ਨਹੀਂ ਲਗੈ = ਲੱਗਦਾ ॥੨॥

## ਪਉੜੀ ॥ ਹਰਿ ਆਪਿ ਵਰਤੈ ਆਪਿ; ਹਰਿ ਆਪਿ ਬੁਲਾਇਦਾ ॥

ਹਰਿ = ਪਰਮੇਸ਼ਰ ਆਪੇ ਆਪ ਸਾਰੇ ਜੀਵਾਂ ਦੇ ਅੰਦਰ ਵਰਤੈ = ਵਰਤਦਾ ਹੈ ਤੇ ਆਪ ਹੀ ਹਰਿ = ਪਰਮੇਸ਼ਰ ਜੀਵਾਂ ਨੂੰ ਆਪਣੀ ਚੇਤਨ ਸੱਤਾ ਦੇ ਕੇ ਬੁਲਾਇਦਾ = ਬੁਲਾਉਂਦਾ ਹੈ, ਜਿਵੇਂ ਕੋਈ ਬੋਲਦਾ ਹੈ।

## ਹਰਿ ਆਪੇ ਸ੍ਰਿਸਟਿ ਸਵਾਰਿ; ਸਿਰਿ ਧੰਧੈ ਲਾਇਦਾ ॥

ਹਰਿ = ਪਰਮੇਸ਼ਰ ਨੇ ਆਪ ਹੀ ਸਾਰੀ ਸ੍ਰਿਸਟਿ = ਸ੍ਰਿਸ਼ਟੀ ਨੂੰ ਸਵਾਰਿ = ਸਵਾਰਿਆ ਭਾਵ ਰਚਿਆ ਹੈ

ਤੇ ਆਪ ਹੀ ਸਿਰਿ-ਬਸਿਰ ਸਭਨਾਂ ਨੂੰ ਆਪੋ-ਆਪਣੀ ਵਾਸ਼ਨਾ ਅਨੁਸਾਰ ਧੰਧੈ = ਧੰਧਿਆਂ ਵਿਚ ਲਾਇਦਾ = ਲਾਉਂਦਾ ਹੈ।

## ਇਕਨਾ ਭਗਤੀ ਲਾਇ; ਇਕਿ ਆਪਿ ਖੁਆਇਦਾ ॥

ਇਕਨਾਂ ਨੂੰ ਨਿਸ਼ਕਾਮ ਕਰਮਾਂ ਕਰਕੇ ਗੁਰਮੁਖਾਂ ਦੀ ਸੰਗਤ ਦੁਆਰਾ ਪ੍ਰੇਮਾ-ਭਗਤੀ ਵਿਚ ਲਾਇ = ਲਾ ਦਿੰਦਾ ਹੈ ਤੇ ਇਕਿ = ਇਕਨਾਂ ਨੂੰ ਮਨਮੁਖਾਂ ਦੀ ਕੁਸੰਗਤ ਕਰਨੇ ਕਰਕੇ ਆਪਿ = ਆਪਣੇ ਸਰੂਪ ਵੱਲੋਂ ਖੁਆਇਦਾ = ਭੁਲਾ ਦਿੰਦਾ ਹੈ।

## ਇਕਨਾ ਮਾਰਗਿ ਪਾਇ; ਇਕਿ ਉਝੜਿ ਪਾਇਦਾ ॥

ਇਕਨਾਂ ਨੂੰ ਬ੍ਰਹਮ ਗਿਆਨ ਦੇ ਮਾਰਗਿ = ਰਸਤੇ ਪਾਇ = ਪਾ ਦਿੰਦਾ ਹੈ, ਇਕਨਾਂ ਅਗਿਆਨੀਆਂ ਨੂੰ ਸੰਸਾਰ ਰੂਪੀ, ਜੂਨਾਂ ਰੂਪੀ ਉਝੜਿ = ਉਜਾੜ ਵਿਚ ਪਾਇਦਾ = ਪਾਉਂਦਾ ਹੈ।

## ਜਨੁ ਨਾਨਕੁ ਨਾਮੁ ਧਿਆਏ; ਗੁਰਮੁਖਿ ਗੁਣ ਗਾਇਦਾ ॥੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਜਨੁ = ਸੇਵਕ ਤਾਂ ਪਰਮੇਸ਼ਰ ਦੇ ਨਾਮ ਨੂੰ ਧਿਆਏ = ਧਿਆਉਂਦਾ ਹਾਂ ਤੇ ਗੁਰਮੁਖਿ = ਮੁਖੀ ਗੁਰਾਂ ਦੁਆਰਾ ਵਾਹਿਗੁਰੂ ਦੇ ਗੁਣਾਂ ਨੂੰ ਗਾਇਦਾ = ਗਾਉਂਦਾ ਹਾਂ **ਵਾ:** ਜਿਹੜੇ ਗੁਰਮੁਖ ਬਣ ਕੇ ਪਰਮੇਸ਼ਰ ਦੇ ਗੁਣਾਂ ਨੂੰ ਗਾਉਂਦੇ ਹਨ, ਉਹ ਵੀ ਨਿਹਾਲ ਹੋ ਜਾਂਦੇ ਹਨ ॥੫॥

## ਸਲੋਕੁ ਮ: ੩ ॥

## ਸਤਿਗੁਰ ਕੀ ਸੇਵਾ ਸਫਲੁ ਹੈ; ਜੇ ਕੋ ਕਰੇ ਚਿਤੁ ਲਾਇ ॥

ਸਤਿਗੁਰਾਂ ਕੀ = ਦੀ ਸੇਵਾ = ਟਹਿਲ ਸਫਲੁ = ਸਹਿਤ ਗਿਆਨ ਫਲ ਦੇ ਹੈ, ਪਰ ਜੇ ਕੋ = ਕੋਈ ਭਾਵਨਾ ਨਾਲ ਚਿਤੁ = ਮਨ ਦੀ ਬਿਰਤੀ ਨੂੰ ਲਾਇ = ਲਾ ਕੇ ਕਰੇ ਤਾਂ ਉਸ ਨੂੰ ਫਲ ਮਿਲਦਾ ਹੈ।

## ਮਨਿ ਚਿੰਦਿਆ ਫਲੁ ਪਾਵਣਾ; ਹਉਮੈ ਵਿਚਹੁ ਜਾਇ ॥

ਜਿਨ੍ਹਾਂ ਦੇ ਹਿਰਦੇ ਵਿਚਹੁ = ਅੰਦਰੋਂ ਹਉਮੈ = ਹੰਗਤਾ ਚਲੀ ਜਾਇ = ਜਾਂਦੀ ਹੈ, ਉਨ੍ਹਾਂ ਨੇ ਮਨਿ ਚਿੰਦਿਆ = ਮਨ ਬਾਂਛਤ (ਧਰਮ, ਅਰਥ, ਕਾਮ, ਮੋਖ) ਫਲਾਂ ਨੂੰ ਪਾਵਣਾ = ਪਾਉਣਾ ਕੀਤਾ ਹੈ; ਅਤੇ

## ਬੰਧਨ ਤੋੜੈ ਮੁਕਤਿ ਹੋਇ; ਸਚੇ ਰਹੈ ਸਮਾਇ ॥

ਉਨ੍ਹਾਂ ਜੀਵਾਂ ਦੇ ਸਤਿਗੁਰਾਂ ਨੇ ਜੰਮਣ ਮਰਨ ਦੇ, ਕਰਤਾ ਭੋਗਤਾਂ ਦੇ ਆਦਿ ਬੰਧਨ = ਜੰਜਾਲ ਤੋੜੈ = ਤੋੜ ਦਿੱਤੇ ਹਨ ਤੇ ਉਹ ਪੁਰਖ ਮੁਕਤ ਹੋਇ = ਹੋ ਕੇ ਸਚੇ = ਅਕਾਲ ਪੁਰਖ ਵਿਚ ਸਮਾਇ = ਸਮਾਏ ਭਾਵ ਅਭੇਦ ਹੋਏ ਰਹੈ = ਰਹਿੰਦੇ ਹਨ।

## ਇਸੁ ਜਗ ਮਹਿ ਨਾਮੁ ਅਲਭੁ ਹੈ; ਗੁਰਮੁਖਿ ਵਸੈ ਮਨਿ ਆਇ ॥

ਇਸ ਜਗ = ਸੰਸਾਰ ਮਹਿ = ਵਿਚ ਪਰਮੇਸ਼ਰ ਦਾ ਨਾਮ ਅਲਭੁ = ਕਿਤੋਂ ਵੀ ਨਹੀਂ ਲੱਭਦਾ, ਭਾਵ ਜਿਸ ਦਾ ਪ੍ਰਾਪਤ ਹੋਣਾ ਦੁਰਲਭ ਹੈ, ਪਰੰਤੂ ਨਾਮ ਗੁਰਮੁਖਿ = ਮੁਖੀ ਗੁਰਾਂ ਦੁਆਰਾ **ਵਾ:** ਗੁਰਾਂ ਦੁਆਰਾ ਗੁਰਮੁਖਾਂ ਦੇ ਮਨਿ = ਚਿਤ ਵਿਚ ਆਇ = ਆ ਕੇ ਵਸੈ = ਵੱਸਦਾ ਹੈ।

## ਨਾਨਕ ਜੋ ਗੁਰੁ ਸੇਵਹਿ ਆਪਣਾ; ਹਉ ਤਿਨ ਬਲਿਹਾਰੈ ਜਾਉ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ = ਜਿਹੜੇ ਗੁਰੁ = ਸਤਿਗੁਰਾਂ ਨੂੰ ਆਪਣਾ ਪਿਆਰਾ ਜਾਣ ਕੇ ਸੇਵਹਿ = ਸੇਵਨ ਕਰਦੇ ਹਨ, ਹਉ = ਅਸੀਂ ਤਿਨ = ਉਨ੍ਹਾਂ ਗੁਰਮੁਖਾਂ ਤੋਂ ਬਲਿਹਾਰੈ = ਕੁਰਬਾਨ ਜਾਉ = ਜਾਂਦੇ ਹਾਂ ॥੧॥

## ਮ: ੩ ॥ ਮਨਮੁਖ ਮੰਨੁ ਅਜਿਤੁ ਹੈ; ਦੂਜੈ ਲਗੈ ਜਾਇ ॥

ਮਨਮੁਖਾਂ ਦਾ ਮੰਨੁ = ਹਿਰਦਾ ਅਜਿਤੁ = ਜਿੱਤਣ ਤੋਂ ਰਹਿਤ ਹੈ, ਕਿਉਂਕਿ ਉਨ੍ਹਾਂ ਦਾ ਮਨ ਦੂਜੈ = ਦ੍ਵੈਤ-ਭਾਵ ਵਿਚ ਜਾਇ = ਜਾ ਕੇ ਲਗੈ = ਲੱਗਿਆ ਹੋਇਆ ਹੈ।

## ਤਿਸ ਨੋ ਸੁਖੁ ਸੁਪਨੈ ਨਹੀ; ਦੁਖੇ ਦੁਖਿ ਵਿਹਾਇ ॥

ਤਿਸ = ਤਿਨ੍ਹਾਂ ਮਨਮੁਖ ਪੁਰਖਾਂ ਨੋ = ਨੂੰ ਸੁਪਨੇ ਵਿਚ ਵੀ ਸੁਖ ਪ੍ਰਾਪਤ ਨਹੀਂ ਹੁੰਦਾ, ਜਾਗਦਿਆਂ ਤਾਂ ਕੀ ਸੁਖ ਹੋਣਾ ਹੈ, ਉਨ੍ਹਾਂ ਦੀ ਤਾਂ ਬਾਲਕ, ਜੁਆਨੀ, ਬਿਰਧ ਅਵਸਥਾ ਦੁੱਖਾਂ ਹੀ ਦੁੱਖਾਂ ਵਿਚ ਵਿਹਾਇ = ਗੁਜ਼ਰਦੀ ਹੈ।

## ਘਰਿ ਘਰਿ ਪੜਿ ਪੜਿ ਪੰਡਿਤ ਥਕੇ; ਸਿਧ ਸਮਾਧਿ ਲਗਾਇ ॥

ਅਨੇਕਾਂ ਪੰਡਿਤ = ਵਿਦਵਾਨ ਲੋਕ ਘਰਾਂ ਘਰਾਂ ਵਿਚ ਚਾਰ ਵੇਦਾਂ ਨੂੰ ਪੜ੍ਹ ਕੇ ਤੇ ਛੇ ਸ਼ਾਸਤ੍ਰਾਂ ਨੂੰ ਪੜ੍ਹ ਕੇ **ਵਾ:** ਘਰਿ ਘਰਿ = ਸ਼ਾਸਤ੍ਰਾਂ ਸ਼ਾਸਤ੍ਰਾਂ ਨੂੰ ਪੜ੍ਹ ਕੇ ਥਕੇ = ਹਾਰ ਗਏ ਹਨ, ਅਤੇ ਸਿਧ ਸਮਾਧਿ = ਸਮਾਧੀਆਂ ਲਗਾਇ = ਲਗਾ ਕੇ ਵੀ ਥੱਕ ਗਏ ਹਨ।

## ਇਹੁ ਮਨੁ ਵਸਿ ਨ ਆਵਈ; ਥਕੇ ਕਰਮ ਕਮਾਇ ॥

ਇਹ ਮਨੁ ਵਸਿ = ਕਾਬੂ ਵਿਚ ਨ = ਨਹੀਂ ਆਵਈ = ਆਉਂਦਾ, ਕਰਮ-ਕਾਂਡੀ ਲੋਕ ਨਿੱਤ, ਨਮਿੱਤ ਪ੍ਰਾਸ਼ਚਿਤ ਕਰਮਾਂ ਨੂੰ ਕਮਾਇ = ਕਮਾ ਕੇ ਥਕੇ = ਹਾਰ ਗਏ ਹਨ।

## ਭੇਖਧਾਰੀ ਭੇਖ ਕਰਿ ਥਕੇ; ਅਠਿਸਠਿ ਤੀਰਥ ਨਾਇ ॥

ਭੇਖਧਾਰੀ = ਭੇਖ ਧਾਰਨ ਵਾਲੇ ਲੋਕ ਕਈ ਤਰ੍ਹਾਂ ਦੇ ਭੇਖ = ਲਿਬਾਸ ਕਰਿ = ਕਰਕੇ ਥਕੇ = ਹਾਰ ਗਏ ਹਨ, ਤੇ ਤੀਰਥ ਯਾਤਰੂ ਅਠਿਸਠਿ = ਅਠਾਹਠ ਤੀਰਥਾਂ 'ਤੇ ਨਾਇ = ਨਹਾ ਨਹਾ ਕੇ ਥੱਕ ਗਏ ਹਨ।

**[ਅੰਗ ੬੪੫]**

## ਮਨ ਕੀ ਸਾਰ ਨ ਜਾਣਨੀ; ਹਉਮੈ ਭਰਮਿ ਭੁਲਾਇ ॥

ਮਨਮੁਖ ਪੁਰਖ ਮਨ = ਚਿਤ ਦੇ ਜਿੱਤਣ ਕੀ = ਦੀ ਉੱਕਾ ਹੀ ਸਾਰ = ਖ਼ਬਰ ਨ = ਨਹੀਂ ਜਾਣਨੀ = ਜਾਣਦੇ, ਦੇਹ ਦੀ ਹਉਮੈ = ਹੰਗਤਾ ਕਰਕੇ ਭਰਮਿ = ਭੁਲੇਖਿਆਂ ਵਿਚ ਭੁਲਾਇ = ਭੁੱਲ ਰਹੇ ਹਨ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਮਨ ਕਿਵੇਂ ਜਿੱਤਿਆ ਜਾਂਦਾ ਹੈ ?*
***ਉੱਤਰ :***

## ਗੁਰ ਪਰਸਾਦੀ ਭਉ ਪਇਆ; ਵਡਭਾਗਿ ਵਸਿਆ ਮਨਿ ਆਇ ॥

ਜਿਨ੍ਹਾਂ ਦੇ ਹਿਰਦੇ ਵਿਚ ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਨਾਲ ਪਰਮੇਸ਼ਰ ਦਾ ਭਉ = ਡਰ

ਪਇਆ = ਪੈ ਗਿਆ ਹੈ, ਉਨ੍ਹਾਂ ਵਡਭਾਗਿ = ਵੱਡਿਆਂ ਭਾਗਾਂ ਵਾਲਿਆਂ ਦੇ ਮਨਿ = ਚਿਤ ਵਿਚ ਪਰਮੇਸ਼ਰ ਆਇ = ਆ ਕੇ ਵੱਸਿਆ ਹੈ; ਅਤੇ

## ਭੈ ਪਇਐ ਮਨੁ ਵਸਿ ਹੋਆ; ਹਉਮੈ ਸਬਦਿ ਜਲਾਇ ॥

ਪਰਮੇਸ਼ਰ ਦਾ ਭੈ = ਡਰ ਹਿਰਦੇ ਵਿਚ ਪਇਐ = ਪੈਣੇ ਕਰਕੇ ਮਨੁ ਵਸਿ = ਕਾਬੂ ਵਿਚ ਹੋਆ = ਹੋ ਜਾਂਦਾ ਹੈ ਤੇ ਦੇਹ ਦੀ ਹਉਮੈ = ਹੰਗਤਾ ਸ਼ਬਦ ਦੀ ਕਮਾਈ ਕਰਕੇ ਜਲਾਇ = ਸਾੜ ਲਈਦਾ ਹੈ।

## ਸਚਿ ਰਤੇ ਸੇ ਨਿਰਮਲੇ; ਜੋਤੀ ਜੋਤਿ ਮਿਲਾਇ ॥

ਜੋ ਪੁਰਖ ਸਚਿ = ਸੱਚੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਸੇ = ਉਹ ਮਾਇਆ ਦੀ ਮੈਲ ਤੋਂ ਰਹਿਤ ਨਿਰਮਲੇ = ਸ਼ੁੱਧ ਹੋ ਗਏ ਹਨ, ਉਨ੍ਹਾਂ ਨੇ ਆਪਣੀ ਪਰਤਕ ਜੋਤ ਨੂੰ ਜੋਤੀ = ਅਦ੍ਵੈਤ ਜੋਤ ਵਿਚ ਮਿਲਾਇ = ਮਿਲਾ ਲਿਆ ਹੈ।

## ਸਤਿਗੁਰਿ ਮਿਲਿਐ ਨਾਉ ਪਾਇਆ; ਨਾਨਕ ਸੁਖਿ ਸਮਾਇ ॥੨॥

ਸਤਿਗੁਰੁ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਸਤਿਗੁਰਾਂ ਦੇ ਮਿਲਿਐ = ਮਿਲਾਪ ਦੁਆਰਾ ਪਰਮੇਸ਼ਰ ਦਾ ਨਾਉ = ਨਾਮ ਪਾਇਆ = ਪਾ ਕੇ ਸੁਖ ਸਰੂਪ ਵਿਚ ਸਮਾਇ = ਅਭੇਦ ਹੋਏ ਹਨ ॥੨॥

## ਪਉੜੀ ॥ ਏਹ ਭੂਪਤਿ ਰਾਣੇ ਰੰਗ; ਦਿਨ ਚਾਰਿ ਸੁਹਾਵਣਾ ॥

ਇਹ ਭੂਪਤਿ = ਪ੍ਰਿਥਵੀ ਦੇ ਪਤੀ ਰਾਜੇ ਰਾਣੇ[1] = ਰਾਣਿਆਂ ਦਾ ਵਿਸ਼ੇ-ਵਿਕਾਰਾਂ ਦਾ ਰੰਗ = ਅਨੰਦ ਚਾਰ ਕੁ ਦਿਨ ਹੀ ਸੁਹਾਵਣਾ = ਸ਼ੋਭਨੀਕ ਲੱਗਦਾ ਹੈ।

## ਏਹੁ ਮਾਇਆ ਰੰਗੁ ਕਸੁੰਭ; ਖਿਨ ਮਹਿ ਲਹਿ ਜਾਵਣਾ ॥

ਏਹੁ = ਇਹ ਮਾਇਆ ਦਾ ਰੰਗ ਕਸੁੰਭੇ[2] ਦੇ ਫੁੱਲ ਵਾਂਗ ਰੋਗ ਰੂਪੀ ਪਾਣੀ ਪੈਣ ਨਾਲ ਇਕ ਖਿਨ = ਛਿਨ ਮਹਿ = ਵਿਚ ਲਹਿ = ਉਤਰ ਜਾਵਣਾ = ਜਾਣ ਵਾਲਾ ਹੈ।

## ਚਲਦਿਆ ਨਾਲਿ ਨ ਚਲੈ; ਸਿਰਿ ਪਾਪ ਲੈ ਜਾਵਣਾ ॥

ਇਹ ਮਾਇਆ ਦਾ ਅਨੰਦ ਪ੍ਰਲੋਕ ਨੂੰ ਚਲਦਿਆਂ ਨਾਲਿ = ਸਾਥ ਨ = ਨਹੀਂ ਚਲੈ = ਚੱਲੇਗਾ, ਪਰੰਤੂ ਜੀਵ ਮਾਇਆ ਦੇ ਮੋਹ ਕਰਕੇ ਕੀਤੇ ਪਾਪ = ਗੁਨਾਹ ਸਿਰਿ ਦੇ ਉੱਤੇ ਲੈ ਕੇ ਜਾਵਣਾ = ਜਾਂਦਾ ਹੈ।

## ਜਾਂ ਪਕੜਿ ਚਲਾਇਆ ਕਾਲਿ; ਤਾਂ ਖਰਾ ਡਰਾਵਣਾ ॥

ਜਾਂ = ਜਦੋਂ ਅੰਤ ਸਮੇਂ ਇਸ ਜੀਵ ਨੂੰ ਜਮ ਕਾਲ ਨੇ ਪਕੜਿ = ਫੜ ਕੇ ਪ੍ਰਲੋਕ ਦੇ ਵੱਲ ਚਲਾਇਆ = ਤੋਰ ਲਿਆ ਤਾਂ = ਤਦੋਂ ਇਹ ਜੀਵ ਖਰਾ = ਬਹੁਤਾ ਡਰਾਵਣਾ = ਭੈਦਾਇਕ ਹੁੰਦਾ ਹੈ।

## ਓਹ ਵੇਲਾ ਹਥਿ ਨ ਆਵੈ; ਫਿਰਿ ਪਛੁਤਾਵਣਾ ॥੬॥

ਫੇਰ ਓਹ ਮਾੜੇ ਕਰਮ ਕੀਤੇ ਬਖ਼ਸ਼ਾਉਣ ਦਾ ਵੇਲਾ = ਸਮਾਂ ਹੱਥ ਵਿਚ ਨਹੀਂ ਆਵੈ = ਆਉਂਦਾ **ਵਾ:**

---

੧. ਰਾਜਿਆਂ ਤੋਂ ਨੀਵਾਂ ਰਾਣਿਆਂ ਦਾ ਖ਼ਿਤਾਬ ਹੁੰਦਾ ਹੈ।

੨. ਇਕ ਕਸੁੰਭੇ ਦਾ ਬੂਟਾ ਹੁੰਦਾ ਹੈ, ਜਿਸ ਦਾ ਫੁੱਲ ਅੱਗ ਦੀ ਸਿਖਾ ਜਿਹਾ ਹੁੰਦਾ ਹੈ, ਇਸ ਦੇ ਫੁੱਲ ਦੀਆਂ ਕੇਸਰ ਜਿਹੀਆਂ ਤੁਰੀਆਂ ਹੁੰਦੀਆਂ ਹਨ, ਜਿਸ ਦਾ ਰੰਗ ਬਹੁਤ ਭੜਕੀਲਾ ਹੁੰਦਾ ਹੈ, ਪਰ ਧੁੱਪ ਅਤੇ ਜਲ ਨਾਲ ਤੁਰੰਤ ਫਿੱਕਾ ਪੈ ਜਾਂਦਾ ਹੈ।

ਮਨੁੱਖਾ ਸਰੀਰ ਦੀ ਪ੍ਰਾਪਤੀ ਵਾਲਾ ਸਮਾਂ ਹੱਥ ਨਹੀਂ ਆਉਂਦਾ, ਫੇਰ ਤਾਂ ਪਛੁਤਾਵਣਾ = ਪਸ਼ਚਾਤਾਪ ਹੀ ਕਰਨਾ ਪੈਂਦਾ ਹੈ ॥੬॥

## ਸਲੋਕੁ ਮਃ ੩ ॥ ਸਤਿਗੁਰ ਤੇ ਜੋ ਮੁਹ ਫਿਰੇ; ਸੇ ਬਧੇ ਦੁਖ ਸਹਾਹਿ ॥

ਜੋ = ਜਿਹੜੇ ਪੁਰਖ ਸਤਿਗੁਰਾਂ ਤੇ = ਤੋਂ ਮੁਹ = ਮੂੰਹ ਫਿਰੇ = ਫੇਰ ਲੈਂਦੇ ਹਨ ਭਾਵ ਬੇਮੁਖ ਹੋ ਜਾਂਦੇ ਹਨ, ਸੇ = ਉਹ ਮਮਤਾ ਦੇ **ਵਾ:** ਜਮਾਂ ਦੇ ਬਧੇ = ਬੱਝੇ ਹੋਏ ਜੰਮਣ ਮਰਨ ਦੇ ਦੁੱਖਾਂ ਨੂੰ ਸਹਾਹਿ = ਸਹਾਰਦੇ ਹਨ; ਅਤੇ

## ਫਿਰਿ ਫਿਰਿ ਮਿਲਣੁ ਨ ਪਾਇਨੀ; ਜੰਮਹਿ ਤੈ ਮਰਿ ਜਾਹਿ ॥

ਚੌਰਾਸੀ ਦੇ ਫਿਰਿ = ਫੇਰਿਆਂ ਵਿਚ ਫਿਰਿ = ਫਿਰਦਿਆਂ ਨੂੰ ਮਨੁੱਖਾ ਜਨਮ ਨਹੀਂ ਮਿਲਦਾ ਜਿਸ ਕਰਕੇ ਸਤਿਗੁਰਾਂ ਦੇ ਨਾਲ ਮਿਲਣੁ = ਮਿਲਣਾ ਨ = ਨਹੀਂ ਪਾਇਨੀ = ਪਾਉਂਦੇ, ਜੂਨਾਂ ਵਿਚ ਪੈ ਕੇ ਜੰਮਹਿ = ਜੰਮਦੇ ਤੈ = ਤੇ ਮਰਿ = ਮਰ ਜਾਹਿ = ਜਾਂਦੇ ਹਨ **ਅਥਵਾ** ਫਿਰਿ ਫਿਰਿ = ਮੁੜ ਮੁੜ ਕੇ ਜੰਮਦੇ ਤੈ = ਅਤੇ ਮਰ ਜਾਹਿ = ਜਾਂਦੇ ਹਨ ਕਿਉਂਕਿ ਪੂਰੇ ਸਤਿਗੁਰਾਂ ਨਾਲ ਉਹ ਮਿਲਣਾ ਨਹੀਂ ਪਾਉਂਦੇ।

## ਸਹਸਾ ਰੋਗੁ ਨ ਛੋਡਈ; ਦੂਖ ਹੀ ਮਹਿ ਦੂਖ ਪਾਹਿ ॥

ਉਨ੍ਹਾਂ ਮਨਮੁਖ ਪੁਰਖਾਂ ਨੂੰ ਪ੍ਰਮਾਣਗਤ, ਪ੍ਰਮੇਯਗਤ ਤੇ ਵਿਪਰਜੇ ਬੁੱਧੀ ਆਦਿ ਸਹਸਾ = ਸੰਸੇ ਤੇ ਹਉਮੈ ਦਾ ਰੋਗ ਨ = ਨਹੀਂ ਛੋਡਈ = ਛੱਡਦਾ, ਜਿਸ ਕਰਕੇ ਦੁੱਖਾਂ ਮਹਿ = ਵਿਚ ਹੀ ਹੋਰ ਦੁਖ ਪਾਹਿ = ਪਾਉਂਦੇ ਹਨ।

## ਨਾਨਕ ਨਦਰੀ ਬਖਸਿ ਲੇਹਿ; ਸਬਦੇ ਮੇਲਿ ਮਿਲਾਹਿ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੇਕਰ ਉਨ੍ਹਾਂ ਨੂੰ ਪਰਮੇਸ਼ਰ ਨਦਰੀ = ਕਿਰਪਾ ਦ੍ਰਿਸ਼ਟੀ ਕਰ ਕੇ ਬਖ਼ਸ਼ ਲੇਹਿ = ਲਵੇ ਤਾਂ ਹੀ ਉਨ੍ਹਾਂ ਨੂੰ ਗੁਰਾਂ ਦੇ ਸਬਦੇ = ਉਪਦੇਸ਼ ਦੇ ਮੇਲ ਨਾਲ ਮਿਲਾਹਿ = ਮਿਲਾਉਂਦਾ ਹੈ ॥੧॥

## ਮਃ ੩ ॥ ਜੋ ਸਤਿਗੁਰ ਤੇ ਮੁਹ ਫਿਰੇ; ਤਿਨਾ ਠਉਰ ਨ ਠਾਉ ॥

ਜੋ = ਜਿਹੜੇ ਪੁਰਖ ਸਤਿਗੁਰਾਂ ਤੇ = ਤੋਂ ਮੁਹ = ਮੂੰਹ ਫਿਰੇ = ਫੇਰ ਲੈਂਦੇ ਹਨ ਭਾਵ ਬੇਮੁਖ ਹੋ ਜਾਂਦੇ ਹਨ, ਤਿਨਾ = ਉਨ੍ਹਾਂ ਨੂੰ ਇਸ ਲੋਕ ਵਿਚ ਵੀ ਠਉਰ = ਠਹਿਰਣ ਲਈ ਥਾਂ ਨਹੀਂ ਤੇ ਅੱਗੇ ਪ੍ਰਲੋਕ ਵਿਚ ਵੀ ਕਿਤੇ ਠਾਉ = ਥਾ ਨਹੀਂ ਮਿਲਦਾ, ਭਾਵ ਉਹ ਜੂਨਾਂ ਵਿਚ ਹੀ ਭਟਕਦੇ ਰਹਿੰਦੇ ਹਨ।

## ਜਿਉ ਛੁਟੜਿ ਘਰਿ ਘਰਿ ਫਿਰੈ; ਦੁਹਚਾਰਣਿ ਬਦ ਨਾਉ ॥

ਜਿਉ = ਜਿਵੇਂ ਮਾਲਕ ਪਤੀ ਦੀ ਔਗੁਣਾਂ ਵਾਲੀ ਜਾਣ ਕੇ ਛੁਟੜਿ = ਤਿਆਗੀ ਹੋਈ ਇਸਤਰੀ ਵਿਭਚਾਰਨ ਹੋਈ ਘਰਿ ਘਰਿ = ਘਰਾਂ ਘਰਾਂ ਵਿਚ ਤੁਰੀ ਫਿਰੈ = ਫਿਰਦੀ ਹੈ ਤੇ ਉਸ ਦਾ ਦੁਹਚਾਰਣਿ = ਭੈੜੇ ਆਚਰਣ ਵਾਲੀ ਕਰਕੇ ਬਦ = ਬੁਰਾ ਨਾਉ = ਨਾਮ ਪੈ ਜਾਂਦਾ ਹੈ **ਅਥਵਾ** ਇਸ ਪ੍ਰਕਾਰ ਛੁੱਟੜ ਇਸਤਰੀ ਦੀ ਨਿਆਈਂ ਮਨਮੁਖ ਪੁਰਖ ਘਰਾਂ ਘਰਾਂ ਭਾਵ ਜੂਨਾਂ ਜੂਨਾਂ ਵਿਚ ਤੁਰੇ ਫਿਰਦੇ ਰਹਿੰਦੇ ਹਨ ਅਤੇ ਉਨ੍ਹਾਂ ਖੋਟੇ ਆਚਰਣ ਵਾਲਿਆਂ ਨੇ ਆਪਣਾ ਨਾਉ ਬਦਨਾਮ ਕਰ ਲਿਆ ਹੈ।

## ਨਾਨਕ ਗੁਰਮੁਖਿ ਬਖਸੀਅਹਿ; ਸੇ ਸਤਿਗੁਰ ਮੇਲਿ ਮਿਲਾਉ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ, ਜਿਹੜੇ ਮਨਮੁਖਤਾ ਛੱਡ ਕੇ ਗੁਰਮੁਖਾਂ ਦੀ ਸੰਗਤ ਕਰਕੇ ਗੁਰਮੁਖ ਬਣ ਜਾਂਦੇ ਹਨ, ਉਹ ਗੁਰਾਂ ਦੁਆਰਾ ਬਖਸੀਅਹਿ = ਬਖ਼ਸ਼ੇ ਜਾਂਦੇ ਹਨ ਤੇ ਫੇਰ ਸੇ = ਉਨ੍ਹਾਂ ਪੁਰਖਾਂ ਨੂੰ ਸਤਿਗੁਰੂ ਜੀ ਪਰਮੇਸ਼ਰ ਦੇ ਮੇਲ ਵਿਚ ਮਿਲਾਉ = ਮਿਲਾ ਦਿੰਦੇ ਹਨ **ਵਾ:** ਜਿਹੜੇ ਪੁਰਖ ਮਨਮੁਖਤਾ ਛੱਡ ਕੇ

ਗੁਰਮੁਖਿ = ਮੁਖੀ ਗੁਰਾਂ ਦੁਆਰਾ ਗੁਰਮੁਖ ਬਣੇ ਹਨ, ਸੇ = ਉਹ ਪੁਰਖ ਤਿੰਨਾਂ ਲੋਕਾਂ ਵਿਚ ਆ ਕੇ ਸਤਿਗੁਰਾਂ ਦੇ ਮੇਲ ਵਿਚ ਮਿਲੇ ਹਨ ਤੇ ਹੋਰਨਾਂ ਨੂੰ ਮਿਲਾ ਕੇ ਨਿਹਾਲ ਕਰਦੇ ਹਨ ॥੨॥

## ਪਉੜੀ ॥

## ਜੋ ਸੇਵਹਿ ਸਤਿ ਮੁਰਾਰਿ; ਸੇ ਭਵਜਲ ਤਰਿ ਗਇਆ ॥

ਜੋ = ਜਿਹੜੇ ਪੁਰਖ ਸਤਿ = ਸੱਚੇ ਤ੍ਰੈ-ਕਾਲ ਅਬਾਧ ਸਰੂਪ ਮੁਰਾਰਿ = ਪਰਮੇਸ਼ਰ ਨੂੰ ਸੇਵਹਿ = ਸੇਵਦੇ ਹਨ, ਸੇ = ਉਹ ਭਵਜਲ = ਸੰਸਾਰ-ਸਮੁੰਦਰ ਤੋਂ ਤਰ ਗਇਆ = ਗਏ ਹਨ।

## ਜੋ ਬੋਲਹਿ ਹਰਿ ਹਰਿ ਨਾਉ; ਤਿਨ ਜਮੁ ਛਡਿ ਗਇਆ ॥

ਜੋ = ਜਿਹੜੇ ਪੁਰਖ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਅੰਮ੍ਰਿਤ ਨਾਉ = ਨਾਮ ਬੋਲਦੇ ਹਨ, ਤਿਨ = ਉਨ੍ਹਾਂ ਨੂੰ ਜਮ ਛਡਿ = ਛੱਡ ਕੇ ਚਲਾ ਗਿਆ ਹੈ।

## ਸੇ ਦਰਗਹ ਪੈਧੇ ਜਾਹਿ; ਜਿਨਾ ਹਰਿ ਜਪਿ ਲਇਆ ॥

ਸੇ = ਉਹ ਪੁਰਖ ਦਰਗਹ = ਰੱਬੀ ਕਚਹਿਰੀ ਵਿਚ ਭਗਤੀ ਰੂਪ ਜਾਂ ਜੱਸ ਰੂਪੀ ਪੁਸ਼ਾਕ ਪੈਧੇ = ਪਹਿਨ ਕੇ ਜਾਹਿ = ਜਾਂਦੇ ਹਨ, ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਇਕ ਚਿਤ ਹੋ ਕੇ ਜਪ ਲਇਆ = ਲੈਣਾ ਕੀਤਾ ਹੈ।

## ਹਰਿ ਸੇਵਹਿ ਸੇਈ ਪੁਰਖ; ਜਿਨਾ ਹਰਿ ਤੁਧੁ ਮਇਆ ॥

ਹੇ ਹਰਿ = ਪਰਮੇਸ਼ਰ! ਸੇਈ = ਉਹ ਪੁਰਖ = ਪੁਰਸ਼ ਤੇਰਾ ਸੇਵਹਿ = ਸੇਵਨ ਕਰਦੇ ਹਨ, ਹੇ ਹਰਿ = ਪਰਮੇਸ਼ਰ ਜਿਨ੍ਹਾਂ ਉੱਤੇ ਤੁਧੁ = ਤੁਹਾਡੀ ਮਇਆ = ਕਿਰਪਾ ਦ੍ਰਿਸ਼ਟੀ ਹੋਈ ਹੈ।

## ਗੁਣ ਗਾਵਾ ਪਿਆਰੇ ਨਿਤ; ਗੁਰਮੁਖਿ ਭ੍ਰਮ ਭਉ ਗਇਆ ॥੭॥

ਨਿਤ = ਨਿਤਾਪ੍ਰਤੀ ਪਿਆਰੇ ਵਾਹਿਗੁਰੂ ਦੇ ਗੁਣ ਗਾਵਾ = ਗਾਉਣੇ ਕਰਕੇ ਗੁਰਮੁਖਾਂ ਦੇ ਹਿਰਦੇ ਵਿੱਚੋਂ ਸਰੂਪ ਦਾ ਭਰਮ ਤੇ ਕਾਲ ਦਾ ਭਉ = ਡਰ ਚਲਾ ਗਿਆ ਹੈ ॥੭॥

## ਸਲੋਕੁ ਮ: ੩ ॥

## ਥਾਲੈ ਵਿਚਿ ਤੈ ਵਸਤੂ ਪਈਓ; ਹਰਿ ਭੋਜਨੁ ਅੰਮ੍ਰਿਤੁ ਸਾਰੁ ॥

ਜਿਨ੍ਹਾਂ ਦੇ ਅੰਤਹਕਰਣ ਰੂਪੀ ਥਾਲੈ = ਥਾਲ ਵਿਚਿ = ਅੰਦਰ ਤੈ = ਤਿੰਨ ਵਸਤੂਆਂ ਸਤ, ਸੰਤੋਖ ਤੇ ਵੀਚਾਰ ਪਈਓ = ਪਈਆਂ ਹਨ, ਉਨ੍ਹਾਂ ਨੂੰ ਹਰਿ = ਪਰਮੇਸ਼ਰ ਦਾ ਅੰਮ੍ਰਿਤੁ = ਅਮਰ ਕਰਨ ਵਾਲਾ ਬ੍ਰਹਮਾਨੰਦ ਰੂਪੀ **ਵਾ:** ਅੰਮ੍ਰਿਤ ਨਾਮ ਰੂਪੀ ਸਾਰੁ = ਸ੍ਰੇਸ਼ਟ ਭੋਜਨ ਪ੍ਰਾਪਤ ਹੋਇਆ ਹੈ।

ਅਰਥਾਤ ਜਿਵੇਂ ਕੜਾਹ ਪ੍ਰਸ਼ਾਦ ਘਿਓ, ਖੰਡ, ਮੈਦਾ, ਪਾਣੀ ਅਤੇ ਅਗਨੀ **ਵਾ:** ਦੁੱਧ ਪਾ ਕੇ ਬਣਦਾ ਹੈ, (***ਨੋਟ:*** ਅਗਨੀ ਤੇ ਦੁੱਧ ਦੋ ਚੀਜ਼ਾਂ ਲਿਖੀਆਂ ਹਨ, ਕਈ ਥਾਂ ਪੁਰਾਤਨ ਰੀਤੀ ਅਨੁਸਾਰ ਅਗਨੀ ਦੇ ਥਾਂ ਪੰਜਵਾਂ ਦੁੱਧ ਨੂੰ ਮੰਨਦੇ ਹਨ) ਇਸ ਪ੍ਰਕਾਰ ਅੰਤ੍ਰੀਵ ਭਾਵ ਵਿਚ ਸਤ ਰੂਪੀ ਮੈਦਾ, ਸੰਤੋਖ ਰੂਪੀ ਘਿਓ ਤੇ ਗਿਆਨ ਰੂਪੀ ਵਿਚਾਰ **ਵਾ:** ਭਗਤੀ ਰੂਪੀ ਖੰਡ, ਪ੍ਰੇਮ ਰੂਪੀ ਜਲ ਅਤੇ ਬ੍ਰਹਮ ਅਭਿਆਸ ਰੂਪੀ ਅਗਨੀ, ਇਨ੍ਹਾਂ ਪੰਜਾਂ ਨਾਲ ਪਰਮੇਸ਼ਰ ਦੀ ਪ੍ਰਾਪਤੀ ਵਾਲਾ ਪੰਚਾਂਮ੍ਰਿਤ ਰੂਪ ਸ੍ਰੇਸ਼ਟ ਭੋਜਨ ਬਣਦਾ ਹੈ।

## ਜਿਤੁ ਖਾਧੈ ਮਨੁ ਤ੍ਰਿਪਤੀਐ; ਪਾਈਐ ਮੋਖ ਦੁਆਰੁ ॥

ਜਿਤੁ = ਜਿਸ ਦੇ ਖਾਧੈ = ਖਾਧਿਆਂ ਭਾਵ ਧਾਰਨ ਕਰ ਕੇ ਮਨ ਤ੍ਰਿਪਤੀਐ = ਤ੍ਰਿਪਤ ਹੁੰਦਾ ਹੈ, ਰੱਜ ਜਾਂਦਾ ਹੈ ਅਤੇ ਮੋਖ = ਮੁਕਤੀ ਦਾ ਦੁਆਰੁ = ਦਰਵਾਜ਼ਾ ਗਿਆਨ ਪਾਈਐ = ਪਾ ਲਈਦਾ ਹੈ **ਵਾ:** ਦੁਆਰਿਆਂ ਵਾਲੇ ਸਰੀਰ ਵੱਲੋਂ ਮੁਕਤੀ ਪਾ ਲਈਦੀ ਹੈ।

## ਇਹੁ ਭੋਜਨੁ ਅਲਭੁ ਹੈ ਸੰਤਹੁ; ਲਭੈ ਗੁਰ ਵੀਚਾਰਿ ॥

(**ਅ-ਲੱਭੁ** ਦਾ ਉਚਾਰਨ ਡੈਸ਼ ਲਗਾ ਕੇ ਤੇ ਅੱਧਕ ਸਹਿਤ ਹੈ)

ਹੇ ਸੰਤਹੁ = ਸੰਤ ਜਨੋਂ ! ਇਹ ਬ੍ਰਹਮਾਨੰਦ ਰੂਪੀ **ਵਾ:** ਨਾਮ ਰੂਪੀ ਭੋਜਨ ਅਲਭੁ = ਨਾ ਲੱਭਣ ਵਾਲਾ ਹੈ, ਪਰੰਤੂ ਇਹ ਗੁਰ = ਸਤਿਗੁਰਾਂ ਦੇ ਸ਼ਬਦ ਦੀ ਵੀਚਾਰ ਧਾਰਨ ਕਰ ਕੇ ਹੀ ਲਭੈ = ਲੱਭਦਾ ਹੈ।

## ਏਹ ਮੁਦਾਵਣੀ[1] ਕਿਉ ਵਿਚਹੁ ਕਢੀਐ; ਸਦਾ ਰਖੀਐ ਉਰਿ ਧਾਰਿ ॥

ਇਹ ਗੁਰ ਸਿੱਖਿਆ ਰੂਪੀ ਮੁਦਾਵਣੀ = ਬੁਝਾਰਤ ਨੂੰ ਕਿਉਂ ਹਿਰਦੇ ਵਿਚਹੁ = ਅੰਦਰੋਂ ਕਢੀਐ = ਕੱਢਣਾ ਕਰੀਏ **ਵਾ:** ਗੁਰ ਸਿੱਖਿਆ ਮੁਦਾਵਣੀ (ਮੁ + ਦਾਵਣੀ) ਮੁ = ਮੋਹ ਨੂੰ ਦਾਵਣੀ = ਸਾੜਨ ਵਾਲੀ ਹੈ **ਵਾ:** ਕਾਮ ਕ੍ਰੋਧ ਆਦਿ ਵਾਸ਼ਨਾਵਾਂ ਨੂੰ ਮੁਦਾਵਣੀ (ਮੁਦ + ਆਵਣੀ) ਮੁੰਦਾ ਪਾਉਣ ਵਾਲੀ ਤੇ ਮੋਹਣ ਸਾਹ ਭਗਤੀ ਨੂੰ ਹਿਰਦੇ ਵਿਚ ਆਵਣੀ = ਆਉਣ ਭਾਵ ਲਿਆਉਣ ਵਾਲੀ ਹੈ, ਇਹ = ਇਸ ਨੂੰ ਕਿਉਂ ਹਿਰਦੇ ਵਿੱਚੋਂ ਕੱਢੀਏ, ਇਸ ਨੂੰ ਤਾਂ ਸਦਾ = ਹਮੇਸ਼ਾ ਉਰਿ = ਹਿਰਦੇ ਵਿਚ ਧਾਰਿ = ਧਾਰਨ ਕਰ ਕੇ ਰਖੀਐ = ਰੱਖਣਾ ਕਰੀਏ।

## ਏਹ ਮੁਦਾਵਣੀ ਸਤਿਗੁਰੂ ਪਾਈ; ਗੁਰਸਿਖਾ ਲਧੀ ਭਾਲਿ ॥

ਇਹ ਮੋਹ ਨੂੰ ਸਾੜਨ ਵਾਲੀ ਭਗਤੀ ਰੂਪੀ **ਵਾ:** ਸਿੱਖਿਆ ਰੂਪੀ ਮੁਦਾਵਣੀ = ਬੁਝਾਰਤ ਸਤਿਗੁਰੂ ਸਾਹਿਬ ਜੀ ਨੇ ਗੁਰਸਿੱਖਾਂ ਦੇ ਹਿਰਦੇ ਵਿਚ ਪਾਈ = ਪਾਉਣਾ ਕੀਤੀ ਹੈ ਤੇ ਗੁਰਸਿੱਖਾਂ ਨੇ ਭਾਲਿ = ਖੋਜ ਕਰ ਕੇ ਇਹ ਮੁਦਾਵਣੀ ਲਧੀ = ਲੱਭੀ ਹੈ।

## ਨਾਨਕ ਜਿਸੁ ਬੁਝਾਏ ਸੁ ਬੁਝਸੀ; ਹਰਿ ਪਾਇਆ ਗੁਰਮੁਖਿ ਘਾਲਿ ॥੧॥

ਸਤਿਗੁਰੁ ਜੀ ਕਥਨ ਕਰਦੇ ਹਨ ਕਿ ਜਿਸ ਨੂੰ ਗੁਰੂ ਸਾਹਿਬ ਜੀ ਆਪ ਬੁਝਾਏ = ਬੁਝਾਉਂਦੇ ਹਨ, ਸੁ = ਉਹ ਸੱਚ ਸਰੂਪ ਨੂੰ ਬੁਝਸੀ = ਬੁੱਝਦੇ ਹਨ **ਵਾ:** ਜਿਸ ਨੂੰ ਅੱਗੇ ਨੂੰ ਬੁਝਾਉਣਗੇ ਉਹ ਬੁਝਸੀ = ਸਮਝਣਗੇ, ਤੇ ਜਿਨ੍ਹਾਂ ਗੁਰਮੁਖਾਂ ਨੇ ਨਾਮ ਦੀ ਘਾਲਿ = ਕਮਾਈ ਕੀਤੀ ਹੈ, ਉਨ੍ਹਾਂ ਨੇ ਹਰਿ = ਵਾਹਿਗੁਰੂ ਦੇ ਤਾਈਂ ਪਾਇਆ = ਪਾ ਲਿਆ ਹੈ ॥੧॥

### ਦੂਸਰਾ ਅਰਥ

**ਥਾਲੈ ਵਿਚਿ ਤੈ ਵਸਤੂ ਪਈਓ; ਹਰਿ ਭੋਜਨੁ ਅੰਮ੍ਰਿਤੁ ਸਾਰੁ ॥**

ਸਤਿਗੁਰਾਂ ਵੱਲੋਂ ਗੁਰਸਿੱਖਾਂ ਦੇ ਹਿਰਦੇ ਰੂਪੀ ਥਾਲੈ = ਥਾਲ ਵਿਚਿ = ਅੰਦਰ ਤੈ = ਤਿੰਨ ਵਸਤੂ = ਵਸਤਾਂ

---

੧. **ਮੁਦਾਵਣੀ :** ਜਿਸ ਵਿਚ ਭਾਵ ਯਾ ਅਰਥ ਮੁੰਦ ਕੇ, ਬੰਦ ਕਰ ਕੇ ਯਾ ਲੁਕਾ ਕੇ ਰੱਖਿਆ ਹੋਵੇ **ਅਥਵਾ** ਪੋਠੋਹਾਰ ਵਿਚ ਹੁਣ ਤਕ ਬੁਝਾਰਤ ਨੂੰ ਮੁਦਾਵਣੀਆਂ ਆਖਦੇ ਹਨ, ਜਿਵੇਂ ਜਦੋਂ ਪ੍ਰਤੱਖ ਜੰਞ ਰੋਟੀ ਖਾਣ ਬੈਠੇ ਤੇ ਕੁੜੀਆਂ ਬੁਝਾਰਤ ਪਾ ਕੇ ਥਾਲੀ ਬੰਨ੍ਹ ਦਿੰਦੀਆਂ ਹਨ, ਉਹ ਬੁੱਝੀ ਜਾਵੇ ਤਾਂ ਜੰਞ ਰੋਟੀ ਖਾਂਦੀ ਹੈ ਇਸ ਨੂੰ ਵੀ ਮੁਦਾਵਣੀ ਕਹਿੰਦੇ ਹਨ, ਆਮ ਬੋਲ-ਚਾਲ ਵਿਚ ਵੀ ਹੁਣ ਤਕ ਪੋਠੋਹਾਰੀ ਬੋਲਦੇ ਹਨ ਕਿ ਮੁੰਦਾਵਣੀਆਂ ਕਿਉਂ ਪਾਨੇ ਓ ਸਿੱਧੀ ਗੱਲ ਦੱਸੋ।

ਪਈਓ = ਪ੍ਰੋਸੀਆਂ ਗਈਆਂ ਹਨ, ਜੋ ਸੰਸਾਰਕ ਭੋਜਨ ਨਹੀਂ, ਪਰ ਹਰਿ = ਈਸ਼ਵਰੀ ਭੋਜਨ ਭਾਵ ਰੂਹਾਨੀਅਤ ਦੀ ਖੁਰਾਕ ਵਾਲਾ ਭੋਜਨ ਹੈ ਤੇ ਸੁਆਦ ਵਿਚ ਅੰਮ੍ਰਿਤ ਤੋਂ ਭੀ ਸਾਰੁ = ਸ੍ਰੇਸ਼ਟ ਹੈ।

**ਜਿਤੁ ਖਾਧੈ ਮਨੁ ਤ੍ਰਿਪਤੀਐ; ਪਾਈਐ ਮੋਖ ਦੁਆਰੁ ॥**

ਜਿਤੁ = ਜਿਸ ਭੋਜਨ ਦੇ ਖਾਧਿਆਂ ਮਨ ਤ੍ਰਿਪਤ ਹੁੰਦਾ ਹੈ ਤੇ ਮੁਕਤੀ ਦਾ ਗਿਆਨ ਰੂਪੀ ਦੁਆਰ ਪ੍ਰਾਪਤ ਕਰ ਲਈਦਾ ਹੈ।

**ਇਹੁ ਭੋਜਨੁ ਅਲਭੁ ਹੈ ਸੰਤਹੁ; ਲਭੈ ਗੁਰ ਵੀਚਾਰਿ ॥**

ਹੇ ਸੰਤੋ ! ਇਹ ਭੋਜਨ ਅਲਭੁ = ਦੁਰਲਭ ਹੈ ਜੋ ਕਿਸੇ ਹੋਰ ਤਰੀਕਿਆਂ ਨਾਲ ਨਹੀਂ ਲੱਭਦਾ, ਕੇਵਲ ਗੁਰੂ ਦੀ ਬਖ਼ਸ਼ੀ ਵੀਚਾਰ ਨਾਲ ਹੀ ਲਭੈ = ਲੱਭਦਾ ਹੈ।

***ਨੋਟ :*** ਉੱਪਰਲੀਆਂ ਤਿੰਨੇ ਤੁਕਾਂ ਵਿਚ ਪਤਾ ਨਹੀਂ ਲੱਗਾ ਕਿ ਤਿੰਨ ਵਸਤਾਂ ਕੀ ਹਨ, ਮਾਨੋ ਇਹ ਵਾਕ ਅਜੇ ਇਕ ਬੁਝਾਰਤ ਹੈ। ਇਸ ਲਈ ਸਤਿਗੁਰੂ ਜੀ ਅੱਗੇ ਫ਼ੁਰਮਾਉਂਦੇ ਹਨ :

**ਏਹ ਮੁਦਾਵਣੀ ਕਿਉ ਵਿਚਹੁ ਕਢੀਐ; ਸਦਾ ਰਖੀਐ ਉਰਿ ਧਾਰਿ ॥**

ਇਹ ਮੁਦਾਵਣੀ = ਬੁਝਾਰਤ ਤਾਂ ਹੈ, ਪਰ ਇਸ ਨੂੰ ਹਿਰਦੇ ਵਿੱਚੋਂ ਕਿਉਂ ਕੱਢੀਏ, ਇਸ ਨੂੰ ਸਦਾ = ਹਮੇਸ਼ਾ ਦਿਲ ਵਿਚ ਧਾਰਨ ਕਰੀਏ।

**ਏਹ ਮੁਦਾਵਣੀ ਸਤਿਗੁਰੂ ਪਾਈ; ਗੁਰਸਿਖਾ ਲਧੀ ਭਾਲਿ ॥**

ਇਹ ਗੁਰ-ਸਿੱਖਿਆ ਰੂਪੀ ਮੁਦਾਵਣੀ = ਬੁਝਾਰਤ ਸਤਿਗੁਰਾਂ ਨੇ ਆਪ ਪਾਈ ਹੈ ਤੇ ਗੁਰਸਿਖਾ = ਗੁਰੂ ਕੇ ਸਿੱਖਾਂ ਨੇ ਭਾਲ ਕੇ ਲੱਭ ਲਈ ਹੈ।

**ਨਾਨਕ ਜਿਸੁ ਬੁਝਾਏ ਸੁ ਬੁਝਸੀ; ਹਰਿ ਪਾਇਆ ਗੁਰਮੁਖਿ ਘਾਲਿ ॥੧॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨਾਂ ਨੇ ਨਾਮ ਦੀ ਘਾਲਿ = ਕਮਾਈ ਕਰ ਕੇ ਹਰਿ = ਪਰਮੇਸ਼ਰ ਨੂੰ ਪਾਇਆ ਹੈ, ਇਸ ਲਈ ਜਿਸ ਨੂੰ ਵਾਹਿਗੁਰੂ ਬੁਝਾਏਗਾ ਉਹੀ ਇਸ ਬੁਝਾਰਤ ਨੂੰ ਬੁੱਝੇਗਾ ॥੧॥

## ਮਃ ੩ ॥

## ਜੋ ਧੁਰਿ ਮੇਲੇ ਸੇ ਮਿਲਿ ਰਹੇ; ਸਤਿਗੁਰ ਸਿਉ ਚਿਤੁ ਲਾਇ ॥

ਜੋ = ਜਿਹੜੇ ਪੁਰਖ ਗੁਰਾਂ ਨੇ ਧੁਰਿ = ਆਦਿ ਤੋਂ ਹੀ ਸੱਚ ਸਰੂਪ ਨਾਲ ਮੇਲੇ ਹਨ, ਸੇ = ਉਹ ਮਿਲਿ = ਮਿਲੇ ਰਹੇ = ਰਹਿੰਦੇ ਹਨ **ਵਾ:** ਸੇ = ਉਹ ਦੁਨੀਆਂ ਦੇ ਮਿਲਿ = ਮਿਲਾਪ ਤੋਂ **ਵਾ:** ਜੰਮਣ ਮਰਨ ਦੇ ਮੇਲ ਤੋਂ ਰਹੇ = ਰਹਿਤ ਹੋ ਗਏ ਹਨ ਅਤੇ ਉਨ੍ਹਾਂ ਨੇ ਸਤਿਗੁਰਾਂ ਦੇ ਸਿਉ = ਨਾਲ ਚਿਤੁ = ਮਨ ਦੀ ਬਿਰਤੀ ਨੂੰ ਲਾਇ = ਲਾਇਆ ਹੈ ਭਾਵ ਜੋੜ ਲਿਆ ਹੈ।

## ਆਪਿ ਵਿਛੋੜੇਨੁ ਸੇ ਵਿਛੁੜੇ; ਦੂਜੈ ਭਾਇ ਖੁਆਇ ॥

ਜਿਹੜੇ ਮਨਮੁਖ ਦੂਜੈ ਭਾਇ = ਦ੍ਵੈਤ ਭਾਅ ਕਰ ਕੇ ਖੁਆਇ = ਭੁੱਲੇ ਭਾਵ ਖ਼ਰਾਬ ਹੋ ਰਹੇ ਹਨ, ਉਨ੍ਹਾਂ ਨੂੰ ਆਪ ਸਤਿਗੁਰਾਂ ਨੇ ਸੱਚ ਸਰੂਪ ਨਾਲੋਂ ਵਿਛੋੜੇਨੁ = ਵਿਛੋੜਿਆ ਹੈ ਜਿਸ ਕਰਕੇ ਸੇ = ਉਹ ਵਿਛੁੜੇ = ਵਿਛੜ ਗਏ ਹਨ **ਵਾ:** ਜੋ ਆਪ ਗੁਰਾਂ ਨੇ ਪਰਮੇਸ਼ਰ ਨਾਲੋਂ ਵਿਛੋੜੇ ਹਨ, ਉਹ ਦ੍ਵੈਤ-ਭਾਵ ਵਿਚ ਲੱਗਣੇ ਕਰਕੇ ਭੁੱਲੇ ਹੋਏ ਪਰਮੇਸ਼ਰ ਤੋਂ ਵਿਛੜੇ ਹੋਏ ਹਨ।

**ਨਾਨਕ ਵਿਣੁ ਕਰਮਾ ਕਿਆ ਪਾਈਐ; ਪੂਰਬਿ ਲਿਖਿਆ ਕਮਾਇ ॥੨॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਨਿਸ਼ਕਾਮ ਕਰਮਾਂ ਤੋਂ ਵਿਣੁ = ਬਗ਼ੈਰ ਭਾਵ ਗੁਰਾਂ ਦੀ ਬਖ਼ਸ਼ਿਸ਼ ਤੋਂ ਬਗ਼ੈਰ ਕਿਆ = ਕੀ ਪਾਈਐ = ਪਾਈਦਾ ਹੈ ਭਾਵ ਕੁਝ ਵੀ ਨਹੀਂ ਪਾਈਦਾ, ਪੂਰਬਿ = ਪੂਰਬਲੇ ਮੱਥੇ ਉੱਤੇ ਲਿਖਿਆ ਕਰਮਾਂ ਅਨੁਸਾਰ ਹੀ ਜੀਵ ਚੰਗੇ, ਮੰਦੇ ਕਰਮਾਂ ਨੂੰ ਕਮਾਇ = ਕਮਾਉਂਦਾ ਹੈ ॥੨॥

**ਪਉੜੀ ॥**

**ਬਹਿ ਸਖੀਆ ਜਸੁ ਗਾਵਹਿ; ਗਾਵਣਹਾਰੀਆ ॥**

ਪਰਮੇਸ਼ਰ ਦੇ ਨਾਮ ਨੂੰ ਗਾਵਣਹਾਰੀਆ = ਗਾਉਣ ਵਾਲੀਆਂ ਮਹਾਤਮਾ ਰੂਪ ਸਖੀਆਂ ਇਕ ਚਿਤ ਹੋ ਕੇ ਸਤਿਸੰਗਤ ਵਿਚ ਬਹਿ = ਬੈਠ ਕੇ ਪਰਮੇਸ਼ਰ ਦੇ ਜਸੁ = ਕੀਰਤ ਨੂੰ ਗਾਵਹਿ = ਗਾਉਂਦੀਆਂ ਹਨ; ਅਤੇ

**ਹਰਿ ਨਾਮੁ ਸਲਾਹਿਹੁ ਨਿਤ; ਹਰਿ ਕਉ ਬਲਿਹਾਰੀਆ ॥**

ਨਿਤਾਪ੍ਰਤੀ ਹਰਿ = ਪਰਮੇਸ਼ਰ ਦੇ ਨਾਮ ਨੂੰ ਸਲਾਹਿਹੁ = ਸਲਾਹੁੰਦੀਆਂ ਹਨ ਤੇ ਹਰਿ = ਪਰਮੇਸ਼ਰ ਕਉ = ਉਪਰੋਂ ਬਲਿਹਾਰੀਆ = ਕੁਰਬਾਨ ਜਾਂਦੀਆਂ ਹਨ।

**ਜਿਨੀ ਸੁਣਿ ਮੰਨਿਆ ਹਰਿ ਨਾਉ; ਤਿਨਾ ਹਉ ਵਾਰੀਆ ॥**

ਜਿਨੀ = ਜਿਨ੍ਹਾਂ ਮਹਾਤਮਾ ਰੂਪ ਸਖੀਆਂ ਨੇ ਹਰਿ = ਪਰਮੇਸ਼ਰ ਦੇ ਨਾਉ = ਨਾਮ ਨੂੰ ਸੁਣਿ = ਸ੍ਵਣ ਕਰ ਕੇ ਫੇਰ ਮੰਨਿਆ = ਮੰਨਣਾ ਕੀਤਾ ਹੈ, ਤਿਨਾ = ਉਨ੍ਹਾਂ ਤੋਂ ਹਉ = ਅਸੀਂ ਵਾਰੀਆ = ਬਲਿਹਾਰਨੇ ਜਾਈਏ।

**ਗੁਰਮੁਖੀਆ ਹਰਿ ਮੇਲੁ; ਮਿਲਾਵਣਹਾਰੀਆ ॥**

ਗੁਰਮੁਖੀਆ = ਗੁਰਮੁਖ ਸਖੀਆਂ ਦਾ ਹੀ ਹਰਿ = ਪਰਮੇਸ਼ਰ ਨਾਲ ਮੇਲੁ = ਮਿਲਾਪ ਹੋਇਆ ਹੈ ਤੇ ਉਹ ਹੋਰਨਾਂ ਅਧਿਕਾਰੀਆਂ ਤਾਈਂ ਵੀ ਪਰਮੇਸ਼ਰ ਦੇ ਨਾਲ ਮਿਲਾਵਣਹਾਰੀਆ = ਮਿਲਾਉਣ ਵਾਲੀਆਂ ਹਨ।

**ਹਉ ਬਲਿ ਜਾਵਾ ਦਿਨੁ ਰਾਤਿ; ਗੁਰ ਦੇਖਣਹਾਰੀਆ ॥੯॥**

ਹਉ = ਅਸੀਂ ਉਨ੍ਹਾਂ ਮਹਾਤਮਾ ਰੂਪ ਸਖੀਆਂ ਤੋਂ ਰਾਤ ਦਿਨੇ ਬਲਿ = ਬਲਿਹਾਰ ਜਾਵਾ = ਜਾਂਦੇ ਹਾਂ, ਜਿਹੜੀਆਂ ਰੂਹਾਂ ਗੁਰ = ਸਤਿਗੁਰਾਂ ਦੇ ਦਰਸ਼ਨ ਦੇਖਣਹਾਰੀਆ = ਦੇਖਣ ਵਾਲੀਆਂ ਹਨ ॥੯॥

**[ਅੰਗ ੬੪੬]**

**ਸਲੋਕੁ ਮ: ੩ ॥ ਵਿਣੁ ਨਾਵੈ ਸਭਿ ਭਰਮਦੇ; ਨਿਤ ਜਗਿ ਤੋਟਾ ਸੈਸਾਰਿ ॥**

ਵਾਹਿਗੁਰੂ ਦੇ ਨਾਵੈ = ਨਾਮ ਤੋਂ ਵਿਣੁ = ਬਗ਼ੈਰ ਸਭਿ = ਸਾਰੇ ਜੀਵ ਜੂਨਾਂ ਵਿਚ ਭਰਮਦੇ = ਭਟਕਦੇ ਫਿਰਦੇ ਹਨ, ਜਿਸ ਕਰਕੇ ਨਿਤ = ਹਮੇਸ਼ਾ ਹੀ ਸੈਸਾਰਿ = ਸੰਸਾਰ ਵਿਚ ਜਗਿ = ਜੀਵਾਂ ਨੂੰ ਤੋਟਾ = ਘਾਟਾ ਹੀ ਬਣਿਆ ਰਹਿੰਦਾ ਹੈ; ਜੈਸਾ ਕਿ :

**ਨਾਮ ਬਿਨਾ ਸਭੁ ਜਗੁ ਬਉਰਾਨਾ ਸਬਦੇ ਹਉਮੈ ਮਾਰੀ ॥** *(ਵਡਹੰਸ ਮ: ੩, ਅੰਗ ੫੬੯)*

**ਮਨਮੁਖਿ ਕਰਮ ਕਮਾਵਣੇ; ਹਉਮੈ ਅੰਧੁ ਗੁਬਾਰੁ ॥**

ਮਨਮੁਖਿ = ਮਨਮੁਖਤਾਈ ਵਾਲੇ ਕਰਮਾਂ ਨੂੰ ਕਮਾਵਣੇ = ਕਮਾਉਣੇ ਕਰਕੇ ਜੀਵ ਹਉਮੈ = ਹੰਗਤਾ ਦੇ ਸਹਿਤ ਅੰਧੁ = ਅੰਨ੍ਹੇ ਹੋ ਰਹੇ ਹਨ ਅਤੇ ਅਗਿਆਨ ਦਾ ਗੁਬਾਰੁ = ਗਾੜ੍ਹਾ ਹਨੇਰਾ ਬਣਿਆ ਰਹਿੰਦਾ ਹੈ।

## ਗੁਰਮੁਖਿ ਅੰਮ੍ਰਿਤੁ ਪੀਵਣਾ; ਨਾਨਕ ਸਬਦੁ ਵੀਚਾਰਿ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਸਤਿਗੁਰਾਂ ਦੇ ਸਬਦੁ = ਉਪਦੇਸ਼ ਦੀ ਵੀਚਾਰ ਕਰ ਕੇ ਅੰਮ੍ਰਿਤ ਨਾਮ ਨੂੰ ਪੀਵਣਾ = ਪੀਣਾ ਕਰਦੇ ਹਨ ॥੧॥

## ਮ: ੩ ॥ ਸਹਜੇ ਜਾਗੈ; ਸਹਜੈ ਸੋਵੈ ॥

ਗੁਰਮੁਖ ਸਹਜੇ = ਸੁਤੇ-ਸਿੱਧ ਜਾਗੈ = ਜਾਗਦੇ ਹਨ ਤੇ ਸਹਜੈ = ਸੁਤੇ-ਸਿੱਧ ਹੀ ਸੋਵੈ = ਸੌਂਦੇ ਹਨ ਭਾਵ ਗੁਰਮੁਖਾਂ ਨੂੰ ਜਾਗ ਕੇ ਵੀ ਸਹਜੇ ਸ਼ਾਂਤੀ ਹੈ ਤੇ ਸੌਂਦੇ ਵੀ ਸ਼ਾਂਤੀ ਨਾਲ ਹਨ, ਕੋਈ ਸੰਸਾਰੀ ਘਬਰਾਹਟ ਨਹੀਂ ਹੁੰਦੀ **ਅਥਵਾ** ਗੁਰਮੁਖ ਜਨ ਸਹਜੇ = ਸੁਭਾਵਿਕ ਹੀ ਅਵਿੱਦਿਆ ਰੂਪੀ ਨੀਂਦ ਤੋਂ ਜਾਗੈ = ਜਾਗ ਪਏ ਹਨ ਤੇ ਸਹਜੈ = ਸਹਜ ਅਵਸਥਾ ਵਿਚ ਸੋਵੈ = ਸੌਂਦੇ ਹਨ **ਵਾ:** ਗੁਰਮੁਖ ਜਨ ਸਹਜੇ = ਗਿਆਨ ਵਿਚ ਜਾਗ ਪਏ ਹਨ ਤੇ ਸੰਸਾਰ ਵੱਲੋਂ ਸਹਜੈ = ਸੁਭਾਵਿਕ ਹੀ ਸੌਂ ਗਏ ਹਨ।

## ਗੁਰਮੁਖਿ; ਅਨਦਿਨੁ ਉਸਤਤਿ ਹੋਵੈ ॥

ਗੁਰਮੁਖ ਜਨਾਂ ਦੀ ਅਨਦਿਨੁ = ਰਾਤ ਦਿਨ ਲੋਕ-ਪ੍ਰਲੋਕ ਵਿਚ ਉਸਤਤਿ = ਸੋਭਾ ਹੋਵੈ = ਹੁੰਦੀ ਹੈ **ਵਾ:** ਗੁਰਮੁਖ ਜਨਾਂ ਦੀ ਸਤੋਗੁਣੀ ਬਿਰਤੀ ਹੋਣ ਕਰਕੇ ਅਨਦਿਨੁ = ਰਾਤ ਦਿਨ ਹੀ ਬਿਰਤੀ ਵਿਚ ਵਾਹਿਗੁਰੂ ਦੀ ਉਸਤਤਿ = ਮਹਿਮਾ ਹੋਵੈ = ਹੁੰਦੀ ਰਹਿੰਦੀ ਹੈ; ਅਤੇ

## ਮਨਮੁਖ ਭਰਮੈ; ਸਹਸਾ ਹੋਵੈ ॥ ਅੰਤਰਿ ਚਿੰਤਾ; ਨੀਦ ਨ ਸੋਵੈ ॥

ਮਨਮੁਖ ਪੁਰਖ ਭਰਮੈ = ਭਰਮ ਵਿਚ ਭਰਮਦੇ ਰਹਿੰਦੇ ਹਨ, ਕਿਉਂਕਿ ਉਨ੍ਹਾਂ ਦੇ ਅੰਦਰ ਪ੍ਰਮਾਣਗਤ ਪਰਮੇਯਗਤ, ਵਿਪਰਜੇ ਬੁੱਧੀ ਆਦਿ ਸਹਸਾ = ਸੰਸੇ ਹੋਵੈ = ਹੁੰਦੇ ਹਨ। ਅਤੇ ਹਿਰਦੇ ਅੰਤਰਿ = ਅੰਦਰ ਚਿੰਤਾ = ਫ਼ਿਕਰ ਹੋਣ ਕਰਕੇ ਉਹ ਸ਼ਾਂਤੀ ਰੂਪ ਨੀਂਦ = ਨੀਂਦਰਾ ਵਿਚ ਨ = ਨਹੀਂ ਸੋਵੈ = ਸੌਂਦੇ।

## ਗਿਆਨੀ ਜਾਗਹਿ; ਸਵਹਿ ਸੁਭਾਇ ॥
## ਨਾਨਕ; ਨਾਮਿ ਰਤਿਆ ਬਲਿ ਜਾਉ ॥੨॥

ਗਿਆਨੀ = ਗਿਆਨਵਾਨ ਪੁਰਸ਼ ਗਿਆਨ ਅਵਸਥਾ ਵਿਚ ਜਾਗਹਿ = ਜਾਗਦੇ ਹਨ ਅਤੇ ਸੰਸਾਰ ਵੱਲੋਂ ਸੁਭਾਇ = ਸੁਭਾਵਿਕ ਹੀ ਨਿਰਵਿਕਲਪ ਸਮਾਧੀ ਵਿਚ ਸਵਹਿ = ਸੁੱਤੇ ਹੋਏ ਹਨ **ਵਾ:** ਗਿਆਨਵਾਨ ਪੁਰਖਾਂ ਦਾ ਜਾਗਣਾ ਤੇ ਸੌਣਾ ਸੁਭਾਵਿਕ ਹੀ ਹੁੰਦਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਗੁਰਮੁਖ ਪਰਮੇਸ਼ਰ ਦੇ ਨਾਮ ਵਿਚ ਰਤਿਆ = ਰੰਗੇ **ਵਾ:** ਪ੍ਰੀਤਵਾਨ ਹੋਏ ਹਨ, ਅਸੀਂ ਉਨ੍ਹਾਂ ਤੋਂ ਸਦਾ ਸਦਾ ਬਲਿ = ਬਲਿਹਾਰ ਜਾਉ = ਜਾਂਦੇ ਹਾਂ ॥੨॥

## ਪਉੜੀ ॥ ਸੇ ਹਰਿ ਨਾਮੁ ਧਿਆਵਹਿ; ਜੋ ਹਰਿ ਰਤਿਆ ॥

ਤਿੰਨਾਂ ਲੋਕਾਂ 'ਚੋਂ ਸੇ = ਉਹ ਪੁਰਖ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਵਹਿ = ਧਿਆਉਂਦੇ ਹਨ, ਜੋ = ਜਿਹੜੇ ਹਰਿ = ਵਾਹਿਗੁਰੂ ਦੇ ਪ੍ਰੇਮ ਵਿਚ ਮਨ, ਬਾਣੀ, ਸਰੀਰ ਕਰਕੇ ਰਤਿਆ = ਰੰਗੇ ਹੋਏ ਹਨ।

## ਹਰਿ ਇਕੁ ਧਿਆਵਹਿ ਇਕੁ; ਇਕੋ ਹਰਿ ਸਤਿਆ ॥

ਉਸ ਇੱਕੋ ਇਕ ਹਰਿ = ਪਰਮੇਸ਼ਰ ਨੂੰ ਨਿਰਗੁਣ ਸਰੂਪ ਜਾਣ ਕੇ **ਵਾ:** ਸਰਗੁਣ ਸਰੂਪ ਜਾਣ ਕੇ **ਵਾ:** ਇੱਕੋ ਹੀ ਇਸ ਲੋਕ ਵਿਚ ਤੇ ਇੱਕੋ ਹੀ ਪ੍ਰਲੋਕ ਵਿਚ ਜਾਣ ਕੇ ਮਨ, ਬਾਣੀ, ਸਰੀਰ ਕਰਕੇ

ਧਿਆਵਹਿ = ਧਿਆਉਂਦੇ ਹਨ, ਜੋ ਇਕੋ = ਇਕ ਹਰਿ = ਪਰਮੇਸ਼ਰ ਸਤਿਆ = ਸੱਤਯ ਸਰੂਪ **ਵਾ:** ਸਦਾ ਰਹਿਣ ਵਾਲਾ ਹੈ **ਵਾ:** ਇੱਕੋ ਹਰੀ ਸਾਰਿਆਂ ਦੇ ਅੰਦਰ ਸਾਖੀ ਰੂਪ ਹੈ **ਵਾ:** ਇੱਕੋ ਇਕ ਹਰੀ ਦੀ ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁਗ ਵਿਚ ਚੇਤਨ ਸਤਿਆ = ਸੱਤਾ ਨੂੰ ਜਾਣ ਕੇ ਹਰਿ = ਵਾਹਿਗੁਰੂ ਦੇ ਨਾਮ ਨੂੰ ਹੀ ਧਿਆਵਹਿ = ਧਿਆਉਂਦੇ ਹਨ।

## ਹਰਿ ਇਕੋ ਵਰਤੈ ਇਕੁ; ਇਕੋ ਉਤਪਤਿਆ ॥

ਇੱਕੋ ਹਰਿ = ਪਰਮੇਸ਼ਰ ਪਿੱਛੇ ਵਰਤੈ = ਵਰਤਦਾ ਸੀ, ਇੱਕੋ ਹੀ ਹੁਣ ਵਰਤਦਾ ਹੈ **ਵਾ:** ਇੱਕੋ ਹਰੀ ਪਾਲਨਾ ਕਰਨ 'ਚ ਵਰਤ ਰਿਹਾ ਹੈ, ਇੱਕੋ ਪਰਲੋ ਕਰਨ 'ਚ ਵਰਤਾ ਰਿਹਾ ਤੇ ਇੱਕੋ ਹੀ ਪਰਮੇਸ਼ਰ ਸੰਸਾਰ ਨੂੰ ਉਤਪਤਿਆ = ਪੈਦਾ ਕਰਨ ਵਾਲਾ ਹੈ **ਅਥਵਾ** ਜਿਨ੍ਹਾਂ ਦੇ ਹਿਰਦੇ ਵਿਚ ਗੁਰਾਂ ਦੁਆਰਾ ਇੱਕੋ ਪਰਮੇਸ਼ਰ ਦਾ ਗਿਆਨ ਉਤਪਤਿਆ = ਪੈਦਾ ਹੋਇਆ ਹੈ, ਉਹ ਸਾਰਿਆਂ ਜੀਵਾਂ ਵਿਚ ਇੱਕੋ ਇਕ ਪਰਮੇਸ਼ਰ ਨੂੰ ਵਰਤੈ = ਵਰਤ ਰਿਹਾ ਜਾਣਦੇ ਹਨ।

## ਜੋ ਹਰਿ ਨਾਮੁ ਧਿਆਵਹਿ; ਤਿਨ ਡਰੁ ਸਟਿ ਘਤਿਆ ॥

ਜੋ = ਜਿਹੜੇ ਪੁਰਖ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਕਾਰ ਬਿਰਤੀ ਕਰਕੇ ਧਿਆਵਹਿ = ਧਿਆਉਂਦੇ ਹਨ, ਤਿਨ = ਉਨ੍ਹਾਂ ਨੇ ਜਮਾਂ ਦਾ ਡਰੁ = ਭੈ ਸਟਿ = ਸੁੱਟ ਘਤਿਆ = ਦਿੱਤਾ ਹੈ ਭਾਵ ਸਾਰਾ ਡਰ ਦੂਰ ਕਰ ਦਿੱਤਾ ਹੈ।

## ਗੁਰਮਤੀ ਦੇਵੈ ਆਪਿ; ਗੁਰਮੁਖਿ ਹਰਿ ਜਪਿਆ ॥੯॥

ਜਿਨ੍ਹਾਂ ਗੁਰਮੁਖ ਜਨਾਂ ਨੂੰ ਆਪ ਗੁਰਮਤੀ = ਗੁਰੂ ਸਾਹਿਬ ਜੀ ਸਿੱਖਿਆ ਦੇਵੈ = ਦਿੰਦੇ ਹਨ, ਉਨ੍ਹਾਂ ਗੁਰਮੁਖ ਜਨਾਂ ਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿਆ = ਜਪਣਾ ਕੀਤਾ ਹੈ ॥੯॥

## ਸਲੋਕ ਮ: ੩ ॥

ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਚਰਨਾਂ ਵਿਚ ਗੋਇੰਦਵਾਲ ਸਾਹਿਬ ਸਿੱਖਾਂ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੀ ਕਈ ਲੋਕ ਕਹਿੰਦੇ ਹਨ ਕਿ ਸਾਨੂੰ ਕੋਈ ਸਾਧਨ, ਦਾਨ, ਜਾਂ ਭਜਨ ਕਰਨ ਦੀ ਲੋੜ ਨਹੀਂ ਹੈ, ਉਨ੍ਹਾਂ ਦੀ ਕੀ ਹਾਲਤ ਹੁੰਦੀ ਹੈ ਤਾਂ ਸੁਣ ਕੇ ਸਤਿਗੁਰੂ ਜੀ ਨੇ ਇਹ ਸਲੋਕ ਉਚਾਰਨ ਕੀਤਾ।

## ਅੰਤਰਿ ਗਿਆਨੁ ਨ ਆਇਓ; ਜਿਤੁ ਕਿਛੁ ਸੋਝੀ ਪਾਇ ॥

ਹੇ ਭਾਈ ! ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਸਤ ਸਰੂਪ ਦਾ ਗਿਆਨੁ = ਬੋਧ ਨ = ਨਹੀਂ ਆਇਓ = ਆ ਕੇ ਪ੍ਰਾਪਤ ਹੋਇਆ, ਜਿਤੁ = ਜਿਸ ਬੋਧ ਕਰਕੇ ਉਹ ਲੋਕ-ਪ੍ਰਲੋਕ ਦੀ ਕਿਛੁ = ਕੁਝ ਸੋਝੀ = ਗਿਆਤ ਪਾਇ = ਪਾ ਲੈਂਦੇ **ਵਾ:** ਜਿਸ ਕਰਕੇ, ਕੁਝ ਜੀਵ ਈਸ ਦੀ ਏਕਤਾ ਰੂਪ ਸੋਝੀ ਪਾ ਲੈਂਦੇ।

## ਵਿਣੁ ਡਿਠਾ ਕਿਆ ਸਾਲਾਹੀਐ; ਅੰਧਾ ਅੰਧੁ ਕਮਾਇ ॥

ਜੋਤੀ ਸਰੂਪ ਪਰਮੇਸ਼ਰ ਦੇ ਦਰਸ਼ਨ ਡਿਠਾ = ਦੇਖੇ ਤੋਂ ਵਿਣੁ = ਬਗ਼ੈਰ **ਵਾ:** ਆਸਤਕ ਭਾਵਨਾ ਧਾਰੇ ਤੋਂ ਬਗ਼ੈਰ ਕਿਆ = ਕੀ ਸਾਲਾਹੀਐ = ਸਿਫ਼ਤ ਕਰਨਗੇ ? **ਵਾ:** ਗੁਰਾਂ ਦੀ ਸਿਫ਼ਤ ਕਰੇ ਤੋਂ ਵਿਣੁ = ਬਗ਼ੈਰ ਪਰਮੇਸ਼ਰ ਦੇ ਦਰਸ਼ਨ ਕਿਆ = ਕੀ ਦੇਖ ਸਕਣਗੇ ਭਾਵ ਕੁਝ ਵੀ ਨਹੀਂ ਦੇਖ ਸਕਦੇ ਕਿਉਂਕਿ ਅੰਧਾ = ਅਗਿਆਨੀ ਪੁਰਖ ਤਾਂ ਅੰਧੁ = ਅਗਿਆਨਤਾਈ ਵਾਲੇ ਕਰਮਾਂ ਨੂੰ ਹੀ ਕਮਾਇ = ਕਮਾਉਂਦੇ ਹਨ।

## ਨਾਨਕ ਸਬਦੁ ਪਛਾਣੀਐ; ਨਾਮੁ ਵਸੈ ਮਨਿ ਆਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਦੇ ਸਬਦੁ = ਉਪਦੇਸ਼ ਦੁਆਰਾ ਵਾਹਿਗੁਰੂ ਨੂੰ ਪਛਾਣੀਐ = ਪਹਿਚਾਨਣਾ ਕਰੀਏ ਤਾਂ ਮਨਿ = ਹਿਰਦੇ ਵਿਚ ਆਇ = ਆ ਕੇ ਵਾਹਿਗੁਰੂ ਦਾ ਨਾਮ ਵਸੈ = ਵੱਸਦਾ ਹੈ ॥੧॥

## ਮ: ੩ ॥ ਇਕਾ ਬਾਣੀ ਇਕੁ ਗੁਰੁ; ਇਕੋ ਸਬਦੁ ਵੀਚਾਰਿ ॥

ਹੇ ਭਾਈ ! ਇਕ ਸਤਿਨਾਮ ਰੂਪ, ਨਾਮ ਰੂਪ ਬਾਣੀ ਹੀ ਸੰਸਾਰ ਦੇ ਭਲੇ ਵਾਸਤੇ ਹੈ, ਤੇ ਸਾਰੀ ਦੁਨੀਆਂ ਦੇ ਇੱਕੋ ਗੁਰੁ = ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਹਨ **ਵਾ:** ਇੱਕੋ ਪਰਮੇਸ਼ਰ ਦੀ ਹੀ ਸਾਰੀ ਬਾਣੀ = ਬਨਾਵਟ ਹੈ ਤੇ ਇੱਕੋ ਹੀ ਸਾਰਿਆਂ ਦੇ ਅੰਦਰ ਗੁਰੁ = ਚੇਤਨ ਸਰੂਪ ਹੈ ਤੇ ਇੱਕੋ ਹੀ ਸਬਦੁ = ਉਪਦੇਸ਼ ਦੀ ਵੀਚਾਰਿ = ਵਿਚਾਰ ਹੈ **ਵਾ:** ਗੁਰਮੁਖ ਜਨ ਇਕਾ = ਇਕ ਸੱਤ ਸਰੂਪ ਦੀ ਨਾਮ ਰੂਪ ਬਾਣੀ ਨੂੰ ਪੜ੍ਹ ਸੁਣ ਕੇ ਸਾਰੇ ਥਾਵਾਂ ਵਿਚ ਗੁਰੁ = ਚੇਤਨ ਸਰੂਪ ਨੂੰ ਹੀ ਵਿਆਪਕ ਦੇਖਦੇ ਹਨ ਅਤੇ ਉਹ ਹਰ ਵਕਤ ਇਕੋ = ਇਕ ਸਬਦੁ = ਬ੍ਰਹਮ ਦੀ ਵਿਚਾਰ ਵਿਚ ਹੀ ਜੁੜੇ ਰਹਿੰਦੇ ਹਨ।

## ਸਚਾ ਸਉਦਾ ਹਟੁ ਸਚੁ; ਰਤਨੀ ਭਰੇ ਭੰਡਾਰ ॥

ਗੁਰ-ਉਪਦੇਸ਼ ਰੂਪ **ਵਾ:** ਨਾਮ ਰੂਪ ਸੌਦਾ ਸੱਚਾ ਹੈ, ਸਾਧਸੰਗਤ ਰੂਪੀ ਹਟੁ = ਦੁਕਾਨ ਵੀ ਸਚੁ = ਸੱਚੀ ਹੈ ਅਤੇ ਗੁਰਸਿੱਖਾਂ ਦੇ ਰਿਦੇ ਰੂਪੀ ਭੰਡਾਰ = ਖ਼ਜ਼ਾਨੇ ਵੈਰਾਗ ਆਦਿ ਗੁਣਾਂ ਰੂਪ ਰਤਨੀ = ਰਤਨਾਂ ਦੇ ਨਾਲ ਭਰੇ ਹੋਏ ਹਨ।

## ਗੁਰ ਕਿਰਪਾ ਤੇ ਪਾਈਅਨਿ; ਜੇ ਦੇਵੈ ਦੇਵਣਹਾਰੁ ॥

ਇਹ ਦਾਤ ਗੁਰ = ਸਤਿਗੁਰਾਂ ਦੀ ਕਿਰਪਾ = ਦਇਆ ਦ੍ਰਿਸ਼ਟੀ ਤੇ = ਤੋਂ ਹੀ ਪਾਈਅਨਿ = ਪਾਈਦੀ ਹੈ, ਜੇ = ਜੇਕਰ ਦੇਵਣਹਾਰੁ = ਦੇਣਹਾਰ ਪਰਮੇਸ਼ਰ ਬਖ਼ਸ਼ਿਸ਼ ਕਰ ਦੇਵੇ।

## ਸਚਾ ਸਉਦਾ ਲਾਭੁ ਸਦਾ; ਖਟਿਆ ਨਾਮੁ ਅਪਾਰੁ ॥

ਜਿਨ੍ਹਾਂ ਨੇ ਗੁਰ-ਉਪਦੇਸ਼ ਰੂਪੀ ਸੱਚੇ ਸਉਦਾ = ਸੌਦੇ ਦਾ ਵਾਪਾਰ ਕਰ ਕੇ ਸਦਾ = ਹਮੇਸ਼ਾ ਵਾਸਤੇ ਬ੍ਰਹਮਾਨੰਦ ਰੂਪੀ ਜਾਂ ਮੁਕਤ ਰੂਪੀ ਲਾਭੁ = ਨਫ਼ਾ ਪ੍ਰਾਪਤ ਕੀਤਾ ਹੈ, ਉਨ੍ਹਾਂ ਨੇ ਅਪਾਰੁ = ਬੇਅੰਤ ਪਰਮੇਸ਼ਰ ਦੇ ਨਾਮ ਦੀ ਖੱਟੀ ਨੂੰ ਖਟਿਆ = ਖੱਟਣਾ ਭਾਵ ਕਮਾਉਣਾ ਕੀਤਾ ਹੈ; ਅਤੇ

## ਵਿਖੁ ਵਿਚਿ ਅੰਮ੍ਰਿਤੁ ਪ੍ਰਗਟਿਆ; ਕਰਮਿ ਪੀਆਵਣਹਾਰੁ ॥

ਉਨ੍ਹਾਂ ਗੁਰਮੁਖ ਜਨਾਂ ਨੂੰ ਇਸ ਵਿਖੁ = ਵਿਹੁ ਰੂਪੀ ਸੰਸਾਰ **ਵਾ:** ਵਿਹੁ ਰੂਪੀ ਮਾਇਆ ਦੇ ਮੋਹ **ਵਾ:** ਜਿਸ ਹਿਰਦੇ ਵਿਚ ਵਿਸ਼ਿਆਂ ਦੀ ਵਾਸ਼ਨਾ ਸੀ, ਉਸ ਵਿਚਿ = ਵਿੱਚੋਂ ਅੰਮ੍ਰਿਤ ਰੂਪ ਬ੍ਰਹਮਾਨੰਦ ਪ੍ਰਗਟਿਆ = ਜ਼ਾਹਿਰ ਹੋਇਆ ਹੈ, ਪਰ ਇਹ ਅੰਮ੍ਰਿਤ ਰੂਪ ਬ੍ਰਹਮਾਨੰਦ ਕਰਮਿ = ਭਾਗਾਂ ਵਾਲਿਆਂ ਨੂੰ ਹੀ ਗੁਰੂ ਸਾਹਿਬ ਜੀ ਪੀਆਵਣਹਾਰੁ = ਪਿਆਉਣ ਵਾਲੇ ਹਨ।

## ਨਾਨਕ ਸਚੁ ਸਲਾਹੀਐ; ਧੰਨੁ ਸਵਾਰਣਹਾਰੁ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਚੁ = ਸੱਚੇ ਪਰਮੇਸ਼ਰ ਦੀ ਸਾਲਾਹੀਐ = ਸਿਫ਼ਤ ਕਰੀਏ, ਜੋ ਧੰਨੁ = ਧੰਨਤਾਯੋਗ ਤੇ ਸਭਨਾਂ ਦੇ ਜੀਵਨਾਂ ਨੂੰ ਸਵਾਰਣਹਾਰੁ = ਸਵਾਰਨ ਵਾਲਾ ਹੈ **ਵਾ:** ਗੁਰੂ ਸਾਹਿਬ ਜੀ ਧੰਨੁ = ਧੰਨਤਾ ਯੋਗ ਹਨ, ਜਿਹੜੇ ਗੁਰਮੁਖਾਂ ਦੇ ਹਿਰਦਿਆਂ ਨੂੰ ਸ਼ੁਭ ਗੁਣਾਂ ਦੇ ਨਾਲ ਸੰਵਾਰਨ ਵਾਲੇ ਹਨ ॥੨॥

# ਪਉੜੀ ॥

## ਜਿਨਾ ਅੰਦਰਿ ਕੂੜੁ ਵਰਤੈ; ਸਚੁ ਨ ਭਾਵਈ ॥

ਜਿਨ੍ਹਾਂ ਪੁਰਖਾਂ ਦੇ ਹਿਰਦੇ ਅੰਦਰਿ = ਵਿਚ ਕੂੜੁ = ਝੂਠ ਆਦਿਕ ਸੁਭਾਅ ਵਰਤੈ = ਵਰਤਦਾ ਹੈ, ਉਨ੍ਹਾਂ ਨੂੰ ਸੱਚ ਬੋਲਣਾ ਭਾਵਈ = ਚੰਗਾ ਨ = ਨਹੀਂ ਲੱਗਦਾ **ਵਾ:** ਜਿਨ੍ਹਾਂ ਦੇ ਹਿਰਦੇ ਅੰਦਰ ਝੂਠੇ ਪਦਾਰਥਾਂ ਦਾ ਵਰਤਾਰਾ ਵਰਤਦਾ ਹੈ, ਉਨ੍ਹਾਂ ਨੂੰ ਸੱਚਾ ਨਾਮ ਜਪਣਾ ਭਾਵਈ = ਭਾਉਂਦਾ ਨਹੀਂ ਹੈ।

## ਜੇ ਕੋ ਬੋਲੈ ਸਚੁ; ਕੂੜਾ ਜਲਿ ਜਾਵਈ ॥

ਜੇ = ਜੇਕਰ ਉਨ੍ਹਾਂ ਦੇ ਕੋਲ ਕੋ = ਕੋਈ ਗੁਰਮੁਖ ਜਨ ਸੱਚੇ ਬਚਨ ਬੋਲੈ = ਬੋਲਣਾ ਕਰੇ ਤਾਂ ਕੂੜਾ = ਝੂਠ ਬੋਲਣ ਵਾਲੇ ਪੁਰਸ਼ ਈਰਖਾਂ ਰੂਪ ਅੱਗ ਵਿਚ ਜਲਿ = ਸੜ ਜਾਵਈ = ਜਾਂਦੇ ਹਨ।

## ਕੂੜਿਆਰੀ ਰਜੈ ਕੂੜਿ; ਜਿਉ ਵਿਸਟਾ ਕਾਗੁ ਖਾਵਈ ॥

ਕੂੜਿਆਰੀ = ਝੂਠ ਬੋਲਣ ਵਾਲੇ ਪੁਰਖ ਕੂੜਿ = ਝੂਠ ਬੋਲ ਕੇ ਹੀ ਰਜੈ = ਤ੍ਰਿਪਤ ਹੁੰਦੇ ਹਨ, ਜਿਉ = ਜਿਵੇਂ ਕਾਗੁ = ਕਾ ਵਿਸਟਾ = ਗੰਦਗੀ ਨੂੰ ਖਾਵਈ = ਖਾ ਕੇ ਤ੍ਰਿਪਤ ਹੁੰਦਾ ਹੈ।

## ਜਿਸੁ ਹਰਿ ਹੋਇ ਕ੍ਰਿਪਾਲੁ; ਸੋ ਨਾਮੁ ਧਿਆਵਈ ॥

ਜਿਸੁ = ਜਿਨ੍ਹਾਂ ਉੱਤੇ ਆਪ ਹਰਿ = ਪਰਮੇਸ਼ਰ ਕ੍ਰਿਪਾਲੁ = ਦਿਆਲੂ ਹੋਇ = ਹੁੰਦਾ ਹੈ, ਸੋ = ਉਹ ਪੁਰਖ ਪਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਧਿਆਵਈ = ਧਿਆਉਂਦੇ ਹਨ।

## ਹਰਿ ਗੁਰਮੁਖਿ ਨਾਮੁ ਅਰਾਧਿ; ਕੂੜੁ ਪਾਪੁ ਲਹਿ ਜਾਵਈ ॥੧੦॥

ਹੇ ਭਾਈ! ਹਰਿ = ਪਰਮੇਸ਼ਰ ਦਾ ਨਾਮ ਗੁਰਾਂ ਦੁਆਰਾ ਗੁਰਮੁਖ ਅਧਿਕਾਰੀ ਬਣ ਕੇ ਅਰਾਧਿ = ਆਰਾਧਨਾ ਕਰੋ, ਤਾਂ ਕੂੜੁ = ਝੂਠ ਬੋਲਣ ਦੀ ਅਤੇ ਪਾਪ = ਗੁਨਾਹਾਂ ਰੂਪੀ ਮੈਲ ਲਹਿ = ਲੱਥ ਜਾਵਈ = ਜਾਵੇਗੀ ॥੧੦॥

# ਸਲੋਕੁ ਮ: ੩ ॥

**ਉਥਾਨਕਾ :** ਜਿਸ ਵਕਤ ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸ੍ਰੀ ਗੋਇੰਦਵਾਲ ਨੂੰ ਅਬਾਦ ਕੀਤਾ ਸੀ, ਤਾਂ ਕੁਝ ਸ਼ੇਖ਼ ਸ੍ਰੀ ਗੋਇੰਦਵਾਲ ਸਾਹਿਬ ਨੂੰ ਨਵਾਂ ਅਬਾਦ ਹੋਇਆ ਦੇਖ ਕੇ ਇਥੇ ਅਬਾਦ ਹੋਏ ਸਨ, ਜੋ ਮਰਵਾਹਿਆ ਖੱਤਰੀਆਂ ਦੇ ਸਿਖਾਏ ਹੋਏ ਗੁਰੂ ਸਾਹਿਬ ਜੀ ਨਾਲ ਈਰਖਾ ਕਰਦੇ ਸਨ, ਜਦੋਂ ਸਿੱਖ ਲੰਗਰ ਵਾਸਤੇ ਬਿਆਸ ਤੋਂ ਪਾਨੀ ਭਰਨ ਲਈ ਜਾਂਦੇ ਸਨ ਤਾਂ ਸ਼ੇਖ਼ਾਂ ਦੇ ਲੜਕੇ ਗੁਲੇਲੇ ਮਾਰ ਕੇ ਸਿੱਖਾਂ ਦੇ ਘੜੇ ਭੰਨ ਦਿੰਦੇ ਸਨ। ਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਕੋਲ ਜਾ ਕੇ ਬੇਨਤੀ ਕੀਤੀ ਕਿ ਸਤਿਗੁਰੂ ਸ਼ੇਖ਼ਾਂ ਦੇ ਲੜਕੇ ਗੁਲੇਲੇ ਮਾਰ ਕੇ ਘੜੇ ਭੰਨ ਦਿੰਦੇ ਹਨ; ਜੈਸਾ ਕਿ :

**ਨੀਰ ਭਰਨ ਘਟ ਲੈ ਸਿਖ ਜਾਵੈਂ। ਬਾਲ ਗੁਲੇਲਾ ਮਾਰਿ ਗਵਾਵੈਂ।**
**ਯਾ ਬਿਧਿ ਬਹੁਤ ਕਰੀ ਜਬਿ ਤਿਨੈ। ਗੁਰ ਪੈ ਸਿਖਜਨ ਕੀਨੀ ਬਿਨੈ।**
**ਸ਼ੇਖਨ ਸੁਤ ਘਟ ਤੋਰੈਂ ਤੂਰਨਿ। ਜਲ ਕੌਂ ਜਪਿ ਕਰਿ ਲਯਾਵੈਂ ਪੂਰਨ।**

ਤਾਂ ਸੁਣ ਕੇ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਗੁਰਸਿੱਖੋ ਤੁਸੀਂ ਮਸ਼ਕਾਂ ਵਿਚ ਪਾਣੀ ਭਰ ਲਿਆਇਆ ਕਰੋ।

**ਤਬਿ ਕਰੁਨਾਕਰ ਬੋਲੇ ਬਾਨੀ। ਮਸ਼ਕੈਂ ਬੀਚ ਲਿਆਵੌਂ ਪਾਨੀ।੨੭।**

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੧, ਅੰਸੂ ੩੮)*

ਤਦ ਤੋਂ ਸਿੱਖ ਮਸ਼ਕਾਂ ਵਿਚ ਪਾਣੀ ਭਰ ਕੇ ਲਿਆਉਣ ਲੱਗ ਪਏ। ਕੁਝ ਦਿਨ ਲੰਘੇ, ਫੇਰ ਸ਼ੇਖ਼ਾਂ ਦੇ ਲੜਕਿਆਂ ਨੇ ਤੀਰ ਕਮਾਨ ਲੈ ਕੇ ਮਸ਼ਕਾਂ ਵਿਚ ਛੇਕ ਕਰਨੇ ਸ਼ੁਰੂ ਕਰ ਦਿੱਤੇ, ਜਦੋਂ ਛੇਕ ਕਰਨ ਲੱਗ ਪਏ ਤਾਂ ਸਿੱਖਾਂ ਨੇ ਫੇਰ ਸਤਿਗੁਰਾਂ ਦੇ ਕੋਲ ਬੇਨਤੀ ਕੀਤੀ ਤਾਂ ਸਤਿਗੁਰਾਂ ਨੇ ਕਿਹਾ ਕਿ ਗੁਰਸਿੱਖੋ ਤੁਸੀਂ ਗਾਗਰਾਂ ਵਿਚ ਪਾਣੀ ਲੈ ਆਇਆ ਕਰੋ। ਕੁਝ ਸਮਾਂ ਸ਼ਾਂਤੀ ਨਾਲ ਗੁਜ਼ਰਨ ਤੋਂ ਬਾਅਦ ਫੇਰ ਸ਼ੇਖ਼ਾਂ ਦੇ ਲੜਕਿਆਂ ਨੇ ਇੱਟਾਂ ਵੱਟੇ ਮਾਰਨੇ ਸ਼ੁਰੂ ਕਰ ਦਿੱਤੇ। ਇਕ ਦਿਨ ਸਤਿਗੁਰੂ ਜੀ ਸਾਹਿਬ ਆਪਣੀ ਮੌਜ ਵਿਚ ਟਹਿਲ ਰਹੇ ਸਨ ਕਿ ਇਕ ਸ਼ੇਖ਼ਾਂ ਦਾ ਮੁਖੀ ਸਤਿਗੁਰਾਂ ਨੂੰ ਮਿਲਿਆ ਤਾਂ ਸਤਿਗੁਰੂ ਜੀ ਨੇ ਉਸ ਨੂੰ ਸਿੱਖਿਆ ਦਿੰਦਿਆਂ ਇਹ ਸ਼ਬਦ ਉਚਾਰਨ ਕੀਤਾ[੧] :

## ਸੇਖਾ ਚਉਚਕਿਆ ਚਉਵਾਇਆ; ਏਹੁ ਮਨੁ ਇਕਤੁ ਘਰਿ ਆਣਿ ॥

(**ਚਉ-ਚੱਕਿਆ** ਬੋਲੋ)

ਹੇ ਸੇਖਾ = ਸ਼ੇਖ਼ ! ਚਉਚਕਿਆ = ਚੌਹਾਂ ਚੋਕਾਂ ਵਿਚ **ਵਾ:** (ਚ + ਉਚਕਿਆ) ਚ = ਪੁਨਾ ਉਚਕਿਆ = ਚੋਰੀ ਠੱਗੀ ਮਾਰਨ ਵਾਲਿਆ ਮਨ ਨੂੰ ਚਉਵਾਇਆ = ਚੌੜਾ ਕਰ ਕੇ ਵਿਕਾਰਾਂ ਵਿਚ ਫੈਲਾਉਣ ਵਾਲਿਆ **ਵਾ:** ਚਉਚਕਿਆ = ਚਾਰ ਆਦਮੀਆਂ ਦੇ ਉਕਾਸੇ ਭਾਵ ਦੁਸ਼ਟ ਮੰਡਲੀ ਕਰਕੇ ਭੜਕੇ ਹੋਏ **ਵਾ:** ਚੌਹਾਂ ਪਾਸੇ ਭੌਣ ਵਾਲੇ ਤੇ ਚਉਵਾਇਆ = ਚੌਹਾਂ ਹਵਾਵਾਂ ਨਾਲ ਇਧਰ ਉਧਰ ਝੂਲਣ ਵਾਲੇ ਭਾਵ ਚੌਹਾਂ ਪਾਸੇ ਰਟਨ ਕਰਨ ਵਾਲੇ ਸ਼ੇਖ਼ਾ, ਏਹੁ = ਇਸ ਮਨੁ = ਚਿਤ ਨੂੰ ਇਕਤੁ = ਏਕਤਾ ਦੇ ਘਰ ਵਿਚ ਆਣਿ = ਲਿਆ ਭਾਵ ਸਾਰਿਆਂ ਵਿਚ ਪਰਮੇਸ਼ਰ ਦੀ ਜੋਤ ਸਮਝਣਾ ਕਰ **ਅਥਵਾ** ਜੋ ਚਉਚਕਿਆ = ਚੌਹਾਂ ਚੱਕਾਂ ਵਿਚ ਜਾਣਿਆ ਜਾਵੇ ਭਾਵ ਪ੍ਰਸਿੱਧ **ਵਾ:** ਹੇ ਪ੍ਰਸਿੱਧ, ਪਰ ਚਉਵਾਇਆ = ਦੂਸਰਿਆਂ ਲੋਕਾਂ ਦੀ ਚੱਕ ਵਿਚ ਆਏ ਸ਼ੇਖ਼ **ਵਾ:** ਹੇ ਸ਼ੇਖ਼ ਦੂਸਰਿਆਂ ਲੋਕਾਂ ਦੀ ਚੁੱਕ ਵਿਚ ਆਏ, ਦਿਲ ਦੇ ਜੋਸ਼ ਨਾਲ ਭੜਕੇ ਹੋਏ, ਇਸ ਮਨ ਨੂੰ ਏਕਤਾ ਦੇ ਘਰ ਵਿਚ ਲਿਆ।

## ਏਹੜ ਤੇਹੜ ਛਡਿ ਤੂ; ਗੁਰ ਕਾ ਸਬਦੁ ਪਛਾਣੁ ॥

ਤੂ ਏਹੜ ਤੇਹੜ = ਇਹ ਤੇ ਉਹ **ਵਾ:** ਇਧਰਲੀਆਂ ਉਧਰਲੀਆਂ ਭਾਵ ਵਿੰਗੀਆਂ ਟੇਢੀਆਂ ਗੱਲਾਂ ਛੱਡ ਕੇ, ਗੁਰ = ਸਤਿਗੁਰਾਂ ਕਾ = ਦਾ ਸਬਦੁ = ਉਪਦੇਸ਼ ਪਛਾਣੁ = ਪਛਾਨਣਾ ਕਰ।

## ਸਤਿਗੁਰ ਅਗੈ ਢਹਿ ਪਉ; ਸਭੁ ਕਿਛੁ ਜਾਣੈ ਜਾਣੁ ॥

ਹੇ ਸ਼ੇਖ਼! ਹੰਕਾਰ ਛੱਡ ਕੇ ਵੱਡੇ ਸਤਿਗੁਰਾਂ (ਸ੍ਰੀ ਗੁਰੂ ਨਾਨਕ ਦੇਵ ਜੀ) ਦੇ ਚਰਨਾਂ ਅਗੈ = ਅੱਗੇ ਢਹਿ = ਡਿੱਗ ਪਉ = ਪੈ, ਕਿਉਂਕਿ ਸਤਿਗੁਰੂ ਸਾਹਿਬ ਜੀ ਸਭੁ = ਸਾਰਾ ਕਿਛੁ = ਕੁਝ ਜਾਣੈ = ਜਾਣੀ-ਜਾਣ ਹਨ, ਭਾਵ ਸਾਰਿਆਂ ਦੇ ਹਿਰਦਿਆਂ ਦੀ ਜਾਣਦੇ ਹਨ।

### ਦੂਸਰਾ ਅਰਥ

**ਸੇਖਾ ਚਉਚਕਿਆ ਚਉਵਾਇਆ; ਏਹੁ ਮਨੁ ਇਕਤੁ ਘਰਿ ਆਣਿ ॥**

ਹੇ ਸੇਖਾ = ਸਿੱਖਿਆ ਲੈਣ ਵਾਲੇ ਗੁਰਸਿੱਖ! ਚਉਚਕਿਆ = ਚੌਹਾਂ ਚੱਕਾਂ (ਉੱਤਰ, ਦੱਖਣ, ਪੂਰਬ,

---

੧. ਇਸੇ ਸ਼ੇਖ਼ ਦੇ ਪ੍ਰਤੀ ਗੁਰੂ ਸਾਹਿਬ ਜੀ ਨੇ ਪਿਛੇ ਬਿਹਾਗੜੇ ਕੀ ਵਾਰ ਵਿਚ "ਸੇਖਾ ਅੰਦਰਹੁ ਜੋਰੁ ਛਡਿ ਤੂ" (ਅੰਗ ੫੫੧) ਵਾਲਾ ਸਲੋਕ ਵੀ ਉਚਾਰਨ ਕੀਤਾ ਹੈ।

ਪੱਛਮ) ਵਿਚ ਤੂੰ ਆਪਣੇ ਮਨ ਨੂੰ ਚਉਵਾਇਆ = ਚੌੜਾ ਕਰ ਕੇ ਫੈਲਾਇਆ ਹੋਇਆ ਹੈ **ਵਾ:** ਚਾਰੇ ਚੱਕਾਂ (ਮਨ, ਬੁੱਧ, ਚਿਤ, ਅਹੰਕਾਰ) ਨੂੰ ਚਉਵਾਇਆ = ਚਾਰ ਚੁਫੇਰੇ ਪਦਾਰਥਾਂ ਵਿਚ ਚੌੜ ਦੇ ਨਾਲ ਫੈਲਾਇਆ ਹੋਇਆ ਹੈ, ਏਹੁ = ਇਸ ਮਨ ਨੂੰ ਗੁਰਮਤਿ ਦੁਆਰਾ ਏਕਤਾ ਦੇ ਘਰ ਵਿਚ ਲਿਆਉਣਾ ਕਰ; ਅਤੇ

**ਏਹੜ ਤੇਹੜ ਛਡਿ ਤੂ; ਗੁਰ ਕਾ ਸਬਦੁ ਪਛਾਣੁ ॥**

ਤੂੰ ਏਹੜ = ਇਸ ਦੇਹ ਦਾ ਅਭਿਮਾਨ ਤੇ ਤੇਹੜ = ਤਿੰਨਾਂ ਗੁਣਾਂ **ਵਾ:** ਤਿੰਨੇ ਅਵਸਥਾ ਜਾਗ੍ਰਤ ਸੁਪਨ ਸਖੋਪਤ ਨੂੰ ਛੱਡਣਾ ਕਰ **ਵਾ:** ਜੋ ਏਹੜ = ਇਸ ਸੰਸਾਰ ਦੀਆਂ ਤੇਹੜ = ਤਿੰਨ ਈਖਨਾ ਹਨ ("ਸੁਤ, ਵਿਤ, ਲੋਕ ਈਖਣਾ ਤੀਨੀ") ਇਨ੍ਹਾਂ ਇੱਛਾਵਾਂ ਨੂੰ ਤਿਆਗਣਾ ਕਰ ਅਤੇ ਗੁਰ = ਸਤਿਗੁਰਾਂ ਕਾ = ਦਾ ਸਬਦੁ = ਉਪਦੇਸ਼ ਪਛਾਣੁ = ਪਹਿਚਾਨਣਾ ਕਰ।

**ਸਤਿਗੁਰ ਅਗੈ ਢਹਿ ਪਉ; ਸਭੁ ਕਿਛੁ ਜਾਣੈ ਜਾਣੁ ॥**

ਸਤਿਗੁਰਾਂ ਦੇ ਚਰਨਾਂ ਅਗੈ = ਅੱਗੇ ਦੇਹ ਦਾ, ਗੁਣਾਂ ਦਾ ਅਭਿਮਾਨ ਛੱਡ ਕੇ ਧੂੜ ਬਣ ਕੇ ਢਹਿ = ਡਿੱਗ ਪਉ = ਪੈ, ਕਿਉਂਕਿ ਸਤਿਗੁਰੂ ਸਾਹਿਬ ਜੀ ਸਾਰਾ ਕੁਝ ਜਾਣੀ-ਜਾਣ ਹਨ।

## ਆਸਾ ਮਨਸਾ ਜਲਾਇ ਤੂ; ਹੋਇ ਰਹੁ ਮਿਹਮਾਣੁ ॥

ਹੇ ਭਾਈ! ਤੂੰ ਹਿਰਦੇ ਅੰਦਰੋਂ ਪਦਾਰਥਾਂ ਦੀ ਆਸਾ = ਇੱਛਾ ਤੇ ਵਿਸ਼ਿਆਂ ਨੂੰ ਭੋਗਣ ਦੀ ਮਨਸਾ = ਵਾਸ਼ਨਾ ਬ੍ਰਹਮ ਅਭਿਆਸ ਰੂਪੀ ਅਗਨੀ ਨਾਲ ਜਲਾਇ = ਸਾੜ ਦੇ ਅਤੇ ਸੰਸਾਰ ਵਿਚ ਮਿਹਮਾਣੁ = ਪ੍ਰਾਹੁਣਾਚਾਰੀ ਦੀ ਨਿਆਈਂ ਹੋਇ = ਹੋ ਕੇ ਰਹੁ = ਰਹਿਣਾ ਕਰ।

## ਸਤਿਗੁਰ ਕੈ ਭਾਣੈ ਭੀ ਚਲਹਿ; ਤਾ ਦਰਗਹ ਪਾਵਹਿ ਮਾਣੁ ॥

ਭੀ = ਬੁਹੜੋ ਜੇਕਰ ਤੂੰ ਸਤਿਗੁਰਾਂ ਕੈ = ਦੇ ਭਾਣੈ = ਹੁਕਮ ਵਿਚ ਚਲਹਿ = ਚੱਲਣਾ ਕਰੇਂ ਤਾਂ ਦਰਗਹ = ਰੱਬੀ ਕਚਹਿਰੀ **ਵਾ:** ਸਚਖੰਡ ਵਿਚ ਮਾਣੁ = ਸਤਿਕਾਰ ਪਾਵਹਿ = ਪਾਵੇਂਗਾ **ਵਾ:** ਜੋ ਹਿਰਦੇ ਰੂਪੀ ਦਰ ਦੇ ਅੰਦਰ ਤੁਰੀਆ ਪਦ ਰੂਪੀ ਗਹ = ਜਗ੍ਹਾ ਹੈ, ਉਸ ਸਰੂਪ ਦੇ ਅਨੰਦ ਤਾਈਂ ਮਾਣ ਪ੍ਰਾਪਤ ਕਰੇਂਗਾ।

## ਨਾਨਕ ਜਿ ਨਾਮੁ ਨ ਚੇਤਨੀ; ਤਿਨ ਧਿਗੁ ਪੈਨਣੁ ਧਿਗੁ ਖਾਣੁ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿ = ਜਿਹੜੇ ਪੁਰਖ ਪਰਮੇਸ਼ਰ ਦੇ ਨਾਮ ਨੂੰ ਚੇਤਨੀ = ਚੇਤੇ ਨ = ਨਹੀਂ ਕਰਦੇ, ਤਿਨ = ਉਨ੍ਹਾਂ ਦਾ ਚੰਗੇ ਕੱਪੜੇ ਪੈਨਣੁ = ਪਹਿਨਣਾ ਧਿਗੁ = ਧ੍ਰਿਕਾਰ ਯੋਗ ਹੈ, ਤੇ ਚੰਗੇ ਪਦਾਰਥਾਂ ਨੂੰ ਵੀ ਖਾਣਾ ਧਿਗੁ = ਧ੍ਰਿਕਾਰ ਯੋਗ ਹੈ **ਵਾ:** ਉਨ੍ਹਾਂ ਦਾ ਸ੍ਰਵਣ ਕਰਨ ਰੂਪ ਪੈਨਣਾ ਧ੍ਰਿਕਾਰ ਤੇ ਮੰਨਣ ਕਰਨ ਰੂਪ ਖਾਣਾ ਧ੍ਰਿਕਾਰ ਯੋਗ ਹੈ॥੧॥

## ਮ: ੩ ॥ ਹਰਿ ਗੁਣ ਤੋਟਿ ਨ ਆਵਈ; ਕੀਮਤਿ ਕਹਣੁ ਨ ਜਾਇ ॥

ਹਰਿ = ਪਰਮੇਸ਼ਰ ਦੇ ਬੇਅੰਤ ਸ਼ੁਭ ਗੁਣਾਂ ਦਾ ਕਦੇ ਵੀ ਤੋਟਿ = ਘਾਟਾ ਨ = ਨਹੀਂ ਆਵਈ = ਆਉਂਦਾ ਅਤੇ ਨਾ ਹੀ ਕਿਸੇ ਪਾਸੋਂ ਪਰਮੇਸ਼ਰ ਦੇ ਸ਼ੁਭ ਗੁਣਾਂ ਦਾ ਕੀਮਤਿ = ਮੁੱਲ ਕਹਣੁ = ਕਿਹਾ ਜਾਇ = ਜਾਂਦਾ ਹੈ।

## ਨਾਨਕ ਗੁਰਮੁਖਿ ਹਰਿ ਗੁਣ ਰਵਹਿ; ਗੁਣ ਮਹਿ ਰਹੈ ਸਮਾਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੇ ਗੁਰਮੁਖ ਜਨ ਹਰ ਵਕਤ ਹਰਿ = ਪਰਮੇਸ਼ਰ ਦੇ ਸਤ, ਸੰਤੋਖ ਆਦਿ ਗੁਣਾਂ ਨੂੰ ਰਵਹਿ = ਉਚਾਰਦੇ ਹਨ, ਉਹ ਗੁਣ = ਗਿਆਨ ਸਰੂਪ ਪ੍ਰਭੂ ਦੇ ਮਹਿ = ਵਿਚ ਸਮਾਇ = ਸਮਾਏ, ਅਭੇਦ ਹੋਏ ਰਹੈ = ਰਹਿੰਦੇ ਹਨ॥੨॥

## ਪਉੜੀ ॥ ਹਰਿ ਚੋਲੀ ਦੇਹ ਸਵਾਰੀ; ਕਢਿ ਪੈਧੀ ਭਗਤਿ ਕਰਿ ॥

ਹਰਿ = ਪਰਮੇਸ਼ਰ ਨੇ ਮਨੁੱਖਾ ਦੇਹ ਰੂਪੀ ਚੋਲੀ ਆਪ ਦੀ ਪ੍ਰਾਪਤੀ ਵਾਸਤੇ ਸਵਾਰੀ = ਸੰਵਾਰਨਾ ਕੀਤੀ ਹੈ **ਵਾ:** ਆਤਮ ਵਿਸ਼ੈਣੀ ਬੁੱਧ ਰੂਪ ਚੋਲੀ ਆਪਦੀ ਪ੍ਰਾਪਤੀ ਵਾਸਤੇ ਸਵਾਰੀ = ਸੰਵਾਰਨਾ ਕੀਤੀ ਹੈ, ਇਸ ਚੋਲੀ ਦੇ ਉੱਪਰ ਵੀਚਾਰ ਰੂਪੀ **ਵਾ:** ਬ੍ਰਹਮਾਕਾਰ ਬਿਰਤੀ ਰੂਪ ਸੂਈ ਵਿਚ ਪ੍ਰੇਮ ਰੂਪੀ ਧਾਗਾ ਪਾ ਕੇ ਭਗਤੀ ਰੂਪ ਕਸੀਦਾ ਕੱਢ ਕੇ ਪੈਧੀ = ਪਹਿਨਣਾ ਕਰ **ਵਾ:** ਭਗਤੀ ਰੂਪੀ ਚੋਲੀ ਨੂੰ ਆਤਮਾਕਾਰ ਬਿਰਤੀ ਰੂਪ ਸੂਈ ਵਿਚ ਨਾਮ ਰੂਪੀ ਰੇਸ਼ਮ ਦੇ ਧਾਗੇ ਦੁਆਰਾ ਉਪਰ, ਸ੍ਰਵਣ, ਮੰਨਣ, ਨਿਧਿਆਸਣ ਰੂਪ ਕਸੀਦਾ ਕੱਢ ਕੇ ਪਹਿਨਣਾ ਕਰ।

## ਹਰਿ ਪਾਟੁ ਲਗਾ ਅਧਿਕਾਈ; ਬਹੁ ਬਹੁ ਬਿਧਿ ਭਾਤਿ ਕਰਿ ॥

ਜਿਸ ਨੂੰ ਹਰੀ ਨਾਮ ਰੂਪੀ ਪਾਟੁ = ਕੱਪੜਾ ਅਧਿਕਾਈ = ਅਧਿਕਤਾ ਦੇ ਸਹਿਤ ਲਗਾ = ਲੱਗਿਆ ਹੋਇਆ ਹੈ, ਜੋ ਬਹੁ = ਬਹੁਤ ਬਿਧਿ = ਵਿਧੀਆਂ ਦੁਆਰਾ ਬਹੁ = ਬਹੁਤੇ ਰੰਗਾਂ ਨਾਲ ਭਾਤਿ = ਪ੍ਰਕਾਸ਼ ਕਰ ਰਿਹਾ ਹੈ **ਅਥਵਾ** ਇਸੇ ਪ੍ਰਕਾਰ ਗੋਬਿੰਦ ਦਾ ਨਾਮ ਹਰਾ ਬਸਤਰ ਹੈ, ਰਾਮ ਜੀ ਦਾ ਲਾਲ ਬਸਤਰ ਹੈ, ਕ੍ਰਿਸ਼ਨ ਜੀ ਦਾ ਪੀਲਾ ਬਸਤਰ ਹੈ, ਬਾਵਨ ਅਵਤਾਰ ਦਾ ਚਿੱਟਾ ਬਸਤਰ ਹੈ, ਕਲਕੀ ਅਵਤਾਰ ਦਾ ਕਾਲ ਬਸਤਰ ਹੋਵੇਗਾ, ਇਹ ਪਰਮੇਸ਼ਰ ਦੇ ਸਰਗੁਣ ਸਰੂਪ ਦੇ ਬਸਤਰ ਹਨ **ਅਥਵਾ** ਪ੍ਰੇਮ ਰੂਪੀ ਹਰਾ ਬਸਤਰ ਹੈ, ਭਗਤੀ ਦੀ ਲਾਲੀ ਰੂਪ ਲਾਲ ਬਸਤਰ ਹੈ, ਸ਼ੁਭ ਗੁਣਾਂ ਰੂਪੀ ਪੀਲਾ ਬਸਤਰ ਹੈ, ਗਿਆਨ ਦੇ ਸਹਿਤ ਜੋ ਹਿਰਦਾ ਨਿਰਮਲ ਹੋ ਜਾਣਾ ਹੈ ਇਹ ਚਿੱਟਾ ਬਸਤਰ ਹੈ, ਵੈਰਾਗ ਦੇ ਸਹਿਤ ਹੋਣਾ ਇਹ ਕਾਲਾ ਬਸਤਰ ਹੈ।

ਚਾਰੇ ਖਾਣੀਆਂ ਆਦਿ ਦੇ ਸਹਿਤ ਬਹੁ = ਬਹੁਤ ਵਿਧੀਆਂ ਬਹੁ = ਬਹੁਤ ਤਰ੍ਹਾਂ ਸ੍ਰਿਸ਼ਟੀ ਦਾ ਪ੍ਰਕਾਸ਼ ਕਰ ਰਿਹਾ ਹੈ।

## ਕੋਈ ਬੂਝੈ ਬੂਝਣਹਾਰਾ; ਅੰਤਰਿ ਬਿਬੇਕੁ ਕਰਿ ॥

ਕੋਈ ਬੂਝਣਹਾਰਾ = ਬੁੱਝਣ ਵਾਲਾ ਅਧਿਕਾਰੀ ਬਣ ਕੇ ਸਤਿਗੁਰਾਂ ਨੂੰ ਤਨ ਮਨ ਧਨ ਦੇ ਕੇ ਹਿਰਦੇ ਅੰਤਰਿ = ਅੰਦਰ ਜੀਵ ਈਸ ਦੀ ਏਕਤਾ ਦਾ ਬਿਬੇਕੁ = ਗਿਆਨ ਬੂਝੈ = ਸਮਝਣਾ ਕਰਿ = ਕਰਦਾ ਹੈ; ਪਰੰਤੂ

## ਸੋ ਬੂਝੈ ਏਹੁ ਬਿਬੇਕੁ; ਜਿਸੁ ਬੁਝਾਏ ਆਪਿ ਹਰਿ ॥

ਸੋ = ਉਹ ਪੁਰਖ ਏਹੁ = ਇਸ ਜੀਵ ਈਸ ਦੀ ਏਕਤਾ ਰੂਪੀ, ਤੱਤ ਤ੍ਵੰ ਦਾ ਸੰਸ਼ੋਧਨ ਰੂਪੀ ਬਿਬੇਕੁ = ਗਿਆਨ ਬੂਝੈ = ਸਮਝਦਾ ਹੈ, ਜਿਸ ਨੂੰ ਆਪਿ ਹਰਿ = ਪਰਮੇਸ਼ਰ ਗੁਰਾਂ ਦੁਆਰਾ ਬੁਝਾਏ = ਸਮਝਾਉਂਦਾ ਹੈ।

## ਜਨੁ ਨਾਨਕੁ ਕਹੈ ਵਿਚਾਰਾ; ਗੁਰਮੁਖਿ ਹਰਿ ਸਤਿ ਹਰਿ ॥੧੧॥

ਸਤਿਗੁਰੂ ਕਥਨ ਕਰਦੇ ਹਨ ਕਿ ਅਸੀਂ ਜਨੁ = ਦਾਸ ਇਹ ਵਿਚਾਰਾ = ਵੀਚਾਰ ਕਹੈ = ਕਥਨ ਕਰਦੇ ਹਾਂ ਕਿ ਗੁਰਮੁਖ ਜਨ ਸਤਿ = ਨਿਸਚੇ ਕਰ ਕੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਹੀ ਰੂਪ ਹੋ ਜਾਂਦੇ ਹਨ **ਵਾ:** ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲਾ ਹਰਿ = ਪਰਮੇਸ਼ਰ ਹੀ ਸਤਿ = ਸੱਚ ਸਰੂਪ ਹੈ ॥੧੧॥

**[ਅੰਗ ੬੪੭]**

## ਸਲੋਕੁ ਮਃ ੩ ॥ ਪਰਥਾਇ ਸਾਖੀ ਮਹਾ ਪੁਰਖ ਬੋਲਦੇ; ਸਾਝੀ ਸਗਲ ਜਹਾਨੈ ॥

ਮਹਾਂਪੁਰਖ, ਸਤਿਗੁਰੂ ਕਿਸੇ ਅਧਿਕਾਰੀ ਦੇ ਪਰਥਾਇ = ਨਮਿੱਤ **ਵਾ:** ਸਬੱਬ ਕਰਕੇ ਸਾਖੀ = ਸਿੱਖਿਆ

ਬੋਲਦੇ = ਕਥਨ ਕਰਦੇ ਹਨ **ਵਾ:** ਜੋ ਪਰਥਾਇ (ਪਰ + ਥਾਇ) ਪਰ = ਪਰਾ ਰੂਪ ਬ੍ਰਹਮ ਹੈ, ਉਸ ਦੇ ਸਰੂਪ ਰੂਪੀ ਥਾਇ = ਥਾਂ ਵਾਲੀ ਸਾਖੀ = ਸਿੱਖਿਆ ਮਹਾਂਪੁਰਖ, ਸਤਿਗੁਰੂ ਜੀ ਬੋਲਦੇ ਹਨ, ਜੋ ਸਿੱਖਿਆ ਸਗਲ = ਸਾਰੇ ਜਹਾਨੈ = ਸੰਸਾਰ ਦੇ ਭਲੇ ਲਈ ਸਾਝੀ = ਭਾਈਵਾਲਤਾ ਵਾਲੀ ਹੁੰਦੀ ਹੈ ਭਾਵ ਸਾਂਝਤਾ ਵਾਲੀ ਹੁੰਦੀ ਹੈ।

## ਗੁਰਮੁਖਿ ਹੋਇ ਸੁ ਭਉ ਕਰੇ; ਆਪਣਾ ਆਪੁ ਪਛਾਣੈ ॥

ਜਿਹੜੇ ਗੁਰਮੁਖਿ ਅਧਿਕਾਰੀ ਹੋਇ = ਹੁੰਦੇ ਹਨ, ਸੋ = ਉਹ ਸਤਿਗੁਰਾਂ ਦੇ ਉਪਦੇਸ਼ ਨੂੰ ਸੁਣ ਕੇ ਪਰਮੇਸ਼ਰ ਦਾ ਭਉ = ਡਰ ਹਿਰਦੇ ਵਿਚ ਧਾਰਨ ਕਰੇ = ਕਰਦੇ ਹਨ ਤੇ ਸਾਰਿਆਂ ਦੇ ਅੰਦਰ ਜੋਤੀ ਸਰੂਪ, ਸਾਖੀ ਸਰੂਪ ਨੂੰ ਆਪਣਾ ਆਪ ਕਰਕੇ ਪਛਾਣੈ = ਪਹਿਚਾਣ ਲੈਂਦੇ ਹਨ **ਵਾ:** ਆਪਣੇ ਸਰੂਪ ਦੀ ਆਪ ਹੀ ਪਹਿਚਾਣ ਕਰ ਲੈਂਦੇ ਹਨ।

## ਗੁਰ ਪਰਸਾਦੀ ਜੀਵਤੁ ਮਰੈ; ਤਾ ਮਨ ਹੀ ਤੇ ਮਨੁ ਮਾਨੈ ॥

ਜਿਹੜੇ ਪੁਰਖ ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਨਾਲ ਜੀਵਤੁ = ਜਿਉਂਦਿਆਂ ਦੇਹ ਅਧਿਆਸ ਵੱਲੋਂ ਮਰੈ = ਮਰ ਜਾਂਦੇ ਹਨ **ਵਾ:** ਜੀਵਤ-ਭਾਵ ਤੋਂ ਮਰੇ ਹਨ ਤਾਂ ਉਨ੍ਹਾਂ ਦਾ ਗੁਰਾਂ ਦੇ ਮੰਤਰ ਤੇ = ਤੋਂ ਹੀ ਮਨ = ਚਿਤ ਮਨੁ = ਸ਼ਿਰੋਮਣੀ ਪਰਮੇਸ਼ਰ ਨੂੰ ਮਾਨੈ = ਮੰਨਣ ਲੱਗ ਜਾਂਦਾ ਹੈ **ਵਾ:** ਅਸ਼ੁੱਧ ਮਨ, ਗੁਰਾਂ ਦੇ ਉਪਦੇਸ਼ ਦੁਆਰਾ ਹੀ ਸ਼ੁੱਧ ਹੋ ਜਾਂਦਾ ਹੈ।

## ਜਿਨ ਕਉ ਮਨ ਕੀ ਪਰਤੀਤਿ ਨਾਹੀ; ਨਾਨਕ ਸੇ ਕਿਆ ਕਥਹਿ ਗਿਆਨੈ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ = ਜਿਨ੍ਹਾਂ ਪੁਰਖਾ ਕਉ = ਨੂੰ ਆਪਣੇ ਮਨ = ਚਿਤ **ਵਾ:** ਆਤਮਾ ਕੀ = ਦੀ ਪਰਤੀਤਿ = ਪ੍ਰਤੀਤੀ (ਭਰੋਸਾ) ਨਾਹੀ = ਨਹੀਂ ਹੈ, ਸੇ = ਉਹ ਪੁਰਖ ਗਿਆਨੈ = ਗਿਆਨ ਦੀਆਂ ਗੱਲਾਂ ਦਾ ਕਿਆ = ਕੀ ਕਥਹਿ = ਕਥਨ ਕਰਨਗੇ ॥੧॥

## ਮ: ੩ ॥ ਗੁਰਮੁਖਿ ਚਿਤੁ ਨ ਲਾਇਓ; ਅੰਤਿ ਦੁਖੁ ਪਹੁਤਾ ਆਇ ॥

ਜਿਨ੍ਹਾਂ ਪੁਰਖਾਂ ਨੇ ਗੁਰਮੁਖਿ = ਮੁਖੀ ਗੁਰਾਂ ਦੁਆਰਾ ਚਿਤੁ = ਹਿਰਦੇ ਦੀ ਬਿਰਤੀ ਨੂੰ ਪਰਮੇਸ਼ਰ ਦੇ ਨਾਮ ਵਿਚ ਨ = ਨਹੀਂ ਲਾਇਓ = ਲਾਉਣਾ ਕੀਤਾ, ਉਨ੍ਹਾਂ ਨੂੰ ਅੰਤਿ = ਅਖ਼ੀਰ ਦੇ ਵੇਲੇ ਬੜਾ ਭਾਰੀ ਜੰਮਣ ਮਰਨ ਦਾ ਦੁਖ ਆਇ = ਆ ਕੇ ਪਹੁਤਾ = ਪਹੁੰਚ ਗਿਆ ਹੈ; ਕਿਉਂਕਿ :

## ਅੰਦਰਹੁ ਬਾਹਰਹੁ ਅੰਧਿਆਂ; ਸੁਧਿ ਨ ਕਾਈ ਪਾਇ ॥

ਉਹ ਅੰਦਰਹੁ = ਅੰਦਰੋਂ ਵੈਰਾਗ ਬਿਬੇਕ ਰੂਪੀ ਨੇਤ੍ਰਾਂ ਤੋਂ ਹੀਣੇ ਹੋਣ ਕਰਕੇ ਤੇ ਬਾਹਰਹੁ = ਬਾਹਰੋਂ ਮਨ ਬੁੱਧ ਰੂਪੀ ਨੇਤ੍ਰਾਂ ਤੋਂ ਹੀਣੇ ਹੋਣ ਕਰਕੇ **ਵਾ:** ਵਿਕਾਰਾਂ ਕਰਕੇ ਅੰਦਰੋਂ ਬਾਹਰੋਂ ਅੰਧਿਆਂ = ਅੰਨ੍ਹੇ ਹਨ, ਜਿਸ ਕਰਕੇ ਉਹ ਪ੍ਰਲੋਕ ਦੀ ਕਾਈ = ਕੋਈ ਵੀ ਸੁਧਿ = ਗਿਆਤ ਨਹੀਂ ਪਾਇ = ਪਾਉਂਦੇ। ਸਤਿਗੁਰਾਂ ਦੇ ਚਰਨਾਂ ਵਿਚ ਕੁਝ ਪੰਡਤ, ਵਿਦਵਾਨ ਗਿਆਨਵਾਨ ਬੈਠੇ ਸਨ, ਉਨ੍ਹਾਂ ਨੂੰ ਸੰਬੋਧਨ ਕਰਦਿਆਂ ਅੱਗੇ ਉਚਾਰਨ ਕਰਦੇ ਹਨ।

## ਪੰਡਿਤ ਤਿਨ ਕੀ ਬਰਕਤੀ, ਸਭੁ ਜਗਤੁ ਖਾਇ; ਜੋ ਰਤੇ ਹਰਿ ਨਾਇ ॥

(**ਬਰੱਕਤੀ** ਨਹੀਂ ਬੋਲਣਾ ਹੈ)

ਹੇ ਪੰਡਤ ਜੀ ! ਜੋ = ਜਿਹੜੇ ਮਹਾਂਪੁਰਖ ਹਨ, ਤਿਨ = ਉਨ੍ਹਾਂ ਕੀ = ਦੀ ਕਮਾਈ ਦੀ ਬਰਕਤੀ = ਬਦੌਲਤ

ਸਭੁ = ਸਾਰਾ ਜਗਤੁ = ਸੰਸਾਰ ਖਾਇ = ਖਾਂਦਾ ਹੈ, ਭਾਵ ਉਨ੍ਹਾਂ ਮਹਾਤਮਾ ਜਨਾਂ ਦੇ ਉਪਦੇਸ਼ ਦੁਆਰਾ ਅਨੇਕਾਂ ਪੁਰਖ ਸਤ, ਸੰਤੋਖ ਆਦਿ ਗੁਣਾਂ ਰੂਪੀ ਪਦਾਰਥਾਂ ਕਰਕੇ ਤ੍ਰਿਪਤ ਹੁੰਦੇ ਹਨ।

## ਜਿਨ ਗੁਰ ਕੈ ਸਬਦਿ ਸਲਾਹਿਆ; ਹਰਿ ਸਿਉ ਰਹੇ ਸਮਾਇ ॥

ਜਿਨ = ਜਿਨ੍ਹਾਂ ਨੇ ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਵਾਹਿਗੁਰੂ ਨੂੰ ਸਲਾਹਿਆ = ਸਲਾਹੁਣਾ ਕੀਤਾ ਹੈ, ਉਹ ਹਰ ਵਕਤ ਹਰਿ = ਪਰਮੇਸ਼ਰ ਦੇ ਸਿਉ = ਨਾਲ ਹੀ ਸਮਾਇ = ਅਭੇਦ ਹੋਏ ਰਹੇ = ਰਹਿੰਦੇ ਹਨ।

## ਪੰਡਿਤ ਦੂਜੈ ਭਾਇ ਬਰਕਤਿ ਨ ਹੋਵਈ; ਨਾ ਧਨੁ ਪਲੈ ਪਾਇ ॥

ਹੇ ਪੰਡਿਤ ! ਜਿਨ੍ਹਾਂ ਦੇ ਹਿਰਦੇ ਅੰਦਰ ਦੂਜੈ ਭਾਇ = ਦ੍ਵੈਤ ਭਾਵ, ਮਾਇਆ ਦਾ ਮੋਹ ਹੈ, ਉਨ੍ਹਾਂ ਵਿਚ ਪਰਾਏ ਦਾ ਭਲਾ ਕਰਨ ਦੀ ਤਾਕਤ ਰੂਪ ਬਰਕਤ ਨ = ਨਹੀਂ ਹੋਵਈ = ਹੁੰਦੀ ਅਤੇ ਨਾ ਹੀ ਉਨ੍ਹਾਂ ਦੇ ਪਲੈ = ਪੱਲੇ ਵਿਚ ਧਨ ਪਾਇ = ਪੈਂਦਾ ਹੈ **ਵਾ:** ਨਾ ਹੀ ਉਨ੍ਹਾਂ ਦੇ ਅੰਤਹਕਰਨ ਰੂਪੀ ਪੱਲੇ ਵਿਚ ਨਾਮ ਰੂਪੀ ਧਨ ਪੈਂਦਾ ਹੈ।

## ਪੜਿ ਥਕੇ ਸੰਤੋਖੁ ਨ ਆਇਓ; ਅਨਦਿਨੁ ਜਲਤ ਵਿਹਾਇ ॥

ਵੇਦਾਂ ਸ਼ਾਸਤ੍ਰਾਂ ਨੂੰ ਪੜ੍ਹ ਪੜ੍ਹ ਕੇ ਥਕੇ = ਹਾਰ ਗਏ ਹਨ ਪਰ ਫੇਰ ਵੀ ਸੰਤੋਖੁ = ਸਬਰ ਨ = ਨਹੀਂ ਆਇਓ = ਆਇਆ ਅਤੇ ਉਨ੍ਹਾਂ ਦੀ ਅਨਦਿਨੁ = ਰਾਤ ਦਿਨ ਹੀ ਈਰਖਾ ਦੀ, ਕ੍ਰੋਧ ਦੀ, ਮਾਇਆ ਦੀ ਜਲਨਤਾ ਰੂਪ ਅਗਨੀ ਵਿਚ ਜਲਤ = ਸੜਦਿਆਂ ਹੀ ਉਮਰ ਵਿਹਾਇ = ਬਤੀਤ ਹੁੰਦੀ ਹੈ; ਅਤੇ

## ਕੂਕ ਪੂਕਾਰ ਨ ਚੁਕਈ; ਨਾ ਸੰਸਾ ਵਿਚਹੁ ਜਾਇ ॥

ਉਹ ਲੋਕਾਂ ਨੂੰ ਕੂਕ = ਉੱਚੀ-ਉੱਚੀ ਅਵਾਜ਼ਾਂ ਮਾਰ ਕੇ ਉਪਦੇਸ਼ ਦਿੰਦੇ ਹਨ, ਪਰ ਜਦੋਂ ਆਪ ਜਮਾਂ ਕੋਲ ਪਕੜੇ ਜਾਂਦੇ ਹਨ ਤਾਂ ਪੂਕਾਰ = ਫ਼ਰਿਆਦਾਂ ਕਰਦੇ ਹਨ **ਵਾ:** ਕੂਕ ਪੂਕਾਰ = ਉੱਚੀ ਫ਼ਰਿਆਦ ਚੁਕਈ = ਚੁੱਕੀ ਨ = ਨਹੀਂ ਜਾਂਦੀ, ਦੂਰ ਨਹੀਂ ਹੁੰਦੀ ਭਾਵ ਤ੍ਰਿਸ਼ਨਾ ਕਰਕੇ ਆਪਣੇ ਦੁੱਖਾਂ ਨੂੰ ਹੋਰਨਾਂ ਕੋਲ ਪੁਕਾਰਦੇ ਰਹਿੰਦੇ ਹਨ ਅਤੇ ਨਾ ਹੀ ਉਨ੍ਹਾਂ ਦੇ ਹਿਰਦੇ ਵਿਚਹੁ = ਅੰਦਰੋਂ ਪ੍ਰਮਾਣਗਤ, ਪ੍ਰਮੇਯਗਤ ਆਦਿ ਸੰਸੇ ਜਾਇ = ਜਾਂਦੇ ਹਨ।

## ਨਾਨਕ ਨਾਮ ਵਿਹੂਣਿਆ; ਮੁਹਿ ਕਾਲੈ ਉਠਿ ਜਾਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੇ ਪੁਰਖ ਪਰਮੇਸ਼ਰ ਦੇ ਨਾਮ ਤੋਂ ਵਿਹੂਣਿਆ = ਬਗ਼ੈਰ ਹਨ ਭਾਵ ਨਾਮ ਨਹੀਂ ਜਪਦੇ, ਉਹ ਤਾਂ ਕਾਲੈ = ਕਾਲ ਦੇ ਮੁਹਿ = ਮੂੰਹ 'ਚ ਉੱਠ ਕੇ ਜਾਇ = ਜਾਂਦੇ ਹਨ **ਵਾ:** ਕਾਲੇ ਮੂੰਹ ਵਾਲੇ ਜਮਦੂਤਾਂ ਨਾਲ ਉੱਠ ਕੇ ਚਲੇ ਜਾਇ = ਜਾਂਦੇ ਹਨ ॥੨॥

## ਪਉੜੀ ॥

## ਹਰਿ ਸਜਣ ਮੇਲਿ ਪਿਆਰੇ; ਮਿਲਿ ਪੰਥੁ ਦਸਾਈ ॥

ਹੇ ਮੇਰੇ ਪਿਆਰੇ ਹਰਿ = ਪਰਮੇਸ਼ਰ ਜੀ ! ਸਾਨੂੰ ਕਿਰਪਾ ਕਰਕੇ ਸਜਣ = ਮਿੱਤਰ ਰੂਪ ਸਤਿਗੁਰਾਂ ਨਾਲ ਮੇਲਿ = ਮਿਲਾਉਣਾ ਕਰੋ, ਤਾਂ ਜੋ ਅਸੀਂ ਗੁਰਾਂ ਨਾਲ ਮਿਲ ਕੇ ਤੁਹਾਡੀ ਪ੍ਰਾਪਤੀ ਵਾਲਾ ਭਗਤੀ ਸਹਿਤ ਗਿਆਨ ਰੂਪੀ ਪੰਥੁ = ਰਸਤਾ ਦਸਾਈ = ਪੁੱਛਣਾ ਕਰੀਏ।

## ਜੋ ਹਰਿ ਦਸੇ ਮਿਤੁ; ਤਿਸੁ ਹਉ ਬਲਿ ਜਾਈ ॥

ਜੋ = ਜਿਹੜੇ ਸਾਨੂੰ ਹਰਿ = ਪਰਮੇਸ਼ਰ ਦੀ ਪ੍ਰਾਪਤੀ ਦਾ ਰਸਤਾ ਦਸੇ = ਦੱਸਣ ਵਾਲੇ ਸਤਿਗੁਰੂ ਮਿਤੁ = ਮਿੱਤਰ ਹਨ, ਤਿਸੁ = ਉਸ ਸਤਿਗੁਰਾਂ ਤੋਂ ਹਉ = ਅਸੀਂ ਬਲਿ = ਬਲਿਹਾਰ ਕੁਰਬਾਨ ਜਾਈ = ਜਾਂਦੇ ਹਾਂ।

## ਗੁਣ ਸਾਝੀ ਤਿਨ ਸਿਉ ਕਰੀ; ਹਰਿ ਨਾਮੁ ਧਿਆਈ ॥

ਮੈਂ ਸਤਿਗੁਰਾਂ ਨੂੰ ਤਨ, ਮਨ, ਧਨ ਜਾਂ ਸ਼ਰਧਾ ਆਦਿਕ ਗੁਣ ਦੇ ਕੇ ਤੇ ਉਨ੍ਹਾਂ ਗੁਰਾਂ ਪਾਸੋਂ ਉਪਦੇਸ਼ ਗਿਆਨ ਆਦਿਕ ਗੁਣ ਲੈ ਕੇ, ਤਿਨ = ਉਨ੍ਹਾਂ ਦੇ ਸਿਉ = ਨਾਲ ਗੁਣਾਂ ਦੀ ਸਾਝੀ = ਭਾਈਵਾਲਤਾ ਕਰੀ = ਕਰਾਂ ਤੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਈ = ਧਿਆਉਣਾ ਕਰਾਂ।

## ਹਰਿ ਸੇਵੀ ਪਿਆਰਾ ਨਿਤ; ਸੇਵਿ ਹਰਿ ਸੁਖੁ ਪਾਈ ॥

ਅਸੀਂ ਨਿਤ = ਨਿਤਾਪ੍ਰਤੀ ਹੀ ਪਿਆਰੇ ਹਰਿ = ਪਰਮੇਸ਼ਰ ਨੂੰ ਸੇਵੀ = ਸੇਂਵਦੇ ਹਾਂ, ਕਿਉਂਕਿ ਹਰਿ = ਪਰਮੇਸ਼ਰ ਦਾ ਸੇਵ = ਸੇਵਨ ਕਰਕੇ ਹੀ ਉਸ ਦੀ ਪ੍ਰਾਪਤੀ ਦਾ ਸੁਖੁ = ਅਨੰਦ ਪਾਈ = ਪਾਈਦਾ ਹੈ।

## ਬਲਿਹਾਰੀ ਸਤਿਗੁਰ ਤਿਸੁ; ਜਿਨਿ ਸੋਝੀ ਪਾਈ ॥੧੨॥

ਤਿਸੁ = ਉਸ ਸਤਿਗੁਰੂ (ਸ੍ਰੀ ਗੁਰੂ ਅਮਰਦਾਸ ਸਾਹਿਬ ਜੀ) ਤੋਂ ਅਸੀਂ ਬਲਿਹਾਰੀ = ਕੁਰਬਾਨ ਜਾਂਦੇ ਹਾਂ ਜਿਨਿ = ਜਿਨ੍ਹਾਂ ਸਤਿਗੁਰਾਂ ਨੇ ਸਾਡੇ ਅਧਿਕਾਰੀਆਂ ਤਾਈਂ ਵਾਹਿਗੁਰੂ ਦੇ ਸਰੂਪ ਦੀ ਸੋਝੀ = ਸਮਝ ਪਾਈ ਹੈ ॥੧੨॥

## ਸਲੋਕੁ ਮ: ੩ ॥

ਸਤਿਗੁਰਾਂ ਦੇ ਚਰਨਾਂ ਵਿਚ ਪੰਡਤ, ਗਿਆਨੀ ਆਦਿਕ ਬੇਨਤੀ ਕਰਦੇ ਹਨ ਕਿ ਸਤਿਗੁਰੂ ਜੀ ਸਾਡੇ ਹਿਰਦੇ ਵਿਚ, ਮਾਇਆ ਦੀ ਮਲੀਨਤਾ ਬਣੀ ਰਹਿੰਦੀ ਹੈ ਤਾਂ ਸੁਣ ਕੇ ਸਤਿਗੁਰੂ ਜੀ ਨੇ ਸਲੋਕ ਉਚਾਰਨ ਕੀਤਾ :

## ਪੰਡਿਤ ਮੈਲੁ ਨ ਚੁਕਈ; ਜੇ ਵੇਦ ਪੜੈ ਜੁਗ ਚਾਰਿ ॥

ਹੇ ਪੰਡਿਤ ! ਇਹ ਮਾਇਆ ਦੀ ਇੱਛਾ ਰੂਪੀ ਮੈਲ ਨ = ਨਹੀਂ ਚੁਕਈ = ਚੁੱਕੀ ਜਾਂਦੀ, ਭਾਵੇਂ ਜੇ = ਜੇਕਰ ਕੋਈ ਚਾਰ = ਚੌਹਾਂ ਜੁਗ = ਯੁੱਗਾਂ ਵਿਚ ਵੇਦ ਨੂੰ ਪੜੈ = ਪੜ੍ਹਦਾ ਰਹੇ।

## ਤ੍ਰੈ ਗੁਣ ਮਾਇਆ ਮੂਲੁ ਹੈ; ਵਿਚਿ ਹਉਮੈ ਨਾਮੁ ਵਿਸਾਰਿ ॥

ਤ੍ਰੈਗੁਣ = ਤਿੰਨਾਂ ਗੁਣਾਂ ਦੇ ਅੰਦਰ ਮਾਇਆ ਹੀ ਮੂਲੁ = ਮੁੱਢ ਰੂਪ ਹੈ, ਉਸ ਮਾਇਆ ਦੀ ਹਉਮੈ = ਹੰਗਤਾ ਵਿਚ ਪਰਮੇਸ਼ਰ ਦੇ ਨਾਮ ਨੂੰ ਵਿਸਾਰਿ = ਭੁਲਾ ਦਿੱਤਾ ਹੈ। ਅਤੇ

## ਪੰਡਿਤ ਭੂਲੇ ਦੂਜੈ ਲਾਗੇ; ਮਾਇਆ ਕੈ ਵਾਪਾਰਿ ॥

ਹੇ ਪੰਡਤ ! ਬਹੁਤ ਸਾਰੇ ਪੰਡਿਤ = ਵਿਦਵਾਨ ਲੋਕ ਮਾਇਆ ਕੈ = ਦੇ ਵਾਪਾਰਿ = ਵਣਜ ਵਿਚ ਭੁਲੇ = ਭੁੱਲ ਕੇ ਦੂਜੈ = ਦ੍ਵੈਤ-ਭਾਵ ਵਿਚ ਲਾਗੇ = ਲੱਗੇ ਰਹਿੰਦੇ ਹਨ।

## ਅੰਤਰਿ ਤ੍ਰਿਸਨਾ ਭੁਖ ਹੈ; ਮੂਰਖ ਭੁਖਿਆ ਮੁਏ ਗਵਾਰ ॥

ਉਨ੍ਹਾਂ ਦੇ ਹਿਰਦੇ ਵਿਚ ਰਸਾਂ ਕਸਾਂ ਦੀ ਤ੍ਰਿਸਨਾ = ਇੱਛਾ ਰੂਪ ਭੁਖ = ਛੁਧਾ ਬਣੀ ਰਹਿੰਦੀ ਹੈ **ਵਾ:**

ਪਦਾਰਥਾਂ ਦੀ ਤ੍ਰਿਸਨਾ = ਪ੍ਰਾਪਤੀ ਦੀ ਪ੍ਰਬਲ ਇੱਛਾ ਰੂਪ ਭੁੱਖਾਂ ਕਰਕੇ ਉਨ੍ਹਾਂ ਮੂਰਖ = ਬੇ-ਸਮਝ ਪੁਰਖਾਂ ਦਾ ਜੀਵਨ ਭੁੱਖਿਆਂ ਦਾ ਹੀ ਗੁਜ਼ਰਦਾ ਹੈ ਤੇ ਅੰਤ ਨੂੰ ਗਵਾਰ = ਮੂਰਖ ਮੌਤ ਦੇ ਮਾਰੇ ਮੁਏ = ਮਰ ਜਾਂਦੇ ਹਨ।

## ਸਤਿਗੁਰਿ ਸੇਵਿਐ ਸੁਖੁ ਪਾਇਆ; ਸਚੈ ਸਬਦਿ ਵੀਚਾਰਿ ॥

ਹੇ ਪੰਡਤ ਜੀ ! ਜਿਨ੍ਹਾਂ ਨੇ ਸਤਿਗੁਰਾਂ ਦੀ ਭਗਤੀ ਰੂਪ ਸੇਵਿਐ = ਟਹਿਲ ਕੀਤੀ ਹੈ, ਉਨ੍ਹਾਂ ਨੇ ਸਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਵੀਚਾਰ ਕਰਕੇ ਸੁਖੁ = ਅਨੰਦ ਸਰੂਪ ਨੂੰ ਪਾਇਆ ਹੈ।

## ਅੰਦਰਹੁ ਤ੍ਰਿਸਨਾ ਭੁਖ ਗਈ; ਸਚੈ ਨਾਇ ਪਿਆਰਿ ॥

ਹੇ ਪੰਡਤ ! ਜਿਨ੍ਹਾਂ ਪੁਰਖਾਂ ਦਾ ਸਚੈ = ਸੱਚੇ ਪਰਮੇਸ਼ਰ ਦੇ ਨਾਇ = ਨਾਮ ਵਿਚ ਪਿਆਰਿ = ਸਨੇਹ ਲੱਗਾ ਹੈ, ਉਨ੍ਹਾਂ ਦੇ ਹਿਰਦੇ ਅੰਦਰਹੁ = ਵਿੱਚੋਂ ਤ੍ਰਿਸਨਾ ਦੀ, ਰਸਾਂ ਕਸਾਂ ਦੀ, ਭੋਗਾਂ ਦੀ ਭੁੱਖ ਚਲੀ ਗਈ ਹੈ।

## ਨਾਨਕ ਨਾਮਿ ਰਤੇ ਸਹਜੇ ਰਜੇ; ਜਿਨਾ ਹਰਿ ਰਖਿਆ ਉਰਿ ਧਾਰਿ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਪੁਰਖਾਂ ਨੇ ਹਰਿ = ਪਰਮੇਸ਼ਰ ਦਾ ਨਾਮ ਉਰਿ = ਹਿਰਦੇ ਵਿਚ ਧਾਰਿ = ਧਾਰਨ ਕਰਕੇ ਭਾਵ ਵਸਾ ਕੇ ਰੱਖਿਆ ਹੈ ਤੇ ਹਰ ਵਕਤ ਪਰਮੇਸ਼ਰ ਦੇ ਨਾਮ ਰੰਗ ਵਿਚ ਰਤੇ = ਰੰਗੇ ਰਹਿੰਦੇ ਹਨ, ਉਹ ਸਹਜੇ = ਸੁਤੇ-ਸਿੱਧ ਹੀ ਆਤਮਿਕ ਅਨੰਦ ਵਿਚ ਰਜੇ = ਤ੍ਰਿਪਤ ਹੋਏ ਹਨ ॥੧॥

## ਮਃ ੩ ॥ ਮਨਮੁਖ ਹਰਿ ਨਾਮੁ ਨ ਸੇਵਿਆ; ਦੁਖੁ ਲਗਾ ਬਹੁਤਾ ਆਇ ॥

ਮਨਮੁਖ ਪੁਰਖਾਂ ਨੇ ਹਰਿ = ਪਰਮੇਸ਼ਰ ਦੇ ਅੰਮ੍ਰਿਤ ਨਾਮ ਦਾ ਸੇਵਿਆ = ਸੇਵਨ ਨਹੀਂ ਕੀਤਾ, ਇਸ ਕਰਕੇ ਉਨ੍ਹਾਂ ਨੂੰ ਵਿਕਾਰਾਂ ਦਾ, ਅਗਿਆਨ ਦਾ, ਕਾਲ ਆਦਿ ਦਾ ਬਹੁਤਾ = ਅਧਿਕ ਦੁਖ ਆਇ = ਆ ਕੇ ਲਗਾ = ਲੱਗਦਾ ਹੈ।

## ਅੰਤਰਿ ਅਗਿਆਨੁ ਅੰਧੇਰੁ ਹੈ; ਸੁਧਿ ਨ ਕਾਈ ਪਾਇ ॥

ਮਨਮੁਖ ਦੇ ਹਿਰਦੇ ਅੰਤਰਿ = ਅੰਦਰ ਗਿਆਨ ਤੋਂ ਬਗ਼ੈਰ ਅਵਰਨ ਸ਼ਕਤੀ ਕਰਕੇ ਅਗਿਆਨ ਦਾ ਅੰਧੇਰੁ = ਹਨੇਰਾ ਪਿਆ ਹੋਇਆ ਹੈ, ਇਸ ਲਈ ਉਹ ਸੱਚ ਸਰੂਪ ਦੇ ਵੀਚਾਰ ਦੀ ਕਾਈ = ਕੋਈ ਸੁਧਿ = ਗਿਆਤ ਨ = ਨਹੀਂ ਪਾਇ = ਪਾਉਂਦੇ।

## ਮਨਹਠਿ ਸਹਜਿ ਨ ਬੀਜਿਓ; ਭੁਖਾ ਕਿ ਅਗੈ ਖਾਇ ॥

ਮਨਮੁਖ ਪੁਰਖਾਂ ਨੇ ਮਨਹਠਿ = ਮਨ ਦੀ ਜ਼ਿੱਦ ਕਰਕੇ ਗੁਰਾਂ ਦੇ ਉਪਦੇਸ਼ ਦੁਆਰਾ ਸ੍ਵਣ, ਮੰਨਣ, ਨਿਧਿਆਸਣ ਕਰਨ ਰੂਪ **ਵਾ:** ਗਿਆਨ ਰੂਪ ਬੀਜ ਨ = ਨਹੀਂ ਬੀਜਿਓ = ਬੀਜਿਆ ਭਾਵ ਨਾਮ ਨਹੀਂ ਜਪਿਆ ਇਸ ਲਈ ਉਹ ਅਗੈ = ਅੱਗੇ ਪ੍ਰਲੋਕ ਵਿਚ ਜਾ ਕੇ ਭੁਖਾ = ਭੁੱਖੇ ਕਿ = ਕੀ ਖਾਇ = ਖਾਣਗੇ; ਕਿਉਂਕਿ :

## ਨਾਮੁ ਨਿਧਾਨੁ ਵਿਸਾਰਿਆ; ਦੂਜੈ ਲਗਾ ਜਾਇ ॥

ਮਨਮੁਖ ਨਾਮ ਰੂਪੀ ਨਿਧਾਨੁ = ਖ਼ਜ਼ਾਨੇ ਨੂੰ ਵਿਸਾਰਿਆ = ਭੁਲਾ ਕੇ ਦੂਜੈ = ਦ੍ਵੈਤ-ਭਾਵ ਵਿਚ ਜਾਇ = ਜਾ ਲਗਾ = ਲੱਗੇ ਹਨ।

## ਨਾਨਕ ਗੁਰਮੁਖਿ ਮਿਲਹਿ ਵਡਿਆਈਆ; ਜੇ ਆਪੇ ਮੇਲਿ ਮਿਲਾਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਗੁਰਮੁਖਾਂ ਨੂੰ ਸੱਚ ਸਰੂਪ ਦੀਆਂ ਵਡਿਆਈਆਂ

ਮਿਲਹਿ = ਮਿਲਦੀਆਂ ਹਨ, ਜੇ = ਜੇਕਰ ਆਪੇ = ਆਪ ਪਰਮੇਸ਼ਰ ਗੁਰਾਂ ਦੇ ਉਪਦੇਸ਼ ਦੁਆਰਾ ਮੇਲ ਕੇ ਆਪਣੇ ਸਰੂਪ ਨਾਲ ਮਿਲਾਇ = ਮਿਲਾ ਲੈਣ ॥੨॥

## ਪਉੜੀ ॥ ਹਰਿ ਰਸਨਾ ਹਰਿ ਜਸੁ ਗਾਵੈ; ਖਰੀ ਸੁਹਾਵਣੀ ॥

ਜਿਹੜੀ ਜੀਵ ਰੂਪ ਇਸਤਰੀ ਰਸਨਾ = ਜੀਭਾ ਨਾਲ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਗਾਵੈ = ਗਾਉਂਦੀ ਹੈ, ਉਹ ਖਰੀ = ਅਤਿਅੰਤ ਹੀ ਸੁਹਾਵਣੀ = ਸ਼ੋਭਨੀਕ ਹੋ ਰਹੀ ਹੈ।

## ਜੋ ਮਨਿ ਤਨਿ ਮੁਖਿ ਹਰਿ ਬੋਲੈ; ਸਾ ਹਰਿ ਭਾਵਣੀ ॥

ਜੋ = ਜਿਹੜੀ ਜੀਵ ਰੂਪ ਇਸਤਰੀ ਮਨ, ਤਨ, ਮੁਖਿ = ਮੁਖ ਕਰ ਕੇ ਹਰਿ = ਪਰਮੇਸ਼ਰ ਦੇ ਨਾਮ ਨੂੰ ਬੋਲੈ = ਬੋਲਦੀ ਹੈ, ਸਾ = ਉਹ ਹਰਿ = ਪਰਮੇਸ਼ਰ ਨੂੰ ਭਾਵਣੀ = ਭਾਉਂਦੀ ਹੈ।

## ਜੋ ਗੁਰਮੁਖਿ ਚਖੈ ਸਾਦੁ; ਸਾ ਤ੍ਰਿਪਤਾਵਣੀ ॥

ਜੋ = ਜਿਹੜੀ ਜੀਵ ਰੂਪ ਇਸਤਰੀ ਗੁਰਮੁਖਿ = ਮੁਖੀ ਗੁਰਾਂ ਦੁਆਰਾ ਨਾਮ ਦਾ ਸ੍ਰਵਣ ਕਰ ਕੇ ਮੰਨਣ ਦਾ ਸਾਦੁ = ਸੁਆਦ ਚਖੈ = ਚੱਖਦੀ ਹੈ, ਸਾ = ਉਹ ਆਤਮਿਕ ਅਨੰਦ ਕਰਕੇ ਤ੍ਰਿਪਤਾਵਣੀ = ਤ੍ਰਿਪਤ ਹੁੰਦੀ ਹੈ।

## ਗੁਣ ਗਾਵੈ ਪਿਆਰੇ ਨਿਤ; ਗੁਣ ਗਾਇ ਗੁਣੀ ਸਮਝਾਵਣੀ ॥

ਜਿਹੜੀ ਜੀਵ ਰੂਪ ਇਸਤਰੀ ਗੁਰਾਂ ਦੁਆਰਾ ਪਿਆਰੇ ਪਰਮੇਸ਼ਰ ਦੇ ਗੁਣਾਂ ਨੂੰ ਨਿਤ = ਹਮੇਸ਼ਾ ਗਾਵੈ = ਗਾਉਂਦੀ ਹੈ, ਉਸ ਨੂੰ ਆਪ ਗੁਰੂ ਸਾਹਿਬ ਜੀ ਗਿਆਨ ਆਦਿਕ ਗੁਣ ਗਾਇ = ਗਾ ਕੇ ਗੁਣੀ = ਗੁਣਾਂ ਵਾਲੇ ਬ੍ਰਹਮ ਦੀ ਸਮਝਾਵਣੀ = ਸਮਝ ਦੇ ਦਿੰਦੇ ਹਨ **ਵਾ:** ਉਸ ਨੂੰ ਗਿਆਨ ਆਦਿ ਗੁਣ ਗਾਉਣੇ ਕਰਕੇ ਗੁਣੀ ਪਰਮੇਸ਼ਰ ਦੇ ਸਰੂਪ ਦੀ ਸਮਝਾਵਣੀ = ਸਮਝ ਆਉਂਦੀ ਹੈ।

## ਜਿਸੁ ਹੋਵੈ ਆਪਿ ਦਇਆਲੁ; ਸਾ ਸਤਿਗੁਰੂ ਗੁਰੂ ਬੁਲਾਵਣੀ ॥੧੩॥

ਜਿਸ ਜੀਵ ਰੂਪ ਇਸਤਰੀ ਉੱਤੇ ਆਪ ਵਾਹਿਗੁਰੂ ਦਇਆਲੁ = ਕ੍ਰਿਪਾਲੂ ਹੋਵੈ = ਹੁੰਦਾ ਹੈ, ਸਾ = ਉਹ ਗੁਰੂ = ਪੂਜਨੀਕ ਸਤਿਗੁਰਾਂ ਦੇ ਜੱਸ ਨੂੰ ਕੀਰਤਨ ਰੂਪ ਵਿਚ ਬੁਲਾਵਣੀ = ਬੋਲਦੀ ਹੈ **ਵਾ:** ਸਾ = ਉਹ ਸਤਿਗੁਰਾਂ ਦੀ ਸ਼ਰਨ ਪੈਂਦੀ ਹੈ ਤੇ ਗੁਰੂ ਸਾਹਿਬ ਜੀ ਉਸ ਤੋਂ ਨਾਮ ਦਾ ਅਭਿਆਸ ਬੁਲਾਉਣਾ ਕਰਦੇ ਹਨ ॥੧੩॥

## ਸਲੋਕੁ ਮਃ ੩ ॥

ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਚਰਨਾਂ ਵਿਚ ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਸੇਵਾ ਕਰਨ ਦਾ ਕੀ ਢੰਗ ਹੈ ਤੇ ਕਿਸ ਜੁਗਤੀ ਦੁਆਰਾ ਕੀਤੀ ਹੋਈ ਸੇਵਾ ਸਫਲੀ ਹੈ ਤਾਂ ਸੁਣ ਕੇ ਸਤਿਗੁਰੂ ਜੀ ਨੇ ਸਲੋਕ ਉਚਾਰਨ ਕੀਤਾ :

## ਹਸਤੀ ਸਿਰਿ ਜਿਉ ਅੰਕਸੁ ਹੈ; ਅਹਰਣਿ ਜਿਉ ਸਿਰੁ ਦੇਇ ॥

ਹੇ ਭਾਈ ! ਜਿਉ = ਜਿਵੇਂ ਹਸਤੀ = ਹਾਥੀ ਦੇ ਸਿਰਿ ਉੱਤੇ ਮਹਾਵਤ ਕੋਲ ਲੋਹੇ ਦਾ ਅੰਕਸੁ = ਕੁੰਡਾ ਹੁੰਦਾ ਹੈ, ਉਹ ਹਾਥੀ ਮਹਾਵਤ ਦੇ ਇਸ਼ਾਰੇ ਨਾਲ ਚੱਲਦਾ ਹੈ, ਅਤੇ ਜਿਉ = ਜਿਵੇਂ ਅਹਰਣਿ[੧] ਹਥੌੜੇ ਹੇਠ

੧. ਅਹਰਣਿ = ਜੋ ਲੋਹੇ ਆਦਿ ਧਾਤੂਆਂ ਦੇ ਘੜਨ ਲਈ ਲੋਹਾਰਾਂ ਦੇ ਕਾਰਖ਼ਾਨਿਆਂ ਵਿਚ (ਲੋਹੇ ਦਾ ਭਾਰੀ ਢੇਲਾ) ਆਹਨੀ ਹੁੰਦੀ ਹੈ, ਜਿਸ ਉੱਪਰ ਠੰਢਾ ਜਾਂ ਗਰਮ ਲੋਹਾ ਰੱਖ ਕੇ ਘਨ (ਹਥੌੜੇ) ਨਾਲ ਘੜਿਆ ਜਾਂਦਾ ਹੈ।

ਆਪਣਾ ਸਿਰ ਰੱਖ ਦੇਇ = ਦਿੰਦੀ ਹੈ ਭਾਵ ਆਪਣੇ ਸਿਰ 'ਤੇ ਹਥੌੜਿਆਂ ਦੀ ਮਾਰ ਖਾ ਕੇ ਵੀ ਅਡੋਲ ਰਹਿੰਦੀ ਹੈ **ਅਥਵਾ** ਇਸੇ ਪ੍ਰਕਾਰ ਜਿਸ ਜਗਿਆਸੂ ਦੇ ਮਨ ਰੂਪੀ ਹਾਥੀ ਦੇ ਸਿਰ ਉੱਤੇ ਸਤਿਗੁਰੂ ਮਹਾਵਤ ਦਾ ਉਪਦੇਸ਼ ਰੂਪੀ **ਵਾ:** ਗਿਆਨ ਰੂਪੀ ਕੁੰਡਾ ਹੈ, ਉਨ੍ਹਾਂ ਦਾ ਮਨ ਰੂਪੀ ਹਾਥੀ ਸਤਿਗੁਰੂ ਮਹਾਵਤ ਦੇ ਹੁਕਮ ਅਨੁਸਾਰ ਹੋ ਕੇ ਚੱਲਦਾ ਹੈ ਅਤੇ ਇਸੇ ਪ੍ਰਕਾਰ ਜਿਉ = ਜਿਸ ਜਗਿਆਸੂ ਦੀ ਬੁੱਧ ਰੂਪ ਅਹਿਰਣ ਵੇਦ ਗਿਆਨ ਦੇ ਹੇਠ ਆਪਣਾ ਹੰਕਾਰ ਰੂਪੀ ਸਿਰ ਰੱਖ ਦਿੰਦੀ ਹੈ। ਭਾਵ ਬੁੱਧੀ ਨੂੰ ਅਡੋਲ ਰੱਖੇ।

ਅਰਥਾਤ ਇਸ ਉਪਰੋਕਤ ਤੁਕ ਦੇ ਅਰਥ ਸਪੱਸ਼ਟ ਕਰਨ ਲਈ ਕੁਝ ਵੀਚਾਰ ਇਸ ਪ੍ਰਕਾਰ ਹੈ ਕਿ ਜਿਸ ਲੋਹੇ ਦਾ ਕੁੰਡਾ ਬਣਦਾ ਹੈ, ਉਹ ਲੋਹੇ ਦਾ ਟੁਕੜਾ ਪਹਿਲਾਂ ਆਪਣੇ ਆਪ ਨੂੰ ਲੁਹਾਰ ਦੇ ਹਵਾਲੇ ਕਰ ਦਿੰਦਾ ਹੈ ਭਾਵ ਲੁਹਾਰ ਦੇ ਵੱਸ ਪੈ ਜਾਂਦਾ ਹੈ, ਲੁਹਾਰ ਉਸ ਨੂੰ ਭੱਠੀ ਵਿਚ ਪਾ ਕੇ ਤਾਅ ਦਿੰਦਾ ਹੈ, ਉਸ ਲੋਹੇ ਨੇ ਕਦੇ ਇਤਰਾਜ਼ ਨਹੀਂ ਕੀਤਾ ਕਿ ਐਸਾ ਕਿਉਂ ਹੋ ਰਿਹਾ ਹੈ, ਬੇ-ਜ਼ੁਬਾਨ ਹੋਇਆ ਫਿਰ ਲੁਹਾਰ ਦੀ ਅਹਿਰਣ 'ਤੇ ਸਿਰ ਰੱਖ ਦਿੰਦਾ ਹੈ। ਲੁਹਾਰ ਸੱਟਾਂ ਮਾਰ ਮਾਰ ਕੇ ਉਸ ਨੂੰ ਇਕ ਕੁੰਡਾ ਬਣਾ ਦਿੰਦਾ ਹੈ, ਜਦੋਂ ਕੁੰਡੇ ਦੀ ਸ਼ਕਲ ਤਿਆਰ ਹੋ ਜਾਂਦੀ ਹੈ ਤਾਂ ਜੋ ਸਭ ਤੋਂ ਕੱਦਾਵਰ ਜਾਨਵਰ ਹਾਥੀ ਹੈ, ਉਸ ਦੇ ਸਿਰ 'ਤੇ ਚੜ੍ਹ ਬੈਠਦਾ ਹੈ, ਜਿਤਨਾ ਸੰਸਾਰ ਵਿਚ ਹਾਥੀ ਲੋਹੇ ਦੇ ਕੁੰਡੇ ਤੋਂ ਭੈ-ਭੀਤ ਹੁੰਦਾ ਹੈ ਉਤਨਾ ਹੋਰ ਕਿਸੇ ਵੀ ਚੀਜ਼ ਤੋਂ ਨਹੀਂ ਹੁੰਦਾ। ਲੋਹੇ ਦੇ ਟੁਕੜੇ ਨੇ ਆਪਣਾ ਆਪ ਗਵਾ ਕੇ ਲੁਹਾਰ ਦੀ ਮਰਜ਼ੀ ਅਨੁਸਾਰ ਚੱਲ ਕੇ ਇਕ ਨਵਾਂ ਜੀਵਨ, ਹਾਥੀ ਦੇ ਸਿਰ ਉੱਪਰ ਭੈ ਰੂਪੀ ਹੁਕਮ ਕਰਨ ਵਾਲਾ ਪ੍ਰਾਪਤ ਕਰ ਲਿਆ। ਇਹ ਜੁਗਤ (ਦ੍ਰਿਸ਼ਟਾਂਤ) ਗੁਰੂ ਅਮਰਦਾਸ ਸਾਹਿਬ ਜੀ ਇਥੇ ਸਿੱਖ ਪ੍ਰਤੀ ਦਿੰਦੇ ਹਨ ਭਾਵ ਇਸ ਦਾ ਅੰਤਰੀਵ, ਦਾ ਦ੍ਰਿਸ਼ਟਾਂਤ ਸਿੱਖ ਦੇ ਪ੍ਰਥਾਇ ਹੈ। ਇਸੇ ਤਰ੍ਹਾਂ ਜੋ ਸਿੱਖ ਲੋਹੇ ਹੀ ਨਿਆਈਂ ਆਪਣਾ, ਤਨ, ਮਨ, ਧਨ ਸਭ ਕੁਝ ਗੁਰੂ ਰੂਪ ਲੁਹਾਰ ਨੂੰ ਅਰਪਣ ਕਰਦਾ ਹੈ ਤਾਂ ਫੇਰ ਗੁਰੂ ਰੂਪ ਲੁਹਾਰ ਸਤਿਸੰਗਤ ਰੂਪੀ ਭੱਠੀ ਵਿਚ ਪਾ ਕੇ ਜਪ ਤਪ ਦਾ ਤਾਅ ਦੇ ਕੇ ਫੇਰ ਗੁਰੂ ਰੂਪ ਲੁਹਾਰ ਬੁੱਧੀ ਰੂਪੀ ਅਹਿਰਣ ਉੱਤੇ ਰੱਖ ਕੇ ਉਪਦੇਸ਼ ਰੂਪੀ ਹਥੌੜੇ ਨਾਲ ਸੱਟਾਂ ਮਾਰ ਮਾਰ ਕੇ ਗਿਆਨ ਰੂਪ ਕੁੰਡਾ ਬਣਾ ਦਿੰਦੇ ਹਨ ਅਤੇ ਜੋ ਸਭ ਤੋਂ ਹਾਥੀ ਦੀ ਨਿਆਈਂ ਤਾਕਤਵਾਰ ਹੰਕਾਰ ਸੀ, ਉਸ ਦੇ ਸਿਰ 'ਤੇ ਗਿਆਨ ਰੂਪੀ ਕੁੰਡੇ ਨਾਲ ਚੜ੍ਹ ਬੈਠਦਾ ਹੈ, ਭਾਵ ਇਕ ਨਵਾਂ ਜੀਵਨ ਬ੍ਰਹਮ ਗਿਆਨ ਦੀ ਪ੍ਰਾਪਤੀ ਵਾਲਾ ਮਿਲ ਜਾਂਦਾ ਹੈ।

## ਮਨੁ ਤਨੁ ਆਗੈ ਰਾਖਿ ਕੈ; ਊਭੀ ਸੇਵ ਕਰੇਇ ॥

ਇਉ = ਇਸੇ ਤਰ੍ਹਾਂ ਸਿੱਖ ਨੂੰ ਚਾਹੀਦਾ ਹੈ ਕਿ ਮਨ ਤੇ ਤਨੁ = ਸਰੀਰ ਸਤਿਗੁਰਾਂ ਆਗੈ = ਅੱਗੇ ਰਾਖਿ = ਰੱਖ ਕੈ = ਕੇ ਊਭੀ = ਖਲੋ ਕੇ ਭਾਵ ਇਕਾਗਰ ਚਿਤ ਹੋ ਕੇ ਸੇਵ = ਟਹਿਲ ਕਰੇਇ = ਕਰੇ।

**[ਅੰਗ ੬੪੮]**

## ਇਉ ਗੁਰਮੁਖਿ ਆਪੁ ਨਿਵਾਰੀਐ; ਸਭੁ ਰਾਜੁ ਸ੍ਰਿਸਟਿ ਕਾ ਲੇਇ ॥

ਇਉ = ਇਸ ਤਰ੍ਹਾਂ ਗੁਰਮੁਖ ਬਣ ਕੇ ਆਪੁ = ਆਪਾ-ਭਾਵ ਅਰਥਾਤ ਹੰਕਾਰ ਨਿਵਾਰੀਐ = ਦੂਰ ਕਰਕੇ ਸਭੁ = ਸਾਰੀ ਸ੍ਰਿਸਟਿ = ਸ੍ਰਿਸ਼ਟੀ ਕਾ = ਦਾ ਰਾਜ ਲੈ ਲੇਇ = ਲੈਂਦਾ ਹੈ **ਵਾ:** ਸਾਰੀ ਸ੍ਰਿਸ਼ਟੀ ਦਾ ਜੋ ਰਾਜੁ = ਪ੍ਰਕਾਸ਼ ਸਰੂਪ ਬ੍ਰਹਮ ਹੈ, ਉਸ ਨੂੰ ਪ੍ਰਾਪਤ ਕਰ ਲੈਂਦਾ ਹੈ ਭਾਵ ਬ੍ਰਹਮ ਨੂੰ ਸੱਤ ਅਤੇ ਸੰਸਾਰ ਨੂੰ ਮਿਥਿਆ ਜਾਣ ਲੈਂਦਾ ਹੈ।

## ਨਾਨਕ ਗੁਰਮੁਖਿ ਬੁਝੀਐ; ਜਾ ਆਪੇ ਨਦਰਿ ਕਰੇਇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਾ = ਜਦੋਂ ਆਪੇ = ਆਪ ਵਾਹਿਗੁਰੂ ਕ੍ਰਿਪਾ ਨਦਰਿ = ਦ੍ਰਿਸ਼ਟੀ ਕਰੇਇ = ਕਰਦਾ ਹੈ ਤਾਂ ਗੁਰਮੁਖ ਬਣ ਕੇ ਗੁਰਾਂ ਦੁਆਰਾ ਗਿਆਨ ਨੂੰ ਬੁਝੀਐ = ਸਮਝੀਦਾ ਹੈ ॥੧॥

## ਮ: ੩ ॥ ਜਿਨ ਗੁਰਮੁਖਿ ਨਾਮੁ ਧਿਆਇਆ; ਆਏ ਤੇ ਪਰਵਾਣੁ ॥

ਜਿਨ੍ਹਾਂ ਨੇ ਗੁਰਮੁਖ ਬਣ ਕੇ ਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਉਹ ਸੰਸਾਰ 'ਤੇ ਮਨੁੱਖਾ ਜਨਮ ਧਾਰ ਕੇ ਆਏ ਹੋਏ ਪਰਵਾਣੁ = ਪ੍ਰਮਾਣਨੀਕ, ਸਫਲੇ ਹਨ।

## ਨਾਨਕ ਕੁਲ ਉਧਾਰਹਿ ਆਪਣਾ; ਦਰਗਹ ਪਾਵਹਿ ਮਾਣੁ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਆਪਣਾ = ਆਪ ਦਾ ਉਧਾਰ ਤਾਂ ਕਰਦੇ ਹੀ ਹਨ, ਨਾਲ ਆਪਣੀਆਂ ਕੁਲਾਂ ਦਾ ਉਧਾਰਹਿ = ਉਧਾਰ ਵੀ ਕਰ ਲੈਂਦੇ ਹਨ ਅਤੇ ਦਰਗਹ = ਰੱਬੀ ਕਚਹਿਰੀ **ਵਾ:** ਸੱਚਖੰਡ ਵਿਚ ਵੀ ਮਾਣੁ = ਸਤਿਕਾਰ ਪਾਵਹਿ = ਪਾਉਂਦੇ ਹਨ ਕਿਉਂਕਿ ਉਨ੍ਹਾਂ ਦਾ ਪਤਿ ਦੇ ਸਹਿਤ ਲੇਖਾ ਨਿਬੜ ਜਾਂਦਾ ਹੈ ॥੨॥

## ਪਉੜੀ ॥ ਗੁਰਮੁਖਿ ਸਖੀਆ ਸਿਖ; ਗੁਰੂ ਮੇਲਾਈਆ ॥

(ਗੁਰਾਂ ਦੇ ਉਪਦੇਸ਼ ਨੂੰ ਕਮਾਉਣ ਵਾਲੀਆਂ) ਗੁਰਮੁਖ ਸਿਖ = ਗੁਰਸਿੱਖਾਂ ਰੂਪ ਸਖੀਆ = ਸਹੇਲੀਆਂ ਗੁਰੂ = ਸਤਿਗੁਰਾਂ ਨੇ ਪਤੀ ਪਰਮੇਸ਼ਰ ਨਾਲ ਮੇਲਾਈਆ = ਮੇਲ ਦਿੱਤੀਆਂ ਹਨ।

## ਇਕਿ ਸੇਵਕ ਗੁਰ ਪਾਸਿ; ਇਕਿ ਗੁਰਿ ਕਾਰੈ ਲਾਈਆ ॥

ਇਕ ਸੇਵਕ = ਦਾਸ ਰੂਪ ਵਿਚ ਗੁਰ = ਸਤਿਗੁਰਾਂ ਦੇ ਪਾਸਿ = ਕੋਲ ਬੈਠੀਆਂ ਸੇਵਾ ਕਰਦੀਆਂ ਹਨ, ਇਕ ਸਤਿਗੁਰਾਂ ਨੇ ਝਾੜੂ ਲਾਉਣ, ਭਾਂਡੇ ਮਾਂਜਣ ਅਤੇ ਲੰਗਰ ਆਦਿ ਪਕਾਉਣ ਦੇ ਕਾਰੈ = ਕੰਮ ਲਾਈਆ = ਲਗਾਈਆਂ ਹੋਈਆਂ ਹਨ **ਅਥਵਾ** ਇਕ ਸੇਵਕ ਰੂਪ ਸਖੀਆਂ ਸਤਿਗੁਰਾਂ ਦੇ ਕੋਲ ਅੰਤਰ ਮੁਖ ਬਿਰਤੀ ਜੋੜ ਕੇ ਰਹਿੰਦੀਆਂ ਹਨ ਤੇ ਇਕ ਸਤਿਗੁਰਾਂ ਨੇ ਭਗਤੀ ਰੂਪੀ **ਵਾ:** ਪ੍ਰਚਾਰ ਰੂਪੀ ਕਾਰਜ ਵਿਚ ਲਗਾਈਆਂ ਹੋਈਆਂ ਹਨ।

## ਜਿਨਾ ਗੁਰੁ ਪਿਆਰਾ ਮਨਿ ਚਿਤਿ; ਤਿਨਾ ਭਾਉ ਗੁਰੂ ਦੇਵਾਈਆ ॥

ਜਿਨ੍ਹਾਂ ਗੁਰਮੁਖ ਸਖੀਆਂ ਦੇ ਮਨਿ = ਹਿਰਦੇ ਵਿਚ ਚੇਤਨ ਗੁਰਾਂ ਦਾ ਪਿਆਰਾ = ਪ੍ਰੇਮ ਤੇ ਚਿਤ ਵਿਚ ਮੰਨਣ ਹੈ **ਵਾ:** ਜਿਨ੍ਹਾਂ ਦੇ ਅੰਤਸ਼ਕਰਣ ਦੀ ਕਲਪਨਾ ਰੂਪ ਬਿਰਤੀ ਵਿਚ ਤੇ ਚਿਤਿ = ਅੰਤਸ਼ਕਰਣ ਦੀ ਚਿਤਵਨੀ ਰੂਪ ਬਿਰਤੀ ਵਿਚ ਗੁਰੁ = ਸਤਿਗੁਰੂ ਪਿਆਰਾ ਲੱਗ ਰਿਹਾ ਹੈ, ਤਿਨਾ = ਉਨ੍ਹਾਂ ਨੂੰ ਸਤਿਗੁਰੂ ਜੀ ਨੇ ਵਾਹਿਗੁਰੂ ਦਾ ਭਾਉ = ਪ੍ਰੇਮ **ਵਾ:** ਗਿਆਨ ਆਦਿ ਗੁਣ ਦੇਵਾਈਆ = ਦਿਵਾਇਆ ਹੈ।

## ਗੁਰ ਸਿਖਾ ਇਕੋ ਪਿਆਰੁ; ਗੁਰ ਮਿਤਾ ਪੁਤਾ ਭਾਈਆ ॥

ਗੁਰ = ਸਤਿਗੁਰੂ ਸਾਹਿਬ ਜੀ ਆਪਣੇ ਮਿਤਾ = ਮਿੱਤਰਾਂ, ਪੁਤਾ = ਪੁੱਤਰਾਂ, ਭਾਈਆ = ਭਰਾਵਾਂ ਤੇ ਗੁਰਸਿਖਾ = ਗੁਰਸਿੱਖਾਂ ਆਦਿ ਸਾਰਿਆਂ ਵਿਚ ਪਰਮੇਸ਼ਰ ਦੀ ਜੋਤ ਜਾਣ ਕੇ ਇੱਕੋ ਜਿਹਾ ਪਿਆਰੁ = ਸਨੇਹ ਕਰਦੇ ਹਨ।

## ਗੁਰੁ ਸਤਿਗੁਰੁ ਬੋਲਹੁ ਸਭਿ; ਗੁਰੁ ਆਖਿ ਗੁਰੂ ਜੀਵਾਈਆ ॥੧੪॥

ਇਸ ਲਈ ਸਤਿਗੁਰੂ ਜੀ ਪ੍ਰੇਰਨਾ ਕਰਦੇ ਹਨ ਕਿ ਹੇ ਗੁਰਮੁਖ ਸਖੀਓ! ਤੁਸੀਂ ਸਭਿ = ਸਾਰੀਆਂ ਗੁਰੁ = ਪੂਜਨੀਕ (ਚੇਤਨ ਸਰੂਪ) ਸਤਿਗੁਰੂ ਨਾਨਕ ਦੇਵ ਜੀ ਦੇ ਜੱਸ ਨੂੰ ਬੋਲਹੁ = ਬੋਲਣਾ ਕਰੋ, ਜਿਨ੍ਹਾਂ ਜਿਨ੍ਹਾਂ ਨੇ ਗੁਰੁ = ਸਤਿਗੁਰਾਂ ਦੇ ਜੱਸ ਨੂੰ ਰਸਨਾ ਨਾਲ ਆਖਿ = ਆਖਿਆ ਹੈ, ਉਨ੍ਹਾਂ ਨੂੰ ਗੁਰੂ = ਸਤਿਗੁਰੂ ਨਾਨਕ ਦੇਵ ਜੀ ਨੇ ਪਰਮੇਸ਼ਰ ਵਾਲੇ ਪਾਸੇ ਜੀਵਾਈਆ = ਜੀਵਾਉਣਾ ਕੀਤਾ ਹੈ **ਵਾ:** ਜਿਨ੍ਹਾਂ ਜਿਨ੍ਹਾਂ ਨੇ ਸਤਿਗੁਰਾਂ

ਦੇ ਦੱਸੇ ਵਾਹਿਗੁਰੂ ਨਾਮ ਨੂੰ ਆਖਿਆ ਹੈ ਉਨ੍ਹਾਂ ਨੂੰ ਉਪਕਾਰੀ ਗੁਰਾਂ ਨੇ ਜੀਵਨ ਮੁਕਤੀ ਕਰਾ ਕੇ ਜਿਉਂਦੇ ਕਰ ਦਿੱਤਾ ਹੈ ॥੧੪॥

## ਸਲੋਕੁ ਮਃ ੩ ॥
## ਨਾਨਕ ਨਾਮੁ ਨ ਚੇਤਨੀ; ਅਗਿਆਨੀ ਅੰਧੁਲੇ, ਅਵਰੇ ਕਰਮ ਕਮਾਹਿ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੇ ਪੁਰਖ ਪਰਮੇਸ਼ਰ ਦਾ ਨਾਮ ਚੇਤਨੀ = ਚੇਤੇ ਨ = ਨਹੀਂ ਕਰਦੇ, ਉਹ ਅਗਿਆਨੀ = ਗਿਆਨ ਤੋਂ ਹੀਣੇ ਤੇ ਵੈਰਾਗ ਬਿਬੇਕ ਰੂਪੀ, ਪ੍ਰੋਖ ਅਪ੍ਰੋਖ ਗਿਆਨ ਰੂਪੀ ਨੇਤ੍ਰਾਂ ਤੋਂ ਬਗ਼ੈਰ ਅੰਧੁਲੇ = ਅੰਨ੍ਹੇ ਹੋਣ ਕਰਕੇ ਅਵਰੇ = ਹੋਰ ਹੀ ਸਕਾਮ ਕਰਮਾਂ ਨੂੰ ਕਮਾਹਿ = ਕਮਾਉਂਦੇ ਹਨ। ਅਤੇ

## ਜਮ ਦਰਿ ਬਧੇ ਮਾਰੀਅਹਿ; ਫਿਰਿ ਵਿਸਟਾ ਮਾਹਿ ਪਚਾਹਿ ॥੧॥

ਐਸੇ ਪੁਰਖ ਜਮ = ਜਮਾਂ ਦੇ ਦਰਿ = ਦਰਵਾਜ਼ੇ ਵਿਚ ਔਗੁਣਾਂ ਰੂਪੀ ਸੰਗਲਾਂ ਨਾਲ ਬਧੇ = ਬੰਨ੍ਹੇ ਹੋਏ ਮਾਰੀਅਹਿ = ਮਾਰਾਂ ਖਾਂਦੇ ਹਨ, ਅਤੇ ਫਿਰਿ = ਫੇਰ ਵਿਸਟਾ = ਗੰਦਗੀ ਦੇ ਕੀੜੇ ਬਣ ਕੇ ਗੰਦਗੀ ਮਾਹਿ = ਵਿਚ ਹੀ ਪਚਾਹਿ = ਖ਼ੁਆਰ ਭਾਵ ਸੜਦੇ ਹਨ **ਵਾ:** ਵਿਸ਼ਿਆਂ ਰੂਪੀ ਵਿਸ਼ਟਾ 'ਚ **ਵਾ:** ਨਰਕ ਰੂਪੀ ਵਿਸ਼ਟਾ ਵਿਚ ਸਾੜੇ ਜਾਣਗੇ ॥੧॥

## ਮਃ ੩ ॥
## ਨਾਨਕ ਸਤਿਗੁਰੁ ਸੇਵਹਿ ਆਪਣਾ; ਸੇ ਜਨ ਸਚੇ ਪਰਵਾਣੁ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੇ ਸਤਿਗੁਰੂ ਨਾਨਕ ਦੇਵ ਜੀ ਨੂੰ ਆਪਣਾ ਜਾਣ ਕੇ ਸੇਵਹਿ = ਸੇਵਦੇ ਭਾਵ ਪੂਜਨ ਕਰਦੇ ਹਨ, ਸੇ = ਉਹ ਜਨ = ਪੁਰਖ ਸਚੇ = ਅਕਾਲ ਪੁਰਖ ਦੀ ਦਰਗਾਹ ਵਿਚ ਪਰਵਾਣੁ = ਪ੍ਰਮਾਣੀਕ ਹਨ **ਵਾ:** ਸੱਚੇ ਪਰਮੇਸ਼ਰ ਦੇ ਸਰੂਪ ਵਿਚ ਲੀਨ ਹੋ ਕੇ ਪ੍ਰਮਾਣੀਕ ਹੋ ਗਏ ਹਨ।

## ਹਰਿ ਕੈ ਨਾਇ ਸਮਾਇ ਰਹੇ; ਚੂਕਾ ਆਵਣੁ ਜਾਣੁ ॥੨॥

ਜਿਹੜੇ ਪੁਰਖ ਹਰਿ = ਪਰਮੇਸ਼ਰ ਕੈ = ਦੇ ਨਾਇ = ਨਾਮ ਵਿਚ ਸਮਾਇ = ਸਮਾਅ ਰਹੇ ਹਨ **ਵਾ:** ਜਿਹੜੇ ਪੁਰਖ ਪਰਮੇਸ਼ਰ ਦੇ ਨਾਮ ਵਿਚ ਸਮਾਇ[1] = ਮਸਤ ਹੋ ਕੇ ਲੱਗੇ ਰਹੇ = ਰਹਿੰਦੇ ਹਨ, ਉਨ੍ਹਾਂ ਦਾ ਜਨਮ ਧਾਰ ਕੇ ਆਵਣੁ = ਆਉਣਾ ਤੇ ਮਰ ਕੇ ਪ੍ਰਲੋਕ ਨੂੰ ਜਾਣਾ ਭਾਵ ਜੰਮਣਾ ਮਰਨਾ ਚੂਕਾ = ਚੁੱਕਿਆ ਗਿਆ ਹੈ ॥੨॥

## ਪਉੜੀ ॥
## ਧਨੁ ਸੰਪੈ ਮਾਇਆ ਸੰਚੀਐ; ਅੰਤੇ ਦੁਖਦਾਈ ॥

ਵਾਹਿਗੁਰੂ ਦੇ ਨਾਮ ਤੋਂ ਬਿਨਾਂ ਜੋ ਵੀ ਧਨੁ = ਰੋਕੜੀ, ਸੰਪੈ = ਸੰਪਦਾ ਭਾਵ ਹਾਥੀ, ਘੋੜੇ ਆਦਿ ਵਿਭੂਤੀ ਤੇ ਮਾਇਆ = ਛਲ ਰੂਪ **ਵਾ:** ਜੜ ਚੇਤਨ ਮਾਇਆ ਆਦਿ ਨੂੰ ਸੰਚੀਐ = ਇਕੱਤਰ ਕਰਨਾ ਹੈ, ਇਹ ਅੰਤੇ = ਅਖ਼ੀਰ ਨੂੰ ਦੁਖਦਾਈ = ਦੁਖਦਾਇਕ ਹੀ ਹੈ।

## ਘਰ ਮੰਦਰ ਮਹਲ ਸਵਾਰੀਅਹਿ; ਕਿਛੁ ਸਾਥਿ ਨ ਜਾਈ ॥

ਹੇ ਭਾਈ ! ਜੇਕਰ ਕੱਚੇ ਘਰ = ਮਕਾਨ ਬਣਾ ਲਈਏ, ਮੰਦਰ = ਨਿਵਾਸ ਸਥਾਨ ਭਾਵ ਘਰ ਪੱਕੇ ਬਣਾ

---

੧. ਅਰਬੀ ਵਿਚ 'ਸਮਾਇ' ਦਾ ਅਰਥ 'ਮਸਤੀ' ਵੀ ਹੈ।

ਲਈਏ ਜਾਂ ਚੰਗੇ ਮਹਲ = ਆਲੀਸ਼ਾਨ ਭਾਵ ਸੀਸ ਮਹਿਲ ਸਵਾਰੀਅਹਿ = ਸਵਾਰ ਲਈਏ, ਪਰ ਪ੍ਰਲੋਕ ਵਿਚ ਇਨ੍ਹਾਂ ਪਦਾਰਥਾਂ 'ਚੋਂ ਕਿਛੁ = ਕੁਝ ਵੀ ਸਾਥਿ = ਨਾਲ ਨ = ਨਹੀਂ ਜਾਈ = ਜਾਂਦਾ।

## ਹਰ ਰੰਗੀ ਤੁਰੇ ਨਿਤ ਪਾਲੀਅਹਿ; ਕਿਤੈ ਕਾਮਿ ਨ ਆਈ ॥

ਹਰ = ਹਰੇਕ ਲਾਲ, ਚਿੱਟੇ ਆਦਿ ਰੰਗੀ = ਰੰਗਾਂ ਦੇ ਤੁਰੇ = ਘੋੜੇ ਨਿਤ = ਹਮੇਸ਼ਾ ਪਾਲੀਅਹਿ = ਪਾਲਦੇ ਰਹੀਏ, ਪਰ ਉਹ ਵੀ ਅੰਤ ਨੂੰ ਕਿਤੈ = ਕਿਸੇ ਕਾਮਿ = ਕੰਮ ਨ = ਨਹੀਂ ਆਈ = ਆਉਂਦੇ।

## ਜਨ ਲਾਵਹੁ ਚਿਤੁ ਹਰਿ ਨਾਮ ਸਿਉ; ਅੰਤਿ ਹੋਇ ਸਖਾਈ ॥

ਹੇ ਜਨ = ਪੁਰਖੋ! ਹਰਿ = ਪਰਮੇਸ਼ਰ ਦੇ ਨਾਮ ਸਿਉ = ਨਾਲ ਚਿਤੁ = ਹਿਰਦੇ ਦੀ ਬਿਰਤੀ ਨੂੰ ਲਾਵਹੁ = ਲਾਉਣਾ ਕਰੋ ਜੋ ਅੰਤਿ = ਅਖ਼ੀਰ ਵੇਲੇ ਸਖਾਈ = ਸਹਾਇਕ ਹੋਇ = ਹੋਵੇਗਾ।

## ਜਨ ਨਾਨਕ ਨਾਮੁ ਧਿਆਇਆ; ਗੁਰਮੁਖਿ ਸੁਖੁ ਪਾਈ ॥੧੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਗੁਰਮੁਖ ਜਨਾਂ ਨੇ ਗੁਰਾਂ ਦੇ ਮੁਖ ਦੁਆਰਾ ਅੰਮ੍ਰਿਤ ਨਾਮ ਨੂੰ ਸ੍ਰਵਨ ਕਰ ਕੇ ਧਿਆਇਆ = ਧਿਆਉਣਾ ਕੀਤਾ ਹੈ, ਉਨ੍ਹਾਂ ਗੁਰਮੁਖ ਜਨਾਂ ਨੇ ਸੁਖ ਸਰੂਪ ਨੂੰ ਪਾਈ = ਪਾਉਣਾ ਕੀਤਾ ਹੈ ॥੧੫॥

## ਸਲੋਕੁ ਮਃ ੩ ॥

## ਬਿਨੁ ਕਰਮੈ ਨਾਉ ਨ ਪਾਈਐ; ਪੂਰੈ ਕਰਮਿ ਪਾਇਆ ਜਾਇ ॥

ਹੇ ਭਾਈ! ਨਿਸ਼ਕਾਮ ਕਰਮੈ = ਕਰਮਾਂ ਤੋਂ ਬਿਨੁ = ਬਗ਼ੈਰ ਪਰਮੇਸ਼ਰ ਦਾ ਨਾਉ = ਨਾਮ ਨ = ਨਹੀਂ ਪਾਈਐ = ਪਾਈਦਾ, ਪੂਰੈ = ਪੂਰਿਆਂ ਕਰਮਾਂ ਕਰਕੇ ਹੀ ਪਾਇਆ ਜਾਇ = ਜਾਂਦਾ ਹੈ **ਵਾ:** ਗੁਰਾਂ ਕੀ ਕਰਮੈ = ਮਿਹਰ ਤੋਂ ਬਿਨੁ = ਬਗ਼ੈਰ ਪ੍ਰਭੂ ਦਾ ਨਾਉ = ਨਾਮ ਨਹੀਂ ਪਾਈਦਾ, ਪੂਰਿਆਂ ਗੁਰਾਂ ਦੀ ਕਰਮਿ = ਬਖ਼ਸ਼ਿਸ਼ ਕਰਕੇ ਹੀ ਪਾਇਆ ਜਾਇ = ਜਾਂਦਾ ਹੈ।

## ਨਾਨਕ ਨਦਰਿ ਕਰੇ ਜੇ ਆਪਣੀ; ਤਾ ਗੁਰਮਤਿ ਮੇਲਿ ਮਿਲਾਇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੇ = ਜੇਕਰ ਵਾਹਿਗੁਰੂ ਆਪਣੀ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰ ਦੇਵੇ ਤਾ = ਤਦ ਹੀ ਗੁਰਮਤਿ = ਗੁਰ ਸਿੱਖਿਆ ਦੁਆਰਾ ਸਤਿਸੰਗਤ ਦੇ ਮੇਲਿ ਵਿਚ ਮਿਲਾਇ = ਮਿਲਾਉਂਦਾ ਹੈ ॥੧॥

ਜਿਹੜੇ ਇਸ ਦਾਤ ਤੋਂ ਵਾਂਝੇ ਹਨ, ਉਨ੍ਹਾਂ ਦੀ ਜਿਉਂਦਿਆਂ ਤੇ ਮਰਿਆਂ ਦੀ ਕੈਸੀ ਹਾਲਤ ਹੁੰਦੀ ਹੈ, ਉਸ ਬਾਬਤ ਅੱਗੇ ਪਹਿਲੇ ਪਾਤਸ਼ਾਹ ਦੇ ਉਚਾਰਨ ਕੀਤੇ ਹੋਏ ਮਹਲੇ ਨੂੰ ਪ੍ਰਕਰਣ ਨਾਲ ਮੇਲ ਕੇ ਦਰਜ ਕਰਦੇ ਹਨ :

## ਮਃ ੩[੧] ॥ ਇਕ ਦਝਹਿ ਇਕ ਦਬੀਅਹਿ; ਇਕਨਾ ਕੁਤੇ ਖਾਹਿ ॥

ਇਕ = ਇਕਨਾਂ ਦੇ ਸਰੀਰ ਨੂੰ ਚਿਖਾ ਵਿਚ ਦਝਹਿ = ਸਾੜਿਆ ਜਾਂਦਾ ਹੈ ਤੇ ਇਕ = ਇਕਨਾਂ ਦੇ ਸਰੀਰ ਨੂੰ ਕਬਰਾਂ ਵਿਚ ਪਾ ਕੇ ਦਬੀਅਹਿ = ਦੱਬ ਦਿੱਤਾ ਜਾਂਦਾ ਹੈ ਤੇ ਇਕਨਾਂ ਦੇ ਉਜਾੜਾਂ ਵਿਚ ਪਏ ਸਰੀਰਾਂ ਨੂੰ ਕੁਤੇ = ਕੂਕਰ ਖਾਹਿ = ਖਾ ਜਾਂਦੇ ਹਨ।

---

੧. ਇਥੇ 'ਮਃ ੩' ਸ਼ੁੱਧ ਹੈ, 'ਮਃ ੧' ਕਰਤਾਰਪੁਰ ਵਾਲੀ ਬੀੜ ਦਾ ਹੈ।

## ਇਕਿ ਪਾਣੀ ਵਿਚਿ ਉਸਟੀਅਹਿ; ਇਕਿ ਭੀ ਫਿਰਿ ਹਸਣਿ ਪਾਹਿ ॥

ਇਕਿ = ਇਕਨਾਂ ਦੇ ਸਰੀਰ ਨੂੰ ਪਾਣੀ = ਜਲ ਵਿਚ ਉਸਟੀਅਹਿ = ਵਿਸ਼ੇਸ਼ ਕਰਕੇ ਸੁੱਟਿਆ ਜਾਂਦਾ ਹੈ[੧] ਭਾਵ ਦਰਿਆ, ਗੰਗਾ ਆਦਿਕ ਵਿਚ ਜਲ ਪ੍ਵਾਹ ਕਰਨ ਰੂਪ ਸੁੱਟਿਆ ਜਾਂਦਾ ਹੈ, ਭੀ = ਪੁਨਾ ਇਕਿ ਪਾਰਸੀ ਲੋਕ ਫੇਰ ਸਰੀਰ ਨੂੰ ਹਸਣਿ[੨] = ਪਾਣੀ ਬਿਨਾਂ ਭਾਵ ਸੁੱਕੇ ਖੂਹ ਵਿਚ ਪਾਹਿ = ਪਾ ਦਿੰਦੇ ਹਨ।

## ਨਾਨਕ ਏਵ ਨ ਜਾਪਈ; ਕਿਥੈ ਜਾਇ ਸਮਾਹਿ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਏਵ = ਇਉਂ ਸਾੜਨ, ਦੱਬਣ, ਪਾਣੀ ਵਿਚ ਸੁੱਟਣ ਜਾਂ ਸੁੱਕੇ ਖੂਹਾਂ ਉਪਰ ਧਰਨ ਨਾਲ ਇਹ ਨ = ਨਹੀਂ ਜਾਪਈ = ਜਾਣਿਆ ਜਾਂਦਾ ਕਿ ਜੀਵ ਆਤਮਾ ਕਿਥੈ = ਕਿਥੇ ਜਾਇ = ਜਾ ਕੇ ਸਮਾਹਿ = ਸਮਾਵੇਗਾ ਭਾਵ ਵਾਸਨਾ ਅਨੁਸਾਰ ਹੀ ਕਿਸੇ ਹੋਰ ਜੂਨ ਵਿਚ ਜਾ ਕੇ ਸਮਾਉਣਗੇ ॥੨॥

## ਪਉੜੀ ॥
## ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ; ਜੋ ਨਾਮਿ ਹਰਿ ਰਾਤੇ ॥

ਤਿਨ = ਉਨ੍ਹਾਂ ਕਾ = ਦਾ ਖਾਧਾ = ਖਾਇਆ ਹੋਇਆ ਪਦਾਰਥ ਬਸਤਰ ਪੈਧਾ = ਪਹਿਨਿਆ **ਵਾ:** ਸ੍ਵਣ ਗਿਆਨ ਰੂਪੀ ਪਦਾਰਥ ਨੂੰ ਖਾਣਾ, ਮੰਨਣ ਗਿਆਨ ਰੂਪੀ ਬਸਤਰਾਂ ਦਾ ਪਹਿਨਣਾ ਤੇ ਮਾਇਆ ਨੂੰ ਦਾਨ ਵਿਚ ਵਰਤਣਾ ਇਹ ਸਭੁ = ਸਾਰਾ ਕੁਝ ਪਵਿਤੁ = ਪਵਿੱਤਰ ਹੈ, ਜੋ = ਜਿਹੜੇ ਹਰ ਵਕਤ ਹਰਿ = ਪਰਮੇਸ਼ਰ ਦੇ ਨਾਮ ਵਿਚ ਰਾਤੇ = ਰੰਗੇ ਹੋਏ ਹਨ।

## ਤਿਨ ਕੇ ਘਰ ਮੰਦਰ, ਮਹਲ ਸਰਾਈ ਸਭਿ ਪਵਿਤੁ ਹਹਿ; ਜਿਨੀ ਗੁਰਮੁਖਿ ਸੇਵਕ ਸਿਖ, ਅਭਿਆਗਤ ਜਾਇ ਵਰਸਾਤੇ ॥

(**ਅਭਿਆ-ਗਤ** ਦਾ ਉਚਾਰਨ ਡੈਸ਼ ਲੱਗਾ ਕੇ ਹੈ)

ਤਿਨ = ਉਨ੍ਹਾਂ ਕੇ = ਦੇ ਕੱਚੇ ਘਰ = ਮਕਾਨ, ਪੱਕੇ ਮੰਦਰ, ਮਹਲ = ਆਲੀਸ਼ਾਨ ਗੁੰਮਟੀਆਂ ਕੱਢ ਕੇ ਬਣਾਈਆਂ ਹੋਈਆਂ ਹਵੇਲੀਆਂ ਤੇ ਮੁਸਾਫ਼ਰਾਂ ਲਈ ਬਣਾਈਆਂ ਸਰਾਈ = ਸਰਾਵਾਂ ਆਦਿਕ ਸਭਿ = ਸਾਰੇ ਪਵਿਤੁ = ਪਵਿੱਤਰ ਹਹਿ = ਹਨ, ਜਿਨੀ = ਜਿਨ੍ਹਾਂ ਮਕਾਨਾਂ ਦੇ ਵਿਚ ਗੁਰਮੁਖ ਜਨ, ਸੇਵਕ = ਦਾਸ, ਸਿੱਖੀ

---

੧. ਇਸ ਪ੍ਰਕਾਰ ਦਾ ਇਕ ਕਲਕੱਤੇ ਦੇ ਇਲਾਕੇ ਵਿਚ ਕਲਿੰਗ ਨਾਮੇ ਮਜ਼ਹਬ ਹੈ, ਜੋ ਕਿਸੇ ਰੋਗੀ ਪੁਰਖ ਨੂੰ ਜਿਸ ਦੀ ਬਚਣ ਦੀ ਕੋਈ ਉਮੀਦ ਨਾ ਹੋਵੇ, ਉਸ ਨੂੰ ਦਰਿਆ ਦੇ ਕਿਨਾਰੇ 'ਤੇ ਲਿਜਾ ਕੇ ਪਾਣੀ ਵਿਚ ਸੁੱਟ ਕੇ ਕਹਿੰਦੇ ਹਨ ਕਿ ਦੋਵੇਂ ਹੱਥ ਜੋੜ ਕੇ ਰਾਮ-ਰਾਮ ਬੋਲ, ਇਉਂ ਹੱਥ ਜੜਾ ਕੇ ਰਾਮ ਰਾਮ ਬੁਲਾਉਂਦੇ ਹਨ। ਜੇਕਰ ਉਸ ਮਨੁੱਖ ਦੇ ਹੋਰ ਕੁਝ ਸਵਾਸ ਬਚੇ ਹੋਣ ਤਾਂ ਉਹ ਪਾਣੀ ਵਿਚ ਡੁੱਬਦਾ, ਗੋਤੇ ਖਾਂਦਾ ਦਰਿਆ ਦੇ ਪਰਲੇ ਪਾਸੇ ਜਾ ਲੱਗਦਾ ਹੈ, ਜਿਹੜੇ ਪਹਿਲਾਂ ਵੀ ਲੋਕ ਇਸ ਕਰਮਾਂ ਕਰਕੇ ਬਚੇ ਹੁੰਦੇ ਹਨ, ਫੇਰ ਉਹ ਲੋਕ ਬਹੁਤ ਖ਼ੁਸ਼ ਹੁੰਦੇ ਹਨ ਕਿ ਇਹ ਵੀ ਸਾਡੇ ਵਿਚ ਆ ਰਲਿਆ, (ਉਨ੍ਹਾਂ ਦੀ ਅਬਾਦੀ ਵੱਖਰੀ ਹੈ, ਜਿਸ ਨੂੰ ਮੁਰਦਿਆਂ ਦੀ ਅਬਾਦੀ ਕਹਿੰਦੇ ਹਨ, ਬਾਕੀ ਉਹ ਹੋਰ ਕਿਸੇ ਨੂੰ ਵਿਚ ਨਹੀਂ ਰਲਾਉਂਦੇ) ਜਾਂ ਉਥੇ ਜਾ ਕੇ ਰੋਗੀ ਲੋਕ ਹੱਸਦੇ ਹਨ ਕਿ ਅਸੀਂ ਦੁਬਾਰਾ ਜ਼ਿੰਦਾ ਹੋ ਗਏ ਹਾਂ।

੨. ਪਾਰਸ ਵਿਚ ਖੂਹ ਨੂੰ 'ਹਸਣਿ' ਕਹਿੰਦੇ ਹਨ (ਧੌਲਪੁਰ ਦੀ ਬੋਲੀ ਵਿਚ ਵੀ ਖੂਹ ਨੂੰ 'ਹਸਣਿ' ਕਹਿੰਦੇ ਹਨ) ਭਾਵ ਪਾਰਸੀ ਲੋਕ ਇੱਟਾਂ ਸੀਮਿੰਟ ਆਦਿ ਨਾਲ ਇਕ ਜ਼ਮੀਨ ਤੋਂ ਕੁਝ ਉੱਚਾ ਖੂਹ ਉਸਾਰ ਕੇ ਉਸ ਉੱਤੇ ਲੋਹੇ ਦੀਆਂ ਸੀਖਾਂ (ਸਰੀਏ) ਦਾ ਜਾਲ ਪਾ ਲੈਂਦੇ ਹਨ, ਖੂਹ ਨੂੰ ਪਾਣੀ ਤੋਂ ਬਗ਼ੈਰ ਭਾਵ ਸੁੱਕਾ ਹੀ ਰੱਖਦੇ ਹਨ, ਤੇ ਉਸ ਉੱਤੇ ਪਾਰਸੀ ਲੋਕ ਮੁਰਦੇ ਨੂੰ ਧਰਦੇ ਹਨ, ਫੇਰ ਜਦੋਂ ਮੁਰਦੇ ਦੇ ਮਾਸ ਨੂੰ ਜਾਨਵਰ ਖਾ ਜਾਂਦੇ ਹਨ ਤਾਂ ਹੱਡ ਖੂਹ ਵਿਚ ਡਿੱਗ ਪੈਂਦੇ ਹਨ, ਇਉਂ ਮੁਰਦੇ ਦੀ ਹਾਲਤ ਹੁੰਦੀ ਹੈ।

ਨੂੰ ਕਮਾਉਣ ਵਾਲੇ ਸਿੱਖ ਅਤੇ ਅਭਿਆਗਤ = ਸਾਹਮਣੇ ਆਇਆ ਪੁਰਖ, ਭਾਵ ਅਤਿਥੀ ਸਾਧੂ (ਜੋ ਫ਼ਕੀਰ ਭਜਨ ਕਰੇ ਪਰ ਤਯਾਗੀ ਹੋਵੇ) ਆਦਿ ਜਾਇ = ਜਾ ਕੇ ਵਰਸਾਤੇ = ਲਾਭ ਉਠਾਉਂਦੇ ਹਨ ਭਾਵ ਸੁਖ ਪਾਉਂਦੇ ਹਨ।

## ਤਿਨ ਕੇ ਤੁਰੇ ਜੀਨ ਖੁਰਗੀਰ, ਸਭਿ ਪਵਿਤੁ ਹਹਿ; ਜਿਨੀ ਗੁਰਮੁਖਿ ਸਿਖ, ਸਾਧ ਸੰਤ ਚੜਿ ਜਾਤੇ ॥

ਤਿਨ = ਉਨ੍ਹਾਂ ਕੇ = ਦੇ ਤੁਰੇ = ਘੋੜੇ, ਜੀਨ = ਕਾਠੀਆਂ ਤੇ ਖੁਰਗੀਰ[1] = ਖੁਰਜੀ ਭਾਵ ਕਾਠੀਆਂ ਦੇ ਨੀਚੇ ਪਾਉਣ ਵਾਲੇ ਬਸਤਰ ਆਦਿ ਸਭਿ = ਸਾਰੇ ਪਵਿਤੁ = ਪਵਿੱਤਰ ਹਹਿ = ਹਨ, ਜਿਨੀ = ਜਿਨ੍ਹਾਂ ਉੱਤੇ ਗੁਰਮੁਖ ਜਨ, ਸਿੱਖੀ ਨੂੰ ਕਮਾਉਣ ਵਾਲੇ ਸਿੱਖ, ਸਾਧ = ਸਾਧਨਾਂ ਕਰਨ ਵਾਲੇ ਸ੍ਰੇਸ਼ਟ ਪੁਰਖ ਤੇ ਸੰਤ = ਸ਼ਾਂਤ ਆਤਮਾ ਸਾਸ ਗਿਰਾਸ ਨਾਮ ਜਪਣ ਵਾਲੇ ਪੁਰਖ ਚੜ੍ਹ ਕੇ ਜਾਤੇ = ਜਾਂਦੇ ਹਨ।

## ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ; ਜੋ ਬੋਲਹਿ ਹਰਿ ਹਰਿ, ਰਾਮ ਨਾਮੁ ਹਰਿ ਸਾਤੇ ॥

ਤਿਨ = ਉਨ੍ਹਾਂ ਪੁਰਖਾਂ ਕੇ = ਦੇ ਨਿੱਤ, ਨਮਿੱਤ ਆਦਿ ਕਰਮ, ਧਰਮ = ਯੱਗ ਆਦਿ ਪੁੰਨ ਕਰਮ ਤੇ ਪਰਉਪਕਾਰ ਦੇ ਕਾਰਜ = ਕੰਮ ਆਦਿ ਸਭਿ = ਸਾਰੇ ਪਵਿਤੁ = ਪਵਿੱਤਰ ਹਹਿ = ਹਨ, ਜੋ ਪੁਰਖ ਹਰਿ = ਹਰੇਕ ਜੀਵਾਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਰਾਮ = ਵਿਆਪਕ ਸਾਤੇ = ਸੱਚ ਸਰੂਪ ਹਰਿ = ਪਰਮੇਸ਼ਰ ਦੇ ਨਾਮ ਦਾ ਮੁੱਖ ਦੁਆਰਾ ਬੋਲਹਿ = ਬੋਲ ਕੇ ਅਭਿਆਸ ਕਰਦੇ ਹਨ।

## ਜਿਨ ਕੈ ਪੋਤੈ ਪੁੰਨੁ ਹੈ; ਸੇ ਗੁਰਮੁਖਿ ਸਿਖ ਗੁਰੂ ਪਹਿ ਜਾਤੇ ॥੧੬॥

ਜਿਨ = ਜਿਨ੍ਹਾਂ ਕੈ = ਦੇ ਹਿਰਦੇ ਰੂਪੀ ਪੋਤੈ = ਖ਼ਜ਼ਾਨੇ ਵਿਚ ਪੁੰਨੁ = ਸ਼ੁਭ ਭਾਵ ਨਿਸ਼ਕਾਮ ਕਰਮ ਹਨ, ਸੇ = ਉਹ ਗੁਰਮੁਖ ਸਿੱਖ ਗੁਰੂ = ਗੁਰਾਂ ਦੇ ਪਹਿ = ਪਾਸ ਉਪਦੇਸ਼ ਦੀ **ਵਾ:** ਬ੍ਰਹਮ ਗਿਆਨ **ਵਾ:** ਨਾਮ ਦੀ ਪ੍ਰਾਪਤੀ ਕਰਨ ਵਾਸਤੇ ਜਾਤੇ = ਜਾਂਦੇ ਹਨ॥੧੬॥

## ਸਲੋਕੁ ਮ: ੩ ॥
## ਨਾਨਕ ਨਾਵਹੁ ਘੁਥਿਆ; ਹਲਤੁ ਪਲਤੁ ਸਭੁ ਜਾਇ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਨਾਵਹੁ = ਨਾਮ ਤੋਂ ਘੁਥਿਆ = ਭੁੱਲੇ ਹੋਏ ਮਨੁੱਖਾਂ ਦਾ ਹਲਤੁ = ਲੋਕ ਪਲਤੁ = ਪ੍ਰਲੋਕ ਸਭੁ = ਸਾਰਾ ਨਿਸਫਲ ਚਲਾ ਜਾਇ = ਜਾਂਦਾ ਹੈ।

## ਜਪੁ ਤਪੁ ਸੰਜਮੁ ਸਭੁ ਹਿਰਿ ਲਇਆ; ਮੁਠੀ ਦੂਜੈ ਭਾਇ ॥

ਉਨ੍ਹਾਂ ਦਾ ਬਾਣੀ ਕਰਕੇ ਕੀਤਾ ਜਾਪ, ਸਰੀਰ ਕਰਕੇ ਕੋਈ ਜਲਧਾਰਾ ਆਦਿ ਕੀਤਾ ਤਪ, ਸੰਜਮੁ = ਇੰਦਰੀਆਂ ਦਾ ਦਮਨ ਕੀਤਾ ਆਦਿ ਸਭੁ = ਸਾਰਾ ਵਿਕਾਰਾਂ ਨੇ ਹਿਰਿ = ਚੁਰਾ ਲਿਆ ਹੈ, ਕਿਉਂਕਿ ਉਨ੍ਹਾਂ ਦੀ ਬੁੱਧੀ ਦੂਜੈ ਭਾਇ = ਦ੍ਵੈਤ-ਭਾਵ ਵਿਚ ਮੁਠੀ = ਲੁੱਟੀ ਗਈ ਹੈ।

---

੧. ਉਸ ਨੂੰ ਖੁਰਗੀਰ ਕਹਿੰਦੇ ਹਨ ਜੋ ਪਸੀਨਾ ਜਜ਼ਬ ਕਰਨ ਵਾਲਾ ਨਮਦਾ ਕਾਠੀ ਦੇ ਹੇਠਾਂ ਪਾਈਦਾ ਹੈ **ਵਾ:** ਕਾਠੀ ਦੀ ਤਹਿ ਹੇਠ ਪਾਇਆ ਬਸਤਰ, ਇਸ ਤੋਂ ਘੋੜੇ ਦਾ ਪਸੀਨਾ ਕਾਠੀ ਨੂੰ ਨਹੀਂ ਲੱਗਦਾ **ਅਥਵਾ** ਜੋ ਦੁਵੱਲੀ ਪੈਣ ਵਾਲਾ ਥੈਲਾ ਜੇਹਾ, ਜਿਸ ਵਿਚ ਜ਼ਰੂਰੀ ਸਾਮਾਨ ਪਾ ਕੇ ਘੋੜੇ ਉੱਤੇ ਚੜ੍ਹਨ ਵਾਲਾ ਪੁਰਸ਼ ਘੋੜੇ ਉੱਤੇ ਪਾ ਲੈਂਦਾ ਹੈ, ਉਸਨੂੰ ਕਹਿੰਦੇ ਹਨ।

## ਜਮ ਦਰਿ ਬਧੇ ਮਾਰੀਅਹਿ; ਬਹੁਤੀ ਮਿਲੈ ਸਜਾਇ ॥੧॥

ਉਹ ਪੁਰਖ ਅੰਤ ਦੇ ਸਮੇਂ ਜਮ = ਜਮਾਂ ਦੇ ਦਰਿ = ਦਰਵਾਜ਼ੇ ਵਿਚ ਕੈਦੀਆਂ ਵਾਂਗ ਬਧੇ = ਬੰਨ੍ਹੇ ਹੋਏ ਮਾਰੀਅਹਿ = ਮਾਰੇ ਜਾਂਦੇ ਹਨ ਅਤੇ ਉਨ੍ਹਾਂ ਨੂੰ ਨਰਕਾਂ ਵਿਚ **ਵਾ:** ਜੂਨਾਂ ਵਿਚ ਭਰਮਾਉਣ ਰੂਪ ਬਹੁਤੀ = ਅਧਿਕ ਸਜਾਇ = ਸਜ਼ਾ ਮਿਲਦੀ ਹੈ ॥੧॥

**[ਅੰਗ ੬੪੯]**

## ਮ: ੩ ॥ ਸੰਤਾ ਨਾਲਿ ਵੈਰੁ ਕਮਾਵਦੇ; ਦੁਸਟਾ ਨਾਲਿ ਮੋਹੁ ਪਿਆਰੁ ॥

ਜੋ ਨਿੰਦਕ ਪੁਰਖ ਸੰਤਾ = ਸ਼ਾਂਤ ਆਤਮਾ ਵਾਲੇ ਗੁਰਮੁਖਾਂ ਭਾਵ ਮਹਾਤਮਾ ਜਨਾਂ ਦੇ ਨਾਲਿ = ਸਾਥ ਵੈਰੁ = ਦੁਸ਼ਮਣੀ ਕਮਾਵਦੇ = ਕਮਾਉਂਦੇ ਹਨ ਤੇ ਦੁਸਟਾ = ਭੈੜੇ ਪੁਰਖਾਂ ਦੇ ਨਾਲਿ = ਸਾਥ ਮਨ ਕਰਕੇ ਮੋਹੁ = ਸਨੇਹ, ਬਾਣੀ ਕਰਕੇ ਪਿਆਰੁ = ਪ੍ਰੇਮ ਕਰਦੇ ਹਨ।

## ਅਗੈ ਪਿਛੈ ਸੁਖੁ ਨਹੀ; ਮਰਿ ਜੰਮਹਿ ਵਾਰੋ ਵਾਰ ॥

ਉਨ੍ਹਾਂ ਨੂੰ ਅਗੈ = ਅੱਗੇ ਭਾਵ ਪ੍ਰਲੋਕ ਵਿਚ ਤੇ ਪਿਛੈ = ਪਿੱਛੇ ਇਸ ਲੋਕ ਵਿਚ ਉੱਕਾ ਹੀ ਸੁਖ ਨਹੀਂ ਹੁੰਦਾ, ਉਹ ਤਾਂ ਵਾਰੋ ਵਾਰ = ਮੁੜ-ਮੁੜ ਕੇ ਜੰਮਹਿ = ਜੰਮਦੇ ਮਰਦੇ **ਵਾ:** ਜੂਨਾਂ ਵਿਚ ਆਉਂਦੇ ਜਾਂਦੇ ਰਹਿੰਦੇ ਹਨ।

## ਤ੍ਰਿਸਨਾ ਕਦੇ ਨ ਬੁਝਈ; ਦੁਬਿਧਾ ਹੋਇ ਖੁਆਰੁ ॥

ਉਨ੍ਹਾਂ ਦੇ ਹਿਰਦੇ ਅੰਦਰੋਂ ਰਸਾਂ ਕਸਾਂ ਦੇ ਭੋਗਣ ਦੀ ਤ੍ਰਿਸਨਾ ਰੂਪੀ ਅੱਗ ਕਦੇ = ਕਦੀ ਵੀ ਨ = ਨਹੀਂ ਬੁਝਈ = ਬੁਝਦੀ, ਮਿਟਦੀ ਇਸ ਕਰਕੇ ਉਹ ਹਮੇਸ਼ਾ ਹੀ ਦੁਬਿਧਾ = ਦ੍ਵੈਤ-ਭਾਵ, ਮਨ ਦੀ ਡਾਵਾਂ ਡੋਲ ਹਾਲਤ ਵਿਚ ਖੁਆਰੁ = ਖ਼ਰਾਬ ਹੋਇ = ਹੁੰਦੇ ਰਹਿੰਦੇ ਹਨ।

## ਮੁਹ ਕਾਲੇ ਤਿਨਾ ਨਿੰਦਕਾ; ਤਿਤੁ ਸਚੈ ਦਰਬਾਰਿ ॥

ਤਿਨਾ = ਉਨ੍ਹਾਂ ਸੰਤਾਂ ਦੀ ਨਿੰਦਕਾ = ਨਿੰਦਿਆ ਕਰਨ ਵਾਲੇ ਪੁਰਖਾਂ ਨੂੰ ਕਾਲੇ ਮੁਹ = ਮੂੰਹ ਵਾਲੇ ਜਮ ਨਾਲ ਲੈ ਕੇ ਪ੍ਰਲੋਕ ਨੂੰ ਸਜ਼ਾ ਦੇਣ ਲਈ ਜਾਂਦੇ ਹਨ ਤੇ ਤਿਤੁ = ਉਸ ਸਚੈ = ਸੱਚੇ ਪਰਮੇਸ਼ਰ ਦੇ ਦਰਬਾਰ ਵਿਚ ਲਾਹਣਤਾਂ ਪਾਈਆਂ ਜਾਂਦੀਆਂ ਹਨ **ਅਥਵਾ** ਉਨ੍ਹਾਂ ਨਿੰਦਕ ਪੁਰਖਾਂ ਦੇ ਉਸ ਸੱਚੇ ਪਰਮੇਸ਼ਰ ਦੇ ਸੱਚਖੰਡ ਰੂਪੀ ਦਰਬਾਰ ਵਿਚ ਮੂੰਹ ਕਾਲੇ ਕੀਤੇ ਜਾਂਦੇ ਹਨ।

## ਨਾਨਕ ਨਾਮ ਵਿਹੂਣਿਆ; ਨਾ ਉਰਵਾਰਿ ਨ ਪਾਰਿ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਪੁਰਖ ਪਰਮੇਸ਼ਰ ਦੇ ਨਾਮ ਜਪੇ ਤੋਂ ਵਿਹੂਣਿਆ = ਬਗ਼ੈਰ ਹਨ, ਉਨ੍ਹਾਂ ਨੂੰ ਨਾ ਹੀ ਉਰਵਾਰਿ = ਉਰਲੇ ਪਾਸੇ ਭਾਵ ਇਸ ਲੋਕ ਵਿਚ ਸੁਖ ਤੇ ਨਾ ਹੀ ਪਾਰਿ = ਪਰਲੇ ਪਾਸੇ ਮੁਕਤੀ ਦਾ ਸੁਖ ਪ੍ਰਾਪਤ ਹੁੰਦਾ ਹੈ ॥੨॥

## ਪਉੜੀ ॥ ਜੋ ਹਰਿ ਨਾਮੁ ਧਿਆਇਦੇ; ਸੇ ਹਰਿ ਹਰਿ ਨਾਮਿ ਰਤੇ ਮਨ ਮਾਹੀ ॥

ਜੋ = ਜਿਹੜੇ ਗੁਰਮੁਖ ਜਨ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਇਦੇ = ਧਿਆਉਂਦੇ ਹਨ, ਸੇ = ਉਹ ਮਨ ਮਾਹੀ = ਵਿਚ ਭਾਵ ਮਨ ਕਰਕੇ ਅੰਦਰੋਂ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗੇ ਰਹਿੰਦੇ ਹਨ।

## ਜਿਨਾ ਮਨਿ ਚਿਤਿ ਇਕੁ ਅਰਾਧਿਆ; ਤਿਨਾ ਇਕਸ ਬਿਨੁ ਦੂਜਾ ਕੋ ਨਾਹੀ ॥

ਜਿਨ੍ਹਾਂ ਪੁਰਖਾਂ ਨੇ ਮਨਿ = ਹਿਰਦੇ ਦੀ ਚਿਤਿ = ਚਿਤਵਨੀ ਦੁਆਰਾ ਇਕੁ = ਅਦ੍ਵੈਤ ਸਰੂਪ ਪਰਮੇਸ਼ਰ ਨੂੰ ਅਰਾਧਿਆ = ਆਰਾਧਨਾ ਕੀਤਾ ਹੈ, ਤਿਨਾ = ਉਨ੍ਹਾਂ ਨੂੰ ਇਕਸ = ਇਕ ਪਰਮੇਸ਼ਰ ਤੋਂ ਬਿਨੁ = ਬਗ਼ੈਰ ਦੂਜਾ = ਦੂਸਰਾ ਹੋਰ ਕੋ = ਕੋਈ ਵੀ ਪ੍ਰਤੀਤ ਨਾਹੀ = ਨਹੀਂ ਹੁੰਦਾ।

## ਸੇਈ ਪੁਰਖ ਹਰਿ ਸੇਵਦੇ; ਜਿਨ ਧੁਰਿ ਮਸਤਕਿ ਲੇਖੁ ਲਿਖਾਹੀ ॥

ਸੇਈ = ਉਹੀ ਪੁਰਖ ਹਰਿ = ਪਰਮੇਸ਼ਰ ਦਾ ਸੇਵਦੇ = ਸੇਵਨ ਭਜਨ ਕਰਦੇ ਹਨ, ਜਿਨ = ਜਿਨ੍ਹਾਂ ਦੇ ਧੁਰਿ = ਆਦਿ ਤੋਂ ਮਸਤਕਿ = ਮੱਥੇ ਉੱਤੇ ਸੱਚੇ ਪਾਤਸ਼ਾਹ ਨੇ ਦੈਵੀ ਗੁਣਾਂ ਦੇ ਲੇਖ ਲਿਖਾਹੀ = ਲਿਖਣਾ ਕੀਤੇ ਹਨ **ਵਾ:** ਜਿਨ੍ਹਾਂ ਦੇ ਧੁਰੋਂ ਅੰਤਹਕਰਣ ਰੂਪੀ ਮੱਥੇ ਉੱਤੇ ਗੁਰਾਂ ਨੇ ਭਾਵਨਾ ਰੂਪ ਲੇਖ ਲਿਖਣਾ ਕੀਤੇ ਹਨ।

## ਹਰਿ ਕੇ ਗੁਣ ਨਿਤ ਗਾਵਦੇ; ਹਰਿ ਗੁਣ ਗਾਇ ਗੁਣੀ ਸਮਝਾਹੀ ॥

ਉਹ ਗੁਰਮੁਖ ਜਨ ਨਿਤ = ਨਿਤਾਪ੍ਰਤੀ ਹਰਿ = ਪਰਮੇਸ਼ਰ ਕੇ = ਦੇ ਗੁਣਾਂ ਨੂੰ ਗਾਵਦੇ = ਗਾਉਂਦੇ ਹਨ ਤੇ ਆਪ ਹਰਿ = ਪਰਮੇਸ਼ਰ ਦੇ ਗੁਣ ਗਾਇ = ਗਾ ਕੇ **ਵਾ:** ਹੋਰਨਾਂ ਤੋਂ ਪਰਮੇਸ਼ਰ ਦੇ ਗੁਣ ਗਵਾ ਕੇ ਦੈਵੀ ਗੁਣੀ = ਗੁਣਾਂ ਵਾਲੇ ਪਰਮੇਸ਼ਰ ਦਾ ਗਿਆਨ ਸਮਝਾਹੀ = ਸਮਝਾ ਦਿੰਦੇ ਹਨ।

## ਵਡਿਆਈ ਵਡੀ ਗੁਰਮੁਖਾ; ਗੁਰ ਪੂਰੈ ਹਰਿ ਨਾਮਿ ਸਮਾਹੀ ॥੧੭॥

ਉਨ੍ਹਾਂ ਗੁਰਮੁਖਾਂ ਦੀ ਵਡੀ = ਉੱਚੀ ਵਡਿਆਈ = ਮਹਿਮਾ ਹੈ ਜੋ ਪੂਰੈ = ਪੂਰਿਆਂ ਗੁਰ = ਸਤਿਗੁਰਾਂ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਵਿਚ ਸਮਾਹੀ = ਸਮਾਅ ਜਾਂਦੇ ਹਨ, ਲੀਨ ਹੋ ਜਾਂਦੇ ਹਨ ॥੧੭॥

## ਸਲੋਕੁ ਮ: ੩ ॥ ਸਤਿਗੁਰ ਕੀ ਸੇਵਾ ਗਾਖੜੀ; ਸਿਰੁ ਦੀਜੈ ਆਪੁ ਗਵਾਇ ॥

ਸਤਿਗੁਰਾਂ ਕੀ = ਦੀ ਸੇਵਾ = ਟਹਿਲ ਬੜੀ ਗਾਖੜੀ = ਔਖੀ (ਕਠਿਨ) ਹੈ ਕਿਉਂਕਿ ਗੁਰਾਂ ਦੀ ਸੇਵਾ ਹੰਕਾਰ ਰੂਪੀ ਸਿਰ ਦੀ ਦੀਜੈ = ਭੇਟਾ ਦੇ ਕੇ ਆਪੁ = ਆਪਾ-ਭਾਵ (ਦੇਹ ਅਧਿਆਸ) ਗਵਾਇ = ਗਵਾ ਕੇ ਹੁੰਦੀ ਹੈ।

## ਸਬਦਿ ਮਰਹਿ ਫਿਰਿ ਨਾ ਮਰਹਿ; ਤਾ ਸੇਵਾ ਪਵੈ ਸਭ ਥਾਇ ॥

ਜੋ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਜੀਵਤ-ਭਾਵ ਤੋਂ ਮਰਹਿ = ਮਰ ਜਾਂਦਾ ਹੈ, ਉਹ ਫਿਰਿ = ਮੁੜ ਕੇ ਮੌਤ ਕਰਕੇ ਮਰਹਿ = ਮਰਦਾ ਨ = ਨਹੀਂ ਹੈ, ਤਾ = ਤਦ ਹੀ ਉਸ ਦੀ ਸੇਵਾ = ਟਹਿਲ ਕੀਤੀ ਹੋਈ ਸਭ = ਸਾਰੀ ਵਾਹਿਗੁਰੂ ਦੇ ਦਰ ਰੂਪੀ ਥਾਇ = ਥਾਂ ਵਿਚ ਪਵੈ = ਪੈਂਦੀ ਹੈ **ਵਾ:** ਸਾਰਿਆਂ ਨੂੰ ਸਰੂਪ ਰੂਪੀ ਥਾਂ ਪਵੈ = ਪ੍ਰਾਪਤ ਹੁੰਦਾ ਹੈ।

## ਪਾਰਸ ਪਰਸਿਐ ਪਾਰਸੁ ਹੋਵੈ; ਸਚਿ ਰਹੈ ਲਿਵ ਲਾਇ ॥

ਜੋ ਪੁਰਖ ਗੁਰਾਂ ਦੇ ਸ਼ਬਦ ਰੂਪੀ ਪਾਰਸ ਨੂੰ ਪਰਸਿਐ = ਪਰਸ (ਛੋਹ) ਕੇ ਸਚਿ = ਸਤ ਸਰੂਪ ਵਿਚ ਲਿਵ = ਬਿਰਤੀ ਲਾਇ = ਲਗਾ ਕੇ ਰਹੈ = ਰਹਿੰਦਾ ਹੈ, ਉਹ ਪਾਰਸ ਰੂਪ ਹੋਵੈ = ਹੋ ਜਾਂਦਾ ਹੈ **ਵਾ:** ਜੋ ਗੁਰਮੁਖ ਜਨ ਦੇ ਪੰਜੇ ਗਿਆਨ ਇੰਦਰੇ, ਮਨ ਤੇ ਬੁੱਧ ਗੁਰਾਂ ਰੂਪ ਪਾਰਸ ਨਾਲ ਪਰਸ ਕੇ ਬ੍ਰਹਮ ਗਿਆਨ ਰੂਪੀ ਪਾਰਸ ਦੀ ਪ੍ਰਾਪਤੀ ਵਾਲੇ ਹੋਵੈ = ਹੋਏ ਹਨ, ਉਹ ਹਰ ਵਕਤ ਸੱਚੇ ਨਾਮ ਵਿਚ ਚਿਤ ਦੀ ਲਿਵ = ਬਿਰਤੀ ਨੂੰ ਲਾਇ = ਲਾ ਕੇ ਰਹੈ = ਰਹਿੰਦਾ ਭਾਵ ਰੱਖਦਾ ਹੈ।

## ਜਿਸੁ ਪੂਰਬਿ ਹੋਵੈ ਲਿਖਿਆ; ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ ॥

ਜਿਸ ਪੁਰਖ ਦੇ ਅੰਤਹਕਰਣ ਰੂਪੀ ਮੱਥੇ 'ਤੇ ਮਹਾਰਾਜ ਨੇ ਪੂਰਬਿ = ਪੂਰਬਲਾ ਨਿਸ਼ਕਾਮ ਕਰਮ ਲਿਖਿਆ ਹੋਵੈ = ਹੁੰਦਾ ਹੈ, ਤਿਸੁ = ਉਸ ਪੁਰਖ ਨੂੰ ਪ੍ਰਭੁ = ਪਰਮੇਸ਼ਰ ਰੂਪ ਸਤਿਗੁਰੂ ਆਇ = ਆ ਕੇ ਮਿਲੈ = ਮਿਲਦਾ ਹੈ।

## ਨਾਨਕ ਗਣਤੈ ਸੇਵਕੁ ਨਾ ਮਿਲੈ; ਜਿਸੁ ਬਖਸੇ ਸੋ ਪਵੈ ਥਾਇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਧਨਾਂ ਦੀ ਗਣਤੈ = ਗਿਣਤੀ ਮਿਣਤੀ ਕਰਨ ਵਾਲਾ ਸੇਵਕੁ = ਦਾਸ ਪਰਮੇਸ਼ਰ ਨੂੰ ਨਾ = ਨਹੀਂ ਮਿਲੈ = ਮਿਲ ਸਕਦਾ, ਜਿਸ ਨੂੰ ਆਪ ਪਰਮੇਸ਼ਰ ਬਖਸੇ = ਬਖ਼ਸ਼ਦਾ ਹੈ ਭਾਵ ਹੰਕਾਰ ਤੋਂ ਬਚਾ ਕੇ ਰੱਖਦੇ ਹਨ, ਸੋ = ਉਹ ਪੁਰਖ ਸਰੂਪ ਰੂਪੀ ਥਾਇ = ਥਾਂ ਨੂੰ ਪਵੈ = ਪਾਉਂਦਾ ਭਾਵ ਪ੍ਰਾਪਤ ਕਰਦਾ ਹੈ **ਅਥਵਾ** ਕਰਮਾਂ ਦੀ ਗਿਣਤੀ ਮਿਣਤੀ ਕਰਕੇ ਸੇਵਕ ਜਨ ਪਰਮੇਸ਼ਰ ਨੂੰ ਨਹੀਂ ਮਿਲ ਸਕਦਾ, ਜਿਸ ਨੂੰ ਆਪ ਪ੍ਰਭੂ ਬਖ਼ਸ਼ ਲਵੇ, ਉਹੀ ਪੁਰਖ ਲੇਖੇ ਰੂਪੀ ਥਾਂ ਵਿਚ ਪਵੈ = ਪੈਂਦਾ ਹੈ ॥੧॥ ਅੱਗੇ ਮਨਮੁਖਾਂ ਦੀ ਹਾਲਤ ਦੱਸਦੇ ਹਨ :

## ਮਃ ੩ ॥ ਮਹਲੁ ਕੁਮਹਲੁ ਨ ਜਾਣਨੀ; ਮੂਰਖ ਅਪਣੈ ਸੁਆਇ ॥

ਮੂਰਖ = ਬੇ-ਸਮਝ ਪੁਰਖ ਹਰ ਵਕਤ ਅਪਣੈ = ਆਪਦੇ ਸੁਆਇ = ਪ੍ਰਯੋਜਨ ਵਿਚ ਲੱਗੇ ਰਹਿੰਦੇ ਹਨ **ਵਾ:** ਵਿਸ਼ੇ ਭੋਗਣ ਦੇ ਸੁਆਇ = ਸੁਆਦ ਵਿਚ ਲੱਗੇ ਰਹਿੰਦੇ ਹਨ ਤੇ ਉਹ ਆਪਣੀ ਮਹਲੁ = ਇਸਤਰੀ ਜਾਂ ਕੁਮਹਲੁ = ਖੋਟੀ ਭਾਵ ਪਰਾਈ ਇਸਤਰੀ ਆਦਿ ਇਸ ਗੱਲ ਨੂੰ ਨ = ਨਹੀਂ ਜਾਣਨੀ = ਜਾਣਦੇ, ਭਾਵ ਹਰ ਵਕਤ ਵਿਕਾਰਾਂ ਵਿਚ ਹੀ ਲੱਗੇ ਰਹਿੰਦੇ ਹਨ **ਵਾ:** ਮਹਲ ਕੁਮਹਲੁ = ਬੁਰਾ ਭਲਾ **ਵਾ:** ਪਵਿੱਤਰ, ਅਪਵਿੱਤਰ ਵਾ: ਆਤਮਾ, ਅਨਾਤਮਾ **ਵਾ:** ਗਿਆਨ-ਅਗਿਆਨ **ਵਾ:** ਮਹਲ = ਸਤਿਸੰਗਤ ਤੇ ਕੁਮਹਲੁ = ਕੁਸੰਗਤ ਨੂੰ ਨਹੀਂ ਜਾਣਨੀ = ਜਾਣਦੇ।

## ਸਬਦੁ ਚੀਨਹਿ ਤਾ ਮਹਲੁ ਲਹਹਿ; ਜੋਤੀ ਜੋਤਿ ਸਮਾਇ ॥

ਪਰੰਤੂ ਜੇਕਰ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਚੀਨਹਿ = ਜਾਣਨ ਤਾਂ ਸਰੂਪ ਰੂਪੀ ਮਹਲੁ = ਥਾਂ ਨੂੰ ਲਹਹਿ = ਪ੍ਰਾਪਤ ਕਰ ਲੈਣ ਤੇ ਉਨ੍ਹਾਂ ਦੀ ਪਰਤਕ ਜੋਤ ਜੋਤੀ = ਪ੍ਰਕਾਸ਼ ਸਰੂਪ ਬ੍ਰਹਮ ਵਿਚ ਸਮਾਇ = ਸਮਾਅ ਜਾਵੇ, ਅਭੇਦ ਹੋ ਜਾਵੇ।

## ਸਦਾ ਸਚੇ ਕਾ ਭਉ ਮਨਿ ਵਸੈ; ਤਾ ਸਭਾ ਸੋਝੀ ਪਾਇ ॥

ਜਿਨ੍ਹਾਂ ਪੁਰਖਾਂ ਦੇ ਮਨਿ = ਹਿਰਦੇ ਵਿਚ ਸਦਾ = ਹਮੇਸ਼ਾ ਸਚੇ = ਪਰਮੇਸ਼ਰ ਕਾ = ਦਾ ਭਉ = ਡਰ ਵਸੈ = ਵੱਸ ਜਾਂਦਾ ਹੈ, ਤਾ = ਤਦ ਉਹ ਸਭਾ = ਸਾਰੀ ਧਰਮ-ਅਧਰਮ, ਪਾਪ-ਪੁੰਨ ਦੀ ਸੋਝੀ = ਗਿਆਤ ਪਾਇ = ਪਾ ਲੈਂਦੇ ਹਨ।

## ਸਤਿਗੁਰੁ ਅਪਣੈ ਘਰਿ ਵਰਤਦਾ; ਆਪੇ ਲਏ ਮਿਲਾਇ ॥

ਸਤਿਗੁਰੂ (ਗੁਰੂ ਨਾਨਕ ਦੇਵ ਜੀ) ਜੀ ਹਮੇਸ਼ਾ ਅਪਣੈ = ਆਪਦੇ ਸੱਤਯ ਸਰੂਪ ਰੂਪੀ ਘਰ ਵਿਚ ਵਰਤਦਾ = ਵਰਤਦੇ (ਵਿਆਪਕ) ਹਨ ਭਾਵ ਆਤਮ ਅਨੰਦੀ ਹਨ ਅਤੇ ਸ੍ਰੇਸ਼ਟ ਜਗਿਆਸੂ ਨੂੰ ਆਪੇ = ਆਪਦੇ ਸਰੂਪ ਨਾਲ ਮਿਲਾਇ = ਮੇਲ ਲਏ = ਲੈਂਦੇ ਹਨ **ਵਾ:** ਆਪ ਹੀ ਵਾਹਿਗੁਰੂ ਨਾਲ ਮਿਲਾ ਲੈਂਦੇ ਹਨ।

## ਨਾਨਕ, ਸਤਿਗੁਰਿ ਮਿਲਿਐ ਸਭ ਪੂਰੀ ਪਈ; ਜਿਸ ਨੋ ਕਿਰਪਾ ਕਰੇ ਰਜਾਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਪੁਰਖ ਨੋ = ਉੱਤੇ ਰਜਾਇ = ਆਗਿਆ ਕਰਨ ਵਾਲਾ ਪਰਮੇਸ਼ਰ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰੇ = ਕਰਦਾ ਹੈ, ਉਸ ਦੀ ਸਤਿਗੁਰੂ ਜੀ ਦੇ ਨਾਲ ਮਿਲਿਐ = ਮਿਲਣ ਕਰਕੇ ਸਭਿ = ਸਾਰੀ ਭਗਤੀ ਦੀ ਕਮਾਈ ਪੂਰੀ = ਪੂਰਨ ਪਈ ਹੈ **ਵਾ:** ਸਭ ਪਤਿ-ਆਬਰੋ ਪੂਰੀ ਪਈ ਹੈ ॥੨॥

## ਪਉੜੀ ॥

## ਧੰਨੁ ਧਨੁ ਭਾਗ ਤਿਨਾ ਭਗਤ ਜਨਾ; ਜੋ ਹਰਿ ਨਾਮਾ ਹਰਿ ਮੁਖਿ ਕਹਤਿਆ ॥

ਪਰਮੇਸ਼ਰ ਦੀ ਪ੍ਰੇਮਾ-ਭਗਤੀ ਕਮਾਉਣ ਵਾਲੇ ਪੁਰਖ ਧੰਨ ਹਨ ਤੇ ਤਿਨਾ = ਉਨ੍ਹਾਂ ਭਗਤ ਜਨਾਂ ਦੇ ਭਾਗ = ਲੇਖ ਵੀ ਧਨੁ = ਧੰਨਤਾ ਦੇ ਯੋਗ ਹਨ, ਜੋ = ਜਿਹੜੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਮੁਖਿ = ਮੂੰਹ ਦੁਆਰਾ ਕਹਤਿਆ = ਆਖਦੇ ਹਨ।

## ਧਨੁ ਧਨੁ ਭਾਗ ਤਿਨਾ ਸੰਤ ਜਨਾ; ਜੋ ਹਰਿ ਜਸੁ ਸ੍ਰਵਣੀ ਸੁਣਤਿਆ ॥

ਤਿਨਾ = ਉਨ੍ਹਾਂ ਸੰਤ = ਮਹਾਤਮਾ ਜਨਾਂ ਦੇ ਭਾਗ = ਲੇਖ ਧਨੁ ਧਨੁ = ਧੰਨਤਾ ਦੇ ਯੋਗ ਹਨ, ਜੋ = ਜਿਹੜੇ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਸ੍ਰਵਣੀ = ਕੰਨਾਂ ਨਾਲ ਸੁਣਤਿਆ = ਸੁਣਦੇ ਰਹਿੰਦੇ ਹਨ।

## ਧਨੁ ਧਨੁ ਭਾਗ ਤਿਨਾ ਸਾਧ ਜਨਾ; ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ ॥

ਤਿਨਾ = ਉਨ੍ਹਾਂ ਸਾਧ = ਸ੍ਰੇਸ਼ਟ ਜਨਾ = ਪੁਰਖਾਂ ਦੇ ਭਾਗ = ਲੇਖ ਧਨੁ ਧਨੁ = ਧੰਨਤਾ ਦੇ ਯੋਗ ਹਨ, ਜਿਹੜੇ ਹਰਿ = ਪਰਮੇਸ਼ਰ ਦੇ ਕੀਰਤਨੁ = ਜੱਸ ਨੂੰ ਗਾਇ = ਗਾ ਕੇ ਗੁਣੀ = ਗੁਣਵਾਨ ਜਨ = ਪੁਰਖ **ਵਾ:** ਗੁਣਾਂ ਦੀ ਵੀਚਾਰ ਕਰਨ ਵਾਲੇ ਤਤਬੇਤੇ ਬਣਤਿਆ = ਬਣ ਜਾਂਦੇ ਹਨ।

## ਧਨੁ ਧਨੁ ਭਾਗ ਤਿਨਾ ਗੁਰਮੁਖਾ; ਜੋ ਗੁਰਸਿਖ ਲੈ ਮਨੁ ਜਿਣਤਿਆ ॥

ਤਿਨਾ = ਉਨ੍ਹਾਂ ਗੁਰਮੁਖਾਂ ਦੇ ਭਾਗ = ਲੇਖ ਧਨੁ ਧਨੁ = ਧੰਨਤਾ ਦੇ ਯੋਗ ਹਨ, ਜੋ = ਜਿਹੜੇ ਗੁਰਮੁਖਿ = ਮੁਖੀ ਗੁਰਾਂ ਦੀ ਸਿੱਖਿਆ ਲੈ ਕੇ ਆਪਣੇ ਮਨ ਨੂੰ ਜਿਣਤਿਆ = ਜਿੱਤ ਲੈਂਦੇ ਹਨ।

## ਸਭ ਦੂ ਵਡੇ ਭਾਗ ਗੁਰਸਿਖਾ ਕੇ; ਜੋ ਗੁਰ ਚਰਣੀ ਸਿਖ ਪੜਤਿਆ ॥੧੮॥

ਉਨ੍ਹਾਂ ਗੁਰਸਿੱਖਾਂ ਕੇ = ਦੇ ਸਭ = ਸਾਰਿਆਂ ਦੂ = ਤੋਂ ਵਡੇ = ਚੰਗੇ ਭਾਗ = ਲੇਖ ਹਨ, ਜੋ = ਜਿਹੜੇ ਗੁਰਸਿੱਖ ਗੁਰ = ਸਤਿਗੁਰਾਂ ਦੇ ਚਰਨੀਂ ਪੜਤਿਆ = ਪੈਂਦੇ ਹਨ **ਅਥਵਾ** ਜੋ ਉਪਰੋਕਤ ਚਾਰ ਅਵਸਥਾਵਾਂ ਨੂੰ ਪਾ ਕੇ ਫੇਰ ਵੀ ਗੁਰਾਂ ਦੇ ਚਰਨਾਂ 'ਤੇ ਪੈਂਦੇ ਹਨ ਤੇ ਆਪਾ ਨਹੀਂ ਜਣਾਉਂਦੇ, ਉਨ੍ਹਾਂ ਗੁਰਸਿੱਖਾਂ ਦੇ ਸਾਰਿਆਂ ਤੋਂ ਵੱਡੇ ਭਾਗ ਹਨ ॥੧੮॥

## ਸਲੋਕੁ ਮ: ੩ ॥

**ਉਥਾਨਕਾ :** ਇਕ ਬੇਣੀ ਨਾਮੇ ਪੰਡਤ ਚੂਹਣੀਆਂ (ਜ਼ਿਲ੍ਹਾ ਲਾਹੌਰ) ਦਾ ਵਸਨੀਕ ਜੋ ਦਿਗਵਿਜਯ

ਕਰਦਾ ਫਿਰਦਾ ਸੀ, ਇਹ ਜਦ ਗੋਇੰਦਵਾਲ ਆਇਆ, ਪਰ ਗੁਰੂ ਅਮਰਦਾਸ ਸਾਹਿਬ ਜੀ ਦਾ ਦਰਸ਼ਨ ਕਰਨ ਵਾਲੇ ਹਰ ਇਕ ਮਨੁੱਖ ਲਈ ਹੁਕਮ ਸੀ ਕਿ 'ਪਹਿਲੇ ਪੰਗਤ ਪਾਛੈ ਸੰਗਤ'। ਪੰਡਤ ਨੇ ਲੰਗਰ ਵਿਚ ਹਰੇਕ ਉੱਚੀ-ਨੀਵੀਂ ਜਾਤ ਦੇ ਮਨੁੱਖ ਪ੍ਰਸ਼ਾਦਾ ਛਕਦੇ ਵੇਖ ਕੇ ਘਿਰਨਾ ਕੀਤੀ ਤੇ ਸਿੱਖਾਂ ਨੂੰ ਕਹਿਣ ਲੱਗਾ ਕਿ ਮੈਂ ਕਰਮ-ਕਾਂਡੀ ਹਾਂ, ਮੇਰਾ ਨਿਯਮ ਟੁੱਟ ਜਾਵੇਗਾ, ਇਸ ਲਈ ਮੈਂ ਲੰਗਰ ਵਿੱਚੋਂ ਪ੍ਰਸ਼ਾਦਾ ਨਹੀਂ ਛਕ ਸਕਦਾ, ਤਾਂ ਸਿੱਖਾਂ ਨੇ ਕਿਹਾ ਕਿ ਸਤਿਗੁਰਾਂ ਦਾ ਹੁਕਮ ਕਿ ਲੰਗਰ ਛਕੇ ਬਗ਼ੈਰ ਦਰਸ਼ਨ ਨਹੀਂ ਹੋ ਸਕਦੇ, ਤਾਂ ਬੇਣੀ ਪੰਡਤ ਸਿੱਖਾਂ ਨੂੰ ਇਹ ਕਹਿ ਕੇ ਚਲਾ ਗਿਆ ਕਿ ਚੱਲ ਦੁਆਰਕਾ ਹੀ ਚਤੁਰ ਭੁਜ ਦੇ ਦਰਸ਼ਨ ਕਰਦੇ ਹਾਂ। ਜਦੋਂ ਬੇਣੀ ਪੰਡਤ ਲੰਗਰ 'ਤੇ ਸ਼ੰਕਾ ਕਰ ਕੇ ਵਾਪਸ ਮੁੜਿਆ ਤਾਂ ਦੁਆਰਕਾ ਨੂੰ ਜਾਂਦਿਆਂ ਰਸਤੇ ਵਿਚ ਹੀ ਕ੍ਰਿਸ਼ਨ ਅਸ਼ਟਮੀ ਦਾ ਦਿਨ ਆ ਗਿਆ, ਇਹ ਕ੍ਰਿਸ਼ਨ ਜੀ ਦਾ ਉਪਾਸ਼ਕ ਸੀ, ਇਸ ਨੇ ਵੀ ਕ੍ਰਿਸ਼ਨ ਅਸ਼ਟਮੀ ਵਾਲੇ ਦਿਨ ਵਰਤ ਰੱਖਿਆ, ਦੁਆਰਕਾ ਨੂੰ ਜਾਂਦਿਆਂ ਰਸਤੇ ਵਿਚ ਰਾਤ ਨੂੰ ਵਰਖਾ ਹੋਣੀ ਸ਼ੁਰੂ ਹੋਈ ਤਾਂ ਬੇਣੀ ਪੰਡਤ ਇਕ ਬੇਅਬਾਦ ਘਰ ਵਿਚ ਇਕ ਖੂੰਜੇ ਵਿਚ ਖੜ੍ਹ ਕੇ ਕ੍ਰਿਸ਼ਨ-ਕ੍ਰਿਸ਼ਨ ਕਰਦਾ ਰਿਹਾ। ਜਦੋਂ ਸਵੇਰੇ ਇਸ ਨੇ ਵਰਤ ਖੋਲ੍ਹਣਾ ਸੀ, ਉਸ ਵੇਲੇ ਇਸ ਨੇ ਸੰਕਲਪ ਕੀਤਾ ਕਿ ਜੇ ਕੋਈ ਖਾਣ ਲਈ ਚੀਜ਼ ਮਿਲ ਜਾਵੇ ਤਾਂ ਮੈਂ ਵਰਤ ਖੋਲ੍ਹ ਲਵਾਂ। ਅੰਤਰਜਾਮੀ ਨੇ ਅੰਦਰ ਦੀ ਜਾਣਦਿਆਂ ਉਸੇ ਵੇਲੇ ਗੁਪਤ ਰੂਪ ਵਿਚ ਕੱਚੀ ਰਸੋਈ ਭਾਵ ਰਿੱਝੇ ਹੋਏ ਚੌਲ੍ਹ ਰੱਖ ਦਿੱਤੇ, ਜਦੋਂ ਚੌਲ ਵੇਖੇ ਤਾਂ ਬੇਣੀ ਪੰਡਤ ਨੂੰ ਸ਼ੰਕਾ ਫੁਰੀ, ਕਹਿਣ ਲੱਗਾ ਕਿ ਦਿਲ ਦੀ ਭਾਵਨਾ ਤਾਂ ਪੂਰੀ ਹੋ ਗਈ ਪਰ ਇਹ ਤਾਂ ਉਹੋ ਹੀ ਗੁਰੂ ਅਮਰਦਾਸ ਵਾਲੇ ਚੌਲ ਹਨ ਜੋ ਮੈਂ ਲੰਗਰ ਵਿਚ ਜਾਤਪਾਤ ਦੇ ਘਿਰਨੇ ਕਾਰਨ ਛੱਡ ਕੇ ਆਇਆ ਹਾਂ, ਇਸ ਲਈ ਇਹ ਮੇਰੇ ਖਾਣ ਦੇ ਯੋਗ ਨਹੀਂ, ਫੇਰ ਪਰਮਾਤਮਾ ਨੇ ਗੁਪਤ ਰੂਪ ਵਿਚ ਮਿਠਾਈ ਰੱਖ ਦਿੱਤੀ, ਫੇਰ ਮਠਿਆਈ ਵੇਖ ਕੇ ਪ੍ਰੇਮ ਵਿਚ ਬਹੁਤ ਮਸਤ ਹੋ ਗਿਆ ਤੇ ਕਹਿਣ ਲੱਗਾ ਕਿ ਪਰਮੇਸ਼ਰ ਜੀ ਮੈਨੂੰ ਦਰਸ਼ਨ ਕਿਉਂ ਨਹੀਂ ਹੁੰਦੇ ਤਾਂ ਉਸ ਵੇਲੇ ਆਕਾਸ਼ ਬਾਣੀ ਹੋਈ ਕਿ ਹੇ ਪੰਡਤ, ਜਿਥੇ ਪਰਮੇਸ਼ਰ ਦਾ ਰੂਪ ਗੁਰੂ ਅਮਰਦਾਸ ਸਾਹਿਬ ਜੀ ਦੁਨੀਆਂ ਨੂੰ ਤਾਰ ਰਹੇ ਹਨ, ਤੂੰ ਉਥੋਂ ਬੇਮੁਖ ਹੋ ਕੇ ਆਇਆ ਹੈਂ ਭਾਵੇਂ ਤੂੰ ਦੁਆਰਕਾ ਜਾਂ ਹੋਰ ਕਿਸੇ ਪਵਿੱਤਰ ਅਸਥਾਨ 'ਤੇ ਚਲਿਆ ਜਾਹ, ਤੈਨੂੰ ਪਰਮੇਸ਼ਰ ਦੇ ਦਰਸ਼ਨ ਨਹੀਂ ਹੋਣੇ। ਇਹ ਸੁਣ ਕੇ ਉਸੇ ਵੇਲੇ ਵਾਪਸ ਗੋਇੰਦਵਾਲ ਸਾਹਿਬ ਨੂੰ ਮੁੜ ਪਿਆ ਅਤੇ ਪਹਿਲਾਂ ਲੰਗਰ ਵਿਚ ਪ੍ਰਸ਼ਾਦਾ ਛਕਿਆ ਅਤੇ ਮਨ ਵਿਚ ਸੋਚਣ ਲੱਗਾ ਕਿ ਜੇ ਪਰਮੇਸ਼ਰ ਦਾ ਸਰੂਪ ਹੀ ਹਨ ਤਾਂ ਮੈਨੂੰ ਚਤੁਰ ਭੁਜ ਸਰੂਪ ਵਿਚ ਦਰਸ਼ਨ ਦੇਣ, ਜਦੋਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਬਾਰ ਵਿਚ ਆਇਆ ਤਾਂ ਜਿਹੋ ਜਿਹਾ ਇਸ ਨੇ ਮਨ ਵਿਚ ਸੋਚਿਆ ਸੀ, ਇਸ ਨੂੰ ਸਤਿਗੁਰਾਂ ਦਾ ਉਹੋ ਜਿਹਾ ਸਰੂਪ ਹੀ ਪ੍ਰਤੀਤ ਹੋਇਆ, ਜਦੋਂ ਦਰਸ਼ਨ ਕੀਤੇ ਤਾਂ ਦਰਸ਼ਨਾਂ ਦੇ ਤੇਜ ਸਹਾਰ ਨਾ ਸਕਿਆ, ਬੇਹੋਸ਼ ਹੋ ਕੇ ਧਰਤੀ 'ਤੇ ਡਿੱਗ ਪਿਆ। ਸਤਿਗੁਰੂ ਜੀ ਨੇ ਚਰਨਾਂ ਦਾ ਅੰਗੂਠਾ ਮਸਤਕ ਨਾਲ ਛੁਹਾਇਆ, ਸੁਰਤ ਆਈ ਤਾਂ ਸਤਿਗੁਰਾਂ ਦੇ ਚਰਨੀਂ ਡਿੱਗ ਪਿਆ। ਬੇਨਤੀ ਕੀਤੀ—ਮਹਾਰਾਜ ਜੀ, ਖਿਮਾ ਕਰਨੀ ਪਹਿਲਾਂ ਮੈਂ ਪ੍ਰਸ਼ਾਦਾ ਤਾਂ ਨਹੀਂ ਸੀ ਛਕਿਆ ਕਿ ਮੇਰਾ ਬ੍ਰਾਹਮਣਪੁਣਾ ਨਹੀਂ ਰਹੇਗਾ ਤਾਂ ਚਲਾ ਗਿਆ ਸੀ, ਜਦੋਂ ਅਕਾਸ਼ਬਾਣੀ ਹੋਈ ਤਾਂ ਆਇਆ ਹਾਂ। ਕਿਰਪਾ ਕਰਕੇ ਮੈਨੂੰ ਸਿੱਖੀ ਦੀ ਦਾਤ ਬਖ਼ਸ਼ੋ, ਉਸ ਵੇਲੇ ਸਤਿਗੁਰਾਂ ਨੇ ਬੇਣੀ ਪੰਡਤ ਨੂੰ ਇਸ ਸ਼ਬਦ ਰਾਹੀਂ ਉਪਦੇਸ਼ ਦਿੰਦਿਆਂ ਦੱਸਿਆ ਕਿ ਬ੍ਰਾਹਮਣ ਕੌਣ ਹੋ ਸਕਦਾ ਹੈ ਤੇ ਬ੍ਰਾਹਮਣ ਪੁਣਾ ਕਿਸ ਤਰ੍ਹਾਂ ਰਹਿ ਸਕਦਾ ਹੈ :

## ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ; ਏਕ ਸਬਦਿ ਲਿਵ ਲਾਇ ॥

ਹੇ ਭਾਈ! ਜੋ ਪੁਰਖ ਇਕ ਸਤਿਗੁਰਾਂ ਦੇ ਸਬਦਿ = ਉਪਦੇਸ਼ ਵਿਚ ਲਿਵ = ਬਿਰਤੀ ਨੂੰ ਲਾਇ = ਲਾ ਕੇ ਬ੍ਰਹਮੁ = ਵਿਆਪਕ ਪਰਮੇਸ਼ਰ ਨੂੰ **ਵਾ:** ਆਪਣੀ ਬ੍ਰਹਮੁ = ਆਤਮਾ ਨੂੰ ਬਿੰਦੈ = ਜਾਣਦਾ ਹੈ, ਤਿਸ = ਉਸ ਦਾ ਬ੍ਰਹਮਤੁ = ਬ੍ਰਾਹਮਣ ਪੁਣਾ ਰਹੈ = ਰਹਿੰਦਾ ਹੈ; ਜੈਸਾ ਕਿ :

**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥**
**ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥** *(ਗਉੜੀ ਕਬੀਰ ਜੀ, ਅੰਗ ੩੨੪)*

**ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਕਹੀਐ ਜਿ ਅਨਦਿਨੁ ਹਰਿ ਲਿਵ ਲਾਏ ॥**
*(ਵਾਰ ਗੂਜਰੀ ਮ: ੩, ਅੰਗ ੫੧੨)*

## ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ; ਜੋ ਹਰਿ ਹਿਰਦੈ ਸਦਾ ਵਸਾਇ ॥

ਜੋ = ਜਿਹੜਾ ਪੁਰਖ ਹਿਰਦੈ = ਚਿਤ ਵਿਚ ਹਰਿ = ਪਰਮੇਸ਼ਰ ਦੇ ਨਾਮ ਨੂੰ ਸਦਾ = ਹਮੇਸ਼ਾ ਵਸਾਇ = ਵਸਾ ਕੇ ਰੱਖਦਾ ਹੈ, ਨਾਮ ਦੀਆਂ ਬਰਕਤਾਂ ਨਾਲ ਨਵ = ਨੌਂ ਨਿਧੀ = ਨਿੱਧੀਆਂ ਅਠਾਰਾਂ ਸਿਧੀਆਂ ਉਸ ਦੇ ਪਿਛੈ = ਮਗਰ ਲੱਗੀਆਂ ਫਿਰਹਿ = ਫਿਰਦੀਆਂ ਹਨ।

## ਬਿਨੁ ਸਤਿਗੁਰ ਨਾਉ ਨ ਪਾਈਐ; ਬੁਝਹੁ ਕਰਿ ਵੀਚਾਰੁ ॥

ਸਤਿਗੁਰਾਂ ਦੀ ਬਖ਼ਸ਼ਿਸ਼ ਤੋਂ ਬਿਨੁ = ਬਗ਼ੈਰ ਪਰਮੇਸ਼ਰ ਦਾ ਅੰਮ੍ਰਿਤ ਨਾਉ = ਨਾਮ ਕਿਤੋਂ ਵੀ ਨ = ਨਹੀਂ ਪਾਈਐ = ਪਾਈਦਾ, ਇਸ ਗੱਲ ਨੂੰ ਵੇਦਾਂ ਸ਼ਾਸਤ੍ਰਾਂ ਦੀ ਜਾਂ ਮਹਾਤਮਾ ਜਨਾਂ ਦੀ ਸੰਗਤ ਵਿਚ ਵੀਚਾਰੁ = ਨਿਰਣਾ ਕਰਕੇ ਬੂਝਹੁ = ਸਮਝਣਾ ਕਰਿ = ਕਰੋ।

## ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ; ਸੁਖੁ ਪਾਏ ਜੁਗ ਚਾਰਿ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਪੁਰਖ ਦੇ ਪੂਰੈ = ਪੂਰਨ ਭਾਗਿ = ਕਰਮ ਭਾਵ ਨਿਸ਼ਕਾਮ ਕਰਮ ਕੀਤੇ ਹੋਏ ਹਨ, ਉਸ ਦਾ ਸਤਿਗੁਰਾਂ ਨਾਲ ਮਿਲੈ = ਮਿਲਾਪ ਹੁੰਦਾ ਹੈ ਤੇ ਫੇਰ ਉਹ ਪੁਰਖ ਚਾਰਿ = ਚੌਹਾਂ ਯੁੱਗਾਂ ਵਾਲੇ ਸੰਸਾਰ ਵਿਚ ਸੁਖੁ = ਅਨੰਦ ਪਾਏ = ਪਾਉਂਦਾ ਹੈ **ਵਾ:** ਚੌਹਾਂ ਯੁੱਗਾਂ ਵਿਚ ਚਿਰੰਜੀਵੀ ਹੋ ਕੇ ਆਤਮਾ ਨੰਦ ਨੂੰ ਪਾਉਂਦਾ ਹੈ **ਵਾ:** ਜੁਗ = ਚਾਰ (ਚਾਰ+ਚਾਰ = ਅੱਠ) (ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ) ਸ੍ਰਵਣ, ਮੰਨਣ ਨਿਧਿਆਸਣ, ਤੱਤ ਤ੍ਵੰ ਦਾ ਸੰਸ਼ੋਧਨ ਇਹ ਅੱਠ ਅੰਤਰੰਗ ਸਾਧਨ ਸਫਲੇ ਹੁੰਦੇ ਹਨ ਤੇ ਸੁਖ ਸਰੂਪ ਨੂੰ ਪਾਏ = ਪਾ ਲੈਂਦਾ ਹੈ ॥੧॥

## ਮ: ੩ ॥

## ਕਿਆ ਗਭਰੂ ਕਿਆ ਬਿਰਧਿ ਹੈ; ਮਨਮੁਖ ਤ੍ਰਿਸਨਾ ਭੁਖ ਨ ਜਾਇ ॥

ਜੇਕਰ ਮਨਮੁਖਾਂ ਨੂੰ ਗਭਰੂ = ਜਵਾਨ ਆਯੂ ਪ੍ਰਾਪਤ ਹੋ ਗਈ ਤਾਂ ਕਿਆ = ਕੀ ਹੈ, ਜੇਕਰ ਬਿਰਧਿ = ਬੁਢੇਪੇ ਵਾਲੀ ਅਵਸਥਾ ਪ੍ਰਾਪਤ ਹੋ ਗਈ ਤਾਂ ਕਿਆ = ਕੀ ਹੈ ? **ਵਾ:** ਜੇਕਰ ਜਵਾਨ ਆਯੂ ਦੀ ਨਿਆਈਂ ਸਤਿਸੰਗੀ ਕਹਾ ਲਿਆ ਤਾਂ ਕੀ ਹੈ, ਜੇਕਰ ਬਿਰਧ ਅਵਸਥਾ ਦੀ ਨਿਆਈਂ ਗ੍ਰਹਿਸਤੀ ਹੋ ਗਿਆ ਤਾਂ ਕੀ ਹੈ, ਭਾਵ ਦੋਨੋਂ ਹੀ ਬਿਅਰਥ ਹਨ, ਕਿਉਂਕਿ ਆਪਣੇ ਮਨਮੁਖ = ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖਾਂ ਦੇ ਹਿਰਦੇ ਵਿੱਚੋਂ ਰਸਾਂ ਕਸਾਂ ਦੀ ਤ੍ਰਿਸਨਾ ਰੂਪੀ ਭੁਖ = ਛੁਧਾ ਨ = ਨਹੀਂ ਜਾਇ = ਜਾਂਦੀ।

## ਗੁਰਮੁਖਿ ਸਬਦੇ ਰਤਿਆ; ਸੀਤਲੁ ਹੋਏ ਆਪੁ ਗਵਾਇ ॥

ਜਿਹੜੇ ਗੁਰਮੁਖ ਜਨ ਗੁਰਾਂ ਦਾ ਸਬਦੇ = ਉਪਦੇਸ਼ ਵਿਚ ਰਤਿਆ = ਰੰਗੇ ਹੋਏ ਹਨ, ਉਹ ਆਪਣੇ ਹਿਰਦੇ ਵਿੱਚੋਂ ਆਪੁ = ਆਪਾ-ਭਾਵ (ਹੰਕਾਰ) ਗਵਾਇ = ਗੁਆ ਕੇ ਸੀਤਲੁ = ਠੰਢ ਭਾਵ ਸ਼ਾਂਤ ਹੋਏ ਹਨ।

## ਅੰਦਰੁ ਤ੍ਰਿਪਤਿ ਸੰਤੋਖਿਆ; ਫਿਰਿ ਭੁਖ ਨ ਲਗੈ ਆਇ ॥

ਉਨ੍ਹਾਂ ਗੁਰਮੁਖਾਂ ਦਾ ਅੰਦਰੁ = ਹਿਰਦਾ ਆਤਮ ਤ੍ਰਿਪਤਿ = ਤ੍ਰਿਪਤੀ ਕਰਕੇ ਸੰਤੋਖਿਆ = ਸਬਰ ਵਾਲਾ **ਵਾ:** ਸੰਤੋਖ ਦੇ ਸਹਿਤ ਹੋ ਗਿਆ ਹੈ ਤੇ ਉਨ੍ਹਾਂ ਨੂੰ ਫਿਰਿ = ਮੁੜ ਕੇ ਆਸਾ ਜਾਂ ਪਦਾਰਥਾਂ ਰੂਪੀ ਭੁੱਖ ਆਇ = ਆ ਕੇ ਨ = ਨਹੀਂ ਲਗੈ = ਲੱਗਦੀ।

**[ਅੰਗ ੬੫੦]**

## ਨਾਨਕ ਜਿ ਗੁਰਮੁਖਿ ਕਰਹਿ ਸੋ ਪਰਵਾਣੁ ਹੈ; ਜੋ ਨਾਮਿ ਰਹੇ ਲਿਵ ਲਾਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ = ਜਿਹੜੇ ਗੁਰਮੁਖ ਪਰਮੇਸ਼ਰ ਦੇ ਨਾਮ ਵਿਚ ਹਰ ਵਕਤ ਲਿਵ = ਬਿਰਤੀ ਲਾਇ = ਲਾ ਕੇ, ਜੋੜ ਕੇ ਰਹੇ = ਰਹਿੰਦੇ ਹਨ, ਉਹ ਗੁਰਮੁਖ ਜਨ ਜਿ = ਜੋ ਵੀ ਭਗਤੀ ਆਦਿ ਦੇ ਕਰਤਬ ਕਰਹਿ = ਕਰਦੇ ਹਨ, ਸੋ = ਉਹ ਸਭ ਵਾਹਿਗੁਰੂ ਦੀ ਦਰਗਾਹ ਵਿਚ ਪਰਵਾਣੁ = ਪ੍ਰਵਾਣਿਤ ਹੁੰਦੇ ਹੈ = ਹਨ ॥੨॥

## ਪਉੜੀ ॥ ਹਉ ਬਲਿਹਾਰੀ ਤਿੰਨ ਕੰਉ; ਜੋ ਗੁਰਮੁਖਿ ਸਿਖਾ ॥

ਹਉ = ਅਸੀਂ ਤਿੰਨ = ਉਨ੍ਹਾਂ ਪਿਆਰਿਆਂ ਕੰਉ = ਦੇ ਉੱਪਰੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਜਿ = ਜਿਹੜੇ ਗੁਰਮੁਖ ਬਣ ਕੇ ਸਿਖਾ = ਸਿੱਖੀ ਨੂੰ ਕਮਾਉਂਦੇ ਹਨ **ਵਾ:** ਜਿਨ੍ਹਾਂ ਨੇ ਗੁਰਮੁਖਿ = ਮੁਖੀ ਗੁਰਾਂ ਦੁਆਰਾ ਸਿੱਖੀ ਨੂੰ ਕਮਾਉਣਾ ਸਿਖਾ = ਸਿੱਖਿਆ ਹੈ।

## ਜੋ ਹਰਿ ਨਾਮੁ ਧਿਆਇਦੇ; ਤਿਨ ਦਰਸਨੁ ਪਿਖਾ ॥

ਜੋ = ਜਿਹੜੇ ਗੁਰਮੁਖ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਤਾ ਧਿਆਨ ਧੇਯ ਤ੍ਰਿਕੁਟੀ ਮੇਟ ਕੇ ਬਿਰਤੀ ਨੂੰ ਧਿਆਕਾਰ ਬਣਾ ਕੇ ਧਿਆਇਦੇ = ਧਿਆਉਂਦੇ ਹਨ, ਤਿਨ = ਉਨ੍ਹਾਂ ਗੁਰਮੁਖ ਜਨਾਂ ਦੇ ਦਰਸਨੁ = ਦੀਦਾਰਾਂ ਨੂੰ ਪਿਖਾ = ਵੇਖਣਾ ਕਰਾਂ **ਵਾ:** ਤਿਨ = ਉਨ੍ਹਾਂ ਗੁਰਮੁਖ ਜਨਾਂ ਨੇ ਪਰਮੇਸ਼ਰ ਦੇ ਪ੍ਰਤੱਖ ਦੀਦਾਰਾਂ ਨੂੰ ਪਿਖਾ = ਵੇਖ ਲਿਆ ਹੈ।

## ਸੁਣਿ ਕੀਰਤਨੁ ਹਰਿ ਗੁਣ ਰਵਾ; ਹਰਿ ਜਸੁ ਮਨਿ ਲਿਖਾ ॥

ਉਨ੍ਹਾਂ ਕਮਾਈ ਵਾਲੇ ਗੁਰਮੁਖਾਂ ਦੀ ਰਸਨਾ ਤੋਂ ਵਾਹਿਗੁਰੂ ਦਾ ਕੀਰਤਨੁ = ਜੱਸ ਸੁਣਿ = ਸ੍ਰਵਨ ਕਰਕੇ ਫੇਰ ਹਰਿ = ਵਾਹਿਗੁਰੂ ਦੇ ਸ਼ੁਭ ਗੁਣਾਂ ਨੂੰ ਆਪ ਵੀ ਮੁਖੋਂ ਰਵਾ = ਉਚਾਰਨ ਕਰਾਂ ਤੇ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਹਿਰਦੇ ਰੂਪੀ ਦਵਾਤ ਵਿਚ ਸ਼ਰਧਾ ਦੀ ਸਿਆਹੀ ਪਾ ਕੇ ਪ੍ਰੇਮ ਰੂਪੀ ਕਲਮ ਨਾਲ ਮਨਿ = ਅੰਤਹਕਰਣ ਰੂਪੀ ਕਾਗ਼ਜ਼ 'ਤੇ ਲਿਖਾ = ਲਿਖਣਾ ਕਰਾਂ ਅਤੇ ਜਦੋਂ ਲਿਖਿਆ ਜਾਵੇ;

## ਹਰਿ ਨਾਮੁ ਸਲਾਹੀ ਰੰਗ ਸਿਉ; ਸਭਿ ਕਿਲਵਿਖ ਕ੍ਰਿਖਾ ॥

ਉਦੋਂ ਹਰਿ = ਪਰਮੇਸ਼ਰ ਦੇ ਨਾਮ ਦੀ ਰੰਗ = ਪ੍ਰੇਮ ਦੇ ਸਿਉ = ਨਾਲ ਸਲਾਹੀ = ਸਿਫ਼ਤ ਕਰੀਏ ਤੇ ਸਭਿ = ਸਾਰੇ ਕਿਲਵਿਖ = ਪਾਪਾਂ ਨੂੰ ਹਿਰਦੇ 'ਚੋਂ ਵਿਚਾਰ ਰੂਪੀ ਦਾਤਰੀ ਨਾਲ ਕ੍ਰਿਖਾ = ਕੱਟਣਾ ਭਾਵ ਖਿੱਚਣਾ ਕਰੀਏ।

## ਧਨੁ ਧੰਨੁ ਸੁਹਾਵਾ ਸੋ ਸਰੀਰੁ ਥਾਨੁ ਹੈ; ਜਿਥੈ ਮੇਰਾ ਗੁਰੁ ਧਰੇ ਵਿਖਾ ॥੧੯॥

ਸੋ = ਉਨ੍ਹਾਂ ਮਹਾਂਪੁਰਖਾਂ ਦਾ ਸਰੀਰੁ = ਤਨ ਧਨੁ = ਧੰਨਤਾ ਯੋਗ ਹੈ ਤੇ ਉਹ ਸਤਿਸੰਗਤ ਰੂਪੀ ਥਾਨੁ = ਥਾਂ

ਵੀ ਧੰਨੁ = ਧੰਨਤਾ ਯੋਗ ਤੇ ਸੁਹਾਵਾ = ਸ਼ੋਭਨੀਕ ਹੈ, ਜਿਥੈ = ਜਿਥੇ ਮੇਰਾ ਗੁਰੁ = ਸਤਿਗੁਰੂ ਉਪਦੇਸ਼ ਰੂਪੀ ਵਿਖਾ = ਕਦਮ ਭਾਵ ਚਰਨਾਂ ਕਮਲਾਂ ਨੂੰ ਧਰੇ = ਧਰਦਾ ਹੈ **ਅਥਵਾ** ਸੋ = ਉਨ੍ਹਾਂ ਮਹਾਤਮਾ ਜਨਾਂ ਦਾ ਸਰੀਰ ਰੂਪੀ ਥਾਨੁ = ਅਸਥਾਨ ਸੁਹਾਵਾ = ਸੋਹਣਾ ਤੇ ਧੰਨਤਾ ਯੋਗ ਹੈ, ਜਿਥੇ ਮੇਰਾ ਗੁਰੂ ਆਪਣੇ ਪਾਵਨ ਚਰਨ ਕਮਲ ਰੱਖਦਾ ਹੈ ॥੧੯॥

## ਸਲੋਕੁ ਮ: ੩ ॥ ਗੁਰ ਬਿਨੁ ਗਿਆਨੁ ਨ ਹੋਵਈ; ਨਾ ਸੁਖੁ ਵਸੈ ਮਨਿ ਆਇ ॥

ਹੇ ਭਾਈ ! ਭਾਵੇਂ ਕਿੰਨੀਆਂ ਹੀ ਪੁਸਤਕਾਂ ਪੜ੍ਹ ਲਈਏ ਪਰ ਪੂਰਨ ਗੁਰ = ਸਤਿਗੁਰਾਂ ਤੋਂ ਬਿਨੁ = ਬਗ਼ੈਰ ਅਪ੍ਰੋਖ ਗਿਆਨ ਨ = ਨਹੀਂ ਹੋਵਈ = ਹੁੰਦਾ ਤੇ ਨਾ ਹੀ ਮਨਿ = ਹਿਰਦੇ ਵਿਚ ਸੁਖ ਸਰੂਪ ਆਇ = ਆ ਕੇ ਵਸੈ = ਵੱਸਦਾ ਹੈ।

## ਨਾਨਕ ਨਾਮ ਵਿਹੂਣੇ ਮਨਮੁਖੀ; ਜਾਸਨਿ ਜਨਮੁ ਗਵਾਇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦਾ ਨਾਮ ਜਪੇ ਤੋਂ ਵਿਹੂਣੇ = ਬਿਨਾਂ ਮਨਮੁਖੀ = ਮਨਮੁਖ ਪੁਰਖ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਸੰਸਾਰ ਵਿੱਚੋਂ ਬੇਅਰਥ ਗਵਾਇ = ਗਵਾ ਕੇ ਚਲੇ ਜਾਸਨਿ = ਜਾਣਗੇ ॥੧॥

## ਮ: ੩ ॥ ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ; ਥਕਿ ਰਹੇ ਲਿਵ ਲਾਇ ॥

ਹੇ ਭਾਈ ! ਚੌਰਾਸੀ ਸਿਧ ਤੇ ਸਾਧਿਕ = ਸਾਧਨਾ ਕਰਨ ਵਾਲੇ ਆਦਿ ਸਭਿ = ਸਾਰੇ ਨਾਵੈ = ਨਾਮ ਨੋ = ਨੂੰ ਖੋਜਦੇ = ਭਾਲਦੇ ਅਤੇ ਲਿਵ = ਬਿਰਤੀ ਨੂੰ ਸਮਾਧੀਆਂ ਵਿਚ ਲਾਇ = ਲਾ ਲਾ ਕੇ ਥੱਕ ਰਹੇ ਹਨ।

## ਬਿਨੁ ਸਤਿਗੁਰ ਕਿਨੈ ਨ ਪਾਇਓ; ਗੁਰਮੁਖਿ ਮਿਲੈ ਮਿਲਾਇ ॥

ਸਤਿਗੁਰਾਂ ਤੋਂ ਬਿਨੁ = ਬਗ਼ੈਰ ਕਿਨੈ = ਕਿਸੇ ਨੇ ਵੀ ਨਾਮ ਨ = ਨਹੀਂ ਪਾਇਓ = ਪਾਉਣਾ ਕੀਤਾ, ਜਿਨ੍ਹਾਂ ਗੁਰਮੁਖਾਂ ਨੂੰ ਗੁਰਾਂ ਦੁਆਰਾ ਨਾਮ ਮਿਲੈ = ਮਿਲਿਆ ਹੈ, ਉਹ ਹੋਰਨਾਂ ਨੂੰ ਵੀ ਨਾਮ ਨਾਲ ਮਿਲਾਇ = ਮਿਲਾ ਦਿੰਦੇ ਹਨ।

## ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ; ਧਿਗੁ ਸਿਧੀ ਧਿਗੁ ਕਰਮਾਤਿ ॥

ਪਰਮੇਸ਼ਰ ਦੇ ਨਾਵੈ = ਨਾਮ ਜਪੇ ਤੋਂ ਬਿਨੁ = ਬਗ਼ੈਰ ਚੰਗੇ ਬਸਤਰਾਂ ਦਾ ਪੈਨਣੁ = ਪਹਿਨਣਾ ਤੇ ਚੰਗੇ ਪਦਾਰਥਾਂ ਦਾ ਖਾਣੁ = ਖਾਣਾ **ਵਾ:** ਸ੍ਰਵਣ ਕਰਨ ਰੂਪ ਪਹਿਨਣਾ ਤੇ ਮੰਨਣ ਕਰਨ ਰੂਪ ਖਾਣਾ ਸਭੁ = ਸਾਰਾ ਬਾਦਿ = ਬੇਅਰਥ ਹੈ, ਪਰਮੇਸ਼ਰ ਦੇ ਨਾਮ ਤੋਂ ਬਗ਼ੈਰ ਜੋਗੀਆਂ ਦੇ ਮਤ ਅਨੁਸਾਰ ਅਣਮਾ, ਮਹਿਮਾ ਆਦਿ ਸਿਧੀ = ਸਿਧੀਆਂ ਨੂੰ ਧਿਗੁ = ਧ੍ਰਿਕਾਰ ਹੈ ਤੇ ਮੁਸਲਮਾਨਾਂ ਦੇ ਮਤ ਅਨੁਸਾਰ ਕਰਮਾਤਿ = ਕਰਾਮਾਤਾਂ ਨੂੰ ਵੀ ਧਿਗੁ = ਧ੍ਰਿਕਾਰ ਹੈ। (ਕਰਮਾਤਿ = ਸਿੱਧੀਆਂ ਭਾਵ ਉਹ ਸ਼ਕਤੀਆਂ ਜਿਨ੍ਹਾਂ ਦੁਆਰਾ ਅਣਹੋਣੀ ਬਾਤ ਹੋ ਸਕੇ, ਕਰਾਮਾਤ ਦਾ ਸੱਤਜ ਹੋਣਾ ਹਿੰਦੂ ਅਤੇ ਸਿੱਖ ਪੁਸਤਕਾਂ ਤੋਂ ਛੁੱਟ ਯਹੂਦੀ, ਈਸਾਈ ਅਤੇ ਮੁਸਲਮਾਨਾਂ ਦੇ ਗ੍ਰੰਥਾਂ ਵਿਚ ਦੇਖੀਦਾ ਹੈ, ਜੈਸਾ ਕਿ ਜੱਬੂਰ ਕਾਂਡ ੧੦੫ ਤੇ ਕੁਰਾਨ ਸੂਰਤ ਬਕਰ, ਆਯਤ ੮੭ ਅਤੇ ਸੂਰਤ ਅਰਾਫ, ਆਯਤ ੧੬੦ 'ਤੇ ਕਰਾਮਾਤਾਂ ਬਾਰੇ ਲਿਖਿਆ ਹੈ।)

## ਸਾ ਸਿਧਿ ਸਾ ਕਰਮਾਤਿ ਹੈ; ਅਚਿੰਤੁ ਕਰੇ ਜਿਸੁ ਦਾਤਿ ॥

ਸਾ = ਉਹੀ ਸਿੱਧ ਮੁਕਤ ਪੁਰਖ ਹੈ ਤੇ ਸਾ = ਉਹੀ ਪੁਰਖ ਕਰਮਾਤਿ = ਸ਼ਕਤੀਆਂ ਦਾ ਮਾਲਕ ਹੈ, ਜਿਸ

ਨੂੰ ਪਰਮੇਸ਼ਰ ਸਾਰੀਆਂ ਅਚਿੰਤੁ = ਚਿੰਤਾਵਾਂ ਤੋਂ ਰਹਿਤ ਕਰਕੇ **ਵਾ:** ਅਚਿੰਤੁ = ਅਚਾਨਕ ਹੀ ਨਾਮ ਦੀ ਦਾਤਿ = ਬਖ਼ਸ਼ਿਸ਼ ਦੇਣਾ ਕਰੇ = ਕਰਦਾ ਹੈ।

## ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ; ਏਹਾ ਸਿਧਿ ਏਹਾ ਕਰਮਾਤਿ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਗੁਰਾਂ ਦੁਆਰਾ ਗੁਰਮੁਖ ਅਧਿਕਾਰੀਆਂ ਦੇ ਮਨਿ = ਹਿਰਦੇ ਵਿਚ ਹਰਿ = ਪਰਮੇਸ਼ਰ ਦਾ ਨਾਮ ਵਸੈ = ਵੱਸਦਾ ਹੈ, ਏਹਾ = ਇਹੋ ਸਿਧਿ = ਸਿਧੀਆਂ ਤੇ ਏਹਾ = ਇਹੋ ਹੀ ਕਰਾਮਾਤਾਂ ਹਨ ॥੨॥

## ਪਉੜੀ ॥

## ਹਮ ਢਾਢੀ ਹਰਿ ਪ੍ਰਭ ਖਸਮ ਕੇ; ਨਿਤ ਗਾਵਹ ਹਰਿ ਗੁਣ ਛੰਤਾ ॥

ਹੇ ਭਾਈ ! ਹਮ = ਅਸੀਂ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਖਸਮ = ਮਾਲਕ ਪ੍ਰਭ = ਪਰਮੇਸ਼ਰ ਕੇ = ਦੇ ਗਵੱਈਏ ਬਣ ਕੇ ਢਾਢੀ = ਜੱਸ ਨੂੰ ਗਾਉਣ ਵਾਲੇ ਹਾਂ ਅਤੇ ਨਿਤ = ਨਿਤਾਪ੍ਰਤੀ ਹਰਿ = ਪਰਮੇਸ਼ਰ ਦੇ ਛੰਤਾ = ਜੱਸ ਦਾਇਕ ਗੁਣਾਂ ਨੂੰ ਗਾਵਹ = ਗਾਉਂਦੇ ਹਾਂ **ਵਾ:** ਜੱਸ ਦੇ ਗੀਤ ਕੀਰਤਨ ਰੂਪ ਵਿਚ ਗਾਉਂਦੇ ਹਾਂ।

## ਹਰਿ ਕੀਰਤਨੁ ਕਰਹ, ਹਰਿ ਜਸੁ ਸੁਣਹ; ਤਿਸੁ ਕਵਲਾ ਕੰਤਾ ॥

ਹੇ ਭਾਈ ! ਅਸੀਂ ਤਾਂ ਤਿਸੁ = ਉਸ ਕਵਲਾ = ਮਾਇਆ ਦੇ ਕੰਤਾ = ਪਤੀ ਹਰਿ = ਪਰਮੇਸ਼ਰ ਦੇ ਭਗਤੀ ਆਦਿ ਗੁਣਾਂ ਨੂੰ ਕੀਰਤਨ ਰੂਪ ਵਿਚ ਕਥਨ ਕਰਹ = ਕਰਦੇ ਹਾਂ ਅਤੇ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਸੁਣਹ = ਸਰਵਣ ਕਰਦੇ ਹਾਂ।

## ਹਰਿ ਦਾਤਾ, ਸਭੁ ਜਗਤੁ ਭਿਖਾਰੀਆ; ਮੰਗਤ ਜਨ ਜੰਤਾ ॥

ਹੇ ਭਾਈ! ਇੱਕੋ ਹਰਿ = ਪਰਮੇਸ਼ਰ ਹੀ ਦਾਤਾ ਹੈ ਅਤੇ ਬਾਕੀ ਸਭੁ = ਸਾਰਾ ਜਗਤੁ = ਸੰਸਾਰ ਭਿਖਾਰੀਆ = ਮੰਗਤਾ ਹੈ, ਜਿੰਨੇ ਕੁ ਸੰਸਾਰ ਵਿਚ ਜਨ = ਪੁਰਖ ਤੇ ਸੂਖਮ ਮੱਛਰ ਆਦਿ ਤੋਂ ਲੈ ਕੇ ਅਸਥੂਲ ਜੀਵਾਂ ਬ੍ਰਹਮਾ ਆਦਿ ਤਕ ਹਨ, ਇਹ ਸਭ ਮੰਗਤ = ਮੰਗਤੇ ਹਨ।

## ਹਰਿ ਦੇਵਹੁ ਦਾਨੁ ਦਇਆਲ ਹੋਇ; ਵਿਚਿ ਪਾਥਰ ਕ੍ਰਿਮ ਜੰਤਾ ॥

ਹੇ ਹਰਿ = ਪਰਮੇਸ਼ਰ ! ਤੁਸੀਂ ਦਇਆਲ = ਦਿਆਲੂ ਹੋਇ = ਹੋ ਕੇ ਰੋਜੀ, ਗਿਆਨ ਦਾ ਦਾਨ ਦੇਵਹੁ = ਦੇਣਾ ਕਰੋ, ਕਿਉਂਕਿ ਤੁਸੀਂ ਤਾਂ ਪਾਥਰ = ਪੱਥਰਾਂ ਵਿਚਿ = ਅੰਦਰ ਵੀ ਸੂਖਮ ਕ੍ਰਿਮ = ਕੀੜਿਆਂ ਤੇ ਹੋਰ ਬਾਕੀ ਸਾਰੇ ਸਥੂਲ ਜੰਤਾ = ਜੀਵਾਂ ਨੂੰ ਵੀ ਰਿਜ਼ਕ ਦੇ ਕੇ ਪਾਲਣਾ ਕਰਦੇ ਹੋ।

## ਜਨ ਨਾਨਕ ਨਾਮੁ ਧਿਆਇਆ; ਗੁਰਮੁਖਿ ਧਨਵੰਤਾ ॥੨੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਗੁਰਮੁਖ ਜਨਾਂ ਨੇ ਪਰਮੇਸ਼ਰ ਦੇ ਨਾਮ ਨੂੰ ਧਿਆਇਆ ਹੈ, ਉਹ ਗੁਰਮੁਖ ਜਨ ਨਾਮ ਰੂਪੀ ਧਨ ਕਰਕੇ ਧਨਵੰਤਾ = ਧਨਵਾਨ ਹਨ **ਅਥਵਾ** ਜਿਨ੍ਹਾਂ ਪੁਰਖਾਂ ਨੇ ਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਧਿਆਇਆ ਹੈ, ਉਹ ਗੁਰਮੁਖ ਜਨ ਬ੍ਰਹਮ ਗਿਆਨ ਰੂਪੀ **ਵਾ:** ਵਾਹਿਗੁਰੂ ਦੀ ਪ੍ਰਾਪਤੀ ਰੂਪ ਧਨ ਕਰ ਕੇ ਧਨਾਢ ਬਣ ਗਏ ਹਨ ॥੨੦॥

## ਸਲੋਕੁ ਮਃ ੩ ॥

ਇਹ ਸ਼ਬਦ ਵੀ ਸਤਿਗੁਰੂ ਜੀ ਨੇ ਬੇਣੀ ਪੰਡਤ ਦੇ ਪਰਥਾਏ ਉਚਾਰਣ ਕੀਤਾ ਹੈ, ਜਿਸ ਦੀ ਉਥਾਨਕਾ ਪਿਛੇ "ਬ੍ਰਹਮ ਬਿੰਦੈ ਤਿਸ ਕਾ ਬ੍ਰਹਮਤੁ ਰਹੈ" (ਅੰਗ ੬੪੯) ਵਾਲੇ ਸਲੋਕ ਵਿਚ ਆ ਚੁੱਕੀ ਹੈ।

## ਪੜਣਾ ਗੁੜਣਾ ਸੰਸਾਰ ਕੀ ਕਾਰ ਹੈ; ਅੰਦਰਿ ਤ੍ਰਿਸਨਾ ਵਿਕਾਰੁ ॥

ਹੇ ਭਾਈ! ਪਰਮੇਸ਼ਰ ਦਾ ਨਾਮ ਜਪੇ ਤੋਂ ਬਗ਼ੈਰ ਤਦ ਤਕ ਵੇਦਾਂ ਸ਼ਾਸਤ੍ਰਾਂ ਦਾ, ਛੇ ਅੰਗਾਂ ਸਿੱਖਿਆ ਕਲਪ, ਜੋਤਿਸ਼, ਪਿੰਗਲ ਵਿਆਕਰਣ ਆਦਿ ਦਾ ਪੜ੍ਹਨਾ ਤੇ ਗੁੜਣਾ = ਵਿਚਾਰਨਾ ਸੰਸਾਰ ਕੀ = ਦੀ ਕਾਰ ਰੂਪ ਹੈ, ਜਦ ਤਕ ਹਿਰਦੇ ਦੇ ਅੰਦਰ ਮਾਇਆ ਦੇ ਜੋੜਨ ਦੀ ਤ੍ਰਿਸਨਾ ਤੇ ਵਿਕਾਰੁ = ਕਾਮ ਆਦਿਕ ਵਿਸ਼ੇ ਫੁਰਦੇ ਹਨ **ਵਾ:** ਪੜਣਾ ਤੇ ਗੁੜਣਾ = ਵਿਚਾਰਨਾ ਤਾਂ ਇਹ ਸੀ ਕਿ ਸੰਸਾਰ ਕੀ ਕਾਰ ਹੈ ਪਰ ਜੀਵ ਤ੍ਰਿਸ਼ਨਾਂ ਤੇ ਵਿਕਾਰਾਂ ਅੰਦਰ ਹੀ ਪਰਚ ਗਏ।

**ਸਾਖੀ—ਇਕ ਪੰਡਤ ਤੇ ਦਾਊਧਰ ਵਾਲੇ ਸੰਤਾਂ ਦੀ :** ਜਿਵੇਂ ਇਕ ਵਾਰੀ ਸੰਤ ਈਸ਼ਰ ਸਿੰਘ ਜੀ ਦੌਧਰ ਵਾਲੇ ਬੈਠੇ ਸਨ। ਉਨ੍ਹਾਂ ਕੋਲ ਇਕ ਕਾਸ਼ੀ ਤੋਂ ਪੜ੍ਹਿਆ ਹੋਇਆ ਪੰਡਤ ਆਇਆ ਤੇ ਆ ਕੇ ਕਹਿਣ ਲੱਗਾ ਕਿ ਮੈਂ ਦ੍ਵੈਤ ਸਿੱਧ ਕਰ ਦਿੰਦਾ ਹਾਂ। ਸੰਤ ਹੱਸ ਪਏ ਤੇ ਕਹਿਣ ਲੱਗੇ ਕਿ ਹੇ ਪੰਡਤ! ਤੂੰ ਆਪਣੇ ਆਪ ਨੂੰ ਬੜਾ ਪੰਡਤ ਮੰਨਦਾ ਹੈਂ। ਕਾਸ਼ੀ ਵਿਚ ਕੇਵਲ ਦ੍ਵੈਤ-ਭਾਵ ਹੀ ਸਿਧ ਕਰਨਾ ਸਿੱਖਿਆ ਹੈ। ਉਹ ਪੰਡਤ ਕਹਿਣ ਲੱਗਾ ਕਿ ਹਾਂ ਜੀ, ਮੈਂ ਕਈ ਸਭਾ ਵੀ ਜਿੱਤੀਆਂ ਹਨ। ਉਸ ਵੇਲੇ ਇਕ ਪਾਣੀ ਭਰਨ ਵਾਲਾ ਮਾਸ਼ਕੀ (ਝੀਵਰ) ਸੰਤ ਜੀ ਨੇ ਕੋਲ ਬੁਲਾਇਆ ਤੇ ਉਸ ਨੂੰ ਕਹਿਣ ਲੱਗੇ ਕਿ ਤੂੰ ਬ੍ਰਹਮ ਹੈਂ ? ਤਾਂ ਮਾਸ਼ਕੀ ਕਹਿਣ ਲੱਗਾ—ਮਹਾਰਾਜ! ਅਸੀਂ ਬ੍ਰਹਮ ਕਿਥੋਂ ਹੋ ਗਏ ? ਅਸੀਂ ਤਾਂ ਪਾਪੀ ਜੀਵ ਧੱਕੇ ਖਾਂਦੇ ਫਿਰਦੇ ਹਾਂ ਤਾਂ ਸੰਤ ਹੱਸ ਕੇ ਕਾਂਸ਼ੀ ਤੋਂ ਪੜ੍ਹੇ ਪੰਡਤ ਨੂੰ ਕਹਿਣ ਲੱਗੇ ਕਿ ਤੂੰ ਇਤਨਾ ਚਿਰ ਕਾਂਸ਼ੀ ਵਿਚ ਭੱਠ ਹੀ ਝੋਕਦਾ ਰਿਹੈਂ ? ਜਿਹੜੀ ਗੱਲ ਤੂੰ ਐਨੀ ਵਿੱਦਿਆ ਪੜ੍ਹ ਕੇ ਦ੍ਵੈਤ ਸਿੱਧ ਕਰਨ ਦੀ ਜਾਣੀ ਹੈ, ਉਹ ਤਾਂ ਸਾਧਾਰਨ ਮਨੁੱਖ ਜੋ ਪਾਣੀ ਭਰਨ ਵਾਲਾ ਹੈ, ਉਹ ਵੀ ਸਿੱਧ ਕਰੀ ਜਾ ਰਿਹਾ ਹੈ ਅਤੇ ਤੇਰੇ ਸਾਹਮਣੇ ਸਿੱਧ ਕਰ ਕੇ ਦਿਖਾਈ ਹੈ। ਇਸ ਲਈ ਹੇ ਪੰਡਤ! ਦ੍ਵੈਤ ਨੂੰ ਮੇਟਣ ਦੀ ਲੋੜ ਹੈ ਨਾ ਕਿ ਸਿੱਧ ਕਰਨ ਦੀ, ਦ੍ਵੈਤ ਤਾਂ ਸਾਰੇ ਅਗਿਆਨੀ ਜੀਵ ਵੀ ਸਿੱਧ ਕਰ ਸਕਦੇ ਹਨ। ਜੇਕਰ ਤੂੰ ਸਿੱਧ ਕਰਨਾ ਹੈ ਤਾਂ ਅਦ੍ਵੈਤ ਸਿੱਧ ਕਰ। ਇਹ ਸੁਣ ਕੇ ਪੰਡਤ ਬੜਾ ਸ਼ਰਮਿੰਦਾ ਹੋਇਆ। ਇਉਂ ਵਿੱਦਿਆ ਨੂੰ ਪੜ੍ਹ ਕੇ ਵਿਚਾਰ ਕੇ ਵਿਦਵਾਨ ਲੋਕ ਦ੍ਵੈਤ ਨੂੰ ਸਿੱਧ ਕਰਨ ਵਾਲੇ ਹਰ ਵਕਤ ਅਨੇਕ ਪ੍ਰਕਾਰ ਦੀ ਚਰਚਾ ਹੀ ਕਰਦੇ ਰਹਿੰਦੇ ਹਨ।

## ਹਉਮੈ ਵਿਚਿ ਸਭਿ ਪੜਿ ਥਕੇ; ਦੂਜੈ ਭਾਇ ਖੁਆਰੁ ॥

ਦੇਹ ਦੀ ਹਉਮੈ = ਹੰਗਤਾ ਵਿਚ ਹੀ ਸਭਿ = ਸਾਰੇ (ਪੰਡਤ) ਵਿੱਦਿਆ ਨੂੰ ਪੜ੍ਹ ਪੜ੍ਹ ਕੇ ਥਕੇ = ਥੱਕ ਗਏ ਹਨ ਤੇ ਹਿਰਦੇ ਵਿਚ ਦੂਜੈ = ਦ੍ਵੈਤ-ਭਾਅ ਹੋਣੇ ਕਰਕੇ ਖੁਆਰੁ = ਖ਼ਰਾਬ ਹੀ ਹੁੰਦੇ ਰਹਿੰਦੇ ਹਨ।

## ਸੋ ਪੜਿਆ ਸੋ ਪੰਡਿਤੁ ਬੀਨਾ; ਗੁਰ ਸਬਦਿ ਕਰੇ ਵੀਚਾਰੁ ॥

ਸੋ = ਓਹੀ ਪੜ੍ਹਿਆ ਹੋਇਆ ਵਿਦਿਆਰਥੀ ਹੈ ਤੇ ਸੋ = ਓਹੀ ਪੰਡਿਤੁ = ਵਿਦਵਾਨ ਬੀਨਾ = ਚਤੁਰ ਹੈ **ਵਾ:** ਉਹੀ ਵੇਦ ਸ਼ਾਸਤ੍ਰ ਪੜ੍ਹਿਆ ਹੋਇਆ ਪੰਡਤ ਹੈ ਤੇ ਸੋ = ਓਹੀ ਆਤਮ ਸਰੂਪ ਨੂੰ ਬੀਨਾ = ਦੇਖਣ ਵਾਲਾ ਹੈ, ਜੋ ਹਿਰਦੇ ਵਿਚ ਗੁਰ = ਸਤਿਗੁਰਾਂ ਦੇ ਸਬਦਿ = ਉਪਦੇਸ਼ ਦੀ ਵੀਚਾਰ ਕਰੇ = ਕਰਦਾ ਹੈ **ਵਾ:** ਗੁਰਾਂ ਦੇ ਉਪਦੇਸ਼ ਦੁਆਰਾ ਪਰਮੇਸ਼ਰ ਪ੍ਰਾਪਤੀ ਦਾ ਵੀਚਾਰੁ = ਨਿਰਣਾ ਕਰੇ = ਕਰਦਾ ਹੈ। ਅਤੇ

## ਅੰਦਰੁ ਖੋਜੈ ਤਤੁ ਲਹੈ; ਪਾਏ ਮੋਖ ਦੁਆਰੁ ॥

ਆਪਣੇ ਹਿਰਦੇ ਦੇ ਅੰਦਰੁ = ਵਿੱਚੋਂ ਖੋਜੈ = ਭਾਲ ਕਰ ਕੇ ਤਤੁ = ਸਿਧਾਂਤ ਰੂਪ ਬ੍ਰਹਮ ਨੂੰ ਲਹੈ = ਲਖਣਾ (ਜਾਨਣਾ) ਕਰੇ ਤਾਂ ਜੀਵ ਮੋਖ = ਮੁਕਤੀ ਦਾ ਦੁਆਰੁ = ਦਰਵਾਜ਼ਾ ਬ੍ਰਹਮ ਗਿਆਨ ਪਾਏ = ਪਾ ਸਕਦਾ ਹੈ **ਵਾ:** ਦੁਆਰਿਆਂ ਵਾਲੇ ਸਰੀਰ ਤੋਂ ਮੁਕਤੀ ਪਾ ਸਕਦਾ ਹੈ।

## ਗੁਣ ਨਿਧਾਨੁ ਹਰਿ ਪਾਇਆ; ਸਹਜਿ ਕਰੇ ਵੀਚਾਰੁ ॥

ਹੇ ਭਾਈ! ਜਿਨ੍ਹਾਂ ਨੇ ਗੁਣਾਂ ਦੇ ਨਿਧਾਨੁ = ਖ਼ਜ਼ਾਨੇ ਸਤਿਗੁਰਾਂ ਦੁਆਰਾ ਹਰਿ = ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ, ਉਹ ਹਿਰਦੇ ਵਿਚ ਉਸ ਸਹਿਜ = ਸ਼ਾਂਤੀ ਸਰੂਪ ਦੀ ਵੀਚਾਰ ਹੀ ਕਰੇ = ਕਰਦੇ ਹਨ **ਵਾ:** ਉਹ ਸਹਜਿ = ਸੁਭਾਵਿਕ ਹੀ ਤੱਤ ਮਿਥਿਆ ਦਾ ਵਿਵੇਚਨ ਕਰਨ ਰੂਪ ਵੀਚਾਰੁ = ਨਿਰਣਾ ਕਰੇ = ਕਰਦੇ ਹਨ ਭਾਵ ਉਹ ਸ਼ਾਂਤ ਬਿਰਤੀ ਵਿਚ ਰਹਿੰਦੇ ਹਨ, ਕਦੇ ਵੀ ਬਤੰਡਾਵਾਦ, ਜਲਪਵਾਦ ਆਦਿ ਚਰਚਾ ਨਹੀਂ ਕਰਦੇ।

## ਧੰਨੁ ਵਾਪਾਰੀ ਨਾਨਕਾ; ਜਿਸੁ ਗੁਰਮੁਖਿ ਨਾਮੁ ਅਧਾਰੁ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਗੁਰਮੁਖ ਜਨਾਂ ਦੇ ਹਿਰਦੇ ਵਿਚ ਮੁਖੀ ਗੁਰਾਂ ਦੁਆਰਾ ਦਿੱਤੇ ਹੋਏ ਅੰਮ੍ਰਿਤ ਨਾਮ ਦਾ ਅਧਾਰੁ = ਆਸਰਾ ਹੈ, ਐਸੇ ਗੁਰਮੁਖ ਜਨ ਨਾਮ ਦਾ ਵਾਪਾਰੀ = ਵਣਜ ਕਰਨ ਵਾਲੇ ਧੰਨੁ = ਧੰਨਤਾ ਯੋਗ ਹਨ ॥੧॥

## ਮ: ੩ ॥

## ਵਿਣੁ ਮਨੁ ਮਾਰੇ ਕੋਇ ਨ ਸਿਝਈ; ਵੇਖਹੁ ਕੋ ਲਿਵ ਲਾਇ ॥

ਹੇ ਭਾਈ! ਮਨੁ = ਹਿਰਦੇ ਦੇ ਮੰਦੇ ਸੁਭਾਅ ਮਾਰੇ = ਮਾਰਨ ਤੋਂ ਵਿਣੁ = ਬਗ਼ੈਰ ਕੋਇ = ਕੋਈ ਵੀ ਸਿਝਈ = ਛੁਟਕਾਰਾ ਭਾਵ ਮੁਕਤ ਨ = ਨਹੀਂ ਹੋ ਸਕਦਾ, ਭਾਵੇਂ ਕੋ = ਕੋਈ ਮਨ ਦੀ ਲਿਵ = ਬਿਰਤੀ ਲਾਇ = ਲਾ ਕੇ ਵੇਖਹੁ = ਦੇਖ ਲਵੇ, ਭਾਵ ਜਿੰਨਾ ਚਿਰ ਮਨ ਦਾ ਮੰਦਾ ਸੁਭਾਅ ਨਹੀਂ ਮਰਦਾ, ਉਤਨਾ ਚਿਰ ਬ੍ਰਹਮ ਆਤਮਾ ਵਿਚ ਬਿਰਤੀ ਨਹੀਂ ਲੱਗਦੀ।

## ਭੇਖਧਾਰੀ ਤੀਰਥੀ ਭਵਿ ਥਕੇ; ਨਾ ਏਹੁ ਮਨੁ ਮਾਰਿਆ ਜਾਇ ॥

ਭੇਖਧਾਰੀ = ਅਨੇਕਾਂ ਲਿਬਾਸ ਧਾਰਨ ਵਾਲੇ ਤੀਰਥੀ = ਤੀਰਥਾਂ ਦੇ ਉੱਤੇ ਭਵਿ = ਭੌਂ ਭੌਂ ਕੇ ਥਕੇ = ਹਾਰ ਗਏ ਹਨ ਪਰੰਤੂ ਉਨ੍ਹਾਂ ਤੋਂ ਵੀ ਏਹੁ = ਇਹ ਮਨੁ = ਹਿਰਦੇ ਦਾ ਮੰਦਾ ਸੁਭਾਅ ਮਾਰਿਆ ਨ = ਨਹੀਂ ਜਾਇ = ਜਾਂਦਾ।

**ਸਾਖੀ—ਮਹਾਤਮਾ ਦੁਆਰਾ ਸੁੱਕੇ ਡੱਡੂ ਨੂੰ ਪੀਸ ਕੇ ਪਾਊਡਰ ਬਣਾਉਣ ਦੀ :** ਇਕ ਵਾਰੀ ਕਿਸੇ ਮਹਾਤਮਾ ਨੇ ਮਰੇ ਹੋਏ ਡੱਡੂ ਨੂੰ ਚੁੱਕ ਕੇ ਸੁਕਾਇਆ ਤੇ ਸੁੱਕੇ ਡੱਡੂ ਦੇ ਪਿੰਜਰ ਪੀਸ ਕੇ ਦਵਾਈ ਬਣਾਉਣ ਵਾਸਤੇ ਪੁੜੀ ਬੰਨ੍ਹ ਕੇ ਆਪਣੇ ਆਸਣ ਹੇਠਾਂ ਰੱਖ ਲਈ। ਜਦੋਂ ਵਰਖਾ ਦੀ ਰੁੱਤ ਆਈ, ਉਸ ਪੀਸੇ ਹੋਏ ਡੱਡੂ ਦੇ ਵਿੱਚੋਂ ਨਿੱਕੀਆਂ-ਨਿੱਕੀਆਂ ਡੱਡੀਆਂ ਪੈਦਾ ਹੋ ਕੇ ਨਿਕਲ ਆਈਆਂ। ਜਦੋਂ ਪੁੜੀ ਨੂੰ ਦੇਖਿਆ ਤਾਂ ਪੁੜੀ ਬਿਲਕੁਲ ਖ਼ਾਲੀ ਪਈ ਮਿਲੀ। ਉਸ ਵੇਲੇ ਮਹਾਤਮਾ ਨੇ ਇਸ ਗੱਲ ਨੂੰ ਦੇਖਦਿਆਂ ਆਪਣੇ ਮਨ ਨੂੰ ਸੰਬੋਧਨ ਕਰਦਿਆਂ ਆਖਿਆ ਕਿ :

**ਮੈਂ ਜਾਨਿਓ ਮਨ ਮਰ ਗਇਓ, ਮਨ ਤੋ ਮਰਿਓ ਨਾਹਿ।**
**ਕੁਸੰਗਤ ਬਰਖਾ ਹੋਣ ਤੇ ਬਹੁਰ ਹਰੋ ਹੋਇ ਜਾਹਿ।**

ਮਹਾਤਮਾ ਆਖਣ ਲੱਗੇ ਕਿ ਮੈਂ ਸਮਝਿਆ ਸੀ ਕਿ ਮਨ ਮਰ ਗਿਆ ਹੈ ਪਰ ਮਨ ਮਰਿਆ ਨਹੀਂ ਹੈ, ਜਿਵੇਂ ਵਰਖਾ ਹੋਣ ਤੋਂ ਇਸ ਪੀਸੇ ਹੋਏ ਡੱਡੂ ਤੋਂ ਮੁੜ ਕੇ ਡੱਡਾਂ ਪੈਦਾ ਹੋ ਗਈਆਂ ਹਨ, ਇਉਂ ਮਤਾਂ ਕੋਈ ਵਿਰਕਤੀ ਜਾਂ ਚਿੱਟਾ ਚੋਲਾ ਪਾ ਕੇ ਹੰਗਤਾ ਕਰਕੇ ਕਹੇ ਕਿ ਮੈਂ ਮਨ ਜਿੱਤ ਲਿਆ ਹੈ। ਮਨ ਮੇਰੇ ਕਾਬੂ ਵਿਚ ਹੈ ਪਰ ਕੁਸੰਗਤ ਰੂਪ ਵਰਖਾ ਹੋਣ ਤੋਂ ਫਿਰ ਵਿਕਾਰ ਫੁਰਨ ਲੱਗ ਪੈਂਦੇ ਹਨ ਤੇ ਪੁਰਸ਼ ਵਿਸ਼ਿਆਂ ਵਿਚ ਖੱਚਤ ਹੋ ਜਾਂਦਾ ਹੈ। ਇਉਂ ਇਹ ਮਨ ਦਾ ਮੰਦਾ ਸੁਭਾਅ ਮਰਦਾ ਨਹੀਂ ਹੈ।

## ਗੁਰਮੁਖਿ ਏਹੁ ਮਨੁ ਜੀਵਤੁ ਮਰੈ; ਸਚਿ ਰਹੈ ਲਿਵ ਲਾਇ ॥

ਹੇ ਭਾਈ! ਜਿਹੜੇ ਪੁਰਖ ਗੁਰਾਂ ਦੁਆਰਾ ਸਚਿ = ਸਤ ਸਰੂਪ ਪਰਮੇਸ਼ਰ ਦੇ ਨਾਮ ਵਿਚ ਚਿਤ ਦੀ ਲਿਵ = ਬਿਰਤੀ ਨੂੰ ਲਾਇ = ਲਾ ਕੇ ਰਹੈ = ਰਹਿੰਦੇ ਹਨ, ਭਾਵ ਜੋੜੀ ਰੱਖਦੇ ਹਨ, ਉਨ੍ਹਾਂ ਗੁਰਮੁਖ ਜਨਾਂ ਦਾ ਏਹੁ = ਇਹ ਮਨ ਜੀਵਤ ਭਾਵ ਤੋਂ ਮਰੈ = ਮਰਦਾ ਹੈ।

## ਨਾਨਕ ਇਸੁ ਮਨ ਕੀ ਮਲੁ ਇਉ ਉਤਰੈ; ਹਉਮੈ ਸਬਦਿ ਜਲਾਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਮਨ ਕੀ = ਦੀ ਪਾਪਾਂ ਰੂਪ, ਅਵਿੱਦਿਆ ਰੂਪ ਮਲੁ = ਮੈਲ ਇਉ = ਇਸ ਪ੍ਰਕਾਰ ਉਤਰੈ = ਉਤਰ ਭਾਵ ਲਹਿ ਸਕਦੀ ਹੈ, ਜੇਕਰ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ **ਵਾ:** ਸਬਦਿ = ਬ੍ਰਹਮ ਅਭਿਆਸ ਰੂਪੀ ਅਗਨੀ ਨਾਲ ਦੇਹ ਦੀ ਹਉਮੈ = ਹੰਗਤਾ ਨੂੰ ਜਲਾਇ = ਸਾੜ ਦੇਈਏ ॥੨॥

## ਪਉੜੀ ॥
## ਹਰਿ ਹਰਿ ਸੰਤ ਮਿਲਹੁ ਮੇਰੇ ਭਾਈ; ਹਰਿ ਨਾਮੁ ਦ੍ਰਿੜਾਵਹੁ ਇਕ ਕਿਨਕਾ ॥

ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਹੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਪਿਆਰੇ ਸੰਤ ਜਨੋਂ! ਤੁਸੀਂ ਮੇਰੇ ਭਾਈ = ਭਰਾ ਹੋ, ਆਉ ਤੁਸੀਂ ਮਿਲਹੁ = ਮਿਲਣਾ ਕਰੋ ਤੇ ਸਾਨੂੰ ਪਰਮੇਸ਼ਰ ਦਾ ਇਕ ਕਿਨਕਾ ਮਾਤਰ ਹੀ ਨਾਮ ਦ੍ਰਿੜਾਵਹੁ = ਦ੍ਰਿੜ੍ਹ ਕਰਾਵੋ **ਅਥਵਾ** ਹੇ ਮੇਰੇ ਭਾਈ = ਭਰਾਵੋ! ਹਰਿ = ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਜਪਣ ਵਾਲੇ ਸੰਤ = ਮਹਾਤਮਾ ਜਨਾਂ ਨੂੰ ਮਿਲਹੁ = ਮਿਲਣਾ ਕਰੋ ਤੇ ਉਨ੍ਹਾਂ ਦੁਆਰਾ ਆਪਣੇ ਮਨ ਨੂੰ ਹਰਿ = ਪਰਮੇਸ਼ਰ ਦਾ ਨਾਮ ਇਕ ਕਿਨਕਾ ਮਾਤਰ ਭੀ ਦ੍ਰਿੜਾਵਹੁ = ਦ੍ਰਿੜ੍ਹ ਕਰਵਾਉ **ਵਾ:** ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਸਾਸ ਗਿਰਾਸ ਨਾਮ ਜਪਣ ਵਾਲੇ ਸੰਤਾਂ ਨਾਲ ਮਿਲਣਾ ਕਰੋ ਤੇ ਬੇਨਤੀ ਕਰੋ ਕਿ ਹੇ ਸੰਤ ਜਨੋਂ! ਸਾਨੂੰ ਇਕ ਕਿਣਕਾ ਮਾਤਰ ਹੀ ਹਰਿ = ਪਰਮੇਸ਼ਰ ਦਾ ਨਾਮ ਦ੍ਰਿੜ੍ਹ ਕਰਵਾ ਦਿਉ।

## ਹਰਿ ਹਰਿ ਸੀਗਾਰੁ ਬਨਾਵਹੁ ਹਰਿ ਜਨ;
## ਹਰਿ ਕਾਪੜੁ ਪਹਿਰਹੁ ਖਿਮ ਕਾ ॥

ਹੇ ਹਰਿ = ਪਰਮੇਸ਼ਰ ਦੇ ਜਨ = ਜਨੋਂ! ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਸ੍ਰਵਣ, ਮੰਨਣ, ਨਿਧਿਆਸਣ ਕਰਨ ਰੂਪ **ਵਾ:** ਸ਼ਰਧਾ ਦੇ ਸਹਿਤ ਭਗਤੀ ਕਰਨੀ ਆਦਿ ਸਾਧਨਾ ਰੂਪ ਸੀਗਾਰੁ = ਸ਼ਿੰਗਾਰ ਬਨਾਵਹੁ = ਬਣਾਉਣਾ ਕਰੋ ਤੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਲਈ ਖਿਮ = ਖਿਮਾ ਰੂਪੀ ਕਾਪੜ = ਬਸਤਰ ਕਾ = ਦਾ ਪਹਿਰਹੁ = ਪਹਿਨਣਾ ਕਰੋ **ਵਾ:** ਪਰਮੇਸ਼ਰ ਦੇ ਨਾਮ ਨੂੰ ਜਪ ਕੇ ਕਿਸੇ ਔਗੁਣਾਂ ਵਾਲੇ ਨੂੰ ਖਿਮ = ਮੁਆਫ਼ ਕਰਨ ਰੂਪ ਕਾਪੜ = ਕੱਪੜੇ ਦਾ ਪਹਿਨਣਾ ਕਰੋ।

## ਐਸਾ ਸੀਗਾਰੁ ਮੇਰੇ ਪ੍ਰਭ ਭਾਵੈ; ਹਰਿ ਲਾਗੈ ਪਿਆਰਾ ਪ੍ਰਿਮ ਕਾ ॥

ਐਸਾ = ਇਹੋ ਜਿਹਾ ਖਿਮਾ ਰੂਪੀ ਜਾਂ ਸਾਧਨਾ ਰੂਪੀ ਸੀਗਾਰੁ = ਸ਼ਿੰਗਾਰ ਮੇਰੇ ਪ੍ਰਭ = ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ ਕਿਉਂਕਿ ਹਰਿ = ਪਰਮੇਸ਼ਰ ਨੂੰ ਆਪਣੇ ਸਿੱਖਾਂ, ਪ੍ਰੇਮੀਆਂ ਕਾ = ਦਾ ਪ੍ਰਿਮ = ਪ੍ਰੇਮ ਕਰਨਾ ਹੀ **ਵਾ:** ਪਰਮੇਸ਼ਰ ਨੂੰ ਪ੍ਰੇਮ ਦਾ ਸ਼ਿੰਗਾਰ ਹੀ ਪਿਆਰਾ ਲਾਗੈ = ਲੱਗਦਾ ਹੈ।

## ਹਰਿ ਹਰਿ ਨਾਮੁ ਬੋਲਹੁ ਦਿਨੁ ਰਾਤੀ; ਸਭਿ ਕਿਲਬਿਖ ਕਾਟੈ ਇਕ ਪਲਕਾ ॥

ਹੇ ਭਾਈ ! ਹਰਿ = ਸਾਰਿਆਂ ਪਾਪਾਂ ਦੇ ਹਾਰਕ ਹਰਿ = ਪਰਮੇਸ਼ਰ ਦਾ ਅੰਮ੍ਰਿਤ ਨਾਮ ਦਿਨੁ ਰਾਤੀ = ਰਾਤ ਦਿਨ ਬੋਲਹੁ = ਬੋਲਿਆ ਭਾਵ ਉਚਾਰਨ ਕਰਿਆ ਕਰੋ, ਕਿਉਂਕਿ ਇਕ ਪਲਕਾ = ਪਲਕ ਮਾਤਰ (ਅੱਖ ਖੋਲ੍ਹਣ ਤੇ ਬੰਦ ਕਰਨ) ਜਿੰਨੇ ਸਮੇਂ ਦਾ ਸਿਮਰਨ ਕੀਤਾ ਹੋਇਆ ਸਭਿ = ਸਾਰੇ ਕਿਲਬਿਖ = ਪਾਪਾਂ ਨੂੰ ਕਾਟੈ = ਕੱਟ ਦਿੰਦਾ ਹੈ।

## ਹਰਿ ਹਰਿ ਦਇਆਲੁ ਹੋਵੈ ਜਿਸੁ ਉਪਰਿ; ਸੋ ਗੁਰਮੁਖਿ ਹਰਿ ਜਪਿ ਜਿਣਕਾ ॥੨੧॥

ਜਿਸ ਦੇ ਉਪਰਿ = ਉੱਤੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲਾ ਹਰਿ = ਪਰਮੇਸ਼ਰ ਦਇਆਲੁ = ਕ੍ਰਿਪਾਲੂ ਹੋਵੈ = ਹੁੰਦਾ ਹੈ, ਸੋ = ਉਹ ਗੁਰਮੁਖ ਜਨ ਗੁਰਮੁਖਿ = ਮੁਖੀ ਗੁਰਾਂ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪ ਕੇ ਆਪਣੇ ਮਨ ਨੂੰ ਜਿਣਕਾ = ਜਿੱਤ ਲੈਂਦਾ ਹੈ **ਵਾ:** ਕਾਮ ਕ੍ਰੋਧ ਆਦਿਕ ਨੂੰ ਜਿੱਤ ਲੈਂਦਾ ਹੈ **ਵਾ:** ਸੰਸਾਰ ਰੂਪੀ ਜੂਏ 'ਚੋਂ ਮਨੁੱਖਾ ਜਨਮ ਦੀ ਬਾਜ਼ੀ ਜਿੱਤ ਜਾਂਦਾ ਹੈ॥੨੧॥

**[ਅੰਗ ੬੫੧]**

## ਸਲੋਕੁ ਮ: ੩ ॥

ਇਸ ਸਲੋਕ ਵਿਚ ਸਤਿਗੁਰੂ ਜੀ ਦ੍ਰਿਸ਼ਟਾਂਤ ਦੇ ਕੇ ਮੈਲੇ ਮਨ ਦੀ ਬਾਬਤ ਕਥਨ ਕਰਦੇ ਹਨ :

## ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ; ਕਾਲਾ ਹੋਆ ਸਿਆਹੁ ॥

ਹੇ ਭਾਈ ! ਇਸ ਮਨ = ਅੰਤਹਕਰਣ ਨੂੰ ਜਨਮ ਜਨਮ = ਜਨਮਾਂ ਜਨਮਾਂਤਰਾਂ ਕੀ = ਦੀ ਪਾਪਾਂ (ਵਿਖੇਪ, ਅਵਰਨ) ਰੂਪ ਮਲੁ = ਮੈਲ ਲਾਗੀ = ਲੱਗੀ ਹੋਈ ਹੈ, ਇਸ ਕਰਕੇ ਇਹ ਮਨ ਪਾਪਾਂ ਦੀ ਕਾਲਖ ਕਰਕੇ ਸਿਆਹ ਕਾਲਾ ਹੋਆ = ਹੋਇਆ ਪਿਆ ਹੈ **ਵਾ:** ਮਨ ਪਾਪਾਂ ਦੀ ਮੈਲ ਕਰਕੇ ਕਾਲਾ ਤੇ ਸਰੀਰ ਵਿਸ਼ਿਆਂ ਦੇ ਭੋਗਣ ਕਰਕੇ ਸਿਆਹੁ = ਬਹੁਤ ਕਾਲਾ ਹੋਇਆ ਹੈ **ਵਾ:** ਅੰਦਰੋਂ ਪਾਪਾਂ ਰੂਪੀ ਮੈਲ ਕਰਕੇ ਕਾਲਾ ਤੇ ਬਾਹਰੋਂ ਪਰਾਈ ਨਿੰਦਿਆ ਕਰਨ ਰੂਪ ਕਾਲਖ ਕਰਕੇ ਸਿਆਹੁ = ਬਹੁਤ ਕਾਲਾ ਹੋ ਰਿਹਾ ਹੈ।

## ਖੰਨਲੀ ਧੋਤੀ ਉਜਲੀ ਨ ਹੋਵਈ; ਜੇ ਸਉ ਧੋਵਣਿ ਪਾਹੁ ॥

ਜਿਸ ਪ੍ਰਕਾਰ ਖੰਨਲੀ = ਤੇਲੀ ਦੀ ਕੋਹਲੂ ਵਿਚ ਫੇਰਨ ਵਾਲੀ ਲੀਰ ਥੰਦਿਆਈ ਕਾਰਨ ਪਾਣੀ ਨਾਲ ਧੋਤੀ = ਧੋਣੇ ਕਰਕੇ ਉਜਲੀ = ਚਿੱਟੀ ਭਾਵ ਸਾਫ਼ ਨ = ਨਹੀਂ ਹੋਵਈ = ਹੁੰਦੀ, ਭਾਵ ਜੇ = ਜੇਕਰ ਉਸ ਨੂੰ ਸਉ = ਸੈਂਕੜੇ ਵਾਰੀ ਪਾਣੀ ਨਾਲ ਧੋਵਣਿ = ਧੋਣਾ ਪਾਹੁ = ਪਾਈਏ ਭਾਵ ਪਾਣੀ ਨਾਲ ਧੋਣ ਦਾ ਯਤਨ ਕਰੀਏ ਤਾਂ ਵੀ ਉਸ ਦੀ ਥੰਦਿਆਈ ਵਾਲੀ ਮੈਲ ਧੋਤਿਆਂ ਨਹੀਂ ਉਤਰਦੀ **ਅਥਵਾ** ਇਸੇ ਪ੍ਰਕਾਰ ਬੁੱਧ ਰੂਪ ਖੰਨਲੀ ਇਸਤਰੀ ਪੁੱਤਰਾਂ ਆਦਿਕ ਦੇ ਮੋਹ ਵਿਚ ਪ੍ਰੀਤ ਰੂਪੀ ਥੰਦਿਆਈ ਕਰਕੇ ਮੈਲੀ ਹੋ ਰਹੀ ਹੈ ਜੋ ਦਿਖਾਵੇ ਦੇ ਕਰਮਾਂ ਰੂਪ ਪਾਣੀ ਕਰਕੇ ਉਜਲੀ ਨਹੀਂ ਹੁੰਦੀ, ਚਾਹੇ ਜੇਕਰ ਸੈਂਕੜੇ ਵਾਰੀ ਤੀਰਥਾਂ 'ਤੇ ਇਸ਼ਨਾਨ ਕਰ

ਕੇ ਧੋਣਾ ਪਾਵੇ **ਅਥਵਾ** ਖੰਨਲੀ (ਖੰ + ਨਲੀ) ਖੰ = ਅਕਾਸ਼ ਆਦਿ ਤੱਤਾਂ ਕਰਕੇ ਜੋ ਸਰੀਰ ਰੂਪੀ ਨਲੀ = ਨਲਕੀ ਬਣੀ ਹੋਈ ਹੈ, ਇਹ ਜਪ ਤਪ ਰੂਪੀ ਸਾਧਨਾਂ ਦੇ ਪਾਨੀ ਨਾਲ ਧੋਣੇ ਕਰਕੇ ਉਜਲੀ = ਸ਼ੁੱਧ ਨਹੀਂ ਹੁੰਦੀ, ਭਾਵੇਂ ਜੇਕਰ ਸੌ ਦਫ਼ਾ ਤੀਰਥਾਂ 'ਤੇ ਜਾ ਕੇ ਇਸ਼ਨਾਨ ਕਰ ਆਵੇ।

***ਪ੍ਰਸ਼ਨ :*** *ਖੰਨਲੀ ਸਜੀ ਆਦਿ ਮਸਾਲੇ ਪਾ ਕੇ ਪਾਣੀ ਵਿਚ ਤਪਾਅ ਕੇ ਕੁਝ ਸਾਫ਼ ਹੋ ਜਾਂਦੀ ਹੈ, ਬੁੱਧ ਕਿਵੇਂ ਸਾਫ਼ ਹੁੰਦੀ ਹੈ ?*

***ਉੱਤਰ :*** ਇਹ ਤਾਂ ਉੱਜਲੀ ਹੁੰਦੀ ਹੈ ਜੇਕਰ;

## ਗੁਰ ਪਰਸਾਦੀ ਜੀਵਤੁ ਮਰੈ; ਉਲਟੀ ਹੋਵੈ ਮਤਿ ਬਦਲਾਹੁ ॥

ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਜੀਵਤ ਭਾ ਤੋਂ ਮਰੈ = ਮਰਨਾ ਕਰੇ ਤਾਂ ਮਤਿ = ਬੁੱਧੀ ਮਨਮੁਖਾਂ ਦੀ ਕੁਸੰਗਤ ਤੋਂ ਉਲਟੀ = ਵਿਪਰੀਤ ਹੋਵੈ = ਹੋ ਕੇ ਸਤਿਸੰਗਤ ਵਾਲੇ ਪਾਸੇ ਵੱਲ ਬਦਲਾਹੁ = ਬਦਲ ਜਾਂਦੀ ਹੈ **ਵਾ:** ਸੰਸਾਰ ਵੱਲੋਂ ਉਲਟ ਹੋ ਕੇ ਆਤਮਾਕਾਰ ਵਾਲੇ ਪਾਸੇ ਬਦਲ ਜਾਂਦੀ ਹੈ **ਵਾ:** ਆਸੁਰੀ ਸੰਪਦਾ ਤੋਂ ਉਲਟ ਹੋ ਕੇ ਦੈਵੀ ਸੰਪਦਾ ਵਿਚ ਬਦਲ ਜਾਂਦੀ ਹੈ, ਅਰਥਾਤ ਜਿਵੇਂ ਕਿਸੇ ਬੋਤਲ ਵਿਚ ਮਿੱਟੀ ਦਾ ਤੇਲ ਪਾਇਆ ਹੋਵੇ ਤਾਂ ਉਸ ਵਿੱਚੋਂ ਮਿੱਟੀ ਦੇ ਤੇਲ ਦੀ ਬਦਬੂ ਆਉਂਦੀ ਹੈ, ਪਰੰਤੂ ਜੇਕਰ ਉਸ ਨੂੰ ਸਾਬਣ, ਸੋਡਾ ਪਾ ਕੇ ਪਾਨੀ ਨਾਲ ਸਾਫ਼ ਕਰ ਕੇ ਉਸ ਵਿਚ ਅਤਰ ਆਦਿ ਪਾ ਦੇਈਏ ਤਾਂ ਉਹ ਮਿੱਟੀ ਦੇ ਤੇਲ ਵਾਲੀ ਬੋਤਲ ਉਲਟ ਕੇ, ਬਦਲ ਕੇ ਫੇਰ ਅਤਰ ਫੁਲੇਲ ਵਾਲੀ ਬਣ ਜਾਂਦੀ ਹੈ, ਇਸੇ ਪ੍ਰਕਾਰ ਬੁੱਧ ਰੂਪੀ ਬੋਤਲ ਵਿਚ ਪਾਪਾਂ ਰੂਪੀ ਮਿੱਟੀ ਦਾ ਤੇਲ ਪਾਇਆ ਹੋਇਆ ਹੈ, ਜਿਸ ਵਿੱਚੋਂ ਵਿਸ਼ਿਆਂ ਰੂਪੀ ਬਦਬੂ ਆਉਂਦੀ ਹੈ, ਪਰੰਤੂ ਜੇਕਰ ਇਸ ਬੁੱਧ ਨੂੰ ਨਾਮ ਰੂਪੀ ਸਾਬਣ ਪਾ ਕੇ, ਵੈਰਾਗ ਰੂਪੀ ਸੋਡਾ ਪਾ ਕੇ ਪ੍ਰੇਮ ਰੂਪੀ ਪਾਨੀ ਨਾਲ ਸਾਫ਼ ਕਰ ਕੇ ਭਗਤੀ ਰੂਪ ਅਤਰ ਫੁਲੈਲ ਪਾ ਦੇਈਏ ਤਾਂ ਇਹ ਉਲਟ ਕੇ, ਬਦਲ ਕੇ ਆਤਮਵਿਸ਼ੈਣੀ ਹੋ ਜਾਂਦੀ ਹੈ, ਭਾਵ ਪਰਮੇਸ਼ਰ ਦੇ ਪ੍ਰਾਇਣ ਹੋ ਜਾਂਦੀ ਹੈ।

## ਨਾਨਕ ਮੈਲੁ ਨ ਲਗਈ; ਨਾ ਫਿਰਿ ਜੋਨੀ ਪਾਹੁ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਦੋਂ ਬਦਲ ਕੇ ਪਵਿੱਤਰ ਹੋ ਜਾਵੇ ਤਾਂ ਫੇਰ ਇਸ ਨੂੰ ਪਾਪਾਂ ਰੂਪੀ ਮੈਲ ਨ = ਨਹੀਂ ਲਗਈ = ਲੱਗਦੀ ਤੇ ਨਾ ਹੀ ਫਿਰਿ = ਮੁੜ ਕੇ ਜੀਵ ਜੋਨੀ = ਜੂਨੀਆਂ ਵਿਚ ਪਾਹੁ = ਪੈਂਦਾ ਹੈ ਭਾਵ ਮੁਕਤ ਹੋ ਜਾਂਦਾ ਹੈ ॥੧॥

## ਮ: ੩ ॥

## ਚਹੁ ਜੁਗੀ ਕਲਿ ਕਾਲੀ ਕਾਂਢੀ; ਇਕ ਉਤਮ ਪਦਵੀ ਇਸੁ ਜੁਗ ਮਾਹਿ ॥

ਚਹੁ = ਚਾਰੇ ਜੁਗੀ = ਜੁੱਗਾਂ ਦੇ ਵਿੱਚੋਂ ਕਲਿ = ਕਲਿਜੁਗ ਦੀ ਕਿਰਿਆ ਕਾਲੀ[੧] = ਪਾਪਾਂ ਵਾਲੀ ਕਾਂਢੀ = ਕਹੀਦੀ ਹੈ, ਪਰ ਇਸ ਜੁਗ = ਕਲਿਜੁਗ ਮਹਿ = ਵਿਚ ਭੀ ਇਕ ਉਤਮ = ਸ੍ਰੇਸ਼ਟ ਅਵਸਥਾ ਰੂਪ ਪਦਵੀ = ਰੁਤਬਾ ਹੈ। ਉਹ ਪਦਵੀ ਇਹ ਹੈ ਕਿ :

## ਗੁਰਮੁਖਿ ਹਰਿ ਕੀਰਤਿ ਫਲੁ ਪਾਈਐ; ਜਿਨ ਕਉ ਹਰਿ ਲਿਖਿ ਪਾਹਿ ॥

ਜਿਨ = ਜਿਨ੍ਹਾਂ ਦੇ ਅੰਤਹਕਰਣ ਰੂਪੀ ਮੱਥੇ ਕਉ = ਉੱਤੇ ਹਰਿ = ਪਰਮੇਸ਼ਰ ਨੇ ਪੂਰਬਲੇ ਨਿਸ਼ਕਾਮ ਕਰਮਾਂ ਦੀ ਲਿਖਿ = ਲਿਖਤ ਪਾਹਿ = ਪਾ ਦਿੱਤੀ ਹੈ, ਉਹ ਗੁਰਮੁਖ ਜਨ ਗੁਰਾਂ ਦੁਆਰਾ ਹਰਿ = ਪਰਮੇਸ਼ਰ ਦਾ

੧. ਪਾਪਾਂ ਨੂੰ ਕਾਲਾ ਮੰਨਿਆ ਗਿਆ ਹੈ, ਇਸ ਕਰਕੇ ਕਾਲਾ ਪਦ ਪਾਪ ਦੇ ਅਰਥਾਂ ਵਿਚ ਵੀ ਵਰਤੀਂਦਾ ਹੈ।

ਕੀਰਤਿ = ਕੀਰਤਨ ਗਾਉਂਦੇ ਹਨ **ਵਾ:** ਕੀਰਤਿ = ਜੱਸ ਗਾਉਂਦੇ ਹਨ, ਜਿਸ ਕਰਕੇ ਉਹ ਇਸ ਜੁੱਗ ਵਿਚ ਬ੍ਰਹਮ ਗਿਆਨ ਰੂਪੀ **ਵਾ:** ਵਾਹਿਗੁਰੂ ਦੇ ਦਰਸ਼ਨਾਂ ਰੂਪੀ ਫਲ ਨੂੰ ਪਾਈਐ = ਪ੍ਰਾਪਤ ਕਰਦੇ ਹਨ।

## ਨਾਨਕ ਗੁਰ ਪਰਸਾਦੀ ਅਨਦਿਨੁ ਭਗਤਿ ਹਰਿ ਉਚਰਹਿ; ਹਰਿ ਭਗਤੀ ਮਾਹਿ ਸਮਾਹਿ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੇ ਗੁਰਮੁਖ ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਅਨਦਿਨੁ = ਰਾਤ ਦਿਨੇ ਮਨ, ਬਾਣੀ, ਸਰੀਰ ਕਰਕੇ ਹਰਿ = ਪਰਮੇਸ਼ਰ ਦੀ ਪ੍ਰੇਮਾ-ਭਗਤੀ ਨੂੰ ਉਚਰਹਿ = ਉਚਾਰਨ ਕਰਦੇ ਹਨ, ਉਹ ਹਰਿ = ਪਰਮੇਸ਼ਰ ਦੀ ਭਗਤੀ ਕਰਕੇ ਪਰਮੇਸ਼ਰ ਮਾਹਿ = ਵਿਚ ਹੀ ਸਮਾਹਿ = ਸਮਾਅ ਜਾਂਦੇ ਹਨ, ਅਨੰਦ ਸਰੂਪ ਵਿਚ ਲੀਨ ਹੋ ਜਾਂਦੇ ਹਨ॥੨॥

## ਪਉੜੀ ॥

## ਹਰਿ ਹਰਿ ਮੇਲਿ ਸਾਧ ਜਨ ਸੰਗਤਿ; ਮੁਖਿ ਬੋਲੀ ਹਰਿ ਹਰਿ ਭਲੀ ਬਾਣਿ ॥

ਹੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ! ਸਾਨੂੰ ਸਾਧ = ਸ੍ਰੇਸ਼ਟ ਜਨ = ਪੁਰਖਾਂ ਦੀ ਸੰਗਤ ਵਿਚ ਮੇਲਿ = ਮੇਲਣਾ ਕਰੋ, ਹੇ ਹਰਿ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਪਰਮੇਸ਼ਰ ਜਿਸ ਕਰਕੇ ਅਸੀਂ ਹਰ ਵਕਤ ਮੁਖਿ = ਮੂੰਹੋਂ ਤੁਹਾਡੀ ਨਾਮ ਰੂਪੀ ਭਲੀ = ਚੰਗੀ ਬਾਣਿ = ਬਾਣੀ ਨੂੰ ਬੋਲੀ = ਬੋਲਦੇ ਰਹੀਏ **ਵਾ:** ਸਾਰਿਆਂ ਦੀ ਭਲੀ = ਭਲਿਆਈ ਕਰਨ ਵਾਲੀ ਬਾਣੀ ਮੁਖੋਂ ਬੋਲਦੇ ਰਹੀਏ। ਅਤੇ

## ਹਰਿ ਗੁਣ ਗਾਵਾ ਹਰਿ ਨਿਤ ਚਵਾ; ਗੁਰਮਤੀ ਹਰਿ ਰੰਗੁ ਸਦਾ ਮਾਣਿ ॥

ਹੇ ਹਰਿ = ਪਰਮੇਸ਼ਰ! ਆਪ ਜੀ ਦੇ ਗੁਣਾਂ ਨੂੰ ਕੀਰਤਨ, ਰਾਗ 'ਚ ਪਾ ਕੇ ਗਾਵਾ = ਗਾਉਂਦੇ ਰਹੀਏ, ਨਿਤ = ਨਿਤਾਪ੍ਰਤੀ ਸੁਤੇ-ਸਿੱਧ ਬੋਲ-ਚਾਲ ਕਰਦੇ ਵੀ ਹੇ ਹਰਿ = ਵਾਹਿਗੁਰੂ ਆਪ ਜੀ ਦੇ ਗੁਣਾਂ ਨੂੰ ਚਵਾ = ਉਚਾਰਦੇ ਰਹੀਏ ਅਤੇ ਗੁਰਮਤੀ (ਗੁਰ + ਮਤੀ) ਗੁਰੂ ਦੀ ਮਤੀ = ਸਿੱਖਿਆ, ਦੁਆਰਾ ਹੇ ਹਰਿ = ਵਾਹਿਗੁਰੂ ਸਦਾ = ਹਮੇਸ਼ਾ ਆਪ ਜੀ ਦੇ ਰੰਗੁ = ਪ੍ਰੇਮ ਨੂੰ ਮਾਣਿ = ਮਾਨਣਾ ਕਰੀਏ।

## ਹਰਿ ਜਪਿ ਜਪਿ ਅਉਖਧ ਖਾਧਿਆ; ਸਭਿ ਰੋਗ ਗਵਾਤੇ ਦੁਖਾ ਘਾਣਿ ॥

ਹੇ ਹਰੀ! ਜਿਨ੍ਹਾਂ ਗੁਰਮੁਖ ਜਨਾਂ ਨੇ ਆਪ ਜੀ ਦੇ ਨਾਮ ਦਾ ਜਪਿ = ਜਾਪ ਕਰਕੇ ਜਪਿ = ਜਪਣੇ ਰੂਪ ਅਉਖਧ = ਦਵਾਈ ਨੂੰ ਖਾਧਿਆ = ਖਾਧਾ ਭਾਵ ਧਾਰਨ ਕੀਤਾ ਹੈ, ਉਨ੍ਹਾਂ ਦੇ ਸਭਿ = ਸਾਰੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੇ ਅਗਿਆਨ ਆਦਿ ਰੋਗ ਤੇ ਘਾਣਿ = ਸਾਰੇ ਜੰਮਣਾ ਮਰਨਾ, ਨਰਕ ਵਿਚ ਪੈਣਾ, ਮਾਤਾ ਦੇ ਗਰਭ ਵਿਚ ਆਦਿ ਦੁਖਾ = ਦੁਖ ਵੀ ਗਵਾਤੇ = ਗਵਾ ਭਾਵ ਦੂਰ ਕਰ ਦਿੱਤੇ ਹਨ।

## ਜਿਨਾ ਸਾਸਿ ਗਿਰਾਸਿ ਨ ਵਿਸਰੈ; ਸੇ ਹਰਿ ਜਨ ਪੂਰੇ ਸਹੀ ਜਾਣਿ ॥

ਜਿਨ੍ਹਾਂ ਗੁਰਮੁਖ ਜਨਾਂ ਨੂੰ ਸਾਸਿ = ਸੁਆਸ ਬਾਹਰ ਆਉਂਦਿਆਂ ਤੇ ਗਿਰਾਸਿ = ਗਰਾਹੀ ਖਾਂਦਿਆਂ ਭਾਵ ਅੰਦਰ ਜਾਂਦਿਆਂ ਵਾਹਿਗੁਰੂ ਦਾ ਨਾਮ ਨ = ਨਹੀਂ ਵਿਸਰੈ = ਭੁੱਲਦਾ, ਸੇ = ਉਹ ਸਹੀ = ਨਿਸਚੇ ਕਰਕੇ ਪੂਰੇ = ਪੂਰਨ ਹਰਿ = ਪਰਮੇਸ਼ਰ ਦੇ ਭਗਤ ਜਨ ਜਾਣਿ = ਜਾਨਣਾ ਕਰੋ **ਵਾ:** ਉਨ੍ਹਾਂ ਭਗਤ ਜਨਾਂ ਨੇ ਨਿਸਚੇ ਕਰਕੇ ਪੂਰਨ ਪਰਮੇਸ਼ਰ ਨੂੰ ਜਾਣ ਲਿਆ ਹੈ।

## ਜੋ ਗੁਰਮੁਖਿ ਹਰਿ ਆਰਾਧਦੇ; ਤਿਨ ਚੂਕੀ ਜਮ ਕੀ ਜਗਤ ਕਾਣਿ ॥੨੨॥

ਜੋ = ਜਿਹੜੇ ਗੁਰਮੁਖ ਜਨ ਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਚਿਤ ਦੀ ਭਾਵਨਾ ਨਾਲ ਆਰਾਧਦੇ = ਯਾਦ ਕਰਦੇ ਹਨ, ਤਿਨ = ਉਨ੍ਹਾਂ ਲਈ ਜਮ = ਜਮਦੂਤਾਂ ਕੀ = ਦੀ ਤੇ ਜਗਤ = ਸੰਸਾਰ ਦੀ ਲੋਕ ਦੰਡ, ਦੇਵ ਦੰਡ ਆਦਿ ਸਭ ਕਾਣਿ = ਕਨੌਡਤਾ ਚੂਕੀ = ਚੁੱਕੀ ਗਈ ਹੈ **ਵਾ:** ਕਾਣਿ = ਮੁਥਾਜੀ ਚੁੱਕੀ ਗਈ ਹੈ ॥੨੨॥

## ਸਲੋਕੁ ਮ: ੩ ॥ ਰੇ ਜਨ ਉਥਾਰੈ ਦਬਿਓਹੁ; ਸੁਤਿਆ ਗਈ ਵਿਹਾਇ ॥

ਰੇ = ਹੇ ਜਨ = ਪੁਰਖਾ ਅਗਿਆਨ ਰੂਪੀ ਉਥਾਰੈ = ਦਬਾਉ ਦੇ ਦਬਿਓਹੁ = ਦੱਬੇ ਹੋਏ ਦੀ ਤੇਰੀ ਸਾਰੀ ਉਮਰ ਰੂਪੀ ਰਾਤ ਅਵਿੱਦਿਆ ਦੀ ਨੀਂਦ ਵਿਚ ਸੁੱਤਿਆਂ ਹੀ ਵਿਹਾਇ = ਬਤੀਤ ਹੋ ਗਈ, ਭਾਵ ਸਿਮਰਨ ਭਜਨ ਦਾ ਸੁਹਾਰਾ ਨਹੀਂ ਲਿਆ।

ਅਰਥਾਤ (ਉਥਾਰੈ) ਸੰਸਕ੍ਰਿਤ ਵਿਚ ਉਤ੍ਸਰਤਿ, ਪ੍ਰਾਕ੍ਰਿਤ, ਉਤਥਰਿਆ, ਪੰਜਾਬੀ ਵਿਚ ਉਥਾਰਾ ਭਾਵ ਉਥਾਰੈ = ਬਰੜਾ ਉੱਠਣਾ। ਜਿਵੇਂ ਕਿਸੇ ਆਦਮੀ ਦੀ ਛਾਤੀ ਤੇ ਹੱਥ ਆ ਜਾਵੇ ਉਸ ਵੇਲੇ, ਪ੍ਰਾਣ ਕਲਾ ਹੇਠਾਂ ਦੱਬ ਜਾਂਦੀ ਹੈ ਜਿਸ ਕਰਕੇ ਜੀਵ ਸੁਪਨੇ ਵਿਚ ਜਾਣਦਾ ਹੈ ਕਿ ਕਿਸੇ ਨੇ ਮੈਨੂੰ ਦੱਬਿਆ ਹੋਇਆ ਹੈ, ਛਾਤੀ 'ਤੇ ਭਾਰ ਪਿਆ ਪ੍ਰਤੀਤ ਹੁੰਦਾ ਹੈ ਉਸ ਨੂੰ ਉਥਾਰਾ ਕਹਿੰਦੇ ਹਨ **ਵਾ:** ਇਸੇ ਪ੍ਰਕਾਰ ਉਥਾਰਾ ਨਾਮੀ ਇਕ ਰੋਗ ਵੀ ਹੈ ਜਿਵੇਂ ਕਈ ਮਨੁੱਖਾਂ ਦਾ ਛਾਤੀ 'ਤੇ ਹੱਥ ਨਹੀਂ ਹੁੰਦਾ, ਉਨ੍ਹਾਂ ਨੂੰ ਉਥਾਰਾ ਰੋਗ ਹੋ ਜਾਂਦਾ ਹੈ, ਉਹ ਇਉਂ ਹੈ ਕਿ ਜਾਂ ਤਾਂ ਬਹੁਤਾ ਪਾਣੀ ਪੀਤਾ ਹੋਵੇ ਜਾਂ ਫੇਰ ਬਹੁਤਾ ਅੰਨ ਖਾਧਾ ਹੋਵੇ ਤਾਂ ਵੀ ਉਸ ਨਾਲ ਪ੍ਰਾਣ ਕਲਾ ਹੇਠਾਂ ਦੱਬ ਜਾਂਦੀ ਹੈ ਜਿਸ ਕਰਕੇ ਜੀਵ ਆਪਣੀ ਛਾਤੀ ਉੱਪਰ ਭਾਰ ਮਹਿਸੂਸ ਕਰਦਾ ਹੈ, ਜੀਵ ਸੁੱਤਾ ਹੋਇਆ ਵਿਰਲਾਪ ਕਰਦਾ ਹੈ ਕਿ ਕੋਈ ਮੈਨੂੰ ਛੁਡਾਉ ਤੇ ਆਪਣੇ ਵੱਲੋਂ ਜਾਗਣ ਲਈ ਚੀਕਾਂ ਵੀ ਮਾਰਦਾ ਹੈ ਪਰ ਅਵਾਜ਼ ਬੜੀ ਦਬਵੀਂ ਨਿਕਲਦੀ ਹੈ, ਹੱਥ ਪੈਰ ਨਹੀਂ ਹਿਲਾਏ ਜਾਂਦੇ, ਇਉਂ ਕਮਜ਼ੋਰੀ ਪ੍ਰਤੀਤ ਹੁੰਦੀ ਹੈ ਜੇਕਰ ਕੋਈ ਉਸ ਮਨੁੱਖ ਨੂੰ ਜਗਾ ਦੇਵੇ ਜਾਂ ਜਾਗ ਖੁੱਲ੍ਹ ਜਾਵੇ ਤਾਂ ਫੇਰ ਉਸ ਨੂੰ ਜਾਗ ਕੇ ਹੋਸ਼ ਆਉਂਦੀ ਹੈ।

## ਸਤਿਗੁਰ ਕਾ ਸਬਦੁ ਸੁਣਿ ਨ ਜਾਗਿਓ; ਅੰਤਰਿ ਨ ਉਪਜਿਓ ਚਾਉ ॥

ਸਤਿਗੁਰ ਕਾ = ਦਾ ਸਬਦੁ = ਉਪਦੇਸ਼ ਸੁਣਿ = ਸ੍ਰਵਣ ਕਰ ਕੇ ਤੈਨੂੰ ਅਵਿੱਦਿਆ ਦੀ ਨੀਂਦ ਵਿੱਚੋਂ ਜਾਗਿਓ = ਜਾਗ ਨ = ਨਹੀਂ ਆਈ ਤੇ ਨਾ ਹੀ ਹਿਰਦੇ ਅੰਤਰਿ = ਵਿਚ ਪਰਮੇਸ਼ਰ ਦਾ ਨਾਮ ਜਪਣ ਦਾ ਚਾਉ = ਚਾਅ (ਉਤਸ਼ਾਹ) ਉਪਜਿਓ = ਪੈਦਾ ਹੋਇਆ।

## ਸਰੀਰੁ ਜਲਉ ਗੁਣ ਬਾਹਰਾ; ਜੋ ਗੁਰ ਕਾਰ ਨ ਕਮਾਇ ॥

ਜੋ = ਜਿਹੜਾ ਸਰੀਰ ਗੁਰ = ਸਤਿਗੁਰਾਂ ਦੀ ਭਗਤੀ ਰੂਪ ਕਾਰ ਨ = ਨਹੀਂ ਕਮਾਇ = ਕਮਾਉਂਦਾ ਤੇ ਪਰਮੇਸ਼ਰ ਦੇ ਸਤ, ਸੰਤੋਖ, ਦਇਆ, ਧਰਮ ਆਦਿ ਗੁਣਾਂ ਦੀ ਪ੍ਰਾਪਤੀ ਤੋਂ **ਵਾ:** ਪ੍ਰੇਮ ਰੂਪੀ, ਗਿਆਨ ਰੂਪੀ ਗੁਣਾਂ ਤੋਂ ਬਾਹਰਾ = ਬਿਨਾ ਹੈ, ਇਹੋ ਜਿਹਾ ਸਰੀਰ ਤਾਂ ਜਲਉ = ਸੜ ਜਾਵੇ।

## ਜਗਤੁ ਜਲੰਦਾ ਡਿਠੁ ਮੈ; ਹਉਮੈ ਦੂਜੈ ਭਾਇ ॥

ਹਉਮੈ = ਹੰਗਤਾ ਮਮਤਾ ਤੇ ਦੂਜੈ ਭਾਇ = ਦ੍ਵੈਤ-ਭਾਵ ਵਿਚ ਮੈ = ਅਸੀਂ ਸਾਰਾ ਜਗਤੁ = ਸੰਸਾਰ ਜਲੰਦਾ = ਸੜਦਾ ਡਿਠੁ = ਵੇਖਿਆ ਹੈ। ਬਚੇ ਕੌਣ ਹਨ ?

## ਨਾਨਕ ਗੁਰ ਸਰਣਾਈ ਉਬਰੇ; ਸਚੁ ਮਨਿ ਸਬਦਿ ਧਿਆਇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਪੁਰਖਾਂ ਨੇ ਗੁਰ = ਸਤਿਗੁਰਾਂ ਦੀ ਸਰਣਾਈ = ਸ਼ਰਨ ਪੈ ਕੇ ਸਚੁ = ਸੱਚ ਸ਼ਬਦ ਨੂੰ ਮਨ ਨਾਲ ਧਿਆਕਾਰ ਬਿਰਤੀ ਕਰਕੇ ਧਿਆਇ = ਧਿਆਇਆ ਹੈ, ਉਹ ਹਉਮੈ ਦ੍ਵੈਤ-ਭਾਵ ਤੇ ਵਿਸ਼ਿਆਂ ਦੀ ਜਲਨ ਤੋਂ ਉਬਰੇ = ਬਚੇ ਹਨ ॥੧॥

## ਮਃ ੩ ॥ ਸਬਦਿ ਰਤੇ ਹਉਮੈ ਗਈ; ਸੋਭਾਵੰਤੀ ਨਾਰਿ ॥

ਹੇ ਭਾਈ ! ਜਿਨ੍ਹਾਂ ਦੇ ਚਿੱਤ ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਵਿਚ ਪ੍ਰੇਮ ਨਾਲ ਰਤੇ = ਰੰਗੇ ਹੋਏ ਹਨ, ਉਨ੍ਹਾਂ ਦੀ ਹਉਮੈ = ਹੰਗਤਾ ਚਲੀ ਗਈ ਹੈ ਤੇ ਉਹ ਮਹਾਤਮਾ ਰੂਪ ਨਾਰਿ = ਇਸਤਰੀਆਂ ਸੋਭਾਵੰਤੀ = ਸ਼ੋਭਾ ਵਾਲੀਆਂ ਹੋਈਆਂ ਹਨ।

## ਪਿਰ ਕੈ ਭਾਣੈ ਸਦਾ ਚਲੈ; ਤਾ ਬਨਿਆ ਸੀਗਾਰੁ ॥

ਉਹ ਮਹਾਤਮਾ ਰੂਪ ਸਖੀਆਂ ਸਦਾ = ਹਮੇਸ਼ਾ ਪਿਰ = ਪਤੀ ਅਕਾਲ ਪੁਰਖ ਕੈ = ਦੇ ਭਾਣੈ = ਹੁਕਮ ਵਿਚ ਚਲੈ = ਚੱਲਦੀਆਂ ਹਨ, ਤਾ = ਉਸ ਕਰਕੇ ਉਨ੍ਹਾਂ ਦਾ ਸ੍ਰਵਣ, ਮੰਨਣ, ਨਿਧਿਆਸਣ ਰੂਪ **ਵਾ:** ਸ਼ੁਭ ਗੁਣਾਂ ਦਾ ਸੀਗਾਰੁ = ਸ਼ਿੰਗਾਰ ਬਣਿਆ ਹੋਇਆ ਹੈ।

## ਸੇਜ ਸੁਹਾਵੀ ਸਦਾ ਪਿਰੁ ਰਾਵੈ; ਹਰਿ ਵਰੁ ਪਾਇਆ ਨਾਰਿ ॥

ਉਨ੍ਹਾਂ ਦੀ ਅੰਤਹਕਰਣ ਰੂਪੀ ਸੇਜ = ਸੇਜਾ ਸ਼ਰਧਾ ਰੂਪੀ ਵਿਛਾਈ ਨਾਲ ਸੁਹਾਵੀ = ਸ਼ੋਭਨੀਕ ਹੈ ਜਿਸ ਕਰਕੇ ਉਹ ਸਦਾ = ਹਮੇਸ਼ਾ ਪਿਰੁ = ਪਤੀ ਅਕਾਲ ਪੁਰਖ ਦੇ ਅਨੰਦ ਨੂੰ ਰਾਵੈ = ਮਾਣਦੀਆਂ ਹਨ ਅਤੇ ਉਨ੍ਹਾਂ ਮਹਾਤਮਾ ਰੂਪ ਨਾਰਿ = ਇਸਤਰੀਆਂ ਨੇ ਵਰੁ = ਪਤੀ ਹਰਿ = ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ।

## ਨਾ ਹਰਿ ਮਰੈ ਨ ਕਦੇ ਦੁਖੁ ਲਾਗੈ; ਸਦਾ ਸੁਹਾਗਣਿ ਨਾਰਿ ॥

ਉਹ ਮਹਾਤਮਾ ਰੂਪ ਨਾਰਿ = ਇਸਤਰੀਆਂ ਸਦਾ = ਹਮੇਸ਼ਾ ਹੀ ਸੁਹਾਗਣਿ = ਸੁਹਾਗ ਅਨੰਦ ਦੇ ਸਹਿਤ ਹਨ ਕਿਉਂਕਿ ਉਨ੍ਹਾਂ ਦਾ ਪਤੀ ਹਰਿ = ਅਕਾਲ ਪੁਰਖ ਕਦੇ ਵੀ ਮਰੈ = ਮਰਦਾ ਨ = ਨਹੀਂ, ਇਸ ਲਈ ਉਨ੍ਹਾਂ ਨੂੰ ਕਦੇ = ਕਦੀ ਵੀ ਵਿਜੋਗ ਦਾ ਦੁਖ ਨ = ਨਹੀਂ ਲਾਗੈ = ਲੱਗਦਾ।

## ਨਾਨਕ ਹਰਿ ਪ੍ਰਭ ਮੇਲਿ ਲਈ; ਗੁਰ ਕੈ ਹੇਤਿ ਪਿਆਰਿ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਪ੍ਰਭ = ਪਰਮੇਸ਼ਰ ਨੇ ਉਨ੍ਹਾਂ ਮਹਾਤਮਾ ਰੂਪ ਇਸਤਰੀਆਂ ਦੀ ਬਿਰਤੀ ਆਪ ਦੇ ਵਿਚ ਮੇਲਿ = ਅਭੇਦ ਕਰ ਲਈ ਹੈ, ਜਿਨ੍ਹਾਂ ਨੇ ਗੁਰ = ਸਤਿਗੁਰਾਂ ਕੈ = ਦੇ ਦੱਸੇ ਹੇਤਿ = ਪਿਆਰ ਵਿਚ ਪਿਆਰ ਕੀਤਾ ਹੈ **ਵਾ:** ਗੁਰਾਂ ਦੇ ਨਾਲ ਹੇਤਿ = ਪ੍ਰੇਮ ਕਰਨ ਕਰਕੇ ਆਤਮਾਨੰਦ ਰੂਪੀ ਪਿਆਰ ਪ੍ਰਾਪਤ ਕੀਤਾ ਹੈ ॥੨॥

## ਪਉੜੀ ॥ ਜਿਨਾ ਗੁਰੁ ਗੋਪਿਆ ਆਪਣਾ; ਤੇ ਨਰ ਬੁਰਿਆਰੀ ॥

ਜਿਨ੍ਹਾਂ ਨੇ ਆਪਣੇ ਗੁਰੁ = ਸਤਿਗੁਰੂ ਨੂੰ ਗੋਪਿਆ = ਲੁਕਾਇਆ ਭਾਵ ਜੋ ਪ੍ਰਤੱਖ ਤੌਰ 'ਤੇ ਮੰਨਣ ਤੋਂ ਇਨਕਾਰੀ ਹੋਏ ਹਨ, ਅਰਥਾਤ ਕਹਿੰਦੇ ਹਨ ਕਿ ਸਾਡਾ ਕੋਈ ਗੁਰੂ ਨਹੀਂ ਹੈ, ਤੇ = ਉਹ ਨਰੁ = ਪੁਰਖ ਸੰਸਾਰ ਵਿਚ ਬੁਰਿਆਰੀ = ਬਹੁਤ ਬੁਰੇ ਹਨ।

**ਸਾਖੀ—ਇਕ ਮਦਾਰੀ ਤੇ ਜ਼ਿਮੀਂਦਾਰ ਦੀ :** ਇਕ ਨਗਰ ਵਿਚ ਮਦਾਰੀ ਤਮਾਸ਼ਾ ਕਰ ਰਿਹਾ ਸੀ,

ਉਹ ਉੱਪਰ ਵੱਲ ਨੂੰ ਬਰਛਾ ਸੁੱਟ ਕੇ ਦੰਦਾਂ ਨਾਲ ਬੋਚ ਲਿਆ ਕਰੇ। ਇਹ ਕੌਤਕ ਵੇਖ ਕੇ ਲੋਕ ਬੜੇ ਹੈਰਾਨ ਤੇ ਪ੍ਰਸੰਨ ਹੋਏ, ਕਹਿੰਦੇ—ਕੈਸੀ ਵਿੱਦਿਆ ਸਿੱਖਿਆ ਹੋਇਆ ਹੈ, ਜੋ ਦੰਦਾਂ ਵਿਚ ਹੀ ਬਰਛੇ ਨੂੰ ਬੋਚ ਲੈਂਦਾ ਹੈ। ਪਾਸ ਹੀ ਇਕ ਜ਼ਿਮੀਂਦਾਰ ਖੜ੍ਹਾ ਸੀ, ਉਹ ਮਜ਼ਾਕੀਏ ਜਿਹੇ ਲਹਿਜੇ ਵਿਚ ਕਹਿਣ ਲੱਗਾ ਕਿ ਇਹ ਕਿਤਨੀ ਕੁ ਵੱਡੀ ਗੱਲ ਹੈ, ਇਹ ਕੰਮ ਤਾਂ ਮੈਂ ਵੀ ਕਰ ਸਕਦਾ ਹਾਂ। ਮਦਾਰੀ ਨੇ ਕਿਹਾ ਕਿ ਚੰਗਾ ਜੀ, ਫਿਰ ਬੋਚ ਕੇ ਦਿਖਾਉ। ਤਾਂ ਜ਼ਿਮੀਂਦਾਰ ਨੇ ਬਰਛਾ ਫੜ ਕੇ ਉਤਾਂਹ ਵੱਲ ਨੂੰ ਸੁੱਟ ਕੇ ਆਪਣੇ ਦੰਦਾਂ ਨਾਲ ਬੋਚ ਲਿਆ। ਲੋਕ ਬਹੁਤ ਪ੍ਰਸੰਨ ਹੋਏ। ਮਦਾਰੀ ਕਹਿਣ ਲੱਗਾ ਕਿ ਸਾਬਾਸ਼ ਤੇਰੇ ਮੁਰਸ਼ਦ (ਗੁਰੂ) ਦੇ ਜਿਸ ਨੇ ਤੈਨੂੰ ਇਹ ਗੁਣ ਸਿਖਾਇਆ ਹੈ। ਜ਼ਿਮੀਂਦਾਰ ਕਹਿਣ ਲੱਗਾ ਕਿ ਮੇਰਾ ਤਾਂ ਕੋਈ ਗੁਰੂ ਨਹੀਂ ਹੈ। ਮਦਾਰੀ ਨੇ ਕਿਹਾ ਕਿ ਫਿਰ ਇਹ ਗੁਣ ਕਿਥੋਂ ਸਿੱਖਿਆ ਹੈ ? ਕਹਿੰਦਾ ਕਿ ਕਿਸੇ ਤੋਂ ਨਹੀਂ, ਆਪਣੇ ਆਪ ਹੀ ਆਉਂਦਾ ਹੈ। ਮਦਾਰੀ ਨੇ ਕਿਹਾ ਕਿ ਚੰਗਾ ਇਕ ਵਾਰੀ ਫੇਰ ਦੁਬਾਰਾ ਬਰਛੇ ਨੂੰ ਸੁੱਟ ਕੇ ਬੁੱਚਣਾ ਕਰ। ਜ਼ਿਮੀਂਦਾਰ ਨੇ ਦੁਬਾਰਾ ਉਪਰ ਸੁੱਟਿਆ ਤਾਂ ਝੂਠ ਬੋਲਣ ਕਰਕੇ ਉਹ ਬਰਛਾ ਇਸ ਕੋਲੋਂ ਬੁੱਚਿਆ ਨਾ ਗਿਆ ਤੇ ਇਸ ਦਾ ਨੱਕ ਤੇ ਮੂੰਹ ਸਾਰਾ ਪਾੜ ਗਿਆ ਤੇ ਉੱਚੀ-ਉੱਚੀ ਰੋਣ ਲੱਗਾ। ਮਦਾਰੀ ਨੇ ਫੇਰ ਕਿਹਾ ਕਿ ਹੁਣ ਦੱਸ ਤੇਰਾ ਮੁਰਸ਼ਦ ਕੌਣ ਹੈ, ਕਹਿਣ ਲੱਗਾ ਕਿ ਬਗਲਾ ਮੱਛੀਆਂ ਨੂੰ ਉਪਰ ਨੂੰ ਸੁੱਟ ਕੇ ਬੋਚਦਾ ਹੁੰਦਾ ਸੀ। ਉਸ ਵੱਲ ਵੇਖ ਕੇ ਮੈਂ ਵੀ ਖੇਤਾਂ ਨੂੰ ਜਾਂਦਾ ਦਾਤੀ ਉਪਰ ਨੂੰ ਚਲਾ ਕੇ ਦੰਦਾਂ ਨਾਲ ਫੜਨ ਲੱਗ ਪਿਆ ਸੀ। ਉਸ ਕਸਰਤ ਕਰਕੇ ਹੀ ਮੇਰੇ ਵਿਚ ਇਹ ਗੁਣ ਆਇਆ। ਮਦਾਰੀ ਕਹਿੰਦਾ—ਫਿਰ ਬਗਲਾ ਹੀ ਤੇਰਾ ਗੁਰੂ ਹੋਇਆ, ਪਰ ਤੂੰ ਉਸ ਨੂੰ ਲਕੋਇਆ ਕਿਉਂ ? ਕਹਿੰਦਾ—ਜੇ ਮੈਂ ਦੱਸਦਾ ਤਾਂ ਮੇਰੀ ਸੋਭਾ ਨਹੀਂ ਹੋਣੀ ਸੀ। ਸੋ ਜੋ ਆਪਣੇ ਗੁਰੂ ਨੂੰ ਗੁਪਤ ਕਰ ਦਿੰਦੇ ਹਨ ਤੇ ਆਪ ਹੀ ਗੁਰੂ ਬਣ ਕੇ ਬੈਠ ਜਾਂਦੇ ਹਨ, ਉਨ੍ਹਾਂ ਨੂੰ ਲੋਕ-ਪ੍ਰਲੋਕ ਵਿਚ ਕਿਤੇ ਵੀ ਥਾਂ ਨਹੀਂ ਪ੍ਰਾਪਤ ਹੁੰਦੀ।

## ਹਰਿ ਜੀਉ ਤਿਨ ਕਾ ਦਰਸਨੁ ਨਾ ਕਰਹੁ; ਪਾਪਿਸਟ ਹਤਿਆਰੀ ॥

ਹੇ ਹਰਿ = ਪਰਮੇਸ਼ਰ ਜੀਉ = ਜੀ ! ਸਾਨੂੰ ਤਿਨ = ਉਨ੍ਹਾਂ ਕਾ = ਦਾ ਦਰਸਨੁ = ਦੀਦਾਰ ਨਾ ਕਰਹੁ = ਕਰਵਾਓ **ਵਾ:** ਹੇ ਹਰਿ = ਪਰਮੇਸ਼ਰ ਜੀ ਦੇ ਪਿਆਰਿਓ ! ਤੁਸੀਂ ਤਿਨ = ਉਨ੍ਹਾਂ ਕਾ = ਦਾ ਦਰਸ਼ਨ ਨਾ ਕਰਹੁ = ਕਰਿਓ, ਕਿਉਂਕਿ ਉਨ੍ਹਾਂ ਨੂੰ ਪਾਪਿਸਟ (ਪਾਪ + ਇਸਟ) ਪਾਪ = ਗੁਨਾਹਾਂ ਨਾਲ ਹੀ ਇਸਟ = ਪਿਆਰ ਹੈ ਤੇ ਉਨ੍ਹਾਂ ਦੀ ਦੇਹੀ ਵੀ ਅਤਿਅੰਤ ਜੀਵਾਂ ਦੀ ਹਤਿਆਰੀ = ਹੱਤਿਆ ਕਰਨ ਵਾਲੀ ਹੈ **ਵਾ:** ਬੁੱਧੀ ਹਤਿਆਰੀ ਹੈ ਜੋ ਹਰ ਵਕਤ ਪਰਾਏ ਹੱਕਾਂ ਨੂੰ ਖਾਣ ਵਿਚ ਲੱਗੀ ਰਹਿੰਦੀ ਹੈ।

## ਓਹਿ ਘਰਿ ਘਰਿ ਫਿਰਹਿ ਕੁਸੁਧ ਮਨਿ; ਜਿਉ ਧਰਕਟ ਨਾਰੀ ॥

ਓਹਿ = ਉਹ ਕੁਸੁਧ = ਅਪਵਿੱਤਰ ਮਨਿ = ਚਿਤ ਵਾਲੇ ਪੁਰਖ ਜੂਨੀਆਂ ਰੂਪੀ ਘਰਿ ਘਰਿ = ਘਰਾਂ ਘਰਾਂ ਵਿਚ **ਵਾ:** ਘਰਿ ਘਰਿ ਭਾਵ ਭੇਖਾਂ ਭੇਖਾਂ ਵਿਚ **ਵਾ:** ਸਤਿਗੁਰੂ ਰੂਪ ਪਤੀ ਨੂੰ ਛੱਡ ਕੇ ਪਰਾਏ ਘਰਾਂ ਵਿਚ ਭਾਵ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਤੁਰੇ ਫਿਰਹਿ = ਫਿਰਦੇ ਹਨ, ਜਿਉ = ਜਿਵੇਂ ਧਰਕਟ = ਵਿਭਚਾਰਨ ਨਾਰੀ = ਇਸਤਰੀ ਪਰਾਏ ਘਰਾਂ ਵਿਚ ਫਿਰਦੀ ਹੈ **ਵਾ:** ਜਿਵੇਂ ਪਤੀ ਦੇ ਧਰਕਟ (ਧਰ + ਕਟ) ਧਰ = ਆਸਰੇ ਤੋਂ ਕਟ = ਕੱਟੀ ਭਾਵ ਫਿਟਕਾਰੀ ਹੋਈ ਇਸਤਰੀ ਫਿਰਦੀ ਹੈ।

## ਵਡਭਾਗੀ ਸੰਗਤਿ ਮਿਲੇ; ਗੁਰਮੁਖਿ ਸਵਾਰੀ ॥

ਜਿਹੜੇ ਵਡਭਾਗੀ = ਵੱਡਿਆਂ ਭਾਗਾਂ ਵਾਲੇ ਪੁਰਖ ਗੁਰਾਂ ਦੀ ਸੰਗਤ ਵਿਚ ਮਿਲੇ = ਮਿਲਦੇ ਹਨ, ਉਨ੍ਹਾਂ ਗੁਰਮੁਖਾਂ ਦੀ ਭਾਉ-ਭਗਤੀ ਨਾਲ ਪਰਮੇਸ਼ਰ ਨੇ ਬਿਰਤੀ ਸਵਾਰੀ = ਸੰਵਾਰ ਦਿੱਤੀ ਹੈ। ਅੱਗੇ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ।

## ਹਰਿ ਮੇਲਹੁ ਸਤਿਗੁਰ ਦਇਆ ਕਰਿ; ਗੁਰ ਕਉ ਬਲਿਹਾਰੀ ॥੨੩॥

ਹੇ ਹਰਿ = ਪਰਮੇਸ਼ਰ ਜੀ ! ਸਾਡੇ 'ਤੇ ਦਇਆ = ਮਿਹਰ ਦੀ ਦ੍ਰਿਸ਼ਟੀ ਕਰਕੇ ਸਤਿਗੁਰਾਂ ਨਾਲ ਮੇਲਹੁ = ਮੇਲਣਾ ਕਰੋ, ਅਸੀਂ ਐਸੇ ਗੁਰ = ਸਤਿਗੁਰਾਂ ਕਉ = ਦੇ ਉਪਰੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ ॥੨੩॥

## ਸਲੋਕੁ ਮ: ੩ ॥

## ਗੁਰ ਸੇਵਾ ਤੇ ਸੁਖੁ ਊਪਜੈ; ਫਿਰਿ ਦੁਖੁ ਨ ਲਗੈ ਆਇ ॥

ਹੇ ਭਾਈ ! ਗੁਰ = ਸਤਿਗੁਰਾਂ ਦੀ ਸੇਵਾ = ਟਹਿਲ ਕਰਨ ਤੇ = ਤੋਂ ਸਾਰੇ ਸੁਖ ਊਪਜੈ = ਉਤਪੰਨ ਹੁੰਦੇ ਹਨ ਤੇ ਇਹ ਐਸਾ ਸੁਖ ਹੈ ਕਿ ਫਿਰਿ = ਮੁੜ ਕੇ ਅਗਿਆਨ ਆਦਿ ਦਾ ਆਇ = ਆ ਕੇ ਦੁਖ ਨ = ਨਹੀਂ ਲਗੈ = ਲੱਗਦਾ। ਅਤੇ

## ਜੰਮਣੁ ਮਰਣਾ ਮਿਟਿ ਗਇਆ; ਕਾਲੈ ਕਾ ਕਿਛੁ ਨ ਬਸਾਇ ॥

ਗੁਰ ਸੇਵਾ ਕਰਨ ਵਾਲੇ ਪੁਰਖਾਂ ਦਾ ਜੰਮਣੁ = ਜਨਮ ਧਾਰ ਕੇ ਆਉਣਾ ਤੇ ਮਰਣਾ = ਮਰ ਕੇ ਜਾਣਾ ਮਿਟਿ = ਖ਼ਤਮ ਹੋ ਗਇਆ = ਗਿਆ ਹੈ, ਅਭਾਵ ਹੋ ਗਿਆ ਅਤੇ ਕਾਲੈ = ਕਾਲ ਕਾ = ਦਾ ਵੀ ਕਿਛੁ = ਕੁਝ ਬਸਾਇ = ਵੱਸ ਨਹੀਂ ਚੱਲਦਾ।

## ਹਰਿ ਸੇਤੀ ਮਨੁ ਰਵਿ ਰਹਿਆ; ਸਚੇ ਰਹਿਆ ਸਮਾਇ ॥

ਉਨ੍ਹਾਂ ਗੁਰਮੁਖ ਜਨਾਂ ਦਾ ਮਨੁ = ਚਿਤ ਤਾਂ ਹਰਿ = ਪਰਮੇਸ਼ਰ ਦੇ ਨਾਮ ਸੇਤੀ = ਨਾਲ ਰਵਿ = ਮਿਲ ਰਹਿਆ = ਰਿਹਾ ਹੈ। ਇਸੇ ਲਈ ਉਹ ਜੀਵਨ ਮੁਕਤੀ ਨੂੰ ਪਾ ਕੇ ਸੱਚੇ ਅਕਾਲ ਪੁਰਖ ਦੇ ਸਰੂਪ ਵਿਚ ਸਮਾਇ = ਮਿਲੇ ਰਹਿਆ = ਰਹਿੰਦੇ ਹਨ, ਅਭੇਦ ਹੋਏ ਰਹਿੰਦੇ ਹਨ।

## ਨਾਨਕ ਹਉ ਬਲਿਹਾਰੀ ਤਿੰਨ ਕਉ; ਜੋ ਚਲਨਿ ਸਤਿਗੁਰ ਭਾਇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਤਿੰਨ = ਉਨ੍ਹਾਂ ਗੁਰਮੁਖ ਜਨਾਂ ਕਉ = ਦੇ ਉੱਪਰੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਜੋ = ਜਿਹੜੇ ਹੰਕਾਰ ਛੱਡ ਕੇ ਸਤਿਗੁਰ = ਗੁਰੂ ਸਾਹਿਬ ਜੀ ਦੀ ਭਾਇ = ਮਰਜ਼ੀ ਅਨੁਸਾਰ ਚਲਨਿ = ਚੱਲਦੇ ਹਨ ॥੧॥

ਅੱਗੇ ਮਹੱਲੇ ਵਿਚ ਸਤਿਗੁਰੂ ਜੀ ਖੋਟੇ ਲੱਖਣਾ ਵਾਲੀ ਇਸਤਰੀ ਦਾ ਜ਼ਿਕਰ ਕਰਦੇ ਹੋਏ ਅੰਤਰੀਵ ਭਾਵ ਵਿਚ ਜਗਿਆਸੂ ਜਨਾਂ ਨੂੰ ਉਪਦੇਸ਼ ਦਿੰਦੇ ਹਨ।

## ਮ: ੩ ॥ ਬਿਨੁ ਸਬਦੈ ਸੁਧੁ ਨ ਹੋਵਈ; ਜੇ ਅਨੇਕ ਕਰੈ ਸੀਗਾਰ ॥

ਸਬਦੈ = ਗੁਰ-ਉਪਦੇਸ਼ ਦੀ ਕਮਾਈ ਕਰੇ ਤੋਂ ਬਿਨੁ = ਬਗ਼ੈਰ ਮਨ ਸੁਧੁ = ਪਵਿੱਤਰ ਨ = ਨਹੀਂ ਹੋਵਈ = ਹੁੰਦਾ, ਚਾਹੇ ਜੇ = ਜੇਕਰ ਜੀਵ ਰੂਪ ਇਸਤਰੀ ਅਨੇਕ = ਅਨੇਕਾਂ ਕਰਮਾਂ ਰੂਪੀ **ਵਾ:** ਸਾਧਨਾ ਰੂਪੀ **ਵਾ:** ਜਪ ਤਪ ਰੂਪੀ ਸੀਗਾਰ = ਸਿੰਗਾਰ ਕਰੈ = ਕਰ ਲਵੇ।

**[ਅੰਗ ੬੫੨]**

## ਪਿਰ ਕੀ ਸਾਰ ਨ ਜਾਣਈ; ਦੂਜੈ ਭਾਇ ਪਿਆਰੁ ॥

## ਸਾ ਕੁਸੁਧ ਸਾ ਕੁਲਖਣੀ; ਨਾਨਕ ਨਾਰੀ ਵਿਚਿ ਕੁਨਾਰਿ ॥੨॥

ਜਿਹੜੀ ਇਸਤਰੀ ਆਪਣੇ ਪਿਰ = ਪਤੀ ਕੀ = ਦੀ ਸੇਵਾ ਦੀ ਸਾਰ = ਖ਼ਬਰ ਨ = ਨਹੀਂ ਜਾਣਈ =

ਜਾਣਦੀ ਤੇ ਦ੍ਵੈਤ-ਭਾਵ ਵਿਚ ਪਈ ਹੋਈ ਦੂਸਰਿਆਂ ਪੁਰਖਾਂ ਨਾਲ ਪਿਆਰੁ = ਪ੍ਰੇਮ ਕਰਦੀ ਹੈ, ਭਾਵ ਆਪਣੇ ਪਤੀਬਰਤਾ ਧਰਮ ਵਿਚ ਨਹੀਂ ਰਹਿੰਦੀ ਹੈ।

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾ = ਉਹ ਕੁਸੁਧ = ਅਪਵਿੱਤਰ ਦਿਲ ਵਾਲੀ ਤੇ ਸਾ = ਉਹੋ ਹੀ ਕੁਲਖਣੀ = ਖੋਟੇ ਲੱਛਣਾ ਵਾਲੀ **ਵਾ:** ਕੁਲਖਣੀ (ਕੁਲ + ਖਣੀ) ਉਹੋ ਹੀ ਆਪਣੀ ਕੁਲ = ਵੰਸ਼ ਨੂੰ ਖਣੀ = ਪੱਟਣ ਭਾਵ ਨਾਸ਼ ਕਰਨ ਵਾਲੀ ਹੈ, ਉਹ ਨਾਰੀ = ਇਸਤਰੀਆਂ ਵਿਚ ਕੁਨਾਰਿ = ਖੋਟੀ ਇਸਤਰੀ ਕਰਕੇ ਜਾਣੀ ਜਾਂਦੀ ਹੈ **ਅਥਵਾ** ਇਸੇ ਪ੍ਰਕਾਰ ਜਿਹੜੀ ਜਗਿਆਸੂ ਰੂਪ ਇਸਤਰੀ ਬਣ ਕੇ ਵੀ ਪਿਰ = ਪਤੀ ਅਕਾਲ ਪੁਰਖ ਕੀ = ਦੀ ਸਾਰ = ਖ਼ਬਰ ਨ = ਨਹੀਂ ਜਾਣਦੀ ਤੇ ਦੂਜੈ ਭਾਇ = ਦ੍ਵੈਤ ਭਾਵਨਾ ਵਿਚ ਪ੍ਰੇਮ ਕਰਦੀ ਹੈ ਭਾਵ ਪਰਮੇਸ਼ਰ ਪਤੀ ਨੂੰ ਛੱਡ ਕੇ ਦੂਸਰੇ ਦੇਵੀ ਦੇਵਤਿਆਂ ਦੇ ਪੂਜਨ ਵਿਚ ਲੱਗ ਰਹੀ ਹੈ। ਕਾਮ, ਕ੍ਰੋਧ ਆਦਿ ਸਾ = ਉਹ ਜਗਿਆਸੂ ਰੂਪ ਇਸਤਰੀ ਕੁਸੁਧ = ਅਪਵਿੱਤਰ ਹਿਰਦੇ ਵਾਲੀ ਤੇ ਸਾ = ਉਹੋ ਹੀ ਕੁਲਖਣੀ = ਖੋਟੇ ਲੱਛਣਾਂ ਵਾਲੀ ਹੈ **ਵਾ:** ਦੈਵੀ ਸੰਪਦਾ ਰੂਪੀ (ਕੁਲਖਣੀ) ਕੁਲ ਨੂੰ ਅੰਦਰੋਂ ਖਣੀ = ਪੱਟਣ ਭਾਵ ਨਾਸ਼ ਕਰਨ ਵਾਲੀ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਮਹਾਤਮਾ ਰੂਪ ਇਸਤਰੀਆਂ ਵਿਚ ਖੋਟੀ ਜਗਿਆਸੂ ਰੂਪ ਇਸਤਰੀ ਜਾਣੀ ਜਾਂਦੀ ਹੈ॥੨॥

## ਪਉੜੀ ॥

## ਹਰਿ ਹਰਿ ਅਪਣੀ ਦਇਆ ਕਰਿ; ਹਰਿ ਬੋਲੀ ਬੈਣੀ ॥

ਹੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ! ਸਾਡੇ 'ਤੇ ਤੁਸੀਂ ਆਪਣੀ ਦਇਆ = ਮਿਹਰ ਦੀ ਦ੍ਰਿਸ਼ਟੀ ਕਰਿ = ਕਰੋ ਤਾਂ ਕਿ ਅਸੀਂ ਬਾਣੀ ਕਰਕੇ ਹਰ ਵਕਤ ਹਰਿ = ਪਰਮੇਸ਼ਰ ਆਪ ਜੀ ਦੀ ਨਾਮ ਰੂਪ ਬੈਣੀ = ਬਾਣੀ ਨੂੰ ਬੋਲੀ = ਬੋਲਦੇ ਰਹੀਏ।

## ਹਰਿ ਨਾਮੁ ਧਿਆਈ ਹਰਿ ਉਚਰਾ; ਹਰਿ ਲਾਹਾ ਲੈਣੀ ॥

ਹੇ ਹਰਿ = ਪਰਮੇਸ਼ਰ ਜੀ ! ਆਪ ਜੀ ਦੇ ਨਾਮ ਨੂੰ ਮਨ ਕਰਕੇ ਧਿਆਈ = ਧਿਆਉਂਦੇ ਰਹੀਏ, ਹਰਿ = ਵਾਹਿਗੁਰੂ ! ਆਪ ਜੀ ਦੇ ਨਾਮ ਨੂੰ ਰਸਨਾ **ਵਾ:** ਸੁਆਸਾਂ ਨਾਲ ਵੀ ਉਚਰਾ = ਉਚਾਰਨ ਕਰਦੇ ਰਹੀਏ ਅਤੇ ਹੇ ਹਰਿ = ਵਾਹਿਗੁਰੂ ! ਆਪ ਜੀ ਦੇ ਅੰਮ੍ਰਿਤ ਨਾਮ ਨੂੰ ਜਪ ਕੇ ਮਨੁੱਖਾ ਜਨਮ ਵਿਚ ਲਾਹਾ = ਲਾਭ ਲੈਣੀ = ਲੈਣਾ ਕਰੀਏ **ਵਾ:** ਆਪ ਜੀ ਦੀ ਪ੍ਰਾਪਤੀ ਦਾ ਲਾਹਾ ਲੈਣਾ ਕਰੀਏ।

## ਜੋ ਜਪਦੇ ਹਰਿ ਹਰਿ ਦਿਨਸੁ ਰਾਤਿ; ਤਿਨ ਹਉ ਕੁਰਬੈਣੀ ॥

ਹੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਜੀ ! ਜੋ = ਜਿਹੜੇ ਗੁਰਮੁਖ ਜਨ ਦਿਨਸੁ ਰਾਤਿ = ਰਾਤ ਦਿਨ ਆਪ ਜੀ ਦੇ ਨਾਮ ਨੂੰ ਜਪਦੇ ਹਨ, ਤਿਨ = ਉਨ੍ਹਾਂ ਗੁਰਮੁਖ ਜਨਾਂ ਉਪਰੋਂ ਹਉ = ਅਸੀਂ ਮਨ, ਬਾਣੀ, ਸਰੀਰ ਕਰਕੇ ਕੁਰਬੈਣੀ = ਕੁਰਬਾਨ ਜਾਂਦੇ ਹਾਂ।

## ਜਿਨਾ ਸਤਿਗੁਰੁ ਮੇਰਾ ਪਿਆਰਾ ਅਰਾਧਿਆ; ਤਿਨ੍ ਜਨ ਦੇਖਾ ਨੈਣੀ ॥

ਜਿਨ੍ਹਾਂ ਗੁਰਮੁਖ ਜਨਾਂ ਨੇ ਮੇਰਾ = ਮੇਰੇ ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ) ਜੀ ਨੂੰ ਪਿਆਰੇ ਜਾਣ ਕੇ ਦਿਲ ਦੀ ਭਾਵਨਾ ਨਾਲ ਅਰਾਧਿਆ = ਆਰਾਧਣਾ ਕੀਤਾ ਹੈ, ਤਿਨ = ਉਨ੍ਹਾਂ ਗੁਰਮੁਖ ਜਨਾਂ ਦੇ ਦਰਸ਼ਨ ਨੈਣੀ = ਅੱਖਾਂ ਨੂੰ ਸਫਲੇ ਕਰਨ ਵਾਸਤੇ ਦੇਖਾ = ਦੇਖਦੇ ਹਾਂ।

## ਹਉ ਵਾਰਿਆ ਅਪਣੇ ਗੁਰੂ ਕਉ; ਜਿਨਿ ਮੇਰਾ ਹਰਿ ਸਜਣੁ ਮੇਲਿਆ ਸੈਣੀ ॥੨੪॥

ਹਉ = ਅਸੀਂ ਤਾਂ ਆਪਣੇ ਗੁਰੂ = ਸਤਿਗੁਰੂ (ਨਾਨਕ ਦੇਵ ਜੀ) ਕਉ = ਦੇ ਉੱਪਰੋਂ ਵਾਰਿਆ = ਬਲਿਹਾਰ ਜਾਂਦੇ ਹਾਂ, ਜਿਨਿ = ਜਿਨ੍ਹਾਂ ਸਤਿਗੁਰਾਂ ਨੇ ਮੇਰੇ ਲੋਕ-ਪ੍ਰਲੋਕ ਦੇ ਸੈਣੀ = ਸਾਥੀ ਸਜਣੁ = ਮਿੱਤਰ ਹਰਿ = ਪਰਮੇਸ਼ਰ ਦੇ ਨਾਲ ਮੈਨੂੰ ਮੇਲਿਆ = ਮਿਲਾਉਣਾ ਕੀਤਾ ਹੈ ॥੨੪॥

## ਸਲੋਕੁ ਮਃ ੪ ॥

ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਪਰਮੇਸ਼ਰ ਦਾ ਆਪਣੇ ਸੇਵਕਾਂ ਨਾਲ ਕਿੰਨਾ ਕੁ ਪਿਆਰ ਹੈ ? ਤਾਂ ਸੁਣ ਕੇ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

## ਹਰਿ ਦਾਸਨ ਸਿਉ ਪ੍ਰੀਤਿ ਹੈ; ਹਰਿ ਦਾਸਨ ਕੋ ਮਿਤੁ ॥

ਹਰਿ = ਪਰਮੇਸ਼ਰ ਦੀ ਆਪਣੇ ਦਾਸਨ = ਸੇਵਕਾਂ ਸਿਉ = ਨਾਲ ਪ੍ਰੀਤਿ = ਪ੍ਰੀਤੀ ਹੈ, ਹਰਿ = ਪਰਮੇਸ਼ਰ ਆਪਣੇ ਦਾਸਨ = ਸੇਵਕਾਂ ਕੋ = ਦਾ ਲੋਕ-ਪ੍ਰਲੋਕ ਦਾ ਮਿਤੁ = ਮਿੱਤਰ ਹੈ।

## ਹਰਿ ਦਾਸਨ ਕੈ ਵਸਿ ਹੈ; ਜਿਉ ਜੰਤੀ ਕੈ ਵਸਿ ਜੰਤੁ ॥

ਹਰਿ = ਪਰਮੇਸ਼ਰ ਆਪਣੇ ਦਾਸਨ = ਸੇਵਕਾਂ ਕੈ = ਦੇ ਪ੍ਰੇਮ ਵਿਚ ਇਉਂ ਵਸਿ = ਅਧੀਨ ਹੈ, ਜਿਉ = ਜਿਵੇਂ ਜੰਤੀ = ਵਜੰਤ੍ਰੀ ਭਾਵ ਵਜਾਉਣ ਵਾਲੇ ਕੈ = ਦੇ ਵਸਿ = ਅਧੀਨ ਜੰਤੁ = ਵਾਜਾ ਹੁੰਦਾ ਹੈ।

## ਹਰਿ ਕੇ ਦਾਸ ਹਰਿ ਧਿਆਇਦੇ; ਕਰਿ ਪ੍ਰੀਤਮ ਸਿਉ ਨੇਹੁ ॥

ਹਰਿ = ਪਰਮੇਸ਼ਰ ਕੇ = ਦੇ ਦਾਸ = ਸੇਵਕ ਹਰ ਵਕਤ ਹਰਿ = ਪਰਮੇਸ਼ਰ ਦੇ ਨਾਮ ਨੂੰ ਹੀ ਧਿਆਇਦੇ = ਧਿਆਉਂਦੇ ਰਹਿੰਦੇ ਹਨ ਜੋ ਪ੍ਰੀਤਮ = ਪਿਆਰੇ ਸਤਿਗੁਰਾਂ ਦੇ ਸਿਉ = ਨਾਲ ਨੇਹੁ = ਪ੍ਰੇਮ ਕਰਿ = ਕਰਕੇ ਸਿਮਰਿਆ ਜਾਂਦਾ ਹੈ। ਤੇ ਇਉਂ ਬੇਨਤੀ ਕਰਦੇ ਹਨ ਕਿ :

## ਕਿਰਪਾ ਕਰਿ ਕੈ ਸੁਨਹੁ ਪ੍ਰਭ; ਸਭ ਜਗ ਮਹਿ ਵਰਸੈ ਮੇਹੁ ॥

ਹੇ ਪ੍ਰਭ = ਪਰਮੇਸ਼ਰ ਜੀ ! ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ ਕੈ = ਕੇ ਸਾਡੀ ਅਰਦਾਸ ਸੁਨਹੁ = ਸੁਨਣਾ ਕਰੋ, ਸਭ = ਸਾਰੇ ਜਗ = ਸੰਸਾਰ ਮਹਿ = ਵਿਚ ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਆਪਣੇ ਮੁਖਾਰਬਿੰਦ ਰੂਪੀ ਮੇਹੁ = ਬੱਦਲਾਂ ਵਿੱਚੋਂ ਨਾਮ **ਵਾ:** ਉਪਦੇਸ਼ ਰੂਪੀ ਵਰਖਾ ਬਰਸੈ = ਵਰਸਾਉਂਦੇ ਰਹਿਣ **ਵਾ:** ਸਾਰੇ ਜਗਤ ਵਿਚ ਗੁਰੂ ਰੂਪ ਬੱਦਲ ਉਪਦੇਸ਼ ਰੂਪੀ ਜਲ ਦੀ ਵਰਖਾ ਵਰਸਾਉਂਦੇ ਰਹਿਣ।

## ਜੋ ਹਰਿ ਦਾਸਨ ਕੀ ਉਸਤਤਿ ਹੈ; ਸਾ ਹਰਿ ਕੀ ਵਡਿਆਈ ॥

ਹੇ ਹਰਿ = ਪਰਮੇਸ਼ਰ ਜੀ ! ਜੋ ਆਪ ਜੀ ਦੇ ਦਾਸਨ = ਸੇਵਕਾਂ ਕੀ = ਦੀ ਸੰਸਾਰ ਵਿਚ ਉਸਤਤਿ = ਮਹਿਮਾ ਹੁੰਦੀ ਹੈ, ਹੇ ਹਰਿ = ਪਰਮੇਸ਼ਰ ! ਸਾ = ਉਹੋ ਆਪ ਜੀ ਕੀ = ਦੀ ਹੀ ਵਡਿਆਈ = ਸੋਭਾ ਹੈ।

## ਹਰਿ ਆਪਣੀ ਵਡਿਆਈ ਭਾਵਦੀ; ਜਨ ਕਾ ਜੈਕਾਰੁ ਕਰਾਈ ॥

ਹੇ ਹਰਿ = ਪਰਮੇਸ਼ਰ ਜੀ ! ਜਦੋਂ ਆਪਣੇ ਸੇਵਕਾਂ ਦੀ ਆਪ ਜੀ ਨੂੰ ਵਡਿਆਈ = ਸੋਭਾ ਕਰਾਉਣੀ

ਭਾਵਦੀ = ਭਾਉਂਦੀ ਭਾਵ ਚੰਗੀ ਲੱਗਦੀ ਹੈ **ਵਾ:** ਜਨਾਂ ਦੀ ਵਡਿਆਈ ਆਪਣੀ ਜਾਣ ਕੇ ਭਾਉਂਦੀ ਹੈ, ਤਦ ਤੂੰ ਆਪਣੇ ਜਨ = ਸੇਵਕਾਂ ਕਾ = ਦਾ ਸੰਸਾਰ ਵਿਚ ਜੈਕਾਰੁ = ਜੈ-ਜੈਕਾਰ ਕਰਾਈ = ਕਰਾ ਦਿੰਦਾ ਹੈਂ।

## ਸੋ ਹਰਿ ਜਨੁ ਨਾਮੁ ਧਿਆਇਦਾ; ਹਰਿ ਹਰਿਜਨੁ ਇਕ ਸਮਾਨਿ ॥

ਹੇ ਹਰਿ = ਪਰਮੇਸ਼ਰ ! ਸੋ = ਉਹ ਗੁਰਮੁਖ ਜਨ ਆਪ ਜੀ ਦੇ ਨਾਮ ਨੂੰ ਧਿਆਇਦਾ = ਧਿਆਉਂਦਾ ਹੈ, ਹੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਜੀ, ਉਹ ਜਨੁ = ਸੇਵਕ ਤੇ ਆਪ ਜੀ ਦਾ ਸਰੂਪ ਇਕ ਹੀ ਸਮਾਨਿ = ਬਰਾਬਰ ਭਾਵ ਇੱਕੋ ਸਰੂਪ ਹੀ ਹੋ ਜਾਂਦਾ ਹੈ **ਵਾ:** ਹਰਿ = ਪਰਮੇਸ਼ਰ ਦਾ ਜਨੁ = ਸੇਵਕ ਹਰਿ = ਪਰਮੇਸ਼ਰ ਦੇ ਸਰੂਪ ਵਿਚ ਇਕ ਹੋ ਕੇ ਸਮਾਨਿ = ਸਮਾਅ ਜਾਂਦਾ ਹੈ; ਜੈਸਾ ਕਿ :

**ਹਰਿ ਕਾ ਸੇਵਕੁ ਸੋ ਹਰਿ ਜੇਹਾ ॥**
**ਭੇਦੁ ਨ ਜਾਣਹੁ ਮਾਣਸ ਦੇਹਾ ॥** *(ਅੰਗ ੧੦੭੬)*

**ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥**
**ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥੬੦॥** *(ਸ੍ਰੀ ਦਸਮ ਗ੍ਰੰਥ, ਪੰਨਾ ੫੯)*

## ਜਨੁ ਨਾਨਕੁ ਹਰਿ ਕਾ ਦਾਸੁ ਹੈ; ਹਰਿ ਪੈਜ ਰਖਹੁ ਭਗਵਾਨ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ਜੀ ! ਕਿਉਂਕਿ ਉਹ ਗੁਰਮੁਖ ਜਨ ਆਪ ਜੀ ਕਾ = ਦਾ ਦਾਸੁ = ਸੇਵਕ ਇਸ ਲਈ ਹੇ ਭਗਵਾਨ = ਪਾਰਬ੍ਰਹਮ ਹਰਿ = ਪਰਮੇਸ਼ਰ ! ਤੁਸੀਂ ਉਸ ਦੀ ਲੋਕ-ਪ੍ਰਲੋਕ ਵਿਚ ਪੈਜ = ਇੱਜ਼ਤ ਰਖਹੁ = ਰੱਖਣਾ ਕੀਤੀ ਹੈ ॥੧॥

## ਮ: ੪ ॥

## ਨਾਨਕ ਪ੍ਰੀਤਿ ਲਾਈ ਤਿਨਿ ਸਾਚੈ; ਤਿਸੁ ਬਿਨੁ ਰਹਣੁ ਨ ਜਾਈ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਿਨਿ = ਉਸ ਸਾਚੈ = ਸੱਚੇ ਅਕਾਲ ਪੁਰਖ ਵਾਹਿਗੁਰੂ ਨੇ ਮੇਰੇ ਹਿਰਦੇ ਵਿਚ ਆਪਣੇ ਨਾਮ ਦੀ **ਵਾ:** ਦਰਸ਼ਨਾਂ ਦੀ ਪ੍ਰੀਤਿ = ਪ੍ਰੀਤੀ ਲਾਈ = ਲਾ ਦਿੱਤੀ ਹੈ, ਹੁਣ ਤਿਸੁ = ਉਸ ਅੰਮ੍ਰਿਤ ਨਾਮ, ਦਰਸ਼ਨਾਂ ਤੋਂ ਬਿਨੁ = ਬਗ਼ੈਰ ਸਾਥੋਂ ਰਹਣੁ = ਰਹਿਆ ਨ = ਨਹੀਂ ਜਾਈ = ਜਾਂਦਾ।

## ਸਤਿਗੁਰੁ ਮਿਲੈ ਤ ਪੂਰਾ ਪਾਈਐ; ਹਰਿ ਰਸਿ ਰਸਨ ਰਸਾਈ ॥੨॥

ਜੇ ਸਤਿਗੁਰੂ ਅੰਤਰਜਾਮੀ ਮਿਲੈ = ਮਿਲ ਜਾਣ ਤ = ਤਾਂ, ਪੂਰਾ = ਪੂਰਨ ਅਨੰਦ ਪਾਈਐ = ਪਾਉਣਾ ਕਰੀਦਾ ਹੈ, ਇਸ ਲਈ ਅਸੀਂ ਆਪਣੀ ਰਸਨ = ਰਸਨਾ ਹਰਿ = ਪਰਮੇਸ਼ਰ ਦੇ ਨਾਮ ਵਿਚ ਰਸਿ = ਪ੍ਰੇਮ ਨਾਲ ਰਸਾਈ = ਰਸਾਉਣਾ ਕੀਤੀ ਹੈ, **ਵਾ:** ਪਰਮੇਸ਼ਰ ਦੇ ਨਾਮ-ਰਸ ਵਿਚ ਬਿਰਤੀ ਰੂਪ ਰਸਨਾ ਰਸਾਉਣਾ ਕੀਤੀ ਹੈ ਭਾਵ ਬ੍ਰਹਮਾਕਰ ਬਿਰਤੀ ਦੇ ਨਾਲ ਪਰਮੇਸ਼ਰ ਦੇ ਅਨੰਦ ਨੂੰ ਮਾਣਦੇ ਹਾਂ ॥੨॥

## ਪਉੜੀ ॥

## ਰੈਣਿ ਦਿਨਸੁ ਪਰਭਾਤਿ; ਤੂਹੈ ਹੀ ਗਾਵਣਾ ॥

ਹੇ ਵਾਹਿਗੁਰੂ ! ਰੈਣਿ = ਰਾਤ ਦਿਨਸੁ = ਦਿਨੇ ਪਰਭਾਤਿ = ਅੰਮ੍ਰਿਤ ਵੇਲੇ ਤੇ ਸੰਧਿਆ ਵੇਲੇ **ਵਾ:** ਰਾਤ ਪਈ ਤੋਂ, ਦਿਨ ਚੜ੍ਹੇ ਤੋਂ ਤੇ ਪਰਭਾਤਿ = ਸਵੇਰੇ (ਤੜਕੇ) ਦੇ ਵੇਲੇ ਅਸੀਂ ਤਾਂ ਤੂਹੈ = ਕੇਵਲ ਤੈਨੂੰ ਹੀ

ਗਾਵਣਾ = ਗਾਉਂਦੇ ਹਾਂ **ਵਾ:** ਜਗਿਆਸਾ ਅਵਸਥਾ ਰੂਪੀ ਰੈਣਿ = ਰਾਤ ਵਿਚ, ਗਿਆਨ ਰੂਪੀ ਦਿਨ ਚੜ੍ਹੇ ਤੋਂ ਪਰਭਾਤਿ (ਪਰ + ਭਾਤਿ) ਪਰ = ਵਿਸ਼ੇਸ਼ ਕਰਕੇ ਭਾਤਿ = ਅਸਤੀ ਭਾਂਤੀ ਪ੍ਰੇਤਾ ਰੂਪ ਬ੍ਰਹਮ ਕੇਵਲ ਤੈਨੂੰ ਹੀ ਗਾਉਂਦੇ ਹਾਂ; ਕਿਉਂਕਿ :

## ਜੀਅ ਜੰਤ ਸਰਬਤ; ਨਾਉ ਤੇਰਾ ਧਿਆਵਣਾ ॥

ਹੇ ਪ੍ਰਭੂ ਅਸਥੂਲ ਜੀਅ = ਜੀਵ ਤੇ ਜੰਤ = ਸੂਖਮ ਭਾਵ ਮੱਛਰ ਤੋਂ ਲੈ ਕੇ ਬ੍ਰਹਮਾ ਤਕ ਸਰਬਤ = ਸਾਰੇ ਤੇਰਾ = ਤੁਹਾਡਾ ਹੀ ਨਾਉ = ਨਾਮ ਧਿਆਵਣਾ = ਧਿਆਉਂਦੇ ਹਨ।

## ਤੂ ਦਾਤਾ ਦਾਤਾਰੁ; ਤੇਰਾ ਦਿਤਾ ਖਾਵਣਾ ॥

ਹੇ ਵਾਹਿਗੁਰੂ ! ਸਾਰਿਆਂ ਜੀਵਾਂ ਦੇ ਤਾਈਂ ਦਾਤਾ = ਦਾਤਾਂ ਦੇਣ ਵਾਲਾ ਤੂੰ ਹੀ ਦਾਤਾਰੁ = ਦਾਤਾ ਹੈਂ ਤੇ ਤੇਰਾ = ਤੁਹਾਡਾ ਦਿੱਤਾ ਹੋਇਆ ਹੀ ਸਾਰੇ ਖਾਵਣਾ = ਖਾਂਦੇ ਹਨ।

## ਭਗਤ ਜਨਾ ਕੈ ਸੰਗਿ; ਪਾਪ ਗਵਾਵਣਾ ॥

ਤੇਰੇ ਭਗਤ ਜਨਾਂ ਦੀ ਸੰਗਿ = ਸੰਗਤ ਵਿਚ ਮਿਲ ਕੈ = ਕੇ ਹੀ ਜੀਵਾਂ ਦੇ ਅਗਿਆਨ ਕਰਕੇ ਕੀਤੇ ਪਾਪ = ਗੁਨਾਹ ਗਵਾਵਣਾ = ਗਵਾਏ ਜਾਂਦੇ ਹਨ ਭਾਵ ਦੂਰ ਹੁੰਦੇ ਹਨ।

## ਜਨ ਨਾਨਕ ਸਦ ਬਲਿਹਾਰੈ; ਬਲਿ ਬਲਿ ਜਾਵਣਾ ॥੨੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਵਾਹਿਗੁਰੂ ! ਮੈਂ ਜਨ = ਦਾਸ ਆਪ ਜੀ ਦੇ ਸਦ = ਸੈਂਕੜੇ ਵਾਰੀ (ਸਰੀਰ ਕਰਕੇ) ਬਲਿਹਾਰੈ = ਕੁਰਬਾਨ ਜਾਂਦਾ ਹਾਂ ਮਨ ਕਰਕੇ ਵੀ ਬਲਿ = ਬਲਿਹਾਰ ਤੇ ਬਾਣੀ ਕਰਕੇ ਵੀ ਬਲਿ = ਬਲਿਹਾਰ ਜਾਵਣਾ = ਜਾਣਾ ਕਰਦਾ ਹਾਂ ॥੨੫॥

## ਸਲੋਕੁ ਮਃ ੪ ॥
## ਅੰਤਰਿ ਅਗਿਆਨੁ ਭਈ ਮਤਿ ਮਧਿਮ; ਸਤਿਗੁਰ ਕੀ ਪਰਤੀਤਿ ਨਾਹੀ ॥

ਜਿਸ ਮਨਮੁਖ ਦੇ ਹਿਰਦੇ ਅੰਤਰਿ = ਵਿਚ ਅਗਿਆਨੁ = ਅਨਜਾਣਪੁਣਾ ਹੈ, ਉਸ ਦੀ ਮਤਿ = ਬੁੱਧੀ ਰਜੋਗੁਣੀ ਸੁਭਾਅ ਕਰਕੇ ਪਦਾਰਥਾਂ ਦੇ ਲੋਭ ਆਦਿਕ ਵਿਚ ਲੱਗ ਕੇ ਮਧਿਮ = ਵਿਚਕਾਰਲੇ ਮੇਲ ਭਾਵ ਮੱਧਮਪੁਣੇ ਵਿਚ ਭਈ = ਹੋ ਰਹੀ ਹੈ, ਇਸ ਕਰਕੇ ਉਸ ਕੀ = ਦੀ ਸਤਿਗੁਰਾਂ ਦੇ ਉਪਰ ਪਰਤੀਤਿ = ਪਰਤੀਤੀ ਨਾਹੀ = ਨਹੀਂ ਹੁੰਦੀ **ਵਾ:** ਉਸ ਨੂੰ ਸਤਿਗੁਰਾਂ ਕੀ = ਦੀ ਬਾਣੀ 'ਤੇ ਭਰੋਸਾ ਨਹੀਂ ਹੁੰਦਾ। ਜੀਵਾਂ ਦੀ ਤਿੰਨ ਪ੍ਰਕਾਰ ਦੀ ਬੁੱਧੀ ਹੁੰਦੀ ਹੈ—ਉੱਤਮ, ਮੱਧਮ, ਕਨਿਸ਼ਟ।

**ਉੱਤਮ ਮਤਿ :** ਕੇਵਲ ਵਾਹਿਗੁਰੂ ਦੀ ਪ੍ਰਾਪਤੀ ਦੀ ਇੱਛਾ ਹੋਣੀ।

**ਮਧਮ ਮਤਿ :** ਜਿਸ ਨੂੰ ਵਿਸ਼ੇ-ਵਾਸ਼ਨਾ ਭੀ ਅਤੇ ਪਰਮੇਸ਼ਰ ਦੀ ਇੱਛਾ ਭੀ ਹੋਵੇ।

**ਕਨਿਸ਼ਟ ਮਤਿ :** ਕੇਵਲ ਵਿਸ਼ੇ-ਵਿਸ਼ੈਣੀ ਮਤ ਹੋਵੇ, ਪਰਮੇਸ਼ਰ ਦੀ ਇੱਛਾ ਤੋਂ ਵਿਹੂਣਾ ਹੋਵੇ।

## ਅੰਦਰਿ ਕਪਟੁ ਸਭੁ ਕਪਟੋ ਕਰਿ ਜਾਣੈ; ਕਪਟੇ ਖਪਹਿ ਖਪਾਹੀ ॥

ਮਨਮੁਖ ਪੁਰਖ ਦੇ ਆਪਣੇ ਹਿਰਦੇ ਅੰਦਰਿ = ਵਿਚ ਕਪਟੁ = ਛਲ ਹੁੰਦਾ ਹੈ, ਇਸ ਲਈ ਉਹ

ਸਭ = ਸਾਰਿਆਂ ਨੂੰ ਕਪਟੋ = ਛਲੀਆ ਕਰਿ = ਕਰਕੇ ਹੀ ਜਾਣੈ = ਜਾਣਦਾ ਹੈ, ਉਹ ਆਪ ਕਪਟੇ = ਛਲ ਕਰਕੇ ਖਪਹਿ = ਖਪਦਾ ਹੈ ਤੇ ਹੋਰਨਾਂ ਨੂੰ ਵੀ ਛਲੀਏ ਬਣਾ ਕੇ ਖਪਾਹੀ = ਨਾਸ਼ ਭਾਵ ਖਪਾਉਂਦਾ ਹੈ, ਅਰਥਾਤ ਆਪ ਦੁਖੀ ਹੁੰਦਾ ਹੈ ਤੇ ਹੋਰਨਾਂ ਨੂੰ ਦੁਖੀ ਕਰਦਾ ਹੈ।

## ਸਤਿਗੁਰ ਕਾ ਭਾਣਾ ਚਿਤਿ ਨ ਆਵੈ; ਆਪਣੈ ਸੁਆਇ ਫਿਰਾਹੀ ॥

ਮਨਮੁਖ ਪੁਰਖ ਨੂੰ ਸਤਿਗੁਰਾਂ ਕਾ = ਦਾ ਭਾਣਾ = ਹੁਕਮ ਭਾਵ ਰਜ਼ਾ ਵਿਚ ਚੱਲਣਾ ਚਿਤਿ = ਚੇਤੇ ਨ = ਨਹੀਂ ਆਵੈ = ਆਉਂਦਾ, ਕਿਉਂਕਿ ਉਹ ਸਦਾ ਆਪਣੇ ਸੁਆਇ = ਪ੍ਰਯੋਜਨ (ਮਤਲਬ) ਵਾਸਤੇ ਤੁਰਿਆ ਫਿਰਾਹੀ = ਫਿਰਦਾ ਰਹਿੰਦਾ ਹੈ।

## ਕਿਰਪਾ ਕਰੇ ਜੇ ਆਪਣੀ; ਤਾ ਨਾਨਕ ਸਬਦਿ ਸਮਾਹੀ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੇ = ਜੇਕਰ ਵਾਹਿਗੁਰੂ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰੇ = ਕਰ ਦੇਵੇ, ਤਾ = ਤਦ ਉਸ ਮਨਮੁਖ ਦਾ ਮਨ ਵੀ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਵਾਹਿਗੁਰੂ ਦੇ ਅਨੰਦ ਵਿਚ ਸਮਾਹੀ = ਮਿਲ ਜਾਂਦਾ ਭਾਵ ਸਮਾਉਂਦਾ ਹੈ॥੧॥

## ਮ: ੪ ॥

## ਮਨਮੁਖ ਮਾਇਆ ਮੋਹ ਵਿਆਪੇ; ਦੂਜੈ ਭਾਇ ਮਨੂਆ ਥਿਰੁ ਨਾਹਿ ॥

ਮਨਮੁਖ ਪੁਰਖ ਹਰ ਵਕਤ ਮਾਇਆ ਦੇ ਮੋਹ = ਮੋਹ ਵਿਚ ਵਿਆਪੇ = ਗ੍ਰਸੇ ਭਾਵ ਲੱਗੇ ਰਹਿੰਦੇ ਹਨ ਅਤੇ ਦੂਜੈ ਭਾਇ = ਦ੍ਵੈਤ-ਭਾਵ, ਹਰ ਵਕਤ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਕੇ ਮਨਮੁਖ ਪੁਰਖਾਂ ਦਾ ਮਨੂਆ = ਮਨ ਗੁਰੂ ਸਾਹਿਬ ਜੀ ਦੇ ਸਰੂਪ ਵਿਚ ਥਿਰੁ = ਸਥਿਰ ਨਾਹਿ = ਨਹੀਂ ਹੁੰਦਾ।

## ਅਨਦਿਨੁ ਜਲਤ ਰਹਹਿ ਦਿਨੁ ਰਾਤੀ; ਹਉਮੈ ਖਪਹਿ ਖਪਾਹਿ ॥

ਰਾਤੀ = ਰਾਤ ਦਿਨੇ ਅਨਦਿਨੁ = ਨਿਰੰਤਰ ਹੀ ਈਰਖਾ, ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਅਗਨੀ ਵਿਚ ਜਲਤ = ਸੜਦੇ ਰਹਿੰਦੇ ਹਨ ਅਤੇ ਹਉਮੈ = ਹੰਗਤਾ ਵਿਚ ਆਪ ਖਪਹਿ = ਖਪਦੇ ਤੇ ਹੋਰਨਾਂ ਆਪਣਿਆਂ ਸਾਥੀਆਂ ਨੂੰ ਵੀ ਖਪਾਹਿ = ਖਪਾਉਂਦੇ ਹਨ।

## ਅੰਤਰਿ ਲੋਭੁ ਮਹਾ ਗੁਬਾਰਾ; ਤਿਨ ਕੈ ਨਿਕਟਿ ਨ ਕੋਈ ਜਾਹਿ ॥

ਉਨ੍ਹਾਂ ਮਨਮੁਖ ਪੁਰਖਾਂ ਦੇ ਹਿਰਦੇ ਅੰਤਰਿ = ਵਿਚ ਪਦਾਰਥਾਂ ਦੇ ਜੋੜਨ ਦਾ ਲੋਭੁ = ਲਾਲਚ ਤੇ ਅਗਿਆਨ ਰੂਪੀ ਮਹਾ = ਬਹੁਤਾ ਗਾੜ੍ਹਾ ਗੁਬਾਰਾ = ਹਨੇਰਾ ਹੈ, ਇਸ ਲਈ ਤਿਨ = ਉਨ੍ਹਾਂ ਕੈ = ਦੇ ਨਿਕਟਿ = ਨੇੜੇ ਕੋਈ ਵੀ ਪ੍ਰਮਾਰਥ ਦੀ ਵੀਚਾਰ ਵਾਲਾ ਜਾਂ ਸਤਿਸੰਗੀ ਪੁਰਖ ਨ = ਨਹੀਂ ਜਾਹਿ = ਜਾਂਦਾ।

## ਓਇ ਆਪਿ ਦੁਖੀ ਸੁਖੁ ਕਬਹੂ ਨ ਪਾਵਹਿ; ਜਨਮਿ ਮਰਹਿ ਮਰਿ ਜਾਹਿ ॥

ਓਇ = ਉਹ ਮਨਮੁਖ ਆਪ ਹਮੇਸ਼ਾ ਲੋਭ ਕਰਕੇ ਦੁਖੀ ਰਹਿੰਦੇ ਹਨ, ਕਬਹੂ = ਕਦੇ ਵੀ ਪ੍ਰਮਾਰਥ ਦਾ ਸੁਖੁ = ਅਨੰਦ ਨ = ਨਹੀਂ ਪਾਵਹਿ = ਪ੍ਰਾਪਤ ਕਰਦੇ, ਜਿਸ ਕਰਕੇ ਵਾਸ਼ਨਾ ਦੇ ਬੱਧੇ ਹੋਏ ਜਨਮਿ = ਜੰਮਦੇ ਮੌਤ ਦੇ ਮਾਰੇ ਹੋਏ ਮਰਹਿ = ਮਰਦੇ ਰਹਿੰਦੇ ਹਨ ਤੇ ਮਰ ਕੇ ਜੂਨਾਂ ਵਿਚ ਜਾਹਿ = ਜਾਂਦੇ ਹਨ **ਵਾ:** ਪਰਮੇਸ਼ਰ

ਵੱਲੋਂ ਉਹ ਬੇਮੁਖ ਜਾਣ ਕੇ ਮਾਰੇ ਜਾਹਿ = ਜਾਂਦੇ ਹਨ, ਜਿਸ ਕਰਕੇ ਜੂਨਾਂ ਧਾਰ ਕੇ ਜਨਮਿ = ਜੰਮਦੇ ਮਰਹਿ = ਮਰਦੇ ਰਹਿੰਦੇ ਹਨ **ਵਾ:** ਉਨ੍ਹਾਂ ਦੇ ਅੰਦਰੋਂ ਭਾਉ-ਭਗਤੀ, ਸ਼ਰਧਾ ਆਦਿਕ ਮਰ ਜਾਂਦੀ ਹੈ ਜਿਸ ਕਰਕੇ ਜੰਮਦੇ ਮਰਦੇ ਰਹਿੰਦੇ ਹਨ।

## ਨਾਨਕ ਬਖਸਿ ਲਏ ਪ੍ਰਭੁ ਸਾਚਾ; ਜਿ ਗੁਰ ਚਰਨੀ ਚਿਤੁ ਲਾਹਿ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਮਨਮੁਖਾਂ ਨੂੰ ਸਾਚਾ = ਸੱਚਾ ਪ੍ਰਭੁ = ਪਰਮੇਸ਼ਰ ਬਖ਼ਸ਼ਿ ਲਏ = ਲੈਂਦਾ ਹੈ, ਜਿ = ਜਿਹੜੇ ਪੁਰਖ ਗੁਰ = ਸਤਿਗੁਰਾਂ ਦੇ ਚਰਨੀ = ਚਰਨਾਂ ਕਮਲਾਂ ਵਿਚ ਚਿਤੁ = ਹਿਰਦੇ ਦੀ ਬਿਰਤੀ ਨੂੰ ਲਾਹਿ = ਲਾਉਂਦੇ ਹਨ ॥੨॥

## ਪਉੜੀ ॥

## ਸੰਤ ਭਗਤ ਪਰਵਾਣੁ; ਜੋ ਪ੍ਰਭਿ ਭਾਇਆ ॥

ਉਹ ਸੰਤ = ਸ਼ਾਂਤ ਆਤਮਾ ਭਾਵ ਸਾਸ ਗਿਰਾਸ ਨਾਮ ਜਪਣ ਵਾਲੇ ਪੁਰਖ ਤੇ ਭਗਤੀ ਕਰਨ ਵਾਲੇ ਭਗਤ ਜਨ ਪਰਵਾਣੁ = ਪ੍ਰਮਾਣਨੀਕ, ਸਫਲੇ ਹਨ, ਜੋ = ਜਿਹੜੇ ਪ੍ਰਭਿ = ਪਰਮੇਸ਼ਰ ਨੂੰ ਭਾਇਆ = ਭਾਅ ਗਏ ਹਨ **ਵਾ:** ਜਿਨ੍ਹਾਂ ਦੇ ਸਾਧਨ ਪਰਮੇਸ਼ਰ ਨੂੰ ਭਾਅ ਗਏ ਹਨ।

## ਸੇਈ ਬਿਚਖਣ ਜੰਤ; ਜਿਨੀ ਹਰਿ ਧਿਆਇਆ ॥

ਸੇਈ = ਉਹ ਜੰਤ = ਜੀਵ ਹੀ ਬਿਚਖਣ = ਚਤੁਰ ਹਨ **ਵਾ:** ਬਿਚਖਣ (ਬਿ + ਚਖਣ) ਬਿ = ਵਿਸ਼ੇਸ਼ ਕਰਕੇ ਵੈਰਾਗ ਬਿਬੇਕ ਰੂਪੀ ਚਖਣ = ਚਖਸ਼ੂ ਭਾਵ ਨੇਤ੍ਰਾਂ ਵਾਲੇ ਹਨ, ਜਿਨੀ = ਜਿਨ੍ਹਾਂ ਨੇ ਹਰਿ = ਪਰਮੇਸ਼ਰ ਨੂੰ ਧਿਆਇਆ = ਧਿਆਉਣਾ ਕੀਤਾ ਹੈ।

## ਅੰਮ੍ਰਿਤੁ ਨਾਮੁ ਨਿਧਾਨੁ; ਭੋਜਨੁ ਖਾਇਆ ॥

ਉਹ ਪਰਮੇਸ਼ਰ ਦੇ ਅੰਮ੍ਰਿਤ ਨਾਮ ਰੂਪ ਨਿਧਾਨੁ = ਖ਼ਜ਼ਾਨੇ ਵਿੱਚੋਂ ਨਾਮ ਰੂਪੀ ਭੋਜਨ ਖਾਇਆ = ਖਾ ਕੇ ਤ੍ਰਿਪਤ ਹੋਏ ਹਨ **ਵਾ:** ਉਨ੍ਹਾਂ ਨੇ ਬ੍ਰਹਮਾਨੰਦ ਰੂਪੀ ਭੋਜਨ ਖਾਇਆ = ਖਾਧਾ ਹੈ।

## ਸੰਤ ਜਨਾ ਕੀ ਧੂਰਿ; ਮਸਤਕਿ ਲਾਇਆ ॥

ਜਿਨ੍ਹਾਂ ਨੇ ਉਨ੍ਹਾਂ ਸੰਤ = ਮਹਾਤਮਾ ਜਨਾਂ ਕੀ = ਦੀ ਚਰਨ ਧੂਰਿ = ਧੂੜੀ ਨੂੰ ਆਪਣੇ ਮਸਤਕਿ = ਮੱਥੇ 'ਤੇ ਲਾਇਆ = ਲਗਾਇਆ ਹੈ।

**[ਅੰਗ ੬੫੩]**

## ਨਾਨਕ ਭਏ ਪੁਨੀਤ; ਹਰਿ ਤੀਰਥਿ ਨਾਇਆ ॥੨੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਪੁਰਸ਼ ਪੁਨੀਤ = ਪਵਿੱਤਰ ਭਏ = ਹੋਏ ਹਨ, ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮ ਰੂਪੀ ਤੀਰਥ **ਵਾ:** ਹਰੀ ਸਰੂਪ ਤੀਰਥ ਵਿਚ **ਵਾ:** ਪਰਮੇਸ਼ਰ ਦੀ ਸਿੱਖ ਸੰਗਤ ਕਰਨ ਰੂਪ ਤੀਰਥ ਤੇ ਨਾਇਆ = ਇਸ਼ਨਾਨ ਕੀਤਾ ਹੈ ॥੨੬॥

## ਸਲੋਕੁ ਮਃ ੪ ॥

ਸਤਿਗੁਰੂ ਜੀ ਗੁਰਮੁਖ ਜਨਾਂ ਦੀ ਵਡਿਆਈ ਬਾਬਤ ਕਥਨ ਕਰਦੇ ਹਨ :

## ਗੁਰਮੁਖਿ ਅੰਤਰਿ ਸਾਂਤਿ ਹੈ; ਮਨਿ ਤਨਿ ਨਾਮਿ ਸਮਾਇ ॥

ਗੁਰਾਂ ਦੁਆਰਾ ਵਰੋਸਾਏ ਗੁਰਮੁਖ ਜਨਾਂ ਦੇ ਚਿਤ ਅੰਤਰਿ = ਵਿਚ ਪੂਰਨ ਸਾਂਤਿ = ਸ਼ਾਂਤੀ ਹੈ ਕਿਉਂਕਿ ਉਹ ਮਨ ਤਨ ਕਰਕੇ ਨਾਮਿ = ਨਾਮੀ ਪਰਮੇਸ਼ਰ ਵਿਚ ਸਮਾਇ = ਮਿਲੇ ਭਾਵ ਅਭੇਦ ਰਹਿੰਦੇ ਹਨ।

## ਨਾਮੋ ਚਿਤਵੈ ਨਾਮੁ ਪੜੈ; ਨਾਮਿ ਰਹੈ ਲਿਵ ਲਾਇ ॥

ਚਿਤ ਦੀ ਚਿਤਵਣੀ ਕਰਕੇ ਨਾਮੋ = ਨਾਮ ਨੂੰ ਚਿਤਵੈ = ਚਿਤਵਦੇ ਹਨ, ਜ਼ੁਬਾਨ ਕਰਕੇ ਨਾਮ ਦੀ ਹੀ ਪੜ੍ਹਾਈ ਪੜੈ = ਪੜ੍ਹਦੇ ਹਨ ਤੇ ਨਾਮਿ = ਨਾਮੀ ਪਰਮੇਸ਼ਰ ਵਿਚ ਹੀ ਲਿਵ = ਬਿਰਤੀ ਨੂੰ ਬ੍ਰਹਮਾਕਾਰ ਕਰਨ ਰੂਪ ਲਾਇ = ਲਗਾ ਕੇ ਰਹਿੰਦੇ ਹਨ।

## ਨਾਮੁ ਪਦਾਰਥੁ ਪਾਇਆ; ਚਿੰਤਾ ਗਈ ਬਿਲਾਇ ॥

ਗੁਰਮੁਖ ਜਨਾਂ ਨੇ ਨਾਮ ਰੂਪ, ਮੁਕਤ ਰੂਪੀ ਪਦਾਰਥੁ = ਕੀਮਤੀ ਵਸਤੂ ਨੂੰ ਪਾਇਆ = ਪਾ ਲਿਆ ਹੈ, ਇਸ ਕਰਕੇ ਉਨ੍ਹਾਂ ਦੀ ਚਿੰਤਾ = ਫ਼ਿਕਰ ਦੇਣ ਵਾਲੀ ਅਵਿੱਦਿਆ ਬਿਲਾਇ = ਨਾਸ਼ ਹੋ ਗਈ ਹੈ।

## ਸਤਿਗੁਰਿ ਮਿਲਿਐ ਨਾਮੁ ਊਪਜੈ; ਤਿਸਨਾ ਭੁਖ ਸਭ ਜਾਇ ॥

ਪੂਰਨ ਸਤਿਗੁਰਾਂ ਦੇ ਮਿਲਿਐ = ਮਿਲਣੇ ਕਰਕੇ ਹਿਰਦੇ ਵਿਚ ਨਾਮ ਊਪਜੈ = ਉਤਪੰਨ ਹੁੰਦਾ ਹੈ, ਜਿਸ ਕਰਕੇ ਬ੍ਰਹਮ ਗਿਆਨ ਰੂਪੀ ਫਲ ਲੱਗ ਜਾਂਦਾ ਹੈ ਅਤੇ ਰਸਾਂ ਕਸਾਂ, ਆਸਾ, ਪਦਾਰਥਾਂ ਆਦਿ ਦੀ ਸਭ = ਸਾਰੀ ਭੁੱਖ ਚਲੀ ਜਾਇ = ਜਾਂਦੀ ਹੈ।

## ਨਾਨਕ ਨਾਮੇ ਰਤਿਆ; ਨਾਮੋ ਪਲੈ ਪਾਇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੇ ਪੁਰਖ ਨਾਮ 'ਚ ਰਤਿਆ = ਰੰਗੇ ਹੋਏ ਹਨ, ਉਨ੍ਹਾਂ ਦੇ ਅੰਤਹਕਰਣ ਰੂਪੀ ਪਲੈ = ਪੱਲੇ ਵਿਚ ਨਾਮੋ = ਨਾਮ ਹੀ ਪਾਇ = ਪੈਂਦਾ ਹੈ ॥੧॥

## ਮਃ ੪ ॥

**ਉਥਾਨਕਾ :** ਜਿਸ ਵਕਤ ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗੋਇੰਦਵਾਲ ਸਾਹਿਬ ਰਹਿੰਦਿਆਂ ਦੀ ਮਹਿਮਾ ਬਹੁਤ ਵੱਧ ਗਈ। ਸੰਗਤਾਂ ਦੂਰ ਦੂਰਾਡਿਆਂ ਤੋਂ ਚੱਲ ਕੇ ਸਤਿਗੁਰਾਂ ਦੇ ਅੱਗੇ ਭੇਟਾ ਰੱਖ ਕੇ ਨਮਸਕਾਰ ਕਰਕੇ ਨਿਹਾਲ ਹੋ ਰਹੀਆਂ ਸਨ। ਉਸ ਵੇਲੇ ਗੋਂਦੇ ਦਾ ਪਾਲਕ ਪੁੱਤਰ ਸਤਿਗੁਰਾਂ ਦੀ ਵਡਿਆਈ ਨੂੰ ਸਹਾਰ ਨਾ ਸਕਿਆ ਅਤੇ ਸਤਿਗੁਰਾਂ ਦੇ ਕੋਲ ਆ ਕੇ ਕਹਿਣ ਲੱਗਾ ਕਿ ਕੁਝ ਸਰਦਾਰੀ ਸਾਨੂੰ ਵੀ ਦੇਣਾ ਕਰੋ, ਤੁਹਾਡੇ ਕੋਲ ਸੰਗਤਾਂ ਦੀ ਬੜੀ ਰੌਣਕ ਹੈ ਤੇ ਭੇਟਾ ਵੀ ਆਪ ਜੀ ਦੇ ਕੋਲ ਆਉਂਦੀ ਹੈ, ਉਸ ਦੇ ਅੱਧ ਹਿੱਸੇ ਦੇ ਅਸੀਂ ਮਾਲਕ ਹਾਂ ਕਿਉਂਕਿ ਸਾਡੀ ਦਾਨ ਕੀਤੀ ਜ਼ਮੀਨ ਵਿਚ ਤੁਸੀਂ ਬੈਠੇ ਹੋ, ਇਸ ਕਰਕੇ ਸਾਨੂੰ ਸਰਦਾਰੀ ਵਿਚ ਕੁਝ ਪੈਸੇ ਦਿਆ ਕਰੋ, ਤਾਂ ਸਤਿਗੁਰਾਂ ਨੇ ਕਿਹਾ ਕਿ ਤੁਸੀਂ ਭੇਟਾ ਦੇ ਹੱਕਦਾਰ ਨਹੀਂ ਹੋ ਕਿਉਂਕਿ ਇਥੇ ਕੋਈ ਵੀ ਹਲ ਨਹੀਂ ਵਾਉਂਦਾ, ਸਾਰੇ ਸਿੱਖ ਸੇਵਾ ਕਰਦੇ ਹਨ ਤੇ ਸੰਗਤਾਂ ਦੀ ਕਾਰ ਭੇਟਾ ਨਾਲ ਗੁਰੂ ਕਾ ਲੰਗਰ ਚੱਲਦਾ ਹੈ। ਜੇਕਰ ਤੁਹਾਨੂੰ ਭੁੱਖ ਹੈ ਤਾਂ ਲੰਗਰੋਂ ਪ੍ਰਸ਼ਾਦਾ ਛਕ ਜਾਇਆ ਕਰੋ ਤੇ ਲੰਗਰ ਪਕਾਉਣ ਦੀ ਸੇਵਾ ਕਰ ਲਿਆ ਕਰੋ। ਇਹ ਗੱਲ ਉਨ੍ਹਾਂ ਨੇ ਨਾ ਮੰਨੀ ਤੇ ਉੱਠ ਕੇ ਤੁਰ ਪਏ। ਤਪੇ ਨਾਲ ਸਲਾਹ ਕਰਕੇ ਮਹਜਰਨਾਮਾ (ਕੋਈ ਲਿਖਤ, ਜਿਸ ਉਤੇ ਬਹੁਤਿਆਂ ਦੇ ਦਸਤਖਤ ਹੋਣ) ਲਿਖ ਕੇ ਦਿੱਲੀ ਅਕਬਰ ਬਾਦਸ਼ਾਹ ਦੇ ਪਾਸ ਜਾ ਕੇ ਫ਼ਰਿਆਦ ਕੀਤੀ। ਅਕਬਰ ਬਾਦਸ਼ਾਹ ਨੇ ਵਜ਼ੀਰਾਂ ਨੂੰ ਪੁੱਛਿਆ ਕਿ ਇਹ ਕੌਣ ਫ਼ਰਿਆਦਾਂ ਕਰਦਾ ਹੈ, ਕਿਸ ਉਤੇ ਪੁਕਾਰ ਕਰਦਾ ਹੈ, ਤਾਂ ਕੋਲ ਬੈਠੇ ਦੂਸਰੇ ਵਜ਼ੀਰ ਨੇ ਕਿਹਾ

ਕਿ ਇਹ ਉਨ੍ਹਾਂ ਉੱਤੇ ਪੁਕਾਰੂ ਆਇਆ ਹੈ ਜਿਨ੍ਹਾਂ ਦਾ ਦਰਸ਼ਨ ਕਰਨ ਵਾਸਤੇ ਆਪ ਜੀ ਗੋਇੰਦਵਾਲ ਸਾਹਿਬ ਨੰਗੇ ਪੈਰੀਂ ਗਏ ਸੀ, ਬਾਦਸ਼ਾਹ ਨੇ ਉਸੇ ਵੇਲੇ ਧੱਕੇ ਮਰਵਾ ਕੇ ਕਾਲਾ ਮੂੰਹ ਕਰਵਾ ਕੇ ਗੋਂਦੇ ਦੇ ਪਾਲਕ ਪੁੱਤਰ ਨੂੰ ਕਚਹਿਰੀਓਂ ਬਾਹਰ ਕਢਵਾ ਦਿੱਤਾ। ਉਸੇ ਪ੍ਰਸੰਗ ਨੂੰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੁਬਾਰਾ ਸੰਗਤਾਂ ਨੂੰ ਸੁਣਾਉਂਦੇ, ਕਥਨ ਕਰਦੇ ਹਨ।[1]

## ਸਤਿਗੁਰ ਪੁਰਖਿ ਜਿ ਮਾਰਿਆ; ਭ੍ਰਮਿ ਭ੍ਰਮਿਆ ਘਰੁ ਛੋਡਿ ਗਇਆ ॥

ਜਿ = ਜਿਹੜਾ ਮਨੁਖ (ਗੋਂਦੇ ਦਾ ਪਾਲਕ ਪੁੱਤਰ) ਸਤਿਗੁਰੂ ਪੁਰਖ ਦਾ ਬੇਮੁਖ ਕਰਨ ਰੂਪ ਮਾਰਿਆ ਹੋਇਆ ਹੈ, ਉਹ ਸਰਦਾਰੀ ਦੇ ਭ੍ਰਮਿ = ਭਰਮ ਦਾ ਭ੍ਰਮਿਆ = ਭਰਮਾਇਆ ਹੋਇਆ ਆਪਣੇ ਘਰ ਨੂੰ ਛੋਡਿ = ਛੱਡ ਕੇ ਦਿੱਲੀ ਅਕਬਰ ਬਾਦਸ਼ਾਹ ਦੇ ਕੋਲ ਚਲਾ ਗਿਆ; ਤੇ

## ਓਸੁ ਪਿਛੈ ਵਜੈ ਫਕੜੀ; ਮੁਹੁ ਕਾਲਾ ਆਗੈ ਭਇਆ ॥

ਓਸੁ = ਉਸ ਪਿਛੈ = ਪਿੱਛੇ ਫਕੜੀ = ਭੰਡੀ **ਵਾ:** ਬਦਨਾਮੀ ਦੀ ਡੌਂਡੀ ਵਜੈ = ਵੱਜਦੀ ਹੈ **ਵਾ:** ਫਕੜੀ[2] = ਤਾੜੀ ਵੱਜਦੀ ਹੈ ਅਤੇ ਫੇਰ ਆਗੈ = ਅੱਗੇ ਬਾਦਸ਼ਾਹ ਦੇ ਕੋਲ ਜਾ ਕੇ ਕਾਲਾ ਮੁਹੁ = ਮੂੰਹ ਭਇਆ = ਹੋਇਆ।

## ਓਸੁ ਅਰਲੁ ਬਰਲੁ ਮੁਹਹੁ ਨਿਕਲੈ; ਨਿਤ ਝਗੂ ਸੁਟਦਾ ਮੁਆ ॥

ਫੇਰ ਓਸੁ = ਉਸ ਦੇ ਮੁਹਹੁ = ਮੂੰਹੋਂ ਅਰਲੁ ਬਰਲੁ = ਅਸਤ ਵਿਅਸਤ **ਵਾ:** ਉਲਟ ਪੁਲਟ ਗੱਲਾਂ ਹੀ ਨਿਕਲੈ = ਨਿਕਲਦੀਆਂ ਸਨ, ਇਉਂ ਉਹ ਨਿਤ = ਨਿਤਾਪ੍ਰਤੀ ਨਿੰਦਿਆ ਰੂਪੀ ਝਗੂ = ਝੱਗ ਸੁੱਟਦਾ ਹੋਇਆ ਮੁਆ = ਮਰ ਗਿਆ।

### ਦੂਸਰਾ ਅਰਥ

**ਸਤਿਗੁਰ ਪੁਰਖਿ ਜਿ ਮਾਰਿਆ; ਭ੍ਰਮਿ ਭ੍ਰਮਿਆ ਘਰੁ ਛੋਡਿ ਗਇਆ ॥**

ਜਿ = ਜਿਹੜਾ ਜੀਵ ਸਤਿਗੁਰ ਪੁਰਖ ਨੇ ਅਗਿਆਨੀ **ਵਾ:** ਬੇਮੁਖ ਜਾਣ ਕੇ ਆਪਣੇ ਵੱਲੋਂ ਮਾਰਿਆ ਭਾਵ ਤਿਆਗ ਦਿੱਤਾ ਹੈ, ਉਹ ਭਰਮ ਦਾ ਭਰਮਾਇਆ ਹੋਇਆ ਸਤਿਸੰਗਤ ਰੂਪੀ ਘਰ ਨੂੰ ਛੋਡਿ = ਛੱਡ ਕੇ ਜੂਨਾਂ ਵਿਚ ਹੀ ਗਿਆ ਹੈ, ਭਾਵ ਉਸ ਨੂੰ ਮੁਕਤ ਰੂਪੀ, ਪ੍ਰਲੋਕ ਰੂਪੀ ਘਰ ਨਹੀਂ ਪ੍ਰਾਪਤ ਹੋਇਆ।

---

੧. ***ਨੋਟ :*** ਇਸੇ ਉਥਾਨਕਾ ਨਾਲ ਸੰਬੰਧਿਤ ਪਹਿਲਾਂ ਵੀ ਸ਼ਬਦ ਆ ਚੁੱਕੇ ਹਨ :

(ੳ) ਇਕ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗਉੜੀ ਰਾਗ ਵਿਚ ਸੰਗਤਾਂ ਦੇ ਪੁੱਛਣ 'ਤੇ ਗੋਂਦੇ ਖੱਤਰੀ ਦੇ ਪਾਲਕ ਪੁੱਤਰ ਦਾ ਪ੍ਰਸੰਗ ਉਚਾਰਨ ਕੀਤਾ ਸੀ; ਜੈਸਾ ਕਿ :

**ਮਹਜਰੁ ਝੂਠਾ ਕੀਤੋਨੁ ਆਪਿ ॥ ਪਾਪੀ ਕਉ ਲਾਗਾ ਸੰਤਾਪੁ ॥੧॥** *(ਅੰਗ ੧੯੯)*

(ਅ) ਦੂਸਰਾ ਸਲੋਕ ਗੁਰੂ ਰਾਮਦਾਸ ਸਾਹਿਬ ਜੀ ਨੇ ਗਉੜੀ ਰਾਗੁ ਦੀ ਪਹਿਲੀ ਵਾਰ ਵਿਚ ਉਚਾਰਨ ਕੀਤਾ ਸੀ :

**ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ ਤਿਨਿ ਵੇਮੁਖਿ ਵੇਮੁਖੈ ਨੋ ਪਾਇਆ ॥** *(ਅੰਗ ੩੦੬)*

(ੲ) ਤੀਸਰਾ ਇਹ ਸ਼ਬਦ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਫੇਰ ਓਹੀ ਪ੍ਰਸੰਗ ਸੰਗਤਾਂ ਨੂੰ ਸੁਣਾਉਂਦੇ ਹਨ।

੨. ਫਕੜੀ = ਕਿਸੇ ਦੇ ਪਿੱਛੇ ਸ਼ਰਮਿੰਦਿਆਂ ਕਰਨ ਲਈ ਤਾੜੀ ਮਾਰਨੀ ਭਾਵ ਹੋਇ ਹੋਇ ਹੋਣੀ ਅਥਵਾ ਮੂੰਹ ਵਿੱਚੋਂ ਅਵਾਜ਼ ਕੱਢਣੀ ਤੇ ਅੱਗੋਂ ਪੰਜ ਸਤ ਵੇਰ ਹੱਥ 'ਤੇ ਹੱਥ ਮਾਰਨਾ ਨਾਲੇ ਓਏ ਓਏ ਕਹਿਣਾ, ਇਉਂ ਲੋਕਾਂ ਦਾ ਇਕੱਠੇ ਹੋ ਕੇ ਕਿਸੇ ਦੇ ਮਗਰ ਪੈਣਾ, ਉਸ ਨੂੰ ਨਸ਼ਰ ਭਾਵ ਬਦਨਾਮ ਕਰਨਾ ਇਸ ਨੂੰ ਫਕੜੀ ਲਾਣਾ ਕਹਿੰਦੇ ਹਨ।

**ਓਸੁ ਪਿਛੈ ਵਜੈ ਫਕੜੀ; ਮੁਹੁ ਕਾਲਾ ਆਗੈ ਭਇਆ ॥**

ਫੇਰ ਓਸੁ = ਉਸ ਦੀ ਪਿੱਛੇ ਜੂਨਾਂ ਵਿਚ ਪਏ ਦੀ ਫਕੜੀ = ਤਾੜੀ ਵੱਜਦੀ ਹੈ **ਵਾ:** ਜਮਦੂਤਾਂ ਕੋਲ ਤਾੜੀ ਵੱਜਦੀ ਹੈ ਤੇ ਆਗੈ = ਅੱਗੇ ਦਰਗਾਹ ਵਿਚ ਕਾਲਾ ਮੂੰਹ ਹੋਵੇਗਾ।

**ਓਸੁ ਅਰਲੁ ਬਰਲੁ ਮੁਹਹੁ ਨਿਕਲੈ; ਨਿਤ ਝਗੂ ਸੁਟਦਾ ਮੁਆ ॥**

ਉਸ ਦੇ ਮੂੰਹੋਂ ਰਸਨਾ ਦੁਆਰਾ ਅਰਲੁ ਬਰਲੁ = ਊਲ ਜਲੂਲ ਗੱਲਾਂ ਹੀ ਨਿਕਲਦੀਆਂ ਹਨ ਤੇ ਨਿਤ = ਹਮੇਸ਼ਾ ਨਿੰਦਿਆ ਰੂਪੀ ਝੱਗ ਸੁੱਟਦਾ ਹੋਇਆ ਮੁਆ = ਮਰ ਜਾਂਦਾ ਹੈ।

## ਕਿਆ ਹੋਵੈ ਕਿਸੈ ਹੀ ਦੈ ਕੀਤੈ;
## ਜਾਂ ਧੁਰਿ ਕਿਰਤੁ ਓਸ ਦਾ ਏਹੋ ਜੇਹਾ ਪਇਆ ॥

ਕਿਸੈ = ਕਿਸੇ ਦੈ = ਦੇ ਹੀ = ਵੀ ਕੀਤੈ = ਕੀਤਿਆਂ ਕਿਆ = ਕੀ ਹੋਵੈ = ਹੋ ਸਕਦਾ ਹੈ, ਭਾਵ ਉਸ ਨੂੰ ਕੋਈ ਵੀ ਚੰਗੀ ਸਿੱਖਿਆ ਨਹੀਂ ਦੇ ਸਕਦਾ, ਕਿਉਂਕਿ ਜਾਂ = ਜਦੋਂ ਧੁਰਿ = ਮੁੱਢ ਤੋਂ ਹੀ ਉਸ ਦਾ ਕਰਮ ਏਹੋ ਜਿਹਾ ਨਿੰਦਿਆ ਕਰਨ ਦਾ ਮੱਥੇ ਉੱਤੇ ਪਿਆ ਹੋਇਆ ਹੈ; ਅਤੇ

## ਜਿਥੈ ਓਹੁ ਜਾਇ ਤਿਥੈ ਓਹੁ ਝੂਠਾ; ਕੂੜੁ ਬੋਲੇ ਕਿਸੈ ਨ ਭਾਵੈ ॥

ਜਿਥੈ = ਜਿਥੇ ਵੀ ਉਹ ਸੰਗਤ ਵਿਚ, ਇਸ ਲੋਕ ਵਿਚ ਜਾਂ ਪ੍ਲੋਕ ਵਿਚ ਜਾਇ = ਜਾਂਦਾ ਹੈ, ਤਿਥੈ = ਉਥੇ ਹੀ ਉਹ ਝੂਠਾ ਹੁੰਦਾ ਹੈ ਤੇ ਕੂੜੁ = ਝੂਠ ਬੋਲੈ = ਬੋਲਣੇ ਕਰਕੇ ਕਿਸੈ = ਕਿਸੇ ਨੂੰ ਵੀ ਭਾਵੈ = ਚੰਗਾ ਨ = ਨਹੀਂ ਲੱਗਦਾ।

## ਵੇਖਹੁ ਭਾਈ ਵਡਿਆਈ ਹਰਿ ਸੰਤਹੁ ਸੁਆਮੀ ਅਪੁਨੇ ਕੀ;
## ਜੈਸਾ ਕੋਈ ਕਰੈ ਤੈਸਾ ਕੋਈ ਪਾਵੈ ॥

ਹੇ ਭਾਈ = ਭਰਾਵੋ ਤੇ ਸੰਤਹੁ = ਸੰਤ ਜਨੋਂ ! ਅਪੁਨੇ = ਆਪਦੇ ਸੁਆਮੀ = ਮਾਲਕ ਹਰਿ = ਅਕਾਲ ਪੁਰਖ ਕੀ = ਦੀ ਵਡਿਆਈ = ਮਹਿਮਾ ਵੇਖਹੁ = ਦੇਖੋ, ਜੈਸਾ = ਜਿਹੋ ਜਿਹਾ ਕੋਈ ਕਰਮ ਕਰੈ = ਕਰਦਾ ਹੈ, ਤੈਸਾ = ਤਿਹੋ ਜਿਹਾ ਕੋਈ ਫਲ ਪਾਵੈ = ਪਾਉਂਦਾ ਹੈ।

## ਏਹੁ ਬ੍ਰਹਮ ਬੀਚਾਰੁ ਹੋਵੈ ਦਰਿ ਸਾਚੈ;
## ਅਗੋ ਦੇ ਜਨੁ ਨਾਨਕੁ ਆਖਿ ਸੁਣਾਵੈ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਏਹੁ = ਇਹ ਸਾਚੈ = ਸੱਚੇ ਬ੍ਰਹਮ ਦਾ ਬੀਚਾਰੁ = ਨਿਰਣਾ ਸਾਚੈ = ਸੱਚੇ ਸੱਚਖੰਡ ਰੂਪੀ ਦਰਿ = ਦੁਆਰੇ ਤੇ ਹੋਵੇ = ਹੁੰਦਾ ਹੈ, ਇਹ ਗੱਲ ਮੈਂ ਜਨੁ = ਦਾਸ ਅਗੋ ਦੇ = ਪਹਿਲਾਂ ਹੀ **ਵਾ:** ਅਗਮਵਾਚ ਆਖਿ = ਕਹਿ ਕੇ ਸੁਣਾ ਰਿਹਾ ਹਾਂ ਕਿ ਨਿੰਦਕ ਦੀ ਪ੍ਲੋਕ ਵਿਚ ਆਹ ਹਾਲਤ ਹੁੰਦੀ ਹੈ **ਅਥਵਾ** ਸੱਚੇ ਸਾਧ ਸੰਗਤ ਰੂਪੀ ਦਰ ਵਿਚ ਬ੍ਰਹਮ ਦੀ ਵੀਚਾਰ ਹੁੰਦੀ ਹੈ, ਮੈਂ ਜਨੁ = ਦਾਸ ਤੁਹਾਡੇ ਸਰੀਰਾਂ ਦੇ ਸ਼ਾਂਤ ਹੋਣ ਤੋਂ ਪਹਿਲਾਂ ਹੀ (ਅਗਮਵਾਚ ਕੇ) ਕਹਿ ਕੇ ਸੁਣਾ ਰਿਹਾ ਹਾਂ ॥੨॥

## ਪਉੜੀ ॥ ਗੁਰਿ ਸਚੈ ਬਧਾ ਥੇਹੁ; ਰਖਵਾਲੇ ਗੁਰਿ ਦਿਤੇ ॥

ਸਚੈ = ਸੱਚੇ ਗੁਰਿ = ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਖਡੂਰ ਸਾਹਿਬ ਰੂਪੀ ਥੇਹੁ ਬਧਾ = ਬੰਨ੍ਹਿਆ

ਤੇ ਗੁਰਿਆਈ ਦੇ ਕੇ ਗੁਰਿ = ਸਤਿਗੁਰੂ ਸ੍ਰੀ ਗੁਰੂ ਅੰਗਦ ਜੀ ਰਖਵਾਲੇ = ਰੱਖਿਆ ਕਰਨ ਵਾਲੇ ਭੇਜ ਦਿੱਤੇ **ਵਾ:** ਸਚੈ = ਸੱਚੇ ਗੁਰਿ = ਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੋਇੰਦਵਾਲ ਰੂਪੀ ਥੇਹੁ ਬਧਾ = ਬੰਨ੍ਹਿਆ ਤੇ ਸ੍ਰੀ ਗੁਰੂ ਅਮਰਦਾਸ ਜੀ ਰਖਵਾਲੇ ਭੇਜ ਦਿੱਤੇ **ਅਥਵਾ** ਸੱਚੇ ਗੁਰ = ਚੇਤਨ ਸਰੂਪ ਪਰਮੇਸ਼ਰ ਨੇ ਸਾਧ ਸੰਗਤ ਰੂਪੀ ਥੇਹੁ = ਥਾਂ ਬੰਨ੍ਹਿਆ ਹੈ ਤੇ ਲੋਕ-ਪ੍ਰਲੋਕ ਵਿਚ ਰਖਵਾਲੇ = ਰੱਖਿਆ ਕਰਨ ਵਾਲੇ ਬ੍ਰਹਮ ਸ੍ਰੋਤਰੀ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਕਾਇਮ ਕਰ ਦਿੱਤੇ **ਅਥਵਾ** ਸੱਚੇ ਗੁਰੂ ਸਰੂਪ ਪਰਮੇਸ਼ਰ ਨੇ ਜਿਨ੍ਹਾਂ ਦੇ ਹਿਰਦੇ ਵਿਚ ਭਗਤੀ ਰੂਪੀ, ਗਿਆਨ ਰੂਪੀ ਥੇਹੁ = ਥਾਂ ਬਧਾ = ਬੰਨ੍ਹਿਆ ਹੈ; ਉਨ੍ਹਾਂ ਗਿਆਨਵਾਨਾਂ, ਭਗਤੀ ਵਾਲਿਆਂ ਦੇ ਰਖਵਾਲੇ ਗੁਰੂ ਸਾਹਿਬ ਜੀ ਕਰ ਦਿੱਤੇ ਹਨ।

## ਪੂਰਨ ਹੋਈ ਆਸ; ਗੁਰ ਚਰਣੀ ਮਨ ਰਤੇ ॥

ਉਨ੍ਹਾਂ ਦੀਆਂ ਸਾਰੀਆਂ ਆਸ = ਆਸਾਂ ਪੂਰਨ = ਪੂਰੀਆਂ ਹੋਈਆਂ ਹਨ, ਜਿਨ੍ਹਾਂ ਦੇ ਮਨ = ਚਿਤ ਗੁਰ = ਸਤਿਗੁਰਾਂ ਦੇ ਚਰਣੀ = ਚਰਨਾਂ ਕਮਲਾਂ ਵਿਚ ਰਤੇ = ਰੰਗੇ ਗਏ ਹਨ।

## ਗੁਰਿ ਕ੍ਰਿਪਾਲਿ ਬੇਅੰਤਿ; ਅਵਗੁਣ ਸਭਿ ਹਤੇ ॥

ਜਦੋਂ ਗੁਰਿ = ਸਤਿਗੁਰੂ ਜੀ ਬੇਅੰਤ ਕ੍ਰਿਪਾਲਿ = ਦਿਆਲੂ ਹੋਏ ਤਾਂ ਸਭਿ = ਸਾਰੇ ਅਵਗੁਣ = ਔਗੁਣ ਹਤੇ = ਨਾਸ਼ ਹੋ ਗਏ।

## ਗੁਰਿ ਅਪਣੀ ਕਿਰਪਾ ਧਾਰਿ; ਅਪਣੇ ਕਰਿ ਲਿਤੇ ॥

ਗੁਰਿ = ਸਤਿਗੁਰਾਂ ਨੇ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰ ਕੇ ਸਾਨੂੰ ਆਪਣੇ ਸੇਵਕ ਕਰ ਲਿਤੇ = ਲਿਆ, ਬਣਾ ਲਿਆ।

## ਨਾਨਕ ਸਦ ਬਲਿਹਾਰ; ਜਿਸੁ ਗੁਰ ਕੇ ਗੁਣ ਇਤੇ ॥੨੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਗੁਰ = ਸਤਿਗੁਰੂ ਕੇ = ਦੇ ਵਿਚ ਇਤੇ = ਇਤਨੇ ਭਾਵ ਬੇਅੰਤ ਸ਼ੁਭ ਗੁਣ ਹਨ, ਉਸ ਸਤਿਗੁਰਾਂ ਤੋਂ ਸਦ = ਸਦਾ ਸਦਾ **ਵਾ:** ਸੈਂਕੜੇ ਵਾਰੀ ਅਸੀਂ ਬਲਿਹਾਰ = ਕੁਰਬਾਨ ਜਾਂਦੇ ਹਾਂ॥੨੭॥

## ਸਲੋਕ ਮਃ ੧ ॥

**ਉਥਾਨਕਾ :** ਜਦੋਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕੁਰੁਕਛੇਤਰ ਵਿਚ ਗਏ ਸਨ ਤਾਂ ਉਥੇ ਪੰਡਤਾਂ ਨੇ ਸਤਿਗੁਰਾਂ ਨਾਲ ਮਿਲ ਕੇ ਬਹੁਤ ਚਰਚਾ ਕੀਤੀ। ਜਦੋਂ ਸਾਰੇ ਪੰਡਤ ਚਰਚਾ ਵਿਚ ਹਾਰ ਗਏ ਤਾਂ ਸਤਿਗੁਰਾਂ ਨੇ ਸਾਰਿਆਂ ਨੂੰ ਖੀਰ ਬਣਾ ਕੇ ਛਕਾਈ, ਉਸ ਵਕਤ ਇਕ ਹੋਰ ਪੰਡਤ ਆਇਆ ਤੇ ਆ ਕੇ ਕਹਿਣ ਲੱਗਾ ਕਿ ਮਹਾਰਾਜ ਮੈਨੂੰ ਕੁਝ ਦਾਨ ਦਿਓ, ਤਾਂ ਸਤਿਗੁਰੂ ਜੀ ਨੇ ਭਾਈ ਮਰਦਾਨੇ ਜੀ ਨੂੰ ਕਿਹਾ ਕਿ ਇਥੋਂ ਥਾਂ ਪੁੱਟ। ਜਦੋਂ ਥਾਂ ਪੁੱਟਿਆ ਤਾਂ ੧੦੦ ਰੁਪਇਆ ਨਿਕਲਿਆ ਤੇ ਸਤਿਗੁਰਾਂ ਨੇ ਭਾਈ ਮਰਦਾਨੇ ਨੂੰ ਕਿਹਾ ਕਿ ਇਸ ਪੰਡਤ ਨੂੰ ਪਕੜਾ ਦੇ, ਜਦੋਂ ਪੈਸੇ ਫੜਾ ਦਿੱਤੇ ਤਾਂ ਪੰਡਤ ਕਹਿਣ ਲੱਗਾ ਕਿ ਸਤਿਗੁਰੂ ਜੀ ਹੋਰ ਦਾਨ ਦਿਓ ਤਾਂ ਸਤਿਗੁਰਾਂ ਨੇ ਭਾਈ ਮਰਦਾਨੇ ਨੂੰ ਦੁਬਾਰਾ ਕਿਹਾ ਕਿ ਆਪਣੇ ਖੀਸੇ ਵਿੱਚੋਂ ਕੱਢ ਕੇ ਹੋਰ ਪੈਸੇ ਦੇ ਦਿਓ। ਜਦੋਂ ਭਾਈ ਮਰਦਾਨੇ ਨੇ ਖੀਸੇ ਵਿਚ ਹੱਥ ਮਾਰਿਆ ਤਾਂ ਦੋ ਪੈਸੇ ਨਿਕਲੇ ਤੇ ਕੱਢ ਕੇ ਪੰਡਤ ਨੂੰ ਫੜਾ ਦਿੱਤੇ ਤਾਂ ਫੇਰ ਪੰਡਤ ਕਹਿਣ ਲੱਗਾ ਕਿ ਮਹਾਰਾਜ ਆਪ ਜੀ ਨੇ ਜਗਤ ਦੇ ਗੁਰੂ ਹੋ ਕੇ ਇਹੋ ਹੀ

ਦਾਨ ਦਿੱਤਾ ਹੈ, ਇਤਨੇ ਵੱਡੇ ਜਜਮਾਨ ਹੋ। ਤਾਂ ਸੁਣ ਕੇ ਸਤਿਗੁਰੂ ਜੀ ਨੇ ਉਸ ਦੇ ਪ੍ਰਤੀ ਉਪਦੇਸ਼ ਦਿੰਦਿਆਂ ਸ਼ਬਦ ਉਚਾਰਨ ਕੀਤਾ।

**ਦੂਸਰੀ ਉਥਾਨਕਾ :** ਸੰਪਰਦਾ ਵਿਚ ਦੂਸਰੀ ਇਹ ਵੀ ਉਥਾਨਕਾ ਮੰਨੀ ਹੈ ਕਿ ਕੋਈ ਰਾਜਾ ਬ੍ਰਾਹਮਣ ਨੂੰ ਦਾਨ ਦੇ ਰਿਹਾ ਸੀ। ਜਦੋਂ ਬ੍ਰਾਹਮਣ ਦਾਨ ਮੰਗਣੋਂ ਹੀ ਨਾ ਹਟੇ ਤਾਂ ਅਖ਼ੀਰ ਰਾਜੇ ਦਾ ਸਾਰਾ ਖ਼ਜ਼ਾਨਾ ਖ਼ਾਲੀ ਹੋ ਗਿਆ ਤੇ ਉਸ ਦੇ ਕੋਲ ਕੇਵਲ ਸੌ ਮੋਹਰ ਰਹਿ ਗਈ, ਉਹ ਸੌ ਮੋਹਰ ਲੈ ਕੇ ਵੀ ਤ੍ਰਿਸ਼ਨਾਲੂ ਬ੍ਰਾਹਮਣ ਰੱਜਿਆ ਨਾ ਤੇ ਕਹਿਣ ਲੱਗਿਆ ਕਿ ਰਾਜਨ ਹੋਰ ਦਾਨ ਚਾਹੀਦਾ ਹੈ। ਜਦੋਂ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੇਖਿਆ ਕੇ ਰਾਜੇ ਨੇ ਆਪਣਾ ਸਾਰਾ ਖ਼ਜ਼ਾਨਾ ਦਾਨ ਵਿਚ ਲੁਟਾ ਦਿੱਤਾ ਹੈ ਤਾਂ ਸਾਰਿਆਂ ਦੇ ਪ੍ਰਤੀ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

## ਤਾ ਕੀ ਰਜਾਇ ਲੇਖਿਆ ਪਾਇ; ਅਬ ਕਿਆ ਕੀਜੈ ਪਾਂਡੇ ॥

ਹੇ ਪਾਂਡੇ = ਪੰਡਤ ! ਤਾ = ਉਸ ਵਾਹਿਗੁਰੂ ਕੀ = ਦੀ ਰਜਾਇ = ਆਗਿਆ ਅਨੁਸਾਰ ਜੋ ਤੇਰੇ ਮੱਥੇ ਉਪਰ ਪਰਾਲਬਧ ਰੂਪੀ ਕਰਮ ਦਾਨ ਦਾ ਲੇਖਿਆ = ਲਿਖਿਆ ਹੋਇਆ ਸੀ, ਉਹ ਤੂੰ ਪਾਇ = ਪਾ ਲਿਆ ਹੈ, ਅਬ = ਹੁਣ ਤੂੰ ਝੁਰ ਕੇ ਕਿਆ = ਕੀ ਕੀਜੈ = ਕਰੇਂਗਾ **ਵਾ:** ਅਬ = ਹੁਣ ਹੋਰ ਮਾਇਆ ਦੀਆਂ ਪੰਡਾਂ ਬੰਨ੍ਹਣ ਦੀ ਕਿਆ = ਕੀ ਇੱਛਾ ਕੀਜੈ = ਕਰਦਾ ਹੈਂ।

## ਹੁਕਮੁ ਹੋਆ ਹਾਸਲੁ ਤਦੇ ਹੋਇ ਨਿਬੜਿਆ;<br>ਹੰਢਹਿ ਜੀਅ ਕਮਾਂਦੇ ॥੧॥

ਜਦੋਂ ਵਾਹਿਗੁਰੂ ਦਾ ਹੁਕਮ ਹੋਆ = ਹੋਇਆ, ਤੈਨੂੰ ਦਾਨ ਹਾਸਲੁ = ਪ੍ਰਾਪਤ ਹੋ ਗਿਆ ਤੇ ਤਦੇ = ਉਸੇ ਵੇਲੇ ਤੇਰਾ ਨਿਬੜਿਆ = ਨਿਬੇੜਾ ਹੋ ਗਿਆ, ਕਿਉਂਕਿ ਸਾਰੇ ਜੀਅ = ਜੀਵ ਦੇ ਹੀ ਲੇਖਾਂ ਅਨੁਸਾਰ ਕਰਮਾਂ ਨੂੰ ਕਮਾਂਦੇ = ਕਮਾਉਂਦੇ ਹੰਢਹਿ = ਫਿਰਦੇ ਹਨ ਭਾਵ ਜੋ ਤੇਰੇ ਲੇਖ ਵਿਚ ਪਦਾਰਥ ਸੀ, ਉਹ ਤੈਨੂੰ ਮਿਲ ਗਿਆ ਹੈ ॥੧॥

### ਦੂਸਰਾ ਅਰਥ

### ਤਾ ਕੀ ਰਜਾਇ ਲੇਖਿਆ ਪਾਇ; ਅਬ ਕਿਆ ਕੀਜੈ ਪਾਂਡੇ ॥

ਹੇ ਪੰਡਤ ! ਉਸ ਵਾਹਿਗੁਰੂ ਦੀ ਆਗਿਆ ਵਿਚ ਚੱਲਣਾ ਕਰ, ਤੇ ਜਿਹੜਾ ਵੇਦਾਂ ਸ਼ਾਸਤ੍ਰਾਂ ਵਿਚ ਲੇਖਿਆ = ਲਿਖਿਆ ਹੈ ਕਿ ਮਨੁੱਖਾ ਜਨਮ ਵਿਚ ਪਰਮੇਸ਼ਰ ਦੀ ਪਾਇ = ਪ੍ਰਾਪਤੀ ਹੁੰਦੀ ਹੈ, ਉਹ ਫਲ ਪਾ ਲਵੇਂਗਾ। ਜੇ ਅਬ = ਹੁਣ ਮਨੁੱਖਾ ਜਨਮ ਵਿਚ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਕਰਨੀ ਤਾਂ ਫੇਰ ਸਕਾਮ ਕਰਮਾਂ ਨੂੰ ਕਰਕੇ ਕਿਆ = ਕੀ ਕੀਜੈ = ਕਰੇਂਗਾ ਇਸ ਦਾ ਕੁਝ ਵੀ ਪ੍ਰਾਪਤੀ ਲਈ ਲਾਭ ਨਹੀਂ ਹੋਣਾ।

### ਹੁਕਮੁ ਹੋਆ ਹਾਸਲੁ ਤਦੇ ਹੋਇ ਨਿਬੜਿਆ; ਹੰਢਹਿ ਜੀਅ ਕਮਾਂਦੇ ॥੧॥

ਜਿਨ੍ਹਾਂ ਉੱਤੇ ਗੁਰਾਂ ਦਾ ਹੁਕਮ ਹੋਇਆ ਹੈ, ਉਨ੍ਹਾਂ ਨੇ ਗੁਰੂ ਸਾਹਿਬ ਦੀ ਸ਼ਰਨ ਲੈ ਕੇ ਬ੍ਰਹਮ ਗਿਆਨ ਦੀ ਹਾਸਲ = ਪ੍ਰਾਪਤੀ ਕੀਤੀ ਹੈ ਤੇ ਤਦੇ = ਉਸੇ ਵੇਲੇ ਉਨ੍ਹਾਂ ਦਾ ਜੰਮਣਾ ਮਰਨਾ ਨਿਬੜਿਆ = ਨਿਬੜ ਭਾਵ ਮੁੱਕ ਗਿਆ ਹੈ ਅਤੇ ਜੋ ਜੀਵ ਗੁਰਾਂ ਦੇ ਉਪਦੇਸ਼ ਨੂੰ ਨਹੀਂ ਮੰਨਦੇ, ਉਹ ਜੀਅ ਆਪਣੇ ਕੀਤੇ ਕਰਮਾਂ ਅਨੁਸਾਰ ਜੂਨਾਂ ਵਿਚ ਪੈ ਕੇ ਕਰਮਾਂ ਨੂੰ ਕਮਾਂਦੇ = ਕਮਾਉਂਦੇ ਫਿਰਦੇ ਹਨ ॥੧॥

## ਮ: ੨ ॥

ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਭਾਈ ਬਾਲੇ ਨੇ ਜਨਮ ਸਾਖੀ ਸੁਣਾਈ ਸੀ, ਜਿਸ ਵਕਤ ਜਨਮ ਸਾਖੀ ਸੁਣਾਉਂਦਿਆਂ ਇਕ ਸਾਖੀ ਸੁਣਾਈ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੁਲੰਬੇ ਸ਼ਹਿਰ ਵੱਲ ਵਿਚਰ ਰਹੇ ਸਨ, ਉਸ ਵਕਤ ਭਾਈ ਮਰਦਾਨੇ ਨੂੰ ਮਹਾਰਾਜ ਨੇ ਮੱਕੀ ਦੇ ਨਿਕਲੇ ਦਾਣੇ ਨੂੰ ਵੇਖ ਕੇ ਕਿਹਾ ਕਿ ਮਰਦਾਨਿਆ ਇਹ ਦਾਣਾ ਕੁਕੜੀ ਦੇ ਕਰਮਾਂ ਵਿਚ ਖਾਣਾ ਲਿਖਿਆ ਹੈ। ਜਦੋਂ ਸਤਿਗੁਰਾਂ ਨੇ ਇਹ ਬਚਨ ਕਹੇ ਤਾਂ ਜ਼ਿਮੀਂਦਾਰ ਸੁਣ ਕੇ ਕਹਿਣ ਲੱਗਾ ਕਿ ਤੁਸੀਂ ਤਾਂ ਐਵੇਂ ਝੂਠ ਕਹਿੰਦੇ ਹੋ, ਮੈਂ ਹੁਣੇ ਹੀ ਇਹ ਦਾਣਾ ਖਾ ਜਾਂਦਾ ਹਾਂ। ਜਦੋਂ ਜ਼ਿਮੀਂਦਾਰ ਨੇ ਬਾਬੂ ਤੋਂ (ਛੱਲੀ ਦੇ ਸਿਰੇ ਤੋਂ) ਤੋੜ ਕੇ ਆਪਣੇ ਮੂੰਹ ਵਿਚ ਦਾਣਾ ਪਾਉਣਾ ਚਾਹਿਆ ਤਾਂ ਉਹ ਨੱਕ ਵਿਚ ਚੜ੍ਹ ਗਿਆ। ਬਹੁਤ ਜ਼ੋਰ ਲਾਇਆ ਜਦੋਂ ਦਾਣਾ ਨਾ ਨਿਕਲਿਆ। ਬਹੁਤ ਦੁਖੀ ਹੋਇਆ ਤਾਂ ਕਿਸੇ ਤੋਂ ਜ਼ਿਮੀਂਦਾਰ ਨੇ ਖੁਰਮ ਸ਼ਹਿਰ ਵਿਚ ਇਕ ਸਿਆਣੇ ਹਕੀਮ ਦੀ ਬਾਬਤ ਸੁਣਿਆ ਤਾਂ ਉਥੇ ਪਹੁੰਚਿਆ। ਜਦੋਂ ਹਕੀਮ ਨੇ ਨੱਕ ਨੂੰ ਛਿਕ ਆਉਣ ਵਾਲੀ ਦਵਾਈ ਸੁੰਘਾਈ ਤਾਂ ਛਿਕ ਆਉਣ ਤੋਂ ਦਾਣਾ ਬਾਹਰ ਨਿਕਲ ਗਿਆ ਤੇ ਕੋਲ ਹਕੀਮ ਦੀ ਕੁਕੜੀ ਫਿਰ ਰਹੀ ਸੀ, ਉਸ ਨੇ ਚੁੱਕ ਕੇ ਖਾ ਲਿਆ ਤੇ ਫੇਰ ਜਦੋਂ ਵਾਪਸ ਆਇਆ ਤਾਂ ਸਤਿਗੁਰਾਂ ਦੇ ਦਰਸ਼ਨ ਕਰਕੇ ਚਰਨਾਂ 'ਤੇ ਡਿੱਗ ਪਿਆ ਕਿ ਮੈਨੂੰ ਬਖ਼ਸ਼ ਲਵੋ। ਆਪ ਜੀ ਨੇ ਸਤ ਹੀ ਕਥਨ ਕੀਤਾ ਸੀ ਜਦੋਂ ਇਹ ਸਾਰੀ ਸਾਖੀ ਸਤਿਗੁਰਾਂ ਨੇ ਭਾਈ ਬਾਲੇ ਤੋਂ ਸੁਣੀ ਤਾਂ ਸਤਿਗੁਰਾਂ ਨੇ ਸ਼ਬਦ ਉਚਾਰਨ ਕੀਤਾ :

**ਨਕਿ ਨਥ ਖਸਮ ਹਥ; ਕਿਰਤੁ ਧਕੇ ਦੇ ॥**
**ਜਹਾ ਦਾਣੇ ਤਹਾਂ ਖਾਣੇ; ਨਾਨਕਾ ਸਚੁ ਹੇ ॥੨॥**

ਜੀਵਾਂ ਦੇ ਅੰਤਹਕਰਨ ਰੂਪ ਨਕਿ = ਨੱਕ ਵਿਚ ਪਰਾਲਬਧ ਰੂਪੀ ਨਥ = ਨਕੇਲ ਪਾ ਕੇ ਖਸਮ = ਮਾਲਕ ਪਰਮੇਸ਼ਰ ਨੇ ਸਾਰਿਆਂ ਨੂੰ ਆਪਣੇ ਹੱਥ ਵਿਚ ਭਾਵ ਅਧੀਨ ਰੱਖਿਆ ਹੋਇਆ ਹੈ, ਜੀਵਾਂ ਦੇ ਪੂਰਬ ਕੀਤੇ ਹੋਏ ਕਿਰਤੁ = ਕਰਮ ਹੀ ਧੱਕੇ ਦੇ ਕੇ ਉਥੇ ਪਹੁੰਚਾ ਦਿੰਦੇ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਹਾ = ਜਿਥੇ ਕਿਸੇ ਦਾ ਪਰਾਲਬਧ ਰੂਪੀ ਦਾਣੇ = ਅਨਾਜ ਪੈਦਾ ਕੀਤਾ ਹੈ, ਤਹਾਂ = ਉਥੇ ਜਾ ਕੇ ਖਾਣਾ ਪੈਂਦਾ ਹੈ, ਇਹ ਸੱਚਾ ਬਚਨ ਹੈ।

### ਦੂਸਰਾ ਅਰਥ ਅੰਨਵੇ ਅਨੁਸਾਰ :

(ਜਹਾ ਦਾਣੇ ਤਹਾਂ ਖਾਣੇ) ਜਹਾ = ਜਿਸ ਸਤਿਸੰਗਤ ਵਿੱਚੋਂ ਨਾਮ ਰੂਪੀ **ਵਾ:** ਸ਼ੁਭ ਗੁਣਾਂ ਰੂਪੀ **ਵਾ:** ਬ੍ਰਹਮ ਗਿਆਨ ਰੂਪੀ ਦਾਣੇ = ਅਨਾਜ ਮਿਲਦਾ ਹੈ, ਜਿਨ੍ਹਾਂ ਨੇ ਤਹਾਂ = ਉਥੇ ਆਪਣੀ ਪਰਾਲਬਧ ਅਨੁਸਾਰ ਜਾ ਕੇ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਖ਼ੁਰਾਕ ਨੂੰ ਖਾਣੇ = ਖਾਣਾ ਕੀਤਾ ਹੈ, ਉਨ੍ਹਾਂ ਨੇ (ਨਕਿ ਨਥ ਖਸਮ ਹਥ) ਮਨ ਰੂਪ ਨੱਕ ਨੂੰ ਵਿਸ਼ਿਆਂ ਵੱਲੋਂ ਨਥ = ਨਕੇਲ ਪਾ ਕੇ ਖਸਮ = ਮਾਲਕ ਪਰਮੇਸ਼ਰ ਨੂੰ ਆਪਣੇ ਹੱਥ ਕੀਤਾ ਹੈ ਭਾਵ ਉਨ੍ਹਾਂ ਨੂੰ ਪਰਮੇਸ਼ਰ ਸਾਖਿਆਤ ਹੋ ਜਾਂਦਾ ਹੈ ਅਤੇ (ਕਿਰਤੁ ਧਕੇ ਦੇ) ਫੇਰ ਉਹ ਸ਼ੁਭ ਗੁਣਾਂ ਕਰਕੇ ਕਿਰਤੁ = ਕਰਮਾਂ ਨੂੰ ਧੱਕੇ ਦੇ ਕੇ ਬਾਹਰ ਕੱਢ ਦਿੰਦੇ ਹਨ (ਨਾਨਕਾ ਸਚੁ ਹੇ) ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹ ਸੱਚਾ ਬਚਨ ਹੈ **ਵਾ:** (ਨਕਿ ਨਥ ਖਸਮ ਹਥ) ਉਹ ਅੰਤਹਕਰਣ ਰੂਪੀ ਨੱਕ ਨੂੰ ਨਥ ਲੈਂਦੇ ਹਨ ਭਾਵ ਅਧੀਨ ਕਰ ਲੈਂਦੇ ਹਨ ਤੇ ਜੋ ਤਿਨ੍ਹਾਂ ਦੇ ਮੰਦ ਕਰਮ ਕੀਤੇ ਹੁੰਦੇ ਹਨ, ਉਨ੍ਹਾਂ ਨੂੰ ਧੱਕੇ ਦੇ ਕੇ ਬਾਹਰ ਕੱਢ ਦਿੰਦੇ ਹਨ (ਨਾਨਕਾ ਸਚੁ ਹੇ) ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ਇਸ ਪ੍ਰਕਾਰ ਉਨ੍ਹਾਂ ਨੂੰ ਸੱਚ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ ਜਿਸ ਕਰਕੇ ਫੇਰ (ਖਸਮ ਹਥ) ਖਸਮ = ਮਾਲਕ ਪਰਮੇਸ਼ਰ ਹਥ = ਹਸਤਾਮਲ ਵਤ ਪ੍ਰਗਟ ਹੋ ਜਾਂਦਾ ਹੈ ॥੨॥

## ਪਉੜੀ ॥
## ਸਭੇ ਗਲਾ ਆਪਿ; ਥਾਟਿ ਬਹਾਲੀਓਨੁ ॥

ਪਰਮੇਸ਼ਰ ਨੇ ਆਪ ਹੀ ਜੀਵਾਂ ਦੀ ਪਾਲਣ ਪੋਸ਼ਣ ਦੀ, ਪਰਾਲਬਧ ਦੀ, ਕਰਮਾਂ ਅਨੁਸਾਰ ਫਲ ਦੇਣ ਦੀ, ਬ੍ਰਹਮ ਗਿਆਨ ਦੀ ਪ੍ਰਾਪਤੀ ਦੀ, ਸਤਿਸੰਗਤ ਕਰਕੇ ਆਤਮਾਨੰਦ ਪ੍ਰਾਪਤ ਹੋਣ ਦੀ ਆਦਿ ਸਭੇ = ਸਾਰੀਆਂ ਗਲਾ = ਬਾਤਾਂ ਥਾਟਿ = ਬਣਾ ਕੇ ਬਹਾਲੀਓਨੁ = ਇਸਥਿਤ ਭਾਵ ਕਾਇਮ ਕੀਤੀਆਂ ਹਨ।

## ਆਪੇ ਰਚਨੁ ਰਚਾਇ; ਆਪੇ ਹੀ ਘਾਲਿਓਨੁ ॥

ਆਪੇ = ਆਪ ਹੀ ਪਰਮੇਸ਼ਰ ਨੇ ਪੰਜਾਂ ਤੱਤਾਂ ਦੀ ਸੂਖਮ ਰਚਨੁ = ਰਚਨਾ ਨੂੰ ਰਚਾਇ = ਰਚਾ ਕੇ ਸੂਖਮ ਸ੍ਰਿਸ਼ਟੀ ਨੂੰ ਰਚਿਆ ਹੈ **ਵਾ:** ਆਪ ਹੀ ਸਥੂਲ ਤੱਤਾਂ ਦੀ ਰਚਨਾ ਰਚ ਕੇ ਸਥੂਲ ਸ੍ਰਿਸ਼ਟੀ ਨੂੰ ਰਚਿਆ ਹੈ ਤੇ ਆਪੇ = ਆਪ ਹੀ ਸਾਰੇ ਜੀਵਾਂ ਵਿਚ ਆਪਣੀ ਚੇਤਨ ਸੱਤਾ ਨੂੰ ਘਾਲਿਓਨੁ = ਪਾਇਆ ਹੈ **ਵਾ:** ਆਪ ਹੀ ਨਾਮ ਦੀ ਘਾਲਿਓਨੁ = ਕਮਾਈ ਕਰਨ ਵਾਲਾ ਹੈ।

## ਆਪੇ ਜੰਤ ਉਪਾਇ; ਆਪਿ ਪ੍ਰਤਿਪਾਲਿਓਨੁ ॥

ਆਪੇ = ਆਪ ਹੀ ਰਾਜਸੀ, ਤਾਮਸੀ, ਸਾਤਕੀ ਜੰਤ = ਜੀਵਾਂ ਨੂੰ ਉਪਾਇ = ਪੈਦਾ ਕਰਦਾ ਹੈ ਤੇ ਆਪ ਹੀ ਸਾਰਿਆਂ ਦੇ ਪ੍ਰਤਿਪਾਲਿਓਨੁ = ਪ੍ਰਤੀ ਪਾਲਣਾ ਕਰਦਾ ਹੈ।

## ਦਾਸ ਰਖੇ ਕੰਠਿ ਲਾਇ; ਨਦਰਿ ਨਿਹਾਲਿਓਨੁ ॥

ਜਿਨ੍ਹਾਂ ਵੱਲ ਪਰਮੇਸ਼ਰ ਨੇ ਕ੍ਰਿਪਾ ਨਦਰਿ = ਦ੍ਰਿਸ਼ਟੀ ਨਾਲ ਨਿਹਾਲਿਓਨੁ = ਵੇਖਣਾ ਕੀਤਾ ਹੈ, ਉਨ੍ਹਾਂ ਦਾਸ = ਸੇਵਕਾਂ ਨੂੰ ਆਪਣੇ ਅਭੇਦ ਨਿਸਚੇ ਰੂਪੀ ਕੰਠਿ = ਗਲੇ ਨਾਲ ਲਾਇ = ਲਾ ਕੇ ਰਖੇ = ਰੱਖਦਾ ਹੈ **ਵਾ:** ਜਿਹੜੇ ਦਾਸ = ਸੇਵਕ ਪਰਮੇਸ਼ਰ ਨੇ ਆਪਣੇ ਅਭੇਦ ਨਿਸਚੇ ਰੂਪੀ ਕੰਠ ਨਾਲ ਲਾ ਕੇ ਰੱਖੇ ਹਨ, ਉਨ੍ਹਾਂ ਨੇ ਪਰਮੇਸ਼ਰ ਦੇ ਸਰੂਪ ਨੂੰ ਗਿਆਨ ਦ੍ਰਿਸ਼ਟੀ ਦੁਆਰਾ ਨਿਹਾਲਿਓਨੁ = ਵੇਖ ਲਿਆ ਹੈ।

## ਨਾਨਕ ਭਗਤਾ ਸਦਾ ਅਨੰਦੁ; ਭਾਉ ਦੂਜਾ ਜਾਲਿਓਨੁ ॥੨੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਭਗਤਾਂ ਨੂੰ ਸਦਾ = ਹਮੇਸ਼ਾ ਪਰਮੇਸ਼ਰ ਦਾ ਅਨੰਦ ਬਣਿਆ ਰਹਿੰਦਾ ਹੈ, ਜਿਨ੍ਹਾਂ ਨੇ ਆਪਣੇ ਹਿਰਦੇ ਵਿੱਚੋਂ ਦੂਜਾ = ਦਵੈਤ ਭਾਉ = ਭਾਵ ਨੂੰ ਸਤਿਗੁਰਾਂ ਦੇ ਉਪਦੇਸ਼ ਦੁਆਰਾ ਜਾਲਿਓਨੁ = ਸਾੜ ਦਿੱਤਾ ਹੈ ॥੨੮॥

## ਸਲੋਕੁ ਮ: ੩ ॥

ਸਤਿਗੁਰੂ ਸਾਹਿਬ ਜੀ ਸੋਰਠ ਦੀ ਵਾਰ ਸਮਾਪਤ ਕਰਦਿਆਂ ਆਪਣੇ ਮਨ ਪ੍ਰਤੀ ਉਚਾਰ ਕੇ ਪ੍ਰਮਾਰਥੀ ਜ਼ਿੰਦਗੀ ਜੀਅ ਰਹੇ ਗੁਰਸਿੱਖਾਂ ਨੂੰ ਨਾਮ ਚਿੰਤਨ ਦਾ ਢੰਗ ਦੱਸਦੇ ਹੋਏ ਮਨ ਨੂੰ ਸੰਬੋਧਨ ਕਰਕੇ ਸ਼ਬਦ ਉਚਾਰਨ ਕਰਦੇ ਹਨ :

## ਏ ਮਨ ਹਰਿ ਜੀ ਧਿਆਇ ਤੂ; ਇਕ ਮਨਿ ਇਕ ਚਿਤਿ ਭਾਇ ॥

ਏ = ਹੇ ਮਨਾਂ ! ਇਕ ਮਨ ਇਕ ਚਿਤ **ਵਾ:** ਇਕ = ਇਕਾਗਰ ਚਿਤ ਹੋ ਕੇ ਭਾਇ = ਪ੍ਰੇਮ ਨਾਲ **ਵਾ:** ਇਕ ਮਨ ਦੀ ਚਿਤਿ = ਚਿਤਵਣੀ ਨੂੰ ਇਕ ਭਾਇ = ਰਸ ਘਾਲਣਾ ਘਾਲ ਕੇ ਤੂੰ ਹਰਿ = ਪਰਮੇਸ਼ਰ ਜੀ ਦੇ ਨਾਮ ਨੂੰ ਧਿਆਇ = ਧਿਆਉਣਾ ਕਰ।

## ਹਰਿ ਕੀਆ ਸਦਾ ਸਦਾ ਵਡਿਆਈਆ; ਦੇਇ ਨ ਪਛੋਤਾਇ ॥

ਉਹ ਹਰਿ = ਪਰਮੇਸ਼ਰ ਕੀਆ = ਦੀਆਂ ਸਦਾ ਸਦਾ = ਹਮੇਸ਼ਾ ਹਮੇਸ਼ਾ ਵਡਿਆਈਆ = ਸਿਫ਼ਤਾਂ ਕਰਿਆ ਕਰ, ਜੋ ਜੀਵਾਂ ਨੂੰ ਦਾਤਾਂ ਦੇਇ = ਦੇ ਕੇ ਪਛੋਤਾਇ = ਪਛਤਾਉਂਦਾ ਨ = ਨਹੀਂ।

## ਹਉ ਹਰਿ ਕੈ ਸਦ ਬਲਿਹਾਰਣੈ; ਜਿਤੁ ਸੇਵਿਐ ਸੁਖੁ ਪਾਇ ॥

ਹਉ = ਮੈਂ ਉਸ ਹਰਿ = ਪਰਮੇਸ਼ਰ ਕੈ = ਦੇ ਤਾਈਂ ਸਦ = ਸਦਾ ਸਦਾ (ਸੈਂਕੜੇ ਵਾਰੀ) ਬਲਿਹਾਰਣੈ = ਕੁਰਬਾਨ ਜਾਂਦਾ ਹਾਂ, ਜਿਤੁ = ਜਿਸ ਦਾ ਸੇਵਿਐ = ਸੇਵਨ ਕਰਨ ਨਾਲ ਸੁਖੁ = ਅਨੰਦ ਸਰੂਪ ਦੀ ਪਾਇ = ਪ੍ਰਾਪਤੀ ਹੁੰਦੀ ਹੈ।

## ਨਾਨਕ ਗੁਰਮੁਖਿ ਮਿਲਿ ਰਹੈ; ਹਉਮੈ ਸਬਦਿ ਜਲਾਇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਆਪੋ ਵਿਚ ਪ੍ਰੇਮ ਦੇ ਨਾਲ ਮਿਲ ਕੇ ਰਹੈ = ਰਹਿੰਦੇ ਹਨ ਤੇ ਦੇਹ ਦੀ ਹਉਮੈ = ਹੰਗਤਾ ਨੂੰ ਸ਼ਬਦ ਦੀ ਕਮਾਈ ਕਰਕੇ ਜਲਾਇ = ਸਾੜ ਦਿੰਦੇ ਹਨ **ਅਥਵਾ** ਗੁਰਮੁਖ ਜਨ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਦੇਹ ਦੀ ਹੰਗਤਾ ਨੂੰ ਜਲਾਇ = ਸਾੜ ਕੇ ਭਾਵ ਨਾਸ਼ ਕਰਕੇ ਪਰਮੇਸ਼ਰ ਨਾਲ ਮਿਲੇ ਰਹੈ = ਰਹਿੰਦੇ ਹਨ ਭਾਵ ਅਭੇਦ ਹੋਏ ਰਹਿੰਦੇ ਹਨ॥੧॥

## ਮਃ ੩ ॥ ਆਪੇ ਸੇਵਾ ਲਾਇਅਨੁ; ਆਪੇ ਬਖਸ ਕਰੇਇ ॥

ਆਪੇ = ਆਪ ਹੀ ਸਤਿਗੁਰਾਂ ਨੇ **ਵਾ:** ਪਰਮੇਸ਼ਰ ਨੇ ਸਾਧ ਸੰਗਤ ਦੀ **ਵਾ:** ਭਗਤੀ ਰੂਪੀ ਸੇਵਾ = ਟਹਿਲ ਵਿਚ ਲਾਇਅਨੁ = ਲਾਉਣਾ ਕੀਤਾ ਹੈ ਤੇ ਆਪੇ = ਆਪ ਹੀ ਬ੍ਰਹਮ ਗਿਆਨ ਦੀ ਬਖਸ = ਬਖ਼ਸ਼ਿਸ਼ ਕਰੇਇ = ਕਰਦਾ ਹੈ।

## ਸਭਨਾ ਕਾ ਮਾ ਪਿਉ ਆਪਿ ਹੈ; ਆਪੇ ਸਾਰ ਕਰੇਇ ॥

ਆਪ ਹੀ ਸਭਨਾ = ਸਾਰਿਆਂ ਕਾ = ਦਾ ਅਭਿੰਨ, ਨਮਿੱਤ, ਉਪਦਾਨ ਕਾਰਨ ਹੋਣ ਕਰਕੇ ਮਾ = ਮਾਤਾ ਰੂਪ ਤੇ ਪਿਉ = ਪਿਤਾ ਰੂਪ ਹੈ ਤੇ ਆਪ ਹੀ ਸਾਰਿਆਂ ਦੀ ਸਾਰ = ਸੰਭਾਲ ਕਰੇਇ = ਕਰਦਾ ਹੈ।

## ਨਾਨਕ ਨਾਮੁ ਧਿਆਇਨਿ, ਤਿਨ ਨਿਜ ਘਰਿ ਵਾਸੁ ਹੈ; ਜੁਗ ਜੁਗ ਸੋਭਾ ਹੋਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਪੁਰਖ ਪਰਮੇਸ਼ਰ ਦਾ ਨਾਮ ਧਿਆਇਨਿ = ਧਿਆਉਂਦੇ ਹਨ, ਤਿਨ = ਉਨ੍ਹਾਂ ਦਾ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਵਾਸੁ = ਨਿਵਾਸ ਹੋ ਜਾਂਦਾ ਹੈ ਅਤੇ ਜੁਗੁ ਜੁਗੁ = ਯੁੱਗਾਂ ਯੁੱਗਾਂ ਵਿਚ ਸੋਭਾ = ਵਡਿਆਈ ਹੋਇ = ਹੁੰਦੀ ਹੈ। ਜਿਵੇਂ ਧ੍ਰੂ ਤੇ ਪ੍ਰਹਿਲਾਦ ਆਦਿਕਾਂ ਦੀ ਹੋ ਰਹੀ ਹੈ॥੨॥

## ਪਉੜੀ ॥ ਤੂ ਕਰਣ ਕਾਰਣ ਸਮਰਥੁ ਹਹਿ ਕਰਤੇ; ਮੈ ਤੁਝ ਬਿਨੁ ਅਵਰੁ ਨ ਕੋਈ ॥

ਹੇ ਸੰਸਾਰ ਨੂੰ ਕਰਤੇ = ਰਚਣ ਵਾਲੇ ਵਾਹਿਗੁਰੂ ! ਤੂ ਸਾਰੇ ਕਰਣ = ਕਾਰਜਾਂ ਦੇ ਕਰਨ ਨੂੰ ਸਮਰਥੁ = ਸਰਬ

ਸ਼ਕਤੀਵਾਨ ਹਹਿ = ਹੈਂ, ਮੈਂ ਤਾਂ ਤੁਝ = ਤੁਹਾਡੇ ਤੋਂ ਬਿਨੁ = ਬਗ਼ੈਰ ਅਵਰ ਅਸਥਾਨ ਵਿਚ ਅਵਰੁ = ਹੋਰ ਕੋਈ ਵੀ ਨਿਸਚੇ ਨ = ਨਹੀਂ ਕੀਤਾ।

**[ਅੰਗ ੬੫੪]**

## ਤੁਧੁ ਆਪੇ ਸਿਸਟਿ ਸਿਰਜੀਆ; ਆਪੇ ਫੁਨਿ ਗੋਈ ॥

ਹੇ ਵਾਹਿਗੁਰੂ ! ਤੁਧੁ = ਤੁਸੀਂ ਆਪੇ = ਆਪ ਹੀ ਸਿਸਟਿ = ਸ੍ਰਿਸ਼ਟੀ ਸਿਰਜੀਆ = ਪੈਦਾ ਕੀਤੀ ਹੈ ਤੇ ਆਪੇ = ਆਪ ਹੀ ਫੁਨਿ = ਫੇਰ ਪਰਲੋ ਕਰਕੇ ਗੋਈ = ਗੁਪਤ ਕਰ ਲੈਂਦਾ ਹੈਂ **ਵਾ:** ਆਪੇ ਹੀ ਫੇਰ ਗੋਈ = ਬੁਲਾਈ ਮਿਲਾਈ ਛਪਾਈ ਹੈ। **ਨੋਟ:** ਦੇਸ਼ ਭਾਸ਼ਾ ਦੀ ਬੋਲੀ ਕਰਕੇ ਬੁਲਾਈ ਹੈ ਜਿਵੇਂ ਆਮ ਵਰਤੋਂ ਵਿਚ ਵੀ ਸ਼ਬਦ ਆਉਂਦਾ ਹੈ ਜੈਸਾ ਕਿ ਤੱਤਾ ਠੰਢਾ ਪਾਣੀ ਗੋ ਦੇ ਭਾਵ ਗਰਮ ਪਾਣੀ ਵਿਚ ਠੰਢਾ ਮਿਲਾ ਦੇ ਆਦਿ। ਫ਼ਾਰਸੀ ਦੀ ਭਾਸ਼ਾ ਕਰਕੇ ਬੁਲਾ ਲਈ ਹੈ, ਸੰਸਕ੍ਰਿਤ ਭਾਸ਼ਾ ਕਰਕੇ ਛੁਪਾ ਲਈ ਹੈ।

## ਸਭੁ ਇਕੋ ਸਬਦੁ ਵਰਤਦਾ; ਜੋ ਕਰੇ ਸੁ ਹੋਈ ॥

ਸਭੁ = ਸਾਰਿਆਂ ਦੇ ਸਿਰ ਉੱਤੇ ਇਕੋ = ਇਕ ਆਪ ਜੀ ਦਾ ਹੀ ਸਬਦੁ = ਹੁਕਮ ਵਰਤਦਾ = ਵਰਤ ਰਿਹਾ ਹੈ, ਜੋ ਕੁਝ ਪਿੱਛੇ ਕਰੇ = ਕਰਦੇ ਸੀ, ਸੁ = ਉਹੀ ਹੋਈ = ਹੁੰਦਾ ਸੀ ਤੇ ਜੋ ਅੱਗੇ ਨੂੰ ਕਰੋਗੇ ਉਹੀ ਹੋਵੇਗਾ।

## ਵਡਿਆਈ ਗੁਰਮੁਖਿ ਦੇਇ ਪ੍ਰਭੁ; ਹਰਿ ਪਾਵੈ ਸੋਈ ॥

ਹੇ ਪ੍ਰਭੁ = ਪਰਮੇਸ਼ਰ ਜੀ ! ਜਿਨ੍ਹਾਂ ਗੁਰਮੁਖ ਜਨਾਂ ਨੂੰ ਤੂੰ ਆਪ ਨਾਮ ਜਪਣ ਰੂਪ ਵਡਿਆਈ ਦੇਇ = ਦਿੰਦਾ ਹੈਂ **ਵਾ:** ਜਿਨ੍ਹਾਂ ਗੁਰਮੁਖ ਜਨਾਂ ਨੂੰ ਗੁਰਾਂ ਦੁਆਰਾ ਬ੍ਰਹਮ ਗਿਆਨ ਦੀ ਵਡਿਆਈ ਬਖ਼ਸ਼ ਦੇਇ = ਦਿੰਦਾ ਹੈਂ, ਹੇ ਹਰਿ = ਪਰਮੇਸ਼ਰ ! ਸੋਈ = ਉਹੀ ਗੁਰਮੁਖ ਜਨ ਤੇਰੇ ਸਰੂਪ ਨੂੰ ਪਾਵੈ = ਪਾ ਲੈਂਦੇ ਹਨ।

## ਗੁਰਮੁਖਿ ਨਾਨਕ ਆਰਾਧਿਆ;
## ਸਭਿ ਆਖਹੁ ਧੰਨੁ ਧੰਨੁ ਧੰਨੁ ਗੁਰੁ ਸੋਈ ॥੨੯॥੧॥ ਸੁਧੁ

ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਗੁਰਮੁਖਿ = ਮੁਖੀ ਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਆਰਾਧਿਆ = ਆਰਾਧਨਾ ਕੀਤਾ ਹੈ, ਇਸ ਲਈ ਸਭਿ = ਸਾਰੇ ਆਖਹੁ = ਆਖਣਾ ਕਰੋ, ਧੰਨ ਸ੍ਰੀ ਗੁਰੂ ਨਾਨਕ ਦੇਵ ਜੀ, ਧੰਨ ਸ੍ਰੀ ਗੁਰੂ ਅੰਗਦ ਦੇਵ ਜੀ, ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਸੋਈ = ਓਹੀ ਗੁਰੁ = ਸਤਿਗੁਰੂ ਅਕਾਲ ਪੁਰਖ ਦਾ ਰੂਪ ਹਨ **ਅਥਵਾ** ਜਿਸ ਸਤਿਗੁਰਾਂ ਦੀ ਕਿਰਪਾ ਨਾਲ ਵਾਹਿਗੁਰੂ ਨਾਮ ਨੂੰ ਆਰਾਧਿਆ ਹੈ ਸਭਿ = ਸਾਰੇ ਗੁਰਮੁਖ ਜਨ ਮਿਲ ਕੇ ਪ੍ਰੇਮ ਨਾਲ ਸੋਈ = ਉਸ ਗੁਰੂ ਨੂੰ ਮਨ ਕਰਕੇ ਵੀ ਧੰਨ, ਬਾਣੀ ਕਰਕੇ ਵੀ ਧੰਨ ਤੇ ਸਰੀਰ ਕਰਕੇ ਵੀ ਧੰਨ ਆਖਣਾ ਕਰੋ ॥੨੯॥੧॥

ਸੁਧੁ = ਇਹ ਵਾਰ ਸੁਧਾ ਗੀਤ ਵਿਚ ਗਾਉਣੀ ਚਾਹੀਦੀ ਹੈ **ਅਥਵਾ** ਇਹ ਵਾਰ ਸੁਧ ਹੈ, ਇਸ ਉੱਤੇ ਕੋਈ ਸਿੱਖ ਆਪਣੀ ਉਕਤ ਮੁਤਾਬਿਕ ਅਦਲਾ ਬਦਲੀ ਨਾ ਕਰੇ, (ਇਹ ਸੋਰਠਿ ਦੀ ਵਾਰ ਦੀ ਬਾਣੀ ਹਿਰਦੇ ਨੂੰ ਸੁਧੁ = ਪਵਿੱਤਰ ਕਰਨ ਵਾਲੀ ਹੈ, ਸ਼ੁੱਧ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਹੈ) ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨਿਮਰਤਾ ਵਿਚ ਆ ਕੇ ਜਿਥੇ ਪਹਿਲੇ ਗੁਰੂਆਂ ਦੀ ਵਾਰ ਰਚੀ ਹੈ, ਉਸ ਨੂੰ 'ਸੁਧ' ਅੱਖਰ ਵਿਚ ਲਿਖ ਕੇ ਭਾਵਨਾ ਪ੍ਰਗਟ ਕਰਦੇ ਹਨ ਕਿ ਇਹ ਬਾਣੀ ਬਿਲਕੁਲ ਸ਼ੁੱਧ ਹੈ, ਜਿਥੇ ਆਪਣੀ ਉਚਾਰਣ ਕੀਤੀ ਵਾਰ ਲਿਖਦੇ ਹਨ, ਉਥੇ ਵੱਡੇ ਗੁਰਾਂ ਨੂੰ ਸਿੰਮ੍ਰਤੀ ਵਿਚ ਲੈ ਕੇ ਨਿੰਮ੍ਰਤਾ ਨਾਲ "ਸੁਧ ਕੀਚੇ" ਅੱਖਰ ਲਿਖਦੇ ਹਨ, ਭਾਵ ਕਿ ਹੇ ਸਤਿਗੁਰੂ ਜੀ ਆਪ ਮੇਰੀ ਬਾਣੀ ਨੂੰ ਸ਼ੁੱਧ ਉਚਾਰਣ ਕਰਨ ਦੀ ਸਮਰੱਥਾ ਬਖ਼ਸ਼ੋ। ਸੁਧੁ।

# ਭਗਤ ਬਾਣੀ ਆਰੰਭ

# ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ ਘਰੁ ੧

ਰਾਗ ਸੋਰਠਿ ਵਿਚ ਪਹਿਲੇ ਸੁਰਤਾਲ ਅੰਦਰ ਸ੍ਰੀ ਗੁਰੂ ਅਰਜਨ ਦੇਵ ਜੀ ਭਗਤ ਕਬੀਰ ਜੀ ਕੀ = ਦੀ ਬਾਣੀ ਆਰੰਭ ਕਰਦੇ ਹਨ।

## ੧ਓ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਰੂਪ ਪਰਮੇਸ਼ਰ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਕਬੀਰ ਜੀ ਦੇ ਸ਼ਰਧਾਲੂਆਂ ਨੇ ਕਬੀਰ ਜੀ ਦੇ ਕੋਲ ਬੇਨਤੀ ਕੀਤੀ ਕਿ ਕਬੀਰ ਜੀ ਬੁਤ ਪੂਜਨ ਵਾਲੇ ਹਿੰਦੂਆਂ ਨੂੰ ਪਰਮੇਸ਼ਰ ਦੀ ਪ੍ਰਾਪਤੀ ਹੈ ਜਾਂ ਮੁਸਲਮਾਨਾਂ, ਕਵੀ ਲੋਕਾਂ, ਯੋਗੀ ਆਦਿਕ ਭੇਖਧਾਰੀਆਂ ਨੂੰ ਹੈ ? ਤਾਂ ਕਬੀਰ ਜੀ ਕਹਿਣ ਲੱਗੇ ਕਿ ਪਰਮੇਸ਼ਰ ਦੇ ਸਿਮਰਨ ਤੋਂ ਬਗ਼ੈਰ ਮਨ ਟਿਕਦਾ ਨਹੀਂ ਤੇ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ, ਇਉਂ ਆਪਣੇ ਮਨ ਨੂੰ ਸੰਬੋਧਨ ਕਰਦਿਆਂ ਉਪਦੇਸ਼ ਦਿੰਦੇ ਹਨ। (*ਨੋਟ :* ਪਹਿਲਾਂ ਅਰਥ ਰਹਾਉ ਵਾਲੀ ਪੰਗਤੀ ਤੋਂ ਸ਼ੁਰੂ ਕਰਨਾ ਜੀ।)

**ਮਨ ਰੇ ਸੰਸਾਰੁ ਅੰਧ ਗਹੇਰਾ ॥ ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥੧॥ਰਹਾਉ॥**

ਰੇ = ਹੇ ਮਨਾਂ ! ਪਰਮੇਸ਼ਰ ਦੇ ਨਾਮ ਤੋਂ ਬਗ਼ੈਰ ਸਾਰਾ ਸੰਸਾਰ ਅੰਧਤਾਈ ਦੇ ਗਹੇਰਾ = ਡੂੰਘੇ ਖਾਤੇ ਵਿਚ ਪਿਆ ਹੋਇਆ ਹੈ ਅਤੇ ਚਹੁ = ਚਾਰੇ ਦਿਸ = ਪਾਸੇ ਜਮਾਂ ਦਾ ਮੌਤ ਰੂਪੀ ਜੇਵਰਾ = ਰੱਸਾ ਪਸਾਰਿਆ ਹੋਇਆ ਹੈ ॥੧॥ਰਹਾਉ॥

## ਬੁਤ ਪੂਜਿ ਪੂਜਿ ਹਿੰਦੂ ਮੂਏ; ਤੁਰਕ ਮੂਏ ਸਿਰੁ ਨਾਈ ॥

ਹਿੰਦੂ ਲੋਕ ਤਾਂ ਪੱਥਰਾਂ ਦੀਆਂ ਬੁਤ = ਮੂਰਤਾਂ ਨੂੰ ਪੂਜ ਪੂਜ ਕੇ ਮੂਏ = ਮਰ ਗਏ ਹਨ, ਤੁਰਕ = ਮੁਸਲਮਾਨ ਕਬਰਾਂ ਦੇ ਅੱਗੇ ਸਿਰ ਨਾਈ = ਨਿਵਾ ਨਿਵਾ (ਝੁਕਾ ਝੁਕਾ) ਕੇ ਮੂਏ = ਮਰ ਗਏ ਹਨ।

## ਓਇ ਲੇ ਜਾਰੇ ਓਇ ਲੇ ਗਾਡੇ; ਤੇਰੀ ਗਤਿ ਦੁਹੂ ਨ ਪਾਈ ॥੧॥

ਓਇ = ਉਹ ਹਿੰਦੂ ਲੋਕ ਤਾਂ ਜੀਵ ਆਤਮਾ ਦੇ ਨਿਕਲ ਜਾਣ ਤੋਂ ਬਾਅਦ ਸਰੀਰ ਨੂੰ ਲੇ = ਲੈ ਕੇ ਸ਼ਮਸ਼ਾਨ ਭੂਮੀ ਵਿਚ ਜਰੇ = ਜਾਲ ਦਿੰਦੇ ਹਨ, ਅਤੇ ਓਇ = ਉਹ ਮੁਸਲਮਾਨ ਸਰੀਰ ਨੂੰ ਲੇ = ਲੈ ਕੇ ਕਬਰਾਂ ਵਿਚ ਗਾਡੇ = ਦੱਬ ਦਿੰਦੇ ਹਨ, ਭਾਵ ਦਫ਼ਨਾ ਦਿੰਦੇ ਹਨ, ਪਰੰਤੂ ਹੇ ਮਨਾਂ ! ਤੇਰੀ ਰੋਕਣ ਦੀ ਗਤਿ = ਗਤੀ ਦੁਹੂ = ਦੋਹਾਂ (ਹਿੰਦੂ ਤੇ ਮੁਸਲਮਾਨਾਂ) ਨੇ ਨ = ਨਹੀਂ ਪਾਈ **ਵਾ:** ਹੇ ਪਰਮੇਸ਼ਰ ! ਤੇਰੀ ਗਤਿ = ਪ੍ਰਾਪਤੀ ਦੁਹੂ = ਦੋਹਾਂ ਨੇ ਹੀ ਨਹੀਂ ਪਾਈ ॥੧॥

## ਮਨ ਰੇ; ਸੰਸਾਰੁ ਅੰਧ ਗਹੇਰਾ ॥

ਰੇ = ਹੇ ਮੇਰੇ ਮਨਾਂ ! ਸੰਸਾਰੁ = ਜਗਤ ਅੰਧ = ਅੰਧਤਾਈ **ਵਾ:** ਅਗਿਆਨ ਦਾ ਗਹੇਰਾ = ਖਾਤਾ ਹੈ **ਵਾ:** ਸਾਰਾ ਸੰਸਾਰ ਅੰਧਤਾਈ ਦਾ ਗਹੇਰਾ = ਸੰਘਣਾ ਵਣ ਹੈ **ਵਾ:** ਅਗਿਆਨ ਨੇ ਗਹੇਰਾ = ਪਕੜਿਆ ਹੋਇਆ ਹੈ; ਅਤੇ

## ਚਹੁ ਦਿਸ ਪਸਰਿਓ ਹੈ; ਜਮ ਜੇਵਰਾ ॥੧॥ਰਹਾਉ॥

ਇਸ ਦੇ ਚਹੁ = ਚਾਰੇ ਦਿਸ = ਪਾਸੇ ਜਮ = ਜਮਦੂਤਾਂ ਦਾ ਮੌਤ ਰੂਪ ਜੇਵਰਾ = ਰੱਸਾ (ਫਾਹਾ) ਪਸਰਿਓ = ਪਸਾਰਿਆ, ਫੈਲਾਇਆ ਹੋਇਆ ਹੈ ॥੧॥ਰਹਾਉ॥

## ਕਬਿਤ ਪੜੇ ਪੜਿ ਕਬਿਤਾ ਮੂਏ; ਕਪੜ ਕੇਦਾਰੈ ਜਾਈ ॥

(**ਕਬਿੱਤ** ਨਹੀਂ ਬੋਲਣਾ ਹੈ)

ਕਬਿਤਾ = ਕਵੀ ਲੋਕ ਆਪੋ-ਆਪਣੀਆਂ ਕਬਿਤ = ਕਵਿਤਾ ਪੜੇ ਪੜਿ = ਪੜ੍ਹ ਪੜ੍ਹ ਕੇ ਮੂਏ = ਮਰ ਗਏ ਹਨ; ਕਪੜ = ਕਾਪੜੀ ਭੇਸ ਵਾਲੇ (ਗੇਰੂ ਰੰਗ ਦੇ ਬਸਤਰ ਪਾਉਣ ਵਾਲੇ) ਸਾਧੂ ਕੇਦਾਰੈ[1] = ਕੇਦਾਰ ਨਾਥ ਆਦਿਕ ਤੀਰਥਾਂ 'ਤੇ ਜਾਈ = ਜਾ ਜਾ ਕੇ ਹੰਭ ਗਏ, ਮਰ ਗਏ ਹਨ।

## ਜਟਾ ਧਾਰਿ ਧਾਰਿ ਜੋਗੀ ਮੂਏ; ਤੇਰੀ ਗਤਿ ਇਨਹਿ ਨ ਪਾਈ ॥੨॥

ਜੋਗੀ ਲੋਕ ਜਟਾ = ਸਿਰ ਦੇ ਉਲਝੇ ਅਤੇ ਰੱਸੀ ਦੀ ਸ਼ਕਲ ਜਿਹੇ ਕੇਸ਼ ਧਾਰਿ ਧਾਰਿ = ਧਾਰ ਧਾਰ ਭਾਵ ਰੱਖ ਰੱਖ ਕੇ ਮੂਏ = ਮਰ ਗਏ, ਪਰੰਤੂ ਹੇ ਮਨਾਂ ! ਤੇਰੀ ਮੁਕਤੀ ਕਰਨ ਦੀ ਗਤਿ = ਮਰਯਾਦਾ ਇਨਹਿ = ਇਨ੍ਹਾਂ ਨੇ ਵੀ ਨ = ਨਹੀਂ ਪਾਈ = ਪਾਉਣਾ ਕੀਤੀ **ਵਾ:** ਹੇ ਪਰਮੇਸ਼ਰ ! ਤੇਰੀ ਪ੍ਰਾਪਤੀ ਦੀ ਗਤਿ = ਗਤੀ ਇਨ੍ਹਾਂ ਨੇ ਵੀ ਨਹੀਂ ਪਾਈ ॥੨॥

## ਦਰਬੁ ਸੰਚਿ ਸੰਚਿ, ਰਾਜੇ ਮੂਏ; ਗਡਿ ਲੇ, ਕੰਚਨ ਭਾਰੀ ॥

ਦੁਨੀਆਂ ਦੇ ਰਾਜੇ ਲੋਕ ਦਰਬੁ = ਧਨ ਨੂੰ ਸੰਚਿ ਸੰਚਿ = ਇਕੱਤਰ ਹੀ ਇਕੱਤਰ ਕਰਦੇ ਮੂਏ = ਮਰ ਗਏ ਅਤੇ ਲੋਕਾਂ ਤੋਂ ਧੱਕੇ ਨਾਲ ਕੰਚਨ = ਸੋਨੇ ਦੇ ਭਾਰੀ = ਭਾਰਾਂ ਦੇ ਭਾਰ ਲੇ = ਲੈ ਕੇ, ਧਰਤੀ ਵਿਚ ਹੀ ਗਡਿ = ਦੱਬ ਕੇ ਅੰਤ ਨੂੰ ਮਰ ਗਏ।

## ਬੇਦ ਪੜੇ ਪੜਿ ਪੰਡਿਤ ਮੂਏ; ਰੂਪੁ ਦੇਖਿ ਦੇਖਿ ਨਾਰੀ ॥੩॥

ਪੰਡਿਤ = ਵਿਦਵਾਨ ਲੋਕ ਬੇਦ = ਵੇਦਾਂ ਦਾ ਪਾਠ ਪੜੇ ਪੜਿ = ਪੜ੍ਹ ਪੜ੍ਹ ਕੇ ਨਿਸਫਲ ਮੂਏ = ਮਰ ਗਏ, ਭਾਵ ਮਨ ਨੂੰ ਜਿੱਤ ਨਾ ਸਕੇ, ਪਰਮੇਸ਼ਰ ਦੀ ਪ੍ਰਾਪਤੀ ਨਾ ਹੋਈ ਅਤੇ ਕਾਮੀ ਪੁਰਖ ਨਾਰੀ = ਇਸਤਰੀਆਂ ਦੇ ਸੋਹਣੇ ਰੂਪੁ = ਸਰੂਪ ਦੇਖਿ ਦੇਖਿ = ਵੇਖ ਵੇਖ ਕੇ, ਹਿਰਸ ਦੇ ਮਾਰੇ ਮਰ ਗਏ ਹਨ **ਵਾ:** ਇਸਤਰੀਆਂ ਆਪਣੇ ਸੋਹਣੇ ਰੂਪ ਨੂੰ ਸ਼ੀਸ਼ਿਆਂ ਵਿਚ ਦੇਖ ਦੇਖ ਕੇ ਹੀ ਮਰ ਰਹੀਆਂ ਹਨ ਕਿ ਸਾਨੂੰ ਰੂਪ ਤਾਂ ਸੋਹਣਾ ਦਿੱਤਾ ਹੈ ਪਰ ਸਾਡੇ ਕਰਮ ਮਾੜੇ ਹਨ ਕਿ ਕਿਸੇ ਰਾਜੇ ਦੀ ਕੁਲ ਵਿਚ ਨਾ ਵਿਆਹੀਆਂ ਗਈਆ **ਅਥਵਾ** ਪੁਰਖ ਇਸਤਰੀਆਂ ਦੇ ਸੋਹਣੇ ਰੂਪ ਵੇਖ ਵੇਖ ਕੇ ਤੇ ਇਸਤਰੀਆਂ ਪੁਰਖਾਂ ਦੇ ਰੂਪ ਵੇਖ ਵੇਖ ਕੇ ਮਰ ਰਹੀਆਂ ਹਨ ॥੩॥

## ਰਾਮ ਨਾਮ ਬਿਨੁ ਸਭੈ ਬਿਗੂਤੇ; ਦੇਖਹੁ ਨਿਰਖਿ ਸਰੀਰਾ ॥

ਰਾਮ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬ਼ਗੈਰ ਸਭੈ = ਸਾਰੇ ਜੀਵ ਹੀ ਵਿਸ਼ੇ-ਵਿਕਾਰਾਂ ਜਾਂ ਸੰਸਾਰਕ ਕਾਰ-ਵਿਹਾਰਾਂ ਵਿਚ ਲੱਗ ਕੇ ਵਿਗੂਤੇ = ਖ਼ਰਾਬ ਹੋ ਰਹੇ ਹਨ, ਆਪਣੇ ਸਰੀਰਾ = ਸਰੀਰ **ਵਾ:** ਅੰਤਹਕਰਣ ਦੇ ਅੰਦਰ ਨਿਰਖਿ = ਨਿਰਣਾ ਕਰ ਕੇ **ਵਾ:** ਵਿਚਾਰ ਦ੍ਰਿਸ਼ਟੀ ਕਰਕੇ ਦੇਖਹੁ = ਦੇਖ ਲਵੋ **ਅਥਵਾ** ਹੇ ਭਾਈ ! ਤੁਸੀਂ ਇਸ

---

੧. ਇਕ ਤੀਰਥ, ਜੋ ਰਿਆਸਤ ਗੜ੍ਹਵਾਲ (ਯੂ. ਪੀ.) ਵਿਚ ਰੁਦ੍ਰ ਹਿਮਾਲੇ ਦੀ ਬਰਫ਼ਾਨੀ ਧਾਰਾ ਵਿਚ ਮਹਾਂਪੰਥ ਦੀ ਚੋਟੀ ਤਲੇ ਇਕ ਟਿੱਲੇ ਉੱਤੇ ਹੈ, ਇਸ ਦੀ ਬੁਲੰਦੀ ੧੧੭੫੩ ਫ਼ੁੱਟ ਹੈ, ਇਥੇ 'ਸਦਾਸ਼ਿਵ ਮੰਦਰ' ਹੈ, ਜਿਸ ਵਿਚ ਝੋਟੇ ਦੀ ਸ਼ਕਲ ਦਾ ਮਹਾਂਦੇਵ ਹੈ।

ਸਰੀਰ ਦਾ ਨਿਰਖਿ = ਮੁਲ ਦੇਖੋ ਕਿ ਇਸ ਦਾ ਕੀ ਮੁੱਲ ਹੈ ਭਾਵ ਇਸ ਦਾ ਕੋਈ ਮੁੱਲ ਨਹੀਂ, ਕਿਉਂਕਿ ਪਰਮੇਸ਼ਰ ਦੇ ਨਾਮ ਤੋਂ ਬਗ਼ੈਰ ਸਭ ਪ੍ਰਲੋਕ ਵਿਚ ਖ਼ਰਾਬ ਹੁੰਦੇ ਹਨ, ਬੇਕਦਰੇ ਹੁੰਦੇ ਹਨ।

## ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ; ਕਹਿ ਉਪਦੇਸੁ ਕਬੀਰਾ ॥੪॥੧॥

ਹਰਿ = ਪਰਮੇਸ਼ਰ ਕੇ = ਦੇ ਨਾਮ ਜਪੇ ਤੋਂ ਬਿਨੁ = ਬਗ਼ੈਰ ਕਿਨਿ = ਕਿਸ ਨੇ ਗਤਿ = ਮੁਕਤੀ ਪਾਈ = ਪਾਉਣਾ ਕੀਤੀ ਹੈ ਭਾਵ ਕਿਸੇ ਨੇ ਮੁਕਤੀ ਨਹੀਂ ਪਾਈ, ਭਗਤ ਕਬੀਰਾ = ਕਬੀਰ ਸਾਹਿਬ ਜੀ ਉਪਦੇਸੁ = ਸਿੱਖਿਆ ਦਿੰਦੇ ਕਹਿ = ਕਥਨ ਕਰਦੇ ਹਨ ਕਿ ਇਸ ਲਈ ਹੇ ਭਾਈ ਪਰਮੇਸ਼ਰ ਦਾ ਨਾਮ ਸਿਮਰਨਾ ਕਰੋ ॥੪॥੧॥ ਅੱਗੇ ਕਬੀਰ ਸਾਹਿਬ ਜੀ ਸਰੀਰ ਦੀ ਹਾਲਤ ਦਾ ਕਥਨ ਕਰਦੇ ਹਨ :

## ਜਬ ਜਰੀਐ, ਤਬ ਹੋਇ ਭਸਮ ਤਨੁ; ਰਹੈ ਕਿਰਮ ਦਲ ਖਾਈ ॥

ਜਬ = ਜਿਸ ਵੇਲੇ ਮਰਨ ਤੋਂ ਬਾਅਦ ਸਰੀਰ ਨੂੰ ਅੱਗ ਵਿਚ ਜਰੀਐ = ਸਾੜ ਦੇਈਏ, ਤਬ = ਉਸ ਵੇਲੇ ਇਹ ਤਨੁ = ਸਰੀਰ ਭਸਮ = ਸੁਆਹ ਦੀ ਢੇਰੀ ਹੋਇ = ਹੋ ਜਾਂਦਾ ਹੈ ਅਤੇ ਜੇਕਰ ਇਹ ਸਰੀਰ ਕਿਸੇ ਜੰਗਲ ਆਦਿ ਉਜਾੜ ਵਿਚ ਰਹਿ ਜਾਵੇ ਜਾਂ ਜਲਾਇਆ ਨਾ ਜਾਵੇ **ਵਾ:** ਕਬਰ ਵਿਚ ਟਿਕਿਆ ਰਹੈ = ਰਹੇ ਤਾਂ ਕਿਰਮ = ਕੀੜਿਆਂ ਦਾ ਦਲ = ਝੁੰਡ (ਸਮੂਹ) ਸਰੀਰ ਨੂੰ ਖਾਈ = ਖਾ ਜਾਂਦਾ ਹੈ।

## ਕਾਚੀ ਗਾਗਰਿ ਨੀਰੁ ਪਰਤੁ ਹੈ; ਇਆ ਤਨ ਕੀ ਇਹੈ ਬਡਾਈ ॥੧॥

ਕਈ ਪਾਨੀ ਵਿਚ ਜਲ ਪ੍ਰਵਾਹ ਕਰ ਦਿੰਦੇ ਹਨ, ਉਹ ਕਾਚੀ = ਕੱਚੇ ਗਾਗਰਿ[੧] = ਘੜੇ ਵਾਂਗ ਪਾਨੀ ਵਿਚ ਪੈ ਕੇ ਪਰਤੁ = ਗਲ ਜਾਂਦੇ ਹਨ, ਇਉਂ ਇਆ = ਇਸ ਤਨ = ਸਰੀਰ ਕੀ = ਦੀ ਇਹੈ = ਇਹੋ ਜਿਹੀ ਬਡਾਈ = ਵਡਿਆਈ ਹੈ **ਅਥਵਾ** ਜਿਵੇਂ ਕਾਚੀ = ਕੱਚੀ ਗਾਗਰਿ **ਵਾ:** ਕੱਚੇ ਗਾਗਰਿ = ਘੜੇ ਵਿਚ ਨੀਰੁ = ਪਾਨੀ ਪਰਤੁ = ਪੈਂਦਾ ਹੈ, ਭਾਵ ਪਾਇਆ ਹੋਇਆ ਪਾਨੀ ਸਿੰਮਦਾ ਰਹਿੰਦਾ ਹੈ ਤੇ ਹੌਲੀ ਹੌਲੀ ਪਾਨੀ ਘੜੇ ਵਿੱਚੋਂ ਖ਼ਤਮ ਹੋ ਜਾਂਦਾ ਹੈ **ਵਾ:** ਇਸੇ ਪ੍ਰਕਾਰ ਪਰਮਾਤਮਾ ਨੇ ਸਰੀਰ ਰੂਪੀ ਕੱਚੇ ਘੜੇ ਵਿਚ ਸਵਾਸਾਂ ਰੂਪੀ ਪਾਨੀ ਪਾਇਆ ਹੈ ਜੋ ਦਿਨ ਰਾਤ ਹਰ ਰੋਜ਼ ਸਿੰਮਦਾ ਰਹਿੰਦਾ ਹੈ ਤੇ ਅਖ਼ੀਰ ਨੂੰ ਸਰੀਰ ਰੂਪੀ ਘੜੇ ਵਿੱਚੋਂ ਸੁਆਸਾਂ ਰੂਪੀ ਪਾਨੀ ਖ਼ਤਮ ਹੋ ਜਾਂਦਾ ਹੈ; ਜੈਸਾ ਕਿ :

**ਚਵੀ ਹਜਾਰ ਖਰਚ ਬੰਦੇ ਦਾ ਆਮਦਨ ਮੂਲ ਨ ਥੀਵੇ।**
**ਜਿਸ ਬੰਦੇ ਕਉ ਇਤਨਾ ਘਾਟਾ ਸੋ ਬੰਦਾ ਕਿਉਂ ਜੀਵੇ।**

**ਅਥਵਾ** ਸਰੀਰ ਰੂਪੀ ਕੱਚੀ ਗਾਗਰ ਕਾਲ ਰੂਪੀ ਪਾਨੀ ਪੈਣ ਤੋਂ **ਵਾ:** ਤਿੰਨੇ ਸਮਿਆਂ (ਵਰਤਮਾਨ, ਭੂਤਕਾਲ, ਭਵਿੱਖਤ) ਰੂਪੀ ਸਮਿਆਂ ਦਾ ਪਾਨੀ ਪੈਣ ਤੋਂ ਦਿਨ-ਬਦਿਨ ਨਾਸ਼ ਹੋ ਰਹੀ ਹੈ। ਇਉਂ ਇਆ = ਇਸ ਤਨ = ਸਰੀਰ ਕੀ = ਦੀ ਇਹੈ = ਇਹੋ ਜਿਹੀ ਬਡਾਈ = ਵਡਿਆਈ ਹੈ ॥੧॥

## ਕਾਹੇ ਭਈਆ; ਫਿਰਤੌ ਫੂਲਿਆ ਫੂਲਿਆ ॥

ਹੇ ਭਈਆ = ਭਾਈ ! ਤੂੰ ਕਾਹੇ = ਕਿਸ ਵਾਸਤੇ ਝੂਠੇ ਪਦਾਰਥਾਂ ਨੂੰ ਦੇਖ ਕੇ ਫੂਲਿਆ = ਫੁੱਲਣ ਵਾਲੀਆਂ ਵਸਤੂਆਂ ਵਾਂਗ ਹੰਕਾਰ ਦੇ ਸਹਿਤ ਫੂਲਿਆ = ਫੁੱਲਿਆ ਫਿਰਤੌ = ਫਿਰਦਾ ਹੈਂ **ਵਾ:** ਫੂਲਿਆ = ਬਹੁਤਾ ਖ਼ੁਸ਼

੧. ਗਾਗਰਿ = ਗ੍ਰਗਰੀ **ਵਾ:** ਮਿੱਟੀ ਦਾ ਤੰਗ ਮੂੰਹ ਵਾਲਾ ਜਲ ਲਿਆਉਣ ਦਾ ਪਾਤਰ, ਪਾਣੀ ਭਰਨ ਵੇਲੇ 'ਗਰ ਗਰ' ਸ਼ਬਦ ਦੀ ਅਵਾਜ਼ ਆਉਣੇ ਕਰਕੇ ਗਾਗਰ ਕਹਿੰਦੇ ਹਨ।

ਹੋਇਆ ਫਿਰਦਾ ਹੈਂ **ਵਾ:** ਜਿਵੇਂ ਦੀਵੇ ਦੇ ਜਲਨ ਨਾਲ ਉਪਰ ਕਾਲਸ ਦਾ ਗੁੱਲ ਭਾਵ ਫੁੱਲ ਬਣ ਜਾਂਦਾ ਹੈ, ਇਸੇ ਪ੍ਰਕਾਰ ਹੇ ਜੀਵ ਤੇਰਾ ਮਨ ਰੂਪੀ ਦੀਵਾ ਪਰਾਲਬਧ ਰੂਪੀ ਤੇਲ ਦੇ ਸਹਿਤ ਵਾਸ਼ਨਾ ਰੂਪੀ ਬੱਤੀ ਨਾਲ ਸੜ-ਸੜ ਕੇ ਕਾਲਸ ਦਾ ਗੁੱਲ ਬਣ ਗਿਆ ਹੈ।

## ਜਬ ਦਸ ਮਾਸ ਉਰਧ ਮੁਖ ਰਹਤਾ; ਸੋ ਦਿਨੁ ਕੈਸੇ ਭੂਲਿਆ ॥੧॥ਰਹਾਉ॥

ਜਬ = ਜਿਸ ਵੇਲੇ ਤੂੰ ਦਸ ਮਾਸ = ਮਹੀਨੇ ਮਾਤਾ ਦੇ ਗਰਭ ਵਿਚ ਉਰਧ = ਉਲਟੇ ਮੁਖ = ਮੂੰਹ ਭਾਵ ਸਿਰ ਥੱਲੇ ਤੇ ਪੈਰ ਉਪਰ ਟਿਕਿਆ ਰਹਤਾ = ਰਹਿੰਦਾ ਸੀ **ਵਾ:** ਉਰਧ ਰੂਪ ਪਰਮੇਸ਼ਰ ਵੱਲ ਮੁਖ ਕਰੀ ਰਹਿੰਦਾ ਸੀ ਕਿ ਮੈਨੂੰ ਇਸ ਜਗ੍ਹਾ ਤੋਂ ਬਚਾ ਲੈ, ਸੁਆਸ ਸੁਆਸ ਤੇਰਾ ਭਜਨ ਕਰਾਂਗਾ, ਸੋ = ਉਹ ਦਿਨ ਤੈਨੂੰ ਕੈਸੇ = ਕਿਵੇਂ ਭੂਲਿਆ = ਭੁੱਲ ਗਿਆ ॥੧॥ਰਹਾਉ॥

## ਜਿਉ ਮਧੁ ਮਾਖੀ ਤਿਉ ਸਠੋਰਿ ਰਸੁ; ਜੋਰਿ ਜੋਰਿ ਧਨੁ ਕੀਆ ॥

ਜਿਉ = ਜਿਵੇਂ ਮਧੁ = ਮਧੂ ਮਾਖੀ = ਮੱਖੀਆਂ ਫੁੱਲਾਂ ਦੇ ਰਸ ਨੂੰ ਜੋੜ ਜੋੜ ਕੇ ਸ਼ਹਿਦ ਇਕੱਠਾ ਕਰਦੀਆਂ ਹਨ ਤੇ ਧੂੰਆਂ ਕਰਕੇ ਜਾਂ ਹੋਰ ਕਿਸੇ ਸਾਧਨ ਦੁਆਰਾ ਕੋਈ ਹੋਰ ਚੋਅ ਕੇ ਲੈ ਜਾਂਦਾ ਹੈ, ਤਿਉ = ਤਿਵੇਂ ਸਠੋਰਿ (ਸਠ + ਉਰਿ) ਸਠ = ਮੂਰਖ ਉਰਿ = ਹਿਰਦੇ ਵਾਲੇ ਜੀਵ ਨੇ ਰਸੁ = ਪ੍ਰੇਮ ਕਰਕੇ ਜਾਂ ਕਿਸੇ ਤੋਂ ਜ਼ੋਰ ਨਾਲ ਖੋਹ ਕੇ ਭਾਵ ਅਨੇਕ ਜਤਨਾਂ ਨਾਲ ਜੋਰਿ ਜੋਰਿ = ਜੋੜ ਜੋੜ ਕੇ ਧਨ ਇਕੱਤਰ ਕੀਆ = ਕੀਤਾ ਪਰ ਕੰਮ ਕਿਸੇ ਹੋਰ ਦੇ ਆਉਂਦਾ ਹੈ। ਜਿਨ੍ਹਾਂ ਸੰਬੰਧੀਆਂ ਲਈ ਅਨੇਕਾਂ ਤਰ੍ਹਾਂ ਦੇ ਉਪਾਅ ਕਰਕੇ ਧਨ ਇਕੱਤਰ ਕਰਦਾ ਹੈ।

## ਮਰਤੀ ਬਾਰ ਲੇਹੁ ਲੇਹੁ ਕਰੀਐ; ਭੂਤੁ ਰਹਨ ਕਿਉ ਦੀਆ ॥੨॥

ਓਹੀ ਸੰਬੰਧੀ ਜੀਵ ਦੇ ਮਰਤੀ = ਮ੍ਰਿਤੂ ਬਾਰ = ਸਮੇਂ ਕਹਿੰਦੇ ਹਨ ਕਿ ਇਸ ਪਾਸੋਂ ਪੁੱਛ ਲੇਹੁ = ਲਵੋ ਪੁੱਛ ਲੇਹੁ = ਲੈਣਾ ਕਰੀਐ = ਕਰੋ ਕਿ ਕਿਸ ਤੋਂ ਪੈਸੇ ਲੈਣੇ ਹਨ ਜਾਂ ਕਿਸ ਕਿਸ ਜਗ੍ਹਾ ਪਰ ਧਨ ਰੱਖਿਆ ਹੋਇਆ ਹੈ **ਵਾ:** ਇਸ ਜੀਵ ਦੇ ਮਰਨ ਸਮੇਂ ਕਈ ਆਖਦੇ ਹਨ ਕਿ ਹੁਣ ਲੇਹੁ = ਲੈ ਚੱਲੋ ਹੁਣ ਲੇਹੁ = ਲੈ ਚੱਲੋ ਦਿਨ ਛਿਪਦਾ ਜਾਂਦਾ ਹੈ ਜਲਦੀ ਸਸਕਾਰ ਕਰੀਐ = ਕਰੀਏ, ਹੁਣ ਇਸ ਭੂਤੁ = ਮ੍ਰਿਤਕ ਦੇਹ (**ਵਾ:** ਭੂਤ) ਨੂੰ ਕਿਉਂ ਇਤਨੀ ਦੇਰ ਰਹਿਣ ਦੀਆ = ਦਿੱਤਾ ਹੈ।

ਹਿੰਦੋਸਤਾਨ ਵਿਚ ਕਈ ਜਗ੍ਹਾ ਔਰਤਾਂ ਮੁਰਦੇ ਦੇ ਨਾਲ ਸ਼ਮਸ਼ਾਨ (ਸਿਵਿਆਂ) ਭੂਮੀ ਦੇ ਨੇੜੇ ਤਕ ਚਲੀਆਂ ਜਾਂਦੀਆਂ ਹਨ, ਪਰ ਪੂਰਬ ਵਿਚ ਨਹੀਂ ਜਾਂਦੀਆਂ। ਅੱਗੇ ਕਬੀਰ ਸਾਹਿਬ ਜੀ ਪੂਰਬ ਦੀ ਰੀਤੀ ਦੱਸਦੇ ਹਨ ॥੨॥

## ਦੇਹੁਰੀ ਲਉ, ਬਰੀ ਨਾਰਿ ਸੰਗਿ ਭਈ; ਆਗੈ ਸਜਨ ਸੁਹੇਲਾ ॥

ਘਰ ਦੀ ਦੇਹੁਰੀ = ਦਹਿਲੀਜ਼ (ਦੇਹਲੀ) ਲਉ = ਤਕ ਹੀ ਜੀਵ ਦੀ ਬਰੀ = ਵਿਆਹੀ ਭਈ = ਹੋਈ ਨਾਰਿ = ਇਸਤਰੀ ਮੁਰਦੇ ਸਰੀਰ ਦੇ ਸੰਗਿ = ਨਾਲ ਜਾਂਦੀ ਹੈ ਅਤੇ ਆਗੈ = ਅੱਗੇ ਚਾਰ ਕੁ ਕਰਮਾਂ ਸ਼ਮਸਾਣ ਭੂਮੀ ਤਕ ਮ੍ਰਿਤਕ ਸਰੀਰ ਦੇ ਨਾਲ ਸੁਹੇਲਾ = ਸੁਖਦਾਇਕ ਸਜਨ = ਮਿੱਤਰ ਜਾਂਦੇ ਹਨ।

## ਮਰਘਟ ਲਉ, ਸਭੁ ਲੋਗੁ ਕੁਟੰਬੁ ਭਇਓ; ਆਗੈ ਹੰਸੁ ਅਕੇਲਾ ॥੩॥

ਮਰਘਟ = ਸ਼ਮਸ਼ਾਨ ਘਾਟ ਲਉ = ਤਕ ਕੁਟੰਬੁ = ਪਰਿਵਾਰ ਦੇ ਸਭੁ = ਸਾਰੇ ਮੇਲ-ਮਿਲਾਪ ਵਾਲੇ ਲੋਗੁ = ਲੋਕ ਨਾਲ ਭਇਓ = ਹੁੰਦੇ ਹਨ ਪਰ ਆਗੈ = ਅੱਗੇ (ਪ੍ਰਲੋਕ) ਵਿਚ ਤਾਂ ਹੰਸੁ = ਜੀਵ ਆਤਮਾ ਅਕੇਲਾ = ਇਕੱਲਾ ਹੀ ਜਾਂਦਾ ਹੈ ॥੩॥

## ਕਹਤੁ ਕਬੀਰ ਸੁਨਹੁ ਰੇ ਪ੍ਰਾਨੀ; ਪਰੇ ਕਾਲ ਗ੍ਰਸ ਕੂਆ ॥

ਕਬੀਰ ਸਾਹਿਬ ਜੀ ਕਹਤੁ = ਕਥਨ ਕਰਦੇ ਹਨ ਕਿ ਰੇ = ਹੇ ਪ੍ਰਾਨੀ = ਪ੍ਰਾਣਾਧਾਰੀ ਜੀਵ ! ਸਾਡੀ ਸਿੱਖਿਆ ਸੁਨਹੁ = ਸੁਣਨਾ ਕਰ, ਜੀਵ ਕਾਲ ਦੇ ਗ੍ਰਸ = ਨਿਗਲੇ ਹੋਏ ਸੰਸਾਰ ਰੂਪੀ **ਵਾ:** ਨਰਕ ਰੂਪੀ **ਵਾ:** ਮੋਹ ਰੂਪੀ ਕੂਆ = ਖੂਹ ਵਿਚ ਪਰੇ = ਪੈ ਰਹੇ ਹਨ।

## ਝੂਠੀ ਮਾਇਆ ਆਪੁ ਬੰਧਾਇਆ; ਜਿਉ ਨਲਨੀ ਭ੍ਰਮਿ ਸੂਆ ॥੪॥੨॥

ਜੀਵ ਨੇ ਝੂਠੀ = ਕੂੜੀ ਮਾਇਆ ਵਿਚ ਆਪਣੇ ਆਪ ਨੂੰ ਬੰਧਾਇਆ = ਬੰਨ੍ਹਾਇਆ ਹੋਇਆ ਹੈ **ਵਾ:** ਝੂਠੀ ਮਾਇਆ ਨੇ ਆਪਣੇ ਆਪ ਜੀਵਾਂ ਨੂੰ ਬੰਨ੍ਹ ਲਿਆ ਹੈ, ਜਿਉ = ਜਿਵੇਂ ਭ੍ਰਮਿ = ਭੁਲੇਖੇ ਕਰਕੇ ਸੂਆ = ਤੋਤਾ ਆਪਣੇ ਆਪ ਨੂੰ ਨਲਨੀ = ਨਲਕੀ ਵਿਚ ਬੰਨ੍ਹਾ ਲੈਂਦਾ ਹੈ ॥੪॥੨॥ ਜੈਸਾ ਕਿ :

**ਜਿਉ ਨਲਨੀ ਸੂਅਟਾ ਗਹਿਓ ਮਨ ਬਉਰਾ ਰੇ, ਮਾਇਆ ਇਹੁ ਬਿਉਹਾਰੁ ॥** *(ਗਉੜੀ, ਅੰਗ ੩੩੬)*

ਅਰਥਾਤ ਪਹਿਲੇ ਸ਼ਿਕਾਰੀ ਲੋਕ ਤੋਤੇ ਨੂੰ ਪਕੜਨ ਵਾਸਤੇ ਇਕ ਬੱਠਲ (ਤਸਲਾ) ਪਾਣੀ ਦਾ ਭਰ ਕੇ ਰੱਖਦੇ ਸੀ (ਅੱਜ-ਕੱਲ੍ਹ ਤਾਂ ਬਿਜਲੀ ਦੀਆਂ ਤਾਰਾਂ ਨਾਲ ਕਰੰਟ ਲਾ ਕੇ ਫੜ ਲੈਂਦੇ ਹਨ) ਉਸ ਦੇ ਇਰਦ ਗਿਰਦ ਦੋ ਕਿੱਲੇ ਗੱਡ ਕੇ ਤਕਲੇ ਵਿਚ ਨੜਾ ਪਾ ਕੇ ਨਾਲ ਅਨਾਰ ਬੰਨ੍ਹ ਦਿੰਦੇ ਸਨ ਜਦੋਂ ਤੋਤਾ ਨੜੇ 'ਤੇ ਆ ਕੇ ਬੈਠਦਾ ਤੇ ਅਨਾਰ ਦੇ ਵੱਲ ਤੱਕਦਾ ਹੈ (ਕਿਉਂਕਿ ਤੋਤੇ ਨੂੰ ਸਭ ਤੋਂ ਵੱਧ ਅਨਾਰ ਖਾਣ ਲਈ ਪਸੰਦ ਹੁੰਦੇ ਹਨ) ਜਦੋਂ ਖਾਣ ਵਾਸਤੇ ਹੇਠਾਂ ਹੋਣ ਲੱਗਦਾ ਹੈ ਤਾਂ ਨੜਾ ਘੁੰਮਣੇ ਕਰਕੇ ਪਾਣੀ ਵਿਚ ਸਿਰ ਮੂੰਹ ਡੁੱਬ ਜਾਂਦਾ ਹੈ, ਤੇ ਤੋਤੇ ਨੂੰ ਭਰਮ ਹੋ ਜਾਂਦਾ ਹੈ ਕਿ ਜੇ ਮੈਂ ਨੜੇ ਨਾਲੋਂ ਪੌਂਚੇ (ਪੈਰ) ਛੱਡ ਦਿੱਤੇ ਤਾਂ ਸਮੁੰਦਰ ਵਿਚ ਡੁੱਬ ਜਾਵਾਂਗਾ, ਇਤਨੇ ਨੂੰ ਸ਼ਿਕਾਰੀ ਲੋਕ ਆ ਕੇ ਪਕੜ ਲੈਂਦੇ ਸਨ। ਇਸੇ ਪ੍ਰਕਾਰ ਜੀਵ ਰੂਪੀ ਤੋਤੇ ਨੂੰ ਪਕੜਨ ਵਾਸਤੇ ਕਾਲ ਰੂਪੀ ਸ਼ਿਕਾਰੀ ਨੇ ਗ੍ਰਿਹਸਤੀ ਰੂਪੀ ਬੱਠਲ (ਤਸਲੇ) ਵਿਚ ਪਦਾਰਥਾਂ ਰੂਪੀ ਪਾਣੀ ਪਾ ਕੇ ਰਾਗ, ਦਵੈਖ ਰੂਪੀ ਦੋ ਕਿੱਲੇ ਗੱਡ ਕੇ ਮੋਹ ਰੂਪੀ ਤਕਲੇ ਵਿਚ ਵਾਸ਼ਨਾ ਰੂਪੀ ਨੜਾ ਪਾ ਕੇ ਵਿਸ਼ੇ ਭੋਗਣ ਰੂਪੀ ਅਨਾਰ ਨਾਲ ਬੰਨ੍ਹਿਆ ਹੋਇਆ ਹੈ, ਜਦੋਂ ਤੋਤੇ ਦੀ ਨਿਆਈਂ ਬਿਧ, ਨਿਖੇਧ ਕਰਮ ਰੂਪੀ ਖੰਭਾਂ ਨਾਲ ਲੋਕ-ਪ੍ਰਲੋਕ ਦੀਆਂ ਉਡਾਰੀਆਂ ਮਾਰਦਾ ਹੋਇਆ ਵਾਸ਼ਨਾ ਰੂਪੀ ਨੜੇ 'ਤੇ ਆ ਕੇ ਬੈਠਦਾ ਹੈ ਜਦੋਂ ਵਿਸ਼ੇ ਭੋਗਣ ਰੂਪੀ ਅਨਾਰ ਨੂੰ ਖਾਣ ਲੱਗਦਾ ਹੈ ਤਾਂ ਜੀਵ ਰੂਪੀ ਤੋਤੇ ਦੀਆਂ ਅੱਖਾਂ ਪਦਾਰਥਾਂ ਰੂਪੀ ਪਾਣੀ ਨਾਲ ਲੱਗ ਜਾਂਦੀਆਂ ਹਨ, ਫੇਰ ਸੰਕਲਪ ਰੂਪੀ ਪੌਂਚੇ (ਪੈਰ) ਵਾਸ਼ਨਾ ਰੂਪੀ ਨੜੇ ਨਾਲੋਂ ਨਹੀਂ ਛੱਡਦਾ ਕਿ ਕਿਤੇ ਮੈਂ ਭੁੱਖਾ ਹੀ ਨਾ ਮਰ ਜਾਵਾਂ, ਇਉਂ ਭਰਮ ਕਰਕੇ ਫਸ ਜਾਂਦਾ ਹੈ ਤੇ ਫੇਰ ਕਾਲ ਰੂਪੀ ਸ਼ਿਕਾਰੀ ਪਕੜ ਲੈਂਦਾ ਹੈ।

**ਉਥਾਨਕਾ :** ਕਬੀਰ ਜੀ ਦੇ ਪਾਸ ਉਨ੍ਹਾਂ ਦੇ ਸਤਿਸੰਗੀਆਂ ਨੇ ਬੇਨਤੀ ਕੀਤੀ ਕਿ ਕਬੀਰ ਸਾਹਿਬ ਜੀ ਸੰਸਾਰ-ਸਮੁੰਦਰ ਤੋਂ ਪਾਰ ਹੋਣ ਲਈ ਕੋਈ ਕੁਝ ਯਤਨ ਦੱਸਦਾ ਹੈ, ਕੋਈ ਕੁਝ ਯਤਨ ਦੱਸਦਾ ਹੈ, ਆਪ ਜੀ ਦੱਸੋ ਅਸੀਂ ਸੰਸਾਰ-ਸਮੁੰਦਰ ਤੋਂ ਪਾਰ ਹੋਣ ਲਈ ਸਿਧ ਬਣ ਕੇ ਨਾਦ ਵਜਾਉਂਦੇ ਰਹੀਏ ? ਵੇਦਾਂ ਦਾ ਪਾਠ ਕਰਨ ਵਾਲੇ ਬੇਦ ਪਾਠੀ ਬਣੀਏ ? ਕਿ 'ਅਲੱਖ ਹੋ ਅਲੱਖ ਹੋ' ਸ਼ਬਦ ਜੋਗੀਆਂ ਵਾਂਗ ਬੋਲਦੇ ਰਹੀਏ ਤਾਂ ਸੁਣ ਕੇ ਕਬੀਰ ਜੀ ਨੇ ਪਵਿੱਤਰ ਸ਼ਬਦ ਉਚਾਰਨ ਕੀਤਾ।

## ਬੇਦ ਪੁਰਾਨ ਸਭੈ ਮਤ ਸੁਨਿ ਕੈ; ਕਰੀ ਕਰਮ ਕੀ ਆਸਾ ॥

ਜਿਨ੍ਹਾਂ ਨੇ ਚਾਰ ਵੇਦਾਂ ਅਠਾਰਾਂ ਪੁਰਾਣਾਂ ਦੇ ਸਭੈ = ਸਾਰੇ ਮਤ = ਮਤਾਂ-ਮਤਾਂਤਰਾਂ ਨੂੰ ਸੁਨਿ = ਸ੍ਰਵਣ ਕੈ = ਕਰਕੇ ਪਾਪਾਂ ਦੀ ਨਵਿਰਤੀ ਵਾਸਤੇ ਨਿੱਤ, ਨਮਿੱਤ, ਪ੍ਰਾਸਚਿਤ ਕਰਮ-ਕਾਂਡਾਂ ਕੀ = ਦੀ ਆਸਾ = ਕਾਮਨਾ ਕਰੀ = ਕੀਤੀ ਹੈ।

## ਕਾਲ ਗ੍ਰਸਤ ਸਭ ਲੋਗ ਸਿਆਨੇ; ਉਠਿ ਪੰਡਿਤ ਪੈ ਚਲੇ ਨਿਰਾਸਾ ॥੧॥

ਉਹ ਸਭ = ਸਾਰੇ ਸਿਆਨੇ = ਚਤੁਰ (ਵਿਦਵਾਨ) ਲੋਗ = ਲੋਕ ਵੀ ਅੰਤ ਨੂੰ ਕਾਲ = ਮੌਤ ਨੇ ਗ੍ਰਸਤ = ਪਕੜ ਲਏ ਭਾਵ ਮਰ ਗਏ ਹਨ ਅਤੇ ਜਿਹੜੇ ਕਰਮ-ਕਾਂਡ ਦਾ ਉਪਦੇਸ਼ ਦੇਣ ਵਾਲੇ ਪੰਡਤ ਸੀ, ਉਹ ਪੰਡਤ = ਵਿਦਵਾਨ ਵੀ ਸੰਸਾਰ ਤੋਂ ਉੱਠ ਕਰਕੇ ਨਿਰਾਸਾ = ਆਸਾ ਪੂਰੀ ਹੋਣ ਤੋਂ ਬਗ਼ੈਰ ਹੀ ਕਾਲ ਦੇ ਮੂੰਹ ਵਿਚ ਪੈ ਕੇ ਚਲੇ ਗਏ ਹਨ ॥੧॥

## ਮਨ ਰੇ; ਸਰਿਓ ਨ ਏਕੈ ਕਾਜਾ ॥

ਰੇ = ਹੇ ਮਨਾ ! ਤੇਰੇ ਕੋਲੋਂ ਜੀਵ ਈਸ ਦੀ ਏਕੈ = ਏਕਤਾ ਵਾਲਾ ਕਾਜਾ = ਕਾਰਜ ਸਰਿਓ = ਸਿਰੇ ਨ = ਨਹੀਂ ਚੜ੍ਹਿਆ **ਵਾ:** ਰੇ = ਹੇ ਭਾਈ ਆਪਣੇ ਮਨ ਵਿਚ ਸਮਝਣਾ ਕਰੋ ਕਿ ਸਕਾਮ ਕਰਮਾਂ ਕਰਕੇ ਏਕੈ = ਇਕ ਆਪਣਾ ਮੁਕਤ ਹੋਣ ਦਾ ਕਾਜਾ = ਕਾਰਜ ਵੀ ਸਰਿਓ = ਸਿਰੇ ਨਹੀਂ ਚੜ੍ਹਿਆ, ਪੂਰਾ ਨਹੀਂ ਹੋਇਆ; ਕਿਉਂਕਿ :

## ਭਜਿਓ ਨ; ਰਘੁਪਤਿ ਰਾਜਾ ॥੧॥ਰਹਾਉ॥

ਤੂੰ ਰਘੁਪਤਿ = ਪਰਮੇਸ਼ਰ ਦਾ ਭਜਿਓ = ਭਜਨ ਨ = ਨਹੀਂ ਕੀਤਾ ॥੧॥ਰਹਾਉ॥

## ਬਨ ਖੰਡ ਜਾਇ ਜੋਗੁ ਤਪੁ ਕੀਨੋ; ਕੰਦ ਮੂਲੁ[੧] ਚੁਨਿ ਖਾਇਆ ॥

ਕਈ ਪੁਰਸ਼ਾਂ ਨੇ ਪਰਮੇਸ਼ਰ ਦੀ ਬੰਦਗੀ ਛੱਡ ਕੇ ਬਨ = ਜੰਗਲ ਦੇ ਕਿਸੇ ਖੰਡ = ਟੁਕੜੇ (ਹਿੱਸੇ) ਵਿਚ ਜਾਇ = ਜਾ ਕੇ ਪ੍ਰਾਣਾਯਾਮ ਆਦਿ ਜੋਗ ਸਾਧੇ, ਧੂਣੀਆਂ ਤਪਾ ਕੇ ਤਪ ਕੀਨੋ = ਕੀਤੇ ਅਤੇ ਕੰਦ = ਬਿਰਛਾਂ ਨੂੰ ਲੱਗੇ ਫਲ ਫੁਲ, ਮੂਲੁ = ਮੁੱਢ ਭਾਵ ਧਰਤੀ ਵਿਚ ਪੈਦੇ ਹੋਏ ਮੂਲੀ ਆਦਿ ਪਦਾਰਥ **ਵਾ:** ਕੰਦ = ਜ਼ਮੀਨ ਅੰਦਰ ਪੈਦਾ ਹੋਣ ਵਾਲੇ ਗਾਜਰ ਆਦਿ ਪਦਾਰਥ, ਮੂਲੁ = ਵੇਲ ਜਾਂ ਬਿਰਛਾਂ ਦੀ ਜੜ੍ਹ ਵਿਚ ਪੈਦਾ ਹੋਣ ਵਾਲੇ ਖਾਣ ਯੋਗ ਪਦਾਰਥ **ਵਾ:** ਕੰਦ ਮੂਲੁ = ਬਨਸਪਤੀ ਦੀਆਂ ਚੀਜ਼ਾਂ ਜੋ ਜ਼ਮੀਨ ਵਿੱਚੋਂ ਖਾਣ ਵਾਲੀਆਂ ਆਲੂ, ਕਚਾਲੂ, ਰਤਾਲੂ, ਜ਼ਿਮੀਂਕੰਦ, ਸ਼ਕ੍ਰਕੰਦ ਜਾਂ ਮੂਲੀਆਂ ਗਾਜਰਾਂ ਆਦਿਕ ਪਦਾਰਥ ਚੁਨਿ = ਚੁਣ ਚੁਣ ਕੇ ਖਾਇਆ = ਖਾਣਾ ਕੀਤੇ। ਜੈਸਾ ਕਿ :

**ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ ॥** *(ਮਾਝ ਕੀ ਵਾਰ, ਅੰਗ ੧੪੦)*

## ਨਾਦੀ ਬੇਦੀ ਸਬਦੀ ਮੋਨੀ; ਜਮ ਕੇ ਪਟੈ ਲਿਖਾਇਆ ॥੨॥

ਨਾਦੀ = ਨਾਦ (ਸੰਖਾਂ ਆਦਿਕ) ਦੇ ਵਜਾਉਣ ਵਾਲੇ ਕੰਨ ਪਾਟੇ ਜੋਗੀ ਭਾਵ ਗੋਰਖਮਤੀਏ, ਬੇਦੀ = ਬੇਦਾਂ ਦੇ ਪਾਠ ਕਰਨ ਵਾਲੇ ਭਾਵ ਵੇਦ ਪਾਠੀ, ਸਬਦੀ = ਵੇਦਾਂਤ ਦੇ ਵਾਕਾਂ ਨੂੰ ਕਹਿਣ ਵਾਲੇ **ਵਾ:** 'ਅਲੱਖ ਹੋ ਅਲੱਖ ਹੋ ਆਖਣ ਵਾਲੇ ਦੱਤ ਮੱਤ ਦੇ ਜੋਗੀ, ਆਪਣੇ ਆਪ ਨੂੰ ਮੋਨੀ = ਚੁੱਪ ਸਾਧਣ ਵਾਲੇ **ਵਾ:** ਗੁੰਗ ਮੋਨ, ਜੜ੍ਹ ਮੋਨ ਆਦਿਕਾਂ ਨੂੰ ਧਾਰਨ ਵਾਲੇ ਮੋਨਧਾਰੀ ਆਦਿ ਇਨ੍ਹਾਂ ਸਾਰਿਆਂ ਨੇ ਹੰਗਤਾ ਕਰਕੇ ਆਪਣੇ ਜੀਵਨ ਨੂੰ

---

੧. ਕੰਦ ਮੂਲ ਇਕ ਫਲ ਵੀ ਹੁੰਦਾ ਹੈ ਜੋ ਭੂਸਲੇ ਰੰਗ ਦਾ ਪਾਥੀ ਵਰਗੇ ਆਕਾਰ ਦਾ ਹੁੰਦਾ ਹੈ, ਇਹ ਫਲ ਜ਼ਿਆਦਾਤਰ ਡੂੰਘੇ ਪਾਣੀ ਵਿਚ ਵੱਲਾਂ ਨੂੰ ਲੱਗਾ ਹੁੰਦਾ ਹੈ, ਜੋ ਵਿੱਚੋਂ ਮੱਕੀ ਦੇ ਆਟੇ ਵਰਗਾ ਹੁੰਦਾ ਹੈ ਜਿਸ ਦਾ ਸੁਆਦ ਕੁਝ ਮਿੱਠਾ ਕੁਝ ਸਲੂਣਾ ਹੁੰਦਾ ਹੈ **ਵਾ:** ਇਕ ਬੂਟਾ ਜੋ ਤਿੰਨ ਚਾਰ ਹੱਥ ਉੱਚਾ ਹੁੰਦਾ ਹੈ ਇਸ ਦੇ ਪੱਤੇ ਸਿੰਮਲ ਜਿਹੇ ਹੁੰਦੇ ਹਨ, ਤੇ ਜੜ ਮੋਈ ਹੁੰਦੀ ਹੈ, ਇਸ ਦੀ ਭਾਜੀ ਬਣਦੀ ਹੈ।

ਜਮ = ਜਮਾਂ ਕੇ = ਦੇ ਪਟੈ = ਅਧਿਕਾਰ ਪੱਤਰ (ਦਸਤੇ) ਵਿਚ ਲਿਖਾਇਆ = ਲਿਖਾ ਲਿਆ ਹੈ, ਭਾਵ ਉਨ੍ਹਾਂ ਨੂੰ ਧਰਮਰਾਜੇ ਦੀ ਕਚਹਿਰੀ ਵਿਚ ਹਿਸਾਬ ਕਿਤਾਬ ਦੇਣ ਜਾਣਾ ਪੈਂਦਾ ਹੈ, ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ ॥੨॥

## ਭਗਤਿ ਨਾਰਦੀ ਰਿਦੈ ਨ ਆਈ; ਕਾਛਿ ਕੂਛਿ ਤਨੁ ਦੀਨਾ ॥

ਜਿਨ੍ਹਾਂ ਪੁਰਖਾਂ ਦੇ ਰਿਦੈ = ਹਿਰਦੇ ਵਿਚ ਪਰਮੇਸ਼ਰ ਦੀ ਭਗਤਿ ਨਾਰਦੀ = ਪ੍ਰੇਮਾ-ਭਗਤੀ, ਕੀਰਤਨ ਭਗਤੀ ਨ = ਨਹੀਂ ਆਈ (**ਵਾ:** ਨਾਰਦੀ = ਨਾਰਦ ਮੁਨੀ ਦੀ ਪੰਚਰਾਤ੍ਰ ਨਾਮੀ ਗ੍ਰੰਥ ਵਿਚ ਲਿਖੀ ਗਿਆਰਾਂ ਪ੍ਰਕਾਰ ਦੀ ਭਗਤੀ 'ਚੋਂ, ਦਸਵੀਂ ਪ੍ਰੇਮਾ-ਭਗਤੀ ਹਿਰਦੇ ਵਿਚ ਨਹੀਂ ਆਈ) ਤੇ ਤਨੁ = ਸਰੀਰ ਦਾ ਕਾਛਿ ਕੂਛਿ = ਪਾਲਣ ਪੋਸ਼ਣ ਕਰਕੇ **ਵਾ:** ਬਣਾ ਤਣਾ ਕੇ ਅੰਤ ਨੂੰ ਜਮਾਂ ਦੇ ਹਵਾਲੇ ਕਰ ਦੀਨਾ = ਦਿੱਤਾ **ਵਾ:** ਨਾਰਦੀ (ਨ + ਅਰਦੀ) ਅਗਿਆਨ ਕਰਕੇ ਨ = ਨਾ ਅਰਦੀ = ਖਾਧੀ ਜਾਣ ਵਾਲੀ ਪ੍ਰੇਮਾ-ਭਗਤੀ ਦੁਆਰਾ ਪੈਦਾ ਹੋਣ ਵਾਲੀ ਪਰਾ ਭਗਤੀ, ਗਿਆਨ ਸਰੂਪ ਦੀ ਪ੍ਰਾਪਤੀ ਵਾਲੀ ਭਗਤੀ ਹਿਰਦੇ ਵਿਚ ਨਹੀਂ ਆਈ **ਵਾ:** ਨਾਰਦੀ = ਨਾਰਦ ਮੁਨੀ ਵਾਂਗ ਚੰਚਲਤਾਈਆਂ ਹੀ ਕਰਦਾ ਰਿਹਾ ਰਿਦੈ = ਹਿਰਦੇ ਵਿਚ ਪਰਮੇਸ਼ਰ ਦੇ ਮਿਲਾਪ ਕਰਾਉਣ ਵਾਲੀ ਪ੍ਰੇਮਾ-ਭਗਤੀ ਨਹੀਂ ਆਈ **ਵਾ:** (ਨ+ਅਰ+ਦੀ) ਅਗਿਆਨ ਰੂਪੀ ਅਰ = ਵੈਰੀ ਜਿਸ ਨੂੰ ਨ = ਨਾ ਖਾ ਸਕਣ, ਐਸੀ ਅਗਿਆਨ ਕਾਮ, ਕ੍ਰੋਧ ਰੂਪੀ ਵੈਰੀਆਂ ਨੂੰ ਨਾਸ਼ ਕਰ ਦੇਣ ਵਾਲੀ ਗਿਆਨ ਦਾ ਪ੍ਰਕਾਸ਼ ਕਰਨ ਵਾਲੀ ਭਗਤੀ ਰਿਦੇ ਵਿਚ ਨਹੀਂ ਆਈ।[੧] ਤੇ ਤਨੁ = ਸਰੀਰ ਨੂੰ ਕਾਛਿ ਕੂਛਿ = ਪਾਲ ਪੋਸ ਕੇ **ਵਾ:** ਜੋਤਸ਼ੀਆਂ ਤੋਂ ਜੋਤਿਸ਼ ਵਿੱਦਿਆ ਨਾਲ ਜਿਵੇਂ ਪਟਵਾਰੀ ਲੋਕ ਧਰਤੀ ਨੂੰ ਮਿਣਨ ਵਾਲੇ ਹੁੰਦੇ ਹਨ, ਇਉਂ ਆਪਣੇ ਸਰੀਰ ਨੂੰ ਮਿਣ ਮਿਣਾ ਕੇ ਕਿ ਇਤਨੇ ਸਾਲ ਜਿਉਣਾ ਹੈ ਇਸ ਪ੍ਰਕਾਰ ਅਖ਼ੀਰ ਨੂੰ ਸਰੀਰ ਜਮਾਂ ਦੇ ਅਧੀਨ ਕਰ ਦਿੱਤਾ।

## ਰਾਗ ਰਾਗਨੀ ਡਿੰਭ ਹੋਇ ਬੈਠਾ; ਉਨਿ ਹਰਿ ਪਹਿ ਕਿਆ ਲੀਨਾ ॥੩॥

ਜਿਹੜੇ ਰਾਗ ਰਾਗਨੀ = ਰਾਗਣੀਆਂ ਸਿੱਖਣੇ ਵਾਲੇ ਗਵੱਈਏ ਡਿੰਭ = ਪਾਖੰਡੀ ਬਣ ਕੇ ਬੈਠਾ = ਇਸਥਿਤ ਹੋਏ ਹਨ **ਵਾ:** ਜਿਨ੍ਹਾਂ ਦੇ ਹਿਰਦੇ ਅੰਦਰ ਪਰਮੇਸ਼ਰ ਦੇ ਮਿਲਾਪ ਦਾ ਰਾਗ = ਪ੍ਰੇਮ ਨਹੀਂ ਜਾਗਿਆ ਤੇ ਮਨ, ਬਾਣੀ ਕਰਕੇ ਰਾਗਣੀ = ਪ੍ਰੀਤੀ ਨਹੀਂ, ਆਪਣੇ ਆਪ ਪਾਖੰਡੀ ਬਣ ਕੇ ਬੈਠੇ ਹੋਏ ਹਨ, ਉਨਿ = ਉਨ੍ਹਾਂ ਪਾਖੰਡੀ ਲੋਕਾਂ ਨੇ ਹਰਿ = ਪਰਮੇਸ਼ਰ ਦੇ ਪਹਿ = ਪਾਸੋਂ ਕਿਆ = ਕੀ ਲੀਨਾ = ਲੈਣਾ ਹੈ ਭਾਵ ਕੁਝ ਨਹੀਂ ਲੈਣਾ **ਵਾ:** ਕਿਆ = ਕਿਹੜਾ ਪਦਾਰਥ ਲੀਨਾ = ਲਿਆ ਹੈ, ਭਾਵ ਮੁਕਤੀ ਰੂਪ ਜਾਂ ਗਿਆਨ ਰੂਪੀ ਪਦਾਰਥ ਨਹੀਂ ਲਿਆ। ਇਹੋ ਜਿਹੇ ਪਾਖੰਡ ਕਰਨ ਵਾਲਿਆਂ ਪਾਸੋਂ ਪਰਮੇਸ਼ਰ ਤੀਹ ਤੀਹ ਕੋਹ ਪਰੇ ਹਟ ਕੇ ਰਹਿੰਦਾ ਹੈ ॥੩॥ ਜੈਸਾ ਕਿ :

**ਗਿਆਨੀ ਕੇ ਪ੍ਰਭ ਬੀਸ ਕੋਹ ਰਾਗੀ ਕੇ ਪ੍ਰਭ ਤੀਸ।**
**ਭਗਤਨ ਕੇ ਹਿਰਦੇ ਬਸੇ ਸਤਿਸੰਗਤ ਕੇ ਬੀਚ।**

## ਪਰਿਓ ਕਾਲੁ ਸਭੈ ਜਗ ਊਪਰ; ਮਾਹਿ ਲਿਖੇ ਭ੍ਰਮ ਗਿਆਨੀ ॥

ਸਭੈ = ਸਾਰੇ ਜਗ = ਸੰਸਾਰ ਦੇ ਜੀਵਾਂ ਊਪਰ = ਉੱਤੇ ਕਾਲੁ = ਮ੍ਰਿਤੂ (ਮੌਤ) ਦਾ ਬਲ ਪਰਿਓ = ਪੈ ਰਿਹਾ

---

੧. ਨਾਰਦੀ (ਨਾਰ + ਦ) ਨਾਰ = ਗਿਆਨ ਦ = ਦੇਣ ਵਾਲੀ **ਵਾ:** (ਨਾਰੰ + ਦਯੜੀ) ਨਾਰਿ = ਅਗਿਆਨ ਦੇ ਦਯੜੀ = ਕੱਟਣ ਵਾਲੀ ਅਰਥਾਤ ਸਰੀਰਾਂ ਨੂੰ ਬਥੇਰਾ ਚੰਗੇ ਚੰਗੇ ਪਦਾਰਥ ਖਾ ਕੇ ਪਾਲਿਆ ਪੋਸ਼ਿਆ ਪਰ ਗਿਆਨ ਦੇ ਦੇਣ ਵਾਲੀ ਤੇ ਅਗਿਆਨ ਨੂੰ ਕੱਟਣ ਵਾਲੀ ਪ੍ਰੇਮਾ ਭਗਤੀ ਰਿਦੈ = ਹਿਰਦੇ ਵਿਚ ਨਹੀਂ ਆਈ।

ਹੈ, ਜੋ ਕੇਵਲ ਕਥਨੀ ਦੇ ਗਿਆਨੀ = ਗਿਆਨਵਾਨ ਹਨ ਪਰ ਹਿਰਦੇ ਅੰਦਰ ਭਰਮ ਹੋਣ ਕਰਕੇ ਉਹ ਵੀ ਜਮਾਂ ਦੇ ਪਟੇ ਮਾਹਿ = ਵਿਚ ਲਿਖੇ ਗਏ ਹਨ **ਵਾ:** ਜਿਨ੍ਹਾਂ ਨੂੰ ਹਿਰਦੇ ਅੰਦਰ ਗਿਆਨ ਸਰੂਪ ਦਾ ਨਿਸਚਾ ਨਹੀਂ ਹੋਇਆ, ਉਹ ਵੀ ਜਮਾਂ ਦੇ ਪਟੇ ਮਾਹਿ = ਵਿਚ ਲਿਖੇ ਗਏ ਹਨ **ਵਾ:** ਸੰਸੇ ਵਿਪਰਜੇ ਵਾਲੇ ਗਿਆਨੀ ਵੀ ਜਮਾਂ ਦੇ ਪਟੇ ਵਿਚ ਲਿਖੇ ਗਏ ਹਨ, ਭਾਵ ਜੋ ਪ੍ਰੇਮਾ-ਭਗਤੀ ਤੋਂ ਬਿਨਾਂ ਦੂਸਰਿਆਂ ਨੂੰ ਮੁਖ ਤੋਂ ਗਿਆਨ ਦੀਆਂ ਗੱਲਾਂ ਸੁਣਾ ਕੇ ਕਰਮਾਂ ਨੂੰ ਕਮਾਉਂਦੇ ਹਨ, ਉਹ ਵੀ ਕਾਲ ਦੇ ਅਧੀਨ ਹਨ।

**[ਅੰਗ ੬੫੫]**

## ਕਹੁ ਕਬੀਰ ਜਨ ਭਏ ਖਾਲਸੇ; ਪ੍ਰੇਮ ਭਗਤਿ ਜਿਹ ਜਾਨੀ ॥੪॥੩॥

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹ = ਜਿਨ੍ਹਾਂ ਨੇ ਵਾਹਿਗੁਰੂ ਦੀ ਪ੍ਰੇਮਾ ਭਗਤਿ = ਭਗਤੀ ਨੂੰ ਜਾਨੀ = ਜਾਣਿਆ ਹੈ, ਉਹ ਜਨ = ਪੁਰਖ ਖਾਲਸੇ[੧] = ਸ਼ੁੱਧ ਸਰੂਪ ਭਏ = ਹੋਏ ਹਨ ਭਾਵ ਸ਼ੁੱਧ ਵਸਤੂ ਨੂੰ ਖ਼ਾਲਸ ਕਹਿੰਦੇ ਹਨ, ਬ੍ਰਹਮ ਹੀ ਮਲ ਅਵਿੱਦਿਆ ਤੋਂ ਰਹਿਤ ਹੋਣ ਕਰਕੇ ਸ਼ੁੱਧ ਹੈ ॥੪॥੩॥

ਕਿਉਂਕਿ ਰਾਮਾਨੰਦ ਤੋਂ ਕਬੀਰ ਜੀ ਨੇ ਸਿੱਖਿਆ ਲਈ ਸੀ ਕਿ ਜੋ ਵੈਸ਼ਨਵ ਮੱਤ ਨਾਲ ਸੰਬੰਧਿਤ ਸਨ, ਵੈਸ਼ਨਵ ਮੱਤ ਵਿਚ ਅੱਜ ਵੀ ਕਬੀਰ ਜੀ ਦੀ ਤਰ੍ਹਾਂ ਆਪਣੇ ਆਪ ਨੂੰ ਖਾਲਸੇ ਭਾਵ ਸ਼ੁੱਧ ਸਰੂਪ ਨੂੰ ਮੰਨਣ ਵਾਲੇ ਮੌਜੂਦ ਹਨ। ਜੋ ਆਪਣੇ ਆਪ ਨੂੰ ਖ਼ਾਲਸਾ ਕਹਾਉਂਦੇ ਹਨ। ਜਦੋਂ ਕਲ਼ਗੀਧਰ ਪਾਤਸ਼ਾਹ ਜੀ ਨੇ ਖ਼ਾਲਸਾ ਪੰਥ ਰਚਿਆ ਸੀ, ਉਦੋਂ ਪਹਿਲਾਂ ਕਲ਼ਗੀਧਰ ਜੀ ਨੇ (ਗੁਰੂ) ਗ੍ਰੰਥ ਸਾਹਿਬ ਜੀ ਵਿੱਚੋਂ ਵਾਕ ਲਿਆ ਸੀ ਜੋ ਕਬੀਰ ਸਾਹਿਬ ਜੀ ਦਾ ਸ਼ਬਦ ਆਇਆ ਸੀ :

**ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥੪॥੩॥** *(ਅੰਗ ੬੫੫)*

ਇਸੇ ਸ਼ਬਦ ਤੋਂ ਸਤਿਗੁਰਾਂ ਨੇ ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹਿ ॥ ਇਹ ਪੰਥ ਦਾ ਨਾਉਂ ਰੱਖਿਆ ਸੀ ਤੇ ਬਚਨ ਕਹੇ ਸਨ; ਜੈਸਾ ਕਿ :

**ਖ਼ਾਲਸਾ ਮੇਰੋ ਰੂਪ ਹੈ ਖ਼ਾਸ। ਖ਼ਾਲਸੇ ਮਹਿ ਹਉ ਕਰਉ ਨਿਵਾਸ।**
**ਖ਼ਾਲਸਾ ਮੇਰੋ ਮੁਖ ਹੈ ਅੰਗ। ਖ਼ਾਲਸੇ ਕੇ ਹਉ ਬਸਤ ਸਦ ਸੰਗ ॥੫੧੯॥**
**ਖ਼ਾਲਸਾ ਮੇਰੋ ਸਜਨ ਪਰਵਾਰ। ਖ਼ਾਲਸਾ ਮੇਰੋ ਕਰਤ ਉਧਾਰ ॥**
**ਖ਼ਾਲਸਾ ਮੇਰੋ ਪਿੰਡ ਪ੍ਰਾਨ। ਖ਼ਾਲਸਾ ਮੇਰੀ ਜਾਨ ਕੀ ਜਾਨ ॥੫੨੩॥**
**ਉਪਮਾ ਖਾਲਸਹਿ ਜਾਤ ਨ ਕਹੀ। ਜਿਹਵਾ ਏਕ ਪਾਰ ਨਹਿੰ ਲਹੀ ॥੫੨੫॥**
**ਸੇਸ ਰਸਨ ਸਾਰਦ ਸੀ ਬੁਧਿ। ਤਦਪਿ ਨ ਉਪਮਾ ਬਰਨਤ ਸੁਧ।**
**ਯਾ ਮਹਿ ਰੰਚ ਨ ਮਿਥਯਾ ਭਾਖੀ। ਗੁਰ ਪਾਰਬ੍ਰਹਮ ਗੁਰ ਨਾਨਕ ਸਾਖੀ ॥੫੨੬॥**

*('ਸਰਬ ਲੋਹ' ਵਿੱਚੋਂ ਖ਼ਾਲਸਾ ਮਹਿਮਾ)*

**ਜਾਗਤ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ ॥**
**ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥**
**ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹ ਏਕ ਪਛਾਨੈ ॥**
**ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖਾਲਸ ਜਾਨੈ ॥**

*(ਸ੍ਰੀ ਦਸਮ ਗ੍ਰੰਥ, ਪੰਨਾ ੭੧੨)*

---

੧. ਕਰਤਾਰਪੁਰ ਵਾਲੀ ਤੇ ਦਮਦਮੇ ਸਾਹਿਬ ਵਾਲੀ ਬੀੜ ਵਿਚ 'ਖ਼ਾਲਸੇ' ਪਾਠ ਹੈ, ਜੋ ਮੁਖ ਪਾਠ ਤੇ ਸਹੀ ਹੈ ਪਰ ਭਾਈ ਬੰਨੋ ਵਾਲੀ ਬੀੜ ਵਿਚ 'ਖਲਾਸੇ' ਪਾਠ ਹੈ। 'ਖਲਾਸੇ' ਦਾ ਅਰਥ ਬੰਧਨਾਂ ਤੋਂ ਛੁੱਟਣਾ ਹੁੰਦਾ ਹੈ।

# ਘਰੁ ੨ ॥

**ਉਥਾਨਕਾ :** ਕਬੀਰ ਸਾਹਿਬ ਜੀ ਜਦੋਂ ਆਪਣੇ ਸਤਿਸੰਗੀਆਂ ਨੂੰ ਉਪਦੇਸ਼ ਦੇ ਰਹੇ ਸਨ ਤਾਂ ਕੁਝ ਸੰਤ ਭਗਤ ਵੀ ਕਬੀਰ ਜੀ ਪਾਸ ਉਪਦੇਸ਼ ਲੈਣ ਵਾਸਤੇ ਬੈਠੇ ਸਨ, ਜੋ ਕਬੀਰ ਸਾਹਿਬ ਜੀ ਨੂੰ ਕਹਿਣ ਲੱਗੇ ਕਿ ਕਬੀਰ ਜੀ ! ਆਪ ਜੀ ਕਿਰਪਾ ਕਰਕੇ ਦੱਸੋ ਕਿ ਤੁਹਾਡੀ ਦ੍ਰਿਸ਼ਟੀ ਕਿਹੋ ਜਿਹੀ ਹੈ। ਤਾਂ ਸੁਣ ਕੇ ਕਬੀਰ ਜੀ ਨੇ ਸ਼ਬਦ ਉਚਾਰਨ ਕੀਤਾ :

## ਦੁਇ ਦੁਇ ਲੋਚਨ; ਪੇਖਾ ॥ ਹਉ ਹਰਿ ਬਿਨੁ; ਅਉਰੁ ਨ ਦੇਖਾ ॥

ਹੇ ਭਾਈ ! ਸੰਸਾਰੀ ਪੁਰਖ ਤਾਂ ਆਪਣੇ ਦੁਇ = ਦੋਵੇਂ ਲੋਚਨ = ਨੇਤ੍ਰਾਂ ਨਾਲ ਦੁਇ = ਦ੍ਵੈਤ ਹੀ ਪੇਖਾ = ਦੇਖਦੇ ਹਨ **ਵਾ:** ਅਸੀਂ ਤਾਂ ਦੁਇ = ਦੋਵੇਂ ਬਾਹਰਲੇ ਪ੍ਰਤੱਖ ਨੇਤ੍ਰਾਂ ਤੇ ਦੁਇ = ਦੋਵੇਂ ਮਨ ਬੁੱਧ ਰੂਪੀ ਨੇਤ੍ਰਾਂ ਨਾਲ ਸੱਚ ਸਰੂਪ ਹੀ ਦੇਖਿਆ ਹੈ। ਅਤੇ ਹਉ = ਅਸੀਂ ਹਰਿ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਅਵਰ ਅਸਥਾਨ ਵਿਚ ਅਉਰੁ = ਹੋਰ ਕੋਈ ਨ = ਨਹੀਂ ਦੇਖਾ = ਦੇਖਿਆ।

## ਨੈਨ ਰਹੇ; ਰੰਗੁ ਲਾਈ ॥ ਅਬ ਬੇਗਲ; ਕਹਨੁ ਨ ਜਾਈ ॥੧॥

(ਦੂਸਰਾ **ਬੇ ਗਲ** ਵੱਖਰਾ ਹੈ)

ਸਾਡੇ ਤਾਂ ਬਾਹਰਲੇ ਪ੍ਰਤੱਖ ਨੈਨ = ਨੇਤ੍ਰਾਂ ਨੂੰ ਨਾਮ ਦਾ ਰੰਗੁ = ਅਨੰਦ ਲੱਗ ਰਿਹਾ ਹੈ **ਵਾ:** ਮਨ ਬੁੱਧ ਰੂਪੀ ਨੇਤ੍ਰ ਪਰਮੇਸ਼ਰ ਦੇ ਰੰਗੁ = ਪ੍ਰੇਮ ਵਿਚ ਲੱਗ ਰਹੇ ਹਨ ਅਤੇ ਅਬ = ਹੁਣ ਬੇਗਲ = ਕਾਹਲੀਪੁਣੇ ਵਾਲੀ ਗੱਲ ਕਹੁਨ = ਕਹੀ ਨ = ਨਹੀਂ ਜਾਈ = ਜਾਂਦੀ ਭਾਵ ਸੁਤੇ ਸਿਧ ਹੀ ਆਪਣੇ ਆਪ ਵਿਚ ਮਸਤ ਰਹਿੰਦੇ ਹਾਂ ਵਾ: ਅਬ = ਹੁਣ ਸਾਡੇ ਕੋਲੋਂ ਬੇ = ਦੂਸਰੀ ਗੱਲ **ਵਾ:** ਬੇ = ਦ੍ਵੈਤ ਵਾਲੀ ਗੱਲ ਕਹਨੁ = ਕਹੀ ਨ = ਨਹੀਂ ਜਾਂਦੀ **ਅਥਵਾ** ਸੰਸਾਰੀ ਜੀਵਾਂ ਦੇ ਨੈਨ = ਨੇਤ੍ਰ ਸੰਸਾਰਕ ਪਦਾਰਥਾਂ ਦੇ ਰੰਗੁ = ਪ੍ਰੇਮ ਵਿਚ ਲਾਈ = ਲੱਗ ਰਹੇ ਹਨ। ਸੰਸਾਰੀ ਪੁਰਖਾਂ ਦੇ ਕੋਲ ਸੰਸਾਰਕ ਗੱਲਾਂ ਤੋਂ ਬਗ਼ੈਰ ਬੇ ਗਲ = ਕੋਈ ਹੋਰ ਗੱਲ ਕਹਨੁ = ਕਹੀ ਨ = ਨਹੀਂ ਜਾਈ = ਜਾਂਦੀ ॥੧॥

## ਹਮਰਾ ਭਰਮੁ ਗਇਆ; ਭਉ ਭਾਗਾ ॥

ਹਮਰਾ = ਸਾਡਾ ਪੰਜ ਪ੍ਰਕਾਰ ਦਾ ਭਰਮੁ = ਭੁਲੇਖਾ ਚਲਿਆ ਗਇਆ = ਗਿਆ ਹੈ ਤੇ ਹਿਰਦੇ ਵਿੱਚੋਂ ਕਾਲ ਆਦਿ ਸੱਤ ਪ੍ਰਕਾਰ ਦਾ ਭਉ = ਡਰ ਵੀ ਸਭ ਭਾਗਾ = ਭੱਜ ਗਿਆ, ਨਵਿਰਤ ਹੋ ਗਿਆ ਹੈ।

## ਜਬ; ਰਾਮ ਨਾਮ ਚਿਤੁ ਲਾਗਾ ॥੧॥ਰਹਾਉ॥

ਜਬ = ਜਦੋਂ ਦਾ ਸਾਡਾ ਚਿਤੁ = ਮਨ ਰਾਮ = ਪਰਮੇਸ਼ਰ ਦੇ ਨਾਮ ਵਿਚ ਲਾਗਾ = ਲੱਗ ਗਿਆ ਭਾਵ ਜੁੜ ਗਿਆ ਹੈ ॥੧॥ਰਹਾਉ॥

***ਪ੍ਰਸ਼ਨ :*** *ਹੇ ਕਬੀਰ ਜੀ ! ਹੁਣ ਆਪ ਜੀ ਨੂੰ ਸੰਸਾਰ ਕਿਹੋ ਜਿਹਾ ਪ੍ਰਤੀਤ ਹੁੰਦਾ ਹੈ ?*
***ਉੱਤਰ :***

## ਬਾਜੀਗਰ; ਡੰਕ ਬਜਾਈ ॥ ਸਭ ਖਲਕ; ਤਮਾਸੇ ਆਈ ॥

ਹੇ ਭਾਈ ! ਜਿਵੇਂ ਬਾਜ਼ੀਗਰ = ਮਦਾਰੀ ਖੇਲ ਕਰਨ ਲਈ ਆ ਕੇ ਡੰਕ = ਡੁਗਡੁਗੀ ਬਜਾਈ = ਵਜਾਉਂਦਾ ਹੈ ਤਾਂ ਸਭ = ਸਾਰੀ ਖਲਕ = ਖ਼ਲਕਤ (ਲੋਕਾਈ) ਤਮਾਸੇ = ਖੇਡਾਂ ਭਾਵ ਤਮਾਸ਼ਾ ਦੇਖਣ ਆਈ = ਆ ਇਕੱਠੀ ਹੁੰਦੀ ਹੈ। ਤੇ

# ਬਾਜੀਗਰ ਸ੍ਵਾਂਗੁ; ਸਕੇਲਾ ॥ ਅਪਨੇ ਰੰਗ ਰਵੈ; ਅਕੇਲਾ ॥੨॥

ਜਦੋਂ ਬਾਜੀਗਰ = ਨਟ (ਮਦਾਰੀ) ਤਮਾਸ਼ਾ ਕਰਨ ਵਾਲਾ ਆਪਣੇ ਸ੍ਵਾਂਗ = ਸਾਂਗ (ਨਕਲ) ਨੂੰ ਸਕੇਲਾ = ਸਮੇਟ ਭਾਵ ਇਕੱਠਾ ਕਰ ਕੇ ਗੁੱਥਲੀ 'ਚ ਪਾ ਲੈਂਦਾ ਹੈ, ਉਦੋਂ ਬਾਜ਼ੀਗਰ ਆਪਣੇ ਰੰਗ ਵਿਚ ਅਕੇਲਾ = ਇਕੱਲਾ ਹੀ ਰਵੈ = ਮਸਤ ਹੋ ਕੇ ਚਲਿਆ ਜਾਂਦਾ ਹੈ ॥੨॥

## ਦੂਸਰਾ ਅਰਥ

**ਬਾਜੀਗਰ; ਡੰਕ ਬਜਾਈ ॥ ਸਭ ਖਲਕ ਤਮਾਸੇ ਆਈ ॥**

ਜਿਸ ਵੇਲੇ ਪਰਮੇਸ਼ਰ ਰੂਪ ਬਾਜ਼ੀਗਰ ਨੇ ਇਕ ਤੋਂ ਬਹੁਤੇ ਰੂਪ ਹੋਣ ਦੀ ਡੰਕ = ਡੁਗਡੁਗੀ ਵਜਾਉਣਾ ਕੀਤੀ; ਜੈਸਾ ਕਿ :

**ਏਕੋ ਹੰ ਬਹੁ ਸਜਾਮ ਪ੍ਰਜਾਯੇਯ।** *(ਸ੍ਰੁਤੀ)*

**ਅਥਵਾ** ਜਦੋਂ ਈਸ਼ਰ ਰੂਪ ਬਾਜ਼ੀਗਰ ਨੇ ਸ੍ਰਿਸ਼ਟੀ ਰਚਣ ਦੀ ਇੱਛਾ ਰੂਪੀ ਡੁਗਡੁਗੀ ਵਜਾਉਣਾ ਕੀਤੀ; ਤਾਂ ਸਭ = ਸਾਰੀ ਉੱਤਮ, ਮੱਧਮ, ਕਨਿਸ਼ਟ, ਸੂਖਮ, ਸਥੂਲ ਆਦਿ ਖਲਕ = ਖ਼ਲਕਤ ਤਮਾਸ਼ੇ ਰੂਪ ਵਿਚ ਆਈ = ਆ ਕੇ ਪ੍ਰਗਟ ਹੋ ਗਈ ਭਾਵ ਮਾਇਆ ਦੀ ਕਨਾਤ ਸਾਜ ਕੇ ਸੰਸਾਰ ਰੂਪੀ ਬਾਜ਼ੀ ਪਾ ਦਿੱਤੀ।

**ਬਾਜੀਗਰ ਸ੍ਵਾਂਗੁ; ਸਕੇਲਾ ॥ ਅਪਨੇ ਰੰਗ ਰਵੈ ਅਕੇਲਾ ॥੨॥**

ਜਿਸ ਵੇਲੇ ਪਰਮੇਸ਼ਰ ਰੂਪ ਬਾਜ਼ੀਗਰ ਨੇ ਆਪਣੇ ਸੰਕਲਪ ਰੂਪ **ਵਾ:** 'ਏਕੋ ਹੰ' ਰੂਪ ਸ਼ਬਦ ਉਚਾਰ ਕੇ ਜਗਤ ਰੂਪ ਸਾਂਗ ਨੂੰ ਸਮੇਟ ਲਿਆ ਭਾਵ ਇਕੱਠਾ ਕੀਤਾ ਤਾਂ ਉਸ ਵੇਲੇ ਪਰਮੇਸ਼ਰ ਆਪਣੇ ਰੰਗ ਵਿਚ ਅਕੇਲਾ = ਇਕੱਲਾ ਹੀ ਨਿਰਗੁਣ ਸਰੂਪ ਹੋ ਕੇ ਰਵੈ = ਵਿਚਰਦਾ ਹੈ, ਇਕ-ਰਸ ਹੋ ਕੇ ਵਰਤਦਾ ਹੈ ॥੨॥

ਇਕ ਪ੍ਰੇਮੀ ਸੰਗਤ ਵਿੱਚੋਂ ਬੋਲਿਆ ਕਿ ਕਬੀਰ ਜੀ ਇਹ ਗੱਲ ਤਾਂ ਅਸੀਂ ਵੀ ਜਾਣਦੇ ਹਾਂ ਕਿ ਈਸ਼ਰ ਨੇ ਸੰਸਾਰ ਰੂਪੀ ਬਾਜ਼ੀ ਪਾਈ ਹੋਈ ਹੈ, ਤਾਂ ਕਬੀਰ ਜੀ ਕਹਿਣ ਲੱਗੇ।

# ਕਥਨੀ ਕਹਿ; ਭਰਮੁ ਨ ਜਾਈ ॥ ਸਭ ਕਥਿ ਕਥਿ ਰਹੀ; ਲੁਕਾਈ ॥

ਹੇ ਭਾਈ! ਵੇਦਾਂ ਪੁਰਾਣਾਂ ਦੀਆਂ ਕਥਨੀ = ਕਥਾਵਾਂ ਕਹਿ = ਆਖਣ ਨਾਲ ਧਾਰਨ ਕਰੇ ਤੋਂ ਬਗ਼ੈਰ ਹਿਰਦੇ ਵਿੱਚੋਂ ਭਰਮ ਨ = ਨਹੀਂ ਜਾਈ = ਜਾਂਦਾ, ਨਵਿਰਤ ਨਹੀਂ ਹੁੰਦਾ। ਸਭ = ਸਾਰੀ ਲੁਕਾਈ = ਸ੍ਰਿਸ਼ਟੀ ਗੱਲਾਂ ਕਥਿ ਕਥਿ = ਕਹਿ ਕਹਿ ਕੇ ਰਹੀ = ਰਹਿ ਚੁੱਕੀ ਹੈ, ਥੱਕ ਚੁੱਕੀ ਹੈ **ਵਾ:** ਧਾਰਨ ਕੀਤੇ ਬਗ਼ੈਰ ਸਾਰੀ ਸ੍ਰਿਸ਼ਟੀ ਜੰਮਣ ਮਰਨ ਵਿਚ ਆ ਰਹੀ ਹੈ।

***ਪ੍ਰਸ਼ਨ :*** *ਹੇ ਕਬੀਰ ਜੀ! ਜੰਮਣ ਮਰਨ ਤੋਂ ਕੌਣ ਰਹਿਤ ਹੋ ਸਕਦੇ ਹਨ?*
***ਉੱਤਰ :***

# ਜਾ ਕਉ ਗੁਰਮੁਖਿ; ਆਪਿ ਬੁਝਾਈ ॥ ਤਾ ਕੇ ਹਿਰਦੈ; ਰਹਿਆ ਸਮਾਈ ॥੩॥

ਜਾ = ਜਿਨ੍ਹਾਂ ਗੁਰਮੁਖ ਅਧਿਕਾਰੀਆਂ ਦੇ ਕਉ = ਤਾਈਂ ਗੁਰਾਂ ਦੁਆਰਾ ਪਰਮੇਸ਼ਰ ਨੇ ਆਪ ਆਪਣੇ ਤ੍ਵੰ ਪਦ ਦਾ ਲਖ ਅਰਥ ਤੇ ਤੱਤ ਤ੍ਵੰ ਪਦ ਦੇ ਲਖ ਅਰਥ ਦੀ ਏਕਤਾ ਰੂਪ ਸਿੱਖਿਆ ਬੁਝਾਈ = ਸਮਝਾ ਦਿੱਤੀ ਹੈ। ਤਾ = ਉਨ੍ਹਾਂ ਕੇ = ਦੇ ਹਿਰਦੈ = ਅੰਤਹਕਰਣ ਵਿਚ ਪਰਮੇਸ਼ਰ ਸਮਾਈ = ਸਾਖਿਆਤਕਾਰ ਹੋ ਰਿਹਾ ਹੈ, ਸਮਾਅ ਰਿਹਾ ਹੈ ॥੩॥

ਫੇਰ ਇਕ ਵਿਦਵਾਨ ਪੰਡਤ ਨੇ ਵੀ ਇਹੋ ਸਵਾਲ ਕੀਤਾ ਕਿ ਇਹ ਤਾਂ ਮੈਂ ਵੀ ਜਾਣਦਾ ਹਾਂ ਕਿ ਪਰਮੇਸ਼ਰ ਨੇ ਸੰਸਾਰ ਰੂਪੀ ਬਾਜ਼ੀ ਪਾਈ ਹੋਈ ਹੈ ਤਾਂ ਕਬੀਰ ਜੀ ਕਹਿਣ ਲੱਗੇ ਕਿ ਜੇ ਕਥਾ ਵਾਰਤਾ ਚੇਤੇ ਕਰ ਲਈਏ ਤਾਂ ਭਰਮ ਦੀ ਨਵਿਰਤੀ ਨਹੀਂ ਹੁੰਦੀ, ਫੇਰ ਕਹਿਣ ਲੱਗਾ ਕਿ ਫੇਰ ਤੁਸੀਂ ਦੱਸੋ ਕਿ ਤੁਹਾਡਾ ਭਰਮ ਕਿਵੇਂ ਮਿਟਿਆ ਹੈ, ਤਾਂ ਸੁਣ ਕੇ ਕਬੀਰ ਸਾਹਿਬ ਜੀ ਉੱਤਰ ਦਿੰਦੇ ਹਨ।

## ਗੁਰ; ਕਿੰਚਤ ਕਿਰਪਾ ਕੀਨੀ ॥ ਸਭੁ ਤਨੁ ਮਨੁ ਦੇਹ; ਹਰਿ ਲੀਨੀ ॥

ਜਦੋਂ ਪੂਰਨ ਗੁਰ = ਸਤਿਗੁਰਾਂ ਨੇ ਸਾਡੇ ਉੱਤੇ ਕਿੰਚਤ = ਰੰਚਕ ਮਾਤਰ ਵੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕੀਨੀ = ਕੀਤੀ। ਉਸ ਵੇਲੇ ਗੁਰਾਂ ਨੇ ਸਾਡੇ ਤਨੁ = ਸਥੂਲ ਸਰੀਰ, ਮਨੁ = ਸੂਖਮ ਸਰੀਰ ਤੇ ਕਾਰਨ ਦੇਹ = ਸਰੀਰ (ਤਨ, ਮਨ, ਦੇਹ) ਦਾ ਸਭੁ = ਸਾਰਾ ਅਭਿਮਾਨ ਮੇਟ ਕੇ ਹਰਿ = ਪਰਮੇਸ਼ਰ ਵਿਚ ਸਾਡੀ ਚਿਤ ਦੀ ਬਿਰਤੀ ਲੀਨੀ = ਲੀਨ ਕਰ ਦਿੱਤੀ **ਵਾ:** ਗੁਰਾਂ ਨੇ ਤਨ ਮਨ ਦਾ ਸਾਰਾ ਅਭਿਮਾਨ ਲੈ ਲਿਆ ਤੇ ਹਰੀ ਦੇਹ = ਦੇ ਦਿੱਤਾ ਹੈ। ਭਾਵ ਸਾਖਿਆਤ ਕਰ ਦਿੱਤਾ ਹੈ **ਵਾ:** ਮਨ ਤੇ ਦੇਹ ਹਰੀ ਦੇ ਤਨੁ = ਨਾਲ ਹੀ ਲੀਨ ਕਰ ਦਿੱਤੇ।

## ਕਹਿ ਕਬੀਰ; ਰੰਗਿ ਰਾਤਾ ॥ ਮਿਲਿਓ; ਜਗਜੀਵਨ ਦਾਤਾ ॥੪॥੪॥

ਕਬੀਰ ਸਾਹਿਬ ਜੀ ਕਹਿ = ਕਥਨ ਕਰਦੇ ਹਨ ਕਿ ਹੇ ਪ੍ਰੇਮੀ ਪੰਡਤ ਜੀ ! ਇਉਂ ਸਾਡਾ ਮਨ ਵਾਹਿਗੁਰੂ ਦੇ ਰੰਗਿ = ਅਨੰਦ ਵਿਚ ਰਾਤਾ = ਰੰਗਿਆ ਗਿਆ ਹੈ ਅਤੇ ਸਾਨੂੰ ਸਾਰੇ ਜਗਜੀਵਨ = ਜਗਤ ਦਾ ਜੀਵਨ ਰੂਪ ਬ੍ਰਹਮ ਚੇਤਨ ਦਾਤਾ ਮਿਲਿਓ = ਮਿਲ ਗਿਆ ਹੈ ॥੪॥੪॥

***ਨੋਟ :*** ਭਾਈ ਲਹਿਣਾ ਸਿੰਘ ਕਬੀਰ ਪੰਥੀਏ ਨੇ ਆਪਣੇ ਇਤਿਹਾਸ ਵਿਚ ਲਿਖਿਆ ਹੈ ਕਿ ਕਬੀਰ ਸਾਹਿਬ ਜੀ ਸਤਿਗੁਰੂ ਨਾਨਕ ਦੇਵ ਜੀ ਨੂੰ ੧੦੬ ਸਾਲਾਂ ਦੀ ਉਮਰ ਵਿਚ ਮਿਲੇ ਸਨ।

**ਉਥਾਨਕਾ :** ਕਬੀਰ ਸਾਹਿਬ ਜੀ ਦੀ ਸੰਗਤ ਕਰਨ ਵਾਲੀ ਇਕ ਦਾਸੀ ਰੋਜ਼ਾਨਾ ਸਾਧੂ ਮਹਾਤਮਾ ਵਾਸਤੇ ਪੀਣ ਲਈ ਲੱਸੀ ਲਿਆਇਆ ਕਰਦੀ ਸੀ, ਇਕ ਦਿਨ ਦਾਸੀ ਹਰ ਰੋਜ਼ ਦੇ ਵਕਤ ਤੋਂ ਪਛੜ ਗਈ। ਜਦੋਂ ਕਬੀਰ ਜੀ ਨੇ ਦੇਰੀ ਨਾਲ ਆਉਣ ਦਾ ਕਾਰਨ ਪੁੱਛਿਆ ਤਾਂ ਉਸ ਨੇ ਦੱਸਿਆ ਕਿ ਜਿਸ ਘਰੋਂ ਮੈਂ ਲੱਸੀ ਲਿਆਉਂਦੀ ਸੀ, ਉਸ ਘਰ ਦੀ ਮਾਈ ਕਿਸੇ ਹੋਰ ਕਾਰਜ ਵਿਚ ਲੱਗੀ ਹੋਈ ਸੀ ਤੇ ਉਸ ਨੇ ਮੈਨੂੰ ਹੀ ਕਹਿ ਦਿੱਤਾ ਕਿ ਚਾਟੀ ਵਿਚ ਮਧਾਣੀ ਪਾ ਕੇ ਅੱਜ ਆਪ ਹੀ ਦੁੱਧ ਰਿੜਕ ਲੈ, ਮੈਂ ਹਨੇਰੇ ਵਿਚ ਦੁੱਧ ਤਾਂ ਵੇਖਿਆ ਨਹੀਂ, ਪਾਣੀ ਵਿਚ ਹੀ ਮਧਾਣੀ ਪਾ ਕੇ ਰਿੜਕਣ ਲੱਗ ਪਈ, ਜਦੋਂ ਥੋੜ੍ਹਾ ਦਿਨ ਹੋਇਆ ਵੇਖਿਆ ਕਿ ਇਹ ਤਾਂ ਪਾਣੀ ਹੈ ਤਾਂ ਦੁਬਾਰਾ ਦੂਸਰੀ ਚਾਟੀ ਵਿਚ ਮਧਾਣੀ ਪਾ ਕੇ ਦੁੱਧ ਰਿੜਕਿਆ ਤੇ ਫੇਰ ਮੈਂ ਲੱਸੀ ਲੈ ਕੇ ਆਈ ਹਾਂ ਇਸ ਕਰਕੇ ਅੱਜ ਦੇਰੀ ਹੋ ਗਈ ਹੈ। ਇਹ ਸੁਣ ਕੇ ਕਬੀਰ ਸਾਹਿਬ ਜੀ ਪਰਮੇਸ਼ਰ ਦਾ ਨਾਮ, ਗੁਰਾਂ ਦਾ ਉਪਦੇਸ਼ ਵਿਲੋਵਨ ਵਾਸਤੇ **ਵਾ:** ਬੁੱਧੀ ਦੀ ਸੁਮਤੀ ਵਾਸਤੇ, ਜਾਂ ਅਭਾਸ ਬਿਰਤੀ ਰੂਪ ਦਾਸੀ ਪ੍ਰਤੀ ਉਚਾਰਦੇ ਹਨ ਕਿ ਪਰਮੇਸ਼ਰ ਦੇ ਨਾਮ ਨੂੰ ਰਿੜਕਣ ਵਾਲੀ ਹੋ **ਅਥਵਾ** ਕਬੀਰ ਸਾਹਿਬ ਜੀ ਅਨਉਕਤੀ ਅਲੰਕਾਰ ਦੁਆਰਾ ਦਾਸੀ ਦੇ ਬਹਾਨੇ ਜਗਿਆਸੂ ਰੂਪ ਸਖੀ ਦੇ ਤਾਈਂ ਉਪਦੇਸ਼ ਬਖ਼ਸ਼ਦੇ ਹਨ।

## ਜਾ ਕੇ ਨਿਗਮ; ਦੂਧ ਕੇ ਠਾਟਾ ॥ ਸਮੁੰਦੁ ਬਿਲੋਵਨ ਕਉ; ਮਾਟਾ ॥

ਜਾ = ਜਿਸ ਪਰਮੇਸ਼ਰ ਕੇ = ਦੇ ਰਿਖੀਆਂ ਦੁਆਰਾ ਰਚੇ ਹੋਏ ਜੋ ਨਿਗਮ = ਵੇਦ ਹਨ, ਇਹੋ ਹੀ ਦੁੱਧ ਕੇ = ਦੇ ਠਾਟਾ = ਅਸਥਾਨ ਹਨ ਅਤੇ ਜਿਵੇਂ ਦੇਵਤਿਆਂ ਦੈਂਤਾਂ ਦਾ ਸਮੁੰਦੁ = ਸਮੁੰਦਰ ਬਿਲੋਵਨ = ਰਿੜਕਣ ਕਉ = ਵਾਸਤੇ ਪ੍ਰਤੱਖ ਸਮੁੰਦਰ ਹੀ ਮਾਟਾ = ਮਟ ਬਣਾਇਆ ਹੋਇਆ ਸੀ, ਅਤੇ ਜਿਸ ਵਿੱਚੋਂ ਰਿੜਕਣੇ ਕਰਕੇ ਚੌਦਾਂ ਰਤਨ ਨਿਕਲੇ ਸਨ; ਜੈਸਾ ਕਿ :

**ਸ੍ਰੀ ਮਣਿ ਰੰਭਾ ਵਾਰਨੀ ਧਨੁਖ ਧਨੰਤਰ ਬਾਜ।**
**ਬਿਖ ਧੇਨੁ ਸਸਿ ਕਲਪਤਰ, ਸੰਖ ਅਮੀ ਗਜਰਾਜ।** *(ਧਰਮ ਸ਼ਾਸਤਰ)*

ਇਸੇ ਪ੍ਰਕਾਰ ਕਪਲ, ਗੌਤਮ, ਕਨਾਦਿ, ਜੈਮਨੀ ਆਦਿ ਰਿਖੀਆਂ ਦੇ ਰਿੜਕਣ ਵਾਸਤੇ ਵੇਦ ਹੀ ਮਟ ਹੋਇਆ ਹੈ, ਭਾਵ ਰਿਖੀਆਂ ਨੇ ਵੇਦਾਂ ਨੂੰ ਮੰਥਨ ਕਰਕੇ ਖੱਟ ਸ਼ਾਸਤ੍ਰ ਰੂਪ ਮੱਖਣ ਕੱਢਿਆ ਹੈ **ਅਥਵਾ** ਹੇ ਸਖੀ ! ਜਿਸ ਪਰਮੇਸ਼ਰ ਕੇ = ਦੇ ਗਊਆਂ ਮੱਝਾਂ ਵਤ ਨਿਗਮ = ਵੇਦ ਗਿਆਨ ਰੂਪੀ, ਨਿਸ਼ਕਾਮ ਕਰਮਾਂ ਰੂਪੀ, ਗੁਰਾਂ ਦੇ ਉਪਦੇਸ਼ ਰੂਪੀ ਦੂਧ = ਦੁੱਧ ਕੇ = ਦੇ (ਠਾਟਾ = ਥਣ) **ਵਾ:** ਠਾਟਾ = ਅਸਥਾਨ ਬਣਾਏ ਹੋਏ ਹਨ **ਵਾ:** ਜਿਸ ਪਰਮੇਸ਼ਰ ਦੇ ਸਤਿਸੰਗਤ ਰੂਪੀ ਘਰ ਵਿਚ ਓਅੰਕਾਰ ਰੂਪੀ ਗਊ ਦੇ ਬੇਦ ਰੂਪੀ ਠਾਟਾ = ਥਣ ਅਦ੍ਵੈਤ ਸਿਧਾਂਤ ਰੂਪ ਦੁੱਧ ਦੇ ਨਾਲ ਭਰੇ ਹੋਏ ਹਨ।[੧] ਉਸ ਗੁਰ-ਉਪਦੇਸ਼ ਰੂਪੀ **ਵਾ:** ਗਿਆਨ ਰੂਪੀ, ਨਿਸ਼ਕਾਮ ਕਰਮਾਂ ਰੂਪੀ ਸਮੁੰਦੁ = ਦੁੱਧ ਦੇ ਬਿਲੋਵਨ = ਰਿੜਕਣ ਕਉ = ਵਾਸਤੇ ਸਤਿਸੰਗਤ ਰੂਪੀ ਮਾਟਾ = ਮਟਕੀ ਹੈ, ਜਿਸ ਵਿੱਚੋਂ ਤੱਤ ਮਿਥਿਆ ਦਾ ਵੀਚਾਰ ਰੂਪੀ ਮੱਖਣ ਪ੍ਰਾਪਤ ਹੁੰਦਾ ਹੈ।

## ਤਾ ਕੀ ਹੋਹੁ; ਬਿਲੋਵਨਹਾਰੀ ॥

ਹੇ ਸਖੀ ! ਤੂੰ ਆਪਣੀ ਬੁੱਧ ਦੁਆਰਾ ਤਾ = ਉਸ ਗਿਆਨ ਰੂਪੀ ਦੁੱਧ ਕੀ = ਦੀ ਬਿਲੋਵਨਹਾਰੀ = ਰਿੜਕਣ ਵਾਲੀ ਹੋਹੁ = ਹੋਣ ਕਰ ਜਿਸ ਕਰਕੇ ਤੈਨੂੰ ਬ੍ਰਹਮਾ ਨੰਦ ਰੂਪੀ, ਸਿਧਾਂਤ ਰੂਪੀ ਮੱਖਣ ਮਿਲ ਜਾਵੇਗਾ। ਜੇਕਰ ਕਿਸੇ ਕਾਰਨ ਤੇਰੇ ਕਰਮਾਂ ਵਿਚ ਕਮਜ਼ੋਰੀ ਰਹਿ ਗਈ ਭਾਵ ਕਮਾਈ ਨਾ ਕਰ ਸਕੀ, ਬ੍ਰਹਮਾਨੰਦ ਰੂਪੀ ਮੱਖਣ ਨਾ ਭੀ ਮਿਲਿਆ ਤਾਂ :

## ਕਿਉ ਮੇਟੈਗੋ; ਛਾਛਿ ਤੁਹਾਰੀ ॥੧॥

ਫੇਰ ਸਵਰਗ ਰਾਜ ਦੀ ਪ੍ਰਾਪਤੀ ਰੂਪ **ਵਾ:** ਦੇਵ ਦੇਹੀ ਦੀ ਇੱਛਾ ਰੂਪ ਛਾਛਿ = ਲੱਸੀ ਤੁਹਾਰੀ = ਤੇਰੀ ਪਰਮੇਸ਼ਰ ਕਿਉ = ਕਿਵੇਂ ਮੇਟੈਗੋ = ਮਿਟਾਏਗਾ **ਵਾ:** ਸੰਸਾਰਕ ਸੁਖ ਦੀ ਪ੍ਰਾਪਤੀ ਰੂਪ ਤੇਰੀ ਲੱਸੀ ਨੂੰ ਪਰਮੇਸ਼ਰ ਕਿਵੇਂ ਮਿਟਾਏਗਾ ਅਰਥਾਤ ਸੰਸਾਰਕ ਸੁਖ ਤਾਂ ਜ਼ਰੂਰ ਦੇਵੇਗਾ **ਵਾ:** ਫੇਰ ਦੁਬਾਰਾ ਮਨੁੱਖਾ ਜਨਮ ਦੀ ਪ੍ਰਾਪਤੀ ਰੂਪੀ ਲੱਸੀ ਤੇਰੀ ਪਰਮੇਸ਼ਰ ਕਿਵੇਂ ਮਿਟਾਏਗਾ ਭਾਵ ਪਰਮੇਸ਼ਰ ਆਪਣੀ ਪ੍ਰਾਪਤੀ ਲਈ ਦੁਆਰਾ ਮਨੁੱਖ ਜਨਮ ਦੇ ਕੇ ਹੋਰ ਟੇਢੀਆਂ ਜੂਨਾਂ 'ਚ ਨਹੀਂ ਭਰਮਾਵੇਗਾ॥੧॥

## ਚੇਰੀ; ਤੂ ਰਾਮੁ ਨ ਕਰਸਿ ਭਤਾਰਾ ॥
## ਜਗਜੀਵਨ; ਪ੍ਰਾਨ ਅਧਾਰਾ ॥੧॥ਰਹਾਉ॥

ਹੇ ਵਿਸ਼ੇ ਵਿਸ਼ੈਣੀ ਬੁੱਧੀ ਰੂਪ ਚੇਰੀ = ਦਾਸੀ ! ਤੂੰ ਪਦਾਰਥਾਂ ਦੇ ਮੋਹ ਨੂੰ ਛੱਡ ਕੇ ਰਾਮੁ = ਪਰਮੇਸ਼ਰ ਨੂੰ ਕਿਉਂ ਨ = ਨਹੀਂ ਭਤਾਰਾ = ਪਤੀ ਕਰਸਿ = ਕਰਦੀ, ਬਣਾਉਂਦੀ ਹੈਂ। ਜੋ ਜਗਜੀਵਨ = ਜਗਤ ਦਾ ਜੀਵਨ ਰੂਪ ਪਰਮੇਸ਼ਰ ਸਾਰਿਆਂ ਦੇ ਪ੍ਰਾਨ = ਪ੍ਰਾਣਾਂ ਦਾ ਅਧਾਰਾ = ਆਸਰਾ ਹੈ॥੧॥ਰਹਾਉ॥

---

੧. ਜਿਵੇਂ ਭਗਵਾਨ ਕ੍ਰਿਸ਼ਨ ਜੀ ਨੇ ਅਰਜਨ ਨੂੰ ਉਪਦੇਸ਼ ਦਿੰਦਿਆਂ ਗੀਤਾ ਵਿਚ ਕਿਹਾ ਹੈ; ਜੈਸਾ ਕਿ :

**ਸਰਬ ਗਾਵੋ ਉਪਨਿਸ਼ਧਾ ਦੁਗਧੋ ਗੋਪਾਲ ਨੰਦ॥** *(ਗੀਤਾ)*

ਹੇ ਅਰਜਨ ਤੈਨੂੰ ਵੱਛੇ ਦੀ ਨਿਆਈਂ ਪਹਿਲਾਂ ਛੱਡ ਕੇ ਫੇਰ ਸਰਬ = ਸਾਰੀਆਂ ਉਪਨਿਸ਼ਦਾ ਰੂਪੀ ਗਾਵੋ = ਗਊਆਂ ਦਾ ਸਿਧਾਂਤ ਰੂਪ ਦੁਗਧੋ = ਦੁੱਧ **ਵਾ:** ਗੋਪਾਲ = ਪਰਮੇਸ਼ਰ ਦੇ ਨੰਦ = ਅਨੰਦ ਦਾ ਦੁੱਧ ਚੋਅ ਕੇ ਤੇਰੇ ਪ੍ਰਥਾਏ ਕਹਿ ਕੇ ਸਾਰੇ ਸੰਸਾਰ ਦੀ ਕਲਿਆਣ ਵਾਸਤੇ ਬਚਨ ਉਚਾਰਨ ਕੀਤੇ ਹਨ।

## ਤੇਰੇ ਗਲਹਿ ਤਉਕੁ; ਪਗ ਬੇਰੀ ॥ ਤੂ; ਘਰ ਘਰ ਰਮਈਐ ਫੇਰੀ ॥

ਹੇ ਸਖੀ ! ਤੇਰੇ ਗਲਹਿ = ਗਲ ਵਿਚ ਹੰਕਾਰ ਰੂਪੀ, ਮੋਹ ਰੂਪੀ, ਅਵਿੱਦਿਆ ਰੂਪੀ ਤਉਕੁ[1] = ਗੋਲ ਪਟਾ ਤੇ ਮਨ, ਬੁੱਧ ਰੂਪ ਪਗ = ਪੈਰਾਂ ਵਿਚ ਸੰਕਲਪਾਂ ਰੂਪੀ **ਵਾ:** ਹੰਗਤਾ ਮਮਤਾ ਰੂਪੀ **ਵਾ:** ਕਰਮਕਾਂਡ ਰੂਪੀ ਬੇਰੀ = ਬੇੜੀ ਪਈ ਹੋਈ ਹੈ। ਇਸੇ ਕਰਕੇ ਤੂ = ਤੈਨੂੰ ਰਮਈਐ = ਵਿਆਪਕ ਪਰਮੇਸ਼ਰ ਨੇ ਚੌਰਾਸੀ ਲਖ ਜੂਨੀਆਂ ਦੇ ਸਰੀਰਾਂ ਰੂਪ ਘਰ ਘਰ = ਘਰਾਂ ਘਰਾਂ ਵਿਚ ਫੇਰੀ = ਫੇਰਿਆ ਹੈ।

## ਤੂ; ਅਜਹੁ ਨ ਚੇਤਸਿ, ਚੇਰੀ ॥ ਤੂ; ਜਮਿ ਬਪੁਰੀ ਹੈ ਹੇਰੀ ॥੨॥

ਹੇ ਸਖੀ ਰੂਪ ਚੇਰੀ = ਦਾਸੀ ! ਤੂੰ ਅਜਹੁ = ਅਜੇ ਵੀ ਪਰਮੇਸ਼ਰ ਨੂੰ ਚੇਤਸਿ = ਚੇਤੇ ਨ = ਨਹੀਂ ਕਰਦੀ, ਭਾਵ ਆਪਣੀ ਬੁੱਧੀ ਨੂੰ ਕਾਮ ਕ੍ਰੋਧ ਆਦਿਕਾਂ ਦੀ ਦਾਸੀ ਬਣਾਇਆ ਹੋਇਆ ਹੈ। ਹੇ ਬਪੁਰੀ = ਵਿਚਾਰੀ ਦਾਸੀਏ ਤੂ = ਤੈਨੂੰ ਹਰ ਵਕਤ ਜਮਿ = ਜਮਦੂਤ ਹੀ ਹੇਰੀ = ਵੇਖਦਾ ਰਹਿੰਦਾ ਹੈ ਕਿ ਕਦੋਂ ਉਮਰ ਪੂਰੀ ਹੋਵੇ ਤੇ ਮੈਂ ਇਸ ਨੂੰ ਫੜ ਲਵਾਂ ॥੨॥ ਜਦੋਂ ਕਬੀਰ ਜੀ ਨੇ ਇਹ ਉਪਦੇਸ਼ ਦਿੱਤਾ ਤਾਂ ਉਸ ਵੇਲੇ ਦਾਸੀ ਨੇ ਜੋ ਉੱਤਰ ਦਿੱਤਾ, ਉਸ ਬਾਬਤ ਕਬੀਰ ਜੀ ਅੱਗੇ ਕਥਨ ਕਰਦੇ ਹਨ।

## ਪ੍ਰਭ; ਕਰਨ ਕਰਾਵਨਹਾਰੀ ॥ ਕਿਆ ਚੇਰੀ ਹਾਥ; ਬਿਚਾਰੀ ॥

ਪ੍ਰਭ = ਪਰਮੇਸ਼ਰ ਆਪ ਹੀ ਸਭ ਕਰਨ = ਕਾਰਜਾਂ ਦੇ ਕਰਾਵਨਹਾਰੀ = ਕਰਾਉਣ ਵਾਲਾ ਹੈ ਤੇ ਮੈਂ ਕਰਨ ਵਾਲੀ ਉਸ ਦੀ ਦਾਸੀ ਹਾਂ। ਮੇਰੇ ਬਿਚਾਰੀ = ਨਿਤਾਣੀ (ਵਿਚਾਰੀ) ਚੇਰੀ = ਦਾਸੀ ਦੇ ਕਿਆ = ਕੀ ਹਾਥ = ਹੱਥ ਹੈ ਭਾਵ ਅਧੀਨ ਹੈ।

## ਸੋਈ ਸੋਈ; ਜਾਗੀ ॥ ਜਿਤੁ ਲਾਈ; ਤਿਤੁ ਲਾਗੀ ॥੩॥

ਫੇਰ ਸੋਈ = ਉਹੀ ਨਿਸ਼ਕਾਮ ਕਰਮਾਂ, ਭਗਤੀ, ਸ੍ਰੇਸ਼ਟ ਜਨਾਂ ਦੀ ਸੰਗਤ ਕਰਕੇ ਮੈਂ ਦਾਸੀ ਅਵਿੱਦਿਆ ਰੂਪੀ ਨੀਂਦ ਵਿਚ ਸੋਈ = ਸੁੱਤੀ ਹੋਈ ਗਿਆਨ ਅਵਸਥਾ ਵਿਚ ਜਾਗੀ ਹਾਂ। ਜਿਤੁ = ਜਿਸ ਪਾਸੇ ਉਪਾਸ਼ਨਾ, ਗਿਆਨ, ਧਰਮ ਵਿਚ ਮੈ ਲਾਈ = ਲਾਉਣਾ ਕੀਤੀ, ਤਿਤੁ = ਉਸੀ ਪਾਸੇ ਮੈਂ ਲਾਗੀ = ਲੱਗੀ ਹਾਂ ॥੩॥ ਇਸ ਤਰ੍ਹਾਂ ਦੇ ਨਿਮਰਤਾ ਭਰੇ ਦਾਸੀ ਦੇ ਬਚਨ ਸੁਣ ਕੇ ਅੱਗੇ ਕਬੀਰ ਜੀ ਦਾਸੀ ਨੂੰ ਪੁੱਛਦੇ ਹਨ ਕਿ :

## ਚੇਰੀ; ਤੈ ਸੁਮਤਿ ਕਹਾਂ ਤੇ ਪਾਈ ॥ ਜਾ ਤੇ; ਭ੍ਰਮ ਕੀ ਲੀਕ ਮਿਟਾਈ ॥

ਹੇ ਚੇਰੀ = ਦਾਸੀ ! ਤੈ = ਤੂੰ ਇਹ ਸੁਮਤਿ = ਸ੍ਰੇਸ਼ਟ ਮਤ ਕਹਾਂ = ਕਿਥੇ ਤੇ = ਤੋਂ ਪਾਈ = ਪ੍ਰਾਪਤ ਕੀਤੀ ਹੈ। ਜਾ = ਜਿਸ ਤੇ = ਤੋਂ ਤੂੰ ਹਿਰਦੇ 'ਚੋਂ ਭਰਮ ਕੀ = ਦੀ ਸੰਸਕਾਰ ਰੂਪੀ ਲੀਕ = ਲਕੀਰ ਮਿਟਾਈ = ਮੇਟ ਲਈ ਹੈ।

## ਸੁ ਰਸੁ; ਕਬੀਰੈ ਜਾਨਿਆ ॥ ਮੇਰੋ; ਗੁਰ ਪ੍ਰਸਾਦਿ ਮਨੁ ਮਾਨਿਆ ॥੪॥੫॥

ਕਬੀਰ ਸਾਹਿਬ ਜੀ ਨੂੰ ਚੇਰੀ ਕਹਿੰਦੀ ਹੈ ਕਿ ਮੈਂ ਤਾਂ ਸੁ = ਉਹ ਆਤਮਾਨੰਦ ਰੂਪੀ ਰਸ ਆਪ ਜੀ

---

੧. ਤਉਕੁ = ਗੋਲ ਪਟਾ ਜ਼ੰਜੀਰ ਜੋ ਗਲੇ ਪਾਈ ਜਾਵੇ। ਇਸਲਾਮ ਦੇ ਕਾਨੂੰਨ ਵਿਚ ਇਕ ਗਲ ਦੇ ਗਹਿਣੇ ਦਾ ਨਾਮ ਤਉਕ ਲਿਖਿਆ ਹੈ ਜੋ ਨਿੱਗਰ ਚਾਂਦੀ ਜਾਂ ਸੋਨੇ ਦਾ ਹੁੰਦਾ ਹੈ ਅਤੇ ਤੋਲ ਵਿਚ ਅੱਧ ਪਾ ਤੋਂ ਅੱਧ ਸੇਰ ਤਕ ਹੁੰਦਾ ਹੈ **ਅਥਵਾ** ਕੈਦੀ ਦੇ ਗਲੇ ਸਜ਼ਾ ਵਿਚ ਜ਼ੰਜੀਰ ਪਾਉਣ ਦੇ ਅਰਥ ਵਿਚ ਵੀ ਤਉਕ ਪਦ ਵਰਤੀਂਦਾ ਭਾਵ ਕੈਦੀ ਦੇ ਗਲ ਵਿਚ ਲਿਖ ਕੇ ਪਾਇਆ ਜਾਂਦਾ ਹੈ ਕਿ ਇਸ ਨੇ ਇਤਨੀ ਸਜ਼ਾ ਕੱਟਣੀ ਹੈ **ਅਥਵਾ** ਪੰਜਾਬੀ ਕੋਸ਼ ਵਿਚ ਲੋਹੇ ਦਾ ਪਟਾ ਅਤੇ ਪੰਜਾਲੀ ਅਰਥ ਵੀ ਲਿਖਿਆ ਹੋਇਆ ਹੈ।

ਦੀ ਸੰਗਤ ਦੁਆਰਾ ਹੀ ਜਾਨਿਆ = ਜਾਨਣਾ ਕੀਤਾ ਹੈ **ਵਾ:** ਕਬੀਰੈ = ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਵੀ ਸੁ = ਉਹ ਆਤਮਾਨੰਦ ਰੂਪੀ ਰਸ ਨੂੰ ਜਾਣਿਆ ਹੈ।

ਕਿਉਂਕਿ ਮੇਰੋ = ਸਾਡਾ ਮਨੁ = ਚਿਤ ਗੁਰ = ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪਰਮੇਸ਼ਰ ਦੇ ਨਾਮ ਵਿਚ ਮਾਨਿਆ = ਮੰਨ ਗਿਆ ਹੈ ॥੪॥੫॥

## ਜਿਹ ਬਾਝੁ; ਨ ਜੀਆ ਜਾਈ ॥ ਜਉ ਮਿਲੈ; ਤ ਘਾਲ ਅਘਾਈ ॥

ਹੇ ਭਾਈ ! ਜਿਹ = ਜਿਸ ਪਰਮੇਸ਼ਰ ਦੀ ਚੇਤਨ ਸੱਤਾ ਤੋਂ ਬਾਝੁ = ਬਗ਼ੈਰ ਜੀਅ = ਜੀਵਿਆ ਨ = ਨਹੀਂ ਜਾਈ = ਜਾਂਦਾ (**ਵਾ:** ਜਿਸ ਵਾਹਿਗੁਰੂ ਦੇ ਨਾਮ ਤੋਂ ਬਗ਼ੈਰ ਸੰਤਾਂ ਭਗਤਾਂ ਤੋਂ ਜੀਵਿਆ ਨਹੀਂ ਜਾਂਦਾ, ਭਾਵ ਆਪਣਾ ਜੀਵਨ ਹੀ ਬ੍ਰਹਮ ਚੇਤਨ ਮੰਨਿਆ ਹੋਇਆ ਹੈ) ਅਤੇ ਜਉ = ਜੇ ਉਹ ਪ੍ਰਭੂ ਮਿਲੈ = ਮਿਲ ਜਾਵੇ ਤ = ਤਦ ਹੀ ਉਸ ਦੀ ਘਾਲ = ਕਮਾਈ (ਸੇਵਾ) ਕਰਕੇ ਅਘਾਈ = ਤ੍ਰਿਪਤ ਹੋ ਜਾਈਦਾ ਹੈ **ਵਾ:** ਉਸ ਪਰਮੇਸ਼ਰ ਨੂੰ ਘਾਲ = ਪਾ ਕੇ ਹੀ ਅਘਾਈ = ਰੱਜੀਦਾ ਹੈ, ਭਾਵ ਹੋਰ ਕਿਸੇ ਪਦਾਰਥਾਂ ਨੂੰ ਪਾ ਕੇ ਰੱਜ ਨਹੀਂ ਆਉਂਦਾ।

## ਸਦ ਜੀਵਨੁ; ਭਲੋ ਕਹਾਂਹੀ ॥ ਮੂਏ ਬਿਨੁ; ਜੀਵਨੁ ਨਾਹੀ ॥੧॥

ਜਗਤ ਵਿਚ ਸਦ = ਹਮੇਸ਼ਾ ਵਾਸਤੇ ਜੀਵਨੁ = ਜਿਉਂਦੇ ਰਹਿਣਾ **ਵਾ:** ਸਦ ਜੀਵਨੁ = ਚਿਰੰਜੀਵੀ ਪਰਮਾਤਮਾ ਦੀ ਪ੍ਰਾਪਤੀ ਤੇ ਭਲੋ = ਚੰਗਾ ਕਹਾਂਹੀ = ਅਖਵਾਉਣਾ ਇਹ ਦੋਵੇਂ ਚੀਜ਼ਾਂ ਤਾਂ ਪ੍ਰਾਪਤ ਹੋ ਸਕਦੀਆਂ ਹਨ। ਜੇ ਜੀਵਤ-ਭਾਵ ਤੋਂ ਜੀਵ ਮਰਨਾ ਕਰੇ **ਅਥਵਾ** ਸਦਾ = ਹਮੇਸ਼ਾ ਵਾਸਤੇ ਜੀਵਨ ਦਾ ਭਲਾ ਮੁਕਤੀ ਪਾਏ ਤੋਂ ਬਿਨਾਂ (ਕਹਾਂ + ਹੀ) ਹੀ = ਨਿਸਚੇ ਕਰਕੇ ਕਹਾਂ = ਕਿਥੋਂ ਹੋ ਸਕਦਾ ਹੈ। ਕਿਉਂਕਿ ਜੀਵਤ ਭਾਅ ਤੋਂ ਮੂਏ = ਮਰੇ ਬਿਨੁ = ਬਗ਼ੈਰ ਜੀਵਨ ਰੂਪ ਚੇਤਨ ਬ੍ਰਹਮ ਨਾਹੀ = ਨਹੀਂ ਮਿਲਦਾ **ਵਾ:** ਜੀਵਨ ਮੁਕਤੀ ਦਾ ਆਨੰਦ ਨਹੀਂ ਮਿਲਦਾ। ਅੱਗੇ ਕਬੀਰ ਸਾਹਿਬ ਆਪਣੀ ਅਵਸਥਾ ਕਥਨ ਕਰਦੇ ਹਨ ॥੧॥

## ਅਬ ਕਿਆ ਕਥੀਐ; ਗਿਆਨੁ ਬੀਚਾਰਾ ॥

ਅਬ = ਹੁਣ ਗਿਆਨ ਦੇ ਸਾਧਨਾਂ ਦੀ ਬੀਚਾਰਾ = ਵੀਚਾਰ ਕਿਆ = ਕੀ ਕਥੀਐ = ਕਥਨ ਕਰੀਏ। ਭਾਵ ਸ੍ਰਵਨ, ਮੰਨਣ, ਨਿਧਿਆਸਣ ਆਦਿ ਗਿਆਨ ਦੀ ਵੀਚਾਰ ਜਾਂ ਅਧਿਕਾਰੀਆਂ ਨੂੰ ਗਿਆਨ ਦੀ ਯੋਗਤਾ ਦੀਆਂ ਤੇ ਅਨ ਅਧਿਕਾਰੀ ਨਾਲ ਐਸੀਆਂ ਗਿਆਨ ਦੀਆਂ ਕੀ ਵਿਚਾਰਾਂ ਕਰੀਏ, ਜਦੋਂ ਆਪ ਹੀ ਜੀਵਤ-ਭਾਵ ਤੋਂ ਮਰ ਗਏ ਹਾਂ; ਇਸ ਲਈ :

## ਨਿਜ ਨਿਰਖਤ; ਗਤ ਬਿਉਹਾਰਾ ॥੧॥ਰਹਾਉ॥

ਸਾਰਿਆਂ ਵਿਚ ਨਿਜ = ਆਪਣੇ ਸ੍ਵੈ ਸਰੂਪ ਨੂੰ ਨਿਰਖਤ = ਵੇਖਣੇ ਕਰਕੇ ਜਗਤ ਦੇ ਸਾਰੇ ਜੰਮਣਾ ਮਰਨਾ, ਉਪਦੇਸ਼ ਦੇਣਾ ਤੇ ਲੈਣਾ ਆਦਿ ਬਿਉਹਾਰਾ = ਵਿਹਾਰ ਗਤ = ਨਾਸ਼ ਹੋ ਗਏ ਹਨ **ਅਥਵਾ** ਜਦੋਂ ਆਪਣੇ ਸਰੂਪ ਨੂੰ ਦੇਖ ਲਿਆ ਤਾਂ ਜੋ ਬਿਉਹਾਰਾ = ਬਿਵਹਾਰਾਂ ਮਾਤਰ ਸੰਸਾਰ ਹੈ, ਇਸ ਨੂੰ ਗਤਿ = ਨਾਸ਼ ਭਾਵ ਕਲਪਤ ਰੂਪ ਕਰਕੇ ਜਾਣ ਲਿਆ ਹੈ ॥੧॥ਰਹਾਉ॥

## ਘਸਿ ਕੁੰਕਮ; ਚੰਦਨੁ ਗਾਰਿਆ ॥ ਬਿਨੁ ਨੈਨਹੁ; ਜਗਤੁ ਨਿਹਾਰਿਆ ॥

ਜਿਹੜੇ ਪੁਰਖ ਕੁੰਕਮ = ਕੇਸਰ ਨੂੰ ਘਸਿ = ਰਗੜ ਕੇ ਚੰਦਨ ਆਦਿ ਸੁਗੰਧੀ ਵਾਲੇ ਅਤਰ ਗਾਰਿਆ = ਮਿਲਾ ਕੇ ਫੇਰ ਮੂਰਤੀਆਂ ਤੇ ਛਿੜਕ ਕੇ ਉਨ੍ਹਾਂ ਦੀ ਪੂਜਾ ਕਰਦੇ ਹਨ **ਵਾ:** ਆਪਣੀ ਆਤਮਾ

ਦੀ ਪੂਜਾ ਛੱਡ ਕੇ ਜੜ੍ਹ ਵਸਤੂਆਂ ਦੀ ਪੂਜਾ ਕਰਦੇ ਹਨ, ਉਹ ਪੁਰਖ ਨੈਨਹੁ = ਨੇਤ੍ਰਾਂ ਤੋਂ ਬਿਨੁ = ਬਗ਼ੈਰ ਭਾਵ ਆਤਮ ਦ੍ਰਿਸ਼ਟੀ ਤੋਂ ਬਗ਼ੈਰ ਜਗਤੁ = ਸੰਸਾਰ ਵਿਚ ਅੰਧੇ ਨਿਹਾਰਿਆ = ਵੇਖਣ ਵਿਚ ਆਉਂਦੇ ਹਨ।

## ਦੂਸਰਾ ਅਰਥ

***ਪ੍ਰਸ਼ਨ :*** *ਹੇ ਕਬੀਰ ਜੀ ! ਤੁਸੀਂ ਜੀਵ ਈਸ ਦੀ ਏਕਤਾ ਦਾ ਕੁਝ ਗਿਆਨ ਦੱਸੋ ?*
***ਉੱਤਰ :***

**ਘਸਿ ਕੁੰਕਮ; ਚੰਦਨੁ ਗਾਰਿਆ ॥ ਬਿਨੁ ਨੈਨਹੁ ਜਗਤੁ ਨਿਹਾਰਿਆ ॥**

ਜੋ ਜੀਵ ਦੇ ਤ੍ਵੰ ਪਦ ਦਾ ਸੰਸ਼ੋਧਨ ਕਰਕੇ ਵਾਚ ਅਰਥ ਦਾ ਤਿਆਗ **ਵਾ:** ਅਵਿੱਦਿਆ ਕਰਕੇ ਜੀਵ ਵਿਚ ਛੇ ਵਿਕਾਰਾਂ ਦਾ ਤਿਆਗ ਕਰਕੇ ਬਾਕੀ ਸਤ ਚੇਤਨ ਅਨੰਦ ਰੂਪ ਦੀ ਵੀਚਾਰ ਕਰਨ ਰੂਪ ਕੁੰਕਮ = ਕੇਸਰ ਘਸਾ ਕੇ ਤੇ ਈਸਰ ਦੇ ਤੱਤ ਪਦ ਦਾ ਸੰਸ਼ੋਧਨ ਕਰਕੇ ਵਾਚ ਅਰਥ ਦਾ ਤਿਆਗ **ਵਾ:** ਈਸਰ ਦੇ ਵਿਚ ਮਾਇਆ ਸਬਲ ਦੇ ਕਾਰਨ ਛੇ ਗੁਣਾਂ ਦਾ ਤਿਆਗ ਕਰਕੇ ਬਾਕੀ ਸਤ ਚਿਤ ਅਨੰਦ ਸਰੂਪ ਦੀ ਵੀਚਾਰ ਕਰਨ ਰੂਪ ਚੰਦਨ ਨੂੰ ਘਸਾ ਕੇ ਭਾਵ ਜੀਵ ਦੀ ਅਲਪਗਤਾ ਤੇ ਈਸਰ ਦੀ ਸਰਬੱਗਤਾ ਦਾ ਤਿਆਗ ਕਰਕੇ ਤੇ ਜੀਵ ਅਤੇ ਈਸ਼ਵਰ ਦੇ ਵਾਚ ਅਰਥ ਦਾ ਤਿਆਗ ਕਰਕੇ ਲੱਖ ਅਰਥ ਨਾਲ ਏਕਤਾ ਕਰਨੀ ਇਉਂ ਆਪਸ ਵਿਚ ਦੋਨਾਂ ਨੂੰ ਜਿਨ੍ਹਾਂ ਨੇ ਗਾਰਿਆ = ਮਿਲਾ ਦਿੱਤਾ ਹੈ, ਉਨ੍ਹਾਂ ਨੇ ਬਾਹਜ ਨੇਤ੍ਰਾਂ ਤੋਂ ਬਿਨੁ = ਬਗ਼ੈਰ ਅੰਤਰੀਵ ਵੈਰਾਗ ਬਿਬੇਕ ਰੂਪ ਨੇਤ੍ਰਾਂ ਨਾਲ ਸੰਸਾਰ ਨੂੰ ਬ੍ਰਹਮ ਰੂਪ ਹੀ ਵੇਖਣਾ ਕੀਤਾ ਹੈ **ਵਾ:** ਜਗਤ ਨੂੰ ਮਨ ਬੁੱਧ ਰੂਪੀ ਨੇਤ੍ਰਾਂ ਤੋਂ ਬਗ਼ੈਰ ਅੰਧੇ ਪੁਰਖ ਦੀ ਨਿਆਈਂ ਦੇਖਣਾ ਕੀਤਾ ਹੈ, ਨਾਸ਼ਵੰਤ ਜਾਣਿਆ ਹੈ **ਅਥਵਾ** ਜਿਨ੍ਹਾਂ ਨੇ ਜੀਵ ਦੀ ਅਵਿੱਦਿਆ ਰੂਪ ਉਪਾਧੀ ਨੂੰ ਕਾਰਨ ਰੂਪ ਚੰਦਨ ਘਸਾਇਆ ਹੈ ਅਤੇ ਈਸਵਰ ਦੀ ਮਾਇਆ ਉਪਾਧੀ ਨੂੰ ਕਾਰਨ ਰੂਪ ਕੇਸਰ ਵਿਚ ਮਿਲਾਇਆ ਹੈ, ਦੋਨਾਂ ਨੂੰ ਨਿਰਉਪਾਧ ਕਰਕੇ ਪ੍ਰਤੱਖ ਨੇਤ੍ਰਾਂ ਤੋਂ ਬਗ਼ੈਰ ਮਨ ਬੁੱਧ ਰੂਪ ਨੇਤ੍ਰਾਂ ਕਰਕੇ ਇਸ ਸੰਸਾਰ ਨੂੰ ਬ੍ਰਹਮ ਰੂਪ ਕਰਕੇ ਵੇਖਿਆ ਹੈ।

## ਪੂਤਿ ਪਿਤਾ; ਇਕੁ ਜਾਇਆ ॥ ਬਿਨੁ ਠਾਹਰ; ਨਗਰੁ ਬਸਾਇਆ ॥੨॥

ਜਿਸ ਵੇਲੇ ਜੀਵ ਆਤਮਾ ਰੂਪੀ ਪਿਤਾ ਨੇ ਮਨ ਰੂਪੀ ਪੂਤਿ = ਪੁੱਤਰ ਇਕ ਜਾਇਆ = ਪੈਦਾ ਕੀਤਾ। ਤਾਂ ਇਸ ਮਨ ਰੂਪੀ ਪੁੱਤਰ ਨੇ ਬਿਨੁ = ਬਗ਼ੈਰ ਕਿਸੇ ਠਾਹਰ = ਟਿਕਾਣੇ ਵਾਲੇ ਜਗਤ ਨੂੰ ਇਸਥਿਤ ਰਹਿਣ ਰੂਪ ਨਗਰ ਬਸਾਇਆ = ਬਸਾ ਲਿਆ, ਭਾਵ ਮਨ ਸੰਸਾਰ ਨੂੰ ਇਸਥਿਤ ਮੰਨੀ ਬੈਠਾ ਹੈ **ਅਥਵਾ** ਜਦੋਂ ਜੀਵ ਆਤਮਾ ਰੂਪੀ ਪਿਤਾ ਨੇ ਇਕ ਵੈਰਾਗ ਰੂਪੀ ਪੁੱਤਰ ਪੈਦਾ ਕੀਤਾ, ਜੋ ਸੰਸਾਰ ਰੂਪੀ ਨਗਰ ਨੂੰ ਮਨ ਦੀਆਂ ਕਲਪਨਾ ਕਰਕੇ ਸੱਚ ਮੰਨੀ ਬੈਠਾ ਸੀ, ਹੁਣ ਵੈਰਾਗ ਰੂਪੀ ਪੁੱਤਰ ਪੈਦਾ ਹੋਣ ਕਰਕੇ ਬਿਨਾਂ ਠਾਹਰ = ਟਿਕਾਣੇ, ਆਸਰੇ ਤੋਂ ਬਿਨਾਂ ਭਾਵ ਨਾਸ਼ਵੰਤ ਜਾਣ ਲਿਆ **ਅਥਵਾ** ਜੀਵ ਆਤਮਾ ਰੂਪੀ ਪਿਤਾ ਨੇ ਬ੍ਰਹਮ ਗਿਆਨ ਰੂਪੀ ਇਕ ਪੁੱਤਰ ਪੈਦਾ ਕੀਤਾ ਤਾਂ ਉਸ ਪੁੱਤਰ ਨੇ ਜੋ ਜੀਵ ਸਰੂਪ ਰੂਪੀ ਠਾਹਰ = ਥਾਂ ਤੋਂ ਬਗ਼ੈਰ ਵਾਰ ਵਾਰ ਜੂਨਾਂ ਵਿਚ ਭਰਮਦਾ ਸੀ, ਉਸ ਨੂੰ ਜੰਮਣ ਮਰਨ ਤੋਂ ਰਹਿਤ ਕਰਕੇ ਅਬਿਨਾਸੀ ਬਣਾ ਕੇ ਸਰੂਪ ਰੂਪੀ **ਵਾ:** ਬ੍ਰਹਮ ਰੂਪੀ ਨਗਰ ਵਿਚ ਬਸਾਇਆ = ਵਸਾ ਦਿੱਤਾ ॥੨॥

## ਜਾਚਕ ਜਨ; ਦਾਤਾ ਪਾਇਆ ॥ ਸੋ ਦੀਆ; ਨ ਜਾਈ ਖਾਇਆ ॥

ਹੇ ਭਾਈ ! ਮੈਂ ਜਨ = ਦਾਸ ਜਾਚਕ = ਮੰਗਤੇ ਨੇ ਦਾਤਾ = ਦਾਤੇ ਸਤਿਗੁਰਾਂ ਦੁਆਰਾ ਬ੍ਰਹਮਾਨੰਦ ਰੂਪੀ ਭੋਜਨ ਪਾਇਆ = ਪਾਉਣਾ ਕੀਤਾ ਹੈ **ਵਾ:** ਅਧਿਕਾਰੀ ਜਨਾਂ ਨੇ ਦਾਤਾਂ ਦੇਣ ਵਾਲੇ ਪਰਮੇਸ਼ਰ ਦੇ ਬ੍ਰਹਮਾਨੰਦ ਰੂਪੀ ਰਸ ਨੂੰ ਪਾ ਲਿਆ ਹੈ। ਸੋ = ਉਸ ਸਤਿਗੁਰਾਂ **ਵਾ:** ਪਰਮੇਸ਼ਰ ਦਾ ਜੋ ਬ੍ਰਹਮਾਨੰਦ ਰੂਪੀ ਭੋਜਨ ਦਾ ਦਾਨ

ਦੀਆ = ਦਿੱਤਾ ਹੋਇਆ ਹੈ, ਜਗਿਆਸੂ ਜਨਾਂ ਦੇ ਤਾਈਂ ਦੇ ਕੇ ਖ਼ਤਮ ਨਹੀਂ ਹੁੰਦਾ ਅਤੇ ਆਪ ਜਪਣ ਰੂਪ ਖਾਇਆ = ਖਾਧਾ ਨ = ਨਹੀਂ ਜਾਈ = ਜਾਂਦਾ ਭਾਵ ਜਪਣ ਕਰਕੇ ਖ਼ਤਮ ਨਹੀਂ ਹੁੰਦਾ **ਅਥਵਾ** ਸੋ = ਉਹ ਬ੍ਰਹਮਾਨੰਦ ਰੂਪੀ ਭੋਜਨ ਅਨ ਅਧਿਕਾਰੀ ਨੂੰ ਦੀਆ = ਦਿੱਤਾ ਨਹੀਂ ਜਾਂਦਾ ਅਤੇ ਅਧਿਕਾਰੀ ਜਨਾਂ ਦੇ ਕੋਲੋਂ ਛੁਪਾ ਕੇ ਖਾਇਆ = ਖਾਧਾ ਵੀ ਨਹੀਂ ਜਾਂਦਾ ਭਾਵ ਅਧਿਕਾਰੀ ਜਨਾਂ ਨੂੰ ਉਪਦੇਸ਼ ਦੇਣਾ ਹੀ ਪੈਂਦਾ ਹੈ **ਵਾ:** (ਅੰਨਵੇ ਕਰਕੇ — ਸੋ ਨਾ ਦੀਆ; ਜਾਈ ਖਾਇਆ) ਸੋ = ਉਨ੍ਹਾਂ ਅਨ ਅਧਿਕਾਰੀ ਜਨਾਂ ਤੋਂ ਦੀਆ = ਦਿੱਤਾ ਹੋਇਆ ਖਾਇਆ ਨਹੀਂ ਜਾਂਦਾ ਤੇ ਅਧਿਕਾਰੀ ਜਨਾਂ ਤੋਂ ਖਾਧਿਆਂ ਖ਼ਤਮ ਨਹੀਂ ਹੁੰਦਾ।

## ਛੋਡਿਆ ਜਾਇ; ਨ ਮੂਕਾ ॥ ਅਉਰਨ ਪਹਿ ਜਾਨਾ; ਚੂਕਾ ॥੩॥

ਉਸ ਸਤਿਗੁਰਾਂ **ਵਾ:** ਪਰਮੇਸ਼ਰ ਦਾ ਅਤੀ ਅਨੰਦ ਹੋਣੇ ਕਰਕੇ ਛੋਡਿਆ = ਤਿਆਗਿਆ ਵੀ ਨਹੀਂ ਜਾਇ = ਜਾਂਦਾ ਤੇ ਬੇਅੰਤ ਹੋਣੇ ਕਰਕੇ ਅਨੰਦ ਮੂਕਾ = ਮੁੱਕਦਾ ਵੀ ਨਹੀਂ ਹੈ, ਸਦਾ ਇਕ-ਰਸ ਬਣਿਆ ਹੀ ਰਹਿੰਦਾ ਹੈ। ਭਾਵ ਜਿਤਨੇ ਅਧਿਕਾਰੀ ਹੋਣ ਉਤਨਾ ਦੂਣਾ ਚੌਣਾ ਅਨੰਦ ਵਧਦਾ ਜਾਂਦਾ ਹੈ; ਜੈਸਾ ਕਿ :

**ਤੋਟਿ ਨ ਆਵੈ ਵਧਦੋ ਜਾਈ ॥** *(ਅੰਗ ੧੮੬)*

ਐਸੇ ਬ੍ਰਹਮਾਨੰਦ ਰੂਪੀ ਭੋਜਨ ਦੀ ਪ੍ਰਾਪਤੀ ਹੋਣ ਨਾਲ ਅਉਰਨ = ਹੋਰ ਦੇਵੀ ਦੇਵਤਿਆਂ ਪਹਿ = ਪਾਸ ਜਾਨਾ = ਜਾਣਾ ਚੂਕਾ = ਚੁੱਕਿਆ ਗਿਆ ਹੈ ॥੩॥

## ਜੋ; ਜੀਵਨ ਮਰਨਾ ਜਾਨੈ ॥ ਸੋ; ਪੰਚ ਸੈਲ ਸੁਖ ਮਾਨੈ ॥

ਜੋ = ਜਿਹੜਾ ਪੁਰਖ ਜੀਵਨ = ਜੀਵਤ-ਭਾਵ ਤੋਂ ਮਰਨਾ ਜਾਨੈ = ਜਾਣਦਾ ਹੈ **ਵਾ:** ਜੋ ਜੀਵਤ-ਭਾਵ ਤੋਂ ਮਰ ਕੇ ਜਿਉਣਾ ਜਾਨੈ = ਜਾਣਦਾ ਹੈ, ਸੋ = ਉਹ ਪੰਚ = ਸੰਤ ਜਨਾਂ ਵਾਲੇ ਸੈਲ = ਪਹਾੜ ਵਰਗੇ ਅਚੱਲ ਸੁਖ = ਅਨੰਦ ਨੂੰ ਮਾਨੈ = ਮਾਣਦਾ, ਭੋਗਦਾ ਹੈ **ਵਾ:** ਸੋ = ਉਹ ਪੁਰਖ ਪੰਚ = ਚੇਤਨ ਬ੍ਰਹਮ ਨੂੰ ਮਿਲ ਕੇ ਸੈਲ = ਅਚੱਲ ਰੂਪ ਹੋ ਕੇ ਸੁਖ ਸਰੂਪ ਦੇ ਅਨੰਦ ਨੂੰ ਮਾਣਦਾ ਹੈ **ਵਾ:** ਉਹ ਸੰਤ ਜਨਾਂ ਵਾਲੇ ਸਤ, ਸੰਤੋਖ, ਦਇਆ ਧਰਮ ਧੀਰਜ ਆਦਿ ਗੁਣਾਂ ਦੇ ਸੈਲ = ਬਹੁਤ ਭਾਰੀ ਸੁਖ ਨੂੰ ਮਾਣਦਾ ਹੈ **ਵਾ:** ਪੰਚ = ਚੇਤਨ ਵਿਚ ਸੈਲ = ਗਮਨ (ਵਿਚਰਨੇ) ਰੂਪ ਸੁਖ ਮਾਣਦਾ ਹੈ।

## ਕਬੀਰੈ; ਸੋ ਧਨੁ ਪਾਇਆ ॥
## ਹਰਿ ਭੇਟਤ; ਆਪੁ ਮਿਟਾਇਆ ॥੪॥੬॥

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਹ ਆਤਮਾਨੰਦ ਰੂਪੀ ਧਨ ਅਸੀਂ ਸਤਿਗੁਰਾਂ ਦੀ ਕਿਰਪਾ ਦੁਆਰਾ ਪਾਇਆ = ਪ੍ਰਾਪਤ ਕੀਤਾ ਹੈ ਅਤੇ ਹਰਿ = ਪਰਮੇਸ਼ਰ ਦੇ ਨਾਲ ਭੇਟਤ = ਮਿਲਣੇ ਕਰਕੇ ਆਪਣਾ ਆਪੁ = ਆਪਾ ਭਾਵ ਮਿਟਾਇਆ = ਮੇਟ ਲਿਆ ਹੈ, ਭਾਵ ਜੀਵਪੁਣਾ ਖ਼ਤਮ ਹੋ ਗਿਆ ਹੈ ॥੪॥੬॥

**ਉਥਾਨਕਾ :** ਇਕ ਪੰਡਤ ਕਬੀਰ ਸਾਹਿਬ ਜੀ ਨੂੰ ਆ ਕੇ ਮਿਲਿਆ, ਜੋ ਨਾਮ ਅਭਿਆਸ ਦਾ ਖੰਡਨ ਕਰਦਾ ਸੀ ਅਤੇ ਕਹਿਣ ਲੱਗਾ ਕਿ ਵਿੱਦਿਆ ਜ਼ਰੂਰ ਪੜ੍ਹਨੀ ਚਾਹੀਦੀ ਹੈ ਜਿਸ ਕਰਕੇ ਕੁਝ ਪੁਰਾਣੀਆਂ ਤਵਾਰੀਖ਼ਾਂ ਦਾ ਪਤਾ ਲੱਗ ਜਾਂਦਾ ਹੈ, ਵੇਦ ਵਿੱਦਿਆ ਨਾਲ ਕਰਮ, ਉਪਾਸ਼ਨਾ, ਗਿਆਨ ਆਦਿ ਪਤਾ ਲੱਗ ਜਾਂਦਾ ਹੈ। ਇਸ ਕਰਕੇ ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਨਾਮ ਅਭਿਆਸ ਛੱਡ ਕੇ ਬੇਦ ਵਿੱਦਿਆ ਦਾ ਅਧਿਐਨ ਕਰੋ ਤਾਂ ਕਬੀਰ ਸਾਹਿਬ ਜੀ ਨੇ ਪੰਡਤ ਦੀ ਅਜਿਹੀ ਗੱਲ ਸੁਣ ਕੇ ਭੁੱਲੇ ਪੰਡਤ ਨੂੰ ਸਹੀ ਮਾਰਗ ਦਿਖਾਉਣ ਵਾਸਤੇ ਇਹ ਸ਼ਬਦ ਉਚਾਰਨ ਕੀਤਾ।

(ਪਹਿਲਾਂ ਰਹਾਉ ਵਾਲੀ ਪੰਗਤੀ ਤੋਂ ਅਰਥ ਆਰੰਭ ਕਰਨਾ ਹੈ।)

**ਹਰਿ ਕਾ ਨਾਮੁ; ਨ ਜਪਸਿ ਗਵਾਰਾ ॥ ਕਿਆ ਸੋਚਹਿ; ਬਾਰੰ ਬਾਰਾ ॥੧॥ਰਹਾਉ॥**

ਹੇ ਗਵਾਰਾ = ਬੇਸਮਝ ਜੀਵ ! ਤੂੰ ਹਰਿ = ਪਰਮੇਸ਼ਰ ਕਾ = ਦਾ ਨਾਮ ਜਪਸਿ = ਜਪਦਾ ਨ = ਨਹੀਂ ਹੈ ਤੇ ਕਿਆ = ਕੀ ਬਾਰੰ ਬਾਰਾ = ਵਾਰ ਵਾਰ ਬੇਦਾਂ ਪੁਰਾਣਾਂ ਦੀਆਂ ਸੋਚਹਿ = ਸੋਚਾਂ ਵਿਚ ਪਿਆ ਰਹਿੰਦਾ ਹੈਂ, ਭਾਵ ਬੇਦਾਂ ਪੁਰਾਣਾਂ ਦੀਆਂ ਵਿਚਾਰਾਂ ਹੀ ਵਿਚਾਰਦਾ ਰਹਿੰਦਾ ਹੈਂ ॥੧॥ਰਹਾਉ॥

## ਕਿਆ ਪੜੀਐ; ਕਿਆ ਗੁਨੀਐ ॥

ਹੇ ਪੰਡਤ ! ਪਰਮੇਸ਼ਰ ਦਾ ਨਾਮ ਜਪੇ ਤੋਂ ਬਗ਼ੈਰ ਕਿਆ = ਕੀ ਸਾਖ ਸ਼ਸਤ੍ਰ ਅਨੀਸ਼ਰ ਵਾਦੀ ਦਾ ਪੜੀਐ = ਪੜ੍ਹਨਾ ਹੈ ਅਤੇ ਕਿਆ = ਕੀ ਕਾਲ ਵਾਦੀ ਵਿਸ਼ੇਖਕ ਆਦਿ ਦੇ ਅਰਥਾਂ ਦਾ ਗੁਨੀਐ = ਵਿਚਾਰਨਾ ਹੈ **ਵਾ:** ਆਪਣੇ ਸੰਸਾਰਕ ਕੰਮ ਸਵਾਰਨ ਲਈ ਗ੍ਰੰਥਾਂ ਦੇ ਪੜ੍ਹਨ ਦਾ ਅਤੇ ਵਿਚਾਰਨ ਦਾ ਕੀ ਲਾਭ ਹੈ ਭਾਵ ਕੋਈ ਲਾਭ ਨਹੀਂ ਹੈ।

## ਕਿਆ; ਬੇਦ ਪੁਰਾਨਾਂ ਸੁਨੀਐ ॥

ਚਾਰੇ ਬੇਦਾਂ, ਅਠਾਰਾਂ ਪੁਰਾਨਾਂ ਦੀ ਕਥਾ ਨੂੰ ਸੁਨੀਐ = ਸੁਣ ਕੇ ਕਿਆ = ਕੀ ਲਾਭ ਪ੍ਰਾਪਤ ਹੋਵੇਗਾ ਜਦੋਂ ਮੱਤ ਸ਼ੁਭ ਗੁਣਾਂ, ਸੰਤੋਖ ਆਦਿ ਤੋਂ ਰਹਿਤ ਹੈ ?

## ਪੜੇ ਸੁਨੇ; ਕਿਆ ਹੋਈ ॥ ਜਉ; ਸਹਜ ਨ ਮਿਲਿਓ ਸੋਈ ॥੧॥

ਬੇਦ ਵਿੱਦਿਆ ਪੜੇ = ਪੜ੍ਹਨ ਅਤੇ ਸੁਨੇ = ਸੁਣਨ ਨਾਲ ਕਿਆ = ਕੀ ਹੋਈ = ਹੋ ਜਾਵੇਗਾ ? ਜਉ = ਜਦੋਂ ਸੋਈ = ਉਸ ਪਰਮੇਸ਼ਰ ਦੇ ਸਰੂਪ ਦਾ ਸਹਜ = ਗਿਆਨ ਹੀ ਨਾ ਮਿਲਿਓ = ਪ੍ਰਾਪਤ ਹੋਇਆ **ਵਾ:** ਜਦੋਂ ਉਹ ਸਹਜ = ਗਿਆਨ ਸਰੂਪ ਪਰਮੇਸ਼ਰ ਹੀ ਨਾ ਮਿਲਿਓ = ਮਿਲਿਆ ॥੧॥

ਜਿਵੇਂ ਕੋਈ ਪੁਰਖ ਕੁਹਾੜੇ ਨੂੰ ਚੰਦਨ ਦੇ ਦਰਖ਼ਤ ਉੱਤੇ ਮਾਰੇ ਤਾਂ ਚੰਦਨ ਕੁਹਾੜੇ ਨੂੰ ਖ਼ੁਸ਼ਬੂ ਲਾ ਦਿੰਦਾ ਹੈਂ ਇਉਂ ਕਬੀਰ ਸਾਹਿਬ ਜੀ ਤਰਕਵਾਦੀ ਪੰਡਤ ਨੂੰ ਬੇ-ਸਮਝ ਕਹਿ ਕੇ ਉਪਦੇਸ਼ ਦਿੰਦੇ ਹਨ।

## ਹਰਿ ਕਾ ਨਾਮੁ; ਨ ਜਪਸਿ ਗਵਾਰਾ ॥ ਕਿਆ ਸੋਚਹਿ; ਬਾਰੰ ਬਾਰਾ ॥੧॥ਰਹਾਉ॥

ਹੇ ਗਵਾਰਾ = ਬੇ-ਸਮਝ ! ਤੂੰ ਹਰਿ = ਪਰਮੇਸ਼ਰ ਕਾ = ਦਾ ਨਾਮ ਕਿਉਂ ਨ = ਨਹੀਂ ਜਪਸਿ = ਜਪਦਾ। ਸ਼ਾਸਤਰਾਂ ਦੇ ਅਰਥਾਂ ਨੂੰ ਬਾਰੰ ਬਾਰਾ = ਵਾਰ ਵਾਰ ਸੋਚਣ ਵਿਚ ਕਿਆ = ਕੀ ਪਿਆ ਹੋਇਆ ਹੈਂ **ਵਾ:** ਕਿਆ = ਕੀ ਬਾਰੰ ਬਾਰਾ = ਵਾਰ ਵਾਰ ਦੁਨੀਆਂ ਦੇ ਪਦਾਰਥਾਂ ਨੂੰ ਇਕੱਤਰ ਕਰਨ ਦੀ ਸੋਚਹਿ = ਸੋਚਾਂ ਵਿਚ ਪਿਆ ਰਹਿੰਦਾ ਹੈਂ **ਵਾ:** ਲੋਕਾਂ ਦੇ ਬਾਰੰ = ਦੁਆਰਿਆਂ 'ਤੇ ਜਾ ਕੇ ਬਾਰਾ = ਪਾਣੀ ਦੀ ਨਿਆਈਂ ਪਦਾਰਥਾਂ ਦੀ ਚਿਤਵਨੀ ਕਰਦਾ ਰਹਿੰਦਾ ਹੈਂ ॥੧॥ਰਹਾਉ॥ ਅੱਗੇ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ।

## ਅੰਧਿਆਰੇ; ਦੀਪਕੁ ਚਹੀਐ ॥ ਇਕ ਬਸਤੁ ਅਗੋਚਰ; ਲਹੀਐ ॥

ਹੇ ਪੰਡਤ ! ਜਿਸ ਤਰ੍ਹਾਂ ਅੰਧਿਆਰੇ = ਹਨੇਰੇ ਨੂੰ ਚੁੱਕਣ ਵਾਸਤੇ ਦੀਪਕੁ = ਦੀਵੇ ਦੀ ਚਹੀਐ = ਲੋੜ ਹੁੰਦੀ ਹੈ। ਤਾਂ ਹੀ ਕੋਈ ਇਕ ਬਸਤੁ = ਚੀਜ਼ ਅਗੋਚਰੁ = ਛੁਪੀ ਹੋਈ ਲਹੀਐ = ਪ੍ਰਾਪਤ ਹੁੰਦੀ ਹੈ **ਅਥਵਾ** ਇਸੇ ਪ੍ਰਕਾਰ ਅਗਿਆਨ ਰੂਪੀ ਅੰਧਿਆਰੇ = ਹਨੇਰੇ ਨੂੰ ਚੁੱਕਣ ਵਾਸਤੇ ਬ੍ਰਹਮ ਗਿਆਨ ਰੂਪੀ ਦੀਵੇ ਦੀ ਲੋੜ ਹੁੰਦੀ ਹੈ। ਤਾਂ ਹੀ ਫੇਰ ਅਗੋਚਰੁ = ਇੰਦਰੀਆਂ ਦੇ ਅਵਿਸ਼ੇ ਪਰਮੇਸ਼ਰ ਦੀ ਇਕ ਨਾਮ ਰੂਪੀ ਵਸਤੂ ਲਹੀਐ = ਪ੍ਰਾਪਤ ਕਰੀਦੀ ਹੈ।

## [ਅੰਗ ੬੫੬]

## ਬਸਤੁ ਅਗੋਚਰ; ਪਾਈ ॥ ਘਟਿ; ਦੀਪਕੁ ਰਹਿਆ ਸਮਾਈ ॥੨॥

ਜਦੋਂ ਅਗੋਚਰ = ਛਿਪੀ ਹੋਈ ਵਸਤੂ ਘਰ ਵਿੱਚੋਂ ਪ੍ਰਾਪਤ ਹੋ ਜਾਵੇ, ਤਾਂ ਫੇਰ ਦੀਪਕੁ = ਦੀਵੇ ਦੀ ਲੋਅ ਭਾਵੇ ਘਟਿ = ਘੱਟ ਹੋ ਜਾਵੇ ਜਾਂ ਤੇਲ ਦੇ ਰਹਿਆ = ਖ਼ਤਮ ਹੋਣ ਤੋਂ ਦੀਵਾ ਬਿਲਕੁਲ ਸਮਾਈ = ਬੁੱਝ ਜਾਵੇ **ਅਥਵਾ** ਜਦੋਂ ਗੁਰਾਂ ਦੀ ਕ੍ਰਿਪਾ ਦੁਆਰਾ ਅਗੋਚਰ = ਇੰਦਰੀਆਂ ਦੇ ਅਵਿਸ਼ੇ ਪਰਮੇਸ਼ਰ ਦੀ ਆਤਮਾਨੰਦ ਰੂਪੀ ਬਸਤੁ = ਵਸਤੂ ਪਾਈ = ਪਾ ਲਈਏ, ਪ੍ਰਾਪਤ ਕਰ ਲਈਏ ਤਾਂ ਫੇਰ ਘਟਿ = ਹਿਰਦੇ ਦੇ ਅੰਦਰ ਵਿਸ਼ੇਸ਼ ਗਿਆਨ ਰੂਪੀ ਦੀਪਕੁ = ਦੀਵਾ ਹਰ ਵਕਤ ਸਮਾਈ = ਸਮਾਇਆ ਹੀ ਰਹਿਆ = ਰਹਿੰਦਾ ਹੈ **ਵਾ:** ਅੰਤਹਕਰਨ ਦੇ ਸਾਥ ਵਿਸ਼ੇਸ਼ ਗਿਆਨ ਰੂਪੀ ਦੀਵਾ ਸਮਾਇਆ ਹੀ ਰਹਿੰਦਾ ਹੈ॥੨॥

**ਦ੍ਰਿਸ਼ਟਾਂਤ :** ਜਿਸ ਪ੍ਰਕਾਰ ਬਸਤਰ ਨੂੰ ਲੱਗੀ ਮੈਲ ਪਾਣੀ ਅਤੇ ਸਾਬਣ ਦੇ ਨਾਲ ਧੋ ਕੇ ਮੈਲ ਬਾਹਰ ਕੱਢ ਦੇਈਦੀ ਹੈ, ਜਿਥੇ ਬਸਤਰ ਵਿੱਚੋਂ ਮੈਲ ਕੱਢੀ ਜਾਂਦੀ ਹੈ, ਉਥੇ ਸਾਬਣ ਵੀ ਬਸਤਰ ਵਿਚ ਨਹੀਂ ਰਹਿੰਦਾ, ਜੇਕਰ ਸਾਬਣ ਬਸਤਰ ਵਿਚ ਰਹਿ ਜਾਵੇ ਤਾਂ ਬਸਤਰ ਵਿਚ ਕੁਝ ਅਕੜੇਵਾਂ ਜਿਹਾ ਰਹਿ ਜਾਂਦਾ ਹੈ, ਇਸ ਲਈ ਪਾਣੀ ਦੇ ਨਾਲ ਸਾਬਣ ਭੀ ਬਾਹਰ ਕੱਢ ਦਿੱਤਾ ਜਾਂਦਾ ਹੈ, ਜਿਸ ਨਾਲ ਬਸਤਰ ਸ਼ੁੱਧ ਅਤੇ ਨਰਮ ਹੋ ਜਾਂਦਾ ਹੈ।

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ ਜੋ ਬ੍ਰਹਮ ਦਾ ਵਿਸ਼ੇਸ਼ ਗਿਆਨ ਅੰਤਹਕਰਣ ਰੂਪੀ ਬਸਤਰ ਦੀ ਮੈਲ ਧੋਣ ਨੂੰ ਸਾਬਣ ਦੀ ਨਿਆਈਂ ਹੈ, ਜੋ ਹਿਰਦੇ ਵਿੱਚੋਂ ਗੁਰਾਂ ਦੀ ਕ੍ਰਿਪਾ ਦੁਆਰਾ ਜੀਵ ਈਸ ਦੀ ਏਕਤਾ ਦਾ ਗਿਆਨ, ਅਗਿਆਨ ਰੂਪੀ **ਵਾ:** ਰਾਗ ਦਵੈਸ਼ ਮੈਲ ਨੂੰ ਅੰਦਰੋਂ ਬਾਹਰ ਕੱਢ ਦਿੰਦਾ ਹੈ ਅਤੇ ਵਿਸ਼ੇਸ਼ ਗਿਆਨ, ਅਗਿਆਨ ਦੀ ਨਵਿਰਤੀ ਤਕ ਹੀ ਹਿਰਦੇ ਵਿਚ ਕਾਇਮ ਰਹਿੰਦਾ ਹੈ, ਪਰੰਤੂ ਫੇਰ ਵੀ ਜੀਵਨ ਮੁਕਤੀ ਦੇ ਅਨੰਦ ਵਾਸਤੇ ਮਹਾਤਮਾ ਜਨ ਸਾਧਨ ਕਰਦੇ ਰਹਿੰਦੇ ਹਨ। ਜੇਕਰ ਗਿਆਨ ਦੀ ਸੂਖਮ ਹੰਗਤਾ ਹੋ ਵੀ ਜਾਵੇ ਤਾਂ ਅੰਤਹਕਰਣ ਰੂਪੀ ਬਸਤਰ ਦਾ ਅਕੜੇਵਾਂ ਜਿਹਾ ਬਣਿਆ ਰਹਿੰਦਾ ਹੈ, ਜੋ ਪਰਮੇਸ਼ਰ ਦੇ ਨਾਮ ਰੂਪੀ ਸਾਬਣ ਤੇ ਪ੍ਰੇਮ ਰੂਪੀ ਪਾਣੀ ਨਾਲ ਗਿਆਨ ਦੀ ਸੂਖਮ ਹੰਗਤਾ ਨੂੰ ਬਾਹਰ ਕੱਢ ਦਿੱਤਾ ਜਾਂਦਾ ਹੈ। ਜਿਸ ਕਰਕੇ ਅੰਤਹਕਰਣ ਰੂਪ ਬਸਤਰ ਪਰਮਾਤਮਾ ਦੀ ਪ੍ਰੀਤ ਵਿਚ ਨਰਮ ਅਤੇ ਸ਼ੁੱਧ ਰਹਿੰਦਾ ਹੈ।

## ਕਹਿ ਕਬੀਰ; ਅਬ ਜਾਨਿਆ ॥ ਜਬ ਜਾਨਿਆ; ਤਉ ਮਨੁ ਮਾਨਿਆ ॥

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਅਬ = ਹੁਣ ਇਸ ਕਾਲ ਵਿਚ ਸਤਿਗੁਰਾਂ ਦੀ ਕ੍ਰਿਪਾ ਕਰਕੇ ਪਰਮੇਸ਼ਰ ਦਾ ਸਰੂਪ ਜਾਨਿਆ = ਜਾਣ ਲਿਆ ਹੈ। ਜਬ = ਜਦੋਂ ਦਾ ਗੁਰਾਂ ਦੀ ਕ੍ਰਿਪਾ ਦੁਆਰਾ ਜਾਨਿਆ = ਜਾਣਿਆ ਹੈ, ਤਉ = ਤਦੋਂ ਤੋਂ ਸਾਡਾ ਮਨੁ = ਚਿਤ ਪਰਮੇਸ਼ਰ 'ਚ ਮਾਨਿਆ = ਮੰਨ ਗਿਆ ਹੈ।

## ਮਨ ਮਾਨੇ; ਲੋਗੁ ਨ ਪਤੀਜੈ ॥ ਨ ਪਤੀਜੈ; ਤਉ ਕਿਆ ਕੀਜੈ ॥੩॥੭॥

ਪਰ ਜਦੋਂ ਤਤਬੇਤੇ ਦਾ ਮਨ = ਚਿਤ ਸਰੂਪ ਵਿਚ ਮਾਨੇ = ਮੰਨ ਜਾਂਦਾ ਹੈ ਤਾਂ ਲੋਗੁ = ਲੋਕ ਇਸ ਗੱਲ ਦਾ ਪਤੀਜੈ = ਭਰੋਸਾ ਨ = ਨਹੀਂ ਕਰਦੇ, ਸਗੋਂ ਉਹ ਤਾਂ ਕਹਿੰਦੇ ਹਨ ਕਿ ਇਹ ਪਾਖੰਡ ਕਰਦਾ ਹੈ **ਵਾ:** ਜਦੋਂ ਮੰਨ ਜਾਂਦਾ ਹੈ ਤਾਂ ਲੋਕਾਂ ਨੂੰ ਪਤੀਜੈ = ਪ੍ਰਸੰਨ ਕਰਨ ਵਿਚ ਨਹੀਂ ਲੱਗਦਾ, ਸਗੋਂ ਆਪਣੇ ਆਤਮਾਨੰਦ ਵਿਚ ਹੀ ਮਸਤ ਰਹਿੰਦਾ ਹੈ **ਵਾ:** ਜਦੋਂ ਮਨ ਸਰੂਪ ਵਿਚ ਪਤੀਜ ਜਾਂਦਾ ਹੈ ਤਾਂ ਲੋਕਾਂ ਨੂੰ ਨਹੀਂ ਪਤੀਆਉਂਦਾ ਹੈ।

ਜਿਵੇਂ ਕਿਸੇ ਸ਼ਾਹੂਕਾਰ ਕੋਲ ਲੱਖਾਂ ਧਨ ਹੋਵੇ ਤੇ ਲੋਕ ਉਸ ਨੂੰ ਕੰਗਾਲ ਕਹੀ ਜਾਣ ਤਾਂ ਉਸ ਸ਼ਾਹੂਕਾਰ ਦਾ ਤਾਂ ਕੁਝ ਵੀ ਨਹੀਂ ਘਟਦਾ, ਭਾਵ ਉਹ ਤਾਂ ਧਨੀ ਹੀ ਰਹਿੰਦਾ ਹੈ, ਇਸੇ ਪ੍ਰਕਾਰ ਜੇ ਲੋਕ ਨ = ਨਹੀਂ

ਵੀ ਪਤੀਜੈ = ਭਰੋਸਾ ਕਰਦੇ, ਤਉ = ਤਾਂ ਫੇਰ ਕਿਆ = ਕੀ ਕੀਜੈ = ਕਰੀਏ, ਭਾਵ ਉਸ ਤੱਤਬੇਤੇ ਦਾ ਕੀ ਨਾਸ਼ ਹੋ ਜਾਵੇਗਾ, ਉਹ ਤਾਂ ਧਨੀ ਪੁਰਖ ਵਾਂਗੂੰ ਆਤਮਾਨੰਦ ਰੂਪੀ ਧਨ ਪਾ ਕੇ ਅਨੰਦਿਤ ਹੀ ਰਹਿੰਦਾ ਹੈ ॥੩॥੭॥

**ਉਥਾਨਕਾ :** ਇਕ ਵਾਰੀ ਭਗਤ ਕਬੀਰ ਸਾਹਿਬ ਜੀ ਦੇ ਪਾਸ ਕੁਝ ਮਹਾਤਮਾ ਆਏ, ਉਨ੍ਹਾਂ ਨੇ ਕਿਹਾ ਕਿ ਕਬੀਰ ਜੀ ! ਅਸੀਂ ਤੀਰਥਾਂ ਉਪਰ ਇਸ਼ਨਾਨ ਕਰਨ ਲਈ ਚੱਲੇ ਹਾਂ, ਤੁਸੀਂ ਵੀ ਸਾਡੇ ਨਾਲ ਚੱਲ ਕੇ ਇਸ਼ਨਾਨ ਕਰ ਆਵੋ, ਜਿਸ ਕਰਕੇ ਤੁਹਾਡਾ ਮਨੁੱਖਾ ਜਨਮ ਤੇ ਤਨ ਮਨ ਸਫਲਾ ਹੋ ਜਾਵੇਗਾ। ਤਦ ਭਗਤ ਕਬੀਰ ਜੀ ਨੇ ਕਿਹਾ ਕਿ ਤੁਸੀਂ ਸਾਡੇ ਲਈ ਇਥੇ ਹੀ ਅਠਾਹਠ ਤੀਰਥਾਂ ਦਾ ਜਲ ਲੈ ਆਇਓ, ਫੇਰ ਮਹਾਤਮਾ ਜੀ ਅਠਾਹਠ ਤੀਰਥਾਂ ਦੀ ਯਾਤਰਾ 'ਤੇ ਇਸ਼ਨਾਨ ਕਰਨ ਲਈ ਤੁਰ ਪਏ। ਫੇਰ ਕਾਫ਼ੀ ਸਮੇਂ ਬਾਅਦ ਉਹੀ ਮਹਾਤਮਾ ਕਬੀਰ ਜੀ ਦੇ ਕੋਲ ਵਾਪਸ ਆਏ ਅਤੇ ਅਠਾਹਠ ਤੀਰਥਾਂ ਦਾ ਜਲ ਅਰਪਣ ਕੀਤਾ, ਤਦ ਕਬੀਰ ਜੀ ਨੇ ਉਨ੍ਹਾਂ ਮਹਾਤਮਾ ਨੂੰ ਰਸੋਈ ਵਿੱਚੋਂ ਇਕ ਲਉਕੀ (ਤੂੰਬੀ) ਲਿਆ ਕੇ ਦਿੱਤੀ ਅਤੇ ਕਿਹਾ ਕਿ ਇਸ ਦਾ ਅਠਾਹਠ ਤੀਰਥਾਂ ਦਾ ਧਿਆਨ ਧਰ ਕੇ ਅਠਾਹਠ ਵਾਰੀ ਇਸ ਜਲ ਨਾਲ ਇਸ਼ਨਾਨ ਕਰਵਾ ਦੇਵੋ। ਉਨ੍ਹਾਂ ਨੇ ਇਸੇ ਪ੍ਰਕਾਰ ਹੀ ਕੀਤਾ, ਜਦੋਂ ਇਸ਼ਨਾਨ ਕਰਵਾ ਦਿੱਤਾ ਤਾਂ ਕਬੀਰ ਜੀ ਨੇ ਪੁੱਛਿਆ ਕਿ ਕੀ ਇਹ ਲਉਕੀ ਹੁਣ ਪਵਿੱਤਰ ਹੋ ਗਈ ਹੈ ? ਤਾਂ ਮਹਾਤਮਾ ਕਹਿਣ ਲੱਗੇ ਕਿ ਹਾਂ ਇਹ ਲਉਕੀ ਪਵਿੱਤਰ ਹੋ ਗਈ ਹੈ, ਕਿਉਂਕਿ ਇਸ 'ਤੇ ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਅਸਰ ਹੋ ਗਿਆ ਹੈ। ਫੇਰ ਭਗਤ ਜੀ ਨੇ ਰਸੋਈ ਵਿਚ ਜਾ ਕੇ ਉਸ ਲਉਕੀ ਦੀ ਚੱਟਣੀ ਬਣਾਈ ਤੇ ਚੱਟਣੀ ਬਣਾ ਕੇ, ਉਨ੍ਹਾਂ ਮਹਾਤਮਾ ਦੇ ਅੱਗੇ ਖਾਣ ਲਈ ਰੱਖ ਦਿੱਤੀ। ਜਦੋਂ ਉਨ੍ਹਾਂ ਨੇ ਖਾਧੀ ਤਾਂ ਉਨ੍ਹਾਂ ਦਾ ਪਹਿਲਾ ਖਾਧਾ ਪੀਤਾ ਭੋਜਨ ਵੀ ਬਾਹਰ ਨੂੰ ਆਵੇ, ਸਾਰੇ ਥੂ ਥੂ ਕਰਨ ਲੱਗ ਪਏ। ਤਦੋਂ ਕਬੀਰ ਜੀ ਨੇ ਕਿਹਾ ਕਿ ਜੇਕਰ ਇਹ ਕੌੜੀ ਤੂੰਬੀ ਨੇ ਆਪਣਾ ਸੁਭਾਅ ਨਹੀਂ ਛੱਡਿਆ ਤਾਂ ਫੇਰ ਤੁਹਾਡਾ ਹਿਰਦਾ ਕਿਵੇਂ ਪਵਿੱਤਰ ਹੋ ਗਿਆ ਹੋਵੇਗਾ, ਉਨ੍ਹਾਂ ਨੂੰ ਸਿੱਖਿਆ ਦੇਣ ਲਈ ਇਹ ਸ਼ਬਦ ਉਚਾਰਨ ਕੀਤਾ ਅਤੇ ਇਹ ਦਰਸਾਇਆ ਕਿ ਪਰਮੇਸ਼ਰ ਦਾ ਨਾਮ ਤੀਰਥਾਂ ਨਾਲੋਂ ਵੀ ਜ਼ਿਆਦਾ ਪਵਿੱਤਰ ਹੈ।

## ਹ੍ਰਿਦੈ ਕਪਟੁ; ਮੁਖ ਗਿਆਨੀ ॥ ਝੂਠੇ; ਕਹਾ ਬਿਲੋਵਸਿ ਪਾਨੀ ॥੧॥

ਹੇ ਭਾਈ ! ਜੋ ਹ੍ਰਿਦੈ = ਚਿਤ ਵਿਚ ਤਾਂ ਲੋਕਾਂ ਨਾਲ ਕਪਟੁ = ਛਲ ਦੀ ਇੱਛਾ ਹੈ ਤੇ ਮੁਖ = ਮੂੰਹੋਂ ਆਪਣੇ ਆਪ ਨੂੰ ਗਿਆਨੀ = ਗਿਆਨਵਾਨ ਕਹਾਉਂਦਾ ਹੈ **ਵਾ:** ਮੂੰਹੋਂ ਤਾਂ ਗਿਆਨ ਦੀਆਂ ਗੱਲਾਂ ਕਰਨੀਆਂ ਹਨ। ਮੈਂ ਐਸੇ ਪੁਰਸ਼ ਨੂੰ ਕਹਿੰਦਾ ਹਾਂ ਕਿ ਹੇ ਝੂਠੇ ਪੁਰਖਾ ! ਤੂੰ ਕਹਾ = ਕਿਸ ਵਾਸਤੇ ਸਰੀਰ ਰੂਪੀ ਚਾਟੀ ਵਿਚ ਮਨ ਨੂੰ ਮਧਾਣੀ ਬਣਾ ਕੇ ਸ਼ਕਾਮ ਕਰਮਾਂ ਰੂਪੀ ਪਾਨੀ = ਜਲ ਨੂੰ ਬਿਲੋਵਸਿ = ਰਿੜਕ ਰਿਹਾ ਹੈਂ, ਜਿਸ ਵਿੱਚੋਂ ਤੈਨੂੰ ਵਿਸ਼ੇ ਰੂਪੀ ਝੱਗ ਜਾਂ ਸਵਰਗ ਦਾ ਸੁਖ ਤਾਂ ਮਿਲ ਜਾਵੇਗਾ ਪਰ ਮੁਕਤੀ ਰੂਪੀ ਮੱਖਣ ਹੱਥ ਨਹੀਂ ਆਵੇਗਾ ॥੧॥ ਜੈਸਾ ਕਿ :

**ਜਲੁ ਬਿਲੋਵੈ ਜਲੁ ਮਥੈ ਤਤੁ ਲੋੜੈ ਅੰਧੁ ਅਗਿਆਨਾ ॥** *(ਅੰਗ ੧੦੦੯)*

***ਪ੍ਰਸ਼ਨ :*** *ਹੇ ਕਬੀਰ ਜੀ ! ਸਰੀਰ ਦੀ ਕੂਚਾ ਮਾਂਜੀ ਤਾਂ ਕਰਨੀ ਹੀ ਪੈਂਦੀ ਹੈ ?*

***ਉੱਤਰ :***

## ਕਾਂਇਆ ਮਾਂਜਸਿ; ਕਉਨ ਗੁਨਾਂ ॥ ਜਉ; ਘਟ ਭੀਤਰਿ ਹੈ ਮਲਨਾਂ ॥੧॥ਰਹਾਉ॥

ਹੇ ਭਾਈ ! ਕਾਂਇਆ = ਦੇਹ ਮਾਂਜਸਿ = ਮਾਂਜਣੇ ਦਾ ਤੁਹਾਨੂੰ ਕਉਨ = ਕਿਹੜਾ ਗੁਨਾਂ = ਲਾਭ ਹੈ **ਵਾ:** ਦੇਹ ਨੂੰ ਕਿਹੜੇ ਗੁਨਾਂ = ਗੁਣਾਂ ਕਰਕੇ ਮਾਂਜਸਿ = ਮਾਂਜੋਗੇ, ਭਾਵ ਸ਼ੁਭ ਗੁਣਾਂ ਤੋਂ ਬਗ਼ੈਰ ਦੇਹ ਮਾਂਜੀ ਨਹੀਂ ਜਾਣੀ। (ਜਿਵੇਂ ਸੋਨੇ ਦੇ ਘੜੇ ਵਿਚ ਜ਼ਹਿਰ ਪਾਈ ਹੋਵੇ, ਇਉਂ ਸਰੀਰ ਨੂੰ ਬਾਹਰੋਂ ਮੱਲ ਮੱਲ ਕੇ ਸਰੀਰ ਦੀ

ਸ਼ੁਧਤਾ ਤਾਂ ਕਰ ਲਈ) ਜਉ = ਜਦੋਂ ਕਿ ਤੁਹਾਡੇ ਘਟ = ਹਿਰਦੇ ਭੀਤਰ = ਵਿਚ ਤਾਂ ਵਿਸ਼ਿਆਂ ਦੀ ਮਲਨਾਂ = ਮੈਲ **ਵਾ:** ਅਵਿੱਦਿਆ ਦੀ ਮੈਲ ਭਰੀ ਹੋਈ ਹੈ ॥੧॥ਰਹਾਉ॥

## ਲਉਕੀ; ਅਠਸਠਿ ਤੀਰਥ ਨ੍ਹਾਈ ॥ ਕਉਰਾਪਨੁ; ਤਊ ਨ ਜਾਈ ॥੨॥

ਹੇ ਭਾਈ! ਇਸ ਲਉਕੀ = ਤੂੰਬੀ ਨੂੰ ਅਠਸਠਿ = ਅਠਾਹਠ (੬੮) ਤੀਰਥਾਂ ਦੇ ਪਾਣੀ ਨਾਲ ਨ੍ਹਾਈ = ਇਸ਼ਨਾਨ ਵੀ ਕਰਾ ਦਿੱਤਾ। ਤਉ = ਤਦ ਵੀ ਇਸ ਦੇ ਅੰਦਰ ਦੀ ਕਉਰਾਪਨੁ = ਕੁੜੱਤਣ ਨ = ਨਹੀਂ ਜਾਈ = ਜਾਂਦੀ ਭਾਵ ਦੂਰ ਨਹੀਂ ਹੋਈ **ਅਥਵਾ** ਇਸੇ ਪ੍ਰਕਾਰ ਜੇ ਤੂੰਬੀ ਦੀ ਨਿਆਈਂ ਸਰੀਰ ਕਰਕੇ ਅਠਾਹਠ ਤੀਰਥਾਂ 'ਤੇ ਇਸ਼ਨਾਨ ਕਰ ਆਈਏ ਪਰ ਫੇਰ ਵੀ ਅੰਦਰੋਂ ਕ੍ਰੋਧ ਦੀ, ਵਿਸ਼ਿਆਂ ਦੀ ਕੁੜੱਤਣ ਨਹੀਂ ਜਾਈ = ਜਾਂਦੀ ॥੨॥ ਜੈਸਾ ਕਿ :

**ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥ ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥**
**ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥** *(ਸੂਹੀ ਵਾਰ, ਅੰਗ ੭੮੯)*

## ਕਹਿ ਕਬੀਰ; ਬੀਚਾਰੀ ॥ ਭਵ ਸਾਗਰੁ ਤਾਰਿ; ਮੁਰਾਰੀ ॥੩॥੮॥

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਇਹੋ ਹੀ ਬੀਚਾਰੀ = ਵਿਚਾਰ ਕਥਨ ਕਰਦੇ ਹਾਂ **ਵਾ:** ਹੇ ਭਾਈ! ਆਪਣੇ ਚਿਤ ਵਿੱਚੋਂ ਸਕਾਮ ਕਰਮਾਂ ਦਾ ਹਠ ਛੱਡ ਕੇ, ਵਿਚਾਰ ਕਰ ਕੇ ਅਰਦਾਸ ਕਰੋ ਕਿ, ਹੇ ਮੁਰਾਰੀ = ਮੁਰ ਦੈਂਤ ਦੇ ਨਾਸ਼ਕ ਪਰਮੇਸ਼ਰ! ਸਾਨੂੰ ਨਾਮ ਰੂਪੀ ਬੇੜੇ ਉਪਰ ਚੜ੍ਹਾ ਕੇ ਭਵਸਾਗਰੁ = ਸੰਸਾਰ-ਸਮੁੰਦਰ ਤੋਂ ਤਾਰਿ = ਪਾਰ ਲੰਘਾ ਦਿਓ ॥੩॥੮॥

## ਸੋਰਠਿ, ੧ਓ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਇਕ ਪਾਖੰਡੀ ਪੁਰਖ ਪਾਖੰਡ ਧਾਰਨ ਕਰਕੇ ਕਦੇ ਤਪਸੀ ਬਣ ਕੇ ਕਦੇ ਜੋਗੀ ਬਣ ਕੇ ਤੇ ਕਦੇ ਕਿਸੇ ਦੇ ਕੋਲੋਂ ਚੋਰੀ ਠੱਗੀ ਆਦਿ ਧਨ ਲਿਆ ਕੇ ਆਪਣੇ ਪਰਿਵਾਰਕ ਮੈਂਬਰਾਂ ਨੂੰ ਦਿੰਦਾ ਸੀ ਤੇ ਪੁੱਤਰ ਪੋਤਰੇ ਉਸ ਧਨ ਨਾਲ ਐਸ਼ਪ੍ਰਸ਼ਤੀ ਕਰਦੇ ਸਨ, ਜਦੋਂ ਅਖ਼ੀਰ ਨੂੰ ਬੁੱਢਾ ਹੋ ਗਿਆ ਤਾਂ ਪਰਿਵਾਰ ਦੇ ਜੀਅ ਕੋਈ ਵੀ ਸੇਵਾ ਨਾ ਕਰਨ ਤਾਂ ਔਖਾ ਹੋ ਕੇ ਕਬੀਰ ਜੀ ਪਾਸ ਆ ਕੇ ਕਹਿਣ ਲੱਗਾ ਕਿ ਮੈਂ ਪਰਿਵਾਰ ਦੇ ਜੀਆਂ ਨੂੰ ਇਤਨਾ ਧਨ ਲਿਆ ਕੇ ਦਿੱਤਾ ਹੈ, ਹੁਣ ਕੋਈ ਮੇਰੀ ਪੁੱਛ ਗਿੱਛ ਹੀ ਨਹੀਂ ਕਰਦਾ ਤਾਂ ਸੁਣ ਕੇ ਕਬੀਰ ਸਾਹਿਬ ਵੈਰਾਗਮਈ ਸ਼ਬਦ ਉਚਾਰਨ ਕਰਦਿਆਂ ਸਾਰਿਆਂ ਨੂੰ ਉਪਦੇਸ਼ ਬਖ਼ਸ਼ਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਬਹੁ ਪਰਪੰਚ ਕਰਿ; ਪਰ ਧਨੁ ਲਿਆਵੈ ॥
## ਸੁਤ ਦਾਰਾ ਪਹਿ; ਆਨਿ ਲੁਟਾਵੈ ॥੧॥

ਹੇ ਭਾਈ! ਜਿਹੜਾ ਤੂੰ ਬਹੁ = ਬਹੁਤ ਪਰਪੰਚ = ਵਲ ਛਲ ਕਰਕੇ **ਵਾ:** ਪਰਕ੍ਰਿਤੀ ਵਿਚ ਪਰਚ-ਪਰਚ ਕੇ **ਵਾ:** (ਪਰ + ਪੰਚ) ਪਰ = ਵਿਸ਼ੇਸ਼ ਕਰਕੇ ਪੰਚ = ਮੁਖੀ ਬਣ ਕਰਿ = ਕਰਕੇ ਪਰ = ਪਰਾਏ ਧਨ ਨੂੰ ਲਿਆ ਕੇ ਦਾਰਾ = ਇਸਤਰੀ **ਵਾ:** ਸੁਤ = ਪੁੱਤਰ ਦੀ ਦਾਰਾ = ਵਹੁਟੀ ਪਹਿ = ਕੋਲ ਆਨਿ = ਲਿਆ ਕੇ ਲੁਟਾਵੈ = ਲੁਟਾਉਂਦਾ ਰਿਹਾ ਹੈਂ, ਭਾਵ ਉਹ ਉਸ ਧਨ ਨਾਲ ਭੈੜੇ ਕਰਮ ਕਰਦੇ ਸਨ। ਇਸ ਕਰਕੇ ਆਪਣੇ ਮਨ ਨੂੰ ਸਿੱਖਿਆ ਦੇਣਾ ਕਰ ਕਿ :

## ਮਨ ਮੇਰੇ; ਭੂਲੇ ਕਪਟੁ ਨ ਕੀਜੈ ॥
## ਅੰਤਿ ਨਿਬੇਰਾ; ਤੇਰੇ ਜੀਅ ਪਹਿ ਲੀਜੈ ॥੧॥ਰਹਾਉ॥

ਹੇ ਮੇਰੇ ਮਨਾਂ ! ਤੂੰ ਕਦੇ ਭੂਲੇ = ਭੁੱਲ ਕਰਕੇ ਵੀ ਕਪਟੁ = ਵਲ ਛਲ ਨਾ ਕਰਿਆ ਕੀਜੈ = ਕਰ; ਕਿਉਂਕਿ ਅੰਤਿ = ਅਖ਼ੀਰ ਦੇ ਸਮੇਂ ਪ੍ਰਲੋਕ ਵਿਚ ਤੇਰੇ ਕਰਮਾਂ ਦਾ ਨਿਬੇਰਾ = ਹਿਸਾਬ ਤੇਰੇ ਜੀਅ = ਜੀਵ ਆਤਮਾ ਦੇ ਪਹਿ = ਪਾਸੋਂ ਹੀ ਲੀਜੈ = ਲਿਆ ਜਾਣਾ ਹੈ ॥੧॥ਰਹਾਉ॥

## ਛਿਨੁ ਛਿਨੁ ਤਨੁ ਛੀਜੈ; ਜਰਾ ਜਨਾਵੈ ॥
## ਤਬ ਤੇਰੀ ਓਕ; ਕੋਈ ਪਾਨੀਓ ਨ ਪਾਵੈ ॥੨॥

ਹੇ ਭਾਈ ! ਇਹ ਤੇਰਾ ਤਨੁ = ਸਰੀਰ ਛਿਨੁ ਛਿਨੁ = ਪਲ ਪਲ ਵਿਚ ਛੀਜੈ = ਛਿੱਜਦਾ ਭਾਵ ਨਾਸ਼ ਹੁੰਦਾ ਜਾ ਰਿਹਾ ਹੈ ਤੇ ਜਰਾ = ਬੁਢੇਪਾ ਤੈਨੂੰ ਜਨਾਵੈ = ਜਿੱਤਦਾ ਜਾ ਰਿਹਾ ਹੈ, ਭਾਵ ਬਿਰਧ ਅਵਸਥਾ ਆਪਣਾ ਬਲ ਵਿਖਾ ਰਹੀ ਹੈ। ਫੇਰ ਜਦੋਂ ਤੂੰ ਤੁਰਨ ਫਿਰਨ ਵੱਲੋਂ ਅਸਮਰਥ ਹੋ ਗਿਆ ਤਬ = ਉਸ ਵੇਲੇ ਪਰਿਵਾਰ ਦੇ ਸੰਬੰਧੀਆਂ ਵਿੱਚੋਂ ਕੋਈ ਤੇਰੀ ਓਕ = ਬੁੱਕ[੧] ਵਿਚ ਪਾਨੀਓ = ਪਾਣੀ ਵੀ ਨ = ਨਹੀਂ ਪਾਵੈ = ਪਾਵੇਗਾ, ਭਾਵ ਤੇਰੀ ਕੋਈ ਬਾਤ ਵੀ ਨਹੀਂ ਪੁੱਛੇਗਾ।

## ਕਹਤੁ ਕਬੀਰੁ; ਕੋਈ ਨਹੀ ਤੇਰਾ ॥
## ਹਿਰਦੈ ਰਾਮੁ; ਕੀ ਨ ਜਪਹਿ ਸਵੇਰਾ ॥੩॥੯॥

ਕਬੀਰ ਸਾਹਿਬ ਜੀ ਕਹਤੁ = ਕਥਨ ਕਰਦੇ ਹਨ ਕਿ ਹੇ ਪਿਆਰਿਆ ਵਿਚਾਰ ਕਰਕੇ ਵੇਖ ਲੈ, ਅੰਤ ਦੇ ਸਮੇਂ ਸੰਸਾਰ ਵਿਚ ਤੇਰਾ ਕੋਈ ਵੀ ਸਹਾਇਕ ਨਹੀਂ ਹੋਣਾ। ਇਸ ਲਈ ਤੂੰ ਹਿਰਦੈ = ਚਿਤ ਵਿਚ ਰਾਮੁ = ਪਰਮੇਸ਼ਰ ਦਾ ਨਾਮ ਸਵੇਰਾ = ਸਵੱਖਤੇ (ਅੰਮ੍ਰਿਤ ਵੇਲੇ) ਉੱਠ ਕੇ **ਵਾ:** (ਸਵੇਰਾ) ਸ = ਸ੍ਰੇਸ਼ਟ ਵੇਰਾ = ਵੇਲੇ ਕੀ = ਕਿਉਂ ਨ = ਨਹੀਂ ਜਪਹਿ = ਜਪਦਾ **ਵਾ:** ਪਰਮੇਸ਼ਰ ਦਾ ਨਾਮ ਹਿਰਦੇ ਵਿਚ ਸਵੇਰਾ = ਸ਼ੀਘਰ (ਜਲਦੀ) ਕਿਉਂ ਨਹੀਂ ਜਪਦਾ **ਵਾ:** ਪਰਮੇਸ਼ਰ ਦਾ ਨਾਮ ਹਿਰਦੇ ਵਿਚ ਕਿਉਂ ਨਹੀਂ ਜਪਦਾ ਕਿਉਂਕਿ (ਸ + ਵੇਰਾ) ਸ = ਉਸ ਪਰਮੇਸ਼ਰ ਦਾ ਨਾਮ ਜਪਣ ਲਈ ਇਹੋ ਮਨੁੱਖਾ ਦੇਹੀ ਦਾ ਵੇਰਾ = ਵੇਲਾ ਹੈ ॥੩॥੯॥

**ਉਥਾਨਕਾ :** ਕਬੀਰ ਸਾਹਿਬ ਜੀ ਨੂੰ ਸੰਤ ਜਨਾਂ ਨੇ ਆ ਕੇ ਬੇਨਤੀ ਕੀਤੀ ਕਿ ਕਬੀਰ ਜੀ ਤੁਹਾਨੂੰ ਸੁਖ ਕਿਵੇਂ ਪ੍ਰਾਪਤ ਹੋਇਆ ਹੈ ? ਤਾਂ ਸੁਣ ਕੇ ਕਬੀਰ ਜੀ ਫ਼ੁਰਮਾਉਂਦੇ ਹਨ :

## ਸੰਤਹੁ; ਮਨ ਪਵਨੈ ਸੁਖੁ ਬਨਿਆ ॥

ਹੇ ਸੰਤਹੁ = ਸੰਤ ਜਨੋਂ ! ਪਵਨੈ = ਸੁਆਸਾਂ ਨਾਲ ਪਰਮੇਸ਼ਰ ਦਾ ਭਜਨ ਕਰਕੇ ਫੇਰ ਮਨ = ਚਿਤ ਨਾਲ ਸੁਣਦੇ ਸੀ, ਇਸ ਪ੍ਰਕਾਰ ਅੰਦਰ ਸੁਖੁ = ਅਨੰਦ ਬਨਿਆ = ਬਣ ਗਿਆ ਹੈ **ਵਾ:** ਜੋ ਮਨ ਪਵਨੈ = ਹਵਾ ਦੀ ਨਿਆਈਂ ਚੰਚਲ ਸੀ, ਜਦੋਂ ਰੋਕ ਕੇ ਸੁਆਸਾਂ ਨਾਲ ਪਰਮੇਸ਼ਰ ਦਾ ਸਿਮਰਨ ਕੀਤਾ ਤਾਂ ਮਨ ਵਿਸ਼ਿਆਂ ਦੀ ਵਾਸ਼ਨਾ ਵੱਲੋਂ ਪਵਿੱਤਰ ਹੋ ਗਿਆ **ਵਾ:** ਨਾਮ ਦੇ ਪ੍ਰਤਾਪ ਕਰਕੇ ਪਦਾਰਥਾਂ ਦੀ ਇੱਛਾ ਤੋਂ ਰਹਿਤ ਹੋ ਗਿਆ, ਇਉਂ ਆਤਮਿਕ ਸੁਖ ਬਣ ਗਿਆ ਹੈ **ਵਾ:** ਗੁਰਾਂ ਦੇ ਮਨ = ਮੰਤਰ ਦਾ ਜਾਪ ਕਰਨੇ ਕਰਕੇ ਪਉਣ ਦੀ ਅਸਵਾਰੀ ਕਰਨ ਵਾਲੇ ਜੀਵ ਆਤਮਾ ਨੂੰ ਸੁਖ ਬਣ ਗਿਆ ਹੈ।

---

੧. ਦੋਵੇਂ ਹੱਥ ਜੋੜ ਕੇ ਜੋ ਪਾਣੀ ਪੀਣ ਦੀ ਥਾਂ ਬਣਾਉਂਦੇ ਹਨ।

## ਕਿਛੁ ਜੋਗੁ ਪਰਾਪਤਿ; ਗਨਿਆ ॥ਰਹਾਉ॥

ਤਦੋਂ ਹੀ ਅਸੀਂ ਗੁਰਾਂ ਦੁਆਰਾ ਨਿੱਤ ਪ੍ਰਾਪਤੀ ਰੂਪ ਪਰਮੇਸ਼ਰ ਵਿਚ ਕਿਛੁ = ਕਿੰਚਤ ਮਾਤਰ ਜੋਗੁ = ਜੁੜਨਾ ਗਨਿਆ = ਵਿਚਾਰਿਆ ਹੈ **ਵਾ:** ਜਿਸ ਦੀ ਪਹਿਲਾਂ ਹੀ ਆਤਮਾ ਵਿਚ ਪ੍ਰਾਪਤੀ ਮੰਨੀ ਹੈ, ਪਰ ਜਦੋਂ ਗੁਰਾਂ ਦੁਆਰਾ ਪ੍ਰਾਪਤ ਕਰਨੇ ਜੋਗ ਬ੍ਰਹਮ ਨੂੰ ਵਿਚਾਰਿਆ ਤਾਂ ਉਸ ਦੀ ਦੁਬਾਰਾ ਪ੍ਰਾਪਤੀ ਹੋਈ।

**ਦ੍ਰਿਸ਼ਟਾਂਤ :** ਜਿਵੇਂ ਕਿਸੇ ਪੁਰਖ ਦੀ ਬਾਂਹ ਵਿਚ ਸੋਨੇ ਦਾ ਕੜਾ ਪਾਇਆ ਹੋਵੇ ਤੇ ਉਹ ਸ਼ਰਾਬ ਦੇ ਨਾਲ ਰੱਜ ਕੇ ਕਮਲਾ ਹੋ ਕੇ ਸੌਂ ਜਾਵੇ ਤੇ ਜਦੋਂ ਜਾਗ ਖੁੱਲ੍ਹੇ ਤਾਂ ਕਹੇ ਕਿ ਓਹ ਮੇਰਾ ਤਾਂ ਕਿਸੇ ਨੇ ਸੋਨੇ ਦਾ ਕੜਾ ਹੀ ਲਾ ਲਿਆ, ਤਾਂ ਕਿਸੇ ਦੂਸਰੇ ਪੁਰਖ ਨੇ ਕਿਹਾ ਭਾਈ ਵੇਖ ਤਾਂ ਸਹੀ ਕੜਾ ਬਾਂਹ ਵਿਚ ਹੀ ਨਾ ਹੋਵੇ, ਜਦੋਂ ਦੁਬਾਰਾ ਫੇਰ ਕਮੀਜ਼ ਉਪਰ ਕਰਕੇ ਬਾਂਹ ਵੇਖਦਾ ਹੈ ਤਾਂ ਕਹਿੰਦਾ ਹੈ ਕਿ ਕੜਾ ਲੱਭ ਪਿਆ।

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ ਜੀਵ ਅਗਿਆਨ ਰੂਪੀ ਸ਼ਰਾਬ ਪੀਣੇ ਕਰਕੇ ਵਿਸ਼ਿਆਂ ਦੇ ਭੋਗਣ ਰੂਪ ਕਮਲਪੁਣੇ ਦੀ ਨੀਂਦ ਵਿਚ ਸੁੱਤਾ ਹੋਇਆ ਸੋਨੇ ਦੇ ਕੜੇ ਨਿਆਈਂ ਆਪਣੇ ਸਰੂਪ ਵੱਲੋਂ ਭੁੱਲਿਆ ਹੋਇਆ ਹੈ, ਜਿਸ ਉੱਤੇ ਦੇਹ ਅਧਿਆਸ ਰੂਪੀ ਕਮੀਜ਼ ਆਈ ਹੋਈ ਹੈ, ਜਦੋਂ ਗੁਰਾਂ ਦੇ ਉਪਦੇਸ਼ ਦੁਆਰਾ ਨਾਮ ਦੀ ਕਮਾਈ ਕਰਕੇ ਦੇਹ ਅਧਿਆਸ ਰੂਪੀ ਕਮੀਜ਼ ਚੁੱਕ ਕੇ ਵੇਖਿਆ ਤਾਂ ਫੇਰ ਉਦੋਂ ਕਹਿਣ ਲੱਗ ਜਾਂਦਾ ਹੈ ਕਿ ਪ੍ਰਾਪਤ ਹੋ ਗਿਆ ਹੈ।

## ਗੁਰਿ ਦਿਖਲਾਈ; ਮੋਰੀ ॥ ਜਿਤੁ; ਮਿਰਗ ਪੜਤ ਹੈ ਚੋਰੀ ॥

ਗੁਰਿ = ਸਤਿਗੁਰਾਂ ਨੇ ਕਿਰਪਾ ਕਰਕੇ ਸਾਨੂੰ ਇੰਦਰੀਆਂ ਰੂਪ ਮੋਰੀਆਂ ਦਿਖਲਾਈ = ਦਿਖਾ ਦਿੱਤੀਆਂ ਹਨ, ਜਿਤੁ = ਜਿਸ ਇੰਦਰੀਆਂ ਰੂਪੀ ਮੋਰੀਆਂ ਰਾਹੀਂ ਵਿਸ਼ੇ ਰੂਪ ਮਿਰਗ = ਹਰਨ ਚੋਰੀ ਨਾਲ ਪੜਤ = ਪ੍ਰਵੇਸ਼ ਹੁੰਦੇ ਹਨ ਤੇ ਜੋ ਅੰਤਹਕਰਣ ਵਿੱਚੋਂ ਸ਼ੁਭ ਗੁਣਾਂ ਰੂਪੀ ਖੇਤੀ ਖਾ ਜਾਂਦੇ ਹੈ = ਹਨ **ਵਾ:** ਚੁਰਾ ਲੈਂਦੇ ਹਨ।

## ਮੂੰਦਿ ਲੀਏ; ਦਰਵਾਜੇ ॥ ਬਾਜੀਅਲੇ; ਅਨਹਦ ਬਾਜੇ ॥੧॥

ਜਦੋਂ ਅਸੀਂ ਗੁਰ ਕਿਰਪਾ ਦੁਆਰਾ ਇੰਦਰੀਆਂ ਰੂਪੀ ਦਰਵਾਜ਼ੇ = ਦੁਆਰੇ ਪਰਾਈ ਨਿੰਦਾ, ਪਰਾਏ ਰੂਪ ਤੱਕਣ, ਪਰਾਏ ਧਨ ਆਦਿ ਵੱਲੋਂ ਮੂੰਦਿ = ਬੰਦ ਕਰ ਲੀਏ = ਲਏ ਭਾਵ ਸੰਸਾਰਕ ਵਿਸ਼ਿਆਂ ਵੱਲੋਂ ਹਟਾ ਕੇ ਪਰਮੇਸ਼ਰ ਦੇ ਚਿੰਤਨ ਵਿਚ ਲਗਾ ਲਏ। ਤਦ ਅਨਹਦ = ਇਕ-ਰਸ ਨਾਮ ਉਚਾਰਨ ਰੂਪ ਵਾਜੇ ਬਾਜੀਅਲੇ = ਵੱਜ ਆਏ **ਵਾ:** ਅਨਹਦ = ਹੱਦ ਤੋਂ ਰਹਿਤ ਪਰਮੇਸ਼ਰ ਦੇ ਨਾਮ ਉਚਾਰਨ ਰੂਪ ਵਾਜੇ ਵੱਜਣ ਲੱਗ ਪਏ ॥੧॥

## ਕੁੰਭ ਕਮਲੁ; ਜਲਿ ਭਰਿਆ ॥ ਜਲੁ ਮੇਟਿਆ; ਊਭਾ ਕਰਿਆ ॥

ਜੋ ਰਿਦੇ ਕਮਲ ਰੂਪੀ ਕੁੰਭ = ਘੜਾ ਪਹਿਲਾਂ ਵਾਸ਼ਨਾ ਰੂਪੀ ਜਾਂ ਆਸੁਰੀ ਸੰਪਦਾ (ਕਾਮ, ਕ੍ਰੋਧ ਆਦਿ) ਰੂਪੀ ਜਲਿ = ਪਾਣੀ ਨਾਲ ਭਰਿਆ ਹੋਇਆ ਸੀ। ਪਰ ਜਦੋਂ ਰਿਦੈ ਰੂਪੀ ਘੜੇ ਵਿੱਚੋਂ ਵਿਸ਼ੇ-ਵਿਕਾਰਾਂ ਦੇ ਤਿਆਗ ਕਰਨ ਰੂਪ ਪਾਣੀ ਨੂੰ ਮੇਟਿਆ = ਮਿਟਾ ਭਾਵ ਡੋਲ੍ਹ ਦਿੱਤਾ ਤੇ ਹਿਰਦਾ ਵਿਕਾਰਾਂ ਵੱਲੋਂ ਊਭਾ = ਉੱਚਾ **ਵਾ:** ਉਲਟਾ ਕਰਿਆ = ਕਰ ਲਿਆ **ਵਾ:** ਜੋ ਪਰਮੇਸ਼ਰ ਸਾਰਿਆਂ ਤੋਂ ਊਭਾ = ਉੱਚਾ ਹੈ, ਉਸ ਦੇ ਸਨਮੁਖ ਕਰ ਲਿਆ ਹੈ।

## ਕਹੁ ਕਬੀਰ; ਜਨ ਜਾਨਿਆ ॥ ਜਉ ਜਾਨਿਆ; ਤਉ ਮਨੁ ਮਾਨਿਆ ॥੨॥੧੦॥

ਭਗਤ ਕਬੀਰ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਇਉਂ ਮੈਂ ਜਨ = ਦਾਸ ਨੇ ਗੁਰਾਂ ਦੀ ਕ੍ਰਿਪਾ

ਦੁਆਰਾ ਪਰਮੇਸ਼ਰ ਦੇ ਸਰੂਪ ਨੂੰ ਜਾਨਿਆ = ਜਾਣ ਲਿਆ ਹੈ। ਜਉ = ਜਦੋਂ ਜਾਨਿਆ = ਜਾਣ ਲਿਆ ਤਉ = ਤਦ ਸਾਡਾ ਮਨੁ = ਚਿਤ ਪਰਮੇਸ਼ਰ ਤੇ ਮਾਨਿਆ = ਮੰਨ ਗਿਆ **ਵਾ:** ਸੱਚ ਸਰੂਪ ਵਿਚ ਮਾਨਿਆ = ਪਤੀਜ ਗਿਆ ਹੈ ॥੨॥੧੦॥

## ਰਾਗੁ ਸੋਰਠਿ ॥

**ਉਥਾਨਕਾ :** ਇਕ ਦਿਨ ਕਬੀਰ ਸਾਹਿਬ ਜੀ ਦੇ ਘਰ ਵਿਖੇ ਬਹੁਤ ਸਾਰੇ ਸੰਤ ਮਹਾਤਮਾ ਆ ਗਏ, ਉਸ ਵਕਤ ਕਬੀਰ ਸਾਹਿਬ ਜੀ ਪਰਮੇਸ਼ਰ ਦੀ ਭਗਤੀ ਵਿਚ ਜੁੜੇ ਹੋਏ ਸਨ ਤੇ ਘਰ ਵਿਚ ਸਾਧੂਆਂ ਦੇ ਛਕਣ ਲਈ ਤੇ ਬੈਠਣ ਲਈ ਕੋਈ ਮੰਜਾ ਆਦਿ ਵੀ ਨਹੀਂ ਸੀ, ਤਾਂ ਕਬੀਰ ਜੀ ਨੇ ਪਰਮੇਸ਼ਰ ਦੇ ਪਾਸੋਂ ਇਹ ਵਸਤੂਆਂ ਮੰਗੀਆਂ ਕਿ ਹੇ ਪਰਮੇਸ਼ਰ ਜੀ ਸੰਤਾਂ ਦੀ ਸੰਗਤ ਬਿਨਾਂ ਭਗਤੀ ਨਹੀਂ ਹੁੰਦੀ ਤੇ ਸੰਗਤ ਦੀ ਸੇਵਾ ਕੀਤਿਆਂ ਬਿਨਾਂ, ਰਹਿਆ ਵੀ ਨਹੀਂ ਜਾ ਸਕਦਾ, ਇਸ ਕਰਕੇ ਅਸੀਂ ਇਹ ਚੀਜ਼ਾਂ ਸੰਗਤ ਦੀ ਸੇਵਾ ਲਈ ਮੰਗਦੇ ਹਾਂ, ਨਾ ਕਿ ਕਿਸੇ ਲਾਲਚ ਕਰਕੇ, ਇਉਂ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਸ਼ਬਦ ਉਚਾਰਨ ਕੀਤਾ :

## ਭੂਖੇ; ਭਗਤਿ ਨ ਕੀਜੈ ॥ ਯਹ ਮਾਲਾ ਅਪਨੀ; ਲੀਜੈ ॥

ਹੇ ਪਰਮੇਸ਼ਰ ! ਅਸੀਂ ਸੰਤਾਂ ਨੂੰ ਭੋਜਨ ਤੋਂ ਬਿਨਾਂ ਭੂਖੇ = ਭੁੱਖੇ ਬਿਠਾ ਕੇ ਭਗਤਿ = ਭਗਤੀ ਨ = ਨਹੀਂ ਕੀਜੈ = ਕਰ ਸਕਦੇ, ਇਸ ਕਰਕੇ ਅਸੀਂ ਭਗਤੀ ਵੱਲੋਂ ਜਵਾਬ ਦੇ ਕੇ ਇਨ੍ਹਾਂ ਸੰਤ ਜਨਾਂ ਦੀ ਮਿਹਨਤ ਮਜ਼ਦੂਰੀ ਕਰ ਕੇ ਟਹਿਲ ਕਰਾਂਗੇ, ਤੇ ਉਤਨੇ ਚਿਰ ਵਾਸਤੇ ਜਿਹੜੀ ਤੁਸੀਂ ਰਾਮਾਨੰਦ ਜੀ ਰਾਹੀਂ ਭਜਨ ਬੰਦਗੀ ਕਰਨ ਲਈ ਮਾਲਾ ਦਿੱਤੀ ਹੈ।

ਯਹ = ਇਹ ਆਪਣੀ ਮਾਲਾ = ਸਿਮਰਨੀ ਲੈ ਲੀਜੈ = ਲਵੋ। ਫੇਰ ਪਰਮੇਸ਼ਰ ਨੇ ਕਬੀਰ ਜੀ ਨੂੰ ਅਕਾਸ਼ ਬਾਣੀ ਦੁਆਰਾ ਕਿਹਾ ਕਿ ਤੁਸੀਂ ਇਤਨੇ ਕਾਹਲੇ ਕਿਉਂ ਪੈ ਗਏ ਹੋ ਤਾਂ ਕਬੀਰ ਸਾਹਿਬ ਜੀ ਨੇ ਕਿਹਾ :

## ਹਉ ਮਾਂਗਉ; ਸੰਤਨ ਰੇਨਾ ॥ ਮੈ; ਨਾਹੀ ਕਿਸੀ ਕਾ ਦੇਨਾ ॥੧॥

ਹੇ ਪਰਮੇਸ਼ਰ ਜੀ ! ਹਉ = ਮੈਂ ਸੰਤਨ = ਸੰਤ ਜਨਾਂ ਦੀ ਚਰਨ ਰੇਨਾ = ਧੂੜ ਮਾਂਗਉ = ਮੰਗਦਾ ਹਾਂ, ਪਰ ਚਰਨ ਧੂੜੀ ਤਾਂ ਪ੍ਰਾਪਤ ਹੋਵੇਗੀ, ਜੇ ਮੈਂ ਇਨ੍ਹਾਂ ਭੁੱਖੇ ਸਾਧੂਆਂ ਨੂੰ ਭੋਜਨ ਛਕਾ ਕੇ ਸੇਵਾ ਕਰਾਂਗਾ। ਇਸ ਕਰਕੇ ਹੇ ਪਰਮੇਸ਼ਰ ! ਮੈਂ ਕਿਸੀ = ਕਿਸੇ ਕਾ = ਦਾ ਕਰਜ਼ਾ ਨਾਹੀ = ਨਹੀਂ ਦੇਨਾ = ਦੇਣਾ, ਜਿਸ ਕਰਕੇ ਤੁਹਾਡੇ ਤੋਂ ਕਰਜ਼ਾ ਦੇਣ ਵਾਸਤੇ ਧਨ ਆਦਿ ਵਸਤੂਆਂ ਮੰਗਦਾ ਹਾਂ ॥੧॥

ਤਦ ਪਰਮਾਤਮਾ ਨੇ ਕਿਹਾ ਕਿ ਤੈਨੂੰ ਇਹ ਦੁਨੀਆਵੀ ਚੀਜ਼ਾਂ ਮੰਗਦਿਆਂ ਸੰਗ ਨਹੀਂ ਆਉਂਦੀ ਕਿਉਂਕਿ ਤੂੰ ਤਾਂ ਨਾਮ ਨਾਲ ਜੁੜਿਆ ਹੋਇਆ ਹੈਂ ਤਾਂ ਭਗਤ ਜੀ ਕਹਿਣ ਲੱਗੇ :

## ਮਾਧੋ; ਕੈਸੀ ਬਨੈ ਤੁਮ ਸੰਗੇ ॥
## ਆਪਿ ਨ ਦੇਹੁ; ਤ ਲੇਵਉ ਮੰਗੇ ॥ਰਹਾਉ॥

ਹੇ ਮਾਧੋ = ਮਾਇਆ ਦੇ ਪਤੀ ਪਰਮੇਸ਼ਰ ! ਤੁਮ = ਤੁਹਾਡੇ ਸੰਗੇ = ਨਾਲ ਸਾਡੀ ਪ੍ਰੀਤੀ ਕੈਸੀ = ਕਿਵੇਂ ਬਨੈ = ਬਣੇ, ਕਿਉਂਕਿ ਹੁਣ ਸਾਥੋਂ ਸੰਕੋਚ ਕਰਕੇ ਨਿਭ ਨਹੀਂ ਸਕਦੀ **ਵਾ:** ਹੁਣ ਤੇਰੇ ਨਾਲ ਕਿਵੇਂ ਸੰਗੇ = ਸੰਗਣਾ ਬਣ ਸਕਦਾ ਹੈ, ਭਾਵ ਹੁਣ ਸੰਗਿਆ ਨਹੀਂ ਨਿਭਣੀ। ਹੇ ਪਰਮੇਸ਼ਰ ਜੀ ! ਜਿਵੇਂ ਬੱਚੇ ਦਾ ਸੁਭਾਅ ਹੁੰਦਾ ਹੈ ਜੇ ਮਾਪੇ ਕੋਈ ਪਦਾਰਥ ਨਾ ਦੇਣ ਤਾਂ ਮੰਗ ਲੈਂਦਾ ਹੈ, ਇਸੇ ਪ੍ਰਕਾਰ ਹੇ ਪਰਮੇਸ਼ਰ ਜੇ ਆਪ ਜੀ ਮੈਨੂੰ ਪਰਖਣ

ਵਾਸਤੇ ਕੋਈ ਪਦਾਰਥ ਨ = ਨਹੀਂ ਦੇਹੁ = ਦੇਣਾ ਚਾਹੁੰਦੇ, ਤ = ਤਾਂ ਮੈਂ ਸਾਧੂਆਂ ਦੀ (ਸੰਗਤ ਦੀ) ਸੇਵਾ ਵਾਸਤੇ ਤੁਹਾਡੇ ਪਾਸੋਂ ਮੰਗੇ = ਮੰਗ ਕੇ ਲੈ ਲੇਵਉ = ਲੈਂਦਾ ਹਾਂ ॥ਰਹਾਉ॥

ਫੇਰ ਪਰਮੇਸ਼ਰ ਜੀ ਪ੍ਰਸੰਨਤਾ ਦੇ ਸਹਿਤ ਪ੍ਰਤੱਖ ਹੋ ਕੇ ਕਹਿਣ ਲੱਗੇ ਕਿ ਚੰਗਾ ਕਬੀਰ ਮੰਗ ਕੀ ਕੀ ਮੰਗਣਾ ਹੈ, ਤਾਂ ਕਬੀਰ ਜੀ ਨੇ ਕਿਹਾ :

## ਦੁਇ ਸੇਰ ਮਾਂਗਉ; ਚੂਨਾ ॥ ਪਾਉ ਘੀਉ ਸੰਗਿ; ਲੂਨਾ ॥

ਹੇ ਪਰਮੇਸ਼ਰ ਜੀ ! ਮੈਂ ਹਰੇਕ ਸਾਧੂ ਵਾਸਤੇ ਅੱਠ ਪਹਿਰ ਦਾ ਦੁਇ = ਦੋ ਦੋ ਕੱਚਾ ਸੇਰ[੧] ਚੂਨਾ = ਅਨਾਜ ਦਾ ਚੂਰਨ ਭਾਵ ਆਟਾ ਮਾਂਗਉ = ਮੰਗਦਾ ਹਾਂ। ਸਾਧੂਆਂ ਤੋਂ ਖ਼ੁਸ਼ਕ ਭੋਜਨ ਛਕ ਕੇ ਭਜਨ ਬੰਦਗੀ ਨਹੀਂ ਹੋਣੀ, ਇਸ ਕਰਕੇ ਸਾਰਿਆਂ ਮਹਾਤਮਾ ਵਾਸਤੇ ਪਾਉ = ਪਾਈਆ ਪਾਈਆ (ਦੇਸੀ) ਘੀਉ = ਘੀ ਤੇ ਕੁਝ ਲੂਨਾ = ਲੂਣ ਆਦਿ ਵੀ ਸੰਗਿ = ਨਾਲ ਮੰਗਦਾ ਹਾਂ।

## ਅਧ ਸੇਰੁ ਮਾਂਗਉ; ਦਾਲੇ ॥ ਮੋਕਉ; ਦੋਨਉ ਵਖਤ ਜਿਵਾਲੇ ॥੨॥

ਅੱਧ ਸੇਰ ਕੱਚੀ ਦਾਲੇ = ਦਾਲ ਮਾਂਗਉ = ਮੰਗਦਾ ਹਾਂ। ਮੋਕਉ = ਮੈਨੂੰ ਦੋਨਉ = ਦੋਨੋਂ ਵਖਤ = ਵੇਲੇ ਸੰਤਾਂ ਨੂੰ ਪ੍ਰਸ਼ਾਦੇ ਜਿਵਾਲੇ = ਛਕਾਉਣੇ ਪੈਂਦੇ ਹਨ ॥੨॥

## ਖਾਟ ਮਾਂਗਉ; ਚਉਪਾਈ ॥ ਸਿਰਹਾਨਾ ਅਵਰ; ਤੁਲਾਈ ॥

ਮਹਾਤਮਾ ਦੇ ਆਰਾਮ ਕਰਨ ਲਈ ਚਉਪਾਈ = ਚਾਰ ਪਾਵਿਆਂ ਵਾਲੀ ਸਾਬਤ ਭਾਵ ਕੋਈ ਸੇਰਵਾ ਆਦਿ ਨਾ ਟੁੱਟਿਆ ਹੋਵੇ **ਵਾ:** ਚਉਪਾਈ = ਸਿਰਪੋਸ਼ ਵਾਲੀ ਤਰੇਲ ਆਦਿ ਤੋਂ ਬਚਾਉਣ ਵਾਲੀ ਖਾਟ = ਮੰਜੀ ਮਾਂਗਉ = ਮੰਗਦਾ ਹਾਂ ਅਤੇ ਆਰਾਮ ਵੇਲੇ ਸਿਰਹਾਨਾ = ਸਿਰ ਦੇ ਸਹਾਰੇ ਲਈ ਸਿਰ੍ਹਾਨਾ ਤੇ ਸਿਆਲ ਦੀ ਰੁੱਤ ਹੋਣ ਕਰਕੇ ਅਵਰ = ਹੋਰ ਥੱਲੇ ਵਿਛਾਉਣ ਲਈ ਤੁਲਾਈ = ਰੂੰ ਦਾਰ ਗਦੇਲਾ ਵੀ ਮੰਗਦਾ ਹਾਂ।

## ਊਪਰ ਕਉ ਮਾਂਗਉ; ਖੀਂਧਾ ॥ ਤੇਰੀ ਭਗਤਿ ਕਰੈ; ਜਨੁ ਥੀਂਧਾ ॥੩॥

ਸਿਆਲ ਦੀ ਰੁੱਤ ਹੋਣ ਕਰਕੇ ਠੰਢ ਤੋਂ ਬਚਣ ਲਈ ਸੰਤ ਜਨਾਂ ਦੇ ਸਰੀਰ ਦੇ ਊਪਰ = ਉੱਤੇ ਲੈਣ ਕਉ = ਵਾਸਤੇ ਖੀਂਧਾ = ਰਜਾਈ **ਵਾ:** ਅਫ਼ਲਾਤੂਨ ਮਾਂਗਉ = ਮੰਗਦਾ ਹਾਂ। ਇਉਂ ਫੇਰ ਤੇਰੇ ਸੰਤ ਜਨ ਥੀਂਧਾ = ਸਨਿਗਧ **ਵਾ:** ਧੰਦਿਆਈ ਦੇ ਸਹਿਤ ਹੋ ਕੇ **ਵਾ:** ਪ੍ਰੇਮੀ ਹੋ ਕੇ ਪ੍ਰੇਮ ਰਸ ਵਿਚ ਭਿੱਜ ਕੇ ਤੇਰੀ ਪ੍ਰੇਮਾ-ਭਗਤੀ ਕਰੈ = ਕਰਨਗੇ **ਵਾ:** ਸੰਤ ਜਨਾਂ ਦੀ ਟਹਿਲ ਲਈ ਇਹ ਉਪਰੋਕਤ ਵਸਤੂਆਂ ਦੇ ਦਿਓ ਤਾਂ ਮੈਂ ਜਨੁ = ਦਾਸ ਤੇਰੀ = ਤੁਹਾਡੀ ਥੀਂਧਾ = ਥਿੰਧਾ ਭਾਵ ਪ੍ਰੇਮ ਰਸ ਵਿਚ ਭਿੱਜ ਕੇ ਪ੍ਰੇਮਾ-ਭਗਤੀ ਕਰੈ = ਕਰਾਂਗਾ **ਵਾ:** ਤੇਰੇ ਵਿਚ ਮਨ ਨੂੰ ਬੀਂਧਾ = ਵਿੰਨ੍ਹ ਕੇ ਤੇਰੀ ਪ੍ਰੇਮਾ-ਭਗਤੀ ਕਰਨਗੇ ਜਾਂ ਕਰਾਂਗਾ ॥੩॥

***ਨੋਟ :*** ਕਈ ਸਰੂਪਾਂ ਵਿਚ 'ਬੀਂਧਾ' ਪਾਠ ਵੀ ਆਉਂਦਾ ਹੈ।

## ਮੈ; ਨਾਹੀ ਕੀਤਾ ਲਬੋ ॥ ਇਕੁ ਨਾਉ ਤੇਰਾ; ਮੈ ਫਬੋ ॥

(**ਲੱਬੋ** ਤੇ **ਫੱਬੋ** ਦਾ ਉਚਾਰਣ ਅੱਧਕ ਸਹਿਤ ਹੈ)

ਹੇ ਪਰਮੇਸ਼ਰ ਜੀ ! ਮੈਂ ਕੋਈ ਵਸਤੂਆਂ ਮੰਗਣ ਵਾਸਤੇ ਲਬੋ = ਲਾਲਚ ਨਾਹੀ = ਨਹੀਂ ਕੀਤਾ। ਕਿਉਂਕਿ

---

੧. ਤੋਲ ਦੀ ਇਕ ਇਕਾਈ, ਮਣ ਦਾ ਚਾਲ੍ਹੀਵਾਂ ਹਿੱਸਾ।

ਸਾਧਸੰਗਤ ਨਾਲ ਮਿਲ ਕੇ ਤੇਰਾ ਭਜਨ ਹੁੰਦਾ ਹੈ, ਇਸ ਕਰਕੇ ਮੈ = ਮੈਨੂੰ ਤਾਂ ਇਕ ਤੇਰਾ = ਤੁਹਾਡਾ ਨਾਮ ਹੀ ਫਬੋ = ਫੱਬਦਾ, ਚੰਗਾ ਲੱਗਦਾ ਹੈ।

## ਕਹਿ ਕਬੀਰ; ਮਨੁ ਮਾਨਿਆ ॥
## ਮਨੁ ਮਾਨਿਆ; ਤਉ ਹਰਿ ਜਾਨਿਆ ॥੪॥੧੧॥

ਕਬੀਰ ਸਾਹਿਬ ਜੀ ਕਹਿ = ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਤੁਹਾਡੇ ਨਾਮ ਚਿੰਤਨ ਵਿਚ **ਵਾ:** ਸਰੂਪ ਵਿਚ ਸਾਡਾ ਮਨੁ = ਚਿਤ ਮਾਨਿਆ = ਮੰਨ ਗਿਆ, ਪਤੀਜ ਗਿਆ ਹੈ। ਜਦੋਂ ਮਨੁ = ਚਿਤ ਹੀ ਮਾਨਿਆ = ਪਤੀਜ ਗਿਆ, ਤਉ = ਤਦੋਂ ਹੇ ਹਰਿ = ਪਰਮੇਸ਼ਰ ਜੀ ਤੈਨੂੰ ਜਾਨਿਆ = ਜਾਣ ਲਿਆ ਹੈ ॥੪॥੧੧॥

### ਦੂਸਰਾ ਅਰਥ

ਜੋ ਭਗਤੀ ਕਰਨ ਵਾਸਤੇ ਅੰਤਰੀਵ ਵਸਤੂਆਂ ਦੀ ਲੋੜ ਹੈ, ਉਸ ਬਾਬਤ ਕਥਨ ਕਰਦੇ ਹਨ:

### ਭੂਖੇ; ਭਗਤਿ ਨ ਕੀਜੈ ॥

ਭੂਖੇ (ਭੂ + ਖੇ) ਭੂ = ਪ੍ਰਿਥਵੀ, ਖੇ = ਅਕਾਸ਼ ਆਦਿ ਤੱਤਾਂ ਤੋਂ ਬਣਿਆ ਜੋ ਸਰੀਰ ਹੈ, ਇਸ ਦੇ ਅੰਦਰ ਤੱਤਾਂ ਦਾ ਸੁਭਾਅ ਬਣਿਆ ਰਹਿੰਦਾ ਹੈ ਭਾਵ ਕਦੇ ਕੋਈ ਬਿਮਾਰੀ, ਕਦੇ ਕੋਈ ਰੋਗ ਆਦਿ ਖਿਲਤਾਂ ਦੇ ਵਿਗੜਨ ਕਾਰਨ ਲੱਗ ਜਾਂਦੇ ਹਨ **ਵਾ:** ਜਿੰਨਾ ਚਿਰ ਮਾਇਆ ਵਿਚ ਚਿਤ ਲੱਗਾ ਰਹਿੰਦਾ ਹੈ ਤੇ ਹੰਗਤਾ ਬਣੀ ਰਹਿੰਦੀ ਹੈ ਜਿਸ ਕਰਕੇ ਤੇਰੀ ਭਗਤਿ = ਭਗਤੀ ਨ = ਨਹੀਂ ਕੀਜੈ = ਕਰੀ ਜਾ ਸਕਦੀ **ਵਾ:** ਪ੍ਰਿਥਵੀ ਭਾਵ ਮਾਤ ਲੋਕ ਤੇ ਅਕਾਸ਼ ਭਾਵ ਸਵਰਗ ਲੋਕ ਦੇ ਪਦਾਰਥਾਂ ਦੀ ਇੱਛਾ ਕਰਕੇ ਤੇਰੀ ਭਗਤੀ ਨਹੀਂ ਕਰੀ ਜਾਂਦੀ; ਕਿਉਂਕਿ :

### ਯਹ ਮਾਲਾ ਅਪਨੀ; ਲੀਜੈ ॥

ਯਹ = ਇਹ ਆਪ ਜੀ ਨੇ ਮੇਰੇ ਸਾਥ ਮਾਲਾ (ਮਾ + ਲਾ) ਮਾ = ਮਾਇਆ ਲਾ = ਲਾਈ ਹੋਈ ਹੈ, ਕਿਰਪਾ ਕਰਕੇ ਇਸ ਆਪਣੀ ਮਾਇਆ ਨੂੰ ਸੰਕੋਚ ਕੇ ਸਾਡੇ ਗਲੋਂ ਲੀਜੈ = ਲਾ ਲਓ। ਭਾਵ ਮਾਇਕੀ ਪਦਾਰਥਾਂ ਦੇ ਲਾਲਚ ਤੋਂ ਖਹਿੜਾ ਛੁੱਡਾ ਦੇਵੋ।

### ਹਉ ਮਾਂਗਉ; ਸੰਤਨ ਰੇਨਾ ॥

ਹੇ ਮਹਾਰਾਜ! ਹਉ = ਅਸੀਂ ਤਾਂ ਸੰਤਨ (ਸੰ + ਤਨ) ਸੰ = ਭਲੀ ਪ੍ਰਕਾਰ ਤਨੁ = ਸਰੀਰ ਦੇ ਅਭਿਮਾਨ ਦਾ ਰੇਨਾ = ਧੂੜਾ ਕਰਨਾ ਮਾਂਗਉ = ਮੰਗਦੇ ਹਾਂ **ਵਾ:** ਅਸੀਂ ਸਰੀਰ ਦੀ ਹੰਗਤਾ ਤੇ (ਸੰ+ਤਨ) ਤਨ = ਸੂਖਮ ਮਨ ਨੂੰ ਸੰ = ਭਲੀ ਪ੍ਰਕਾਰ ਸਾਰਿਆਂ ਦੀ ਧੂੜੀ ਕਰਨਾ ਮੰਗਦੇ ਹਾਂ **ਵਾ:** ਆਪ ਜੀ ਦੀ ਸਰੂਪ ਰੂਪੀ (ਰੇਨਾ) ਮਟੀ ਵਿਚ ਭਲੀ ਪ੍ਰਕਾਰ ਮਨ ਨੂੰ ਰੰਗਣਾ ਮੰਗਦੇ ਹਾਂ।

### ਮੈ; ਨਾਹੀ ਕਿਸੀ ਕਾ ਦੇਨਾ ॥੧॥

ਹੇ ਪਰਮੇਸ਼ਰ! ਮੈਂ ਲੋਕ ਡੰਡ, ਪਿੱਤਰ ਡੰਡ, ਰਾਜ ਡੰਡ, ਦੇਵ ਡੰਡ ਆਦਿ ਵਿੱਚੋਂ ਕਿਸੀ = ਕਿਸੇ ਕਾ = ਦਾ ਡੰਡ ਤਾਂ ਨਾਹੀ = ਨਹੀਂ ਦੇਨਾ = ਦੇਣਾ ॥੧॥

### ਮਾਧੋ; ਕੈਸੀ ਬਨੈ ਤੁਮ ਸੰਗੇ ॥

ਹੇ ਮਾਧੋ = ਮਾਇਆ ਦੇ ਪਤੀ ਪਰਮੇਸ਼ਰ! ਤੁਮ = ਤੁਹਾਡੇ ਸੰਗੇ = ਨਾਲ ਸੰਕੋਚ ਕਰਨੇ ਤੋਂ ਬਗ਼ੈਰ ਸੰਗਿਆਂ ਕੈਸੀ = ਕਿਵੇਂ ਪ੍ਰੀਤੀ ਬਨੈ = ਬਣ ਸਕਦੀ ਹੈ **ਵਾ:** ਦੇਹ ਅਧਿਆਸ ਹੋਣੇ ਕਰਕੇ ਤੁਮ = ਤੁਹਾਡੇ ਸੰਗੇ = ਨਾਲ

ਪ੍ਰੀਤੀ ਕਿਵੇਂ ਬਣ ਸਕਦੀ ਹੈ, ਭਾਵ ਨਹੀਂ ਬਣ ਸਕਦੀ। ਇਸ ਲਈ ਮੇਰੀ ਇਹ ਆਪ ਜੀ ਦੇ ਅੱਗੇ ਅਰਦਾਸ ਹੈ ਕਿ :

**ਆਪਿ ਨ ਦੇਹੁ; ਤ ਲੇਵਉ ਮੰਗੇ ॥ਰਹਾਉ॥**

ਮੈਨੂੰ ਆਪਿ = ਆਪਾ-ਭਾਵ ਨ ਦੇਹੁ = ਦੇਵੋ, ਮੈਂ ਤ = ਤਾਂ ਆਪ ਜੀ ਦੇ ਕੋਲੋਂ ਪ੍ਰੇਮਾ-ਭਗਤੀ ਵਿਚ ਪ੍ਰੀਤੀ ਲੇਵਉ = ਲਗਾਉਣਾ ਮੰਗੇ = ਮੰਗਦਾ ਹਾਂ **ਵਾ:** (ਤਲੇ ਵਉ ਮੰਗੇ) ਆਪ ਜੀ ਦੇ ਨਾਮ ਜਪਣ ਵਾਲੇ ਜੋ ਵਉ = ਵਹੁ ਭਾਵ ਉਹ ਸੰਤ ਭਗਤ ਹਨ ਉਨ੍ਹਾਂ ਦੇ ਤਲੇ = ਥੱਲੇ ਚਰਨਾਂ ਦੀ ਧੂੜ ਬਣਨਾ ਮੰਗੇ = ਮੰਗਦਾ ਹਾਂ ॥ਰਹਾਉ॥

***ਪ੍ਰਸ਼ਨ :*** *ਤਦ ਅਕਾਸ਼ ਬਾਣੀ ਹੋਈ ਕਿ ਕੀ ਮੰਗਦਾ ਹੈਂ ?*
***ਉੱਤਰ :***

**ਦੁਇ ਸੇਰ ਮਾਂਗਉ; ਚੂਨਾ ॥**

ਹੇ ਪਰਮੇਸ਼ਰ ਜੀ ! ਦੁਇ = ਦੋ ਕਾਮ ਕ੍ਰੋਧ **ਵਾ:** ਰਾਗ ਦ੍ਵੈਖ ਸੇਰ = ਸ਼ੇਰਾਂ ਨੂੰ ਚੂਨਾ = ਚੂਰਨ ਭਾਵ ਨਾਸ਼ ਕਰਨਾ ਮਾਂਗਉ = ਮੰਗਦਾ ਹਾਂ **ਵਾ:** ਰਾਗ ਦ੍ਵੈਖ ਆਦਿ ਸੁਭਾਅ ਜੋ ਸ਼ੁਭ ਗੁਣ ਰੂਪੀ ਮਿਰਗ ਨੂੰ ਸ਼ੇਰ ਦੀ ਨਿਆਈਂ ਖਾ ਜਾਣ ਵਾਲੇ ਹਨ, ਉਨ੍ਹਾਂ ਦਾ ਚੂਨਾ = ਚੂਰਨ ਭਾਵ ਨਾਸ਼ ਕਰਨਾ ਮੰਗਦਾ ਹਾਂ **ਅਥਵਾ** ਜੋ ਦੁਇ = ਦੋ ਬੈਰਾਗ ਬਿਬੇਕ ਰੂਪੀ ਸ਼ੇਰ ਅੰਦਰ ਗੱਜਣ ਵਾਲੇ ਹਨ, ਉਨ੍ਹਾਂ ਨੂੰ ਤੇ ਤੇਰੇ ਸਰੂਪ ਨੂੰ ਚੂਨਾ = ਚੀਨਣਾ ਭਾਵ ਜਾਨਣਾ ਮਾਂਗਉ = ਮੰਗਦਾ ਹਾਂ **ਵਾ:** ਦੋ ਪ੍ਰੋਖ, ਅਪ੍ਰੋਖ ਗਿਆਨ ਰੂਪੀ ਸ਼ੇਰ ਤੇਰੇ ਸਰੂਪ ਨੂੰ ਜਣਾਉਣ ਵਾਲੇ ਹਨ, ਇਹ ਸਰੂਪ ਜਨਾਉਣ ਰੂਪ ਚੂਨਾ = ਆਟਾ ਮੰਗਦਾ ਹਾਂ।

**ਪਾਉ ਘੀਉ ਸੰਗਿ; ਲੂਨਾ ॥**

ਹੇ ਪਰਮੇਸ਼ਰ ! ਤੇਰੇ ਪਾਉ = ਚਰਨਾਂ ਦਾ ਪ੍ਰੇਮ ਰੂਪੀ ਘੀਉ = ਘੀ ਤੇ ਲੂਨਾ = ਸੁੰਦਰ ਸਾਧ ਸੰਗਿ = ਸੰਗਤ ਕਰਨਾ ਮੰਗਦਾ ਹਾਂ **ਵਾ:** ਸੰਤ ਜਨਾਂ ਦਾ ਸੰਗਿ = ਸਾਥ ਲੂਨਾ = ਲੈਣਾ ਮੰਗਦਾ ਹਾਂ।

**ਅਧ ਸੇਰੁ ਮਾਂਗਉ; ਦਾਲੇ ॥**

ਜੋ ਸੇਰੁ = ਸ਼ਿਰੋਮਣੀ **ਵਾ:** ਸੇਰੁ = ਸੇਲੇ ਸ਼ਸਤ੍ਰ ਵਾਂਗ ਦੁੱਖ ਦੇਣ ਵਾਲੇ ਅਧ = ਆਧਿ ਬਿਆਧਿ ਉਪਾਧਿ ਰੂਪ ਤਿੰਨ ਤਾਪ ਹਨ, ਉਨ੍ਹਾਂ ਦਾ ਦਾਲੇ = ਦਲਣਾ ਭਾਵ ਨਾਸ਼ ਕਰਨਾ ਮਾਂਗਉ = ਮੰਗਦਾ ਹਾਂ।

**ਮੋ ਕਉ; ਦੋਨਉ ਵਖਤ ਜਿਵਾਲੇ ॥੨॥**

ਹੇ ਮਹਾਰਾਜ ! ਜੋ ਮੋਕਉ = ਮੈਨੂੰ ਜੰਮਣ ਮਰਨ ਰੂਪੀ **ਵਾ:** ਸੰਸਾਰ ਦੀ ਉਤਪਤੀ ਤੇ ਸੰਸਾਰ ਦੀ ਪਰਲੋ ਰੂਪੀ **ਵਾ:** ਉਦੇ ਤੇ ਅਸਤਪੁਣਾ ਰੂਪੀ ਦੋਨਉ = ਦੋ ਵਖਤ = ਵਕਤ ਪਏ ਹੋਏ ਹਨ, ਉਨ੍ਹਾਂ ਨੂੰ ਮੇਟ ਕੇ ਬ੍ਰਹਮ ਗਿਆਨ ਵਿਚ ਜਿਵਾਲੇ = ਜਿਉਂਦਾ ਹੋਣਾ ਮੰਗਦਾ ਹਾਂ ॥੨॥

**ਖਾਟ ਮਾਂਗਉ; ਚਉਪਾਈ ॥**

ਖਾਟ = ਖਟ (ਛੇ) ਸ਼ਾਸਤ੍ਰਾਂ ਦਾ ਤੇ ਚਉਪਾਈ (ਚਉ + ਪਾਈ) ਚਉ = ਚਾਰ ਵੇਦਾਂ ਦੇ ਸਿਧਾਂਤ ਦੇ ਤਾਈਂ ਪਾਈ = ਪ੍ਰਾਪਤ ਕਰਨਾ ਮੰਗਦਾ ਹਾਂ **ਵਾ:** ਖਟ ਸੰਪਤੀ ਤੇ ਚਉਪਾਈ (ਚਉ + ਪਾਈ) ਚਉ = ਚਾਰ ਭਾਵ ਸ੍ਰਵਣ, ਮੰਨਣ, ਨਿਧਿਆਸਣ ਤੇ ਤਤ ਤ੍ਵੰ ਦਾ ਸੰਸ਼ੋਧਨ ਆਦਿ ਦੀ ਪਾਈ = ਪ੍ਰਾਪਤੀ ਮੰਗਦਾ ਹਾਂ **ਵਾ:** ਖਟ ਵਿਕਾਰਾਂ ਦੀ ਨਵਿਰਤੀ ਲਈ (ਚਉਪਾਈ) ਚੌਥੀ ਭੂਮਿਕਾ ਦੀ ਪ੍ਰਾਪਤੀ ਮੰਗਦਾ ਹਾਂ **ਵਾ:** ਤਿੰਨੇ ਕਨਿਸ਼ਟ, ਮੱਧਮ ਤੇ ਅਧਮ (ਵਿਖਈ) ਅਵਸਥਾ ਛੱਡ ਕੇ ਚੌਥੀ ਉੱਤਮ ਅਵਸਥਾ ਜਗਿਆਸੂ ਜਨ ਦੇ ਰੂਪ ਵਿਚ (ਚੌਥੀ) ਸਤ੍ਵਾਪਤ ਭੂਮਿਕਾ ਮੰਗਦਾ ਹਾਂ।

**ਸਿਰਹਾਨਾ ਅਵਰ; ਤੁਲਾਈ ॥**

(ਸਿਰ + ਹਾਨਾ) ਹੰਕਾਰ ਰੂਪੀ ਸਿਰ ਦਾ ਹਾਨਾ = ਨਾਸ਼ ਕਰਨਾ ਤੇ ਅਵਰ = ਹੋਰ ਸਾਰਿਆਂ ਵਿਚ ਤੁਹਾਡੀ ਜੋਤ ਵੇਖਣ ਵਾਲੀ ਸਮਾਨ ਬਿਰਤੀ ਰੂਪ ਤੁਲਾਈ = ਤੁਲਤਾ ਮੰਗਦਾ ਹਾਂ।

**ਊਪਰ ਕਉ ਮਾਂਗਉ; ਖੀਂਧਾ ॥**

ਹੇ ਸਾਰਿਆਂ ਕਉ = ਦੇ ਊਪਰ = ਉੱਤੇ ਹੁਕਮ ਚਲਾਉਣ ਵਾਲੇ ਸ਼੍ਰੋਮਣੀ ਪਰਮੇਸ਼ਰ! ਆਪ ਜੀ ਦੇ ਕੋਲੋਂ ਧੀਰਜ ਰੂਪੀ ਖੀਂਧਾ = ਜੁੱਲੀ (ਰਜਾਈ) ਮਾਂਗਉ = ਮੰਗਦਾ ਹਾਂ **ਵਾ:** ਸਾਰਿਆਂ ਗੁਣਾਂ ਕਉ = ਤੋਂ ਊਪਰ = ਉੱਤੇ ਖਿਮਾ ਰੂਪ ਖਿਧੋਲੜਾ (ਰਜਾਈ) ਮੰਗਦਾ ਹਾਂ।

**ਤੇਰੀ ਭਗਤਿ ਕਰੈ; ਜਨੁ ਥੀਂਧਾ ॥੩॥**

ਹੇ ਪਰਮੇਸ਼ਰ! ਜੇ ਇਤਨੇ ਗੁਣ ਹੋਣ ਤਾਂ ਫੇਰ ਮੈਂ ਜਨੁ = ਦਾਸ ਤੇਰੀ = ਤੁਹਾਡੀ ਥੀਂਧਾ = ਸਨਿਗਧ ਹੋ ਕੇ ਪ੍ਰੇਮ ਦੀ ਸਤਾ ਵਿਚ ਭਗਤਿ = ਭਗਤੀ ਕਰੈ = ਕਰ ਸਕਦਾ ਹਾਂ ॥੩॥

**ਮੈ ਨਾਹੀ; ਕੀਤਾ ਲਬੋ ॥**

ਹੇ ਅੰਤਰਜਾਮੀ! ਮੈਂ ਇਸ ਵਿਚ ਕੋਈ ਲਬੋ = ਲਾਲਚ ਤਾਂ ਨਾਹੀ = ਨਹੀਂ ਕੀਤਾ, ਭਾਵ ਪੂਰਬੋਕਤ ਗੁਣ ਲੈਣ ਲਈ ਮੈਂ ਕੋਈ ਲਾਲਚ ਤਾਂ ਨਹੀਂ ਕੀਤਾ। ਕਿਉਂਕਿ ਇਨ੍ਹਾਂ ਗੁਣਾਂ ਤੋਂ ਬਗ਼ੈਰ ਆਪ ਜੀ ਦੀ ਭਗਤੀ ਨਹੀਂ ਹੁੰਦੀ। ਸਗੋਂ :

**ਇਕੁ ਨਾਉ; ਤੇਰਾ ਮੈ ਫਬੋ ॥**

ਇਨ੍ਹਾਂ ਗੁਣਾਂ ਦੇ ਸਹਿਤ ਹੋਣੇ ਕਰਕੇ ਇਕ ਤੇਰਾ = ਤੁਹਾਡਾ ਨਾਉ = ਨਾਮ ਹੀ ਮੈ = ਮੈਨੂੰ ਫਬੋ = ਫੱਬਦਾ ਹੈ, ਚੰਗਾ ਲੱਗਦਾ ਹੈ।

**ਕਹਿ ਕਬੀਰ; ਮਨੁ ਮਾਨਿਆ ॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਇਨ੍ਹਾਂ ਗੁਣਾਂ ਕਰਕੇ ਹੀ ਸਾਡਾ ਮਨੁ = ਚਿਤ ਆਪ ਜੀ ਉਪਰ ਮਾਨਿਆ = ਮੰਨ ਗਿਆ ਹੈ; ਅਤੇ

**ਮਨੁ ਮਾਨਿਆ; ਤਉ ਹਰਿ ਜਾਨਿਆ ॥੪॥੧੧॥**

ਮਨੁ = ਚਿਤ ਦੇ ਮਾਨਿਆ = ਮੰਨਣੇ ਕਰਕੇ ਹੀ ਤਉ = ਤਾਂ ਅਸੀਂ ਹੇ ਹਰਿ = ਪਰਮੇਸ਼ਰ! ਤੇਰੇ ਸਰੂਪ ਨੂੰ ਜਾਨਿਆ = ਜਾਣ ਲਿਆ ਹੈ ॥੪॥੧੧॥

(***ਨੋਟ :*** ਇਥੇ ਤਕ ਭਗਤ ਕਬੀਰ ਜੀ ਦੇ ੧੧ (ਗਿਆਰਾਂ) ਸ਼ਬਦ ਉਚਾਰਨ ਕੀਤੇ ਆ ਗਏ ਹੋਏ ਹਨ।)

# ਰਾਗੁ ਸੋਰਠਿ ਬਾਣੀ ਭਗਤ ਨਾਮਦੇ ਜੀ ਕੀ ਘਰੁ ੨

# ੧ੴ ਸਤਿਗੁਰ ਪ੍ਰਸਾਦਿ ॥

ਅੱਗੇ ਧੰਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸੋਰਠਿ ਰਾਗਣੀ ਵਿਚ ਭਗਤ ਨਾਮਦੇ = ਨਾਮਦੇਵ ਜੀ ਕੀ = ਦੀ ਬਾਣੀ ਘਰੁ ੨ = ਦੂਸਰੇ ਸੁਰਤਾਲ ਵਿਚ ਭਾਈ ਗੁਰਦਾਸ ਜੀ ਤੋਂ ਲਿਖਾਉਂਦੇ ਹਨ।

੧ = ਅਦ੍ਵੈਤ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਭਗਤ ਨਾਮਦੇਵ ਜੀ ਦੇ ਪਾਸ ਇਕ ਜੋਗ ਮਾਰਗ ਦਾ ਪ੍ਰੇਮੀ ਦਸਵੇਂ ਦੁਆਰ ਦੇ ਨਜ਼ਾਰੇ ਦੇਖਣ ਲਈ ਤੇ ਜੋਗ ਮਾਰਗ ਦੀ ਸਿੱਖਿਆ ਲੈਣ ਵਾਸਤੇ ਆ ਕੇ ਪ੍ਰਸ਼ਨ ਕਰਦਾ ਹੈ ਕਿ ਹੇ ਭਗਤ ਜੀ!

ਦਸਵੇਂ ਦੁਆਰ ਦੇ ਯੋਗਾ ਅਨੰਦ ਦੇ ਨਜਾਰੇ ਤੇ ਉਸ ਦੇ ਪ੍ਰਕਾਸ਼ ਬਾਰੇ ਕ੍ਰਿਪਾ ਕਰਕੇ ਦੱਸੋ ਕਿ ਕਿਸ ਤਰ੍ਹਾਂ ਦਾ ਪ੍ਰਕਾਸ਼ ਤੇ ਅਨੰਦ ਹੈ ? ਤਾਂ ਭਗਤ ਨਾਮਦੇਵ ਜੀ ਯੋਗ ਮਾਰਗ ਦੁਆਰਾ ਦਸਵੇਂ ਦੁਆਰ ਦੀ ਪ੍ਰਾਪਤੀ ਬਾਰੇ ਦੱਸਦੇ ਹੋਏ ਫ਼ੁਰਮਾਨ ਕਰਦੇ ਹਨ :

# ਜਬ ਦੇਖਾ; ਤਬ ਗਾਵਾ ॥ ਤਉ ਜਨ; ਧੀਰਜੁ ਪਾਵਾ ॥੧॥

## [ਅੰਗ ੬੫੭]

# ਨਾਦਿ ਸਮਾਇਲੋ ਰੇ; ਸਤਿਗੁਰੁ ਭੇਟਿਲੇ ਦੇਵਾ ॥੧॥ਰਹਾਉ॥

***ਅੰਨਵੇ ਅਨੁਸਾਰ ਅਰਥ :*** (ਨਾਦਿ ਸਮਾਇਲੋ ਰੇ) ਰੇ = ਹੇ ਭਾਈ ! ਜਦੋਂ ਯੋਗਾ ਅਭਿਆਸ ਦੀ ਇੱਛਾ ਵਾਲੇ ਅਧਿਕਾਰੀ ਦੇ ਹਿਰਦੇ ਅੰਦਰ ਯੋਗਾ ਅਭਿਆਸ ਦੇ ਜਾਣੂ ਯੋਗੀ ਜਨ ਗੁਰੂ ਦਾ ਨਾਦਿ = ਉਪਦੇਸ਼ ਸਮਾਇਲੋ = ਸਮਾਉਂਦਾ ਹੈ, ਫੇਰ (ਜਬ ਦੇਖਾ ਤਬ ਗਾਵਾ ॥) ਜਬ = ਜਿਸ ਵਕਤ ਯੋਗ ਦੀ ਇੱਛਾ ਵਾਲਾ ਪੁਰਖ ਦਸਵੇਂ ਦੁਆਰ ਦੇ ਪ੍ਰਕਾਸ਼ ਦਾ ਨਜ਼ਾਰਾ ਦੇਖਾ = ਵੇਖਦਾ ਹੈ, ਤਬ = ਤਦੋਂ ਉਸ ਰਸ ਦੇ ਤਾਈਂ ਗਾਵਾ = ਗਾਉਣਾ ਕਰਦਾ ਹੈ ਅਤੇ (ਤਉ ਜਨ ਧੀਰਜੁ ਪਾਵਾ ॥) ਤਉ = ਤਦ ਉਸ ਜਨ = ਪੁਰਖ ਨੂੰ ਦਸਵੇਂ ਦੁਆਰ ਦੇ ਪ੍ਰਕਾਸ਼ ਨੂੰ ਵੇਖਣੇ ਕਰਕੇ ਧੀਰਜੁ = ਸ਼ਾਂਤੀ ਪਾਵਾ = ਪ੍ਰਾਪਤ ਹੋ ਜਾਂਦੀ ਹੈ। ਅਰਥਾਤ ਪਹਿਲਾਂ ਜੋਗੀ ਜਨ ਸੋਹੰ, ਓਅੰ ਆਦਿਕ ਸ਼ਬਦਾਂ ਦਾ ਚਿੰਤਨ ਕਰਦੇ ਹੋਏ ਪ੍ਰਾਣਾਯਾਮ[੧] ਕਰਦੇ ਹਨ ਜਿਹੜਾ ਬਾਰ੍ਹਾਂ ਵਾਰੀ ਓਅੰ ਉਚਾਰਨ ਕਰਦਿਆਂ ਹੋਇਆਂ ਸੂਰਜ ਦੀ ਸੁਰ ਦੁਆਰਾ ਸਾਹਾਂ ਨੂੰ ਉਪਰ ਨੂੰ ਖਿੱਚਣਾ ਹੈ, ਇਹ ਕਨਿਸ਼ਟ ਪ੍ਰਾਣਾਯਾਮ ਹੈ। ਜਿਹੜਾ ਸੋਲ੍ਹਾਂ ਵਾਰੀ ਖਿੱਚਣਾ ਹੈ, ਇਹ ਮੱਧਮ ਪ੍ਰਾਣਾਯਾਮ ਹੈ। ਚੌਵੀ ਵਾਰ ਖਿੱਚਣਾ ਇਹ ਉੱਤਮ ਪ੍ਰਾਣਾਯਾਮ ਹੈ। ਫੇਰ ਬੱਤੀ ਵਾਰ ਸਾਹਾਂ ਨੂੰ ਚੜ੍ਹਾਉਂਦਿਆਂ ਉਚਾਰਨ ਕਰਨਾ ਅਤੇ ਚੌਂਹਠ ਵਾਰ ਉਤਾਰਦਿਆਂ ਹੋਇਆਂ ਉਚਾਰਨ ਕਰਨਾ ਇਹ ਕੁੰਭਕ ਠਹਿਰਾਉਣਾ ਹੈ **ਅਥਵਾ** ਜੋ ਓਅੰ ਸੋਹੰ ਸ਼ਬਦ ਦਾ ਉਚਾਰਨ ਪ੍ਰਾਣਾਯਾਮ ਕਰਨ ਵੇਲੇ ਕਰਨਾ ਹੈ, ਜਿਹੜੀਆਂ ਬਾਰ੍ਹਾਂ ਮਾਤਰਾਂ ਉਚਾਰਨ ਕਰਨੀਆਂ ਹਨ, ਇਹ ਕਨਿਸ਼ਟ ਯੋਗ ਹੈ, (ਇਕ ਵਾਰੀ ਓਅੰ ਜਾਂ ਸੋਹੰ ਸ਼ਬਦ ਉਚਾਰਨ ਦਾ ਨਾਮ ਮਾਤਰਾ ਹੁੰਦਾ ਹੈ) ਸੋਲ੍ਹਾਂ ਮਾਤਰਾਂ ਉਚਾਰਨ ਕਰਨੀਆਂ ਮੱਧਮ ਯੋਗ ਹੈ, ਚੌਵੀ ਮਾਤਰਾਂ ਉਚਾਰਨ ਕਰਨੀਆਂ ਉੱਤਮ ਯੋਗ ਹੈ।

### ਸਤਿਗੁਰੁ ਭੇਟਿਲੇ ਦੇਵਾ ॥ਰਹਾਉ॥

ਜੋ ਸਤਿਗੁਰੂ ਰੂਪ ਪਰਮੇਸ਼ਰ ਹੈ **ਵਾ:** ਪੂਜਨੀਕ ਸਤਿਗੁਰਾਂ ਦੀ ਕਿਰਪਾ ਕਰਕੇ **ਵਾ:** ਯੋਗੀ ਗੁਰਾਂ ਦੀ ਕਿਰਪਾ ਕਰਕੇ ਯੋਗਾ ਅਭਿਆਸੀ ਪੁਰਖ ਨੂੰ ਫੇਰ ਦੇਵਾ = ਚੇਤਨ ਦੀ ਲਾਟ ਦਸਵੇਂ ਦੁਆਰ ਵਿਚ ਭੇਟਿਲੇ = ਮਿਲ ਜਾਂਦੀ ਹੈ (ਭਾਵ ਬੇਅੰਤ ਪ੍ਰਕਾਸ਼ ਹੋ ਜਾਂਦਾ ਹੈ, ਜਿਵੇਂ ਪਹਿਲਾਂ ਜੋਗੀ ਜਨ ਦੇ ਹਿਰਦੇ ਅੰਦਰ ਗੈਸ ਦੀ ਬੱਤੀ ਜਿੰਨਾ ਪ੍ਰਕਾਸ਼ ਹੁੰਦਾ ਹੈ, ਭਾਵ ਗੈਸ ਦੀ ਬੱਤੀ ਦੀ ਤਰ੍ਹਾਂ ਚਿੱਟੀ ਰੌਸ਼ਨੀ ਹੀ ਰੌਸ਼ਨੀ ਪ੍ਰਤੀਤ ਹੁੰਦੀ ਹੈ, ਫੇਰ ਤ੍ਰਿਕੁਟੀ ਵਿਚ ਚੌਂਹਮੁਖ ਦੀਵੇ ਦੀ ਨਿਆਈਂ ਪ੍ਰਕਾਸ਼ ਹੁੰਦਾ ਹੈ ਅਤੇ ਫੇਰ ਪ੍ਰਕਾਸ਼ ਵਧਦਾ ਜਾਂਦਾ ਹੈ ਜਿਵੇਂ ਚੰਦਰਮਾ ਚੜ੍ਹਦਾ ਜਾਂਦਾ ਹੈ, ਫੇਰ ਪੂਰਨਮਾਸ਼ੀ ਦੇ ਚੰਦਰਮਾ ਵਾਂਗ ਪ੍ਰਕਾਸ਼ ਹੁੰਦਾ ਹੈ, ਫੇਰ ਚੜ੍ਹਦੇ ਸੂਰਜ ਵਰਗਾ

---

੧. ਪ੍ਰਾਣਾਯਾਮ = ਯੋਗ ਦਾ ਚੌਥਾ ਅੰਗ, ਯੋਗ ਸੂਤ੍ਰ ਵਿਚ ਸ੍ਵਾਸ ਦੇ ਅੰਦਰ ਬਾਹਰ ਆਉਣ ਦੀ ਚਾਲ ਨੂੰ ਆਪਣੇ ਵੱਸ ਕਰਨਾ ਇਹ ਪ੍ਰਾਣਾਯਾਮ ਹੈ; ਜੈਸਾ ਕਿ :

**श्यास प्रश्वासयोगीति विच्छेद: प्राणायाम** *(ਸ੍ਹੰਗ ਦਰਸ਼ਨ ੨-੪੯)*

**ਅਥਵਾ** ਅਤਿ ਰਿਖੀ ਲਿਖਦਾ ਹੈ ਕਿ ਪ੍ਰਾਣ ਰੋਕ ਕੇ "ਓਅੰ ਭੂ ਭੁਵ: ਸ੍ਵ:" ਸਹਿਤ ਤਿੰਨ ਵਾਰ ਗਾਇਤਰੀ ਦਾ ਜਾਪ ਕਰਨਾ ਪ੍ਰਾਣਾਯਾਮ ਹੈ।

ਪ੍ਰਕਾਸ਼ ਹੁੰਦਾ ਹੈ, ਫੇਰ ਦੁਪਹਿਰ ਦੇ ਸੂਰਜ ਵਰਗਾ ਹੁੰਦਾ ਹੈ ਤੇ ਫੇਰ ਹੌਲੀ ਹੌਲੀ ਵਧਦਾ ਵਧਦਾ ਹਜ਼ਾਰਾਂ ਸੂਰਜਾਂ ਦੀ ਰੌਸ਼ਨੀ ਵਰਗਾ ਪ੍ਰਕਾਸ਼ ਹੁੰਦਾ ਹੈ ਅਰਥਾਤ ਜਿਤਨੀ ਬਿਰਤੀ ਇਕਾਗਰ ਹੁੰਦੀ ਹੈ, ਉਤਨਾ ਬਿਰਤੀ ਵਿਚ ਪ੍ਰਕਾਸ਼ ਹੁੰਦਾ ਹੈ, ਚੇਤਨ ਦੇ ਆਸਰੇ ਨੂੰ ਲੈ ਕੇ ਉਹ ਇਹੋ ਜਿਹੇ ਅਸਥਾਨ 'ਤੇ ਟਿਕਦੀ ਹੈ ਜਿਥੇ ਬਹੁਤਾ ਪ੍ਰਕਾਸ਼ ਹੀ ਪ੍ਰਕਾਸ਼ ਬਿਰਤੀ 'ਚ ਪ੍ਰਤੀਤ ਹੁੰਦਾ ਹੈ।)

## ਜਹ; ਝਿਲਿਮਿਲਿਕਾਰੁ ਦਿਸੰਤਾ ॥ ਤਹ; ਅਨਹਦ ਸਬਦ ਬਜੰਤਾ ॥

ਜਹ = ਜਿਸ ਦਸਮ ਦੁਆਰ ਵਿਚ ਝਿਲਿ = ਪ੍ਰਕਾਸ਼ ਮਿਲਿ = ਮਿਲਮਾ ਭਾਵ ਇੱਕੋ ਜਿਹਾ ਪ੍ਰਕਾਸ਼ ਹੀ ਪ੍ਰਕਾਸ਼ ਦਾ ਕਾਰੁ = ਅਕਾਰ ਦਿਸੰਤਾ = ਦਿੱਸਦਾ ਹੈ, ਭਾਵ ਯੋਗੀ ਪੁਰਖ ਨੂੰ ਸਾਰੀਆਂ ਨਾੜੀਆਂ ਜਿਵੇਂ ਬਿਜਲੀ ਦੀਆਂ ਤਾਰਾਂ ਚਮਕਦੀਆਂ ਹੁੰਦੀਆਂ ਹਨ ਇਉਂ ਚਮਕਦੀਆਂ ਪ੍ਰਤੀਤ ਹੁੰਦੀਆਂ ਹਨ। ਅਤੇ ਤਹ = ਉਥੇ ਦਸਮ ਦੁਆਰ ਵਿਚ ਜੋਗੀ ਜਨ ਨੂੰ ਅਨਹਦ = ਹੱਦ ਤੋਂ ਰਹਿਤ ਤੱਤ ਤੰਤੀ ਆਦਿ ਵਾਜਿਆਂ ਦੇ ਸ਼ਬਦ ਬਜੰਤਾ = ਵੱਜਦੇ ਸੁਣਦੇ ਹਨ।

## ਜੋਤੀ ਜੋਤਿ; ਸਮਾਨੀ ॥ ਮੈ; ਗੁਰ ਪਰਸਾਦੀ ਜਾਨੀ ॥੨॥

ਫੇਰ ਯੋਗਾ ਅਭਿਆਸੀ ਦੀ ਜੋਤੀ = ਪ੍ਰਕਾਸ਼ ਭਾਵ ਚੇਤਨ ਦੀ ਲਾਟ ਵਿਚ ਜੋਤਿ = ਬੁੱਧ ਪ੍ਰਕਾਸ਼ ਵਾਲੀ ਹੋ ਕੇ ਫੇਰ ਚੇਤਨ ਦੀ ਲਾਟ ਵਿਚ ਸਮਾਨੀ = ਸਮਾਅ ਜਾਂਦੀ ਹੈ **ਵਾ:** ਦਸਮ ਦੁਆਰ ਰੂਪੀ ਚੇਤਨ ਦੀ ਲਾਟ ਵਿਚ ਸਮਾਅ ਜਾਂਦੀ ਹੈ। ਇਉਂ ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਮੈਂ ਗੁਰ = ਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਦਸਵੇਂ ਦੁਆਰ ਦੀ ਰੌਸ਼ਨੀ ਜਾਨੀ = ਜਾਨਣਾ ਕੀਤੀ ਹੈ ॥੨॥

## ਰਤਨ ਕਮਲ; ਕੋਠਰੀ ॥

ਰਿਦੇ ਕਮਲ ਰੂਪੀ ਕੋਠਰੀ = ਕੋਠੜੀ ਵਿਚ ਰਤਨਾਂ ਵਤ ਪ੍ਰਕਾਸ਼ ਹੋ ਰਿਹਾ ਹੈ **ਵਾ:** ਦਸਮ ਦੁਆਰ ਰੂਪੀ ਕੋਠੜੀ ਵਿਚ ਸਹੰਸਰ ਦਲ ਕਮਲ ਵਤ ਮਿੱਝ ਦੀਆਂ ਬੋਟੀਆਂ ਰਤਨਾਂ ਵਤ ਚਮਕਾਰੇ ਮਾਰਦੀਆਂ ਹਨ।

## ਚਮਕਾਰ; ਬੀਜੁਲ ਤਹੀ ॥

ਤਹੀ = ਉਥੇ ਦਸਮ ਦੁਆਰ (ਹਿਰਦੇ) ਵਿਚ ਬੀਜੁਲ = ਬਿਜਲੀ ਦੀ ਨਿਆਈਂ ਚੇਤਨ ਦਾ ਚਮਕਾਰ = ਪ੍ਰਕਾਸ਼ ਹੁੰਦਾ ਹੈ, ਭਾਵ ਜਿਵੇਂ ਰਾਤ ਨੂੰ ਬੱਦਲਾਂ ਵਿਚ ਬਿਜਲੀ ਚਮਕਾਰ ਮਾਰਦੀ ਹੈ, ਇਉਂ ਜੋਗੀ ਪੁਰਖ ਬਿਰਤੀ ਨੂੰ ਟਿਕਾ ਕੇ ਰਾਤ ਦਿਨੇ ਦਸਮ ਦੁਆਰ ਵਿਚ ਪ੍ਰਕਾਸ਼ ਹੀ ਪ੍ਰਕਾਸ਼ ਨੂੰ ਵੇਖਦਾ ਹੈ।

## ਨੇਰੈ; ਨਾਹੀ ਦੂਰਿ ॥ ਨਿਜ ਆਤਮੈ; ਰਹਿਆ ਭਰਪੂਰਿ ॥੩॥

ਯੋਗ ਅਭਿਆਸ ਕਰੇ ਤੋਂ ਬਗ਼ੈਰ ਦਸਮ ਦੁਆਰ ਦਾ ਪ੍ਰਕਾਸ਼ ਨੇਰੈ = ਨੇੜੇ ਨਹੀਂ ਹੈ ਤੇ ਜੋਗ ਦੀ ਕਮਾਈ ਕਰਨ ਵਾਲੇ ਲਈ ਦੂਰਿ ਨਾਹੀ = ਨਹੀਂ ਹੈ, ਭਾਵ ਉਸਨੂੰ ਪ੍ਰਾਪਤ ਹੋ ਜਾਂਦਾ ਹੈ **ਵਾ:** ਅਗਿਆਨੀਆਂ ਨੂੰ ਨੇੜੇ ਨਹੀਂ ਤੇ ਜੋਗੀਆਂ ਲਈ ਦੂਰ ਨਹੀਂ ਹੈ। ਜੋਗੀ ਜਨਾਂ ਨੂੰ ਨਿਜ = ਆਪਣੇ ਆਤਮੈ = ਮਨ ਦੇ ਅੰਦਰ ਬਿਰਤੀ ਨੂੰ ਅਨੁਰੋਧ ਕਰਨੇ ਕਰਕੇ ਉਹ ਪ੍ਰਕਾਸ਼ ਭਰਪੂਰਿ = ਵਿਆਪਕ ਹੋ ਰਹਿਆ = ਰਿਹਾ ਪ੍ਰਤੀਤ ਹੁੰਦਾ ਹੈ ॥੩॥

## ਜਹ; ਅਨਹਤ ਸੂਰ ਉਜ੍ਯਾਰਾ ॥ ਤਹ; ਦੀਪਕ ਜਲੈ ਛੰਛਾਰਾ ॥

(**ਉਜਿਆਰਾ** ਬੋਲੋ)

ਜਹ = ਜਿਸ ਦਸਮ ਦੁਆਰ ਵਿਚ ਜਾਂ ਯੋਗਾ ਅਭਿਆਸੀ ਦੇ ਮਨ ਵਿਚ ਅਨਹਤ = ਨਾਸ਼ ਤੋਂ ਰਹਿਤ

ਹਜ਼ਾਰਾਂ ਸੂਰ = ਸੂਰਜਾਂ ਵਾਂਗੂੰ ਉਜਾਰਾ = ਪ੍ਰਕਾਸ਼ ਹੁੰਦਾ ਹੈ। ਤਹ = ਉਸ ਜਗਾ ਵਿਚ ਸੰਸਾਰ ਦੇ ਦੀਪਕ = ਦੀਵਿਆਂ ਚੰਦ, ਸੂਰਜ ਤਾਰਿਆਂ ਆਦਿ ਦਾ ਜਲੈ = ਬਲਣਾ ਛੰਛਾਰਾ = ਮੱਧਮ ਪੈ ਜਾਂਦਾ ਹੈ, ਭਾਵ ਦਸਮ ਦੁਆਰ ਦੀ ਰੌਸ਼ਨੀ ਵਿਚ ਇਤਨਾ ਪ੍ਰਕਾਸ਼ ਹੈ, ਅਨੰਦ ਹੈ।

## ਗੁਰ ਪਰਸਾਦੀ; ਜਾਨਿਆ ॥
## ਜਨੁ ਨਾਮਾ; ਸਹਜ ਸਮਾਨਿਆ ॥੪॥੧॥

ਇਉਂ ਹੇ ਭਾਈ ਮੈਂ ਯੋਗੀ ਗੁਰ = ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਦਸਮ ਦੁਆਰ ਦੇ ਅਨੰਦ ਨੂੰ ਜਾਨਿਆ = ਜਾਨਣਾ ਕੀਤਾ ਹੈ ਅਤੇ ਭਗਤ ਨਾਮਾ = ਨਾਮਦੇਵ ਜੀ ਕਥਨ ਕਰਦੇ ਹਨ ਕਿ ਹੁਣ ਮੇਰਾ ਜਨੁ = ਦਾਸ ਦਾ ਮਨ ਸਹਿਜ ਸਰੂਪ ਵਿਚ ਸਮਾਨਿਆ = ਸਮਾਅ ਗਿਆ ਹੈ, ਕਿਸੇ ਹੋਰ ਪਾਸੇ ਨਹੀਂ ਜਾਂਦਾ। ਇਉਂ ਉਸ ਜੋਗ ਮਾਰਗ ਦੇ ਪ੍ਰੇਮੀ ਨੂੰ ਉਪਦੇਸ਼ ਦਿੱਤਾ ਕਿ ਇਸ ਪ੍ਰਕਾਰ ਯੋਗਾ ਅਨੰਦ ਦਸਵੇਂ ਦੁਆਰ 'ਚੋਂ ਪ੍ਰਾਪਤ ਹੁੰਦਾ ਹੈ ॥੪॥੧॥

### ਦੂਸਰਾ ਅਰਥ

ਜਗਿਆਸੂ ਜਨਾਂ ਨੇ ਬੇਨਤੀ ਕੀਤੀ ਕਿ ਹੇ ਭਗਤ ਜੀ ਕਿਰਪਾ ਕਰਕੇ ਗਿਆਨ ਦਾ ਅਨੰਦ ਦੱਸੋ ਕਿ ਕੈਸਾ ਹੈ ?

**ਜਬ ਦੇਖਾ; ਤਬ ਗਾਵਾ ॥ ਤਉ ਜਨ; ਧੀਰਜੁ ਪਾਵਾ ॥੧॥**
**ਨਾਦਿ ਸਮਾਇਲੋ ਰੇ; ਸਤਿਗੁਰੁ ਭੇਟਿਲੇ ਦੇਵਾ ॥੧॥ਰਹਾਉ॥**

***ਅੰਨਵੇ ਅਨੁਸਾਰ ਅਰਥ :*** (ਨਾਦਿ ਸਮਾਇਲੋ ਰੇ) ਰੇ = ਹੇ ਭਾਈ ਜਦੋਂ ਗੁਰੂ ਸਾਹਿਬ ਦਾ ਸਤਿਨਾਮ ਰੂਪ ਨਾਦਿ = ਉਪਦੇਸ਼ ਹਿਰਦੇ ਵਿੱਚੋਂ ਸਮਾਇਲੋ = ਸਮਾਅ ਜਾਂਦਾ ਹੈ, ਫੇਰ ਸ਼ਬਦ ਦੀ ਕਮਾਈ ਕਰਦਿਆਂ-ਕਰਦਿਆਂ ਆਪਾ-ਭਾਵ **ਵਾ:** ਮਨ ਦੇ ਫੁਰਨੇ ਮਿਟ ਜਾਂਦੇ ਹਨ ਤੇ ਮਨ ਸ਼ਬਦ ਵਿਚ ਲੈਅ ਹੋ ਜਾਂਦਾ ਹੈ; ਅਤੇ

(ਸਤਿਗੁਰੁ ਭੇਟਿਲੇ ਦੇਵਾ ॥) ਉਸ ਵੇਲੇ ਸਤਿਗੁਰੂ ਜੀ ਸਰਗੁਣ ਸਰੂਪ ਵਿਚ **ਵਾ:** ਸਤਿਗੁਰਾਂ ਦੁਆਰਾ ਦੇਵਾ = ਪ੍ਰਕਾਸ਼ ਸਰੂਪ ਪਰਮੇਸ਼ਰ ਭੇਟਿਲੇ = ਮਿਲ ਜਾਂਦਾ ਹੈ, ਭਾਵ ਹਿਰਦੇ ਵਿਚ ਦਰਸ਼ਨ ਪ੍ਰਾਪਤ ਹੋ ਜਾਂਦਾ ਹੈ; ਅਤੇ

**ਜਬ ਦੇਖਾ ਤਬ ਗਾਵਾ ॥ ਤਉ ਜਨ; ਧੀਰਜੁ ਪਾਵਾ ॥੧॥**

ਜਬ = ਜਿਸ ਵੇਲੇ ਦਰਸ਼ਨ ਦੇਖਾ = ਦੇਖੀਦਾ ਹੈ, ਤਬ = ਤਦੋਂ ਆਪ-ਮੁਹਾਰੇ ਪ੍ਰੇਮ ਵਿਚ ਮਸਤ ਹੋ ਕੇ ਪਰਮੇਸ਼ਰ ਦੇ ਜੱਸ ਨੂੰ ਗਾਵਾ = ਗਾਉਣ ਲੱਗ ਜਾਈਦਾ ਹੈ। ਤਉ = ਤਦੋਂ ਮੈਂ ਜਨ = ਦਾਸ ਨੇ ਧੀਰਜੁ = ਧੀਰਜਤਾ ਨੂੰ ਪਾਵਾ = ਪਾਉਣਾ ਕੀਤਾ **ਅਥਵਾ** ਹੇ ਭਾਈ ! (ਜਬ ਗਾਵਾ) ਜਬ = ਜਿਸ ਵੇਲੇ ਗੁਰਾਂ ਦੇ ਉਪਦੇਸ਼ ਨੂੰ ਗਾਵਾ = ਗਾਇਆ (ਤਬ ਦੇਖਾ) ਤਬ = ਤਦੋਂ ਆਪਣੇ ਆਤਮ ਸਰੂਪ ਨੂੰ ਦੇਖਾ = ਵੇਖਣਾ ਕੀਤਾ, ਭਾਵ ਦ੍ਰਿਸ਼ਟਾ ਰੂਪ ਕਰਕੇ ਸਾਖਿਆਤ ਹੋ ਗਿਆ। ਤਉ = ਤਦੋਂ ਮੈਂ ਜਨ = ਦਾਸ ਨੇ ਆਤਮਿਕ ਧੀਰਜੁ = ਸ਼ਾਂਤੀ ਨੂੰ ਪਾਵਾ = ਪਾਉਣਾ ਕੀਤਾ। ਅਰਥਾਤ ਜਿਵੇਂ ਕੋਈ ਦਰਿਆ ਵਿਚ ਰੁੜ੍ਹਿਆ ਕਿਨਾਰੇ 'ਤੇ ਲੱਗ ਕੇ ਬਚ ਜਾਵੇ, ਇਉਂ ਅਸੀਂ ਸੰਸਾਰ ਰੂਪ ਸਮੁੰਦਰ ਵਿੱਚੋਂ ਬਚ ਕੇ ਮੁਕਤੀ ਰੂਪ ਕਿਨਾਰੇ 'ਤੇ ਪਹੁੰਚ ਕੇ ਧੀਰਜਤਾ ਨੂੰ ਪਾਉਣਾ ਕੀਤਾ ਹੈ ॥੧॥

***ਪ੍ਰਸ਼ਨ :*** *ਹੇ ਭਗਤ ਜੀ ! ਧੀਰਜਤਾ ਨੂੰ ਕਿਵੇਂ ਪਾਉਣਾ ਕੀਤਾ ?*
***ਉੱਤਰ :***

**ਨਾਦਿ ਸਮਾਇਲੋ ਰੇ; ਸਤਿਗੁਰੁ ਭੇਟਿਲੇ ਦੇਵਾ ॥੧॥ਰਹਾਉ॥**

ਰੇ = ਹੇ ਭਾਈ ! ਜਦੋਂ ਗੁਰਾਂ ਦਾ ਨਾਦਿ = ਉਪਦੇਸ਼ ਹਿਰਦੇ ਵਿਚ ਸਮਾਇਲੋ = ਸਮਾਅ ਗਿਆ ਤੇ ਦੇਵਾ = ਪ੍ਰਕਾਸ਼ ਰੂਪ ਸਤਿਗੁਰੂ ਜੀ ਪ੍ਰਗਟ ਹੋ ਕੇ ਹਿਰਦੇ ਵਿਚ ਭੇਟਿਲੇ = ਮਿਲ ਗਏ **ਅਥਵਾ** ਹੇ ਭਾਈ ! ਜਦੋਂ ਦੇਵਾ = ਪ੍ਰਕਾਸ਼ ਸਰੂਪ ਸਤਿਗੁਰੂ ਜੀ ਭੇਟਿਲੇ = ਮਿਲੇ ਤਾਂ ਉਨ੍ਹਾਂ ਦਾ ਨਾਦਿ = ਉਪਦੇਸ਼ ਮੇਰੇ ਰਿਦੇ ਵਿਚ ਸਮਾਅ ਗਿਆ ॥੧॥ਰਹਾਉ॥

**ਜਹ; ਝਿਲਿ ਮਿਲਿ ਕਾਰੁ ਦਿਸੰਤਾ ॥**

ਜਹ = ਜਿਸ ਕਰਕੇ ਹਿਰਦੇ ਵਿਚ ਝਿਲਿ = ਪ੍ਰਕਾਸ਼ ਦਾ ਮਿਲਿ = ਮਿਲਵਾਂ ਕਾਰੁ = ਆਕਾਰ ਹੀ ਦਿਸੰਤਾ = ਦਿਸਦਾ ਹੈ **ਵਾ:** ਜਿਸ ਵੇਲੇ ਰਾਜਸੀ ਤਾਮਸੀ ਸੁਭਾਅ ਨੂੰ ਛੱਡ ਕੇ ਬਿਰਤੀ ਨਿਰੀ ਸਤੋਮਈ ਹੋ ਜਾਂਦੀ ਹੈ ਤਾਂ ਉਸ ਵੇਲੇ ਪ੍ਰਕਾਸ਼ ਦਾ ਮਿਲਵਾਂ ਆਕਾਰ ਹੀ ਦਿੱਸਦਾ ਹੈ **ਵਾ:** ਸਾਰੀ ਕਾਰੁ = ਸ੍ਰਿਸ਼ਟੀ ਵਿਚ ਪ੍ਰਕਾਸ਼ ਹੀ ਪ੍ਰਕਾਸ਼ ਦਿੱਸਦਾ ਹੈ ਹੋਰ ਆਕਾਰ ਮਿਟ ਜਾਂਦੇ ਹਨ ਇਤਨੀ ਬਿਰਤੀ ਇਕਾਗਰ ਹੁੰਦੀ ਹੈ। ਅਰਥਾਤ ਜਿਵੇਂ ਸੁਨਿਆਰ ਸੋਨੇ ਦੇ ਗਹਿਣਿਆਂ ਨੂੰ ਢਾਲ ਕੇ ਇਕ ਡਲੀ ਬਣਾ ਦਿੰਦਾ ਹੈ ਤੇ ਫੇਰ ਗਹਿਣਿਆਂ ਦਾ ਨਾਮ ਨਹੀਂ ਰਹਿੰਦਾ, ਇਸੇ ਪ੍ਰਕਾਰ ਸਾਰਿਆਂ ਵਿਚ ਪਰਮੇਸ਼ਰ ਦੀ ਜੋਤ ਹੀ ਪ੍ਰਤੀਤ ਹੁੰਦੀ ਹੈ। ਅਤੇ

**ਤਹ; ਅਨਹਦ ਸਬਦ ਬਜੰਤਾ ॥**

ਤਹ = ਉਥੇ ਅਨਹਦ = ਇਕ-ਰਸ ਸਬਦ = ਬ੍ਰਹਮ ਹੀ ਬਜੰਤਾ = ਪ੍ਰਗਟ ਹੋ ਜਾਂਦਾ ਹੈ **ਵਾ:** ਬਜੰਤਾ = ਉਚਾਰੀਦਾ ਹੈ **ਵਾ:** ਉਥੇ ਅਨਹਦ = ਹੱਦ ਤੋਂ ਰਹਿਤ ਸਤਿਨਾਮ ਦਾ ਉਚਾਰਨ ਰੂਪ ਸ਼ਬਦ ਵੱਜਦਾ ਹੈ। ਅਤੇ

**ਜੋਤੀ ਜੋਤਿ; ਸਮਾਨੀ ॥ ਮੈ; ਗੁਰ ਪਰਸਾਦੀ ਜਾਨੀ ॥੨॥**

ਸਤਿਗੁਰਾਂ ਦੇ ਮਹਾਂਵਾਕਾਂ ਕਰਕੇ ਜੋਤੀ = ਅਦ੍ਵੈਤ ਸਰੂਪ ਪਰਮੇਸ਼ਰ ਵਿਚ ਸਾਡੀ ਪਰਤਕ ਜੋਤ ਸਮਾਨੀ = ਸਮਾਅ ਗਈ। ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਇਹ ਬ੍ਰਹਮ ਵਿੱਦਿਆ ਮੈਂ ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਜਾਨੀ = ਜਾਨਣਾ ਕੀਤੀ ਹੈ ॥੨॥

**ਰਤਨ ਕਮਲ; ਕੋਠਰੀ ॥**

ਹੇ ਭਾਈ ! ਸਾਧਸੰਗਤ ਰੂਪੀ ਕਮਲਾਂ ਦੀ ਬਗੀਚੀ ਦੇ ਵਿਚ ਵੈਰਾਗ ਆਦਿ ਕਰਕੇ ਭਗਤੀ ਰੂਪ ਰਤਨਾਂ ਵਤ ਸੋਹਣੀ ਕੋਠਰੀ = ਕੋਠੜੀ ਬਣੀ ਹੋਈ ਹੈ **ਵਾ:** ਬ੍ਰਹਮ ਵਿੱਦਿਆ ਰੂਪੀ ਰਤਨਾਂ ਵਤ ਸੋਹਣੀ ਕੋਠੜੀ ਬਣੀ ਹੋਈ ਹੈ **ਵਾ:** ਰਿਦੇ ਰੂਪੀ ਕਮਲ ਦੇ ਅੰਦਰ ਵੈਰਾਗ ਆਦਿਕ ਹੋਣ ਕਰਕੇ ਬੁੱਧ ਭਗਤੀ ਦੇ ਸਹਿਤ ਰਤਨਾਂ ਵਤ ਸੋਹਣੀ ਕੋਠੜੀ ਬਣੀ ਹੋਈ ਹੈ **ਵਾ:** ਦਸਮ ਦੁਆਰ ਰੂਪੀ ਕੋਠੜੀ ਵਿਚ ਸਹੰਸਰ ਦਲ ਕਵਲ ਰਤਨਾਂ ਵਾਂਗ ਚਮਕਾ ਮਾਰਦਾ ਹੈ।

**ਚਮਕਾਰ; ਬੀਜੁਲ ਤਹੀ ॥**

ਤਹੀ = ਉਥੇ ਫੇਰ ਸਤੋਮਈ ਬਿਰਤੀ ਵਿੱਚੋਂ ਬਿਜਲੀ ਦੀ ਨਿਆਈਂ ਚਮਕਾਰ = ਚਮਕਾਰਾ ਪੈਂਦਾ ਹੈ **ਵਾ:** ਚੇਤਨ ਮਾਤਰ ਦਾ ਪ੍ਰਕਾਸ਼ ਹੁੰਦਾ ਹੈ, ਭਾਵ ਪ੍ਰਕਾਸ਼ ਹੀ ਪ੍ਰਕਾਸ਼ ਦਿੱਸਦਾ ਹੈ **ਵਾ:** ਉਥੇ ਪਰਮੇਸ਼ਰ ਦੀ ਸੱਤਾ ਦਾ ਬਿਜਲੀ ਸਮ ਪ੍ਰਕਾਸ਼ ਹੋ ਰਿਹਾ ਹੈ ਭਾਵ ਉਸ ਜੀਵ ਕਾਲ ਦਾ ਉਥੇ ਹੀ ਨਿਵਾਸ ਹੈ।

**ਨੇਰੈ; ਨਾਹੀ ਦੂਰਿ ॥ ਨਿਜ ਆਤਮੈ; ਰਹਿਆ ਭਰਪੂਰਿ ॥੩॥**

ਉਸ ਸੱਚ ਸਰੂਪ ਨੂੰ ਨਾ ਨੇਰੈ = ਨੇੜੇ ਤੇ ਨਾ ਹੀ ਦੂਰ ਕਿਹਾ ਜਾ ਸਕਦਾ ਹੈ, ਉਹ ਆਪਣਾ ਆਪ ਆਤਮਾ ਰੂਪ ਹੈ। ਭਾਵ ਜੋ ਚੀਜ਼ ਆਪਣੇ ਤੋਂ ਵੱਖਰੀ ਹੋਵੇ, ਉਹ ਨੇੜੇ ਤੇ ਦੂਰ ਪ੍ਰਤੀਤ ਹੁੰਦੀ ਹੈ। ਅਸੀਂ ਤਾਂ ਉਹ ਸੱਚ ਸਰੂਪ ਪਰਮੇਸ਼ਰ ਨਿਜ = ਆਪਣੇ ਆਤਮੈ = ਮਨ ਵਿਚ ਭਰਪੂਰਿ = ਵਿਆਪਕ ਰੂਪ ਰਹਿਆ = ਹੋ ਰਿਹਾ

ਵੇਖ ਲਿਆ ਹੈ **ਵਾ:** ਜੋ ਸੰਸਾਰ ਮਨ ਦਾ ਕਲਪਿਆ ਹੋਇਆ ਸੀ, ਉਸ ਵਿਚ ਆਪਣਾ ਆਤਮਾ ਸਰੂਪ ਹੀ ਵਿਆਪਕ ਹੋ ਰਿਹਾ ਵੇਖ ਲਿਆ ਹੈ॥੩॥

**ਜਹ; ਅਨਹਤ ਸੂਰ ਉਜ੍ਾਰਾ ॥ ਤਹ; ਦੀਪਕ ਜਲੈ ਛੰਛਾਰਾ ॥**

ਜਹ = ਜਿਥੇ ਅਨਹਤ = ਨਾਸ਼ ਤੋਂ ਰਹਿਤ ਬ੍ਰਹਮ ਸੂਰ = ਸੂਰਜ ਦੀ ਨਿਆਈਂ ਉਜ੍ਾਰਾ = ਪ੍ਰਕਾਸ਼ ਕਰ ਰਿਹਾ ਹੈ **ਵਾ:** ਇਕ-ਰਸ ਬ੍ਰਹਮ ਹੀ ਪ੍ਰਕਾਸ਼ ਰਿਹਾ ਹੈ ਅਤੇ ਤਹ = ਉਥੇ ਸ਼ਾਸਤ੍ਰ ਗਿਆਨ ਦੇ ਕਥਨ ਕਰਨ ਰੂਪੀ **ਵਾ:** ਸਾਧਨਾਂ ਰੂਪੀ ਦੀਪਕ = ਦੀਵਿਆਂ ਦਾ ਜਲੈ = ਪ੍ਰਕਾਸ਼ ਛੰਛਾਰਾ = ਮੱਧਮ ਪੈ ਜਾਂਦਾ ਹੈ **ਵਾ:** ਉਥੇ ਅਪ੍ਰੋਖ ਗਿਆਨ ਰੂਪੀ ਦੀਵੇ ਦੇ ਪ੍ਰਕਾਸ਼ ਕਰਕੇ ਪ੍ਰੋਖ ਗਿਆਨ ਮੱਧਮ ਪੈ ਜਾਂਦਾ ਹੈ ਭਾਵ ਪ੍ਰੋਖ ਗਿਆਨ ਦਾ ਅਭਾਵ ਹੋ ਜਾਂਦਾ ਹੈ **ਅਥਵਾ** ਜਦੋਂ ਪਰਮੇਸ਼ਰ ਦਾ ਅਪ੍ਰੋਖ ਗਿਆਨ ਰੂਪੀ ਦੀਵਾ ਬਲਿਆ ਤਾਂ ਛੰਛਾਰਾ (ਛੰ + ਛਾਰਾ) ਛਾਰਾ = ਸੁਆਹ ਕਰਨ ਵਾਲੇ ਕਾਮ ਆਦਿਕ ਵਿਸ਼ੇ ਛੰ = ਨਾਸ਼ ਹੋ ਗਏ।

**ਗੁਰ ਪਰਸਾਦੀ; ਜਾਨਿਆ ॥ ਜਨੁ ਨਾਮਾ; ਸਹਜ ਸਮਾਨਿਆ ॥੪॥੧॥**

ਅਸੀਂ ਗੁਰ = ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਬ੍ਰਹਮ ਸਰੂਪ ਨੂੰ ਜਾਨਿਆ = ਜਾਣ ਲਿਆ ਹੈ। ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਹੁਣ ਮੈ ਜਨ = ਦਾਸ ਸਹਿਜ ਸਰੂਪ ਵਿਚ ਸਮਾਨਿਆ = ਸਮਾਅ ਗਿਆ, ਅਭੇਦ ਹੋ ਗਿਆ।

# ਘਰੁ ੪ ਸੋਰਠਿ ॥

**ਉਥਾਨਕਾ :** ਇਕ ਵਾਰੀ ਭਗਤ ਨਾਮਦੇਵ ਜੀ ਪ੍ਰੇਮ ਵਿਚ ਮਗਨ ਬੈਠੇ ਹੋਏ ਪਰਮੇਸ਼ਰ ਦੇ ਗੁਣ ਗਾ ਰਹੇ ਸਨ, ਤਾਂ ਅੰਤਰਜਾਮੀ ਪਰਮੇਸ਼ਰ ਨੇ ਸੋਚਿਆ ਕਿ ਭਗਤ ਜੀ ਦੀ ਛਪਰੀ ਪੁਰਾਣੀ ਹੋ ਗਈ ਹੈ। ਭਗਤ ਜੀ ਛੱਪਰੀ ਬਣਾਉਣ ਦਾ ਆਪ ਤਾਂ ਉੱਦਮ ਨਹੀਂ ਕਰਦਾ, ਕਿਉਂ ਨਾ ਇਸ ਦੀ ਛੱਪਰੀ ਤੋੜ ਦੇਈਏ, ਫੇਰ ਆਪੇ ਹੀ ਬਣਾਏਗਾ। ਸਾਧ ਰੂਪ ਧਾਰਨ ਕਰ ਕੇ ਛਪਰੀ ਤੋੜ ਦਿੱਤੀ। ਉਸ ਵੇਲੇ ਭਗਤ ਜੀ ਦੀ ਮਾਤਾ (ਨਾਨਾ ਨਾਨੀ) ਨੇ ਵੀਹ ਰੁਪਏ ਦਿੱਤੇ ਕਿ ਪੁੱਤਰ ਕੋਈ ਛੱਪਰੀ ਬੰਨ੍ਹਣ ਵਾਲਾ ਕਾਰੀਗਰ ਲਿਆ ਕੇ ਛੱਪਰੀ ਨਵੀਂ ਬਣਾ ਲੈ। ਭਗਤ ਨਾਮਦੇਵ ਵੀਹ ਰੁਪਏ ਲੈ ਕੇ ਛੱਪਰੀ ਬਣਾਉਣ ਵਾਲੇ ਕਾਰੀਗਰ ਨੂੰ ਲੈਣ ਵਾਸਤੇ ਤੁਰ ਪਏ। ਜਦੋਂ ਥੋੜਾ ਅੱਗੇ ਗਏ ਤਾਂ ਰਸਤੇ ਵਿਚ ਸੱਤ ਦਿਨਾਂ ਦੀ ਭੁੱਖੀ ਸਾਧੂਆਂ ਦੀ ਜਮਾਤ ਮਿਲੀ ਤੇ ਸਾਧੂਆਂ ਨੇ ਕੁਝ ਛਕਣ ਦੀ ਜਾਚਨਾ ਕੀਤੀ ਤਾਂ ਭਗਤ ਨਾਮਦੇਵ ਜੀ ਨੇ ਵੀਹ ਰੁਪਏ ਦਾ ਸੀਧਾ ਲਿਆ ਕੇ ਭੋਜਨ ਬਣਾ ਕੇ ਛਕਾ ਦਿੱਤਾ ਤੇ ਸੋਚਿਆ ਕਿ ਆਪ ਹੀ ਸਲਵਾੜ ਵੱਢ ਕੇ ਛੱਪਰੀ ਬੰਨ੍ਹ ਲਵਾਂਗੇ। ਜਦੋਂ ਸਲਵਾੜ ਵੱਢਣ ਵਾਸਤੇ ਨਾਮਦੇਵ ਜੀ ਨੇ ਉੱਦਮ ਕੀਤਾ ਤੇ ਦਾਤਰੀ ਲੈ ਕੇ ਵੱਢਣ ਲੱਗੇ ਤਾਂ ਸਵੇਰ ਦਾ ਵਕਤ ਹੋਣ ਕਰਕੇ ਤ੍ਰੇਲ ਕਾਰਨ ਸਰਕੜੇ ਦੇ ਬੂਟੇ ਗਿੱਲੇ ਸੀ। ਉਸ ਵੇਲੇ ਨਾਮਦੇਵ ਜੀ ਨੇ ਸੋਚਿਆ ਕਿ ਸ਼ਾਇਦ ਇਹ ਬੂਟੇ ਦਾਤਰੀ ਦੇ ਦੁਖ ਕਰਕੇ ਰੋਏ ਹਨ, ਇਸ ਨੂੰ ਜ਼ਰੂਰ ਪੀੜ ਹੁੰਦੀ ਹੋਵੇਗੀ। ਨਾਮਦੇਵ ਜੀ ਨੇ ਦੁਖ ਅਨੁਭਵ ਕਰਨ ਲਈ ਆਪਣੀ ਲੱਤ 'ਤੇ ਦਾਤਰੀ ਮਾਰੀ ਤੇ ਉਸ ਵੇਲੇ ਭਗਤ ਜੀ ਦਾ ਸਰਕੜੇ ਦੇ ਬੂਟੇ ਨੂੰ ਕੱਟਣ ਲਈ ਚਿਤ ਨਾ ਕੀਤਾ। ਮਨ ਵਿਚ ਵੀਚਾਰ ਕੀਤੀ ਕਿ ਛੱਪਰੀ ਕੀ ਬੰਨ੍ਹਣੀ ਹੈ, ਪਰਮੇਸ਼ਰ ਦੇ ਭਾਣੇ ਵਿਚ ਬਿਨਾਂ ਛਪਰੀ ਤੋਂ ਹੀ ਸਮਾਂ ਗੁਜ਼ਾਰ ਲਵਾਂਗੇ। ਨਾਮਦੇਵ ਜੀ ਦੇ ਸੰਕਲਪ ਨੂੰ ਜਾਣ ਕੇ ਅੰਤਰਜਾਮੀ ਪਰਮੇਸ਼ਰ ਨੇ ਸਰਗੁਣ ਸਰੂਪ ਵਿਚ ਕਾਰੀਗਰ ਦਾ ਰੂਪ ਧਾਰ ਕੇ ਨਾਮਦੇਵ ਜੀ ਦੀ ਛੱਪਰੀ ਬੰਨ੍ਹਣੀ ਸ਼ੁਰੂ ਕਰ ਦਿੱਤੀ। ਜਿਥੇ-ਜਿਥੇ ਛੱਪਰੀ ਦੇ ਬੰਨ੍ਹ ਪਾਏ, ਉਥੇ ਚਰਨਾਂ ਕਮਲਾਂ ਵਿਚ ਪਦਮ ਹੋਣ ਕਰਕੇ ਚਮਕਾਰੇ ਪੈਣ ਭਾਵ ਚਰਨ ਮੋਤੀਆਂ ਵਾਂਗੂੰ ਪ੍ਰਕਾਸ਼ ਰਹੇ ਸਨ। ਅੰਤਰਜਾਮੀ ਛੱਪਰੀ ਬੰਨ੍ਹ ਕੇ ਫਿਰ ਭਗਤ ਨਾਮਦੇਵ ਜੀ ਕੋਲ ਹਕੀਮ ਦਾ ਰੂਪ ਧਾਰ ਕੇ ਚਲੇ ਗਏ ਤੇ ਭਗਤ ਜੀ ਦਾ ਜ਼ਖ਼ਮ ਰਾਜ਼ੀ ਕਰ ਦਿੱਤਾ।

ਭਗਤ ਨਾਮਦੇਵ ਜੀ ਪਰਮੇਸ਼ਰ ਨੂੰ ਪਹਿਚਾਣ ਕੇ ਨਿਹਾਲ ਹੋ ਗਏ ਤੇ ਕਹਿਣ ਲੱਗੇ ਕਿ ਪਰਮੇਸ਼ਰ

ਜੀ ਮੈਨੂੰ ਅਸਲੀ ਸਰੂਪ ਵਿਚ ਦਰਸ਼ਨ ਵੀ ਦੇਣਾ ਕਰੋ। ਭਗਤ ਜੀ ਨੂੰ ਦਰਸ਼ਨ ਦਿੱਤੇ ਤੇ ਕਿਹਾ ਕਿ ਜਾਹ ਤੇਰੀ ਛੱਪਰੀ ਬੱਝੀ ਪਈ ਹੈ, ਜਾਹ ਸੰਭਾਲ ਲੈ। ਤਾਂ ਭਗਤ ਨਾਮਦੇਵ ਜੀ ਪ੍ਰਸੰਨ ਹੋ ਕੇ ਘਰ ਆ ਕੇ ਨਵੀਂ ਬੰਨ੍ਹੀ ਛੱਪਰੀ ਵਿਚ ਬੈਠ ਕੇ ਪਰਮੇਸ਼ਰ ਦੇ ਗੁਣ ਗਾਉਣ ਲੱਗੇ। ਨਾਮਦੇਵ ਜੀ ਦੀ ਗਵਾਂਢਣ ਨੂੰ ਵੀ ਇਹੋ ਜਿਹੀ ਛਪਰੀ ਬਣਾਉਣ ਦੀ ਰੀਸ ਆਈ ਤੇ ਆ ਕੇ ਨਾਮਦੇਵ ਜੀ ਨੂੰ ਕਹਿਣ ਲੱਗੀ ਕਿ ਐਸੀ ਛੱਪਰੀ ਬਣਾਉਣ ਵਾਲਾ ਕਾਰੀਗਰ ਮੈਨੂੰ ਵੀ ਲਿਆ ਕੇ ਦੇਣਾ ਕਰੋ। ਇਸ ਸ਼ਬਦ ਵਿਚ ਜੋ ਭਗਤ ਨਾਮਦੇਵ ਜੀ ਤੇ ਗੁਆਂਢਣ ਦਾ ਸੰਵਾਦ ਹੋਇਆ।

ਉਸਨੂੰ ਭਗਤ ਨਾਮਦੇਵ ਜੀ ਸੋਰਠਿ ਰਾਗਣੀ ਅੰਦਰ ਘਰੁ ੪ = ਚੌਥੇ ਸੁਰਤਾਲ ਵਿਚ ਉਚਾਰਨ ਕਰਦੇ ਹਨ :

## ਪਾੜ ਪੜੋਸਣਿ ਪੂਛਿ ਲੇ ਨਾਮਾ; ਕਾ ਪਹਿ ਛਾਨਿ ਛਵਾਈ ਹੋ ॥

ਨਾਮਾ = ਨਾਮਦੇਵ ਜੀ ਦੇ ਪਾੜ = ਪਾਸ ਰਹਿਣ ਵਾਲੀ ਪੜੋਸਣਿ = ਗੁਆਂਢਣ ਆ ਕੇ **ਵਾ:** ਆਪਣੀ ਛਪਰੀ ਨੂੰ ਪਾੜ ਕੇ ਬਾਹਰ ਮੂੰਹ ਕੱਢ ਕੇ ਪੂਛਿ ਲੇ = ਪੁੱਛਣ ਲੱਗੀ ਕਿ ਹੋ = ਹੇ ਨਾਮਦੇਵ! ਤੂੰ ਕਾ = ਕਿਸ ਕਾਰੀਗਰ (ਤਰਖਾਣ) ਪਹਿ = ਪਾਸੋਂ ਇਹ ਛਾਨਿ = ਛੱਪਰੀ ਛਵਾਈ = ਬਣਾਉਣਾ ਕੀਤੀ ਹੈ **ਅਥਵਾ** ਨਾਮਦੇਵ ਜੀ ਨੂੰ ਗੁਆਂਢਣ ਪੁੱਛਦੀ ਹੈ ਕਿ ਹੋ = ਹੇ ਨਾਮਦੇਵ! ਇਹ ਛੱਪਰੀ ਤੂੰ ਕਿਸ ਤੋਂ ਛਵਾਈ = ਪਵਾਈ ਹੈ, ਉਸ ਦੀ ਪਾੜ = ਦੁਕਾਨ (ਹੱਟੀ) ਦੱਸਣਾ ਕਰ।

## ਤੋ ਪਹਿ, ਦੁਗਣੀ ਮਜੂਰੀ ਦੈਹਉ; ਮੋਕਉ, ਬੇਢੀ ਦੇਹੁ ਬਤਾਈ ਹੋ ॥੧॥

ਹੋ = ਹੇ ਨਾਮਦੇਵ ਜੀ! ਜੇਕਰ ਤੂੰ ਮੋ = ਮੇਰੇ ਤਉ = ਤਾਈਂ ਛੱਪਰੀ ਬੰਨ੍ਹਣ ਵਾਲੇ ਬੇਢੀ = ਤਰਖਾਣ ਦੀ ਬਤਾਈ = ਦੱਸ ਪਾ ਦੇਹੁ = ਦੇਂਵੇ, ਤਾਂ ਮੈਂ ਤੋ = ਤੇਰੇ ਪਹਿ = ਨਾਲੋਂ ਦੁਗਣੀ = ਦੋ ਗੁਣਾਂ ਭਾਵ ਦੂਣੀ ਮਜੂਰੀ = ਮਜ਼ਦੂਰੀ ਦੈਹਉ = ਦੇ ਦਿਆਂਗੀ॥੧॥ ਅੱਗੇ ਫੇਰ ਭਗਤ ਜੀ ਉੱਤਰ ਦਿੰਦੇ ਹਨ :

## ਰੀ ਬਾਈ[੧]; ਬੇਢੀ ਦੇਨੁ ਨ ਜਾਈ ॥ ਦੇਖੁ; ਬੇਢੀ ਰਹਿਓ ਸਮਾਈ ॥

ਰੀ = ਹੇ ਬਾਈ = ਮਾਈ! ਉਹ ਛੱਪਰੀ ਬੰਨ੍ਹਣ ਵਾਲਾ ਬੇਢੀ = ਕਾਰੀਗਰ ਦੇਨੁ = ਦੱਸਿਆ ਨ = ਨਹੀਂ ਜਾਈ = ਜਾਂਦਾ, ਭਾਵ ਉਹ ਪਰਮੇਸ਼ਰ ਦੀ ਦੱਸ ਨਹੀਂ ਪਾਈ ਜਾ ਸਕਦੀ ਕਿ ਕਿਹੋ ਜਿਹਾ ਹੈ। ਜਦੋਂ ਮਾਈ ਨੇ ਦੁਆਰਾ ਫੇਰ ਪੁੱਛਿਆ ਕਿ ਉਹ ਰਹਿੰਦਾ ਕਿਥੇ ਹੈ ਤਾਂ ਨਾਮਦੇਵ ਜੀ ਕਹਿਣ ਲੱਗੇ ਕਿ ਹੇ ਮਾਈ! ਉਹ ਬੇਢੀ = ਕਾਰੀਗਰ ਤਾਂ ਸਾਰੇ ਸਮਾਈ = ਸਮਾਅ ਰਹਿਓ = ਰਿਹਾ ਹੈ, ਤੂੰ ਜ਼ਰਾ ਗਿਆਨ ਦੀ ਨਿਗ੍ਹਾ ਨਾਲ ਦੇਖੁ = ਦੇਖਣਾ ਕਰ।

## ਹਮਾਰੈ ਬੇਢੀ; ਪ੍ਰਾਨ ਅਧਾਰਾ ॥੧॥ਰਹਾਉ॥

ਉਹ ਛੱਪਰੀ ਬੰਨ੍ਹਣ ਵਾਲਾ ਬੇਢੀ = ਕਾਰੀਗਰ ਤਾਂ ਹਮਾਰੈ = ਸਾਡੇ ਪ੍ਰਾਨ = ਪ੍ਰਾਣਾਂ ਦਾ ਅਧਾਰਾ = ਆਸਰਾ ਰੂਪ ਹੈ ॥੧॥ਰਹਾਉ॥ ਫੇਰ ਗੁਆਂਢਣ ਭਗਤ ਨਾਮਦੇਵ ਜੀ ਨੂੰ ਕਹਿਣ ਲੱਗੀ ਕਿ ਤੂੰ ਉਸ ਦੀ ਅਸਲੀ ਮਜ਼ਦੂਰੀ ਤਾਂ ਦੱਸ, ਮੈਂ ਦੇ ਦਿਆਂਗੀ ਤਾਂ ਭਗਤ ਜੀ ਉੱਤਰ ਦਿੰਦੇ ਹਨ।

## ਬੇਢੀ ਪ੍ਰੀਤਿ ਮਜੂਰੀ ਮਾਂਗੈ; ਜਉ ਕੋਊ ਛਾਨਿ ਛਵਾਵੈ ਹੋ ॥

ਹੋ = ਹੇ ਮਾਈ! ਜਉ = ਜੇ ਕੋਊ = ਕੋਈ ਪੁਰਖ ਮੇਰੀ ਤਰ੍ਹਾਂ ਉਸ ਕਾਰੀਗਰ ਪਾਸੋ ਛਾਨਿ = ਛੱਪਰੀ

---

੧. ਦੱਖਣ ਦਿਸ਼ਾ ਵੱਲ ਬਾਈ (ਮਾਈ) ਇਸਤਰੀ ਜਾਤੀ ਨੂੰ ਕਹਿੰਦੇ ਹਨ।

ਛਵਾਵੈ = ਬਣਵਾਉਣਾ ਚਾਹੁੰਦਾ ਹੈ ਤਾਂ ਉਹ ਪਰਮਾਤਮਾ ਰੂਪੀ ਬੇਢੀ = ਤਰਖਾਣ ਪ੍ਰਤੱਖ ਧਨ ਦੀ ਬਜਾਏ ਪ੍ਰੀਤਿ = ਪ੍ਰੇਮ ਦੀ ਮਜੂਰੀ = ਮਜ਼ਦੂਰੀ ਮਾਂਗੈ = ਮੰਗਦਾ ਹੈ।

***ਪ੍ਰਸ਼ਨ :*** *ਹੇ ਨਾਮਦੇਵ ਜੀ ! ਉਹ ਤਰਖਾਣ ਘਰ ਕਿਵੇਂ ਆਉਂਦਾ ਹੈ ?*

***ਉੱਤਰ :***

## ਲੋਗ ਕੁਟੰਬ ਸਭਹੁ ਤੇ ਤੋਰੈ; ਤਉ ਆਪਨ ਬੇਢੀ ਆਵੈ ਹੋ ॥੨॥

ਹੋ = ਹੇ ਮਾਈ ! ਜੇਕਰ ਤੂੰ ਆਪਣੇ ਕੁਟੰਬ = ਪਰਿਵਾਰ ਤੇ ਹੋਰ ਸਭਹੁ = ਸਾਰਿਆਂ ਲੋਗ = ਲੋਕਾਂ ਤੇ = ਤੋਂ, ਨਾਲੋਂ ਮੋਹ ਤੋਰੈ = ਤੋੜ ਲਵੇਂ, ਤਉ = ਤਦ ਮੇਰੀ ਛੱਪਰੀ ਬੰਨ੍ਹਣ ਵਾਲਾ ਬੇਢੀ = ਕਾਰੀਗਰ ਬਿਨਾਂ ਬੁਲਾਏ ਆਪਨ = ਆਪਣੇ ਆਪ ਤੇਰੇ ਘਰ ਆਵੈ = ਆ ਜਾਵੇਗਾ ਭਾਵ ਪ੍ਰਾਪਤ ਹੋ ਜਾਵੇਗਾ ॥੨॥

***ਪ੍ਰਸ਼ਨ :*** *ਹੇ ਨਾਮਦੇਵ ਜੀ ! ਉਸ ਕਾਰੀਗਰ ਦੇ ਗੁਣ ਤਾਂ ਕਥਨ ਕਰਕੇ ਦੱਸੋ।*

***ਉੱਤਰ :***

## ਐਸੋ ਬੇਢੀ ਬਰਨਿ ਨ ਸਾਕਉ; ਸਭ ਅੰਤਰ ਸਭ ਠਾਂਈ ਹੋ ॥

ਹੋ = ਹੇ ਮਾਈ ! ਐਸੋ = ਇਹੋ ਜਿਹੇ ਮੇਰੀ ਛੱਪਰੀ ਬੰਨ੍ਹਣ ਵਾਲੇ ਬੇਢੀ = ਕਾਰੀਗਰ ਦੇ ਮੈਂ ਗੁਣ ਬਰਨਿ = ਕਥਨ ਨ = ਨਹੀਂ ਕਰ ਸਾਕਉ = ਸਕਦਾ, ਕਿਉਂਕਿ ਉਹ ਸਭ = ਸਾਰਿਆਂ ਜੀਵਾਂ ਦੇ ਹਿਰਦਿਆਂ ਅੰਤਰ = ਅੰਦਰ ਤੇ ਸਭ = ਸਾਰੀਆਂ ਲੋਕ-ਪ੍ਰਲੋਕ ਦੀਆਂ ਠਾਂਈ = ਥਾਵਾਂ ਵਿਚ ਵਿਆਪਕ ਹੈ।

ਅੱਗੇ ਭਗਤ ਨਾਮਦੇਵ ਜੀ ਪ੍ਰੇਮ ਵਿਚ ਆ ਕੇ ਦ੍ਰਿਸ਼ਟਾਂਤ ਦੇ ਕੇ ਕਥਨ ਕਰਦੇ ਹਨ।

## ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ; ਪੂਛੇ ਕਹਨੁ ਨ ਜਾਈ ਹੋ ॥੩॥

ਹੋ = ਹੇ ਮਾਈ ! ਜਿਵੇਂ ਕਿਸੇ ਗੂੰਗੈ = ਬੋਲ ਨਾ ਸਕਣ ਵਾਲੇ ਪੁਰਖ ਨੂੰ ਮਹਾ = ਬੜੇ ਅੰਮ੍ਰਿਤ ਰਸ ਭਾਵ ਬੜੇ ਰਸਦਾਇਕ ਪਦਾਰਥ ਨੂੰ ਚਾਖਿਆ = ਚਖਾ ਦੇਈਏ ਤੇ ਉਹ ਚੱਖ ਲਵੇ, ਜੇਕਰ ਉਸ ਪਾਸੋਂ ਖਾਧੇ ਰਸਦਾਇਕ ਪਦਾਰਥ ਦਾ ਅਨੰਦ ਪੂਛੇ = ਪੁੱਛੀਏ ਤਾਂ ਉਸ ਤੋਂ ਉਹ ਸੁਆਦ ਬੋਲ ਕੇ ਕਹਨੁ = ਕਥਨ ਨ = ਨਹੀਂ ਕੀਤਾ ਜਾਈ = ਜਾ ਸਕਦਾ **ਵਾ:** ਇਸੇ ਤਰ੍ਹਾਂ ਗੂੰਗੇ ਪੁਰਖ ਦੀ ਤਰ੍ਹਾਂ ਵੱਡੇ ਨਾਮ ਅੰਮ੍ਰਿਤ ਦਾ ਰਸ ਚੱਖਿਆ ਹੋਇਆ ਸਾਥੋਂ ਪੂਛੇ ਤੋਂ ਵੀ ਕਹਨੁ = ਦੱਸਿਆ ਨਹੀਂ ਜਾ ਸਕਦਾ ॥੩॥

ਹੇ ਨਾਮਦੇਵ ! ਆਪਦੇ ਕਾਰੀਗਰ ਦੇ ਮੇਰੇ ਸਮਝ ਆਉਣ ਵਾਲੇ ਕੁਝ ਤਾਂ ਗੁਣ ਕਥਨ ਕਰ, ਤਾਂ ਭਗਤ ਨਾਮਦੇਵ ਥੋੜ੍ਹਾ ਜਿਹਾ ਪਰਮੇਸ਼ਰ ਦੇ ਗੁਣਾਂ ਦਾ ਜ਼ਿਕਰ ਕਰਦੇ ਹਨ।

## ਬੇਢੀ ਕੇ ਗੁਣ ਸੁਨਿ ਰੀ ਬਾਈ; ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥

ਰੀ ਬਾਈ = ਹੇ ਮਾਈ ! ਹੁਣ ਤੂੰ ਉਸ ਬੇਢੀ = ਕਾਰੀਗਰ ਕੇ = ਦੇ ਥੋੜ੍ਹੇ ਜਿਹੇ ਗੁਣ = ਉਪਕਾਰ ਸੁਨਿ = ਸ੍ਰਵਨ ਕਰ ਲੈ, ਉਸ ਪਰਮਾਤਮਾ ਰੂਪ ਕਾਰੀਗਰ ਨੇ ਸ੍ਰੀ ਰਾਮ ਚੰਦਰ ਰੂਪ ਹੋ ਕੇ ਜਲਧਿ = ਸਮੁੰਦਰ ਤੇ ਪੁਲ ਬਾਂਧਿ = ਬੰਨ੍ਹਿਆ ਅਤੇ ਸਤਿਜੁਗ ਵਿਚ ਧ੍ਰੂ ਭਗਤ ਨੂੰ ਅਚੱਲ ਪਦਵੀ ਤੇ ਥਾਪਿਓ = ਅਸਥਾਪਨ ਕੀਤਾ ਹੋ = ਹੈ ਭਾਵ ਛੱਤੀ ਹਜ਼ਾਰ ਵਰ੍ਹੇ ਮੁਲਕ ਦਾ ਰਾਜ ਦਿੱਤਾ ਹੈ।

## ਨਾਮੇ ਕੇ ਸੁਆਮੀ, ਸੀਅ ਬਹੋਰੀ; ਲੰਕ, ਭਭੀਖਣ ਆਪਿਓ ਹੋ ॥੪॥੨॥

ਭਗਤ ਨਾਮੇ = ਨਾਮਦੇਵ ਕਥਨ ਕਰਦੇ ਹਨ ਕਿ ਹੋ = ਹੇ ਮਾਈ ! ਜਿਸ ਮੇਰੇ ਸੁਆਮੀ = ਮਾਲਕ ਪਰਮੇਸ਼ਰ ਨੇ ਸ੍ਰੀ ਰਾਮ ਚੰਦਰ ਜੀ ਕੇ = ਦੇ ਰੂਪ ਵਿਚ ਰਾਵਣ ਦੀ ਚੁਰਾਈ ਹੋਈ ਸੀਅ = ਸੀਤਾ ਅਸ਼ੋਕ ਬਾਗ਼ (ਕੈਦ)

ਵਿੱਚੋਂ ਛੁਡਵਾ ਕੇ ਬਹੋਰੀ = ਮੋੜ ਲਿਆਂਦੀ ਸੀ ਅਤੇ ਲੰਕ = ਲੰਕਾ ਦਾ ਰਾਜ ਭਭੀਖਨ ਨੂੰ ਆਪਿਓ = ਆਪਣੇ ਹਥੀਂ ਦੇ ਦਿੱਤਾ **ਵਾ:** ਭਭੀਖਣ ਭਗਤ ਨੂੰ ਆਪਿਓ = ਅਰਪਨ ਕਰ ਦਿੱਤਾ। ਇਉਂ ਹੇ ਮਾਈ! ਜੇਕਰ ਤੂੰ ਵੀ ਛੱਪਰੀ ਬਣਾਉਣੀ ਹੈ ਤਾਂ ਉਸ ਪਰਮਾਤਮਾ ਰੂਪ ਕਾਰੀਗਰ ਨਾਲ ਪ੍ਰੇਮ ਕਰ॥੪॥੨॥

## ਦੂਸਰਾ ਅੰਤਰੀਵ ਅਰਥ

ਅੱਗੇ ਅੰਤਰੀਵ ਭਾਵ ਵਿਚ ਅਰਥ ਸਤਿਗੁਰੂ ਨਾਨਕ ਦੇਵ ਸਾਹਿਬ ਵੱਲ ਲਾਉਣ ਵਾਸਤੇ ਇਸ ਤਰ੍ਹਾਂ ਸਮਝੋ।

**ਪਾੜ ਪੜੋਸਣਿ ਪੂਛਿ ਲੇ ਨਾਮਾ; ਕਾ ਪਹਿ ਛਾਨਿ ਛਵਾਈ ਹੋ ॥**

ਨਾਮਦੇਵ ਜੀ ਦੇ ਪਾੜ = ਪਾਸ ਰਹਿਣ ਵਾਲੀ ਪੜੋਸਣਿ = ਗੁਆਂਢਣ ਦੀ ਨਿਆਈਂ ਜਗਿਆਸੂ ਰੂਪ ਇਸਤਰੀ ਪੂਛਿ ਲੇ = ਪੁੱਛਦੀ ਹੈ ਕਿ ਹੋ = ਹੇ ਨਾਮਦੇਵ ਜੀ! ਇਹ ਬ੍ਰਹਮ ਵਿੱਦਿਆ ਰੂਪ ਛਾਨਿ = ਛੰਨ ਤੂੰ ਕਾ = ਕਿਸ ਪਹਿ = ਪਾਸੋਂ ਛਵਾਈ = ਬਣਵਾਈ ਹੈ।

**ਤੋ ਪਹਿ ਦੁਗਣੀ ਮਜੂਰੀ ਦੈਹਉ; ਮੋ ਕਉ ਬੇਢੀ ਦੇਹੁ ਬਤਾਈ ਹੋ ॥੧॥**

ਹੋ = ਹੇ ਭਗਤ ਨਾਮਦੇਵ ਜੀ! ਮੈਂ ਤੋ = ਤੇਰੇ ਪਹਿ = ਨਾਲੋਂ ਦੁਗਣੀ = ਦੁੱਗਣੇ ਸਾਧਨ ਕਰਨ ਰੂਪ ਮਜੂਰੀ = ਮਜ਼ਦੂਰੀ ਅਰਪ ਦੈਹਉ = ਦਿਆਂਗੀ, ਪਰੰਤੂ ਮੋ = ਮੇਰੇ ਕਉ = ਤਾਈਂ ਬ੍ਰਹਮ ਵਿੱਦਿਆ ਰੂਪੀ ਛੰਨ ਬੰਨ੍ਹਣ ਵਾਲਾ ਗੁਰੂ (ਸਤਿਗੁਰੂ ਨਾਨਕ ਦੇਵ ਜੀ) ਰੂਪੀ ਬੇਢੀ = ਕਾਰੀਗਰ ਬਤਾਈ = ਦੱਸ ਦੇਹੁ = ਦੇਣਾ ਕਰ॥੧॥ ਅੱਗੇ ਭਗਤ ਨਾਮਦੇਵ ਜੀ ਜਗਿਆਸੂ ਰੂਪ ਇਸਤਰੀ ਨੂੰ ਸੰਬੋਧਨ ਕਰਦੇ ਹਨ।

**ਰੀ ਬਾਈ; ਬੇਢੀ ਦੇਨੁ ਨ ਜਾਈ ॥**

ਰੀ = ਹੇ ਜਗਿਆਸੂ ਰੂਪ ਬਾਈ = ਇਸਤਰੀ! ਬ੍ਰਹਮ ਵਿੱਦਿਆ ਦੀ ਛੰਨ ਬਣਾਉਣ ਵਾਲਾ ਸਤਿਗੁਰੂ ਰੂਪ ਕਾਰੀਗਰ ਦੇਨੁ = ਦਿੱਤਾ ਨ = ਨਹੀਂ ਜਾਈ = ਜਾ ਸਕਦਾ।

**ਦੇਖੁ; ਬੇਢੀ ਰਹਿਓ ਸਮਾਈ ॥**

ਹੇ ਜਗਿਆਸੂ ਰੂਪ ਇਸਤਰੀ! ਉਹ ਗੁਰੂ ਰੂਪ ਕਾਰੀਗਰ ਸਾਰੇ ਸਮਾਈ = ਸਮਾਅ ਭਾਵ ਵਿਆਪਕ ਹੋ ਰਹਿਓ = ਰਿਹਾ ਹੈ, ਉਸ ਨੂੰ ਹੱਥ ਨਾਲ ਫੜ ਕੇ ਕਿਵੇਂ ਪਕੜਾ ਦੇਈਏ, ਜੇ ਤੂੰ ਦੇਖਣਾ ਹੈ ਤਾਂ ਉਸ ਨੂੰ ਬ੍ਰਹਮ ਦ੍ਰਿਸ਼ਟੀ ਨਾਲ ਵੇਖਣਾ ਕਰ।

**ਹਮਾਰੈ ਬੇਢੀ; ਪ੍ਰਾਨ ਅਧਾਰਾ ॥੧॥ਰਹਾਉ॥**

ਹਮਾਰੈ = ਸਾਡੇ ਗੁਰੂ ਕਾਰੀਗਰ ਦੇ ਵੈਰਾਗ ਬਿਬੇਕ, ਅਪ੍ਰੋਖ ਪ੍ਰੋਖ ਗਿਆਨ ਆਦਿਕ ਰਤਨਾਂ ਦੇ ਚਮਕਾਰੇ ਪੈਂਦੇ ਹਨ ਜੋ ਮੇਰੇ ਪ੍ਰਾਨ = ਪ੍ਰਾਣਾਂ ਦਾ ਅਧਾਰਾ = ਆਸਰਾ ਰੂਪ ਹੈ॥੧॥ਰਹਾਉ॥

***ਪ੍ਰਸ਼ਨ :*** *ਹੇ ਭਗਤ ਜੀ! ਉਹ ਮਜ਼ਦੂਰੀ ਕਾਹਦੀ ਲੈਂਦਾ ਹੈ?*
***ਉੱਤਰ :***

**ਬੇਢੀ ਪ੍ਰੀਤਿ ਮਜੂਰੀ ਮਾਂਗੈ; ਜਉ ਕੋਊ ਛਾਨਿ ਛਵਾਵੈ ਹੋ ॥**

ਹੋ = ਹੇ ਜਗਿਆਸੂ ਰੂਪ ਇਸਤਰੀ! ਉਹ ਗੁਰੂ ਕਾਰੀਗਰ ਪ੍ਰੇਮ ਦੀ ਮਜ਼ਦੂਰੀ ਮਾਂਗੈ = ਮੰਗਦਾ ਹੈ, ਜਉ = ਜੇ ਕੋਊ = ਕੋਈ ਅਧਿਕਾਰੀ ਜਨ ਉਸ ਪਾਸੋਂ ਬ੍ਰਹਮ ਵਿੱਦਿਆ ਰੂਪੀ ਛਾਨਿ = ਛੱਪਰੀ ਛਵਾਵੈ = ਬਣਵਾਉਣਾ ਚਾਹੁੰਦਾ ਹੋਵੇ।

**ਲੋਗ ਕੁਟੰਬ ਸਭਹੁ ਤੇ ਤੋਰੈ; ਤਉ ਆਪਨ ਬੇਢੀ ਆਵੈ ਹੋ ॥੨॥**

ਹੋ = ਹੇ ਜਗਿਆਸੂ ਰੂਪ ਇਸਤਰੀ! ਜੇਕਰ ਤੂੰ ਆਸੁਰੀ ਸੰਪਦਾ ਰੂਪੀ ਕੁਟੰਬ = ਪਰਿਵਾਰ ਤੇ ਹੋਰ ਸਭਹੁ = ਸਾਰੇ ਰਾਗ ਦ੍ਵੈਖ ਆਦਿ ਲੋਗ = ਲੋਕਾਂ ਤੇ = ਤੋਂ, ਨਾਲੋਂ ਪ੍ਰੇਮ ਤੋਰੈ = ਤੋੜ ਕੇ ਇਕ ਉਸੇ ਵਿਚ ਚਿਤ ਦੀ ਬਿਰਤੀ ਲਾ ਲਵੇਂ, ਤਉ = ਤਦ ਉਹ ਗੁਰੂ ਕਾਰੀਗਰ ਆਪਣੇ ਆਪ ਬ੍ਰਹਮ ਵਿੱਦਿਆ ਰੂਪੀ ਛੱਪਰੀ ਬੰਨ੍ਹਣ ਲਈ ਹਿਰਦੇ ਰੂਪੀ ਘਰ ਵਿਚ ਆਵੈ = ਆ ਜਾਂਦਾ ਭਾਵ ਪ੍ਰਾਪਤ ਹੋ ਜਾਂਦਾ ਹੈ॥੨॥

***ਪ੍ਰਸ਼ਨ :*** *ਹੇ ਭਗਤ ਜੀ! ਗੁਰੂ ਰੂਪ ਕਾਰੀਗਰ ਦੇ ਕੁਝ ਗੁਣ ਤਾਂ ਕਥਨ ਕਰਕੇ ਦੱਸੋ?*

***ਉੱਤਰ :***

**ਐਸੋ ਬੇਢੀ ਬਰਨਿ ਨ ਸਾਕਉ; ਸਭ ਅੰਤਰ ਸਭ ਠਾਂਈ ਹੋ ॥**

ਹੋ = ਹੇ ਜਗਿਆਸੂ ਰੂਪ ਇਸਤਰੀ! ਐਸੋ = ਇਹੋ ਜਿਹੇ ਗੁਰੂ ਰੂਪ ਕਾਰੀਗਰ ਦੇ ਮੈਂ ਗੁਣ ਬਰਨਿ = ਕਥਨ ਨ = ਨਹੀਂ ਕਰ ਸਾਕਉ = ਸਕਦਾ ਕਿਉਂਕਿ ਉਹ ਸਭ = ਸਾਰਿਆਂ ਦੇ ਅੰਤਰ = ਹਿਰਦਿਆਂ ਦਾ ਸਾਥੀ ਤੇ ਸਾਰੀਆਂ ਲੋਕ-ਪ੍ਰਲੋਕ ਦੀਆਂ ਠਾਂਈ = ਥਾਵਾਂ ਵਿਚ ਵਿਆਪਕ ਹੈ **ਵਾ:** ਦ੍ਰਿਸ਼ਟਾ ਰੂਪ ਹੈ।

***ਪ੍ਰਸ਼ਨ :*** *ਹੇ ਭਗਤ ਜੀ! ਉਸ ਗੁਰੂ ਰੂਪ ਕਾਰੀਗਰ ਦਾ ਅਨੰਦ ਕਿਹੋ ਜਿਹਾ ਹੈ?*

***ਉੱਤਰ :***

**ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ; ਪੂਛੇ ਕਹਨੁ ਨ ਜਾਈ ਹੋ ॥੩॥**

ਹੋ = ਹੇ ਜਗਿਆਸੂ ਰੂਪ ਇਸਤਰੀ! ਜਿਵੇਂ ਗੂੰਗੈ = ਬੋਲ ਨਾ ਸਕਣ ਵਾਲੇ ਪੁਰਖ ਵਾਂਗ ਮਹਾਤਮਾ ਰੂਪ ਸਖੀ ਨੂੰ ਮਹਾ = ਵੱਡਾ ਦੇਵਤਿਆਂ ਵਾਲਾ ਅੰਮ੍ਰਿਤ ਰਸ ਚਖਾ ਦੇਈਏ **ਵਾ:** ਗੁਰੂ ਸਾਹਿਬ ਜੀ ਦਾ ਵੱਡਾ ਨਾਮ ਅੰਮ੍ਰਿਤ ਰਸ ਚਖਾ ਦੇਈਏ ਤਾਂ ਉਹ ਚੱਖ ਲਵੇ, ਜੇਕਰ ਉਸ ਪਾਸੋਂ ਨਾਮ ਅੰਮ੍ਰਿਤ ਦਾ ਅਨੰਦ ਪੂਛੇ = ਪੁੱਛੀਏ ਤਾਂ ਉਸ ਤੋਂ ਬੋਲ ਕੇ ਕਥਨ ਨਹੀਂ ਕੀਤਾ ਜਾ ਸਕਦਾ। ਇਉਂ ਗੁਰੂ ਰੂਪ ਕਾਰੀਗਰ ਦਾ ਅਨੰਦ ਸਾਥੋਂ ਵੀ ਨਹੀਂ ਦੱਸਿਆ ਜਾ ਸਕਦਾ॥੩॥

**ਬੇਢੀ ਕੇ ਗੁਣ ਸੁਨਿ ਰੀ ਬਾਈ; ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥**

ਰੀ = ਹੇ ਜਗਿਆਸੂ ਰੂਪ ਬਾਈ = ਇਸਤਰੀ! ਉਹ ਗੁਰੂ ਕਾਰੀਗਰ ਕੇ = ਦੇ ਸਰਗੁਣ ਸਰੂਪ ਧਾਰ ਕੇ ਕੀਤੇ ਗੁਣ = ਉਪਕਾਰ ਸੁਨਿ = ਸੁਣਨਾ ਕਰ, ਗੁਰੂ ਰੂਪ ਕਾਰੀਗਰ ਨੇ ਸੰਸਾਰ ਜਲਧਿ = ਸਮੁੰਦਰ ਵਿਚ ਨਾਮ ਰੂਪੀ ਪੁਲ ਬਾਂਧਿ = ਬੰਨ੍ਹਿਆ ਹੈ ਅਤੇ ਜਗਿਆਸੂ ਜਨਾਂ **ਵਾ:** ਸਿੱਖਾਂ ਦੀ ਬਿਰਤੀ ਨੂੰ ਧ੍ਰੂ = ਅਚੱਲ ਭਾਵ ਸਥਿਰ ਰਹਿਣ ਵਾਲੀ ਪਦਵੀ ਉੱਤੇ ਥਾਪਿਓ = ਸਥਾਪਨ ਕੀਤਾ ਹੈ **ਵਾ:** ਅਚੱਲ ਸਰੂਪ ਪਰਮੇਸ਼ਰ ਵਿਚ ਸਥਾਪਨ ਕੀਤਾ ਹੈ।

**ਨਾਮੇ ਕੇ ਸੁਆਮੀ ਸੀਅ ਬਹੋਰੀ; ਲੰਕ ਭਭੀਖਣ ਆਪਿਓ ਹੋ ॥੪॥੨॥**

ਹੇ ਜਗਿਆਸੂ ਰੂਪ ਇਸਤਰੀ ਉਸ ਨਾਮੇ = ਨਾਮ ਦੇ ਸੁਆਮੀ = ਮਾਲਕ ਸਤਿਗੁਰਾਂ ਨੇ ਸੰਸਾਰ ਕੇ = ਦੇ ਜੀਵਾਂ ਅੰਦਰ ਨਾਮ ਦਾ ਉਪਦੇਸ਼ ਦੇ ਕੇ ਸੀਅ = ਸ਼ਾਂਤੀ ਬਹੋਰੀ = ਮੋੜ ਲਿਆਂਦੀ ਭਾਵ ਬਹਾਲ ਕੀਤੀ ਹੈ **ਵਾ:** ਜਿਸ ਸੀਅ = ਸ਼ਾਂਤੀ ਨੂੰ ਮਿਥਿਆ ਦ੍ਰਿਸ਼ਟੀ ਲਈ ਜਾਂਦੀ ਸੀ, ਉਹ ਸ਼ਾਂਤੀ ਸਾਡੇ ਸਤਿਗੁਰਾਂ ਨੇ ਨਾਮ ਦਾ ਉਪਦੇਸ਼ ਦੇ ਕੇ ਬਹੋਰੀ = ਮੋੜ ਲਿਆਂਦੀ। ਜੈਸਾ ਕਿ :

**ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥** *(ਬਿਲਾਵਲੁ ਵਾਰ ਮ: ੩, ਅੰਗ ੮੫੩)*

ਅਰਥਾਤ ਗੁਰਬਾਣੀ ਦੀ ਰਚਨਾ ਕਰਕੇ ਸਾਰੇ ਜੀਵਾਂ ਦੀ ਰੱਖਿਆ ਕੀਤੀ ਹੈ। ਹੋ = ਹੇ ਜਗਿਆਸੂ ਰੂਪ ਇਸਤਰੀ! ਜੋ ਅਧਿਕਾਰੀ ਜਨ ਸਰੀਰ ਵਿਚ ਭਭੀਖਣ (ਭ + ਭੀਖਣ) ਭ = ਭੈ ਨੂੰ ਭੀਖਣ = ਭੱਖਣ ਭਾਵ ਧਾਰਨ ਵਾਲਾ ਸੀ **ਵਾ:** ਜਮਾਂ ਦੇ ਭੈ ਧਾਰਨ ਵਾਲਾ ਸੀ, ਉਸ ਦਾ ਲੰਕਾ ਦੇ ਰਾਵਣ ਦੀ ਨਿਆਈਂ ਦੇਹ ਅਧਿਆਸ

ਮੇਟ ਕਰਕੇ ਸੱਚ ਸਰੂਪ ਵਿਚ ਸਥਾਪਨ ਕਰ ਆਪਿਓ = ਆਪ ਹੀ ਕਰ ਦਿੱਤਾ ਹੈ **ਵਾ:** ਉਸ ਨੂੰ ਸੱਚ ਸਰੂਪ ਵਿਚ ਆਪਿਓ = ਅਰਪਨ ਕਰ ਦਿੱਤਾ ਕਿ ਤੇਰਾ ਇਹੋ ਹੀ ਘਰ ਹੈ।

# ਸੋਰਠਿ ਘਰੁ ੩ ॥

***ਪ੍ਰਸ਼ਨ :*** *ਹੇ ਭਗਤ ਜੀ ! ਇਹ ਸੰਸਾਰ ਸੱਤ ਹੈ ਜਾਂ ਅਸੱਤ ਹੈ ?*

***ਉੱਤਰ :*** ਤਾਂ ਸੁਣ ਕੇ ਭਗਤ ਜੀ ਸੋਰਠਿ ਰਾਗਣੀ ਦੇ ਅੰਦਰ ਤੀਜੇ ਸੁਰਤਾਲ ਵਿਚ ਸੰਸਾਰ ਨੂੰ ਅਜਾਤਵਾਦ ਕਥਨ ਕਰਦੇ ਹਨ :

## ਅਣਮੜਿਆ; ਮੰਦਲੁ ਬਾਜੈ ॥ ਬਿਨੁ ਸਾਵਣ; ਘਨਹਰੁ ਗਾਜੈ ॥

ਜਿਵੇਂ ਕੋਈ (ਅਣ + ਮੜਿਆ) ਚਮੜੇ ਦੇ ਮੜ੍ਹੇ ਤੋਂ ਅਣ = ਰਹਿਤ ਮੰਦਲੁ = ਢੋਲ ਨੂੰ ਕਹੇ ਕਿ ਬੜਾ ਸੋਹਣਾ ਬਾਜੈ = ਵੱਜ ਰਿਹਾ ਹੈ। ਜਿਵੇਂ ਕੋਈ ਕਹੇ ਕਿ ਸਾਵਣ = ਸਾਉਣ ਦੇ ਮਹੀਨੇ ਦੀ ਰੁੱਤ ਬਿਨੁ = ਬਗ਼ੈਰ ਭਾਵ ਬੱਦਲਾਂ ਦੇ ਆਏ ਤੋਂ ਬਗ਼ੈਰ ਹੀ ਘਨਹਰੁ = ਬੱਦਲ ਗਾਜੈ = ਗੱਜਦਾ ਹੈ।

## ਬਾਦਲ ਬਿਨੁ; ਬਰਖਾ ਹੋਈ ॥ ਜਉ; ਤਤੁ ਬਿਚਾਰੈ ਕੋਈ ॥੧॥

ਜਿਵੇਂ ਕੋਈ ਬਾਦਲ = ਬੱਦਲਾਂ ਤੋਂ ਬਿਨੁ = ਬਗ਼ੈਰ ਹੀ ਕਹੇ ਕਿ ਬਰਖਾ = ਬਰਸਾਤ ਹੋਈ = ਹੋ ਰਹੀ ਹੈ। ਜਿਵੇਂ ਉਪਰੋਕਤ ਸਾਰੀਆਂ ਗੱਲਾਂ ਅਣਹੋਈਆਂ ਹਨ, ਇਉਂ ਸੰਸਾਰ ਵੀ ਅਣਹੋਇਆ (ਝੂਠਾ) ਹੈ। ਜਉ = ਜੇ ਕੋਈ ਪੁਰਖ ਜਗਤ ਦੇ ਮਿਥਿਆ ਰੂਪ ਤਤੁ = ਸਿਧਾਂਤ ਨੂੰ ਬਿਚਾਰੈ = ਵਿਚਾਰਦਾ ਹੈ **ਵਾ:** ਜੇ ਕੋਈ ਪੁਰਖ ਤਤ ਸਰੂਪ ਨੂੰ ਵਿਚਾਰੇ ਤਾਂ ਉਹ ਸੰਸਾਰ ਨੂੰ ਕਲਪਤ ਰੂਪ ਜਾਣ ਲੈਂਦਾ ਹੈ॥੧॥

**ਅਥਵਾ**

***ਪ੍ਰਸ਼ਨ :*** *ਜੋਗੀਆਂ ਦੀ ਹਾਲਤ ਕੈਸੀ ਹੈ ?*

***ਉੱਤਰ :***

**ਅਣਮੜਿਆ; ਮੰਦਲੁ ਬਾਜੈ ॥**

ਦਸਮ ਦੁਆਰ ਰੂਪੀ ਢੋਲ (ਅਣ + ਮੜਿਆ) ਮੜ੍ਹੇ ਤੋਂ ਅਣ = ਬਗ਼ੈਰ ਹੈ, ਗਭਾਵ ਦਸਮ ਦੁਆਰ ਵਿਚ ਕੋਈ ਵੀ ਮੜ੍ਹਿਆ ਹੋਇਆ ਢੋਲ ਨਹੀਂ ਹੁੰਦਾ, ਪਰੰਤੂ ਦਸਮ ਦੁਆਰ ਵਿਚ ਮੰਦਲੁ = ਢੋਲ ਦੀ ਨਿਆਈਂ ਵਾਜੇ ਵੱਜ ਰਹੇ ਹਨ।

**ਬਿਨੁ ਸਾਵਣ; ਘਨਹਰੁ ਗਾਜੈ ॥**

ਦਸਮ ਦੁਆਰ ਵਿਚ ਪ੍ਰਤੱਖ ਸਾਵਣ = ਸਾਉਣ ਦੇ ਮਹੀਨੇ ਤੋਂ ਬਿਨੁ = ਬਗ਼ੈਰ ਹੀ ਘਨਹਰੁ = ਬੱਦਲਾਂ ਦੀ ਤਰ੍ਹਾਂ ਧੁਨ ਗਾਜੈ = ਗਜ ਰਹੀ ਹੈ।

**ਬਾਦਲ ਬਿਨੁ; ਬਰਖਾ ਹੋਈ ॥**

ਦਸਮ ਦੁਆਰ ਵਿਚ ਪ੍ਰਤੱਖ ਬਾਦਲ = ਬੱਦਲਾਂ ਤੋਂ ਬਿਨੁ = ਬਗ਼ੈਰ ਹੀ ਜੋਗਾਨੰਦ ਦੀ ਮਿੱਠੀ ਕਫ਼ ਰੂਪੀ ਵਰਖਾ ਹੋਈ = ਹੋ ਰਹੀ ਹੈ।

**ਜਉ; ਤਤੁ ਬਿਚਾਰੈ ਕੋਈ ॥੧॥**

ਜਉ = ਜੇਕਰ ਕੋਈ ਪੁਰਖ ਜੋਗਾਨੰਦ ਦੇ ਤਤੁ = ਸਿਧਾਂਤ ਨੂੰ ਬਿਚਾਰੈ = ਵਿਚਾਰੇ ਤਾਂ ਜਾਣ ਸਕਦਾ ਹੈ ਕਿ ਐਸੀ ਦਸਮ ਦੁਆਰ ਦੀ ਮਸਤੀ ਹੈ॥੧॥

# ਮੋਕਉ ਮਿਲਿਓ; ਰਾਮੁ ਸਨੇਹੀ ॥
# ਜਿਹ ਮਿਲਿਐ; ਦੇਹ ਸੁਦੇਹੀ ॥੧॥ਰਹਾਉ॥

ਮੋ = ਮੇਰੇ ਕਉ = ਤਾਈਂ ਸਨੇਹੀ = ਪ੍ਰੇਮ ਕਰਨ ਵਾਲਾ ਰਾਮੁ = ਪਰਮੇਸ਼ਰ ਦਾ ਸਰੂਪ ਜੋਗੀ ਸਤਿਗੁਰੂ ਮਿਲਿਓ = ਮਿਲ ਗਿਆ ਹੈ। ਜਿਹ = ਜਿਸ ਦੇ ਮਿਲਿਐ = ਮਿਲਣੇ ਕਰਕੇ ਦੇਹ ਅਭਿਮਾਨ ਤੋਂ ਰਹਿਤ ਹੋ ਕੇ ਸੁਦੇਹੀ (ਸੁ + ਦੇਹੀ) ਸੁ = ਸ੍ਰੇਸ਼ਟ ਦੇਹੀ ਦੇ ਮਾਲਕ ਈਸ਼ਰ ਦਾ ਰੂਪ ਹੀ ਹੋ ਗਏ ਹਾਂ ॥੧॥ਰਹਾਉ॥

## ਮਿਲਿ ਪਾਰਸ; ਕੰਚਨੁ ਹੋਇਆ ॥ ਮੁਖ ਮਨਸਾ; ਰਤਨੁ ਪਰੋਇਆ ॥

ਜਿਵੇਂ ਲੋਹਾ ਪਾਰਸ ਨਾਲ ਮਿਲ ਕੇ ਕੰਚਨੁ = ਸੋਨਾ ਹੋ ਜਾਂਦਾ ਹੈ, ਇਸ ਤਰ੍ਹਾਂ ਸਾਡਾ ਅੱਠਾਂ ਧਾਤਾਂ ਦਾ ਸਰੀਰ ਸਤਿਗੁਰੂ ਪਾਰਸ ਨਾਲ ਮਿਲ ਕੇ ਕੰਚਨੁ = ਸੋਨੇ ਵਰਗਾ ਸ਼ੁੱਧ ਹੋਇਆ = ਹੋ ਗਿਆ ਹੈ। ਜਦੋਂ ਮੁਖ ਦੇ ਤੇ ਮਨਸਾ = ਬੁੱਧੀ ਦੇ ਅੰਦਰ ਰਤਨ ਦੀ ਨਿਆਈਂ ਅਮੋਲਕ ਨਾਮ ਨੂੰ ਪਰੋਇਆ = ਪਰੋ ਲਿਆ। ਅਤੇ

## ਨਿਜ ਭਾਉ ਭਇਆ; ਭ੍ਰਮੁ ਭਾਗਾ ॥ ਗੁਰ ਪੂਛੇ; ਮਨੁ ਪਤੀਆਗਾ ॥੨॥

ਜਦੋਂ ਨਿਜ = ਆਪਣੇ ਦਸਮ ਦੁਆਰ ਦੇ ਵਿਚ ਭਾਉ = ਪ੍ਰਕਾਸ਼ ਭਇਆ = ਹੋਇਆ ਭਾਵ ਜੋਤਾਂ ਦਾ ਚਮਕਾਰਾ ਪਿਆ ਤਾਂ ਸਾਰਾ ਭ੍ਰਮ ਹਿਰਦੇ 'ਚੋਂ ਭਾਗਾ = ਭੱਜ ਗਿਆ। ਇਉਂ ਜੋਗੀ ਸਤਿਗੁਰੂ ਦੇ ਪੂਛੇ = ਪੁੱਛਣ ਕਰਕੇ ਮਨੁ = ਚਿਤ ਪਤੀਆਗਾ = ਭਰੋਸੇ ਵਾਲਾ ਹੋ ਗਿਆ, ਪਤੀਜ ਗਿਆ ॥੨॥

## ਜਲ ਭੀਤਰਿ; ਕੁੰਭ ਸਮਾਨਿਆ ॥ ਸਭ ਰਾਮੁ; ਏਕੁ ਕਰਿ ਜਾਨਿਆ ॥

ਜਿਵੇਂ ਸਮੁੰਦਰ ਦੇ ਜਲ = ਪਾਨੀ ਭੀਤਰਿ = ਵਿਚ ਕੁੰਭ = ਘੜੇ ਦਾ ਪਾਨੀ ਸਮਾਨਿਆ = ਸਮਾਅ, ਮਿਲਾ ਦੇਈਏ, ਇਸੇ ਪ੍ਰਕਾਰ ਜੋਗਾਨੰਦ ਰੂਪੀ ਪਾਨੀ ਦੇ ਵਿਚ ਸਾਡਾ ਰਿਦੇ ਰੂਪੀ ਘੜਾ ਸਮਾਅ ਗਿਆ **ਵਾ:** ਬ੍ਰਹਮ ਰੂਪੀ ਪਾਨੀ ਦੇ ਵਿਚ ਸਰੀਰ ਰੂਪੀ ਘੜਾ ਸਮਾਅ ਗਿਆ। ਜਿਸ ਕਰਕੇ ਅਸੀਂ ਸਭ = ਸਾਰਿਆਂ ਵਿਚ ਏਕੁ = ਇਕ ਪਰਮੇਸ਼ਰ ਨੂੰ ਹੀ ਵਿਆਪਕ ਕਰਿ = ਕਰਕੇ ਜਾਨਿਆ = ਜਾਣਿਆ ਹੈ।

## ਗੁਰ; ਚੇਲੇ ਹੈ ਮਨੁ ਮਾਨਿਆ ॥ ਜਨ ਨਾਮੈ; ਤਤੁ ਪਛਾਨਿਆ ॥੩॥੩॥

ਜਿਸ ਗੁਰੂ ਦੇ ਉਪਦੇਸ਼ ਵਿਚ ਅਧਿਕਾਰੀ ਚੇਲੇ ਦਾ ਮਨੁ = ਚਿਤ ਮਾਨਿਆ = ਮੰਨ ਗਿਆ ਹੈ। ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਉਸ ਜਨ = ਦਾਸ ਨੇ ਦਸਵੇਂ ਦੁਆਰ ਦੇ ਤਤੁ = ਸਿਧਾਂਤ ਨੂੰ ਪਛਾਨਿਆ = ਪਛਾਣ ਲਿਆ ਹੈ ॥੩॥੩॥

### ਦੂਸਰਾ ਅਰਥ

**ਅਣਮੜਿਆ; ਮੰਦਲੁ ਬਾਜੈ ॥ ਬਿਨੁ ਸਾਵਣ; ਘਨਹਰੁ ਗਾਜੈ ॥**

ਸੰਤ ਜਨਾਂ ਦਾ ਮਨ ਸੰਸਾਰ ਰੂਪੀ ਮੰਦਲੁ = ਢੋਲ ਨਾਲ ਮੜ੍ਹਿਆ ਹੋਇਆ ਅਣ = ਨਹੀਂ ਹੈ ਅਤੇ ਸੰਸਾਰੀ ਜੀਵ ਦ੍ਵੈਤ ਰੂਪੀ ਢੋਲ ਵਿਚ ਬਾਜੈ = ਵੱਜ ਰਹੇ ਹਨ **ਵਾ:** ਸੰਤ ਜਨਾਂ ਦਾ ਮਨ ਤਾਂ ਪਰਮੇਸ਼ਰ ਦੇ ਨਾਮ ਨੂੰ ਬਾਜੈ = ਉਚਾਰਨ ਕਰਦਾ ਰਹਿੰਦਾ ਹੈ। ਸੰਤ ਜਨ ਸਾਵਣ ਦੇ ਮਹੀਨੇ ਦੀ ਨਿਆਈਂ ਸੰਸਾਰੀ ਮੋਹ ਤੋਂ ਬਗ਼ੈਰ ਹੋਣ ਕਰਕੇ ਹਰ ਵਕਤ ਪਰਮੇਸ਼ਰ ਦੇ ਨਾਮ ਨੂੰ ਬੱਦਲ ਦੀ ਤਰ੍ਹਾਂ ਗੱਜ ਗੱਜ ਕੇ ਉਚਾਰਦੇ ਹਨ **ਵਾ:** (ਘਨਹਰੁ ਗਾਜੈ) ਅਗਿਆਨੀਆਂ ਦੇ ਅੰਦਰ ਹੰਕਾਰ ਰੂਪੀ ਬੱਦਲ ਗੱਜ ਰਿਹਾ ਹੈ।

**ਬਾਦਲ ਬਿਨੁ; ਬਰਖਾ ਹੋਈ ॥ ਜਉ ਤਤੁ; ਬਿਚਾਰੈ ਕੋਈ ॥੧॥**

ਸੰਤ ਜਨ ਦੁਨੀਆ ਦੇ ਪਦਾਰਥਾਂ ਦੇ ਮੋਹ ਰੂਪੀ ਬੱਦਲਾਂ ਤੋਂ ਬਗ਼ੈਰ ਹੁੰਦੇ ਹਨ, ਜਿਸ ਕਰਕੇ ਉਨ੍ਹਾਂ ਦੇ ਰਿਦੇ ਰੂਪੀ ਭੂਮੀ ਵਿਚ ਨਾਮ ਰੂਪੀ ਵਰਖਾ ਹੁੰਦੀ ਰਹਿੰਦੀ ਹੈ। ਜਉ = ਜੇਕਰ ਕੋਈ ਇਸ ਤਤੁ = ਸਿਧਾਂਤ ਨੂੰ ਬਿਚਾਰੈ = ਵਿਚਾਰ ਲਵੇ ॥੧॥

**ਅਥਵਾ**

**ਅਣਮੜਿਆ; ਮੰਦਲੁ ਬਾਜੈ ॥ ਬਿਨੁ ਸਾਵਣ; ਘਨਹਰੁ ਗਾਜੈ ॥**

ਤੱਤ ਬੇਤਿਆਂ ਮਹਾਤਮਾ ਜਨਾਂ ਦੇ ਹਿਰਦੇ ਸੰਸਾਰ ਵਿਚ ਅਣ ਮੜ੍ਹੇ ਹੋਏ ਮੰਦਲੁ = ਢੋਲ ਦੀ ਨਿਆਈਂ ਹੁੰਦੇ ਹਨ ਭਾਵ ਐਵੇਂ ਨਹੀਂ ਬੋਲਦੇ ਪਰੰਤੂ ਜੇਕਰ ਕੋਈ ਜਗਿਆਸੂ ਜਨ ਸੰਕਲਪ ਕਰਕੇ ਆ ਜਾਵੇ ਤਾਂ ਫੇਰ ਨਾਮ ਉਪਦੇਸ਼ ਰੂਪੀ ਢੋਲ ਬਾਜੈ = ਵਜਾਉਂਦੇ ਹਨ।

**ਬਾਦਲ ਬਿਨੁ; ਬਰਖਾ ਹੋਈ ॥ ਜਉ ਤਤੁ; ਬਿਚਾਰੈ ਕੋਈ ॥੧॥**

ਸੰਤ ਜਨਾਂ ਦੇ ਰਿਦੇ ਮੋਹ ਰੂਪੀ ਬਾਦਲ = ਬੱਦਲਾਂ ਤੋਂ ਬਿਨੁ = ਬਗ਼ੈਰ ਹੁੰਦੇ ਹਨ ਤੇ ਨਾਮ ਰੂਪੀ **ਵਾ:** ਬ੍ਰਹਮਾਨੰਦ ਰੂਪੀ ਵਰਖਾ ਹੁੰਦੀ ਰਹਿੰਦੀ ਹੈ। ਜਉ = ਜੇਕਰ ਕੋਈ ਪੁਰਖ ਇਸ ਸਿਧਾਂਤ ਨੂੰ ਵਿਚਾਰ ਲਵੇ ਕਿ ਇਹੋ ਜਿਹੇ ਮਹਾਤਮਾ ਹੁੰਦੇ ਹਨ ਤਾਂ ਉਹ ਉਨ੍ਹਾਂ ਤੋਂ ਨਾਮ ਦਾ ਉਪਦੇਸ਼ ਲੈ ਕੇ ਸੰਸਾਰ-ਸਮੁੰਦਰ ਤੋਂ ਤਰ ਸਕਦਾ ਹੈ ॥੧॥

**ਅਥਵਾ**

**ਅਣਮੜਿਆ; ਮੰਦਲੁ ਬਾਜੈ ॥ ਬਿਨੁ ਸਾਵਣ; ਘਨਹਰੁ ਗਾਜੈ ॥**

ਸਤਿਗੁਰੂ ਸਾਹਿਬ ਅਣ = ਦ੍ਵੈਤ ਵਿਚ ਮੜਿਆ = ਮੜ੍ਹੇ ਹੋਏ ਨਹੀਂ ਹਨ ਤੇ ਦੁਨੀਆ ਦ੍ਵੈਤ ਵਿਚ ਵੱਜ ਰਹੀ ਹੈ। ਗੁਰੂ ਸਾਹਿਬ ਜੀ ਦਾ ਉਪਦੇਸ਼ ਸੰਸਾਰ ਦੇ ਜੀਵਾਂ ਨੂੰ ਤਾਰਨ ਵਾਸਤੇ ਮੰਦਲੁ = ਢੋਲ ਦੀ ਨਿਆਈਂ ਬਾਜੈ = ਪ੍ਰਗਟ ਹੁੰਦਾ ਹੈ **ਵਾ:** ਉਪਦੇਸ਼ ਰੂਪੀ ਢੋਲ ਨੂੰ ਬਾਜੈ = ਵਜਾਉਂਦੇ ਹਨ ਤੇ ਸਤਿਗੁਰਾਂ ਦੇ ਅੰਦਰ ਸਾਵਣ = ਸ਼ੌਂਕ ਅਵਸਥਾ **ਵਾ:** ਵਿਸ਼ੇ-ਵਾਸ਼ਨਾ ਰੂਪੀ ਸਾਉਣ ਦਾ ਮਹੀਨਾ ਨਹੀਂ ਹੈ ਤੇ ਜੋ ਪਰਮੇਸ਼ਰ ਅਵਤਾਰਾਂ ਦੇ ਰੂਪ ਨੂੰ ਧਾਰਨ ਵਾਲਾ ਹੈ, ਉਹੋ ਹੀ ਪਰਮੇਸ਼ਰ ਸਰੂਪ ਸਾਰਿਆਂ ਦੇ ਹਿਰਦੇ ਅੰਦਰ ਗਾਜੈ = ਪ੍ਰਗਟ ਹੋਇਆ ਹੈ **ਵਾ:** ਗੁਰੂ ਰੂਪ ਬੱਦਲ ਸਭਨਾਂ ਰੁੱਤਾਂ ਵਿਚ ਹੀ ਨਾਮ ਉਪਦੇਸ਼ ਦੀ ਵਰਖਾ ਕਰਦੇ ਹਨ।

**ਬਾਦਲ ਬਿਨੁ; ਬਰਖਾ ਹੋਈ ॥ ਜਉ ਤਤੁ; ਬਿਚਾਰੈ ਕੋਈ ॥੧॥**

ਸਤਿਗੁਰੂ ਜੀ ਮਾਇਆ ਰੂਪੀ ਬਾਦਲ = ਬੱਦਲ ਦੀ ਗਰਜ ਤੋਂ ਬਗ਼ੈਰ ਹਨ ਤੇ ਉਨ੍ਹਾਂ ਗੁਰਾਂ ਦੁਆਰਾ ਹਰ ਵਕਤ ਜੀਵਾਂ 'ਤੇ ਕਿਰਪਾ ਦ੍ਰਿਸ਼ਟੀ ਰੂਪੀ ਵਰਖਾ ਹੋਈ = ਹੁੰਦੀ ਰਹਿੰਦੀ ਹੈ ਭਾਵ ਕਰਦੇ ਰਹਿੰਦੇ ਹਨ। ਜਉ = ਜੇਕਰ ਕੋਈ ਪੁਰਖ ਇਸ ਤਤੁ = ਸਿਧਾਂਤ ਨੂੰ ਵਿਚਾਰੇ ਤਾਂ ਪਤਾ ਲੱਗਦਾ ਹੈ ਕਿ ਗੁਰਾਂ ਦਾ ਉਪਦੇਸ਼ ਸੰਸਾਰ-ਸਮੁੰਦਰ ਤੋਂ ਤਰਨ ਵਾਲਾ ਹੈ ॥੧॥

**ਅਥਵਾ**

**ਅਣਮੜਿਆ; ਮੰਦਲੁ ਬਾਜੈ ॥ ਬਿਨੁ ਸਾਵਣ; ਘਨਹਰੁ ਗਾਜੈ ॥**

ਬ੍ਰਹਮ ਸੰਸਾਰ ਰੂਪੀ ਢੋਲ ਵਿਚ ਮੜ੍ਹਿਆ ਹੋਇਆ ਨਹੀਂ, ਪਰੰਤੂ ਸੰਸਾਰ ਰੂਪੀ ਢੋਲ ਉਸ ਬ੍ਰਹਮ ਦੀ ਚੇਤਨ ਸੱਤਾ ਕਰਕੇ ਹੀ ਵੱਜ ਰਿਹਾ ਹੈ **ਵਾ:** ਬ੍ਰਹਮ ਅਣ = ਦ੍ਵੈਤ ਵਿਚ ਮੜ੍ਹਿਆ ਹੋਇਆ ਨਹੀਂ ਭਾਵ ਅਦ੍ਵੈਤ ਰੂਪ ਹੈ ਜੋ ਜੀਵਾਂ ਦੇ ਹਿਰਦਿਆਂ ਦੀ ਮੰਦਲੁ = ਮੰਦਤਾਈ ਨੂੰ ਲੈ ਕਰਨ ਵਾਲਾ ਸਾਰੇ ਥਾਂ ਬਾਜੈ = ਪ੍ਰਗਟ ਸਰੂਪ ਹੈ। ਜਿਸ ਦੇ ਅੰਦਰ ਸਾਵਣ ਦੇ ਮਹੀਨੇ ਦੀ ਨਿਆਈਂ ਦੁਨੀਆਂ ਦੇ ਪਦਾਰਥਾਂ ਦਾ ਸ਼ੌਂਕ ਨਹੀਂ **ਵਾ:** ਜੋ ਸਾਵਣ ਭਾਵ ਜਨਮ ਤੋਂ ਰਹਿਤ ਹੈ ਤੇ ਸਾਰਿਆਂ ਜੀਵਾਂ ਦੇ ਅੰਦਰ ਬੱਦਲ ਦੀ ਨਿਆਈਂ ਸਾਖੀ ਚੇਤਨ ਹੋ ਕੇ ਗਾਜੈ = ਗੱਜ ਰਿਹਾ ਹੈ।

**ਬਾਦਲ ਬਿਨੁ; ਬਰਖਾ ਹੋਈ ॥ ਜਉ ਤਤੁ; ਬਿਚਾਰੈ ਕੋਈ ॥੧॥**

ਉਸ ਬ੍ਰਹਮ ਵਿਚ ਸੰਸਕਾਰ ਰੂਪੀ ਬੱਦਲ ਨਹੀਂ ਹੈ **ਵਾ:** ਜੀਵ ਤੇ ਈਸ ਰੂਪੀ ਬਾਦਲ = ਬੱਦਲ ਤੋਂ ਰਹਿਤ ਹੈ **ਵਾ:** ਰੂਪ ਰੰਗ ਤੋਂ ਰਹਿਤ ਹੈ **ਵਾ:** ਕਾਰਨ, ਸੂਖਮ, ਸਥੂਲ ਦੇਹਾਂ, ਬਾਦਲ = ਬਦਲਣ ਤੋਂ ਰਹਿਤ ਹੈ, ਜਿਸ ਬ੍ਰਹਮ ਦੀ ਅਧਿਕਾਰੀ ਜਨਾਂ ਦੇ ਤਾਈਂ ਹਰ ਵਕਤ ਬ੍ਰਹਮਾਨੰਦ ਰੂਪੀ ਵਰਖਾ ਹੋਈ = ਹੋ ਰਹੀ ਹੈ **ਵਾ:** ਜਿਵੇਂ ਵਰਖਾ ਪੈਣ ਤੋਂ ਪਾਣੀ ਹੀ ਪਾਣੀ ਹੋ ਜਾਂਦਾ ਹੈ, ਇਉਂ ਬ੍ਰਹਮ ਚੇਤਨ ਮਾਤਰ ਜਲ ਹੀ ਜਲ ਹੈ ਭਾਵ ਅਸਪਦ ਰੂਪ ਹੀ ਹੈ। ਜਉ = ਜੇਕਰ ਕੋਈ ਇਸ ਤਤੁ = ਸਿਧਾਂਤ ਨੂੰ **ਵਾ:** ਬ੍ਰਹਮ ਦੇ ਤਤੁ = ਸਰੂਪ ਨੂੰ ਵਿਚਾਰ ਲਵੇ ਤਾਂ ਨਿਹਾਲ ਹੋ ਜਾਂਦਾ ਹੈ ॥੧॥ ਅੱਗੇ ਭਗਤ ਜੀ ਪਰਮੇਸ਼ਰ ਦੀ ਪ੍ਰਾਪਤੀ ਬਾਬਤ ਦੱਸਦੇ ਹਨ ਕਿ :

**ਮੋ ਕਉ ਮਿਲਿਓ; ਰਾਮੁ ਸਨੇਹੀ ॥**

ਮੋ = ਮੇਰੇ ਭਾਵ ਸਾਡੇ ਕਉ = ਤਾਈਂ ਤਾਂ ਗੁਰਾਂ ਦੁਆਰਾ ਸਾਰਿਆਂ ਦਾ ਸਨੇਹੀ = ਪਿਆਰਾ ਰਾਮ = ਪਰਮੇਸ਼ਰ ਮਿਲਿਓ = ਮਿਲ ਗਿਆ ਹੈ।

**ਜਿਹ ਮਿਲਿਐ; ਦੇਹ ਸੁਦੇਹੀ ॥੧॥ਰਹਾਉ॥**

ਜਿਹ = ਜਿਸ ਪਰਮੇਸ਼ਰ ਦੇ ਮਿਲਿਐ = ਮਿਲਣੇ ਕਰਕੇ ਦੇਹ ਅਭਿਮਾਨ ਮਿਟ ਕੇ ਸੁਦੇਹੀ (ਸੁ + ਦੇਹੀ) ਸੁ = ਸਾਰਿਆਂ ਦੇਹਾਂ ਦਾ ਪ੍ਰਕਾਸ਼ਕ ਚੇਤਨ ਬ੍ਰਹਮ ਪ੍ਰਾਪਤ ਹੋ ਗਿਆ ਹੈ **ਵਾ:** ਦੇਹੀ ਸੁਦੇਹੀ = ਸ੍ਰੇਸ਼ਟ ਦੇਹੀ ਹੋ ਗਈ ਭਾਵ ਸਫਲੀ ਹੋ ਗਈ **ਵਾ:** ਦੇਹ ਅਤੇ ਜੀਵਪੁਣੇ ਤੋਂ ਰਹਿਤ ਹੋ ਗਏ ਹਾਂ **ਵਾ:** ਦੇਹ ਦੀ ਹੰਗਤਾ ਮਿਟ ਕੇ ਜੀਵ ਸਫਲਾ ਹੋ ਗਿਆ ॥੧॥ਰਹਾਉ॥

**ਮਿਲਿ ਪਾਰਸ; ਕੰਚਨੁ ਹੋਇਆ ॥ ਮੁਖ ਮਨਸਾ; ਰਤਨੁ ਪਰੋਇਆ ॥**

ਗੁਰਾਂ ਦੇ ਉਪਦੇਸ਼ ਰੂਪੀ ਪਾਰਸ ਨਾਲ ਮਿਲ ਕੇ **ਵਾ:** ਬ੍ਰਹਮ ਰੂਪੀ ਪਾਰਸ ਨਾਲ ਮਿਲ ਕੇ ਬਾਰ੍ਹਾਂ ਵੰਨੀ ਦੇ ਕੰਚਨੁ = ਸੋਨੇ ਵਤ ਸ਼ੁੱਧ ਸਰੂਪ ਹੋਇਆ = ਹੋ ਗਏ ਹਾਂ। ਜੋ ਮੁਖ = ਸ਼ਿਰੋਮਣੀ ਪਰਮੇਸ਼ਰ ਸਾਰਿਆਂ ਜੀਵਾਂ ਦੀ ਮਨਸਾ = ਇੱਛਾ ਪੂਰੀਆਂ ਕਰਨ ਵਾਲਾ ਹੈ, ਰਤਨੁ = ਵਡਮੁੱਲੇ ਹੀਰੇ ਦੀ ਨਿਆਈਂ ਉਸ ਬ੍ਰਹਮ ਚੇਤਨ ਦਾ ਅਨੰਦ ਸਾਡੇ ਹਿਰਦੇ ਵਿਚ ਪਰੋਇਆ ਗਿਆ ਹੈ **ਵਾ:** ਜੋ ਮਨਸਾ (ਮਨ + ਸਾ) ਸਾ = ਉਹ ਬ੍ਰਹਮ ਰਤਨਾਂ ਵਤ ਅਮੋਲਕ ਹੈ, ਉਸ ਨੂੰ ਮੁਖ ਵਿਚ ਤੇ ਮਨ = ਚਿਤ ਵਿਚ ਪਰੋਇਆ ਹੈ ਭਾਵ ਧਾਰਨ ਕੀਤਾ ਹੈ **ਵਾ:** ਮੁਖ = ਸ਼ਿਰੋਮਣੀ ਪਰਮੇਸ਼ਰ ਮਨਸਾ = ਬੁੱਧੀ ਵਿਚ ਨਿਸਚੇ ਕਰਕੇ ਉਸ ਦੇ ਨਾਮ ਰਤਨ ਨੂੰ ਪਰੋਇਆ ਹੈ।

**ਨਿਜ ਭਾਉ ਭਇਆ; ਭ੍ਰਮੁ ਭਾਗਾ ॥ ਗੁਰ ਪੂਛੇ; ਮਨੁ ਪਤੀਆਗਾ ॥੨॥**

ਜਦੋਂ ਨਿਜ = ਆਪਣੇ ਸਰੂਪ ਦਾ ਭਾਉ = ਪ੍ਰਕਾਸ਼ **ਵਾ:** ਗਿਆਨ ਭਇਆ = ਹੋਇਆ ਤਾਂ ਪੰਜ ਪ੍ਰਕਾਰ ਦਾ ਭਰਮ ਭਾਗਾ = ਭੱਜ ਗਿਆ, ਨਿਵਿਰਤ ਹੋ ਗਿਆ ਤੇ ਜਦੋਂ ਗੁਰਾਂ ਦੁਆਰਾਂ ਚੇਤਨ ਦੀ ਪੂਛੇ = ਪੁੱਛ ਪ੍ਰਾਪਤ ਕੀਤੀ ਤਾਂ ਮਨੁ = ਚਿਤ ਬ੍ਰਹਮ ਸਰੂਪ ਵਿਚ ਪਤੀਆਗਾ = ਪਤੀਜ ਗਿਆ ॥੨॥

**ਜਲ ਭੀਤਰਿ; ਕੁੰਭ ਸਮਾਨਿਆ ॥ ਸਭ ਰਾਮੁ; ਏਕੁ ਕਰਿ ਜਾਨਿਆ ॥**

ਜਿਵੇਂ ਕੁੰਭ = ਘੜੇ ਦਾ ਜਲ = ਪਾਣੀ ਸਮੁੰਦਰ ਦੇ ਜਲ ਵਿਚ ਘੜੇ ਦੀ ਉਪਾਧੀ ਨੂੰ ਛੱਡ ਕੇ ਵਿਚ ਸਮਾਨਿਆ = ਸਮਾਅ ਜਾਂਦਾ ਹੈ। ਇਸੇ ਪ੍ਰਕਾਰ ਅਵਿੱਦਿਆ ਦੀ ਉਪਾਧੀ ਨੂੰ ਤਿਆਗ ਕੇ ਮੈ ਸਭ = ਸਾਰਿਆਂ ਨੂੰ ਏਕੁ = ਇਕ ਰਾਮੁ = ਪਰਮੇਸ਼ਰ ਦਾ ਸਰੂਪ ਕਰਿ = ਕਰਕੇ ਹੀ ਜਾਨਿਆ ਹੈ। ਅਰਥਾਤ ਜਿਵੇਂ ਸਮੁੰਦਰ ਦੇ ਜਲ = ਪਾਣੀ ਭੀਤਰਿ = ਵਿਚ ਘੜੇ ਦਾ ਪਾਣੀ ਸਮਾਅ ਭਾਵ ਮਿਲ ਜਾਂਦਾ ਹੈ, ਇਉਂ ਬ੍ਰਹਮਰੂਪੀ ਜਲ ਦੇ ਵਿਚ ਦੇਹ ਅਧਿਆਸ ਰੂਪੀ ਘੜੇ ਦੇ ਪਾਣੀ ਨੂੰ ਮਿਲਾ ਦਿੱਤਾ ਭਾਵ ਦੇਹ ਅਧਿਆਸ ਛੱਡ ਕੇ ਬਿਦੇਹ ਮੁਕਤ ਹੋ ਗਏ **ਵਾ:** ਬ੍ਰਹਮ ਰੂਪੀ ਜਲ ਵਿਚ ਅੰਤਹਕਰਣ ਰੂਪੀ ਘੜੇ ਦਾ ਪਾਣੀ ਫੁੱਟ ਕਰਕੇ ਬ੍ਰਹਮ ਵਿਚ ਹੀ ਮਿਲ

ਗਿਆ ਹੈ। ਜਿਸ ਕਰਕੇ ਹੁਣ ਅਸੀਂ ਸਭ = ਸਾਰਿਆਂ ਵਿਚ ਏਕੁ = ਇਕ ਰਾਮੁ = ਪਰਮੇਸ਼ਰ ਹੀ ਵਿਆਪਕ ਜਾਣਿਆ ਹੈ। ਅਤੇ

**ਗੁਰ; ਚੇਲੇ ਹੈ ਮਨੁ ਮਾਨਿਆ ॥ ਜਨ ਨਾਮੇ ਤਤੁ ਪਛਾਨਿਆ ॥੩॥੩॥**

ਇਸ ਪ੍ਰਕਾਰ ਗੁਰ = ਈਸ਼ਰ ਵਿਚ ਜੀਵ ਰੂਪੀ ਚੇਲੇ ਦਾ ਮਨੁ = ਹਿਰਦਾ ਮਾਨਿਆ = ਮੰਨ ਗਿਆ ਹੈ। ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਇਉਂ ਮੈਂ ਜਨ = ਦਾਸ ਨੇ ਤਤੁ = ਗਿਆਨ ਸਰੂਪ ਨੂੰ ਪਛਾਣਿਆ ਹੈ ॥੩॥੩॥

# ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ ॥

ਅੱਗੇ ਸੋਰਠਿ ਰਾਗਣੀ ਵਿਚ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਭਗਤ ਰਵਿਦਾਸ ਜੀ ਕੀ = ਦੀ ਬਾਣੀ ਆਰੰਭ ਕਰਦੇ ਹਨ।

**ਉਥਾਨਕਾ :** ਇਕ ਵਾਰੀ ਪਰਮੇਸ਼ਰ ਜੀ ਰਵਿਦਾਸ ਜੀ ਦੀ ਪ੍ਰੇਮਾ-ਭਗਤੀ ਦੇ ਪ੍ਰੇਮ ਦੀ ਖਿੱਚ ਵਿਚ ਖਿੱਚੇ ਹੋਏ ਸਰਗੁਣ ਸਰੂਪ ਵਿਚ ਰਵਿਦਾਸ ਜੀ ਸਾਹਮਣੇ ਆ ਕੇ ਪ੍ਰਗਟ ਹੋਏ। ਜਦੋਂ ਰਵਿਦਾਸ ਜੀ ਚਰਨਾਂ ’ਤੇ ਨਮਸਕਾਰ ਕਰਨ ਲਈ ਉੱਠੇ ਤਾਂ ਪਰਮੇਸ਼ਰ ਨੇ ਭਗਤ ਜੀ ਨੂੰ ਪਰਖਣ ਵਾਸਤੇ ਕਿ ਵੇਖੀਏ ਇਹਦੇ ਅੰਦਰ ਜੀਵਪੁਣੇ ਦਾ ਅਭਿਮਾਨ ਤਾਂ ਨਹੀਂ ਅਤੇ ਲੋਕਾਂ ਦੇ ਵਿਚ ਪਏ ਹੋਏ ਜਾਤੀ ਵਿਤਕਰੇ ਨੂੰ ਮੇਟਣ ਵਾਸਤੇ ਜਾਣ ਕੇ ਵਿਅੰਗ ਦੁਆਰਾ ਕਥਨ ਕਰਦੇ ਹਨ। ਕਹਿਣ ਲੱਗੇ ਕਿ ਰਵਿਦਾਸ ਤੂੰ ਚਮਿਆਰ ਹੈਂ, ਸਾਨੂੰ ਭਿੱਟ ਦੇਵੇਂਗਾ, ਇਸ ਲਈ ਸਾਡੇ ਚਰਨੀਂ ਹੱਥ ਨਾ ਲਾਵੀਂ। ਇਹ ਸੁਣ ਕੇ ਰਵਿਦਾਸ ਜੀ ਨੇ ਕਿਹਾ ਕਿ ਹੇ ਪਰਮੇਸ਼ਰ ਅਜੇ ਵੀ ਤੇਰੇ ਤੇ ਮੇਰੇ ਵਿਚ ਚਮਿਆਰਪੁਣਾ ਰਹਿ ਗਿਆ, ਕਿਉਂਕਿ ਹੁਣ ਤਾਂ ਆਪਣੀ ਏਕਤਾ ਹੋ ਚੁੱਕੀ ਹੈ। ਉਸ ਏਕਤਾ ਬਾਬਤ ਇਸ ਸ਼ਬਦ ਵਿਚ ਦੱਸਦੇ ਹਨ।

# ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਰੂਪ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

# ਜਬ ਹਮ ਹੋਤੇ ਤਬ ਤੂ ਨਾਹੀ; ਅਬ ਤੂਹੀ ਮੈ ਨਾਹੀ ॥

ਹੇ ਮਹਾਰਾਜ ! ਜਬ = ਜਦੋਂ ਤਕ ਹਮ = ਅਸੀਂ **ਵਾ:** ਹਮ = ਹੰਗਤਾ ਮਮਤਾ ਦੇ ਸਹਿਤ ਦੇਹ ਅਭਿਮਾਨੀ ਹੋਤੇ = ਹੁੰਦੇ ਸੀ, ਤਬ = ਤਦੋਂ ਤੂ = ਤੁਸੀਂ ਸਾਨੂੰ ਪ੍ਰਾਪਤ ਨਹੀਂ ਸੀ ਹੋਏ, ਅਬ = ਹੁਣ ਜਦੋਂ ਸਤਿਗੁਰਾਂ ਨੇ ਮੇਰੀ ਹੰਗਤਾ ਮਮਤਾ ਤੇ ਅੰਦਰੋਂ ਦੇਹ ਅਧਿਆਸ ਮੇਟ ਦਿੱਤਾ ਤਾਂ ਉਸ ਵੇਲੇ ਪਤਾ ਲੱਗਿਆ ਕਿ ਤੂਹੀ = ਤੁਸੀਂ ਹੀ ਸਾਰਿਆਂ ਦੇ ਸਾਖੀ ਰੂਪ ਹੋ ਤੇ ਮੇਰੇ ਸਰੀਰ ਵਿਚ ਮੈ = ਹਉਮੈ ਨਾਹੀ ਨਹੀਂ ਰਹੀ ਕਿ ਮੈਂ ਦੇਹ ਹਾਂ **ਵਾ:** ਅਬ = ਹੁਣ ਜਦੋਂ ਤੂਹੀ = ਤੁਸੀਂ ਗਿਆਨ ਅਵਸਥਾ ਵਿਚ ਪ੍ਰਾਪਤ ਹੋਏ ਤਾਂ ਮੇਰੇ ਵਿਚ ਮੈ = ਹੰਗਤਾ ਮਮਤਾ ਆਦਿ ਵਿਕਾਰ ਨਾਹੀ = ਨਹੀਂ ਰਹੇ ਤੇ ਮੈਂ ਆਪ ਜੀ ਦੇ ਨਾਲ ਕਾਰਨ ਕਾਰਜ ਦੀ ਤਰ੍ਹਾਂ ਇਕ ਰੂਪ ਹੋ ਗਿਆ ਹਾਂ। ਭਗਵਾਨ ਜੀ ਨੇ ਬਿਲਾਸ ਲਈ ਕਿਹਾ ਕਿ ਤੂੰ ਅਗਿਆਨੀ ਹੈਂ ਤਾਂ ਰਵਿਦਾਸ ਜੀ ਨੇ ਕਿਹਾ ਕਿ ਜੇ ਮੈਂ ਅਗਿਆਨੀ ਹਾਂ ਤਾਂ ਆਪ ਜੀ ਦਾ ਆ ਕੇ ਮਿਲਣਾ ਬੇਅਰਥ ਹੈ। ਜੇ ਆਪ ਜੀ ਮਿਲੇ ਹੋ ਤਾਂ ਆਪ ਜੀ ਦੇ ਐਸੇ ਬਚਨ ਕਹਿਣੇ ਠੀਕ ਨਹੀਂ ਹਨ। ਭਗਵਾਨ ਜੀ ਨੇ ਕਿਹਾ ਕਿ ਫਿਰ ਤੂੰ ਆਪਣੇ ਆਪ ਨੂੰ ਕੀ ਸਮਝਦਾ ਹੈਂ ਤਾਂ ਭਗਤ ਜੀ ਕਹਿਣ ਲੱਗੇ ਜੋ ਆਪ ਜੀ ਦੇ ਗਿਆਨੀ ਭਗਤ ਆਪਣੇ ਆਪ ਨੂੰ ਨਿਸਚੇ ਕਰਦੇ ਹਨ ਕਿ ਅਸੀਂ ਆਪ ਜੀ ਦਾ ਹੀ ਸਰੂਪ ਹਾਂ ਉਹੀ ਮੈਂ ਨਿਸਚੇ ਕਰਦਾ ਹਾਂ। ਹੁਣ ਅੱਗੇ ਭਗਤ ਜੀ ਇਸ ਦਾ ਪ੍ਰਮਾਣ ਦਿੰਦੇ ਹਨ।

# ਅਨਲ ਅਗਮ ਜੈਸੇ ਲਹਰਿ ਮਇ ਓਦਧਿ; ਜਲ ਕੇਵਲ ਜਲ ਮਾਂਹੀ ॥੧॥

(ਦੂਸਰਾ ਪਾਠ **ਮਇਓ ਦਧਿ**)

ਜੈਸੇ = ਜਿਸ ਤਰ੍ਹਾਂ, ਅਨਲ = ਪਉਣ ਅਗਮ = ਗਮਤਾ ਤੋਂ ਰਹਿਤ ਚੱਲ ਕੇ ਭਾਵ ਹਵਾ ਦੇ ਅਤਿਅੰਤ ਵੇਗ ਨਾਲ ਚੱਲਣ ਤੋਂ ਓਦਧਿ = ਸਮੁੰਦਰ ਦੇ ਜਲ ਵਿਚ ਲਹਰਿ = ਤਰੰਗਾਂ ਉੱਠਦੀਆਂ ਹਨ **ਵਾ:** (ਮਇਓ ਦਧਿ) ਮਇਓ = ਮਹਾਂ ਭਾਵ ਵੱਡੇ ਦਧਿ = ਸਮੁੰਦਰ ਵਿਚ ਪੌਣ ਦੇ ਨਾਲ ਅਗਮ = ਭਾਰੀ ਲਹਿਰਾਂ ਉੱਠਦੀਆਂ ਹਨ ਪਰੰਤੂ ਜਲ = ਪਾਣੀ ਮਾਂਹੀ = ਵਿਚ ਮਿਲ ਕੇ ਕੇਵਲ = ਸਿਰਫ਼ ਜਲ = ਪਾਣੀ ਮਇ = ਰੂਪ ਹੋ ਜਾਂਦੀਆਂ ਹਨ **ਅਥਵਾ** ਇਸੇ ਪ੍ਰਕਾਰ ਹੇ ਹਰੀ ! ਤੁਸੀਂ (ਮਇ ਓਦਧਿ) ਓਦਧਿ = ਸਮੁੰਦਰ ਦੇ ਜਲ ਦੀ ਨਿਆਈਂ ਹੋ ਤੇ ਤੁਹਾਡੇ ਵਿੱਚੋਂ ਮਇ = ਮਾਇਆ ਰੂਪੀ ਪਵਨ ਦੀ ਉਪਾਧੀ ਕਰਕੇ ਜੀਵ ਰੂਪੀ ਲਹਿਰਾਂ ਪੈਦਾ ਹੁੰਦੀਆਂ ਹਨ, ਪਰੰਤੂ ਮਾਇਆ ਉਪਾਧੀ ਦੀ ਨਵਿਰਤੀ ਤੋਂ ਕੇਵਲ ਤੂੰ ਜਲ ਰੂਪ ਹੀ ਹੈਂ ਤੇ ਅੰਤ ਨੂੰ ਜੀਵ ਰੂਪੀ ਪਾਣੀ ਦੀਆਂ ਲਹਿਰਾਂ ਤੇਰੇ ਵਿਚ ਲੈ ਹੋ ਕੇ ਸ਼ੁੱਧ ਸਰੂਪ ਬ੍ਰਹਮ ਤੇਰਾ ਹੀ ਰੂਪ ਹੋ ਜਾਂਦੀਆਂ ਹਨ। ਜਿਵੇਂ ਸੋਨੇ ਦੇ ਗਹਿਣੇ ਸੋਨੇ ਤੋਂ ਵੱਖਰੇ ਨਹੀਂ ਹੁੰਦੇ, ਮਿੱਟੀ ਦੇ ਬਰਤਨ ਮਿੱਟੀ ਤੋਂ ਵੱਖਰੇ ਨਹੀਂ ਹੁੰਦੇ ॥੧॥

***ਅੰਨਵੇ ਅਨੁਸਾਰ ਅਰਥ :***

**ਜੈਸੇ ਓਦਧਿ ਜਲ ਮਾਂਹੀ ਅਨਲ ਅਗਮ ਲਹਰਿ; ਕੇਵਲ ਜਲ ਮਇ ॥**

ਇਹੋ ਜੈਸੇ = ਜਿਹਾ ਭਾਵ ਇਸੇ ਤਰ੍ਹਾਂ ਹੀ ਬ੍ਰਹਮ ਰੂਪੀ ਓਦਧਿ = ਸਮੁੰਦਰ ਦੇ ਜਲ = ਪਾਣੀ ਮਾਂਹੀ = ਵਿਚ ਮਇ = ਮਾਇਆ ਨੇ ਅਨਲ = ਪੌਣ ਦੀ ਨਿਆਈਂ ਅਗਮ = ਗਮਤਾ ਤੋਂ ਰਹਿਤ ਵਗ ਕਰਕੇ ਅਨੇਕਾਂ ਜੀਵ ਰੂਪੀ ਲਹਿਰਾਂ ਪੈਦਾ ਕਰ ਦਿੱਤੀਆਂ, ਪਰੰਤੂ ਉਹ ਲਹਿਰਾਂ ਕੇਵਲ ਬ੍ਰਹਮ ਸਰੂਪ ਸਮੁੰਦਰ ਦਾ ਸਰੂਪ ਰੂਪੀ ਪਾਣੀ ਹੀ ਹੁੰਦੀਆਂ ਹਨ, ਕੇਵਲ ਮਾਇਆ ਦੀ ਉਪਾਧੀ ਕਰਕੇ ਲਹਿਰਾਂ ਦੀ ਨਿਆਈਂ ਜੀਵ ਪ੍ਰਤੀਤ ਹੋ ਰਹੇ ਹਨ। ਜੈਸਾ ਕਿ :

**ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥** *(ਆਸਾ ਨਾਮਦੇਵ ਜੀ, ਅੰਗ ੪੮੫)*

**ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ ॥**

*(ਸਾਰੰਗ ਨਾਮਦੇਵ ਜੀ, ਅੰਗ ੧੨੫੨)*

ਇਸੇ ਪ੍ਰਕਾਰ *ਵਿਚਾਰ ਮਾਲਾ* ਵਿਚ ਵੀ ਕਥਨ ਹੈ :

**ਹੌਂ ਅੰਬੋਧ ਅਨੰਤ ਗਤਿ ਪਰਸਿਉ ਚਿਤ ਸਮੀਰ।**
**ਬਹੁ ਕਲੋਲ ਤਾ ਮਹਿ ਉਠੀ ਨਾਨਾ ਰੂਪ ਸਰੀਰ ॥੨੧॥**
**ਚਿਤ ਬਾਤ ਭਯੋ ਸਾਂਤਿ ਅਬ ਜੀਵ ਲਹਿਰ ਭਈ ਲੀਨ।**
**ਕੇਵਲ ਰੂਪ ਅਨੰਦ ਹੋ ਰਹਿਓ ਅਸੁਭ ਸੁਭ ਹੀਨ ॥੨੨॥** *(ਵਿਚਾਰ ਮਾਲਾ, ਅਧਿ : ੮)*

# ਮਾਧਵੇ ਕਿਆ ਕਹੀਐ; ਭ੍ਰਮੁ ਐਸਾ ॥ ਜੈਸਾ ਮਾਨੀਐ; ਹੋਇ ਨ ਤੈਸਾ ॥੧॥ਰਹਾਉ॥

ਹੇ ਮਾਧਵੇ = ਮਾਇਆ ਦੇ ਪਤੀ ਪਰਮੇਸ਼ਰ ! ਕਿਆ = ਕੀ ਕਹੀਐ = ਦੱਸੀਏ ਕਿ ਭਰਮ ਦਾ ਸਰੂਪ ਐਸਾ = ਇਹੋ ਜਿਹਾ ਹੈ **ਵਾ:** ਇਹੋ ਜਿਹੇ ਭਰਮ ਨੂੰ ਕੀ ਕਥਨ ਕਰਕੇ ਕਹੀਏ, ਕਿਉਂਕਿ ਜੈਸਾ = ਜਿਹੋ ਜਿਹਾ ਅਗਿਆਨ ਕਾਲ ਵਿਚ ਜੰਮਣ ਮਰਨ ਵਾਲਾ ਜਗਤ ਸੱਚਾ ਮਾਨੀਐ = ਮੰਨੀ ਬੈਠੇ ਸੀ, ਤੈਸਾ = ਤਿਹੋ ਜਿਹਾ ਗਿਆਨ ਕਾਲ ਵਿਚ ਨ = ਨਹੀਂ ਹੋਇ = ਹੁੰਦਾ **ਵਾ:** ਬ੍ਰਹਮ ਗਿਆਨ ਪੈਣ ਕਰਕੇ ਤਿਹੋ ਜਿਹਾ ਪ੍ਰਤੀਤ ਨਹੀਂ ਹੁੰਦਾ।

ਅਰਥਾਤ ਜਿਵੇਂ ਕਿਸੇ ਵਸਤੂ ਨੂੰ ਮੰਨਿਆ ਹੋਵੇ ਉਹ ਵਸਤੂ ਉਹੋ ਜਿਹੀ ਨਾ ਹੋਵੇ ਭਾਵ ਪ੍ਰਤੀਤ ਕੁਝ ਹੋਰ ਹੋਵੇ ਤੇ ਅਸਲੀਅਤ ਕੁਝ ਹੋਰ ਹੋਵੇ ਉਹ ਭਰਮ ਕਹੀਦਾ ਹੈ, ਜਿਵੇਂ ਕਿ ਹਨੇਰੇ ਵਿਚ ਰੱਸੀ ਪਈ ਹੋਈ

ਸੱਪ ਪ੍ਰਤੀਤ ਹੁੰਦੀ ਹੈ, ਪਰ ਚਾਨਣਾ ਕਰਕੇ ਵੇਖੀਏ ਤਾਂ ਉਹ ਸੱਪ ਨਹੀਂ ਹੁੰਦਾ ਬਲਕਿ ਰੱਸੀ ਦਾ ਹੀ ਕੁੰਡਲ ਜਿਹਾ ਪਿਆ ਹੁੰਦਾ ਹੈ ॥੧॥ਰਹਾਉ॥

**ਸਾਖੀ—ਸੰਤ ਸੁੰਦਰ ਸਿੰਘ ਜੀ ਤੇ ਸੋਹਣ ਦਾਸ ਜੀ ਦੀ :** ਜਿਸ ਸਮੇਂ ਸੰਤ ਗਿਆਨੀ ਸੁੰਦਰ ਸਿੰਘ ਜੀ ਪਟਿਆਲੇ ਸ਼ਹਿਰ ਵਿਚ ਨਿਰਮਲ ਅਖਾੜੇ ਵਿਚ ਕਥਾ ਕਰਦੇ ਸਨ, ਉਥੇ ਉਸ ਵੇਲੇ ਸੰਤ ਸੋਹਣਦਾਸ ਜੀ ਇਕ ਤਲਾਅ ਦੇ ਕੰਢੇ ਉਪਰ ਕੁਟੀਆ ਬਣਾ ਕੇ ਰਹਿੰਦੇ ਸਨ, ਉਨ੍ਹਾਂ ਨੇ ਸੰਤ ਗਿਆਨੀ ਸੁੰਦਰ ਸਿੰਘ ਜੀ ਕੋਲੋਂ ਪੁੱਛਿਆ ਕਿ ਮਹਾਂਪੁਰਸ਼ੋ ! ਭਰਮ ਕਦੋਂ ਹੁੰਦਾ ਹੈ ? ਤਾਂ ਮਹਾਂਪੁਰਸ਼ਾਂ ਨੇ ਕਿਹਾ ਕਿ ਸੰਤ ਜੀ ! ਜਿਥੇ ਘੁੱਪ ਹਨੇਰਾ ਹੁੰਦਾ ਹੈ, ਉਥੇ ਵੀ ਭਰਮ ਨਹੀਂ ਪੈਦਾ ਹੁੰਦਾ ਅਤੇ ਜਿਥੇ ਚਾਨਣ ਹੋਵੇ ਉਥੇ ਵੀ ਭਰਮ ਨਹੀਂ ਬਣਦਾ। ਜਦੋਂ ਕੁਝ ਕੁ ਚਾਨਣ ਤੇ ਕੁਝ ਕੁ ਹਨੇਰਾ ਹੋਵੇ ਅਤੇ ਉਸ ਸਮੇਂ ਕੋਈ ਵਸਤੂ ਦਾ ਆਕਾਰ ਪ੍ਰਤੀਤ ਹੋਵੇ ਪਰ ਉਸ ਦਾ ਯਥਾਰਥ ਗਿਆਨ ਨਾ ਹੋਵੇ, ਉਥੇ ਭਰਮ ਪੈਦਾ ਹੋ ਜਾਂਦਾ ਹੈ। ਏਸੇ ਪ੍ਰਕਾਰ ਸੱਤ, ਚਿਤ, ਅਨੰਦ (ਅਸਤੀ, ਭਾਂਤੀ, ਪ੍ਰੇਤਾ) ਰੂਪ ਬ੍ਰਹਮ ਰੱਸੀ ਦੀ ਨਿਆਈਂ ਹੈ ਅਤੇ ਜੋ ਉਸ ਵਿਚ ਕਰਤਾ ਪੁਣਾ, ਕਾਰਨ, ਸੂਖਮ, ਸਥੂਲ ਆਦਿਕ ਸੱਪ ਦੀ ਨਿਆਈਂ ਭਰਮ ਪ੍ਰਤੀਤ ਹੋਇਆ ਹੈ ਭਾਵ ਯਥਾਰਥ ਵਸਤੂ ਦਾ ਸਮਾਨ ਗਿਆਨ ਹੋਣਾ ਤੇ ਅ-ਯਥਾਰਥ ਵਸਤੂ ਦਾ ਵਿਸ਼ੇਸ਼ ਗਿਆਨ ਹੋਣਾ, ਉਥੇ ਭਰਮ ਪੈਦਾ ਹੁੰਦਾ ਹੈ। ਫੇਰ ਸੰਤ ਸੋਹਣਦਾਸ ਜੀ ਨੇ ਕਿਹਾ ਕਿ ਇਹ ਤਾਂ ਸਮਝ ਆ ਗਈ ਹੈ, ਪਰ ਇਹ ਦੱਸੋ ਕਿ ਭਰਮ ਕਿਥੋਂ ਆਉਂਦਾ ਹੈ ? ਤਾਂ ਮਹਾਂਪੁਰਸ਼ਾਂ ਨੇ ਕਿਹਾ ਕਿ ਅਸੀਂ ਤੁਹਾਨੂੰ ਇਕ ਦ੍ਰਿਸ਼ਟਾਂਤ ਦੁਆਰਾ ਸਮਝਾਉਂਦੇ ਹਾਂ, ਜਿਵੇਂ ਕਿਸੇ ਦੀ ਝੋਲੀ ਵਿਚ ਸੱਪ ਆਣ ਕੇ ਡਿੱਗ ਪਵੇ ਤੇ ਉਹ ਸੋਚਣ ਲੱਗ ਪਵੇ ਕਿ ਇਹ ਸੱਪ ਕਿਧਰੋਂ ਆਇਆ ਹੈ, ਆਸਮਾਨ ਵਿੱਚੋਂ ਡਿੱਗਿਆ ਜਾਂ ਦਰੱਖ਼ਤ ਤੋਂ ਡਿੱਗ ਕੇ ਆਇਆ ਹੈ। ਇਸ ਤਰ੍ਹਾਂ ਸੋਚਦਿਆਂ ਉਹ ਸੱਪ ਡੰਗ ਮਾਰ ਕੇ ਚਲਾ ਜਾਵੇਗਾ। ਏਸੇ ਪ੍ਰਕਾਰ ਜਦੋਂ ਇਹ ਪਤਾ ਲੱਗ ਗਿਆ ਕਿ ਮੇਰੇ ਅੰਦਰ ਭਰਮ ਪਿਆ ਹੋਇਆ ਹੈ ਤਾਂ ਉਸ ਭਰਮ ਦੀ ਨਵਿਰਤੀ ਲਈ ਯਤਨ ਕਰਨਾ ਚਾਹੀਦਾ ਹੈ ਨਾ ਕਿ ਕਿਥੋਂ, ਕਦੋਂ, ਕਿਵੇਂ ਆਇਆ, ਕਿਥੇ ਗਿਆ ਆਦਿ ਦੇ ਝੰਬੇਲੇ ਵਿਚ ਨਹੀਂ ਪੈਣਾ ਚਾਹੀਦਾ, ਜਿਵੇਂ ਇਕ ਕਬੂਤਰ ਆਪਣੀ ਇਸਤਰੀ ਕਬੂਤਰੀ ਤੇ ਬੱਚਿਆਂ ਦੇ ਮੋਹ ਵਿਚ ਆ ਕੇ ਜਾਲ ਵਿਚ ਫਸ ਗਿਆ। ਫੇਰ ਉਹ ਸੋਚਣ ਲੱਗ ਪਿਆ ਕਿ ਇਸ ਜਾਲ ਦਾ ਸੂਤ ਕਿਥੋਂ ਆਇਆ, ਕਪਾਹ ਕਿਥੇ ਬੀਜੀ ਸੀ, ਕਿਸ ਨੇ ਸੂਤ ਕੱਤਿਆ ਸੀ, ਜਾਲ ਕਿਸ ਨੇ ਬਣਾਇਆ ਸੀ, ਇਸ ਤਰ੍ਹਾਂ ਸੋਚਦਾ ਰਿਹਾ ਪਰ ਨਿਕਲਣ ਦਾ ਯਤਨ ਨਹੀਂ ਕੀਤਾ, ਇਤਨੇ ਚਿਰ ਨੂੰ ਸ਼ਿਕਾਰੀ ਨੇ ਉਸ ਨੂੰ ਮਾਰ ਲਿਆ। ਏਸੇ ਪ੍ਰਕਾਰ ਇਕ ਦਿਨ ਕਾਲ ਰੂਪੀ ਸ਼ਿਕਾਰੀ ਨੇ ਜੀਵ ਰੂਪੀ ਕਬੂਤਰ ਨੂੰ ਮਾਰ ਲੈਣਾ ਹੈ। ਇਹ ਬਚਨ ਸੁਣ ਕੇ ਸੰਤ ਸੋਹਣਦਾਸ ਜੀ ਬਹੁਤ ਖ਼ੁਸ਼ ਹੋਏ ਤੇ ਮਹਾਂਪੁਰਸ਼ਾਂ ਨੂੰ ਕਿਹਾ ਕਿ ਮੈਨੂੰ ਹੁਣੇ ਹੀ ਅੰਮ੍ਰਿਤ ਛਕਾਉ। ਮਹਾਂਪੁਰਸ਼ਾਂ ਨੇ ਕਿਹਾ ਕਿ ਅੰਮ੍ਰਿਤ ਤਾਂ ਪੰਜ ਪਿਆਰੇ ਹੀ ਛਕਾ ਸਕਦੇ ਹਨ, ਮੈਂ ਇਕੱਲਾ ਨਹੀਂ। ਇਸ ਪ੍ਰਕਾਰ ਸੰਤ ਸੋਹਣਦਾਸ ਜੀ ਨੇ ਫੇਰ ਅੰਮ੍ਰਿਤ ਛਕ ਲਿਆ ਸੀ। ਇਉਂ ਮਹਾਂਪੁਰਸ਼ਾਂ ਨੇ ਭਰਮ ਦੀ ਵੀਚਾਰ ਕੀਤੀ ਸੀ।

ਭਗਤ ਰਵਿਦਾਸ ਜੀ ਭਗਵਾਨ ਜੀ ਨੂੰ ਕਹਿਣ ਲੱਗੇ ਕਿ ਹੇ ਭਗਵਾਨ ਸਾਡੀ ਭਰਮ ਨੇ ਐਸੀ ਦਸ਼ਾ ਕਰ ਰੱਖੀ ਸੀ ਕਿ ਪ੍ਰਾਪਤ ਹੁੰਦਾ ਹੋਇਆ ਵੀ ਅਪ੍ਰਾਪਤ ਰੂਪ ਸੀ, ਇਸ ਸਿਧਾਂਤ ਨੂੰ ਲੈ ਕੇ ਅਗਲੀ ਪੰਗਤੀ ਵਿਚ ਰਵਿਦਾਸ ਜੀ ਦ੍ਰਿਸ਼ਟਾਂਤ ਦੇ ਰਹੇ ਹਨ।

## ਨਰਪਤਿ ਏਕੁ, ਸਿੰਘਾਸਨਿ ਸੋਇਆ; ਸੁਪਨੇ, ਭਇਆ ਭਿਖਾਰੀ ॥

ਜਿਵੇਂ ਏਕੁ = ਇਕ ਦੁਨਿਆਵੀ ਨਰ = ਪੁਰਸ਼ਾਂ ਦਾ ਪਤਿ = ਮਾਲਕ ਭਾਵ ਬਾਦਸ਼ਾਹ ਸਿੰਘਾਸਨਿ = ਤਖ਼ਤ 'ਤੇ ਬੈਠਾ ਹੋਇਆ ਹੀ ਸੋਇਆ = ਸੌਂ ਗਿਆ, ਤੇ ਨੀਂਦ ਦੇ ਆਉਣ ਕਰਕੇ ਸੁਪਨਾ ਆਇਆ ਜਿਸ ਵਿਚ ਉਸ ਨੇ ਆਪਣੇ ਆਪ ਨੂੰ ਭਿਖਾਰੀ = ਮੰਗਤਾ ਬਣਿਆ ਭਇਆ = ਹੋਇਆ ਪ੍ਰਤੀਤ ਕੀਤਾ। (ਅਰਥਾਤ ਸੁਪਨੇ ਵਿਚ ਉਹਦਾ ਸਾਰਾ ਰਾਜ ਭਾਗ ਨਾਸ਼ ਹੋ ਗਿਆ ਤੇ ਦੁਸ਼ਮਣ ਨੇ ਦੋਸ਼ੀ ਜਾਣ ਕੇ ਰਾਜ ਦਰਬਾਰ 'ਚੋਂ ਕੱਢ

ਦਿੱਤਾ, ਫੇਰ ਭੁੱਖ ਲੱਗੀ ਤੋਂ ਹੱਥ ਵਿਚ ਠੂਠਾ ਫੜ ਕੇ ਮੰਗਤਾ ਬਣ ਕੇ ਦਰ-ਦਰ 'ਤੇ ਮੰਗਦਾ ਫਿਰਦਾ ਹੈ ਜਿਸ ਕਾਰਨ ਬੜਾ ਦੁਖੀ ਹੁੰਦਾ ਹੈ, ਪਰ ਜਦੋਂ ਜਾਗ ਆਈ ਕੀ ਵੇਖਿਆ ਕਿ ਮੈਂ ਤਾਂ ਰਾਜ ਸਿੰਘਾਸਨ 'ਤੇ ਹੀ ਬੈਠਾ ਹਾਂ, ਐਵੇਂ ਕੋਈ ਮੰਗਤਾ ਬਣਨ ਦਾ ਸੁਪਨਾ ਆਇਆ ਹੋਵੇਗਾ।)

## ਅਛਤ ਰਾਜ ਬਿਛੁਰਤ ਦੁਖੁ ਪਾਇਆ; ਸੋ ਗਤਿ ਭਈ ਹਮਾਰੀ ॥੨॥

ਜਿਵੇਂ ਉਸ ਬਾਦਸ਼ਾਹ ਨੇ ਰਾਜ ਦੇ ਅਛਤ = ਹੁੰਦਿਆਂ ਹੀ ਰਾਜ ਦੇ ਬਿਛੁਰਤ = ਵਿਛੋੜੇ ਦਾ ਦੁਖੁ = ਕਸ਼ਟ ਪਾਇਆ = ਪਾ ਲਿਆ ਸੀ, ਸੋ = ਉਹੋ ਜਿਹੀ ਹਮਾਰੀ = ਸਾਡੀ ਗਤਿ = ਹਾਲਤ ਭਈ = ਹੋਈ ਹੈ, ਅਰਥਾਤ ਅਸੀਂ ਕਦੇ ਵੀ ਤੁਹਾਡੇ ਨਾਲੋਂ ਵੱਖਰੇ ਨਹੀਂ ਹਾਂ, ਪਰੰਤੂ ਭਰਮ ਕਰਕੇ ਵਿਛੜੇ ਹੋਏ ਦੁਖ ਪਾ ਰਹੇ ਹਾਂ॥੨॥

**ਸਾਖੀ—ਰਾਜੇ ਦੀ ਸੁਪਨੇ ਵਿਚ ਮੰਗਤਾ ਬਣਨ ਦੀ[੧] :** ਇਕ ਅਜਿਹਾ ਬਾਦਸ਼ਾਹ ਸੀ ਜਿਸ ਦਾ ਪ੍ਰਤਾਪ ਇੰਦ੍ਰ ਦੇ ਸਮਾਨ ਛਾਇਆ ਹੋਇਆ ਸੀ। ਵੱਡੇ ਵੱਡੇ ਸੂਰਮੇ ਚਾਰੇ ਪਾਸੇ ਖੜ੍ਹੇ ਰਹਿੰਦੇ ਸਨ। ਆਪਣੇ ਆਪਣੇ ਹਥਿਆਰ ਲੈ ਕੇ ਦੁਆਰੇ 'ਤੇ ਤਿਆਰ-ਬਰ-ਤਿਆਰ ਰਹਿੰਦੇ ਸਨ। ਕ੍ਰਿਪਾਨਾਂ ਮਿਆਨਾਂ ਤੋਂ ਬਾਹਰ ਕੱਢ ਕੇ ਪਹਿਰਾ ਦੇ ਰਹੇ ਸਨ। ਉੱਚੀ ਅਟਾਰੀ ਵਿਚ ਫੁੱਲਾਂ ਦੀ ਸੇਜਾ 'ਤੇ ਬਾਦਸ਼ਾਹ ਸੁੱਤਾ ਪਿਆ ਸੀ ਜਿਥੇ ਕੋਈ ਪੰਛੀ ਵੀ ਨਹੀਂ ਪਹੁੰਚ ਸਕਦਾ ਸੀ, ਮਨੁੱਖ ਦੀ ਤਾਂ ਗੱਲ ਹੀ ਕੀ ਹੈ। ਉਥੇ ਬਾਦਸ਼ਾਹ ਨੇ ਇਕ ਐਸਾ ਸੁਪਨਾ ਦੇਖਿਆ ਕਿ ਮੇਰਾ ਪੈਰ ਇਕ ਗਿੱਦੜੀ ਨੇ ਪਕੜ ਲਿਆ ਹੈ ਤੇ ਬਾਦਸ਼ਾਹ ਨੇ ਆਪਣੇ ਪੈਰ ਨੂੰ ਗਿੱਦੜੀ ਤੋਂ ਛੁਡਾਉਣਾ ਚਾਹਿਆ ਪਰ ਗਿੱਦੜੀ ਨੇ ਛੱਡਿਆ ਨਹੀਂ, ਰਾਜੇ ਨੇ ਖੜੋ ਕੇ ਪੁਕਾਰ ਕੀਤੀ ਕਿ ਕੋਈ ਐਸਾ ਹੈ ਜੋ ਗਿੱਦੜੀ ਨੂੰ ਮਾਰੇ। ਜੋ ਸੂਰਮੇ ਦੁਆਰੇ 'ਤੇ ਖੜ੍ਹੇ ਸਨ ਉਨ੍ਹਾਂ ਵਿੱਚੋਂ ਕਿਸੇ ਨੇ ਮਦਦ ਨਹੀਂ ਕੀਤੀ ਤਾਂ ਬਾਦਸ਼ਾਹ ਨੇ ਆਪਣੇ ਹੱਥ ਵਿਚ ਡੰਡਾ ਲੈ ਕੇ ਆਪ ਹੀ ਗਿੱਦੜੀ ਦੇ ਸਿਰ ਵਿਚ ਮਾਰਿਆ। ਡੰਡਾ ਲੱਗਦੇ ਹੀ ਗਿੱਦੜੀ ਮ੍ਰਿਤੂ ਨੂੰ ਪ੍ਰਾਪਤ ਹੋ ਗਈ ਤਾਂ ਪੈਰ ਦੀ ਨਸ ਵਿੱਚੋਂ ਦੰਦ ਨਿਕਲੇ, ਦੰਦ ਡੂੰਘੇ ਲੱਗੇ ਸਨ, ਜਿਸ ਕਰਕੇ ਰਾਜਾ ਲੰਗੜਾਉਂਦਾ ਹੋਇਆ ਸੋਟੀ ਦੇ ਸਹਾਰੇ ਵੈਦ ਦੇ ਘਰ ਪਹੁੰਚਿਆ ਤੇ ਵੈਦ ਨੂੰ ਕਿਹਾ ਕਿ ਮੇਰੇ ਜ਼ਖ਼ਮ ਵਾਸਤੇ ਇਕ ਫੇਹਾ (ਫੰਬਾ) (ਜੋ ਪੁਰਾਣੇ ਸਮੇਂ ਵਿਚ ਵੈਦ ਜ਼ਖ਼ਮ 'ਤੇ ਲਾਉਣ ਵਾਸਤੇ ਤਿਆਰ ਕਰਦੇ ਹੁੰਦੇ ਸਨ) ਤਿਆਰ ਕਰੋ ਤਾਂ ਜੋ ਮੇਰਾ ਘਾਵ ਠੀਕ ਹੋ ਜਾਵੇ ਤਾਂ ਵੈਦ ਨੇ ਕਿਹਾ ਕਿ ਫੇਹਾ ਤਿਆਰ ਨਹੀਂ ਹੈ, ਇਕ ਪੈਸਾ ਮੈਨੂੰ ਦੇ ਦੇਵੋ ਤਾਂ ਮੈਂ ਫੇਹਾ ਤਿਆਰ ਕਰਕੇ ਦੇ ਦਿੰਦਾ ਹਾਂ, ਤਾਂ ਬਾਦਸ਼ਾਹ ਸੋਟੀ ਦੇ ਸਹਾਰੇ ਉਠਿਆ ਜਿਸ ਕੋਲ ਦੇਣ ਵਾਸਤੇ ਇਕ ਕੌਡੀ ਵੀ ਨਹੀਂ ਸੀ, ਹੌਕਾ ਲੈ ਕੇ ਬੇਵੱਸ ਹੋ ਕੇ ਕਿਹਾ ਕਿ ਧਨ ਤੋਂ ਬਿਨਾਂ ਕਿਸੇ ਦੀ ਕੌਣ ਬਾਤ ਪੁੱਛਦਾ ਹੈ, ਜੇ ਮੈਂ ਧਨੀ ਹੁੰਦਾ ਤਾਂ ਵੈਦ ਆਪ ਚੱਲ ਕੇ ਮੇਰੇ ਘਰ ਵਿਚ ਆਉਂਦਾ, ਮੈਨੂੰ ਨਿਕੰਮਾ ਕੰਗਾਲ ਜਾਣ ਕੇ ਟਾਲ ਦਿੱਤਾ। ਇਸ ਲਈ ਕਿਸੇ ਨੂੰ ਦੋਸ਼ ਨਹੀਂ, ਬਿਨਾਂ ਸੁਆਰਥ ਤੋਂ ਕੋਈ ਕਿਸੇ ਦੇ ਕੰਮ ਨਹੀਂ ਆਉਂਦਾ। ਮਾਤਾ ਪਿਤਾ ਸਬੰਧੀ ਪੁੱਤਰ ਇਸਤਰੀ ਇਹ ਸਭ ਸੁਆਰਥ ਕਰਕੇ ਹੀ ਪਿਆਰ ਕਰਦੇ ਹਨ। ਸੁਆਰਥ ਤੋਂ ਬਗ਼ੈਰ ਦੇਖਣਾ ਵੀ ਨਹੀਂ ਚਾਹੁੰਦੇ। ਜਿਸ ਬੱਚੇ ਨੂੰ ਮਾਤਾ ਪਿਤਾ ਗੋਦ ਵਿਚ ਲੈ ਕੇ ਪਿਆਰ ਕਰਦੇ ਹਨ, ਜੱਫੀਆਂ ਪਾ ਕੇ ਪਿਆਰ ਕਰਦੇ ਹਨ। ਅਗਰ ਉਸ ਨੂੰ ਕੋਹੜ ਹੋ ਜਾਵੇ ਤਾਂ ਉਸ ਪਾਸੇ ਵੱਲੋਂ ਆਉਂਦੀ ਹਵਾ ਤੋਂ ਵੀ ਸੰਕੋਚ ਕਰਦੇ ਹਨ ਕਿ ਕਿਤੇ ਸਾਨੂੰ ਬਿਮਾਰੀ ਨਾ ਲੱਗ ਜਾਵੇ; ਜੈਸਾ ਕਿ :

**ਐਸੇ ਜਗ ਸ੍ਵਾਰਥ ਕੋ ਸਾਰੋ।**
**ਬਿਨ ਸ੍ਵਾਰਥ ਕੋ ਕਾ ਕੋ ਪਿਆਰੋ।** *(ਵਿਚਾਰ ਸਾਗਰ, ਤਰੰਗ ੫, ਸਲੋਕ ੧੪੫)*

ਇਉਂ ਚਿੰਤਾਤੁਰ ਹੋਏ ਨੂੰ ਮੁਨੀਵਰ ਦਾ ਦਰਸ਼ਨ ਹੋਇਆ, ਜਿਸ ਨੇ ਇਸ 'ਤੇ ਤਰਸ ਕਰਕੇ ਇਕ ਬੂਟੀ

---

੧. ਇਹ ਸਾਖੀ ਪੰਡਤ ਨਿਹਚਲ ਦਾਸ ਜੀ ਨੇ *ਵਿਚਾਰ ਸਾਗਰ* ਦੇ ਪੰਜਵੇਂ ਤਰੰਗ ਵਿਚ ਲਿਖੀ ਹੈ।

ਨਾਲ ਘਾਵ ਦਾ ਦੁਖ ਮੇਟ ਦਿੱਤਾ। ਜਦੋਂ ਨਿੰਦਰਾ ਤੋਂ ਜਾਗਿਆ ਤਾਂ ਨਾ ਘਾਵ, ਨਾ ਦਰਦ, ਨਾ ਮੁਨੀ, ਕੁਝ ਵੀ ਨਹੀਂ ਸੀ।

**ਯੌਂ ਚਿੰਤਤ ਇਕ ਮੁਨਿ ਤਿੰਹਿ ਭੇਟਯੋ। ਤਿਨ ਦੈ ਜਰੀ ਦੁਖ ਮੇਟਯੋ।**
**ਨਿਦ੍ਰਾ ਤੇ ਜਾਗਯੋ ਨ੍ਰਿਪ ਜਬ ਹੀ। ਘਾਵ ਦਰਦ, ਮਨਿ ਨਾਸੇ ਤਬ ਹੀ॥੧੪੬॥**

*(ਵਿਚਾਰ ਸਾਗਰ, ਤਰੰਗ ੫)*

ਇਉਂ ਜੀਵਾਂ ਨੂੰ ਅਵਿੱਦਿਆਂ ਦੀ ਨੀਂਦ ਵਿਚ ਸੰਸਾਰ ਰੂਪੀ ਸੁਪਨੇ ਦੇ ਦੁੱਖ ਸੁੱਖ ਤੰਗ ਕਰਦੇ ਹਨ, ਪ੍ਰੰਤੂ ਗਿਆਨ ਰੂਪੀ ਜਾਗ੍ਰਤ ਅਵਸਥਾ ਵਿਚ ਕੁਝ ਵੀ ਦੁੱਖ-ਸੁੱਖ ਪ੍ਰਤੀਤ ਨਹੀਂ ਹੁੰਦਾ।

**ਸਾਖੀ—ਰਾਜੇ ਜਨਕ ਦੀ :** ਮਿਥਲਾਪੁਰੀ ਦਾ ਰਾਜਾ ਜਨਕ ਆਪਣੇ ਸਰਦ ਖ਼ਾਨਿਆਂ ਵਿਚ ਆਰਾਮ ਨਾਲ ਸੌਂ ਰਿਹਾ ਸੀ। ਉਸ ਨੂੰ ਸੁਪਨਾ ਆਇਆ ਕਿ ਕੋਈ ਦੂਸਰੇ ਰਾਜ ਦਾ ਰਾਜਾ ਮੇਰੇ ਰਾਜ 'ਤੇ ਚੜ੍ਹ ਕੇ ਆ ਗਿਆ ਹੈ। ਸੁਪਨੇ ਵਿਚ ਹੀ ਵੈਰੀ ਰਾਜੇ ਨੇ ਰਾਜੇ ਜਨਕ ਨੂੰ ਜਿੱਤ ਲਿਆ। ਰਾਜ-ਕਾਜ ਆਪਣੇ ਕਬਜ਼ੇ ਵਿਚ ਕਰ ਕੇ ਇਸ ਨੂੰ ਸਜ਼ਾ ਦਿੱਤੀ। ਸਾਰੀ ਪਰਜਾ ਦੇ ਲੋਕਾਂ ਤੋਂ ਨਿਰਾਦਰ ਕਰਵਾਇਆ, ਤੱਤੇ ਰੇਤੇ ਉੱਤੇ ਘਸੀਟਿਆ, ਫਿਰ ਇਸ ਨੂੰ ਦੇਸ਼ ਨਿਕਾਲਾ ਦੇ ਦਿੱਤਾ। ਥੱਕਿਆ, ਟੁੱਟਿਆ ਭੁੱਖ ਦਾ ਸਤਾਇਆ ਹੋਇਆ ਹਰਿਦੁਆਰ ਪਹੁੰਚਿਆ। ਇਕ ਛੇਤਰ ਵਿਚ ਗਿਆ, ਉਥੇ ਛੇਤਰ ਵਿਚ ਖਿੱਚੜੀ ਵਰਤ ਰਹੀ ਸੀ, ਰਾਜੇ ਜਨਕ ਨੇ ਖਿੱਚੜੀ ਮੰਗੀ ਤਾਂ ਭੰਡਾਰੀ ਨੇ ਕਿਹਾ ਕਿ ਕਿ ਕੋਈ ਭਾਂਡਾ ਲੈ ਕੇ ਆ। ਮੈਂ ਗਰਮ ਖਿੱਚੜੀ ਤੇਰੇ ਹੱਥਾਂ 'ਤੇ ਨਹੀਂ ਪਾ ਸਕਦਾ। ਪਰ ਇਸ ਕੋਲ ਬਰਤਨ ਲਿਆਉਣ ਲਈ ਕੋਈ ਪੈਸਾ ਨਹੀਂ ਸੀ, ਜਿਸ ਦਾ ਕੋਈ ਬਰਤਨ ਖ਼ਰੀਦ ਸਕਦਾ। ਇਸ ਨੇ ਮੰਗ ਮੰਗ ਕੇ ਦੋ ਪੈਸੇ ਪ੍ਰਾਪਤ ਕੀਤੇ। ਫੇਰ ਦੋ ਪੈਸੇ ਦਾ ਘੁਮਿਆਰ ਬਰਤਨ ਨਾ ਦੇਵੇ। ਅਖ਼ੀਰ ਇਕ ਬਰਤਨ ਨਿਕੰਮਾ ਜਾਣ ਕੇ ਦੇ ਦਿੱਤਾ। ਜਦੋਂ ਬਰਤਨ ਲੈ ਕੇ ਛੇਤਰ ਵਿਚ ਗਿਆ ਤਾਂ ਅੱਗੇ ਖਿੱਚੜੀ ਵਰਤ ਚੁੱਕੀ ਸੀ। ਰਾਜਾ ਕੁਰਲਾਇਆ ਕਿ ਮੈਂ ਬਹੁਤ ਭੁੱਖਾ ਹਾਂ। ਤਾਂ ਲਾਂਗਰੀ ਨੇ ਤਰਸ ਕਰਕੇ ਕੁਝ ਖਿੱਚੜੀ ਬਰਤਨਾਂ ਨਾਲੋਂ ਖੁਰਚ ਕੇ ਦਿੱਤੀ ਤੇ ਚਮਚਾ ਘਿਓ ਦਾ ਪਾ ਦਿੱਤਾ। ਜਦੋਂ ਛੇਤਰ ਤੋਂ ਦੂਰ ਬੈਠ ਕੇ ਖਾਣ ਲੱਗਾ ਤਾਂ ਦੋ ਝੋਟੇ ਭਿੜਦੇ ਹੋਏ ਇਸ ਦੇ ਉੱਤੇ ਆ ਚੜ੍ਹੇ। ਉਨ੍ਹਾਂ ਝੋਟਿਆਂ ਦੀ ਫੇਟ ਵਿਚ ਖਿੱਚੜੀ ਕਿਤੇ ਰਾਜਾ ਕਿਤੇ, ਬਰਤਨ ਟੁੱਟ ਕੇ ਖਿੱਚੜੀ ਰੇਤ ਵਿਚ ਮਿਲ ਗਈ। ਰਾਜੇ ਦੀ ਘਬਰਾਏ ਹੋਏ ਦੀ ਚੀਕ ਨਿਕਲ ਗਈ। ਉਸੇ ਚੀਕ ਦੇ ਨਾਲ ਰਾਜੇ ਦੀ ਜਾਗ ਖੁੱਲ੍ਹ ਗਈ। ਐਸਾ ਭਰਮ ਦਾ ਚੱਕਰ ਆਇਆ ਕਿ ਰਾਜੇ ਨੂੰ ਇਹ ਪਤਾ ਨਾ ਲੱਗੇ ਕਿ ਮੈਨੂੰ ਹੁਣ ਸੁਪਨਾ ਸ਼ੁਰੂ ਹੋਇਆ ਹੈ ਜਾਂ ਭਿਖਾਰੀ ਬਣਨ ਦਾ ਸੁਪਨਾ ਹੈ। ਇਸ ਗੱਲ ਦਾ ਨਿਰਣਾ ਨਾ ਹੋਵੇ ਕਿ ਦੋਵਾਂ ਵਿੱਚੋਂ ਸੱਚਾ ਕਿਹੜਾ ਹੈ। ਸਵੇਰੇ ਸਿੰਘਾਸਨ 'ਤੇ ਬੈਠਦਿਆਂ ਹੀ ਵਿਦਵਾਨ, ਰਿਸ਼ੀ ਮੁਨੀ ਬੁਲਾ ਕੇ ਪ੍ਰਸ਼ਨ ਕੀਤਾ ਕਿ 'ਯੇ ਸੱਚ ਕਿ ਵੋ ਸੱਚ', ਬਸ ਇਤਨਾ ਸ਼ਬਦ ਕਹੇ ਤੇ ਆਪਣਾ ਸੁਪਨਾ ਨਾ ਦੱਸੇ। ਹਰੇਕ ਵਿਦਵਾਨ ਤੋਂ ਇਹੀ ਪੁੱਛੇ ਤੇ ਉੱਤਰ ਨਾ ਮਿਲਣ 'ਤੇ ਅਨੇਕਾਂ ਵਿਦਵਾਨ ਰਿਸ਼ੀ ਮੁਨੀ ਕੈਦ ਕਰ ਦਿੱਤੇ। ਉਨ੍ਹਾਂ ਵਿਚ ਅਸਟਾਬਕਰ ਦਾ ਪਿਤਾ ਕਹੋਲ ਰਿਸ਼ੀ ਵੀ ਕੈਦ ਹੋਇਆ, ਅਸ਼ਟਾਬਕਰ ਨਾਨਕੇ ਘਰ ਪਲਦਾ ਸੀ। ਬੱਚਿਆਂ ਦੇ ਮਖ਼ੌਲ ਕਰਨ ਤੋਂ ਇਕ ਸਿਆਣੇ ਬੱਚੇ ਦੇ ਮੂੰਹੋਂ ਨਿਕਲਿਆ ਕਿ ਇਸ ਵਿਚਾਰੇ ਨੂੰ ਨਾ ਸਤਾਵੋ, ਇਸ ਦਾ ਪਿਤਾ ਤਾਂ ਪਹਿਲਾਂ ਹੀ ਇਸ ਤੋਂ ਦੂਰ ਹੋਇਆ ਹੈ। ਇਸ ਤੋਂ ਅਸ਼ਟਾਬਕਰ ਦੇ ਮਨ ਵਿਚ ਪਿਤਾ ਨੂੰ ਬੰਧਨ ਮੁਕਤ ਕਰਵਾਉਣ ਦੀ ਇੱਛਾ ਪੈਦਾ ਹੋਈ। ਮਾਤਾ ਦੇ ਮਨ੍ਹਾ ਕਰਨ 'ਤੇ ਵੀ ਨਹੀਂ ਰੁਕੇ। ਆਪਣੇ ਆਤਮਿਕ ਗਿਆਨ ਤੇ ਵਿਸ਼ਵਾਸ ਕਰਦੇ ਹੋਏ ਨੇ ਕਿਹਾ ਕਿ ਮਾਤਾ ਤੂੰ ਇਹ ਸੰਸਾ ਨਾ ਕਰ ਕਿ ਰਾਜਾ ਮੈਨੂੰ ਵੀ ਕੈਦ ਕਰ ਲਵੇਗਾ। ਆਪਣੇ ਮਾਮੇ ਸੇਵਕ ਕੇਤੂ ਨਾਲ ਅਸ਼ਟਾਬਕਰ ਜੀ ਮਿਥਲਾਪੁਰੀ ਨੂੰ ਚੱਲ ਪਏ। ਜਦੋਂ ਰਾਜੇ ਦੇ ਦਵਾਰੇ 'ਤੇ ਪਹੁੰਚੇ ਤਾਂ ਪਹਿਰੇਦਾਰ ਨੇ ਰੋਕ ਕੇ ਪੁੱਛਿਆ ਕਿ ਕਿਥੇ ਜਾਣਾ ਹੈ ? ਅਸ਼ਟਾਬਕਰ ਕਹਿਣ ਲੱਗਾ ਕਿ ਰਾਜੇ ਨੂੰ ਗਿਆਨ ਕਰਾਉਣਾ ਹੈ। ਰਾਜੇ ਨੇ ਵਿਦਵਾਨਾਂ ਦੀ ਸਭਾ ਵਿਚ ਇਸ ਨੂੰ ਅੰਦਰ ਸੱਦਿਆ। ਸਭਾ ਵਿਚ ਅਸ਼ਟਾਬਕਰ ਜੀ ਪਹੁੰਚੇ, ਇਨ੍ਹਾਂ ਦੇ ਸਰੀਰ ਵਿਚ

ਅੱਠ ਵਲ ਪੈਂਦੇ ਸਨ, ਜਿਨ੍ਹਾਂ ਕਰਕੇ ਇਨ੍ਹਾਂ ਦਾ ਨਾਮ (ਅਸਟਾ = ਅੱਠ ਬਕਰ = ਵਲ ਭਾਵ ਅੱਠ ਵਲਾਂ ਵਾਲਾ) ਅਸ਼ਟਾਬਕਰ ਪ੍ਰਸਿੱਧ ਹੋਇਆ। ਇਸ ਦੇ ਐਸੇ ਸਰੀਰ ਨੂੰ ਵੇਖ ਕੇ ਸਭ ਰਿਸ਼ੀ ਮੁਨੀ ਵਿਦਵਾਨ ਹੱਸ ਪਏ। ਆਪਣੇ ਆਸਨ 'ਤੇ ਬੈਠ ਕੇ ਰਾਜੇ ਨੂੰ ਪੁੱਛਿਆ ਕਿ ਇਹ ਸਭਾ ਕਿਸ ਦੀ ਹੈ ? ਤਾਂ ਰਾਜਾ ਕਹਿਣ ਲੱਗਾ ਇਹ ਵਿਦਵਾਨਾਂ ਦੀ ਸਭਾ ਹੈ। ਅਸ਼ਟਾਬਕਰ ਜੀ ਕਹਿਣ ਲੱਗੇ ਕਿ ਇਹ ਵਿਦਵਾਨਾਂ ਦੀ ਨਹੀਂ, ਚਮਾਰਾਂ ਦੀ ਸਭਾ ਹੈ, ਕਿਉਂਕਿ ਇਨ੍ਹਾਂ ਨੇ ਮੇਰੇ ਚੰਮ ਦੀ ਪਰਖ ਕੀਤੀ ਹੈ। ਇਹ ਗੱਲ ਸੁਣ ਕੇ ਸਾਰੇ ਹੈਰਾਨ ਰਹਿ ਗਏ ਕਿ ਇਹ ਛੋਟੀ ਉਮਰ ਦਾ ਕੈਸਾ ਬੁੱਧੀਵਾਨ ਬਾਲਕ ਰਿਸ਼ੀ ਹੈ। ਸਾਰੇ ਇਕਾਗਰ ਮਨ ਹੋ ਕੇ ਅਸ਼ਟਾਬਕਰ ਦੀ ਗੱਲ ਸੁਣਨ ਲੱਗੇ। ਅਸ਼ਟਾਬਕਰ ਜੀ ਨੇ ਰਾਜੇ ਜਨਕ ਨੂੰ ਪ੍ਰਸ਼ਨ ਕਰਨ ਦੀ ਆਗਿਆ ਦਿੱਤੀ। ਉਸ ਨੇ ਪਿਛਲੇ ਰਟਨ ਦੀ ਤਰ੍ਹਾਂ 'ਯੇ ਸੱਚ ਕਿ ਵੋ ਸੱਚ' ਦਾ ਬਚਨ ਬੋਲਿਆ, ਗੁਪਤ ਗੀਤ ਦੇ ਪ੍ਰਸ਼ਨ ਦਾ ਉੱਤਰ ਗੁਪਤ ਗੀਤ ਨਾਲ ਦਿੰਦੇ ਹੋਏ ਅਸ਼ਟਾਬਕਰ ਜੀ ਨੇ ਕਿਹਾ ਕਿ ਹੇ ਰਾਜਨ ! 'ਨਾ ਯੇ ਸੱਚ ਨਾ ਵੋ ਸੱਚ'। ਜਨਕ ਰਾਜੇ ਨੇ ਕਿਹਾ ਕਿ ਰਿਸ਼ੀ ਜੀ ਮੈਂ ਸਮਝਿਆ ਨਹੀਂ। ਤਾਂ ਅਸ਼ਟਾਬਕਰ ਜੀ ਨੇ ਕਿਹਾ ਕਿ ਹੇ ਰਾਜਨ ! ਤੂੰ ਲੱਜਾ ਦੇ ਕਾਰਨ ਵਿਦਵਾਨਾਂ ਦੇ ਕੋਲੋਂ ਛੁਪਾ ਕੇ ਪ੍ਰਸ਼ਨ ਕਰਦਾ ਰਿਹਾ, ਜਿਸ ਕਾਰਨ ਕੋਈ ਵਿਦਵਾਨ ਉੱਤਰ ਨਹੀਂ ਦੇ ਸਕਿਆ। ਵਰਨਾ ਤੇਰੀ ਇਸ ਸਭਾ ਵਿਚ ਉਪਸਥਿਤ ਹਰ ਇਕ ਵਿਦਵਾਨ ਤੇਰੇ ਪ੍ਰਸ਼ਨ ਦਾ ਉੱਤਰ ਦੇਣ ਨੂੰ ਸਮਰੱਥ ਹੈ। ਕਸੂਰ ਤੇਰਾ ਤੇ ਕੈਦ ਵਿਦਵਾਨਾਂ ਨੂੰ ਕੀਤਾ। ਇਸ ਦਾ ਪਾਪ ਵੀ ਤੇਰੇ ਜ਼ਿੰਮੇ ਹੈ, ਜਿਸ ਦਾ ਤੈਨੂੰ ਪ੍ਰਾਸ਼ਚਿਤ ਕਰਨਾ ਪਵੇਗਾ। ਰਹੀ ਗੱਲ ਤੇਰੇ ਪ੍ਰਸ਼ਨ ਦੇ ਉੱਤਰ ਦੀ, ਜੇ ਤੂੰ ਆਪਣਾ ਪ੍ਰਸ਼ਨ ਪ੍ਰਗਟ ਨਹੀਂ ਕੀਤਾ ਤਾਂ ਮੈਂ ਤੇਰੇ ਗੁਪਤ ਪ੍ਰਸ਼ਨ ਨੂੰ ਸਾਰੇ ਵਿਦਵਾਨਾਂ ਵਿਚ ਪ੍ਰਗਟ ਕਰਦਾ ਹਾਂ। ਹੇ ਵਿਦਵਾਨੋਂ, ਰਿਸ਼ੀਓ ! ਰਾਜੇ ਨੂੰ ਅੱਜ ਤੋਂ ਅੱਠ ਵਰ੍ਹੇ, ਪਹਿਲਾਂ ਇਕ ਭਿਆਨਕ, ਸੁਪਨਾ ਆਇਆ ਸੀ। ਉਸ ਸੁਪਨੇ ਦੀ ਸਾਰੀ ਵਾਰਤਾ ਅਸ਼ਟਾਬਕਰ ਜੀ ਨੇ ਕਹਿ ਸੁਣਾਈ। ਜਿਸ ਨੂੰ ਸੁਣ ਕੇ ਰਾਜਾ ਅਸਚਰਜ ਰਹਿ ਗਿਆ ਕਿ ਰਿਸ਼ੀ ਪੁੱਤਰ ਕਿਤਨਾ ਅੰਤਰਯਾਮੀ ਵਿਦਵਾਨ ਹੈ। ਅਸ਼ਟਾਬਕਰ ਜੀ ਨੇ ਦੱਸਿਆ ਕਿ ਰਾਜੇ ਨੂੰ ਉਦੋਂ ਦਾ ਜਾਗ੍ਰਤ ਵਿਚ ਸੁਪਨ ਦਾ ਭਰਮ ਪਿਆ ਹੋਇਆ ਹੈ। ਰਾਜਾ ਸੱਚ ਦੀ ਤਲਾਸ਼ ਵਿਚ ਹੈ ਕਿ ਦੋਹਾਂ ਵਿੱਚੋਂ ਸੱਚ ਕੀ ਹੈ ? ਜਿਸ ਦਾ ਮੈਂ ਯਥਾਰਥ ਉੱਤਰ ਇਹ ਦਿੱਤਾ ਹੈ ਕਿ ਨਾ ਯੇ ਸੱਚ, ਨਾ ਵੋ ਸੱਚ। ਇਸ ਸਿਧਾਂਤ ਨੂੰ ਗੁਰਬਾਣੀ ਵਿਚ ਵੀ ਦਰਸਾਇਆ ਹੈ; ਜੈਸਾ ਕਿ :

**ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ ॥**
**ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ ॥** *(ਬਿਲਾਵਲੁ ਮਹਲਾ ੫, ਅੰਗ ੮੦੮)*

ਸੋ ਵਾਸਤਵ ਵਿਚ ਜਾਗ੍ਰਤ ਸੁਪਨ ਦੋਨੋਂ ਹੀ ਨਾਸ਼ਵਾਨ ਹਨ। ਜਿਸ ਤਰ੍ਹਾਂ ਜਾਗ੍ਰਤ ਵਿਚ ਸੁਪਨ ਦੇ ਸੰਬੰਧੀਆਂ ਦਾ ਅਭਾਵ ਹੈ। ਸੁਪਨ ਵਿਚ ਜਾਗ੍ਰਤ ਦੇ ਸੰਬੰਧੀਆਂ ਅਤੇ ਪਦਾਰਥਾਂ ਦਾ ਅਭਾਵ ਹੈ। ਇਕ ਅਵਸਥਾ ਦੂਜੀ ਅਵਸਥਾ ਨੂੰ ਮਿਥਿਆ ਸਿੱਧ ਕਰਦੀ ਹੈ। ਸੁਖੋਪਤੀ ਵਿਚ ਦੋਵੇਂ ਮਿਥਿਆ ਸਿੱਧ ਹੋ ਜਾਂਦੀਆਂ ਹਨ। ਤੁਰੀਆ ਅਵਸਥਾ ਵਿਚ ਜਾਗ੍ਰਤ, ਸੁਪਨ, ਸੁਖੋਪਤੀ ਤਿੰਨੇ ਮਿਥਿਆ ਸਿੱਧ ਹੋ ਜਾਂਦੀਆਂ ਹਨ। ਸੋ ਰਾਜੇ ਜਨਕ ਨੂੰ ਤੁਰੀਆ ਪਦ ਵਿਚ ਲਿਜਾਣ ਵਾਸਤੇ ਇਕ ਬੜੀ ਸਾਧਾਰਨ ਜਿਹੀ ਉਦਾਹਰਣ ਦੇ ਕੇ ਦੋਨਾਂ ਦੀ ਅਵਸਥਾ ਨੂੰ ਮਿਥਿਆ ਸਿੱਧ ਕੀਤਾ। ਅਸ਼ਟਾਬਕਰ ਕਹਿਣ ਲੱਗੇ ਕਿ ਹੇ ਰਾਜਨ ! ਮੈਨੂੰ ਇਕ ਪ੍ਰਸ਼ਨ ਦਾ ਉੱਤਰ ਦੇਣਾ ਕਰ ਕਿ ਦੋ ਮਨੁੱਖ ਸਨ ਦੋਹਾਂ ਦੀ ਖ਼ੁਰਾਕ ਸੇਰ ਸੱਤੂ ਹਰ ਰੋਜ਼ ਦੀ ਸੀ। ਇਕ ਕੋਲ ਸੇਰ ਸੱਤੂ ਸਨ ਅਤੇ ਦੂਜੇ ਕੋਲ ਚਾਲ੍ਹੀ ਸੇਰ। ਹੁਣ ਇਹ ਦੱਸ ਕਿ ਕਿਸ ਦੇ ਸੱਤੂ ਮੁੱਕੇ ਅਤੇ ਕਿਸ ਦੇ ਨਹੀਂ ਮੁੱਕੇ ? ਤਾਂ ਰਾਜੇ ਜਨਕ ਨੇ ਉੱਤਰ ਦਿੱਤਾ ਕਿ ਮਹਾਤਮਾ ਜੀ ਇਹ ਤਾਂ ਸਿੱਧੀ ਜਿਹੀ ਗੱਲ ਹੈ ਕਿ ਸੱਤੂ ਦੋਨਾਂ ਦੇ ਹੀ ਮੁੱਕੇ। ਸਿਰਫ਼ ਫ਼ਰਕ ਇਤਨਾ ਕੁ ਹੈ ਕਿ ਸੇਰ ਸੱਤੂ ਵਾਲੇ ਦੇ ਇਕ ਦਿਨ ਵਿਚ ਹੀ ਮੁੱਕ ਗਏ ਅਤੇ ਚਾਲ੍ਹੀ ਸੇਰ ਵਾਲੇ ਦੇ ਚਾਲੀਵੇਂ ਦਿਨ। ਇਕ ਦਿਨ ਅਤੇ ਚਾਲ੍ਹੀ ਦਿਨਾਂ ਦਾ ਸਿਰਫ਼ ਸਮੇਂ ਦਾ ਭੇਦ ਹੈ, ਜਿਥੋਂ ਤਕ ਸੱਤੂਆਂ ਦੇ ਖ਼ਤਮ ਹੋਣ ਦੀ ਗੱਲ ਹੈ, ਖ਼ਤਮ ਦੋਨਾਂ ਦੇ ਹੀ ਹੋ ਗਏ। ਤਾਂ ਅਸ਼ਟਾਬਕਰ ਜੀ ਨੇ ਕਿਹਾ ਕਿ ਹੇ ਰਾਜਨ ! ਧਿਆਨ

ਕਰ, ਇਸੇ ਤਰ੍ਹਾਂ ਰਾਤ ਦਾ ਸੁਪਨਾ ਸੇਰ ਸੱਤੂਆਂ ਦੀ ਨਿਆਈਂ ਹੈ, ਜਾਗ੍ਰਤ ਦਾ ਸੁਪਨਾ ਚਾਲ੍ਹੀ ਸੇਰ ਸੱਤੂਆਂ ਦੀ ਨਿਆਈਂ ਹੈ। ਜਿਥੋਂ ਤਕ ਮਿਥਿਆ ਦਾ ਸਵਾਲ ਹੈ, ਦੋਨੋਂ ਹੀ ਮਿਥਿਆ ਰੂਪ ਹਨ। ਫੇਰ ਰਾਜੇ ਦੀ ਇਹ ਗੱਲ ਸੀ ਕਿ ਮੈਨੂੰ ਕੋਈ ਘੋੜੇ 'ਤੇ ਚੜ੍ਹਦੇ ਚੜ੍ਹਦੇ ਨੂੰ ਗਿਆਨ ਕਰਾਵੇ ਤੇ ਮੈਂ ਫੇਰ ਉਸ ਨੂੰ ਗੁਰੂ ਮੰਨਾਂਗਾ। ਤਾਂ ਅਸ਼ਟਾਬਕਰ ਜੀ ਨੇ ਕਿਹਾ ਕਿ ਰਾਜਨ ਪਹਿਲਾਂ ਗੁਰੂ ਦੱਛਣਾ ਦੇਣ ਦੀ ਸ਼ਾਸਤ੍ਰਿਕ ਮਰਯਾਦਾ ਪੂਰੀ ਕਰ। ਤਨ, ਮਨ, ਧਨ ਤਿੰਨੇ ਚੀਜ਼ਾਂ ਗੁਰੂ ਨੂੰ ਸੌਂਪਣ ਦੀ ਮਰਯਾਦਾ ਹੈ। ਪਰ ਮੈਂ ਤੇਰੇ ਕੋਲੋਂ ਤਿੰਨਾਂ ਵਿੱਚੋਂ ਇਕ ਵਸਤੂ ਭੇਟਾ ਵਜੋਂ ਸਵੀਕਾਰ ਕਰਾਂਗਾ ਅਤੇ ਇਹ ਗੱਲ ਤੇਰੇ 'ਤੇ ਛੱਡਦਾ ਹਾਂ, ਜੋ ਤੂੰ ਖ਼ੁਸ਼ ਹੋ ਕੇ ਭੇਟਾ ਕਰਨੀ ਚਾਹੁੰਦਾ ਹੈਂ, ਉਹ ਇਕ ਵਸਤੂ ਭੇਂਟ ਕਰ ਦੇ। ਰਾਜੇ ਨੇ ਮੰਤ੍ਰੀਆਂ ਅਤੇ ਰਾਣੀਆਂ ਨਾਲ ਸਲਾਹ ਕੀਤੀ ਤਾਂ ਮੰਤਰੀਆਂ ਨੇ ਕਿਹਾ ਕਿ ਜੇ ਧਨ ਰਿਸ਼ੀ ਨੂੰ ਸੌਂਪ ਦਿੱਤਾ ਤਾਂ ਰਾਜ ਦਾ ਸਾਰਾ ਕੰਮ ਖੜ੍ਹ ਜਾਵੇਗਾ। ਰਾਜੇ ਨੇ ਸੋਚਿਆ ਕਿ ਫੇਰ ਤਨ ਦੇ ਦਿੰਦਾ ਹਾਂ ਤਾਂ ਰਾਣੀਆਂ ਨੇ ਰੌਲਾ ਪਾਇਆ ਕਿ ਸਾਡਾ ਸੰਬੰਧ ਤੇਰੇ ਤਨ ਨਾਲ ਹੈ। ਬਾਕੀ ਤਿੰਨਾਂ ਚੀਜ਼ਾਂ ਵਿੱਚੋਂ ਕੇਵਲ ਮਨ ਬਚਿਆ। ਰਾਜੇ ਜਨਕ ਨੇ ਮਨ ਦਾ ਸੰਕਲਪ ਅਸ਼ਟਾਬਕਰ ਜੀ ਨੂੰ ਭੇਂਟ ਕਰ ਦਿੱਤਾ ਤੇ ਫੇਰ ਅਸ਼ਟਾਬਕਰ ਜੀ ਨੇ ਕਿਹਾ ਕਿ ਹੁਣ ਘੋੜੇ ਉੱਤੇ ਚੜ੍ਹਨਾ ਕਰ, ਤੈਨੂੰ ਗਿਆਨ ਦਿੰਦਾ ਹਾਂ। ਅਸ਼ਟਾਬਕਰ ਜੀ ਨੇ ਇਕ ਸ਼੍ਰੁਤੀ ਬੋਲੀ : "ਬ੍ਰਹਮ ਸਤਿਯੰ ਜਗਤ ਮਿਥਿਆ॥" ਜਦੋਂ ਰਾਜਾ ਜਨਕ ਘੋੜੇ 'ਤੇ ਚੜ੍ਹਨ ਲੱਗਿਆ ਤਾਂ ਅਸ਼ਟਾਬਕਰ ਜੀ ਨੇ ਬਾਹੋਂ ਫੜ ਲਿਆ ਤੇ ਕਿਹਾ ਕਿ ਜਿਹੜਾ ਮਨ ਤੈਨੂੰ ਘੋੜੇ 'ਤੇ ਚੜ੍ਹਨ ਦੀ ਪ੍ਰੇਰਨਾ ਦੇ ਰਿਹਾ ਹੈ, ਇਹ ਮਨ ਤੇਰਾ ਨਹੀਂ, ਮੇਰਾ ਹੋ ਚੁੱਕਾ ਹੈ। ਗੁਰੂ ਨੂੰ ਅਰਪੀ ਹੋਈ ਵਸਤੂ ਗੁਰੂ ਦੀ ਹੀ ਹੁੰਦੀ ਹੈ, ਇਹ ਤੇਰੀ ਨਹੀਂ, ਤੂੰ ਕੌਣ ਹੁੰਦਾ ਹੈਂ ਇਸ ਨੂੰ ਵਰਤਣ ਵਾਲਾ, ਇਉਂ ਰਾਜੇ ਜਨਕ ਨੂੰ ਗਿਆਨ ਹੋ ਗਿਆ ਸੀ।

### ਦੂਸਰਾ ਅਰਥ

**ਨਰਪਤਿ ਏਕੁ ਸਿੰਘਾਸਨਿ ਸੋਇਆ; ਸੁਪਨੇ ਭਇਆ ਭਿਖਾਰੀ॥**

ਇਸੇ ਪ੍ਰਕਾਰ ਇਕ ਜੀਵ ਰੂਪ ਬਾਦਸ਼ਾਹ ਅੰਤਸ਼ਕਰਣ ਰੂਪ ਸਿੰਘਾਸਨ 'ਤੇ ਅਵਿੱਦਿਆ ਰੂਪ ਨੀਂਦ ਵਿਚ ਸੁੱਤਾ ਹੋਇਆ ਸੰਸਾਰ ਸੁਪਨਾ ਵੇਖ ਰਿਹਾ ਹੈ, ਬਾਦਸ਼ਾਹ ਤੋਂ ਭਿਖਾਰੀ ਬਣਨ ਦੀ ਨਿਆਈਂ ਬ੍ਰਹਮ ਸਰੂਪ ਹੁੰਦਿਆਂ ਵੀ ਆਪਣੇ ਆਪ ਨੂੰ ਕਰਤਾ ਭੋਗਤਾ, ਜੰਮਣ ਮਰਨ ਵਾਲਾ ਜੀਵ ਮੰਨੀ ਬੈਠਾ ਹੈ। ਅਤੇ

**ਅਛਤ ਰਾਜ ਬਿਛੁਰਤ ਦੁਖੁ ਪਾਇਆ; ਸੋ ਗਤਿ ਭਈ ਹਮਾਰੀ॥੨॥**

ਰਾਜ = ਪ੍ਰਕਾਸ਼ ਸਰੂਪ ਦੇ ਅਛਤ = ਹੁੰਦਿਆਂ ਵੀ ਜੀਵ ਉਸ ਤੋਂ ਬਿਛੁਰਤ = ਵਿਛੜ ਕੇ ਅਵਿੱਦਿਆ ਦੀ ਨੀਂਦ ਕਰਕੇ ਦੁਖੁ = ਕਸ਼ਟ ਪਾਇਆ = ਪਾ ਰਿਹਾ ਹੈ, ਹੇ ਭਗਵਾਨ! ਸੋ = ਉਹੋ ਹੀ ਸੁਪਨਾਵੀ ਰਾਜੇ ਦੀ ਨਿਆਈਂ ਹਮਾਰੀ = ਸਾਡੀ ਗਤਿ = ਹਾਲਤ ਭਈ = ਹੋ ਰਹੀ ਹੈ॥੨॥

### [ਅੰਗ ੬੫੮]

## ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ; ਅਬ ਕਛੁ ਮਰਮੁ ਜਨਾਇਆ॥

ਜੈਸੇ = ਜਿਸ ਪ੍ਰਕਾਰ ਰਾਜ = ਰੱਜੂ ਭਾਵ ਰੱਸੀ ਵਿਚ ਭਰਮ ਕਰਕੇ ਭੁਇਅੰਗ = ਸੱਪ ਭਾਸਨ ਦੀ ਪ੍ਰਸੰਗ = ਵਾਰਤਾ ਕਹੀ ਜਾਂਦੀ ਹਹਿ = ਹੈ **ਵਾ:** ਜਿਸ ਪ੍ਰਕਾਰ ਪ੍ਰਸੰਗ (ਪ੍ਰ + ਸੰਗ) ਪ੍ਰ = ਵਿਸ਼ੇਸ਼ ਕਰਕੇ ਸੰਗ = ਸੰਗਮਰ ਮਰ ਦੀ ਸਿੱਪੀ ਵਿਚ ਭਰਮ ਕਰਕੇ ਚਾਂਦੀ ਪ੍ਰਤੀਤ ਹੁੰਦੀ ਹੈ **ਵਾ:** ਪ੍ਰ = ਵਿਸ਼ੇਸ਼ ਕਰਕੇ ਸੰਗ = ਸੰਬੰਧ ਮਿਲਿਆ ਹੈ **ਅਥਵਾ** ਇਸੇ ਪ੍ਰਕਾਰ ਬ੍ਰਹਮ ਰੂਪੀ ਰੱਸੀ ਵਿਚ ਸਰਪ ਦੀ ਨਿਆਈਂ ਭਰਮ ਕਰਕੇ ਜਗਤ ਭਾਸਦਾ ਹੈ, ਭਾਵ ਕਲਪਿਆ ਹੋਇਆ ਹੈ **ਵਾ:** ਜਿਵੇਂ ਸੰਗਮਰਮਰ ਦੀ ਸਿੱਪੀ ਵਿਚ ਚਾਂਦੀ ਕਲਪਤ

ਹੈ, ਇਉਂ ਬ੍ਰਹਮ ਵਿਚ ਸੰਸਾਰ ਰੂਪ ਸਰਪ ਕਲਪਤ ਪ੍ਰਤੀਤ ਹੋ ਰਿਹਾ ਹੈ। ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਅਬ = ਹੁਣ ਇਸ ਭਰਮ ਦੀ ਨਵਿਰਤੀ ਦਾ ਮਰਮੁ = ਭੇਦ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਕਛੁ = ਕੁਝ ਕੁ ਮੇਰੇ ਤਾਈਂ ਜਨਾਇਆ = ਜਨਾਉਣਾ ਕੀਤਾ ਹੈ **ਵਾ:** ਅਬ = ਇਸ ਕਾਲ 'ਚ ਸਤਿਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਭਰਮ ਦੀ ਨਵਿਰਤੀ ਕਰਕੇ ਕੁਝ ਕੁ ਸਾਡੇ ਤਾਈਂ ਸਰੂਪ ਦਾ ਮਰਮੁ = ਭੇਦ ਜਣਾ ਦਿੱਤਾ ਹੈ।[੧] ਅੱਗੇ ਹੋਰ ਦ੍ਰਿਸ਼ਟਾਂਤ ਦਿੰਦੇ ਹਨ :

## ਅਨਿਕ ਕਟਕ ਜੈਸੇ, ਭੂਲਿ ਪਰੇ; ਅਬ ਕਹਤੇ, ਕਹਨੁ ਨ ਆਇਆ ॥੩॥

ਜੈਸੇ = ਜਿਸ ਪ੍ਰਕਾਰ ਸੋਨੇ ਦੇ ਅਨਿਕ = ਅਨੇਕਾਂ ਕਟਕ = ਕੜੇ ਤੇ ਹੋਰ ਅਨੇਕਾਂ ਪ੍ਰਕਾਰ ਦੇ ਛਾਪ, ਛੱਲੇ ਆਦਿ ਗਹਿਣੇ ਵੇਖ ਕੇ ਮਨੁੱਖ ਭੂਲਿ = ਭੁੱਲ ਵਿਚ ਪਰੇ = ਪੈ ਜਾਂਦਾ ਹੈ। ਅਸਲੀ ਸੋਨੇ ਨੂੰ ਭੁੱਲ ਕੇ ਗਹਿਣਿਆਂ ਦੇ ਵੱਖਰੇ-ਵੱਖਰੇ ਨਾਮ ਲੈਣਾ ਆਰੰਭ ਕਰ ਦਿੰਦਾ ਹੈ, ਪਰੰਤੂ ਜਿਸ ਵੇਲੇ ਸੁਨਿਆਰਾ ਗਹਿਣਿਆਂ ਨੂੰ ਕੁਠਾਲੀ ਵਿਚ ਪਾ ਕੇ ਸੇਕ ਦੇ ਕੇ ਢਾਲ ਦੇਵੇ ਤਾਂ ਉਸ ਵੇਲੇ ਇਹ ਕਹਤੇ = ਕਹੀਏ ਕਿ ਇਹ ਅਬ = ਹੁਣ ਸੋਨਾ ਨਹੀਂ ਹੈ, ਤਾਂ ਇਸ ਪ੍ਰਕਾਰ ਦਾ ਵਾਕ ਕਹਨੁ = ਕਥਨ ਵਿਚ ਨ = ਨਹੀਂ ਆਇਆ = ਆਉਂਦਾ ਭਾਵ ਇਹ ਬਚਨ ਮਿਥਿਆ ਸਿੱਧ ਹੋਵੇਗਾ **ਅਥਵਾ** ਇਸੇ ਪ੍ਰਕਾਰ ਸੋਨੇ ਦੀ ਨਿਆਈਂ ਸ਼ੁੱਧ ਸਰੂਪ ਤੋਂ ਪੈਦਾ ਹੋਏ ਅਨੇਕਾਂ ਜੀਵ ਜੰਤ ਰੂਪੀ ਕੜੇ **ਵਾ:** ਅਨੇਕਾਂ ਤਰ੍ਹਾਂ ਦੇ ਪੁਰਸ਼, ਪਸ਼ੂ, ਪੰਛੀ ਆਦਿ ਜੀਵ ਜੰਤ ਰੂਪੀ ਗਹਿਣੇ ਵੇਖ ਕੇ ਪੁਰਖ ਅਵਿੱਦਿਆ ਦੀ ਭੁੱਲ ਵਿਚ ਪਰੇ = ਪੈ ਜਾਂਦਾ ਹੈ ਤੇ ਅਸਲੀ ਸੋਨੇ ਵਤ ਸ਼ੁੱਧ ਬ੍ਰਹਮ ਦੇ ਸਰੂਪ ਨੂੰ ਭੁੱਲ ਕੇ ਜੀਵ ਜੰਤ ਰੂਪੀ ਗਹਿਣਿਆਂ ਦੇ ਵੱਖਰੇ ਵੱਖਰੇ ਨਾਮ ਲੈਣਾ ਆਰੰਭ ਕਰ ਦਿੰਦਾ ਹੈ, ਪਰ ਜਿਸ ਵੇਲੇ ਗੁਰੂ ਰੂਪ ਸਰਾਫ਼ ਜੀਵਾਂ ਦੇ ਤਾਈਂ ਭਗਤੀ ਰੂਪ ਕੁਠਾਲੀ ਵਿਚ ਪਾ ਕੇ ਜਪ ਤਪ ਰੂਪ ਸੇਕ ਦੇ ਕੇ, ਅੰਦਰੋਂ ਦੇਹ ਅਧਿਆਸ ਨੂੰ ਕੱਢ ਦੇਣ ਭਾਵ ਜੀਵ ਰੂਪ ਗਹਿਣਿਆਂ ਦੇ ਸਾਰੇ ਆਕਾਰ ਹਟਾ ਦੇਣ **ਵਾ:** ਅਵਿੱਦਿਆ ਤੇ ਮਾਇਆ ਦੀ ਮੈਲ ਦੂਰ ਕਰ ਕੇ ਇਕ ਸ਼ੁੱਧ ਬ੍ਰਹਮ ਰੂਪੀ ਸੋਨਾ ਹੀ ਦਿਖਾ ਦੇਣ ਤਾਂ ਅਬ = ਹੁਣ ਭਾਵ ਇਸ ਪ੍ਰਕਾਰ ਫੇਰ ਬ੍ਰਹਮ ਤੋਂ ਵੱਖਰਾ ਹੋਰ ਕੋਈ ਬਚਨ ਕਹੀਏ ਤਾਂ ਕਹਿਣ ਵਿਚ ਨਹੀਂ ਆਉਂਦਾ ॥੩॥

## ਸਰਬੇ ਏਕੁ ਅਨੇਕੈ ਸੁਆਮੀ; ਸਭ ਘਟ ਭੋੁਗਵੈ ਸੋਈ ॥

ਹੇ ਸੁਆਮੀ = ਪਰਮੇਸ਼ਰ ! ਸਰਬੇ = ਸਾਰੇ ਸੰਸਾਰ ਵਿਚ ਕੇਵਲ ਏਕੁ = ਇਕ ਆਪ ਹੀ ਹੈਂ ਤੇ ਇਕ ਤੋਂ ਅਨੇਕੈ = ਅਨੇਕ ਰੂਪ ਹੋ ਕੇ ਸਭ = ਸਾਰਿਆਂ ਘਟ = ਘਟਾਂ **ਵਾ:** ਘਟ = ਹਿਰਦਿਆਂ ਵਿਚ ਸੋਈ = ਉਹੋ ਰੂਪ ਹੋ ਕੇ ਪਦਾਰਥਾਂ ਨੂੰ ਭੋੁਗਵੈ = ਭੋਗ ਰਿਹਾ ਹੈਂ **ਵਾ:** ਸਾਰਿਆਂ ਘਟਾਂ ਵਿਚ ਜਿਹੋ ਜਿਹੀ ਭਾਵਨਾ ਨਾਲ ਤੈਨੂੰ ਕੋਈ ਪਦਾਰਥ ਅਰਪਣ ਕਰਦਾ ਹੈ, ਤੂੰ ਸੋਈ = ਉਹੋ ਜਿਹੀ ਭਾਵਨਾ ਨਾਲ ਭੋਗ ਲਾਉਣ ਵਾਲਾ ਹੈਂ **ਵਾ:** ਸਾਰਿਆਂ ਘਟ = ਸਰੀਰਾਂ ਦਾ ਕਾਲ ਰੂਪ ਹੋ ਕੇ ਭੋੁਗਵੈ = ਭੋਗ ਪਾਉਣ ਵਾਲਾ ਭਾਵ ਸਮਾਪਤੀ ਕਰਨ ਵਾਲਾ ਸੋਈ = ਉਹੋ ਵੀ ਤੂੰ ਆਪ ਹੀ ਹੈਂ।

## ਕਹਿ ਰਵਿਦਾਸ ਹਾਥ ਪੈ ਨੇਰੈ; ਸਹਜੇ ਹੋਇ ਸੁ ਹੋਈ ॥੪॥੧॥

ਜੋ ਪ੍ਰਸੰਗ ਮੁੱਢ ਵਿਚ ਆਰੰਭ ਹੋਇਆ ਸੀ, ਉਸ ਦੀ ਸਮਾਪਤੀ ਕਰਦੇ ਹੋਏ ਭਗਤ ਰਵਿਦਾਸ ਜੀ

---

੧. ਜਿਥੇ ਰੱਸੀ ਵਿਚ ਸੱਪ ਆਦਿ ਦਾ ਭਰਮ ਪੈ ਜਾਂਦਾ ਹੈ, ਉਸ ਨੂੰ ਸਮਾਨ ਅੰਧਕਾਰ ਕਹਿੰਦੇ ਹਨ, ਜਦੋਂ ਨਾ ਪੂਰਾ ਚਾਨਣਾ ਹੋਵੇ ਨਾ ਪੂਰਾ ਅੰਧੇਰਾ, ਕਿਉਂਕਿ ਪੂਰੇ ਅੰਧਕਾਰ ਵਿਚ ਕੁਝ ਵੀ ਨਹੀਂ ਦਿਸਦਾ ਤੇ ਪੂਰੇ ਚਾਨਣ ਵਿਚ ਰੱਸੀ ਦਾ ਅਸਲੀ ਰੂਪ ਦਿਸਦਾ ਹੈ, ਇਸੇ ਤਰ੍ਹਾਂ ਰੱਸੀ ਦੀ ਨਿਆਈਂ ਬ੍ਰਹਮ ਦੇ ਵਿਚ ਅਗਿਆਨ-ਅਵਿੱਦਿਆ ਦੇ (ਸਮਾਨ) ਅੰਧਕਾਰ ਕਾਰਨ ਮਿਥਿਆ ਜਗਤ ਸੱਪ ਦੀ ਨਿਆਈਂ ਸੱਚਾ ਪ੍ਰਤੀਤ ਹੋ ਰਿਹਾ ਹੈ। ਜਿਵੇਂ ਰੱਸੀ ਦਾ ਗਿਆਨ ਹੋਣ ਤੋਂ ਸੱਪ ਦਾ ਡਰ ਨਾਸ਼ ਹੋ ਜਾਂਦਾ ਹੈ, ਇਸੇ ਤਰ੍ਹਾਂ ਬ੍ਰਹਮ ਦਾ ਗਿਆਨ ਹੋਣ ਤੋਂ ਸੰਸਾਰ ਦਾ **ਵਾ:** ਜੰਮਣ ਮਰਨ ਦਾ ਡਰ ਨਾਸ਼ ਹੋ ਜਾਂਦਾ ਹੈ।

ਕਹਿ = ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਤੂੰ ਹਾਥ = ਹੱਥ ਦੇ ਪੈ = ਪੈਣ ਨਾਲ ਤੂੰ ਸਾਡੇ ਨੇਰੈ = ਨਜ਼ਦੀਕ ਤੋਂ ਨਜ਼ਦੀਕ ਹੈਂ **ਵਾ:** ਜਿਸ ਦਾ ਮਨ ਨੂੰ ਹੱਥ ਪੈ ਜਾਂਦਾ ਹੈ ਅਰਥਾਤ ਮਨ ਦਾ ਸੰਕਲਪ ਅਭਾਵ ਹੋ ਜਾਂਦਾ ਹੈ ਉਸ ਦੇ ਨੇੜੇ ਹੈਂ **ਵਾ:** ਹੱਥਾਂ ਪੈ = ਪੈਰਾਂ ਤੋਂ ਵੀ ਨੇੜੇ ਹੈਂ ਕਿਉਂਕਿ ਹੱਥ ਦੂਸਰੀ ਵਸਤੂ ਨੂੰ ਪਕੜਣ ਵਾਸਤੇ ਪਾਈਦਾ ਹੈ ਤੇ ਪੈਰ ਤੁਰਨ ਵਾਸਤੇ ਹਨ, ਇਉਂ ਇੰਦਰਿਆਂ ਤੋਂ ਵੀ ਨੇੜੇ ਤੋਂ ਨੇੜੇ ਹੈਂ ਅਤੇ ਜੋ ਆਪ ਜੀ ਦੇ ਭਾਣੇ ਵਿਚ ਹੋਇ = ਹੁੰਦਾ ਹੈ, ਸੁ = ਉਹ ਸਹਜੇ = ਸੁਤੇ-ਸਿੱਧ ਹੀ ਹੋਈ = ਹੋ ਰਿਹਾ ਹੈ **ਵਾ:** ਜੋ ਆਪ ਜੀ ਦੇ ਸਹਜੇ = ਸਹਿਜ ਸਰੂਪ ਦਾ ਅਭਿਆਸ ਕਰਨ ਵਾਲਾ ਹੋਇ = ਹੋ ਜਾਂਦਾ ਹੈ, ਸੁ = ਉਹ ਸੁਤੇ-ਸਿੱਧ ਉਲਟ ਕੇ ਤੇਰਾ ਹੀ ਸਰੂਪ ਹੋਈ = ਹੋ ਜਾਂਦਾ ਹੈ ॥੪॥੧॥

**ਉਥਾਨਕਾ :** ਫੇਰ ਭਗਵਾਨ ਨੇ ਆਖਿਆ ਕਿ ਹੇ ਰਵਿਦਾਸ ਤੂੰ ਮੇਰੇ 'ਤੇ ਇਤਨੀ ਮੇਰ ਕਰਦਾ ਹੈਂ, ਮੇਰੀ ਬਰਾਬਰਤਾ ਕਰਦਾ ਹੈਂ, ਅਸੀਂ ਤੈਨੂੰ ਮੋਹ ਦੀ ਫਾਹੀ ਵਿਚ ਬੰਨ੍ਹਿਆ ਹੋਇਆ ਹੈ ਤਾਂ ਸੁਣ ਕੇ ਰਵਿਦਾਸ ਜੀ ਪਰਮੇਸ਼ਰ ਦੇ ਸਨਮੁਖ ਬੇਨਤੀ ਕਥਨ ਕਰਦੇ ਹਨ।

# ਜਉ ਹਮ ਬਾਂਧੇ ਮੋਹ ਫਾਸ; ਹਮ ਪ੍ਰੇਮ ਬਧਨਿ, ਤੁਮ ਬਾਧੇ ॥
# ਅਪਨੇ ਛੂਟਨ ਕੋ ਜਤਨੁ ਕਰਹੁ; ਹਮ ਛੂਟੇ ਤੁਮ ਆਰਾਧੇ ॥੧॥

ਹੇ ਪਰਮੇਸ਼ਰ ਜੀ ! ਜਉ = ਜੇ ਆਪ ਜੀ ਨੇ ਹਮ = ਸਾਨੂੰ ਮੋਹ = ਸਨੇਹ ਰੂਪੀ ਫਾਸ = ਫਾਹੀ ਵਿਚ ਬਾਂਧੇ = ਬੰਨ੍ਹਿਆ ਹੋਇਆ ਹੈ ਤਾਂ ਹਮ = ਅਸੀਂ ਵੀ ਤੁਮ = ਤੈਨੂੰ ਪ੍ਰੇਮ ਰੂਪੀ ਬਧਨਿ = ਰੱਸੀ ਨਾਲ ਬਾਧੇ = ਬੰਨ੍ਹਿਆ ਹੋਇਆ ਹੈ। ਹੁਣ ਤੁਸੀਂ ਆਪਣੇ ਛੂਟਨ = ਮੁਕਤ ਹੋਣ ਕੋ = ਦਾ ਜਤਨੁ = ਉਪਾਅ ਕਰਹੁ = ਕਰੋ ਕਿਉਂਕਿ ਹਮ = ਅਸੀਂ ਤਾਂ ਤੁਮ = ਤੈਨੂੰ ਆਰਾਧੇ = ਆਰਾਧਨੇ ਭਾਵ ਸਿਮਰਨੇ ਕਰਕੇ ਮੋਹ ਰੂਪੀ ਫਾਹੀ ਵਿੱਚੋਂ ਛੂਟੇ = ਛੁਟ ਗਏ ਹਾਂ ॥੧॥ ਤੇ ਤੁਸੀਂ ਕਿਵੇਂ ਛੁੱਟੋਗੇ।

## ਦੂਸਰਾ ਅਰਥ ਅੰਨਵੇ ਅਨੁਸਾਰ

### ਜਉ ਹਮ ਬਾਂਧੇ ਮੋਹ ਫਾਸ

ਹੇ ਮਹਾਰਾਜ ! ਜਉ = ਜਦੋਂ ਹਮ = ਮੈਨੂੰ ਹੰਗਤਾ ਮਮਤਾ ਵਾਲਾ ਜਾਣ ਕੇ ਤੁਸੀਂ ਮੋਹ ਰੂਪੀ ਫਾਸ = ਫਾਹੀ ਵਿਚ ਬਾਂਧੇ = ਬੰਨ੍ਹ ਦਿੱਤਾ ਸੀ ਤਾਂ

### ਹਮ ਛੂਟੇ ਤੁਮ ਆਰਾਧੇ ॥੧॥

ਹਮ = ਅਸੀਂ ਤਾਂ ਤੁਮ = ਤੇਰਾ ਆਰਾਧੇ = ਸਿਮਰਨ ਕਰਕੇ ਮੋਹ ਰੂਪੀ ਫਾਹੀ ਤੋਂ ਛੂਟੇ = ਮੁਕਤ ਹੋ ਗਏ ॥੧॥ ਅਤੇ

### ਹਮ ਪ੍ਰੇਮ ਬਧਨਿ ਤੁਮ ਬਾਧੇ ॥

ਹੁਣ ਹਮ = ਅਸੀਂ ਤੁਮ = ਤੁਹਾਨੂੰ ਤੇਰੀ ਪ੍ਰੇਮਾ-ਭਗਤੀ ਕਰਕੇ ਪ੍ਰੇਮ ਰੂਪੀ ਫਾਹੀ ਦੇ ਬਧਨਿ = ਬੰਧਨਾਂ ਵਿਚ ਬਾਧੇ = ਬੰਨ੍ਹ ਲਿਆ ਹੈ।

### ਅਪਨੇ ਛੂਟਨ ਕੋ ਜਤਨੁ ਕਰਹੁ ॥

ਇਸ ਲਈ ਹੁਣ ਤੁਸੀਂ ਪ੍ਰੇਮਾ-ਭਗਤੀ ਦੇ ਪ੍ਰੇਮ ਵਿੱਚੋਂ ਆਪਣੇ ਛੂਟਨ = ਮੁਕਤ ਹੋਣ ਕਾ = ਦਾ ਜਤਨੁ = ਉਪਾਅ ਕਰਹੁ = ਕਰੋ।

## ਤੀਸਰਾ ਅਰਥ

**ਜਉ ਹਮ ਬਾਂਧੇ ਮੋਹ ਫਾਸ; ਹਮ ਪ੍ਰੇਮ ਬਧਨਿ ਤੁਮ ਬਾਧੇ ॥**

ਹੇ ਮਹਾਰਾਜ ! ਜਉ = ਜਦੋਂ ਹਮ = ਅਸੀਂ ਹੰਗਤਾ ਮਮਤਾ **ਵਾ:** ਮਾਇਆ ਦੀ ਮੋਹ ਰੂਪ ਫਾਹੀ ਵਿਚ ਬਾਂਧੇ = ਬੱਝੇ ਹੋਏ ਸੀ, ਤਾਂ ਹਮ = ਅਸੀਂ ਉਸ ਤੋਂ ਛੂਟਨ = ਮੁਕਤ ਹੋਣ ਵਾਸਤੇ ਤੁਮ = ਤੈਨੂੰ ਪ੍ਰੇਮ ਰੂਪੀ ਬਧਨਿ = ਬੰਧਨ ਵਿਚ ਪਾ ਕੇ ਬਾਧੇ = ਬੰਨ੍ਹ ਲਿਆ ਹੈ।

**ਅਪਨੇ ਛੂਟਨ ਕੋ ਜਤਨੁ ਕਰਹੁ; ਹਮ ਛੂਟੇ ਤੁਮ ਆਰਾਧੇ ॥੧॥**

ਇਸ ਲਈ ਹੁਣ ਤੁਸੀਂ ਭਗਤਾਂ ਦੇ ਵੱਸ ਪਏ ਆਪਣੇ ਛੂਟਨ = ਛੁੱਟਣ ਕੋ = ਦਾ ਕੋਈ ਜਤਨੁ = ਉਪਾਅ ਕਰਹੁ = ਕਰੋ ਕਿਉਂਕਿ ਆਪ ਜੀ ਭਗਤਾਂ ਦੀ ਪ੍ਰੇਮਾ-ਭਗਤੀ ਨੂੰ ਛੱਡ ਕੇ ਪ੍ਰੇਮ ਵੱਸ ਹੋਏ ਦੂਰ ਨਹੀਂ ਹੋ ਸਕਦੇ, ਹਮ = ਅਸੀਂ ਤਾਂ ਤੁਮ = ਤੁਹਾਨੂੰ ਆਰਾਧੇ = ਸਿਮਰ ਕੇ ਮਾਇਆ ਦੇ ਮੋਹ ਤੋਂ ਛੂਟੇ = ਛੁੱਟ ਗਏ ਹਾਂ, ਤੁਸੀਂ ਸਾਡੇ ਪ੍ਰੇਮ ਤੋਂ ਨਹੀਂ ਛੁੱਟ ਸਕਦੇ ॥੧॥

## ਮਾਧਵੇ; ਜਾਨਤ ਹਹੁ ਜੈਸੀ ਤੈਸੀ ॥ ਅਬ; ਕਹਾ ਕਰਹੁਗੇ ਐਸੀ ॥੧॥ਰਹਾਉ॥

ਹੇ ਮਾਧਵੇ = ਮਾਇਆ ਦੇ ਪਤੀ ਪਰਮੇਸ਼ਰ ! ਜੈਸੀ = ਜਿਹੋ ਜਿਹੀ ਮੇਰੇ ਹਿਰਦੇ ਵਿਚ ਤੇਰੇ ਨਾਲ ਪ੍ਰੀਤੀ ਹੈ, ਤੈਸੀ = ਉਹੋ ਜਿਹੀ ਤੁਸੀਂ ਜਾਨਤ = ਜਾਣਦੇ ਹਹੁ = ਹੋ। ਅਬ = ਹੁਣ ਤੁਸੀਂ ਐਸੀ = ਅਜਿਹਾ ਕਹਾ = ਕਿਵੇਂ ਕਰਹੁਗੇ = ਕਰੋਗੇ ? ਭਾਵ ਸਾਨੂੰ ਪ੍ਰੇਮ ਨਾਲੋਂ ਵਿਛੋੜ ਕੇ ਮਾਇਆ ਦੀ ਮੋਹ ਰੂਪੀ ਫਾਹੀ ਵਿਚ ਬੰਨ੍ਹ ਦਿਓਗੇ, ਅਰਥਾਤ ਇਹ ਸਾਡਾ ਨਿਸਚਾ ਹੈ ਕਿ ਇਹ ਤੁਸੀਂ ਕਦੀ ਵੀ ਨਹੀਂ ਕਰੋਗੇ ॥੧॥ਰਹਾਉ॥

***ਪ੍ਰਸ਼ਨ :*** *ਭਗਵਾਨ ਜੀ ਨੇ ਕਿਹਾ ਕਿ ਹੇ ਰਵਿਦਾਸ ! ਤੇਰਾ ਸਾਡੇ ਨਾਲ ਕਿਤਨਾ ਕੁ ਪ੍ਰੇਮ ਹੈ ?*

***ਉੱਤਰ :***

## ਮੀਨੁ ਪਕਰਿ ਫਾਂਕਿਓ ਅਰੁ ਕਾਟਿਓ; ਰਾਂਧਿ ਕੀਓ ਬਹੁ ਬਾਨੀ ॥

ਜਿਵੇਂ ਫੰਧਕ ਮੀਨੁ = ਮੱਛੀ ਨੂੰ ਕੁੰਡੀ ਨਾਲ ਪਕਰਿ = ਪਕੜ ਕੇ ਉਸ ਨੂੰ ਪਾਨੀ ਤੋਂ ਬਾਹਰ ਲਿਆ ਕੇ ਫਾਂਕਿਓ = ਦੋ ਫਾੜ ਕਰ ਦਿੱਤਾ ਭਾਵ ਚੀਰ ਦਿੱਤਾ ਅਰੁ = ਅਤੇ ਕਾਟਿਓ = ਕੱਟ ਕੇ ਛੋਟੇ ਛੋਟੇ ਟੁਕੜੇ ਕਰਕੇ ਫੇਰ ਉਸ ਮੱਛੀ ਨੂੰ ਬਹੁ = ਬਹੁਤ ਬਾਨੀ = ਪ੍ਰਕਾਰ ਦੀ **ਵਾ:** ਬਾਨੀ = ਰੰਗਾਂ ਦੀ ਤਰੀਦਾਰ ਜਾਂ ਸੁੱਕੀ ਆਦਿ ਰਾਂਧਿ = ਰਿੰਨ੍ਹਣਾ ਕੀਓ = ਕੀਤੀ।

## ਖੰਡ ਖੰਡ ਕਰਿ ਭੋਜਨੁ ਕੀਨੋ; ਤਊ ਨ ਬਿਸਰਿਓ ਪਾਨੀ ॥੨॥

ਫੇਰ ਖੰਡ ਖੰਡ = ਟੁਕੜੇ ਟੁਕੜੇ ਕਰਿ = ਕਰਕੇ ਭਾਵ ਦੰਦਾਂ ਨਾਲ ਚਿੱਥ ਚਿੱਥ ਕੇ ਭੋਜਨ ਵੀ ਮਾਸ ਖਾਣ ਵਾਲੇ ਮਨੁੱਖ ਨੇ ਕੀਨੋ = ਕੀਤਾ ਤਊ = ਤਦ ਵੀ ਮੱਛੀ ਨੂੰ ਪਾਨੀ = ਪਾਣੀ ਨ = ਨਹੀਂ ਬਿਸਰਿਓ = ਭੁੱਲਿਆ ਅਰਥਾਤ ਫੇਰ ਵੀ ਮੱਛੀ ਦਾ ਮਾਸ ਖਾਣ ਵਾਲੇ ਮਨੁੱਖ ਨੂੰ ਪਾਨੀ ਦੀ ਪਿਆਸ ਲੱਗਦੀ ਰਹਿੰਦੀ ਹੈ। ਇਉਂ ਜਿਵੇਂ ਮੱਛੀ ਦਾ ਪਾਨੀ ਨਾਲ ਪ੍ਰੇਮ ਹੈ, ਇਉਂ ਹੇ ਪਰਮੇਸ਼ਰ ਸਾਡਾ ਤੇਰੇ ਨਾਲ ਕੋਈ ਘੱਟ ਪ੍ਰੇਮ ਨਹੀਂ ਹੈ, ਭਾਵ ਮੇਰੀ ਵੀ ਪ੍ਰੀਤੀ ਆਪ ਜੀ ਦੇ ਨਾਲ ਮੱਛੀ ਦੀ ਨਿਆਈਂ ਅਤਿਅੰਤ ਹੈ ॥੨॥ ਜੈਸਾ ਕਿ :

**ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ॥**
**ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ ॥** *(ਆਸਾ ਰਵਿਦਾਸ ਜੀ, ਅੰਗ ੪੮੬)*

**ਅਥਵਾ ਮੀਨੁ ਪਕਰਿ ਫਾਂਕਿਓ :** ਜਿਵੇਂ ਭਾਈ ਮਤੀ ਦਾਸ ਜੀ, ਜੋ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਦੀਵਾਨ ਸਨ। ਜਦੋਂ ਦਿੱਲੀ ਦੇ ਚਾਂਦਨੀ ਚੌਂਕ ਵਿਖੇ ਭਾਈ ਸਾਹਿਬ ਜੀ ਨੂੰ ਪਕੜ ਕਰਕੇ ਸ਼ਹੀਦ

ਕਰਨ ਲਈ ਸੀਸ ਉਪਰ ਆਰਾ ਰੱਖਿਆ ਤਾਂ ਉਸ ਵੇਲੇ ਭਾਈ ਮਤੀ ਦਾਸ ਜੀ ਨੇ 'ਸ੍ਰੀ ਜਪੁ ਜੀ ਸਾਹਿਬ' ਦਾ ਪਾਠ ਅਰੰਭ ਕਰ ਦਿੱਤਾ, ਜਿਸ ਸਮੇਂ 'ਪੰਚ ਪਰਵਾਣ' ਵਾਲੀ ਪਉੜੀ 'ਤੇ ਪਾਠ ਆਇਆ ਤਾਂ ਸਰੀਰ ਦੇ ਦੋ ਫਾੜ ਹੋ ਗਏ। ਪਰ ਫੇਰ ਵੀ ਦੋਨਾਂ ਫਾੜਾਂ ਵਿੱਚੋਂ ਬਾਕੀ ਪਾਠ ਦੀ ਅਵਾਜ਼ ਇਸ ਪ੍ਰਕਾਰ ਆਈ ਜਿਵੇਂ ਦੋ ਗ੍ਰੰਥੀ ਸਿੰਘ ਪਾਠ ਦਾ ਭੋਗ ਪਾਉਂਦੇ ਹਨ। ਫੇਰ ਜਦੋਂ ਸ੍ਰੀ ਜਪੁ ਜੀ ਸਾਹਿਬ ਦਾ ਪਾਠ ਸੰਪੂਰਨ ਹੋਇਆ ਤਾਂ ਅਵਾਜ਼ ਸ਼ਾਂਤ ਹੋਈ। ਇਉਂ ਜਿਵੇਂ ਮੱਛੀ ਨੂੰ ਪਾਣੀ ਨਹੀਂ ਭੁੱਲਿਆ ਤਿਵੇਂ ਭਾਈ ਮਤੀ ਦਾਸ ਰੂਪ ਮੱਛੀ ਨੂੰ ਪਰਮੇਸ਼ਰ ਦਾ ਨਾਮ (ਬਾਣੀ) ਰੂਪ ਪਾਣੀ ਨਹੀਂ ਭੁੱਲਿਆ।

**ਅਰ ਕਾਟਿਓ :** ਜਿਸ ਪ੍ਰਕਾਰ ਭਾਈ ਮਨੀ ਸਿੰਘ ਜੀ ਨੂੰ ਪਕੜ ਕੇ ਜਦੋਂ ਜੱਲਾਦ ਗੁੱਟ ਤੋਂ ਕੱਟਣ ਲੱਗੇ ਤਾਂ ਭਾਈ ਸਾਹਿਬ ਜੀ ਨੇ ਰੋਕ ਕੇ ਕਿਹਾ ਕਿ ਤੈਨੂੰ ਤੇਰੇ ਮਾਲਕ ਦਾ ਬੰਦ-ਬੰਦ ਕੱਟਣ ਦਾ ਹੁਕਮ ਹੈ, ਫੇਰ ੧੪-੧੫ ਬੰਦ ਛੱਡ ਕੇ ਕਿਉਂ ਵਾਰ ਕਰਦਾ ਹੈਂ, ਜਿਸ ਨੂੰ ਸੁਣ ਕੇ ਜੱਲਾਦ ਦੇ ਪੈਰਾਂ ਹੇਠੋਂ ਵੀ ਜ਼ਮੀਨ ਨਿਕਲ ਗਈ ਕਿ, ਇਹ ਸਿੱਖ ਕੈਸੇ ਹੁੰਦੇ ਹਨ ? ਫੇਰ ਜਦੋਂ ਇਕੱਲਾ-ਇਕੱਲਾ ਬੰਦ ਕੱਟਿਆ ਜਾਣ ਲੱਗਾ ਤਾਂ ਭਾਈ ਸਾਹਿਬ ਜੀ ਨੇ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਅਰੰਭ ਕਰ ਦਿੱਤਾ, ਜਦੋਂ ਅੱਠਵੀਂ ਅਸਟਪਦੀ ਦੀ ਇਹ ਪੰਗਤੀ "ਨਾਨਕ ਬ੍ਰਹਮ ਗਿਆਨੀ ਸਰਬ ਕਾ ਧਨੀ॥" (ਅੰਗ ੨੭੪) ਪੜ੍ਹੀ ਤਾਂ ਉਸ ਵੇਲੇ ਭਾਈ ਸਾਹਿਬ ਜੀ ਦਾ ਸੀਸ ਕੱਟਿਆ ਗਿਆ ਤੇ ਬਾਕੀ ਪਾਠ ਦੀ ਅਵਾਜ਼ ਉਨ੍ਹਾਂ ਦੇ ਟੁਕੜਿਆਂ ਵਿੱਚੋਂ ਆਉਂਦੀ ਰਹੀ, ਇਉਂ ਸਾਰਾ ਪਾਠ ਕਰਕੇ ਫ਼ਤੇ ਗਜਾ ਕੇ ਸ਼ਾਂਤ ਹੋਏ ਭਾਵ ਜਿਵੇਂ ਮੱਛੀ ਕੱਟੀ ਜਾਂਦੀ ਹੈ ਤੇ ਫੇਰ ਵੀ ਉਸ ਨੂੰ ਪਾਣੀ ਨਹੀਂ ਭੁੱਲਦਾ, ਏਸੇ ਪ੍ਰਕਾਰ ਭਾਈ ਮਨੀ ਸਿੰਘ ਰੂਪੀ ਮੱਛੀ ਦਾ ਬੰਦ-ਬੰਦ ਕੱਟਿਆ ਗਿਆ, ਪਰ ਫੇਰ ਵੀ ਪਾਣੀ ਦੀ ਨਿਆਈਂ ਪਰਮੇਸ਼ਰ ਦਾ ਸਿਮਰਨ ਨਹੀਂ ਭੁੱਲਿਆ, ਉਹ ਸਿਮਰਨ ਬ੍ਰਹਮ ਗਿਆਨ ਦੇ ਅਨੰਦ ਵਿਚ ਉਸੇ ਪ੍ਰਕਾਰ ਕਰਦੇ ਰਹੇ।

**ਰਾਂਧਿ ਕੀਓ ਬਹੁ ਬਾਨੀ :** ਜਿਸ ਪ੍ਰਕਾਰ ਭਾਈ ਦਿਆਲਾ ਜੀ ਨੂੰ ਪਕੜ ਕਰਕੇ ਜੱਲਾਦਾਂ ਨੇ ਦੇਗ ਵਿਚ ਉਬਾਲ ਦਿੱਤਾ ਸੀ, ਪਰ ਭਾਈ ਸਾਹਿਬ ਜੀ ਨੇ ਸਿੱਖੀ ਸਿਦਕ ਨਹੀਂ ਹਾਰਿਆ ਤੇ ਦੇਗ ਵਿਚ ਬੈਠੇ ਵੀ ਬੜੇ ਅਨੰਦ ਨਾਲ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਕਰਦੇ ਰਹੇ ਅਤੇ ਸ਼ਹੀਦ ਹੋਣ ਤੋਂ ਬਾਅਦ ਵੀ ਪਾਠ ਉਚਾਰਨ ਹੁੰਦਾ ਰਿਹਾ।

**ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ :** ਇਕ ਬਿਰਧ ਮਹਾਂਪੁਰਸ਼ ਜੋ ਬ੍ਰਹਮ ਵਿੱਦਿਆ ਦੇ ਦਾਤੇ ਸਨ, ਉਨ੍ਹਾਂ ਕੋਲ ਇਕ ਸ਼ਾਹੂਕਾਰ ਨੇ ਆਪਣੇ ਪੁੱਤਰ ਨੂੰ ਹੋਣਹਾਰ ਜਾਣ ਕੇ ਬ੍ਰਹਮ ਵਿੱਦਿਆ ਪੜ੍ਹਾਉਣੀ ਚਾਹੀ। ਮਹਾਂਪੁਰਸ਼ਾਂ ਨੇ ਬੱਚੇ ਨੂੰ ਬਹੁਤ ਹੋਣਹਾਰ ਜਾਣ ਕਰਕੇ ਬੜੇ ਪ੍ਰੇਮ ਨਾਲ ਵਿੱਦਿਆ ਪੜ੍ਹਾਉਣੀ ਸ਼ੁਰੂ ਕਰ ਦਿੱਤੀ। ਉਧਰ ਸ਼ਾਹੂਕਾਰ ਕੋਲ ਮਹਾਂਪੁਰਸ਼ਾਂ ਨਾਲ ਈਰਖਾ ਰੱਖਣ ਵਾਲੇ ਕਿਸੇ ਆਦਮੀ ਨੇ ਚੁਗ਼ਲੀ ਕਰ ਦਿੱਤੀ ਕਿ ਸ਼ਾਹੂਕਾਰਾ! ਤੂੰ ਬਹੁਤ ਗ਼ਲਤ ਕੀਤਾ ਹੈ ਜੋ ਆਪਣੇ ਪੁੱਤਰ ਨੂੰ ਇਕ ਸਾਧ ਕੋਲ ਛੱਡ ਆਇਆ ਹੈਂ, ਹੁਣ ਤੇਰਾ ਪੁੱਤਰ ਵੀ ਸਾਧ ਬਣ ਜਾਵੇਗਾ ਤੇ ਮੁੜ ਕੇ ਤੇਰੇ ਕਿਸੇ ਵੀ ਕੰਮ ਦਾ ਨਹੀਂ ਰਹੇਗਾ। ਸ਼ਾਹੂਕਾਰ ਨੇ ਕਿਹਾ ਕਿ ਫੇਰ ਮੈਂ ਕੀ ਕਰਾਂ ਤਾਂ ਉਸ ਨੇ ਕਿਹਾ ਕਿ ਤੂੰ ਉਸ ਸਾਧ ਕੋਲੋਂ ਇਕ ਲਾਲ ਮੰਗ ਲੈ ਕਿ ਮੈਂ ਤਾਂ ਆਪਣੇ ਪੁੱਤਰ ਨੂੰ ਤੇਰੇ ਕੋਲ ਭੇਜਾਂਗਾ ਜੇਕਰ ਤੂੰ ਮੈਨੂੰ ਇਕ ਲਾਲ ਦੇਵੇਂ। ਉਸ ਨੇ ਏਸੇ ਪ੍ਰਕਾਰ ਹੀ ਕੀਤਾ। ਮਹਾਂਪੁਰਸ਼ਾਂ ਕੋਲ ਜਾ ਕੇ ਕਹਿੰਦਾ ਕਿ ਮੈਨੂੰ ਮੇਰੇ ਪੁੱਤਰ ਬਦਲੇ ਇਕ ਲਾਲ ਚਾਹੀਦਾ ਹੈ। ਸੁਣ ਕਰਕੇ ਸੰਤਾਂ ਨੇ ਕਿਹਾ ਕਿ ਜੇਕਰ ਤੇਰੇ ਭਾਗਾਂ ਵਿਚ ਹੋਵੇਗਾ ਤਾਂ ਜ਼ਰੂਰ ਮਿਲ ਪਵੇਗਾ। ਫੇਰ ਮਹਾਂਪੁਰਸ਼ ਉਸ ਨਾਲ ਗੱਲਾਂ ਕਰਦੇ ਹੋਏ ਸਮੁੰਦਰ ਦੇ ਕਿਨਾਰੇ ਚਲੇ ਗਏ, ਉਥੇ ਬਰੇਤੀ ਵਿੱਚੋਂ ਲਾਲਾਂ ਦੀ ਇਕ ਮੱਘੀ ਮਿਲ ਗਈ। ਸੰਤਾਂ ਨੇ ਉਸ ਸ਼ਾਹੂਕਾਰ ਨੂੰ ਉਹ ਮੱਘੀ ਫੜਾ ਦਿੱਤੀ ਅਤੇ ਉਸ ਦੇ ਪੁੱਤਰ ਨੂੰ ਆਪਣੇ ਕੋਲ ਰੱਖ ਕੇ ਪੜ੍ਹਾਉਣ ਲੱਗ ਪਏ। ਉਹ ਸ਼ਾਹੂਕਾਰ ਘਰ ਆ ਗਿਆ ਤੇ ਫੇਰ ਉਸ ਚੁਗ਼ਲਖ਼ੋਰ ਨੂੰ ਪੁੱਛਿਆ ਕਿ ਮੈਂ ਹੁਣ ਕੀ ਕਰਾਂ ? ਤਦ ਉਸ ਚੁਗ਼ਲਖ਼ੋਰ ਨੇ ਕਿਹਾ ਕਿ ਤੂੰ ਤਾਂ ਆਪਣਾ ਪੁੱਤਰ ਮੁੱਲ ਵੇਚ ਆਇਆ ਹੈਂ, ਹੁਣ ਤਾਂ ਇੱਕੋ ਹੀ

ਰਸਤਾ ਹੈ ਕਿ ਤੂੰ ਉਸ ਸਾਧ ਨੂੰ ਕਤਲ ਕਰ ਦੇ, ਉਸ ਨੂੰ ਆਪਣੇ ਘਰ ਵਿਚ ਨਿਉਂਦੇ ਦੇ ਬਹਾਨੇ ਬੁਲਾ ਲਵੀਂ ਤੇ ਤਰੀਕੇ ਨਾਲ ਉਸ ਦਾ ਕਤਲ ਕਰ ਦੇਵੀਂ। ਕੰਨਾਂ ਦੇ ਕੱਚੇ ਸ਼ਾਹੂਕਾਰ ਨੇ ਇਸੇ ਪ੍ਰਕਾਰ ਕੀਤਾ, ਉਨ੍ਹਾਂ ਮਹਾਂਪੁਰਸ਼ਾਂ ਨੂੰ ਆਪਣੇ ਘਰ ਬੁਲਾ ਲਿਆ ਤੇ ਉਨ੍ਹਾਂ ਦਾ ਕਤਲ ਕਰ ਕੇ ਕਸਾਈ ਕੋਲ ਮਾਸ ਵੇਚ ਦਿੱਤਾ ਤੇ ਕਸਾਈ ਨੇ ਟੁਕੜੇ-ਟੁਕੜੇ ਕਰਕੇ ਭਾਵ ਪਾ, ਅੱਧਾ ਕਿੱਲੋ, ਇਕ ਸੇਰ ਕਰਕੇ ਉਹ ਮਾਸ ਵੇਚ ਦਿੱਤਾ। ਸ਼ਾਮ ਦੇ ਸਮੇਂ ਇਕ ਸਿਪਾਹੀ, ਕਸਾਈ ਕੋਲੋਂ ਮਾਸ ਲੈਣ ਲਈ ਆਇਆ। ਸਿਪਾਹੀ ਨੇ ਕਿਹਾ ਕਿ ਮੈਨੂੰ ਇਕ ਸੇਰ ਮਾਸ ਚਾਹੀਦਾ ਹੈ, ਤਾਂ ਕਸਾਈ ਨੇ ਕਿਹਾ ਕਿ ਅੱਜ ਸਾਰਾ ਮਾਸ ਵਿਕ ਗਿਆ ਹੈ, ਬਸ ਇਕ ਪਾਈਆ ਕੁ ਹੀ ਰਹਿ ਗਿਆ ਹੈ। ਸਿਪਾਹੀ ਨੇ ਕਿਹਾ ਕਿ ਅਸੀਂ ਤੇਰੇ ਰੋਜ਼ ਦੇ ਗਾਹਕ ਹਾਂ, ਦੇਖ ਹੋਰ ਮਾਸ ਅੰਦਰ ਪਿਆ ਹੋਵੇਗਾ ਤਾਂ ਕਸਾਈ ਨੇ ਨਾਂਹ ਵਿਚ ਉੱਤਰ ਦਿੱਤਾ। ਇਤਨੇ ਚਿਰ ਨੂੰ ਉਸ ਮਾਸ ਦੇ ਟੁਕੜੇ ਵਿੱਚੋਂ ਅਵਾਜ਼ ਆਈ ਕਿ ਭਾਈ ! ਇਤਨਾ ਕੁ ਹੀ ਮਾਸ ਲੈ ਜਾ, ਸੰਤ ਸੇਰ ਹੀ ਹੁੰਦੇ ਹਨ, ਘੱਟ ਨਹੀਂ ਹੁੰਦੇ। ਸਿਪਾਹੀ ਤੇ ਕਸਾਈ ਦੋਵੇਂ ਬਹੁਤ ਹੈਰਾਨ ਹੋਏ ਕਿ ਇਸ ਮਾਸ ਵਿੱਚੋਂ ਕਿਵੇਂ ਅਵਾਜ਼ ਆ ਸਕਦੀ ਹੈ। ਤਦੋਂ ਸਿਪਾਹੀ ਨੇ ਕਿਹਾ ਕਿ ਤੁਸੀਂ ਜੋ ਵੀ ਹੋ, ਸਾਹਮਣੇ ਆ ਸਕਦੇ ਹੋ। ਤਾਂ ਸੰਤਾਂ ਨੇ ਕਿਹਾ ਕਿ ਇਸ ਮਾਸ ਉਪਰ ਕੋਈ ਚਾਦਰ ਵਿਛਾ ਦੇਵੋ ਅਤੇ ਪਰਮੇਸ਼ਰ ਦਾ ਨਾਮ ਲਵੋ। ਪਾਸ ਹੋਰ ਵੀ ਆਦਮੀ ਇਕੱਠੇ ਹੋ ਗਏ, ਜਦੋਂ ਏਸੇ ਪ੍ਰਕਾਰ ਕੀਤਾ ਤਾਂ ਸੰਤ ਉੱਠ ਕੇ ਬੈਠ ਗਏ। ਉਸ ਵਕਤ ਸਿਪਾਹੀ ਨੇ ਕਸਾਈ ਨੂੰ ਪੁੱਛਿਆ ਕਿ ਕੀ ਤੂੰ ਇਨ੍ਹਾਂ ਮਹਾਂਪੁਰਸ਼ਾਂ ਦਾ ਕਤਲ ਕੀਤਾ ਸੀ ? ਕਸਾਈ ਨੇ ਕਿਹਾ ਕਿ ਨਹੀਂ। ਮੈਨੂੰ ਤਾਂ ਇਕ ਸ਼ਾਹੂਕਾਰ ਮਾਸ ਦੇ ਗਿਆ ਸੀ, ਉਹੀ ਵੇਚ ਰਿਹਾ ਹਾਂ। ਤਦੋਂ ਸਿਪਾਹੀ ਨੇ ਸ਼ਾਹੂਕਾਰ ਨੂੰ ਬੁਲਾਇਆ ਅਤੇ ਸੰਤਾਂ ਕੋਲੋਂ ਪੁੱਛਿਆ ਕਿ ਇਸ ਨੂੰ ਕੀ ਦੰਡ ਦੇਈਏ ? ਤਾਂ ਮਹਾਂਪੁਰਸ਼ਾਂ ਨੇ ਕਿਹਾ ਕਿ ਅਸੀਂ ਕਿਸੇ ਦਾ ਬੁਰਾ ਨਹੀਂ ਚਿਤਵਨਾ, ਤੁਸੀਂ ਇਸ ਦੇ ਲੜਕੇ ਦੇ ਨਾਮ ਪੰਜ ਪਿੰਡ ਲਗਾ ਦੇਵੋ ਤਾਂ ਕਿ ਇਸ ਦਾ ਲੜਕਾ ਸਾਥੋਂ ਬ੍ਰਹਮ ਵਿੱਦਿਆ ਪੜ੍ਹ ਲਵੇ। ਕਿਉਂਕਿ ਇਸ ਦਾ ਪੁੱਤਰ ਅਧਿਕਾਰੀ ਹੈ ਜੋ ਵਿੱਦਿਆ ਪੜ੍ਹ ਕੇ ਹੋਰਨਾਂ ਦਾ ਵੀ ਭਲਾ ਕਰੇਗਾ, ਸਾਰੇ ਬਹੁਤ ਹੈਰਾਨ ਹੋਏ, ਕਿ ਉਸ ਸ਼ਾਹੂਕਾਰ ਨੇ ਇਨ੍ਹਾਂ ਨਾਲ ਕਿਤਨਾ ਬੁਰਾ ਕੀਤਾ ਹੈ, ਪਰ ਇਨ੍ਹਾਂ ਮਹਾਂਪੁਰਸ਼ਾਂ ਨੇ ਫੇਰ ਵੀ ਭਲਾ ਹੀ ਕੀਤਾ ਹੈ। ਸੋ, ਇਸ ਪ੍ਰਕਾਰ ਪਰਮੇਸ਼ਰ ਦੇ ਪਿਆਰੇ ਆਪਣੇ ਆਪ ਨੂੰ ਚਿਥਾ-ਚਿਥਾ ਕੇ ਖ਼ੁਦ ਭੋਜਨ ਹੀ ਬਣ ਗਏ ਪਰੰਤੂ ਫੇਰ ਵੀ ਪਾਣੀ ਦੀ ਨਿਆਈਂ ਪਰਮੇਸ਼ਰ ਦਾ ਪ੍ਰੇਮ ਨਹੀਂ ਭੁੱਲਿਆ।

## ਆਪਨ ਬਾਪੈ, ਨਾਹੀ ਕਿਸੀ ਕੋ; ਭਾਵਨ ਕੋ ਹਰਿ ਰਾਜਾ ॥

ਹੇ ਮਹਾਰਾਜ ਜੀ ! ਤੂੰ ਕਿਸੀ = ਕਿਸੇ ਦੇ ਆਪਨ = ਆਪਣੇ ਬਾਪੈ = ਪਿਓ ਕੋ = ਦਾ ਮੁੱਲ ਖ਼ਰੀਦਿਆ ਹੋਇਆ ਨਾਹੀ = ਨਹੀਂ ਹੈਂ **ਵਾ:** ਆਪ ਜੀ ਦਾ ਸਰੂਪ ਕਿਸੇ ਦੇ ਬਾਪ ਦਾ ਮੁੱਲ ਖ਼ਰੀਦਿਆ ਹੋਇਆ ਨਹੀਂ, ਭਾਵ ਕੋਈ ਜਾਇਦਾਦ ਖ਼ਰੀਦੀ ਹੋਈ ਨਹੀਂ, ਹੇ ਰਾਜਾ = ਪ੍ਰਕਾਸ਼ ਸਰੂਪ ਹਰਿ = ਪਰਮੇਸ਼ਰ ! ਤੂੰ ਤਾਂ ਭਾਵਨ = ਸ਼ਰਧਾ ਵਾਲਿਆਂ ਕੋ = ਦਾ ਹੈਂ **ਵਾ:** ਤੇਰਾ ਸਰੂਪ ਤਾਂ ਪ੍ਰੇਮ ਕਰਨ ਵਾਲਿਆਂ ਕੋ = ਨੂੰ ਪ੍ਰਾਪਤ ਹੁੰਦਾ ਹੈ।

## ਮੋਹ ਪਟਲ ਸਭੁ ਜਗਤੁ ਬਿਆਪਿਓ; ਭਗਤ ਨਹੀ ਸੰਤਾਪਾ ॥੩॥

ਹੇ ਮਹਾਰਾਜ ਜੀ ! ਸਭੁ = ਸਾਰਾ ਜਗਤੁ = ਸੰਸਾਰ ਮੋਹ ਦੇ ਪਟਲ = ਪੜਦੇ ਵਿਚ ਬਿਆਪਿਓ = ਲੱਗਿਆ ਹੋਇਆ ਹੈ, ਪਰੰਤੂ ਆਪ ਜੀ ਦੀ ਪ੍ਰੇਮਾ-ਭਗਤੀ ਕਰਨ ਵਾਲੇ ਭਗਤ ਜਨ ਮੋਹ ਤੋਂ ਰਹਿਤ ਹਨ, ਇਸ ਕਰਕੇ ਉਨ੍ਹਾਂ ਨੂੰ ਕੋਈ ਸੰਤਾਪਾ = ਕਲੇਸ਼ ਨਹੀਂ ਹੁੰਦਾ ॥੩॥

## ਕਹਿ ਰਵਿਦਾਸ ਭਗਤਿ ਇਕ ਬਾਢੀ; ਅਬ ਇਹ ਕਾ ਸਿਉ ਕਹੀਐ ॥

ਭਗਤ ਰਵਿਦਾਸ ਜੀ ਕਹਿ = ਕਥਨ ਕਰਦੇ ਹਨ ਕਿ ਹੇ ਮਹਾਰਾਜ ! ਮੇਰੇ ਹਿਰਦੇ ਵਿਚ ਇਕ ਆਪ

ਜੀ ਦੀ ਭਗਤਿ = ਪ੍ਰੇਮਾ-ਭਗਤੀ ਐਸੀ ਬਾਢੀ = ਵਧੀ ਹੈ, ਅਬ = ਹੁਣ ਇਹ = ਇਸ ਪ੍ਰੇਮਾ-ਭਗਤੀ ਕਾ = ਦਾ ਸੁਖ ਕਿਸ ਸਿਉ = ਕੋਲ ਉਚਾਰਨ ਕਰਕੇ ਕਹੀਐ = ਆਖੀਏ।

## ਜਾ ਕਾਰਨਿ ਹਮ ਤੁਮ ਆਰਾਧੇ; ਸੋ ਦੁਖੁ ਅਜਹੂ ਸਹੀਐ ॥੪॥੨॥

ਜਾ = ਜਿਸ ਮੋਹ ਤੋਂ **ਵਾ:** ਅਗਿਆਨ ਤੋਂ **ਵਾ:** ਜੰਮਣ ਮਰਨ ਦੇ ਦੁਖ ਤੋਂ ਬਚਣ ਕਾਰਨਿ = ਵਾਸਤੇ ਹਮ = ਅਸੀਂ ਜ਼ਿੰਦਗੀ ਭਰ ਤੁਮ = ਤੈਨੂੰ ਆਰਾਧੇ = ਆਰਾਧਦੇ ਰਹੇ, ਸੋ = ਉਹ ਜੰਮਣ ਮਰਨ ਆਦਿ ਦੇ ਦੁਖੁ = ਕਸ਼ਟ ਨੂੰ ਅਜਹੂ = ਅਜੇ ਵੀ ਅਸੀਂ ਸਹੀਐ = ਸਹਾਰਾਂਗੇ, ਭਾਵ ਹੁਣ ਨਹੀਂ ਸਹਾਰਾਂਗੇ, ਅਰਥਾਤ ਆਪ ਜੀ ਦੀ ਭਗਤੀ ਕਰਕੇ ਤਾਂ ਅਸੀਂ ਜੰਮਣ ਮਰਨ ਤੋਂ ਰਹਿਤ ਹੋਏ ਹਾਂ॥੪॥੨॥

**ਉਥਾਨਕਾ :** ਅੱਗੇ ਭਗਤ ਜੀ ਨਿਮਰਤਾ ਦੇ ਸਹਿਤ ਕਥਨ ਕਰਦੇ ਹਨ ਕਿ ਕਿਤੇ ਪਰਮੇਸ਼ਰ ਦੀ ਨਰਾਜ਼ਗੀ ਨਾ ਹੋ ਜਾਵੇ, ਇਸ ਲਈ ਮਨੁੱਖ ਭਾਵੇਂ ਮਾਇਆ ਕਰਕੇ ਧਨੀ ਹੋਵੇ ਪਰ ਪਰਮੇਸ਼ਰ ਦੀ ਭਗਤੀ ਤੋਂ ਬਿਨਾਂ ਮਨੁੱਖਾ ਜਨਮ ਵਿਚ ਜੀਵ ਨੂੰ ਘਾਟਾ ਦੱਸਦੇ ਹਨ।

## ਦੂਲਭ ਜਨਮੁ ਪੁੰਨ ਫਲ ਪਾਇਓ; ਬਿਰਥਾ ਜਾਤ, ਅਬਿਬੇਕੈ ॥

(**ਦੂ-ਲਭ** ਦਾ ਉਚਾਰਣ ਡੈਸ਼ ਲੱਗਾ ਕੇ ਕਰਨਾ ਹੈ)

ਜੋ ਪੂਰਬਲੇ ਜਨਮਾਂ ਦੇ ਪੁੰਨ = ਸ਼ੁਭ ਕਰਮਾਂ ਦੇ ਫਲ ਕਰਕੇ ਚੌਰਾਸੀ ਲੱਖ ਜੂਨਾਂ ਵਿੱਚੋਂ ਦੁਲਭ = ਕਠਨਤਾਈ ਨਾਲ ਲੱਭਣ ਵਾਲੇ ਮਨੁੱਖਾ ਜਨਮ ਨੂੰ ਪਾਇਓ = ਪ੍ਰਾਪਤ ਕੀਤਾ ਹੈ, ਪਰੰਤੂ ਉਹ ਨਾਮ ਰਸ ਦੇ ਅਬਿਬੇਕੈ = ਵੀਚਾਰੇ ਬਿਨਾਂ **ਵਾ:** ਅਗਿਆਨ ਦੇ ਪ੍ਰਤਾਪ ਕਰਕੇ ਕਾਮ ਕ੍ਰੋਧ ਆਦਿਕਾਂ ਦੇ ਵੱਸ ਪੈ ਕੇ ਬਿਰਥਾ = ਵਿਅਰਥ ਹੀ ਜਾਤ = ਜਾ ਰਿਹਾ ਹੈ।

## ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ;
## ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥੧॥

ਰਾਜੇ ਇੰਦਰ ਦੇ ਸਮਸਰਿ = ਬਰਾਬਰ ਸੋਹਣੇ ਗ੍ਰਿਹ = ਘਰ ਹੋਣ ਅਤੇ ਆਸਨ = ਬੈਠਣ ਵਾਸਤੇ ਸੁੰਦਰ ਗ਼ਲੀਚੇ ਆਦਿ ਹੋਣ **ਵਾ:** ਸੁੰਦਰ ਸਿੰਘਾਸਣ ਵੀ ਕੋਲ ਹੋਵਣ, ਪਰੰਤੂ ਹਰਿ = ਪਰਮੇਸ਼ਰ ਦੀ ਭਗਤਿ = ਪ੍ਰੇਮਾ-ਭਗਤੀ ਤੋਂ ਬਿਨੁ = ਬਗ਼ੈਰ ਕਹਹੁ = ਦੱਸੋ ਇਹ ਸੁੰਦਰ ਘਰ ਤੇ ਪਦਾਰਥ ਕਿਹ = ਕਿਸ ਲੇਖੈ = ਹਿਸਾਬ ਵਿਚ ਹਨ, ਅਰਥਾਤ ਕਿਸੇ ਅਰਥ ਵਿਚ ਨਹੀਂ ਹਨ॥੧॥

## ਨ ਬੀਚਾਰਿਓ; ਰਾਜਾ ਰਾਮ ਕੋ ਰਸੁ ॥

ਹੇ ਰਾਜਾ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ! ਜਿਨ੍ਹਾਂ ਜੀਵਾਂ ਨੇ ਆਪ ਜੀ ਦੇ ਨਾਮ ਰਸ **ਵਾ:** ਰਸੁ = ਪ੍ਰੇਮ **ਵਾ:** ਰਸੁ = ਅਨੰਦ ਕੋ = ਨੂੰ ਬੀਚਾਰਿਓ = ਵਿਚਾਰਿਆ ਨ = ਨਹੀਂ ਕਿ ਸਾਰਿਆਂ ਵਿਚ ਰਸ ਰੂਪ ਹੋ ਕੇ ਵਰਤ ਰਿਹਾ ਹੈ।

## ਜਿਹ ਰਸ; ਅਨਰਸ ਬੀਸਰਿ ਜਾਹੀ ॥੧॥ਰਹਾਉ॥

ਜਿਹ = ਜਿਸ ਨਾਮ ਦੇ ਰਸ ਕਰਕੇ ਅਨ = ਦ੍ਵੈਤ ਦੇ **ਵਾ:** ਅਨ = ਹੋਰ ਸੰਸਾਰਕ ਵਿਸ਼ਿਆਂ ਦੇ ਸਾਰੇ ਰਸ ਬੀਸਰਿ = ਭੁੱਲ ਜਾਹੀ = ਜਾਂਦੇ ਹਨ॥੧॥ਰਹਾਉ॥

## ਜਾਨਿ ਅਜਾਨ ਭਏ ਹਮ ਬਾਵਰ; ਸੋਚ ਅਸੋਚ ਦਿਵਸ ਜਾਹੀ ॥

ਹੇ ਮਹਾਰਾਜ ! ਹਮ = ਅਸੀਂ ਜੀਵ ਜਾਨਿ = ਜਾਣ ਬੁਝ ਕੇ ਅਜਾਨ = ਅਗਿਆਨ ਦੇ ਪ੍ਰਤਾਪ ਕਰਕੇ

ਬਾਵਰ = ਝੱਲੇ ਬਣੇ ਭਏ = ਹੋਏ ਹਾਂ, ਪਰੰਤੂ ਅਸੀਂ ਜੀਵ ਮੌਤ ਦੀ ਸੋਚ = ਚਿੰਤਾ ਨੂੰ ਵਿਸਾਰ ਕੇ ਪਰਮੇਸ਼ਰ ਦੀ ਪ੍ਰੇਮਾ-ਭਗਤੀ ਕਰਨ ਵਲੋਂ ਅਸੋਚ = ਸੋਚਹੀਨ ਹੋ ਰਹੇ ਹਾਂ **ਵਾ:** ਹਿਰਦੇ ਵਿਚ ਸੋਚ = ਪਵਿੱਤਰਤਾ ਚਾਹੀਦੀ ਸੀ, ਪਰ ਅਸੀਂ ਜੀਵ ਹਰ ਵਕਤ ਵਿਸ਼ਿਆਂ ਦੀ ਵਾਸ਼ਨਾ ਕਰਕੇ ਅਸੋਚ = ਅਪਵਿੱਤਰ ਹੋ ਰਹੇ ਹਾਂ **ਵਾ:** ਆਤਮਾ ਦੀ ਸੋਚ = ਵਿਚਾਰ ਕਰਨੀ ਚਾਹੀਦੀ ਸੀ ਪਰ ਸਾਡੇ ਆਤਮਾ ਦੀ ਵਿਚਾਰ ਤੋਂ ਬਿਨਾਂ ਹੀ ਜ਼ਿੰਦਗੀ ਦੇ ਦਿਵਸ = ਦਿਨ ਗੁਜ਼ਰਦੇ ਜਾਹੀ = ਜਾ ਰਹੇ ਹਨ **ਵਾ:** ਜੰਮਣ ਮਰਨ ਦੀ ਸੋਚ = ਚਿੰਤਾ ਤੋਂ ਵਾਹਿਗੁਰੂ ਦਾ ਸਿਮਰਨ ਕਰ ਕੇ ਅਸੋਚ = ਅਚਿੰਤ ਹੋਣਾ ਸੀ, ਪਰ ਸਾਡੀ ਜ਼ਿੰਦਗੀ ਦੇ ਐਵੇਂ ਹੀ ਦਿਨ ਗੁਜ਼ਰਦੇ ਜਾਂਦੇ ਹਨ। ਅਤੇ

## ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ; ਪਰਮਾਰਥ ਪਰਵੇਸ ਨਹੀ ॥੨॥

ਇੰਦ੍ਰੀ = ਇੰਦਰੀਆਂ ਸਬਲ (ਸ + ਬਲ) ਸ = ਸਹਿਤ ਬਲ ਦੇ ਵਿਸ਼ਿਆਂ ਵਿਚ ਪ੍ਰਵੇਸ਼ ਹੋ ਰਹੀਆਂ ਹਨ ਤੇ ਬਿਬੇਕ = ਵਿਚਾਰ ਵਾਲੀ ਬੁਧਿ = ਬੁੱਧੀ ਜੀਵ ਈਸ ਦੀ ਏਕਤਾ ਵੱਲੋਂ ਨਿਬਲ = ਨਿਰਬਲ, ਕਮਜ਼ੋਰ ਹੋ ਰਹੀ ਹੈ, ਜਿਸ ਕਰਕੇ ਤੇਰੀ ਪ੍ਰਾਪਤੀ ਵਾਲੇ ਪਰਮਾਰਥ = ਸਿਧਾਂਤ ਦੇ ਗਿਆਨ ਵਿਚ ਚਿਤ ਦੀ ਬਿਰਤੀ ਪਰਵੇਸ = ਨਿਵਾਸ ਨਹੀਂ ਕਰਦੀ, ਭਾਵ ਹੋਰ ਪਾਸੇ ਹੀ ਲੱਗੀ ਰਹਿੰਦੀ ਹੈ ॥੨॥

## ਕਹੀਅਤ ਆਨ, ਅਚਰੀਅਤ ਅਨ ਕਛੁ; ਸਮਝ ਨ ਪਰੈ, ਅਪਰ ਮਾਇਆ ॥

(**ਅ-ਚਰੀਅਤ** ਦਾ ਉਚਾਰਨ ਡੈਸ਼ ਲੱਗਾ ਕੇ ਹੈ)

ਹੇ ਮਹਾਰਾਜ! ਅਸੀਂ ਮੁੱਖੋਂ ਕੁਝ ਆਨ = ਹੋਰ ਭਾਵ ਗਿਆਨ ਦੀਆਂ ਗੱਲਾਂ ਕਹੀਅਤ = ਕਹਿੰਦੇ ਹਾਂ[੧] ਅਤੇ ਅਚਰੀਅਤ = ਵਿਹਾਰ ਕਛੁ = ਕੁਝ ਅਨ = ਹੋਰ ਕਰਦੇ ਹਾਂ ਭਾਵ ਹਰ ਵਕਤ ਵਿਸ਼ਿਆਂ ਵਿਚ ਫਸੇ ਹੋਏ ਹਾਂ, ਇਸ ਕਰਕੇ ਸਾਨੂੰ ਆਪਣੇ ਸਰੂਪ ਦੀ ਸਮਝ = ਸੂਝ ਨ = ਨਹੀਂ ਪਰੈ = ਪੈਂਦੀ ਕਿਉਂਕਿ ਤੇਰੀ ਮਾਇਆ ਅਪਰ = ਪਾਰਾਵਾਰ ਤੋਂ ਰਹਿਤ ਹੈ **ਵਾ:** ਤੂੰ ਆਪ ਅਪਾਰ ਹੈਂ ਤੇ ਮਾਇਆ ਸੰਸਾਰ ਦੇ ਅਪਰ = ਉਰਲੇ ਪਾਸੇ ਰੱਖਣ ਵਾਲੀ ਹੈਂ।

## ਕਹਿ ਰਵਿਦਾਸ, ਉਦਾਸ ਦਾਸ ਮਤਿ;
## ਪਰਹਰਿ ਕੋਪੁ, ਕਰਹੁ ਜੀਅ ਦਇਆ ॥੩॥੩॥

ਭਗਤ ਰਵਿਦਾਸ ਜੀ ਕਹਿ = ਕਥਨ ਕਰਦੇ ਹਨ ਕਿ ਹੇ ਮਹਾਰਾਜ! ਮੇਰੀ ਦਾਸ = ਸੇਵਕ ਦੀ ਮਤਿ = ਬੁੱਧੀ ਸੰਸਾਰ ਦੇ ਜੀਵਾਂ ਦੀ ਹਾਲਤ ਵੇਖ ਕੇ ਉਦਾਸ = ਉਪਰਾਮ ਹੋ ਰਹੀ ਹੈ। ਆਪ ਜੀ ਕੋਪ = ਗ਼ੁੱਸੇ ਨੂੰ ਪਰਹਰਿ = ਤਿਆਗ ਕੇ ਮੇਰੇ ਜੀਅ = ਜੀਵ ਤੇ ਕ੍ਰਿਪਾ ਕਰਕੇ ਦਇਆ = ਮਿਹਰ ਦੀ ਦ੍ਰਿਸ਼ਟੀ ਕਰਹੁ = ਕਰੋ **ਵਾ:** ਕੋਪੁ = ਕ੍ਰੋਧ ਆਦਿਕ ਆਸੁਰੀ ਸੰਪਦਾ ਨੂੰ ਪਰਹਰਿ = ਦੂਰ ਕਰਕੇ ਮੈਨੂੰ ਜੀਵ ਨੂੰ ਦਇਆ ਦ੍ਰਿਸ਼ਟੀ ਕਰਕੇ ਦਇਆ, ਧਰਮ ਆਦਿ ਦੈਵੀ ਸੰਪਦਾ ਬਖ਼ਸ਼ ਦੇਣਾ ਕਰੋ ॥੩॥੩॥

(***ਨੋਟ :*** ਭਗਤ ਜੀ ਨੇ ਪਹਿਲੇ ਸ਼ਬਦ ਵਿਚ ਗਿਆਨ ਦੀ ਦਮਕ ਮਾਰੀ ਸੀ ਕਿ ਅਸੀਂ ਇੱਕੋ ਹੀ ਰੂਪ ਹਾਂ, ਫੇਰ ਪਿਆਰ ਵੀ ਦੱਸਿਆ ਤੇ ਇਹ ਸ਼ਬਦ ਵਿਚ ਨਿਮਰਤਾ ਦਿਖਾਉਂਦੇ ਹਨ ਕਿ ਕਿਤੇ ਪਰਮੇਸ਼ਰ ਜੀ ਤੁਸੀਂ ਨਰਾਜ਼ ਹੋ ਕੇ ਸਾਨੂੰ ਮਾਇਆ ਦੇ ਮੋਹ ਵਿਚ ਨਾ ਫਸਾ ਦਿਉ।)

**ਉਥਾਨਕਾ :** ਭਗਤ ਰਵਿਦਾਸ ਜੀ ਦੇ ਪਾਸ ਇਕ ਵਿਦਵਾਨ ਪੰਡਤ ਆਇਆ ਤੇ ਕਹਿਣ ਲੱਗਾ ਕਿ ਹੇ ਰਵਿਦਾਸ ਜੀ! ਜੇ ਚਿੰਤਾਮਣੀ ਕੋਲ ਹੋਵੇ ਤਾਂ ਸਾਰੀਆਂ ਮਨ ਦੀਆਂ ਚਿਤਵਣੀਆਂ ਪੂਰੀਆਂ ਕਰ ਲਈਏ, ਕਾਮਧੇਨ ਗਊ ਕੋਲ ਹੋਵੇ ਤਾਂ ਸਾਰੇ ਮਨ ਇੱਛਤ ਫਲਾਂ ਨੂੰ ਪਾ ਲਈਏ। ਇਹ ਸੁਣ ਕੇ ਭਗਤ ਰਵਿਦਾਸ

੧. **ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥ ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥** *(ਸਿਰੀਰਾਗੁ ਵਾਰ, ਅੰਗ ੮੫)*

ਜੀ ਨੇ ਪੰਡਤ ਨੂੰ ਕਿਹਾ ਕਿ ਪਰਮੇਸ਼ਰ ਦੇ ਭਜਨ ਨਾਲ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ, ਇਸ ਕਰਕੇ ਹੇ ਭਾਈ ਉਸ ਦਾ ਸਿਮਰਨ ਕਰਨਾ ਚਾਹੀਦਾ ਹੈ। ਉਸ ਪੰਡਤ ਦੇ ਪ੍ਰਤੀ ਉਪਦੇਸ਼ ਦਿੰਦਿਆਂ ਸ਼ਬਦ ਉਚਾਰਨ ਕੀਤਾ।

## ਸੁਖ ਸਾਗਰੁ ਸੁਰਤਰ ਚਿੰਤਾਮਨਿ; ਕਾਮਧੇਨੁ ਬਸਿ ਜਾ ਕੇ ॥[੧]

ਹੇ ਭਾਈ! ਜੋ ਪਰਮੇਸ਼ਰ ਸਾਰਿਆਂ ਸੁੱਖਾਂ ਦਾ ਸਾਗਰ = ਸਮੁੰਦਰ ਹੈ ਤੇ ਜਾ = ਜਿਸ ਪਰਮੇਸ਼ਰ ਕੇ = ਦੇ ਸੁਰਤਰ[੨] = ਕਲਪਬ੍ਰਿਛ, ਚਿੰਤਾਮਨਿ = ਮਨ ਇੱਛਤ ਫਲ ਦੇਣ ਵਾਲੀ ਮਣੀ (ਰਤਨ) ਤੇ ਕਾਮਧੇਨ (ਕਾਮ + ਧੇਨ) ਹਰੇਕ ਕਾਮ = ਵਾਸ਼ਨਾ ਪੂਰੀ ਕਰਨ ਵਾਲੀ ਧੇਨ = ਗਾਂ ਆਦਿ, ਸਭ ਪਦਾਰਥ ਬਸਿ = ਅਧੀਨ ਹਨ; ਅਤੇ

(***ਨੋਟ :*** ਭਗਵਾਨ ਕ੍ਰਿਸ਼ਨ ਜੀ ਦੀ ਇੰਦਰ ਦੇ ਰਾਜ 'ਚੋਂ ਕਲਪਬ੍ਰਿਛ ਲਿਆਉਣ ਦੀ ਸਾਖੀ ਲੱਗ ਸਕਦੀ ਹੈ, ਕਾਮਧੇਨ ਗਊ ਤੇ ਵਿਸ਼ਿਸ਼ਟ ਮੁਨੀ ਰਿਖੀ ਦੀ ਸਾਖੀ ਲੱਗ ਸਕਦੀ ਹੈ, ਚਿੰਤਾਮਣੀ ਤੇ ਇਥੇ ਇਕ ਢੁਕਵੀਂ ਸਾਖੀ ਹੈ।)

**ਸਾਖੀ—ਜ਼ਿਮੀਂਦਾਰ ਨੂੰ ਚਿੰਤਾਮਣੀ ਦੀ ਪ੍ਰਾਪਤੀ :** ਇਕ ਕੋਈ ਗ਼ਰੀਬ ਜ਼ਿਮੀਂਦਾਰ ਸੀ ਜੋ ਆਪਣੀ ਜ਼ਮੀਨ ਹਲ ਨਾਲ ਵਾਹ ਕੇ ਇਕ ਸੁੱਕੀ ਹੋਈ ਨਿੱਕੀ ਜਿਹੀ ਕਿੱਕਰ ਦੇ ਹੇਠਾਂ ਕੁਝ ਸਮਾਂ ਆਰਾਮ ਕਰਨ ਲਈ ਬੈਠ ਗਿਆ। ਕਿੱਕਰ ਦੀ ਬਹੁਤੀ ਸੰਘਣੀ ਛਾਂ ਨਹੀਂ ਸੀ ਤੇ ਜਦੋਂ ਜ਼ਿਮੀਂਦਾਰ ਨੇ ਜਗ੍ਹਾ ਸਾਫ਼ ਕਰਨ ਲਈ ਹੱਥਾਂ ਨਾਲ ਰੇਤਾ ਫਰੋਲਿਆ ਤਾਂ ਉਸ ਨੂੰ ਵਿੱਚੋਂ ਚਿੰਤਾਮਣੀ ਮਿਲ ਗਈ, ਉਸ ਨੂੰ ਗਿਆਨ ਨਹੀਂ ਸੀ ਕਿ ਇਹ ਮਨ ਦੀਆਂ ਚਿਤਵਣੀਆਂ ਪੂਰੀਆਂ ਕਰਨ ਵਾਲੀ ਮਣੀ ਹੈ। ਉਸ ਨੇ ਚੁੱਕ ਕੇ ਆਪਣੇ ਪੱਲੇ ਨਾਲ ਬੰਨ੍ਹ ਲਈ। ਜਦੋਂ ਮਨ ਵਿਚ ਚਿਤਵਣੀ ਕਰਨ ਲੱਗਾ ਕਿ ਜੇ ਸੰਘਣੀ ਛਾਂ ਹੁੰਦੀ ਤਾਂ ਘੜੀ ਆਰਾਮ ਹੀ ਕਰ ਲੈਂਦੇ। ਝੱਟ ਹੀ ਸੰਘਣੀ ਛਾਂ ਹੋ ਗਈ। ਫੇਰ ਚਿਤਵਣੀ ਕਰਨ ਲੱਗਾ ਕਿ ਭੁੱਖ ਬੜੀ ਲੱਗੀ ਹੋਈ ਹੈ ਜੇ ਕੋਈ ਨੇੜੇ ਬਾਗ਼ ਹੁੰਦਾ ਤਾਂ ਕੋਈ ਫਲ ਹੀ ਖਾ ਲੈਂਦੇ ਤਾਂ ਬਾਗ਼ ਬਣ ਗਿਆ, ਫੇਰ ਸੋਚਣ ਲੱਗਾ ਜੇ ਸੋਹਣਾ ਮੰਦਰ (ਘਰ) ਹੁੰਦਾ ਤਾਂ ਮੰਦਰ ਵਿਚ ਸੋਹਣੇ ਪਲੰਘੇ 'ਤੇ ਆਰਾਮ ਹੀ ਕਰ ਲੈਂਦੇ ਤਾਂ ਮਕਾਨ ਵੀ ਬਣ ਗਿਆ, ਫੇਰ ਸੋਚਣ ਲੱਗਾ ਕਿ ਗਰਮੀ ਬੜੀ ਹੈ ਜੇ ਤਲਾਅ ਹੁੰਦਾ ਤਾਂ ਨਹਾ ਹੀ ਲੈਂਦੇ, ਤਲਾਅ ਵੀ ਬਣ ਗਿਆ, ਫੇਰ ਕਹਿੰਦਾ ਜੇ ਬੱਗੀ ਹੁੰਦੀ ਤਾਂ ਸੈਰ ਹੀ ਕਰ ਲੈਂਦੇ, ਬੱਗੀ ਵੀ ਬਣ ਗਈ, ਜਦੋਂ ਬੱਗੀ 'ਤੇ ਚੜ੍ਹ ਕੇ ਸੈਰ ਕਰਨ ਲੱਗ ਗਿਆ। ਇਤਨੇ ਨੂੰ ਜ਼ਿਮੀਂਦਾਰ ਨੂੰ ਕਰਮਾਂ ਤੋਂ ਹੀਣਾ ਕਰਨ ਵਾਸਤੇ ਇਕ ਕਾਂ ਤਲਾਅ 'ਤੇ ਪਾਣੀ ਪੀਣ ਲਈ ਆ ਗਿਆ, ਜਦੋਂ ਕਾਂ ਤਲਾਅ 'ਚੋਂ ਪਾਣੀ ਪੀਣ ਲੱਗਾ ਤਾਂ ਹੰਕਾਰ ਨਾਲ ਕਹਿਣ ਲੱਗਾ—ਕਾਵਾਂ ਜੇ ਪਾਣੀ ਪੀਣਾ ਹੈ ਤਾਂ ਜਾ ਕੇ ਰੱਬ ਦੇ ਤਲਾਅ 'ਤੇ ਪਾਣੀ ਪੀ, ਇਹ ਮੇਰਾ ਤਲਾਅ ਹੈ। ਕਾਂ ਬੜਾ ਢੀਠ ਸੀ, ਬਥੇਰੀਆਂ ਜ਼ਿਮੀਂਦਾਰ ਨੇ ਅਵਾਜ਼ਾਂ ਮਾਰੀਆਂ ਪਰ ਕਾਂ ਨਾ ਉੱਡਿਆ। ਅਖ਼ੀਰ ਨੂੰ ਜ਼ਿਮੀਂਦਾਰ ਦੇ ਕਰਮਾਂ 'ਚੋਂ ਚਿੰਤਾਮਣੀ ਜਾਣੀ ਸੀ, ਤਾਂ ਇਸਨੇ ਆਪਣੇ ਪੱਲੇ ਨਾਲੋਂ ਖੋਲ੍ਹ ਕੇ ਚਿੰਤਾਮਣੀ ਕਾਂ ਦੇ ਮਾਰੀ। ਜਦੋਂ ਮਾਰੀ ਤਾਂ ਸਭ ਕੁਝ ਅਲੋਪ ਹੋ ਗਿਆ, ਜ਼ਿਮੀਂਦਾਰ ਉਹੀ ਸੁੱਕੀ ਕਿੱਕਰ ਦੇ ਥੱਲੇ, ਚਿੰਤਾਮਣੀ ਕਰਕੇ ਇਤਨਾ ਕੁਝ ਪ੍ਰਾਪਤ ਹੋਇਆ, ਪਰ ਪੱਲੇ ਕੁਝ ਵੀ ਨਹੀਂ ਪਿਆ।

ਪਰ ਰਵਿਦਾਸ ਜੀ ਕਥਨ ਕਰਦੇ ਹਨ ਕਿ ਇਹੋ ਜਿਹੀਆਂ ਕਲਪਿਤ ਮਣੀਆਂ ਅਤੇ ਮਣੀਆਂ ਤੋਂ ਪ੍ਰਾਪਤ ਹੋਏ ਪਦਾਰਥਾਂ ਤੋਂ ਪਰਮੇਸ਼ਰ ਦਾ ਨਾਮ ਹੀ ਸ਼੍ਰੇਸ਼ਟ ਹੈ।

---

੧. ਇਹ ਸ਼ਬਦ ਕੁਝ ਪਾਠ ਭੇਦ ਕਰਕੇ ੧੧੦੬ ਅੰਗ ਉੱਪਰ ਵੀ ਆਇਆ ਹੈ।

੨. ਦੇਵਤਿਆਂ ਦਾ ਇਕ ਬ੍ਰਿਛ ਜਿਸ ਨੂੰ ਕਲਪਤਰ ਕਹਿੰਦੇ ਹਨ, ਸੰਸਕ੍ਰਿਤ ਗ੍ਰੰਥਾਂ ਵਿਚ ਪੰਜ ਸੁਰਤਰੁ ਲਿਖੇ ਹਨ—ਮੰਦਾਰ, ਪਾਰਜਾਤ, ਸੰਤਾਨ, ਕਲਪਬ੍ਰਿਛ, ਹਰਿ ਚੰਦਨ। ਮੁਸਲਮਾਨਾਂ ਦੇ ਮਤ ਵਿਚ ਭੀ ਇਨ੍ਹਾਂ ਬ੍ਰਿਛਾਂ ਦੇ ਨਾਲ ਦਾ ਇਕ "ਸਿਦਰਤੁਲ ਮੁੰਤਹਾ" ਬ੍ਰਿਛ ਹੈ ਜੋ ਸੱਤਵੇਂ ਆਸਮਾਨ ਖ਼ੁਦਾ ਦੇ ਬਾਗ਼ ਵਿਚ ਹੈ, ਹਜ਼ਰਤ ਮੁਹੰਮਦ ਜਦ ਬੁਰਾਕ 'ਤੇ ਚੜ੍ਹ ਕੇ ਉਸ ਥਾਂ ਪੁੱਜੇ, ਤਦ ਉਨ੍ਹਾਂ ਨੇ ਦੇਖਿਆ ਕਿ ਉਸ ਬ੍ਰਿਛ ਦੇ ਪੱਤੇ ਹਾਥੀ ਦੇ ਕੰਨ ਵਰਗੇ ਤੇ ਫਲ ਘੜੇ ਦੇ ਆਕਾਰ ਦੇ ਸਨ। ਐਸਾ ਇਸਲਾਮ ਦੇ ਮੱਤ ਵਿਚ ਲਿਖਿਆ ਹੋਇਆ ਹੈ।

## ਚਾਰਿ ਪਦਾਰਥ ਅਸਟ ਦਸਾ ਸਿਧਿ; ਨਵ ਨਿਧਿ ਕਰ ਤਲ ਤਾ ਕੇ ॥੧॥

ਚਾਰੇ ਧਰਮ, ਅਰਥ, ਕਾਮ, ਮੋਖ ਪਦਾਰਥ, ਅਸਟ = ੮ (ਅੱਠ) ਦਸਾ = ੧੦ (ਦਸ) ਭਾਵ (੧੦ + ੮) ਅਠਾਰਾਂ ਸਿਧਿ = ਸਿਧੀਆਂ ਤੇ ਨਵ = ਨੌਂ ਨਿਧਿ = ਨਿਧੀਆਂ ਇਹ ਤਾ = ਉਸ ਪਰਮੇਸ਼ਰ ਕੈ = ਦੇ ਕਰ = ਹੱਥਾਂ ਦੀਆਂ ਤਲ = ਤਲੀਆਂ ਉੱਤੇ ਰੱਖੀਆਂ ਹੋਈਆਂ ਕਿ ਕਿਤੇ ਭਗਤਾਂ ਨੂੰ ਵਰਤਣ ਵਾਸਤੇ ਦੇਣ ਲਈ ਦੇਰ ਨਾ ਲੱਗੇ **ਵਾ:** ਉਸ ਪਰਮੇਸ਼ਰ ਨੇ ਭਗਤਾਂ ਦੇ ਹੱਥਾਂ ਦੀਆਂ ਤਲੀਆਂ 'ਤੇ ਰੱਖਣਾ ਕੀਤੀਆਂ ਹਨ ॥੧॥

**ਚਾਰ ਪਦਾਰਥਾਂ ਦਾ ਵੇਰਵਾ :**

੧. **ਧਰਮ :** ਧਰਮ ਦੀ ਪ੍ਰਾਪਤੀ

੨. **ਅਰਥ :** ਸੰਸਾਰੀ ਪਦਾਰਥਾਂ ਦੀ ਪ੍ਰਾਪਤੀ

੩. **ਕਾਮ :** ਕਾਮਨਾਂ ਪੂਰੀ ਹੋਣੀ

੪. **ਮੋਖ :** ਮੁਕਤੀ ਪ੍ਰਾਪਤ ਹੋ ਜਾਣੀ

**ਅਠਾਰਾਂ ਸਿੱਧੀਆਂ ਦਾ ਵੇਰਵਾ :** ਮੁੱਖ ਸਿਧੀਆਂ ਅੱਠ ਹਨ ਤੇ ਦਸ ਗੌਣ ਹਨ।

**ਮੁੱਖ ਸਿੱਧੀਆਂ :** ੧. ਅਣਿਮਾ = ਬਹੁਤ ਛੋਟਾ ਹੋ ਜਾਣਾ, ੨. ਮਹਿਮਾ = ਬਹੁਤ ਵੱਡਾ ਹੋ ਜਾਣਾ, ੩. ਗਰਿਮਾ = ਭਾਰੀ ਹੋ ਜਾਣਾ, ੪. ਲਘਿਮਾ = ਹੌਲਾ ਹੋ ਜਾਣਾ, ੫. ਪ੍ਰਾਪਤੀ = ਮਨ ਭਾਉਂਦੀ ਵਸਤੂ ਪ੍ਰਾਪਤ ਕਰ ਲੈਣੀ, ੬. ਪ੍ਰਾਕਾਮਯ = ਸਾਰਿਆਂ ਦੇ ਮਨ ਦੀ ਜਾਣ ਲੈਣੀ, ੭. ਈਸ਼ਿਤਾ = ਆਪਣੀ ਇੱਛਾ ਅਨੁਸਾਰ ਸਭ ਨੂੰ ਪ੍ਰੇਰਨਾ, ੮. ਵਸ਼ਿਤਾ = ਸਭ ਨੂੰ ਕਾਬੂ ਕਰ ਲੈਣਾ।

**ਦਸ ਗੌਣ ਸਿੱਧੀਆਂ ਦੇ ਨਾਮ :** ੧. ਅਨੂਰਮਿ = ਭੁੱਖ ਤੇਹ ਦਾ ਨਾ ਵਿਆਪਣਾ, ੨. ਦੂਰ ਸ੍ਰਵਨ = ਦੂਰੋਂ ਸਭ ਗੱਲ ਸੁਣ ਲੈਣੀ, ੩. ਦੂਰ ਦਰਸ਼ਨ = ਦੂਰ ਦੇ ਨਜ਼ਾਰੇ ਅੱਖਾਂ ਸਾਹਮਣੇ ਵੇਖਣੇ, ੪. ਮਨੋ ਵੇਗ = ਮਨ ਦੀ ਚਾਲ ਤੁਲ ਛੇਤੀ ਜਾਣਾ, ੫. ਕਾਮ ਰੂਪ = ਜੇਹਾ ਮਨ ਚਾਹੇ ਉਸੇ ਤਰ੍ਹਾਂ ਦਾ ਰੂਪ ਧਾਰ ਲੈਣਾ, ੬. ਪਰ ਕਾਯਾ ਪ੍ਰਵੇਸ਼ = ਦੂਸਰੇ ਦੇ ਸਰੀਰ ਵਿਚ ਪ੍ਰਵੇਸ਼ ਕਰ ਲੈਣਾ, ੭. ਸ੍ਵੈਛੰਦ ਮ੍ਰਿਤੂ = ਆਪਣੀ ਇੱਛਾ ਅਨੁਸਾਰ ਮਰ ਜਾਣਾ, ੮. ਸੁਰ ਕ੍ਰੀੜਾ = ਦੇਵਤਿਆਂ ਨਾਲ ਮਿਲ ਕੇ ਖੇਲਣਾ, ੯. ਸੰਕਲਪ ਸਿਧ = ਜੋ ਚਿਤਵਣਾ ਸੋ ਪੂਰਾ ਹੋ ਜਾਣਾ, ੧੦. ਅਪ੍ਰਤਿਹਤ ਗਤਿ = ਕਿਸੇ ਥਾਂ ਜਾਣ ਵਿਚ ਕੋਈ ਰੁਕਾਵਟ ਨਾ ਪਵੇ। ਇਹ ਅੱਠ ਮੁਖ ਤੇ ਦਸ ਗੌਣ ਸਿਧੀਆਂ ਹਨ।

**ਨੌਂ ਨਿੱਧੀਆ ਦਾ ਵੇਰਵਾ :** ਜੈਸਾ ਕਿ :

> **ਅਸਨ ਬਸਨ ਭੂ ਕਨਿਕ ਪੁਨ ਦਾਸੀ ਚੌਪ ਗੁਲਾਮ।**
> **ਰਥਵਾਹੇ ਹਿੰਡਾਏ ਜਾਨੀਏ ਯੇ ਨਉ ਨਿਧ ਕੇ ਨਾਮ ॥੧੦੧॥** *(ਸ੍ਰੀ ਗੁਰਮੁਖ ਪ੍ਰਕਾਸ਼, ਪੰਨਾ ੪੯੫)*

## ਹਰਿ ਹਰਿ ਹਰਿ; ਨ ਜਪਹਿ ਰਸਨਾ ॥
## ਅਵਰ ਸਭ ਤਿਆਗਿ; ਬਚਨ ਰਚਨਾ ॥੧॥ਰਹਾਉ॥

ਹੇ ਭਾਈ ! ਜੋ ਸਾਰਿਆਂ ਦੇ ਮਨਾ ਨੂੰ ਹਰਿ = ਹਰੇ ਭਰੇ ਕਰਨ ਵਾਲਾ ਤੇ ਸਾਰਿਆਂ ਦੇ ਪਾਪਾਂ ਨੂੰ ਹਰਿ = ਹਰਨ ਵਾਲਾ ਹਰਿ = ਪਰਮੇਸ਼ਰ ਹੈ **ਵਾ:** ਮਨ, ਬਾਣੀ, ਸਰੀਰ ਕਰਕੇ ਪ੍ਰਮਾਣਗਤ ਸੰਸੇ ਦਾ, ਸ੍ਰਵਣ, ਮੰਨਣ ਕਰਕੇ ਪ੍ਰਮੇਯ ਗਤ ਸੰਸੇ ਦਾ ਤੇ ਨਿਧਿਆਸਣ ਕਰਕੇ ਵਿਪਰਜੇ ਬੁੱਧੀ ਦਾ ਨਾਸਕ ਜੋ ਹਰਿ = ਪਰਮੇਸ਼ਰ ਹੈ, ਉਸ ਦੇ ਨਾਮ ਵਿਚ ਰਸਨਾ = ਜੀਭਾ ਨੂੰ ਪ੍ਰੀਤੀ ਵਾਲੀ ਬਣਾ ਕੇ ਨਾਮ ਕਿਉਂ ਨ = ਨਹੀਂ ਜਪਹਿ = ਜਪਣਾ ਕਰਦਾ, ਤੂੰ ਅਵਰ = ਹੋਰ ਆਪਣੇ ਰਚਨਾ = ਕਾਵਯ ਦੇ ਰਚੇ ਹੋਏ ਬਚਨ = ਵਾਕ ਸਭ = ਸਾਰੇ ਤਿਆਗਿ = ਛੱਡ ਦੇ, ਭਾਵ ਲੋਕਾਂ ਨੂੰ ਖ਼ੁਸ਼ ਕਰਨ ਵਾਸਤੇ ਸੋਹਣੀ ਕਵਿਤਾ ਦੀ ਰਚਨਾ ਉਪਰੋਂ ਮਿੱਠੇ ਬਚਨਾਂ ਦੀ ਰਚਨਾ ਸਭ ਤਿਆਗ

ਦੇਣਾ ਕਰ **ਵਾ:** ਤੂੰ ਵੇਦ ਸ਼ਾਸਤ੍ਰਾਂ ਦੇ ਬਚਨ ਅਲੰਕਾਰ ਬਣਾ ਕੇ **ਵਾ:** ਅਨੇਕ ਪ੍ਰਕਾਰ ਦੀਆਂ ਕਾਵਿ ਦੀਆਂ ਰਚਨਾ ਬਣਾ ਕੇ ਗਾਉਣਾ ਛੱਡ ਦੇਣਾ ਕਰ **ਵਾ:** ਅਵਰ = ਹੋਰ ਸਭ = ਸਾਰੀ ਜਿੰਨੀ ਤੇਰੀ ਪਦਾਰਥਾਂ ਦੀ ਬਣਾਈ ਹੋਈ ਰਚਨਾ = ਸ੍ਰਿਸ਼ਟੀ ਹੈ, ਜਿਸ ਵਿਚ ਤੂੰ ਚਿਤ ਨੂੰ ਰਚਾਉਣਾ ਕੀਤਾ ਹੈ, ਉਹ ਸਾਰੇ ਬਚਨ ਬਿਲਾਸ ਛੱਡ ਦੇਣਾ ਕਰ **ਵਾ:** ਜੇਕਰ ਤੂੰ ਜੰਮਣ ਮਰਨ ਤੋਂ ਬਚਨ = ਬਚਣਾ ਚਾਹੁੰਦਾ ਹੈਂ ਭਾਵ ਮੁਕਤ ਹੋਣਾ ਚਾਹੁੰਦਾ ਹੈਂ ਤਾਂ ਹੋਰ ਸਾਰੀ ਸੰਸਾਰਕ ਰਚਨਾ ਨੂੰ ਤਿਆਗ ਦੇਣਾ ਕਰ॥੧॥ਰਹਾਉ॥

## ਨਾਨਾ ਖਿਆਨ ਪੁਰਾਨ ਬੇਦ ਬਿਧਿ; ਚਉਤੀਸ ਅਖਰ ਮਾਂਹੀ॥

ਹੇ ਭਾਈ ! ਨਾਨਾ = ਅਨੇਕਾਂ ਪ੍ਰਕਾਰ ਦੇ ਖਿਆਨ = ਅਖਿਆਨਾਂ ਵਾਲੇ ਮਹਾਂਭਾਰਤ ਆਦਿ, ਅਠਾਰਾਂ ਪੁਰਾਣ, ਚਾਰ ਵੇਦਾਂ ਦੀਆਂ ਬਿਧਿ = ਵਿਧੀਆਂ ਇਹ ਸਾਰੀਆਂ ਚਉਤੀਸ (ਚਉ + ਤੀਸ) ਚਉ = ਚਾਰ, ਤੀਸ = ੩੦ ਭਾਵ ੩੪ ਚੌਂਤੀ ਅੱਖਰਾਂ ਮਾਂਹੀ = ਵਿਚ ਹੀ ਹਨ **ਵਾ:** ਅਨੇਕਾਂ ਕਿਸਮ ਦੇ ਖਿਆਨ = ਪ੍ਰਸੰਗ ਵਾਲੇ ਮਹਾਂਭਾਰਤ ਆਦਿ ਅਠਾਰਾਂ ਪੁਰਾਣ ਚਾਰ ਵੇਦ ਤੇ ਬਿਧਿ = ਵਿਧੀਆਂ ਭਾਵ ਸਿਮਰਤੀਆਂ ਤੇ ਚਉਤੀਸ (ਚਉ + ਤੀਸ) ਤੀਸ = ਤੀਹ ਸਪਾਰਿਆਂ ਵਾਲੇ ਮੁਸਲਮਾਨਾਂ ਦੇ ਕੁਰਾਨ ਆਦਿਕ ਚਉ = ਉਚਾਰਨ ਕੀਤੇ ਹੋਏ, ਸਾਰੇ ਅੱਖਰਾਂ ਦੀ ਵਰਣਨਿਕ ਵਿੱਦਿਆ ਹੀ ਹਨ ਭਾਵ ਅੱਖਰਾਂ ਵਿਚ ਹੀ ਅੰਕਤ ਕੀਤੇ ਹੋਏ ਹਨ। ਅਰਥਾਤ ਚਉਤੀਸ, ਚਉ = ਚਾਰ, ਤੀਸ = ਤੀਹ ਭਾਵ ਚੌਂਤੀ ਅੱਖਰ।

ਸੰਸਕ੍ਰਿਤ ਦੇ ਅਸਲੀ ਤਾਂ ਚੌਂਤੀ ਅੱਖਰ ਹੀ ਹਨ :

अ इ ऊ स
क ख ग घ ङ
च छ ज झ ञ
ट ठ ड ढ ण
त थ द ध न
प फ ब भ म
य र ल व स ह = ਕੁੱਲ ੩੪ ਅੱਖਰ

ਕੱਕੇ ਤੋਂ ਵਵੇ ਤਕ = ਕੁੱਲ ੨੯ ਅੱਖਰ

ਤ੍ਰੈ ਸ੍ਵਰ ਅ, ਏ, ਓ ਤੋਂ ਦੋ ਸੱਸਾ ਤੇ ਹਾਹਾ, ੩ + ੨ = ੫ ਕੁੱਲ ੩੪ ਅੱਖਰ ਹਨ ਤੇ ੜਾੜੇ ਦੀ ਅਵਾਜ਼ ਪੁਰਾਤਨ ਢੱਢੇ ਤੋਂ ਹੀ ਲੈਂਦੇ ਸਨ, ਇਸ ਕਰਕੇ ਚੌਂਤੀਆਂ ਦੀ ਗਿਣਤੀ ਵਿਚ ਨਹੀਂ ਆਇਆ[੧]।

ਪਰ ਸੰਸਕ੍ਰਿਤ ਦੇ ਵਿਦਵਾਨਾਂ ਨੇ ੫੨ ਅੱਖਰ ਕਲਪੇ ਹਨ ਜੋ ੩੪ ਵਿਚ ਬਾਕੀ ਇਹ ਅੱਖਰ ਪਾਉਂਦੇ ਹਨ :

अ इ उ ए ऐ ओ औ अं अः = ੯
ऋ ॠ ऌ ॡ = ੪
श ष क्ष त्र ज्ञ = ੫
= ੧੮

ਅਠਾਰਾਂ ਅੱਖਰ ਇਹ ਪਾ ਕੇ ਕੁਲ ੫੨ ਅੱਖਰ ਮੰਨਦੇ ਹਨ ਅਰਥਾਤ ਬਾਕੀ ਜੋ ਚੌਂਤੀ ਅੱਖਰਾਂ ਤੋਂ ਬਗ਼ੈਰ ਹੋਰ ਹਨ, ਉਹ ਇਨ੍ਹਾਂ ਅੱਖਰਾਂ ਦੇ ਮੇਲ ਤੋਂ ਮੰਨਦੇ ਹਨ क ष ਤੋਂ क्ष, ज ञ ਤੋਂ ज्ञ, त र ਤੋਂ त्र ਆਦਿਕ ਅਤੇ ਇਕ ਹੀ ਸੱਸੇ ਦੇ ਤਿੰਨ ਰੂਪ ਹਨ।

---

੧. ਸਤਿਗੁਰੂ ਸਾਹਿਬ ਜੀ ਨੇ ੜਾੜਾ ਅੱਖਰ ਪਾ ਕੇ ਪੰਜਾਬੀ ਲਈ ਗੁਰਮੁਖੀ ਵਰਣਮਾਲਾ ੩੫ ਅੱਖਰਾਂ ਦੀ ਬਣਾਈ ਹੈ।

## ਬਿਆਸ ਬਿਚਾਰਿ ਕਹਿਓ ਪਰਮਾਰਥੁ; ਰਾਮ ਨਾਮ ਸਰਿ ਨਾਹੀ ॥੨॥

ਹੇ ਭਾਈ! ਵੇਦਾਂ ਦੇ ਖੋਜੀ ਬਿਆਸ ਰਿਖੀ ਨੇ ਬਿਚਾਰਿ = ਵਿਚਾਰ ਵਿਚਾਰ ਕੇ ਅਖ਼ੀਰ ਨੂੰ ਇਹੋ ਹੀ ਪਰਮਾਰਥੁ = ਸਿਧਾਂਤ ਕਹਿਓ = ਕਥਨ ਕੀਤਾ ਹੈ **ਵਾ:** ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਅਸੀਂ ਅਖ਼ੀਰ ਨੂੰ ਬਿਆਸ = ਵਿਸਥਾਰ ਪੂਰਵਕ ਵਿਚਾਰ ਕੇ ਇਹੋ ਹੀ ਸਿਧਾਂਤ ਕਹਿਓ = ਕਹਿ ਰਹੇ ਹਾਂ ਕਿ ਰਾਮ = ਪਰਮੇਸ਼ਰ ਦੇ ਨਾਮ ਸਰਿ = ਬਰਾਬਰ ਹੋਰ ਕੋਈ ਸਾਧਨ ਨਾਹੀ = ਨਹੀਂ ਹੈ ॥੨॥

## ਸਹਜ ਸਮਾਧਿ ਉਪਾਧਿ ਰਹਤ ਫੁਨਿ; ਬਡੈ ਭਾਗਿ ਲਿਵ ਲਾਗੀ ॥

ਜਿਨ੍ਹਾਂ ਦੀ ਬਡੈ = ਵੱਡਿਆਂ ਭਾਗਿ = ਕਰਮਾਂ ਕਰਕੇ ਪਰਮੇਸ਼ਰ ਦੇ ਨਾਮ ਵਿਚ ਲਿਵ = ਬਿਰਤੀ ਲਾਗੀ = ਲੱਗੀ ਹੈ, ਉਹ ਫੁਨਿ = ਫੇਰ ਆਧੀ ਬਿਆਧੀ ਉਪਾਧਿ = ਉਪਾਧੀ ਆਦਿਕ ਤੋਂ ਰਹਿਤ ਹੋ ਕੇ ਸਹਜ = ਸੁਭਾਵਿਕ ਹੀ ਨਿਰਵਿਕਲਪ ਸਮਾਧਿ = ਸਮਾਧੀ ਵਿਚ ਇਸਥਿਤ ਹੋਏ ਹਨ। ਅਤੇ

## ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ; ਜਨਮ ਮਰਨ ਭੈ ਭਾਗੀ ॥੩॥੪॥

ਭਗਤ ਰਵਿਦਾਸ ਜੀ ਕਹਿ = ਕਥਨ ਕਰਦੇ ਹਨ ਕਿ ਉਨ੍ਹਾਂ ਨੇ ਬ੍ਰਹਮ ਸਰੂਪ ਦੇ ਗਿਆਨ ਦਾ ਪ੍ਰਗਾਸੁ = ਪ੍ਰਕਾਸ਼ ਰਿਦੈ = ਹਿਰਦੇ ਵਿਚ ਧਰਿ = ਧਾਰਨ ਕੀਤਾ ਹੈ, ਇਸ ਕਰਕੇ ਉਨ੍ਹਾਂ ਦਾ ਜੰਮਣ ਮਰਨ ਦਾ ਭੈ = ਡਰ ਭਾਗੀ = ਭੱਜ ਗਿਆ **ਵਾ:** ਡਰ ਦੂਰ ਹੋ ਗਿਆ ਤੇ ਤ੍ਰਿਸ਼ਨਾ ਭੱਜ ਗਈ ॥੩॥੪॥

ਅਗਲੇ ਸ਼ਬਦ ਵਿਚ ਭਗਤ ਰਵਿਦਾਸ ਜੀ ਪਰਮੇਸ਼ਰ ਦੇ ਸਨਮੁਖ ਆਪਣੀ ਪ੍ਰੀਤੀ ਦੀ ਦ੍ਰਿੜ੍ਹਤਾ ਦ੍ਰਿਸ਼ਟਾਂਤਾਂ ਸਹਿਤ ਜਣਾਉਂਦੇ ਹੋਏ ਬੇਨਤੀ ਕਰਦੇ ਹਨ।

## ਜਉ ਤੁਮ ਗਿਰਿਵਰ; ਤਉ ਹਮ ਮੋਰਾ ॥

ਹੇ ਮਹਾਰਾਜ! ਜਉ = ਜੇਕਰ ਤੁਮ = ਤੁਸੀਂ ਗਿਰਿਵਰ = ਹਰਿਆਈ ਅਤੇ ਬ੍ਰਿਛਾਂ ਦੀ ਅਧਿਕਤਾ ਵਾਲੇ ਪਹਾੜ ਰੂਪ ਹੋ ਜਾਵੋ **ਵਾ:** ਜੇ ਤੁਸੀਂ ਗਿਰਿਵਰ (ਗਿਰਿ + ਵਰ) ਵਰ = ਸ੍ਰੇਸ਼ਟ ਗਿਰਿ = ਪਹਾੜ ਭਾਵ ਸੁਮੇਰ ਪਰਬਤ ਦੀ ਨਿਆਈਂ ਬਣ ਜਾਵੋ, ਤਉ = ਤਾਂ ਹਮ = ਅਸੀਂ ਤੁਹਾਡੇ 'ਤੇ ਰਹਿਣ ਵਾਲੇ ਆਪਣੇ ਆਪ ਨੂੰ ਮੋਰ ਕਹਾਈਏ **ਅਥਵਾ** ਜੇ ਤੁਸੀਂ ਗਿਰਿਵਰ = ਸ੍ਰੇਸ਼ਟ ਪ੍ਰੇਮ ਰੂਪੀ ਪਹਾੜ ਹੋਵੋ ਤਾਂ ਅਸੀਂ ਆਪਣੇ ਮਨ ਨੂੰ ਮੋਰ ਬਣਾ ਕੇ ਤੁਹਾਡੇ ਪ੍ਰੇਮ ਰੂਪੀ ਪਹਾੜ 'ਤੇ ਰਹਿਣਾ ਕਰੀਏ **ਵਾ:** ਜੇ ਤੁਸੀਂ ਪਹਾੜਾਂ 'ਤੇ ਵਰਸਨ ਵਾਲੇ ਬੱਦਲ ਰੂਪ ਹੋਵੋ ਜਾਂ ਗਿਰਨ ਵਾਲਾ ਪਾਣੀ ਵਰ ਕੇ ਬੱਦਲ ਰੂਪ ਹੋਵੋ ਤਾਂ ਅਸੀਂ ਮੋਰ ਦੀ ਨਿਆਈਂ ਤੈਨੂੰ ਵੇਖਣ ਵਾਲੇ ਹੋਈਏ। ਅਰਥਾਤ ਭਗਤ ਜੀ ਨੇ ਪਹਾੜ 'ਤੇ ਮੋਰ ਦਾ ਦ੍ਰਿਸ਼ਟਾਂਤ ਇਸ ਲਈ ਦਿੱਤਾ ਹੈ ਕਿਉਂਕਿ ਮੋਰ ਆਪਣੇ ਪਿਆਰੇ ਬੱਦਲਾਂ ਨੂੰ ਦੇਖਣ ਵਾਸਤੇ ਜ਼ਿਆਦਾ ਤਰ ਪਹਾੜਾਂ ਵਿਚ ਰਹਿੰਦੇ ਹਨ **ਵਾ:** ਪਹਾੜਾਂ ਵਿਚ ਜ਼ਿਆਦਾ ਵਰਖਾ ਹੋਣ ਕਰਕੇ ਰਹਿੰਦੇ ਹਨ; ਜੈਸਾ ਕਿ :

**ਮੇਰ ਸੁਮੇਰ ਮੋਰੁ ਬਹੁ ਨਾਚੈ ਜਬ ਉਨਵੈ ਘਨ ਘਨਹਾਰੇ ॥੪॥** *(ਅੰਗ ੯੮੪)*

## ਜਉ ਤੁਮ ਚੰਦ; ਤਉ ਹਮ ਭਏ ਹੈ ਚਕੋਰਾ ॥੧॥

ਹੇ ਮਹਾਰਾਜ! ਜਉ = ਜੇ ਤੁਮ = ਤੁਸੀਂ ਚੰਦ = ਚੰਦਰਮਾ ਰੂਪ ਧਾਰ ਲਵੋ, ਤਉ = ਤਾਂ ਹਮ = ਅਸੀਂ ਆਪ ਜੀ ਵਿਚ ਚਕੋਰਾ = ਚਕੋਰ ਵਤ ਲਿਵ ਲਾਉਣ ਵਾਲੇ ਭਏ = ਹੋਏ ਹੈ = ਹਾਂ, ਭਾਵ ਜਿਵੇਂ ਚੰਦਰਮਾ ਚੜ੍ਹੇ ਤੋਂ ਚਕੋਰ ਚੰਦਰਮਾ ਵੱਲ ਨਿਗ੍ਹਾ ਲਾ ਕੇ ਬੈਠ ਜਾਂਦੀ ਹੈ, ਇਉਂ ਚੰਦਰਮਾ ਰੂਪ ਪਰਮੇਸ਼ਰ ਜੀ ਅਸੀਂ ਚਕੋਰ ਦੀ ਨਿਆਈਂ ਆਪ ਜੀ ਦੇ ਵਿਚ ਮਨ ਬੁੱਧੀ ਰੂਪ ਨੇਤਰ ਜੋੜ ਕੇ ਬੈਠੇ ਹੋਏ ਹਾਂ ॥੧॥

# ਮਾਧਵੇ ਤੁਮਨ ਤੋਰਹੁ; ਤਉ ਹਮ ਨਹੀ ਤੋਰਹਿ ॥

(ਦੂਸਰਾ ਪਾਠ **ਤੁਮ ਨ ਤੋਰਹੁ**)

ਹੇ ਮਾਧਵੇ = ਮਾਇਆ ਦੇ ਪਤੀ ਪਰਮੇਸ਼ਰ ! ਜੇ ਤੁਮਨ = ਤੁਸੀਂ ਪ੍ਰੇਮ ਤੋਰਹੁ = ਤੋੜ ਵੀ ਦੇਵੋ, ਤਉ = ਤਦ ਵੀ ਹਮ = ਅਸੀਂ ਤੁਹਾਡੇ ਨਾਲੋਂ ਪ੍ਰੇਮ ਨਹੀਂ ਤੋਰਹਿ = ਤੋੜਾਂਗੇ ਭਾਵ ਨਿਭਾਵਾਂਗੇ **ਅਥਵਾ**

**ਮਾਧਵੇ ਤੁਮ ਨ ਤੋਰਹੁ; ਤਉ ਹਮ ਨਹੀ ਤੋਰਹਿ ॥**[1]

ਹੇ ਮਾਇਆ ਦੇ ਪਤੀ ਪਰਮੇਸ਼ਰ ! ਤੁਮ = ਤੁਸੀਂ ਮਾਇਆ ਦੇ ਮੋਹ ਵਿਚ ਪਾ ਕੇ ਸਾਡੀ ਬਿਰਤੀ ਨਾਮ ਨਾਲੋਂ ਨਾ ਤੋੜੋ ਨਾ ਤੋੜੋ, ਤਉ = ਤਦ ਹਮ = ਅਸੀਂ ਨਹੀਂ ਤੋਰਹਿ = ਤੋੜਾਂਗੇ ਭਾਵ ਅਸੀਂ ਤੇਰੇ ਨਾਲੋਂ ਟੁੱਟੀ ਬਿਰਤੀ ਅਲਪਗ ਜੀਵ ਦੁਬਾਰਾ ਕਿਵੇਂ ਜੋੜ ਲਵਾਂਗੇ ? ਕਿਉਂਕਿ :

# ਤੁਮ ਸਿਉ ਤੋਰਿ; ਕਵਨ ਸਿਉ ਜੋਰਹਿ ॥੧॥ਰਹਾਉ॥

ਤੁਮ = ਤੁਹਾਡੇ ਸਿਉ = ਨਾਲੋਂ ਪ੍ਰੇਮ ਤੋਰਿ = ਤੋੜ ਕੇ ਅਸੀਂ ਕਵਨ = ਕਿਸ ਸਿਉ = ਨਾਲ ਜੋਰਹਿ = ਜੋੜਨਾ ਹੈ ਭਾਵ ਹੋਰ ਕਿਸੇ ਨਾਲ ਨਹੀਂ ਜੋੜ ਸਕਦੇ ॥੧॥ਰਹਾਉ॥

ਅਰਥਾਤ ਹੇ ਪਰਮੇਸ਼ਰ ! ਤੁਸੀਂ ਸਾਡੇ ਨਾਲੋਂ ਪ੍ਰੀਤੀ ਤੋੜ ਕੇ ਆਪਣੇ ਹੋਰ ਅਨੇਕਾਂ ਪ੍ਰੇਮ ਵਾਲੇ ਸੰਤਾਂ ਭਗਤਾਂ ਨਾਲ ਲੱਗਾ ਸਕਦੇ ਹੋ, ਪਰ ਸਾਡੇ ਕੋਲ ਤੈਥੋਂ ਬਿਨਾਂ ਪ੍ਰੀਤੀ ਲਾਉਣ ਲਈ ਹੋਰ ਕੋਈ ਹੈ ਹੀ ਨਹੀਂ, ਇਸ ਲਈ ਪ੍ਰੀਤੀ ਤੋੜ ਕੇ ਤੁਹਾਡਾ ਸਰ ਸਕਦਾ, ਪਰ ਸਾਡਾ ਨਹੀਂ ਸਰ ਸਕਦਾ।

# ਜਉ ਤੁਮ ਦੀਵਰਾ; ਤਉ ਹਮ ਬਾਤੀ ॥
# ਜਉ ਤੁਮ ਤੀਰਥ; ਤਉ ਹਮ ਜਾਤੀ ॥੨॥

ਹੇ ਮਹਾਰਾਜ ! ਜਉ = ਜੇ ਤੁਮ = ਤੁਸੀਂ ਦੀਵਰਾ = ਦੀਵਾ ਰੂਪ ਹੋਵੋ, ਤਉ = ਤਾਂ ਹਮ = ਅਸੀਂ ਬਾਤੀ = ਬੱਤੀ ਬਣ ਕੇ ਆਪ ਜੀ ਦੇ ਵਿਚ ਪ੍ਰਕਾਸ਼ ਨੂੰ ਭਾਇਆ ਕਰਾਂਗੇ **ਵਾ:** ਜੇ ਤੁਸੀਂ ਗਿਆਨ ਰੂਪੀ ਦੀਵਾ ਹੋਵੋ ਤਾਂ ਅਸੀਂ ਬ੍ਰਹਮਾਕਾਰ ਬਿਰਤੀ ਰੂਪ ਬੱਤੀ ਬਣਾਂਗੇ। ਜਉ = ਜੇ ਤੁਮ = ਤੁਸੀਂ ਤੀਰਥ ਰੂਪ ਹੋਵੋ, ਤਉ = ਤਾਂ ਹਮ = ਅਸੀਂ ਜਾਤੀ = ਯਾਤਰੀ ਬਣ ਕੇ ਤੁਹਾਡੇ ਦਰਸਨ ਪਰਸਨ ਲਈ ਆਇਆ ਕਰਾਂਗੇ **ਵਾ:** ਜਦੋਂ ਤੁਸੀਂ ਤੀਰਥ ਰੂਪ ਸਤਿਗੁਰੂ ਆਪ ਹੋ ਤਾਂ ਅਸੀਂ ਜਗਿਆਸੂ ਰੂਪ ਯਾਤਰੀ ਹੋਵਾਂਗੇ ॥੨॥

**[ਅੰਗ ੬੫੯]**

# ਸਾਚੀ ਪ੍ਰੀਤਿ; ਹਮ ਤੁਮ ਸਿਉ ਜੋਰੀ ॥
# ਤੁਮ ਸਿਉ ਜੋਰਿ; ਅਵਰ ਸੰਗਿ ਤੋਰੀ ॥੩॥

ਹੇ ਮਹਾਰਾਜ ! ਹਮ = ਅਸੀਂ ਤਾਂ ਤੁਮ = ਤੁਹਾਡੇ ਸਿਉ = ਨਾਲ ਸਾਚੀ = ਸੱਚੀ ਪ੍ਰੀਤਿ = ਪ੍ਰੀਤੀ ਜੋਰੀ = ਜੋੜੀ ਹੋਈ ਹੈ ਅਤੇ ਤੁਮ = ਤੁਹਾਡੇ ਸਿਉ = ਨਾਲ ਚਿਤ ਦੀ ਬਿਰਤੀ **ਵਾ:** ਪ੍ਰੀਤੀ ਨੂੰ ਜੋਰਿ = ਜੋੜ ਕੇ ਅਵਰ = ਹੋਰਨਾਂ ਸੰਸਾਰਕ ਪਦਾਰਥਾਂ ਸੰਗਿ = ਨਾਲੋਂ ਤੋਰੀ = ਤੋੜ ਲਈ ਹੈ ॥੩॥

# ਜਹ ਜਹ ਜਾਉ; ਤਹਾ ਤੇਰੀ ਸੇਵਾ ॥ ਤੁਮ ਸੋ ਠਾਕੁਰੁ; ਅਉਰੁ ਨ ਦੇਵਾ ॥੪॥

ਹੇ ਮਹਾਰਾਜ ! ਜਹ ਜਹ = ਜਿਥੇ ਜਿਥੇ ਵੀ ਮੇਰੇ ਕਰਮਾਂ ਅਨੁਸਾਰ **ਵਾ:** ਆਪ ਜੀ ਦੇ ਭਾਣੇ ਅਨੁਸਾਰ

---

੧. ਇਹ ਦੂਸਰਾ ਅਰਥ ਪੰਡਤ ਤਾਰਾ ਸਿੰਘ ਜੀ ਕਰਦੇ ਹੁੰਦੇ ਸਨ।

ਜਨਮਾਂ ਵਿਚ ਜਾਉ = ਜਾਵਾਂ, ਤਹਾ = ਉਥੇ ਹੀ ਤੇਰੀ = ਤੁਹਾਡੀ ਪ੍ਰੇਮਾ-ਭਗਤੀ ਰੂਪ ਸੇਵਾ = ਟਹਿਲ ਕਰਦਾ ਰਹਾਂ। ਹੇ ਠਾਕੁਰੁ = ਸੁਆਮੀ ਪਰਮੇਸ਼ਰ ! ਤੁਮ = ਤੁਹਾਡੇ ਸੋ = ਵਰਗਾ ਕੋਈ ਅਉਰੁ = ਹੋਰ ਦੇਵਾ = ਪੂਜਣ ਯੋਗ ਭਾਵ ਪ੍ਰਕਾਸ਼ ਸਰੂਪ ਨ = ਨਹੀਂ ਹੈ ॥੪॥ ਅਤੇ

## ਤੁਮਰੇ ਭਜਨ ਕਟਹਿ; ਜਮ ਫਾਂਸਾ ॥
## ਭਗਤਿ ਹੇਤ; ਗਾਵੈ ਰਵਿਦਾਸਾ ॥੫॥੫॥

ਤੁਮਰੇ = ਤੁਹਾਡੇ ਭਜਨ = ਸਿਮਰਨ ਕਰਨੇ ਕਰਕੇ ਜਮ = ਜਮਦੂਤਾਂ ਦਾ ਫਾਂਸਾ = ਫੰਧਾ ਕਟਹਿ = ਕੱਟਿਆ ਜਾਂਦਾ ਹੈ ਭਾਵ ਮੁੜ ਕੇ ਜੰਮਣ ਮਰਨ ਵਿਚ ਨਹੀਂ ਆਈਦਾ। ਰਵਿਦਾਸਾ = ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਤੁਹਾਡੀ ਭਗਤੀ ਦੇ ਹੇਤ = ਹਿੱਤ ਕਰਕੇ ਤੇਰੇ ਗੁਣਾਂ ਨੂੰ ਗਾਵੈ = ਗਾਉਂਦਾ ਹਾਂ ॥੫॥੫॥

**ਉਥਾਨਕਾ :** ਭਗਤ ਰਵਿਦਾਸ ਜੀ ਦੇ ਦੋ ਪ੍ਰੇਮੀ ਭਰਾ ਮੇਲਾਪੀ ਸਨ। ਉਨ੍ਹਾਂ ਦਾ ਪਿਤਾ ਸਵਰਗਵਾਸ ਹੋ ਗਿਆ, ਪਿਤਾ ਦੇ ਮ੍ਰਿਤੂ ਹੋਣ ਤੋਂ ਬਾਅਦ ਆਪਸ ਵਿਚ ਜ਼ਮੀਨ ਮਕਾਨ ਆਦਿ ਵੰਡਣ ਵਾਸਤੇ ਝਗੜਾ ਕਰਨ ਲੱਗੇ, ਅਖ਼ੀਰ ਜਦੋਂ ਕੋਈ ਫ਼ੈਸਲਾ ਨਾ ਹੋਇਆ ਤਾਂ ਰਵਿਦਾਸ ਭਗਤ ਜੀ ਦੇ ਕੋਲ ਫ਼ੈਸਲਾ ਕਰਾਉਣ ਆਏ ਤਾਂ ਰਵਿਦਾਸ ਜੀ ਨੇ ਦੋਹਾਂ ਨੂੰ ਵੈਰਾਗ ਮਈ ਉਪਦੇਸ਼ ਦੁਆਰਾ ਸਮਝਾਉਣਾ ਕੀਤਾ।

## ਜਲ ਕੀ ਭੀਤਿ ਪਵਨ ਕਾ ਥੰਭਾ; ਰਕਤ ਬੁੰਦ ਕਾ ਗਾਰਾ ॥

ਹੇ ਭਾਈ ! ਇਹ ਸੰਸਾਰਕ ਪਦਾਰਥ ਤਾਂ ਇਸ ਤਰ੍ਹਾਂ ਨਾਸ਼ਵੰਤ ਹਨ, ਜਿਵੇਂ ਕੋਈ ਕਹੇ ਕਿ ਜਲ ਦੀ ਕੰਧ ਸਦਾ ਅਚੱਲ ਰਹੇਗੀ ਜਾਂ ਕਹੇ ਕਿ ਹਵਾ ਕਾ = ਦਾ ਵਾਵਰੋਲਾ ਥੰਭਾ = ਕਾਇਮ ਰਹੇਗਾ **ਵਾ:** ਜਲ = ਪਾਣੀ ਕੀ = ਦੀ ਭੀਤਿ = ਕੰਧ ਭਾਵ ਸਮੁੰਦਰ ਦੀ ਲਹਿਰ ਕੰਧ ਵਤ ਬਣੀ ਪ੍ਰਤੀਤ ਹੁੰਦੀ ਹੈ ਅਤੇ ਪਵਨ = ਹਵਾ ਕਾ = ਦਾ ਥੰਭਾ ਭਾਵ ਵਾਵਰੋਲਾ ਆਉਂਦਾ ਤੇ ਚਲਾ ਜਾਂਦਾ ਹੈ **ਵਾ:** ਇਹ ਸਥੂਲ ਸਰੀਰ ਮਾਨੋ ਪਾਣੀ ਕੀ = ਦੀ ਕੰਧ ਦੀ ਨਿਆਈਂ ਹੈ **ਵਾ:** ਸਰੀਰ ਰੂਪੀ ਕੰਧ ਜਲ ਉਪਲਖਤ ਆਦਿ ਪੰਜਾਂ ਤੱਤਾਂ ਕੀ = ਦੀ ਬਣੀ ਹੋਈ ਹੈ, ਜਿਸ ਵਿਚ ਪਵਨ = ਹਵਾ ਰੂਪ ਸੁਆਸਾਂ ਕਾ = ਦਾ ਥੰਭਾ = ਥੰਮਾ ਹੈ ਅਤੇ ਮਾਤਾ ਦੀ ਰਕਤ = ਰੱਤ (ਲਹੂ) ਤੇ ਪਿਤਾ ਦੇ ਬੁੰਦ = ਵਿੰਦ (ਵੀਰਜ) ਕਾ = ਦਾ ਇਸ ਉੱਤੇ ਗਾਰਾ ਲੱਗਿਆ ਹੋਇਆ ਹੈ ਭਾਵ ਪਿਤਾ ਦੀ ਧਾਂਤੂ ਦੇ ਹੱਡ ਬਣੇ ਹੋਏ ਹਨ ਤੇ ਮਾਤਾ ਦੀ ਰਕਤ ਦਾ ਉਪਰਲੀ ਚਮੜੀ ਨੂੰ ਪੋਚਾ ਲੱਗਿਆ ਹੋਇਆ ਹੈ। ਇਉਂ ਇਹ ਸਥੂਲ ਦੇਹੀ ਰਕਤ ਬਿੰਦ ਤੇ ਗਾਰੇ ਦੇ ਨਾਲ ਬਣੀ ਹੋਈ ਹੈ। ਅਤੇ

## ਹਾਡ ਮਾਸ ਨਾੜੀ ਕੋ ਪਿੰਜਰੁ; ਪੰਖੀ ਬਸੈ ਬਿਚਾਰਾ ॥੧॥

ਹਾਡ = ਹੱਡ ਮਾਸ ਨਾੜੀ = ਰਗਾਂ (ਨਾੜੀਆਂ) ਕੋ = ਦਾ ਸਰੀਰ ਰੂਪੀ ਪਿੰਜਰੁ = ਪਿੰਜਰਾ **ਵਾ:** ਢਾਂਚਾ ਬਣਿਆ ਹੋਇਆ ਹੈ ਜਿਸ ਵਿਚ ਬਿਚਾਰਾ = ਨਿਮਾਣਾ ਜੀਵ ਆਤਮਾ ਰੂਪੀ ਪੰਖੀ = ਪੰਛੀ ਬਸੈ = ਵੱਸ ਰਿਹਾ ਹੈ ॥੧॥

## ਪ੍ਰਾਨੀ; ਕਿਆ ਮੇਰਾ ਕਿਆ ਤੇਰਾ ॥ ਜੈਸੇ ਤਰਵਰ; ਪੰਖਿ ਬਸੇਰਾ ॥੧॥ਰਹਾਉ॥

ਹੇ ਪ੍ਰਾਨੀ = ਪ੍ਰਾਣਾਧਾਰੀ ਜੀਵ ! ਇਸ ਸੰਸਾਰ ਵਿਚ ਹੰਕਾਰ ਕਰਕੇ ਕਿਆ = ਕੀ ਮੇਰਾ ਪਦਾਰਥ ਤੇ ਕਿਆ = ਕੀ ਤੇਰਾ ਕਰ ਰਿਹਾ ਹੈਂ ਭਾਵ ਸੰਸਾਰਕ ਪਦਾਰਥਾਂ ਦੀ ਮੇਰ-ਤੇਰ ਛੱਡ ਦੇ। ਕਿਉਂਕਿ ਇਹ ਸੰਸਾਰ ਤਾਂ ਬ੍ਰਿਛ ਦੀ ਨਿਆਈਂ ਹੈ ਜੈਸੇ = ਜਿਵੇਂ ਪੰਖਿ = ਪੰਛੀ ਦਾ ਤਰਵਰ = ਬ੍ਰਿਛ ਦੇ ਉੱਤੇ ਰਾਤ ਨੂੰ ਬਸੇਰਾ = ਵਾਸਾ ਹੁੰਦਾ ਹੈ ਤੇ ਸੂਰਜ ਚੜ੍ਹੇ ਤੋਂ ਉੱਡ ਜਾਂਦੇ ਹਨ **ਵਾ:** ਇਸੇ ਪ੍ਰਕਾਰ ਜੀਵ ਆਤਮਾ ਰੂਪੀ ਪੰਛੀ ਸਰੀਰ ਰੂਪੀ

ਬ੍ਰਿਛ ਪਰ ਨਿਵਾਸ ਕਰ ਰਿਹਾ ਹੈ ਤੇ ਕਾਲ ਰੂਪੀ ਸੂਰਜ ਚੜ੍ਹਨੇ ਕਰਕੇ ਅਵਸਥਾ ਰੂਪੀ ਰਾਤ ਨਵਿਰਤ ਹੋਏ ਤੋਂ ਸਰੀਰ ਰੂਪੀ ਬ੍ਰਿਛ ਤੋਂ ਉੱਡ ਜਾਣਾ ਹੈ ॥੧॥ਰਹਾਉ॥

## ਰਾਖਹੁ ਕੰਧ; ਉਸਾਰਹੁ ਨੀਵਾਂ ॥ ਸਾਢੇ ਤੀਨਿ ਹਾਥ; ਤੇਰੀ ਸੀਵਾਂ ॥੨॥

ਹੇ ਭਾਈ! ਇਸ ਸਰੀਰ ਦੇ ਰਹਿਣ ਲਈ ਬੜੀਆਂ ਡੂੰਘੀਆਂ-ਡੂੰਘੀਆਂ ਨੀਵਾਂ = ਨੀਹਾਂ ਰੱਖ ਕੇ ਕੰਧ = ਕੰਧਾਂ ਨੂੰ ਉਸਾਰਹੁ = ਉਸਾਰਦੇ ਹੋ, ਭਾਵ ਵੱਡੇ ਵੱਡੇ ਉੱਚੀਆਂ ਕੰਧਾਂ ਵਾਲੇ ਮਕਾਨ ਉਸਾਰਦੇ ਹੋ। ਪਰੰਤੂ ਅਖ਼ੀਰ **ਵਾ:** ਮ੍ਰਿਤੂ ਵੇਲੇ ਦੇਹ ਵਾਸਤੇ ਤਾਂ ਕੇਵਲ ਆਪੋ-ਆਪਣੇ ਸਾਢੇ ਤੀਨਿ = ਤਿੰਨ ਹਾਥ = ਹੱਥ ਦੀ ਸੀਵਾਂ = ਹੱਦ ਹੈ, ਭਾਵ ਸਾਢੇ ਤਿੰਨ ਹੱਥ ਸਿਵਿਆਂ ਵਿਚ ਥਾਂ ਜਾਂ ਕਬਰ ਕੰਮ ਆਉਣੀ ਹੈ। (*ਨੋਟ:* ਹਰ ਇਕ ਪ੍ਰਾਣੀ ਦਾ ਸਰੀਰ ਉਸ ਦੇ ਆਪਣੇ ਸਾਢੇ ਤਿੰਨ ਹੱਥਾਂ ਦਾ ਹੁੰਦਾ ਹੈ, ਪਰ ਕਈਆਂ ਦਾ ਜ਼ਿਆਦਾ ਤੋਂ ਜ਼ਿਆਦਾ ਪੌਣੇ ਚਾਰ ਹੱਥ ਹੁੰਦਾ ਹੈ, ਜੈਸਾ ਕਿ ਕਬੀਰ ਜੀ ਨੇ ਲਿਖਿਆ ਹੈ:

**ਕਾਰਜੁ ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ ॥** *(ਅੰਗ ੧੩੭੬)*

**ਅਥਵਾ** ਮਾਤਾ ਦੇ ਗਰਭ ਵਿਚ ਰਕਤ ਵਿੰਦ ਦੀ ਨੀਵਾਂ = ਨੀਹ ਰੱਖ ਕੇ ਸਰੀਰ ਰੂਪੀ ਕੰਧ ਉਸਾਰਨਾ ਕੀਤੀ ਹੈ, ਇਸ ਦੇ ਵਧਣ ਦੀ ਸੀਵਾਂ = ਹੱਦ ਆਪੋ ਆਪਣੇ ਸਾਢੇ ਤਿੰਨ ਹੱਥ ਹੀ ਹੈ ॥੨॥

## ਬੰਕੇ ਬਾਲ; ਪਾਗ ਸਿਰਿ ਡੇਰੀ ॥ ਇਹੁ ਤਨੁ ਹੋਇਗੋ; ਭਸਮ ਕੀ ਢੇਰੀ ॥੩॥

(ਬਾਲ = ਇਸਤਰੀਆਂ) **ਵਾ:** ਬੰਕੇ = ਸੋਹਣੇ ਬਾਲ = ਵਾਲ (ਕੇਸ) ਬਣਾ ਬਣਾ ਕੇ ਇਸਤਰੀਆਂ ਅਨੇਕਾਂ ਸ਼ਿੰਗਾਰ ਬਣਾਉਂਦੀਆਂ ਹਨ ਤੇ ਪੁਰਖ ਸਿਰ ਉੱਤੇ ਡੇਰੀ = ਟੇਢੀਆਂ ਪਾਗ = ਪੱਗਾਂ ਬੰਨ੍ਹਦੇ ਹਨ **ਅਥਵਾ** ਜਿਸ ਦੇਹ ਵਾਸਤੇ ਪੁਰਖ = ਨੌਜਵਾਨ ਬੰਕੇ = ਸੋਹਣੇ ਬਾਲ = ਕੇਸ ਸੰਵਾਰ ਸੰਵਾਰ ਕੇ ਸਿਰ 'ਤੇ ਡੇਰੀ = ਟੇਢੀਆਂ ਪੱਗਾਂ ਬੰਨ੍ਹਦੇ ਹਨ। ਪਰੰਤੂ ਅਖ਼ੀਰ ਨੂੰ ਇਹੁ = ਇਹ ਤਨੁ = ਸਰੀਰ ਭਸਮ = ਸੁਆਹ ਕੀ = ਦੀ ਢੇਰੀ ਹੋਇਗੋ = ਹੋ ਜਾਵੇਗਾ ॥੩॥

## ਊਚੇ ਮੰਦਰ; ਸੁੰਦਰ ਨਾਰੀ ॥ ਰਾਮ ਨਾਮ ਬਿਨੁ; ਬਾਜੀ ਹਾਰੀ ॥੪॥

ਹੇ ਭਾਈ! ਊਚੇ = ਉੱਚਿਆਂ ਮੰਦਰ = ਮਹਿਲ ਤੇ ਸੁੰਦਰ = ਸੋਹਣੀਆਂ ਨਾਰੀ = ਇਸਤਰੀਆਂ ਦੇ ਮੋਹ ਵਿਚ ਲੱਗ ਕੇ, ਤੁਸੀਂ ਰਾਮ = ਪਰਮੇਸ਼ਰ ਦੇ ਨਾਮ ਜਪੇ ਤੋਂ ਬਿਨੁ = ਬਗ਼ੈਰ ਅਮੋਲਕ ਮਨੁੱਖਾ ਜਨਮ ਦੀ ਬਾਜ਼ੀ ਵਿਸ਼ਿਆਂ ਵਿਚ ਹੀ ਹਾਰੀ = ਹਾਰ ਦਿੱਤੀ ਹੈ ॥੪॥ ਇਹ ਬਾਜ਼ੀ ਕਿਵੇਂ ਜਿੱਤੀ ਜਾਵੇਗੀ, ਇਸ ਦੀ ਬਾਬਤ ਭਗਤ ਰਵਿਦਾਸ ਜੀ ਨਿਮਰਤਾ ਦੇ ਬਚਨ ਉਚਾਰਨ ਕਰਦੇ ਹਨ।

## ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ; ਓਛਾ ਜਨਮੁ ਹਮਾਰਾ ॥

ਹੇ ਪਰਮੇਸ਼ਰ! ਮੇਰੀ ਜਾਤਿ = ਜਾਤੀ ਵੀ ਕਮੀਨੀ = ਤੁੱਛ (ਨੀਵੀਂ) ਹੈ, ਪਾਂਤਿ = ਪੰਗਤੀ **ਵਾ:** ਸ਼੍ਰੇਣੀ ਵੀ ਬਹੁਤ ਕਮੀਨੀ = ਨੀਵੀਂ ਭਾਵ ਛੋਟੀ ਹੈ ਤੇ ਹਮਾਰਾ = ਸਾਡਾ ਜਨਮ ਵੀ ਓਛਾ = ਹੋਛੇ ਘਰ ਦਾ ਹੈ **ਵਾ:** ਓਛਾ ਜਨਮ = ਮਾੜੇ ਲਗਨ ਦਾ ਜਨਮ ਹੈ **ਵਾ:** ਮੈਂ-ਮੇਰੀ ਆਪਣੀ ਦੇਹ ਦੇ ਜਾਤਿ = ਜਾਤੀ ਅਭਿਮਾਨ ਨੂੰ ਕਮੀਨੀ = ਤੁੱਛ ਸਮਝ ਲਿਆ ਹੈ, ਆਸੁਰੀ ਸੰਪਦਾ ਰੂਪ ਪਾਂਤਿ = ਪੰਗਤੀ ਨੂੰ ਕਮੀਨੀ = ਤੁਛ ਸਮਝ ਲਿਆ ਹੈ ਤੇ ਜੰਮਣ ਮਰਨ ਨੂੰ ਵੀ ਤੁਛ ਸਮਝ ਲਿਆ ਹੈ।

## ਤੁਮ ਸਰਨਾਗਤਿ ਰਾਜਾ ਰਾਮ ਚੰਦ; ਕਹਿ ਰਵਿਦਾਸ ਚਮਾਰਾ ॥੫॥੬॥

ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਉਪਰੋਕਤ ਇਹ ਸਭ ਕੁਝ ਛੱਡ ਕੇ ਹੇ ਚੰਦ = ਚੰਦਰਮਾ

ਦੀ ਨਿਆਈਂ ਸ਼ਾਂਤੀ ਦੇਣ ਵਾਲੇ ਰਾਜਾ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਮੈਂ ਤੁਮ = ਤੁਹਾਡੀ ਸਰਨਾਗਤਿ (ਸਰਨ + ਆਗਤਿ) ਸਰਨ = ਓਟ ਵਿਚ ਆਗਤਿ = ਆਇਆ ਹਾਂ, ਪਰ ਲੋਕ ਮੈਨੂੰ ਚਮਾਰਾ = ਚਮਿਆਰ ਆਖਦੇ ਹਨ **ਵਾ:** ਭਗਤ ਰਵਿਦਾਸ ਜੀ ਬੇਨਤੀ ਪੂਰਵਕ ਕਹਿ = ਕਥਨ ਕਰਦੇ ਹਨ ਕਿ ਮੈਂ ਚਮਾਰਾ (ਚਮ + ਆਰਾ) ਚਮ = ਚੰਮ ਦਾ ਆਰਾ = ਵੈਰੀ, ਦੇਹ ਅਭਿਮਾਨ ਰੂਪੀ ਚੰਮ ਦਾ ਵੈਰੀ ਹਾਂ ਭਾਵ ਦੇਹ ਅਭਿਮਾਨ ਨੂੰ ਨਾਸ਼ ਕਰਨ ਵਾਲਾ ਹਾਂ ॥੫॥੬॥

**ਉਥਾਨਕਾ :** ਇਕ ਵਾਰੀ ਭਗਵਾਨ ਜੀ ਨੇ ਰਵਿਦਾਸ ਜੀ ਦੇ ਘਰ ਗ਼ਰੀਬੀ ਦੀ ਹਾਲਤ ਵੇਖੀ ਕਿ ਰਵਿਦਾਸ ਜੀ ਸਾਰਾ ਦਿਨ ਲੋਕਾਂ ਦੀਆਂ ਜੁੱਤੀਆਂ ਬਿਨਾਂ ਮਜ਼ਦੂਰੀ ਤੋਂ ਗੰਢ ਰਹੇ ਹਨ, ਪਰਮੇਸ਼ਰ ਦੇ ਦਿਲ ਵਿਚ ਵਿਚਾਰ ਫੁਰੀ ਕਿ ਮੇਰੀ ਭਗਤੀ ਕਰਨ ਵਾਲਾ ਮੇਰਾ ਅਤਿਅੰਤ ਪਿਆਰਾ ਭਗਤ ਹੋਵੇ ਤੇ ਲੋਕਾਂ ਦੀਆਂ ਜੁੱਤੀਆਂ ਗੰਢਦਾ ਫਿਰੇ ਇਹ ਸਹੀ ਨਹੀਂ। ਉਸ ਵੇਲੇ ਪਰਮੇਸ਼ਰ ਨੇ, ਸਾਧੂ ਲਿਬਾਸ ਵਿਚ ਸਰਗੁਣ ਸਰੂਪ ਧਾਰਿਆ ਤੇ ਰਵਿਦਾਸ ਜੀ ਦੇ ਕੋਲ ਆਏ ਤੇ ਕਹਿਣ ਲੱਗੇ—ਰਵਿਦਾਸ ਤੂੰ ਜੁੱਤੇ ਗੰਢਣ ਦੀ ਕਾਰ ਕਰਦਾ ਹੈਂ, ਉਹ ਵੀ ਬਿਨਾਂ ਮਜ਼ਦੂਰੀ ਲਏ, ਜੇ ਤੈਨੂੰ ਅਸੀਂ ਪਾਰਸ ਦੀ ਵੱਟੀ ਦੇ ਦੇਈਏ ਤਾਂ ਫੇਰ ਤੇਰੀ ਇਹ ਕਾਰ ਛੁੱਟ ਜਾਵੇਗੀ ਤੇ ਤੇਰੇ ਕੋਲ ਬੇਅੰਤ ਧਨ ਹੋ ਜਾਵੇਗਾ। ਰਵਿਦਾਸ ਜੀ ਕਹਿਣ ਲੱਗੇ ਕਿ ਇਸ ਵਿਚ ਕੀ ਸਿਫ਼ਤ ਹੈ, ਪਰਮੇਸ਼ਰ ਜੀ ਕਹਿਣ ਲੱਗੇ—ਆਪਣੀ ਰੰਬੀ ਤੇ ਆਰ ਫੜਾ, ਤੈਨੂੰ ਦਿਖਾ ਦਿੰਦੇ ਹਾਂ। ਜਦੋਂ ਰੰਬੀ ਤੇ ਆਰ ਫੜਾਈ ਤਾਂ ਉਹ ਪਾਰਸ ਦੀ ਵੱਟੀ ਲਾ ਕੇ ਦੋਵੇਂ ਸੋਨੇ ਦੀਆਂ ਬਣਾ ਦਿੱਤੀਆਂ ਤੇ ਕਿਹਾ ਕਿ ਅਸੀਂ ਇਕ ਮਹੀਨੇ ਬਾਅਦ ਆਵਾਂਗੇ, ਜਿਤਨਾ ਸੋਨਾ ਬਣਾਉਣਾ ਹੋਵੇ ਬਣਾ ਲਈਂ, ਤਾਂ ਭਗਤ ਜੀ ਕਹਿਣ ਲੱਗੇ ਕਿ ਮਹਾਤਮਾ ਜੀ ਉਥੇ ਆਲ਼ੇ ਵਿਚ ਰੱਖ ਦਿਓ, ਪਰਮੇਸ਼ਰ ਪਾਰਸ ਦੀ ਵੱਟੀ ਦੇ ਕੇ ਚਲੇ ਗਏ, ਤੇ ਰਵਿਦਾਸ ਜੀ ਨੇ ਜੁੱਤੀਆਂ ਗੰਢਣ ਦਾ ਕੰਮ-ਕਾਰ ਛੱਡ ਦਿੱਤਾ ਤਾਂ ਲੋਕ ਭਗਤ ਜੀ ਦੇ ਕੋਲ ਜੁੱਤੀਆਂ ਗੰਢਾਉਣ ਵਾਸਤੇ ਆਉਂਦੇ ਹਨ ਤਾਂ ਅੱਗੋਂ ਰਵਿਦਾਸ ਜੀ ਕਹਿੰਦੇ ਹਨ ਕਿ

## ਚਮਰਟਾ; ਗਾਂਠਿ ਨ ਜਨਈ ॥ ਲੋਗੁ ਗਠਾਵੈ; ਪਨਹੀ ॥੧॥ਰਹਾਉ॥

ਹੇ ਭਾਈ ! ਮੈਂ ਚਮਰਟਾ = ਚਮਿਆਰ ਦਾ ਪੁੱਤਰ ਜੁੱਤੀਆਂ ਗਾਂਠਿ = ਗੰਢਣਾ ਨ = ਨਹੀਂ ਜਨਈ = ਜਾਣਦਾ। ਪਰ ਲੋਗੁ = ਲੋਕ ਮੈਥੋਂ ਪਨਹੀ = ਜੁੱਤੀਆਂ ਗਠਾਵੈ = ਗੰਢਾਉਣੀਆਂ ਚਾਹੁੰਦੇ ਹਨ ॥੧॥ਰਹਾਉ॥

## ਆਰ ਨਹੀ; ਜਿਹ ਤੋਪਉ ॥ ਨਹੀ ਰਾਂਬੀ; ਠਾਉ ਰੋਪਉ ॥੧॥

ਇਸ ਵਕਤ ਮੇਰੇ ਕੋਲ ਆਰ = ਸੂਆ ਨਹੀਂ, ਜਿਹ = ਜਿਸ ਨਾਲ ਗਲੀ (ਸੁਰਾਖ) ਕੱਢ ਕੇ ਤੋਪਉ = ਤੋਪਾ ਲਾ ਸਕਾਂ। ਨਹੀ = ਨਾ ਹੀ ਮੇਰੇ ਕੋਲ ਰਾਂਬੀ = ਰੰਬੀ ਹੈ, ਜਿਸ ਨਾਲ ਹੋਰ ਚਮੜਾ ਛਿੱਲ ਕੇ ਜੁੱਤੀ ਦੇ ਫਟੇ ਠਾਉ = ਥਾਂ ਉੱਤੇ ਬਰਾਬਰ ਦੀ ਟਾਕੀ ਕੱਟ ਕੇ ਰੋਪਉ = ਲਗਾਉਣਾ ਕਰਾਂ ਭਾਵ ਛੇਦ ਬੰਦ ਕਰਨੇ ਕਰਾਂ। ਕਿਉਂਕਿ ਪਰਮੇਸ਼ਰ ਨੇ ਮੇਰੀ ਆਰ ਤੇ ਰੰਬੀ ਸੋਨੇ ਦੀ ਬਣਾ ਦਿੱਤੀ, ਜਿਸ ਨਾਲ ਮੈਂ ਹੁਣ ਕੰਮ ਨਹੀਂ ਕਰ ਸਕਦਾ ॥੧॥

## ਲੋਗੁ ਗੰਠਿ ਗੰਠਿ; ਖਰਾ ਬਿਗੂਚਾ ॥ ਹਉ ਬਿਨੁ ਗਾਂਠੇ; ਜਾਇ ਪਹੂਚਾ ॥੨॥

ਸੰਸਾਰ ਦੇ ਲੋਗੁ = ਲੋਕ ਧਨ ਦੀ ਪ੍ਰਾਪਤੀ ਵਾਸਤੇ ਜੁੱਤੀਆਂ ਗੰਠਿ ਗੰਠਿ = ਗੰਢ ਗੰਢ ਕੇ ਖਰਾ = ਬਹੁਤ ਬਿਗੂਚਾ = ਖ਼ਰਾਬ ਹੋਏ ਹਨ। ਪਰੰਤੂ ਹਉ = ਮੈਂ ਬਿਨੁ = ਬਗ਼ੈਰ ਜੁੱਤੀਆਂ ਦੇ ਗਾਂਠੇ = ਗੰਢੇ ਹੀ ਉਸ ਧਨ ਨੂੰ ਜਾਇ = ਜਾ ਪਹੂਚਾ = ਪਹੁੰਚਿਆ ਹਾਂ **ਵਾ:** ਲੋਕ ਜੁੱਤੀਆਂ ਗੰਢਾ ਗੰਢਾ ਕੇ ਬੜੇ ਖ਼ਰਾਬ ਹੋਏ ਹਨ, ਪਰ ਹਉ = ਮੈਂ ਤਾਂ ਬਿਨਾਂ ਗੰਢਣ ਵਾਲੇ ਥਾਂ ਜਾ ਪਹੁੰਚਿਆ ਹਾਂ ਜਿਥੇ ਜੁੱਤੀਆਂ ਗੰਢਣ ਦੀ ਲੋੜ ਹੀ ਨਹੀਂ ॥੨॥

ਦੂਸਰਾ ਅਰਥ ਸਰੀਰ ਦੇ ਬਾਬਤ ਕਹਿੰਦੇ ਹਨ ਜੋ ਲੋਕ ਸਰੀਰਾਂ ਨਾਲ ਪ੍ਰੀਤੀ ਗੰਢਣ ਨੂੰ ਫਿਰਦੇ ਹਨ।

## ਦੂਸਰਾ ਅਰਥ

**ਚਮਰਟਾ; ਗਾਂਠਿ ਨ ਜਨਈ ॥**

ਹੇ ਭਾਈ ! ਚਮਰਟਾ = ਚਮੜੇ ਕਰਕੇ ਜੋ ਅਟਿਆ ਹੋਇਆ ਜਾਂ ਪੂਰਿਆ ਹੋਇਆ ਸਰੀਰ ਹੈ, ਇਸ ਨਾਲ ਮੈਂ ਪ੍ਰੀਤੀ ਨ = ਨਹੀਂ ਗਾਂਠਿ = ਗੰਢਣ ਜਨਈ = ਜਾਣਦਾ ਭਾਵ ਆਪਣੀ ਜਾਂ ਕਿਸੇ ਹੋਰ ਦੀ ਦੇਹ ਨਾਲ ਮੋਹ ਨਹੀਂ ਕਰਦਾ।

**ਲੋਗੁ ਗਠਾਵੈ; ਪਨਹੀ ॥੧॥ਰਹਾਉ॥**

ਸੰਸਾਰੀ ਲੋਗੁ = ਲੋਕ ਤਾਂ ਦੇਵੀ-ਦੇਵਤਿਆਂ ਦੀ ਪਨਹੀ = ਪਨਾਹ ਭਾਵ ਸ਼ਰਨ ਲੈਂਦੇ ਹਨ ਕਿ ਸਾਡਾ ਸਰੀਰ ਤੰਦਰੁਸਤ ਰਹੇ, ਇਉਂ ਆਪਣੀਆਂ ਦੇਹਾਂ ਨਾਲ ਹੀ ਪ੍ਰੀਤੀ ਗਠਾਵੈ = ਗਢਾਉਂਦੇ ਰਹਿੰਦੇ ਹਨ ॥੧॥ਰਹਾਉ॥

**ਆਰ ਨਹੀ; ਜਿਹ ਤੋਪਉ ॥**

ਸਾਡੇ ਕੋਲ ਹੁਣ ਮੋਹ ਦੀ ਬਿਰਤੀ ਰੂਪੀ ਆਰ ਭੀ ਨਹੀਂ ਹੈ, ਜਿਹ = ਜਿਸ ਦੇ ਤਾਈਂ ਹੋਰ ਸਰੀਰਾਂ ਨਾਲ ਪ੍ਰੇਮ ਰੂਪੀ ਤੋਪਉ = ਤੋਪਾ ਲਾਵਾਂ।

**ਨਹੀ ਰਾਂਬੀ; ਠਾਉ ਰੋਪਉ ॥੧॥**

ਸੰਸਾਰਾਕਾਰ ਬਿਰਤੀ ਰੂਪ **ਵਾ:** ਦ੍ਵੈਸ਼ ਰੂਪ **ਵਾ:** ਕੁਬੁਧੀ ਰੂਪੀ ਰਾਂਬੀ = ਰੰਬੀ ਵੀ ਨਹੀਂ, ਜਿਸ ਦੇ ਨਾਲ ਕਿਸੇ ਰਿਦੇ ਰੂਪੀ ਠਾਉ = ਥਾਂ ਵਿਚ ਅਣਹੋਏ ਦੋਖ ਰੋਪਉ = ਲਗਾਉਣੇ ਕਰਾਂ ॥੧॥

**ਲੋਗੁ ਗੰਠਿ ਗੰਠਿ; ਖਰਾ ਬਿਗੂਚਾ ॥**

ਦੁਨਿਆਵੀ ਲੋਗੁ = ਲੋਕ ਦੇਵੀ-ਦੇਵਤਿਆਂ ਨਾਲ **ਵਾ:** ਪੁੱਤਰ ਇਸਤਰੀ ਆਦਿ ਨਾਲ **ਵਾ:** ਆਪਸ ਵਿਚ ਇਕ ਦੂਸਰੇ ਨਾਲ ਪ੍ਰੀਤੀ ਗੰਠਿ ਗੰਠਿ = ਗੰਢ ਗੰਢ ਕੇ ਖਰਾ = ਬਹੁਤੇ ਬਿਗੂਚਾ = ਖ਼ਰਾਬ ਹੋ ਰਹੇ ਹਨ।

**ਹਉ ਬਿਨੁ ਗਾਂਠੇ; ਜਾਇ ਪਹੂਚਾ ॥੨॥**

ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਹਉ = ਮੈਂ ਤਾਂ ਦੇਹ ਦਾ ਮੋਹ ਗਾਂਠੇ = ਗੰਢੇ ਤੋਂ ਬਿਨਾਂ **ਵਾ:** ਸੰਬੰਧੀਆਂ ਨਾਲ ਮੋਹ ਰੂਪੀ ਗੰਢ ਪਾਏ ਤੋਂ ਬਗ਼ੈਰ ਹੀ ਉਸ ਜਗ੍ਹਾ, ਜਾਇ = ਜਾ ਪਹੂਚਾ = ਪਹੁੰਚਿਆ ਹਾਂ, ਜਿਥੇ ਕਿਸੇ ਨਾਲ ਮੋਹ ਕਰਨ ਦੀ ਲੋੜ ਨਹੀਂ ॥੨॥

# ਰਵਿਦਾਸੁ ਜਪੈ; ਰਾਮ ਨਾਮਾ ॥
# ਮੋਹਿ; ਜਮ ਸਿਉ ਨਾਹੀ ਕਾਮਾ ॥੩॥੭॥

ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਮੈਂ ਤਾਂ ਰਾਮ = ਪਰਮੇਸ਼ਰ ਦੇ ਅੰਮ੍ਰਿਤ ਨਾਮਾ = ਨਾਮ ਨੂੰ ਜਪੈ = ਜਪਦਾ ਹਾਂ। ਇਸ ਲਈ ਮੋਹਿ = ਮੇਰਾ ਹੁਣ ਜਮ = ਜਮਦੂਤਾਂ ਸਿਉ = ਨਾਲ ਕੋਈ ਕਾਮਾ = ਕੰਮ ਨਾਹੀ = ਨਹੀਂ ਰਿਹਾ ਹੈ ॥੩॥੭॥

ਰਵਿਦਾਸ ਪਦ ਦੇ ਅਰਥ ਕੁਝ ਇਉਂ ਵੀ ਹਨ :

ਰਵਿਦਾਸੁ (ਰਵਿ + ਦਾਸ) ਬਾਣੀ ਰਵਿ = ਉਚਾਰਨ ਵਾਲਾ ਦਾਸੁ = ਸੇਵਕ **ਵਾ:** ਜਿਸ ਦੇ ਰਵਿ = ਸੂਰਜ ਆਦਿਕ ਵੀ ਦਾਸੁ = ਸੇਵਕ ਹੋਣ, ਐਸਾ ਪਰਮੇਸ਼ਰ ਦਾ ਸੇਵਕ ਰਵਿਦਾਸ ਜੀ **ਵਾ:** ਜੋ ਰਵਿ = ਸੂਰਜ ਵਰਗੇ ਪ੍ਰਕਾਸ਼ ਵਾਲਾ ਹੋਵੇ ਤੇ ਫੇਰ ਆਪਣੇ ਆਪ ਨੂੰ ਪਰਮੇਸ਼ਰ ਦਾ ਦਾਸੁ = ਸੇਵਕ ਕਹਾਵੇ।

# ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ ੧ੴ ਸਤਿਗੁਰ ਪ੍ਰਸਾਦਿ ॥

ਅੱਗੇ ਧੰਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸੋਰਠਿ ਰਾਗਣੀ ਵਿਚ ਭਗਤ ਭੀਖਣ ਜੀ ਕੀ = ਦੀ ਬਾਣੀ ਆਰੰਭ ਕਰਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਭਗਤ ਭੀਖਨ ਜੀ ਦਾ ਯੂ.ਪੀ. ਦੇ ਇਲਾਕੇ ਅੰਦਰ ਘੁਮਿਆਰਾਂ ਦੇ ਘਰ ਵਿਚ ਜਨਮ ਹੋਇਆ ਸੀ, ਜੋ ਕਮਾਈ ਵਾਲੇ ਤਤਬੇਤੇ ਸਨ, ਇਨ੍ਹਾਂ ਦੀ ਸੰਗਤ ਪੀਪਾ ਭਗਤ ਜੀ ਨੂੰ ਹੋਈ ਸੀ ਤੇ ਪੀਪੇ ਭਗਤ ਦੀ ਸੰਗਤ ਕਰਕੇ ਭਗਤ ਭੀਖਣ ਜੀ ਰਾਮਾਨੰਦ ਜੀ ਨੂੰ ਮਿਲੇ ਸੀ, ਭਗਤ ਪੀਪਾ ਜੀ ਦੇ ਨਾਲ ਪ੍ਰੇਮ ਹੋਣੇ ਕਰਕੇ ਰਾਮਾਨੰਦ ਜੀ ਨੇ ਉਪਦੇਸ਼ ਦਿੱਤਾ ਸੀ, ਜਿਸ ਉਪਦੇਸ਼ ਨੂੰ ਪ੍ਰਾਪਤ ਕਰ ਕੇ ਭਗਤ ਭੀਖਨ ਜੀ ਨੇ ਕਮਾਈ ਕੀਤੀ ਤੇ ਕਿਵੇਂ ਨਿਹਾਲ ਹੋਏ ਤੇ ਪਰਮੇਸ਼ਰ ਦੇ ਦਰਸ਼ਨ ਕਰ ਕੇ ਵੈਰਾਗਮਈ ਸ਼ਬਦ ਉਚਾਰਨ ਕਰ ਕੇ ਬਿਰਧ ਅਵਸਥਾ ਦੀ ਬਾਬਤ ਪਰਮੇਸ਼ਰ ਸਨਮੁਖ ਬੇਨਤੀ ਕਰਦੇ ਹਨ।

[ਰਹਾਉ ਵਾਲੀ ਪੰਗਤੀ ਤੋਂ ਅਰਥ ਸ਼ੁਰੂ ਕਰਨਾ ਜੀ]

**ਰਾਮ ਰਾਇ; ਹੋਹਿ ਬੈਦ ਬਨਵਾਰੀ ॥ ਅਪਨੇ ਸੰਤਹ; ਲੇਹੁ ਉਬਾਰੀ ॥੧॥ਰਹਾਉ॥**

ਹੇ ਬਨਵਾਰੀ = ਸੰਸਾਰ ਬਾਗ਼ ਦੇ ਬਾਨੀ ਰਾਮ ਰਾਇ = ਰਾਜਾ ਰੂਪ ਪਰਮੇਸ਼ਰ ਜੀ ! ਤੂੰ ਬਿਰਧ ਅਵਸਥਾ ਦੇ ਦੁੱਖਾਂ ਤੋਂ ਬੈਦ = ਹਕੀਮ ਰੂਪ ਹੋਹਿ = ਹੋ ਕੇ ਅਪਨੇ = ਆਪ ਦਿਆਂ ਸੰਤਹੁ = ਸੰਤਾਂ ਨੂੰ ਰੋਗਾਂ ਤੋਂ ਉਬਾਰੀ = ਬਚਾ ਲੇਹੁ = ਲਵੋ ॥੧॥ਰਹਾਉ॥

## ਨੈਨਹੁ ਨੀਰੁ ਬਹੈ ਤਨੁ ਖੀਨਾ; ਭਏ ਕੇਸ ਦੁਧ ਵਾਨੀ ॥
## ਰੂਧਾ ਕੰਠੁ ਸਬਦੁ ਨਹੀ ਉਚਰੈ; ਅਬ ਕਿਆ ਕਰਹਿ ਪਰਾਨੀ ॥੧॥

ਹੇ ਮਹਾਰਾਜ ! ਬਿਰਧ ਅਵਸਥਾ ਵਿਚ ਆਪ-ਮੁਹਾਰੇ ਨੈਨਹੁ = ਨੇਤਰਾਂ ਵਿੱਚੋਂ ਨੀਰੁ = ਪਾਣੀ ਬਹੈ = ਵਗਣ ਲੱਗ ਪੈਂਦਾ ਹੈ, ਤਨੁ = ਸਰੀਰ ਦਾ ਬਲ ਵੀ ਖੀਨਾ = ਨਾਸ਼ ਹੋ ਜਾਂਦਾ ਹੈ ਤੇ ਕੇਸ = ਵਾਲ ਵੀ ਦੁੱਧ ਵਾਨੀ = ਰੰਗੇ ਭਾਵ ਚਿੱਟੇ ਭਏ = ਹੋ ਜਾਂਦੇ ਹਨ ਅਤੇ ਕੰਠੁ = ਗਲ ਕਫ਼ ਨਾਲ ਰੂਧਾ = ਰੁਕਣੇ ਕਰ ਕੇ ਸਾਫ਼ ਸਬਦੁ = ਬਚਨ ਨਹੀਂ ਉਚਰੈ = ਉਚਾਰਨ ਕਰਦਾ ਭਾਵ ਕਿਸੇ ਨੂੰ ਆਪਣਾ ਦੁਖ ਸੁਖ ਨਹੀਂ ਦੱਸਿਆ ਜਾਂਦਾ, ਹੇ ਮਹਾਰਾਜ ! ਅਬ = ਹੁਣ ਇਸ ਬਿਰਧ ਅਵਸਥਾ ਦੇ ਵੇਲੇ ਪ੍ਰਾਨੀ = ਜੀਵ ਕਿਆ = ਕੀ ਕਰਹਿ = ਕਰਨ ॥੧॥

## ਰਾਮਰਾਇ; ਹੋਹਿ ਬੈਦ ਬਨਵਾਰੀ ॥
## ਅਪਨੇ ਸੰਤਹ; ਲੇਹੁ ਉਬਾਰੀ ॥੧॥ਰਹਾਉ॥

ਹੇ ਬਨਵਾਰੀ = ਸੰਸਾਰ ਬਾਗ਼ਬਾਨੀ ਦੇ ਰਾਇ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਜੀ ! ਬਿਰਧ ਅਵਸਥਾ ਦੇ ਦੁਖ ਤੋਂ ਬੈਦ = ਹਕੀਮ ਰੂਪ ਹੋਹਿ = ਹੋ ਕੇ ਆਪਣੇ ਸੰਤਹੁ = ਮਹਾਤਮਾ ਜਨਾਂ ਨੂੰ ਰੋਗਾਂ ਤੋਂ ਉਬਾਰੀ = ਬਚਾ ਲੇਹੁ = ਲਵੋ ॥੧॥ਰਹਾਉ॥ ਕਿਉਂਕਿ :

## ਮਾਥੇ ਪੀਰ ਸਰੀਰਿ ਜਲਨਿ ਹੈ; ਕਰਕ ਕਰੇਜੇ ਮਾਹੀ ॥

ਬਿਰਧ ਅਵਸਥਾ ਵਿਚ ਮਾਥੇ = ਮੱਥੇ ਵਿਚ ਪੀਰ = ਪੀੜਾ ਪੈਣ ਲੱਗ ਜਾਂਦੀ ਹੈ, ਸਰੀਰਿ = ਤਨ ਵਿਚ

ਵੀ ਜਲਨਿ = ਸਾੜ ਪੈਦਾ ਹੋ ਜਾਂਦੀ ਹੈ ਅਤੇ ਕਰੇਜੇ = ਕਲੇਜੇ ਮਾਹੀ = ਵਿਚ ਵੀ ਕਰਕ = ਚੁੱਭਵੀਂ ਪੀੜਾ ਪੈਣ ਲੱਗ ਜਾਂਦੀ ਹੈ।

## ਐਸੀ ਬੇਦਨ ਉਪਜਿ ਖਰੀ ਭਈ; ਵਾ ਕਾ ਅਉਖਧੁ ਨਾਹੀ ॥੨॥

ਹੇ ਮਹਾਰਾਜ! ਬਿਰਧ ਅਵਸਥਾ ਵਿਚ ਐਸੀ = ਇਹੋ ਜਿਹੀ ਬੇਦਨ = ਪੀੜਾ ਖਰੀ = ਬਹੁਤੀ ਉਪਜਿ = ਪੈਦਾ ਭਈ = ਹੋ ਜਾਂਦੀ ਹੈ ਵਾ = ਉਸ ਪੀੜਾ ਦੀ ਨਵਿਰਤੀ ਕਾ = ਦਾ ਕੋਈ ਅਉਖਧੁ = ਦਾਰੂ ਨਾਹੀ = ਨਹੀਂ ਹੁੰਦਾ ॥੨॥

### ਦੂਸਰਾ ਅਰਥ

**ਨੈਨਹੁ ਨੀਰੁ ਬਹੈ ਤਨੁ ਖੀਨਾ; ਭਏ ਕੇਸ ਦੁਧ ਵਾਨੀ ॥**

ਹੇ ਮਹਾਰਾਜ! ਸਾਡੇ ਮਨ ਬੁੱਧ ਰੂਪ ਨੈਨਹੁ = ਨੇਤਰਾਂ ਵਿੱਚੋਂ ਵੈਰਾਗ ਕਰਕੇ ਪ੍ਰੇਮ ਰੂਪੀ ਨੀਰ ਜਲ ਬਹੈ = ਵਗ ਰਿਹਾ ਹੈ, ਤਨੁ = ਸਰੀਰ ਵਿੱਚੋਂ ਆਸੁਰੀ ਸੰਪਦਾ ਦਾ ਬਲ ਖੀਨਾ = ਨਾਸ਼ ਹੋ ਚੁੱਕਾ ਹੈ ਤੇ ਸਾਡੇ ਨਿਸ਼ਕਾਮ ਕਰਮ ਦੁੱਧ ਦੇ ਵਾਨੀ = ਰੰਗ ਵਰਗੇ ਉੱਜਲੇ ਭਏ = ਹੋ ਗਏ ਹਨ। ਅਤੇ

**ਰੂਧਾ ਕੰਠੁ ਸਬਦੁ ਨਹੀ ਉਚਰੈ; ਅਬ ਕਿਆ ਕਰਹਿ ਪਰਾਨੀ ॥੧॥**

ਸਾਡਾ ਕੰਠੁ = ਗਲਾ ਪ੍ਰੇਮ ਰੂਪੀ ਕਫ਼ ਕਰਕੇ ਰੂਧਾ = ਰੁਕ ਗਿਆ ਹੈ ਭਾਵ ਅਸਤ ਵਿਅਸਤ ਹੋ ਗਿਆ ਹੈ, ਜਿਸ ਕਰਕੇ ਪ੍ਰੇਮ ਦੀ ਮਸਤੀ ਵਿਚ ਕੋਈ ਵੀ ਸਬਦੁ = ਬਚਨ ਸਾਫ਼ ਨਹੀਂ ਉਚਰੈ = ਉਚਾਰਿਆ ਜਾਂਦਾ, ਇਸ ਕਰਕੇ ਹੇ ਮਹਾਰਾਜ ਦੱਸੋ! ਅਬ = ਹੁਣ ਇਹ ਪਰਾਨੀ = ਜੀਵ ਵਿਚਾਰਾ ਕਿਆ = ਕੀ ਕਰਹਿ = ਕਰੇ ॥੧॥

**ਰਾਮ ਰਾਇ; ਹੋਹਿ ਬੈਦ ਬਨਵਾਰੀ ॥ ਅਪਨੇ ਸੰਤਹ; ਲੇਹੁ ਉਬਾਰੀ ॥੧॥ਰਹਾਉ॥**

ਇਸ ਕਰਕੇ ਹੇ ਬਨਵਾਰੀ = ਸੰਸਾਰ ਬਾਗ਼ ਦੇ ਬਾਨੀ ਰਾਜਾ ਰੂਪ ਰਾਮ = ਪਰਮੇਸ਼ਰ ਜੀ! ਤੁਸੀਂ ਆਪ ਹੀ ਬੈਦ = ਹਕੀਮ ਰੂਪ ਹੋਹਿ = ਹੋ ਕਰਕੇ ਅਪਨੇ = ਆਪਦਿਆਂ ਸੰਤਹੁ = ਸੰਤਾਂ ਨੂੰ ਪ੍ਰੇਮ ਦੀ ਮਗਨਤਾ ਵਿੱਚੋਂ ਨਿਰਬਿਕਾਰ ਪਦਵੀ ਵਿਚ ਪਚਾਉਣ ਰੂਪ ਉਬਾਰੀ = ਬਚਾ ਲੇਹੁ = ਲਵੋ ॥੧॥ਰਹਾਉ॥ ਕਿਉਂਕਿ :

**ਮਾਥੇ ਪੀਰ ਸਰੀਰਿ ਜਲਨਿ ਹੈ; ਕਰਕ ਕਰੇਜੇ ਮਾਹੀ ॥**

ਮਾਥੈ = ਅੰਤਹਕਰਣ ਵਿਚ ਹੰਕਾਰ ਰੂਪੀ ਪੀਰ = ਪੀੜਾ ਤੇ ਸਰੀਰਿ = ਤਨ ਵਿਚ ਤ੍ਰਿਸ਼ਨਾ ਰੂਪੀ ਜਲਨ = ਜਲਨਤਾ ਹੈ ਅਤੇ ਕਰੇਜੇ = ਦਿਲ ਮਾਹੀ = ਵਿਚ ਈਰਖਾ ਰੂਪੀ ਕਰਕ = ਦਰਦ ਭਾਵ ਰੜਕ ਪੈ ਰਹੀ ਹੈ।

**ਐਸੀ ਬੇਦਨ ਉਪਜਿ ਖਰੀ ਭਈ; ਵਾ ਕਾ ਅਉਖਧੁ ਨਾਹੀ ॥੨॥**

ਐਸੀ = ਇਹੋ ਜਿਹੀ ਤਿੰਨ ਪ੍ਰਕਾਰ (ਹੰਕਾਰ, ਤ੍ਰਿਸ਼ਨਾ, ਈਰਖਾ) ਦੀ ਬੇਦਨ = ਪੀੜਾ ਖਰੀ = ਖੜੋਤੀ ਭਾਵ ਪਈ ਭਈ = ਹੋਈ ਹੈ, ਵਾ = ਉਸ ਪੀੜਾ ਦੀ ਨਵਿਰਤੀ ਕਾ = ਦਾ ਅਉਖਧੁ = ਦਾਰੂ ਸੰਸਾਰੀ ਹਕੀਮਾਂ ਕੋਲ ਨਾਹੀ = ਨਹੀਂ ਹੈ ॥੨॥

## ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ; ਇਹੁ ਅਉਖਧੁ ਜਗਿ ਸਾਰਾ ॥

ਹੇ ਹਰਿ = ਪਰਮੇਸ਼ਰ! ਆਪ ਜੀ ਕਾ = ਦਾ ਨਾਮ ਅੰਮ੍ਰਿਤ ਨਿਰਮਲੁ = ਉੱਜਲ ਜਲੁ = ਪਾਣੀ ਦੀ ਨਿਆਈਂ ਹੈ **ਵਾ:** ਨਾਮ ਅੰਮ੍ਰਿਤ ਰੂਪੀ ਜਲ ਉੱਜਲ ਕਰਨ ਵਾਲਾ ਹੈ ਇਹ ਹੰਕਾਰ, ਤ੍ਰਿਸ਼ਨਾ, ਈਰਖਾ ਦੀ ਪੀੜਾ ਦੂਰ ਕਰਨ ਵਾਲੀ ਸੰਸਾਰ ਵਿਚ ਸਾਰਾ = ਸ੍ਰੇਸ਼ਟ ਔਖਧੀ ਹੈ **ਵਾ:** ਇਹੋ ਹੀ ਜਗਿ = ਸੰਸਾਰ ਵਿਚ

ਸਾਰਾ = ਅਸਲ ਅਉਖਧੁ = ਔਸ਼ਧੀ ਰੂਪ ਹੈ ਭਾਵ ਸੰਸਾਰ ਦਾ ਕਲਿਆਣ ਕਰਨ ਵਾਲੀ ਹੈ **ਵਾ:** ਅਵਿੱਦਿਆ ਰੂਪੀ ਰੋਗ ਨਵਿਰਤ ਕਰਨ ਨੂੰ ਇਹ ਪਰਮੇਸ਼ਰ ਦਾ ਨਾਮ ਸੰਸਾਰ ਵਿਚ ਸਾਰਾ = ਸ੍ਰੇਸ਼ਟ ਔਸ਼ਧੀ ਰੂਪ ਹੈ; ਜੈਸਾ ਕਿ :

**ਸਰਬ ਰੋਗ ਕਾ ਅਉਖਦੁ ਨਾਮੁ ॥** *(ਗਉੜੀ ਸੁਖਮਨੀ, ਅੰਗ ੨੭੪)*

## ਗੁਰ ਪਰਸਾਦਿ ਕਹੈ ਜਨੁ ਭੀਖਨੁ; ਪਾਵਉ ਮੋਖ ਦੁਆਰਾ ॥੩॥੧॥

ਭਗਤ ਭੀਖਨ ਜੀ ਕਹੈ = ਕਥਨ ਕਰਦੇ ਹਨ ਕਿ ਇਉਂ ਮੈਂ ਜਨੁ = ਦਾਸ ਗੁਰ = ਗੁਰਾਂ ਦੀ ਪਰਸਾਦਿ = ਕਿਰਪਾ ਦੁਆਰਾ ਤਿੰਨ ਪ੍ਰਕਾਰ ਦੀ ਪੀੜਾ ਨੂੰ ਨਾਮ ਰੂਪੀ ਔਖਧੀ ਨਾਲ ਦੂਰ ਕਰਕੇ ਮੋਖ = ਮੁਕਤੀ ਦਾ ਦੁਆਰਾ = ਦਰਵਾਜ਼ਾ ਗਿਆਨ ਪਾਵਉ = ਪਾਵਾਂਗਾ **ਅਥਵਾ** ਗੁਰ = ਸਤਿਗੁਰਾਂ ਦੀ ਪਰਸਾਦਿ = ਕ੍ਰਿਪਾ ਕਰਕੇ ਭਗਤ ਭੀਖਨ ਜੀ ਕਹੈ = ਕਥਨ ਕਰਦੇ ਹਨ ਕਿ ਮੈਂ ਜਨ ਉਚਾਰਨ ਕਰਦਾ ਹਾਂ ਕਿ ਇਉਂ ਸੰਸਾਰ ਰੂਪੀ ਦੁਆਰੇ ਤੋਂ ਮੁਖ = ਮੁਕਤੀ ਪਾਵਉ = ਪਾ ਲਈਦੀ ਹੈ **ਵਾ:** ਗੁਰਾਂ ਦੁਆਰਾ ਬ੍ਰਹਮ ਗਿਆਨ ਪਾਵਉ = ਪਾ ਲਈਦਾ ਹੈ ॥੩॥੧॥ ਅੱਗੇ ਭਗਤ ਭੀਖਣ ਜੀ ਪਰਮੇਸ਼ਰ ਦੇ ਨਾਮ ਦੀ ਮਹਿਮਾ ਬਾਰੇ ਕਥਨ ਕਰਦੇ ਹਨ :

## ਐਸਾ ਨਾਮੁ ਰਤਨੁ ਨਿਰਮੋਲਕੁ; ਪੁੰਨਿ ਪਦਾਰਥੁ ਪਾਇਆ ॥

ਪਰਮੇਸ਼ਰ ਦਾ ਐਸਾ = ਇਹੋ ਜਿਹਾ ਨਾਮ ਹੈ ਜੋ ਰਤਨਾਂ ਨਾਲੋਂ ਵੀ ਨਿਰਮੋਲਕੁ = ਅਮੋਲਕ ਹੈ, (ਕਿਉਂਕਿ ਰਤਨਾਂ ਦੇ ਬਦਲੇ ਧਨ ਜਾਂ ਹੋਰ ਕੀਮਤੀ ਪਦਾਰਥ ਮਿਲ ਜਾਂਦੇ ਹਨ) ਇਹ ਪੂਰਬਲੇ ਪੁੰਨਿ = ਉੱਤਮ ਕਰਮਾਂ ਦੇ ਸਦਕੇ ਨਾਮ ਰੂਪੀ ਪਦਾਰਥ ਗੁਰਾਂ ਦੇ ਪਾਸੋਂ ਪਾਇਆ = ਪਾਉਣਾ ਕੀਤਾ ਹੈ **ਵਾ:** ਪੂਰਬਲੇ ਪਦਾਰਥਾਂ ਦੇ ਨਿਸ਼ਕਾਮ ਪੁੰਨਿ = ਕਰਮਾਂ ਕਰਕੇ ਐਸਾ = ਇਹੋ ਜਿਹਾ ਨਾਮ ਸਰੂਪ ਦਾ ਅਮੋਲਕ ਰਤਨ ਪਾਇਆ ਹੈ।

## ਅਨਿਕ ਜਤਨ ਕਰਿ ਹਿਰਦੈ ਰਾਖਿਆ; ਰਤਨੁ ਨ ਛਪੈ ਛਪਾਇਆ ॥੧॥

ਜਿਵੇਂ ਅਨਿਕ = ਬਹੁਤੇ ਜਤਨ = ਉਪਾਅ ਕਰਿ = ਕਰਕੇ ਸੂਮ ਆਦਮੀ ਆਪਣੇ ਕੋਲ ਪਏ ਧਨ ਨੂੰ ਹਿਰਦੈ = ਚਿਤ ਵਿਚ ਹੀ ਲੁਕੋ ਕੇ ਰਾਖਿਆ = ਰੱਖਦਾ ਹੈ ਭਾਵ ਚਾਹੇ ਬਾਹਰੋਂ ਬਸਤਰ ਫਟੇ ਪੁਰਾਣੇ ਪਾਏ ਹੋਣ, ਪਰ ਉਸ ਦੇ ਮੱਥੇ 'ਤੇ ਅੰਦਰਲੀ ਧਨ ਦੀ ਮਸਤੀ ਦਾ ਚਮਕਾਰਾ ਪੈਂਦਾ ਹੈ, ਜਿਸ ਕਰਕੇ ਉਸ ਦੇ ਧਨ, ਰਤਨ ਆਦਿ ਲੁਕਾਇਆ ਹੋਇਆਂ ਲੁਕਦੇ ਨਹੀਂ, ਛਪਦੇ ਨਹੀਂ **ਅਥਵਾ** ਇਸੇ ਪ੍ਰਕਾਰ ਅਨਿਕ = ਅਨੇਕਾਂ ਜਤਨ = ਉਪਾਅ ਕਰਿ = ਕਰਕੇ ਅਸੀਂ ਆਪਣੇ ਹਿਰਦੈ = ਰਿਦੇ ਵਿਚ ਅਮੋਲਕ ਨਾਮ ਨੂੰ ਛਪਾ ਰਾਖਿਆ = ਰੱਖਿਆ ਹੈ, ਭਾਵ ਬਾਹਰੋਂ ਅਸੀਂ ਮਸਤ ਬਣੇ ਰਹਿੰਦੇ ਸੀ ਕਿ ਸਾਡੀ ਭਗਤੀ ਦਾ, ਕਮਾਈ ਦਾ ਲੋਕਾਂ ਨੂੰ ਪਤਾ ਨਾ ਲੱਗ ਜਾਵੇ, ਪਰੰਤੂ ਇਹ ਰਤਨੁ = ਅਮੋਲਕ ਨਾਮ **ਵਾ:** ਗੁਰਾਂ ਦਾ ਸ਼ਬਦ ਛਪਾਇਆ = ਲੁਕਾਇਆ ਛਪੈ = ਲੁਕਦਾ ਨ = ਨਹੀਂ ਹੈ, ਭਾਵ ਨਾਮ ਦਾ ਪ੍ਰਤਾਪ ਜਗ ਜ਼ਾਹਰ ਹੋ ਜਾਂਦਾ ਹੈ ॥੧॥

## ਹਰਿ ਗੁਨ ਕਹਤੇ; ਕਹਨੁ ਨ ਜਾਈ ॥ ਜੈਸੇ; ਗੂੰਗੇ ਕੀ ਮਿਠਿਆਈ ॥੧॥ਰਹਾਉ॥

ਹਰਿ = ਪਰਮੇਸ਼ਰ ਦੇ ਗੁਨ = ਗੁਣਾਂ ਨੂੰ ਕਹਤੇ = ਕਹਿੰਦੇ ਤਾਂ ਹਾਂ, ਪਰ ਸਮੱਗਰ ਕਹਨੁ = ਕਹੇ ਨ = ਨਹੀਂ ਜਾਈ = ਜਾਂਦੇ **ਵਾ:** ਅਸੀਂ ਪਰਮੇਸ਼ਰ ਦੇ ਗੁਣਾਂ ਦਾ ਅਨੰਦ ਵਕਤੇ ਬਣ ਕੇ ਕਹਤੇ = ਕਹਿੰਦੇ ਹਾਂ, ਪਰੰਤੂ ਸਾਥੋਂ ਸਮੱਗਰ ਕਿਹਾ ਨਹੀਂ ਜਾਂਦਾ। ਜੈਸੇ = ਜਿਸ ਪ੍ਰਕਾਰ ਗੂੰਗੇ = ਬੋਲ ਨਾ ਸਕਣ ਵਾਲੇ ਪੁਰਖ ਕੀ = ਦੀ ਜ਼ੁਬਾਨ ਮਠਿਆਈ ਖਾ ਕੇ ਉਸ ਦੇ ਅਨੰਦ ਨੂੰ ਨਹੀਂ ਕਹਿ ਸਕਦੀ **ਵਾ:** ਇਸੇ ਪ੍ਰਕਾਰ ਮਹਾਤਮਾ ਜਨਾਂ ਨੂੰ ਜੋ ਨਿਰਵੈਰਤਾ ਦਾ ਅਨੰਦ ਹੁੰਦਾ ਹੈ, ਉਹ ਹੋਰਨਾਂ ਨੂੰ ਆਪਣੀ ਜ਼ੁਬਾਨ ਨਾਲ ਕਹਿ ਕੇ ਨਹੀਂ ਦੱਸ ਸਕਦੇ, ਕੇਵਲ ਉਹ ਆਪ ਹੀ ਜਾਣਦੇ ਹੁੰਦੇ ਹਨ ॥੧॥ਰਹਾਉ॥ ਅੱਗੇ ਪਰਮੇਸ਼ਰ ਦੇ ਨਾਮ ਉਚਾਰਨ ਦੀ ਜੁਗਤੀ ਦੱਸਦੇ ਹਨ :

## ਰਸਨਾ ਰਮਤ ਸੁਨਤ ਸੁਖੁ ਸ੍ਰਵਨਾ; ਚਿਤ ਚੇਤੇ ਸੁਖੁ ਹੋਈ ॥

ਪਰਮੇਸ਼ਰ ਦਾ ਨਾਮ ਰਸਨਾ = ਜੀਭਾ ਦੁਆਰਾ ਰਮਤ = ਉਚਾਰਨ ਕਰ ਕੇ ਅਤੇ ਸ੍ਰਵਨ = ਕੰਨਾਂ ਦੇ ਨਾਲ ਨਾਮ ਸੁਨਤ = ਸੁਣਨ ਕਰ ਕੇ ਸੁਖ ਪ੍ਰਾਪਤ ਹੁੰਦਾ ਹੈ **ਵਾ:** ਰਸਨਾ ਨਾਲ ਨਾਮ ਉਚਾਰਨੇ ਕਰਕੇ ਸੁਖ ਪ੍ਰਾਪਤ ਹੁੰਦਾ ਹੈ ਤੇ ਕੰਨਾਂ ਨਾਲ ਸੁਣਨ ਕਰਕੇ ਲਿਵ ਲੱਗ ਜਾਂਦੀ ਹੈ **ਵਾ:** ਰਸਨਾ ਨਾਲ ਰਮਤ = ਉਚਾਰ ਕੇ ਆਪਣੇ ਸ੍ਰਵਨਾ = ਕੰਨਾਂ ਨਾਲ ਸੁਖ ਸਰੂਪ ਦੇ ਜੱਸ ਨੂੰ ਸੁਨਤ = ਸੁਣੀਏ ਤਾਂ ਫੇਰ ਚਿਤ = ਹਿਰਦੇ ਦੇ ਨਾਲ ਚੇਤੇ = ਚਿੰਤਨ ਕਰਕੇ ਸੁਖੁ = ਅਨੰਦ ਸਰੂਪ ਦੀ ਪ੍ਰਾਪਤੀ ਹੋਈ = ਹੁੰਦੀ ਹੈ।

## ਕਹੁ ਭੀਖਨ ਦੁਇ ਨੈਨ ਸੰਤੋਖੇ; ਜਹ ਦੇਖਾਂ ਤਹ ਸੋਈ ॥੨॥੨॥

ਭਗਤ ਭੀਖਨ ਜੀ ਕਹੁ = ਕਥਨ ਕਰਦੇ ਹਨ ਕਿ ਮੇਰੇ ਦੁਇ = ਦੋਵੇਂ ਪ੍ਰਤੱਖ ਨੈਨ = ਨੇਤਰ **ਵਾ:** ਮਨ, ਬੁੱਧ ਰੂਪ ਨੇਤਰ ਪਰਮੇਸ਼ਰ ਦੇ ਦਰਸ਼ਨ ਕਰ ਕੇ ਸੰਤੋਖੇ = ਸੰਤੁਸ਼ਟਤਾ ਨੂੰ ਪ੍ਰਾਪਤ ਹੋ ਗਏ ਹਨ, ਹੁਣ ਅਸੀਂ ਜਹ = ਜਿਥੇ ਵੀ ਦੇਖਾਂ = ਵੇਖਦੇ ਹਾਂ, ਤਹ = ਉਥੇ ਸੋਈ = ਉਹ ਪਰਮੇਸ਼ਰ ਹੀ ਵਿਆਪਕ ਦਿਸਦਾ ਹੈ ॥੨॥੨॥

[ਰਾਗੁ ਸੋਰਠਿ ਸਮਾਪਤੰ]

# ਰਾਗੁ ਧਨਾਸਰੀ

**ਰਾਗੁ ਧਨਾਸਰੀ :** ਸੰਸਕ੍ਰਿਤ ਵਿਚ ਧਨਾਸਰੀ ਇਕ ਰਾਗਨੀ ਦਾ ਨਾਮ ਹੈ। ਇਹ ਰਾਗਨੀ ਗੁਰਮਤਿ ਸੰਗੀਤ ਵਿਚ ਮਾਲਕੌਂਸ ਦੀ ਰਾਗਨੀ ਹੈ; ਜੈਸਾ ਕਿ :

**ਧਨਾਸਰੀ ਏ ਪਾਚਉ ਗਾਈ॥ ਮਾਲ ਰਾਗ ਕਉਸਕ ਸੰਗਿ ਲਾਈ॥** *(ਅੰਗ ੧੪੩੦)*

ਆਸਾਵਰੀ ਤੇ ਮਾਲਵਾ ਮਿਲ ਕੇ ਮਾਲਕੌਂਸ ਦੀ ਛਾਇਆ ਸਮੇਤ ਹੈ। ਪਰੰਤੂ ਹੋਰਨਾਂ ਮਤਾਂ ਵਿਚ ਜੇਹਾ ਕੁ ਕਾਲੀ ਨਾਥ ਮਤ ਵਿਚ ਮੇਘ ਦੀ ਰਾਗਨੀ ਹੈ, ਸੁਰ ਤਾਲ ਸਮੂਹ ਵਿਚ ਮਾਲ ਕੌਂਸ ਦੀ ਨੂੰਹ ਲਿਖੀ ਹੈ। ਨਾਦ ਬਿਨੋਦ ਵਿਚ ਦੀਪਕ ਦੀ ਰਾਗਨੀ ਲਿਖੀ ਹੈ। ਹੋਰ ਮੁਲਤਾਨੀ ਧਨਾਸਰੀ ਪਹਾੜੀ ਸੰਕੀਰਣ ਦੇ ਮੇਲ ਕਰਕੇ ਹੁੰਦੀ ਹੈ। ਆਸਾ ਮਾਰੂ ਮਿਲੇ ਤਾਂ ਜੈਤਸਿਰੀ ਟੰਕਾਰ **ਅਥਵਾ** ਧਨਾਸਰੀ ਗੁਰਮਤਿ ਸੰਗੀਤ ਪਰੰਪਰਾ ਦਾ ਵਿਸ਼ੇਸ਼ ਲੋਕਪ੍ਰੀਯ ਰਾਗ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਅਧੀਨ ਮਹਲਾ ੧, ਮਃ ੩, ਮਃ ੪, ਮਃ ੫, ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ, ਭਗਤ ਤਰਲੋਚਨ ਜੀ, ਭਗਤ ਸੈਣ ਜੀ, ਭਗਤ ਪੀਪਾ ਜੀ ਅਤੇ ਭਗਤ ਧੰਨਾ ਜੀ ਦੀ ਬਾਣੀ ਅੰਕਤ ਹੈ। ਇਸ ਰਾਗ ਬਾਰੇ ਗੁਰ ਫ਼ੁਰਮਾਨ ਹੈ, ਜੈਸਾ ਕਿ :

**ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ॥** *(ਅੰਗ ੧੪੧੯)*

ਧਨਾਸਰੀ ਉੱਤਰੀ ਭਾਰਤ ਲੋਕ ਸੰਗੀਤ ਵਿਸ਼ੇਸ਼ ਕਰਕੇ ਪੰਜਾਬੀ ਲੋਕ ਸੰਗੀਤ ਪਰੰਪਰਾ ਵਿੱਚੋਂ ਵਿਕਸਤ ਇਕ ਮਧੁਰ ਰਾਗ ਹੈ, ਜਿਸ ਦਾ ਪ੍ਰਚਲਨ ਵਰਤਮਾਨ ਸ਼ਾਸਤਰੀ ਸੰਗੀਤ ਵਿਚ ਵਿਸ਼ੇਸ਼ ਰਾਗ ਵਜੋਂ ਹੈ। ਭਾਰਤੀ ਸੰਗੀਤ ਦੇ ਕੁਝ ਪੁਰਾਣੇ ਕਲਾਕਾਰ ਧਨਾਸਰੀ ਤੋਂ ਭਾਵ ਪੂਰਵੀ ਥਾਟ ਦੀ ਪੂਰੀਆ ਧਨਾਸਰੀ ਤੋਂ ਹੀ ਲੈਂਦੇ ਹਨ ਪਰ ਗੁਰਮਤਿ ਸੰਗੀਤ ਵਿਚ ਧਨਾਸਰੀ ਦਾ ਇਹੋ ਸਰੂਪ ਪ੍ਰਚਾਰ ਵਿਚ ਹੈ ਇਸ ਰਾਗ ਵਿਚ ਗੰਧਾਰ, ਨਿਸ਼ਾਦ ਕੋਮਲ ਹਨ ਅਤੇ ਆਰੋਹ ਵਿਚ ਰਿਸ਼ਭ ਤੇ ਧੈਵਤ ਵਰਜਿਤ ਹਨ। ਇਸ ਦਾ ਵਾਦੀ ਪੰਚਮ, ਸੰਵਾਦੀ ਸ਼ੜਜ, ਥਾਟ ਕਾਫੀ, ਸਮਾਂ ਦਿਨ ਦਾ ਤੀਜਾ ਪਹਰ ਅਤੇ ਜਾਤੀ ਔੜਵ ਸੰਪੂਰਨ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਧਨਾਸਰੀ ਰਾਗ ਦਾ ਦਸਵਾਂ ਨੰਬਰ ਹੈ।

ਵਾਦੀ : ਪ/ਥਾਟ = ਕਾਫੀ/ਸਮਾਂ ਦਿਨ ਦਾ ਤੀਜਾ ਪਹਿਰ।
ਸੰਵਾਦੀ : ਸ/ਜਾਤੀ = ਓਡਵ ਸੰਪੂਰਣ/ਵਿਸ਼ੇਸ਼ = ਪਾ ਗਾ ਦੀ ਸੁਰ ਸੰਗਤੀ।
ਆਰੋਹ : ਅਵਰੋਹ = (ਕਾਫੀ ਥਾਟ) ਸ, ਗ, ਮ, ਪ, ਨੁ, ਸਂ। ਸਂ, ਨੁ, ਧ, ਪ, ਮ, ਗੁ, ਰ ਸ।
ਅਵਰੋਹ : (ਭੈਰਵੀ ਥਾਟ) ਸ, ਗ ਮ ਪ, ਨੁ ਸਂ। ਸਂ ਨੁ ਧੁ ਪੁ ਮ ਗੁ, ਰੁ ਸ।
ਪਕੜ : ਸ, ਨੁ ਸ ਗੁ ਮ ਪ, ਨ, ਧ ਪ ਗ, ਪ ਗੁ ਰ ਸ ਨੁ, ਸ।

**[ਅੰਗ ੬੬੦]**

## ਧਨਾਸਰੀ ਮਹਲਾ ੧ ਘਰੁ ੧ ਚਉਪਦੇ

**ਉਥਾਨਕਾ :** ਇਕ ਵਾਰੀ ਸ੍ਰੀ ਗੁਰੂ ਨਾਨਕ ਦੇਵ ਜੀ ਦੁਨੀਆ ਨੂੰ ਤਾਰਦੇ, ਵਿਚਰਦੇ ਹੋਏ ਪੱਖੋ ਕੇ ਰੰਧਾਵੇ (ਸਹੁਰੇ ਪਿੰਡ) ਵਿਚ ਆਏ ਤਾਂ ਮਹਾਰਾਜ ਸਾਹਿਬ ਦੇ ਸੱਸ ਸਹੁਰਾ ਮੂਲ ਚੰਦ ਤੇ ਚੰਦੋ ਰਾਣੀ ਸਤਿਗੁਰੂ

ਜੀ ਨੂੰ ਉਲਾਂਭੇ ਦੇਣ ਲੱਗੇ ਪਰ ਸਤਿਗੁਰੂ ਜੀ ਵੱਡਿਆਂ ਦੇ ਸਤਿਕਾਰ ਨੂੰ ਮੁਖ ਰੱਖਦਿਆਂ ਚੁੱਪ ਰਹੇ। ਇਤਨੇ ਨੂੰ ਮਾਤਾ ਸੁਲੱਖਣੀ ਜੀ ਵੀ ਆ ਗਏ ਤੇ ਬੇਨਤੀ ਕੀਤੀ ਕਿ ਮੈਂ ਆਪ ਜੀ ਦੇ ਚਰਨਾਂ ਵਿਚ ਰਹਿਣਾ ਚਾਹੁੰਦੀ ਹਾਂ ਤਾਂ ਸਤਿਗੁਰਾਂ ਨੇ ਕਿਹਾ ਕਿ ਜਿਵੇਂ ਅਸੀਂ ਰਹਾਂਗੇ ਉਵੇਂ ਹੀ ਰਹਿਣਾ ਪਵੇਗਾ, ਤੇ ਮਾਤਾ ਜੀ ਦੋਹਾਂ ਪੁੱਤਰਾਂ ਨੂੰ ਨਾਲ ਲੈ ਕੇ ਸਤਿਗੁਰੂ ਜੀ ਨਾਲ ਕਰਤਾਰਪੁਰ ਆ ਗਏ। ਇਕ ਦਿਨ ਮਾਤਾ ਜੀ ਨੇ ਅਤਿਅੰਤ ਜਗਿਆਸਾ ਭਾਵ ਧਾਰ ਕੇ ਬੇਨਤੀ ਕੀਤੀ ਕਿ ਮਹਾਰਾਜ ਜਿਸ ਤਰ੍ਹਾਂ ਆਪ ਗੁਰਸਿੱਖਾਂ ਨੂੰ ਉਪਦੇਸ਼ ਦੇ ਕੇ ਉਨ੍ਹਾਂ ਦੀ ਕਲਿਆਣ ਕਰਦੇ ਹੋ, ਇਸੇ ਤਰ੍ਹਾਂ ਮੇਰੇ 'ਤੇ ਕਿਰਪਾ ਕਰ ਕੇ ਮੇਰੀ ਵੀ ਕਲਿਆਣ ਕਰੋ। ਸਤਿਗੁਰੂ ਜੀ ਕਹਿਣ ਲੱਗੇ ਕਿ ਜਦੋਂ ਤੁਹਾਡਾ ਸਾਡੇ ਨਾਲ ਪਤਨੀ ਵਾਲਾ ਸੰਬੰਧ ਜੁੜਿਆ ਸੀ। ਉਸੇ ਦਿਨ ਹੀ ਤੁਹਾਡੀ ਕਲਿਆਣ ਹੋ ਗਈ ਸੀ, ਪਰ ਬੇਨਤੀ ਕਰਨ ਤੋਂ ਇਹ ਸ਼ਬਦ ਉਚਾਰਨ ਕੀਤਾ।

ਇਸ ਸ਼ਬਦ ਦਾ ਦੂਸਰਾ ਭਾਵ ਜਗਿਆਸੂ ਪ੍ਰਤੀ ਗੁਰੂ-ਸਿਖ ਸੰਬਾਦ ਅਨੁਸਾਰ ਹੈ।

ਸਤਿਗੁਰੂ ਜੀ ਰਾਗ ਦੇ ਪਹਿਲੇ ਘਰੁ = ਸੁਰਤਾਲ ਵਿਚ ਚਉਪਦੇ = ਚਾਰ ਪਦਿਆਂ ਵਾਲਾ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ :

## ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ਼ ਤੋਂ ਰਹਿਤ, ਨਾਮੁ = ਪ੍ਰਸਿੱਧ, ਕਰਤਾ = ਸ੍ਰਿਸ਼ਟੀ ਦਾ ਰਚਣਹਾਰ, ਪੁਰਖੁ = ਵਿਆਪਕ, ਨਿਰਭਉ = ਡਰ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ, ਜਿਸ ਦਾ ਅਕਾਲ = ਕਾਲ ਤੋਂ ਰਹਿਤ ਮੂਰਤਿ = ਸਰੂਪ ਹੈ **ਵਾ:** ਕਾਲ ਤੋਂ ਰਹਿਤ ਹਸਤੀ ਅਜੂਨੀ = ਜੂਨਾਂ ਤੋਂ ਰਹਿਤ, ਸੈਭੰ = ਸੁਤੇ ਪ੍ਰਕਾਸ਼ ਗੁਰ = ਚੇਤਨ ਪ੍ਰਸਾਦਿ = ਅਨੰਦ ਸਰੂਪ **ਵਾ:** ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ। ਮਾਤਾ ਸੁਲੱਖਣੀ ਜੀ ਵੱਲੋਂ ਕੀਤੀ ਬੇਨਤੀ ਨੂੰ ਸਤਿਗੁਰੂ ਜੀ ਸ਼ਬਦ ਦੁਆਰਾ ਉਚਾਰਨ ਕਰਦੇ ਹਨ।

## ਜੀਉ ਡਰਤੁ ਹੈ ਆਪਣਾ; ਕੈ ਸਿਉ ਕਰੀ ਪੁਕਾਰ ॥

ਹੇ ਸਤਿਗੁਰੂ ! ਮੇਰਾ ਆਪਣਾ ਜੀਉ = ਜੀਵ ਆਤਮਾ ਪ੍ਰਲੋਕ ਵਿਚ ਜਮਪੁਰੀ ਦੀ ਹਾਲਤ ਨੂੰ ਵੇਖ ਕੇ ਡਰਤੁ = ਡਰ **ਵਾ:** ਭੈ-ਭੀਤ ਹੋ ਰਿਹਾ ਹੈ, ਆਪ ਜੀ ਤੋਂ ਬਿਨਾਂ ਹੋਰ ਕਿਸ ਕੈ = ਦੇ ਸਿਉ = ਕੋਲ ਜਾ ਕੇ ਪੁਕਾਰ = ਫ਼ਰਿਆਦ ਕਰੀ = ਕਰਾਂ **ਅਥਵਾ** ਜਗਿਆਸੂ ਜਨ ਬੇਨਤੀ ਕਰਦਾ ਹੈ ਕਿ ਹੇ ਸਤਿਗੁਰੂ ਜੀ ਮੇਰਾ ਜੀਵ ਆਤਮਾ **ਵਾ:** ਮਨ ਕਾਲ ਦੇ ਭੈ ਕਰਕੇ **ਵਾ:** ਪ੍ਰਲੋਕ ਵਿਚ ਜਮਪੁਰੀ ਦੀ ਹਾਲਤ ਨੂੰ ਵੇਖ ਕੇ ਭੈ = ਡਰ ਰਿਹਾ ਹੈ, ਮੈਂ ਹੋਰ ਕਿਸ ਦੇ ਕੋਲ ਜਾ ਕੇ ਫ਼ਰਿਆਦ ਕਰਾਂ।

## ਦੂਖ ਵਿਸਾਰਣੁ ਸੇਵਿਆ; ਸਦਾ ਸਦਾ ਦਾਤਾਰੁ ॥੧॥

ਹੇ ਸਤਿਗੁਰੂ ਜੀ ! ਆਪ ਜੀ ਦੂਖ = ਦੁੱਖਾਂ ਨੂੰ ਵਿਸਾਰਣੁ = ਵਿਸਰਜਨ (ਦੂਰ) ਕਰਨ ਵਾਲੇ ਹੋ, ਮੈਂ ਤਾਂ ਆਪ ਜੀ ਦਾ ਹੀ ਸੇਵਿਆ = ਸੇਵਨ ਕੀਤਾ ਹੈ, ਕਿਉਂਕਿ ਆਪ ਹੀ ਚੌਹਾਂ ਯੁੱਗਾਂ ਵਿਚ ਸਦਾ ਸਦਾ = ਹਮੇਸ਼ਾ-ਹਮੇਸ਼ਾ ਜੀਵਾਂ ਨੂੰ ਬ੍ਰਹਮ ਗਿਆਨ ਦੀਆਂ **ਵਾ:** ਮੁਕਤੀ ਦੀਆਂ ਆਦਿ ਦਾਤਾਰੁ = ਦਾਤਾਂ ਦੇਣ ਵਾਲੇ ਦਾਤਾ ਰੂਪ ਹੋ ॥੧॥

## ਸਾਹਿਬੁ ਮੇਰਾ ਨੀਤ ਨਵਾ; ਸਦਾ ਸਦਾ ਦਾਤਾਰੁ ॥੧॥ਰਹਾਉ॥

ਹੇ ਮੇਰਾ = ਮੇਰੇ ਸਾਹਿਬੁ = ਮਾਲਕ ਸਤਿਗੁਰੂ ਜੀ ! ਆਪ ਜੀ ਨੀਤ = ਨਿੱਤ ਨਵਾ = ਨਵੀਨ ਸਰੂਪ ਹੋ

ਤੇ ਸਦਾ ਸਦਾ = ਹਮੇਸ਼ਾ ਹਮੇਸ਼ਾ ਦਾਤਾਰੁ = ਦਾਤਾ ਰੂਪ ਹੋ **ਵਾ:** ਚਾਰੇ ਖਾਣੀਆਂ ਦੇ ਜੀਵਾਂ ਦੀ ਕਲਿਆਣ ਕਰਨ ਵਾਲੇ ਹੋ ॥੧॥ਰਹਾਉ॥ ਇਉਂ ਬੇਨਤੀ ਸੁਣ ਕੇ ਅੱਗੇ ਸਤਿਗੁਰੂ ਜੀ ਨੇ ਉੱਤਰ ਦਿੱਤਾ।

## ਅਨਦਿਨੁ ਸਾਹਿਬੁ ਸੇਵੀਐ; ਅੰਤਿ ਛਡਾਏ ਸੋਇ ॥
## ਸੁਣਿ ਸੁਣਿ ਮੇਰੀ ਕਾਮਣੀ; ਪਾਰਿ ਉਤਾਰਾ ਹੋਇ ॥੨॥

***ਅੰਨਵੇ ਅਨੁਸਾਰ ਅਰਥ :*** ਹੇ ਮੇਰੀ = ਸਾਡੀ ਕਾਮਣੀ = ਇਸਤਰੀ ਧਰਮ ਸੁਪਤਨੀ **ਵਾ:** ਜਗਿਆਸੂ ਰੂਪ ਇਸਤਰੀ ਤੂੰ ਸਾਡੀ ਸਿੱਖਿਆ ਨੂੰ ਕੰਨਾਂ ਦੁਆਰਾ ਸੁਣਿ = ਸੁਣ ਜੇ ਸੁਣਿ = ਸੁਣੇਗੀ ਤਾਂ ਤੇਰਾ ਸੰਸਾਰ-ਸਮੁੰਦਰ ਤੋਂ ਪਾਰ ਉਤਾਰਾ ਹੋਇ = ਹੋ ਜਾਵੇਗਾ **ਅਥਵਾ** ਹੇ ਮੇਰੀ ਸ਼ੁੱਧ ਬੁੱਧੀ ਰੂਪ ਕਾਮਣੀ = ਇਸਤਰੀ **ਵਾ:** ਜਗਿਆਸੂ ਰੂਪ ਇਸਤਰੀ ਤੂੰ ਸਾਡੀ ਸਿੱਖਿਆ ਨੂੰ ਸਤ ਸ਼ਾਸਤ੍ਰਾਂ ਦੁਆਰਾ **ਵਾ:** ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਸੁਣਿ = ਸੁਣਨਾ ਕਰ, ਜੇ ਸੁਣਿ = ਸੁਣੇਗੀ ਤਾਂ ਤੇਰਾ ਸੰਸਾਰ-ਸਮੁੰਦਰ ਤੋਂ ਪਾਰ ਹੋਇ = ਹੋ ਕੇ ਮੁਕਤੀ ਰੂਪ ਪਰਲੇ ਕਿਨਾਰੇ 'ਤੇ ਉਤਾਰਾ = ਉਤਰਨਾ ਹੋਵੇਗਾ ਭਾਵ ਪਾਰ ਲੰਘ ਜਾਵੇਂਗੀ। ਇਸ ਕਰਕੇ ਅਨਦਿਨੁ = ਰਾਤ ਦਿਨ ਉਸ ਸਾਹਿਬੁ = ਮਾਲਕ ਵਾਹਿਗੁਰੂ ਨੂੰ ਸੇਵੀਐ = ਸੇਵਨਾ ਕਰ, ਸੋਇ = ਓਹੀ ਅੰਤਿ = ਅਖ਼ੀਰ ਨੂੰ ਛਡਾਏ = ਛੁਡਾਉਣ ਵਾਲਾ ਹੈ ॥੨॥

ਅੱਗੇ ਮਾਤਾ ਸੁਲੱਖਣੀ **ਵਾ:** ਜਗਿਆਸੂ ਵੱਲੋਂ ਸਤਿਗੁਰਾਂ ਅੱਗੇ ਬੇਨਤੀ ਹੈ :

## ਦਇਆਲ; ਤੇਰੈ ਨਾਮਿ ਤਰਾ ॥ ਸਦ; ਕੁਰਬਾਣੈ ਜਾਉ ॥੧॥ਰਹਾਉ॥

ਹੇ ਦਇਆਲ = ਦਇਆ ਦੇ ਘਰ ਸਤਿਗੁਰੂ ਜੀ ! ਤੇਰੈ = ਤੁਹਾਡੇ ਨਾਮ ਨੂੰ ਜਪ ਕਰਕੇ ਸੰਸਾਰ-ਸਮੁੰਦਰ ਤੋਂ ਤਰਾ = ਤਰਨਾ ਹੁੰਦਾ ਹੈ। ਇਸ ਲਈ ਮੈਂ ਤੁਹਾਡੇ ਨਾਮ ਤੋਂ ਸਦ = ਹਮੇਸ਼ਾ ਕੁਰਬਾਣੈ = ਬਲਿਹਾਰ ਜਾਉ = ਜਾਵਾਂ ॥੧॥ਰਹਾਉ॥ ਅੱਗੇ ਸਤਿਗੁਰੂ ਸਾਹਿਬ ਜੀ ਉੱਤਰ ਵਿਚ ਕਥਨ ਕਰਦੇ ਹਨ :

## ਸਰਬੰ ਸਾਚਾ ਏਕੁ ਹੈ; ਦੂਜਾ ਨਾਹੀ ਕੋਇ ॥

ਹੇ ਸੁਲੱਖਣੀ **ਵਾ:** ਜਗਿਆਸੂ ਰੂਪ ਇਸਤਰੀ ਸੁਣ ! ਸਰਬੰ = ਸਾਰਿਆਂ ਵਿਚ ਏਕੁ = ਇਕ ਸਾਚਾ = ਸੱਚਾ ਅਕਾਲ ਪੁਰਖ ਵਿਆਪਕ ਹੈ, ਉਸ ਤੋਂ ਬਿਨਾਂ ਦੂਜਾ = ਦੂਸਰਾ ਕਿਸੇ ਵੀ ਸਥਾਨ ਵਿਚ ਕੋਇ = ਕੋਈ ਨਾਹੀ = ਨਹੀਂ ਹੈ।

## ਤਾ ਕੀ ਸੇਵਾ ਸੋ ਕਰੇ; ਜਾ ਕਉ ਨਦਰਿ ਕਰੇਇ ॥੩॥

(ਪਾਠਾਂਤ੍ਰ **ਕਰੇ**)

ਤਾ = ਉਸ ਵਾਹਿਗੁਰੂ ਕੀ = ਦੀ ਭਗਤੀ ਰੂਪ ਸੇਵਾ = ਟਹਿਲ ਸੋ = ਉਹੋ ਹੀ ਕਰੇ = ਕਰ ਸਕਦਾ ਹੈ, ਜਾ = ਜਿਸ ਕਉ = ਉੱਤੇ ਗੁਰੂ ਸਾਹਿਬ **ਵਾ:** ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਪਰਮੇਸ਼ਰ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ ॥੩॥ ਉਸ ਅੱਗੇ ਇਉਂ ਬੇਨਤੀ ਕਰੋ :

## ਤੁਧੁ ਬਾਝੁ ਪਿਆਰੇ; ਕੇਵ ਰਹਾ ॥
## ਸਾ ਵਡਿਆਈ ਦੇਹਿ; ਜਿਤੁ ਨਾਮਿ ਤੇਰੇ ਲਾਗਿ ਰਹਾਂ ॥

ਹੇ ਮੇਰੇ ਪਿਆਰੇ ਵਾਹਿਗੁਰੂ ! ਤੁਧੁ = ਤੇਰੀ ਪ੍ਰਾਪਤੀ ਤੋਂ ਬਾਝੁ = ਬਿਨਾਂ ਮੈਂ ਕੇਵ = ਕਿਵੇਂ ਜੀਵਤ ਰਹਾ = ਰਹਿਣਾ ਕਰਾਂ। ਮੈਨੂੰ ਸਾ = ਉਹ ਵਡਿਆਈ = ਉੱਚਤਾ ਦੇਹਿ = ਦੇਣਾ ਕਰੋ, ਜਿਤੁ = ਜਿਸ ਕਰਕੇ ਤੇਰੇ = ਤੁਹਾਡੇ ਨਾਮ ਵਿਚ ਲਾਗਿ = ਲੱਗਾ ਰਹਾਂ।

## ਦੂਜਾ ਨਾਹੀ ਕੋਇ; ਜਿਸੁ ਆਗੈ ਪਿਆਰੇ ਜਾਇ ਕਹਾ ॥੧॥ਰਹਾਉ॥

ਹੇ ਪਿਆਰੇ ਵਾਹਿਗੁਰੂ ! ਮੈਂ ਕਿਸ ਦੇ ਆਗੈ = ਅੱਗੇ ਜਾਇ = ਜਾ ਕੇ ਬੇਨਤੀ ਕਹਾ = ਆਖਾਂ, ਕਿਉਂਕਿ ਆਪ ਜੀ ਤੋਂ ਬਗ਼ੈਰ ਹੋਰ ਕੋਇ = ਕੋਈ ਦੂਜਾ = ਦੂਸਰਾ ਨਜ਼ਰ ਨਾਹੀ = ਨਹੀਂ ਆਉਂਦਾ ॥੧॥ਰਹਾਉ॥

## ਸੇਵੀ ਸਾਹਿਬੁ ਆਪਣਾ; ਅਵਰੁ ਨ ਜਾਚੰਉ ਕੋਇ ॥

ਇਸ ਲਈ ਹੇ ਸੁਲੱਖਣੀ **ਵਾ:** ਜਗਿਆਸੂ ਰੂਪ ਇਸਤਰੀਏ ! ਆਪਣੇ ਸਾਰਿਆਂ ਦੇ ਸਾਹਿਬੁ = ਮਾਲਕ ਪਰਮੇਸ਼ਰ ਦਾ ਸੇਵੀ = ਸੇਵਨ ਕਰੋ ਤੇ ਅਵਰੁ = ਹੋਰ ਕਿਸੇ ਪਾਸੋਂ ਕੋਇ = ਕੋਈ ਵਸਤੂ **ਵਾ:** ਉਸ ਦੇ ਨਾਮ ਤੋਂ ਬਿਨਾਂ ਹੋਰ ਕੋਈ ਚੀਜ਼ ਨਾ ਜਾਚੰਉ = ਮੰਗੀਏ। ਜੈਸਾ ਕਿ :

**ਕਿਸ ਹਉ ਜਾਚੀ ਕਿਸ ਆਰਾਧੀ ਜਾ ਸਭੁ ਕੋ ਕੀਤਾ ਹੋਸੀ ॥** *(ਸੋਰਠਿ ਮਹਲਾ ੫, ਅੰਗ ੬੦੮)*

## ਨਾਨਕੁ ਤਾ ਕਾ ਦਾਸੁ ਹੈ; ਬਿੰਦ ਬਿੰਦ ਚੁਖ ਚੁਖ ਹੋਇ ॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਤਾ = ਉਸ ਪਰਮੇਸ਼ਰ ਕਾ = ਦਾ ਦਾਸੁ = ਸੇਵਕ ਹਾਂ ਤੇ ਅਸੀਂ ਪਰਮੇਸ਼ਰ ਦੇ ਉਪਰੋਂ ਬਿੰਦ ਬਿੰਦ ਕਾਲ ਵਿਚ ਚੁਖ ਚੁਖ = ਟੁਕੜੇ ਟੁਕੜੇ ਹੋਇ = ਹੋ ਕੇ ਬਲਿਹਾਰੇ ਜਾਈਏ **ਵਾ:** ਅਸੀਂ ਬਿੰਦ = ਗਿਆਤ ਸਰੂਪ ਪਰਮੇਸ਼ਰ ਦੇ ਸਰੂਪ ਨੂੰ ਬਿੰਦ = ਜਾਨਣ ਵਾਸਤੇ ਆਪਣੇ ਚਾਰੇ ਅੰਤਹਕਰਣ ਦੇ ਟੁਕੜੇ ਟੁਕੜੇ ਕਰ ਕੇ ਕੁਰਬਾਨ ਹੋ ਜਾਈਏ **ਅਥਵਾ** ਜੋ ਉਸ ਪਰਮੇਸ਼ਰ ਦਾ ਦਾਸੁ = ਸੇਵਕ ਹੈ, ਅਸੀਂ ਉਸ ਉਪਰੋਂ ਬਿੰਦ ਬਿੰਦ ਕਾਲ ਵਿਚ ਚੁਖ ਚੁਖ = ਰੱਤੀ ਰੱਤੀ ਹੋ ਕੇ ਆਪਣੇ ਆਪ ਨੂੰ ਕੁਰਬਾਨ ਕਰ ਦੇਈਏ ॥੪॥

## ਸਾਹਿਬ ਤੇਰੇ ਨਾਮ ਵਿਟਹੁ; ਬਿੰਦ ਬਿੰਦ ਚੁਖ ਚੁਖ ਹੋਇ ॥੧॥ਰਹਾਉ॥੪॥੧॥

ਹੇ ਸਾਹਿਬ = ਮਾਲਕ ਪਰਮੇਸ਼ਰ ਜੀ ! ਤੇਰੇ = ਤੁਹਾਡੇ ਨਾਮ ਦੇ ਵਿਟਹੁ = ਉਪਰੋਂ ਬਿੰਦ ਬਿੰਦ ਕਾਲ ਵਿਚ ਚੁਖ ਚੁਖ = ਟੁਕੜੇ ਟੁਕੜੇ ਹੋਇ = ਹੋ ਕੇ ਕੁਰਬਾਨ ਜਾਈਏ ॥੧॥ਰਹਾਉ॥੪॥੧॥

***ਨੋਟ :*** ਸਭ ਤੋਂ ਘੱਟ ਸਮਾਂ ਬਿੰਦ ਹੁੰਦਾ ਹੈ, ਇਸ ਦੀ ਵੀਚਾਰ ਇਸ ਪ੍ਰਕਾਰ ਹੈ, ਘੱਟ ਸ਼ਬਦ ਕਹਿਣ ਤੋਂ ਦੋ ਖਿਨ ਬਤੀਤ ਹੁੰਦੇ ਹਨ, ਇਕ ਖਿਨ ਦੇ ਛੇਵੇਂ ਹਿੱਸੇ ਦਾ ਨਾਮ ਚੁਖ ਹੈ, ਚੁਖ ਦੇ ਛੇਵੇਂ ਹਿੱਸੇ ਦਾ ਨਾਮ ਬਿੰਦ ਹੈ।

## ਧਨਾਸਰੀ ਮਹਲਾ ੧ ॥

**ਉਥਾਨਕਾ :** ਸਤਿਗੁਰੂ ਨਾਨਕ ਦੇਵ ਜੀ ਦੇ ਫ਼ਕੀਰ ਲੋਕ ਦਰਸ਼ਨ ਕਰ ਰਹੇ ਸਨ ਤੇ ਕੁਝ ਸ਼ਾਹੂਕਾਰ ਵੀ ਦਰਸ਼ਨ ਕਰਨ ਲਈ ਆਏ ਤੇ ਕਹਿਣ ਲੱਗੇ ਕਿ ਸਤਿਗੁਰੂ ਜੀ ਸਾਨੂੰ ਕੋਈ ਉਪਦੇਸ਼ ਦਿਓ, ਪਤਾ ਨਹੀਂ ਦੋ ਜਾਂ ਤਿੰਨ ਘੜੀ ਜਿਉਣਾ ਹੈ ਜਾਂ ਨਹੀਂ। ਸਤਿਗੁਰੂ ਜੀ ਕਹਿਣ ਲੱਗੇ—ਬੜੀ ਵੱਡੀ ਉਮੀਦ ਰੱਖੀ ਹੈ ਤਾਂ ਕੋਲ ਬੈਠੇ ਭਾਈ ਮਰਦਾਨੇ ਨੂੰ ਸਤਿਗੁਰਾਂ ਨੇ ਪੁੱਛਿਆ ਕਿ ਭਾਈ ਮਰਦਾਨਾ ਜੀ ਤੂੰ ਕਿੰਨੀ ਕੁ ਉਮੀਦ ਰੱਖਦਾ ਹੈਂ ਤਾਂ ਕਹਿਣ ਲੱਗਾ—ਮਹਾਰਾਜ ਇਕ ਘੜੀ ਜਿੰਨੀ ਉਮੀਦ ਰੱਖਦਾ ਹਾਂ ਫੇਰ ਭਾਈ ਬਾਲੇ ਨੂੰ ਪੁੱਛਿਆ ਤਾਂ ਕਹਿਣ ਲੱਗਾ—ਮਹਾਰਾਜ ਅੱਧੀ ਘੜੀ ਜਿੰਨੀ ਉਮੀਦ ਤਾਂ ਹੈ ਤਾਂ ਸੁਣ ਕੇ ਸਤਿਗੁਰਾਂ ਨੇ ਕਿਹਾ ਕਿ ਤੁਸੀਂ ਬੜੀ ਆਸ ਰੱਖੀ ਹੈ, ਤੇ ਉਸ ਵਕਤ ਇਹ ਵੈਰਾਗਮਈ ਸ਼ਬਦ ਉਚਾਰਨ ਕੀਤਾ।

## ਹਮ ਆਦਮੀ ਹਾਂ ਇਕ ਦਮੀ; ਮੁਹਲਤਿ ਮੁਹਤੁ ਨ ਜਾਣਾ ॥

ਹੇ ਭਾਈ ! ਹਮ = ਅਸੀਂ **ਵਾ:** ਹਮ = ਤਮਾਮ ਆਦਮੀ[੧] = ਮਨੁੱਖ (ਜੀਵ) ਇਕ ਦਮੀ = ਦਮ ਦੇ ਹੀ

੧. ਆਦਮੀ = ਆਦਮ ਦੀ ਅੰਸ ਤੋਂ ਪੈਦਾ ਹੋਣ ਕਰਕੇ ਆਦਮੀ ਕਹਿੰਦੇ ਹਨ।

ਮਾਲਕ ਹਾਂ, ਭਾਵ ਜੇ ਤਾਂ ਸਾਹ ਆ ਗਿਆ ਤਾਂ ਜਿਉਂਦੇ ਹਾਂ ਜੇ ਸਾਹ ਨਾ ਆਇਆ ਤਾਂ ਮੁਰਦੇ ਹਾਂ, ਇਸ ਕਰਕੇ ਅਸੀਂ ਤਾਂ ਮੁਹਤੁ = ਅੱਧੀ ਘੜੀ ਭੀ ਆਪਣੀ ਜ਼ਿੰਦਗੀ ਜਿਉਣ ਦਾ ਮੁਹਲਤਿ = ਸਮਾਂ ਨ = ਨਹੀਂ ਜਾਣਾ = ਜਾਣਦੇ।

## ਨਾਨਕੁ ਬਿਨਵੈ ਤਿਸੈ ਸਰੇਵਹੁ; ਜਾ ਕੇ ਜੀਅ ਪਰਾਣਾ ॥੧॥

ਸਤਿਗੁਰੂ ਜੀ ਬਿਨਵੈ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਭਾਈ! ਤਿਸੈ = ਉਸ ਪਰਮੇਸ਼ਰ ਦਾ ਸਰੇਵਹੁ = ਸਿਮਰਨ ਕਰੋ, ਜਾ = ਜਿਸ ਕੇ = ਦੇ ਸਾਰਿਆਂ ਜੀਅ = ਜੀਵਾਂ ਨੂੰ ਪਰਾਣਾ = ਪ੍ਰਾਣ (ਸੁਆਸ) ਦਿੱਤੇ ਹੋਏ ਹਨ **ਵਾ:** ਜਿਸ ਪ੍ਰਾਣਾਂ ਰੂਪੀ ਘੋੜੇ 'ਤੇ ਚੜ੍ਹ ਕੇ ਜੀਵ ਪ੍ਰਲੋਕ ਨੂੰ ਜਾਂਦੇ ਹਨ **ਵਾ:** ਜਿਸ ਵਾਹਿਗੁਰੂ ਨੇ ਜੀਵਾਂ ਦੇ ਤਾਈਂ ਚੇਤਨ ਸੱਤਾ ਪਾਈ ਹੈ, ਉਸ ਨੂੰ ਪਰਾਣਾ = ਪਛਾਨਣਾ ਕਰੋ ॥੧॥

## ਅੰਧੇ ਜੀਵਨਾ ਵੀਚਾਰਿ; ਦੇਖਿ ਕੇਤੇਕੇ ਦਿਨਾ ॥੧॥ਰਹਾਉ॥

(**ਕੇਤੇ-ਕੇ** ਦਾ ਉਚਾਰਨ ਡੈਸ਼ ਲਗਾ ਕੇ ਹੈ)

ਹੇ ਅਗਿਆਨ ਕਰਕੇ ਅੰਧੇ = ਅੰਨ੍ਹੇ ਜੀਵ! ਆਪਣੇ ਜੀਵਨਾ = ਜ਼ਿੰਦਗੀ ਦੀ ਬਾਬਤ ਵੀਚਾਰ ਕਰਕੇ ਦੇਖਿ = ਵੇਖ ਕਿ ਇਥੇ ਸੰਸਾਰ ਵਿਚ ਕੇਤੇ = ਕਿਤਨੇ ਕੇ = ਕੁ ਦਿਨਾ = ਦਿਨ ਦਾ ਜਿਉਣਾ ਹੈ **ਅਥਵਾ** (ਅੰਧੇ ਜੀਵ ਨਾ ਵੀਚਾਰਿ) ਹੇ ਅਗਿਆਨੀ ਜੀਵ ਤੂੰ ਵੀਚਾਰਿ = ਵਿਚਾਰ ਕਰਕੇ ਨਹੀਂ ਦੇਖਦਾ, ਕਿਤਨੇ ਕੁ ਦਿਨ ਜਿਉਣਾ ਹੈ ॥੧॥ਰਹਾਉ॥

ਹੇ ਭਾਈ! ਅਸੀਂ ਤਾਂ ਅਕਾਲ ਪੁਰਖ ਦੇ ਅੱਗੇ ਇਉਂ ਬੇਨਤੀ ਕਹਿੰਦੇ ਹਾਂ ਕਿ:

## ਸਾਸੁ ਮਾਸੁ ਸਭੁ ਜੀਉ ਤੁਮਾਰਾ; ਤੂ ਮੈ ਖਰਾ ਪਿਆਰਾ ॥

ਹੇ ਪਰਮੇਸ਼ਰ! ਸਾਸੁ = ਸੁਆਸ, ਮਾਸੁ = ਸਥੂਲ ਸਰੀਰ ਤੇ ਜੀਉ = ਜੀਵ ਆਤਮਾ ਇਹ ਸਭੁ = ਸਾਰਾ ਕੁਝ ਤੁਮਾਰਾ = ਤੁਹਾਡਾ ਹੀ ਦਿੱਤਾ ਹੋਇਆ ਹੈ। ਇਸ ਲਈ ਤੂ = ਤੁਸੀਂ ਮੈ = ਮੈਨੂੰ ਖਰਾ = ਅਤਿਅੰਤ ਪਿਆਰਾ = ਪਿਆਰੇ ਲੱਗਦੇ ਹੋ।

## ਨਾਨਕੁ ਸਾਇਰੁ ਏਵ ਕਹਤੁ ਹੈ; ਸਚੇ ਪਰਵਦਗਾਰਾ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਬਾਣੀ ਦੀ ਸਾਇਰੁ = ਕਾਵਿ ਵਿਚ ਏਵ = ਇਸ ਪ੍ਰਕਾਰ ਕਹਤੁ = ਉਚਾਰਨ ਕਰਦੇ ਹਾਂ ਕਿ ਹੇ ਸੱਚੇ ਵਾਹਿਗੁਰੂ ਤੂੰ ਹੀ ਸਾਰਿਆਂ ਜੀਵਾਂ ਦੀ ਪਰਵਦਗਾਰਾ = ਪਾਲਣਾ ਕਰਨ ਵਾਲਾ ਹੈਂ **ਅਥਵਾ** ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਏਵ = ਇਸ ਪ੍ਰਕਾਰ ਕਹਤੁ = ਕਥਨ ਕਰਦੇ ਹਾਂ ਕਿ ਹੇ ਵਾਹਿਗੁਰੂ ਤੁਸੀਂ ਸਾਇਰੁ = ਸਮੁੰਦਰ ਦੀ ਨਿਆਈਂ ਹੋ ਤੇ ਸੰਸਾਰੀ ਜੀਵ ਲਹਿਰਾਂ ਦੀ ਨਿਆਈਂ ਹਨ, ਤੇ ਤੁਸੀਂ ਹੀ ਸੱਚੇ ਪਾਤਸ਼ਾਹ ਸਾਰਿਆਂ ਦੀ ਪਾਲਣਾ ਕਰਨ ਵਾਲੇ ਹੋ **ਅਥਵਾ** ਮੈਂ ਕਵੀ ਇਸ ਪ੍ਰਕਾਰ ਕਹਿੰਦਾ ਹਾਂ **ਵਾ:** ਬਿਆਸ, ਵਸ਼ਿਸ਼ਟ ਬਾਲਮੀਕ ਆਦਿ ਸਾਇਰ = ਕਵੀ ਏਵ = ਇਸ ਪ੍ਰਕਾਰ ਕਹਤੁ = ਕਥਨ ਕਰਦੇ ਹੈ = ਹਨ ਕਿ ਹੇ ਸੱਚੇ ਪਰਮੇਸ਼ਰ ਤੁਸੀਂ ਆਪ ਹੀ ਸਾਰੇ ਜੀਵਾਂ ਦੀ ਪਰਵਦਗਾਰਾ = ਪਾਲਣਾ ਕਰਨ ਵਾਲੇ ਹੋ ॥੨॥

## ਜੇ ਤੂ ਕਿਸੈ ਨ ਦੇਹੀ ਮੇਰੇ ਸਾਹਿਬਾ; ਕਿਆ ਕੋ ਕਢੈ ਗਹਣਾ ॥

ਹੇ ਮੇਰੇ ਸਾਹਿਬਾ = ਮਾਲਕ ਪਰਮੇਸ਼ਰ ਜੀ! ਜੇ = ਜੇਕਰ ਤੂ ਕਿਸੈ = ਕਿਸੇ ਜੀਵ ਨੂੰ ਨਾਮ ਦੀ **ਵਾ:** ਗਿਆਨ ਦੀ ਦਾਤ ਨ = ਨਾ ਦੇਹੀ = ਦੇਵੇਂ, ਤਾਂ ਉਹ ਜੀਵ ਤੇਰੇ ਕੋਲ ਕਿਆ = ਕੀ ਕੋ = ਕੋਈ ਜ਼ਮੀਨ ਆਦਿ ਗਹਣਾ = ਗਹਿਣੇ (ਗਿਰਵੀ) ਕਢੈ = ਕੱਢ ਭਾਵ ਰੱਖ ਕੇ ਲੈ ਸਕਦਾ ਹੈ ਭਾਵ ਤੇਰੇ ਨਾਮ ਗਿਆਨ ਦੀ ਦਾਤ, ਧਨ ਪਦਾਰਥ ਆਦਿ ਦੇ ਵੱਟੇ ਨਹੀਂ ਮਿਲਦੀ।

## ਨਾਨਕੁ ਬਿਨਵੈ ਸੋ ਕਿਛੁ ਪਾਈਐ; ਪੁਰਬਿ ਲਿਖੇ ਕਾ ਲਹਣਾ ॥੩॥

ਸਤਿਗੁਰੂ ਜੀ ਬਿਨਵੈ = ਬੇਨਤੀ ਪੂਰਵਕ ਕਥਨ ਕਰਦੇ ਹਨ, ਇਸ ਲਈ ਹੇ ਭਾਈ! ਸੋ = ਉਹ ਕਿਛੁ = ਥੋੜੇ ਮਾਤਰ **ਵਾ:** ਕੁਝ ਪਦਾਰਥ ਪਾਈਐ = ਪਾਈਦਾ ਹੈ, ਜੋ ਪੁਰਬਿ = ਪੂਰਬਲੇ ਕਰਮਾਂ ਅਨੁਸਾਰ ਪਦਾਰਥ ਲਹਣਾ = ਲੈਣ ਕਾ = ਦਾ ਲੇਖ ਲਿਖੇ = ਲਿਖਿਆ ਹੋਇਆ ਹੈ ॥੩॥

## ਨਾਮੁ ਖਸਮ ਕਾ ਚਿਤਿ ਨ ਕੀਆ; ਕਪਟੀ ਕਪਟੁ ਕਮਾਣਾ ॥

ਹੇ ਭਾਈ! ਖਸਮ = ਮਾਲਕ ਪਰਮੇਸ਼ਰ ਦਾ ਨਾਮ ਜੀਵ ਨੇ ਚਿਤਿ = ਚੇਤੇ ਨ = ਨਹੀਂ ਕੀਆ = ਕੀਤਾ, ਸਗੋਂ ਕਪਟੀ = ਛਲੀਆ ਹੋ ਕੇ ਕਪਟੁ = ਛਲ ਫਰੇਬ ਵਾਲੀਆਂ ਗੱਲਾਂ ਨੂੰ ਹੀ ਕਮਾਣਾ = ਕਮਾਉਂਦਾ ਰਹਿੰਦਾ ਹੈ ਭਾਵ ਪਾਪ ਕਰਮ ਹੀ ਕਰਦਾ ਰਹਿੰਦਾ ਹੈ।

## ਜਮ ਦੁਆਰਿ ਜਾ ਪਕੜਿ ਚਲਾਇਆ; ਤਾ ਚਲਦਾ ਪਛੁਤਾਣਾ ॥੪॥

ਜਦੋਂ ਸਾਹ ਮੁੱਕਿਆ ਅਖ਼ੀਰ ਵੇਲੇ ਪਰਮੇਸ਼ਰ ਦੇ ਭਾਣੇ ਅਨੁਸਾਰ ਜੀਵ ਦੇ ਸੂਖਮ ਸਰੀਰ ਨੂੰ ਪਕੜਿ = ਫੜ ਕੇ ਜਮ = ਜਮਾਂ ਦੇ ਦੁਆਰਿ = ਦਰਵਾਜ਼ੇ ਵੱਲ ਚਲਾਇਆ = ਤੋਰਿਆ ਗਿਆ ਤਾ = ਤਦੋਂ ਪ੍ਰਲੋਕ ਨੂੰ ਚੱਲਦਾ ਹੋਇਆ ਪਛੁਤਾਣਾ = ਪਸ਼ਚਾਤਾਪ ਕਰਦਾ ਹੈ ॥੪॥

**[ਅੰਗ ੬੬੧]**

## ਜਬ ਲਗੁ ਦੁਨੀਆ ਰਹੀਐ ਨਾਨਕ; ਕਿਛੁ ਸੁਣੀਐ ਕਿਛੁ ਕਹੀਐ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਅਸੀਂ ਤਾਂ ਇਹੋ ਹੀ ਸਿੱਖਿਆ ਦਿੰਦੇ ਹਾਂ ਕਿ ਜਬ = ਜਦੋਂ ਲਗੁ = ਤਕ ਦੁਨੀਆ = ਸੰਸਾਰ ਵਿਚ ਰਹੀਐ = ਰਹਿਣਾ ਕਰੀਏ, ਉਤਨਾ ਚਿਰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੇ ਨਾਲ ਸੰਗਤ ਵਿਚ ਜਾ ਕੇ ਕਿਛੁ = ਕੁਝ ਪਰਮੇਸ਼ਰ ਦਾ ਜੱਸ ਸੁਣੀਐ = ਸ੍ਵਨ ਕਰੀਏ ਤੇ ਜੇ ਕਿਛੁ = ਕੁਝ ਕਹਿਣ ਦੀ ਸ਼ਕਤੀ ਹੋਵੇ ਤਾਂ ਪਰਮੇਸ਼ਰ ਦੇ ਜੱਸ ਨੂੰ ਕਹੀਐ = ਕਹਿਣਾ ਕਰੀਏ **ਵਾ:** ਪ੍ਰੀਤ ਰੂਪੀ ਰਸਨਾ ਨਾਲ ਕੁਝ ਪਰਮੇਸ਼ਰ ਦਾ ਜੱਸ ਕਹਿਣਾ ਕਰੀਏ **ਵਾ:** ਜੇ ਕੋਈ ਪਰਮੇਸ਼ਰ ਦਾ ਜੱਸ ਸੁਣਨ ਵਾਲਾ ਸਰੋਤਾ ਆਵੇ ਤਾਂ ਕੁਝ ਕਹੀਏ, ਜੇ ਕੋਈ ਜੱਸ ਸੁਣਾਉਣ ਵਾਲਾ ਸਾਧੂ ਵਕਤਾ ਰੂਪ ਵਿਚ ਆਵੇ ਤਾਂ ਸ਼ਰਧਾ ਤੇ ਭਰੋਸੇ ਨਾਲ ਕੁਝ ਸੁਣਨਾ ਕਰੀਏ।

## ਭਾਲਿ ਰਹੇ ਹਮ ਰਹਣੁ ਨ ਪਾਇਆ; ਜੀਵਤਿਆ ਮਰਿ ਰਹੀਐ ॥੫॥੨॥

ਹਮ = ਅਸੀਂ ਸਾਰੇ ਸੰਸਾਰ ਨੂੰ ਭਾਲਿ = ਖੋਜ ਰਹੇ ਹਾਂ, ਪਰ ਸੰਸਾਰ ਵਿਚ ਕਿਤਨੇ ਰਿਖੀ ਮੁਨੀ ਅਵਤਾਰ ਆਪਣੇ ਮੱਤਾਂ ਪੰਥਾਂ ਨੂੰ ਚਲਾਉਣ ਵਾਲੇ ਆਦਿ ਹੋਏ ਹਨ, ਕਿਸੇ ਨੇ ਵੀ ਸਰੀਰ ਕਰਕੇ ਰਹਣੁ = ਰਹਿਣਾ ਨ = ਨਹੀਂ ਪਾਇਆ ਹੈ, ਇਸ ਕਰਕੇ ਜੀਵਤਿਆ = ਜੀਵਤ-ਭਾਵ ਤੋਂ ਮਰ ਕੇ ਰਹੀਐ = ਰਹਿਣਾ ਕਰੀਏ ॥੫॥੨॥

## ਧਨਾਸਰੀ ਮਹਲਾ ੧ ਘਰੁ ਦੂਜਾ ੴ ਸਤਿਗੁਰ ਪ੍ਰਸਾਦਿ ॥

ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਕਰਤਾਰਪੁਰ ਸਾਹਿਬ ਵਿਚ ਸਿੱਖਾਂ ਨੇ ਕੁਝ ਪ੍ਰਸ਼ਨ ਕੀਤੇ? ਉਨ੍ਹਾਂ ਦੇ ਉੱਤਰ ਵਿਚ ਸਤਿਗੁਰੂ ਜੀ ਘਰੁ ਦੂਜਾ = ਦੂਸਰੇ ਸੁਰਤਾਲ ਵਿਚ ਸ਼ਬਦ ਉਚਾਰਨ ਕਰਦੇ ਹਨ, ੧ = ਅਦ੍ਵੈਤ ਰੂਪ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ ਜੋ ਪ੍ਰਸਾਦਿ = ਸਤਿਗੁਰਾਂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ। ਸਿੱਖਾਂ ਵੱਲੋਂ ਕੀਤੇ ਪ੍ਰਸ਼ਨ ਨੂੰ ਪਹਿਲਾਂ ਸਤਿਗੁਰੂ ਜੀ ਆਪ ਬਾਣੀ ਵਿਚ ਰਚਨਾ ਕਰਦੇ ਹਨ।

## ਕਿਉ ਸਿਮਰੀ; ਸਿਵਰਿਆ ਨਹੀ ਜਾਇ ॥
## ਤਪੈ ਹਿਆਉ; ਜੀਅੜਾ ਬਿਲਲਾਇ ॥

ਹੇ ਸਤਿਗੁਰੂ ਜੀ! ਪਰਮੇਸ਼ਰ ਦਾ ਸਿਵਰਿਆ = ਸਿਮਰਨ ਨਹੀਂ ਕੀਤਾ ਜਾਇ = ਜਾਂਦਾ, ਉਸ ਨੂੰ ਕਿਉ = ਕਿਵੇਂ ਸਿਮਰੀ = ਸਿਮਰਨਾ ਕਰੀਏ ? ਕਿਉਂਕਿ ਸਿਮਰਨ ਤੋਂ ਬਗ਼ੈਰ ਹਿਆਉ = ਹਿਰਦਾ ਈਰਖਾ ਨਾਲ ਤਪੈ = ਤਪਦਾ ਰਹਿੰਦਾ ਹੈ ਤੇ ਜੀਅੜਾ = ਜੀਵ ਤ੍ਰਿਸ਼ਨਾ ਕਰਕੇ **ਵਾ:** ਵਿਛੋੜੇ ਕਰਕੇ ਬਿਲਲਾਇ = ਵਿਰਲਾਪ ਕਰਦਾ ਰਹਿੰਦਾ ਹੈ।

## ਸਿਰਜਿ ਸਵਾਰੇ; ਸਾਚਾ ਸੋਇ ॥
## ਤਿਸੁ ਵਿਸਰਿਐ; ਚੰਗਾ ਕਿਉ ਹੋਇ ॥੧॥

ਜੋ ਸੱਚਾ ਪਰਮੇਸ਼ਰ ਸਾਰੇ ਜਗਤ ਨੂੰ ਸਿਰਜਿ = ਸਿਰਜਣ ਵਾਲਾ ਭਾਵ ਪੈਦਾ ਕਰਨ ਵਾਲਾ ਹੈ, ਤੇ ਫੇਰ ਜੀਵ ਦੇ ਅੰਗਾਂ ਪਰਤੰਗਾਂ ਨੂੰ ਸਵਾਰੇ = ਸੰਵਾਰਨ ਵਾਲਾ ਹੈ, ਸੋਇ = ਉਸ ਸਾਚਾ = ਸੱਚੇ ਪਰਮੇਸ਼ਰ ਦੀ ਵਡਿਆਈ ਕਰਨੀ ਚਾਹੀਦੀ ਹੈ। ਤਿਸੁ = ਉਸ ਪਰਮੇਸ਼ਰ ਨੂੰ ਵਿਸਰਿਐ = ਭੁੱਲਣੇ ਕਰਕੇ ਜੀਵ ਦਾ ਚੰਗਾ = ਭਲਾ ਕਿਉ = ਕਿਵੇਂ ਹੋਇ = ਹੋਵੇਗਾ **ਵਾ:** ਜੀਵ ਦਾ ਸੁਭਾਅ ਚੰਗਾ ਕਿਵੇਂ ਹੋ ਸਕਦਾ ਹੈ ॥੧॥ ਅੱਗੇ ਉੱਤਰ ਦਿੰਦੇ ਹਨ:

## ਹਿਕਮਤਿ ਹੁਕਮਿ; ਨ ਪਾਇਆ ਜਾਇ ॥

ਹੇ ਭਾਈ! ਹਿਕਮਤਿ = ਚਤੁਰਾਈ **ਵਾ:** ਹਿਕਮਤਿ = ਹਕੀਮੀ, ਦਵਾਈ ਆਦਿ ਬਣਾਉਣੀਆਂ ਸਿੱਖ ਲੈਣ ਦੇ ਨਾਲ ਤੇ ਹੁਕਮ ਕਰਕੇ ਉਹ ਪਰਮੇਸ਼ਰ ਪਾਇਆ ਨ = ਨਹੀਂ ਜਾਇ = ਜਾਂਦਾ।

## ਕਿਉ ਕਰਿ ਸਾਚਿ ਮਿਲਉ; ਮੇਰੀ ਮਾਇ ॥੧॥ਰਹਾਉ॥

ਹੇ ਮੇਰੀ ਮਾਇ = ਮਾਤਾ ਰੂਪ ਸੰਤ ਜਨੋਂ! ਉਸ ਸਾਚਿ = ਸੱਚੇ ਪਰਮੇਸ਼ਰ ਨਾਲ ਕਿਉ = ਕਿਵੇਂ ਮਿਲਉ = ਮਿਲਣਾ ਕਰਿ = ਕਰਾਂ ॥੧॥ਰਹਾਉ॥

## ਵਖਰੁ ਨਾਮੁ; ਦੇਖਣ ਕੋਈ ਜਾਇ ॥ ਨਾ ਕੋ ਚਾਖੈ; ਨਾ ਕੋ ਖਾਇ ॥

ਜਿਥੇ ਪਰਮੇਸ਼ਰ ਦੇ ਨਾਮ ਰੂਪ ਵਖਰੁ = ਪਦਾਰਥ ਦਾ ਸਤਿਸੰਗ ਵਿਚ ਸ੍ਰਵਣ ਹੁੰਦਾ ਹੈ, ਉਥੇ ਸਤਿਸੰਗ ਵਿਚ ਉਪਦੇਸ਼ ਸ੍ਰਵਨ ਕਰਨ ਵਾਲਿਆਂ ਦੇ ਦਰਸ਼ਨ ਦੇਖਣ = ਵੇਖਣ ਲਈ ਕੋਈ ਵਿਰਲਾ ਪੁਰਖ ਹੀ ਜਾਇ = ਜਾਂਦਾ ਹੈ। ਉਸ ਨਾਮ ਨੂੰ ਨਾ ਕੋ = ਕੋਈ ਚਾਖੈ = ਚੱਖਦਾ ਭਾਵ ਸ੍ਰਵਨ ਕਰਦਾ ਹੈ, ਨਾ ਕੋ = ਕੋਈ ਖਾਇ = ਖਾਂਦਾ ਭਾਵ ਧਾਰਨ **ਵਾ:** ਅਭਿਆਸ ਕਰਦਾ ਹੈ।

## ਲੋਕਿ ਪਤੀਣੈ; ਨਾ ਪਤਿ ਹੋਇ ॥ ਤਾ ਪਤਿ ਰਹੈ; ਰਾਖੈ ਜਾ ਸੋਇ ॥੨॥

ਸੰਸਾਰੀ ਲੋਕਿ = ਲੋਕਾਂ ਦੇ ਪਤੀਣੈ = ਪਤੀਜਣੇ ਕਰਕੇ ਕਿ ਬੜਾ ਗਿਆਨੀ ਜਾਂ ਸੰਤ ਹੈ, ਇਉਂ ਵਾਹਿਗੁਰੂ ਦੀ ਦਰਗਾਹ ਵਿਚ ਜੀਵ ਪਤਿ = ਇੱਜ਼ਤ ਵਾਲਾ ਨਾ = ਨਹੀਂ ਹੋਇ = ਹੋ ਸਕਦਾ **ਵਾ:** ਪਤਿ = ਪਤੀ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੋ ਸਕਦੀ। ਜੀਵ ਦੀ ਤਾ = ਤਦੋਂ ਪਤਿ = ਇੱਜ਼ਤ ਰਹੈ = ਰਹਿ ਸਕਦੀ ਹੈ **ਵਾ:** ਤਾਂ ਜੀਵ ਦੀ ਪਤੀ ਪਰਮੇਸ਼ਰ ਨਾਲ ਆਤਮਾਕਾਰ ਬਿਰਤੀ ਹੋ ਕੇ ਰਹਿ ਸਕਦੀ ਹੈ। ਜਾ = ਜਦੋਂ ਸੋਇ = ਉਹ ਵਾਹਿਗੁਰੂ ਜੀਵ ਦਾ ਨਿਰਬਿਕਾਰ ਜੀਵਨ ਵੇਖ ਕੇ ਪਤਿ = ਇੱਜ਼ਤ ਰਾਖੈ = ਰੱਖਣਾ ਕਰੇ ॥੨॥ ਫੇਰ ਐਸੀ ਪਤ ਹੁੰਦੀ ਹੈ।

## ਜਹ ਦੇਖਾ; ਤਹ ਰਹਿਆ ਸਮਾਇ ॥ ਤੁਧੁ ਬਿਨੁ; ਦੂਜੀ ਨਾਹੀ ਜਾਇ ॥

ਜਹ = ਜਿਥੇ ਵੀ ਦੇਖਾ = ਵੇਖਣਾ ਕਰੀਏ, ਤਹ = ਉਥੇ ਹੀ ਪਰਮੇਸ਼ਰ ਸਮਾਇ = ਸਮਾਅ ਭਾਵ ਵਿਆਪਕ ਹੋ ਰਿਹਾ ਦੇਖੀਦਾ ਹੈ। ਹੇ ਪਰਮੇਸ਼ਰ! ਤੈਨੂੰ ਮਿਲਣ ਵਾਸਤੇ ਤੁਧੁ = ਤੁਹਾਡੇ ਤੋਂ ਬਿਨੁ = ਬਗ਼ੈਰ ਹੋਰ ਕੋਈ ਦੂਜਾ = ਦੂਸਰੀ ਜਾਇ = ਜਗ੍ਹਾ ਨਹੀਂ ਹੈ।

## ਜੇ ਕੋ ਕਰੇ; ਕੀਤੈ ਕਿਆ ਹੋਇ ॥ ਜਿਸ ਨੋ ਬਖਸੇ; ਸਾਚਾ ਸੋਇ ॥੩॥

ਜੇ = ਜੇਕਰ ਕੋ = ਕੋਈ ਪੁਰਖ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਚਤੁਰਾਈ ਨਾਲ ਜਤਨ ਕਰ ਵੀ ਲਵੇ ਤਾਂ ਉਸ ਦੇ ਕੀਤੈ = ਕੀਤੇ ਜਤਨਾਂ ਨਾਲ ਕਿਆ = ਕੀ ਹੋਇ = ਹੋ ਸਕਦਾ ਹੈ ਭਾਵ ਕੋਈ ਲਾਭ ਨਹੀਂ ਹੁੰਦਾ। ਸੋਇ = ਉਹ ਪੁਰਖ ਸਾਚਾ = ਸੱਚੇ ਪਰਮੇਸ਼ਰ ਨੂੰ ਪ੍ਰਾਪਤ ਕਰ ਸਕਦਾ ਹੈ ਜਿਸ ਨੋ = ਨੂੰ ਆਪ ਗੁਰਾਂ ਦੁਆਰਾ ਨਾਮ ਦਾ ਦਾਨ ਬਖਸੇ = ਬਖ਼ਸ਼ ਦੇਵੇ ॥੩॥

## ਹੁਣਿ ਉਠਿ ਚਲਣਾ; ਮੁਹਤਿ ਕਿ ਤਾਲਿ ॥
## ਕਿਆ ਮੁਹੁ ਦੇਸਾ; ਗੁਣ ਨਹੀ ਨਾਲਿ ॥

ਇਤਨਾ ਜੀਵ ਨੂੰ ਵੈਰਾਗ ਚਿਤ ਵਿਚ ਹੋਣਾ ਚਾਹੀਦਾ ਹੈ ਕਿ ਹੁਣਿ = ਇਸੇ ਵੇਲੇ ਹੀ ਸੰਸਾਰ ਤੋਂ ਉੱਠ ਕੇ ਪ੍ਰਲੋਕ ਨੂੰ ਚਲਣਾ = ਚਲੇ ਜਾਣਾ ਹੈ, ਮਹਤਿ = ਅੱਧੀ ਘੜੀ ਦਾ ਕਿ = ਕੀ ਅਰਸਾ ਹੈ ਇਥੋਂ ਤਾਂ ਤਾਲਿ = ਤਤਕਾਲ ਹੀ ਚਲੇ ਜਾਣਾ ਹੈ। ਇਹ ਜੀਵ ਪ੍ਰਲੋਕ ਵਿਚ ਜਾ ਕੇ ਕਿਆ = ਕਿਹੜਾ ਮੁਹੁ = ਮੂੰਹ ਦੇਸਾ = ਦੇਵੇਗਾ ਭਾਵ ਵਿਖਾਵੇਗਾ, ਕਿਉਂਕਿ ਇਸ ਦੇ ਨਾਲਿ = ਸਾਥ ਪ੍ਰਲੋਕ ਵਿਚ ਲਿਜਾਣ ਲਈ ਕੋਈ ਵੀ ਨਿਮਰਤਾ ਪ੍ਰੇਮ ਆਦਿ ਗੁਣ ਨਹੀਂ ਹਨ।

## ਜੈਸੀ ਨਦਰਿ ਕਰੇ; ਤੈਸਾ ਹੋਇ ॥
## ਵਿਣੁ ਨਦਰੀ; ਨਾਨਕ ਨਹੀ ਕੋਇ ॥੪॥੧॥੩॥

ਜੈਸੀ = ਜਿਹੋ ਜਿਹੀ ਵਾਹਿਗੁਰੂ ਨਿਸ਼ਕਾਮ ਕਰਮਾਂ ਅਨੁਸਾਰ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ, ਤੈਸਾ = ਤਿਹੋ ਜਿਹਾ ਜੀਵ ਨੂੰ ਫਲ ਪ੍ਰਾਪਤ ਹੋਇ = ਹੁੰਦਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਵਾਹਿਗੁਰੂ ਦੀ ਨਦਰੀ = ਦ੍ਰਿਸ਼ਟੀ ਤੋਂ ਬਾਹਰ ਕਿਸੇ ਨੂੰ ਕੋਇ = ਕੋਈ ਵੀ ਫਲ ਪ੍ਰਾਪਤ ਨਹੀਂ ਹੁੰਦਾ ॥੪॥੧॥੩॥

**ਅੰਕਾਂ ਦਾ ਵੇਰਵਾ :** ਇਹ ੪ = ਚਾਰ ਪਦਿਆਂ ਵਾਲਾ ਸ਼ਬਦ ਸੀ, ੧ = ਦੂਸਰੇ ਸੁਰਤਾਲ ਵਿਚ ਗਾਇਨ ਕੀਤਾ ਇਹ ਪਹਿਲਾ ਸ਼ਬਦ ਹੈ, ੩ = ਇਥੇ ਤਕ ਗੁਰੂ ਨਾਨਕ ਸਾਹਿਬ ਜੀ ਦੇ ਤਿੰਨ ਸ਼ਬਦ ਹੋਏ ਹਨ।

## ਧਨਾਸਰੀ ਮਹਲਾ ੩ ॥[੧]

ਜਦੋਂ ਤੀਸਰੇ ਪਾਤਸ਼ਾਹ ਜੀ ਗੁਰਤਾ-ਗੱਦੀ ਦੇ ਮਾਲਕ ਹੋਏ ਤਾਂ ਉਸ ਵੇਲੇ ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਸਾਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪਰੋਕਤ ਸ਼ਬਦ ("ਕਿਉਂ ਸਿਮਰੀ...) ਦੀ ਸਮਝ ਨਹੀਂ ਪਈ, ਹਿਰਦਾ ਈਰਖਾ ਰੂਪੀ ਅੱਗ ਕਰਕੇ ਤਪਦਾ ਰਹਿੰਦਾ ਹੈ ਕਿਵੇਂ ਸ਼ਾਂਤ ਹੋਵੇ, ਤੇ ਕਿਵੇਂ ਪਰਮੇਸ਼ਰ ਦਾ ਨਾਮ ਸਿਮਰਿਆ ਜਾਵੇ ? ਤਾਂ ਸਤਿਗੁਰਾਂ ਨੇ ਉੱਤਰ ਦਿੰਦਿਆਂ ਸ਼ਬਦ ਉਚਾਰਨ ਕੀਤਾ।

---

੧. ***ਨੋਟ :*** ਇਥੇ ਧਨਾਸਰੀ ਮਹਲਾ ੩ ਪਾਠ ਹੀ ਸ਼ੁੱਧ ਹੈ, ਕਿਉਂਕਿ ਕਰਤਾਰਪੁਰ ਸਾਹਿਬ ਵਾਲੀ ਬੀੜ ਵਿਚ ਤੇ ਦਮਦਮਾ ਸਾਹਿਬ ਵਾਲੇ ਸਰੂਪ ਵਿਚ ਮਹਲਾ ੩ ਹੀ ਹੈ। ਕਈਆਂ ਬੀੜਾਂ 'ਤੇ ਮਹਲਾ ੧ ਛਪਿਆ ਹੁੰਦਾ ਹੈ ਜੋ ਸ਼ੁੱਧ ਨਹੀਂ ਹੈ। ਕਿਉਂਕਿ ਸਤਿਗੁਰਾਂ ਨੂੰ ਪਹਿਲੇ ਪਾਤਸ਼ਾਹ ਦੇ ਸ਼ਬਦ ਦਾ ਹੋਰ ਖ਼ੁਲਾਸਾ ਕਰਨ ਲਈ ਸਿੱਖਾਂ ਨੇ ਬੇਨਤੀ ਕੀਤੀ ਸੀ।

## ਨਦਰਿ ਕਰੇ; ਤਾ ਸਿਮਰਿਆ ਜਾਇ ॥ ਆਤਮਾ ਦ੍ਰਵੈ; ਰਹੈ ਲਿਵ ਲਾਇ ॥

ਹੇ ਭਾਈ ! ਜਦੋਂ ਪਰਮੇਸ਼ਰ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ, ਤਾ = ਤਦ ਪਰਮੇਸ਼ਰ ਦਾ ਸਿਮਰਿਆ = ਸਿਮਰਨ ਕੀਤਾ ਜਾਇ = ਜਾਂਦਾ ਹੈ ਅਤੇ ਆਤਮਾ = ਮਨ ਦ੍ਰਵੈ = ਢਲ ਜਾਂਦਾ ਹੈ ਤੇ ਫੇਰ ਹਰ ਵਕਤ ਜੀਵ ਨਾਮ ਵਿਚ ਬਿਰਤੀ ਲਾਇ = ਲਾ ਕੇ ਰਹੈ = ਰਹਿੰਦਾ ਹੈ ਭਾਵ ਹਰ ਵਕਤ ਨਾਮ ਵਿਚ ਬਿਰਤੀ ਜੋੜੀ ਰੱਖਦਾ ਹੈ **ਵਾ:** ਹਰ ਵਕਤ ਨਾਮ ਵਿਚ ਚਿਤ ਦੀ ਲਿਵ = ਬਿਰਤੀ ਲਾਇ = ਲਾ ਕੇ ਰਹੈ = ਰਹਿਣੇ ਕਰਕੇ ਆਤਮਾ = ਮਨ ਦ੍ਰਵੈ = ਨਰਮ ਭਾਵ ਨਿਮਰਤਾ ਦੇ ਸਹਿਤ ਹੋ ਜਾਂਦਾ ਹੈ।

## ਆਤਮਾ ਪਰਾਤਮਾ; ਏਕੋ ਕਰੈ ॥ ਅੰਤਰ ਕੀ ਦੁਬਿਧਾ; ਅੰਤਰਿ ਮਰੈ ॥੧॥

ਫੇਰ ਜੀਵ ਆਤਮਾ ਤੇ ਪਰਾਤਮਾ = ਬ੍ਰਹਮ ਨੂੰ ਏਕੋ = ਇਕ ਸਰੂਪ ਹੀ ਸਮਝਣਾ ਕਰੈ = ਕਰੇ **ਵਾ:** ਜੀਵ ਆਪਣੀ ਪਰਤਕ ਜੋਤ ਤੇ ਪਰਾਤਮਾ = ਅਦ੍ਵੈਤ ਜੋਤੀ ਸਰੂਪ ਦੋਨਾਂ ਦਾ ਵਾਚ ਵਾਚਕ ਭਾਗ ਛੱਡ ਕੇ ਏਕੋ = ਏਕਤਾ ਕਰੇ ਅਤੇ ਜੋ ਜੀਵ ਦੀ ਖਟ ਵਿਕਾਰਾਂ ਕਰਕੇ ਅਲਪਗਤਾ ਤੇ ਈਸਰ ਦੀ ਛੇ ਗੁਣਾਂ ਕਰਕੇ ਸਰਬੱਗਤਾ ਹੈ, ਇਸ ਹਿਰਦੇ ਦੇ ਅੰਤਰ = ਅੰਦਰ ਕੀ = ਦੀ ਦੁਬਿਧਾ = ਦੁਪਾਸੀ ਬਿਰਤੀ ਨੂੰ **ਵਾ:** ਬ੍ਰਹਮ ਤੇ ਜੀਵ ਵਿਚ ਪੜਦਾ ਪਾਉਣ ਵਾਲੀ ਦੁਬਿਧਾ ਨੂੰ ਗੁਰਾਂ ਦੇ ਸ਼ਬਦ ਦੁਆਰਾ ਗਿਆਨ ਪ੍ਰਾਪਤ ਕਰਕੇ ਅੰਤਰਿ = ਅੰਦਰੋਂ ਹੀ ਮਰੈ = ਮਾਰ ਦੇਵੇ ॥੧॥

## ਗੁਰ ਪਰਸਾਦੀ; ਪਾਇਆ ਜਾਇ ॥

ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਵਾਹਿਗੁਰੂ ਪਾਇਆ ਜਾਇ = ਜਾਂਦਾ ਹੈ; ਅਤੇ

## ਹਰਿ ਸਿਉ ਚਿਤੁ ਲਾਗੈ; ਫਿਰਿ ਕਾਲੁ ਨ ਖਾਇ ॥੧॥ਰਹਾਉ॥

ਹਰਿ = ਪਰਮੇਸ਼ਰ ਦੇ ਨਾਮ ਸਿਉ = ਨਾਲ ਚਿਤੁ = ਹਿਰਦੇ ਦੇ ਲਾਗੈ = ਲੱਗਣੇ ਭਾਵ ਜੁੜਨੇ ਕਰਕੇ ਫਿਰਿ ਕਾਲ ਨ = ਨਹੀਂ ਖਾਇ = ਖਾ ਸਕਦਾ ਭਾਵ ਭੱਖਣ ਨਹੀਂ ਕਰ ਸਕਦਾ ॥੧॥ਰਹਾਉ॥

## ਸਚਿ ਸਿਮਰਿਐ; ਹੋਵੈ ਪਰਗਾਸੁ ॥ ਤਾ ਤੇ ਬਿਖਿਆ ਮਹਿ; ਰਹੈ ਉਦਾਸੁ ॥

ਸੱਚੇ ਨਾਮ ਦੇ ਸਿਮਰਿਐ = ਸਿਮਰਨੇ ਕਰਕੇ ਹਿਰਦੇ ਵਿਚ ਪਰਗਾਸੁ = ਪ੍ਰਕਾਸ਼ ਭਾਵ ਗਿਆਨ ਹੋਵੈ = ਹੁੰਦਾ ਹੈ। ਤਾ = ਉਸ ਪ੍ਰਕਾਸ਼ ਹੋਣ ਤੇ = ਤੋਂ ਹੀ ਬਿਖਿਆ = ਮਾਇਆ ਮਹਿ = ਵਿਚ ਵਰਤਦਾ ਹੋਇਆ ਚਿਤ ਉਦਾਸੁ = ਉਪਰਾਮ ਰਹੈ = ਰਹਿੰਦਾ ਹੈ।

## ਸਤਿਗੁਰ ਕੀ; ਐਸੀ ਵਡਿਆਈ ॥ ਪੁਤ੍ਰ ਕਲਤ੍ਰ; ਵਿਚੇ ਗਤਿ ਪਾਈ ॥੨॥

ਸਤਿਗੁਰ = ਸੱਚੇ ਗੁਰਾਂ ਕੀ = ਦੀ ਐਸੀ = ਇਹੋ ਜਿਹੀ ਵਡਿਆਈ = ਮਹਿਮਾ ਹੈ। ਜਿਸ ਕਰਕੇ ਪੁੱਤਰ ਕਲਤ੍ਰ = ਇਸਤਰੀ ਆਦਿਕ ਪਰਿਵਾਰ ਦੇ ਵਿਚੇ = ਵਿਚ ਰਹਿੰਦਿਆਂ ਹੀ ਗਤਿ = ਮੁਕਤੀ ਪਾਈ = ਪਾ ਲਈਦੀ ਹੈ **ਵਾ:** ਜੇ ਬ੍ਰਹਮ ਗਿਆਨ ਰੂਪੀ ਪੁੱਤਰ, ਭਗਤੀ ਰੂਪ ਇਸਤਰੀ ਹੋਵੇ ਤਾਂ ਇਸ ਦੇਹ ਦੇ ਵਿਚ ਹੁੰਦਿਆਂ ਮੁਕਤੀ ਪਾ ਲਈਦੀ ਹੈ ॥੨॥

## ਐਸੀ; ਸੇਵਕੁ ਸੇਵਾ ਕਰੈ ॥ ਜਿਸ ਕਾ ਜੀਉ; ਤਿਸੁ ਆਗੈ ਧਰੈ ॥

ਐਸੀ = ਇਹੋ ਜਿਹੀ ਸੇਵਕੁ = ਦਾਸਾ ਭਾਵ ਧਾਰ ਕੇ ਸੇਵਾ = ਟਹਿਲ ਕਰੈ = ਕਰੇ ਜਿਸ 'ਤੇ ਵਾਹਿਗੁਰੂ ਪ੍ਰਸੰਨ ਹੋ ਜਾਵੇ। ਜਿਸ ਵਾਹਿਗੁਰੂ ਕਾ = ਦਾ ਆਪਾਂ ਨੂੰ ਜੀਉ = ਜੀਅ ਦਾਨ ਦਿੱਤਾ ਹੋਇਆ ਹੈ, ਤਿਸੁ = ਉਸ ਦੇ ਆਗੈ = ਅੱਗੇ ਮਨ, ਤਨ, ਧਨ ਧਰੈ = ਅਰਪ ਦੇਵੇ।

## ਸਾਹਿਬ ਭਾਵੈ; ਸੋ ਪਰਵਾਣੁ ॥ ਸੋ ਸੇਵਕੁ; ਦਰਗਹ ਪਾਵੈ ਮਾਣੁ ॥੩॥

ਜੇ ਸਾਹਿਬ = ਮਾਲਕ ਪਰਮੇਸ਼ਰ ਨੂੰ ਭਾਵੈ = ਭਾਅ ਜਾਵੇ ਤਾਂ ਸੋ = ਉਸ ਸੇਵਕ ਦਾ ਸਭ ਕੁਝ ਅਰਪਨ ਕੀਤਾ ਪਰਵਾਣੁ = ਪ੍ਰਮਾਣਨੀਕ ਭਾਵ ਸਫਲਾ ਹੁੰਦਾ ਹੈ। ਅਤੇ ਸੋ = ਉਹ ਸੇਵਕੁ = ਦਾਸ ਪ੍ਰਭੂ ਦੀ ਦਰਗਹ = ਨਿਆਏਂ ਸਭਾ ਸੱਚਖੰਡ ਵਿਚ ਵੀ ਮਾਣੁ = ਸਤਿਕਾਰ ਪਾਵੈ = ਪਾਉਂਦਾ ਹੈ **ਵਾ:** ਤੁਰੀਆ ਪਦ ਰੂਪੀ ਦਰ ਦੀ ਗਹ = ਜਗ੍ਹਾ ਦੇ ਮਾਣ = ਮੰਨਣ ਗਿਆਨ ਨੂੰ ਪਾਵੈ = ਪਾ ਲੈਂਦਾ ਹੈ ॥੩॥

## ਸਤਿਗੁਰ ਕੀ ਮੂਰਤਿ; ਹਿਰਦੈ ਵਸਾਏ ॥ ਜੋ ਇਛੈ; ਸੋਈ ਫਲੁ ਪਾਏ ॥

ਹੇ ਭਾਈ! ਜੋ ਪੁਰਖ ਸਤਿਗੁਰਾਂ ਕੀ = ਦੀ ਗੁਰ-ਸ਼ਬਦ ਰੂਪ ਮੂਰਤਿ = ਸਰੂਪ ਹਿਰਦੈ = ਚਿਤ ਵਿਚ ਵਸਾਏ = ਵਸਾਉਂਦਾ ਹੈ; ਜੈਸਾ ਕਿ ਭਾਈ ਗੁਰਦਾਸ ਜੀ ਕਥਨ ਕਰਦੇ ਹਨ:

**ਗੁਰ ਮੂਰਤਿ ਗੁਰ ਸਬਦੁ ਹੈ ਸਾਧਸੰਗਤਿ ਸਮਸਰਿ ਪਰਵਾਣਾ ॥** *(ਵਾਰ ੩੨, ਪਉੜੀ ੨)*

ਉਹ ਜੋ ਭੀ ਮਨ 'ਚ ਇਛੈ = ਇੱਛਾ ਕਰੇਗਾ, ਸੋਈ = ਓਹੀ ਧਰਮ, ਅਰਥ, ਕਾਮ, ਮੋਖ ਆਦਿ ਫਲ ਪਾਏ = ਪਾ ਲਵੇਗਾ।

## ਸਾਚਾ ਸਾਹਿਬੁ; ਕਿਰਪਾ ਕਰੈ ॥ ਸੋ ਸੇਵਕੁ; ਜਮ ਤੇ ਕੈਸਾ ਡਰੈ ॥੪॥

ਜਿਸ ਉੱਤੇ ਸਾਚਾ = ਸੱਚਾ ਸਾਹਿਬੁ = ਮਾਲਕ ਪਰਮੇਸ਼ਰ ਕਿਰਪਾ = ਦਇਆ ਦ੍ਰਿਸ਼ਟੀ ਕਰੈ = ਕਰ ਦੇਵੇ। ਸੋ = ਉਹ ਸੇਵਕੁ = ਦਾਸ ਬਣ ਕੇ ਰਾਗ ਦਵੈਖ ਤੋਂ ਮਾਣ ਅਭਿਮਾਨ ਆਦਿ ਤੋਂ ਰਹਿਤ ਹੋ ਜਾਂਦਾ ਹੈ, ਫੇਰ ਉਹ ਜਮ = ਜਮਾਂ ਤੇ = ਤੋਂ ਕੈਸਾ = ਕਿਸ ਤਰ੍ਹਾਂ ਡਰੈ = ਡਰ ਸਕਦਾ ਹੈ, ਭਾਵ ਉਸ ਨੂੰ ਜਮਾਂ ਦਾ ਭੈਅ ਨਹੀਂ ਰਹਿੰਦਾ ॥੪॥

## ਭਨਤਿ ਨਾਨਕੁ; ਕਰੇ ਵੀਚਾਰੁ ॥ ਸਾਚੀ ਬਾਣੀ ਸਿਉ; ਧਰੇ ਪਿਆਰੁ ॥

ਸਤਿਗੁਰੂ ਨਾਨਕ ਦੇਵ ਜੀ ਭਨਤਿ = ਕਥਨ ਕਰਦੇ ਹਨ ਕਿ ਉਹ ਸੇਵਕ ਸੱਚ ਸਰੂਪ ਦੀ ਵਿਚਾਰ ਕਰੇ **ਵਾ:** ਗੁਰਾਂ ਦੁਆਰਾ ਤਤ ਮਿਥਿਆ ਦਾ **ਵਾ:** ਸੱਤ ਅਸੱਤ ਦਾ ਵਿਚਾਰ ਕਰੇ ਅਤੇ ਸਾਚੀ = ਸੱਚੀ ਅਕਾਲਗੋ ਬਾਣੀ ਸਿਉ = ਨਾਲ ਪਿਆਰ ਧਰੇ = ਧਾਰਨਾ ਕਰੇ, ਪਾਉਣਾ ਕਰੇ।

## ਤਾ ਕੋ ਪਾਵੈ; ਮੋਖ ਦੁਆਰੁ ॥
## ਜਪੁ ਤਪੁ ਸਭੁ; ਇਹੁ ਸਬਦੁ ਹੈ ਸਾਰੁ ॥੫॥੨॥੪॥

ਤਾ = ਤਦੋਂ ਹੀ ਕੋ = ਕੋਈ ਪੁਰਖ ਮੋਖ = ਮੁਕਤੀ ਦਾ ਦੁਆਰ ਗਿਆਨ ਪਾਵੈ = ਪਾ ਸਕਦਾ ਹੈ **ਵਾ:** ਸੰਸਾਰ ਰੂਪੀ ਦੁਆਰ ਤੋਂ **ਵਾ:** ਦੁਆਰੁ = ਦੁਆਰਿਆਂ ਵਾਲੇ ਸਰੀਰ ਤੋਂ ਮੁਕਤੀ ਪਾ ਸਕਦਾ ਹੈ। ਸਭੁ = ਸਾਰਿਆਂ ਜਪਾਂ ਤਪਾਂ ਨਾਲੋਂ, ਇਹ ਗੁਰਾਂ ਦਾ ਸਬਦੁ = ਉਪਦੇਸ਼ ਹੀ ਸਾਰੁ = ਸ੍ਰੇਸ਼ਟ ਹੈ **ਵਾ:** ਇਹ ਸਾਰੁ = ਸ੍ਰੇਸ਼ਟ ਗੁਰ-ਸ਼ਬਦ ਹੀ ਅਸਲੀ ਜਪ ਤਪ ਹੈ **ਵਾ:** ਜੋ ਸਬਦੁ = ਬ੍ਰਹਮ ਦਾ ਸਾਰੁ = ਸੰਭਾਲਣਾ ਹੈ, ਇਹੋ ਹੀ ਸਭ = ਸਾਰੇ ਜਪ ਤਪ ਸਮਝੋ **ਵਾ:** ਜਿਹੜਾ ਗੁਰ-ਸ਼ਬਦ ਨੂੰ ਸਿਮਰਨਾ ਹੈ, ਇਹੁ = ਇਸ ਕਰਕੇ ਹੀ ਸਾਰੇ ਜਪ ਤਪ ਸਫਲੇ ਹੁੰਦੇ ਹਨ ॥੫॥੨॥੪॥

## ਧਨਾਸਰੀ ਮਹਲਾ ੧ ॥

**ਉਥਾਨਕਾ :** ਜਦੋਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਸੰਸਾਰ ਦੀ ਕਲਿਆਣ ਲਈ ਵਿਚਰਦੇ ਹੋਏ

ਬਾਲੇ ਮਰਦਾਨੇ ਸਮੇਤ ਜ਼ਿਲ੍ਹਾ ਮਿੰਟਗੁਮਰੀ ਦੇ ਮਸ਼ਹੂਰ ਸ਼ਹਿਰ ਸੱਤਘਰਾ ਵਿਚ ਪਹੁੰਚੇ, ਇਥੇ ਸਤਿਗੁਰਾਂ ਨੇ ਇਕ ਦੁੱਖੀ ਸ਼ਾਹੂਕਾਰ ਅਤੇ ਉਸ ਦੀ ਵਿਭਚਾਰਨ ਘਰਵਾਲੀ ਦਾ ਉਧਾਰ ਕਰ ਕੇ ਇਸੇ ਜ਼ਿਲ੍ਹੇ ਦੇ ਪਿੰਡ ਦੀਪਾਲਪੁਰ ਵਿਚ ਸਤਿਗੁਰੂ ਜੀ ਪਧਾਰੇ, ਜੋ ਅੱਜ ਕੱਲ੍ਹ ਪਾਕਿਸਤਾਨ ਵਿਚ ਮੌਜੂਦ ਹੈ। ਦੀਪਾਲਪੁਰ ਨਗਰ ਮਿੰਟਗੁਮਰੀ ਜ਼ਿਲ੍ਹੇ ਦਾ ਇਕ ਪ੍ਰਧਾਨ ਨਗਰ ਮੰਨਿਆ ਹੋਇਆ ਹੈ, ਇਸ ਨੂੰ ਬਾਬਰ ਨੇ ਸੰਨ ੧੫੨੪ ਈ: ਵਿਚ ਫ਼ਤਹਿ ਕੀਤਾ ਸੀ, ਇਸ ਨਗਰ ਦਾ ਨਾਮ ਇਤਿਹਾਸ ਵਿਚ ਵਿਸ਼ੇਸ਼ ਕਰਕੇ ਲਿਆ ਜਾਂਦਾ ਹੈ, ਦੀਪਾਲਪੁਰ ਪਿੰਡ ਤੋਂ ਦੱਖਣ ਪੂਰਬ ਬਾਹਰਵਾਰ ਇਹ ਅਸਥਾਨ ਹੈ, ਜਿਥੇ ਸਤਿਗੁਰੂ ਜੀ ਬੈਠੇ ਸਨ, ਅੱਜ ਉਥੇ ਗੁਰਾਂ ਦੀ ਯਾਦਗਾਰ ਮੌਜੂਦ ਹੈ। ਇਸ ਨਗਰ ਵਿਚ ਜਦੋਂ ਸਤਿਗੁਰੂ ਜੀ ਪਹੁੰਚੇ ਤਾਂ ਸ਼ਾਮ ਦਾ ਵਕਤ ਸੀ, ਰਾਤ ਰਹਿਣ ਲਈ ਜਗ੍ਹਾ ਦੇਖਣ ਲੱਗੇ; ਜੈਸਾ ਕਿ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

**ਇਕ ਪੁਰਿ ਆਵਾ ਬਹੁਰ ਅਗਾਰੀ ॥ ਜਾਇ ਪਹੂੰਚੇ ਤਾਹਿ ਮਝਾਰੀ ॥**
**ਰੈਨ ਰਹਿਨ ਹਿਤ ਖੋਜਹਿ ਥਾਇੰ ॥ ਜਿਨ ਕੀਨੇ ਬ੍ਰਹਮੰਡ ਬਨਾਇ ॥੬੧॥**
**ਤਹਾ ਬਸੇਰਾ ਦੇਤਿ ਨ ਕੋਊ ॥ ਬੈਠੇ ਜਹਾਂ ਉਠਵਾਹਿੰ ਸੋਊ ॥**
**ਮੰਦ ਮਤੀ ਪਿਖਿ ਨਰ ਤਿਹ ਥਾਏ ॥ ਪੁਰਿ ਤੇ ਵਹਿਰ ਪ੍ਰਭੂ ਪੁਨ ਆਏ ॥੬੨॥**

ਜਿਥੇ ਵੀ ਸਤਿਗੁਰੂ ਜੀ ਬੈਠਦੇ, ਇਹ ਮੰਦੀ ਮਤ ਵਾਲੇ ਲੋਕ ਉਥੋਂ ਹੀ ਉਠਾ ਦਿੰਦੇ ਅਤੇ ਭੈੜੇ ਬਚਨ ਵੀ ਬੋਲਦੇ ਰਹੇ। ਕ੍ਰੋੜਾਂ ਬ੍ਰਹਿਮੰਡਾਂ ਦੇ ਮਾਲਕ, ਜਿਨ੍ਹਾਂ ਦੀ ਇਕ ਦ੍ਰਿਸ਼ਟੀ ਨਾਲ ਕ੍ਰੋੜਾਂ ਭਿਖਾਰੀ ਇਕ ਛਿਨ ਵਿਚ ਰਾਜੇ ਬਣ ਜਾਂਦੇ ਹਨ। ਇਤਨੀ ਸ਼ਕਤੀ ਦੇ ਹੁੰਦਿਆਂ ਹੋਇਆਂ ਕਿਸੇ ਨੂੰ ਵੀ ਮੰਦਾ ਜਾਂ ਕੌੜਾ ਸ਼ਬਦ ਨਹੀਂ ਕਿਹਾ, ਬਲਕਿ ਚੁੱਪ ਕਰਕੇ ਅਰ ਅਡੋਲ ਬੈਠੇ ਸਤਿਗੁਰੂ ਜੀ ਸਹਾਰਦੇ ਰਹੇ। ਜਦੋਂ ਲੋਕਾਂ ਨੇ ਪਿੰਡ ਦੇ ਨੇੜੇ ਕਿਤੇ ਵੀ ਨਾ ਬੈਠਣ ਦਿੱਤਾ ਤਾਂ ਸਤਿਗੁਰੂ ਜੀ ਪਿੰਡ ਤੋਂ ਬਾਹਰ ਖੇਤਾਂ ਵੱਲ ਦੱਖਣ ਪੂਰਬ ਵਾਲੇ ਪਾਸੇ ਤੁਰ ਪਏ। ਇਕ ਸੁੱਕਾ ਪਿੱਪਲ ਤੇ ਇਕ ਕੁੱਲੀ ਨਜ਼ਰ ਆਈ। ਸੁੱਕੇ ਪਿੱਪਲ ਹੇਠ ਸਤਿਗੁਰੂ ਜੀ ਨੇ ਡੇਰਾ ਕੀਤਾ। ਸਤਿਗੁਰਾਂ ਦੇ ਚਰਨ ਪੈਣ ਨਾਲ ਇਸ ਪਿੱਪਲ ਦੇ ਭਾਗ ਜਾਗੇ ਤੇ ਇਕ ਛਿਨ ਵਿਚ ਹਰਾ ਭਰਾ ਹੋ ਗਿਆ (ਜੋ ਅੱਜ ਵੀ ਇਹ ਪਿੱਪਲ ਉਸੇ ਤਰ੍ਹਾਂ ਮੌਜੂਦ ਸਤਿਗੁਰਾਂ ਦੇ ਆਉਣ ਦੀ ਗਵਾਹੀ ਭਰ ਰਿਹਾ ਹੈ।) ਇਸ ਪਿੱਪਲ ਦੇ ਨੇੜੇ ਜੋ ਕੁੱਲੀ ਸੀ, ਉਸ ਵਿੱਚੋਂ ਬੜੀ ਦੁਖ ਭਰੀ ਹਾਏ-ਹਾਏ ਦੀ ਅਵਾਜ਼ ਆ ਰਹੀ ਸੀ, ਜਿਸ ਨੂੰ ਸੁਣ ਕੇ ਸਤਿਗੁਰੂ ਜੀ ਉਸ ਦਾ ਦਰਦ ਵੰਡਾਉਣ ਲਈ ਉਸ ਕੁੱਲੀ ਵੱਲ ਤੁਰ ਪਏ। ਇਸ ਕੁੱਲੀ ਵਿਚ ਰਹਿਣ ਵਾਲਾ ਨੂਰੀ (ਨੌਰੰਗਾ) ਨਾਮ ਦਾ ਫ਼ਕੀਰ, ਜਿਸ ਨੂੰ ਕੋਹੜ ਹੋਣ ਕਰਕੇ ਲੋਕੀਂ ਨੂਰਾ ਕੋਹੜੀ ਕਹਿ ਕੇ ਘਿਰਣਾ ਨਾਲ ਪੁਕਾਰਦੇ ਸਨ। ਇਸ ਦੇ ਸਰੀਰ ਵਿੱਚੋਂ ਲਹੂ ਪੀਕ ਹਮੇਸ਼ਾ ਵਗਦੀ ਰਹਿੰਦੀ ਸੀ। ਸਤਿਗੁਰੂ ਜੀ ਇਸ ਕੁੱਲੀ ਦੇ ਦਰਵਾਜ਼ੇ 'ਤੇ ਜਾ ਪਹੁੰਚੇ ਤਾਂ ਖੜਾਕ ਸੁਣ ਕੇ ਫ਼ਕੀਰ ਬਾਹਰ ਆਇਆ ਤੇ ਦੂਰੋਂ ਨਮਸਕਾਰ ਕੀਤੀ। ਸਤਿਗੁਰੂ ਜੀ ਇਸ ਦੇ ਕੋਲ ਬੈਠ ਗਏ ਸਤਿਗੁਰੂ ਜੀ ਦੇ ਦਰਸ਼ਨ ਕਰਦੇ ਹੀ ਫ਼ਕੀਰ ਦੀ ਪੀੜਾ ਦੂਰ ਹੋ ਗਈ ਤੇ ਮਨ ਨੂੰ ਵੀ ਕੁਝ ਸ਼ਾਂਤੀ ਆਈ। ਫ਼ਕੀਰ ਹੱਥ ਜੋੜ ਕੇ ਕਹਿਣ ਲੱਗਾ ਕਿ ਹੇ ਦਇਆ ਨਿਧ! ਮੇਰੇ ਨੇੜੇ ਮਨੁੱਖ ਨੇ ਤਾਂ ਕੀ ਆਉਣਾ ਹੈ, ਪੰਛੀ ਵੀ ਮੇਰੇ ਬਿਕਰਾਲ ਸਰੀਰ ਤੋਂ ਡਰ ਕੇ ਦੌੜ ਜਾਂਦੇ ਹਨ; ਜੈਸਾ ਕਿ ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਹੈ:

**ਕਹੈ ਫਕੀਰ ਬੰਦਿ ਕਰ ਦੋਊ ॥ ਮੋਰ ਸਮੀਪ ਨ ਆਵਤਿ ਕੋਊ ॥**
**ਖਗ ਭਾਗੈਂ ਪਿਖਿ ਗਿਨਤੀ ਕਜਾ ਨਰ ॥ ਤੁਮ ਆਏ ਮੋ ਪਰ ਕਰੁਣਾ ਕਰਿ ॥੬੪॥**

ਜਿਤਨੀ ਦੇਰ ਤਕ ਸੂਰਜ ਦੀ ਲੋਅ ਨਾਲ ਸਤਿਗੁਰਾਂ ਦਾ ਦਰਸ਼ਨ ਹੁੰਦਾ ਰਿਹਾ, ਉਤਨੀ ਦੇਰ ਤਕ ਪੀੜਾ ਤੋਂ ਆਰਾਮ ਰਿਹਾ, ਜਦੋਂ ਰਾਤ ਦੇ ਹਨੇਰੇ ਕਾਰਨ ਦਰਸ਼ਨ ਹੋਣੇ ਬੰਦ ਹੋ ਗਏ ਤਾਂ ਪੀੜਾ ਫੇਰ ਵਧਣੀ ਸ਼ੁਰੂ ਹੋ ਗਈ। ਸਤਿਗੁਰੂ ਜੀ ਚੌਂਕੜਾ ਮਾਰ ਕੇ ਬੰਦਗੀ ਵਿਚ ਬੈਠੇ ਰਹੇ। ਕੋਹੜ ਦੇ ਕਾਰਨ ਫੈਲੀ ਬਦਬੋ

ਦੀ ਵੀ ਕੋਈ ਪ੍ਰਵਾਹ ਨਾ ਕੀਤੀ। ਕਾਫ਼ੀ ਸਮੇਂ ਤਕ ਫ਼ਕੀਰ ਨੇ ਪੀੜਾ ਨੂੰ ਸਹਿਨ ਕਰਦੇ ਹੋਏ ਨੇ ਹਾਏ-ਹਾਏ ਦੀ ਅਵਾਜ਼ ਬੰਦ ਕਰ ਰੱਖੀ, ਕਿਉਂਕਿ ਉਹ ਸੋਚਦਾ ਸੀ ਕਿ ਆਏ ਹੋਏ ਇਸ ਮਹਾਨ ਪੁਰਖ ਨੂੰ ਮੇਰੀ ਹਾਏ-ਹਾਏ ਦੀ ਅਵਾਜ਼ ਪਰੇਸ਼ਾਨ ਨਾ ਕਰੇ। ਪਰ ਜਦੋਂ ਬੇਵੱਸ ਹੋ ਗਿਆ ਤਾਂ ਫੇਰ ਹਾਏ-ਹਾਏ ਦਾ ਵਿਰਲਾਪ ਕਰਨ ਲੱਗਾ; ਜੈਸਾ ਕਿ :

**ਰੈਨ ਬਸੇਰਾ ਕਰਿ ਤਿਹ ਥਾਨਾ॥ ਨਹਿਂ ਪੌਂਢੇ ਬੈਠੇ ਗਤਿ ਦਾਨਾ॥**
**ਸਭਿ ਨਿਸਿ ਕੁਸ਼ਟੀ ਸੰਕਟ ਪਾਵੈ॥ ਹਾਇ ਹਾਇ ਕਹਿ ਕੈ ਬਿਲਲਾਵੈ॥੬੫॥** *(ਸ੍ਰੀ ਗੁਰ ਨਾਨਕ ਪ੍ਰਕਾਸ਼)*

ਇਸ ਦੇ ਕਸ਼ਟ ਨੂੰ ਦੂਰ ਕਰਨ ਵਾਸਤੇ ਅੱਧੀ ਰਾਤ ਤੋਂ ਬਾਅਦ ਸਤਿਗੁਰੂ ਜੀ ਨੇ ਕਿਹਾ ਕਿ ਮਰਦਾਨਿਆ ਰਬਾਬ ਸੁਰ ਕਰ, ਮਰਦਾਨੇ ਨੇ ਰਬਾਬ ਸੁਰ ਕੀਤੀ ਤਾਂ ਉਸ ਦੇ ਦੁਖ ਦੀ ਨਵਿਰਤੀ ਲਈ ਇਹ ਸ਼ਬਦ ਉਚਾਰਨ ਕੀਤਾ :

## ਜੀਉ ਤਪਤੁ ਹੈ; ਬਾਰੋ ਬਾਰ॥

ਜਿਵੇਂ ਇਸ ਕੋਹੜੀ ਦਾ ਜੀਉ = ਜੀਵਾਤਮਾ ਬਾਰੋ ਬਾਰ = ਵਾਰ ਵਾਰ ਤਪਤੁ = ਤਪ ਰਿਹਾ ਹੈ ਭਾਵ ਸੜ ਰਿਹਾ ਹੈ **ਵਾ:** ਜਿਵੇਂ ਬਾਰ = ਪਾਣੀ ਅੱਗ ਦੇ ਸੇਕ ਨਾਲ ਉਬਾਲਿਆ ਹੋਇਆ ਸੜਦਾ ਹੈ, ਇਉਂ ਸੜੇ ਹੋਈ ਬਾਰੋ = ਪਾਣੀ ਦੀ ਨਿਆਈਂ ਜੀਉ = ਜੀਵ ਈਰਖਾ ਰੂਪੀ, ਗਰਭ ਰੂਪੀ, ਨਰਕ ਰੂਪੀ ਅਗਨੀ ਵਿਚ ਤਪਤੁ = ਤਪਦਾ ਰਹਿੰਦਾ ਹੈ **ਵਾ:** ਜੀਵ ਦੇਵੀ-ਦੇਵਤਿਆਂ ਦੇ ਬਾਰੋ ਬਾਰ = ਵਾਰਾਂ ਵਾਰਾਂ ਭਾਵ ਦਰਾਂ ਦਰਾਂ ਵਿਚ ਜਾ ਕੇ ਤਪਦਾ ਰਹਿੰਦਾ ਹੈ **ਵਾ:** ਜੀਵ ਜੂਨਾਂ ਵਿਚ ਪੈ ਕੇ ਵਾਰ ਵਾਰ ਤਪਦਾ ਰਹਿੰਦਾ ਹੈ **ਵਾ:** ਇੰਦਰੀਆਂ ਰੂਪੀ ਵਾਰਾਂ ਵਾਰਾਂ ਵਿਚ ਤਪਦਾ ਰਹਿੰਦਾ ਹੈ ਭਾਵ ਅੱਖਾਂ ਨਾਲ ਪਰਾਏ ਰੂਪ ਵੇਖਣੇ ਕੰਨਾਂ ਨਾਲ ਪਰਾਈ ਨਿੰਦਿਆ ਸੁਣਨੀ ਆਦਿ ਇੰਦਰਿਆਂ ਵਿਚ ਤਪਦਾ ਰਹਿੰਦਾ ਹੈ **ਵਾ:** ਜਿਵੇਂ ਅਗਨੀ ਦਾ ਸੇਕ ਬਾਰ = ਪਾਣੀ ਸਾੜਦਾ ਹੈ, ਇਸੇ ਤਰ੍ਹਾਂ ਪਾਪ ਰੂਪ ਅਗਨੀ ਦਾ ਦੁਖ ਰੂਪ ਸੇਕ ਪਾਣੀ ਦੀ ਨਿਆਈਂ ਜੀਵ ਨੂੰ ਸਾੜ ਰਿਹਾ ਹੈ **ਵਾ:** ਜੀਵਨ ਵਾਰ ਵਾਰ ਕਾਮ, ਕ੍ਰੋਧ, ਤ੍ਰਿਸ਼ਨਾ ਦੀ ਅੱਗ 'ਚ ਤਪਦਾ ਰਹਿੰਦਾ ਹੈ।

## ਤਪਿ ਤਪਿ ਖਪੈ; ਬਹੁਤੁ ਬੇਕਾਰ॥

ਬਹੁਤ = ਅਨੇਕਾਂ ਕਿਸਮ ਦੇ ਬੇਕਾਰ = ਵਿਕਾਰਾਂ ਵਿਚ ਮਨ ਕਰਕੇ ਤਪਿ = ਸੜ ਰਿਹਾ ਹੈ, ਤਨ ਕਰਕੇ ਵੀ ਤਪਿ = ਸੜ ਰਿਹਾ ਹੈ, ਸੜ ਕੇ ਖਪੈ = ਨਾਸ਼ ਹੋ ਰਿਹਾ ਹੈ **ਵਾ:** ਮਾਇਆ, ਈਰਖਾ ਦੀ ਤਪਸ਼ ਦਾ ਤਪਿ = ਤਪਾਇਆ ਹੋਇਆ ਬਹੁਤ ਤਪਿ = ਤਪਦਾ ਰਹਿੰਦਾ ਹੈ ਤੇ ਵਿਕਾਰਾਂ ਦੇ ਭੋਗਣ ਕਰਕੇ ਖਪੈ = ਖਪਦਾ ਰਹਿੰਦਾ ਹੈ **ਵਾ:** ਪਹਿਲਾ ਤਾਂ ਜੀਵ ਦਾ ਚਿਤ ਭੋਗਾਂ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਤਪਿ = ਤਪਦਾ ਹੈ, ਜਦੋਂ ਪਦਾਰਥ ਪ੍ਰਾਪਤ ਹੋ ਜਾਂਦੇ ਹਨ ਤਾਂ ਫੇਰ ਵਿਕਾਰਾਂ ਨੂੰ ਭੋਗਣੇ ਕਰਕੇ ਸਰੀਰ ਰੋਗਾਂ ਕਾਰਨ ਤਪਿ = ਸੜਦਾ ਹੈ, ਇਉਂ ਬਹੁਤੇ ਵਿਕਾਰਾਂ ਵਿਚ ਪਿਆ ਨਾਸ਼ ਹੋ ਜਾਂਦਾ ਹੈ **ਵਾ:** ਤਾਮਸੀ ਤਪ ਕਰਦੇ ਹੋਏ ਤਪੱਸਵੀ ਲੋਕ ਨਾਮ ਤੋਂ ਬਗ਼ੈਰ ਵਿਕਾਰਾਂ ਦੀ ਅੱਗ ਵਿਚ ਤਪ ਤਪ ਕੇ ਖਪੈ = ਨਾਸ਼ ਹੋ ਰਹੇ ਹਨ।

## ਜੈ ਤਨਿ; ਬਾਣੀ ਵਿਸਰਿ ਜਾਇ॥ ਜਿਉ; ਪਕਾ ਰੋਗੀ ਵਿਲਲਾਇ॥੧॥

ਜੈ = ਜਿਸ ਪੁਰਖ ਦੇ ਸੂਖਮ ਸਰੀਰ ਭਾਵ ਮਨ 'ਚੋਂ ਤੇ ਤਨਿ = ਸਥੂਲ ਸਰੀਰ 'ਚੋਂ ਅੰਮ੍ਰਿਤ ਰੂਪ ਬਾਣੀ ਵਿਸਰਿ = ਭੁੱਲ ਜਾਇ = ਜਾਂਦੀ ਹੈ। ਉਸ ਦੀ ਹਾਲਤ ਅਜਿਹੀ ਹੋ ਜਾਂਦੀ ਹੈ, ਜਿਉ = ਜਿਵੇਂ ਪਕਾ ਰੋਗੀ = ਕੋਹੜ ਦੇ ਰੋਗ ਵਾਲਾ ਪੁਰਖ ਵਿਲਲਾਇ = ਵਿਰਲਾਪ ਕਰਦਾ ਹੈ। ਉਹ ਮਨਮੁਖ ਵੀ ਇਸ ਤਰ੍ਹਾਂ ਵਿਰਲਾਪ ਕਰਦਾ ਹੈ॥੧॥ ਅਤੇ

## ਬਹੁਤਾ ਬੋਲਣੁ; ਝਖਣੁ ਹੋਇ ॥

ਪਰਮੇਸ਼ਰ ਦੇ ਸਿਮਰਨ ਤੋਂ ਬਗ਼ੈਰ ਬਹੁਤਾ = ਜ਼ਿਆਦਾ ਸੰਸਾਰੀ ਬਚਨਾਂ ਨੂੰ ਬੋਲਣ ਵਾਲਾ ਪਰਮੇਸ਼ਰ ਦੀ ਨਦਰ ਵਿਚ ਝਖਣੁ = ਬੇਅਰਥ ਬੋਲਣ ਵਾਲਾ ਹੀ ਹੋਇ = ਹੁੰਦਾ ਹੈ **ਵਾ:** ਜੋ ਵੇਦਾਂ ਸ਼ਾਸਤ੍ਰਾਂ ਦੀਆਂ ਜੁਗਤੀਆਂ ਦੇ ਪਰਮਾਣ ਬੋਲਦਾ ਤੇ ਆਪ ਧਾਰਨ ਨਹੀਂ ਕਰਦਾ, ਉਹ ਝਖਣੁ = ਝੱਖਾਂ ਮਾਰਨ ਵਾਲਾ ਹੀ ਹੁੰਦਾ ਹੈ। ਕਿਉਂਕਿ :

## ਵਿਣੁ ਬੋਲੇ; ਜਾਣੈ ਸਭੁ ਸੋਇ ॥੧॥ਰਹਾਉ॥

ਸੋਇ = ਉਹ ਵਾਹਿਗੁਰੂ ਜੀਵਾਂ ਦੇ ਵਿਣੁ = ਬਗ਼ੈਰ ਬੋਲੇ = ਬੋਲਿਆਂ ਹੀ ਸਭੁ = ਸਾਰਾ ਕੁਝ ਜਾਣੈ = ਜਾਣਦਾ ਹੈ ॥੧॥ਰਹਾਉ॥ ਜੈਸਾ ਕਿ :

**ਬਿਨੁ ਬਕਨੇ ਬਿਨੁ ਕਹਨ ਕਹਾਵਨ ਅੰਤਰਜਾਮੀ ਜਾਨੈ ॥** *(ਸਾਰਗ ਮ: ੫, ਅੰਗ ੧੨੨੮)*

## ਜਿਨਿ ਕਨ ਕੀਤੇ; ਅਖੀ ਨਾਕੁ ॥ ਜਿਨਿ ਜਿਹਵਾ ਦਿਤੀ; ਬੋਲੇ ਤਾਤੁ ॥

ਜਿਨਿ = ਜਿਸ ਵਾਹਿਗੁਰੂ ਨੇ ਕਨ = ਕੰਨ ਨਾਕੁ = ਨੱਕ ਤੇ ਅਖੀ = ਅੱਖਾਂ ਆਦਿ ਇੰਦਰੇ ਬਣਾਉਣਾ ਕੀਤੇ ਹਨ **ਅਥਵਾ** ਕੰਨ ਪਰਮੇਸ਼ਰ ਦਾ ਜੱਸ ਸੁਣਨ ਵਾਸਤੇ, ਅੱਖਾਂ ਸਾਧਸੰਗਤ ਦੇ ਦਰਸ਼ਨ ਕਰਨ ਵਾਸਤੇ ਤੇ ਨਾਕੁ = ਨੱਕ ਸਤਿਗੁਰਾਂ ਦੇ ਚਰਨਾਂ ਕਮਲਾਂ ਦੀ ਮਹਿਕ ਲੈਣ ਵਾਸਤੇ **ਵਾ:** ਪ੍ਰੀਤੀ ਦੀ ਖ਼ੁਸ਼ਬੂ ਲੈਣ ਵਾਸਤੇ ਲਾਉਣਾ ਕੀਤੇ ਹਨ। ਜਿਨਿ = ਜਿਸ ਵਾਹਿਗੁਰੂ ਨੇ ਤਾਤਪਰਜ ਭਾਵ ਆਪਣਾ ਸਿਧਾਂਤ ਬੋਲਣ ਵਾਸਤੇ **ਵਾ:** ਤਾਤੁ = ਪਿਆਰੇ ਬਚਨ ਬੋਲੇ = ਬੋਲਣ ਵਾਸਤੇ ਜਿਹਵਾ = ਰਸਨਾ ਦਿੱਤੀ ਹੈ, ਕਿਸੇ ਨੂੰ ਕੌੜੇ ਜਾਂ ਦੁਖਦਾਇਕ ਬਚਨ ਬੋਲਣ ਵਾਸਤੇ ਨਹੀਂ ਦਿੱਤੀ।

**[ਅੰਗ ੬੬੨]**

## ਜਿਨਿ ਮਨੁ ਰਾਖਿਆ; ਅਗਨੀ ਪਾਇ ॥

ਜਿਨਿ = ਜਿਸ ਵਾਹਿਗੁਰੂ ਨੇ ਮਨੁ = ਜੀਵ ਨੂੰ ਮਾਤਾ ਦੇ ਗਰਭ ਵਿਚ ਜਠਰਾ ਅਗਨੀ = ਅੱਗ ਦੇ ਸੇਕ ਵਿਚ ਪਾਇ = ਪਾ ਕੇ ਰਾਖਿਆ = ਰੱਖਣਾ ਕੀਤਾ। ਜੈਸਾ ਕਿ :

**ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ ॥** *(ਮਾਰੂ ਮਹਲਾ ੫, ਅੰਗ ੧੦੦੭)*

## ਵਾਜੈ ਪਵਣੁ; ਆਖੈ ਸਭ ਜਾਇ ॥੨॥

ਜਿਸ ਵੇਲੇ ਵਾਹਿਗੁਰੂ ਦੇ ਹੁਕਮ ਨਾਲ ਮਾਤਾ ਦੇ ਗਰਭ ਵਿਚ ਪ੍ਰਸੂਤ ਕਰਨ ਵਾਲੀ ਪਵਣੁ = ਹਵਾ ਵਾਜੈ = ਵੱਜਦੀ ਭਾਵ ਚੱਲਦੀ ਹੈ ਤਾਂ ਸਭ = ਸਾਰੇ ਕੋਈ ਆਖੈ = ਆਖਦੇ ਹਨ ਕਿ ਬੱਚਾ ਜਾਇ = ਪੈਦਾ ਹੋ ਗਿਆ **ਵਾ:** ਜਿਸ ਵਾਹਿਗੁਰੂ ਦੇ ਆਖੈ = ਹੁਕਮ ਵਿਚ ਪਵਣੁ = ਹਵਾ ਸਭ = ਸਾਰੀਆਂ ਜਾਇ = ਥਾਵਾਂ ਵਿਚ ਚੱਲ ਰਹੀ ਹੈ **ਵਾ:** ਪੌਣ ਦੇ ਵਾਜੇ ਵਜਾਉਣਾ ਕੀਤੇ ਹਨ ॥੨॥

## ਜੇਤਾ ਮੋਹੁ; ਪਰੀਤਿ ਸੁਆਦ ॥ ਸਭਾ ਕਾਲਖ; ਦਾਗਾ ਦਾਗ ॥

ਜੇਤਾ = ਜਿਤਨਾ ਜੀਵ ਆਪਣੇ ਸਰੀਰ ਦੇ ਮੋਹ, ਸੰਬੰਧੀਆਂ ਦੀ ਪਰੀਤਿ = ਪ੍ਰੀਤੀ ਤੇ ਵਿਸ਼ਿਆਂ ਦੇ ਸੁਆਦ ਵਿਚ ਲੱਗਾ ਹੋਇਆ ਹੈ **ਵਾ:** ਜਿਤਨਾ ਜੀਵ ਪਦਾਰਥਾਂ ਦੇ ਮੋਹ ਦੀ ਖਿੱਚ ਵਿਚ ਫਸ ਕੇ ਸੁਆਦਾਂ ਨਾਲ ਪ੍ਰੀਤੀ ਕਰਦਾ ਹੈ। ਇਹ ਸਭਾ = ਸਾਰੇ ਪਾਪਾਂ ਦੀ ਕਾਲਖ = ਕਾਲਸ ਹੈ, ਜਿਸ ਵਿਚ ਜੀਵ ਪਾਪਾਂ ਦੇ ਦਾਗਾ = ਧੱਬਿਆਂ ਕਰਕੇ ਦਾਗ = ਕਲੰਕੀ ਹੋ ਰਿਹਾ ਹੈ **ਵਾ:** ਸਰੀਰ ਦੇ ਮੋਹ ਕਰਕੇ ਕਾਲਖ = ਕਲੰਕ, ਸੰਬੰਧੀਆਂ

ਦੀ ਪ੍ਰੀਤੀ ਕਰਕੇ ਦਾਗਾ = ਧੱਬਾ ਤੇ ਵਿਸ਼ਿਆਂ ਦੇ ਸੁਆਦ ਕਰਕੇ ਦਾਗ = ਕਲੰਕ ਲੱਗਾ ਹੋਇਆ ਹੈ **ਅਥਵਾ** ਜੋ ਜੀਵ ਨੂੰ ਗੁਨਾਹਾਂ ਵਿਚ ਕਾਲਾ ਕਰਨ ਵਾਲੀ ਗੁਨਾਹ ਰੂਪ ਕਿਰਿਆ ਹੈ, ਇਸ ਦੇ ਧੱਭਿਆਂ ਕਰਕੇ ਕਲੰਕੀ ਹੋ ਰਿਹਾ ਹੈ।

## ਦਾਗ ਦੋਸ; ਮੁਹਿ ਚਲਿਆ ਲਾਇ ॥ ਦਰਗਹ ਬੈਸਣ; ਨਾਹੀ ਜਾਇ ॥੩॥

ਜਦੋਂ ਦੋਸ = ਪਾਪਾਂ ਰੂਪ ਦਾਗ = ਕਲੰਕ ਨੂੰ ਅੰਤਸ਼ਕਰਣ ਰੂਪ ਮੁਹਿ = ਮੁਖ ਉੱਤੇ ਲਾਇ = ਲਾ ਕੇ ਜੀਵ ਪ੍ਰਲੋਕ ਵੱਲ ਚਲਿਆ = ਤੁਰਿਆ। ਤਾਂ ਦਰਗਹ = ਰੱਬ ਦੀ ਕਚਹਿਰੀ ਵਿਚ ਬੈਸਣ = ਬੈਠਣ ਦੀ ਜਾਇ = ਜਗ੍ਹਾ ਪ੍ਰਾਪਤ ਨਾਹੀ = ਨਹੀਂ ਹੁੰਦੀ ॥੩॥

## ਕਰਮਿ ਮਿਲੈ; ਆਖਣੁ ਤੇਰਾ ਨਾਉ ॥ ਜਿਤੁ ਲਗਿ ਤਰਣਾ; ਹੋਰੁ ਨਹੀ ਥਾਉ ॥

ਹੇ ਪਰਮੇਸ਼ਰ ! ਜਦੋਂ ਪੁਰਖ ਦੇ ਚੰਗੇ ਕਰਮ ਹੋਣ **ਵਾ:** ਗੁਰਾਂ ਦੀ ਕਰਮਿ = ਕਿਰਪਾ ਮਿਲੈ = ਪ੍ਰਾਪਤ ਹੋਵੇ ਤਾਂ ਫੇਰ ਤੇਰਾ = ਤੁਹਾਡਾ ਨਾਉ = ਨਾਮ ਜੀਵ ਆਖਣੁ = ਉਚਾਰਨ ਕਰਦਾ ਹੈ। ਜਿਤੁ = ਜਿਸ ਵਾਹਿਗੁਰੂ ਦੇ ਨਾਮ ਨਾਲ ਲੱਗ ਕੇ ਤਰਣਾ ਹੁੰਦਾ ਹੈ। ਵਾਹਿਗੁਰੂ ਦੇ ਨਾਮ ਤੋਂ ਬਿਨਾਂ ਹੋਰ ਕੋਈ ਥਾਉ = ਟਿਕਾਣਾ ਨਹੀਂ ਹੈ ਜਿਸ ਦੁਆਰਾ ਤਰਿਆ ਜਾਵੇ।

## ਜੇ ਕੋ ਡੂਬੈ; ਫਿਰਿ ਹੋਵੈ ਸਾਰ ॥ ਨਾਨਕ; ਸਾਚਾ ਸਰਬ ਦਾਤਾਰ ॥੪॥੩॥੫॥

ਜੇ = ਜੇਕਰ ਕੋ = ਕੋਈ ਪੁਰਖ ਅਚਾਨਕ ਗ਼ਲਤੀ ਨਾਲ ਪਾਣੀ ਵਿਚ ਡੂਬੈ = ਡੁੱਬ ਰਿਹਾ ਹੋਵੇ, ਤੇ ਉਸ ਪਾਣੀ ਦੇ ਤਲ ਤੋਂ ਬਾਹਰ ਖੜ੍ਹਾ ਪੁਰਖ ਉਸ 'ਤੇ ਤਰਸ ਕਰ ਕੇ ਫਿਰਿ = ਮੁੜ ਉਸ ਦੀ ਸਾਰ = ਸੰਭਾਲ ਵਾਲਾ ਹੋਵੈ = ਹੋ ਜਾਵੇ ਭਾਵ ਸੰਭਾਲ ਕਰਦਾ ਹੈ, ਇਸੇ ਤਰ੍ਹਾਂ ਜੀਵ ਅਗਿਆਨ ਰੂਪੀ ਗ਼ਲਤੀ ਨਾਲ ਪਦਾਰਥਾਂ ਰੂਪ ਪਾਣੀ ਵਿਚ ਡੁੱਬ ਰਹੇ ਹਨ, ਜੋ ਜੀਵ ਸਤਿਗੁਰਾਂ ਦੀ ਸ਼ਰਨ ਆਉਂਦੇ ਹਨ, ਉਨ੍ਹਾਂ ਦੀ ਫੇਰ ਸਤਿਗੁਰੂ ਜੀ ਸੰਭਾਲ ਕਰਨ ਵਾਲੇ ਹੋਵੈ = ਹੁੰਦੇ ਹਨ **ਅਥਵਾ** ਜੇ = ਜੇਕਰ ਕੋ = ਕੋਈ ਪੁਰਖ ਨਾਮ ਦੇ ਸਰੋਵਰ ਵਿਚ ਡੁੱਬਕੀਆਂ ਲਾਵੇ ਤਾਂ ਫੇਰ ਉਸ ਨੂੰ ਸਾਰ = ਸਿਧਾਂਤ ਸਰੂਪ ਦੀ ਪ੍ਰਾਪਤੀ ਹੋਵੈ = ਹੋ ਜਾਂਦੀ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਜੋ ਨਾਮ ਦੇ ਵਿਚ ਡੁੱਬਕੀਆਂ ਲਵਾਉਣ ਵਾਲਾ ਸਾਚਾ = ਸੱਚਾ ਪਰਮੇਸ਼ਰ ਸਰਬ = ਸਾਰਿਆਂ ਦਾ ਦਾਤਾਰ = ਦਾਤਾ ਹੈ, ਜਿਸ ਨੂੰ ਬਖ਼ਸ਼ ਲਵੇ ਉਸ ਨੂੰ ਨਿਹਾਲ ਕਰ ਦਿੰਦਾ ਹੈ **ਵਾ:** ਸੱਚਾ ਪਰਮੇਸ਼ਰ ਹੀ ਸਰਬ = ਸਾਰਿਆਂ ਜੀਵਾਂ ਨੂੰ ਦਾਤਾਰ = ਦਾਤਾਂ ਦੇਣ ਵਾਲਾ ਹੈ ॥੪॥੩॥੫॥

ਇਹ ਸੰਪੂਰਨ ਸ਼ਬਦ ਸਤਿਗੁਰੂ ਜੀ ਨੇ ਉਸ ਕੋਹੜੀ ਦੇ ਪ੍ਰਥਾਇ ਉਚਾਰਨ ਕਰ ਕੇ ਸੰਸਾਰ ਦੇ ਭਲੇ ਲਈ ਪਾਪਾਂ ਤੋਂ ਬਚਣ ਲਈ ਉਪਦੇਸ਼ ਦੀ ਬਖ਼ਸ਼ਿਸ਼ ਕੀਤੀ ਹੈ। ਇਸ ਸ਼ਬਦ ਦਾ ਅੰਮ੍ਰਿਤ ਰੂਪ ਕੀਰਤਨ ਸੁਣਦਿਆਂ-ਸੁਣਦਿਆਂ ਹੀ ਕੋਹੜੀ ਦਾ ਸਾਰਾ ਕੋਹੜ ਦੂਰ ਹੋ ਕੇ ਦੇਹ ਕੰਚਨ ਵਰਗੀ ਹੋ ਗਈ, ਪੂਰਨ ਰੂਪ ਵਿਚ ਸ਼ਾਂਤੀ ਪ੍ਰਾਪਤ ਹੋ ਗਈ, ਬੁੱਧੀ ਉੱਜਲ ਅਤੇ ਚਿਤ ਇਕਾਗਰ ਹੋ ਗਿਆ। ਹਿਰਦੇ ਅੰਦਰ ਪ੍ਰੇਮਾ-ਭਗਤੀ ਜਾਗ ਪਈ ਤੇ ਮੁਖੋਂ ਧੰਨ ਗੁਰੂ ਨਾਨਕ ਧੰਨ ਗੁਰੂ ਨਾਨਕ ਦੀ ਮਿੱਠੀ-ਮਿੱਠੀ ਧੁਨ ਉਚਾਰਨ ਕਰਨ ਲੱਗ ਪਿਆ; ਜੈਸਾ ਕਿ :

**ਸ਼੍ਰੀ ਗੁਰ ਸਰਬ ਸ਼ਬਦ ਮੁਖ ਭਨਾ॥ ਤੂਸ਼ਨਿ ਕਰਿ ਕੁਸ਼ਟੀ ਨੈ ਸੁਨਾ॥**
**ਭਈ ਦੇਹਿ ਤਤਕਾਲ ਅਰੋਗੰ॥ ਬਿਨਸਿ ਗਏ ਮਨ ਕੇ ਸਭਿ ਸੋਗੰ॥੬੭॥**
**ਨਿਰਮਲ ਭਈ ਮਨੀਖਾ ਤਬ ਹੀ॥ ਮਨ ਮਲੀਨਤਾ ਨਾਸੀ ਸਭਿ ਹੀ॥**
**ਭਈ ਭੋਰ ਪਾਹੁਲ ਪਗ ਲੀਨੀ॥ ਹਿਰਦੇ ਜਾਗੀ ਭਗਤਿ ਨਵੀਨੀ॥੬੮॥**

*(ਉਤਰਾਰਧ ਅਧਿ: ੨੫, ਜਿਲਦ ੪)*

ਕੋਹੜੀ ਫ਼ਕੀਰ ਦਾ ਰਾਜ਼ੀ ਹੋਣਾ, ਸੁੱਕੇ ਪਿੱਪਲ ਦਾ ਹਰੇ ਹੋਣਾ ਦੇਖ ਸੁਣ ਕੇ ਸਾਰਾ ਪਿੰਡ ਗੁਰੂ ਜੀ

ਦੇ ਚਰਨੀਂ ਆ ਪਿਆ ਤੇ ਰਾਤ ਵਾਲੀ ਭੁੱਲ ਦੀ ਖਿਮਾ ਮੰਗੀ। ਸਤਿਗੁਰੂ ਜੀ ਨੇ ਉਪਦੇਸ਼ ਦੇ ਕੇ, ਸਾਰਿਆਂ ਨੂੰ ਨਿਹਾਲ ਕੀਤਾ ਅਤੇ ਧਰਮਸਾਲ ਬਣਵਾਈ, ਉਸੇ ਅਸਥਾਨ 'ਤੇ ਅੱਜ ਗੁਰਦੁਆਰਾ ਨਾਨਕਿਆਣਾ ਸਾਹਿਬ[1] ਸੁਸ਼ੋਭਿਤ ਹੈ ਤੇ ਉਹ ਪਿੱਪਲ ਵੀ ਮੌਜੂਦ ਹੈ। ਇਸ ਗੁਰਦੁਆਰੇ ਦੇ ਨਾਂ ਪਿੰਡ ਮਨਚਾਰੀਆਂ ਵਿਚ ੨੫ ਘੁਮਾਂ ਜ਼ਮੀਨ ਕੰਬੋ ਸਿੰਘਾਂ ਵੱਲੋਂ ਲਵਾਈ ਗਈ ਅਤੇ ਇਕ ਘੁਮਾਂ ਪਿੰਡ ਦੇ ਗੁਰਦੁਆਰਾ ਸਾਹਿਬ ਦੇ ਨਾਮ ਹੈ।

# ਧਨਾਸਰੀ ਮਹਲਾ ੧ ॥

**ਉਥਾਨਕਾ :** ਜਗਤ ਜਲੰਦੇ ਨੂੰ ਤਾਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਬਾਲੇ ਤੇ ਭਾਈ ਮਰਦਾਨੇ ਜੀ ਸਮੇਤ ਜਦੋਂ ਢਾਕੇ ਬੰਗਾਲ ਦੀ ਧਰਤੀ ਵੱਲ ਗਏ ਤਾਂ ਉਸ ਇਲਾਕੇ ਵਿਚ ਮਸ਼ਹੂਰ ਚੋਰ ਭੂਮੀਏ ਦੀ ਸਤਿਗੁਰਾਂ ਨਾਲ ਭੇਂਟ ਹੋਈ। ਸਤਿਗੁਰਾਂ ਨੇ ਪੁੱਛਿਆ ਕਿ ਭਾਈ, ਤੂੰ ਕੀ ਕੰਮ ਕਰਦਾ ਹੈਂ ? ਭੂਮੀਏ ਚੋਰ ਨੇ ਸਤਿਗੁਰਾਂ ਨੂੰ ਸਭ ਕੁਝ ਸੱਚੋ ਸੱਚ ਦੱਸ ਦਿੱਤਾ ਕਿ ਮਹਾਰਾਜ ਜੀ ! ਮੈਂ ਇਕ ਚੋਰ ਹਾਂ ਅਤੇ ਚੋਰੀ ਕਰਨਾ ਹੀ ਮੇਰਾ ਕਰਮ ਹੈ। ਚੋਰੀ ਕੀਤੇ ਧਨ ਨਾਲ ਹੀ ਮੇਰਾ ਗੁਜ਼ਰਾਨ ਚੱਲਦਾ ਹੈ। ਸਤਿਗੁਰਾਂ ਨੇ ਉਸ ਨੂੰ ਸਮਝਾਇਆ ਕਿ ਚੋਰੀ ਕਰਨੀ ਚੰਗੀ ਗੱਲ ਨਹੀਂ ਹੈ। ਕਿਸੇ ਦੂਜੇ ਦੀ ਕਮਾਈ ਦਾ ਧਨ ਚੋਰੀ ਕਰ ਕੇ ਆਪ ਖਾਣਾ ਇਹ ਇਕ ਬਹੁਤ ਵੱਡਾ ਪਾਪ ਕਰਮ ਹੈ, ਜਿਸ ਦੀ ਇਸ ਲੋਕ ਵਿਚ ਵੀ ਤੇ ਪ੍ਰਲੋਕ ਵਿਚ ਵੀ ਸਜ਼ਾ ਮਿਲਦੀ ਹੈ। ਇਸ ਕਰਕੇ ਤੂੰ ਚੋਰੀ ਛੱਡ ਕੇ ਕੋਈ ਹੋਰ ਧਰਮ ਦੀ ਕਿਰਤ ਕਰਿਆ ਕਰ। ਸਤਿਗੁਰਾਂ ਦਾ ਬਚਨ ਸੁਣ ਕੇ ਭੂਮੀਆ ਚੋਰ ਹੱਥ ਜੋੜ ਕੇ ਬੇਨਤੀ ਕਰਨ ਲੱਗਾ ਕਿ ਸਤਿਗੁਰੂ ! ਆਪ ਜੀ ਦਾ ਕਹਿਣਾ ਠੀਕ ਹੈ ਪਰੰਤੂ ਮੇਰੀ ਆਪਣੀ ਮਜਬੂਰੀ ਹੈ ਕਿ ਮੈਂ ਕਦੇ ਕੋਈ ਹੋਰ ਕੰਮ ਨਾ ਤਾਂ ਕੀਤਾ ਹੈ ਤੇ ਨਾ ਹੀ ਕੋਈ ਹੋਰ ਹੁਨਰ ਸਿੱਖਿਆ ਹੈ, ਮੈਨੂੰ ਸਿਵਾਏ ਚੋਰੀ ਕਰਨ ਤੋਂ ਹੋਰ ਕੁਝ ਵੀ ਨਹੀਂ ਆਉਂਦਾ। ਜੇਕਰ ਮੈਂ ਚੋਰੀ ਕਰਨੀ ਛੱਡਦਾ ਹਾਂ ਤਾਂ ਮੈਂ ਪਰਿਵਾਰ ਸਮੇਤ ਭੁੱਖਾ ਮਰ ਜਾਵਾਂਗਾ। ਆਪ ਜੀ ਮੈਨੂੰ ਇਸ ਕੰਮ ਲਈ ਖਿਮਾ ਕਰ ਦਿਓ। ਬਾਕੀ ਆਪ ਜੀ ਜੋ ਹੋਰ ਕੁਝ ਵੀ ਆਖੋਗੇ ਮੈਂ ਤੁਹਾਡੀਆਂ ਸਾਰੀਆਂ ਗੱਲਾ ਮੰਨਾਂਗਾ, ਪਰੰਤੂ ਮੈਂ ਚੋਰੀ ਕਰਨ ਤੋਂ ਬਿਨਾਂ ਰਹਿ ਨਹੀਂ ਸਕਦਾ। ਸਤਿਗੁਰੂ ਜੀ ਇਸ ਦੀ ਮਾਨਸਿਕਤਾ ਸਮਝ ਗਏ ਤੇ ਵੀਚਾਰ ਕੇ ਕਿਹਾ ਕਿ ਠੀਕ ਹੈ। ਜੇਕਰ ਤੂੰ ਚੋਰੀ ਛੱਡਣ ਵਾਲਾ ਬਚਨ ਨਹੀਂ ਮੰਨ ਸਕਦਾ ਤਾਂ ਉਸ ਦੇ ਬਦਲੇ ਤੈਨੂੰ ਸਾਡੇ ਤਿੰਨ ਬਚਨ ਮੰਨਣੇ ਪੈਣਗੇ। ਭੂਮੀਏ ਨੇ ਸਿਰ ਝੁਕਾ ਕੇ ਕਿਹਾ ਕਿ ਸਤਿਗੁਰੂ ਜੀ ! ਮੈਂ ਆਪ ਜੀ ਦੇ ਤਿੰਨ ਬਚਨ ਮੰਨਣ ਨੂੰ ਤਿਆਰ ਹਾਂ। ਆਪ ਜੀ ਹੁਕਮ ਕਰੋ। ਸਤਿਗੁਰਾਂ ਨੇ ਕਿਹਾ ਕਿ ਪਹਿਲਾ ਬਚਨ ਹੈ ਕਿ ਤੂੰ ਹਮੇਸ਼ਾ ਸੱਚ ਬੋਲਣਾ ਹੈ। ਦੂਜਾ ਬਚਨ ਹੈ ਕਿ ਗ਼ਰੀਬ ਮਾਰ ਨਹੀਂ ਕਰਨੀ ਅਤੇ ਤੀਸਰਾ ਬਚਨ ਹੈ ਕਿ ਕਿਸੇ ਦਾ ਨਮਕ ਖਾ ਕੇ ਹਰਾਮ ਨਹੀਂ ਕਰਨਾ। ਭੂਮੀਏ ਨੇ ਸਤਿ ਬਚਨ ਕਹਿ ਕੇ ਸਤਿਗੁਰੂ ਜੀ ਦੇ ਤਿੰਨੇ ਬਚਨ ਮੰਨਣ ਦਾ ਵਾਅਦਾ ਕੀਤਾ। ਇਕ ਦਿਨ ਆਪਣੇ ਰੋਜ਼ਾਨਾ ਕਰਮ ਅਨੁਸਾਰ ਭੂਮੀਆ ਚੋਰੀ ਕਰਨ ਬਾਰੇ ਸੋਚਣ ਲੱਗਾ ਕਿ ਚੋਰੀ ਤਾਂ ਕਰਨੀ ਹੀ ਹੈ। ਪਰੰਤੂ ਇਸ ਦੇ ਨਾਲ ਸਤਿਗੁਰੂ ਜੀ ਦੇ ਬਚਨ ਵੀ ਮੰਨਣੇ ਹਨ, ਕਿਉਂਕਿ ਸਤਿਗੁਰਾਂ ਨੇ ਕਿਹਾ ਹੈ ਕਿ ਗ਼ਰੀਬ ਮਾਰ ਨਹੀਂ ਕਰਨੀ। ਉਸ ਸਮੇਂ ਇਕ ਗ਼ਰੀਬ ਪੁਰਖ ਨੇ ਭੂਮੀਏ ਕੋਲ ਆ ਕੇ ਇਕ ਬੇਨਤੀ ਕੀਤੀ ਕਿ ਮੈਂ ਆਪਣੀ ਬੇਟੀ ਦੀ ਸ਼ਾਦੀ ਕਰਨੀ ਹੈ, ਪਰੰਤੂ ਮੇਰੇ ਕੋਲ ਕੋਈ ਧਨ ਪਦਾਰਥ ਨਹੀਂ ਹੈ, ਜਿਸ ਕਰਕੇ ਮੈਂ ਕੰਨਿਆ ਦਾਨ ਕਰ ਸਕਾਂ ਤਾਂ ਭੂਮੀਏ ਨੇ ਕਿਹਾ ਕਿ ਧਨ ਦਾ ਪ੍ਰਬੰਧ ਮੈਂ ਕਰਾਂਗਾ। ਤਦ ਇਸ ਨੇ ਸੋਚਿਆ ਕਿ ਨਗਰ ਦੇ ਰਾਜੇ ਦੇ ਮਹਿਲਾਂ ਵਿਚ ਹੀ ਚੋਰੀ ਕਰਨੀ ਬਣਦੀ ਹੈ। ਜੇਕਰ ਕਿਸੇ ਹੋਰ ਦੇ ਘਰ ਕੀਤੀ ਤਾਂ ਕਿਤੇ ਗ਼ਰੀਬ ਮਾਰ ਨਾ ਹੋ ਜਾਵੇ। ਚੋਰੀ ਦੀ ਵਿਉਂਤ ਬਣਾਉਣ ਲੱਗਾ ਕਿ ਇਤਨੇ ਤਕੜੇ ਪਹਿਰੇ ਹਨ। ਰਾਜ ਮਹਿਲ ਅੰਦਰ ਪ੍ਰਵੇਸ਼ ਕਿਵੇਂ ਕੀਤਾ ਜਾਵੇ ? ਤਾਂ ਇਸ ਨੇ ਯੋਜਨਾ ਬਣਾਈ ਕਿ

---

੧. ਇਹ ਅਸਥਾਨ ਉਕਾੜਾ ਰੇਲਵੇ ਸਟੇਸ਼ਨ ਤੋਂ ੧੬ ਮੀਲ ਦੱਖਣ ਪੂਰਬ ਵਾਲੀ ਪੱਕੀ ਸੜਕ 'ਤੇ ਸਥਿਤ ਹੈ। ਇਥੇ ਕੱਤਕ ਦੀ ਪੂਰਨਮਾਸ਼ੀ ਨੂੰ ਮੇਲਾ ਲੱਗਦਾ ਹੈ।

ਰਾਜਿਆਂ ਵਰਗਾ ਵੇਸ ਹੀ ਧਾਰਣ ਕੀਤਾ ਜਾਵੇ। ਅੱਧੀ ਰਾਤ ਦੇ ਸਮੇਂ ਚੰਦ੍ਰ ਕੋਣੇ ਦੇ ਰਾਜੇ ਦੇ ਮਹਿਲਾਂ ਅੱਗੇ ਜਾ ਖੜੋਤਾ। ਪਹਿਰੇਦਾਰਾਂ ਨੇ ਆਪਣੀ ਡਿਊਟੀ ਨਿਭਾਉਂਦਿਆਂ ਪੁੱਛਿਆ ਕਿ ਮਹਾਰਾਜ! ਆਪ ਕੌਣ ਹੋ? ਕਿਸ ਨੂੰ ਮਿਲਣਾ ਹੈ? ਅਤੇ ਕਿਥੇ ਜਾਣਾ ਹੈ? ਉਸ ਸਮੇਂ ਝੱਟ ਇਸ ਨੂੰ ਆਪਣੇ ਗੁਰੂ (ਸ੍ਰੀ ਗੁਰੂ ਨਾਨਕ ਦੇਵ) ਜੀ ਨੂੰ ਦਿੱਤੇ ਬਚਨਾਂ ਦਾ ਚੇਤਾ ਆਇਆ ਕਿ ਝੂਠ ਨਹੀਂ ਬੋਲਣਾ। ਇਸ ਨੇ ਬੜੇ ਮੁਸਕਰਾਉਂਦੇ ਹੋਏ ਚਿਹਰੇ ਨਾਲ ਕਿਹਾ ਕਿ ਤੁਹਾਨੂੰ ਨਹੀਂ ਦਿਸਦਾ ਕਿ ਮੈਂ ਚੋਰ ਹਾਂ। ਇਸ ਸਮੇਂ ਹੋਰ ਕਿਥੇ ਜਾਵਾਂਗਾ? ਰਾਜੇ ਦੇ ਮਹਿਲਾਂ ਵਿਚ ਚੋਰੀ ਕਰਨ ਜਾ ਰਿਹਾ ਹਾਂ। ਜਦੋਂ ਪਹਿਰੇਦਾਰਾਂ ਨੇ ਅਜਿਹੇ ਬਚਨ ਸੁਣੇ ਤਾਂ ਸੋਚੀ ਪੈ ਗਏ ਕਿ ਹੋ ਸਕਦਾ ਹੈ ਕਿ ਇਹ ਕਿਸੇ ਗੁਆਂਢੀ ਰਾਜ ਦਾ ਰਾਜਾ ਹੋਵੇ ਅਤੇ ਆਪਣੇ ਰਾਜੇ ਦਾ ਮਿੱਤਰ ਹੋਵੇ, ਤਾਹੀਓਂ ਤਾਂ ਇਸ ਤਰ੍ਹਾਂ ਮਜ਼ਾਕ ਵਿਚ ਬੋਲਿਆ ਹੈ ਜੇਕਰ ਇਸ ਨੂੰ ਰੋਕ ਲਿਆ ਤਾਂ ਕਿਤੇ ਇਹ ਨਾ ਹੋਵੇ ਕਿ ਸਵੇਰ ਹੁੰਦਿਆਂ ਹੀ ਆਪਣਾ ਰਾਜਾ ਨਰਾਜ਼ ਹੋ ਕੇ ਕੋਈ ਸਜ਼ਾ ਸੁਣਾ ਦੇਵੇ ਕਿ ਤੁਸੀਂ ਮੇਰੇ ਮਹਿਮਾਨ ਰਾਜੇ ਨੂੰ ਕਿਉਂ ਰੋਕਿਆ? ਇਹ ਸੋਚ ਕੇ ਪਹਿਰੇਦਾਰਾਂ ਨੇ ਪ੍ਰਣਾਮ ਕੀਤਾ ਅਤੇ ਕਹਿਣ ਲੱਗੇ ਕਿ ਮਹਾਰਾਜ! ਖਿਮਾ ਕਰਨਾ, ਇਹ ਪੁੱਛਣਾ ਸਾਡਾ ਫ਼ਰਜ਼ ਹੈ। ਆਪ ਨਰਾਜ਼ ਨਾ ਹੋਵੋ ਅਤੇ ਆਪ ਰਾਜ ਮਹਿਲ ਜਾ ਸਕਦੇ ਹੋ। ਮਹਿਲਾਂ ਅੰਦਰ ਸਭ ਸੁੱਤੇ ਪਏ ਸਨ, ਇਸ ਨੇ ਖ਼ਜ਼ਾਨੇ ਵਾਲੀ ਜਗ੍ਹਾ ਤੋਂ ਧਨ ਅਤੇ ਗਹਿਣਿਆਂ ਆਦਿ ਦੀਆਂ ਗੱਠੜੀਆਂ ਬੰਨ੍ਹ ਲਈਆਂ। ਇਸ ਤਰ੍ਹਾਂ ਲੱਭਦਾ ਲੱਭਦਾ ਚੁਬਾਰੇ ਚੜ੍ਹ ਗਿਆ। ਉਥੇ ਇਕ ਜਗ੍ਹਾ ਬਰਤਨ ਵਿਚ ਕੁਝ ਚੂਰਨ ਪਿਆ ਸੀ। ਇਸ ਨੇ ਚੱਖ ਕੇ ਵੇਖਿਆ ਕਿ ਇਹ ਕੀ ਹੈ? ਜੀਭ 'ਤੇ ਲੱਗਣ 'ਤੇ ਪਤਾ ਲੱਗਾ ਕਿ ਇਹ ਤਾਂ ਰਾਜੇ ਦਾ ਨਮਕੀਨ ਚੂਰਨ ਹੈ, ਉਸੇ ਵੇਲੇ ਧਿਆਨ ਆਇਆ ਕਿ ਮੇਰੇ ਗੁਰੂ ਦਾ ਬਚਨ ਹੈ ਕਿ ਕਿਸੇ ਦਾ ਨਮਕ ਖਾ ਕੇ ਨਮਕ ਹਰਾਮ ਨਹੀਂ ਕਰਨਾ। ਇਸ ਲਈ ਹੁਣ ਮੈਨੂੰ ਇਥੋਂ ਚੋਰੀ ਦਾ ਮਾਲ ਨਹੀਂ ਲਿਜਾਣਾ ਚਾਹੀਦਾ। ਇਸੇ ਬਿਰਤਾਂਤ ਨੂੰ ਭਾਈ ਗੁਰਦਾਸ ਜੀ ਇਉਂ ਕਥਨ ਕਰਦੇ ਹਨ:

**ਚੋਰੁ ਗਇਆ ਘਰਿ ਸਾਹ ਦੈ ਘਰ ਅੰਦਰਿ ਵੜਿਆ।**
**ਕੁਛਾ ਕੂਣੈ ਭਾਲਦਾ ਚਉਬਾਰੇ ਚੜਿਆ।**
**ਸੁਇਨਾ ਰੁਪਾ ਪੰਡ ਬੰਨਿ ਅਗਲਾਈ ਅੜਿਆ।**
**ਲੋਭ ਲਹਰਿ ਹਲਕਾਇਆ ਲੂਣ ਹਾਂਡਾ ਫੜਿਆ।**
**ਚੁਖਕੁ ਲੈ ਕੇ ਚਖਿਆ ਤਿਸ ਕਖੁ ਨ ਖੜਿਆ।**
**ਲੂਣ ਹਰਾਮੀ ਗੁਨਹਗਾਰੁ ਧੜੁ ਧੰਮੜੁ ਧੜਿਆ।** *(ਵਾਰ ੩੫, ਪਉੜੀ ੧੦)*

ਗੁਰੂ ਸਾਹਿਬ ਜੀ ਦਾ ਹੁਕਮ ਮੰਨਦਿਆਂ ਇਸ ਨੇ ਉਥੋਂ ਕੁਝ ਵੀ ਨਾ ਚੁਰਾਇਆ ਅਤੇ ਖ਼ਾਲੀ ਹੱਥ ਵਾਪਸ ਆ ਗਿਆ। ਦੂਸਰੇ ਦਿਨ ਸਵੇਰੇ ਹੀ ਜਦੋਂ ਰਾਜ ਮਹਿਲ ਦਾ ਸਾਰਾ ਸਾਮਾਨ ਬਿਖਰਿਆ ਹੋਇਆ ਵੇਖਿਆ ਗਿਆ। ਕੀਮਤੀ ਸਾਮਾਨ ਦੀਆਂ ਗੰਢਾਂ ਬੰਨ੍ਹੀਆਂ ਹੋਈਆਂ ਵੇਖੀਆਂ ਗਈਆਂ। ਛਾਣ-ਬੀਣ ਤੋਂ ਪਤਾ ਲੱਗਾ ਕਿ ਕੋਈ ਚੋਰੀ ਦੀ ਨੀਯਤ ਨਾਲ ਆਇਆ ਸੀ ਪਰੰਤੂ ਹੈਰਾਨੀ ਦੀ ਗੱਲ ਹੈ ਕਿ ਲੈ ਕੇ ਕੁਝ ਵੀ ਨਹੀਂ ਗਿਆ। ਐਸਾ ਚੋਰ ਕੌਣ ਹੋ ਸਕਦਾ ਹੈ? ਰਾਜੇ ਨੇ ਰਾਤ ਵਾਲੇ ਪਹਿਰੇਦਾਰਾਂ ਨੂੰ ਸੱਦ ਕੇ ਪੁੱਛਿਆ ਤਾਂ ਉਨ੍ਹਾਂ ਨੇ ਦੱਸਿਆ ਕਿ ਮਹਾਰਾਜ! ਇਕ ਕੋਈ ਰਾਜਿਆਂ ਵਾਲੇ ਲਿਬਾਸ ਵਾਲਾ ਆਦਮੀ ਆਇਆ ਸੀ। ਉਸ ਨੂੰ ਜਦੋਂ ਪੁੱਛਿਆ ਕਿ ਤੂੰ ਕੌਣ ਹੈਂ? ਤਾਂ ਉਸ ਨੇ ਕਿਹਾ ਕਿ ਮੈਂ ਚੋਰ ਹਾਂ ਪਰੰਤੂ ਉਸ ਦਾ ਲਿਬਾਸ ਵੇਖ ਕੇ ਉਸ ਨੂੰ ਤੁਹਾਨੂੰ ਮਿਲਣ ਵਾਲਾ ਰਾਜਾ ਜਾਣ ਕੇ ਅੰਦਰ ਜਾਣ ਦੀ ਆਗਿਆ ਦੇ ਦਿੱਤੀ। ਮਹਾਰਾਜ! ਸਾਡੇ ਕੋਲੋਂ ਗ਼ਲਤੀ ਹੋ ਗਈ ਸਾਨੂੰ ਖਿਮਾ ਕਰੋ। ਇਹ ਕਰਤੂਤ ਉਸੇ ਦੀ ਹੀ ਹੋ ਸਕਦੀ ਹੈ। ਉਸ ਤੋਂ ਬਿਨਾਂ ਹੋਰ ਕੋਈ ਵੀ ਅੰਦਰ ਨਹੀਂ ਆਇਆ। ਰਾਜੇ ਨੇ ਹੁਕਮ ਦਿੱਤਾ ਕਿ ਚੋਰ ਨੂੰ ਲੱਭਿਆ ਜਾਵੇ ਅਤੇ ਫੜ ਕੇ ਮੇਰੇ ਸਾਹਮਣੇ ਪੇਸ਼ ਕੀਤਾ ਜਾਵੇ। ਰਾਜੇ ਦੇ ਸਿਪਾਹੀ ਚੋਰ ਦੀ ਭਾਲ ਕਰਨ ਲਈ ਨਿਕਲੇ ਪਰੰਤੂ ਚੋਰ ਦਾ ਕੋਈ ਪਤਾ ਨਾ ਲੱਗ ਸਕਿਆ। ਸਿਪਾਹੀਆਂ ਦੇ ਸਾਹਮਣੇ ਜੋ ਵੀ ਆਵੇ, ਉਸੇ ਦੀ ਕੁੱਟ ਮਾਰ ਕਰ ਕੇ ਚੋਰ ਬਾਰੇ

ਪੁੱਛਣ। ਇਸ ਤਰ੍ਹਾਂ ਜਦੋਂ ਸਾਰੇ ਸ਼ਹਿਰ ਵਿਚ ਗ਼ਰੀਬ ਮਾਰ ਹੋਣ ਲੱਗੀ। ਉਧਰ ਭੂਮੀਏ ਨੂੰ ਵੀ ਇਸ ਗੱਲ ਦੀ ਖ਼ਬਰ ਪਈ ਅਤੇ ਉਹ ਸੋਚਣ ਲੱਗਾ ਕਿ ਉਸ ਦੀ ਗ਼ਲਤੀ ਕਾਰਨ ਨਗਰ ਦੇ ਨਿਰਦੋਸ਼ ਅਤੇ ਗ਼ਰੀਬ ਮਾਰੇ ਜਾ ਰਹੇ ਹਨ। ਭੂਮੀਏ ਨੂੰ ਗੁਰੂ ਜੀ ਦਾ ਬਚਨ ਯਾਦ ਆਇਆ ਕਿ ਗ਼ਰੀਬ ਮਾਰ ਨਹੀਂ ਕਰਨੀ। ਭੂਮੀਏ ਚੋਰ ਨੇ ਉਸੇ ਵੇਲੇ ਰਾਜ ਮਹਿਲ ਜਾ ਕੇ ਆਪਣਾ ਗੁਨਾਹ ਕਬੂਲ ਕਰ ਲਿਆ। ਰਾਜੇ ਦੇ ਸਾਹਮਣੇ ਪੇਸ਼ ਹੋ ਕੇ ਕਹਿਣ ਲੱਗਾ ਕਿ ਮਹਾਰਾਜ! ਇਨ੍ਹਾਂ ਨਿਰਦੋਸ਼ਾਂ ਨੂੰ ਨਾ ਮਾਰੋ। ਤੁਹਾਡਾ ਗੁਨਾਹਗਾਰ ਮੈਂ ਹਾਂ। ਮੈਂ ਹੀ ਰਾਜੇ ਦਾ ਭੇਖ ਧਾਰ ਕੇ ਚੋਰੀ ਕਰਨ ਆਇਆ ਸੀ ਅਤੇ ਚੋਰੀ ਕਰਨ ਲਈ ਮੈਂ ਹੀ ਸਾਰਾ ਸਾਮਾਨ ਬੰਨ੍ਹਿਆ ਸੀ ਪਰੰਤੂ ਫਿਰ ਛੱਡ ਗਿਆ। ਰਾਜੇ ਨੇ ਪੁੱਛਿਆ ਕਿ ਜੇਕਰ ਤੂੰ ਚੋਰ ਹੈਂ ਤਾਂ ਫੇਰ ਚੋਰੀ ਕਰਨ ਲਈ ਬੰਨ੍ਹਿਆ ਸਾਮਾਨ ਲੈ ਕੇ ਕਿਉਂ ਨਹੀਂ ਗਿਆ? ਅਤੇ ਗੁਨਾਹ ਕਬੂਲ ਕਰਨ ਲਈ ਤੂੰ ਕਿਉਂ ਆਪ ਕਿਉਂ ਆਇਆ, ਇਸ ਦਾ ਮਤਲਬ ਇਹ ਹੈ ਕਿ ਚੋਰ ਕੋਈ ਹੋਰ ਹੈ ਅਤੇ ਤੂੰ ਉਸਨੂੰ ਬਚਾਉਣਾ ਚਾਹੁੰਦਾ ਹੈ। ਜਵਾਬ ਵਿਚ ਭੂਮੀਏ ਨੇ ਸਾਰੀ ਵਾਰਤਾ ਰਾਜੇ ਨੂੰ ਕਹਿ ਸੁਣਾਈ ਕਿ ਮੈਂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਉਨ੍ਹਾਂ ਦੇ ਤਿੰਨ ਬਚਨ ਮੰਨਣ ਦਾ ਵਾਅਦਾ ਕੀਤਾ ਸੀ ਕਿ ਝੂਠ ਨਹੀਂ ਬੋਲਣਾ, ਨਮਕ ਖਾ ਕੇ ਹਰਾਮ ਨਹੀਂ ਕਰਨਾ, ਗ਼ਰੀਬ ਮਾਰ ਨਹੀਂ ਕਰਨੀ। ਇਸ ਕਰਕੇ ਮੈਂ ਗ਼ਰੀਬਾਂ ਦੇ ਘਰ ਛੱਡ ਕੇ ਤੁਹਾਡੇ ਮਹਿਲਾਂ ਵਿਚ ਚੋਰੀ ਕਰਨ ਬਾਰੇ ਸੋਚਿਆ ਸੀ। ਮੈਂ ਪਹਿਰੇਦਾਰਾਂ ਨੂੰ ਸੱਚ ਬੋਲਿਆ ਸੀ ਕਿ ਮੈਂ ਚੋਰ ਹਾਂ, ਸਾਰਾ ਸਾਮਾਨ ਵੀ ਚੋਰੀ ਕਰਨ ਲਈ ਬੰਨ੍ਹ ਲਿਆ ਸੀ, ਪਰ ਤੁਹਾਡੇ ਚੁਬਾਰੇ 'ਚੋਂ ਨਮਕੀਣ ਚੂਰਨ ਚੱਖ ਲਿਆ ਜਿਸ ਵਿਚ ਨਮਕ ਮਿਲਿਆ ਹੋਇਆ ਸੀ, ਇਸ ਕਾਰਨ ਮੈਂ ਨਮਕ ਹਰਾਮੀ ਨਹੀਂ ਕੀਤੀ। ਸਾਰੀ ਗੱਲ ਸੁਣ ਕੇ ਰਾਜਾ ਬੜਾ ਪ੍ਰਭਾਵਿਤ ਹੋਇਆ ਕਿ ਭਾਵੇਂ ਇਹ ਚੋਰ ਹੈ ਪਰੰਤੂ ਆਪਣੇ ਗੁਰੂ ਦੇ ਬਚਨ ਮੰਨਣ ਲਈ ਕਿਤਨਾ ਪ੍ਰਪੱਕ ਤੇ ਵਫ਼ਾਦਾਰ ਹੈ। ਰਾਜੇ ਨੇ ਉਸ ਦੀ ਗ਼ਲਤੀ ਮੁਆਫ਼ ਕਰ ਕੇ ਆਪਣਾ ਵਜ਼ੀਰ ਬਣਾ ਲਿਆ। ਇਉਂ ਭੂਮੀਆ ਗੁਰਾਂ ਦੇ ਬਚਨਾਂ ਕਰਕੇ ਚੋਰੀ ਛੱਡ ਕੇ ਸਿੱਖ ਬਣਿਆ ਅਤੇ ਰਾਜੇ ਦਾ ਵਜ਼ੀਰ ਬਣ ਕੇ ਪਰਉਪਕਾਰ ਦੇ ਕੰਮ ਕਰਨ ਲੱਗਾ, ਉਸ ਦੀ ਸੰਗਤ ਦੇ ਅਸਰ ਕਾਰਨ ਰਾਜਾ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸ਼ਰਧਾਲੂ ਬਣ ਗਿਆ। ਏਸੇ ਹੀ ਰਾਜੇ ਦੇ ਘਰ ਕੋਈ ਪੁੱਤਰ ਨਹੀਂ ਸੀ, ਤਦੋਂ ਰਾਜੇ ਦੇ ਕਹਿਣ 'ਤੇ ਭੂਮੀਏ ਨੇ ਸੰਗਤ ਵਿਚ ਪੁੱਤਰ ਪੈਦਾ ਹੋਣ ਦੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ, ਪ੍ਰੰਤੂ ਰਾਜੇ ਦੇ ਘਰ ਲੜਕੀ ਪੈਦਾ ਹੋਈ, ਰਾਜੇ ਨੇ ਸੰਗਤ ਦੀ ਅਰਦਾਸ ਤੇ ਗੁਰੂ ਉੱਪਰ ਭਰੋਸਾ ਰੱਖਦਿਆਂ ਉਸ ਲੜਕੀ ਨੂੰ ਲੜਕਾ ਹੀ ਸਮਝਿਆ ਅਤੇ ਲੜਕਿਆਂ ਦੀ ਤਰ੍ਹਾਂ ਪਾਲਿਆ ਤੇ ਜੁਆਨ ਹੋਣ 'ਤੇ ਕਿਸੇ ਹੋਰ ਰਾਜੇ ਦੀ ਲੜਕੀ ਦੇ ਨਾਲ ਵਿਆਹ ਵੀ ਰੱਖ ਦਿੱਤਾ, ਜਦੋਂ ਰਾਜਾ ਬਰਾਤ ਲੈ ਕੇ ਜਾ ਰਿਹਾ ਸੀ ਤਾਂ ਉਧਰ ਲੜਕੀ ਵਾਲਿਆਂ ਨੂੰ ਕਿਸੇ ਨੇ ਸੂਹ ਦੇ ਦਿੱਤੀ ਕਿ ਤੁਹਾਡੇ ਨਾਲ ਧੋਖਾ ਹੋਣ ਵਾਲਾ ਹੈ, ਉਸ ਰਾਜੇ ਦੇ ਘਰ ਕੋਈ ਪੁੱਤਰ ਨਹੀਂ ਹੈ, ਉਹ ਆਪਣੀ ਲੜਕੀ ਦਾ ਵਿਆਹ ਤੁਹਾਡੀ ਲੜਕੀ ਨਾਲ ਕਰਨ ਲਈ ਆ ਰਿਹਾ ਹੈ। ਏਧਰ ਰਾਜੇ ਦਾ ਗੁਰੂ ਚਰਨਾਂ ਵਿਚ ਕੀਤੀ ਅਰਦਾਸ ਉੱਪਰ ਪੂਰਨ ਭਰੋਸਾ ਬੱਝਾ ਹੋਇਆ ਸੀ।

ਸੋ ਬਰਾਤ ਰਸਤੇ ਵਿਚ ਜਾ ਰਹੀ ਸੀ, ਤਾਂ ਅਚਾਨਕ ਇਕ ਹਿਰਨ ਦਾ ਬਹੁਤ ਸੁੰਦਰ ਬੱਚਾ ਬਰਾਤ ਦੇ ਅੱਗੋਂ ਦੀ ਨਿਕਲਿਆ। ਜਿਸ ਨੂੰ ਵੇਖ ਕੇ ਰਾਜ ਪੁੱਤਰੀ ਨੇ ਕਿਹਾ ਕਿ ਪਿਤਾ ਜੀ! ਮੈਨੂੰ ਆਗਿਆ ਦੇਵੋ, ਮੈਂ ਛੇਤੀ ਨਾਲ ਇਸਦਾ ਸ਼ਿਕਾਰ ਕਰ ਕੇ ਬਰਾਤ ਨਾਲ ਆ ਰਲਾਂਗੀ। ਰਾਜੇ ਨੇ ਆਗਿਆ ਦੇ ਦਿੱਤੀ, ਜਦੋਂ ਰਾਜ ਪੁੱਤਰੀ ਸ਼ਿਕਾਰ ਦੇ ਮਗਰ ਗਈ ਤਾਂ ਉਹ ਹਿਰਨ ਦਾ ਬੱਚਾ ਸੰਘਣੇ ਜੰਗਲ ਵਿਚ ਜਾ ਕੇ ਅਲੋਪ ਹੋ ਗਿਆ ਅਤੇ ਸਾਹਮਣੇ ਸ੍ਰੀ ਗੁਰੂ ਨਾਨਕ ਦੇਵ ਜੀ, ਭਾਈ ਬਾਲਾ ਤੇ ਭਾਈ ਮਰਦਾਨਾ ਜੀ ਨਾਲ ਬੈਠੇ ਸਨ। ਸਤਿਗੁਰਾਂ ਨੇ ਕਿਹਾ ਕਿ ਆਉ ਪੁੱਤਰ, ਉਸੇ ਸਮੇਂ ਰਾਜ ਪੁੱਤਰੀ ਦੇ ਅੰਗ ਮਰਦਾਂ ਵਾਲੇ ਹੋ ਗਏ। ਤੇ ਉਹ ਨਮਸਕਾਰ ਕਰ ਕੇ ਵਾਪਸ ਬਰਾਤ ਨਾਲ ਆ ਰਲਿਆ, ਜਦੋਂ ਬਰਾਤ ਵਿਆਹ ਵਾਲੇ ਘਰ ਪਹੁੰਚੀ ਤਾਂ ਅੱਗੋਂ ਉਨ੍ਹਾਂ ਨੇ ਰਾਜ ਪੁੱਤਰ ਦੀ ਪਰਖ ਕਰਨ ਦੀ ਇੱਛਾ ਜ਼ਾਹਰ ਕੀਤੀ। ਫੇਰ ਉਨ੍ਹਾਂ ਨੇ ਬਰੀਕ ਪੁਸ਼ਾਕ ਪਹਿਣਾ

ਕੇ ਵੇਖਿਆ ਤਾਂ ਰਾਜੇ ਦੇ ਜਵਾਈ ਨੂੰ ਸਾਰਿਆਂ ਨੇ ਵਧਾਈਆਂ ਦਿੱਤੀਆਂ ਸਨ। (**ਨੋਟ :** ਇਹ ਜਗ੍ਹਾ ਮਸਤੂਆਣਾ ਸਾਹਿਬ ਵਿਚ ਹੈ।) ਭੂਮੀਏ ਨੂੰ ਚੋਰੀ ਛੁਡਾਉਣ ਵੇਲੇ ਇਹ ਸ਼ਬਦ ਉਚਾਰ ਕੇ ਉਪਦੇਸ਼ ਦਿੱਤਾ ਸੀ।

## ਚੋਰੁ ਸਲਾਹੇ; ਚੀਤੁ ਨ ਭੀਜੈ ॥

ਹੇ ਭਾਈ! ਜੇ ਕੋਈ ਚੋਰ ਰਾਜੇ ਦੇ ਮਹਿਲਾਂ 'ਚੋਂ ਚੋਰੀ ਕਰਨ ਵਾਲਾ ਉਸ ਦੀ ਸਲਾਹੇ = ਸਿਫ਼ਤ ਕਰੇ ਕਿ ਰਾਜਾ ਬੜਾ ਦਾਨੀ ਸੁਭਾਅ ਵਾਲਾ, ਦਇਆਲੂ ਹੈ ਤਾਂ ਸਿਫ਼ਤ ਸੁਣ ਕੇ ਰਾਜੇ ਦਾ ਚੀਤੁ = ਚਿਤ ਚੋਰ ਉੱਤੇ ਨ = ਨਹੀਂ ਭੀਜੈ = ਭਿੱਜਦਾ ਭਾਵ ਇਹ ਨਹੀਂ ਕਹਿੰਦਾ ਕਿ ਚੱਲੋ ਚੋਰ ਨੂੰ ਛੱਡ ਦਿਓ।

**ਪੰਜ ਪ੍ਰਕਾਰ ਦੇ ਚੋਰ :**

**੧. ਧਨ ਦੇ ਚੋਰ :** ਜੋ ਪਰਾਇਆ ਧਨ ਚੁਰਾਉਂਦੇ ਹਨ, ਉਹ ਧਨ ਦੇ ਚੋਰ ਹਨ। ਜੈਸਾ ਕਿ :

**ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ ॥** *(ਅੰਗ ੧੫੬)*

**ਕਈ ਕੋਟਿ ਪਰ ਦਰਬ ਕਉ ਹਿਰਹਿ ॥** *(ਅੰਗ ੨੭੫)*

**੨. ਤਨ ਦੇ ਚੋਰ :** ਜੋ ਕੁਝ ਕਰਕੇ ਪਰਾਏ ਤਨ (ਪਰ-ਇਸਤਰੀ ਜਾਂ ਪਰ-ਪੁਰਸ਼) ਭੋਗਣ ਦੀ ਚੋਰੀ ਕਰਦੇ ਹਨ ਐਸੇ ਵਿਭਚਾਰੀ ਤਨ ਦੇ ਚੋਰ ਹਨ। ਜੈਸਾ ਕਿ :

**ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰ ਹੂ ਤੇ ਨੇਰਿਆ ॥** *(ਅੰਗ ੭੦੪)*
**ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ ॥** *(ਅੰਗ ੩੧੫)*

**੩. ਮਨ ਦੇ ਚੋਰ :** ਜੋ ਆਪਣੇ ਗੁਨਾਹਾਂ ਜਾਂ ਕੀਤੇ ਹੋਏ ਪਾਪਾਂ ਨੂੰ ਅਤੇ ਦੂਸਰਿਆਂ ਦੀਆਂ ਚੰਗਿਆਇਆਂ ਨੂੰ ਨਾ ਦੱਸਦੇ ਹੋਏ ਮਨ ਵਿਚ ਛੁਪਾ ਲੈਂਦੇ ਹਨ, ਉਹ ਮਨ ਦੇ ਚੋਰ ਹਨ। ਜੈਸਾ ਕਿ :

**ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ ॥**
**ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮ ਰਾਇ ॥੧੦੫॥** *(ਅੰਗ ੧੩੭੦)*

**੪. ਨਾਮ ਸਿਮਰਨ ਦੇ ਚੋਰ :** ਜਿਹੜੇ ਵਿਅਕਤੀ ਮਨੁੱਖਾ ਸਰੀਰ ਪਾ ਕੇ ਵੀ ਨਾਮ ਸਿਮਰਨ ਨਹੀਂ ਕਰਦੇ, ਉਹ ਵੀ ਚੋਰ ਹਨ। ਜੈਸਾ ਕਿ :

**ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥੨॥** *(ਅੰਗ ੧੩੨੯)*

**ਨਾਮੁ ਦੁਰਾਇ ਚਲੈ ਸੋ ਚੋਰੁ ॥੩॥** *(ਅੰਗ ੧੧੮੭)*

**੫. ਕਵਿਤਾ ਦੇ ਚੋਰ :** ਜਿਹੜੇ ਘਟੀਆ ਕਵੀ ਲੋਕ ਕਿਸੇ ਦੂਸਰੇ ਦੀ ਕਵਿਤਾ ਲੈ ਕੇ ਉਸ ਵਿਚ ਆਪਣਾ ਨਾਮ ਲਿਖ ਦਿੰਦੇ ਹਨ, ਜਾਂ ਦੂਸਰੇ ਦੀ ਕਵਿਤਾ ਤਰੋੜ ਮਰੋੜ ਕੇ ਬੇਪਛਾਣ ਕਰਕੇ ਆਪਣੀ ਦੱਸਦੇ ਹਨ, ਉਹ ਕਾਵਿ-ਚੋਰ ਹਨ।

ਜਿਵੇਂ ਕਿ ਕਈਆਂ ਨੇ ਆਪਣੀ ਮਨਮਰਜ਼ੀ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ, ਭਗਤ ਕਬੀਰ ਜੀ ਆਦਿ ਮਹਾਨ ਬਾਣੀਕਾਰਾਂ ਦੀਆਂ ਰਚਨਾਵਾਂ ਤਰੋੜ ਮਰੋੜ ਰੱਖੀਆਂ ਹਨ ਜਾਂ ਆਪਣੀ ਕੱਚੀਆਂ ਬਾਣੀਆਂ ਉਨ੍ਹਾਂ ਮਹਾਨ ਹਸਤੀਆਂ ਦੇ ਨਾਵਾਂ ਤੇ ਲੋਕਾਂ 'ਚ ਸੁਣਾਉਂਦੇ ਹਨ ਜਾਂ ਲਿਖਦੇ ਹਨ। ਚੋਰ ਕਵੀ ਵੀ ਤਿੰਨ ਪ੍ਰਕਾਰ ਦੇ ਹਨ। ਜੈਸਾ ਕਿ :

**ਦੋਹਰਾ : ਏਕ ਕਵੀ ਹੈ ਭਾਰਜਾ, ਏਕ ਕਵੀ ਹੈ ਪੂਤ। ਏਕ ਕਵੀ ਹੈ ਮਿਤ੍ਰਬਰ, ਏਕ ਕਵੀ ਅਵਧੂਤ।**
**ਕੌਣ ਕਵੀ ਹੈ ਭਾਰਜਾ, ਕੌਣ ਕਵੀ ਹੈ ਪੂਤ। ਕੌਣ ਕਵੀ ਹੈ ਮਿਤ੍ਰਬਰ, ਕੌਣ ਕਵੀ ਹੈ ਅਵਧੂਤ।**
**ਕਾਵਿ ਚੁਰਾਏ ਭਾਰਜਾ, ਅਰਥ ਚੁਰਾਏ ਪੂਤ। ਦ੍ਰਿਸ਼ਟਾਂਤ ਚੁਰਾਏ ਮਿਤ੍ਰਬਰ, ਸੁਤੇ ਰਚੇ ਅਵਧੂਤ।**
*(ਲੌਕਿਕ ਪ੍ਰਮਾਣ)*

ਜੋ ਕਿਸੇ ਦੀ ਕਵਿਤਾ ਚੁਰਾਉਂਦਾ ਹੈ, ਉਹ ਇਸਤਰੀ ਕਵੀ ਹੈ। ਜਿਹੜਾ ਕਿਸੇ ਦੂਸਰੇ ਦੇ ਅਰਥ ਚੁਰਾਉਂਦਾ ਹੈ, ਉਹ ਪੁੱਤ ਕਵੀ ਹੈ। ਜੋ ਕਿਸੇ ਦੇ ਦ੍ਰਿਸ਼ਟਾਂਤ ਚੁਰਾਉਂਦਾ ਹੈ, ਉਹ ਮਿੱਤਰ ਕਵੀ ਹੈ। ਜੋ ਸੁਤੇ-ਸਿੱਧ ਆਪ ਕਵਿਤਾ ਲਿਖਦਾ ਹੈ, ਉਹ ਅਵਧੂਤ ਭਾਵ ਸ਼ੁੱਧ ਕਵੀ ਹੈ।

## ਜੇ ਬਦੀ ਕਰੇ; ਤਾ ਤਸੂ ਨ ਛੀਜੈ ॥

ਜੇ = ਜੇਕਰ ਉਹੀ ਚੋਰ ਰਾਜੇ ਦੀ ਬਦੀ = ਬੁਰਿਆਈ (ਬਦਨਾਮੀ) ਕਰੇ, ਤਾ = ਤਦ ਵੀ ਰਾਜੇ ਦਾ ਤਸੂ = ਰੰਚਕ ਮਾਤਰ ਵੀ ਕੋਈ ਪਦਾਰਥ ਜਾਂ ਜੱਸ ਛੀਜੈ = ਛਿੱਜਦਾ ਭਾਵ ਨਾਸ਼ ਨ = ਨਹੀਂ ਹੁੰਦਾ। ਇਸੇ ਪ੍ਰਕਾਰ ਭੈੜੇ ਕਰਮ ਕਰਨ ਵਾਲਿਆਂ ਪੁਰਖਾਂ ਉੱਤੇ ਪਰਮੇਸ਼ਰ ਕਦੇ ਵੀ ਪ੍ਰਸੰਨ ਨਹੀਂ ਹੁੰਦਾ; ਅਤੇ

## ਚੋਰ ਕੀ ਹਾਮਾ; ਭਰੇ ਨ ਕੋਇ ॥ ਚੋਰੁ ਕੀਆ; ਚੰਗਾ ਕਿਉ ਹੋਇ ॥੧॥

ਚੋਰ ਦੇ ਚੰਗੇ ਹੋਣ ਕੀ = ਦੀ ਹਾਮਾ = ਹਮਾਇਤ ਕੋਇ = ਕੋਈ ਵੀ ਮਨੁੱਖ ਨ = ਨਹੀਂ ਭਰੇ = ਭਰਦਾ, ਚੋਰ ਦਾ ਕੀਆ = ਕੀਤਾ ਹੋਇਆਂ ਕੰਮ ਚੰਗਾ = ਸ੍ਰੇਸ਼ਟ ਕਿਉ = ਕਿਵੇਂ ਹੋਇ = ਹੋ ਸਕਦਾ ਹੈ ? ਭਾਵ ਉਹ ਅਖ਼ੀਰ ਨੂੰ ਚੋਰੀ ਹੀ ਕਰਦਾ ਹੈ ਅਰਥਾਤ ਕੁਕਰਮੀ ਪੁਰਸ਼ ਕਦੀ ਵੀ ਚੰਗਾ ਨਹੀਂ ਹੋ ਸਕਦਾ॥੧॥

## ਸੁਣਿ ਮਨ ਅੰਧੇ; ਕੁਤੇ ਕੂੜਿਆਰ ॥
## ਬਿਨੁ ਬੋਲੇ; ਬੂਝੀਐ ਸਚਿਆਰ ॥੧॥ਰਹਾਉ॥

ਹੇ ਭਾਈ ! ਆਪਣੇ ਮਨ ਨੂੰ ਸਿੱਖਿਆ ਦੇਈਏ ਕਿ ਹੇ ਅਗਿਆਨ ਕਰਕੇ ਅੰਧੇ = ਅੰਨ੍ਹੇ, ਕੁੱਤੇ ਵਾਂਗ ਲਾਲਚੀ ਤੇ ਕੂੜਿਆਰ = ਝੂਠ ਬੋਲਣ ਵਾਲਿਆਂ ਮਨਾਂ ! ਧਿਆਨ ਨਾਲ ਸੁਣਿ = ਸੁਣਨਾ ਕਰ। ਸੱਚ ਦੀ ਪ੍ਰਾਪਤੀ ਕਰਾਉਣ ਵਾਲਾ ਸਚਿਆਰ = ਸੱਚਾ ਪਰਮੇਸ਼ਰ ਬਿਨੁ = ਬਗ਼ੈਰ ਬੋਲੇ = ਬੋਲਿਆਂ ਹੀ ਸਾਰਿਆਂ ਦੇ ਦਿਲਾਂ ਦੀ ਬੁਝੀਐ = ਸਮਝ ਲੈਂਦਾ ਹੈ **ਵਾ:** ਸੱਚਾ ਪੁਰਖ ਬਿਨੁ = ਬਗ਼ੈਰ ਬੋਲਿਆਂ ਹੀ ਬੂਝੀਐ = ਪਛਾਣਿਆ ਜਾਂਦਾ ਹੈ ਕਿ ਇਹ ਸੱਚ ਬੋਲਣ ਵਾਲਾ ਹੈ॥੧॥ਰਹਾਉ॥

## ਚੋਰੁ ਸੁਆਲਿਉ; ਚੋਰੁ ਸਿਆਣਾ ॥ ਖੋਟੇ ਕਾ ਮੁਲੁ; ਏਕੁ ਦੁਗਾਣਾ ॥

ਭਾਵੇਂ ਚੋਰ ਸੁਆਲਿਉ = ਸੁੰਦਰ ਸਰੂਪ ਵਾਲਾ ਹੋਵੇ, ਭਾਵੇਂ ਚੋਰ ਸਿਆਣਾ = ਚਤੁਰ ਭਾਵ ਸ਼ਸਤ੍ਰ-ਵਿੱਦਿਆ ਪੜ੍ਹਿਆ ਹੋਵੇ, ਫੇਰ ਵੀ ਚੋਰ ਨੂੰ ਛੱਡਿਆ ਨਹੀਂ ਜਾਂਦਾ। ਜਿਵੇਂ ਖੋਟੇ = ਨਿਕੰਮੇ ਰੁਪਏ ਕਾ = ਦਾ ਮੁੱਲ ਏਕੁ = ਇਕ ਦੁਗਾਣਾ = ਟਕਾ ਹੀ ਹੈ **ਵਾ:** ਦੁਗਾਣਾ = ਦੋ ਗੰਢੇ ਕੌਡੀਆਂ ਦੇ ਹੀ ਹੈ **ਅਥਵਾ** ਏਕੁ = ਇਕ ਨੂੰ ਟੱਕ ਲਾ ਕੇ ਭਾਵ ਭੰਨ ਕੇ ਦੁਗਾਣਾ = ਦੋ ਗਿਣ ਲਈਏ, ਇਹ ਖੋਟੇ ਰੁਪਏ ਦਾ ਮੁੱਲ ਹੈ **ਵਾ:** ਇਸੇ ਪ੍ਰਕਾਰ ਖੋਟੇ ਪੁਰਸ਼ ਦਾ ਮੁੱਲ ਇਕ ਹੈ, ਦੁਗਾਣਾ = ਦੋ ਗਿਣ ਕੇ ਜੰਮਣਾ ਮਰਨਾ ਉਨ੍ਹਾਂ ਨੂੰ ਤਿਆਰ ਹੀ ਰਹਿੰਦਾ ਹੈ **ਵਾ:** ਏਕੁ = ਇਕ ਦੀ ਥਾਂ ਦੁਗਾਣਾ = ਦੋ ਗੋਲੀਆਂ ਜੋੜ ਕੇ ਇਕੱਠੀਆਂ ਜੜੌਤ ਮਾਰੀਏ **ਵਾ:** ਦੋ ਫਾਕੜਾ ਕਰਨ ਰੂਪ ਦੰਡ ਮਿਲਦਾ ਹੈ, ਇਹ ਖੋਟੇ ਪੁਰਖ ਦਾ ਮੁੱਲ ਹੈ **ਵਾ:** ਖੋਟੇ ਪੁਰਖ ਕਾ = ਦਾ ਮੁੱਲ ਏਕੁ = ਇਕ ਦੁਗਾਣਾ (ਦੁ + ਗਾਣਾ ਤੋਂ ਭਾਵ ਗਣਨਾ) ਦੁ = ਬੁਰਾ ਭਾਵ ਭੈੜਾ ਗਣਨਾ = ਲੇਖਾ ਹੈ।

## ਜੇ ਸਾਥਿ ਰਖੀਐ; ਦੀਜੈ ਰਲਾਇ ॥
## ਜਾ ਪਰਖੀਐ; ਖੋਟਾ ਹੋਇ ਜਾਇ ॥੨॥

ਜੇ = ਜੇਕਰ ਖੋਟੇ ਰੁਪਏ ਨੂੰ ਖਰਿਆਂ ਦੇ ਸਾਥਿ = ਨਾਲ ਰਖੀਐ = ਰੱਖ ਕੇ ਵਿਚ ਰਲਾਇ = ਰਲਾ

ਦੀਜੈ = ਦੇਈਏ। ਪਰੰਤੂ ਜਾ = ਜਦੋਂ ਪਰਖੀਐ = ਪਰਖੀਦਾ ਹੈ ਤਾਂ ਖੋਟਾ ਰੁਪਇਆ ਖੋਟਾ ਹੀ ਹੋਇ = ਹੋ ਜਾਇ = ਜਾਂਦਾ ਹੈ **ਅਥਵਾ** ਇਸੇ ਪ੍ਰਕਾਰ ਜੇ = ਜੇਕਰ ਖੋਟੇ ਪੁਰਖ ਨੂੰ ਸਾਧ ਸੰਗਤ ਵਿਚ ਸਤਿਸੰਗੀ ਦਾ ਰੂਪ ਬਣਾ ਕੇ ਨਾਲ ਰਖੀਐ = ਰੱਖ ਕੇ ਵਿਚੇ ਰਲਾ ਦੇਈਏ। ਪਰੰਤੂ ਜਦੋਂ ਪਰਖੀਦਾ ਹੈ ਤਾਂ ਖੋਟਾ ਪੁਰਖ ਖੋਟਾ ਹੀ ਹੋ ਜਾਂਦਾ ਹੈ, ਭਾਵ ਹਿਰਦੇ ਵਿਚ ਵਿਕਾਰ ਹੋਣ ਕਰਕੇ ਅੰਦਰੋਂ ਖੋਟਾ ਹੀ ਨਿਕਲਦਾ ਹੈ॥੨॥

## ਜੈਸਾ ਕਰੇ; ਸੁ ਤੈਸਾ ਪਾਵੈ ॥ ਆਪਿ ਬੀਜਿ; ਆਪੇ ਹੀ ਖਾਵੈ ॥

ਜੈਸਾ = ਜਿਹੋ ਜਿਹਾ ਜੀਵ ਕਰਮ ਕਰੇ = ਕਰਦਾ ਹੈ, ਸੁ = ਉਹ ਤੈਸਾ = ਤੇਹੋ ਜਿਹਾ ਹੀ ਫਲ ਪਾਵੈ = ਪਾਉਂਦਾ ਹੈ, ਉਸ ਕਰਮ ਦਾ ਕਾਰਨ ਰੂਪ ਵੀ ਆਪ ਹੀ ਹੈ **ਵਾ:** ਆਪਿ = ਆਪਣਾ ਬੀਜਿ = ਬੀਜਿਆ ਹੋਇਆ ਆਪੇ = ਆਪ ਹੀ ਫਲ ਖਾਵੈ = ਖਾਂਦਾ ਹੈ।

## ਜੇ ਵਡਿਆਈਆ; ਆਪੇ ਖਾਇ ॥ ਜੇਹੀ ਸੁਰਤਿ; ਤੇਹੈ ਰਾਹਿ ਜਾਇ ॥੩॥

ਜੇ = ਜੇਕਰ ਕੋਈ ਮਨੁੱਖ ਆਪਣੀਆਂ ਵਡਿਆਈਆ = ਸਿਫ਼ਤਾਂ ਨੂੰ ਆਪੇ = ਆਪ ਹੀ ਖਾਇ = ਖਾਵੇ, ਭਾਵ ਆਪਣੀ ਸੋਭਾ ਆਪ ਹੀ ਕਰੇ ਤਾਂ ਉਹ ਕੋਈ ਵੱਡਾ ਨਹੀਂ ਹੋ ਸਕਦਾ **ਵਾ:** ਜੇਕਰ ਕੋਈ ਪੁਰਖ ਆਪਣੀਆਂ ਵਡਿਆਈਆਂ ਆਪ ਹੀ ਕਰਦਾ ਹੈ ਤਾਂ ਉਹ ਆਪ ਹੀ ਅੱਗੇ ਜਮਾਂ ਦੇ ਡੰਡੇ ਖਾਂਦਾ ਹੈ। ਜੇਹੀ = ਜਿਹੋ ਜਿਹੀ ਕਿਸੇ ਦੀ ਸੁਰਤਿ = ਗਿਆਤ (ਸੋਝੀ) ਜਾਂ ਮਨ ਦੀ ਵਾਸ਼ਨਾ ਹੁੰਦੀ ਹੈ, ਤੇਹੈ = ਉਹੋ ਜਿਹੇ ਰਾਹਿ = ਰਸਤੇ ਉੱਤੇ ਹੀ ਤੁਰ ਕੇ ਜਾਇ = ਜਾਂਦਾ ਹੈ, ਭਾਵ ਚੰਗੀ ਵਾਸ਼ਨਾ ਹੋਵੇ ਤਾਂ ਚੰਗੇ ਪਾਸੇ, ਮਾੜੀ ਹੋਵੇ ਤਾਂ ਕੁਸੰਗਤ ਵਾਲੇ ਰਸਤੇ ਜਾਂਦਾ ਹੈ॥੩॥

## ਜੇ ਸਉ ਕੂੜੀਆ; ਕੂੜੁ ਕਬਾੜੁ ॥ ਭਾਵੈ; ਸਭੁ ਆਖਉ ਸੰਸਾਰੁ ॥

ਜੇ = ਜੇਕਰ ਕੂੜੁ = ਝੂਠਾ ਪੁਰਖ ਕੂੜੀਆ = ਝੂਠੀਆਂ ਸਉ = ਸੈਂਕੜੇ ਕਬਾੜ = ਵਿਅਰਥ ਹੀ ਕੰਮ ਤੋਂ ਬਗ਼ੈਰ ਗੱਲਾਂ ਭਾਵ ਗੱਪਾਂ ਮਾਰੇ **ਵਾ:** ਸੈਂਕੜੇ ਕੂੜੀਆ = ਝੂਠੀਆਂ ਗੱਲਾਂ ਬੋਲ ਕੇ ਕਬਾੜੁ = ਗੱਪਾਂ ਮਾਰਨ ਵਾਲਾ ਪੁਰਖ ਝੂਠਾ ਹੀ ਰਹਿੰਦਾ ਹੈ। ਭਾਵੈ = ਭਾਵੇਂ (ਬੇਸ਼ਕ) ਉਸ ਨੂੰ ਸਭੁ = ਸਾਰਾ ਸੰਸਾਰ = ਜਗਤ ਚੰਗਾ ਚੰਗਾ ਭੀ ਆਖਉ = ਕਹੀ ਜਾਵੇ, ਪਰ ਉਹ ਵਾਹਿਗੁਰੂ ਦੀ ਦਰਗਹ ਵਿਚ ਪ੍ਰਮਾਣਨੀਕ ਨਹੀਂ ਹੁੰਦਾ।

ਅੱਗੇ ਸਤਿਗੁਰੂ ਜੀ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ :

## ਤੁਧੁ ਭਾਵੈ; ਅਧੀ ਪਰਵਾਣੁ ॥ ਨਾਨਕ ਜਾਣੈ; ਜਾਣੁ ਸੁਜਾਣੁ ॥੪॥੪॥੬॥

ਹੇ ਪਰਮੇਸ਼ਰ! ਜੇਕਰ ਤੁਹਾਨੂੰ ਸਾਡੀ ਪ੍ਰੀਤੀ ਭਾਅ ਜਾਵੇ ਤਾਂ ਅਧੀ ਉਮਰ ਅਰਥਾਤ ਭਾਵੇਂ ਜਵਾਨੀ ਵਿਚ ਹੀ ਮਰ ਜਾਈਏ ਤਾਂ ਵੀ ਤੇਰੇ ਦਰ 'ਤੇ ਪ੍ਰਮਾਣਨੀਕ ਹੈ **ਵਾ:** ਜੇਕਰ ਤੁਧੁ = ਤੁਹਾਨੂੰ ਭਾਵੈ = ਭਾਅ ਜਾਵੇ ਤਾਂ ਅਧੀ (ਅ + ਧੀ) ਧੀ = ਬੁੱਧੀ ਤੋਂ ਅ = ਰਹਿਤ ਮੂਰਖ ਜੀਵ ਵੀ ਤੇਰੇ ਦਰ 'ਤੇ ਪਰਵਾਣੁ = ਪ੍ਰਮਾਣਨੀਕ ਹੈ **ਅਥਵਾ** ਹੇ ਭਾਈ! ਜੇਕਰ ਤੁਧੁ = ਤੇਰੀ ਕਿਰਿਆ **ਵਾ:** ਕਰਤੂਤ ਵਾਹਿਗੁਰੂ ਨੂੰ ਭਾਅ ਜਾਵੇ ਤਾਂ ਅਧੀ ਹੀ ਭਾਵ ਬਿਨਾਂ ਬਿਧੀ ਤੋਂ ਹੀ ਪ੍ਰਵਾਨ ਹੋ ਜਾਂਦੀ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਰਿਆਂ ਦੇ ਰਿਦੇ ਦੀ ਜਾਣੈ = ਜਾਨਣ ਵਾਲਾ ਜਾਣੁ = ਜਾਨਣਹਾਰ ਪਰਮੇਸ਼ਰ ਸੁਜਾਣੁ = ਚਤੁਰ ਹੈ **ਅਥਵਾ** ਜਿਹੜਾ ਪੁਰਖ ਜਾਣੈ = ਜਾਨਣੇ ਯੋਗ ਪਰਮੇਸ਼ਰ ਨੂੰ ਜਾਣ ਲਵੇ, ਉਹ ਸੰਸਾਰ ਅੰਦਰ ਚਤੁਰ ਹੁੰਦਾ ਹੈ॥੪॥੪॥੬॥

## ਧਨਾਸਰੀ ਮਹਲਾ ੧ ॥

**ਉਥਾਨਕਾ :** ਸਤਿਗੁਰਾਂ ਦੇ ਪਾਸ ਕਾਜ਼ੀ, ਬ੍ਰਾਹਮਣ ਤੇ ਜੋਗੀ ਤਿੰਨੇ ਆਏ ਤੇ ਸਾਰੇ ਆਪਣੇ ਆਪਣੇ

ਮੱਤਾਂ ਨੂੰ ਚੰਗਾ ਕਹਿਣ ਲੱਗੇ ਅਤੇ ਸਤਿਗੁਰਾਂ ਨੂੰ ਜੋਗੀ ਕਹਿੰਦਾ ਕਿ ਸਾਡੇ ਮਤ ਦਾ ਪ੍ਰਚਾਰ ਕਰੋ, ਬ੍ਰਾਹਮਣ ਕਹਿਣ ਲੱਗਾ ਕਿ ਸਾਡੇ ਮਤ ਦਾ ਤੇ ਕਾਜ਼ੀ ਕਹਿੰਦਾ ਕਿ ਸਾਡੇ ਮੁਸਲਮਾਨ ਮਤ ਦਾ ਪ੍ਰਚਾਰ ਕਰਿਆ ਕਰੋ ਤਾਂ ਸੁਣ ਕੇ ਸਤਿਗੁਰੂ ਸਾਹਿਬ ਜੀ ਤਿੰਨਾਂ ਦੇ ਪ੍ਰਥਾਇ ਸ਼ਬਦ ਉਚਾਰ ਕੇ ਉਪਦੇਸ਼ ਬਖ਼ਸ਼ਦੇ ਹਨ।

## ਕਾਇਆ ਕਾਗਦੁ; ਮਨੁ ਪਰਵਾਣਾ ॥ ਸਿਰ ਕੇ; ਲੇਖ ਨ ਪੜੈ ਇਆਣਾ ॥

(**ਪੜੈ** ਦਾ ਉਚਾਰਨ ਭਾਰਾ ਹੈ)

***ਪਹਿਲਾ ਅਰਥ :*** ਜਿਵੇਂ ਕਾਗ਼ਜ਼ ਪਾਣੀ ਪੈਣ ਤੋਂ ਗਲ ਜਾਂਦਾ ਹੈ, ਇਉਂ ਕਾਇਆ = ਦੇਹ ਕਾਗਦੁ = ਕਾਗ਼ਜ਼ ਵਤ ਰੋਗ ਰੂਪ ਜਾਂ ਕਾਲ ਰੂਪ ਪਾਣੀ ਪੈ ਕੇ ਨਾਸ਼ ਹੋ ਜਾਣ ਵਾਲੀ ਹੈ, ਪਰੰਤੂ ਮਨੁ = ਚਿਤ ਨੇ ਇਸ ਨੂੰ ਪਰਵਾਣਾ = ਪ੍ਰਮਾਣਨੀਕ ਸਮਝਿਆ ਹੋਇਆ ਕਿ ਇਹ ਦੇਹ ਸਦਾ ਹੀ ਰਹੇਗੀ **ਵਾ:** ਪਰਵਾਣਾ = ਸੱਚਾ ਕਰਕੇ ਮੰਨਿਆ ਹੋਇਆ ਹੈ। ਜੋ ਆਪਣੇ ਸਿਰ = ਮੱਥੇ ਕੇ = ਦੇ ਉਪਰ ਲੇਖ ਲਿਖੇ ਹੋਏ ਹਨ ਕਿ ਇਤਨਾ ਜਿਉਣਾ ਜਾਂ ਇਤਨੇ ਸਾਹ ਆਉਣੇ ਹਨ, ਇਹ ਇਆਣਾ = ਅਗਿਆਤ ਜੀਵ ਉਨ੍ਹਾਂ ਲੇਖਾਂ ਨੂੰ ਨ = ਨਹੀਂ ਪੜੈ = ਪੜ੍ਹਦਾ।

***ਦੂਸਰਾ ਅਰਥ :*** ਕਾਇਆ = ਦੇਹ ਕਾਗਦੁ = ਕਾਗ਼ਜ਼ ਦੀ ਨਿਆਈਂ ਨਾਸ਼ਵੰਤ ਹੈ ਪਰੰਤੂ ਇਹਦੇ ਵਿਚ ਮਨ ਸੰਕਲਪਾਂ ਵਿਕਲਪਾਂ ਦੇ ਪਰਵਾਣਾ = ਪ੍ਰਵਾਨੇ ਲਿਖੀ ਜਾਂਦਾ ਹੈ **ਵਾ:** ਕਾਇਆ = ਬੁੱਧੀ ਕਾਗ਼ਜ਼ ਦੀ ਨਿਆਈਂ ਪਦਾਰਥਾਂ ਰੂਪੀ ਪਾਣੀ ਪੈਣੇ ਕਰਕੇ ਗਲ ਜਾਣ ਵਾਲੀ ਹੈ, ਪਰੰਤੂ ਮਨ ਨੇ ਇਸ ਨੂੰ ਪ੍ਰਵਾਨਾ ਬਣਾ ਕੇ ਸੱਚੀ ਸਮਝ ਲਿਆ ਹੈ। ਸਿਰ = ਸ਼ਿਰੋਮਣੀ ਪਰਮੇਸ਼ਰ ਕੇ = ਦੇ ਲੇਖ ਓਅੰਕਾਰ ਸ਼ਬਦ ਪਹਿਲਾਂ ਲਿਖਿਆ ਹੋਇਆ ਹੈ, ਉਸ ਲੇਖ ਨੂੰ ਗੁਰਾਂ ਦੀ ਸੰਗਤ ਦੁਆਰਾ ਇਹ ਅਗਿਆਤ ਜੀਵ ਪੜ੍ਹਦਾ ਨਹੀਂ ਹੈ **ਵਾ:** ਵੇਦਾਂ ਸ਼ਾਸਤ੍ਰਾਂ ਵਿਚ ਜੋ ਸਿਰ = ਸ਼ਿਰੋਮਣੀ ਲੇਖ ਨਾਮ ਦੇ ਹਨ, ਇਹ ਅਗਿਆਤ ਜੀਵ ਉਨ੍ਹਾਂ ਨੂੰ ਪੜ੍ਹਦਾ ਨਹੀਂ ਹੈ।

## ਦਰਗਹ ਘੜੀਅਹਿ; ਤੀਨੇ ਲੇਖ ॥ ਖੋਟਾ ਕਾਮਿ ਨ ਆਵੈ; ਵੇਖੁ ॥੧॥

ਜਿਵੇਂ ਦੁਨਿਆਵੀ ਰਾਜਿਆਂ ਦੇ ਦਰਗਹ = ਦਰਬਾਰ ਵਿਚ ਤੀਨੇ = ਤਿੰਨ ਲੇਖ = ਗਿਣਤੀ ਦੇ ਸੋਨੇ ਦੀਆਂ ਮੋਹਰਾਂ, ਚਾਂਦੀ ਦੇ ਰੁਪਏ ਤੇ ਤਾਂਬੇ ਦੇ ਪੈਸੇ ਘੜੀਅਹਿ = ਘੜੇ ਜਾਂਦੇ ਹਨ, ਭਾਵ ਮੋਹਰ 'ਚ ਸੋਨਾ, ਰੁਪਏ 'ਚ ਚਾਂਦੀ ਭਰੀ ਹੁੰਦੀ ਹੈ ਤੇ ਤਾਂਬੇ ਦੇ ਪੈਸੇ ਬਣਾਉਂਦੇ ਹਨ। ਇਨ੍ਹਾਂ ਵਿੱਚੋਂ ਜੇ ਕੋਈ ਪਾਰਖੂ ਵੇਖੁ = ਵੇਖਣਾ ਕਰੇ ਤਾਂ ਖੋਟਾ = ਖੁਟਿਆਈ ਵਾਲਾ ਰੁਪਈਆ ਜਾਂ ਪੈਸਾ ਕਿਸੇ ਕਾਮਿ = ਕੰਮ ਨ = ਨਹੀਂ ਆਵੈ = ਆਉਂਦਾ ਭਾਵ ਮੋਹਰ ਵਿਚ ਸੋਨਾ ਨਾ ਹੋਵੇ, ਰੁਪਏ 'ਚ ਚਾਂਦੀ ਨਾ ਹੋਵੇ ਤੇ ਤਾਂਬੇ ਦਾ ਪੈਸਾ ਖੋਟਾ ਹੋਵੇ ਤਾਂ ਕਿਸੇ ਕੰਮ ਨਹੀਂ ਆਉਂਦਾ ॥੧॥

## ਨਾਨਕ; ਜੇ ਵਿਚਿ ਰੁਪਾ ਹੋਇ ॥ ਖਰਾ ਖਰਾ; ਆਖੈ ਸਭੁ ਕੋਇ ॥੧॥ਰਹਾਉ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੇ = ਜੇਕਰ ਰੁਪਏ ਵਿਚਿ = ਅੰਦਰ ਪੂਰੀ ਰੁਪਾ = ਚਾਂਦੀ ਹੋਇ = ਹੋਵੇ। ਤਾਂ ਉਸ ਰੁਪਏ ਨੂੰ ਸਭੁ = ਸਾਰੇ ਕੋਇ = ਕੋਈ ਖਰਾ ਖਰਾ = ਚੰਗਾ ਚੰਗਾ ਆਖੈ = ਆਖਦੇ ਹਨ ॥੧॥ਰਹਾਉ॥

### ਦੂਸਰਾ ਅਰਥ

**ਦਰਗਹ ਘੜੀਅਹਿ; ਤੀਨੇ ਲੇਖ ॥ ਖੋਟਾ ਕਾਮਿ ਨ ਆਵੈ; ਵੇਖੁ ॥੧॥**

ਇਸੇ ਪ੍ਰਕਾਰ ਪਰਮੇਸ਼ਰ ਦੇ ਦਰਗਹ = ਦਰਬਾਰ ਵਿਚ ਰਾਜਸੀ, ਤਾਮਸੀ, ਸਾਤਕੀ ਸੁਭਾਅ ਦੇ ਤਿੰਨ ਤਰ੍ਹਾਂ ਦੇ ਲੇਖ ਵਾਲੇ ਪੁਰਖ ਘੜੀਅਹਿ = ਘੜੇ ਜਾਂਦੇ ਹਨ, ਭਾਵ ਸਾਤਕੀ ਸੁਭਾਅ ਮੋਹਰਾਂ ਦੀ ਨਿਆਈਂ ਰਾਜਸੀ

ਸੁਭਾਅ ਚਾਂਦੀ ਦੇ ਰੁਪਇਆਂ ਦੀ ਨਿਆਈਂ, ਤਾਮਸੀ ਸੁਭਾਅ ਤਾਂਬੇ ਦੀ ਨਿਆਈਂ ਹੈ। ਇਨ੍ਹਾਂ ਦੇ ਅੱਗੇ ਤਿੰਨ ਉੱਤਮ, ਮੱਧਮ ਕਨਿਸ਼ਟ ਨਾਮ ਪੈ ਜਾਂਦੇ ਹਨ **ਅਥਵਾ** ਸਤਿਸੰਗਤ ਰੂਪੀ ਦਰਗਾਹ ਵਿਚ ਕਰਮ, ਉਪਾਸ਼ਨਾ, ਗਿਆਨ ਤਿੰਨ ਲੇਖ ਘੜੇ ਜਾਂਦੇ ਹਨ, ਭਾਵ ਤਾਂਬੇ ਦੀ ਨਿਆਈਂ ਤਮੋਗੁਣੀ ਕਰਮ ਕਰਦੇ ਹਨ, ਚਾਂਦੀ ਦੇ ਰੁਪਏ ਦੀ ਨਿਆਈਂ ਰਜੋਗੁਣੀ ਉਪਾਸ਼ਨਾ ਕਰਦੇ ਹਨ ਤੇ ਸੋਨੇ ਦੇ ਮੋਹਰਾਂ ਦੀ ਨਿਆਈਂ ਸਤੋਗੁਣੀ ਗਿਆਨ ਦੀ ਇੱਛਾ ਪ੍ਰਗਟ ਕਰਦੇ ਹਨ **ਵਾ:** ਬੇਦ ਆਦਿਕਾਂ ਤੇ ਪਰਮੇਸ਼ਰ ਦੀ ਦਰਗਾਹ ਵਿਚ ਤਿੰਨ ਗੁਣੀਆਂ ਦੇ ਵੱਖਰੇ ਵੱਖਰੇ ਲੇਖ ਘੜੇ (ਲਿਖੇ) ਜਾਂਦੇ ਹਨ **ਅਥਵਾ** ਹਿੰਦੂਆਂ ਵਿੱਚੋਂ ਬ੍ਰਾਹਮਣ, ਫ਼ਕੀਰਾਂ ਵਿੱਚੋਂ ਜੋਗੀ, ਮੁਸਲਮਾਨਾਂ ਵਿੱਚੋਂ ਕਾਜ਼ੀ, ਇਹ ਤਿੰਨੇ ਧਰਮ ਦਾ ਉਪਦੇਸ਼ ਦੇਣ ਦੇ ਜ਼ਿੰਮੇਵਾਰ ਹਨ, ਜੇ ਕੋਲ ਸਚਿਆਈ ਨਹੀਂ ਹੋਵੇਗੀ ਤਾਂ ਤਿੰਨਾਂ ਦੇ ਲੇਖ ਪਰਮੇਸ਼ਰ ਦੀ ਦਰਗਾਹ ਵਿਚ ਖੁਟਿਆਈ ਵਾਲੇ ਲਿਖੇ ਜਾਣਗੇ। ਇਉਂ ਵਿਚਾਰ ਕਰਕੇ ਵੇਖ ਲਵੋ, ਖੋਟੇ ਰੁਪਇਆਂ ਦੀ ਨਿਆਈਂ ਸ੍ਵੈ ਧਰਮ ਤੋਂ ਹੀਣੇ ਪੁਰਖ ਕਿਸੇ ਕੰਮ ਨਹੀਂ ਆਉਣੇ ॥੧॥

**ਨਾਨਕ; ਜੇ ਵਿਚਿ ਰੁਪਾ ਹੋਇ ॥ ਖਰਾ ਖਰਾ; ਆਖੈ ਸਭੁ ਕੋਇ ॥੧॥ਰਹਾਉ॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੇ = ਜੇਕਰ ਜੀਵ ਦੇ ਹਿਰਦੇ ਵਿਚਿ = ਅੰਦਰ ਸਚਿਆਈ ਰੂਪ **ਵਾ:** ਭਗਤੀ ਰੂਪ ਰੁਪਾ = ਚਾਂਦੀ ਹੋਇ = ਹੋਵੇ ਤਾਂ ਖਰਾ = ਚੰਗੇ ਜੀਵਨ ਵਾਲੇ ਨੂੰ ਸਭੁ = ਸਾਰੇ ਕੋਈ ਖਰਾ = ਚੰਗਾ ਹੀ ਆਖੈ = ਆਖਦੇ ਹਨ **ਵਾ:** ਜਿਹੜਾ ਹਰ ਵਕਤ ਸਮਾਧ ਚਿਤ, ਸਾਵਧਾਨ ਚਿਤ ਹੋ ਕੇ ਭਗਤੀ ਕਰਦਾ ਹੈ, ਉਹ ਖਰਾ = ਸੱਚੇ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਧਰਮ ਵਿਚ ਪ੍ਰਪੱਕ ਰਹਿੰਦਾ ਹੈ ਤੇ ਸਭ ਕੋਈ ਉਸ ਨੂੰ ਚੰਗਾ ਆਖਦੇ ਹਨ ॥੧॥ਰਹਾਉ॥

## ਕਾਦੀ; ਕੂੜੁ ਬੋਲਿ ਮਲੁ ਖਾਇ ॥

ਕਾਦੀ = ਕਾਜ਼ੀ ਕੂੜੁ = ਝੂਠ ਬੋਲ ਕੇ ਵੱਢੀਆਂ ਲੈ ਕੇ ਪਰਾਇਆ ਹੱਕ ਖਾਣ ਰੂਪ **ਵਾ:** ਪਾਪਾਂ ਰੂਪ ਮਲੁ = ਮੈਲ ਖਾਇ = ਖਾਂਦੇ ਹਨ।

**ਦ੍ਰਿਸ਼ਟਾਂਤ :** ਜਿਵੇਂ ਇਕ ਕਾਜ਼ੀ ਦਾ ਲੜਕਾ ਖੂਹ 'ਤੇ ਆਪਣੇ ਬਲਦ ਨੂੰ ਪਾਣੀ ਪਿਲਾਉਣ ਲਈ ਲੈ ਗਿਆ, ਕਾਜ਼ੀ ਤਾਂ ਵੱਢੀਆਂ ਲੈਣ ਵਿਚ ਰਿਹਾ ਤੇ ਕਾਜ਼ੀ ਦੇ ਲੜਕੇ ਨੇ ਬੈਲ ਦੀ ਕੋਈ ਸੇਵਾ ਨਾ ਕੀਤੀ ਬੜਾ ਕਮਜ਼ੋਰ ਸੀ, ਉਪਰੋਂ ਇਕ ਤੇਲੀ ਆਪਣੇ ਬਲਦ ਨੂੰ ਪਾਣੀ ਪਿਲਾਉਣ ਲਈ ਲੈ ਆਇਆ ਜੋ ਤੇਲੀ ਨੇ ਚੰਗੀ ਖ਼ੁਰਾਕ ਖਵਾ ਕੇ ਨਰੋਆ ਤਕੜਾ ਕੀਤਾ ਹੋਇਆ ਸੀ। ਜਦੋਂ ਖੂਹ 'ਤੇ ਤੇਲੀ ਤੇ ਕਾਜ਼ੀ ਦਾ ਬਲਦ ਇਕੱਠੇ ਹੋਏ ਤਾਂ ਦੋਵੇਂ ਬੱਲਦ ਆਪਸ ਵਿਚ ਭਿੜ ਪਏ ਤੇ ਤੇਲੀ ਦੇ ਬਲਦ ਨੇ ਕਾਜ਼ੀ ਦੇ ਬਲਦ ਦੀ ਲੱਤ ਤੋੜ ਦਿੱਤੀ ਤਾਂ ਤੇਲੀ ਜਲਦੀ ਕਾਜ਼ੀ ਸਾਹਿਬ ਕੋਲ ਗਿਆ ਤੇ ਕਹਿਣ ਲੱਗਾ ਕਿ ਜੇ ਕਿਸੇ ਦੇ ਪਸ਼ੂ ਆਪੋ ਵਿਚ ਭਿੜ ਪੈਣ ਤੇ ਇਕ ਦੀ ਲੱਤ ਟੁੱਟ ਜਾਵੇ ਤਾਂ ਉਹਦੀ ਬਾਬਤ ਕੋਈ ਮਸਲਾ ਦੱਸੋ। ਤਾਂ ਕਾਜ਼ੀ ਕਹਿਣ ਲੱਗਾ ਕਿ ਇਹਦਾ ਕੀ ਮਸਲਾ ਹੈ ਕਿਉਂਕਿ ਪਸ਼ੂ ਕਿਹੜਾ ਕਿਸੇ ਦਾ ਸਿਖਾਇਆ ਹੁੰਦਾ ਹੈ। ਤੇਲੀ ਇਤਨਾ ਸੁਣ ਕੇ ਚਲਾ ਗਿਆ ਇਤਨੇ ਨੂੰ ਕਾਜ਼ੀ ਦਾ ਲੜਕਾ ਆਇਆ ਤੇ ਆ ਕੇ ਕਹਿਣ ਲੱਗਾ ਕਿ ਤੇਲੀ ਦੇ ਬਲਦ ਨੇ ਆਪਣੇ ਬਲਦ ਦੀ ਲੱਤ ਤੋੜ ਦਿੱਤੀ ਤਾਂ ਕਾਜ਼ੀ ਆਪਣੇ ਲੜਕੇ ਨੂੰ ਕਹਿਣ ਲੱਗਾ ਕਿ ਜਾ ਤੇਲੀ ਨੂੰ ਮੋੜ ਕੇ ਲਿਆ। ਜਦੋਂ ਤੇਲੀ ਮੋੜ ਲਿਆਂਦਾ ਤਾਂ ਕਾਜ਼ੀ ਕਹਿਣ ਲੱਗਾ ਕਿ ਪਹਿਲਾਂ ਤੈਨੂੰ 'ਲਾਲ ਕਿਤਾਬ' ਵੇਖ ਕੇ ਨਹੀਂ ਮਸਲਾ ਦੱਸਿਆ, ਹੁਣ ਸੁਣ :

**ਲਾਲ ਕਿਤਾਬ ਵਖਾਨੇ ਇਉ। ਤੇਲੀ ਬੈਲ ਭੜਾਇਆ ਕਿਉ।**
**ਖਲ ਖੁਆਏ ਕੀਆ ਮਸਟੰਡ। ਬੈਲ ਕਾ ਬੈਲ ਪਚਾਸ ਰੁਪਏ ਦੰਡ।**

ਕਾਜ਼ੀ ਕਹਿਣ ਲੱਗਾ ਕਿ ਬੈਲ ਦਾ ਬੈਲ ਤੇ ਪੰਜਾਹ ਰੁਪਏ ਦੰਡ ਦੇ, ਇਉਂ ਕੂੜ ਬੋਲ ਕੇ ਪੜ੍ਹ ਕੇ ਸੁਣਾਉਂਦੇ ਹਨ।

## ਬ੍ਰਾਹਮਣੁ ਨਾਵੈ; ਜੀਆ ਘਾਇ ॥

(**ਨਾਵੈ** ਦਾ ਉਚਾਰਨ ਭਾਰਾ ਹੈ)

ਬ੍ਰਾਹਮਣ ਲੋਕ ਨਾਲੇ ਨਾਵੈ = ਇਸ਼ਨਾਨ ਕਰ ਆਉਂਦੇ ਹਨ ਤੇ ਨਾਲੇ ਜੀਆ = ਜੀਵਾਂ ਨੂੰ ਘਾਇ = ਮਾਰ ਕੇ ਲੈ ਆਉਂਦੇ ਹਨ ਭਾਵ ਮੱਛੀਆਂ ਦੀ ਭਾਜੀ ਲੈ ਆਉਂਦੇ ਹਨ।

ਜਿਵੇਂ ਇਕ ਵਾਰ ਸੰਤ ਬਾਬਾ ਸੁੰਦਰ ਸਿੰਘ ਜੀ ਕਸ਼ਮੀਰ ਗਏ ਹੋਏ ਸੀ, ਉਥੇ ਕਸ਼ਮੀਰੀ ਬ੍ਰਾਹਮਣ ਨਾਗ ਕੁੰਡ ਦੇ ਉੱਤੇ ਇਸ਼ਨਾਨ ਕਰਕੇ ਬੇੜੀ ਵਿਚ ਬੈਠੇ ਗੀਤਾ ਦਾ ਪਾਠ ਕਰਨ ਤੇ ਨਾਲੇ ਦਰਿਆ ਦੇ ਵਿਚ ਮੱਛੀਆਂ ਫੜਨ ਲਈ ਕੁੰਡੀ ਵੀ ਸੁੱਟੀ ਹੋਈ ਸੀ। ਜਦੋਂ ਕੁੰਡੀ ਦੇ ਨਾਲ ਮੱਛੀ ਫਸ ਜਾਵੇ, ਉਸੇ ਵੇਲੇ ਕੁੰਡੀ ਖਿੱਚ ਕੇ ਮੱਛੀ ਫੜ ਕੇ ਆਪਣੇ ਆਸਣ ਹੇਠਾਂ ਰੱਖ ਲੈਣ। ਇਹ ਬ੍ਰਾਹਮਣ ਦੀ ਹਾਲਤ ਵੇਖ ਕੇ ਸੰਤਾਂ ਨੇ ਕਿਹਾ ਕਿ ਸਤਿਗੁਰਾਂ ਨੇ ਆਪ ਹੀ ਇਸ ਤੁਕ ਦਾ ਸ਼ੰਕਾ ਨਵਿਰਤ ਕਰ ਦਿੱਤਾ ਹੈ ਕਿ ਬ੍ਰਾਹਮਣ ਨਾਲੇ ਤਾਂ ਇਸ਼ਨਾਨ ਕਰ ਆਉਂਦੇ ਹਨ ਤੇ ਨਾਲੇ ਮੱਛੀਆਂ ਮਾਰ ਕੇ ਲੈ ਆਉਂਦੇ ਹਨ।

## ਜੋਗੀ; ਜੁਗਤਿ ਨ ਜਾਣੈ ਅੰਧੁ ॥ ਤੀਨੇ; ਓਜਾੜੇ ਕਾ ਬੰਧੁ ॥੨॥

ਜੋਗੀ ਵੀ ਪਰਮੇਸ਼ਰ ਦੀ ਮਿਲਣ ਦੀ ਜੁਗਤਿ = ਜੁਗਤੀ ਨ = ਨਹੀਂ ਜਾਣੈ = ਜਾਣਦੇ, ਕਿਉਂਕਿ ਜੋਗੀ ਜਨ ਮਨ ਬੁੱਧ ਰੂਪੀ ਨੇਤਰਾਂ ਵਿਚ ਵਿਚਾਰ ਰੂਪੀ ਨਿਗ੍ਹਾ ਨਾ ਹੋਣੇ ਕਰਕੇ ਅੰਧੁ = ਅੰਨ੍ਹੇ ਹਨ **ਅਥਵਾ** ਜੋਗੀ ਲੋਕ ਵੀ ਅੰਧੁ = ਅਗਿਆਨ ਦੇ ਦੂਰ ਕਰਨ ਦੀ ਜੁਗਤੀ ਨਹੀਂ ਜਾਣਦੇ। ਇਹ ਤੀਨੇ = ਤਿੰਨਾਂ (ਕਾਜ਼ੀ, ਬ੍ਰਾਹਮਣ, ਜੋਗੀ) ਕੋਲ ਜੀਵਾਂ ਨੂੰ ਸੰਸਾਰ ਰੂਪੀ ਓਜਾੜੇ = ਉਜਾੜ 'ਚੋਂ ਉਪਦੇਸ਼ ਦੇ ਕੇ ਰੋਕਣ ਵਾਸਤੇ ਸੰਤੋਖ ਕਾ = ਦਾ ਬੰਧੁ = ਬੰਨ੍ਹ ਸੀ **ਵਾ:** ਇਹ ਕਾਜ਼ੀ, ਬ੍ਰਾਹਮਣ ਤੇ ਜੋਗੀ ਤਿੰਨੇ ਸੰਸਾਰੀ ਜੀਵਾਂ ਨੂੰ ਉਪਦੇਸ਼ ਦੇ ਕੇ ਸੰਸਾਰ ਰੂਪੀ ਉਜਾੜ 'ਚੋਂ ਰੋਕਣ ਵਾਲੇ ਸੀ, ਪਰੰਤੂ ਇਹ ਤਿੰਨੇ ਆਪ ਹੀ ਉਜਾੜਨ ਦਾ ਬੰਧੁ = ਕਾਰਨ ਬਣ ਗਏ ਹਨ ॥੨॥

ਫੇਰ ਸਤਿਗੁਰਾਂ ਨੂੰ ਪੁੱਛਣ ਲੱਗੇ ਕਿ ਜੋਗੀ ਕੌਣ ਹੈ ? ਕਾਜ਼ੀ ਕੌਣ ਹੈ ? ਬ੍ਰਾਹਮਣ ਕੌਣ ਹੈ ਤੇ ਮੁਸਲਮਾਨ ਕੌਣ ਹੈ ? ਆਪ ਕਿਰਪਾ ਕਰਕੇ ਇਨ੍ਹਾਂ ਦੇ ਲੱਖਣ ਕਰੋ, ਤਾਂ ਸਤਿਗੁਰੂ ਜੀ ਅੱਗੇ ਕਥਨ ਕਰਦੇ ਹਨ :

## ਸੋ ਜੋਗੀ; ਜੋ ਜੁਗਤਿ ਪਛਾਣੈ ॥

ਸੋ = ਉਹ ਅਸਲ ਜੋਗੀ ਹੋ ਸਕਦਾ ਹੈ, ਜੋ = ਜਿਹੜਾ ਪਰਮੇਸ਼ਰ ਵਿਚ ਜੁੜਨ ਦੀ ਜੁਗਤਿ = ਜੁਗਤੀ ਨੂੰ ਪਛਾਣੈ = ਪਛਾਣਦਾ ਹੈ; ਜੈਸਾ ਕਿ :

**ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥** *(ਅੰਗ ੭੩੦)*

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਜੋਗੀ ਜੁਗਤੀ ਕਿਵੇਂ ਜਾਣੇ ?*

***ਉੱਤਰ :***

## ਗੁਰ ਪਰਸਾਦੀ; ਏਕੋ ਜਾਣੈ ॥

ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਨਾਲ ਸਾਰਿਆਂ ਵਿਚ ਏਕੋ = ਅਦ੍ਵੈਤ ਰੂਪ ਪਰਮੇਸ਼ਰ ਨੂੰ ਜਾਣੈ = ਜਾਨਣਾ ਕਰੇ। ਅੱਗੇ ਸਤਿਗੁਰੂ ਜੀ ਕਾਜ਼ੀ ਦੇ ਲੱਖਣ ਕਰਦੇ ਹਨ।

## ਕਾਜੀ ਸੋ; ਜੋ ਉਲਟੀ ਕਰੈ ॥ ਗੁਰ ਪਰਸਾਦੀ; ਜੀਵਤੁ ਮਰੈ ॥

ਸੋ = ਉਹ ਅਸਲ ਕਾਜ਼ੀ ਹੈ, ਜੋ = ਜਿਹੜਾ ਸੰਸਾਰ ਦੇ ਪਦਾਰਥਾਂ ਵੱਲੋਂ ਬਿਰਤੀ ਨੂੰ ਉਲਟੀ = ਪਲਟਾ

(ਉਲਟਾ) ਕੇ ਖ਼ੁਦਾ ਵੱਲ ਨੂੰ ਕਰੈ = ਕਰ ਲਵੇ **ਵਾ:** ਸੰਸਾਰਾਕਾਰ ਬਿਰਤੀ ਨੂੰ ਹਟਾ ਕੇ ਆਤਮਾਕਾਰ ਕਰ ਲਵੇ ਅਤੇ ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਦ੍ਰਿਸ਼ਟੀ ਨਾਲ ਜੀਵਤ-ਭਾਵ ਤੋਂ ਮਰੈ = ਮਰ ਜਾਵੇ ਭਾਵ ਆਪਣੇ ਆਪ ਨੂੰ ਜੀਵਪੁਣੇ ਤੋਂ ਮਾਰ ਕੇ ਖ਼ੁਦਾ ਦੇ ਪਰਾਇਣ ਹੋ ਜਾਵੇ। ਅੱਗੇ ਬ੍ਾਹਮਣ ਦੇ ਲਖਣ ਕਰਦੇ ਹਨ :

## ਸੋ ਬ੍ਾਹਮਣੁ; ਜੋ ਬ੍ਰਹਮੁ ਬੀਚਾਰੈ ॥ ਆਪਿ ਤਰੈ; ਸਗਲੇ ਕੁਲ ਤਾਰੈ ॥੩॥

ਸੋ = ਉਹ ਅਸਲ ਬ੍ਾਹਮਣ ਹੈ, ਜੋ = ਜਿਹੜਾ ਬ੍ਰਹਮੁ = ਵਿਆਪਕ ਪਰਮੇਸ਼ਰ ਦੇ ਸਰੂਪ ਦਾ ਬੀਚਾਰੈ = ਵੀਚਾਰ ਕਰਦਾ ਹੈ। ਬ੍ਰਹਮ ਦੀ ਵੀਚਾਰ ਕਰਕੇ ਆਪ ਵੀ ਸੰਸਾਰ-ਸਮੁੰਦਰ ਤੋਂ ਤਰੈ = ਤਰ ਭਾਵ ਮੁਕਤ ਹੋ ਜਾਂਦਾ ਹੈ ਤੇ ਆਪਣੀਆਂ ਸਗਲੇ = ਸਾਰੀਆਂ ਕੁਲਾਂ ਨੂੰ ਵੀ ਤਾਰੈ = ਤਾਰ ਲੈਂਦਾ ਹੈ ॥੩॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਜੋਗੀ ਕੌਣ ਹੁੰਦਾ ਹੈ, ਇਸ ਦੇ ਦੁਆਰਾ ਲਖਣ ਕਰਕੇ ਸਮਝਾਉਣਾ ਕਰੋ ?*
***ਉੱਤਰ :***

## ਦਾਨਸਬੰਦੁ ਸੋਈ; ਦਿਲਿ ਧੋਵੈ ॥ ਮੁਸਲਮਾਣੁ ਸੋਈ; ਮਲੁ ਖੋਵੈ ॥

ਸੋਈ = ਉਹੀ ਪ੍ਾਣਾਯਾਮ ਕਰਕੇ ਦਸਵੇਂ ਦੁਆਰ ਵਿਚ ਚੜ੍ਹਾਉਣ ਵਾਲਾ ਦਾਨਸਬੰਦੁ = ਅਕਲਮੰਦ ਜੋਗੀ ਹੈ ਜਿਹੜਾ ਦਿਲਿ, ਹਿਰਦੇ ਵਿੱਚੋਂ ਅਵਿੱਦਿਆ ਰੂਪੀ ਮੈਲ ਨਾਮ ਰੂਪੀ ਜਲ ਦੇ ਨਾਲ ਧੋਵੈ = ਧੋ ਲਵੇ। ਸੋਈ = ਓਹੀ ਮੁਸਲਮਾਨ ਕਾਜ਼ੀ ਹੈ, ਜਿਹੜਾ ਹਿਰਦੇ ਵਿੱਚੋਂ ਪਾਪਾਂ ਦੀ ਜਾਂ ਵਿਕਾਰਾਂ ਦੀ ਮਲੁ = ਮੈਲ ਨੂੰ ਖੋਵੈ = ਖੋ ਦੇਵੇ ਭਾਵ ਦੂਰ ਕਰ ਦੇਵੇ।

***ਪ੍ਰਸ਼ਨ :*** *ਪੰਡਤ ਕੌਣ ਹੁੰਦਾ ਹੈ ?*
***ਉੱਤਰ :***

## ਪੜਿਆ ਬੂਝੈ; ਸੋ ਪਰਵਾਣੁ ॥ ਜਿਸੁ ਸਿਰਿ; ਦਰਗਹ ਕਾ ਨੀਸਾਣੁ ॥੪॥੫॥੭॥

ਵੇਦਾਂ ਸ਼ਾਸਤ੍ਰਾਂ ਨੂੰ ਪੜ੍ਹਿਆ ਹੋਇਆ ਸੋ = ਉਹ ਪੰਡਤ (ਵਿਦਵਾਨ) ਵਾਹਿਗੁਰੂ ਦੀ ਦਰਗਾਹ ਵਿਚ ਪਰਵਾਣੁ = ਪ੍ਮਾਣਨੀਕ ਹੈ, ਜੋ ਆਪਣੇ ਸਰੂਪ ਨੂੰ ਬੂਝੈ = ਬੁੱਝਦਾ ਹੈ **ਵਾ:** ਗੁਰਾਂ ਦੁਆਰਾ ਬ੍ਰਹਮ ਦੇ ਤਾਈਂ ਬੂਝੈ = ਸਮਝਣਾ ਕਰਦਾ ਹੈ। ਜਿਸ ਦੇ ਅੰਤਹਕਰਣ ਰੂਪੀ ਸਿਰਿ = ਮੱਥੇ ਉਪਰ ਦਰਗਹ = ਸੱਚਖੰਡ ਦੀ ਪ੍ਾਪਤੀ ਕਾ = ਦਾ ਨੀਸਾਣੁ = ਲੇਖ ਲਿਖਿਆ ਹੋਇਆ ਹੈ ॥੪॥੫॥੭॥

## ਧਨਾਸਰੀ ਮਹਲਾ ੧ ਘਰੁ ੩ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਸਤਿਗੁਰੂ ਸਾਹਿਬ ਜੀ ਲਾਹੌਰ ਵਿਚ ਰਾਵੀ ਦੇ ਕਿਨਾਰੇ ਬੈਠੇ ਸਨ। ਰਾਵੀ ਦੇ ਕਿਨਾਰੇ ਇਕ ਬ੍ਾਹਮਣ ਬਹੁਤਾ ਪਾਖੰਡ ਖਿਲਾਰੀ ਬੈਠਾ ਸੀ। ਉਸ ਨੇ ਪਹਿਲਾਂ ਗਊ ਦਾ ਗੋਬਰ ਲੈ ਕੇ ਧਰਤੀ 'ਤੇ ਪੋਚਾ ਪਾਚੀ ਕਰ ਕੇ ਫੇਰ ਸਫ਼ਾ ਵਿਛਾ ਕੇ ਆਪਣੇ ਸਾਹਮਣੇ ਠਾਕੁਰਾਂ ਦੀ ਮੂਰਤੀ ਰੱਖ ਕੇ ਅੱਖਾਂ ਬੰਦ ਕਰ ਕੇ ਬਗਲੇ ਦੀ ਤਰ੍ਹਾਂ ਸਮਾਧੀ ਲਾ ਕੇ ਬੈਠ ਗਿਆ। ਲੋਕ ਇਸ ਦੀ ਸਮਾਧੀ ਵੇਖ ਕੇ ਜਥਾ-ਸ਼ਕਤ ਅਨੁਸਾਰ ਮਾਇਆ ਪਦਾਰਥ ਆਦਿ ਰੱਖੀ ਜਾਂਦੇ ਸਨ। ਜਦੋਂ ਕੁਝ ਸਮੇਂ ਬਾਅਦ ਸਮਾਧੀ ਖੋਲ੍ਹੀ ਤਾਂ ਗੁਰੂ ਜੀ ਕਹਿਣ ਲੱਗੇ ਕਿ ਹੇ ਪੰਡਤ ਜੀ ਤੂੰ ਕਿਸ ਵਾਸਤੇ ਧਿਆਨ ਲਾਉਂਦਾ ਹੈਂ, ਕਿਉਂਕਿ ਠਾਕੁਰਾਂ ਦੀ ਮੂਰਤੀ ਤਾਂ ਤੇਰੇ ਅੱਖਾਂ ਦੇ ਸਾਹਮਣੇ ਹੈ। ਅੱਖਾਂ ਤਦ ਹੀ ਬੰਦ ਕਰੀਦੀਆਂ ਹਨ ਜੇਕਰ ਆਪਣਾ ਇਸ਼ਟ ਕੋਲ ਨਾ ਹੋਵੇ। ਪੰਡਤ ਕਹਿਣ ਲੱਗਾ ਕਿ ਮਹਾਤਮਾ ਜੀ ! ਤੁਹਾਨੂੰ ਕੀ ਪਤਾ ਹੈ ਮੈਂ ਧਿਆਨ ਕਿਸ ਵਾਸਤੇ ਲਾਉਂਦਾ ਹਾਂ, ਕਿਉਂਕਿ ਧਿਆਨ ਅੰਦਰ ਮੈਨੂੰ ਤ੍ਰਿਲੋਕੀ ਦਾ ਗਿਆਨ ਹੋ ਜਾਂਦਾ ਹੈ। ਇਤਨੀ ਗੱਲ ਕਹਿ ਕੇ ਹੰਕਾਰ ਸਹਿਤ ਫੇਰ ਅੱਖਾਂ ਬੰਦ ਕਰ ਕੇ ਬੈਠ ਗਿਆ। ਸਤਿਗੁਰਾਂ ਨੇ ਇਸ ਦਾ ਪਾਖੰਡ ਤੇ ਹੰਕਾਰ ਦੂਰ ਕਰਨ ਵਾਸਤੇ ਭਾਈ ਬਾਲੇ ਨੂੰ

ਸੈਨਤ ਨਾਲ ਕਹਿ ਕੇ ਇਸ ਦੀ ਪ੍ਰਯੰਕੀ ਭਾਵ ਜਿਸ 'ਤੇ ਠਾਕੁਰ ਦੀ ਮੂਰਤ ਤੇ ਹੋਰ ਪੂਜਾ ਦੀ ਸਮੱਗਰੀ ਰੱਖੀ ਹੋਈ ਸੀ, ਉਹ ਗੁਪਤ ਕਰਾ ਦਿੱਤੀ। ਜਦੋਂ ਦੋ ਕੁ ਘੜੀਆਂ ਸਮਾਧੀ ਲਾ ਕੇ ਫੇਰ ਅੱਖਾਂ ਖੋਲ੍ਹੀਆਂ ਤਾਂ ਕੀ ਵੇਖਦਾ ਹੈ, ਠਾਕੁਰ ਦੀ ਮੂਰਤੀ ਕੋਈ ਨਹੀਂ, ਨਾ ਹੀ ਚੌਂਕੀ ਹੈ ਜਿਸ ਵਿਚ ਕੁਝ ਮਾਇਆ ਸੀ। ਹੈਰਾਨ ਹੋ ਗਿਆ, ਬੜਾ ਘਬਰਾਇਆ, ਉੱਚੀ-ਉੱਚੀ ਅਵਾਜ਼ਾਂ ਮਾਰ ਕੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ, ਹਰੇਕ ਨੂੰ ਪੁੱਛਦਾ ਫਿਰੇ ਕਿ ਕਿਸੇ ਨੇ ਮੇਰੀ ਠਾਕੁਰ ਦੀ ਮੂਰਤੀ ਤੇ ਚੌਂਕੀ ਚੁੱਕ ਲਈ ਹੈ ਤਾਂ ਵਾਪਸ ਦੇ ਦਿਓ। ਪਰ ਕਿਥੋਂ ਮਿਲਣੀ ਸੀ। ਫੇਰ ਵੈਰਾਗ ਕਰਦਾ ਹੋਇਆ ਸਤਿਗੁਰਾਂ ਕੋਲ ਆਇਆ ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਪੰਡਤ ਜੀ ਕੀ ਗੱਲ ਬੜਾ ਘਬਰਾਇਆ ਤੇ ਰੋ ਰਿਹਾ ਹੈਂ ? ਕੁਝ ਸਮਾਂ ਪਹਿਲਾਂ ਤਾਂ ਬੜਾ ਖ਼ੁਸ਼ ਸੀ। ਤਾਂ ਪੰਡਤ ਕਹਿਣ ਲੱਗਾ ਕਿ ਮਹਾਤਮਾ ਜੀ! ਮੇਰੀ ਠਾਕੁਰ ਦੀ ਮੂਰਤੀ ਵਾਲੀ ਚੌਂਕੀ ਜਿਸ ਵਿਚ ਕੁਝ ਮਾਇਆ ਵੀ ਸੀ, ਉਹ ਨਹੀਂ ਮਿਲਦੀ, ਕਿਸੇ ਨੇ ਚੁੱਕ ਲਈ ਹੈ। ਸਾਰਿਆਂ ਨੂੰ ਪੁੱਛਿਆ ਕੋਈ ਨਹੀਂ ਦੱਸਦਾ। ਹਾਂ, ਜੇਕਰ ਤੁਸੀਂ ਕਿਸੇ ਨੂੰ ਚੁੱਕਦਿਆਂ ਵੇਖਿਆ ਹੈ ਜਾਂ ਤੁਹਾਡੀ ਕਿਤੇ ਨਦਰ ਵਿਚ ਹੋਵੇ ਤਾਂ ਦੱਸ ਦਿਓ। ਤਾਂ ਸਤਿਗੁਰੂ ਜੀ ਮੁਸਕਰਾ ਕੇ ਕਹਿਣ ਲੱਗੇ ਕਿ ਹੇ ਪੰਡਤ! ਪਹਿਲਾਂ ਤਾਂ ਤੂੰ ਆਖਦਾ ਸੀ ਕਿ ਅੱਖਾਂ ਬੰਦ ਕਰ ਕੇ ਸਮਾਧੀ ਲਾਉਣ ਨਾਲ ਮੈਨੂੰ ਤ੍ਰਿਲੋਕੀ ਦਾ ਗਿਆਨ ਹੋ ਜਾਂਦਾ ਹੈ, ਤੇਰੀ ਚੌਂਕੀ ਤੇ ਠਾਕੁਰ ਦੀ ਮੂਰਤੀ ਕਿਤੇ ਤਿੰਨਾਂ ਲੋਕਾਂ ਤੋਂ ਬਾਹਰ ਤਾਂ ਨਹੀਂ ਗਈ, ਸਮਾਧੀ ਲਾ ਕੇ ਵੇਖ ਲੈ। ਪੰਡਤ ਗੁਰੂ ਜੀ ਦੇ ਬਚਨ ਸੁਣ ਕੇ ਹੱਥ ਜੋੜ ਕਹਿਣ ਲੱਗਾ ਕਿ ਮਹਾਤਮਾ ਜੀ! ਮੈਂ ਤਾਂ ਪੇਟ ਭਰਨ ਵਾਸਤੇ ਇਹ ਐਵੇਂ ਪਾਖੰਡ ਦੀਆਂ ਗੱਲਾਂ ਬਾਤਾਂ ਕਰ ਕੇ ਲੋਕਾਂ ਤੋਂ ਪੂਜਾ ਆਦਿ ਲੈ ਕੇ ਪਰਿਵਾਰ ਨੂੰ ਪਾਲਦਾ ਹਾਂ। ਤੁਸੀਂ ਕਿਰਪਾ ਕਰਕੇ ਮੇਰੀ ਠਾਕੁਰ ਦੀ ਮੂਰਤੀ ਤੇ ਚੌਂਕੀ ਦੱਸ ਦਿਓ। ਗੁਰੂ ਜੀ ਕਹਿਣ ਲੱਗੇ ਕਿ ਹੇ ਪੰਡਤ! ਤੂੰ ਝੂਠ ਬੋਲਣਾ ਛੱਡ ਕੇ ਹਿਰਦੇ ਨੂੰ ਸ਼ੁੱਧ ਕਰ ਕੇ ਨਾਮ ਜਪਿਆ ਕਰ, ਪਰਮੇਸ਼ਰ ਆਪ ਹੀ ਸਾਰਿਆਂ ਨੂੰ ਰੋਜ਼ੀ ਦੇ ਕੇ ਪਾਲਣਾ ਕਰਦਾ ਹੈ। ਤੈਨੂੰ ਕਿਉਂ ਨਹੀਂ ਦੇਵੇਗਾ; ਜੈਸਾ ਕਿ ਭਾਈ ਸੰਤੋਖ ਸਿੰਘ ਜੀ ਕਥਨ ਕਰਦੇ ਹਨ:

**ਕ੍ਰਿਪਾ ਧਾਰਿ ਬੋਲੇ ਗੁਨ ਖਾਨੀ। ਤਜਹੁ ਝੂਠ ਬੋਲਨ ਕੀ ਬਾਨੀ।**
**ਸੁਧ ਆਤਮੈ ਜਪਿ ਹਰਿ ਨਾਮੂ। ਤਜਹੁ ਪਖੰਡ ਕਰੋ ਸਭਿ ਕਾਮੂ।੨੪।**

ਤਾਂ ਪੰਡਤ ਕਹਿਣ ਲੱਗਾ ਕਿ ਮਹਾਤਮਾ ਜੀ! ਝੂਠ ਤੇ ਪਾਖੰਡ ਕਰ ਕੇ ਹੀ ਲੋਕ ਮੰਨਦੇ ਹਨ। ਜਿਹੜਾ ਬਹੁਤੀਆਂ ਇਧਰ ਉਧਰ ਦੀਆਂ ਗੱਲਾਂ ਕਰੇ, ਪਾਖੰਡ ਕਰੇ, ਉਸ ਨੂੰ ਲੋਕ ਪੂਜਦੇ ਹਨ, ਭਲਾ ਸੱਚ ਨੂੰ ਕੌਣ ਜਾਣਦਾ ਹੈ; ਜੈਸਾ ਕਿ:

**ਦਿਜ ਕਹਿ ਕੂਰ ਬਿਹੀਨ ਜਗ, ਚਲੈ ਨ ਕਬਿ ਗੁਜਰਾਨ।**
**ਸਭਿ ਪਖੰਡ ਕੋ ਪੂਜਈਂ, ਸਕਹਿਂ ਨ ਸਾਚ ਪਛਾਨ।੨੬।** *(ਸ੍ਰੀ ਗੁਰੂ ਨਾਨਕ ਪ੍ਰਕਾਸ਼ ਉਤ੍ਰਾਰਧ, ਅਧਿ: ੨੨)*

ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਪੰਡਤ! ਦੁਨੀਆ ਦੇ ਕੋਲੋਂ ਤਾਂ ਪਾਖੰਡ ਕਰ ਕੇ ਮੱਥੇ ਟਿਕਾ ਲਵੇਂਗਾ, ਪਰ ਪਰਮੇਸ਼ਰ ਦੀ ਦਰਗਾਹ ਵਿਚ ਜਦੋਂ ਲੇਖਾ ਹੋਇਆ, ਉਦੋਂ ਕੌਣ ਬਚਾਏਗਾ ? ਤੇਰੀ ਪਿੱਠ ਪਿੱਛੇ ਕਿਤਨਾ ਧਨ ਦੱਬਿਆ ਪਿਆ ਹੈ, ਉਹ ਤਾਂ ਤੈਨੂੰ ਪਤਾ ਨਹੀਂ। ਲੋਕਾਂ ਨੂੰ ਕਹਿੰਦਾ ਹੈਂ ਕਿ ਮੈਨੂੰ ਤਿੰਨਾਂ ਲੋਕਾਂ ਦੀ ਸੋਝੀ ਹੈ, ਜ਼ਰਾ ਧਰਤੀ ਪੁੱਟ ਕੇ ਵੇਖ ਤਾਂ ਸਹੀ। ਜਦੋਂ ਇਹ ਗੱਲ ਸੁਣ ਕੇ ਪੰਡਤ ਨੇ ਆਪਣੀ ਪਿੱਠ ਪਿੱਛੋਂ ਧਰਤੀ ਪੁੱਟੀ ਤਾਂ ਧਨ ਨਿਕਲ ਆਇਆ ਵੇਖ ਕੇ ਹੈਰਾਨ ਹੋ ਗਿਆ। ਸਤਿਗੁਰਾਂ ਨੂੰ ਅੰਤਰਜਾਮੀ ਜਾਣ ਕੇ ਚਰਨੀਂ ਪੈ ਗਿਆ ਤਾਂ ਸਤਿਗੁਰਾਂ ਨੇ ਕਿਹਾ ਕਿ ਇਹ ਧਨ ਲੈ ਜਾ ਜੋ ਤੇਰੇ ਪੁੱਤ ਪੋਤਰਿਆਂ ਤਕ ਨਹੀਂ ਮੁੱਕੇਗਾ। ਪਾਖੰਡ ਛੱਡ ਕੇ ਪਰਮੇਸ਼ਰ ਦਾ ਸਿਮਰਨ ਕਰਿਆ ਕਰ, ਜੇ ਫੇਰ ਤੈਨੂੰ ਮਾਇਆ ਦੀ ਭੁੱਖ ਹੈ ਤਾਂ ਆਪਣੀ ਠਾਕੁਰ ਦੀ ਮੂਰਤੀ ਤੇ ਪ੍ਰਯੰਕੀ (ਚੌਂਕੀ) ਵੀ ਲੈ ਜਾ। ਫੇਰ ਪੰਡਤ ਨੇ ਪ੍ਰਯੰਕੀ ਤਾਂ ਕੀ ਲੈਣੀ ਸੀ, ਸਤਿਗੁਰਾਂ ਦੇ ਚਰਨ ਪਕੜ ਕੇ ਕਹਿਣ ਲੱਗਾ ਕਿ ਮਹਾਰਾਜ ਮੈਨੂੰ ਆਪਣਾ ਸਿੱਖ ਬਣਾ ਲਵੋ ਤਾਂ ਸਤਿਗੁਰਾਂ ਨੇ ਉਸ

ਦਾ ਪਾਖੰਡ ਛੁਡਾ ਕੇ ਸਿੱਖ ਬਣਾਇਆ ਤੇ ਉਸ ਵੇਲੇ ਪਾਖੰਡ ਵੇਖ ਕੇ ਧਨਾਸਰੀ ਰਾਗੁ ਵਿਚ ਮਹਲਾ ੧ = ਪਹਿਲੇ ਸਰੂਪ ਸਤਿਗੁਰੂ ਨਾਨਕ ਦੇਵ ਜੀ ਨੇ ਘਰੁ ੩ = ਸੁਰਤਾਲ ਦੇ ਤੀਸਰੇ ਘਰ ਵਿਚ ਪਹਿਲਾਂ ਮੰਗਲ ਕਰ ਕੇ ਸ਼ਬਦ ਉਚਾਰਨ ਕੀਤਾ।

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਕਾਲੁ ਨਾਹੀ ਜੋਗੁ ਨਾਹੀ; ਨਾਹੀ ਸਤ ਕਾ ਢਬੁ ॥

ਹੇ ਭਾਈ ! ਸਤਿਜੁਗ ਦਾ ਸਮਾਂ ਵੀ ਨਹੀਂ ਹੈ ਜਿਸ ਵਿਚ ਜੋਗੁ = ਜੋਗਾ ਅਭਿਆਸ ਦੁਆਰਾ ਪ੍ਰਾਣਾਯਾਮ ਕਰ ਕੇ ਦਸਮ ਦੁਆਰ ਪ੍ਰਾਣ ਚੜ੍ਹਾ ਛੱਡੀਏ, (ਕਾਲੁ ਨਾਹੀ) ਤ੍ਰੇਤੇ ਜੁਗ ਦਾ ਕਾਲੁ = ਸਮਾਂ ਨਾ ਹੋਣੇ ਕਰਕੇ ਜੱਗ ਆਦਿ ਦਾ ਸਮਾਂ ਵੀ ਨਹੀਂ ਹੈ ਤੇ ਦੁਆਪੁਰ ਜੁਗ ਨਾ ਹੋਣੇ ਕਰਕੇ ਸਤ ਰੱਖਣ ਦਾ ਢਬੁ = ਤਰੀਕਾ ਵੀ ਨਹੀਂ ਰਿਹਾ **ਵਾ:** ਸਤ = ਸਚਿਆਈ ਵਾਲਾ ਤਰੀਕਾ ਵੀ ਨਹੀਂ ਰਿਹਾ **ਵਾ:** ਗਿਆਨ ਦਾ ਤਰੀਕਾ ਵੀ ਨਹੀਂ ਰਿਹਾ।

## ਥਾਨਸਟ ਜਗ ਭਰਿਸਟ ਹੋਏ; ਡੂਬਤਾ ਇਵ ਜਗੁ ॥੧॥

(**ਥਾੱਨਸਟ** ਦਾ ਉਚਾਰਨ ਅੱਧਕ ਸਹਿਤ ਹੈ)

ਜਗ = ਜਗਤ ਵਿਚ ਥਾਨਸਟ = ਇਸਟ ਅਸਥਾਨਾਂ **ਵਾ:** ਪੂਜਨੀਕ ਅਸਥਾਨਾਂ 'ਤੇ ਸ਼ਰਾਬੀ ਕਬਾਬੀ ਲੋਕਾਂ ਦੇ ਰਹਿਣੇ ਕਰਕੇ ਭਰਿਸਟ = ਅਪਵਿੱਤਰ ਹੋਏ = ਹੋ ਰਹੇ ਹਨ **ਵਾ:** ਜਗ = ਯੱਗ ਕਰਨ ਵਾਲੇ ਥਾਂ ਵੀ ਭਰਿਸ਼ਟ ਹੋ ਗਏ ਹਨ, ਇਵ = ਇਸ ਪ੍ਰਕਾਰ ਸੰਸਾਰੀ ਜੀਵ ਵਿਸ਼ਿਆਂ ਰੂਪੀ ਪਾਣੀ ਵਿਚ ਗੋਤੇ ਖਾਂਦੇ ਸੰਸਾਰ-ਸਮੁੰਦਰ ਵਿਚ ਡੂਬਤਾ = ਡੁੱਬ ਰਹੇ ਹਨ। ਅਰਥਾਤ ਜਿਨ੍ਹਾਂ ਦੇ ਅੰਤਹਕਰਣ ਰੂਪੀ ਥਾਨਸਟ = ਥਾਂ ਵਿੱਚੋਂ ਸ਼ੁਭ ਗੁਣ ਨਸ਼ਟ ਹੋ ਗਏ, ਉਹ ਜਗਤ ਦੇ ਜੀਵ ਇਸ ਪ੍ਰਕਾਰ ਭਰਿਸ਼ਟ = ਅਪਵਿੱਤਰ ਆਚਰਨ ਵਾਲੇ ਹੋ ਰਹੇ ਹਨ, ਇਉਂ ਸਾਰਾ ਸੰਸਾਰ ਡੁੱਬ ਰਿਹਾ ਹੈ॥੧॥

## ਕਲ ਮਹਿ; ਰਾਮ ਨਾਮੁ ਸਾਰੁ ॥

ਹੇ ਭਾਈ ! ਕਲ = ਕਲਿਜੁਗ ਦੇ ਸਮੇਂ ਮਹਿ = ਵਿਚ ਸਾਰਿਆਂ ਸਾਧਨਾਂ ਨਾਲੋਂ ਰਾਮ = ਪਰਮੇਸ਼ਰ ਦਾ ਨਾਮ ਜਪਣਾ ਹੀ ਸਾਰੁ = ਸ੍ਰੇਸ਼ਟ ਹੈ।

## ਅਖੀ ਤ ਮੀਟਹਿ ਨਾਕ ਪਕੜਹਿ; ਠਗਣ ਕਉ ਸੰਸਾਰੁ ॥੧॥ਰਹਾਉ॥

ਪਾਖੰਡੀ ਲੋਕ ਸੰਸਾਰੁ = ਦੁਨੀਆਂ ਦੇ ਭੋਲੇ ਭਾਲੇ ਲੋਕਾਂ ਨੂੰ ਠਗਣ = ਛਲਣ (ਧੋਖੇ ਨਾਲ ਧਨ ਚੁਰਾਉਣ) ਕਉ = ਵਾਸਤੇ ਅਖੀ = ਅੱਖਾਂ ਤ = ਤਾਂ ਮੀਟਹਿ = ਬੰਦ ਕਰ ਕੇ ਬੈਠਦੇ ਹਨ ਤੇ ਨਾਲੇ ਨਾਕ = ਨੱਕ ਵੀ ਪਕੜਹਿ = ਪਕੜ ਲੈਂਦੇ ਹਨ ॥੧॥ਰਹਾਉ॥

## ਆਂਟ ਸੇਤੀ ਨਾਕੁ ਪਕੜਹਿ; ਸੂਝਤੇ ਤਿਨਿ ਲੋਅ ॥

ਆਂਟ[੧] = ਅੰਗੂਠੇ ਤੇ ਨਾਲ ਦੀਆਂ ਦੋ ਉਂਗਲਾਂ ਸੇਤੀ = ਨਾਲ ਭਾਵ ਚੁਟਕੀ ਦੇ ਨਾਲ ਨਾਕੁ = ਨੱਕ ਵੀ ਪਕੜਹਿ = ਪਕੜਦੇ ਹਨ ਤੇ ਸਮਾਧੀ ਦੇ ਸ਼ਕਲ ਵਿਚ ਬੈਠ ਕੇ ਮੂੰਹੋਂ ਕਹਿੰਦੇ ਹਨ ਕਿ ਸਾਨੂੰ ਤਿਨਿ = ਤਿੰਨ ਲੋਅ = ਲੋਕਾਂ ਦੀ ਸੂਝਤੇ = ਸੋਝੀ ਹੋ ਰਹੀ ਹੈ, ਅਰਥਾਤ ਤਿੰਨੇ ਲੋਕ ਦਿਸ ਰਹੇ ਹਨ; ਪਰੰਤੂ

---

੧. ਆਂਟ = ਗੰਢ, ਅੰਗੂਠੇ ਤੇ ਚੀਚੀ ਉਂਗਲ ਦੇ ਵਿਚਕਾਰ ਜੋ ਥਾਂ, ਭਾਵ ਤਿੰਨਾਂ ਉਂਗਲਾਂ ਨਾਲ ਨਕ ਫੜਨਾ, ਸੱਜੀ ਨਾਸ 'ਤੇ ਅੰਗੂਠਾ ਧਰਨਾ ਤੇ ਖੱਬੀ ਨਾਸ 'ਤੇ ਅੰਗੂਠੇ ਦੇ ਨਾਲ ਦੀਆਂ ਦੋਵੇਂ ਉਂਗਲਾਂ ਧਰ ਕੇ ਰੇਚਕ ਪੂਰਕ ਕੁੰਭਕ ਕਰਨਾ।

**[ਅੰਗ ੬੬੩]**

## ਮਗਰ ਪਾਛੈ ਕਛੁ ਨ ਸੂਝੈ; ਏਹੁ ਪਦਮੁ ਅਲੋਅ ॥੨॥

ਮਗਰ = ਪਿੱਠ ਪਾਛੈ = ਪਿੱਛੇ ਦੱਬਿਆ ਧਨ, ਠਾਕੁਰਾਂ ਦੀ ਪ੍ਰਯੰਕੀ ਜਾਂ ਹੋਰ ਕੋਈ ਵਸਤੂ ਆਦਿ ਤਾਂ ਕਛੁ = ਕੁਝ ਸੂਝੈ = ਸੁੱਝਦਾ ਭਾਵ ਨਦਰ ਵਿਚ ਨਹੀਂ ਆਉਂਦਾ, ਏਹੁ = ਇਹ ਪਦਮੁ[੧] = ਅਤੀਅੰਤ ਅਲੋਅ = ਅਸਚਰਜ ਹੈ **ਵਾ:** ਇਹ ਅਲੌਕਿਕ ਹੀ ਪਦਮ ਆਸਨ ਲਾਇਆ ਹੋਇਆ ਹੈ **ਵਾ:** ਏਹੁ = ਇਹ ਪਦਮੁ = ਕਉਲ (ਕਉਲ = ਵਾਕ ਜੈਸਾ ਕਿ "ਪੁਤ੍ਰੀ ਕਉਲ ਨ ਪਾਲਿਓ") ਭਾਵ ਵਾਕ ਅਲੋਅ = ਅਲੌਕਿਕ ਹੀ ਹਨ, ਜਿਹੜੇ ਪਾਖੰਡ ਦੇ ਸਹਿਤ ਝੂਠ ਬੋਲ ਕੇ ਲੋਕਾਂ ਨੂੰ ਕਹਿਣਾ ਕਿ ਤਿੰਨੇ ਲੋਕ ਦਿਸਦੇ ਹਨ **ਵਾ:** ਏਹੁ = ਇਹ ਜਿਹੜਾ ਪਦਮੁ = ਕਉਲ ਫੁੱਲ ਦੀ ਨਿਆਈਂ ਪਰਮੇਸ਼ਰ ਪਾਪਾਂ ਪੁੰਨਾਂ ਤੋਂ ਨਿਰਲੇਪ ਰਹਿਣ ਵਾਲਾ ਹੈ, ਉਸ ਦੇ ਗਿਆਨ ਰੂਪੀ ਅਲੋਅ (ਅ + ਲੋਅ) ਲੋਅ = ਪ੍ਰਕਾਸ਼ ਤੋਂ ਹਿਰਦਾ ਅ = ਰਹਿਤ ਹੈ, ਭਾਵ ਹਿਰਦੇ ਵਿਚ ਉਸ ਦਾ ਪ੍ਰਕਾਸ਼ ਨਹੀਂ ਹੈ ॥੨॥

## ਖਤ੍ਰੀਆ ਤ ਧਰਮੁ ਛੋਡਿਆ; ਮਲੇਛ ਭਾਖਿਆ ਗਹੀ ॥

ਖਤ੍ਰੀਆ = ਛਤਰੀਆਂ ਨੇ ਤ = ਤਾਂ ਆਪਣਾ ਧਰਮ ਵੀ ਸ਼ਸਤ੍ਰਪੁਣੇ ਦਾ ਛੋਡਿਆ = ਛੱਡ ਦਿੱਤਾ, ਭਾਵ ਖੱਤ੍ਰੀਆਂ ਦਾ ਧਰਮ ਸੀ ਕਿ ਸ਼ਸਤ੍ਰਧਾਰੀ ਹੋ ਕੇ ਆਪਣੇ **ਵਾ:** ਦੂਸਰੇ ਧਰਮ ਤੇ ਮੁਲਕ ਦੀ ਰੱਖਿਆ ਕਰਨੀ ਉਹ ਛੱਡ ਦਿੱਤਾ ਹੈ ਅਤੇ ਜਿਨ੍ਹਾਂ ਨੂੰ ਨੀਚ, ਤੁਰਕ ਆਖਦੇ ਹਨ, ਰੋਜ਼ੀ ਲਈ ਉਨ੍ਹਾਂ ਮਲੇਛ = ਨੀਚਾਂ, ਤੁਰਕਾਂ ਦੀ ਭਾਖਿਆ = ਭਾਸ਼ਾ ਗਹੀ = ਗ੍ਰਹਿਣ ਕਰ ਲਈ ਹੈ **ਵਾ:** ਮਾਇਆ ਦੀ, ਪਦਾਰਥਾਂ ਦੀ, ਵਿਸ਼ਿਆਂ ਦੀ ਇੱਛਾ ਪੈਦਾ ਕਰਨ ਵਾਲੀ ਵਿੱਦਿਆ, ਭਾਸ਼ਾ ਗ੍ਰਹਿਣ ਕਰ ਲਈ ਹੈ।

## ਸ੍ਰਿਸਟਿ ਸਭ ਇਕ ਵਰਨ ਹੋਈ; ਧਰਮ ਕੀ ਗਤਿ ਰਹੀ ॥੩॥

ਸਭ = ਸਾਰੀ ਸ੍ਰਿਸਟਿ = ਸ੍ਰਿਸ਼ਟੀ ਇਕ ਵਰਨ = ਜਾਤ ਦੀ ਹੀ **ਵਾ:** ਸ਼ੰਕਰ ਵਰਨ ਹੋਈ = ਹੋ ਗਈ, ਭਾਵ ਸਾਰਿਆਂ ਦੀ ਪਦਾਰਥਾਂ ਦੇ ਖਾਣ ਤੇ ਵਿਸ਼ਿਆਂ ਨੂੰ ਭੋਗਣ ਵਿਚ ਇੱਛਾ ਲੱਗੀ ਹੋਈ ਹੈ, ਧਰਮ ਕੀ = ਦੀ ਗਤਿ = ਮਰਯਾਦਾ ਰਹੀ = ਰਹਿ ਗਈ ਭਾਵ ਦੂਰ ਹੋ ਗਈ ਹੈ ॥੩॥

## ਅਸਟ ਸਾਜ ਸਾਜਿ ਪੁਰਾਣ ਸੋਧਹਿ; ਕਰਹਿ ਬੇਦ ਅਭਿਆਸੁ ॥

ਬ੍ਰਾਹਮਣ ਲੋਕ ਅਸਟ ਸਾਜ = ਅਸਟਾਧਿਆਈ ਗੀਤਾ ਨੂੰ ਸਾਜ ਸਾਜਿ = ਸਜਾ ਸਜਾ ਕੇ ਪੁਰਾਣਾਂ ਨੂੰ ਸੋਧਹਿ = ਵਿਚਾਰਦੇ ਹਨ **ਵਾ:** ਅਸਟ = ਅੱਠ ਸਾਜ = ਦਸ[੨] ਭਾਵ ਬਿਆਸ ਜੀ ਦੇ ਸਾਜਿ = ਰਚੇ ਅਠਾਰਾਂ ਪੁਰਾਣਾਂ ਨੂੰ **ਵਾ:** ਛੇ ਸ਼ਾਸਤ੍ਰ, ਚਾਰ ਵੇਦ ਤੇ ਛੇ ਬੇਦ ਦੇ ਅੰਗ ਜੋ ਰਚੇ ਹੋਏ ਹਨ, ਇਨ੍ਹਾਂ ਨੂੰ ਭੀ ਸੋਧਹਿ = ਵਿਚਾਰਨਾ ਕਰਦੇ ਹਨ ਅਤੇ ਸਾਰੇ (ਚੌਹਾਂ) ਵੇਦਾਂ ਦੀ ਵਿੱਦਿਆ ਪੜ੍ਹਨ ਦਾ ਅਭਿਆਸੁ = ਜਤਨ ਵੀ ਕਰਹਿ = ਕਰਦੇ ਹਨ (ਅਭਿਆਸ = ਯਤਨ ਕਰਨਾ, ਭਾਵ ਕਿਸੇ ਕੰਮ ਨੂੰ ਘੜੀ ਮੁੜੀ ਕਰਨਾ ਜੋ ਉਸ ਦਾ ਸੁਭਾਵ ਸੁਤੇ ਹੋ ਜਾਵੇ)।

## ਬਿਨੁ ਨਾਮ ਹਰਿ ਕੇ ਮੁਕਤਿ ਨਾਹੀ; ਕਹੈ ਨਾਨਕੁ ਦਾਸੁ ॥੪॥੧॥੬॥੮॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਅਸੀਂ ਦਾਸੁ = ਦਾਸਾ ਭਾਵ ਧਾਰ ਕੇ ਨਿਮਰਤਾ ਨਾਲ ਕਥਨ

---

੧. ਸੌ ਨੀਲ ਦੀ ਗਿਣਤੀ ਦਾ ਨਾਮ ਪਦਮ ਹੈ, ਇਸੇ ਕਰਕੇ ਇਥੇ ਬਹੁਤ ਦਾ ਭਾਵ ਲਿਆ ਜਾਂਦਾ ਹੈ।
੨. ਧੌਲਪੁਰ ਦੀ **ਵਾ:** ਸੰਧੀ ਬੋਲੀ ਵਿਚ 'ਦਸ' ਨੂੰ ਸਾਜ ਕਹਿੰਦੇ ਹਨ।

ਕਰਦੇ ਹਾਂ ਕਿ ਹਰਿ = ਪਰਮੇਸ਼ਰ ਕੇ = ਦੇ ਨਾਮ ਜਪੇ ਤੋਂ ਬਿਨੁ = ਬਗ਼ੈਰ ਮੁਕਤਿ = ਕਲਿਆਣ ਨਾਹੀ = ਨਹੀਂ ਹੁੰਦੀ ॥੪॥੧॥੬॥੮॥

**ਨੋਟ : ਅਖ਼ੀਰ ਵਿਚ ਆਏ ਅੰਕਾਂ ਦਾ ਵੇਰਵਾ :** ਅੰਕ (੪) ਤੋਂ ਭਾਵ ਹੈ ਕਿ ਸ਼ਬਦ ਦੇ ਚਾਰ ਬੰਦ ਹਨ, (੧) ਇਕ ਅੰਕ ਤੋਂ ਭਾਵ ਹੈ ਕਿ ਘਰੁ ੩ ਦਾ ਇਹ ਪਹਿਲਾ ਸ਼ਬਦ ਹੈ, ਅੰਕ (੬) ਤੋਂ ਭਾਵ ਹੈ ਕਿ ਘਰੁ ੨ ਦੇ ੫ ਸ਼ਬਦ ਤੇ ਘਰੁ ੩ ਦਾ ਇਕ ਸ਼ਬਦ ਭਾਵ ਦੂਸਰੇ ਤੇ ਤੀਸਰੇ ਘਰ ਦੇ ਸ਼ਬਦਾਂ ਦਾ ਜੋੜ ਛੇ ਹੈ, ਤੇ ਅੰਕ (੮) ਤੋਂ ਭਾਵ ਹੈ ਕਿ ਹੁਣ ਤਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੱਠ (੮) ਸ਼ਬਦ ਆ ਚੁੱਕੇ ਹਨ।

## ਧਨਾਸਰੀ ਮਹਲਾ ੧ ਆਰਤੀ ੴ ਸਤਿਗੁਰ ਪ੍ਰਸਾਦਿ ॥

ਕੀਰਤਨ ਸੋਹਿਲੇ ਤੇ ਆਰਤੀ ਵਿਚ ਆਏ ਦੋਹਾਂ ਸ਼ਬਦਾਂ ਦਾ ਪਾਠ-ਭੇਦ :

| ਸ੍ਰੀ ਕੀਰਤਨ ਸੋਹਿਲਾ [ਅੰਗ ੧੩] | ਰਾਗੁ ਧਨਾਸਰੀ [ਅੰਗ ੬੬੩] |
|---|---|
| **'ਰਾਗੁ' ਧਨਾਸਰੀ ਮਹਲਾ ੧ ॥** | **ਧਨਾਸਰੀ ਮਹਲਾ ੧ ਆਰਤੀ** |
| | **ੴ ਸਤਿਗੁਰ ਪ੍ਰਸਾਦਿ ॥** |
| **ਸਹਸ ਤਵ ਨੈਨ ਨਨ ਨੈਨ 'ਹਹਿ' ਤੋਹਿ ਕਉ** | **ਸਹਸ ਤਵ ਨੈਨ ਨਨ ਨੈਨ 'ਹੈ' ਤੋਹਿ ਕਉ** |
| **ਸਹਸ ਮੂਰਤਿ ਨਨਾ ਏਕ 'ਤੁੋਹੀ' ॥** | **ਸਹਸ ਮੂਰਤਿ ਨਨਾ ਏਕ 'ਤੋਹੀ' ॥** |
| **ਤਿਸ 'ਦੈ' ਚਾਨਣਿ ਸਭ ਮਹਿ ਚਾਨਣੁ ਹੋਇ ॥** | **ਤਿਸ 'ਕੈ' ਚਾਨਣਿ ਸਭ ਮਹਿ ਚਾਨਣੁ ਹੋਇ ॥** |
| **ਹਰਿ ਚਰਣ 'ਕਵਲ' ਮਕਰੰਦ ਲੋਭਿਤ ਮਨੋ 'ਅਨਦਿਨੁੋ'** | **ਹਰਿ ਚਰਣ 'ਕਮਲ' ਮਕਰੰਦ ਲੋਭਿਤ ਮਨੋ 'ਅਨਦਿਨੋ'** |
| **ਹੋਇ ਜਾ ਤੇ ਤੇਰੈ 'ਨਾਇ' ਵਾਸਾ ॥੪॥੩॥** | **ਹੋਇ ਜਾ ਤੇ ਤੇਰੈ 'ਨਾਮਿ' ਵਾਸਾ ॥੪॥੧॥੭॥੯॥** |

**ਉਥਾਨਕਾ :** ਜਦੋਂ ਦੀਨ ਦੁਨੀਆ ਨੂੰ ਤਾਰਦੇ ਹੋਏ ਸਤਿਗੁਰੂ ਨਾਨਕ ਦੇਵ ਜੀ ਜਗਨਨਾਥ ਪੁਰੀ ਪਹੁੰਚੇ ਤਾਂ ਮੁੱਖ ਮੰਦਰ ਦੇ ਸਾਹਮਣੇ 'ਮੰਗੂ ਮੱਠ' ਵਾਲੇ ਅਸਥਾਨ 'ਤੇ ਜਾ ਬੈਠੇ। ਉਹ ਸਮੁੰਦਰ ਦਾ ਕਿਨਾਰਾ ਸੀ, ਸਮੁੰਦਰ ਦਾ ਪਾਣੀ ਖਾਰਾ ਹੋਣ ਕਰਕੇ ਲੋਕੀਂ ਬਹੁਤ ਦੁਖੀ ਸਨ। ਜੀਵਾਂ 'ਤੇ ਤਰਸ ਕਰ ਕੇ ਆਪਣੇ ਪਵਿੱਤਰ ਹੱਥਾਂ ਨਾਲ ਸੋਟਾ ਲੈ ਕੇ ਧਰਤੀ ਵਿੱਚੋਂ ਮਿੱਠਾ ਜਲ ਪ੍ਰਗਟ ਕੀਤਾ। ਉਹ ਜਗਨਨਾਥ ਪੁਰੀ ਵਿਚ ਬਾਉਲੀ ਸਾਹਿਬ ਅਸਥਾਨ ਹੁਣ ਤਕ ਸੁਸ਼ੋਭਿਤ ਹੈ। ਸਤਿਗੁਰੂ ਦਾ ਇਹ ਸੁਭਾਅ ਰਿਹਾ ਹੈ। ਵੱਡੇ-ਵੱਡੇ ਧਰਮ ਅਸਥਾਨਾਂ 'ਤੇ ਪਹੁੰਚਦੇ। ਧਰਮ ਦੇ ਨਾਂ 'ਤੇ ਹੋ ਰਹੇ ਅਧਰਮ ਦਾ ਖੰਡਨ ਕਰਨ ਲਈ ਇਕ ਨਿਰੰਕਾਰ ਦੀ ਪੂਜਾ ਕਰਵਾਉਣ ਲਈ ਕੋਈ ਨਾ ਕੋਈ ਨਿਰਾਲਾ ਕੌਤਕ ਕਰਦੇ। ਜਿਵੇਂ ਹਰਿਦੁਆਰ ਕੁੰਭ ਦੇ ਮੇਲੇ ਪਾਣੀ ਸੂਰਜ ਨੂੰ ਦੇਣ ਦੀ ਬਜਾਏ ਲਹਿੰਦੇ ਵੱਲ ਨੂੰ ਦੇਣਾ, ਤੇ ਬ੍ਰਾਹਮਣਾਂ ਦੇ ਇਤਰਾਜ਼ ਕਰਨ ਤੋਂ ਸ਼ੁਭ ਸਿੱਖਿਆ ਦੇਣੀ। ਕੁਰੁਕੁਸ਼ੇਤਰ ਗ੍ਰਹਿਣ ਦੇ ਮੌਕੇ ਅੱਗ ਬਾਲਣੀ ਤੇ ਬ੍ਰਾਹਮਣਾਂ ਦੇ ਇਤਰਾਜ਼ ਕਰਨ ਤੋਂ ਗੁਰਮਤਿ ਦਾ ਪ੍ਰਚਾਰ ਕਰਨਾ। ਨਾਨੂੰ ਵਰਗੇ ਪੰਡਤਾਂ ਨੂੰ ਸ਼ਬਦ ਚਰਚਾ ਵਿਚ ਹਰਾ ਕੇ ਜੋ ਆਪਣੇ-ਆਪ ਨੂੰ ਨਾਨਕ ਕਹਾਉਂਦਾ ਸੀ। ਉਸ ਨੇ ਖ਼ੁਦ ਕਿਹਾ ਕਿ ਮੈਂ ਨਾਨੂੰ ਹੀ ਹਾਂ। ਅਸਲੀ ਨਾਨਕ ਅੱਜ ਆ ਪਹੁੰਚਿਆ ਹੈ। ਮੱਕੇ ਵਿਚ ਜਾ ਕੇ ਕਾਜ਼ੀ ਮੁਲਾਣਿਆਂ ਦਾ ਧਿਆਨ ਖਿੱਚਣਾ। ਚਰਨ ਮੱਕੇ ਵੱਲ ਹੋਣ 'ਤੇ ਕਾਜ਼ੀਆਂ ਨੇ ਸਖ਼ਤ ਇਤਰਾਜ਼ ਕਰਨਾ ਤੇ ਚਰਨਾਂ ਨਾਲ ਮੱਕਾ ਘੁਮਾ ਕੇ ਹਰ ਜਗ੍ਹਾ ਖ਼ੁਦਾ ਦੀ ਹੋਂਦ ਦਰਸਾਉਣੀ। ਇਸੇ ਪ੍ਰਕਾਰ ਸੁਲਤਾਨਪੁਰ ਦੀ ਮਸੀਤ 'ਤੇ ਨਿਮਾਜ਼ ਪੜ੍ਹਨ ਦੇ ਬਹਾਨੇ ਉਨ੍ਹਾਂ ਦੇ ਮਨ ਦੀ ਹਾਲਤ ਦੱਸ ਕੇ ਖ਼ੁਦਾ ਦੇ ਅਸਲੀ ਰਾਹ 'ਤੇ ਲਿਆਉਣਾ। ਇਸੇ ਪ੍ਰਕਾਰ ਇਥੇ ਜਗਨਨਾਥ ਪੁਰੀ ਵਿਚ ਪੰਡਿਆਂ ਦਾ ਧਿਆਨ ਆਪਣੇ ਵੱਲ ਖਿੱਚਣ ਲਈ ਇਹ ਚੋਜ ਕੀਤਾ। ਜੋ ਪਰਿਕਰਮਾ ਮੰਦਰ ਦੇ ਬਾਹਰ ਸੀ, ਉਸ 'ਤੇ ਬੈਠ ਗਏ। ਜਦੋਂ ਪੰਡੇ ਆਰਤੀ ਕਰਨ ਲੱਗੇ ਤਾਂ ਆਪ ਜੀ ਚੌਂਕੜਾ ਮਾਰ ਕੇ ਹੀ ਬੈਠੇ ਰਹੇ। ਪੰਡੇ ਹੈਰਾਨ ਹੋ ਕੇ ਕਹਿਣ ਲੱਗੇ ਕਿ ਭਗਵਾਨ ਜਗਨਨਾਥ ਦੀ ਆਰਤੀ ਵਿਚ

ਤੁਸੀਂ ਖੜ੍ਹੇ ਨਾ ਹੋ ਕੇ ਅਪਮਾਨ ਕੀਤਾ ਹੈ। ਤੁਸੀਂ ਤਾਂ ਲੋਕਾਂ ਨੂੰ ਮਰਯਾਦਾ ਦੱਸਦੇ ਫਿਰਦੇ ਹੋ, ਫਿਰ ਆਰਤੀ ਵਿਚ ਖੜ੍ਹੇ ਨਾ ਹੋਣਾ ਬਹੁਤ ਬੁਰੀ ਬਾਤ ਹੈ। ਮਹਾਰਾਜ ਜੀ ਨੇ ਕਿਹਾ ਕਿ ਹੇ ਪੰਡਤੋ! ਅਸੀਂ ਤਾਂ ਪਹਿਲਾਂ ਹੀ ਆਰਤੀ ਵਿਚ ਸ਼ਾਮਲ ਹੀ ਨਹੀਂ, ਬਲਕਿ ਖ਼ੁਦ ਕਰ ਰਹੇ ਹਾਂ। ਸਾਰਾ ਸੰਸਾਰ ਨਿਰੰਕਾਰ ਦੀ ਆਰਤੀ ਦੀ ਸਮੱਗਰੀ ਹੈ। ਇਤਨੇ ਵੱਡੇ ਪਰਮਾਤਮਾ ਦੀ ਆਰਤੀ ਛੋਟੀ ਜਿਹੀ ਥਾਲੀ ਵਿਚ ਦੀਵੇ ਬਾਲ ਕੇ ਕਿਵੇਂ ਕਰ ਸਕਦੇ ਹੋ? ਜਿਤਨਾ ਵੱਡਾ ਨਿਰੰਕਾਰ ਹੈ, ਉਸ ਦੀ ਆਰਤੀ ਲਈ ਉਤਨਾ ਵੱਡਾ ਥਾਲ ਚਾਹੀਦਾ ਹੈ, ਕਹਿਣ ਲੱਗੇ ਕਿ ਫਿਰ ਤੁਸੀਂ ਆਪ ਹੀ ਵਰਣਨ ਕਰੋ ਕਿ ਉਸ ਦੀ ਆਰਤੀ ਲਈ ਇਤਨਾ ਵੱਡਾ ਥਾਲ ਕਿਹੜਾ ਹੈ; ਜੈਸਾ ਕਿ ਭਾਈ ਸੰਤੋਖ ਸਿੰਘ ਜੀ ਨੇ ਕਥਨ ਕੀਤਾ ਹੈ:

**ਪੰਡੇ ਕਹੈਂ 'ਆਰਤੀ ਕੈਸੀ'? ਨਿਤ ਪ੍ਰਤਿ ਕਰਤਿ ਰਹੌ, ਕਹੁ ਕੈਸੀ।**
**ਤਿਨ ਤੇ ਸੁਨਿ ਕੇ ਕ੍ਰਿਪਾ ਨਿਧਾਨਾ। ਸ਼ਬਦ ਆਰਤੀ ਰੀਤਿ ਬਖਾਨਾ।੯।**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤ੍ਰਾਰਧ ਅਧਿ: ੧੦)*

ਤਾਂ ਸਤਿਗੁਰੂ ਸਾਹਿਬ ਜੀ ਨੇ ਧਨਾਸਰੀ ਰਾਗ ਵਿਚ ਪਹਿਲਾਂ ਮੰਗਲ ਕਰਦਿਆਂ ਇਹ ਆਰਤੀ ਦਾ ਸ਼ਬਦ ਉਚਾਰਨ ਕੀਤਾ:

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

(**ਆਰਤੀ =** ਆਰਤੀ (ਆਰਤ) = ਅਧੀਨਗੀ ਦੇ ਸਹਿਤ ਹੋ ਕੇ ਬੇਨਤੀ ਕਰਨੀ **ਅਥਵਾ** ਆਰਤੀ ਸੰਸਕ੍ਰਿਤ ਵਿਚ ਆਰਾਤ੍ਰਿਕ ਮੰਨਿਆ ਹੈ, ਜੋ ਰਾਤ ਬਿਨਾਂ ਭੀ ਹੋਵੇ ਭਾਵ ਕਿਸੇ ਦੇਵੀ ਦੇਵਤੇ ਦੀ ਮੂਰਤੀ ਜਾਂ ਕਿਸੇ ਪੂਜਤ ਅੱਗੇ ਦੀਵੇ ਘੁਮਾ ਕੇ ਪੂਜਨ ਕਰਨਾ, ਇਸ ਵਿਚ ਦਿਨ ਅਤੇ ਰਾਤ ਦਾ ਕੋਈ ਵਿਧਾਨ ਨਹੀਂ ਹੈ, ਇਸ ਲਈ ਆਰਾਤ੍ਰਿਕ ਸੰਗਜਾ ਹੈ, ਹਿੰਦੂ ਮਤ ਅਨੁਸਾਰ ਦੀਵੇ ਘੁਮਾਉਣ ਦਾ ਨਿਯਮ ਐਸਾ ਹੈ, ਚਾਰ ਵਾਰ ਚਰਨਾਂ ਅੱਗੇ, ਦੋ ਵਾਰ ਨਾਭੀ, ਇਕ ਵਾਰ ਮੂੰਹ ਉੱਤੇ ਅਤੇ ਸੱਤ ਵਾਰ ਸਾਰੇ ਸਰੀਰ ਉਪਰ ਦੀਵੇ ਘੁਮਾਉਣੇ, ਅਤੇ ਦੀਵੇ ਇਕ ਤੋਂ ਲੈ ਕੇ ਸੌ ਤਕ ਜਗਾਉਣੇ ਵਿਧਾਨ ਮੰਨਿਆ ਹੈ ਪਰੰਤੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕਿਰਤਮ ਪੂਜਾ ਦਾ ਖੰਡਨ ਕਰਕੇ ਕਰਤਾਰ ਦੀ ਕੁਦਰਤੀ ਆਰਤੀ ਦੀ ਮਹਿਮਾ ਦੱਸੀ ਹੈ।)

## ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ; ਤਾਰਿਕਾ ਮੰਡਲ ਜਨਕ ਮੋਤੀ ॥

(**ਮੈ** ਦਾ ਉਚਾਰਨ ਬਿੰਦੀ ਤੋਂ ਰਹਿਤ ਹੈ)

ਹੇ ਪੰਡਤ ਜਨੋਂ! ਉਸ ਪਰਮੇਸ਼ਰ ਦੀ ਆਰਤੀ ਜੋ ਕੁਦਰਤ ਆਪ ਹੀ ਕਰ ਰਹੀ ਹੈ। ਜਿਸ ਵਾਸਤੇ ਗਗਨ ਮੈ = ਅਕਾਸ਼ਮਈ ਥਾਲ, ਆਕਾਸ਼ ਰੂਪੀ ਥਾਲ ਹੈ, ਕਿਉਂਕਿ ਜਿਵੇਂ ਥਾਲ ਗੋਲ ਹੁੰਦਾ ਹੈ ਇਉਂ ਆਕਾਸ਼ ਵੀ ਚਾਰੇ ਪਾਸਿਆਂ ਤੋਂ ਗੋਲਾਕਾਰ ਦਿਸ ਰਿਹਾ ਹੈ, ਜਿਸ ਦੇ ਰਵਿ = ਸੂਰਜ ਤੇ ਚੰਦੁ = ਚੰਦਰਮਾ ਦੋ ਦੀਪਕ = ਦੀਵੇ ਬਨੇ = ਬਣੇ ਹੋਏ ਹਨ **ਵਾ:** ਦ੍ਵਿਤੀਯ, ਦੁਤੀਆ ਭਾਵ ਦੋ ਜੋਤਾਂ ਜਗਦੀਆਂ ਹਨ। ਜਿਨ੍ਹਾਂ ਵਿਚ ਤੇਲ, ਬੱਤੀ ਘਿਉ ਆਦਿਕ ਪਾਉਣ ਦੀ ਲੋੜ ਨਹੀਂ, ਆਪਣੇ ਆਪ ਜਗਮਗਾ ਰਹੇ ਹਨ।

ਤਾਰਿਕਾ = ਤਾਰਿਆਂ ਦਾ ਮੰਡਲ = ਸਮੂਹ ਜਨਕ = ਪਿਤਾ ਰੂਪ ਪਰਮੇਸ਼ਰ ਨੂੰ ਮੋਤੀ[੧] = ਅਮੋਲਕ ਰਤਨ ਭੇਟ ਹੋ ਰਹੇ ਹਨ **ਵਾ:** ਤਾਰਿਆਂ ਰੂਪੀ ਮੋਤੀ ਆਕਾਸ਼ ਰੂਪੀ ਥਾਲ ਵਿਚ ਜਨਕ = ਜੜੇ ਹੋਏ ਹਨ।

***ਪ੍ਰਸ਼ਨ:*** *ਹੇ ਗੁਰੂ ਜੀ! ਧੂਫ਼ ਕਿਹੜੀ ਧੁੱਖ ਰਹੀ ਹੈ?*

***ਗੁਰ ਉੱਤਰ:***

---

੧. ਮੋਤੀ = ਇਕ ਚਿੱਟਾ, ਚਮਕੀਲਾ, ਕਰੜਾ, ਸਾਫ਼ ਦਾਨਾ ਜਿਹਾ, ਗੋਲ ਜਾਂ ਅੰਡਾਕਾਰ ਜੋ ਸਮੁੰਦਰ ਵਿਚ ਇਕ ਪ੍ਰਕਾਰ ਦੇ ਕੀੜੇ ਤੋਂ ਜੋ ਸਿੱਪੀ ਵਿਚ ਰਹਿੰਦਾ ਹੈ, ਕਿਸੇ ਬਾਹਰਲੇ ਕਿਣਕੇ ਆਦਿ ਦੇ ਪ੍ਰਵੇਸ਼ ਕਰ ਜਾਣ ਤੋਂ ਪੈਦਾ ਹੁੰਦਾ ਹੈ **ਵਾ:** ਅਮੋਲਕ ਰਤਨ।

# ਧੂਪੁ ਮਲਆਨ ਲੋ ਪਵਣੁ ਚਵਰੋ ਕਰੇ; ਸਗਲ ਬਨਰਾਇ ਫੂਲੰਤ ਜੋਤੀ ॥੧॥

(ਦੂਸਰਾ ਪਾਠ **ਮਲਆਨਲੋ** ਇਕੱਠਾ ਹੈ)

ਮਲਆਨ = ਮਲਿਆਗਰ ਪਰਬਤ ਜੋ ਚੰਦਨ ਦਾ ਹੈ, ਜਿਹੜੀ ਉਸ ਤੋਂ ਲੋ = ਖ਼ੁਸ਼ਬੂ ਆ ਰਹੀ ਹੈ (ਦੱਖਣੀ ਭਾਰਤ ਵਿਚ ਬੰਬਈ ਤੋਂ ਰਾਮੇਸ਼੍ਵਰ ਨੂੰ ਜਾਂਦਿਆਂ ਮਲਿਆਗਰ ਨਾਮੇ ਪਹਾੜ ਹੈ) **ਵਾ:** ਚੇਤ ਦੇ ਮਹੀਨੇ ਵਿਚ ਬਾਸਾਂ ਦੇ ਘਸਣ ਤੋਂ ਜੰਗਲ ਨੂੰ ਡਉ ਅਗਨੀ ਲੱਗਦੀ ਹੈ ਜੋ ਉਨ੍ਹਾਂ ਵਿਚ ਖ਼ੁਸ਼ਬੂਦਾਰ ਬ੍ਰਿਛ ਚੰਦਨ ਆਦਿਕ ਦੇ ਜਲਣੇ ਤੋਂ ਮਹਿਕ ਨਿਕਲਦੀ ਹੈ, ਇਹ ਮਾਨੋ ਧੂਪੁ = ਧੂਫ਼ ਧੁਖ ਰਹੀ ਹੈ **ਵਾ:** ਜਿਹੜੀ ਚੰਦਨ ਆਦਿ ਸੁਗੰਧਤ ਬ੍ਰਿਛਾਂ ਵਿੱਚੋਂ ਸੁਗੰਧੀ ਆ ਰਹੀ ਹੈ ਇਹੋ ਧੂਫ਼ ਧੁਖ ਰਹੀ ਹੈ **ਅਥਵਾ** (ਧੂਪੁ ਮਲਆਨਲੋ) ਮਲਯ + ਆਨਲੋ, ਅਨਲ ਭਾਵ ਮਲਯ = ਪਹਾੜਾਂ ਵਿਚ ਚੰਦਨ ਆਦਿ ਦੇ ਸੁਗੰਧੀ ਵਾਲੇ ਬੂਟੇ ਹੋਣ ਕਰਕੇ ਉਧਰੋਂ ਆਉਣ ਵਾਲੀ ਅਨਲ = ਹਵਾ ਮਾਨੋ ਇਹ ਧੂਪੁ = ਧੂਫ਼ ਧੁਖ ਰਹੀ ਹੈ।

***ਪ੍ਰਸ਼ਨ :*** *ਚੌਰ ਕਿਹੜਾ ਹੋ ਰਿਹਾ ਹੈ ?*

***ਗੁਰ ਉੱਤਰ :***

(ਪਵਣੁ ਚਵਰੋ ਕਰੇ) ਹੇ ਬ੍ਰਾਹਮਣੋਂ ! ਤੁਸੀਂ ਨਿੱਕੀਆਂ-ਨਿੱਕੀਆਂ ਚਵਰਾਂ ਲੈ ਕੇ ਝਲਾਉਂਦੇ ਹੋ, ਪਰ ਨਿਰੰਕਾਰ ਦੀ ਚਵਰ ਬਹੁਤ ਵੱਡੀ ਹੈ, ਜਦੋਂ ਪਵਣੁ = ਹਵਾ ਚੱਲਦੀ ਹੈ, ਇਸ ਨਾਲ ਜੋ ਬਨਸਪਤੀ ਝੂਲਦੀ ਹੈ ਭਾਵ ਪੌਦੇ ਹਿੱਲਦੇ ਹਨ, ਇਹ ਮਾਨੋ ਪਉਣ ਦੇਵਤਾ ਪਰਮੇਸ਼ਰ ਨੂੰ ਚਵਰੋ = ਚੌਰ ਕਰੇ = ਕਰ ਰਿਹਾ ਹੈ; ਜੈਸਾ ਕਿ :

**ਚਉਰੁ ਢੁਲੈ ਪਵਣੈ ਲੈ ਫੇਰੀ ॥** *(ਮਾਰੂ ਮਹਲਾ ੧, ਦਖਣੀ, ਅੰਗ ੧੦੩੩)*

***ਪ੍ਰਸ਼ਨ :*** *ਗੁਰੂ ਜੀ ! ਫੁੱਲ ਕਿਹੜੇ ਭੇਟਾ ਹੋ ਰਹੇ ਹਨ ?*

***ਗੁਰ ਉੱਤਰ :***

(ਸਗਲ ਬਨਰਾਇ ਫੂਲੰਤ ਜੋਤੀ) ਜੋ ਸਗਲ = ਸਾਰੀ ਅਠਾਰਾਂ ਭਾਰ ਬਨਰਾਇ = ਬਨਸਪਤੀ ਖੇੜੇ ਵਿਚ ਆ ਰਹੀ ਹੈ, ਇਹ ਜੋਤੀ = ਪ੍ਰਕਾਸ਼ ਰੂਪ ਪਰਮੇਸ਼ਰ ਨੂੰ ਫੂਲੰਤ = ਫੁੱਲ ਅਰਪਨ ਹੋ ਰਹੇ ਹਨ **ਵਾ:** ਸਗਲ = ਸਾਰੀ ਬਨਸਪਤੀ ਵਿਚ ਜਿਥੇ ਜਿਥੇ ਵੀ ਫੁੱਲ ਖਿੜੇ ਹੋਏ ਹਨ, ਉਹ ਸਾਰੇ ਵਿਆਪਕ ਪਰਮੇਸ਼ਰ ਨੂੰ ਭੇਟਾ ਹੋ ਰਹੇ ਹਨ ॥੧॥

***ਨੋਟ :*** ਅਠਾਰਾ ਭਾਰ = ਬੱਤੀ ਸੌ ਸੱਠ ਤੋਲੇ ਦਾ ਇਕ ਭਾਰ ਹੁੰਦਾ ਹੈ। ਪੁਰਾਤਨ ਸਮੇਂ ਦਾ ਭਾਰ ਮਾਪਣ ਦਾ ਢੰਗ ਤਰੀਕਾ ਇਹ ਹੈ ਕਿ ਇਕ ਜਾਤੀ ਬ੍ਰਿਛ ਦਾ ਇਕ ਪੱਤਾ ਲੈਣਾ ਭਾਵੇਂ ਉਸ ਦੀਆਂ ਕਿੰਨੀਆਂ ਹੀ ਕਿਸਮਾਂ ਹੋਣ ਜਿਵੇਂ ਅੰਬ ਹੈ, ਉਸ ਦਾ ਇਕ ਪੱਤਾ ਲੈਣਾ, ਅਨਾਰ, ਸੰਗਤਰਾ, ਪਿੱਪਲ ਆਦਿ ਦਾ ਇਕ-ਇਕ ਪੱਤਾ ਲੈਣਾ, ਜਦੋਂ ੩੨੬੦ ਤੋਲੇ ਹੋ ਜਾਣ ਦਾ ਇਕ ਭਾਰ ਹੋ ਜਾਂਦਾ ਹੈ, ਜਦੋਂ ਅਠਾਰਾਂ ਭਾਰ ਪੱਤੇ ਹੋ ਜਾਣ, ਉਦੋਂ ਬਨਸਪਤੀ ਦੇ ਪੌਦਿਆਂ ਵਿੱਚੋਂ ਕੋਈ ਵੀ ਪੌਦਾ ਗਿਣਤੀ ਤੋਂ ਬਾਕੀ ਨਹੀਂ ਰਹਿੰਦਾ। ਇਹ ਪੁਰਾਣਾਂ ਤੋਲ ਮਾਪ ਹੈ।

# ਕੈਸੀ ਆਰਤੀ ਹੋਇ; ਭਵ ਖੰਡਨਾ ਤੇਰੀ ਆਰਤੀ ॥

ਹੇ ਬ੍ਰਾਹਮਣੋਂ ! ਤੁਹਾਡੀਆਂ ਥਾਲੀਆਂ ਵਿਚ ਨਿੱਕੇ ਨਿੱਕੇ ਦੀਵੇ ਜਗਾ ਕੇ ਕੈਸੀ = ਕਿਸ ਪ੍ਰਕਾਰ ਆਰਤੀ ਹੋਇ = ਹੋ ਸਕਦੀ ਹੈ ?

***ਪ੍ਰਸ਼ਨ :*** *ਹੇ ਗੁਰੂ ਸਾਹਿਬ ਜੀ ! ਫਿਰ ਆਪ ਹੀ ਦੱਸੋ ਕਿ ਆਰਤੀ ਕਿਵੇਂ ਹੋ ਸਕਦੀ ਹੈ ?*

***ਗੁਰ ਉੱਤਰ :*** ਪਾਂਡਿਆਂ ਦੇ ਪ੍ਰਥਾਏ ਅਤੇ ਪਰਮੇਸ਼ਰ ਦੇ ਸਨਮੁਖ ਬੇਨਤੀ ਕਥਨ ਕਰ ਕੇ ਉਚਾਰਨ ਕਰਦੇ ਹਨ :

(ਭਵ ਖੰਡਨਾ, ਤੇਰੀ ਆਰਤੀ) ਹੇ ਸੰਸਾਰ ਦੇ ਜੀਵਾਂ ਦੇ ਭਵ = ਜੰਮਣ ਤੇ ਮਰਨ ਦੇ ਭੈਅ ਨੂੰ ਖੰਡਨਾ = ਖੰਡਨ ਭਾਵ ਦੂਰ ਕਰਨ ਵਾਲੇ ਪਰਮੇਸ਼ਰ ਜੀ ! ਤੇਰੀ = ਤੁਹਾਡੀ ਤਾਂ ਇਹੋ ਹੀ ਆਰਤੀ ਦੀ ਸਮੱਗਰੀ

ਹੈ, ਜੋ ਪ੍ਰਤੱਖ ਸ੍ਰਿਸ਼ਟੀ ਵਿਚ ਹੋ ਰਹੀ ਹੈ **ਵਾ:** ਆਰਤੀ (ਆ + ਰਤੀ) ਆ = ਚਾਰੇ ਪਾਸਿਆਂ ਤੋਂ ਭਾਵ ਸਰਬ ਓਰ ਸੇ ਮੁੜ ਕੇ ਰਤੀ = ਪ੍ਰੀਤੀ ਕਰਨੀ **ਵਾ:** ਚਾਰੇ ਪਾਸਿਆਂ ਤੋਂ ਮੁੜ ਕੇ ਬਿਰਤੀ ਪਰਮੇਸ਼ਰ ਦੇ ਨਾਮ ਵਿਚ ਰਤੀ = ਰੰਗੀ ਜਾਣੀ ਹੈ, ਇਸੇ ਦਾ ਨਾਮ ਆਰਤੀ ਹੈ।

***ਪ੍ਰਸ਼ਨ :*** *ਹੇ ਗੁਰੂ ਸਾਹਿਬ ਜੀ ! ਅਸੀਂ ਤਾਂ ਭੇਰੀ ਤੇ ਵਾਜਾ ਵੀ ਵਜਾਉਂਦੇ ਹਾਂ, ਇਥੇ ਕਿਹੜੀ ਭੇਰੀ ਤੇ ਵਾਜਾ ਸਿੱਧ ਕਰੋਗੇ ?*

***ਗੁਰ ਉੱਤਰ :***

## ਅਨਹਤਾ ਸਬਦ; ਵਾਜੰਤ ਭੇਰੀ ॥੧॥ਰਹਾਉ॥

ਹੇ ਪੰਡਤ ਜਨੋਂ ! ਅਨਹਤਾ = ਨਾਸ਼ ਤੋਂ ਰਹਿਤ ਸਬਦ = ਬ੍ਰਹਮ ਦੀ ਚੇਤਨ ਸੱਤਾ ਨਾਲ ਜੋ ਸਾਰਿਆਂ ਦੇ ਅੰਦਰੋਂ ਆਵਾਜ਼ ਆ ਰਹੀ ਹੈ ਇਹੋ ਹੀ ਭੇਰੀ ਵਾਜੰਤ = ਵੱਜ ਰਹੀ ਹੈ **ਵਾ:** ਉਸ ਅਨਹਤਾ = ਨਾਸ਼ ਤੋਂ ਰਹਿਤ ਪਰਮੇਸ਼ਰ ਦੇ ਸ਼ਬਦ ਦੀ ਹੀ **ਵਾ:** ਅਨਹਤਾ = ਇਕ-ਰਸ ਸਤਿਨਾਮ ਵਾਹਿਗੁਰੂ ਦੇ ਸ਼ਬਦ ਦੀ ਹਿਰਦੇ ਅੰਦਰ ਭੇਰੀ[1] ਤੇ ਵਾਜਾ ਵਾਜੰਤ = ਵੱਜਦਾ ਹੈ **ਅਥਵਾ** ਜੋ ਅਨਹਤਾ = ਨਾਸ਼ ਤੋਂ ਰਹਿਤ ਸਬਦ = ਬ੍ਰਹਮ ਹੈ, ਤਿਸ ਦਾ ਜੋ ਵਾਜੰਤ = ਉਚਾਰਨਾ ਹੈ, ਇਹੋ ਹੀ ਭੇਰੀ ਹੈ। ਜੋ ਸੰਸਾਰ ਵਿਚ ਤੇਜਸੂ, ਵਿਸ੍ਵ ਪ੍ਰਾਗਯ ਨਾਮੇ ਜੀਵ ਆਦਿਕਾਂ ਵਿਚ ਅਤੇ ਵੈਰਾਟ, ਹਿਰਨ ਗਰਭ ਤੇ ਅਬਿਆਕ੍ਰਿਤ ਆਦਿਕ ਵਿਚ ਪਰਮੇਸ਼ਰ ਦੀ ਸੱਤਾ ਦੀਆਂ ਜੋ ਨਾਸ਼ ਤੋਂ ਰਹਿਤ ਅਵਾਜ਼ਾਂ ਆ ਰਹੀਆਂ ਹਨ, ਇਹੋ ਹੀ ਭੇਰੀਆਂ ਵੱਜ ਰਹੀਆਂ ਹਨ ॥੧॥ਰਹਾਉ॥

### ਦੂਸਰਾ ਅਰਥ

### ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ; ਤਾਰਿਕਾ ਮੰਡਲ ਜਨਕ ਮੋਤੀ ॥

ਗਗਨ = ਦਸਮ ਦੁਆਰ ਮੈ = ਰੂਪੀ ਥਾਲ ਹੈ, ਉਸ ਵਿਚ ਜੋ ਸੂਰਜ ਤੇ ਚੰਦ੍ਰਮਾ ਦਿਸਦੇ ਹਨ, ਇਹੀ ਦੀਵੇ ਬਣੇ ਹਨ ਤੇ ਦਸਵੇਂ ਦੁਆਰ ਵਿਚ ਦਿਸਣ ਵਾਲਾ ਤਾਰਿਕਾ = ਤਾਰਿਆਂ ਦਾ ਮੰਡਲ = ਸਮੂਹ ਮੋਤੀ ਜਨਕ = ਜੜੇ ਹੋਏ ਹਨ **ਅਥਵਾ** ਜੋਗੀਆਂ ਨੂੰ ਉਪਦੇਸ਼ ਰੂਪ ਵਿਚ ਅਰਥ : ਜੋ ਦਸਵਾਂ ਦੁਆਰ ਰੂਪੀ ਥਾਲ ਹੈ, ਇਸ ਵਿਚ ਜੋ ਕ੍ਰੋੜਾਂ ਚੰਦ੍ਰਮਾ ਤੇ ਸੂਰਜਾਂ ਦਾ ਪ੍ਰਕਾਸ਼ ਹੁੰਦਾ ਹੈ, ਇਹ ਚੰਦ ਤੇ ਸੂਰਜ ਦੀਵੇ ਹਨ। ਜੋ ਦਸਵੇਂ ਦੁਆਰ ਵਿਚ ਮਿੱਝ ਦੀਆਂ ਬੋਟੀਆਂ ਚਮਕਦੀਆਂ ਹਨ, ਇਹੀ ਤਾਰਿਆਂ ਦੇ ਮੰਡਲ ਦੀ ਨਿਆਈਂ ਮੋਤੀ ਜੜੇ ਹੋਏ ਹਨ।

### ਧੂਪੁ ਮਲਆਨ ਲੋ ਪਵਣੁ ਚਵਰੋ ਕਰੇ; ਸਗਲ ਬਨਰਾਇ ਫੂਲੰਤ ਜੋਤੀ ॥੧॥

ਯੋਗਾ ਅਭਿਆਸ ਦੇ ਬਲ ਕਰਕੇ ਜੋ ਸਰੀਰ ਵਿੱਚੋਂ ਖ਼ੁਸ਼ਬੂ ਨਿਕਲਦੀ ਹੈ, ਇਹੋ ਹੀ ਮਲਆਨਲੋ (ਮਲਿਆਗਰ) = ਚੰਦਨ ਦੀ ਧੂਪ ਧੁਖ ਰਹੀ ਹੈ **ਵਾ:** (ਜੋ ਜੋਗੀ ਪੁਰਖ ਦੀ ਯੋਗਾ ਅਭਿਆਸ ਦੁਆਰਾ (ਮਲਆਨਲੋ) ਆਨਲੋ = ਤੇਜ਼ ਅਗਨੀ ਭਾਵ ਚੇਤਨ ਦੀ ਲਾਟ ਕਰਕੇ ਮਲ = ਚੰਨਣ ਦੀ ਨਿਆਈਂ ਮਹਿਕ ਨਿਕਲਦੀ ਹੈ, ਇਹੋ ਹੀ ਧੂਪੁ = ਧੂਫ਼ ਧੁਖ ਰਹੀ ਹੈ ਤੇ ਉਜਲੇ ਸਵਾਸਾਂ ਰੂਪੀ ਪਵਣ ਹੀ ਚਵਰ ਹੈ (ਜਿਵੇਂ ਸਰਦੀ ਦੇ ਮੌਸਮ ਆਪਾਂ (ਜੀਵ) ਸਾਹ ਲੈਂਦੇ ਹਾਂ ਤਾਂ ਜਦੋਂ ਸਾਹ ਦੀ ਹਵਾ ਬਾਹਰ ਆਉਂਦੀ ਹੈ ਤਾਂ ਚਿੱਟੀ ਚਿੱਟੀ ਪ੍ਰਤੀਤ ਹੁੰਦੀ ਹੈ, ਇਸੇ ਪ੍ਰਕਾਰ ਜਦੋਂ ਜੋਗੀ ਜਨ ਦਸਵੇਂ ਦੁਆਰ ਵਿਚ ਸੁਆਸ ਚੜ੍ਹਾਉਂਦੇ ਹਨ ਤਾਂ ਦਸਵੇਂ ਦੁਆਰ ਵਿਚ ਚਿੱਟੇ ਚਿੱਟੇ ਰੰਗ ਦੀਆਂ ਤਾਰਾਂ ਜਿਹੀਆਂ ਦਿਸਦੀਆਂ ਹਨ, ਕਿਹਾ ਜਾਂਦਾ ਹੈ ਕਿ ਇਹੋ ਪਵਨ ਦੇਵਤਾ ਚਵਰ ਕਰ ਰਿਹਾ ਹੈ) ਅਤੇ ਸਾਰੀ ਬਨਰਾਇ = ਬਨਸਪਤੀ ਦੀ ਨਿਆਈਂ ਜੋ ਰੋਮਾਵਲੀ ਹੈ **ਵਾ:** ਯੋਗਾ ਅਭਿਆਸੀ ਪੁਰਖ ਦੇ ਯਮ ਨੇਮ ਆਸਣ ਪ੍ਰਾਣਾਯਾਮ ਆਦਿ ਸਾਧਨ ਹੀ ਬਨਸਪਤੀ ਹੈ, ਇਹੋ ਉਸ ਜੋਤੀ ਸਰੂਪ ਪਰਮੇਸ਼ਰ ਨੂੰ ਫੁੱਲ ਚੜ੍ਹ ਰਹੇ ਹਨ ॥੧॥

---

੧. ਭੇਰੀ = ਇਕ ਨਗਾਰਾ, ਜੋ ਨਫੀਰੀ ਨਾਲ ਵਜਾਇਆ ਜਾਂਦਾ ਹੈ।

**ਕੈਸੀ ਆਰਤੀ ਹੋਇ; ਭਵ ਖੰਡਨਾ ਤੇਰੀ ਆਰਤੀ ॥**

ਹੇ ਭਵ ਖੰਡਨਾ = ਜਨਮ ਮਰਨ ਦੇ ਅਭਾਵ ਕਰਨ ਵਾਲੇ ਪਰਮੇਸ਼ਰ ਜੀ! ਇਸ ਤਰ੍ਹਾਂ ਆਪ ਜੀ ਦੀ ਆਰਤੀ ਹੋ ਰਹੀ ਹੈ ਜੋ ਅਸੀਂ ਕਹਿ ਰਹੇ ਹਾਂ। ਅਜਿਹੀ ਆਰਤੀ ਤੋਂ ਬਿਨਾਂ ਹੋਰ ਤੇਰੀ = ਤੁਹਾਡੀ ਕੈਸੀ = ਕਿਹੋ ਜਿਹੀ ਆਰਤੀ ਹੋਇ = ਹੋਵੇ।

**ਅਨਹਤਾ ਸਬਦ; ਵਾਜੰਤ ਭੇਰੀ ॥੧॥ਰਹਾਉ॥**

ਜੋ ਅਨਹਤਾ = ਹੱਦ ਤੋਂ ਰਹਿਤ, ਅੰਦਰੋਂ ਹੀ ਨਾੜੀਆਂ ਵਿਚ ਪੌਣ ਦੇ ਚੱਲਣ ਕਰਕੇ ਸ਼ਬਦ ਦੀਆਂ ਅਵਾਜ਼ਾਂ ਆਉਂਦੀਆਂ ਹਨ, ਇਹੋ ਹੀ ਭੇਰੀਆਂ ਵੱਜਦੀਆਂ ਹਨ ॥੧॥ਰਹਾਉ॥

## ਤੀਸਰਾ ਅਰਥ

**ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ; ਤਾਰਿਕਾ ਮੰਡਲ ਜਨਕ ਮੋਤੀ ॥**

ਹੇ ਭਾਈ! ਜੋ ਗਗਨ = ਚਿਦਾਕਾਸ਼ ਰੂਪੀ ਬ੍ਰਹਮ ਹੈ, ਉਹ ਆਪ ਹੀ ਸਰਬ ਵਿਆਪੀ ਥਾਲ ਰੂਪ ਹੋ ਰਿਹਾ ਹੈ। ਰਵਿ = ਸੂਰਜ ਦੀ ਨਿਆਈਂ ਜੋ ਬਿਬੇਕ ਹੈ ਅਤੇ ਚੰਦੁ = ਚੰਦ੍ਰਮਾ ਦੀ ਨਿਆਈਂ ਵੈਰਾਗ **ਵਾ:** ਸੂਰਜ ਦੀ ਨਿਆਈਂ ਅਪ੍ਰੋਖ ਗਿਆਨ, ਚੰਦ੍ਰਮਾ ਦੀ ਨਿਆਈਂ ਪ੍ਰੋਖ ਗਿਆਨ ਇਹ ਬ੍ਰਹਮ ਗਿਆਨ ਦਾ ਪ੍ਰਕਾਸ਼ ਕਰਨ ਲਈ ਸੁੰਦਰ ਦੋਵੇਂ ਦੀਵੇ ਬਣੇ ਹੋਏ ਹਨ।

**ਤਾਰਿਕਾ ਮੰਡਲ ਜਨਕ ਮੋਤੀ ॥**

ਸ੍ਰੇਸ਼ਟ ਗੁਣਾਂ ਰੂਪੀ ਤਾਰਿਆਂ ਦਾ ਮੰਡਲ ਹੈ, ਵੈਰਾਗਾਦਿਕ ਮੋਤੀ ਜੜੇ ਹੋਏ ਹਨ **ਵਾ:** ਤਾਰਿਆਂ ਦੇ ਮੰਡਲ ਦੀ ਨਿਆਈਂ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ, ਤੱਤ ਤ੍ਵੰ ਦਾ ਸੰਸ਼ੋਧਨ ਆਦਿ ਮਾਨੋ ਮੋਤੀ ਜੜੇ ਹੋਏ ਹਨ। ਇਹ ਜਾਨਣਾ ਕਰੋ ਕਿ ਪਿਤਾ ਪਰਮੇਸ਼ਰ ਦੀ ਪ੍ਰਾਪਤੀ ਲਈ ਜੋ ਸ੍ਰੇਸ਼ਟ ਗੁਣ ਸਤ, ਸੰਤੋਖ, ਦਇਆ, ਧਰਮ ਇਹ ਅੰਦਰ ਪ੍ਰਗਟ ਹੋ ਕੇ ਤਾਰਿਆਂ ਦੀ ਨਿਆਈਂ ਅੰਦਰ ਚਮਕਾਂ ਮਾਰ ਰਹੇ ਹਨ, ਇਹ ਤਾਰਿਆਂ ਦਾ ਮੰਡਲ ਹੈ **ਵਾ:** ਤਾਰਿਕਾ = ਤਾਰਿਆਂ ਦੀ ਨਿਆਈਂ ਜਿਨ੍ਹਾਂ ਦੇ ਅੰਦਰ ਵੈਰਾਗ ਹੈ **ਵਾ:** ਜਿਨ੍ਹਾਂ ਨੂੰ ਪਦਾਰਥਾਂ ਵੱਲੋਂ ਤਰਕ ਹੋਈ ਹੈ, ਮਨ ਵਿਸ਼ਿਆਂ ਵੱਲੋਂ ਟੁੱਟ ਗਿਆ ਹੈ, ਉਹ ਗੁਣ ਉਨ੍ਹਾਂ ਦੇ ਅੰਦਰ ਤਾਰਿਆਂ ਵਾਂਗੂੰ ਚਮਕਦੇ ਹਨ। ਇਹ ਮੰਡਲ = ਸਮੂਹ ਗੁਣ ਮਾਨੋ ਮੋਤੀ ਜੜ੍ਹੇ ਹੋਏ ਹਨ, ਜੋ ਸਾਰਿਆਂ ਨੂੰ ਜਨਕ = ਪੈਦਾ ਕਰਨ ਵਾਲੇ ਪਰਮੇਸ਼ਰ ਨੂੰ ਭੇਟਾ ਹੋ ਰਹੇ ਹਨ।

**ਧੂਪੁ ਮਲਆਨਲੋ ਪਵਣੁ ਚਵਰੋ ਕਰੇ;**

ਜਿਹੜੀ ਮਲਆਨਲੋ = ਚੰਦਨ ਦੀ ਨਿਆਈਂ ਭਗਤੀ ਕਰ ਕੇ ਪਰਮੇਸ਼ਰ ਦਾ ਜੱਸ ਕਰਨਾ ਹੈ **ਵਾ:** ਮਲਆਨਲੋ (ਮਲ + ਆਨਲੋ) ਬ੍ਰਹਮ ਅਭਿਆਸ ਆਨਲੋ = ਅਗਨੀ ਨਾਲ ਜੋ ਵਿਸ਼ੇ-ਵਿਕਾਰਾਂ ਦੀ ਮਲ = ਮੈਲ ਸਾੜ ਕੇ ਪਰਮਾਤਮਾ ਦਾ ਜੱਸ ਪ੍ਰਗਟ ਕਰਨਾ ਹੈ, ਇਹੀ ਧੂਪੁ = ਧੂਫ਼ ਧੁਖ ਰਹੀ ਹੈ। ਜੋ ਪਵਣੁ = ਸੁਆਸਾਂ ਨਾਲ ਸਿਮਰਨ ਕਰਨਾ ਹੈ, ਇਹੀ ਚਵਰੋ = ਚੌਰ ਹੋ ਰਹੀ ਹੈ **ਵਾ:** ਜਿਹੜਾ ਕਿਸੇ ਦੇ ਜੀਵਨ ਨੂੰ ਪਵਣੁ = ਪਵਿੱਤਰ ਕਰਨਾ ਹੈ, ਇਹੀ ਪਰਮੇਸ਼ਰ ਨੂੰ ਚੌਰ ਹੋ ਰਹੀ ਹੈ।

**ਸਗਲ ਬਨਰਾਇ ਫੂਲੰਤ ਜੋਤੀ ॥੧॥**

ਜਿਹੜੀ ਸਗਲ = ਸਾਰੀ ਸ਼ੁਭ ਗੁਣਾਂ ਦੀ ਸਤ, ਸੰਤੋਖ, ਦਇਆ, ਧਰਮ, ਵਿਚਾਰ ਆਦਿਕ ਬਨਰਾਇ = ਬਨਸਪਤੀ ਹੈ, ਇਹ ਜੋਤੀ ਸਰੂਪ ਨੂੰ ਫੁੱਲ ਚੜ੍ਹ ਰਹੇ ਹਨ **ਵਾ:** ਜੋ ਅਠਾਰਾਂ ਭਾਰ ਬਨਸਪਤੀ ਦੀ ਨਿਆਈਂ ਅਠਾਰਾਂ ਗੋਤਰ ਹਨ, ਇਨ੍ਹਾਂ ਦੇ ਵਿਚ ਜਿੰਨੇ ਦਇਆ, ਧਰਮ ਆਦਿਕ ਸ਼ੁਭ ਗੁਣ ਹਨ, ਇਹ ਸਾਰੇ ਸੁੰਦਰ ਫੁੱਲ ਫੁੱਲੇ ਹੋਏ ਹਨ, ਜੋ ਅਤਿਅੰਤ ਕਰਕੇ ਜੋਤੀ = ਪ੍ਰਕਾਸ਼ ਰੂਪ ਪਰਮੇਸ਼ਰ ਨੂੰ ਅਰਪਨ ਹੋ ਰਹੇ

ਹਨ **ਵਾ:** ਜਿਹੜਾ ਸਾਰੀ ਬਨਸਪਤੀ ਦੀ ਨਿਆਈਂ, ਖੰਡਾਂ ਬ੍ਰਹਮੰਡਾਂ **ਵਾ:** ਰੋਮ ਰੋਮ ਵਿਚ ਪਰਮੇਸ਼ਰ ਦਾ ਚਿੰਤਨ ਹੋਣਾ ਹੈ, ਇਹ ਜੋਤੀ ਸਰੂਪ ਨੂੰ ਅਤਿਅੰਤ ਫੁੱਲ ਚੜ੍ਹ ਰਹੇ ਹਨ।

ਇਸੇ ਪੰਗਤੀ ਦਾ ਅਰਥ ਦੂਸਰੀ ਰੀਤੀ ਨਾਲ ਇਹ ਵੀ ਕੀਤਾ ਜਾਂਦਾ ਹੈ ਕਿ ਚਿਦਾਕਾਸ਼ ਰੂਪੀ ਥਾਲ ਹੈ, ਵੈਰਾਗ ਬਿਬੇਕ ਰੂਪੀ ਦੋ ਦੀਵੇ ਹਨ, ਸਮ ਦਮ ਸਾਧਨਾਂ ਰੂਪੀ ਤਾਰੇ ਹਨ, ਸ੍ਵਣ ਮੰਨਣ ਰੂਪੀ ਮੋਤੀ ਜੜੇ ਹੋਏ ਹਨ, ਨਿਧਿਆਸਣ ਰੂਪ ਧੂਫ਼ ਹੈ। ਤਤ ਤ੍ਵੰ ਦਾ ਸੰਸ਼ੋਧਨ ਰੂਪ ਪੌਣ ਚੌਰ ਕਰ ਰਹੀ ਹੈ। ਜੋ ਸਰੂਪ ਸਾਖਿਆਤ ਹੋਣਾ ਹੈ, ਇਹੀ ਫੁੱਲ ਅਰਪੇ ਹੋਏ ਹਨ॥੧॥

**ਕੈਸੀ ਆਰਤੀ ਹੋਇ; ਭਵ ਖੰਡਨਾ ਤੇਰੀ ਆਰਤੀ॥**

ਹੇ ਪਰਮੇਸ਼ਰ! ਇਨ੍ਹਾਂ ਗੁਣਾਂ ਤੋਂ ਬਗ਼ੈਰ ਆਪ ਜੀ ਦੀ ਕੈਸੀ = ਕਿਸ ਪ੍ਰਕਾਰ ਆਰਤੀ ਹੋਇ = ਹੋ ਸਕਦੀ ਹੈ, ਹੇ ਜੰਮਣ ਮਰਨ ਦੇ ਭੈਅ ਖੰਡਨ ਵਾਲੇ ਪਰਮੇਸ਼ਰ! ਤੇਰੀ = ਤੁਹਾਡੀ ਤਾਂ ਇਹੋ ਹੀ ਆਰਤੀ ਹੈ, ਜੋ ਚਾਰੇ ਪਾਸਿਆਂ ਤੋਂ ਬਿਰਤੀ ਨੂੰ ਤੋੜ ਕੇ ਤੇਰੇ ਨਾਮ ਨਾਲ ਪ੍ਰੀਤੀ ਕਰਨੀ ਹੈ **ਵਾ:** ਜੋ ਅਸੀਂ ਕਹਿ ਰਹੇ ਹਾਂ।

**ਅਨਹਤਾ ਸਬਦ; ਵਾਜੰਤ ਭੇਰੀ॥੧॥ਰਹਾਉ॥**

ਹੇ ਅਨਹਤਾ = ਨਾਸ਼ ਤੋਂ ਰਹਿਤ ਸਬਦ = ਬ੍ਰਹਮ! ਜਿਹੜਾ ਅੱਠੇ ਪਹਿਰ ਤੇਰਾ ਹਿਰਦੇ ਵਿਚ ਅਜਪਾ ਜਾਪ ਪ੍ਰਗਟ ਹੋਣਾ ਹੈ **ਵਾ:** ਜੋ (ਅਨਹਤਾ) ਹਤਾ = ਨਾਸ਼ ਤੋਂ ਅਨ = ਰਹਿਤ ਬ੍ਰਹਮ ਦੇ "ਸਰੂਪ ਦੀ ਸਾਖਿਆਤਤਾ ਵਾਲੇ ਮਹਾਂਵਾਕ ਰੂਪੀ ਸ਼ਬਦ ਹਨ, ਇਹੋ ਹੀ ਭੇਰੀਆਂ ਦੇ ਵਾਜੇ ਵੱਜ ਰਹੇ ਹਨ **ਵਾ:** ਜੋ ਨਾਸ਼ ਤੋਂ ਰਹਿਤ ਚੇਤਨ ਸੱਤਾ ਦੇ ਨਾਲ ਸ਼ਬਦ ਉੱਠ ਰਹੇ ਹਨ, ਇਹੋ ਹੀ ਭੇਰੀਆਂ ਵੱਜ ਰਹੀਆਂ ਹਨ॥੧॥ਰਹਾਉ॥

***ਪ੍ਰਸ਼ਨ :*** *ਪੰਡਤਾਂ ਨੇ ਕਿਹਾ ਕਿ ਹੇ ਮਹਾਰਾਜ ਜੀ! ਆਪ ਜੀ ਨੇ ਆਰਤੀ ਦੇ ਪ੍ਰਥਾਏ ਸਾਡੇ ਕਪਾਟ ਖੋਲ੍ਹ ਦਿੱਤੇ ਹਨ ਤੇ ਕੁਦਰਤੀ ਹੋ ਰਹੀ ਆਰਤੀ ਦਾ ਗਿਆਨ ਕਰਾਇਆ ਹੈ। ਜਿਥੇ ਇੰਨਾ ਕੁਝ ਅੰਤਰੀਵ ਦੱਸਿਆ ਹੈ, ਉਥੇ ਹੁਣ ਇਕ ਹੋਰ ਛੋਟੀ ਜਿਹੀ ਬੇਨਤੀ ਹੈ ਕਿ ਅਸੀਂ ਜੋ ਆਰਤੀ ਕਰਦੇ ਹਾਂ, ਉਸ ਦੇ ਪਿੱਛੋਂ ਅਸਤ੍ਰੋਤ ਪੜ੍ਹਦੇ ਹਾਂ। ਹੁਣ ਅੰਤਰੀਵ ਆਰਤੀ ਦਾ ਅਸਤ੍ਰੋਤ ਵੀ ਆਪ ਜੀ ਉਚਾਰਨ ਕਰੋ।*

***ਗੁਰ ਉੱਤਰ :*** ਤਾਂ ਸਤਿਗੁਰੂ ਜੀ ਨੇ ਅੱਗੇ ਵਾਹਿਗੁਰੂ ਦਾ ਅਸਤ੍ਰੋਤ ਉਚਾਰਨ ਕੀਤਾ :

## ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ; ਸਹਸ ਮੂਰਤਿ ਨਨਾ ਏਕ ਤੁੋਹੀ॥

ਹੇ ਪਰਮੇਸ਼ਰ ਜੀ! ਸਰਗੁਣ ਸਰੂਪ ਕਰਕੇ ਤਵ = ਤੁਹਾਡੇ ਸਹਸ = ਹਜ਼ਾਰਾਂ ਹੀ ਨੈਨ = ਨੇਤਰ ਹਨ, ਪਰ ਨਿਰਗੁਣ ਸਰੂਪ ਕਉ = ਦੇ ਵਿਚ ਤੋਹਿ = ਤੁਹਾਡਾ ਇਕ ਵੀ ਨੈਨ = ਨੇਤਰ ਨਨ = ਨਹੀਂ ਹੈ ਅਤੇ ਸਰਗੁਣ ਸਰੂਪ ਕਰਕੇ ਆਪ ਜੀ ਦੀਆਂ ਸਹਸ = ਹਜ਼ਾਰਾਂ ਹੀ ਮੂਰਤਿ = ਮੂਰਤੀਆਂ ਹਨ ਜਿਵੇਂ ਰਾਮ, ਕ੍ਰਿਸ਼ਨ ਆਦਿਕ ਪਰ ਨਿਰਗੁਣ ਸਰੂਪ ਕਰਕੇ ਤੁੋਹੀ = ਤੇਰੀ ਏਕ = ਇਕ ਵੀ ਮੂਰਤੀ ਨਨਾ = ਨਹੀਂ ਹੈ; ਜੈਸਾ ਕਿ :

**ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ॥** *(ਗਉੜੀ ਸੁਖਮਨੀ ਮ: ੫, ਅੰਗ ੨੮੩)*

**ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥** *(ਜਾਪੁ ਸਾਹਿਬ)*

## ਸਹਸ ਪਦ ਬਿਮਲ ਨਨ ਏਕ ਪਦ;
## ਗੰਧ ਬਿਨੁ ਸਹਸ ਤਵ ਗੰਧ; ਇਵ ਚਲਤ ਮੋਹੀ॥੨॥

ਹੇ ਮਹਾਰਾਜ! ਸਰਗੁਣ ਸਰੂਪ ਕਰਕੇ ਆਪ ਜੀ ਦੇ ਸਹਸ = ਹਜ਼ਾਰਾਂ ਹੀ ਬਿਮਲ = ਨਿਰਮਲ ਭਾਵ ਉੱਜਲ ਪਦ = ਚਰਨ ਹਨ, ਜੋ ਸੰਸਾਰ ਦੇ ਜੀਵਾਂ ਦੀ ਪਾਪਾਂ ਦੀ ਮੈਲ ਨੂੰ ਧੋਣ ਵਾਲੇ ਹਨ, ਪਰ ਨਿਰਗੁਣ ਸਰੂਪ ਕਰਕੇ ਆਪ ਜੀ ਦਾ ਏਕ = ਇਕ ਵੀ ਪਦ = ਚਰਨ ਨਨ = ਨਹੀਂ ਹੈ, ਨਿਰਗੁਣ ਸਰੂਪ ਕਰਕੇ ਤੂੰ ਗੰਧ = ਨੱਕ

ਆਦਿ ਪ੍ਰਾਣ ਇੰਦਰਿਆਂ ਤੋਂ ਬਿਨੁ = ਬਗ਼ੈਰ ਹੈਂ, ਪਰ ਸਰਗੁਣ ਕਰਕੇ ਤਵ = ਤੇਰੇ ਸਹਸ = ਹਜ਼ਾਰਾਂ ਹੀ ਗੰਧ = ਨੱਕ ਆਦਿ ਪ੍ਰਾਣ ਇੰਦ੍ਰੇ ਹਨ। ਤੇਰੇ ਇਵ = ਇਸ ਤਰ੍ਹਾਂ ਦੇ ਚਲਤ = ਕੌਤਕਾਂ ਨੂੰ ਦੇਖ ਕੇ ਮੇਰੀ ਬੁੱਧੀ ਮੋਹੀ = ਮੋਹਿਤ ਹੋ ਗਈ ਹੈ **ਵਾ:** ਇਸ ਤਰ੍ਹਾਂ ਦੇ ਕੌਤਕਾਂ ਨਾਲ ਆਪ ਜੀ ਨੇ ਸ੍ਰਿਸ਼ਟੀ ਮੋਹੀ = ਮੋਹ ਲਈ ਹੈ; ਜੈਸਾ ਕਿ :

**ਲਾਲ ਬਹੁ ਗੁਣਿ ਕਾਮਣਿ ਮੋਹੀ ॥**
**ਤੇਰੇ ਗੁਣ ਹੋਹਿ ਨ ਅਵਰੀ ॥** *(ਅੰਗ ੩੫੯)*

ਜੋ ਕੌਤਕਾਂ ਨਾਲ ਸ੍ਰਿਸ਼ਟੀ ਮੋਹ ਲਈ ਹੈ, ਇਹ ਅਸਤ੍ਰੋਤ ਅਸੀਂ ਆਪ ਜੀ ਦੇ ਗਾਉਂਦੇ ਹਾਂ ॥੨॥

***ਪ੍ਰਸ਼ਨ :*** *ਫਿਰ ਪੰਡਤ ਕਹਿਣ ਲੱਗੇ ਕਿ ਹੇ ਸਤਿਗੁਰੂ ਜੀ ! ਇਕ ਅਖੰਡ ਜੋਤ ਤੋਂ ਅਸੀਂ ਬਾਕੀ ਦੀਵੇ ਜਗਾਉਂਦੇ ਹਾਂ, ਪਰ ਤੁਸੀਂ ਦੱਸੋ ਕਿ ਅਖੰਡ ਜੋਤ ਕਿਹੜੀ ਹੈ ਜੋ ਕਦੇ ਬੁਝਣ ਵਾਲੀ ਨਹੀਂ ਹੈ ?*

***ਗੁਰ ਉੱਤਰ :***

## ਸਭ ਮਹਿ ਜੋਤਿ; ਜੋਤਿ ਹੈ ਸੋਇ ॥

ਹੇ ਪੰਡਤ ਜਨੋਂ ! ਜੋ ਸਭ = ਸਾਰੇ ਖੰਡਾਂ ਬ੍ਰਹਮੰਡਾਂ ਦੇ ਜੀਵਾਂ ਦੇ ਹਿਰਦਿਆਂ ਮਹਿ = ਵਿਚ ਜੋਤਿ = ਪ੍ਰਕਾਸ਼ ਸਰੂਪ ਹੋ ਰਿਹਾ ਹੈ, ਸੋਇ = ਉਹੋ ਹੀ ਅਖੰਡ ਜੋਤਿ = ਜੋਤ ਹੈ ਜੋ ਕਦੇ ਬੁਝਣ ਵਾਲੀ ਨਹੀਂ ਹੈ; ਜੈਸਾ ਕਿ :

**ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ ॥** *(ਸ੍ਰੀ ਦਸਮ ਗ੍ਰੰਥ, ਪੰਨਾ ੭੧੨)*

ਜੋ ਚੇਤਨ ਸੱਤਾ ਰੂਪ ਜੋਤ ਸਾਰਿਆਂ ਵਿਚ ਪ੍ਰਕਾਸ਼ ਹੋ ਰਹੀ ਹੈ, ਇਹੀ ਅਖੰਡ ਜੋਤ ਜਗ ਰਹੀ ਹੈ ਤੇ ਕਦੇ ਬੁਝਣ ਵਾਲੀ ਨਹੀਂ ਹੈ।

## ਤਿਸ ਕੈ ਚਾਨਣਿ; ਸਭ ਮਹਿ ਚਾਨਣੁ ਹੋਇ ॥

ਤਿਸ = ਉਸ ਚੇਤਨ ਬ੍ਰਹਮ ਕੈ = ਦੇ ਚਾਨਣਿ = ਚੇਤਨ ਸੱਤਾ ਰੂਪੀ ਪ੍ਰਕਾਸ਼ ਕਰ ਕੇ ਸਭ = ਸਾਰਿਆਂ ਦੇ ਹਿਰਦਿਆਂ ਮਹਿ = ਵਿਚ ਚਾਨਣੁ = ਪ੍ਰਕਾਸ਼ ਹੋਇ = ਹੋ ਰਿਹਾ ਹੈ ਭਾਵ ਖਟ ਜੋਤੀਆਂ[੧] ਵਿਚ ਪ੍ਰਕਾਸ਼ ਹੋ ਰਿਹਾ ਹੈ।

***ਪ੍ਰਸ਼ਨ :*** *ਫਿਰ ਪੰਡਤਾਂ ਨੇ ਪ੍ਰਸ਼ਨ ਕੀਤਾ ਕਿ ਸਾਡੀ ਆਰਤੀ 'ਚ ਤਾਂ ਪੰਡਾ ਜੋਤ ਜਗਾਉਂਦਾ ਹੈ, ਪਰ ਆਪ ਜੀ ਦੇ ਕੌਣ ਜੋਤ ਜਗਾਉਂਦਾ ਹੈ ?*

***ਗੁਰ ਉੱਤਰ :***

## ਗੁਰ ਸਾਖੀ; ਜੋਤਿ ਪਰਗਟੁ ਹੋਇ ॥

ਹੇ ਪੰਡਤ ਜਨੋਂ ! ਗੁਰ = ਸਤਿਗੁਰਾਂ ਦੀ ਸਾਖੀ = ਸਿੱਖਿਆ ਕਰਕੇ ਹੀ ਬ੍ਰਹਮ ਦੀ ਜੋਤ ਹਿਰਦੇ ਅੰਦਰ ਪ੍ਰਗਟ ਹੋਇ = ਹੁੰਦੀ ਹੈ **ਵਾ:** ਜੋਤਿ = ਪ੍ਰਕਾਸ਼ ਸਰੂਪ ਪਰਮੇਸ਼ਰ ਦਾ ਗਿਆਨ ਬੁੱਧੀ ਅੰਦਰ ਪ੍ਰਗਟ ਹੁੰਦਾ ਹੈ **ਵਾ:** ਬ੍ਰਹਮ ਗਿਆਨ ਦੀ ਜੋਤਿ = ਗਿਆਤ ਪ੍ਰਗਟ ਹੁੰਦੀ ਹੈ।

---

੧. ਖਟ ਜੋਤੀਆ = ਸੂਰਜ, ਚੰਦਰਮਾ, ਤਾਰੇ, ਬਿਜਲੀ, ਅਗਨੀ ਬਾਣੀ ਜਾਂ ਬੁੱਧੀ (ਟਟੈਹਣਾ)। ਨਿਆਇਕ = ਛੇਵੀਂ ਜੋਤ ਬਾਣੀ ਮੰਨਦੇ ਹਨ ਕਿ ਜੇ ਸੂਰਮੇ (ਅੰਨ੍ਹੇ) ਪੁਰਖ ਨੂੰ ਅਵਾਜ਼ ਮਾਰੀਏ ਤਾਂ ਉਹ ਅਵਾਜ਼ ਸੁਣ ਉਧਰ ਹੀ ਆ ਜਾਂਦਾ ਹੈ ਇਉਂ ਬੁੱਧੀ ਨੂੰ ਪ੍ਰਕਾਸ਼ ਰੂਪ ਮੰਨਦੇ ਹਨ, ਵੇਦਾਂਤੀਆਂ ਨੇ ਬੁੱਧੀ ਨੂੰ ਛੇਵੀਂ ਜੋਤ ਮੰਨਿਆ ਹੈ, ਤੇ ਦੁਆਬੇ ਵਾਲੇ ਟਟੈਹਣੇ ਨੂੰ ਛੇਵੀਂ ਜੋਤ ਮੰਨਦੇ ਹਨ। ਇਤਨਾ ਕੁ ਆਪਸ ਵਿਚ ਫ਼ਰਕ ਹੈ।

***ਪ੍ਰਸ਼ਨ :*** *ਫਿਰ ਪੰਡਤਾਂ ਨੇ ਕਿਹਾ ਕਿ ਅਸੀਂ ਤਾਂ ਆਰਤੀ ਸਮੇਂ ਥਾਲ ਫੇਰਦੇ ਹਾਂ, ਤੁਹਾਡਾ ਇਹ ਆਕਾਸ਼ ਰੂਪੀ ਥਾਲ ਕਿਵੇਂ ਫਿਰਦਾ ਹੈ ?*

***ਗੁਰ ਉੱਤਰ :***

## ਜੋ ਤਿਸੁ ਭਾਵੈ; ਸੁ ਆਰਤੀ ਹੋਇ ॥੩॥

ਹੇ ਪੰਡਤ ਜਨੋਂ ! ਜੋ = ਜਿਹੜਾ ਤਿਸੁ = ਉਸ ਵਾਹਿਗੁਰੂ ਨੂੰ ਭਾਵੈ = ਭਾਉਂਦਾ ਹੈ, ਸੁ = ਉਹੋ ਹੀ ਆਰਤੀ ਹੋਇ = ਹੋ ਰਹੀ ਹੈ **ਵਾ:** ਪ੍ਰਭੂ ਦਾ ਭਾਣਾ ਮੰਨਣਾ ਹੀ ਹੱਥਾਂ ਦੇ ਨਾਲ ਥਾਲ ਫੇਰ ਕੇ ਆਰਤੀ ਕਰਨ ਦੀ ਨਿਆਈਂ ਹੈ, ਭਾਵ ਜਿਹੜਾ ਸਮਾਂ ਬਦਲਦਾ ਹੈ, ਘੁੰਮਦਾ ਹੈ ਜਾਂ ਆਕਾਸ਼ ਵਿਚ ਤਾਰੇ ਘੁੰਮ ਰਹੇ ਹਨ, ਇਹੋ ਹੀ ਥਾਲ ਘੁੰਮ ਰਿਹਾ ਹੈ **ਵਾ:** ਜਿਹੜਾ ਉਸ ਪਰਮੇਸ਼ਰ ਨੂੰ ਭਾਵੈ = ਭਾਅ ਜਾਂਦਾ ਹੈ, ਉਸ ਦੀ ਆ = ਸਰਬ ਓਰ ਸੇ ਆ ਕਰਕੇ ਪਰਮੇਸ਼ਰ ਵਿਚ ਰਤੀ = ਪ੍ਰੀਤੀ ਲੱਗ ਜਾਂਦੀ ਹੈ ॥੩॥ (ਉਸ ਵੇਲੇ ਜਦੋਂ ਸਤਿਗੁਰੂ ਜੀ ਨੇ ਇਤਨੇ ਸ਼ਬਦ ਦੇ ਬਚਨ ਕਹੇ ਤਾਂ ਜਗਨਨਾਥ ਦੀ ਮੂਰਤੀ ਵਿਸ਼ੇਸ਼ ਰੂਪ ਧਾਰ ਕੇ ਗੁਰੂ ਸਾਹਿਬ ਜੀ ਦੇ ਚਰਨਾਂ 'ਤੇ ਆ ਪਈ ਤੇ ਕਹਿਣ ਲੱਗੀ ਕਿ ਜੋ ਆਪ ਜੀ ਆਰਤੀ ਬਾਬਤ ਬਚਨ ਕਹਿ ਰਹੇ ਹੋ, ਇਹ ਠੀਕ ਹਨ।)

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਫੇਰ ਆਰਤੀ ਕਰਕੇ ਅਸੀਂ ਕੋਈ ਨਾ ਕੋਈ ਚੀਜ਼ ਮੰਗਦੇ ਹਾਂ, ਤੁਸੀਂ ਕੀ ਮੰਗਦੇ ਹੋ ?*
***ਗੁਰ ਉੱਤਰ :*** ਹੇ ਪੰਡਤ ਜਨੋਂ ਅਸੀਂ ਤਾਂ ਪਰਮੇਸ਼ਰ ਦੇ ਪਾਸੋਂ ਇਹੋ ਹੀ ਮੰਗਦੇ ਹਾਂ।

## ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ; ਅਨਦਿਨੋ ਮੋਹਿ ਆਹੀ ਪਿਆਸਾ ॥

ਹੇ ਹਰਿ = ਪਰਮੇਸ਼ਰ ! ਆਪ ਜੀ ਦੇ ਚਰਨਾਂ ਕੰਵਲਾਂ ਦੇ ਮਕਰੰਦ = ਧੂੜੇ, ਸੁਗੰਧੀ ਰਸ **ਵਾ:** ਪ੍ਰੇਮ ਰਸ ਵਾਸਤੇ ਮੇਰਾ ਮਨੋ = ਮਨ ਰੂਪੀ ਭੌਰਾ ਲੋਭਿਤ = ਲੁਭਾਇਮਾਨ ਹੋ ਰਿਹਾ ਹੈ ਅਤੇ ਅਨਦਿਨੋ = ਰਾਤ ਦਿਨੇ ਭਾਵ ਹਰ ਰੋਜ਼ ਮੋਹਿ = ਮੈਨੂੰ ਇਹੋ ਹੀ ਪਿਆਸਾ = ਤ੍ਰੇਹ ਲੱਗੀ ਹੋਈ ਆਹੀ = ਹੈ ਭਾਵ ਇੱਛਾ ਲੱਗੀ ਹੋਈ ਹੈ **ਅਥਵਾ** ਹੇ ਵਾਹਿਗੁਰੂ ਜੀ ! ਜਿਸ ਪ੍ਰਕਾਰ ਬੰਬੀਹੇ ਨੂੰ ਸਵਾਂਤੀ ਬੂੰਦ ਗ੍ਰਹਿਣ ਕਰਨ ਦੀ ਤੀਬਰ ਇੱਛਾ ਹੁੰਦੀ ਹੈ, ਇਸੇ ਪ੍ਰਕਾਰ ਸਾਨੂੰ ਆਪ ਜੀ ਦੇ ਦਰਸ਼ਨਾਂ ਦੀ ਅਨਦਿਨੋ = ਰਾਤ ਦਿਨੇ ਪਿਆਸਾ = ਤ੍ਰੇਹ **ਵਾ:** ਇੱਛਾ ਲੱਗੀ ਹੋਈ ਆਹੀ = ਹੈ ਕਿ ਕਿਸ ਵੇਲੇ ਆਪ ਜੀ ਦੇ ਦਰਸ਼ਨ ਹੋਣ; ਜੈਸਾ ਕਿ :

**ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ ॥** *(ਅੰਗ ੭੦੩)*

**ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ ॥** *(ਅੰਗ ੧੧੧੭)*

## ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ; ਹੋਇ ਜਾ ਤੇ ਤੇਰੈ ਨਾਮਿ ਵਾਸਾ ॥੪॥੧॥੭॥੯॥

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਹੇ ਪਰਮੇਸ਼ਰ ਜੀ ! ਮੇਰੇ ਮਨ ਰੂਪੀ ਸਾਰਿੰਗ = ਪਪੀਹੇ ਕਉ = ਨੂੰ ਕਿਰਪਾ ਰੂਪੀ ਸਵਾਂਤੀ ਬੂੰਦ ਰੂਪ ਜਲ ਦੇਹਿ = ਦੇਣਾ ਕਰੋ, ਜਾ = ਜਿਸ ਤੇ = ਤੋਂ ਤੇਰੈ = ਤੁਹਾਡੇ ਨਾਮ ਵਿਚ ਵਾਸਾ = ਨਿਵਾਸ ਹੋਇ = ਹੋ ਜਾਵੇ **ਵਾ:** ਜਿਸ ਦੇ ਕਰਕੇ ਨਾਮੀ ਪਰਮੇਸ਼ਰ ਤੇਰੇ ਸਰੂਪ ਵਿਚ ਵਾਸਾ = ਨਿਵਾਸ ਹੋ ਜਾਵੇ ਭਾਵ ਅਭੇਦ ਹੋ ਜਾਈਏ ॥੪॥੧॥੭॥੯॥

(***ਨੋਟ :*** ਫੇਰ ਪੰਡੇ ਗੁਰੂ ਸਾਹਿਬ ਜੀ ਦੇ ਸਿੱਖ ਬਣ ਗਏ ਸੀ ਤੇ ਫੇਰ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਸਤਿਗੁਰੂ ਜੀ ਇਥੇ ਸਮੁੰਦਰ ਦਾ ਪਾਣੀ ਖਾਰਾ ਹੈ, ਆਪ ਜੀ ਕਿਰਪਾ ਕਰੋ ਤਾਂ ਸਤਿਗੁਰਾਂ ਨੇ ਕਿਹਾ ਕਿ ਪਾਣੀ ਇਥੇ ਸਮੁੰਦਰ ਦੇ ਕਿਨਾਰੇ ਹੀ ਕੱਢ ਦਿੰਦੇ ਹਾਂ। ਜੋ ਹੱਥ ਵਿਚ ਸੋਟੀ ਸੀ, ਉਹ ਸੋਟੀ ਮਾਰ ਕੇ ਥੱਲੋਂ ਪਾਣੀ ਕੱਢਿਆ ਸੀ, ਜੋ ਮਿੱਠਾ ਅੰਮ੍ਰਿਤ ਦੀ ਨਿਆਈਂ ਸੀ। ਬਾਕੀ ਉਥਾਨਕਾ ਵਿਚ ਵੇਰਵਾ ਆ ਚੁੱਕਾ ਹੈ।)

**ਅਖ਼ੀਰ ਵਿਚ ਆਏ ਅੰਕਾਂ ਦਾ ਵੇਰਵਾ :** ਅੰਕ ੪ ਤੋਂ ਭਾਵ ਹੈ ਕਿ ਸ਼ਬਦ ਦੇ ਚਾਰ ਬੰਦ ਹਨ, (੧) ਇਕ ਅੰਕ ਤੋਂ ਭਾਵ ਹੈ ਕਿ ਆਰਤੀ ਦਾ ਸ਼ਬਦ ਇਕ ਹੈ, ਅੰਕ ੭ ਤੋਂ ਭਾਵ ਹੈ ਕਿ ਘਰੁ ੨ ਤੇ ਘਰੁ ੩ ਦੇ ੭ ਸ਼ਬਦ ਹਨ, ਅੰਕ ੯ ਤੋਂ ਭਾਵ ਕਿ ਧਨਾਸਰੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੇ ਕੁੱਲ ੯ ਸ਼ਬਦ ਹਨ।

# ਧਨਾਸਰੀ ਮਹਲਾ ੩ ਘਰੁ ੨ ਚਉਪਦੇ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਸੰਗਤ ਨੂੰ ਨਿਹਾਲ ਕਰ ਰਹੇ ਸਨ, ਉਸ ਸਮੇਂ ਬਾਬਾ ਬੁੱਢਾ ਜੀ ਆਦਿਕ ਗੁਰਸਿੱਖਾਂ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਮਹਾਰਾਜ ਜੀ! ਦੂਸਰੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਕੁੱਜੇ ਵਿਚ ਸਮੁੰਦਰ ਬੰਦ ਕਰ ਕੇ ਅਲੋਪ ਰਹਿੰਦੇ ਸਨ, ਕਦੇ ਕਿਸੇ ਮੁਸੀਬਤ ਵੇਲੇ ਵੀ ਕਿਸੇ ਸ਼ਕਤੀ ਦਾ ਪ੍ਰਯੋਗ ਨਹੀਂ ਕਰਦੇ ਸਨ। ਖੈਹਰਿਆਂ ਦੇ ਮੀਂਹ ਨਾ ਪੈਣ ਤੋਂ ਤੇ ਉਨ੍ਹਾਂ ਦੇ ਕਹਿਣ ਤੋਂ ਕਿ ਇਥੋਂ ਚਲੇ ਜਾਵੋ, ਇਉਂ ਖਡੂਰ ਸਾਹਿਬ ਛੱਡ ਕੇ ਬਾਹਰ ਜੰਗਲ ਵਿਚ ਰਹੇ। ਜੋਗੀ ਦੇ ਈਰਖਾ ਕਰਨ ਤੋਂ ਵੀ ਕੋਈ ਵੀ ਸ਼ਕਤੀ ਨਾ ਵਰਤੀ, ਫੇਰ ਆਪ ਜੀ ਨੂੰ ਪਤਾ ਹੀ ਹੈ ਕਿ ਤੁਹਾਡੇ ਦੁਆਰਾ ਸ਼ਕਤੀ ਵਰਤਣ ਤੋਂ ਉਨ੍ਹਾਂ ਸਤਿਗੁਰਾਂ ਨੇ ਆਪ ਜੀ ਵੱਲ ਕੰਡ ਭਾਵ ਪਿੱਠ ਕਰ ਲਈ ਸੀ, ਪਰ ਆਪਣੀ ਤਾਕਤ ਨਹੀਂ ਵਰਤੀ ਸੀ, ਤੇ ਸੂਮਾਂ ਵਾਂਙੂ ਨਾਮ ਧਨ ਸਾਂਭ ਕੇ ਰੱਖਿਆ ਸੀ। ਪਰ ਆਪ ਜੀ ਸਾਰਿਆਂ ਨੂੰ ਦੋਹਾਂ ਹੱਥਾਂ ਨਾਲ ਖੁੱਲ੍ਹਾ ਗੱਫਾ ਵਰਤਾਈ ਜਾ ਰਹੇ ਹੋ। ਕਿਸੇ ਨੂੰ ਰਿੱਧੀਆਂ ਸਿੱਧੀਆਂ, ਕਿਸੇ ਨੂੰ ਭਗਤੀ, ਕਿਸੇ ਨੂੰ ਪ੍ਰੇਮ, ਨਾਮ, ਗਿਆਨ ਆਦਿਕ ਦਾਤਾਂ ਵਰਤਾਈ ਜਾ ਰਹੇ ਹੋ, ਕਿਤੇ ਇਹ ਖ਼ਜ਼ਾਨਾ ਮੁੱਕ ਨਾ ਜਾਵੇ। ਤਦੋਂ ਗੁਰਸਿੱਖਾਂ ਦੇ ਪਾਸੋਂ ਐਸੇ ਬਚਨ ਸੁਣ ਕੇ ਧਨਾਸਰੀ ਰਾਗਣੀ ਵਿਚ ਮਹਲਾ ੩ = ਤੀਸਰੇ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਘਰੁ ੨ = ਦੂਸਰੇ ਸੁਰਤਾਲ ਵਿਚ ਚਉਪਦੇ = ਚਾਰ ਚਾਰ ਪਦਿਆਂ ਵਾਲੇ ਸ਼ਬਦ ਉਚਾਰਨ ਕਰਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਇਹੁ ਧਨੁ ਅਖੁਟੁ; ਨ ਨਿਖੁਟੈ ਨ ਜਾਇ ॥ ਪੂਰੈ ਸਤਿਗੁਰਿ; ਦੀਆ ਦਿਖਾਇ ॥

ਇਹ ਨਾਮ ਰੂਪੀ ਧਨ ਅਖੁਟੁ = ਨਾ ਮੁੱਕਣ ਵਾਲਾ ਹੈ, ਜੋ ਕਦੇ ਨਿਖੁਟੈ = ਮੁੱਕਦਾ ਨ = ਨਹੀਂ ਤੇ ਨ = ਨਾ ਹੀ ਕਿਸੇ ਪਾਸੇ ਜਾਇ = ਜਾਂਦਾ ਹੈ, ਭਾਵ ਜਿਵੇਂ ਪਦਾਰਥ ਪੁੰਨਵਾਨ ਪੁਰਸ਼ਾਂ ਦੇ ਕੋਲ ਚਲੇ ਜਾਂਦੇ, ਇਉਂ ਕਿਸੇ ਪਾਸੇ ਜਾਂਦਾ ਨਹੀਂ ਹੈ। ਪੂਰੈ = ਪੂਰਿਆਂ ਸਤਿਗੁਰਾਂ (ਸ੍ਰੀ ਗੁਰੂ ਅੰਗਦ ਦੇਵ ਜੀ) ਨੇ ਸਾਨੂੰ ਗਿਆਨ ਦੁਆਰਾ ਅੰਮ੍ਰਿਤ ਨਾਮ ਦਾ ਖ਼ਜ਼ਾਨਾ ਪ੍ਰਗਟ ਕਰ ਕੇ ਦਿਖਾਇ = ਵਿਖਾ ਦੀਆ = ਦਿੱਤਾ ਹੈ।

## ਅਪੁਨੇ ਸਤਿਗੁਰ ਕਉ; ਸਦ ਬਲਿ ਜਾਈ ॥

ਅਸੀਂ ਅਪੁਨੇ = ਆਪਦੇ ਸਤਿਗੁਰਾਂ (ਸ੍ਰੀ ਗੁਰੂ ਅੰਗਦ ਦੇਵ ਸਾਹਿਬ) ਜੀ ਕਉ = ਦੇ ਉੱਪਰੋਂ ਸਦ = ਸਦਾ **ਵਾ:** ਸੈਂਕੜੇ ਵਾਰੀ ਬਲਿ = ਬਲਿਹਾਰ ਜਾਈ = ਜਾਈਏ; ਜੈਸਾ ਕਿ :

**ਗੁਰ ਅਪੁਨੇ ਊਪਰਿ ਬਲਿ ਜਾਈਐ ॥** *(ਅੰਗ ੭੪੧)*

## ਗੁਰ ਕਿਰਪਾ ਤੇ; ਹਰਿ ਮੰਨਿ ਵਸਾਈ ॥੧॥

ਗੁਰ = ਸਤਿਗੁਰਾਂ ਦੀ ਕਿਰਪਾ = ਦਇਆਲਤਾ **ਵਾ:** ਕਿਰਪਾ = ਦਇਆ ਦ੍ਰਿਸ਼ਟੀ ਨਾਲ ਹੀ ਹਰਿ = ਪਰਮੇਸ਼ਰ ਦਾ ਨਾਮ ਮੰਨਿ = ਮਨ ਵਿਚ ਵਸਾਈ = ਵੱਸਦਾ ਹੈ **ਵਾ:** ਸਤਿਗੁਰਾਂ ਨੇ ਕਿਰਪਾ ਕਰਕੇ ਨਾਮ ਦਾ ਸ੍ਰਵਣ ਕਰਾ ਕੇ ਮਨ ਵਿਚ ਵਸਾ ਦਿੱਤਾ ਹੈ **ਵਾ:** ਸ੍ਰਵਣ, ਮੰਨਣ, ਨਿਧਿਆਸਣ ਕਰਾ ਦਿੱਤਾ ਹੈ ॥੧॥

# ਸੇ ਧਨਵੰਤ; ਹਰਿ ਨਾਮਿ ਲਿਵ ਲਾਇ ॥

ਸੇ = ਉਹ ਪੁਰਖ ਨਾਮ ਰੂਪੀ **ਵਾ:** ਬ੍ਰਹਮ ਗਿਆਨ ਰੂਪੀ ਧਨ ਕਰਕੇ ਅਸਲੀ ਧਨਵੰਤ = ਧਨਵਾਨ ਹਨ, ਜੋ ਹਰ ਵਕਤ ਹਰਿ = ਪਰਮੇਸ਼ਰ ਦੇ ਨਾਮ ਵਿਚ ਲਿਵ = ਬਿਰਤੀ ਲਾਇ = ਲਾ ਕੇ ਰੱਖਦੇ ਹਨ; ਜੈਸਾ ਕਿ :

**ਧਨਵੰਤੇ ਸੇਈ ਪਰਧਾਨ ॥**
**ਨਾਨਕ ਜਾ ਕੈ ਨਾਮੁ ਨਿਧਾਨ ॥** *(ਅੰਗ ੧੧੪੪)*

# ਗੁਰਿ ਪੂਰੈ ਹਰਿ ਧਨੁ ਪਰਗਾਸਿਆ; ਹਰਿ ਕਿਰਪਾ ਤੇ ਵਸੈ ਮਨਿ ਆਇ ॥ਰਹਾਉ॥

ਪੂਰੈ = ਪੂਰਿਆਂ ਗੁਰਿ = ਸਤਿਗੁਰਾਂ ਨੇ ਹਰਿ = ਪਰਮੇਸ਼ਰ ਦਾ ਨਾਮ ਰੂਪ ਧਨ ਹਿਰਦੇ ਦੇ ਅੰਦਰ ਪਰਗਾਸਿਆ = ਪ੍ਰਗਟ ਕਰ ਦਿੱਤਾ ਅਤੇ ਹਰਿ = ਪਰਮੇਸ਼ਰ ਦੀ ਕਿਰਪਾ = ਦਇਆ ਦ੍ਰਿਸ਼ਟੀ **ਵਾ:** ਵਾਹਿਗੁਰੂ ਸਰੂਪ ਗੁਰਾਂ ਦੀ ਦਇਆ ਦ੍ਰਿਸ਼ਟੀ ਤੇ = ਤੋਂ ਹੀ ਨਾਮ ਧਨ ਆਇ = ਆ ਕੇ ਮਨਿ = ਹਿਰਦੇ ਵਿਚ ਵਸੈ = ਵੱਸਿਆ ਹੈ ॥ਰਹਾਉ॥ ਅੱਗੇ ਸਤਿਗੁਰੂ ਜੀ ਨਾਮ ਧਨ ਦੀਆਂ ਬਰਕਤਾਂ ਦੱਸ ਰਹੇ ਹਨ ਕਿ ਨਾਮ ਧਨ ਦੇ ਕੀ ਲਾਭ ਹਨ :

# ਅਵਗੁਣ ਕਾਟਿ; ਗੁਣ ਰਿਦੈ ਸਮਾਇ ॥ ਪੂਰੇ ਗੁਰ ਕੈ; ਸਹਜਿ ਸੁਭਾਇ ॥

ਪਰਮੇਸ਼ਰ ਦਾ ਨਾਮ ਜਪ ਕੇ ਸਾਰੇ ਅਵਗੁਣ = ਅਪਰਾਧ (ਪਾਪ) ਕਾਟਿ = ਕੱਟੇ ਭਾਵ ਨਾਸ਼ ਹੋ ਜਾਂਦੇ ਹਨ ਅਤੇ ਸ਼ੁਭ ਗੁਣ ਰਿਦੈ = ਹਿਰਦੇ ਵਿਚ ਆ ਕੇ ਸਮਾਇ = ਸਮਾਅ ਜਾਂਦੇ ਹਨ ਅਤੇ ਪੂਰੈ = ਪੂਰਿਆਂ ਗੁਰ = ਸਤਿਗੁਰਾਂ ਕੈ = ਦੇ ਪਾਸੋਂ ਸਹਜਿ = ਸ਼ਾਂਤੀ ਵਾਲਾ ਸੁਭਾਇ = ਸੁਭਾਅ ਧਾਰਨ ਰੂਪ ਬਖ਼ਸ਼ਿਸ਼ ਪ੍ਰਾਪਤ ਹੁੰਦੀ ਹੈ **ਵਾ:** ਪੂਰੇ = ਪੂਰਿਆਂ ਗੁਰ = ਸਤਿਗੁਰਾਂ ਕੈ = ਦੇ ਉਪਦੇਸ਼ ਦੁਆਰਾ ਸਹਜਿ = ਗਿਆਨ ਪ੍ਰਾਪਤ ਕਰਕੇ ਸੁਭਾਇ = ਸ੍ਰੇਸ਼ਟ ਸ਼ੋਭਾ ਵਾਲੇ ਹੋ ਜਾਈਦਾ ਹੈ **ਅਥਵਾ** ਪੂਰੇ = ਪੂਰਿਆਂ ਗੁਰ = ਸਤਿਗੁਰਾਂ ਕੈ = ਦੇ ਗਿਆਨ ਉਪਦੇਸ਼ ਕਰਕੇ ਸਹਜਿ ਸੁਭਾਇ = ਸੁਤੇ-ਸਿੱਧ ਹੀ ਕਾਮ, ਕ੍ਰੋਧ, ਲੋਭ, ਮੋਹ ਆਦਿ ਅਵਗੁਣ = ਔਗੁਣ ਕਾਟਿ = ਕੱਟੇ ਜਾਂਦੇ ਹਨ ਤੇ ਸਤ, ਸੰਤੋਖ, ਦਇਆ ਧਰਮ ਆਦਿ ਸ਼ੁਭ ਗੁਣ ਹਿਰਦੇ ਵਿਚ ਆ ਕੇ ਸਮਾਅ ਜਾਂਦੇ ਹਨ।

# ਪੂਰੇ ਗੁਰ ਕੀ; ਸਾਚੀ ਬਾਣੀ ॥ ਸੁਖ ਮਨ ਅੰਤਰਿ; ਸਹਜਿ ਸਮਾਣੀ ॥੨॥

ਪੂਰੇ = ਪੂਰਿਆਂ ਗੁਰ = ਸਤਿਗੁਰਾਂ ਕੀ = ਦੀ ਨਾਮ ਅੰਮ੍ਰਿਤ ਰੂਪ ਸਾਚੀ = ਸੱਚੀ ਬਾਣੀ ਹੈ, ਜਿਸ ਦੇ ਮਨ = ਹਿਰਦੇ ਅੰਤਰਿ = ਵਿਚ ਸਹਜਿ = ਸੁਤੇ-ਸਿੱਧ ਸਮਾਣੀ = ਸਮਾਅ ਜਾਂਦੀ ਹੈ **ਵਾ:** ਉਸ ਦੇ ਮਨ ਅੰਦਰ ਸ਼ਾਂਤੀ ਸਮਾਅ ਜਾਂਦੀ ਹੈ, ਉਸ ਨੂੰ ਸੁਖ = ਅਨੰਦ **ਵਾ:** ਸੁਖ ਸਰੂਪ ਦੀ ਪ੍ਰਾਪਤੀ ਹੁੰਦੀ ਹੈ **ਵਾ:** ਮਨ = ਸ਼੍ਰੋਮਣੀ ਸੁਖ ਦੀ ਪ੍ਰਾਪਤੀ ਹੁੰਦੀ ਹੈ **ਅਥਵਾ** ਪੂਰੇ ਸਤਿਗੁਰਾਂ ਦੀ ਅੰਮ੍ਰਿਤ ਰੂਪ ਸੱਚੀ ਬਾਣੀ ਦਾ ਅਭਿਆਸ ਕਰਨ ਨਾਲ ਹਿਰਦੇ ਅੰਦਰ ਸੁਖ ਪ੍ਰਾਪਤ ਹੁੰਦਾ ਹੈ ਤੇ ਬਿਰਤੀ ਸਹਜਿ = ਗਿਆਨ ਸਰੂਪ ਵਿਚ ਸਮਾਣੀ = ਸਮਾਅ ਜਾਂਦੀ ਹੈ ॥੨॥

# ਏਕੁ ਅਚਰਜੁ; ਜਨ ਦੇਖਹੁ ਭਾਈ ॥ ਦੁਬਿਧਾ ਮਾਰਿ; ਹਰਿ ਮੰਨਿ ਵਸਾਈ ॥

(ਇਥੇ ਚਾਲ ਅਨੁਸਾਰ **ਅ-ਚਰਜੁ** ਬੋਲੋ)

ਹੇ ਭਾਈ = ਭਰਾ ਜਨੋਂ ਦੇਖਹੁ = ਦੇਖਣਾ ਕਰੋ। ਏਕੁ = ਇਕ ਬੜੀ ਅਚਰਜੁ = ਹੈਰਾਨ ਕਰਨ ਵਾਲੀ

ਗੱਲ ਹੈ ਕਿ ਸਤਿਗੁਰਾਂ ਦੀ ਅੰਮ੍ਰਿਤ ਰੂਪੀ ਬਾਣੀ ਨੇ ਦੁਬਿਧਾ = ਦ੍ਵੈਤ ਨੂੰ ਮਾਰ ਕੇ ਅੰਤਸ਼ਕਰਣ ਵਿੱਚੋਂ ਬਾਹਰ ਕੱਢ ਕੇ ਹਰਿ = ਪਰਮੇਸ਼ਰ ਦਾ ਨਾਮ ਮੰਨਿ = ਹਿਰਦੇ ਵਿਚ ਵਸਾਈ = ਵਸਾ ਦਿੱਤਾ ਹੈ।

ਅਰਥਾਤ ਗੁਰਬਾਣੀ ਵਿਚ ਮਾਰਨ ਤੇ ਤਾਰਨ ਦੀਆਂ ਦੋਨੋਂ ਸ਼ਕਤੀਆਂ ਹਨ, ਤਾਰਨ ਸ਼ਕਤੀ = ਸੰਸਾਰ-ਸਮੁੰਦਰ ਤੋਂ ਤਾਰਨ ਵਾਲੀ ਸ਼ਕਤੀ ਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਤੇ ਆਸੁਰੀ ਸੰਪਦਾ ਨੂੰ ਮਾਰਨ ਦੀ ਸ਼ਕਤੀ ਹੈ। ਇਥੇ ਸਤਿਗੁਰੂ ਜੀ ਨੇ ਗੁਰਬਾਣੀ ਨੂੰ ਅਸਚਰਜ ਰੂਪ ਕਿਹਾ ਹੈ ਕਿਉਂਕਿ ਬਾਣੀ ਤੋਂ ਬਗ਼ੈਰ ਦੁਬਿਧਾ ਨੂੰ ਹੋਰ ਕੋਈ ਨਹੀਂ ਮਾਰ ਸਕਦਾ ਤੇ ਦੁਬਿਧਾ ਮਰਨ ਤੋਂ ਬਗ਼ੈਰ ਨਾਮ ਹਿਰਦੇ ਵਿਚ ਨਹੀਂ ਵੱਸਦਾ; ਜੈਸਾ ਕਿ :

**ਗੁਰਿ ਦੁਬਿਧਾ ਜਾ ਕੀ ਹੈ ਮਾਰੀ॥**
**ਕਹੁ ਨਾਨਕ ਸੋ ਬ੍ਰਹਮ ਬੀਚਾਰੀ॥** *(ਗਉੜੀ ਮਹਲਾ ੫, ਅੰਗ ੨੩੮)*

## ਨਾਮੁ ਅਮੋਲਕੁ; ਨ ਪਾਇਆ ਜਾਇ ॥ ਗੁਰ ਪਰਸਾਦਿ; ਵਸੈ ਮਨਿ ਆਇ ॥੩॥

ਵਾਹਿਗੁਰੂ ਦਾ ਅਮੋਲਕ = ਮੁੱਲ ਨਾ ਮਿਲਣ ਵਾਲਾ ਭਾਵ ਅਮੋਲਕ ਨਾਮ ਕਿਤੋਂ ਵੀ ਪਾਇਆ = ਪ੍ਰਾਪਤ ਨ = ਨਹੀਂ ਕੀਤਾ ਜਾਇ = ਜਾਂਦਾ। ਇਹ ਗੁਰ = ਸਤਿਗੁਰਾਂ ਦੀ ਪਰਸਾਦਿ = ਕਿਰਪਾ ਨਾਲ ਮਨਿ = ਹਿਰਦੇ ਵਿਚ ਆਇ = ਆ ਕੇ ਵਸੈ = ਵੱਸਦਾ ਹੈ॥੩॥

## ਸਭ ਮਹਿ ਵਸੈ; ਪ੍ਰਭੁ ਏਕੋ ਸੋਇ ॥ ਗੁਰਮਤੀ; ਘਟਿ ਪਰਗਟੁ ਹੋਇ ॥

ਸਭ = ਸਾਰਿਆਂ ਮਹਿ = ਵਿਚ ਏਕੋ = ਇਕ ਸੋਈ = ਓਹੀ ਪ੍ਰਭੁ = ਵਾਹਿਗੁਰੂ ਆਪ ਵਸੈ = ਵੱਸ ਰਿਹਾ ਹੈ, ਪਰੰਤੂ ਗੁਰਮਤੀ (ਗੁਰ + ਮਤੀ) ਗੁਰ = ਸਤਿਗੁਰਾਂ ਦੀ ਮਤੀ = ਸਿੱਖਿਆ ਧਾਰਨ ਕਰ ਕੇ ਘਟਿ = ਹਿਰਦੇ ਵਿਚ ਪ੍ਰਗਟ ਹੋਇ = ਹੁੰਦਾ ਹੈ।

**[ਅੰਗ ੬੬੪]**

## ਸਹਜੇ ਜਿਨਿ; ਪ੍ਰਭੁ ਜਾਣਿ ਪਛਾਣਿਆ ॥
## ਨਾਨਕ ਨਾਮੁ ਮਿਲੈ; ਮਨੁ ਮਾਨਿਆ ॥੪॥੧॥

ਜਿਨਿ = ਜਿਸ ਪੁਰਖ ਨੇ ਸਹਜੇ = ਗਿਆਨ ਸਰੂਪ ਨੂੰ ਪ੍ਰਭੁ = ਪਰਮੇਸ਼ਰ ਜਾਣ ਕੇ ਅਪਰੋਖ ਗਿਆਨ ਰੂਪ ਕਰਕੇ ਪਛਾਣਿਆ = ਪਛਾਨਣਾ ਕੀਤਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਦਾ ਮਨੁ = ਹਿਰਦਾ ਨਾਮ ਵਿਚ ਮਾਨਿਆ = ਮੰਨ ਕੇ ਸੱਚ ਸਰੂਪ ਨਾਲ ਮਿਲੈ = ਮਿਲ ਜਾਂਦਾ ਹੈ **ਅਥਵਾ** ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨਿ = ਜਿਸ ਦਾ ਮਨ ਨਾਮ ਜਪਣ ਵਿਚ ਮਾਨਿਆ = ਮੰਨ ਗਿਆ ਹੈ, ਉਸ ਨੇ ਸਭਨਾਂ ਵਿਚ ਵਾਹਿਗੁਰੂ ਦੀ ਜੋਤ ਨੂੰ ਪਛਾਣਿਆ = ਪਛਾਣ ਲਿਆ ਹੈ ਅਤੇ ਇਸ ਗਿਆਨ ਨੂੰ ਜਾਣ ਕੇ ਉਹ ਸਹਜੇ = ਸੁਤੇ-ਸਿੱਧ ਹੀ ਵਾਹਿਗੁਰੂ ਵਿਚ ਮਿਲੈ = ਮਿਲ ਗਿਆ ਹੈ॥੪॥੧॥

## ਧਨਾਸਰੀ ਮਹਲਾ ੩ ॥
## ਹਰਿ ਨਾਮੁ ਧਨੁ ਨਿਰਮਲੁ; ਅਤਿ ਅਪਾਰਾ ॥ ਗੁਰ ਕੈ ਸਬਦਿ; ਭਰੇ ਭੰਡਾਰਾ ॥

ਹਰਿ = ਪਰਮੇਸ਼ਰ ਦਾ ਨਾਮ ਰੂਪੀ ਧਨ ਚਿਤ ਨੂੰ ਨਿਰਮਲੁ = ਪਵਿੱਤਰ ਕਰਨ ਵਾਲਾ ਹੈ **ਵਾ:** (ਨਿਰ + ਮਲ) ਮਲ ਵਿਖੇਪ ਦੀ ਮਲੁ = ਮੈਲ ਤੋਂ ਨਿਰ = ਰਹਿਤ ਕਰਨ ਵਾਲਾ ਹੈ ਤੇ ਅਤਿ = ਅਤਿਅੰਤ ਅਪਾਰਾ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਸੱਚ ਸਰੂਪ ਦੀ ਪ੍ਰਾਪਤੀ ਕਰਾਉਣ ਵਾਲਾ ਹੈ। ਗੁਰ = ਸਤਿਗੁਰਾਂ

ਕੈ = ਦੇ ਸਬਦਿ = ਉਪਦੇਸ਼ ਕਰਕੇ ਸਿੱਖਾਂ ਦੇ ਹਿਰਦੇ ਰੂਪ ਭੰਡਾਰਾ = ਖ਼ਜ਼ਾਨੇ ਨਾਮ ਧਨ ਨਾਲ ਭਰੇ ਹੋਏ ਹਨ (**ਵਾ:** ਵਰਤਮਾਨ ਸਮੇਂ ਅਨੁਸਾਰ ਗੁਰੂ ਸਾਹਿਬਾਨ ਜੀ ਦੇ ਸ਼ਬਦਾਂ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪ ਵਿਚ ਭੰਡਾਰਾ ਭਰਿਆ ਹੋਇਆ ਹੈ।)

**ਨਾਮ ਧਨ ਬਿਨੁ; ਹੋਰ ਸਭ ਬਿਖੁ ਜਾਣੁ ॥ ਮਾਇਆ ਮੋਹਿ; ਜਲੈ ਅਭਿਮਾਨੁ ॥੧॥**

ਨਾਮ ਰੂਪੀ ਧਨ ਤੋਂ ਬਿਨੁ = ਬਗ਼ੈਰ ਹੋਰ = ਬਾਕੀ ਸਭ = ਸਾਰੇ ਜਗਤ ਦੇ ਧਨ ਨੂੰ ਬਿਖੁ = ਜ਼ਹਿਰ ਰੂਪ **ਵਾ:** ਵਿਸ਼ਿਆਂ ਰੂਪੀ ਵਿਉਹ ਪੈਦਾ ਕਰਨ ਵਾਲਾ ਜਾਣੁ = ਜਾਨਣਾ ਕਰੋ। ਹਰ ਵਕਤ ਮਾਇਆ ਦੇ ਮੋਹਿ = ਮੋਹ ਕਰਕੇ ਜੀਵ ਅਭਿਮਾਨੁ = ਹੰਕਾਰ ਰੂਪੀ ਅੱਗ ਵਿਚ ਹੀ ਜਲੈ = ਜਲਦੇ ਰਹਿੰਦੇ ਹਨ॥੧॥

**ਗੁਰਮੁਖਿ; ਹਰਿ ਰਸੁ ਚਾਖੈ ਕੋਇ ॥**

ਕੋਇ = ਕੋਈ ਵਿਰਲਾ ਗੁਰਮੁਖ ਜਨ ਹੀ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਚਾਖੈ = ਚੱਖਦਾ ਭਾਵ ਧਾਰਨ ਕਰਦਾ ਹੈ।

**ਤਿਸੁ ਸਦਾ ਅਨੰਦੁ ਹੋਵੈ ਦਿਨੁ ਰਾਤੀ;**
**ਪੂਰੈ ਭਾਗਿ ਪਰਾਪਤਿ ਹੋਇ ॥ਰਹਾਉ॥**

ਤਿਸੁ = ਉਸ ਗੁਰਮੁਖ ਜਨ ਨੂੰ ਸਦਾ = ਹਮੇਸ਼ਾ ਦਿਨੁ ਰਾਤੀ = ਰਾਤ ਦਿਨ ਇਕ-ਰਸ ਅਨੰਦ ਹੋਵੈ = ਹੁੰਦਾ ਹੈ **ਵਾ:** (ਦਿਨੁ ਰਾਤੀ) ਅਵਿੱਦਿਆ ਰੂਪੀ ਰਾਤ ਤੋਂ ਗਿਆਨ ਰੂਪੀ ਦਿਨ ਹੋਵੈ = ਹੋ ਜਾਂਦਾ ਹੈ, ਪਰ ਜਿਸ ਦੇ ਪੂਰੈ = ਪੂਰਨ ਨਿਸ਼ਕਾਮ ਕਰਮਾਂ ਰੂਪੀ ਭਾਗਿ = ਨਸੀਬ ਹੋਣ, ਉਸ ਨੂੰ ਇਹ ਨਾਮ ਰੂਪੀ ਧਨ ਗੁਰਾਂ ਦੁਆਰਾ ਪ੍ਰਾਪਤ ਹੋਇ = ਹੁੰਦਾ ਹੈ॥ਰਹਾਉ॥

**ਸਬਦੁ ਦੀਪਕੁ; ਵਰਤੈ ਤਿਹੁ ਲੋਇ ॥ ਜੋ ਚਾਖੈ; ਸੋ ਨਿਰਮਲੁ ਹੋਇ ॥**

ਗੁਰੂ ਸਾਹਿਬ ਜੀ ਦਾ ਸ਼ਬਦ ਦੀਪਕੁ = ਦੀਵੇ ਦੀ ਨਿਆਈਂ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ **ਵਾ:** ਸਬਦੁ = ਬ੍ਰਹਮ ਰੂਪੀ ਦੀਪਕੁ = ਦੀਵਾ ਸਾਰਿਆਂ ਦੇ ਪ੍ਰਕਾਸ਼ ਕਰਨ ਵਾਲਾ ਤਿਹੁ = ਤਿੰਨ ਲੋਇ = ਲੋਕਾਂ ਵਿਚ ਵਰਤੈ = ਵਰਤ ਰਿਹਾ ਹੈ। ਜੋ = ਜਿਹੜੇ ਪੁਰਖ ਗੁਰਾਂ ਦੇ ਉਪਦੇਸ਼ ਦੁਆਰਾ ਨਾਮ ਰਸ ਨੂੰ ਚਾਖੈ = ਚੱਖਦੇ ਭਾਵ ਧਾਰਨ ਕਰਦੇ ਹਨ, ਸੋ = ਉਹ ਪੁਰਖ ਨਿਰਮਲੁ = ਪਵਿੱਤਰ ਹਿਰਦੇ ਵਾਲੇ ਹੋਇ = ਹੋ ਜਾਂਦੇ ਹਨ **ਵਾ:** ਉਨ੍ਹਾਂ ਦੀ ਮਲ ਵਿਖੇਪ ਅਵਰਣ ਆਦਿਕਾਂ ਦੀ ਮੈਲ ਚੁੱਕੀ ਜਾਂਦੀ ਹੈ।

**ਨਿਰਮਲ ਨਾਮਿ; ਹਉਮੈ ਮਲੁ ਧੋਇ ॥ ਸਾਚੀ ਭਗਤਿ; ਸਦਾ ਸੁਖੁ ਹੋਇ ॥੨॥**

ਜੋ ਨਾਮਿ = ਨਾਮੀ ਪਰਮੇਸ਼ਰ ਦਾ ਨਾਮ ਆਪ ਨਿਰਮਲ = ਸ਼ੁੱਧ (ਪਵਿੱਤਰ) ਹੈ ਜੋ ਜੀਵ ਦੀ ਹਉਮੈ = ਹੰਗਤਾ ਮਮਤਾ ਦੀ ਮਲੁ = ਮੈਲ ਨੂੰ ਧੋਇ = ਧੋ ਦਿੰਦਾ ਹੈ। ਉਨ੍ਹਾਂ ਦੀ ਸਾਚੀ = ਸੱਚੀ ਭਗਤਿ = ਭਗਤੀ ਹੈ ਜੋ ਇੱਛਾ ਰੂਪੀ ਮੈਲ ਨੂੰ ਮੇਟ ਕੇ ਉੱਜਲ ਪਰਮੇਸ਼ਰ ਦੇ ਨਾਮ ਵਿਚ ਜੁੜਦੇ ਹਨ ਅਤੇ ਉਨ੍ਹਾਂ ਨੂੰ ਹੀ ਸਦਾ = ਹਮੇਸ਼ਾ ਸੁਖ ਸਰੂਪ ਦੀ ਪ੍ਰਾਪਤੀ ਹੋਇ = ਹੁੰਦੀ ਹੈ॥੨॥

**ਜਿਨਿ ਹਰਿ ਰਸੁ ਚਾਖਿਆ; ਸੋ ਹਰਿ ਜਨੁ ਲੋਗੁ ॥**
**ਤਿਸੁ ਸਦਾ ਹਰਖੁ; ਨਾਹੀ ਕਦੇ ਸੋਗੁ ॥**

ਜਿਨਿ = ਜਿਨ੍ਹਾਂ ਪੁਰਖਾਂ ਨੇ ਹਰਿ = ਪਰਮੇਸ਼ਰ ਦੇ ਪ੍ਰੇਮ ਰਸ ਨੂੰ ਚਾਖਿਆ = ਚੱਖਿਆ ਭਾਵ ਧਾਰਨ ਕੀਤਾ

ਹੈ, ਸੋ = ਉਹੀ ਜਨੁ = ਪੁਰਖ ਹਰਿ = ਪਰਮੇਸ਼ਰ ਦੇ ਪਿਆਰੇ ਲੋਗੁ = ਲੋਕ ਹਨ, ਬਾਕੀ ਦੁਨਿਆਵੀ ਲੋਕ ਹਨ। ਤਿਸੁ = ਉਸ ਗੁਰਮੁਖ ਜਨਾਂ ਨੂੰ ਸਦਾ = ਹਮੇਸ਼ਾ ਹੀ ਹਰਖੁ = ਖ਼ੁਸ਼ੀਆਂ ਰਹਿੰਦੀਆਂ ਹਨ, ਕਦੇ ਪਦਾਰਥਾਂ ਦੇ ਵਿਛੋੜੇ ਕਰਕੇ ਸੋਗੁ = ਗ਼ਮ ਨਾਹੀ = ਨਹੀਂ ਹੁੰਦਾ।

**ਆਪਿ ਮੁਕਤੁ; ਅਵਰਾ ਮੁਕਤੁ ਕਰਾਵੈ ॥**
**ਹਰਿ ਨਾਮੁ ਜਪੈ; ਹਰਿ ਤੇ ਸੁਖੁ ਪਾਵੈ ॥੩॥**

ਉਹ ਪੁਰਖ ਆਪ ਸੰਸਾਰ ਦੇ ਬੰਧਨਾਂ ਤੋਂ ਰਹਿਤ ਮੁਕਤ ਰੂਪ ਹਨ ਤੇ ਅਵਰਾ = ਹੋਰਨਾਂ ਨੂੰ ਬੰਧਨਾਂ ਤੋਂ ਰਹਿਤ ਕਰਕੇ ਉਨ੍ਹਾਂ ਦੀ ਮੁਕਤੁ = ਕਲਿਆਣ ਕਰਾਵੈ = ਕਰੀ ਜਾਂਦੇ ਹਨ, ਕਿਉਂਕਿ ਉਹ ਗੁਰਾਂ ਤੋਂ ਉਪਦੇਸ਼ ਲੈ ਕੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪੈ = ਜਪਦੇ ਹਨ ਤੇ ਹਰਿ = ਪਰਮੇਸ਼ਰ ਤੇ = ਤੋਂ ਸੁਖੁ = ਅਨੰਦ ਪਾਵੈ = ਪਾਉਂਦੇ ਹਨ ॥੩॥

**ਬਿਨੁ ਸਤਿਗੁਰ; ਸਭ ਮੁਈ ਬਿਲਲਾਇ ॥**
**ਅਨਦਿਨੁ ਦਾਝਹਿ; ਸਾਤਿ ਨ ਪਾਇ ॥**

ਸਤਿਗੁਰਾਂ ਦੇ ਉਪਦੇਸ਼ ਤੋਂ ਬਿਨੁ = ਬਗ਼ੈਰ ਸਭ = ਸਾਰੀ ਦੁਨੀਆ ਬਿਲਲਾਇ = ਵਿਰਲਾਪ ਕਰਦੀ ਅੰਤ ਨੂੰ ਮੁਈ = ਮਰ ਰਹੀ ਹੈ, ਕਿਉਂਕਿ ਅਨਦਿਨੁ = ਰਾਤ ਦਿਨੇ ਤ੍ਰਿਸ਼ਨਾ ਦੀ, ਈਰਖਾ ਦੀ, ਕ੍ਰੋਧ ਦੀ ਅੱਗ ਵਿਚ ਪੈ ਕੇ ਦਾਝਹਿ = ਸੜ ਰਹੀ ਹੈ, ਜਿਸ ਕਰਕੇ ਸ੍ਰਿਸ਼ਟੀ ਸਾਤਿ = ਸ਼ਾਂਤੀ ਨ = ਨਹੀਂ ਪਾਇ = ਪਾਉਂਦੀ।

**ਸਤਿਗੁਰੁ ਮਿਲੈ; ਸਭੁ ਤ੍ਰਿਸਨ ਬੁਝਾਏ ॥**
**ਨਾਨਕ; ਨਾਮਿ ਸਾਂਤਿ ਸੁਖੁ ਪਾਏ ॥੪॥੨॥**

ਜਦੋਂ ਸਤਿਗੁਰੂ ਦੇ ਨਾਲ ਮਿਲੈ = ਮਿਲ ਜਾਣ ਤਾਂ ਉਹ ਸਾਰੀ ਈਰਖਾ ਦੀ, ਤ੍ਰਿਸ਼ਨਾ ਦੀ ਅੱਗ ਨਾਮ ਰੂਪੀ ਜਲ ਪਾ ਕੇ ਬੁਝਾਏ = ਬੁਝਾ ਦਿੰਦੇ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਨਾਮ ਦੁਆਰਾ ਸਾਂਤਿ = ਸ਼ਾਂਤੀ ਤੇ ਸੁਖ ਸਰੂਪ ਨੂੰ ਪਾਏ = ਪਾਈਦਾ ਹੈ ॥੪॥੨॥

## ਧਨਾਸਰੀ ਮਹਲਾ ੩ ॥

**ਸਦਾ ਧਨੁ; ਅੰਤਰਿ ਨਾਮੁ ਸਮਾਲੇ ॥ ਜੀਅ ਜੰਤ; ਜਿਨਹਿ ਪ੍ਰਤਿਪਾਲੇ ॥**

ਹੇ ਭਾਈ! ਉਸ ਪਰਮੇਸ਼ਰ ਦੇ ਨਾਮ ਧਨ ਨੂੰ ਸਦਾ = ਹਮੇਸ਼ਾ ਆਪਣੇ ਹਿਰਦੇ ਦੇ ਅੰਤਰਿ = ਅੰਦਰ ਸਮਾਲੇ = ਸੰਭਾਲਣਾ, ਯਾਦ ਕਰੋ। ਜਿਨਹਿ = ਜਿਸ ਵਾਹਿਗੁਰੂ ਨੇ ਜੀਅ = ਸਥੂਲ ਜੀਵ ਤੇ ਸੂਖਮ ਜੰਤ = ਜੀਵ ਸਾਰੇ ਪ੍ਰਤਿਪਾਲੇ = ਪਾਲਣਾ ਕੀਤੇ ਹਨ **ਵਾ:** ਪਾਲਣਾ ਕਰਨ ਦੀ ਜ਼ਿੰਮੇਵਾਰੀ ਲਈ ਹੋਈ ਹੈ।

**ਮੁਕਤਿ ਪਦਾਰਥੁ; ਤਿਨ ਕਉ ਪਾਏ ॥**
**ਹਰਿ ਕੈ ਨਾਮਿ ਰਤੇ; ਲਿਵ ਲਾਏ ॥੧॥**

ਤਿਨ = ਉਨ੍ਹਾਂ ਗੁਰਮੁਖ ਜਨਾਂ ਕਉ = ਨੂੰ ਗੁਰਾਂ ਦੁਆਰਾ ਮੁਕਤਿ = ਮੁਕਤੀ ਰੂਪੀ ਪਦਾਰਥ ਪਾਏ = ਪ੍ਰਾਪਤ ਹੋਇਆ ਹੈ। ਜਿਹੜੇ ਹਰ ਵਕਤ ਲਿਵ = ਬਿਰਤੀ ਲਾਏ = ਲਗਾ ਕੇ ਹਰਿ = ਪਰਮੇਸ਼ਰ ਕੈ = ਦੇ ਨਾਮ ਵਿਚ ਰਤੇ = ਰੰਗੇ ਰਹਿੰਦੇ ਹਨ ॥੧॥

## ਗੁਰ ਸੇਵਾ ਤੇ; ਹਰਿ ਨਾਮੁ ਧਨੁ ਪਾਵੈ ॥
## ਅੰਤਰਿ ਪਰਗਾਸੁ; ਹਰਿ ਨਾਮੁ ਧਿਆਵੈ ॥ਰਹਾਉ॥

ਗੁਰ = ਸਤਿਗੁਰਾਂ ਦੀ ਸੇਵਾ = ਟਹਿਲ ਕਰਨ ਤੇ = ਤੋਂ ਹੀ ਜੀਵ ਹਰਿ = ਪਰਮੇਸ਼ਰ ਦੇ ਨਾਮ ਰੂਪੀ ਧਨ ਨੂੰ ਪਾਵੈ = ਪਾਉਂਦਾ ਹੈ ਅਤੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਵੈ = ਧਿਆਉਣੇ ਕਰਕੇ ਹੀ ਹਿਰਦੇ ਅੰਤਰਿ = ਅੰਦਰ ਕ੍ਰੋੜਾਂ ਸੂਰਜਾਂ ਦੇ ਪਰਗਾਸੁ = ਚਾਨਣ ਵਰਗਾ ਪ੍ਰਕਾਸ਼ ਹੋ ਜਾਂਦਾ ਹੈ **ਵਾ:** ਹਿਰਦੇ ਅੰਦਰ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ ॥ਰਹਾਉ॥

## ਇਹੁ ਹਰਿ ਰੰਗੁ ਗੂੜਾ; ਧਨ ਪਿਰ ਹੋਇ ॥ ਸਾਂਤਿ ਸੀਗਾਰੁ; ਰਾਵੇ ਪ੍ਰਭੁ ਸੋਇ ॥

ਇਹ ਹਰਿ = ਪਰਮੇਸ਼ਰ ਪਤੀ ਦਾ ਗੂੜਾ = ਗਾੜ੍ਹਾ ਰੰਗੁ = ਅਨੰਦ ਉਸ ਜਗਿਆਸੂ ਰੂਪ ਧਨ = ਇਸਤਰੀ ਨੂੰ ਪ੍ਰਾਪਤ ਹੋਇ = ਹੁੰਦਾ ਹੈ, ਜਿਹੜੀ ਜਗਿਆਸੂ ਰੂਪ ਇਸਤਰੀ ਸਾਂਤਿ = ਸ਼ਾਂਤੀ ਸੁਭਾਅ ਧਾਰਨੇ ਕਰਕੇ ਦੈਵੀ ਗੁਣਾਂ ਰੂਪ ਸੀਗਾਰੁ = ਸ਼ਿੰਗਾਰ ਕਰ ਕੇ ਸੋਇ = ਉਸ ਪ੍ਰਭੁ = ਪਰਮੇਸ਼ਰ ਦੇ ਆਨੰਦ ਨੂੰ ਰਾਵੇ = ਮਾਣਦੀ ਹੈ।

## ਹਉਮੈ ਵਿਚਿ; ਪ੍ਰਭੁ ਕੋਇ ਨ ਪਾਏ ॥ ਮੂਲਹੁ ਭੁਲਾ; ਜਨਮੁ ਗਵਾਏ ॥੨॥

ਜਿਤਨਾ ਚਿਰ ਹਿਰਦੇ ਵਿਚ ਹਉਮੈ = ਹੰਗਤਾ ਮਮਤਾ ਹੈ, ਉਤਨਾ ਚਿਰ ਕੋਇ = ਕੋਈ ਵੀ ਜੀਵ ਪ੍ਰਭੁ = ਪਰਮੇਸ਼ਰ ਨੂੰ ਨ = ਨਹੀਂ ਪਾਏ = ਪਾ ਸਕਦਾ। ਇਹ ਜੀਵ ਮੂਲਹੁ = ਮੁੱਢ ਰੂਪ ਪਰਮੇਸ਼ਰ ਤੋਂ ਭੁਲਾ = ਭੁਲਿਆ ਆਪਣਾ ਮਨੁੱਖਾ ਜਨਮ ਵਿਅਰਥ ਹੀ ਗਵਾਏ = ਗਵਾ ਰਿਹਾ ਹੈ ॥੨॥

## ਗੁਰ ਤੇ; ਸਾਤਿ ਸਹਜ ਸੁਖੁ ਬਾਣੀ ॥ ਸੇਵਾ ਸਾਚੀ; ਨਾਮਿ ਸਮਾਣੀ ॥

ਗੁਰ = ਸਤਿਗੁਰਾਂ ਦੀ ਬਾਣੀ ਪੜ੍ਹਨੇ ਤੇ = ਤੋਂ ਪਹਿਲਾਂ ਸਾਤਿ = ਸ਼ਾਂਤੀ ਫੇਰ ਸਹਜ = ਗਿਆਨ ਤੇ ਗਿਆਨ ਕਰਕੇ ਸੁਖੁ = ਅਨੰਦ ਸਰੂਪ ਦੀ ਪ੍ਰਾਪਤੀ ਹੁੰਦੀ ਹੈ **ਵਾ:** ਸਹਜੇ ਸ਼ਾਂਤੀ ਸੁਖ ਪ੍ਰਾਪਤ ਹੁੰਦਾ ਹੈ। ਜਿਨ੍ਹਾਂ ਦੀ ਬਿਰਤੀ ਪਰਮੇਸ਼ਰ ਦੇ ਨਾਮ ਵਿਚ ਸਮਾਣੀ = ਸਮਾਅ ਗਈ ਹੈ, ਉਨ੍ਹਾਂ ਦੀ ਸੇਵਾ = ਟਹਿਲ ਸਾਚੀ = ਸੱਚੀ ਹੈ **ਵਾ:** ਸਤਿਗੁਰਾਂ ਦੀ ਸੱਚੀ ਟਹਿਲ ਕਰਕੇ ਨਾਮੀ ਵਿਚ ਅਭੇਦਤਾ ਹੁੰਦੀ ਹੈ।

## ਸਬਦਿ ਮਿਲੈ; ਪ੍ਰੀਤਮੁ ਸਦਾ ਧਿਆਏ ॥
## ਸਾਚ ਨਾਮਿ; ਵਡਿਆਈ ਪਾਏ ॥੩॥

ਜਿਹੜੇ ਪੁਰਖ ਗੁਰੂ ਸਾਹਿਬ ਜੀ ਦੇ ਸ਼ਬਦ ਵਿਚ ਮਿਲੈ = ਮਿਲੇ ਹਨ ਤੇ ਸਦਾ = ਹਮੇਸ਼ਾ ਪ੍ਰੀਤਮੁ = ਪਿਆਰੇ ਪਰਮੇਸ਼ਰ ਦੇ ਨਾਮ ਨੂੰ ਧਿਆਏ = ਧਿਆਉਂਦੇ ਹਨ **ਵਾ:** ਪਿਆਰੇ ਸਤਿਗੁਰਾਂ ਨਾਲ ਮਿਲ ਕੇ ਪਰਮੇਸ਼ਰ ਦੇ ਨਾਮ ਨੂੰ ਧਿਆਉਂਦੇ ਹਨ, ਉਹ ਸਾਚ = ਸੱਚੇ ਨਾਮ ਨੂੰ ਜਪ ਕਰਕੇ ਏਕਤਾ ਰੂਪ ਵਡਿਆਈ = ਸੋਭਾ ਨੂੰ ਪਾਏ = ਪਾ ਲੈਂਦੇ ਹਨ ॥੩॥

## ਆਪੇ ਕਰਤਾ; ਜੁਗਿ ਜੁਗਿ ਸੋਇ ॥ ਨਦਰਿ ਕਰੇ; ਮੇਲਾਵਾ ਹੋਇ ॥

ਸੋਇ = ਉਹ ਕਰਤਾ ਪੁਰਖ ਜੁਗਿ ਜੁਗਿ = ਜੁਗਾਂ ਜੁਗਾਂ ਵਿਚ ਆਪੇ = ਆਪ ਹੀ ਸਾਰਿਆਂ ਦੀ ਪਾਲਣਾ ਪੋਸ਼ਣਾ ਕਰਤਾ = ਕਰਨ ਵਾਲਾ ਹੈ। ਜੇ ਉਹ ਕਿਰਪਾ ਨਦਰਿ = ਦ੍ਰਿਸ਼ਟੀ ਕਰੇ ਤਾਂ ਉਸ ਦੇ ਸਰੂਪ ਨਾਲ ਮਿਲਾਵਾ = ਮਿਲਾਪ ਹੋਇ = ਹੁੰਦਾ ਹੈ **ਵਾ:** ਕਿਰਪਾ ਦ੍ਰਿਸ਼ਟੀ ਕਰੇ ਤਾਂ ਪੂਰੇ ਸਤਿਗੁਰਾਂ ਨਾਲ ਮਿਲਾਪ ਹੁੰਦਾ ਹੈ **ਵਾ:** ਗੁਰੂ ਸਾਹਿਬ ਜੀ ਕਿਰਪਾ ਦ੍ਰਿਸ਼ਟੀ ਕਰਨ ਤਾਂ ਵਾਹਿਗੁਰੂ ਨਾਲ ਮਿਲਾਪ ਹੁੰਦਾ ਹੈ।

## ਗੁਰਬਾਣੀ ਤੇ; ਹਰਿ ਮੰਨਿ ਵਸਾਏ ॥
## ਨਾਨਕ ਸਾਚਿ ਰਤੇ; ਪ੍ਰਭਿ ਆਪਿ ਮਿਲਾਏ ॥੪॥੩॥

ਹੇ ਭਾਈ! ਗੁਰਬਾਣੀ ਤੇ = ਦੁਆਰਾ ਹੀ ਹਰਿ = ਪਰਮੇਸ਼ਰ ਦੇ ਨਾਮ ਨੂੰ ਮੰਨਿ = ਹਿਰਦੇ ਵਿਚ ਵਸਾਏ = ਵਸਾਉਣਾ ਕਰੇ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਪੁਰਖ ਸਾਚਿ = ਸੱਚੇ ਨਾਮ ਨਾਲ ਰਤੇ = ਰੰਗੇ ਹਨ, ਉਹ ਪ੍ਰਭਿ = ਵਾਹਿਗੁਰੂ ਨੇ ਆਪਿ = ਆਪਣੇ ਨਾਲ ਮਿਲਾਏ = ਮੇਲ ਲਏ ਹਨ ॥੪॥੩॥

## ਧਨਾਸਰੀ ਮਹਲਾ ੩ ਤੀਜਾ ॥[੧]

(**ਤੀਜਾ** ਦੋ ਵਾਰੀ ਪੜ੍ਹਨਾ ਹੈ)

## ਜਗੁ ਮੈਲਾ; ਮੈਲੋ ਹੋਇ ਜਾਇ ॥ ਆਵੈ ਜਾਇ; ਦੂਜੈ ਲੋਭਾਇ ॥

ਹੇ ਭਾਈ! ਇਹ ਜਗੁ = ਜਗਤ ਅਗਿਆਨ ਦੀ ਮੈਲ ਕਰਕੇ ਮੈਲਾ = ਮਲੀਨਤਾ ਦੇ ਸਹਿਤ ਹੈ ਅਤੇ ਵਿਸ਼ਿਆਂ ਦੀ ਵਾਸ਼ਨਾ ਕਰਕੇ ਹੋਰ ਮੈਲੋ = ਮੈਲਾ ਹੋਇ = ਹੁੰਦਾ ਜਾਇ = ਜਾਂਦਾ ਹੈ **ਵਾ:** ਪਾਪਾਂ ਕਰਕੇ ਮੈਲਾ ਤੇ ਅਵਿੱਦਿਆ ਦੇ ਪ੍ਰਤਾਪ ਕਰਕੇ ਹੋਰ ਮੈਲਾ ਹੁੰਦਾ ਜਾਂਦਾ ਹੈ **ਅਥਵਾ** ਇਹ ਜਗੁ = ਸੰਸਾਰ ਅਵਰਨ ਦੀ ਮੈਲ ਕਰਕੇ ਮੈਲਾ ਹੈ, ਤੇ ਇਸ ਦੀ ਸੰਗਤ ਕਰਕੇ ਜੀਵ ਭੀ ਵਿਸ਼ੇ-ਵਾਸ਼ਨਾ ਕਰਕੇ ਮੈਲਾ ਹੁੰਦਾ ਜਾਂਦਾ ਹੈ। ਇਸ ਕਰਕੇ ਇਹ ਜੀਵ ਦੂਜੈ = ਦ੍ਵੈਤ **ਵਾ:** ਦੂਸਰੇ ਪਾਸੇ ਪਦਾਰਥਾਂ ਵਿਚ ਲੋਭਾਇ = ਲੁਭਾਇਮਾਨ ਹੋਣ ਕਰਕੇ ਵਾਸ਼ਨਾ ਦਾ ਬੱਧਾ ਆਵੈ = ਆਉਂਦਾ ਤੇ ਜਾਇ = ਜਾਂਦਾ ਹੈ, ਭਾਵ ਜੰਮਦਾ ਮਰਦਾ ਰਹਿੰਦਾ ਹੈ।

## ਦੂਜੈ ਭਾਇ; ਸਭ ਪਰਜ ਵਿਗੋਈ ॥
## ਮਨਮੁਖਿ ਚੋਟਾ ਖਾਇ; ਅਪੁਨੀ ਪਤਿ ਖੋਈ ॥੧॥

ਦੂਜੈ = ਦ੍ਵੈਤ ਭਾਇ = ਭਾਵ ਨੇ ਸਭ = ਸਾਰੀ ਪਰਜ = ਪਰਜਾ (ਲੋਕਾਈ) ਭਾਵ ਸ੍ਰਿਸ਼ਟੀ ਵਿਗੋਈ = ਖ਼ਰਾਬ ਕਰ ਦਿੱਤੀ ਹੈ। ਮਨਮੁਖਿ = ਮਨ ਦੇ ਆਖੇ ਲੱਗਣ ਵਾਲੇ ਪੁਰਖਾਂ ਨੇ ਤਾਂ ਕਾਮ, ਕ੍ਰੋਧ ਦੀਆਂ **ਵਾ:** ਦੁਨੀਆ ਦੀਆਂ ਤਰਕਾਂ ਰੂਪ ਚੋਟਾ = ਸੱਟਾਂ ਖਾਇ = ਖਾ ਕੇ ਅਪੁਨੀ = ਆਪਦੀ ਪਤਿ = ਇੱਜ਼ਤ ਖੋਈ = ਗੁਆ ਲਈ ਹੈ ॥੧॥

## ਗੁਰ ਸੇਵਾ ਤੇ; ਜਨੁ ਨਿਰਮਲੁ ਹੋਇ ॥
## ਅੰਤਰਿ ਨਾਮੁ ਵਸੈ; ਪਤਿ ਊਤਮ ਹੋਇ ॥ਰਹਾਉ॥

ਹੇ ਭਾਈ! ਗੁਰ = ਸਤਿਗੁਰਾਂ ਦੀ ਸੇਵਾ = ਟਹਿਲ ਕਰਨ ਤੇ = ਤੋਂ ਜਨੁ = ਪੁਰਖ ਨਿਰਮਲੁ = ਉੱਜਲ ਹੋਇ = ਹੋ ਸਕਦਾ ਹੈ। ਫੇਰ ਜਦੋਂ ਹਿਰਦੇ ਅੰਤਰਿ = ਵਿਚ ਪਰਮੇਸ਼ਰ ਦਾ ਨਾਮ ਵਸੈ = ਵੱਸ ਜਾਵੇ, ਤਦ ਉਸ ਵੇਲੇ ਊਤਮ = ਸ੍ਰੇਸ਼ਟ ਪਤਿ = ਇੱਜ਼ਤ ਦੀ ਪ੍ਰਾਪਤੀ ਹੋਇ = ਹੁੰਦੀ ਹੈ ॥ਰਹਾਉ॥

## ਗੁਰਮੁਖਿ ਉਬਰੇ; ਹਰਿ ਸਰਣਾਈ ॥ ਰਾਮ ਨਾਮਿ ਰਾਤੇ; ਭਗਤਿ ਦ੍ਰਿੜਾਈ ॥

ਹਰਿ = ਪਰਮੇਸ਼ਰ ਦੀ ਸਰਣਾਈ = ਸ਼ਰਨ ਵਿਚ ਆ ਕੇ ਗੁਰਮੁਖ ਜਨ ਦ੍ਵੈਤ-ਭਾਵ **ਵਾ:** ਮਾਇਆ ਦੇ ਮੋਹ ਤੋਂ ਉਬਰੇ = ਬਚ ਗਏ ਹਨ। ਜਿਹੜੇ ਗੁਰਮੁਖ ਜਨ ਰਾਮ = ਪਰਮੇਸ਼ਰ ਦੇ ਨਾਮ ਵਿਚ ਰਾਤੇ = ਰੰਗੇ ਹੋਏ ਹਨ, ਉਨ੍ਹਾਂ ਨੂੰ ਪਰਮੇਸ਼ਰ ਆਪਣੀ ਭਾਉ ਭਗਤਿ = ਭਗਤੀ ਦ੍ਰਿੜਾਈ = ਪ੍ਰਪੱਕ, ਦ੍ਰਿੜ੍ਹ ਕਰਾ ਦਿੰਦਾ ਹੈ।

---

੧. ਇਥੇ ਮਹਲਾ ਤ੍ਰੈ, ਤਿੰਨ ਜਾਂ ਤੀਆ ਨਹੀਂ ਕਹਿਣਾ, ਤੀਜਾ ਹੀ ਪੜ੍ਹਨਾ ਹੈ, ਇਹ ਸਤਿਗੁਰਾਂ ਨੇ ਲਿਖ ਕੇ ਹੁਕਮ ਦਿੱਤਾ ਹੈ ਕਿ ਮਹਲਾ ਤੀਜਾ ਹੀ ਪੜ੍ਹਨਾ ਹੈ।

**ਭਗਤਿ ਕਰੇ ਜਨੁ; ਵਡਿਆਈ ਪਾਏ ॥ ਸਾਚਿ ਰਤੇ; ਸੁਖ ਸਹਜਿ ਸਮਾਏ ॥੨॥**

ਫੇਰ ਗੁਰਮੁਖ ਜਨੁ = ਪੁਰਖ ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਕਰੇ = ਕਰਕੇ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਵਡਿਆਈ ਨੂੰ ਪਾਏ = ਪਾਉਂਦੇ ਹਨ। ਸਾਚਿ = ਸੱਚੇ ਨਾਮ ਵਿਚ ਰਤੇ = ਰੰਗੇ ਹੋਏ ਗੁਰਮੁਖ ਜਨ ਸਹਜਿ = ਸੁਤੇ-ਸਿੱਧ ਹੀ ਸੁਖ = ਅਨੰਦ ਸਰੂਪ ਵਿਚ ਸਮਾਏ = ਸਮਾਅ, ਅਭੇਦ ਹੋ ਜਾਂਦੇ ਹਨ ॥੨॥

**ਸਾਚੇ ਕਾ ਗਾਹਕੁ; ਵਿਰਲਾ ਕੋ ਜਾਣੁ ॥ ਗੁਰ ਕੈ ਸਬਦਿ; ਆਪੁ ਪਛਾਣੁ ॥**

ਸਾਚੇ = ਸੱਚੇ ਪਰਮੇਸ਼ਰ ਦੇ ਨਾਮ ਕਾ = ਦਾ ਗਾਹਕੁ = ਖ਼ਰੀਦਦਾਰ ਤਨ ਮਨ ਧਨ ਦੇ ਕੇ ਕੋ = ਕੋਈ ਵਿਰਲਾ ਹੀ ਜਾਣੁ = ਜਾਣੋ। ਉਹ ਸੱਚੇ ਨਾਮ ਦਾ ਖ਼ਰੀਦਦਾਰ ਹੈ, ਜੋ ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਕਰਕੇ ਆਪੁ = ਆਪਣੇ ਆਤਮਿਕ ਸਰੂਪ ਨੂੰ **ਵਾ:** ਬ੍ਰਹਮ ਨੂੰ ਪਛਾਣੁ = ਪਹਿਚਾਣਦਾ ਹੈ।

**ਸਾਚੀ ਰਾਸਿ; ਸਾਚਾ ਵਾਪਾਰੁ ॥ ਸੋ ਧੰਨੁ ਪੁਰਖੁ; ਜਿਸੁ ਨਾਮਿ ਪਿਆਰੁ ॥੩॥**

ਜਿਨ੍ਹਾਂ ਕੋਲ ਸ਼ਰਧਾ ਰੂਪੀ ਸਾਚੀ = ਸੱਚੀ ਰਾਸਿ = ਪੂੰਜੀ ਹੈ, ਉਨ੍ਹਾਂ ਦਾ ਸਤਿਗੁਰਾਂ ਨੂੰ ਤਨ, ਮਨ, ਧਨ ਦੇ ਕੇ ਉਪਦੇਸ਼ ਲੈਣਾ ਜਾਂ ਹੋਰਨਾਂ ਨੂੰ ਉਪਦੇਸ਼ ਦੇਣ ਰੂਪੀ ਵਾਪਾਰ ਭੀ ਸਾਚਾ = ਸੱਚਾ ਹੈ। ਸੋ = ਉਹ ਪੁਰਖ ਧੰਨੁ = ਧੰਨਤਾ ਦੇ ਯੋਗ ਹਨ, ਜਿਸੁ = ਜਿਨ੍ਹਾਂ ਦਾ ਪਰਮੇਸ਼ਰ ਦੇ ਨਾਮ ਨਾਲ ਪਿਆਰੁ = ਪ੍ਰੇਮ ਲੱਗਿਆ ਹੋਇਆ ਹੈ ॥੩॥

**ਤਿਨਿ ਪ੍ਰਭਿ ਸਾਚੈ; ਇਕਿ ਸਚਿ ਲਾਏ ॥ ਊਤਮ ਬਾਣੀ; ਸਬਦੁ ਸੁਣਾਏ ॥**

ਇਉਂ ਤਿਨਿ = ਉਸ ਸਾਚੈ = ਸੱਚੇ ਪ੍ਰਭਿ = ਪਰਮੇਸ਼ਰ ਨੇ ਹੀ ਇਕਿ = ਇਕਨਾਂ ਨੂੰ ਗੁਰਮੁਖ ਸ਼ਰਧਾਲੂ ਜਾਣ ਕੇ ਸਚਿ = ਸੱਚੇ ਨਾਮ ਵਿਚ ਲਾਏ = ਲਗਾਇਆ ਹੈ। ਉਹ ਅੱਗੇ ਹੋਰਨਾਂ ਨੂੰ ਊਤਮ = ਸ੍ਰੇਸ਼ਟ ਬਾਣੀ ਦੁਆਰਾ ਸਬਦੁ = ਉਪਦੇਸ਼ ਨੂੰ ਸੁਣਾਏ = ਸੁਣਾਉਂਦੇ ਹਨ **ਵਾ:** ਉੱਤਮ ਬਾਣੀ ਸਬਦੁ = ਬ੍ਰਹਮ ਦੇ ਸਰੂਪ ਨੂੰ ਸੁਣਾਉਂਦੀ ਹੈ।

**[ਅੰਗ ੬੬੫]**

**ਪ੍ਰਭ ਸਾਚੇ ਕੀ; ਸਾਚੀ ਕਾਰ ॥ ਨਾਨਕ; ਨਾਮਿ ਸਵਾਰਣਹਾਰ ॥੪॥੪॥**

ਸਾਚੇ = ਸੱਚੇ ਪ੍ਰਭ = ਪਰਮੇਸ਼ਰ ਕੀ = ਦੀ ਭਗਤੀ ਰੂਪੀ ਸਾਚੀ = ਸੱਚੀ ਕਾਰ = ਕਮਾਈ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਉਂ ਹੇ ਭਾਈ! ਪਰਮੇਸ਼ਰ ਦਾ ਨਾਮ ਹੀ ਸੰਸਾਰਕ ਤੇ ਪ੍ਰਮਾਰਥ ਕਾਰਜਾਂ ਨੂੰ ਸਵਾਰਣਹਾਰ = ਸੰਵਾਰਣ ਵਾਲਾ ਹੈ **ਵਾ:** ਜੀਵਨ ਨੂੰ ਸੰਸਾਰ ਦੇ ਵਿਸ਼ਿਆਂ ਤੋਂ ਸੰਵਾਰ ਕੇ ਆਪਣੇ ਸਰੂਪ ਵਿਚ ਲੀਨਤਾ ਕਰਾਉਣ ਵਾਲਾ ਹੈ **ਅਥਵਾ** ਜੋ ਪੁਰਖ ਸੱਚੇ ਪਰਮੇਸ਼ਰ ਦੀ ਪ੍ਰੇਮਾ-ਭਗਤੀ ਰੂਪ ਸੱਚੀ ਕਾਰ ਕਰਦੇ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦੇ ਨਾਮੀ ਪਰਮੇਸ਼ਰ ਸਾਰੇ ਸੰਸਾਰਕ ਤੇ ਪ੍ਰਮਾਰਥ ਕਾਰਜ ਸੰਵਾਰਣ ਵਾਲਾ ਹੈ ॥੪॥੪॥

ਅੱਗੇ ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਰਮੇਸ਼ਰ ਦੇ ਸਿਮਰਨ ਕਰਨ ਦਾ ਮਹਾਤਮ ਸੰਗਤਾਂ ਦੇ ਪ੍ਰਤੀ ਉਚਾਰਨ ਕਰ ਕੇ ਦੱਸਦੇ ਹਨ।

## ਧਨਾਸਰੀ ਮਹਲਾ ੩ ॥

**ਜੋ ਹਰਿ ਸੇਵਹਿ; ਤਿਨ ਬਲਿ ਜਾਉ ॥ ਤਿਨ ਹਿਰਦੈ ਸਾਚੁ; ਸਚਾ ਮੁਖਿ ਨਾਉ ॥**

ਹੇ ਭਾਈ! ਜੋ = ਜਿਹੜੇ ਗੁਰਮੁਖ ਜਨ ਹਰਿ = ਵਾਹਿਗੁਰੂ ਦਾ ਸੇਵਹਿ = ਸੇਵਨ ਭਾਵ ਭਜਨ ਕਰਦੇ

ਹਨ, ਤਿਨ = ਉਨ੍ਹਾਂ ਤੋਂ ਅਸੀਂ ਬਲਿ = ਬਲਿਹਾਰ ਜਾਉ = ਜਾਂਦੇ ਹਾਂ। ਕਿਉਂਕਿ ਤਿਨ = ਉਨ੍ਹਾਂ ਗੁਰਮੁਖ ਜਨਾਂ ਦੇ ਹਿਰਦੈ = ਚਿਤ ਵਿਚ ਸਾਚੁ = ਸੱਚਾ ਪਰਮੇਸ਼ਰ ਸਾਖਿਆਤ ਹੋ ਕੇ ਵੱਸ ਰਿਹਾ ਹੈ ਤੇ ਉਨ੍ਹਾਂ ਦੇ ਮੁਖਿ = ਮੂੰਹ ਵਿਚ ਭੀ ਸਚਾ = ਸੱਚੇ ਪਰਮੇਸ਼ਰ ਦੇ ਨਾਉ = ਨਾਮ ਦਾ ਉਚਾਰਨ ਹੁੰਦਾ ਹੈ।

## ਸਾਚੋ ਸਾਚੁ ਸਮਾਲਿਹੁ; ਦੁਖੁ ਜਾਇ ॥ ਸਾਚੈ ਸਬਦਿ; ਵਸੈ ਮਨਿ ਆਇ ॥੧॥

ਹੇ ਭਾਈ! ਸਾਚੋ = ਸੱਚੇ ਪਰਮੇਸ਼ਰ ਦਾ ਨਾਮ ਸ੍ਰਵਣ, ਸੱਚੇ ਦਾ ਮੰਨਣ ਅਤੇ ਸਮਾਲਿਹੁ = ਯਾਦ ਕਰੋ ਜਿਸ ਕਰਕੇ ਜੰਮਣ ਮਰਨ ਦਾ ਦੁਖੁ = ਕਸ਼ਟ ਨਵਿਰਤ ਹੋ ਜਾਇ = ਜਾਂਦਾ ਹੈ, ਸੱਚੇ ਦਾ ਮਨ ਕਰਕੇ ਸੰਭਾਲਣਾ ਅਤੇ ਸੱਚੇ ਦਾ ਬਾਣੀ ਕਰਕੇ ਉਚਾਰਨ ਕਰੋ **ਵਾ:** ਸਾਚੋ = ਨਿਸਚੇ ਕਰਕੇ ਸਾਚੁ = ਸੱਚੇ ਪਰਮੇਸ਼ਰ ਦੇ ਨਾਮ ਨੂੰ ਸਮਾਲਿਹੁ = ਯਾਦ ਕਰੋ ਜਿਸ ਕਰਕੇ ਜੰਮਣ ਮਰਨ ਦਾ ਦੁਖ ਚਲਿਆ ਜਾਂਦਾ ਹੈ। ਪਰ ਸਾਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਵਾਹਿਗੁਰੂ ਨਾਮ ਮਨਿ = ਹਿਰਦੇ ਵਿਚ ਆਇ = ਆ ਕੇ ਵਸੈ = ਵੱਸਦਾ ਹੈ ॥੧॥

***ਪ੍ਰਸ਼ਨ :*** *ਸਿੱਖਾਂ ਨੇ ਪੁੱਛਿਆ ਕਿ ਹੇ ਸਤਿਗੁਰੂ ਜੀ! ਸੱਚਾ ਸ਼ਬਦ ਕਿਹੜਾ ਹੈ?*

***ਗੁਰ ਉੱਤਰ :***

## ਗੁਰਬਾਣੀ ਸੁਣਿ; ਮੈਲੁ ਗਵਾਏ ॥ ਸਹਜੇ ਹਰਿ ਨਾਮੁ; ਮੰਨਿ ਵਸਾਏ ॥੧॥ਰਹਾਉ॥

ਹੇ ਭਾਈ! ਜਿਹੜੇ ਗੁਰਮੁਖ ਜਨ ਗੁਰਬਾਣੀ = ਗੁਰਾਂ ਦੀ ਬਾਣੀ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਿ = ਸ੍ਰਵਨ ਕਰਦੇ ਹਨ, ਉਨ੍ਹਾਂ ਦੀ ਪਾਪਾਂ, ਅਵਿੱਦਿਆ, ਵਿਕਾਰਾਂ ਆਦਿ ਦੀ ਸਾਰੀ ਮੈਲ ਨੂੰ ਗੁਰਾਂ ਦੀ ਬਾਣੀ ਗਵਾਏ = ਗੁਆ ਦਿੰਦੀ ਹੈ। ਤੇ ਸਹਜੇ = ਸੁਤੇ-ਸਿੱਧ ਸਤਿਗੁਰੂ ਜੀ ਦੀ ਸ਼ਰਨ ਆ ਕਰਕੇ ਹਰਿ = ਪਰਮੇਸ਼ਰ ਦਾ ਨਾਮ ਪਹਿਲਾ ਸ੍ਰਵਨ ਕਰਕੇ ਫੇਰ ਮੰਨਿ = ਮੰਨਣ ਕਰੀਦਾ ਹੈ, ਫੇਰ ਹਿਰਦੇ ਵਿਚ ਨਿਧਿਆਸਣ ਕਰਕੇ ਵਸਾਏ = ਵਸਾਉਣਾ ਕਰੀਦਾ ਹੈ **ਵਾ:** ਸੁਤੇ-ਸਿੱਧ ਪਰਮੇਸ਼ਰ ਦੇ ਨਾਮ ਦਾ ਮੰਨਣ ਤੇ ਹਿਰਦੇ ਵਿਚ ਵਸਾਏ = ਵਸਾਉਣੇ ਕਰਕੇ ਫੇਰ ਕਮਾਈ ਹੁੰਦੀ ਹੈ ॥੧॥ਰਹਾਉ॥

## ਕੂੜੁ ਕੁਸਤੁ; ਤ੍ਰਿਸਨਾ ਅਗਨਿ ਬੁਝਾਏ ॥ ਅੰਤਰਿ ਸਾਂਤਿ; ਸਹਜਿ ਸੁਖੁ ਪਾਏ ॥

ਕੂੜੁ = ਝੂਠ ਬੋਲਣਾ, ਕੁਸਤੁ = ਖੋਟੇ ਹਠ ਅਤੇ ਰਸਾਂ ਕਸਾਂ ਦੇ ਭੋਗਣ ਦੀ ਤ੍ਰਿਸ਼ਨਾ ਰੂਪੀ ਜਾਂ ਈਰਖਾ, ਕਾਲ ਆਦਿ ਦੀ ਅਗਨਿ = ਅੱਗ ਨੂੰ ਜੀਵ ਦੇ ਮਨ ਵਿੱਚੋਂ ਪਰਮੇਸ਼ਰ ਦਾ ਨਾਮ ਅੰਮ੍ਰਿਤ ਜਲ ਨਾਲ ਬੁਝਾਏ = ਬੁਝਾ ਦਿੰਦਾ ਹੈ। ਅਤੇ ਹਿਰਦੇ ਅੰਤਰਿ = ਵਿੱਚੋਂ ਸਾਰੀਆਂ ਵਾਸ਼ਨਾਵਾਂ ਖੈਅ ਹੋ ਕੇ ਸਾਂਤਿ = ਸ਼ਾਂਤੀ ਪ੍ਰਾਪਤ ਹੁੰਦੀ ਹੈ ਤੇ ਸਹਜਿ ਸੁਖ **ਵਾ:** ਸਰੂਪ ਦੇ ਸੁਖ ਨੂੰ ਪਾਏ = ਪਾਉਣਾ ਕਰੀਦਾ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਹਿਰਦੇ ਵਿੱਚੋਂ ਹੰਕਾਰ ਨਹੀਂ ਮਿਟਦਾ?*

***ਗੁਰ ਉੱਤਰ :***

## ਗੁਰ ਕੈ ਭਾਣੈ ਚਲੈ; ਤਾ ਆਪੁ ਜਾਇ ॥
## ਸਾਚੁ ਮਹਲੁ ਪਾਏ; ਹਰਿ ਗੁਣ ਗਾਇ ॥੨॥

ਹੇ ਭਾਈ! ਗੁਰ = ਸਤਿਗੁਰਾਂ ਕੈ = ਦੇ ਭਾਣੈ = ਹੁਕਮ ਅਨੁਸਾਰ ਹੋ ਕੇ ਸਿੱਖ ਚੱਲੇ ਤਾਂ ਹਿਰਦੇ ਵਿੱਚੋਂ ਆਪੁ = ਆਪਾ-ਭਾਵ ਚਲਿਆ ਜਾਇ = ਜਾਂਦਾ ਹੈ **ਵਾ:** ਗੁਰੂ ਸਾਹਿਬ ਜੀ ਦੇ ਭਾਣੇ ਅਨੁਸਾਰ ਸਿਖ ਚੱਲੇ ਤਾਂ ਆਪੁ = ਆਪਣੇ ਸਰੂਪ ਦਾ ਹਿਰਦੇ ਵਿਚ ਗਿਆਨ ਜਾਇ = ਪੈਦਾ ਹੋ ਜਾਂਦਾ ਹੈ।

ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਏ = ਗਾ ਕੇ ਫੇਰ ਅੰਤਹਕਰਣ ਦੇ ਅੰਦਰੋਂ ਹੀ ਤੁਰੀਆ ਪਦ ਰੂਪੀ, ਸਰੂਪ ਰੂਪੀ ਸਾਚੁ = ਸੱਚੇ ਮਹਲੁ = ਟਿਕਾਣੇ ਨੂੰ ਪਾਏ = ਪਾ ਲੈਂਦਾ ਹੈ ॥੨॥

## ਨ ਸਬਦੁ ਬੂਝੈ; ਨ ਜਾਣੈ ਬਾਣੀ ॥ ਮਨਮੁਖਿ ਅੰਧੇ; ਦੁਖਿ ਵਿਹਾਣੀ ॥

ਹੇ ਭਾਈ ! ਜਿਹੜੇ ਪੁਰਖ ਗੁਰ ਸਬਦੁ = ਉਪਦੇਸ਼ **ਵਾ:** ਸਬਦੁ = ਬ੍ਰਹਮ ਨੂੰ ਬੂਝੈ = ਬੁੱਝਦੇ ਨ = ਨਹੀਂ ਤੇ ਨ = ਨਾ ਹੀ ਗੁਰਾਂ ਦੀ ਅੰਮ੍ਰਿਤ ਰੂਪੀ ਬਾਣੀ ਨੂੰ ਜਾਣੈ = ਜਾਣਦੇ ਹਨ। ਇਉਂ ਮਨਮੁਖਿ = ਮਨ ਦੇ ਆਖੇ ਲੱਗਣ ਵਾਲੇ ਪੁਰਖਾਂ ਦੇ ਮਨ ਬੁੱਧ ਰੂਪੀ ਨੇਤਰਾਂ ਵਿਚ ਵਿਚਾਰ ਰੂਪੀ ਨਿਗ੍ਹਾ ਨਾ ਹੋਣੇ ਕਰਕੇ ਅੰਧੇ = ਅੰਨ੍ਹਿਆਂ ਦੀ ਦੁਖਿ = ਕਸ਼ਟਾਂ ਵਿਚ ਹੀ ਸਾਰੀ ਉਮਰ ਵਿਹਾਣੀ = ਬਤੀਤ ਹੁੰਦੀ ਹੈ।

## ਸਤਿਗੁਰੁ ਭੇਟੇ; ਤਾ ਸੁਖੁ ਪਾਏ ॥ ਹਉਮੈ ਵਿਚਹੁ; ਠਾਕਿ ਰਹਾਏ ॥੩॥

ਜੇ ਜੀਵ ਹਿਰਦੇ ਵਿਚਹੁ = ਅੰਦਰੋਂ ਹਉਮੈ = ਹੰਗਤਾ ਮਮਤਾ ਨੂੰ ਠਾਕਿ = ਰੋਕ ਕੇ ਰਹਾਏ = ਰੱਖਣ ਅਤੇ ਸਤਿਗੁਰਾਂ ਨਾਲ ਭੇਟੇ = ਮਿਲਣ ਤਾ = ਤਦ ਸੁਖ ਸਰੂਪ ਨੂੰ ਪਾਏ = ਪਾਉਂਦੇ ਹਨ **ਅਥਵਾ** ਅੰਨਵੇ ਅਨੁਸਾਰ ਅਰਥ (ਸਤਿਗੁਰੁ ਭੇਟੇ) ਸਤਿਗੁਰਾਂ ਦੇ ਨਾਲ ਭੇਟੇ = ਮਿਲ ਕੇ ਜੇ ਜੀਵ ਚਿਤ ਅੰਦਰੋਂ ਹਉਮੈ = ਹੰਗਤਾ ਨੂੰ ਰੋਕ ਰੱਖਣ ਤਾਂ ਸੁਖ ਸਰੂਪ ਨੂੰ ਪਾਏ = ਪਾਉਂਦੇ ਹਨ ॥੩॥

## ਕਿਸ ਨੋ ਕਹੀਐ; ਦਾਤਾ ਇਕੁ ਸੋਇ ॥ ਕਿਰਪਾ ਕਰੇ; ਸਬਦਿ ਮਿਲਾਵਾ ਹੋਇ ॥

ਹੇ ਭਾਈ ! ਪਰਮੇਸ਼ਰ ਤੋਂ ਬਗ਼ੈਰ ਹੋਰ ਕਿਸ ਨੋ = ਨੂੰ ਜਾ ਕੇ ਅਰਜ਼ ਕਹੀਐ = ਆਖੀਏ ਕਿ ਸਾਡੇ ਦੁਖ ਮੇਟ ਦਿਓ ਕਿਉਂਕਿ ਸੁਖ ਦਾ ਦਾਤਾ ਤਾਂ ਇਕ ਸੋਇ = ਉਹ ਪਰਮੇਸ਼ਰ ਹੀ ਹੈ। ਜਿਸ ਉੱਤੇ ਪਰਮੇਸ਼ਰ ਜੀ ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ ਕਿਰਪਾ = ਦਇਆ ਦ੍ਰਿਸ਼ਟੀ ਕਰਦੇ ਹਨ, ਗੁਰਾਂ ਦੇ ਸਬਦਿ = ਉਪਦੇਸ਼ ਵਿਚ ਉਸ ਦੇ ਮਨ ਦਾ ਮਿਲਾਵਾ = ਮਿਲਾਪ ਹੋਇ = ਹੁੰਦਾ ਹੈ।

## ਮਿਲਿ ਪ੍ਰੀਤਮ; ਸਾਚੇ ਗੁਣ ਗਾਵਾ ॥ ਨਾਨਕ; ਸਾਚੇ ਸਾਚਾ ਭਾਵਾ ॥੪॥੫॥

ਪ੍ਰੀਤਮ = ਪਿਆਰੇ ਸਤਿਗੁਰਾਂ ਦੇ ਨਾਲ ਮਿਲ ਕੇ ਸਾਚੇ = ਸੱਚੇ ਅਕਾਲ ਪੁਰਖ ਦੇ ਗੁਣਾਂ ਨੂੰ ਗਾਵਾ = ਗਾਉਣਾ ਕਰੀਏ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਚੇ = ਸੱਚੇ ਪਰਮੇਸ਼ਰ ਨੂੰ ਸਾਚਾ = ਸੱਚਾ ਨਾਮ ਜਪਣ ਵਾਲੇ ਹੀ ਭਾਵਾ = ਭਾਉਂਦੇ ਹਨ **ਵਾ:** ਸੱਚੇ ਨਾਮ ਨੂੰ ਜਪਣੇ ਕਰਕੇ ਉਹ ਪੁਰਖ ਸੱਚਾ ਹੋ ਜਾਂਦਾ ਹੈ ਤੇ ਉਸ ਨੂੰ ਸੱਚ ਸਰੂਪ ਭਾਉਂਦਾ ਹੈ **ਵਾ:** ਜੋ ਸੱਚੇ ਨਾਮ ਦਾ ਸ੍ਰਵਣ ਕਰਨ ਵਾਲੇ ਤੇ ਫੇਰ ਸੱਚੇ ਦਾ ਮੰਨਣ ਕਰਨ ਵਾਲੇ ਹਨ ਉਹ ਸੱਚੇ ਪਰਮੇਸ਼ਰ ਨੂੰ ਭਾਉਂਦੇ ਹਨ ॥੪॥੫॥

## ਧਨਾਸਰੀ ਮਹਲਾ ੩ ॥[੧]

**ਉਥਾਨਕਾ :** ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਦੀ ਸਿੱਖ ਸੰਗਤਾਂ ਨੂੰ ਦੀਵਾਨ ਦੇ ਵਿਚ ਉਪਦੇਸ਼ ਦੇ ਰਹੇ ਸਨ। ਦੀਵਾਨ ਦੇ ਵਿਚ ਇਕ ਜੋਗੀ ਆ ਕੇ ਸਤਿਗੁਰਾਂ ਨੂੰ ਕਹਿਣ ਲੱਗਾ ਕਿ ਸਤਿਗੁਰੂ ਜੀ ਮੈਂ ਧਾਤਾਂ ਮਾਰਨ ਜਾਣਦਾ ਹਾਂ ਵੇਖੋ ਇਹ ਪਾਰੇ ਦਾ ਬਿਲ ਮੇਰੇ ਕੋਲ ਮਾਰਿਆ ਹੋਇਆ ਹੈ, ਮੈਂ ਰੱਤੀ ਕੁ ਪਾ ਕੇ ਕਲੀ ਨੂੰ ਚਾਂਦੀ ਬਣਾ ਦਿੰਦਾ ਹਾਂ ਅਤੇ ਜੇ ਥੋੜ੍ਹਾ ਜਿਹਾ ਤਾਂਬੇ ਵਿੱਚ ਮਿਲਾ ਦੇਵਾਂ ਤਾਂ ਸੋਨਾ ਬਣਾ ਸਕਦਾ ਹਾਂ, ਇਹੋ ਜਿਹੀ ਮੇਰੀ ਧਾਤ ਮਾਰੀ ਹੋਈ ਹੈ। ਆਪਣੇ ਸਿੱਖਾਂ ਨੂੰ ਕਹੋ ਕਿ ਧਾਤਾਂ ਮਾਰਨ ਸਿੱਖ ਲੈਣ। ਤਾਂ ਸੁਣ ਕੇ ਗੁਰੂ ਸਾਹਿਬ ਜੀ ਸ਼ਬਦ ਉਚਾਰਨ ਕਰਕੇ ਉੱਤਰ ਦਿੰਦੇ ਹਨ।

## ਮਨੁ ਮਰੈ; ਧਾਤੁ ਮਰਿ ਜਾਇ ॥

ਹੇ ਭਾਈ ! ਜੇ ਮਨੁ = ਹਿਰਦੇ ਦਾ ਮੰਦਾ ਸੁਭਾਅ ਮਰੈ = ਮਰ ਜਾਵੇ ਤਾਂ ਫੇਰ ਅੱਠੇ ਧਾਤੁ = ਧਾਤਾਂ ਵੀ

੧. ਇਹ ਸ਼ਬਦ ਕੁਝ ਪਾਠ ਭੇਦ ਕਰਕੇ ਗਉੜੀ ਰਾਗ ਵਿਚ ੧੫੯ ਅੰਗ 'ਤੇ ਵੀ ਆ ਚੁੱਕਾ ਹੈ।

ਆਪੇ ਹੀ ਮਰ ਜਾਇ = ਜਾਂਦੀਆਂ ਹਨ **ਵਾ:** ਅੱਠੇ ਧਾਤਾਂ ਵਾਲੇ ਸਰੀਰ ਦਾ ਅਭਿਮਾਨ ਵੀ ਆਪੇ ਹੀ ਮਰ ਜਾਂਦਾ ਹੈ **ਅਥਵਾ** ਜੇ ਮਨ ਦਾ ਮੰਦਾ ਸੁਭਾਅ ਮਰ ਜਾਵੇ ਤਾਂ ਫੇਰ ਜੀਵ ਦਾ ਚੌਰਾਸੀ ਲੱਖ ਜੂਨਾਂ ਵਿਚ ਧਾਤੁ = ਧਾਵਣਾ ਮਰ ਜਾਂਦਾ ਹੈ **ਵਾ:** ਜਿਹੜੀ ਵਾਸ਼ਨਾ ਕਰਕੇ ਜੂਨਾਂ ਦੀ ਧਾਉਣੀ ਹੈ, ਇਹ ਵੀ ਨਵਿਰਤ ਹੋ ਜਾਂਦੀ ਹੈ **ਵਾ:** ਧਾਤੁ = ਮਾਇਆ ਵੀ ਆਪੇ ਹੀ ਨਵਿਰਤ ਹੋ ਜਾਂਦੀ ਹੈ।

**ਦ੍ਰਿਸ਼ਟਾਂਤ ਪਾਰੇ ਦਾ :** ਭਾਈ ਗੁਰਦਾਸ ਜੀ ਨੇ ਮਨ ਦੀ ਤੁਲਨਾ ਪਾਰੇ ਨਾਲ ਕੀਤੀ ਹੈ; ਜੈਸਾ ਕਿ :

**ਮਨੁ ਪਾਰਾ ਗੁਰਮੁਖਿ ਵਸਿ ਆਣੈ ॥** *(ਵਾਰ ੩੩, ਪਉੜੀ ੨੨)*

ਜਿਸ ਨੇ ਪਾਰੇ ਦੀ ਵਿਆਖਿਆ ਚੰਗੀ ਤਰ੍ਹਾਂ ਸਮਝ ਲਈ, ਉਹ ਮਨ ਦੀ ਵਿਆਖਿਆ ਵੀ ਚੰਗੀ ਤਰ੍ਹਾਂ ਸਮਝ ਲਏਗਾ, ਕਿਉਂਕਿ ਮਨ ਅਤੇ ਪਾਰੇ ਦਾ ਸੁਭਾਅ ਆਪਸ ਵਿਚ ਮਿਲਦਾ ਹੈ, ਜਿਵੇਂ ਕੱਚਾ ਪਾਰਾ ਉਂਗਲੀ ਹੇਠ ਦੱਬਿਆ ਨਹੀਂ ਠਹਿਰਦਾ, ਝੱਟ ਹੀ ਇਕ ਪਾਸੇ ਨਿਕਲ ਜਾਂਦਾ ਹੈ, ਪਾਰਾ ਗਰਮੀ ਨਾਲ ਫੈਲਦਾ ਤੇ ਠੰਢ ਵਿਚ ਸੁੰਗੜਦਾ ਹੈ, ਸਸਤਾ ਬਹੁਤ ਹੁੰਦਾ ਹੈ, ਜਿਸ ਦਾ ਦੋ ਟਕੇ ਦਾ ਮੁੱਲ ਹੈ, ਪਰ ਜੇ ਕੋਈ ਪੁਰਖ ਕੱਚਾ ਪਾਰਾ ਖਾ ਲਵੇ ਤਾਂ ਸਾਰੀ ਉਮਰ ਜੋੜਾਂ ਵਿਚ ਦਰਦ ਰਹਿੰਦਾ ਹੈ। ਇਹ ਪਾਰਾ ਜਦੋਂ ਕਿਸੇ ਰਾਸਾਇਣ ਮਾਰਨ ਵਾਲੇ ਦੇ ਹੱਥ ਆ ਜਾਵੇ ਤਾਂ ਉਹ ਇਸ ਦਾ ਸੋਧਨ ਕਰਦਾ ਹੈ, ਪਹਿਲਾਂ ਪਾਰੇ ਨੂੰ ਕੂੰਡੇ ਵਿਚ ਪਾ ਕੇ ਨਾਲ ਹਰੀ ਬੂਟੀ ਪਾਉਂਦਾ ਹੈ। ਫਿਰ ਇਸ ਨੂੰ ਖਰਲ ਕਰ ਕਰ ਕੇ ਬਰੀਕ ਕਰਦਾ ਹੈ। ਜਦੋਂ ਬੂਟੀ ਦਾ ਹੀ ਰੰਗ ਰਹਿ ਜਾਵੇ, ਤਾਂ ਸਮਝਦਾ ਹੈ ਕਿ ਰਗੜਾਈ ਪੂਰੀ ਹੋ ਗਈ। ਫਿਰ ਇਸ ਨੂੰ ਸੰਪਟ ਕਰਦਾ ਹੈ, ਡੱਬੇ ਵਿਚ ਪਾ ਕੇ ਥੱਲੇ ਅੱਗ ਬਾਲਦਾ ਹੈ। ਕੱਚਾ ਵੀ ਨਾ ਰਹਿ ਜਾਵੇ ਤੇ ਉੱਡ ਵੀ ਨਾ ਜਾਵੇ, ਤੋਲ ਵੀ ਪੂਰਾ ਰਹੇ, ਉਸ ਨੂੰ ਸੋਧਿਆ ਹੋਇਆ ਪਾਰਾ ਕਹਿੰਦੇ ਹਨ। ਉਹ ਬਹੁਤ ਕੀਮਤੀ ਬਣ ਜਾਂਦਾ ਹੈ। ਜੇ ਕੋਈ ਕੱਖ ਕੁ ਭਰ ਲੈ ਕੇ ਖਾ ਲਵੇ ਤਾਂ ਹਜ਼ਮ ਸ਼ਕਤੀ ਬਹੁਤ ਹੋ ਜਾਂਦੀ ਹੈ, ਜਿਸ ਕਰਕੇ ਸਰੀਰਕ ਤਾਕਤ ਵਿਚ ਬਹੁਤ ਵਾਧਾ ਹੋ ਜਾਂਦਾ ਹੈ, ਪਾਰਾ ਖਾਣ ਵਾਲਾ ਪੁਰਖ ਹਾਥੀ ਦਾ ਮੁਕਾਬਲਾ ਕਰ ਸਕਦਾ ਹੈ, ਉਹ ਸੋਧਿਆ ਹੋਇਆ ਪਾਰਾ ਕਲੀ 'ਤੇ ਪਾ ਦੇਈਏ ਤਾਂ ਚਾਂਦੀ ਬਣ ਜਾਂਦੀ ਹੈ, ਜੇਕਰ ਤਾਂਬੇ 'ਤੇ ਪਾ ਦੇਈਏ ਤਾਂ ਸੋਨਾ ਬਣ ਜਾਂਦਾ ਹੈ।

**ਦਾ ਦ੍ਰਿਸ਼ਟਾਂਤ :** ਇਸੇ ਤਰ੍ਹਾਂ ਅਸ਼ੁੱਧ ਮਨ ਕੱਚੇ ਪਾਰੇ ਦੀ ਨਿਆਈਂ ਹੈ। ਜੋ ਮਰਯਾਦਾ ਰੂਪ ਉਂਗਲੀ ਥੱਲੇ ਦੱਬਿਆਂ ਨਹੀਂ ਠਹਿਰਦਾ, ਕ੍ਰੋਧੀਆਂ ਨਾਲ ਮਿਲ ਕੇ ਕ੍ਰੋਧੀ ਭਾਵ ਗਰਮ ਸੁਭਾਅ ਵਾਲਾ ਹੋ ਜਾਂਦਾ ਹੈ, ਨਰਮ ਖ਼ਿਆਲੀਆਂ ਨਾਲ ਮਿਲ ਕੇ ਬਹੁਤ ਹੀ ਨਰਮ ਭਾਵ ਠੰਢੇ ਸੁਭਾਅ ਦਾ ਹੋ ਜਾਂਦਾ ਹੈ, ਇਸ ਦਾ ਮੁੱਲ ਸਰੀਰ ਨੂੰ ਜੰਮਣ ਤੇ ਮਰਨ ਦੇਣ ਰੂਪੀ ਦੋ ਟਕੇ ਦੇ ਸਮਾਨ ਹੀ ਹੈ। ਜੇ ਕੋਈ ਪੁਰਖ ਕੱਚੇ ਪਾਰੇ ਦੀ ਨਿਆਈਂ ਚੰਚਲ, ਵਿਸ਼ਈ ਤੇ ਵਿਕਾਰੀ ਮਨ ਦੀ ਸੰਗਤ ਕਰ ਲਵੇ ਤਾਂ ਅਵਿੱਦਿਆ ਦੀਆਂ ਦਰਦਾਂ ਹੁੰਦੀਆਂ ਰਹਿੰਦੀਆਂ ਹਨ, ਪਰ ਸਤਿਗੁਰੂ ਜੀ ਰਾਸਾਇਣੀ ਹਨ, ਜੇ ਸਤਿਗੁਰਾਂ ਦੇ ਸਤਿਸੰਗਤ ਰੂਪੀ ਹੱਥ ਵਿਚ ਆ ਜਾਵੇ ਤਾਂ ਉਹ ਸੋਧ ਕੇ ਪਵਿੱਤਰ ਕਰ ਦਿੰਦੇ ਹਨ। ਪਹਿਲਾਂ ਨਿਸਚੇ ਰੂਪ ਸੁਨਹਿਰੇ ਭਾਵ ਕੂੰਡੇ ਵਿਚ ਪਾ ਕੇ ਅਭਿਆਸ ਰੂਪੀ ਵੱਟਾ ਲੈ ਕੇ ਬਾਣੀ ਰੂਪੀ ਹਰੀ ਬੂਟੀ ਪਾ ਕੇ ਪੁਨਾ ਪੁਨਾ ਅਭਿਆਸ ਕਰਨ ਰੂਪੀ ਰਗੜ ਰਗੜ ਕੇ ਜਦੋਂ ਬਾਣੀ ਦਾ ਹੀ ਰੰਗ ਚੜ੍ਹ ਜਾਵੇ; ਜੈਸਾ ਕਿ :

**ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ ॥** *(ਸੂਹੀ ਮਹਲਾ ੪, ਅੰਗ ੭੫੯)*

ਫੇਰ ਵਿਕਾਰਾਂ ਰੂਪੀ ਲੱਕੜਾਂ ਬਾਲ ਕੇ ਬ੍ਰਹਮ ਅਭਿਆਸ ਰੂਪੀ ਅਗਨੀ ਦੇ ਤਪ ਰੂਪੀ ਸੇਕ ਨਾਲ ਸੰਪਟ ਕਰਨਾ ਹੈ, ਕਿ ਵਿਸ਼ਿਆਂ ਦੀ ਇੱਛਾ ਰੂਪੀ ਕੱਚਪੁਣਾ ਨਾ ਰਹਿ ਜਾਵੇ, ਭਾਵ ਵਿਸ਼ੇ ਮਿਟ ਜਾਣ। ਸਿਮਰਨ ਵੱਲੋਂ ਉਪਰਾਮ ਹੋਣ ਰੂਪੀ ਸੰਕਲਪ ਵਿਕਲਪ ਫੁਰਨ ਰੂਪੀ ਉੱਡ ਨਾ ਜਾਵੇ; ਜੈਸਾ ਕਿ :

**ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥** *(ਅੰਗ ੧੧੮੬)*

ਹੰਗਤਾ ਦੀ ਨਵਿਰਤੀ ਰੂਪੀ ਪੂਰਾ ਤੋਲ ਰਹੇ; ਜੈਸਾ ਕਿ :

**ਕੋਇ ਨ ਆਖੈ ਘਟਿ ਹਉਮੈ ਜਾਈਐ ॥** (ਅੰਗ ੧੪੬)

ਇਉਂ ਸੋਧਿਆ ਹੋਇਆ ਮਨ ਬਹੁਤ ਕੀਮਤੀ ਬਣ ਜਾਂਦਾ ਹੈ; ਜੈਸਾ ਕਿ :

**ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ ॥** (ਅੰਗ ੮੭)

ਜੋ ਐਸੇ ਸਤਿਗੁਰਾਂ ਦੀ **ਵਾ:** ਬ੍ਰਹਮ ਗਿਆਨੀ ਮਹਾਤਮਾ ਦੀ ਸੰਗਤ ਕਰ ਲਵੇ ਤਾਂ ਉਸ ਵਿਚ ਜਰਨ ਸ਼ਕਤੀ ਰੂਪੀ ਹਜ਼ਮ ਸ਼ਕਤੀ ਆ ਜਾਂਦੀ ਹੈ; ਜੈਸਾ ਕਿ :

**ਕਹੁ ਨਾਨਕ ਅਜਰੁ ਜਿਨਿ ਜਰਿਆ; ਤਿਸ ਹੀ ਕਉ ਬਨਿ ਆਵਤ ॥** (ਅੰਗ ੧੨੦੫)

ਫੇਰ ਕਾਲ ਰੂਪੀ ਹਾਥੀ ਦਾ ਮੁਕਾਬਲਾ ਕਰਨ ਨੂੰ ਸਮਰੱਥ ਹੋ ਜਾਂਦਾ ਹੈ। ਕਲੀ ਦੀ ਨਿਆਈਂ ਉਪਾਸ਼ਕ ਪੁਰਖ ਚਾਂਦੀ ਦੀ ਨਿਆਈਂ ਆਪਣੇ ਇਸ਼ਟ ਦੇਵ ਦੀ ਪ੍ਰਾਪਤੀ ਵਾਲੇ ਹੋ ਜਾਂਦੇ ਹਨ, ਤਾਂਬੇ ਦੀ ਨਿਆਈਂ ਉੱਤਮ ਅਧਿਕਾਰੀ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਸੋਨਾ ਬਣ ਜਾਂਦੇ ਹਨ।

## ਬਿਨੁ ਮਨ ਮੂਏ; ਕੈਸੇ ਹਰਿ ਪਾਇ ॥

ਮਨ = ਹਿਰਦੇ ਦਾ ਮੰਦਾ ਸੁਭਾਅ ਮੂਏ = ਮਰਨ ਤੋਂ ਬਿਨੁ = ਬਗ਼ੈਰ ਜੀਵ ਹਰਿ = ਪਰਮੇਸ਼ਰ ਨੂੰ ਕੈਸੇ = ਕਿਸ ਪ੍ਰਕਾਰ ਪਾਇ = ਪਾ ਸਕਦਾ ਹੈ ਭਾਵ ਨਹੀਂ ਪਾ ਸਕਦਾ।

## ਇਹੁ ਮਨੁ ਮਰੈ; ਦਾਰੂ ਜਾਣੈ ਕੋਇ ॥
## ਮਨੁ ਸਬਦਿ ਮਰੈ; ਬੂਝੈ ਜਨੁ ਸੋਇ ॥੧॥

ਇਹੁ = ਇਸ ਮਨ ਦੇ ਮੰਦੇ ਸੁਭਾਅ ਮਰੈ = ਮਾਰਨ ਦੀ ਦਾਰੂ = ਦਵਾਈ ਕੋਇ = ਕੋਈ ਕੋਈ ਵਿਰਲਾ ਅਧਿਕਾਰੀ ਹੀ ਜਾਣੈ = ਜਾਣਦਾ ਹੈ। ਸਤਿਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਮਨ ਮਰੈ = ਮਰਦਾ ਹੈ, ਪਰੰਤੂ ਇਸ ਗੱਲ ਨੂੰ ਸੋਇ = ਉਹੀ ਗੁਰਮੁਖ ਜਨ ਬੂਝੈ = ਸਮਝਦਾ ਹੈ ਜਿਸ ਨੂੰ ਮਨ ਦੇ ਮੰਦੇ ਸੁਭਾਅ ਮਾਰਨ ਦੀ ਇੱਛਾ ਹੋਵੇ **ਵਾ:** ਜਿਸ ਉੱਤੇ ਸਤਿਗੁਰਾਂ ਦੀ ਦਇਆ ਦ੍ਰਿਸ਼ਟੀ ਹੁੰਦੀ ਹੈ ॥੧॥

## ਜਿਸ ਨੋ ਬਖਸੇ; ਹਰਿ ਦੇ ਵਡਿਆਈ ॥
## ਗੁਰ ਪਰਸਾਦਿ; ਵਸੈ ਮਨਿ ਆਈ ॥ਰਹਾਉ॥

ਜਿਸ ਪੁਰਖ ਨੋ = ਨੂੰ ਗੁਰੂ ਸਾਹਿਬ ਜੀ ਪਰਮੇਸ਼ਰ ਦਾ ਨਾਮ ਬਖਸੇ = ਬਖ਼ਸ਼ਦੇ ਹਨ, ਉਸ ਨੂੰ ਹਰਿ = ਪਰਮੇਸ਼ਰ ਬ੍ਰਹਮ ਗਿਆਨੀ ਆਪ ਪਰਮੇਸ਼ਰ ਰੂਪ ਦੀ ਵਡਿਆਈ = ਸੋਭਾ ਦੇ = ਦਿੰਦਾ ਹੈ **ਵਾ:** ਜਿਸ ਨੂੰ ਪਰਮੇਸ਼ਰ ਵਡਿਆਈ ਬਖ਼ਸ਼ ਦੇ = ਦਿੰਦਾ ਹੈ। ਉਸ ਪੁਰਖ ਦੇ ਗੁਰ = ਸਤਿਗੁਰਾਂ ਦੀ ਪਰਸਾਦਿ = ਕਿਰਪਾ ਕਰਕੇ ਮਨਿ = ਹਿਰਦੇ ਵਿਚ ਅੰਮ੍ਰਿਤ ਨਾਮ ਆਈ = ਆ ਕੇ ਵਸੈ = ਵੱਸਦਾ ਹੈ ॥ਰਹਾਉ॥

## ਗੁਰਮੁਖਿ ਕਰਣੀ; ਕਾਰ ਕਮਾਵੈ ॥ ਤਾ ਇਸੁ ਮਨ ਕੀ; ਸੋਝੀ ਪਾਵੈ ॥

ਗੁਰਮੁਖਿ = ਮੁਖੀ ਗੁਰਾਂ ਦੀ ਕਰਣੀ = ਕਰਨ ਜੋਗ ਭਗਤੀ ਰੂਪੀ ਕਾਰ = ਟਹਿਲ ਨੂੰ ਕਮਾਵੈ = ਕਮਾਉਣਾ ਕਰੇ **ਵਾ:** ਸਾਧਸੰਗਤ ਦੀ ਸੇਵਾ ਨੂੰ ਕਮਾਵੈ = ਕਮਾਉਣਾ ਕਰੇ **ਵਾ:** ਗੁਰਮੁਖਾਂ ਜਨਾਂ ਦੀ ਤਰ੍ਹਾਂ ਕਰਣੀ = ਭਗਤੀ ਰੂਪ ਕਾਰ = ਟਹਿਲ ਨੂੰ ਕਮਾਵੈ = ਕਮਾਉਣਾ ਕਰੇ। ਤਾ = ਤਦੋਂ ਜੀਵ ਇਸ ਮਨ ਦੇ ਪਾਰੇ ਵਾਂਗੂੰ ਸੋਧਣ ਕੀ = ਦੀ ਸੋਝੀ = ਸਮਝ ਪਾਵੈ = ਪਾਉਂਦਾ ਹੈ।

## ਮਨੁ ਮੈ ਮਤੁ; ਮੈਗਲ ਮਿਕਦਾਰਾ ॥ ਗੁਰੁ ਅੰਕਸੁ ਮਾਰਿ; ਜੀਵਾਲਣਹਾਰਾ ॥੨॥

ਜਿਵੇਂ ਹਾਥੀ ਸ਼ਰਾਬ ਪੀ ਕੇ ਮਸਤ ਹੋ ਜਾਂਦਾ ਹੈ, ਇਉਂ ਇਹ ਮਨ ਹਉਮੈ ਰੂਪੀ ਮੈ = ਸ਼ਰਾਬ ਪੀ ਕੇ ਮੈਗਲ = ਹਾਥੀ ਦੇ ਮਿਕਦਾਰਾ = ਸਦਰਸ਼ (ਤੁੱਲ) ਮਤੁ = ਮਸਤ ਹੋ ਰਿਹਾ ਹੈ। ਜਿਵੇਂ ਹਾਥੀ ਮਹਾਵਤ ਦੇ ਕੁੰਡੇ ਥੱਲੇ ਉਸ ਅਨੁਸਾਰ ਹੋ ਕੇ ਚੰਗਾ ਬਣ ਕੇ ਚੱਲਣ ਲੱਗ ਜਾਂਦਾ ਹੈ, ਇਸੇ ਪ੍ਰਕਾਰ ਗੁਰੂ ਰੂਪ ਮਹਾਵਤ ਉਪਦੇਸ਼ ਰੂਪੀ ਜਾਂ ਗਿਆਨ ਰੂਪੀ ਅੰਕਸੁ = ਕੁੰਡੇ ਨਾਲ ਮਨ ਦੇ ਮੰਦੇ ਸੁਭਾਅ ਨੂੰ ਮਾਰ ਕੇ ਲਿਵ ਲਗਾ ਕੇ ਵਾਹਿਗੁਰੂ ਵੱਲ ਜੀਵਾਲਣਹਾਰਾ = ਜੀਵਾਲਣ ਵਾਲੇ ਹਨ ॥੨॥

## ਮਨੁ ਅਸਾਧੁ; ਸਾਧੈ ਜਨੁ ਕੋਈ ॥ ਅਚਰੁ ਚਰੈ; ਤਾ ਨਿਰਮਲੁ ਹੋਈ ॥

ਅਸਾਧੁ = ਨਾ ਸਾਧੇ ਜਾਣ ਵਾਲੇ ਮਨ ਨੂੰ ਕੋਈ ਵਿਰਲਾ ਗੁਰਮੁਖ ਜਨ ਹੀ ਗੁਰਾਂ ਦੀ ਕਿਰਪਾ ਦੁਆਰਾ ਸਾਧੈ = ਸਾਧਦਾ ਭਾਵ ਵੱਸ ਵਿਚ ਕਰਦਾ ਹੈ, ਜਿੱਤਦਾ ਹੈ। ਜੇ ਇਹ ਮਨ ਗੁਰ-ਉਪਦੇਸ਼ ਦੁਆਰਾ ਅਚਰੁ = ਨਾ ਚਰੇ ਜਾਣ ਵਾਲੇ ਕਾਮ ਕ੍ਰੋਧ ਆਦਿਕ ਨੂੰ ਚਰੈ = ਚਰ ਭਾਵ ਖਾ ਲਵੇ **ਵਾ:** ਜੇ ਇਹ ਮਨ ਅਚਰੁ = ਅਚੱਲ ਸਰੂਪ ਪਰਮੇਸ਼ਰ ਵੱਲ **ਵਾ:** ਤੁਰੀਆ ਪਦ ਵੱਲ ਨੂੰ ਚਰੈ = ਚੜ੍ਹੇ ਤਾਂ ਇਹ ਵਿਸ਼ਿਆਂ ਦੀ ਮੈਲ ਤੋਂ ਰਹਿਤ ਹੋ ਕੇ ਨਿਰਮਲੁ = ਪਵਿੱਤਰ ਹੋਈ = ਹੋ ਸਕਦਾ ਹੈ।

## ਗੁਰਮੁਖਿ; ਇਹੁ ਮਨੁ ਲਇਆ ਸਵਾਰਿ ॥ ਹਉਮੈ ਵਿਚਹੁ; ਤਜੇ ਵਿਕਾਰ ॥੩॥

ਗੁਰਮੁਖ ਜਨਾਂ ਨੇ ਇਹੁ = ਇਸ ਆਪਣੇ ਮਨ ਦੇ ਮੰਦੇ ਸੁਭਾਅ ਨੂੰ ਮਾਰ ਕੇ ਸਵਾਰਿ = ਸੁਧਾਰ ਭਾਵ ਚੰਗਾ ਬਣਾ ਲਇਆ = ਲਿਆ ਹੈ ਕਿਉਂਕਿ ਉਨ੍ਹਾਂ ਨੇ ਹਿਰਦੇ ਵਿਚਹੁ = ਅੰਦਰੋਂ ਦੇਹ ਦੀ ਹਉਮੈ = ਹੰਗਤਾ ਤੇ ਕਾਮ, ਕ੍ਰੋਧ ਆਦਿਕ ਵਿਕਾਰਾਂ ਨੂੰ ਤਜੇ = ਤਿਆਗ ਦਿੱਤਾ ਹੈ ॥੩॥

**ਦ੍ਰਿਸ਼ਟਾਂਤ :** ਜਿਵੇਂ ਮਿੱਟੀ ਦੇ ਤੇਲ ਵਾਲੀ ਸ਼ੀਸ਼ੀ ਵਿੱਚੋਂ ਮਿੱਟੀ ਦੇ ਤੇਲ ਦੀ ਬਦਬੂ ਆਉਂਦੀ ਹੈ, ਜੇਕਰ ਉਸ ਨੂੰ ਚੰਗੀ ਤਰ੍ਹਾਂ ਸਾਬਣ ਤੇ ਜਲ ਨਾਲ ਧੋ ਕੇ ਫੇਰ ਉਸ ਵਿਚ ਅਤਰ ਫਲੇਲ ਪਾ ਦੇਈਏ ਤਾਂ ਫੇਰ ਅਤਰ ਦੀਆਂ ਮਹਿਕਾਂ ਆਉਂਦੀਆਂ ਹਨ।

**ਦਾ ਦ੍ਰਿਸ਼ਟਾਂਤ :** ਇਉਂ ਮਨ ਸ਼ੀਸ਼ੀ ਦੀ ਨਿਆਈਂ ਹੈ, ਜਿਸ ਵਿੱਚੋਂ ਮੰਦੇ ਸੰਕਲਪਾਂ ਕਰਕੇ ਮਿੱਟੀ ਦੇ ਤੇਲ ਦੀ ਤਰ੍ਹਾਂ ਬਦਬੂ ਆਉਂਦੀ ਹੈ, ਪਰ ਜੇਕਰ ਇਸ ਨੂੰ ਸਿੱਖ ਸੰਗਤਾਂ ਦੀ ਚਰਨ ਧੂੜ ਰੂਪ ਸਾਬਣ ਤੇ ਪ੍ਰੇਮ ਰੂਪ ਜਲ ਨਾਲ ਧੋ ਲਈਏ ਤੇ ਇਸ ਵਿਚ ਪਰਮੇਸ਼ਰ ਦਾ ਨਾਮ ਅਨੰਦ ਰੂਪੀ ਅਤਰ ਪਾ ਦੇਈਏ ਤਾਂ ਫੇਰ ਸਾਰਿਆਂ ਨੂੰ ਪਰਮੇਸ਼ਰ ਦੇ ਅਨੰਦ ਦੀਆਂ ਮਹਿਕਾਂ ਆਉਂਦੀਆਂ ਹਨ, ਭਾਵ ਅਨੰਦ ਵਿਚ ਲੀਨ ਹੋ ਜਾਈਦਾ ਹੈ।

## ਜੋ ਧੁਰਿ ਰਖਿਅਨੁ; ਮੇਲਿ ਮਿਲਾਇ ॥ ਕਦੇ ਨ ਵਿਛੁੜਹਿ; ਸਬਦਿ ਸਮਾਇ ॥

ਜੋ = ਜਿਹੜੇ ਪੁਰਖ ਧੁਰਿ = ਮੁੱਢ ਤੋਂ ਪਰਮੇਸ਼ਰ ਨੇ ਆਪਣੇ ਨਾਮ ਨਾਲ ਮੇਲ ਕਰਕੇ ਆਪਣੇ ਸਰੂਪ ਨਾਲ ਮਿਲਾਇ = ਮਿਲਾ ਕੇ ਰਖਿਅਨੁ = ਰੱਖੇ ਹਨ **ਵਾ:** ਜਿਹੜੇ ਪੁਰਖ ਧੁਰਿ = ਮੁੱਢ ਤੋਂ ਹੀ ਪ੍ਰਭੂ ਨੇ ਸਤਿਸੰਗਤ ਦੇ ਮੇਲ ਵਿਚ ਮਿਲਾ ਕੇ ਰੱਖੇ ਹਨ। ਉਹ ਕਦੇ = ਕਦੀ ਵੀ ਪਰਮੇਸ਼ਰ ਵੱਲੋਂ ਵਿਛੁੜਹਿ = ਵਿਛੁੜਦੇ ਨ = ਨਹੀਂ ਹਨ ਕਿਉਂਕਿ ਉਹ ਹਰ ਵਕਤ ਗੁਰਾਂ ਦੇ ਸ਼ਬਦ ਵਿਚ ਸਮਾਇ = ਲੀਨ ਰਹਿੰਦੇ ਹਨ **ਵਾ:** ਸਬਦਿ = ਬ੍ਰਹਮ ਵਿਚ ਸਮਾਇ = ਸਮਾਏ ਭਾਵ ਅਭੇਦ ਹੋਏ ਰਹਿੰਦੇ ਹਨ।

## ਆਪਣੀ ਕਲਾ; ਆਪੇ ਪ੍ਰਭੁ ਜਾਣੈ ॥ ਨਾਨਕ; ਗੁਰਮੁਖਿ ਨਾਮੁ ਪਛਾਣੈ ॥੪॥੬॥

ਉਹ ਪ੍ਰਭੁ = ਪਰਮੇਸ਼ਰ ਆਪਣੀ = ਆਪ ਦੇ ਸ਼ਬਦ ਦੀ **ਵਾ:** ਮਨ ਨੂੰ ਸੰਕਲਪਾਂ ਵਿਕਲਪਾਂ ਤੋਂ ਰੋਕਣ ਦੀ **ਵਾ:** ਮਨ ਨੂੰ ਧੀਰਜ, ਖਿਮਾ, ਸ਼ਰਧਾ ਆਦਿ ਗੁਣ ਦੇਣ ਦੀ ਕਲਾ = ਸ਼ਕਤੀ ਨੂੰ ਆਪੇ = ਆਪ ਹੀ

ਜਾਣੈ = ਜਾਣਦਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਜਪ ਕੇ ਉਸ ਦੇ ਸਰੂਪ ਨੂੰ ਪਛਾਣੈ = ਪਛਾਣਦੇ ਹਨ **ਵਾ:** ਜੋ ਵੀ ਗੁਰਮੁਖ ਬਣ ਕੇ ਨਾਮ ਵਿਚ ਬਿਰਤੀ ਜੋੜੇਗਾ, ਉਹ ਨਾਮੀ ਪਰਮੇਸ਼ਰ ਵਿਚ ਸ਼ੁਭ ਗੁਣਾਂ ਨੂੰ ਪਛਾਣੈ = ਪਹਿਚਾਣ ਲਵੇਗਾ ॥੪॥੬॥

# ਧਨਾਸਰੀ ਮਹਲਾ ੩ ॥

**ਉਥਾਨਕਾ :** ਫੇਰ ਜੋਗੀ ਕਹਿਣ ਲੱਗਾ ਕਿ ਮਹਾਰਾਜ ਮੈਂ ਤਾਂ ਪਾਰੇ ਨਾਲ ਤਾਂਬਾ, ਸੋਨਾ ਆਦਿਕ ਬਣਾ ਬਣਾ ਕੇ ਧਨ ਇਕੱਠਾ ਕਰ ਲੈਂਦਾ ਹਾਂ, ਤਾਂ ਸੁਣ ਕੇ ਸਤਿਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ।

## ਕਾਚਾ ਧਨੁ ਸੰਚਹਿ; ਮੂਰਖ ਗਾਵਾਰ ॥

ਹੇ ਭਾਈ! ਸ਼ਾਸਤ੍ਰ ਗਿਆਤ ਤੋਂ ਮੂਰਖ = ਬੇ-ਸਮਝ ਤੇ ਸੰਸਾਰਕ ਵਿਹਾਰਾਂ ਤੋਂ ਗਾਵਾਰ = ਅਣਜਾਣ ਲੋਕ **ਵਾ:** ਗਾਵਾਰ = ਗਵਾਲਿਆਂ ਦੀ ਨਿਆਈਂ ਮੂਰਖ = ਬੇ-ਸਮਝ ਲੋਕ ਇੰਦਰੀਆਂ ਰੂਪੀ ਗਾਵਾਂ ਨੂੰ ਵਿਸ਼ੇ ਰੂਪੀ ਘਾਹ ਚੁਗਾਉਣ ਵਾਲੇ ਹਨ, ਜੋ ਕਾਚਾ = ਕੱਚੇ ਭਾਵ ਨਾਸ਼ ਹੋਣ ਵਾਲੇ **ਵਾ:** ਚੁਰਾਏ ਜਾਣ ਵਾਲੇ ਧਨ ਨੂੰ ਸੰਚਹਿ = ਇਕੱਠਾ ਕਰਨ ਵਿਚ ਲੱਗੇ ਰਹਿੰਦੇ ਹਨ।

## ਮਨਮੁਖ ਭੂਲੇ; ਅੰਧ ਗਾਵਾਰ ॥

ਮਨਮੁਖ = ਮਨ ਨੂੰ ਮੁਖੀ ਬਣਾ ਕੇ ਪਿੱਛੇ ਤੁਰਨ ਵਾਲੇ ਪੁਰਖ ਵਾਹਿਗੁਰੂ ਦੇ ਸਰੂਪ ਵੱਲੋਂ ਭੂਲੇ = ਭੁੱਲੇ ਹੋਏ ਅੰਧ = ਅਗਿਆਨ ਕਰਕੇ ਗਾਵਾਰ = ਬੇ-ਸਮਝ ਹੋ ਰਹੇ ਹਨ।

## ਬਿਖਿਆ ਕੈ ਧਨਿ; ਸਦਾ ਦੁਖੁ ਹੋਇ ॥
## ਨਾ ਸਾਥਿ ਜਾਇ; ਨ ਪਰਾਪਤਿ ਹੋਇ ॥੧॥

ਹੇ ਭਾਈ! ਸ਼ਬਦ ਸਪਰਸ਼ ਰੂਪ ਰਸ ਗੰਧ ਰੂਪ ਬਿਖਿਆ = ਵਿਸ਼ਿਆਂ ਨੂੰ ਪੈਦਾ ਕਰਨ ਵਾਲੇ **ਵਾ:** ਬਿਖਿਆ = ਮਾਇਕੀ ਧਨ ਕੈ = ਦੇ ਨਾਲ ਸਦਾ = ਹਮੇਸ਼ਾ ਜੰਮਣ ਮਰਨ ਦਾ ਦੁਖ ਹੀ ਪ੍ਰਾਪਤ ਹੋਇ = ਹੁੰਦਾ ਹੈ। ਇਹ ਮਾਇਕੀ ਧਨ ਨਾ ਤਾਂ ਪੁਰਖ ਦੇ ਸਾਥਿ = ਨਾਲ ਪ੍ਰਲੋਕ ਵਿਚ ਜਾਇ = ਜਾਂਦਾ ਹੈ ਤੇ ਨਾ ਹੀ ਜਿਤਨੀ ਤ੍ਰਿਸ਼ਨਾ ਹੁੰਦੀ ਹੈ ਉਤਨਾ ਪ੍ਰਾਪਤ ਹੋਇ = ਹੁੰਦਾ ਹੈ **ਅਥਵਾ** ਪਹਿਲੀ ਤਾਂ ਇਹ ਗੱਲ ਹੈ ਕਿ ਇੱਛਾ ਅਨੁਸਾਰ ਅੱਜ ਤਕ ਕਿਸੇ ਨੂੰ ਪ੍ਰਾਪਤ ਨਹੀਂ ਹੋਇ = ਹੁੰਦਾ, ਜਿਤਨਾ ਧਨ ਜੋੜਿਆ ਉਤਨੀ ਇੱਛਾ ਹੋਰ ਵੱਧ ਜਾਂਦੀ ਹੈ। ਜੇ ਕਿਸੇ ਨੂੰ ਪ੍ਰਾਪਤ ਹੋ ਵੀ ਜਾਵੇ ਤਾਂ ਫਿਰ ਪ੍ਰਲੋਕ ਨੂੰ ਸਾਥਿ = ਨਾਲ ਨਹੀਂ ਜਾਇ = ਜਾਂਦਾ ॥੧॥ ਜੈਸਾ ਕਿ :

**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥** *(ਗਉੜੀ ਮ: ੫, ਅੰਗ ੨੧੩)*

## ਸਾਚਾ ਧਨੁ; ਗੁਰਮਤੀ ਪਾਏ ॥ ਕਾਚਾ ਧਨੁ; ਫੁਨਿ ਆਵੈ ਜਾਏ ॥ਰਹਾਉ॥

ਹੇ ਭਾਈ! ਸਾਚਾ = ਸੱਚਾ ਤਾਂ ਨਾਮ ਰੂਪੀ ਧਨ ਹੈ ਜੋ ਜੀਵ ਗੁਰਮਤੀ (ਗੁਰ + ਮਤੀ) ਗੁਰ = ਸਤਿਗੁਰਾਂ ਦੀ ਮਤੀ = ਸਿੱਖਿਆ ਦੁਆਰਾ ਪਾਏ = ਪਾ ਸਕਦਾ ਹੈ। ਸੰਸਾਰੀ ਕਾਚਾ = ਕੱਚਾ ਭਾਵ ਨਾਸ਼ਵਾਨ ਧਨ ਫੁਨਿ = ਪੁਨਾ ਕਦੇ ਜੀਵ ਦੇ ਕੋਲ ਪਰਾਲਬਧ ਕਰਕੇ ਆਵੈ = ਆ ਜਾਂਦਾ ਹੈ ਤੇ ਕਦੇ ਪਰਾਲਬਧ ਦੇ ਖ਼ਤਮ ਹੋਣ ਕਰਕੇ ਚਲਿਆ ਜਾਏ = ਜਾਂਦਾ ਹੈ **ਵਾ:** ਜੀਵ ਮਾਇਆ ਦੀ ਸੰਗਤ ਕਰਕੇ ਜਨਮ ਧਾਰ ਕੇ ਆਉਂਦਾ ਹੈ ਤੇ ਫੁਨਿ = ਮੁੜ ਭਾਵ ਵਾਸ਼ਨਾ ਦਾ ਬੱਧਾ ਫੇਰ ਪ੍ਰਲੋਕ ਨੂੰ ਚਲਿਆ ਜਾਂਦਾ ਹੈ **ਵਾ:** ਜੰਮਦਾ ਮਰਦਾ ਰਹਿੰਦਾ ਹੈ ॥ਰਹਾਉ॥

## ਮਨਮੁਖਿ ਭੂਲੇ; ਸਭਿ ਮਰਹਿ ਗਵਾਰ ॥
## ਭਵਜਲਿ ਡੂਬੇ; ਨ ਉਰਵਾਰਿ ਨ ਪਾਰਿ ॥

ਹੇ ਭਾਈ! ਮਨਮੁਖਿ = ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖ ਅਗਿਆਨ ਦੀ ਭੂਲੇ = ਭੁੱਲ ਕਰਕੇ ਵਾਹਿਗੁਰੂ ਨਾਮ ਤੋਂ ਭੁੱਲੇ ਹੋਏ ਸਭਿ = ਸਾਰੇ ਗਵਾਰ = ਬੇ-ਸਮਝ ਮੌਤ ਦੇ ਮਾਰੇ ਹੋਏ ਮਰਹਿ = ਮਰਦੇ ਰਹਿੰਦੇ ਹਨ। ਉਹ ਭਵਜਲਿ = ਸੰਸਾਰ ਰੂਪੀ ਸਮੁੰਦਰ ਦੇ ਵਿਸ਼ੇ-ਵਿਕਾਰਾਂ **ਵਾ:** ਪਦਾਰਥਾਂ ਰੂਪੀ ਪਾਣੀ ਵਿਚ ਡੂਬੇ = ਡੁੱਬ ਰਹੇ ਹਨ, ਉਨ੍ਹਾਂ ਦਾ ਨ = ਨਾ ਤਾਂ ਇਸ ਲੋਕ ਦਾ ਉਰਵਾਰਿ = ਉਰਲਾ ਪਾਸਾ ਰਿਹਾ ਭਾਵ ਮਨੁੱਖਾ ਜਨਮ ਪਾ ਕੇ ਐਵੇਂ ਵਿਸ਼ਿਆਂ ਵਿਚ ਗੁਜ਼ਾਰ ਲਿਆ ਤੇ ਨਾ ਹੀ ਪਾਰਿ = ਪਰਲਾ ਕਿਨਾਰਾ ਭਾਵ ਪ੍ਰਲੋਕ ਸਫਲਾ ਹੋਇਆ **ਵਾ:** ਉਹ ਨਾ ਤਾਂ ਉਰਵਾਰਿ = ਉਰਲਾ ਕਿਨਾਰਾ ਗੁਰਾਂ ਦੁਆਰਾ ਉਪਦੇਸ਼ ਲੈ ਕੇ ਗਿਆਨ ਦਾ ਪਾ ਸਕਦੇ ਹਨ ਅਤੇ ਨਾ ਹੀ ਮੁਕਤੀ ਰੂਪ ਪਾਰਿ = ਪਰਲੇ ਕਿਨਾਰੇ ਨੂੰ ਪਾ ਸਕਦੇ ਹਨ।

## ਸਤਿਗੁਰੁ ਭੇਟੇ; ਪੂਰੈ ਭਾਗਿ ॥ ਸਾਚਿ ਰਤੇ; ਅਹਿਨਿਸਿ ਬੈਰਾਗਿ ॥੨॥

ਜਿਨ੍ਹਾਂ ਗੁਰਮੁਖ ਜਨਾਂ ਦੇ ਪੂਰੈ = ਪੂਰਨ ਭਾਗਿ = ਕਰਮ ਭਾਵ ਪੂਰਬਲੇ ਨਿਸ਼ਕਾਮ ਕਰਮ ਕੀਤੇ ਹੋਣ, ਉਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਭੇਟੇ = ਮਿਲਦੇ ਹਨ। ਜੋ ਸਤਿਗੁਰੂ ਸਾਹਿਬ ਜੀ ਸਾਚਿ = ਸੱਚ ਸਰੂਪ ਵਿਚ ਰਤੇ = ਰੰਗੇ ਹੋਏ ਹਨ ਅਤੇ ਉਨ੍ਹਾਂ ਦੇ ਹਿਰਦੇ ਅੰਦਰ ਅਹਿਨਿਸਿ = ਰਾਤ ਦਿਨੇ ਬੈਰਾਗ ਹੀ ਰਹਿੰਦਾ ਹੈ **ਵਾ:** ਜੋ ਗੁਰਮੁਖ ਜਨਾਂ ਨੂੰ ਸੱਚ ਸਰੂਪ ਦੇ ਨਾਮ ਵਿਚ ਰਤੇ = ਰੰਗੀ ਜਾਦੇ ਤੇ ਉਨ੍ਹਾਂ ਦੇ ਹਿਰਦੇ ਅੰਦਰ ਅਹਿਨਿਸਿ = ਰਾਤ ਦਿਨੇ ਮਾਇਆ ਦੇ ਮੋਹ ਵੱਲੋਂ ਬੈਰਾਗ ਪੈਦਾ ਕਰਦੇ ਹਨ **ਅਥਵਾ** ਜਿਨ੍ਹਾਂ ਪੁਰਖਾਂ ਦੇ ਪੂਰੈ = ਪੂਰਨ ਭਾਗ ਹੋਣ ਉਨ੍ਹਾਂ ਨੂੰ ਪੂਰੇ ਸਤਿਗੁਰੂ ਜੀ ਭੇਟੇ = ਮਿਲਦੇ ਹਨ ਅਤੇ ਸਤਿਗੁਰੂ ਸਾਹਿਬ ਜੀ ਉਪਦੇਸ਼ ਦੁਆਰਾ ਉਨ੍ਹਾਂ ਪੁਰਖਾਂ ਨੂੰ ਸਾਚਿ = ਸੱਚੇ ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗ ਦਿੰਦੇ ਹਨ ਤੇ ਫੇਰ ਉਹ ਗੁਰਮੁਖ ਜਨ ਅਹਿਨਿਸਿ = ਰਾਤ ਦਿਨ ਸੰਸਾਰ ਦੇ ਬੈਰਾਗਿ (ਬੈ + ਰਾਗਿ) ਰਾਗਿ = ਪ੍ਰੇਮ ਤੋਂ ਬੈ = ਰਹਿਤ ਹੋ ਜਾਂਦੇ ਹਨ ॥੨॥

## ਚਹੁ ਜੁਗ ਮਹਿ; ਅੰਮ੍ਰਿਤੁ ਸਾਚੀ ਬਾਣੀ ॥ ਪੂਰੈ ਭਾਗਿ; ਹਰਿ ਨਾਮਿ ਸਮਾਣੀ ॥

ਚਹੁ = ਚਾਰੇ ਜੁਗ = ਜੁਗਾਂ ਮਹਿ = ਵਿਚ ਸਤਿਗੁਰੂ ਜੀ ਦੀ ਸਤਿਨਾਮ ਵਾਲੀ ਅੰਮ੍ਰਿਤ ਰੂਪ ਧੁਰ ਕੀ ਬਾਣੀ ਸਾਚੀ = ਸੱਚੀ ਹੈ **ਵਾ:** ਚਾਰੇ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ ਜਾਂ ਸ੍ਰਵਣ, ਮੰਨਣ, ਨਿਧਿਆਸਣ ਤੱਤ ਤ੍ਵੰ ਦਾ ਸੰਸ਼ੋਧਨ ਆਦਿ ਸਾਧਨਾ ਦੇ ਦੇਣ ਵਾਲੀ ਹੈ **ਵਾ:** ਵਹਿਰੰਗ ਆਦਿ ਸਾਧਨਾ ਵਿੱਚੋਂ ਅੰਮ੍ਰਿਤੁ = ਅਮਰ ਕਰਨ ਵਾਲੀ ਇਹ ਧੁਰ ਕੀ ਬਾਣੀ ਸੱਚੀ ਹੈ। ਜਿਨ੍ਹਾਂ ਦੇ ਪੂਰੈ = ਪੂਰਨ ਨਿਸ਼ਕਾਮ ਭਾਗਿ = ਕਰਮ ਹਨ, ਉਨ੍ਹਾਂ ਦੀ ਬਿਰਤੀ ਗੁਰਾਂ ਦੀ ਬਾਣੀ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਵਿਚ ਸਮਾਣੀ = ਸਮਾਈ ਹੈ **ਵਾ:** ਉਨ੍ਹਾਂ ਦੀ ਬਿਰਤੀ ਬ੍ਰਹਮਾਕਾਰ ਹੋ ਕੇ ਨਾਮਿ = ਨਾਮੀ ਪਰਮੇਸ਼ਰ ਦੀ ਜੋਤ ਵਿਚ ਸਮਾਣੀ = ਸਮਾਅ ਗਈ ਹੈ।

## ਸਿਧ ਸਾਧਿਕ; ਤਰਸਹਿ ਸਭਿ ਲੋਇ ॥ ਪੂਰੈ ਭਾਗਿ; ਪਰਾਪਤਿ ਹੋਇ ॥੩॥

ਸਿਧ = ਸਿਧੀਆਂ ਵਾਲੇ ਪੁਰਖ, ਸਾਧਿਕ = ਸਾਧਨਾ ਕਰਨ ਵਾਲੇ ਜੋਗੀ ਜਨ ਤੇ ਹੋਰ ਸਭਿ = ਸਾਰੇ ਉੱਤਮ ਮੱਧਮ, ਕਨਿਸ਼ਟ ਲੋਇ = ਲੋਕ ਪਰਮੇਸ਼ਰ ਦੇ ਨਾਮ **ਵਾ:** ਬਾਣੀ ਨੂੰ ਤਰਸਹਿ = ਤਰਸਦੇ ਭਾਵ ਲੋਚਦੇ ਹਨ। ਪਰ ਇਹ ਤਾਂ ਪੂਰੈ = ਪੂਰਬਲੇ ਨਿਸ਼ਕਾਮ ਭਾਗਿ = ਕਰਮਾਂ ਨਾਲ ਗੁਰਾਂ ਦੀ ਬਾਣੀ **ਵਾ:** ਵਾਹਿਗੁਰੂ ਨਾਮ ਦੀ ਪਰਾਪਤਿ = ਪ੍ਰਾਪਤੀ ਹੋਇ = ਹੁੰਦੀ ਹੈ ॥੩॥

## ਸਭੁ ਕਿਛੁ ਸਾਚਾ; ਸਾਚਾ ਹੈ ਸੋਇ ॥ ਊਤਮ ਬ੍ਰਹਮੁ; ਪਛਾਣੈ ਕੋਇ ॥

ਜਿਨ੍ਹਾਂ ਨੂੰ ਉਸ ਵਾਹਿਗੁਰੂ ਦਾ ਗੁਰਾਂ ਦੁਆਰਾ ਸੱਚਾ ਨਾਮ ਰੂਪੀ ਧਨ ਪ੍ਰਾਪਤ ਹੋਇਆ ਹੈ, ਸੋਇ = ਉਨ੍ਹਾਂ ਨੂੰ ਸਭ ਕੁਝ ਸੱਚਾ ਵਾਹਿਗੁਰੂ ਹੀ ਦਿਸਦਾ ਹੈ **ਅਥਵਾ** ਜਿਨ੍ਹਾਂ ਪੂਰਿਆਂ ਭਾਗਾਂ ਵਾਲਿਆਂ ਨੂੰ ਗੁਰਾਂ ਦੀ ਬਾਣੀ **ਵਾ:** ਵਾਹਿਗੁਰੂ ਦੇ ਨਾਮ ਦੀ ਪ੍ਰਾਪਤੀ ਹੋਈ ਹੈ, ਉਨ੍ਹਾਂ ਦੀ ਦ੍ਰਿਸ਼ਟੀ ਵਿਚ ਸਭ ਕਿਛੁ = ਕੁਝ ਪਿੱਛੇ ਵੀ ਸਾਚਾ = ਸੱਚਾ ਪਰਮੇਸ਼ਰ ਹੀ ਸੀ ਤੇ ਹੁਣ ਵੀ ਸਾਚਾ = ਸੱਚਾ ਹੈ ਤੇ ਅੱਗੇ ਨੂੰ ਵੀ ਸੋਇ = ਉਹ ਪਰਮੇਸ਼ਰ ਹੀ ਸੱਚਾ ਹੋਵੇਗਾ **ਅਥਵਾ** ਜਿਨ੍ਹਾਂ ਪੁਰਖਾਂ ਨੇ ਸੱਚੇ ਪਰਮੇਸ਼ਰ ਦੇ ਨਾਮ ਨੂੰ ਸ੍ਰਵਣ ਤੇ ਫੇਰ ਮੰਨਣ ਕੀਤਾ ਹੈ, ਉਨ੍ਹਾਂ ਦੇ ਪ੍ਰਮਾਣ, ਪ੍ਰਮੇਯਗਤ ਆਦਿ ਸੰਸੇ ਮਿਟਣੇ ਕਰਕੇ ਅੰਤਹਕਰਣ ਦੇ ਵਿਚ ਧਰਮ, ਗਿਆਨ ਆਦਿ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ ਤੇ ਸਭ ਕਿਛੁ = ਕੁਝ ਸੱਚਾ ਪਰਮੇਸ਼ਰ ਹੀ ਹੈ, ਇਉਂ ਉਸ ਪਰਮੇਸ਼ਰ ਨੂੰ ਸੱਚਾ ਜਾਣ ਕੇ ਫੇਰ ਨਿਧਿਆਸਣ ਕਰਦੇ ਹਨ ਤੇ ਸੱਚੇ ਦੀ ਹੀ ਸੋਇ = ਸੋਭਾ ਕਰਦੇ ਹਨ। ਸਾਰੇ ਸੰਸਾਰ ਤੋਂ ਊਤਮ = ਸ੍ਰੇਸ਼ਟ ਬ੍ਰਹਮ = ਵਿਆਪਕ ਪਰਮੇਸ਼ਰ ਨੂੰ ਕੋਇ = ਕੋਈ ਵਿਰਲਾ ਹੀ ਭਾਗਾਂ ਵਾਲਾ ਪਛਾਣੈ = ਪਹਿਚਾਣਦਾ ਹੈ।

## ਸਚੁ ਸਾਚਾ; ਸਚੁ ਆਪਿ ਦ੍ਰਿੜਾਏ ॥
## ਨਾਨਕ ਆਪੇ ਵੇਖੈ; ਆਪੇ ਸਚਿ ਲਾਏ ॥੪॥੭॥

ਜਿਨ੍ਹਾਂ ਪੁਰਖਾਂ ਦੇ ਹਿਰਦੇ ਅੰਦਰ ਸਚੁ = ਨਿਸਚੇ ਕਰਕੇ ਸਾਚਾ = ਸੱਚਾ ਹੁੰਦਾ ਹੈ, ਉਨ੍ਹਾਂ ਨੂੰ ਸੱਚੇ ਸਤਿਗੁਰੂ ਜੀ ਆਪ ਸੱਚੇ ਪਰਮੇਸ਼ਰ ਦਾ ਨਾਮ ਦ੍ਰਿੜਾਏ = ਦ੍ਰਿੜ੍ਹ ਕਰਵਾ ਦਿੰਦੇ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਫੇਰ ਉਹ ਪੁਰਖ ਤੱਤ ਬੇਤੇ ਬਣ ਕੇ ਆਪੇ = ਆਪਣੇ ਸਰੂਪ ਨੂੰ ਵੇਖੈ = ਵੇਖ ਲੈਂਦੇ ਹਨ ਤੇ ਆਪ ਹੋਰਨਾਂ ਅਧਿਕਾਰੀਆਂ ਨੂੰ ਸੱਚੇ ਨਾਮ ਵਿਚ ਲਾਏ = ਲਾ ਦਿੰਦੇ ਹਨ **ਅਥਵਾ** ਉਹ ਵਾਹਿਗੁਰੂ ਆਪ ਹੀ ਜੀਵ ਦੀ ਬਿਰਤੀ ਸਚਿ = ਸੱਚੇ ਪਰਮੇਸ਼ਰ ਦੇ ਨਾਮ ਵਿਚ ਲਾਏ = ਲਾਉਂਦਾ ਹੈ, ਫਿਰ ਆਪੇ = ਆਪ ਹੀ ਕਿਰਪਾ ਦ੍ਰਿਸ਼ਟੀ ਕਰਕੇ ਜਗਿਆਸੂਆਂ ਵੱਲ ਵੇਖੈ = ਵੇਖਦਾ ਹੈ ॥੪॥੭॥

**[ਅੰਗ ੬੬੬]**

## ਧਨਾਸਰੀ ਮਹਲਾ ੩ ॥

ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸੋਂ ਗੁਰਸਿੱਖਾਂ ਨੇ ਨਾਮ ਦੀ ਬਾਬਤ ਪੁੱਛਿਆ ਤਾਂ ਸੁਣ ਕੇ ਸਤਿਗੁਰੂ ਜੀ ਨੇ ਨਾਮ ਦੀ ਮਹਿਮਾ ਦੱਸਦਿਆਂ ਸ਼ਬਦ ਉਚਾਰਨ ਕੀਤਾ :

## ਨਾਵੈ ਕੀ ਕੀਮਤਿ ਮਿਤਿ; ਕਹੀ ਨ ਜਾਇ ॥

ਹੇ ਗੁਰਸਿੱਖੋ ! ਪਰਮੇਸ਼ਰ ਦੇ ਨਾਵੈ = ਨਾਮ ਕੀ = ਦੀ ਕੀਮਤ ਅਤੇ ਮਿਤਿ = ਮਰਯਾਦਾ ਅਵਤਾਰਾਂ ਦੀਆਂ ਦੇਹਾਂ ਤੇ ਛੇ ਸ਼ਾਸਤ੍ਰਾਂ ਆਦਿ ਦੇ ਪਾਸੋਂ ਉਪਮਾ ਰੂਪ ਦੇ ਵਿਚ ਕਹੀ ਨ = ਨਹੀਂ ਜਾਇ = ਜਾਂਦੀ; ਜੈਸਾ ਕਿ :

**ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥** *(ਸਿਰੀਰਾਗ ਮਹਲਾ ੫, ਅੰਗ ੮੧)*

**ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥**
**ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥** *(ਗਉੜੀ ਮ: ੫, ਅੰਗ ੨੬੫)*

**ਸਾਖੀ—ਨਾਮ ਮਹਾਤਮ ਦੀ :** ਦੁਆਪੁਰ ਜੁਗ ਵਿਚ ਜਦੋਂ ਭਗਵਾਨ ਕ੍ਰਿਸ਼ਨ ਜੀ ਦੁਆਰਕਾਪੁਰੀ ਦਾ ਰਾਜ-ਭਾਗ ਚਲਾ ਰਹੇ ਸਨ, ਉਦੋਂ ਇਕ ਦਿਨ ਨਾਰਦ ਜੀ ਦੁਆਰਕਾ ਆਏ। ਕ੍ਰਿਸ਼ਨ ਜੀ ਦੀਆਂ ਗੋਪੀਆਂ ਨੇ ਰਿਖੀਦੇਵ ਦਾ ਬਹੁਤ ਸਵਾਗਤ ਕੀਤਾ। ਉਨ੍ਹਾਂ ਪਾਸੋਂ ਅਸ਼ੀਰਵਾਦ ਲਿਆ। ਪਟਰਾਣੀ ਸਤਭਾਮਾ ਨੇ ਬਾਕੀ

ਰਾਣੀਆਂ ਸਮੇਤ ਨਾਰਦ ਜੀ ਕੋਲ ਬੇਨਤੀ ਕੀਤੀ ਕਿ ਸਾਨੂੰ ਅਸ਼ੀਰਵਾਦ ਦਿਉ ਕਿ ਹਮੇਸ਼ਾ ਕ੍ਰਿਸ਼ਨ ਜੀ ਹੀ ਸਾਡੇ ਪਤੀ ਬਣਨ। ਨਾਰਦ ਜੀ ਨੇ ਕਿਹਾ ਕਿ ਇਹ ਤਦ ਹੀ ਸੰਭਵ ਹੋ ਸਕਦਾ ਹੈ ਜੇਕਰ ਤੁਸੀਂ ਕ੍ਰਿਸ਼ਨ ਜੀ ਨੂੰ ਦਾਨ ਦੇ ਰੂਪ ਵਿਚ ਦੇ ਦੇਵੋ। ਸਤਭਾਮਾ ਤੇ ਬਾਕੀ ਦੀਆਂ ਗੋਪੀਆਂ ਨੇ ਆਉਂਦੇ ਜਨਮ ਵਿਚ ਭਗਵਾਨ ਕ੍ਰਿਸ਼ਨ ਦੀ ਪ੍ਰਾਪਤੀ ਦੇ ਲਾਲਚ ਵਿਚ ਕ੍ਰਿਸ਼ਨ ਜੀ ਦਾ ਦਾਨ ਕਰ ਦਿੱਤਾ। ਜਦੋਂ ਨਾਰਦ ਜੀ ਕ੍ਰਿਸ਼ਨ ਜੀ ਨੂੰ ਆਪਣੇ ਨਾਲ ਲੈ ਕੇ ਚੱਲਣ ਲੱਗੇ ਤਾਂ ਗੋਪੀਆਂ ਨੇ ਸੋਚਿਆ ਕਿ ਆਉਂਦਾ ਜਨਮ ਕਿਸ ਨੇ ਦੇਖਿਆ ਹੈ, ਭਗਵਾਨ ਕ੍ਰਿਸ਼ਨ ਜੀ ਤਾਂ ਇਸੇ ਜਨਮ ਵਿਚ ਹੀ ਵਿੱਛੜ ਗਏ, ਇਉਂ ਸੋਚ ਕੇ ਮਿੰਨਤਾਂ ਕਰਨ ਲੱਗੀਆਂ ਕਿ ਆਪ ਸਾਡੇ ਪਤੀ ਕ੍ਰਿਸ਼ਨ ਜੀ ਨੂੰ ਲੈ ਕੇ ਨਾ ਜਾਵੋ, ਉਨ੍ਹਾਂ ਤੋਂ ਬਗ਼ੈਰ ਅਸੀਂ ਵਿਯੋਗ ਵਿਚ ਹੀ ਮਰ ਜਾਵਾਂਗੀਆਂ। ਉਨ੍ਹਾਂ ਦੀ ਬਿਹਬਲਤਾ ਵੇਖ ਕੇ ਨਾਰਦ ਜੀ ਨੇ ਕਿਹਾ ਕਿ ਠੀਕ ਹੈ, ਜੇਕਰ ਤੁਸੀਂ ਇਨ੍ਹਾਂ ਨੂੰ ਰੱਖਣਾ ਚਾਹੁੰਦੀਆਂ ਹੋ ਤਾਂ ਇਨ੍ਹਾਂ ਦੇ ਬਰਾਬਰ ਧਨ ਦੇ ਦਿਉ। ਗੋਪੀਆਂ ਨੇ ਖ਼ੁਸ਼ੀ ਨਾਲ ਨਾਰਦ ਜੀ ਦੀ ਇਹ ਗੱਲ ਸਵੀਕਾਰ ਕਰ ਲਈ। ਤੱਕੜੀ ਦੇ ਇਕ ਪਲੜੇ ਵਿਚ ਕ੍ਰਿਸ਼ਨ ਜੀ ਨੂੰ ਬਿਠਾ ਕੇ ਦੂਜੇ ਪਲੜੇ ਵਿਚ ਧਨ ਰੱਖਣ ਲੱਗੀਆਂ। ਦੁਆਰਕਾ ਰਾਜ ਦਾ ਸਾਰਾ ਧਨ ਰੱਖਣ ਨਾਲ ਵੀ ਕ੍ਰਿਸ਼ਨ ਵਾਲਾ ਤੱਕੜੀ ਦਾ ਪੱਲੜਾ ਧਰਤੀ ਤੋਂ ਨਾ ਉੱਠਿਆ। ਗੋਪੀਆਂ ਘਬਰਾ ਕੇ ਕ੍ਰਿਸ਼ਨ ਜੀ ਵੱਲ ਤੱਕਣ ਲੱਗੀਆਂ ਅਤੇ ਵਿਰਲਾਪ ਸ਼ੁਰੂ ਕਰ ਦਿੱਤਾ। ਭਗਵਾਨ ਨੇ ਦਇਆ ਦ੍ਰਿਸ਼ਟੀ ਕਰਦਿਆਂ ਇਸ਼ਾਰੇ ਨਾਲ ਸਮਝਾਇਆ ਕਿ ਤੁਸੀਂ ਧਨ ਦੀ ਥਾਂ ਤੁਲਸੀ ਦੇ ਇਕ ਪੱਤੇ ਉੱਤੇ ਪਰਮੇਸ਼ਰ ਦਾ ਨਾਮ ਲਿਖ ਕੇ ਪੱਲੜੇ ਵਿਚ ਪਾ ਦਿਓ। ਜਦ ਗੋਪੀਆਂ ਨੇ ਪੱਤੇ ’ਤੇ ਪਰਮੇਸ਼ਰ ਦਾ ਨਾਮ ਲਿਖ ਕੇ ਪਲੜੇ ’ਤੇ ਰੱਖਿਆ ਤਾਂ ਝੱਟ ਹੀ ਕ੍ਰਿਸ਼ਨ ਜੀ ਵਾਲਾ ਪੱਲੜਾ ਉੱਚਾ ਉੱਠ ਗਿਆ ਅਤੇ ਈਸ਼ਵਰ ਦੇ ਨਾਮ ਵਾਲਾ ਪੱਲੜਾ ਹੀ ਭਾਰੀ ਰਿਹਾ। ਇਹ ਵੇਖ ਕੇ ਨਾਰਦ ਜੀ ਨੇ ਪਰਮੇਸ਼ਰ ਦੇ ਨਾਮ ਵਾਲਾ ਤੁਲਸੀ ਦਾ ਪੱਤਾ ਚੁੱਕਿਆ ਅਤੇ ਹਰਿ ਜੱਸ ਗਾਉਂਦੇ ਹੋਏ ਤੁਰ ਗਏ; ਜੈਸਾ ਕਿ :

**ਅਤਿ ਊਚਾ ਕਰ ਜਾਨਿਆ ਪ੍ਰਭ ਜੀ ਸੇ ਪ੍ਰਭ ਨਾਮ।**
**ਨਾਮ ਬਰਾਬਰ ਪ੍ਰਭ ਨਹੀ ਪ੍ਰਭੂ ਤੁਲ ਨਾਹਿੰ ਕੋ ਦਾਮ।** *(ਅੰਬਾਲਵੀ ਦੋਹਾਵਲੀ)*

ਇਸੇ ਤਰ੍ਹਾਂ ਜਦੋਂ ਭਗਵਾਨ ਸ੍ਰੀ ਰਾਮਚੰਦਰ ਜੀ ਨੇ ਸੀਤਾ ਦੀ ਭਾਲ ਵਿਚ ਹਨੂਮਾਨ ਜੀ ਨੂੰ ਲੰਕਾ ਭੇਜਿਆ ਤਾਂ ਹਨੂਮਾਨ ਜੀ ਨੇ ਛਾਲ ਮਾਰ ਕੇ ਹੀ ਸਮੁੰਦਰ ਪਾਰ ਕਰ ਲਿਆ ਸੀ। ਪਰੰਤੂ ਜਦੋਂ ਲੰਕਾ ਉੱਤੇ ਚੜ੍ਹਾਈ ਕਰਨ ਸਮੇਂ ਆਪ ਗਏ ਤਾਂ ਉਨ੍ਹਾਂ ਨੇ ਪੁੱਲ ਬਣਵਾ ਕੇ ਸਮੁੰਦਰ ਪਾਰ ਕੀਤਾ। ਪੁੱਛਣ ’ਤੇ ਸ੍ਰੀ ਰਾਮ ਜੀ ਨੇ ਦੱਸਿਆ ਕਿ ਹਨੂਮਾਨ ਦੇ ਹਿਰਦੇ ਵਿਚ ਰਾਮ ਦਾ ਨਾਮ ਵੱਸਦਾ ਹੈ। ਜਿਸ ਦੀ ਮਹਾਨਤਾ ਸਾਡੇ ਸਰੀਰ ਨਾਲੋਂ ਕਿਤੇ ਅਧਿਕ ਹੈ। ਇਸ ਕਰਕੇ ਹੀ ਹਨੂਮਾਨ ਜੀ ਛਾਲ ਮਾਰ ਕੇ ਹੀ ਸਮੁੰਦਰ ਲੰਘ ਗਿਆ ਅਤੇ ਸਾਨੂੰ ਪੱਥਰਾਂ ਉਪਰ ਨਾਮ ਲਿਖਵਾ ਕੇ ਪੱਥਰ ਪਾਣੀ ਉਪਰ ਤਰਾਉਣੇ ਪਏ ਅਤੇ ਪੁੱਲ ਬੰਨ੍ਹਣਾ ਪਿਆ। ਹਰਿ ਨਾਮ ਨੂੰ ਹਿਰਦੇ ਵਿਚ ਵਸਾ ਕੇ ਰੱਖਣ ਵਾਲੇ ਹਰਿ ਕੇ ਜਨ ਹਰੀ ਤੋਂ ਵੱਡੇ ਕਰਕੇ ਜਾਣੇ ਜਾਂਦੇ ਹਨ; ਜੈਸਾ ਕਿ :

**ਹਰਿ ਜੀ ਤੇ ਹਰਿ ਜਨ ਵੱਡੇ ਯੇਹੀ ਨੇਤ ਭਗਵਾਨ। ਰਾਮ ਗਏ ਪੁਲ ਬਾਂਧ ਕੇ ਕੂਦ ਪਰੇ ਹਨੂਮਾਨ।**
**ਨਿਜ ਤੇ ਅਧਿਕ ਹੇਤੁ ਸ੍ਰੀ ਰਾਮੂ। ਜਗਹਿ ਲਖਾਯੋ ਲਿਖ ਕਰਿ ਨਾਮੂ।**
**ਸਰੁਵਰ ਪਰ ਗਿਰਿਵਰ ਧਰਿ ਭਾਰੇ। ਤਰੁਵਰ ਕੇ ਪਾਤਨਿ ਸਮ ਤਾਰੇ।੫੮।**
*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੧)*

**ਕਹੋ ਕਹਾ ਲਗ ਨਾਮ ਬਡਾਈ। ਰਾਮ ਨ ਸਕੈ ਨਾਮ ਗੁਨ ਗਾਈ।** *(ਤੁਲਸੀ ਦਾਸ ਜੀ)*

ਇਸੇ ਤਰ੍ਹਾਂ ਪਰਮੇਸ਼ਰ ਦੇ ਨਾਮ ਰੂਪ ਗੁਰਬਾਣੀ ਦੀਆਂ ਲਿਖੀਆਂ ਹੋਈਆਂ ਪੋਥੀਆਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਜਦੋਂ ਗੋਇੰਦਵਾਲ ਸਾਹਿਬ ਤੋਂ ਚੱਲੇ ਤਾਂ ਪੋਥੀਆਂ ਪਾਲਕੀ ਵਿਚ ਸਜਾਈਆਂ ਗਈਆਂ ਅਤੇ ਆਪ ਜੀ ਆਪਣੇ ਹੱਥ ਨਾਲ ਚਵਰ ਕਰਦੇ ਹੋਏ ਨੰਗੇ ਪੈਰੀਂ ਪਾਲਕੀ ਦੇ ਪਿੱਛੇ-ਪਿੱਛੇ ਚੱਲੇ ਸਨ। ਫਿਰ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਨੂੰ ਤਿਆਰ ਕਰਵਾ ਕੇ ਪਲੰਘ ਉਪਰ ਬਿਰਾਜਮਾਨ ਕਰਵਾਇਆ ਅਤੇ ਆਪ ਜੀ ਕੋਠੜੀ ਸਾਹਿਬ ਵਾਲੇ ਅਸਥਾਨ 'ਤੇ ਭੁੰਜੇ (ਜ਼ਮੀਨ ਉਪਰ) ਚਾਦਰ ਵਿਛਾ ਕੇ ਬਿਰਾਜਦੇ ਰਹੇ ਭਾਵ ਗੁਰੂ ਜੀ ਨੇ ਆਪਣੇ ਖ਼ੁਦ ਦੇ ਸਰੀਰ ਨਾਲੋਂ ਪ੍ਰਭੂ ਦੇ ਨਾਮ (ਗੁਰਬਾਣੀ) ਦੀ ਅਧਿਕ ਮਹੱਤਤਾ ਦਰਸਾਈ ਹੈ। ਜਿਵੇਂ ਕਿ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ; ਜੈਸਾ ਕਿ :

**ਪੁਨ ਸ੍ਰੀ ਗੁਰ ਅਰਜਨ ਗਤਿਦਾਈ। ਨਿਜ ਤੇ ਮਹਿਮਾ ਅਧਿਕ ਲਖਾਈ।**
**ਸ੍ਰੀ ਸੁ ਗ੍ਰੰਥ ਮਹਿਂ ਲਿਖਿ ਜਸੁ ਨਾਮੂ। ਤਿਹ ਤੇ ਅਧੋ ਭਏ ਸੁਖਧਾਮੂ।੫੯।**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੧)*

## ਸੇ ਜਨ ਧੰਨੁ; ਜਿਨ ਇਕ ਨਾਮਿ ਲਿਵ ਲਾਇ ॥

ਸੇ = ਉਹ ਭਗਤ ਜਨ ਧੰਨੁ = ਧੰਨਤਾ ਦੇ ਯੋਗ ਹਨ, ਜਿਨ = ਜਿਨ੍ਹਾਂ ਨੇ ਇਕ ਪਰਮੇਸ਼ਰ ਦੇ ਨਾਮ ਵਿਚ ਲਿਵ = ਬਿਰਤੀ ਨੂੰ ਲਾਇ = ਲਾਇਆ ਭਾਵ ਜੋੜਿਆ ਹੈ।

## ਗੁਰਮਤਿ ਸਾਚੀ; ਸਾਚਾ ਵੀਚਾਰੁ ॥ ਆਪੇ ਬਖਸੇ; ਦੇ ਵੀਚਾਰੁ ॥੧॥

ਗੁਰਮਤਿ (ਗੁਰ + ਮਤਿ) ਗੁਰ = ਸਤਿਗੁਰਾਂ ਦੀ ਸਾਚੀ = ਸੱਚੀ ਮਤਿ = ਸਿੱਖਿਆ ਹੀ ਸਾਚਾ = ਸੱਚਾ ਆਤਮਿਕ ਵੀਚਾਰੁ = ਵਿਚਾਰ ਦੇਣ ਵਾਲੀ ਹੈ ਗੁਰੂ ਸਾਹਿਬ ਜੀ ਆਪੇ = ਆਪ ਹੀ ਬਖਸੇ = ਬਖ਼ਸ਼ਿਸ਼ ਕਰਕੇ ਸ਼ੁਭ ਵੀਚਾਰ ਤੇ ਬਿਬੇਕ ਬੁੱਧ ਦੇ = ਦਿੰਦੇ ਹਨ **ਅਥਵਾ** ਨਾਮ ਦੀ ਮਹਿਮਾ ਹੀ ਸੱਚੀ ਗੁਰਮਤਿ ਹੈ, ਜਿਸ ਵਿਚ ਸਾਚਾ = ਸੱਚੇ ਬ੍ਰਹਮ ਦਾ ਵਿਚਾਰ ਕਥਨ ਕੀਤਾ ਹੋਇਆ ਹੈ। ਜਿਨ੍ਹਾਂ ਨੂੰ ਮਹਾਰਾਜ ਸਾਹਿਬ ਜੀ ਅੰਮ੍ਰਿਤ ਨਾਮ ਦੀ ਵੀਚਾਰੁ = ਵਿਚਾਰ ਬਖਸੇ = ਬਖ਼ਸ਼ ਦੇ = ਦਿੰਦੇ ਹਨ, ਉਨ੍ਹਾਂ ਨੂੰ ਆਪ ਹੀ ਬਖ਼ਸ਼ ਲੈਂਦੇ ਹਨ **ਵਾ:** ਵਾਹਿਗੁਰੂ ਨੇ ਦੁਨੀਆ ਨੂੰ ਤਾਰਨ ਵਾਸਤੇ ਸਤਿਗੁਰਾਂ ਦਾ ਸਰੂਪ ਆਪ ਬਖ਼ਸ਼ਿਆ ਹੈ ਤੇ ਜਿਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਅੰਮ੍ਰਿਤ ਨਾਮ ਦੀ ਵੀਚਾਰ ਦਿੰਦੇ ਹਨ, ਉਨ੍ਹਾਂ ਦੇ ਔਗੁਣ ਬਖ਼ਸ਼ ਕੇ ਸੱਚ ਸਰੂਪ ਨਾਲ ਮੇਲ ਦਿੰਦੇ ਹਨ ॥੧॥

## ਹਰਿ ਨਾਮੁ ਅਚਰਜੁ; ਪ੍ਰਭੁ ਆਪਿ ਸੁਣਾਏ ॥

ਹਰਿ = ਪਰਮੇਸ਼ਰ ਦਾ ਨਾਮ ਅਚਰਜੁ = ਅਸਚਰਜ ਹੈ, ਜਿਸ ਨੂੰ ਪ੍ਰਭੁ = ਪਰਮੇਸ਼ਰ ਨੇ ਆਪ ਹੀ ਗੁਰੂ ਨਾਨਕ ਰੂਪ ਧਾਰ ਕੇ ਦੁਨੀਆ ਦੇ ਜੀਵਾਂ ਨੂੰ ਬਖ਼ਸ਼ਣ ਵਾਸਤੇ ਸੁਣਾਏ = ਸੁਣਾਇਆ ਹੈ।

## ਕਲੀ ਕਾਲ ਵਿਚਿ; ਗੁਰਮੁਖਿ ਪਾਏ ॥੧॥ਰਹਾਉ॥

ਇਸ ਕਲੀ = ਕਲਿਜੁਗ ਦੇ ਕਾਲ = ਸਮੇਂ ਵਿਚਿ = ਅੰਦਰ ਗੁਰਮੁਖਿ = ਮੁਖੀ ਸਤਿਗੁਰਾਂ (ਗੁਰੂ ਨਾਨਕ ਸਾਹਿਬ) ਤੋਂ ਹੀ ਗੁਰਮੁਖ ਜਨ ਨਾਮ ਪਾਏ = ਪਾ ਸਕਦਾ ਹੈ **ਵਾ:** ਸਤਿਗੁਰਾਂ ਤੋਂ ਗੁਰਮੁਖ ਜਨ ਅੰਮ੍ਰਿਤ ਨਾਮ ਨੂੰ ਪਾਉਂਦੇ ਹਨ ॥੧॥ਰਹਾਉ॥

## ਹਮ ਮੂਰਖ; ਮੂਰਖ ਮਨ ਮਾਹਿ ॥ ਹਉਮੈ ਵਿਚਿ; ਸਭ ਕਾਰ ਕਮਾਹਿ ॥

ਹਮ = ਤਮਾਮ ਭਾਵ ਸਾਰੇ ਜੀਵ ਸ਼ਾਸਤ੍ਰ ਗਿਆਨ ਵੱਲੋਂ ਮੂਰਖ = ਬੇ-ਸਮਝ **ਵਾ:** ਮੂਰਖ (ਮੂ + ਰਖ) ਮੂ = ਮੂੰਹ ਦੇ ਵੱਲ ਹੀ ਨਿਗ੍ਹਾ ਰਖ = ਰੱਖਦੇ ਹਨ ਭਾਵ ਪਦਾਰਥਾਂ ਦੇ ਖਾਣ ਪੀਣ ਵਿਚ ਲੱਗੇ ਰਹਿੰਦੇ ਹਨ **ਵਾ:** ਹੰਗਤਾ ਮਮਤਾ ਕਰਕੇ ਮੂਰਖ = ਮੂਰਖਤਾ ਦੇ ਸੁਭਾਅ ਵਾਲੇ ਹੋ ਰਹੇ ਹਨ ਤੇ ਗੁਰ-ਉਪਦੇਸ਼ ਮਨ ਮਾਹਿ = ਵਿਚ ਧਾਰਨ ਤੋਂ ਹੀਣੇ ਹੋਣੇ ਕਰਕੇ ਮੂਰਖ ਹੋ ਰਹੇ ਹਨ **ਅਥਵਾ** ਵਿਹਾਰਾਂ ਕਰਕੇ ਵੀ ਮੂਰਖ = ਬੇ-ਸਮਝ ਤੇ ਪਰਮਾਰਥ ਵੱਲੋਂ ਵੀ ਮਨ ਮਾਹਿ = ਵਿਚ ਮੂਰਖ = ਮੂਰਖਤਾ ਦੇ ਸੁਭਾਅ ਵਾਲੇ ਹੋ ਰਹੇ ਹਨ ਕਿਉਂਕਿ ਜੀਵ ਹਉਮੈ = ਹੰਗਤਾ ਵਿਚ ਹੀ ਸਭ = ਸਾਰੀ ਕਾਰ ਨੂੰ ਕਮਾਹਿ = ਕਮਾਉਂਦੇ ਹਨ।

## ਗੁਰ ਪਰਸਾਦੀ; ਹੰਉਮੈ ਜਾਇ ॥ ਆਪੇ ਬਖਸੇ; ਲਏ ਮਿਲਾਇ ॥੨॥

ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਹੀ ਜੀਵ ਦੇ ਹਿਰਦੇ ਅੰਦਰੋਂ ਹੰਉਮੈ = ਹੰਗਤਾ ਜਾਇ = ਜਾ ਸਕਦੀ ਹੈ, ਨਾਸ਼ ਹੁੰਦੀ ਹੈ। ਪਰਮੇਸ਼ਰ ਆਪੇ = ਆਪ ਹੀ ਹਉਮੈ ਵਾਲੀ ਅਵਸਥਾ **ਵਾ:** ਔਗੁਣਾਂ ਨੂੰ ਬਖ਼ਸ਼ ਕੇ ਆਪਣੇ ਸਰੂਪ ਨਾਲ ਮਿਲਾਇ = ਮਿਲਾ, ਅਭੇਦ ਕਰ ਲਏ = ਲੈਂਦਾ ਹੈ ॥੨॥

## ਬਿਖਿਆ ਕਾ ਧਨੁ; ਬਹੁਤੁ ਅਭਿਮਾਨੁ ॥ ਅਹੰਕਾਰਿ ਡੂਬੈ; ਨ ਪਾਵੈ ਮਾਨੁ ॥

ਹੇ ਭਾਈ! ਇਹ ਜੀਵ ਬਿਖਿਆ = ਵਿਸ਼ਿਆਂ **ਵਾ:** ਮਾਇਆ ਦੇ ਮਾਇਕੀ ਧਨ ਕਾ = ਦਾ ਬਹੁਤੁ = ਅਧਿਕ ਅਭਿਮਾਨ = ਹੰਕਾਰ ਕਰਦਾ ਹੈ। ਇਸ ਅਹੰਕਾਰਿ = ਹੰਗਤਾ ਦੀ ਨਦੀ ਵਿਚ ਡੂਬੈ = ਡੁੱਬਿਆ ਮਨੁੱਖ ਪਰਮੇਸ਼ਰ ਦੀ ਦਰਗਾਹ ਵਿਚ ਮਾਨੁ = ਇੱਜ਼ਤ **ਵਾ:** ਸਤਿਕਾਰ ਨਹੀਂ ਪਾਵੈ = ਪਾ ਸਕਦਾ **ਵਾ:** ਮਾਨੁ = ਮੰਨਣ ਰੂਪ ਗਿਆਨ ਨਹੀਂ ਪਾ ਸਕਦਾ।

## ਆਪੁ ਛੋਡਿ; ਸਦਾ ਸੁਖੁ ਹੋਈ ॥ ਗੁਰਮਤਿ; ਸਾਲਾਹੀ ਸਚੁ ਸੋਈ ॥੩॥

ਹੇ ਭਾਈ! ਜੇ ਹਿਰਦੇ ਅੰਦਰੋਂ ਆਪੁ = ਆਪਾ-ਭਾਵ ਛੋਡਿ = ਤਿਆਗ ਦੇਈਏ ਤਾਂ ਸਦਾ = ਹਮੇਸ਼ਾ ਸੁਖੁ = ਅਨੰਦ ਸਰੂਪ ਦੀ ਪ੍ਰਾਪਤੀ ਹੋਈ = ਹੁੰਦੀ ਹੈ। ਪਿਛਲਿਆਂ ਨੂੰ ਹੋਈ ਹੈ, ਹੁਣਦਿਆਂ ਨੂੰ ਹੋ ਰਹੀ ਹੈ ਤੇ ਅੱਗੇ ਨੂੰ ਵੀ ਹੋਵੇਗੀ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਆਪਾ-ਭਾਵ ਕਿਵੇਂ ਤਿਆਗੀਏ ?*

***ਗੁਰ ਉੱਤਰ :***

ਹੇ ਭਾਈ ! ਜੇ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਸੋਈ = ਉਹ ਸਚੁ = ਸੱਚੇ ਪਰਮੇਸ਼ਰ ਦੇ ਨਾਮ ਨੂੰ ਸਾਲਾਹੀ = ਸਲਾਹੁੰਦੇ ਰਹੀਏ ਤਾਂ ਆਪਾ-ਭਾਵ ਛੁੱਟਦਾ ਹੈ **ਅਥਵਾ** ਅੰਨਵੇ ਅਨੁਸਾਰ—ਹੇ ਭਾਈ ! ਜਿਹੜੇ ਗੁਰਮੁਖ ਜਨ (ਗੁਰਮਤਿ) ਗੁਰ-ਸਿੱਖਿਆ ਲੈ ਕੇ ਹਿਰਦੇ ਅੰਦਰੋਂ ਆਪੁ = ਹੰਕਾਰ ਨੂੰ ਛੋਡਿ = ਛੱਡ ਕੇ (ਸਚੁ ਸੋਈ) ਸੋਈ = ਉਸ ਸੱਚੇ ਵਾਹਿਗੁਰੂ ਨੂੰ ਸਾਲਾਹੀ = ਸਲਾਹੁੰਦੇ ਹਨ, ਉਨ੍ਹਾਂ ਨੂੰ ਸਦਾ = ਹਮੇਸ਼ਾ ਹੀ ਸੁਖ ਪ੍ਰਾਪਤ ਹੋਈ = ਹੋਵੇਗਾ ॥੩॥

## ਆਪੇ ਸਾਜੇ; ਕਰਤਾ ਸੋਇ ॥ ਤਿਸੁ ਬਿਨੁ; ਦੂਜਾ ਅਵਰੁ ਨ ਕੋਇ ॥

ਸੋਇ = ਉਹ ਕਰਤਾ ਪੁਰਖ ਆਪੇ = ਆਪ ਹੀ ਸੂਖਮ ਤੱਤਾਂ, ਸਥੂਲ ਤੱਤਾਂ ਦੁਆਰਾ ਸਰੀਰਾਂ ਨੂੰ **ਵਾ:** ਸਾਰੀ ਸ੍ਰਿਸ਼ਟੀ ਨੂੰ ਸਾਜੇ = ਸਾਜਦਾ ਹੈ **ਵਾ:** ਸੋਇ = ਉਹ ਕਰਤਾ = ਰਚਣਹਾਰ ਪਰਮੇਸ਼ਰ ਆਪੇ = ਆਪ ਹੀ ਵੈਰਾਗ, ਖਟ ਸੰਪਤੀ, ਮੋਖ ਇੱਛਾ ਆਦਿਕ ਨੂੰ ਸਾਜਦਾ ਹੈ ਤੇ ਆਪ ਹੀ ਫੇਰ ਬ੍ਰਹਮ ਗਿਆਨ ਦੀ ਸਿਖਿਆਤਤਾ ਗੁਰੂ ਰੂਪ ਹੋ ਕੇ ਕਰਨ ਵਾਲਾ ਹੈ। ਤਿਸੁ = ਉਸ ਪਰਮੇਸ਼ਰ ਤੋਂ ਬਿਨੁ = ਬਗ਼ੈਰ ਦੂਜਾ = ਦੂਸਰਾ ਅਵਰ ਅਸਥਾਨ ਵਿਚ ਅਵਰੁ = ਹੋਰ ਕੋਇ = ਕੋਈ ਵੀ ਨ = ਨਹੀਂ ਹੈ **ਵਾ:** ਉਸ ਤੋਂ ਬਗ਼ੈਰ ਹੋਰ ਕੋਈ ਸ੍ਰਿਸ਼ਟੀ ਨੂੰ ਰਚਣ ਵਾਲਾ ਨਹੀਂ ਹੈ।

## ਜਿਸੁ ਸਚਿ ਲਾਏ; ਸੋਈ ਲਾਗੈ ॥ ਨਾਨਕ; ਨਾਮਿ ਸਦਾ ਸੁਖੁ ਆਗੈ ॥੪॥੮॥

ਜਿਸ ਨੂੰ ਆਪ ਗੁਰੂ ਸਰੂਪ ਧਾਰਨ ਵਾਲਾ ਨਿਰੰਕਾਰ ਸਚਿ = ਸੱਚੇ ਨਾਮ ਵਿਚ ਲਾਏ = ਲਾਉਂਦਾ ਹੈ, ਸੋਈ = ਉਹੀ ਪੁਰਖ ਪ੍ਰੇਮ ਦੀ ਲਗਨ ਕਰਕੇ ਨਾਮ ਜਪਣ ਵਿਚ ਲਾਗੈ = ਲੱਗਦਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਨਾਮ ਜਪਣ ਕਰਕੇ ਇਥੇ ਇਸ ਲੋਕ ਵਿਚ ਵੀ ਤੇ ਆਗੈ = ਅੱਗੇ ਪ੍ਰਲੋਕ ਵਿਚ ਵੀ ਸਦਾ = ਹਮੇਸ਼ਾ ਸੁਖ ਪ੍ਰਾਪਤ ਹੁੰਦਾ ਹੈ ॥੪॥੮॥

# ਰਾਗੁ ਧਨਾਸਿਰੀ ਮਹਲਾ ੩ ਘਰੁ ੪ ੧ਓ ਸਤਿਗੁਰ ਪ੍ਰਸਾਦਿ ॥

ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਧਨਾਸਰੀ ਰਾਗਣੀ ਵਿਚ ਘਰੁ ੪ = ਚੌਥੇ ਸੁਰਤਾਲ ਵਿਚ ਪਹਿਲਾਂ ਮੰਗਲ ਕਰਕੇ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦ੍ਵੈਤ ਰੂਪ ਬ੍ਰਹਮ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

***ਨੋਟ :*** ਇਥੇ 'ਧਨਾਸਿਰੀ' ਸੱਸੇ ਨੂੰ ਸਿਹਾਰੀ ਨਾਲ ਹੀ ਸ਼ੁੱਧ ਹੈ।

## ਹਮ ਭੀਖਕ ਭੇਖਾਰੀ ਤੇਰੇ; ਤੂ ਨਿਜ ਪਤਿ ਹੈ ਦਾਤਾ ॥

ਹੇ ਪਰਮੇਸ਼ਰ ਜੀ ! ਹਮ = ਅਸੀਂ **ਵਾ:** ਤਮਾਮ ਜੀਵ ਆਪ ਜੀ ਦੇ ਦਰ ਦੇ ਭੀਖਕ = ਮੰਗਤੇ ਹਾਂ, ਭਾਵ ਕੋਈ ਧੰਨ ਮੰਗਦਾ ਹੈ, ਕੋਈ ਰਿਧੀਆਂ-ਸਿੱਧੀਆਂ ਸੁਖ ਆਦਿ ਮੰਗਦਾ ਹੈ, ਪਰੰਤੂ ਅਸੀਂ ਤੇਰੇ = ਤੁਹਾਡੇ ਸਰੂਪ ਦੀ ਪ੍ਰਾਪਤੀ ਦੇ ਭੇਖਾਰੀ = ਮੰਗਤੇ ਹਾਂ **ਵਾ:** ਤਮਾਮ ਪਦਾਰਥਾਂ ਦੇ ਮੰਗਣ ਵਾਲੇ ਭੀਖਕਾਂ ਵਿੱਚੋਂ ਤੁਹਾਡੇ ਨਾਮ ਦੇ ਭੀਖਕ ਹਾਂ **ਵਾ:** ਜੋ ਤੇਰੇ ਦਰ ਦੇ ਭੀਖਕ = ਮੰਗਤੇ ਹਨ, ਹਮ = ਅਸੀਂ ਉਨ੍ਹਾਂ ਦੇ ਭਿਖਾਰੀ ਹਾਂ, ਤੂੰ ਨਿਜ = ਆਪ ਹੀ ਸਾਡਾ ਪਤਿ = ਪਤੀ ਹੈਂ ਅਤੇ ਧਰਮ, ਅਰਥ, ਕਾਮ, ਮੋਖ ਆਦਿ ਦਾਤਾਂ ਦੇ ਦੇਣ ਵਾਲਾ ਦਾਤਾ ਹੈਂ।

## ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ; ਸਦਾ ਰਹਉ ਰੰਗਿ ਰਾਤਾ ॥੧॥

ਹੇ ਪਰਮੇਸ਼ਰ ਜੀ ! ਆਪ ਜੀ ਦੈਆਲ = ਦਇਆਲੂ ਹੋਹੁ = ਹੋ ਕੇ ਸਾਨੂੰ ਮੰਗਤ = ਮੰਗਤੇ ਜਨਾਂ ਕੰਉ = ਨੂੰ ਨਾਮ ਦੀ ਦਾਤ ਦੇਹੁ = ਦੇਣਾ ਕਰੋ ਤਾਂ ਕਿ ਅਸੀਂ ਸਦਾ = ਹਮੇਸ਼ਾ ਆਪ ਜੀ ਦੇ ਪ੍ਰੇਮ ਰੰਗ ਵਿਚ ਰਾਤਾ = ਰੱਤੇ ਰਹਉ = ਰਹੀਏ ॥੧॥

## ਹੰਉ ਬਲਿਹਾਰੈ ਜਾਉ; ਸਾਚੇ ਤੇਰੇ ਨਾਮ ਵਿਟਹੁ ॥

ਹੇ ਸਾਚੇ = ਸੱਚੇ ਪਰਮੇਸ਼ਰ ਜੀ ! ਹੰਉ = ਅਸੀਂ ਤੇਰੇ = ਤੁਹਾਡੇ ਨਾਮ ਦੇ ਵਿਟਹੁ = ਉਪਰੋਂ ਮਨ, ਬਾਣੀ, ਸਰੀਰ ਕਰਕੇ ਬਲਿਹਾਰੈ = ਕੁਰਬਾਨ ਜਾਉ = ਜਾਂਦੇ ਹਾਂ।

## ਕਰਣ ਕਾਰਣ ਸਭਨਾ ਕਾ ਏਕੋ; ਅਵਰੁ ਨ ਦੂਜਾ ਕੋਈ ॥੧॥ਰਹਾਉ॥

ਹੇ ਬ੍ਰਹਮ ਚੇਤਨ ! ਸਭਨਾ = ਸਾਰਿਆਂ ਕਰਣ = ਕਾਰਜਾਂ ਕਾ = ਦਾ ਕਾਰਨ ਰੂਪ ਏਕੋ = ਇਕ ਤੂੰ ਆਪ ਹੀ ਹੈਂ, ਅਵਰ ਅਸਥਾਨ ਵਿਚ ਆਪ ਜੀ ਤੋਂ ਬਗ਼ੈਰ ਦੂਜਾ = ਦੂਸਰਾ ਅਵਰੁ = ਹੋਰ ਕੋਈ ਨ = ਨਹੀਂ ਹੈ ॥੧॥ਰਹਾਉ॥

## ਬਹੁਤੇ ਫੇਰ ਪਏ ਕਿਰਪਨ ਕਉ; ਅਬ ਕਿਛੁ ਕਿਰਪਾ ਕੀਜੈ ॥

ਹੇ ਪਰਮੇਸ਼ਰ ਜੀ ! ਸਾਨੂੰ ਸਿਮਰਨ ਭਜਨ ਕਰਨ ਵੱਲੋਂ ਕਿਰਪਨ = ਸੂਮਾਂ ਕਉ = ਨੂੰ ਬਹੁਤੇ = ਅਧਿਕ (ਜ਼ਿਆਦਾ) ਫੇਰ = ਗੇੜ ਚੌਰਾਸੀ ਲੱਖ ਜੂਨਾਂ ਦੇ ਪਏ = ਪੈ ਗਏ ਹਨ, ਅਬ = ਹੁਣ ਤਾਂ ਕਿਛੁ = ਕੁਝ ਕਿਰਪਾ = ਦਇਆਲਤਾ ਕਰੋ ਤਾਂ ਕਿ ਤੁਹਾਡਾ ਸਿਮਰਨ ਕਰ ਸਕੀਏ।

**ਸਾਖੀ—ਇਕ ਸੂਮ ਪੁਰਖ ਦੀ :** ਜਿਵੇਂ ਇਕ ਧਨ ਨਾ ਖ਼ਰਚਣ ਵਾਲਾ (ਸੂਮ) ਪੁਰਖ ਗੰਗਾ 'ਤੇ ਇਸ਼ਨਾਨ ਕਰਨ ਗਿਆ ਤਾਂ ਪਰਮੇਸ਼ਰ ਨੇ ਇਕ ਬ੍ਰਾਹਮਣ ਦਾ ਰੂਪ ਧਾਰ ਕੇ ਉਸ ਪੁਰਖ ਨੂੰ ਕਿਹਾ ਕਿ ਭਾਈ

ਤੂੰ ਸਾਨੂੰ ਕੁਝ ਦਾਨ ਦੇਣਾ ਕਰ ਤਾਂ ਅੱਗੋਂ ਉਹ ਪੁਰਖ ਕਹਿਣ ਲੱਗਾ ਬ੍ਰਾਹਮਣ ਜੀ ਮੈਂ ਤਾਂ ਗ਼ਰੀਬ ਹਾਂ ਮੇਰੇ ਕੋਲ ਕੁਝ ਵੀ ਦਾਨ ਕਰਨ ਲਈ ਨਹੀਂ ਹੈ ਮੈਂ ਕੀ ਤੁਹਾਨੂੰ ਦਾਨ ਦੇਵਾਂ, ਤਾਂ ਅੰਤਰਜਾਮੀ ਨੇ ਕਿਹਾ ਕਿ ਦਾਨ ਕਰਨ ਦਾ ਸੰਕਲਪ ਕਰ ਦੇ, ਆਪਣੇ ਨਗਰ ਵਿਚ ਚੱਲ ਕੇ ਦਾਨ ਦੇ ਦੇਵੀਂ, ਤਾਂ ਕਹਿਣ ਲੱਗਾ ਚੰਗਾ ਬ੍ਰਾਹਮਣ ਜੀ ਧੇਲਾ ਦਾਨ ਦਿੱਤਾ। ਇਉਂ ਕਹਿ ਕੇ ਬ੍ਰਾਹਮਣ ਤੋਂ ਛੁਟਿਆ, ਜਦੋਂ ਸੂਮ ਪੁਰਖ ਆਪਣੇ ਨਗਰ ਪਹੁੰਚਿਆ ਤਾਂ ਕੁਝ ਦਿਨਾਂ ਬਾਅਦ ਫੇਰ ਅੰਤਰਜਾਮੀ ਬ੍ਰਾਹਮਣ ਦਾ ਰੂਪ ਧਾਰ ਕੇ ਉਸ ਦੇ ਬੂਹੇ ਅੱਗੇ ਆ ਖੜ੍ਹੇ ਤੇ ਆ ਕੇ ਅਵਾਜ਼ ਮਾਰੀ ਕਿ ਭਾਈ ਜੋ ਤੂੰ ਗੰਗਾ ਤੇ ਦਾਨ ਦੇਣ ਦਾ ਸੰਕਲਪ ਕਰਿਆ ਸੀ, ਉਹ ਦਾਨ ਅਸੀਂ ਲੈਣ ਵਾਸਤੇ ਆਏ ਹਾਂ, ਸਾਨੂੰ ਦਾਨ ਦੇ, ਤਾਂ ਆਪਣੀ ਘਰਵਾਲੀ ਨੂੰ ਕਹਿਣ ਲੱਗਾ ਕਿ ਬ੍ਰਾਹਮਣ ਨੂੰ ਕਹਿ ਦੇ ਕਿ ਮੇਰੇ ਪਤੀ ਤਾਂ ਯਾਤਰਾ ਤੋਂ ਵਾਪਸ ਆਉਂਦਿਆਂ ਹੀ ਬਿਮਾਰ ਹੋ ਗਏ ਹਨ ਤਾਂ ਬ੍ਰਾਹਮਣ ਰੂਪ ਵਿਚ ਅੰਤਰਜਾਮੀ ਕਹਿਣ ਲੱਗੇ ਕਿ ਜਦੋਂ ਰਾਜ਼ੀ ਹੋ ਜਾਵੇਗਾ ਉਦੋਂ ਦਾਨ ਲੈ ਲਵਾਂਗਾ। ਇਤਨਾ ਕਹਿ ਕੇ ਬੂਹੇ ਦੇ ਅੱਗੇ ਹੀ ਬੈਠ ਗਏ, ਫੇਰ ਆਪਣੀ ਪਤਨੀ ਨੂੰ ਕਹਿਣ ਲੱਗਾ ਕਿ ਕਹਿ ਦੇ ਕਿ ਮੇਰੇ ਪਤੀ ਸਰੀਰ ਛੱਡ ਗਏ ਹਨ ਤਾਂ ਬ੍ਰਾਹਮਣ ਜੀ ਕਹਿਣ ਲੱਗੇ ਕਹਿੰਦੇ ਕੋਈ ਬਾਤ ਨਹੀਂ, ਹੁਣ ਤਾਂ ਸਸਕਾਰ ਕਰਾ ਕੇ ਹੀ ਚੱਲਾਂਗੇ, ਇਸ ਪ੍ਰਕਾਰ ਜਦੋਂ ਉਹ ਜਿਉਂਦਾ ਹੀ ਸੂਮ ਪੁਰਖ ਚਿਖਾ 'ਤੇ ਜਾ ਕੇ ਚੜ੍ਹ ਗਿਆ। ਫੇਰ ਅੰਤਰਜਾਮੀ ਤੋਂ ਅੱਗ ਵੀ ਲਵਾ ਲਈ ਪਰ ਇਕ ਧੇਲਾ ਨਾ ਦੇਣਾ ਚਾਹਿਆ, ਉਸ ਵੇਲੇ ਅੰਤਰਜਾਮੀ ਨੇ ਕਿਹਾ ਕਿ ਓਏ ਸੂਮਾਂ ਇਕ ਧੇਲਾ ਦੇਣ ਵਾਸਤੇ ਤੂੰ ਚਿਖਾ 'ਤੇ ਚੜ੍ਹ ਕੇ ਮਰ ਰਿਹਾ ਹੈਂ। ਇਸ ਨਾਲੋਂ ਤੂੰ ਮੈਨੂੰ ਦਾਨ ਹੀ ਨਾ ਦੇ, ਮੈਂ ਤੇਰੀ ਸਿਰਫ਼ ਪਰਖਣਾ ਹੀ ਕੀਤੀ ਸੀ ਤੇਰੇ ਵਰਗੇ ਸੂਮ ਹੀ ਚੌਰਾਸੀ ਦੇ ਬਹੁਤੇ ਚੱਕਰ ਕੱਟਣ ਵਿਚ ਪਏ ਹੋਏ ਹਨ।

## ਹੋਹੁ ਦਇਆਲ ਦਰਸਨੁ ਦੇਹੁ ਅਪੁਨਾ; ਐਸੀ ਬਖਸ ਕਰੀਜੈ ॥੨॥

ਹੇ ਵਾਹਿਗੁਰੂ ! ਆਪ ਜੀ ਦਇਆਲ = ਦਇਆਵਾਨ ਹੋਹੁ = ਹੋ ਕੇ ਅਪੁਨਾ = ਆਪਦਾ ਅੰਮ੍ਰਿਤ ਰੂਪ ਦਰਸਨੁ = ਦੀਦਾਰ ਦੇਹੁ = ਦੇਣਾ ਕਰੋ ਤੇ ਸਾਡੇ ਉੱਤੇ ਐਸੀ = ਇਹੋ ਜਿਹੀ ਬਖਸ = ਬਖ਼ਸ਼ਿਸ਼ ਕਰੀਜੈ = ਕਰੋ ਕਿ ਸਾਰਿਆਂ ਵਿਚ ਤੇਰਾ ਸਰੂਪ ਹੀ ਵੇਖਣਾ ਕਰੀਏ ॥੨॥ ਜੈਸਾ ਕਿ :

**ਜਹ ਜਹ ਦੇਖਾ ਤਹ ਜੋਤਿ ਤੁਮਾਰੀ... ॥** *(ਅੰਗ ੫੯੬)*

## ਭਨਤਿ ਨਾਨਕ ਭਰਮ ਪਟ ਖੂਲੇ; ਗੁਰ ਪਰਸਾਦੀ ਜਾਨਿਆ ॥

ਸਤਿਗੁਰੂ ਸਾਹਿਬ ਜੀ ਭਨਤਿ = ਕਥਨ ਕਰਦੇ ਹਨ ਕਿ ਇਉਂ ਬੇਨਤੀਆਂ ਕਰਨੇ ਕਰਕੇ ਵਾਹਿਗੁਰੂ ਦੀ ਕਿਰਪਾ ਨਾਲ ਭਰਮ ਦੇ **ਵਾ:** ਪੰਜਾਂ ਕੋਸ਼ਾਂ ਦੇ ਪਟ = ਪਰਦੇ ਖੂਲੇ = ਖੁੱਲ੍ਹ ਗਏ ਹਨ, ਇਉਂ ਅਸੀਂ ਵਾਹਿਗੁਰੂ ਦੀ ਪਰਸਾਦੀ = ਕਿਰਪਾ ਦੁਆਰਾ ਗੁਰਾਂ ਨੂੰ ਜਾਨਿਆ = ਜਾਣ ਲਿਆ ਹੈ। ਅਤੇ

## ਸਾਚੀ ਲਿਵ ਲਾਗੀ ਹੈ ਭੀਤਰਿ;
## ਸਤਿਗੁਰ ਸਿਉ ਮਨੁ ਮਾਨਿਆ ॥੩॥੧॥੯॥

ਹੁਣ ਹਿਰਦੇ ਦੇ ਭੀਤਰਿ = ਅੰਦਰ ਸਾਚੀ = ਸੱਚੀ ਲਿਵ = ਬਿਰਤੀ ਲਾਗੀ = ਲੱਗ ਗਈ ਹੈ **ਵਾ:** ਵਾਹਿਗੁਰੂ ਵਿਚ ਬਿਰਤੀ ਬ੍ਰਹਮਾਕਾਰ ਹੋ ਕੇ ਲੱਗ ਗਈ ਹੈ, ਕਿਉਂਕਿ ਸਤਿਗੁਰਾਂ ਦੇ ਸਿਉ = ਨਾਲ ਮਿਲ ਕੇ ਵਾਹਿਗੁਰੂ ਸਰੂਪ ਵਿਚ ਮਨ ਮਾਨਿਆ = ਮੰਨ ਗਿਆ ਹੈ ॥੩॥੧॥੯॥

***ਨੋਟ :*** ੩ ਅੰਕ ਤੋਂ ਭਾਵ ਹੈ ਕਿ ਸ਼ਬਦ ਤਿੰਨ ਪਦਿਆਂ ਵਾਲਾ ਹੈ, ੧ ਅੰਕ ਤੋਂ ਭਾਵ ਹੈ ਕਿ ਇਹ ਇਕ ਸ਼ਬਦ ਘਰੁ ੪ ਦਾ ਹੈ। ੯ ਅੰਕ ਤੋਂ ਭਾਵ ਹੈ ਕਿ ਇਸ ਰਾਗ ਵਿਚ ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਕੁੱਲ ੯ ਸ਼ਬਦ ਹਨ।

# ਧਨਾਸਰੀ ਮਹਲਾ ੪ ਘਰੁ ੧ ਚਉਪਦੇ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਗੋਇੰਦਵਾਲ ਸਾਹਿਬ ਤੀਸਰੇ ਸਤਿਗੁਰਾਂ ਦੇ ਜੋਤੀ ਜੋਤ ਸਮਾਉਣ ਦਾ ਦਿਹਾੜਾ ਭਾਦਰੋਂ ਦੀ ਪੂਰਨਮਾਸ਼ੀ ਨੂੰ ਮਨਾ ਰਹੇ ਸਨ, ਉਸ ਵੇਲੇ ਸੰਤਾਂ ਮਹਾਤਮਾ ਦੀ ਬਹੁਤ ਇਕੱਤਰਤਾ ਹੋਈ ਅਤੇ ਸਤਿਗੁਰਾਂ ਦੇ ਕੋਲ ਆ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਜਿਵੇਂ ਤੀਸਰੇ ਪਾਤਸ਼ਾਹ ਪਰਮ ਪਵਿੱਤਰ ਉਪਦੇਸ਼ ਬਖ਼ਸ਼ਦੇ ਹੁੰਦੇ ਸਨ, ਉਸੇ ਤਰ੍ਹਾਂ ਆਪ ਜੀ ਵੀ ਕਿਰਪਾ ਕਰੋ, ਕੋਈ ਉਪਦੇਸ਼ ਦੇਣਾ ਕਰੋ ਤਾਂ ਸੁਣ ਕੇ ਚੌਥੇ ਸਤਿਗੁਰੂ ਜੀ ਨੇ ਧਨਾਸਰੀ ਰਾਗਣੀ ਵਿਚ ਘਰੁ ੧ = ਪਹਿਲੇ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਚਉਪਦੇ = ਚਾਰ ਪਦਿਆਂ (ਪਉੜੀਆਂ) ਵਾਲੇ ਸ਼ਬਦ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਉਚਾਰਨ ਕਰਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਜੋ ਹਰਿ ਸੇਵਹਿ ਸੰਤ ਭਗਤ; ਤਿਨ ਕੇ ਸਭਿ ਪਾਪ ਨਿਵਾਰੀ ॥

ਹੇ ਹਰਿ = ਪਰਮੇਸ਼ਰ ! ਜੋ = ਜਿਹੜੇ ਸੰਤ = ਸ਼ਾਂਤ ਆਤਮਾ ਤੇ ਭਗਤ = ਭਗਤੀ ਕਰਨ ਵਾਲੇ ਪੁਰਖ ਆਪ ਜੀ ਨੂੰ ਮਨ, ਬਾਣੀ, ਸਰੀਰ ਕਰਕੇ ਸੇਵਹਿ = ਸੇਵਦੇ ਹਨ, ਤਿਨ = ਉਨ੍ਹਾਂ ਕੇ = ਦੇ ਸਭਿ = ਸਾਰੇ ਸੰਚਤ ਕਰਮਾਂ ਦੇ ਪਾਪ = ਗੁਨਾਹ ਤੁਸੀਂ ਨਿਵਾਰੀ = ਨਵਿਰਤ ਕਰ ਦਿੱਤੇ ਹਨ।

## ਹਮ ਊਪਰਿ ਕਿਰਪਾ ਕਰਿ ਸੁਆਮੀ; ਰਖੁ ਸੰਗਤਿ ਤੁਮ ਜੁ ਪਿਆਰੀ ॥੧॥

ਹੇ ਸੁਆਮੀ = ਮਾਲਕ ਪਰਮੇਸ਼ਰ ! ਹਮ = ਸਾਡੇ ਊਪਰਿ = ਉੱਤੇ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰੋ, ਜੁ = ਜਿਹੜੀ ਤੁਮ = ਤੁਹਾਨੂੰ ਸਾਧਸੰਗਤ ਪਿਆਰੀ ਹੈ, ਉਸ ਸਾਧਸੰਗਤ ਦੇ ਮੇਲ ਵਿਚ ਸਾਨੂੰ ਰਖੁ = ਰੱਖਣਾ ਕਰੋ ॥੧॥

## ਹਰਿ ਗੁਣ ਕਹਿ ਨ ਸਕਉ; ਬਨਵਾਰੀ ॥

ਹੇ ਸੰਸਾਰ ਬਨਵਾਰੀ = ਬਨ ਦੇ ਵਾਲੀ ਹਰਿ = ਪਰਮੇਸ਼ਰ ਜੀ ! ਅਸੀਂ ਇਕ ਰਸਨਾ ਨਾਲ ਆਪ ਜੀ ਦੇ ਗੁਣ ਕਹਿ = ਆਖ ਨ = ਨਹੀਂ ਸਕਉ = ਸਕਦੇ, ਕਿਉਂਕਿ ਆਪ ਜੀ ਵਿਚ ਬੇਅੰਤ ਹੀ ਗੁਣ ਹਨ।

## ਹਮ ਪਾਪੀ ਪਾਥਰ ਨੀਰਿ ਡੁਬਤ; ਕਰਿ ਕਿਰਪਾ ਪਾਖਣ ਹਮ ਤਾਰੀ ॥ਰਹਾਉ॥

ਹਮ = ਅਸੀਂ ਜੀਵ ਪਾਥਰ = ਪੱਥਰ ਦੀ ਨਿਆਈਂ ਭਾਰੇ ਕਠੋਰ ਚਿਤ ਵਾਲੇ ਮੋਹ ਰੂਪੀ **ਵਾ:** ਪਦਾਰਥਾਂ ਰੂਪੀ ਨੀਰਿ = ਜਲ ਵਿਚ ਡੁਬਤ = ਡੁੱਬ ਰਹੇ ਹਾਂ, ਹੇ ਮਹਾਰਾਜ ! ਤੁਸੀਂ ਆਪਣੀ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਹਮ = ਸਾਨੂੰ ਪਾਖਣ = ਪੱਥਰ ਵਾਂਗ ਕਠੋਰ ਚਿਤ ਵਾਲਿਆਂ ਨੂੰ ਭਗਤੀ ਰੂਪੀ ਤਾਰੀ = ਬੇੜੀ 'ਤੇ ਚੜ੍ਹਾ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾਉਣਾ ਕਰੋ ॥ਰਹਾਉ॥

## ਜਨਮ ਜਨਮ ਕੇ ਲਾਗੇ ਬਿਖੁ ਮੋਰਚਾ; ਲਗਿ ਸੰਗਤਿ ਸਾਧ ਸਵਾਰੀ ॥

ਹੇ ਪਰਮੇਸ਼ਰ ! ਸਾਡੇ ਜੀਵਨ ਨੂੰ ਜਨਮ ਜਨਮ = ਜਨਮਾਂ ਜਨਮਾਂਤਰਾਂ ਕੇ = ਦੇ ਬਿਖੁ = ਵਿਸ਼ਿਆਂ ਦੀ ਇੱਛਾ ਰੂਪ ਮੋਰਚਾ = ਜੰਗਾਲ ਲਾਗੇ = ਲੱਗਾ ਹੋਇਆ ਹੈ, ਕਿਰਪਾ ਕਰਕੇ ਸਾਡੇ ਜੀਵਨ ਨੂੰ ਸਾਧ = ਸ੍ਰੇਸ਼ਟ ਜਨਾਂ ਦੀ ਸੰਗਤ ਨਾਲ ਲਗਿ = ਲਗਾ ਕੇ ਸਵਾਰੀ = ਸੰਵਾਰ ਦੇਵੋ।

## ਜਿਉ ਕੰਚਨੁ ਬੈਸੰਤਰਿ ਤਾਇਓ; ਮਲੁ ਕਾਟੀ ਕਟਿਤ ਉਤਾਰੀ ॥੨॥

ਜਿਉ = ਜਿਵੇਂ ਕੰਚਨੁ = ਸੋਨੇ ਨੂੰ ਬੈਸੰਤਰਿ = ਅਗਨੀ ਵਿਚ ਤਾਇਓ = ਤਪਾ ਕੇ ਫੇਰ ਸੁਨਿਆਰਾ ਸੋਨੇ ਵਿੱਚੋਂ ਮਲੁ = ਮੈਲ ਨੂੰ ਕਾਟੀ = ਕੱਟਣ ਲਈ ਸੁਹਾਗੇ ਰੂਪ ਬੂਟੀ ਦੇ ਨਾਲ ਕਟਿਤ = ਕੱਟ ਕੇ ਉਤਾਰੀ = ਉਤਾਰ ਦਿੰਦਾ ਹੈ, ਇਸੇ ਪ੍ਰਕਾਰ ਜਗਿਆਸੂ ਰੂਪੀ ਸੋਨੇ ਨੂੰ ਗਿਆਨ ਰੂਪ ਅਗਨੀ ਵਿਚ ਤਪਾ ਕੇ ਮਲੁ = ਮੈਲ ਦੇ ਕਾਟੀ = ਕੱਟਣ ਵਾਲੇ ਸਤਿਗੁਰੂ ਰੂਪ ਸਰਾਫ਼ ਨੇ ਸੰਤੋਖ ਰੂਪੀ ਸੁਹਾਗਾ ਪਾ ਕੇ ਰਾਗ ਦ੍ਵੈਸ਼ ਰੂਪੀ ਮੈਲ ਕਟਿਤ = ਕੱਟ ਕੇ ਉਤਾਰੀ = ਉਤਾਰ ਦਿੱਤੀ ਹੈ ॥੨॥ ਇਸ ਲਈ :

## ਹਰਿ ਹਰਿ ਜਪਨੁ ਜਪਉ ਦਿਨੁ ਰਾਤੀ;
## ਜਪਿ ਹਰਿ ਹਰਿ ਹਰਿ ਉਰਿ ਧਾਰੀ ॥

ਹੇ ਹਰਿ = ਪਰਮੇਸ਼ਰ ! ਹੁਣ ਅਸੀਂ ਤੁਹਾਡੇ ਜਪਨੁ = ਜਪਣੇ ਯੋਗ ਹਰਿ = ਵਾਹਿਗੁਰੂ ਨਾਮ ਨੂੰ ਦਿਨ ਰਾਤੀ ਜਪਉ = ਜਪਣਾ ਕਰਦੇ ਹਾਂ ਤੇ ਮਨ ਬਾਣੀ ਸਰੀਰ ਕਰਕੇ ਹਰਿ ਹਰਿ ਹਰਿ ਦੇ ਜਪਿ = ਜਪਣ ਦੀ ਪ੍ਰੀਤੀ ਉਰਿ = ਹਿਰਦੇ ਵਿਚ ਧਾਰੀ ਹੋਈ ਹੈ **ਅਥਵਾ** ਹੇ ਭਾਈ ! ਜਿਹੜਾ ਹਰਿ = ਪਰਮੇਸ਼ਰ ਦਾ ਜਪਨੁ = ਜਪਣੇ ਯੋਗ ਹਰਿ = ਵਾਹਿਗੁਰੂ ਜਾਪ ਹੈ, ਉਸ ਨੂੰ ਆਪ ਵੀ ਜਪਉ = ਜਪੋ ਤੇ ਹੋਰਨਾਂ ਨੂੰ ਵੀ ਦਿਨ ਰਾਤ ਜਪਾਉਣਾ ਕਰੋ, ਅਤੇ ਹਰਿ ਹਰਿ ਹਰਿ = ਪਰਮੇਸ਼ਰ ਦੇ ਨਾਮ ਨੂੰ ਮਨ, ਬਾਣੀ ਸਰੀਰ ਦੁਆਰਾ ਜਪ ਕੇ ਰਿਦੇ ਵਿਚ ਵਸਾਉਣਾ ਕਰੋ **ਵਾ:** ਜਿਨ੍ਹਾਂ ਨੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਹਰੇਕ ਥਾਂ ਵਿਆਪਕ ਹਰਿ = ਪਰਮੇਸ਼ਰ ਦੇ ਨਾਮ ਨੂੰ ਮਨ, ਬਾਣੀ, ਸਰੀਰ ਕਰਕੇ ਜਪਿਆ ਹੈ, ਉਨ੍ਹਾਂ ਨੇ ਉਰਿ = ਹਿਰਦੇ ਵਿਚ ਵਾਹਿਗੁਰੂ ਨੂੰ ਧਾਰੀ = ਧਾਰਨ ਕਰ ਲਿਆ ਹੈ **ਵਾ:** ਬਾਣੀ ਕਰਕੇ ਵੀ ਹਰਿ = ਪਰਮੇਸ਼ਰ ਦਾ ਨਾਮ ਜਪੋ, ਉਪਾਂਸ ਜਾਪ ਕਰਕੇ **ਵਾ:** ਕੰਠ ਵਿਚ ਵੀ ਹਰਿ = ਪਰਮੇਸ਼ਰ ਦਾ ਨਾਮ ਜਪੋ ਤੇ ਹਿਰਦੇ ਵਿਚ ਹਰਿ = ਪਰਮੇਸ਼ਰ ਦਾ ਨਾਮ ਜਪੋ ਤੇ ਰਿਦੇ ਵਿਚ ਪਰਾ ਬਾਣੀ ਦੇ ਯਤਨ ਨਾਲ ਧਾਰ ਕੇ ਵਸਾਉਣਾ ਭਾਵ ਜਪਣਾ ਕਰੋ **ਵਾ:** ਜੋ ਸਾਰਿਆਂ ਪਾਪਾਂ ਨੂੰ ਹਰਿ = ਹਰਨ ਵਾਲਾ, ਸਾਰਿਆਂ ਸੰਸਿਆਂ ਨੂੰ ਹਰਿ = ਹਰਨ ਵਾਲਾ ਹੈ, ਉਸ ਹਰਿ = ਪਰਮੇਸ਼ਰ ਦੇ ਜਾਪ ਨੂੰ ਉਰਿ = ਹਿਰਦੇ ਵਿਚ ਧਾਰੀ = ਧਾਰਨਾ ਕਰੋ।

## ਹਰਿ ਹਰਿ ਹਰਿ ਅਉਖਧੁ ਜਗਿ ਪੂਰਾ; ਜਪਿ ਹਰਿ ਹਰਿ ਹਉਮੈ ਮਾਰੀ ॥੩॥

ਹੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ, ਹਰਿ = ਸਾਰਿਆਂ ਦੇ ਪਾਪਾਂ ਨੂੰ ਹਰਨ ਵਾਲੇ ਹਰਿ = ਪਰਮੇਸ਼ਰ ! ਤੁਹਾਡਾ ਨਾਮ ਜਗਿ = ਸੰਸਾਰ ਵਿਚ ਐਸੀ ਪੂਰਾ = ਪੂਰਨ ਅਉਖਧੁ = ਔਸ਼ਧੀ ਹੈ ਕਿ ਜਿਨ੍ਹਾਂ ਜਿਨ੍ਹਾਂ ਨੇ ਵੀ ਤੇਰੇ ਹਰਿ ਹਰਿ ਨਾਮ ਨੂੰ ਜਪਿ = ਜਪਿਆ ਹੈ, ਉਨ੍ਹਾਂ ਦੀ ਹਉਮੈ = ਹੰਗਤਾ ਦੀ ਬਿਮਾਰੀ ਅੰਦਰੋਂ ਮਾਰੀ = ਮਰ ਗਈ ਹੈ ॥੩॥

**[ਅੰਗ ੬੬੭]**

## ਹਰਿ ਹਰਿ ਅਗਮ ਅਗਾਧਿ ਬੋਧਿ; ਅਪਰੰਪਰ ਪੁਰਖ ਅਪਾਰੀ ॥

ਹੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਅਗਮ = ਗੰਮਤਾ ਤੋਂ ਰਹਿਤ ਹਰਿ = ਪਰਮੇਸ਼ਰ ! ਆਪ ਜੀ ਦਾ ਬੋਧਿ = ਵਿਚਾਰ ਇਤਨਾ ਅਗਾਧਿ = ਡੂੰਘਾ ਹੈ ਕਿ ਜੀਵ ਤੋਂ ਜਾਣਿਆ ਨਹੀਂ ਜਾਂਦਾ ਅਤੇ ਹੇ ਅਪਰੰਪਰ = ਪਰੇ ਤੋਂ ਪਰੇ ਸ੍ਰੇਸ਼ਟ, ਸਾਰਿਆਂ ਥਾਵਾਂ ਵਿਚ ਪੁਰਖ = ਪੂਰਨ ਪਰਮੇਸ਼ਰ ਜੀ ! ਆਪ ਜੀ ਅਪਾਰੀ = ਪ੍ਰਕਿਰਤੀ ਦੇ ਪਾਰਾਵਾਰ ਤੋਂ ਵੀ ਰਹਿਤ ਹੋ।

## ਜਨ ਕਉ ਕ੍ਰਿਪਾ ਕਰਹੁ ਜਗਜੀਵਨ; ਜਨ ਨਾਨਕ ਪੈਜ ਸਵਾਰੀ ॥੪॥੧॥

ਹੇ ਜਗਜੀਵਨ = ਜਗਤ ਦੇ ਜੀਵਨ ਰੂਪ ਪਰਮੇਸ਼ਰ ! ਸਾਡੇ ਜਨ = ਦਾਸਾਂ ਕਉ = ਉੱਤੇ ਆਪ ਜੀ ਕ੍ਰਿਪਾ = ਦਇਆ ਦ੍ਰਿਸ਼ਟੀ ਕਰਹੁ = ਕਰੋ। ਜਿਵੇਂ ਆਪ ਜੀ ਨੇ ਆਪਣੇ ਭਗਤ ਜਨਾਂ ਦੀ ਲੋਕ-ਪ੍ਰਲੋਕ ਵਿਚ ਪੈਜ = ਪ੍ਰਤੱਗਿਆ ਸਵਾਰੀ = ਸੰਵਾਰਨਾ ਕੀਤੀ ਹੈ, ਇਵੇਂ ਸਾਡੀ ਵੀ ਸੰਵਾਰਨਾ ਕਰੋ ॥੪॥੧॥

## ਧਨਾਸਰੀ ਮਹਲਾ ੪ ॥

## ਹਰਿ ਕੇ ਸੰਤ ਜਨਾ ਹਰਿ ਜਪਿਓ; ਤਿਨ ਕਾ ਦੂਖੁ ਭਰਮੁ ਭਉ ਭਾਗੀ ॥

ਹੇ ਭਾਈ ! ਜਿਨ੍ਹਾਂ ਹਰਿ = ਪਰਮੇਸ਼ਰ ਕੇ = ਦੇ ਸੰਤ = ਮਹਾਤਮਾ ਜਨਾਂ ਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਇਕ ਚਿਤ ਹੋ ਕੇ ਜਪਿਓ = ਜਪਿਆ ਹੈ, ਤਿਨ = ਉਨ੍ਹਾਂ ਕਾ = ਦਾ ਨਾਮ ਦੇ ਪ੍ਰਤਾਪ ਕਰਕੇ ਜੰਮਣ ਮਰਨ ਦਾ ਦੂਖੁ = ਦੁਖ, ਪੰਜ ਪ੍ਰਕਾਰ ਦਾ ਭਰਮ, ਸੱਤ ਪ੍ਰਕਾਰ ਦਾ ਭਉ = ਡਰ ਭਾਗੀ = ਭੱਜ ਭਾਵ ਦੂਰ ਹੋ ਗਿਆ ਹੈ।

## ਅਪਨੀ ਸੇਵਾ ਆਪਿ ਕਰਾਈ; ਗੁਰਮਤਿ ਅੰਤਰਿ ਜਾਗੀ ॥੧॥

ਉਨ੍ਹਾਂ ਤੋਂ ਵਾਹਿਗੁਰੂ ਨੇ ਅਪਨੀ = ਆਪਦੀ ਨਾਮ ਜਪਣ ਜਪਾਉਣ ਰੂਪ ਸੇਵਾ = ਟਹਿਲ ਆਪ ਹੀ ਕਰਾਈ = ਕਰਾ ਲਈ ਹੈ, ਜਿਨ੍ਹਾਂ ਦੀ ਬਿਰਤੀ ਗੁਰਮਤਿ (ਗੁਰ + ਮਤਿ) ਗੁਰ = ਸਤਿਗੁਰਾਂ ਦੀ ਮਤਿ = ਸਿੱਖਿਆ ਦੁਆਰਾ ਗਿਆਨ ਅਵਸਥਾ ਵਿਚ ਜਾਗੀ = ਜਾਗ ਪਈ ਹੈ ॥੧॥

## ਹਰਿ ਕੈ ਨਾਮਿ ਰਤਾ; ਬੈਰਾਗੀ ॥

ਹੇ ਭਾਈ ! ਜਿਹੜਾ ਪੁਰਖ ਹਰ ਵਕਤ ਹਰਿ = ਪਰਮੇਸ਼ਰ ਕੈ = ਦੇ ਨਾਮ ਵਿਚ ਰਤਾ = ਰੰਗਿਆ ਰਹਿੰਦਾ ਹੈ, ਉਹ ਸੰਸਾਰ ਵਿਚ ਪੂਰਨ ਬੈਰਾਗੀ = ਵੈਰਾਗਵਾਨ ਹੈ **ਵਾ:** ਬੈਰਾਗੀ = ਪ੍ਰੇਮੀ ਹੈ।

## ਹਰਿ ਹਰਿ ਕਥਾ ਸੁਣੀ ਮਨਿ ਭਾਈ; ਗੁਰਮਤਿ ਹਰਿ ਲਿਵ ਲਾਗੀ ॥੧॥ਰਹਾਉ॥

ਜਿਨ੍ਹਾਂ ਪੁਰਖਾਂ ਨੇ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੀ ਕਥਾ = ਵਾਰਤਾ ਸੁਣੀ ਹੈ ਤੇ ਮਨ ਵਿਚ ਮੰਨਣ ਕਰਨੀ ਭਾਈ = ਚੰਗੀ ਲੱਗੀ ਹੈ, ਉਨ੍ਹਾਂ ਦੀ ਗੁਰਮਤਿ = ਗੁਰ-ਸਿੱਖਿਆ ਕਰਕੇ ਹਰਿ = ਪਰਮੇਸ਼ਰ ਨਾਲ ਲਿਵ = ਬਿਰਤੀ ਲਾਗੀ = ਲੱਗ ਗਈ ਹੈ ॥੧॥ਰਹਾਉ॥

## ਸੰਤ ਜਨਾ ਕੀ ਜਾਤਿ ਹਰਿ ਸੁਆਮੀ; ਤੁਮ੍ ਠਾਕੁਰ ਹਮ ਸਾਂਗੀ ॥

ਹੇ ਸੁਆਮੀ = ਮਾਲਕ ਹਰਿ = ਪਰਮੇਸ਼ਰ ਜੀ ! ਸੰਸਾਰੀ ਜੀਵ ਆਪਣੀ ਉੱਚੀ ਜਾਤੀ ਦਾ ਮਾਣ ਕਰਦੇ ਹਨ, ਪਰੰਤੂ ਸੰਤ = ਸ੍ਰੇਸ਼ਟ ਜਨਾਂ ਕੀ = ਦੀ ਜਾਤਿ = ਜਾਤੀ ਤੂੰ ਆਪ ਹੀ ਹੈਂ ਅਤੇ ਤੁਮ੍ = ਤੁਸੀਂ ਸੱਚੇ ਠਾਕੁਰ = ਸੁਆਮੀ ਹੋ ਤੇ ਹਮ = ਅਸੀਂ ਤੇਰੇ ਪਿਆਰੇ ਸੰਤਾਂ ਜਨਾਂ ਦਾ ਸਾਂਗੀ = ਸਵਾਂਗ ਕਰਨ ਵਾਲੇ ਭਾਵ ਭੇਖ ਧਾਰੀ ਸੇਵਕ ਹਾਂ।

## ਜੈਸੀ ਮਤਿ ਦੇਵਹੁ ਹਰਿ ਸੁਆਮੀ; ਹਮ ਤੈਸੇ ਬੁਲਗ ਬੁਲਾਗੀ ॥੨॥

ਹੇ ਸੁਆਮੀ = ਮਾਲਕ ਹਰਿ = ਪਰਮੇਸ਼ਰ ਜੀ ! ਜੈਸੀ = ਜਿਹੋ ਜਿਹੀ ਆਪ ਜੀ ਸਾਨੂੰ ਮਤਿ = ਸਿੱਖਿਆ, ਅਕਲ ਦੇਵਹੁ = ਦਿੰਦੇ ਹੋ, ਹਮ = ਅਸੀਂ ਤੈਸੇ = ਉਹੋ ਜਿਹੇ ਬੁਲਗ = ਬੋਲਾਂ ਨੂੰ ਬੁਲਾਗੀ = ਬੋਲਦੇ ਹਾਂ **ਵਾ:** ਜੋ ਗਿਆਤ ਸਰੂਪ ਵਾਲੇ ਬੁਲਗ = ਬੋਲ ਪਿੱਛੇ ਤੁਹਾਡੇ ਸੰਤ ਜਨ ਬੋਲਦੇ ਸੀ, ਉਸੇ ਤਰ੍ਹਾਂ ਦੇ ਸੰਤਾਂ ਤੋਂ ਸਿੱਖਿਆ ਲੈ ਕੇ ਅਸੀਂ ਬਚਨ ਬੁਲਾਗੀ = ਬੋਲਾਂਗੇ ॥੨॥

## ਕਿਆ ਹਮ ਕਿਰਮ ਨਾਨ੍ ਨਿਕ ਕੀਰੇ; ਤੁਮ੍ ਵਡ ਪੁਰਖ ਵਡਾਗੀ ॥

ਹੇ ਪਰਮੇਸ਼ਰ ਜੀ ! ਹਮ = ਅਸੀਂ ਨਾਨ੍ = ਨਿੱਕਿਆਂ ਫਲਾਂ ਦੇ ਕਿਰਮ = ਕੀੜਿਆਂ ਤੋਂ ਭੀ ਨਿਕ = ਨਿੱਕੇ ਕੀਰੇ = ਕੀੜੇ ਕਿਆ = ਕੀ ਚੀਜ਼ ਹਾਂ **ਵਾ:** ਅਸੀਂ ਮਹਾਰਾਜ ਆਪ ਜੀ ਦੇ ਮਨ ਬਾਣੀ ਸਰੀਰ ਕਰਕੇ ਦਾਸਾਂ ਦੇ ਵੀ ਛੋਟੇ ਦਾਸ ਕਿਆ = ਕੀ ਚੀਜ਼ ਹਾਂ ਭਾਵ ਕੁਝ ਨਹੀਂ ਹਾਂ ਅਤੇ ਤੁਮ੍ = ਤੁਸੀਂ ਵਡ = ਵੱਡਿਆਂ ਬ੍ਰਹਮਾ ਵਿਸ਼ਨੂੰ ਆਦਿਕਾਂ ਤੋਂ ਭੀ ਵਡਾਗੀ = ਵੱਡੇ ਪੁਰਖ ਹੋ।

## ਤੁਮ੍ਰੀ ਗਤਿ ਮਿਤਿ ਕਹਿ ਨ ਸਕਹ ਪ੍ਰਭ;
## ਹਮ ਕਿਉ ਕਰਿ ਮਿਲਹ ਅਭਾਗੀ ॥੩॥

ਹੇ ਪ੍ਰਭ = ਪਰਮੇਸ਼ਰ ਜੀ ! ਅਸੀਂ ਤੁਮ੍ਰੀ = ਤੁਹਾਡੀ ਗਤਿ = ਪ੍ਰਾਪਤੀ ਦੀ ਮਿਤਿ = ਮਰਯਾਦਾ ਕਹਿ = ਆਖ ਨ = ਨਹੀਂ ਸਕਹ = ਸਕਦੇ, ਹਮ = ਅਸੀਂ ਨਿਸ਼ਕਾਮ ਅਭਾਗੀ = ਕਰਮਾਂ ਤੋਂ ਹੀਣੇ ਆਪ ਜੀ ਨੂੰ ਕਿਉ = ਕਿਸ ਪ੍ਰਕਾਰ ਮਿਲਹ = ਮਿਲਣਾ ਕਰਿ = ਕਰੀਏ ॥੩॥

## ਹਰਿ ਪ੍ਰਭ ਸੁਆਮੀ ਕਿਰਪਾ ਧਾਰਹੁ; ਹਮ ਹਰਿ ਹਰਿ ਸੇਵਾ ਲਾਗੀ ॥

ਹੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ ਜੀ ! ਆਪ ਜੀ ਐਸੀ ਸਾਡੇ ਉੱਤੇ ਕਿਰਪਾ = ਦਇਆ ਦ੍ਰਿਸ਼ਟੀ ਧਾਰਹੁ = ਧਾਰਨਾ ਕਰੋ ਕਿ ਹਮ = ਅਸੀਂ ਹਰਿ = ਹਰ ਵਕਤ ਆਪ ਜੀ ਦੀ ਭਗਤੀ ਰੂਪ ਸੇਵਾ = ਟਹਿਲ ਵਿਚ ਹਰਿ = ਹਰ ਪ੍ਰਕਾਰ ਕਰਕੇ ਲਾਗੀ = ਲੱਗੇ ਰਹੀਏ।

## ਨਾਨਕ ਦਾਸਨਿ ਦਾਸੁ ਕਰਹੁ ਪ੍ਰਭ; ਹਮ ਹਰਿ ਕਥਾ ਕਥਾਗੀ ॥੪॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਸਾਨੂੰ ਆਪਣੇ ਦਾਸਨਿ = ਸੇਵਕਾਂ ਦੇ ਮਨ, ਬਾਣੀ, ਸਰੀਰ ਕਰਕੇ ਦਾਸੁ = ਸੇਵਕ ਬਣਾਉਣਾ ਕਰਹੁ = ਕਰੋ, ਜਿਸ ਕਰਕੇ ਹੇ ਹਰਿ = ਪਰਮੇਸ਼ਰ ਜੀ ! ਹਮ = ਅਸੀਂ ਤੇਰੇ ਸੰਤਾਂ ਭਗਤਾਂ ਦੀ ਨਿਆਈਂ ਨਾਮ ਦੀ ਸਿਫ਼ਤਿ-ਸਾਲਾਹ ਰੂਪ ਕਥਾ = ਵਾਰਤਾ ਨੂੰ ਕਥਾਗੀ = ਕਥਨ ਕਰਾਂਗੇ **ਵਾ:** ਆਪ ਜੀ ਦੇ ਸਰੂਪ ਲੱਖਣਾ, ਤੱਟਸਥੀ ਲੱਖਣਾ ਵਾਲੀ ਕਥਾ ਨੂੰ ਕਥਨ ਕਰਾਂਗੇ ॥੪॥੨॥

## ਧਨਾਸਰੀ ਮਹਲਾ ੪ ॥
## ਹਰਿ ਕਾ ਸੰਤੁ ਸਤਗੁਰੁ ਸਤ ਪੁਰਖਾ; ਜੋ ਬੋਲੈ ਹਰਿ ਹਰਿ ਬਾਨੀ ॥

ਹੇ ਭਾਈ ! ਉਹੋ ਪੁਰਖ ਹੀ ਹਰਿ = ਪਰਮੇਸ਼ਰ ਕਾ = ਦਾ ਸੰਤੁ = ਸਾਧੂ ਹੈ, ਜੋ ਸਤਿਗੁਰੂ ਸਤਿਪੁਰਖ ਦੀ ਉਪਾਸ਼ਨਾ ਕਰਦਾ ਹੈ **ਵਾ:** ਸਤਿਗੁਰੂ ਦੇ ਸਰੂਪ ਵਿਚ ਮਿਲਿਆ ਹੋਇਆ ਵੀ ਉਹੋ ਹੀ ਹੈ, ਸਤ ਪੁਰਖਾ = ਸੱਚੇ ਅਕਾਲ ਪੁਰਖ ਦੀ ਜੋਤ ਵਿਚ ਵੀ ਅਭੇਦ ਓਹੀ ਹੈ, ਜੋ = ਜਿਹੜਾ ਹਰ ਵਕਤ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੀ ਨਾਮ ਬਾਨੀ = ਬਾਣੀ ਸੰਬੰਧੀ ਬਚਨਾਂ ਨੂੰ ਬੋਲੈ = ਬੋਲਦਾ ਹੈ **ਅਥਵਾ** ਜੋ ਸਤ ਪੁਰਖਾ = ਸੱਚੇ ਅਕਾਲ ਪੁਰਖ ਦਾ ਰੂਪ ਸਤਿਗੁਰਾਂ ਨਾਲ ਮਿਲ ਕੇ ਹਰਿ = ਹਰੀ ਹਰਿ = ਪਰਮੇਸ਼ਰ ਸੰਬੰਧੀ ਬਾਨੀ ਬੋਲਦਾ ਹੈ, ਓਹੀ ਹਰਿ = ਪਰਮੇਸ਼ਰ ਕਾ = ਦਾ ਸੰਤ ਹੈ।

## ਜੋ ਜੋ ਕਹੈ ਸੁਣੈ ਸੋ ਮੁਕਤਾ; ਹਮ ਤਿਸ ਕੈ ਸਦ ਕੁਰਬਾਨੀ ॥੧॥

ਜੋ ਜੋ = ਜਿਹੜਾ ਜਿਹੜਾ ਪੁਰਖ ਵੀ ਨਾਮ ਬਾਣੀ ਸੰਬੰਧੀ ਰਸਨਾ ਕਰਕੇ ਬਚਨ ਕਹੈ = ਕਥਨ ਕਰਦਾ ਹੈ ਤੇ ਸ਼ਰਧਾ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣੈ = ਸੁਣਦਾ ਹੈ, ਸੋ = ਉਹ ਮੁਕਤਾ = ਮੁਕਤ ਰੂਪ ਹੋ ਜਾਂਦਾ

ਹੈ। ਹੇ ਭਾਈ! ਜੋ ਐਸੇ ਮੁਕਤਾਈ ਨੂੰ ਪ੍ਰਾਪਤ ਹੋਏ ਹਨ, ਹਮ = ਅਸੀਂ ਤਿਸ = ਉਸ ਆਪਣੇ ਦਾਸ ਦੈ = ਦੇ ਉਪਰੋਂ ਸਦ = ਸੈਂਕੜੇ ਵਾਰੀ ਕੁਰਬਾਨੀ = ਬਲਿਹਾਰ ਜਾਂਦੇ ਹਾਂ ॥੧॥

## ਹਰਿ ਕੇ ਸੰਤ; ਸੁਨਹੁ ਜਸੁ ਕਾਨੀ ॥

ਹੇ ਹਰਿ = ਪਰਮੇਸ਼ਰ ਕੇ = ਦੇ ਸੰਤ = ਮਹਾਤਮਾ ਜਨੋਂ! ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕਾਨੀ = ਕੰਨਾਂ ਨਾਲ ਸੁਨਹੁ = ਸੁਣਿਆ ਕਰੋ।

## ਹਰਿ ਹਰਿ ਕਥਾ ਸੁਨਹੁ ਇਕ ਨਿਮਖ ਪਲ;
## ਸਭਿ ਕਿਲਵਿਖ ਪਾਪ ਲਹਿ ਜਾਨੀ ॥੧॥ਰਹਾਉ॥

ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੀ ਸਰੂਪ ਲਖਣਾ ਤੇ ਤੱਟਸਥੀ ਲਖਣਾ ਵਾਲੀ ਕਥਾ ਨੂੰ ਭਾਵੇਂ ਇਕ ਨਿਮਖ = ਛਿਨ ਭਰ, ਭਾਵੇਂ ਪਲ = ਇਕ ਘੜੀ ਦੇ ਸੱਠਵੇਂ ਹਿੱਸੇ ਭਾਵ ਥੋੜ੍ਹੇ ਸਮੇਂ ਵਾਸਤੇ ਵੀ ਸੁਨਹੁ = ਸੁਣੋਗੇ ਤਾਂ ਸਾਰੇ ਕਿਲਵਿਖ = ਗੁਨਾਹ (ਭਾਵ ਬ੍ਰਾਹਮਣ ਨੂੰ ਮਾਰਨਾ, ਗਊ ਦੀ ਹੱਤਿਆ ਕਰਨੀ, ਕੰਨਿਆ ਮਾਰਨੀ ਤੇ ਭ੍ਰਿਸ਼ਟਾਚਾਰੀ ਦਾ ਅੰਨ ਖਾਣਾ) ਤੇ ਸਭਿ = ਸਾਰੇ ਪਾਪ = ਦੋਸ਼ ਲਹਿ ਜਾਨੀ = ਜਾਂਦੇ ਹਨ ॥੧॥ਰਹਾਉ॥

## ਐਸਾ ਸੰਤੁ ਸਾਧੁ ਜਿਨ ਪਾਇਆ; ਤੇ ਵਡ ਪੁਰਖ ਵਡਾਨੀ ॥

ਐਸਾ = ਇਹੋ ਜਿਹੇ ਸਾਧੁ = ਸਾਧਨਾ ਕਰਨ ਵਾਲੇ **ਵਾ:** ਸ੍ਰੇਸ਼ਟ ਸੰਤੁ = ਸ਼ਾਂਤ ਆਤਮਾ ਵਾਲੇ ਪੁਰਖ ਦਾ ਜਿਨ੍ਹਾਂ ਨੇ ਸੰਗ ਪਾਇਆ ਹੈ **ਵਾ:** ਜਿਵੇਂ ਮਾਸਟਰ ਬੱਚਿਆਂ ਨੂੰ ਸਬਕ ਸਿਖਾਉਂਦਾ ਹੈ, ਇਉਂ ਸਤਿਗੁਰੂ ਜੀ ਆਪ ਹੀ ਸਾਧਨ ਕਰਕੇ ਸਾਧ = ਸ੍ਰੇਸ਼ਟ ਜਨ ਤੇ ਆਪ ਹੀ ਸਾਸ ਗਿਰਾਸ ਨਾਮ ਜਪ ਕੇ ਸੰਤ ਕਹਾਉਂਦੇ ਹਨ, ਜਿਨ੍ਹਾਂ ਨੇ ਐਸਾ = ਇਹੋ ਜਿਹੇ ਸਤਿਗੁਰਾਂ ਦੇ ਉਪਦੇਸ਼ ਨੂੰ ਪਾਇਆ = ਪ੍ਰਾਪਤ ਕੀਤਾ ਹੈ ਤੇ = ਉਹ ਪੁਰਖ = ਪੁਰਸ਼ ਵਡ = ਵੱਡਿਆਂ ਤੋਂ ਭੀ ਵਡਾਨੀ = ਵੱਡੇ ਹਨ ਭਾਵ ਅਸਚਰਜ ਰੂਪ ਹੋ ਗਏ ਹਨ।

## ਤਿਨ ਕੀ ਧੂਰਿ ਮੰਗਹ ਪ੍ਰਭ ਸੁਆਮੀ; ਹਮ ਹਰਿ ਲੋਚ ਲੁਚਾਨੀ ॥੨॥

ਹੇ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ ਜੀ! ਅਸੀਂ ਤਿਨ = ਉਨ੍ਹਾਂ ਪਿਆਰਿਆਂ ਦੇ ਚਰਨਾਂ ਕੀ = ਦੀ ਧੂਰਿ = ਧੂੜ ਮੰਗਹ = ਮੰਗਦੇ ਹਾਂ ਕਿਉਂਕਿ ਹੇ ਹਰਿ = ਪਰਮੇਸ਼ਰ ਜੀ! ਹਮ = ਸਾਡੇ ਹਿਰਦੇ ਅੰਦਰ ਆਪ ਜੀ ਦੇ ਦਰਸ਼ਨਾਂ ਦੀ ਲੋਚ = ਇੱਛਾ ਲੁਚਾਨੀ = ਲੱਗੀ ਹੋਈ ਹੈ ਕਿ ਕਦੋਂ ਆਪ ਜੀ ਦੇ ਦਰਸ਼ਨ ਪ੍ਰਾਪਤ ਕਰੀਏ ॥੨॥

## ਹਰਿ ਹਰਿ ਸਫਲਿਓ ਬਿਰਖੁ ਪ੍ਰਭ ਸੁਆਮੀ; ਜਿਨ ਜਪਿਓ ਸੇ ਤ੍ਰਿਪਤਾਨੀ ॥

ਹੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ, ਹਰਿ = ਪਾਪਾਂ ਦੇ ਹਾਰਕ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ ਜੀ! ਆਪ ਜੀ ਸਫਲਿਓ = ਸਹਿਤ ਗਿਆਨ ਫਲ ਦੇ ਬਿਰਖੁ = ਬ੍ਰਿਛ ਹੋ ਭਾਵ ਭੂਮਾ ਰੂਪ ਸ਼ੁੱਧ ਧਰਤੀ ਹੈ, ਆਪ ਜੀ ਦੇ ਵਿਚ ਈਸਰ ਰੂਪ ਬੀਜ, ਵੈਰਾਟ ਰੂਪ ਮੂਲ, ਹਿਰਨ ਗਰਭ ਪੱਤਿਆਂ ਦੀ ਨਿਆਈਂ ਤੇ ਅੱਬਿਆਕ੍ਰਿਤ ਫੁੱਲਾਂ ਦੀ ਨਿਆਈਂ ਹੈ **ਵਾ:** ਬ੍ਰਹਮਾ ਪੱਤਿਆਂ ਦੀ ਨਿਆਈਂ, ਵਿਸ਼ਨੂੰ ਜੀ ਡਾਰੀਆਂ ਦੀ ਨਿਆਈਂ ਤੇ ਸ਼ਿਵਜੀ ਫੁੱਲ ਦੀ ਨਿਆਈਂ ਹੈ **ਵਾ:** ਹੇ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ ਜੀ! ਆਪ ਜੀ ਦਾ ਹਰਿ ਹਰਿ ਨਾਮ ਸਫਲਿਓ (ਸ + ਫਲਿਓ) ਬ੍ਰਹਮ ਗਿਆਨ, ਮੁਕਤੀ ਰੂਪ ਫਲਿਓ = ਫਲ ਦੇ ਸ = ਸਹਿਤ ਬ੍ਰਿਛ ਹੈ, ਜਿਨ = ਜਿਨ੍ਹਾਂ ਨੇ ਆਪ ਜੀ ਦਾ ਨਾਮ ਜਪਿਓ = ਜਪਿਆ ਹੈ, ਸੇ = ਉਨ੍ਹਾਂ ਨੂੰ ਬ੍ਰਹਮ ਗਿਆਨ **ਵਾ:** ਮੁਕਤ ਰੂਪੀ ਫਲ ਖਾ ਕੇ ਤ੍ਰਿਪਤਾਨੀ = ਤ੍ਰਿਪਤੀ ਆ ਗਈ ਹੈ।

## ਹਰਿ ਹਰਿ ਅੰਮ੍ਰਿਤੁ ਪੀ ਤ੍ਰਿਪਤਾਸੇ; ਸਭ ਲਾਥੀ ਭੂਖ ਭੁਖਾਨੀ ॥੩॥

ਜਿਹੜੇ ਪੁਰਖ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਪੀ ਕੇ ਤ੍ਰਿਪਤਾਸੇ = ਤ੍ਰਿਪਤ ਭਾਵ ਰੱਜ ਗਏ ਹਨ, ਉਨ੍ਹਾਂ ਦੀ ਜੋ ਚਿਤ ਨੂੰ ਭੁੱਖੇ ਰੱਖ ਕੇ ਭੁਖਾਨੀ = ਭੁਖਾਉਣ ਵਾਲੀ ਭੁੱਖ **ਵਾ:** ਆਸਾ ਰੂਪੀ ਭੂਖ = ਭੁੱਖ ਆਦਿ ਸੀ, ਉਹ ਸਭ = ਸਾਰੀ ਹਿਰਦੇ ਅੰਦਰੋਂ ਲਾਥੀ = ਲੱਥ ਭਾਵ ਦੂਰ ਹੋ ਗਈ ਹੈ ॥੩॥

## ਜਿਨ ਕੇ ਵਡੇ ਭਾਗ ਵਡ ਊਚੇ; ਤਿਨ ਹਰਿ ਜਪਿਓ ਜਪਾਨੀ ॥

ਜਿਨ = ਜਿਨ੍ਹਾਂ ਪੁਰਖਾਂ ਕੇ = ਦੇ ਵਡੇ = ਵੱਡਿਆਂ ਤੋਂ ਵਡ = ਵੱਡੇ ਊਚੇ = ਉਤਮ ਭਾਗ = ਕਰਮ ਹਨ, ਤਿਨ = ਉਨ੍ਹਾਂ ਨੇ ਆਪ ਹਰਿ = ਪਰਮੇਸ਼ਰ ਦਾ ਨਾਮ ਜਪਿਓ = ਜਪਿਆ ਹੈ 'ਤੇ ਹੋਰਨਾਂ ਨੂੰ ਵੀ ਜਪਾਨੀ = ਜਪਾਉਣਾ ਕੀਤਾ ਹੈ।

## ਤਿਨ ਹਰਿ ਸੰਗਤਿ ਮੇਲਿ ਪ੍ਰਭ ਸੁਆਮੀ; ਜਨ ਨਾਨਕ ਦਾਸ ਦਸਾਨੀ ॥੪॥੩॥

ਹੇ ਹਰਿ = ਹਰੇ ਭਰੇ ਕਰਨ ਵਾਲੇ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ ਜੀ ! ਸਾਨੂੰ ਤਿਨ = ਉਨ੍ਹਾਂ ਪਿਆਰੇ ਜਨਾਂ ਦੀ ਸੰਗਤ ਵਿਚ ਮੇਲਿ = ਮੇਲਣਾ ਕਰੋ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਜਨ ਆਪ ਜੀ ਦੇ ਦਾਸ = ਸੇਵਕਾਂ ਦਾ ਦਸਾਨੀ = ਸੇਵਕ ਹਾਂ **ਵਾ:** ਅਸੀਂ ਜਨ ਆਪ ਜੀ ਦੇ ਦਾਸ = ਸੇਵਕਾਂ ਪਾਸੋਂ ਤੁਹਾਡੇ ਸਰੂਪ ਦੀ ਪ੍ਰਾਪਤੀ ਬਾਰੇ ਦਸਾਨੀ = ਪੁੱਛਣਾ ਕਰੀਏ ॥੪॥੩॥

## ਧਨਾਸਰੀ ਮਹਲਾ ੪ ॥

ਇਸ ਸ਼ਬਦ ਵਿਚ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਜਗਿਆਸੂ ਵੱਲੋਂ ਕੀਤੀ ਹੋਈ ਬੇਨਤੀ ਪਹਿਲੀਆਂ ਦੋ ਪੰਗਤੀਆਂ ਵਿਚ ਅੰਕਿਤ ਕੀਤੀ ਹੋਈ ਹੈ **ਅਥਵਾ** ਜਗਿਆਸੂ ਨੂੰ ਬੇਨਤੀ ਕਰਨ ਦਾ ਢੰਗ ਦਰਸਾਇਆ ਹੋਇਆ ਹੈ, ਜਿਵੇਂ ਅਧਿਆਪਕ ਕੋਲ ਵਿਦਿਆਰਥੀ ਨੂੰ ਪੜ੍ਹਾਉਣ ਦਾ ਇਹ ਢੰਗ ਹੈ ਕਿ ਜੋ ਵਿਦਿਆਰਥੀ ਨੂੰ ਸਿਖਾਉਣਾ ਹੋਵੇ, ਉਹ ਪਹਿਲਾਂ ਅਧਿਆਪਕ ਨੂੰ ਆਪਣੀ ਰਸਨਾ ਤੋਂ ਉਚਾਰਨ ਕਰਨਾ ਪੈਂਦਾ ਹੈ। ਇਥੇ ਸਤਿਗੁਰੂ ਜੀ ਗੁਰਸਿੱਖ ਨੂੰ ਸ਼ੁਭ ਗੁਣ ਦੇਣ ਵਾਸਤੇ ਗੁਰਸਿੱਖ ਦੇ ਹਿਰਦੇ ਵਿਚ ਨਿਮਰਤਾ ਪੈਦਾ ਕਰਨ ਵਾਸਤੇ ਅਤੇ ਹੰਗਤਾ ਦਾ ਤਿਆਗ ਕਰਾਉਣ ਵਾਸਤੇ ਗੁਰਮਤਿ ਨੂੰ ਸਰਬ ਸ੍ਰੇਸ਼ਟ ਦੱਸ ਰਹੇ ਹਨ ਕਿ ਆਪਣੇ ਅਉਗੁਣ ਸਤਿਗੁਰਾਂ ਦੇ ਅੱਗੇ ਜ਼ਾਹਰ ਕਰਨੇ, ਉਨ੍ਹਾਂ ਅਉਗੁਣਾਂ ਦਾ ਤਿਆਗ ਕਰਨ ਵਾਸਤੇ ਸਤਿਗੁਰੂ ਜੀ ਤੋਂ ਮਦਦ ਮੰਗਣੀ। ਇਥੇ ਸਤਿਗੁਰੂ ਜੀ ਪਹਿਲਾਂ ਜਗਿਆਸੂ ਮੁਖ ਦੁਆਰਾ ਕਥਨ ਕਰਦੇ ਹਨ :

## ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ; ਕਿਉ ਚਾਲਹ ਗੁਰ ਚਾਲੀ ॥

ਹਮ = ਤਮਾਮ ਜੀਵ **ਵਾ:** ਅਸੀਂ ਅਗਿਆਨ ਕਰਕੇ ਮਨ, ਬੁੱਧ ਜਾਂ ਗਿਆਨ ਵਿਚਾਰ ਰੂਪੀ ਨੇਤਰਾਂ ਤੋਂ ਹੀਣੇ ਹੋਣ ਕਰਕੇ ਅੰਧੁਲੇ = ਅੰਨ੍ਹੇ ਹੋ ਚੁੱਕੇ ਹਾਂ ਤੇ ਅੰਧ = ਅੰਨ੍ਹੇ ਕਰਨ ਵਾਲੇ ਬਿਖੁ = ਜ਼ਹਿਰ ਰੂਪ ਬਿਖੈ = ਵਿਸ਼ਿਆਂ ਵਿਚ ਰਾਤੇ = ਰੰਗੇ **ਵਾ:** ਪ੍ਰੀਤੀ ਕਰਨ ਵਾਲੇ ਹੋ ਰਹੇ ਹਾਂ, ਇਸ ਲਈ ਅਸੀਂ ਕਿਉ = ਕਿਸ ਪ੍ਰਕਾਰ ਗੁਰ = ਸਤਿਗੁਰਾਂ ਦੀ ਚਾਲੀ = ਮਰਯਾਦਾ ਵਿਚ ਚਾਲਹ = ਚੱਲ ਸਕਦੇ ਹਾਂ।

## ਸਤਗੁਰੁ ਦਇਆ ਕਰੇ ਸੁਖਦਾਤਾ; ਹਮ ਲਾਵੈ ਆਪਨ ਪਾਲੀ ॥੧॥

ਸਤਗੁਰੁ (ਸਤ + ਗੁਰੁ) ਸਤ = ਨਾਸ਼ ਤੋਂ ਰਹਿਤ ਗੁਰੁ = ਚੇਤਨ ਦਾ ਸਰੂਪ, ਸਤਿਗੁਰੂ ਜੀ ਸਿੱਖਾਂ ਨੂੰ ਸੁਖਦਾਤਾ = ਸੁੱਖਾਂ ਦੀ ਦਾਤ ਦੇਣ ਵਾਲੇ ਸਾਡੇ 'ਤੇ ਆਪਣੀ ਦਇਆ = ਰਹਿਮਤ ਦੀ ਦ੍ਰਿਸ਼ਟੀ ਕਰੇ = ਕਰ ਕੇ ਹਮ = ਸਾਨੂੰ ਆਪਨ = ਆਪਣੇ ਉਪਦੇਸ਼ ਰੂਪ ਪਾਲੀ = ਪੱਲੇ ਨਾਲ **ਵਾ:** ਸ਼ਰਨ ਰੂਪ ਪੱਲੇ ਦੇ ਨਾਲ ਲਾਵੈ = ਲਗਾ ਲੈਣਾ ਕਰੋ ॥੧॥

## ਗੁਰਸਿਖ ਮੀਤ; ਚਲਹੁ ਗੁਰ ਚਾਲੀ ॥

ਹੇ ਗੁਰਸਿਖ ਮੀਤ = ਮਿੱਤਰੋ ! ਗੁਰ = ਸਤਿਗੁਰਾਂ ਦੀ ਦੱਸੀ ਹੋਈ ਚਾਲੀ = ਮਰਯਾਦਾ ਉੱਤੇ ਮਨ, ਬਾਣੀ, ਸਰੀਰ ਕਰਕੇ ਚਲਹੁ = ਚੱਲਣਾ, ਤੁਰਨਾ ਕਰੋ।

## ਜੋ ਗੁਰੁ ਕਹੈ ਸੋਈ ਭਲ ਮਾਨਹੁ; ਹਰਿ ਹਰਿ ਕਥਾ ਨਿਰਾਲੀ ॥੧॥ਰਹਾਉ॥

ਜੋ ਵੀ ਗੁਰ = ਸਤਿਗੁਰੂ ਸਾਹਿਬ ਜੀ ਉਪਦੇਸ਼ ਕਹੈ = ਕਥਨ ਕਰਦੇ ਹਨ, ਸੋਈ = ਓਹੀ ਭਲ = ਭਲਾ ਕਰਕੇ ਮਾਨਹੁ = ਮੰਨਣਾ ਕਰੋ, ਤੇ ਦੁਨੀਆ ਤੋਂ ਨਿਰਾਲੀ = ਅਸੰਗ ਕਰਨ ਵਾਲੀ **ਵਾ:** ਜੰਮਣ ਮਰਨ ਤੋਂ ਰਹਿਤ ਕਰਨ ਵਾਲੀ ਹਰਿ = ਹਰੀ ਹਰਿ = ਪਰਮੇਸ਼ਰ ਦੀ ਕਥਾ ਸੁਣਨਾ ਕਰੋ **ਵਾ:** ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੀ ਨਿਰਾਲੀ = ਅਨੋਖੀ ਕਥਾ ਸੁਣਨਾ ਕਰੋ ॥੧॥ਰਹਾਉ॥

## ਹਰਿ ਕੇ ਸੰਤ ਸੁਣਹੁ ਜਨ ਭਾਈ; ਗੁਰੁ ਸੇਵਿਹੁ ਬੇਗਿ ਬੇਗਾਲੀ ॥

ਹੇ ਹਰਿ = ਪਰਮੇਸ਼ਰ ਕੇ = ਦੇ ਸੰਤ ਭਗਤ ਜਨੋਂ ਤੇ ਭਾਈ = ਭਰਾਵੋ ! ਨਿਸਚੇ ਵਿਚਾਰ ਰੂਪੀ ਕੰਨਾਂ ਨਾਲ ਗੁਰੂ ਦਾ ਉਪਦੇਸ਼ ਸੁਣਹੁ = ਸੁਣਨਾ ਕਰੋ ਤੇ ਸਤਿਗੁਰਾਂ ਦੀ ਸੇਵਿਹੁ = ਸੇਵਾ ਬੇਗਿ ਬੇਗਾਲੀ = ਛੇਤੀ ਤੋਂ ਛੇਤੀ ਭਾਵ ਹਿੰਮਤ ਤੇ ਉੱਦਮ ਦੁਆਰਾ ਕਰੋ। ਅਤੇ

## ਸਤਗੁਰੁ ਸੇਵਿ ਖਰਚੁ ਹਰਿ ਬਾਧਉ; ਮਤ ਜਾਣਹੁ ਆਜੁ ਕਿ ਕਾਲੑਿ ॥੨॥

ਨਾਮ ਰੂਪੀ ਸਤਿਗੁਰੁ = ਸੱਚੇ ਗੁਰਾਂ ਦੀ ਸੇਵਿ = ਟਹਿਲ ਕਰਕੇ ਹਰਿ = ਪਰਮੇਸ਼ਰ ਦੇ ਨਾਮ ਦੀ ਬਖ਼ਸ਼ਿਸ਼ ਮਿਲਦੀ ਹੈ ਅਤੇ ਇਸ ਨਾਮ ਰੂਪੀ ਬਖ਼ਸ਼ਿਸ਼ ਨੂੰ ਲੈ ਕੇ ਆਪਣੇ ਅੰਤਹਕਰਣ ਰੂਪੀ ਪੱਲੇ ਵਿਚ ਪ੍ਰਲੋਕ ਦੇ ਖ਼ਰਚ ਵਾਸਤੇ ਬਾਧਉ = ਬੰਨ੍ਹ ਲਵੋ, ਮਤ = ਮਤਾਂ ਜਾਣਹੁ = ਜਾਣੋ ਕਿ ਆਜ = ਅੱਜ ਕਿ = ਜਾਂ ਕਾਲੑਿ = ਕੱਲ ਨੂੰ ਸਤਿਗੁਰਾਂ ਨੂੰ ਸੇਵ ਕੇ ਨਾਮ ਰੂਪੀ ਧਨ ਖ਼ਰਚ ਬੰਨ੍ਹ ਲਵਾਂਗੇ।

**ਵਾ:** ਇਸ ਕਰਕੇ ਆਜ = ਅੱਜ ਹੀ ਸਤਿਗੁਰਾਂ ਦੀ ਟਹਿਲ ਕਰਕੇ ਨਾਮ ਰੂਪੀ ਬਖ਼ਸ਼ਸ਼ ਨੂੰ ਲੈਣਾ ਕਰੋ, ਮਤ = ਮਤਾਂ ਜਾਣਹੁ = ਜਾਣੋ ਕਿ ਕਾਲੑਿ = ਕੱਲ ਨੂੰ ਸੇਵਾ ਕਰ ਲਵਾਂਗੇ ਕਿਉਂਕਿ ਜਦੋਂ ਸਿਰ 'ਤੇ ਕਾਲ ਆ ਜਾਵੇਗਾ ਤਾਂ ਕੁਝ ਵੀ ਨਹੀਂ ਹੋਵੇਗਾ; ਜੈਸਾ ਕਿ :

**ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ ॥**
**ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ ॥੧੩੮॥** *(ਸਲੋਕ ਕਬੀਰ ਜੀ, ਅੰਗ ੧੩੭੧)*

**ਅਥਵਾ** ਸਤਿਗੁਰਾਂ ਦੀ ਸੇਵਿ = ਟਹਿਲ ਕਰ ਕੇ ਹਰਿ = ਪਰਮੇਸ਼ਰ ਦੇ ਨਾਮ ਰੂਪੀ ਖ਼ਰਚ ਨੂੰ ਪ੍ਰਲੋਕ ਵਾਸਤੇ ਆਜੁ = ਅੱਜ ਹੀ ਆਪਣੇ ਹਿਰਦੇ ਰੂਪੀ ਪੱਲੇ ਵਿਚ ਬਾਧਉ = ਬੰਨ੍ਹ ਲਵੋ, ਇਹ ਮਤ = ਮਤਾਂ ਜਾਣਹੁ = ਜਾਣੋ ਕਿ ਕਾਲੑਿ = ਕੱਲ ਨੂੰ ਕਰਾਂਗੇ ॥੨॥

## ਹਰਿ ਕੇ ਸੰਤ ਜਪਹੁ ਹਰਿ ਜਪਣਾ; ਹਰਿ ਸੰਤੁ ਚਲੈ ਹਰਿ ਨਾਲੀ ॥

ਹੇ ਹਰਿ = ਪਰਮੇਸ਼ਰ ਕੇ = ਦੇ ਸੰਤ = ਮਹਾਤਮਾ ਜਨੋਂ ! ਸਤਿਗੁਰਾਂ ਦੇ ਨਾਲ ਮਿਲ ਕਰਕੇ ਹਰਿ = ਪਰਮੇਸ਼ਰ ਦੇ ਜਾਪ ਨੂੰ ਜਪਹੁ = ਜਪਣਾ ਕਰੋ, ਹੇ ਹਰਿ = ਪਰਮੇਸ਼ਰ ਦੇ ਸੰਤ ਜਨੋਂ ! ਹਰਿ = ਪਰਮੇਸ਼ਰ ਦਾ ਨਾਮ ਹੀ ਪ੍ਰਲੋਕ ਵਿਚ ਸਹਾਇਤਾ ਕਰਨ ਵਾਸਤੇ ਨਾਲੀ = ਨਾਲ ਚਲੈ = ਚੱਲੇਗਾ ਤੇ ਹੁਣ ਇਸ ਲੋਕ ਵਿਚ ਵੀ ਅੰਗ-ਸੰਗ ਰਹੇਗਾ।

## ਜਿਨ ਹਰਿ ਜਪਿਆ ਸੇ ਹਰਿ ਹੋਏ; ਹਰਿ ਮਿਲਿਆ ਕੇਲ ਕੇਲਾਲੀ ॥੩॥

ਹੇ ਭਾਈ! ਜਿਨ = ਜਿਨ੍ਹਾਂ ਗੁਰਮੁਖ ਜਨਾਂ ਨੇ ਹਰਿ = ਪਰਮੇਸ਼ਰ ਦਾ ਨਾਮ ਜਪਿਆ ਹੈ, ਸੇ = ਉਹ ਹਰਿ = ਪਰਮੇਸ਼ਰ ਦਾ ਰੂਪ ਹੀ ਹੋਏ = ਹੋ ਗਏ ਹਨ, ਕਿਉਂਕਿ ਉਨ੍ਹਾਂ ਨੂੰ ਰਚਨਾ ਰੂਪ ਕੇਲ = ਖੇਡ ਦੇ ਕੇਲਾਲੀ = ਖੇਡਣ ਵਾਲਾ ਹਰਿ = ਪਰਮੇਸ਼ਰ ਮਿਲਿਆ = ਮਿਲ ਗਿਆ ਹੈ **ਵਾ:** ਜੋ ਕੇਲਾਲੀ (ਕੀਲਾਲ) ਭਾਵ ਜਲ ਆਦਿਕ ਤੱਤਾਂ ਵਿਚ ਆਪਣੀ ਚੇਤਨ ਸੱਤਾ ਨਾਲ ਵਿਸ਼ਨੂੰ ਆਦਿਕ ਦੇਵਤਿਆਂ ਤੋਂ ਕੇਲ = ਕ੍ਰੀੜਾ ਕਰਾਉਣ ਵਾਲਾ ਹੈ, ਉਹ ਹਰੀ ਮਿਲ ਗਿਆ ਹੈ ॥੩॥

## ਹਰਿ ਹਰਿ ਜਪਨੁ ਜਪਿ ਲੋਚ ਲੋੁਚਾਨੀ; ਹਰਿ ਕਿਰਪਾ ਕਰਿ ਬਨਵਾਲੀ ॥

ਜਿਨ੍ਹਾਂ ਗੁਰਮੁਖ ਜਨਾਂ ਦੇ ਹਿਰਦੇ ਵਿਚ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਦੇ ਜਪਿ = ਜਾਪ ਜਪਣ ਦੀ ਲੋਚ = ਇੱਛਾ ਲੋੁਚਾਨੀ = ਲੱਗੀ ਹੋਈ ਹੈ, ਉਨ੍ਹਾਂ ਉੱਤੇ ਬਨਵਾਲੀ = ਸੰਸਾਰ ਬਨ ਦਾ ਵਾਲੀ ਹਰਿ = ਪਰਮੇਸ਼ਰ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਦਾ ਹੈ **ਅਥਵਾ** ਹੇ ਸੰਸਾਰ ਬਨ ਦੇ ਵਾਲੀ ਹਰਿ = ਪਰਮੇਸ਼ਰ! ਸਾਡੇ 'ਤੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰੋ ਤਾਂ ਜੋ ਸਾਨੂੰ ਵੀ ਤੇਰੇ ਹਰਿ ਹਰਿ ਨਾਮ ਦੇ ਜਾਪ ਜਪਣ ਦੀ ਲੋਚ = ਚਾਹਣਾ ਲੋੁਚਾਨੀ = ਲੱਗ ਜਾਵੇ।

## ਜਨ ਨਾਨਕ ਸੰਗਤਿ ਸਾਧ ਹਰਿ ਮੇਲਹੁ;
## ਹਮ ਸਾਧ ਜਨਾ ਪਗ ਰਾਲੀ ॥੪॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ਜੀ! ਮੈਨੂੰ ਜਨ = ਦਾਸ ਨੂੰ ਸਾਧ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਮੇਲਹੁ = ਮੇਲਣਾ ਕਰੋ, (**ਵਾ:** ਸਾਧਸੰਗਤ ਵਿੱਚੋਂ ਵਾਹਿਗੁਰੂ ਨਾਲ ਮੇਲ ਦਿਓ) ਕਿਉਂਕਿ ਹਮ = ਮੈਂ ਸਾਧ = ਸ੍ਰੇਸ਼ਟ ਜਨਾ = ਪੁਰਖਾਂ ਦੇ **ਵਾ:** ਸਾਧਸੰਗਤ ਦੇ **ਵਾ:** ਆਪ ਜੀ ਦੇ ਪਗ = ਚਰਨਾਂ ਦੀ ਰਾਲੀ = ਧੂੜ ਹਾਂ ॥੪॥੪॥

**[ਅੰਗ ੬੬੮]**

## ਧਨਾਸਰੀ ਮਹਲਾ ੪ ॥

ਇਸ ਸ਼ਬਦ ਵਿਚ ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪਣੀ ਪ੍ਰੀਤੀ ਜਤਾਉਂਦੇ ਹੋਏ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ **ਵਾ:** ਧੰਨ ਸ੍ਰੀ ਗੁਰੂ ਰਾਮਦਾਸ ਜੀ ਦੇ ਪਾਸ ਸਤਿਗੁਰਾਂ ਦੇ ਤਾਏ ਦੇ ਪੁੱਤਰ ਭਾਈ ਸਹਾਰੀ ਜੀ ਨੇ ਜੋ ਚਰਨਾਂ ਵਿਚ ਪ੍ਰੇਮ-ਮਈ ਬੇਨਤੀ ਕੀਤੀ, ਉਸ ਨੂੰ ਸਤਿਗੁਰੂ ਸ਼ਬਦ ਵਿਚ ਗੁੰਥਨ ਕਰਦੇ ਹਨ:

## ਹਰਿ ਹਰਿ ਬੂੰਦ ਭਏ ਹਰਿ ਸੁਆਮੀ; ਹਮ ਚਾਤ੍ਰਿਕ ਬਿਲਲ ਬਿਲਲਾਤੀ ॥

ਹੇ ਹਰਿ = ਸਾਰਿਆਂ ਜੀਵਾਂ ਨੂੰ ਹਰੇ ਭਰੇ ਕਰਨ ਵਾਲੇ ਪਾਪਾਂ ਦੇ ਹਰਿ = ਹਾਰਕ ਸੁਆਮੀ = ਮਾਲਕ ਹਰਿ = ਪਰਮੇਸ਼ਰ ਜੀ! ਆਪ ਜੀ ਸਵਾਂਤੀ ਬੂੰਦ ਦੀ ਨਿਆਈਂ ਭਏ = ਹੋ ਗਏ ਹੋ, ਅਤੇ ਹਮ = ਅਸੀਂ ਚਾਤ੍ਰਿਕ = ਬੰਬੀਹੇ ਦੀ ਨਿਆਈਂ ਹੋ ਕੇ ਨਾਮ ਰੂਪ ਸਵਾਂਤੀ ਬੂੰਦ ਲੈਣ ਵਾਸਤੇ ਬਿਲਲ = ਵਿਆਕੁਲ ਹੋ ਕੇ ਇਕ-ਰਸ ਬਿਲਲਾਤੀ = ਵਿਰਲਾਪ ਕਰਦੇ ਹਾਂ। (ਬਿਲਲ = ਬਿਲਲਿਆ ਭਾਵ ਜਿਹੜਾ ਬੱਚਾ ਇਕ-ਰਸ ਰੋਈ ਜਾਵੇ ਵਿਚਦੀ ਸਾਹ ਨਾ ਲਵੇ **ਵਾ:** ਡਰਦੇ ਹੋਏ ਵਿਚੇ ਵਿਚ ਵਿਰਲਾਪ ਕਰਨਾ, ਉਸ ਨੂੰ ਬਿਲਲਿਆ ਕਹਿੰਦੇ ਹਨ।)

## ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ; ਮੁਖਿ ਦੇਵਹੁ ਹਰਿ ਨਿਮਖਾਤੀ ॥੧॥

ਹੇ ਹਰਿ = ਸੰਸਿਆਂ ਦੇ ਹਾਰਕ ਪ੍ਰਭ = ਮਾਲਕ ਹਰਿ = ਪਰਮੇਸ਼ਰ ਜੀ ! ਸਾਡੇ 'ਤੇ ਅਪਨੀ = ਆਪਦੀ ਕ੍ਰਿਪਾ = ਦਇਆ ਦ੍ਰਿਸ਼ਟੀ ਕਰਹੁ = ਕਰੋ ਤੇ ਸਾਡੇ ਅੰਤਹਕਰਣ ਰੂਪ ਮੁਖਿ = ਮੂੰਹ ਵਿਚ ਹਰਿ = ਪਰਮੇਸ਼ਰ ਜੀ ਆਪਣੀ ਨਾਮ ਰੂਪੀ ਸਵਾਂਤੀ ਬੂੰਦ ਨਿਮਖਾਤੀ = ਨਿਮਖ ਕਾਲ ਵਿਚ ਦੇਵਹੁ = ਦੇਣਾ ਕਰੋ ॥੧॥

## ਹਰਿ ਬਿਨੁ; ਰਹਿ ਨ ਸਕਉ ਇਕ ਰਾਤੀ ॥

ਹੇ ਹਰਿ = ਪਰਮੇਸ਼ਰ ਜੀ ! ਆਪ ਜੀ ਤੋਂ ਬਿਨੁ = ਬਗ਼ੈਰ ਇਕ ਰਾਤੀ = ਰੱਤੀ ਕਾਲ ਭਰ ਵੀ **ਵਾ:** ਅਵਸਥਾ ਰੂਪੀ ਰਾਤੀ = ਰਾਤ ਵਿਚ ਨ = ਨਹੀਂ ਰਹਿ ਸਕਉ = ਸਕਦੇ।

## ਜਿਉ ਬਿਨੁ ਅਮਲੈ ਅਮਲੀ ਮਰਿ ਜਾਈ ਹੈ; ਤਿਉ ਹਰਿ ਬਿਨੁ ਹਮ ਮਰਿ ਜਾਤੀ ॥ਰਹਾਉ॥

ਜਿਉ = ਜਿਵੇਂ ਅਮਲੈ = ਨਸ਼ੇ ਤੋਂ ਬਿਨੁ = ਬਗ਼ੈਰ ਅਮਲੀ = ਨਸ਼ਈ ਪੁਰਸ਼ ਮਰ ਜਾਈ = ਜਾਂਦਾ ਹੈ, ਤਿਉ = ਤਿਵੇਂ ਹਰਿ = ਪਰਮੇਸ਼ਰ ਜੀ ਆਪ ਜੀ ਦੇ ਨਾਮ ਤੋਂ ਬਿਨੁ = ਬਗ਼ੈਰ ਹਮ = ਅਸੀਂ ਮਰ ਜਾਤੀ = ਜਾਂਦੇ ਹਾਂ **ਵਾ:** ਸਾਡੀ ਜਿੰਦ ਮਰ ਜਾਂਦੀ ਹੈ ॥ਰਹਾਉ॥

## ਤੁਮ ਹਰਿ ਸਰਵਰ ਅਤਿ ਅਗਾਹ; ਹਮ ਲਹਿ ਨ ਸਕਹਿ ਅੰਤੁ ਮਾਤੀ ॥

ਹੇ ਹਰਿ = ਪਰਮੇਸ਼ਰ ਜੀ ! ਤੁਮ = ਤੁਸੀਂ ਸਰਵਰ = ਸਮੁੰਦਰ **ਵਾ:** ਮਾਨ ਸਰੋਵਰ ਦੀ ਨਿਆਈਂ ਅਤਿ = ਬਹੁਤ ਅਗਾਹ = ਡੂੰਘੇ ਹੋ, ਇਸ ਲਈ ਹਮ = ਅਸੀਂ ਤੁਹਾਡਾ ਮਾਤੀ = ਰਤਾ ਭਰ ਭੀ ਅੰਤ ਨ = ਨਹੀਂ ਲਹਿ = ਲੈ ਸਕਹਿ = ਸਕਦੇ **ਵਾ:** ਅਸੀਂ ਤੁੱਛ ਮਾਤੀ = ਬੁੱਧੀ ਕਰਕੇ ਤੁਹਾਡਾ ਅੰਤ ਨਹੀਂ ਲੈ ਸਕਦੇ।

## ਤੂ ਪਰੈ ਪਰੈ ਅਪਰੰਪਰੁ ਸੁਆਮੀ; ਮਿਤਿ ਜਾਨਹੁ ਆਪਨ ਗਾਤੀ ॥੨॥

ਹੇ ਅਪਰੰਪਰੁ = ਜਗਤ ਤੋਂ ਪਰਾ ਰੂਪ ਸੁਆਮੀ = ਪਰਮੇਸ਼ਰ ਜੀ ! ਤੂ = ਤੁਸੀਂ ਮਨੁੱਖਾਂ ਤੋਂ ਪਰੈ = ਅਗਾਂਹ ਦੇਵਤੇ ਤੇ ਦੇਵਤਿਆਂ ਦੇ ਗੁਰੂ ਆਦਿਕ ਤੋਂ ਵੀ ਪਰੈ = ਪਰੇ ਹੋ **ਵਾ:** ਬ੍ਰਹਮਾ ਆਦਿਕ ਪ੍ਰਕਿਰਤੀ ਦੇ ਵਿਚ ਹਨ ਅਤੇ ਤੁਸੀਂ ਪ੍ਰਕਿਰਤੀ ਦਾ ਵੀ ਪਰਾ ਰੂਪ ਹੋ, ਇਸ ਲਈ ਤੁਸੀਂ ਆਪਨ = ਆਪਣੀ ਗਾਤੀ = ਪ੍ਰਾਪਤੀ ਦੀ **ਵਾ:** ਗਾਤੀ = ਰੀਤੀ ਦੀ ਮਿਤਿ = ਮਰਯਾਦਾ ਨੂੰ ਆਪ ਹੀ ਜਾਨਹੁ = ਜਾਣਦੇ ਹੋ ॥੨॥ ਜੈਸਾ ਕਿ :

**ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥** *(ਗਉੜੀ ਸੁਖਮਨੀ ਮ: ੫, ਅੰਗ ੨੬੮)*

## ਹਰਿ ਕੇ ਸੰਤ ਜਨਾ ਹਰਿ ਜਪਿਓ; ਗੁਰ ਰੰਗਿ ਚਲੂਲੈ ਰਾਤੀ ॥

ਹੇ ਹਰਿ = ਪਰਮੇਸ਼ਰ ਜੀ ! ਆਪ ਜੀ ਕੇ = ਦੇ ਸੰਤ ਜਨਾਂ ਨੇ ਤਾਂ ਤੇਰੇ ਹਰਿ = ਵਾਹਿਗੁਰੂ ਨਾਮ ਨੂੰ ਜਪਿਓ = ਜਪਿਆ ਹੈ, ਕਿਉਂਕਿ ਉਨ੍ਹਾਂ ਦੀ ਬਿਰਤੀ ਗੁਰ = ਸਤਿਗੁਰਾਂ ਨੇ ਅਪ੍ਰੋਖ ਗਿਆਨ ਦੇ ਚਲੂਲੈ = ਗੂੜ੍ਹੇ ਰੰਗ ਵਿਚ ਰਾਤੀ = ਰੰਗ ਦਿੱਤੀ ਹੈ।

## ਹਰਿ ਹਰਿ ਭਗਤਿ ਬਨੀ ਅਤਿ ਸੋਭਾ; ਹਰਿ ਜਪਿਓ ਊਤਮ ਪਾਤੀ ॥੩॥

ਹੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਜੀ ! ਉਨ੍ਹਾਂ ਦੀ ਆਪ ਜੀ ਦੀ

ਭਗਤਿ = ਪ੍ਰੇਮਾ-ਭਗਤੀ ਕਰਨੇ ਕਰਕੇ ਅਤਿ = ਅਤਿਅੰਤ ਸੋਭਾ = ਵਡਿਆਈ ਬਨੀ = ਬਣ ਗਈ ਹੈ। ਉਨ੍ਹਾਂ ਦੀ ਊਤਮ = ਸ੍ਰੇਸ਼ਟ ਪਾਤੀ = ਪੰਗਤੀ ਹੈ ਜਿਨ੍ਹਾਂ ਨੇ ਹਰੀ ਤੇਰੇ ਤਾਈਂ ਜਪਿਓ = ਜਪਿਆ ਹੈ **ਵਾ:** ਹੇ ਹਰਿ = ਪਰਮੇਸ਼ਰ ਜੀ ! ਉਹ ਤੇਰੇ ਨਾਮ ਨੂੰ ਜਪਿਓ = ਜਪ ਕੇ ਊਤਮ = ਸ੍ਰੇਸ਼ਟ ਪਾਤੀ = ਪਤਿ ਵਾਲੇ ਹੋ ਗਏ ਹਨ ॥੩॥ ਅਤੇ

## ਆਪੇ ਠਾਕੁਰੁ ਆਪੇ ਸੇਵਕੁ; ਆਪਿ ਬਨਾਵੈ ਭਾਤੀ ॥

ਹੇ ਪਰਮੇਸ਼ਰ ! ਉਨ੍ਹਾਂ ਦੀ ਨਿਗਾਹ ਵਿਚ ਤੁਸੀਂ ਆਪੇ = ਆਪ ਹੀ ਠਾਕੁਰੁ = ਸੁਆਮੀ ਭਾਵ ਈਸ਼ਰ ਰੂਪ ਤੇ ਆਪੇ = ਆਪ ਹੀ ਸੇਵਕੁ = ਦਾਸ ਭਾਵ ਜੀਵ ਰੂਪ ਹੋ ਅਤੇ ਤੁਸੀਂ ਆਪ ਹੀ ਨਾਨਾ ਭਾਤੀ = ਪ੍ਰਕਾਰ ਦੇ ਰੰਗਾਂ ਦੀ ਅੰਡਜ, ਜੇਰਜ, ਸੇਤਜ, ਉਤਭੁਜ ਆਦਿ ਸ੍ਰਿਸ਼ਟੀ ਬਨਾਵੈ = ਬਣਾਉਂਦੇ ਹੋ **ਵਾ:** ਆਪ ਹੀ ਸੂਖਮ, ਸਥੂਲ ਕਾਰਨ ਦੇਹਾਂ ਬਨਾਵੈ = ਬਣਾ ਕੇ ਚੇਤਨ ਸੱਤਾ ਦੁਆਰਾ ਭਾਤੀ = ਪ੍ਰਕਾਸ਼ਨ ਵਾਲੇ ਹੋ।

## ਨਾਨਕੁ ਜਨੁ ਤੁਮਰੀ ਸਰਣਾਈ; ਹਰਿ ਰਾਖਹੁ ਲਾਜ ਭਗਾਤੀ ॥੪॥੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਜਨੁ = ਦਾਸ ਤੁਮਰੀ = ਤੁਹਾਡੀ ਸਰਣਾਈ = ਸ਼ਰਨ ਵਿਚ ਆਏ ਹਾਂ, ਕਿਉਂਕਿ ਹੇ ਹਰਿ = ਪਰਮੇਸ਼ਰ ਜੀ ! ਤੁਸੀਂ ਆਪਣਿਆਂ ਭਗਾਤੀ = ਭਗਤਾਂ ਦੀ ਲਾਜ = ਇੱਜ਼ਤ ਨੂੰ ਲੋਕ-ਪ੍ਰਲੋਕ ਵਿਚ ਆਪ ਹੀ ਰਾਖਹੁ = ਰੱਖਦੇ ਹੋ ॥੪॥੫॥

## ਧਨਾਸਰੀ ਮਹਲਾ ੪ ॥

ਫੇਰ ਅੱਗੇ ਜੋ ਸਹਾਰੀ ਮਲ ਜੀ ਨੇ ਬੇਨਤੀ ਕੀਤੀ, ਉਸ ਨੂੰ ਸਤਿਗੁਰੂ ਜੀ ਸ਼ਬਦ ਰੂਪ ਵਿਚ ਕਥਨ ਕਰਕੇ ਉਚਾਰਨ ਕਰਦੇ ਹਨ :

## ਕਲਿਜੁਗ ਕਾ ਧਰਮੁ ਕਹਹੁ ਤੁਮ ਭਾਈ; ਕਿਵ ਛੂਟਹ ਹਮ ਛੁਟਕਾਕੀ ॥

ਹੇ ਭਾਈ = ਭਾਵਨ ਰੂਪ ਸਤਿਗੁਰੂ ਜੀ ! ਤੁਮ = ਤੁਸੀਂ ਕਿਰਪਾ ਕਰਕੇ ਕਲਿਜੁਗ ਕਾ = ਦਾ ਧਰਮ ਕਹਹੁ = ਕਹਿਣਾ ਕਰੋ, ਹਮ = ਅਸੀਂ ਕਿਵ = ਕਿਸ ਪ੍ਰਕਾਰ ਜੰਮਣ ਮਰਨ ਦੇ ਦੁਖ ਤੋਂ ਛੂਟਹ = ਛੁੱਟਣਾ ਕਰੀਏ, ਕਿਉਂਕਿ ਸਾਨੂੰ ਛੁਟਕਾਕੀ = ਛੁੱਟਣ ਦੀ ਇੱਛਾ ਲੱਗੀ ਹੋਈ ਹੈ ?

## ਹਰਿ ਹਰਿ ਜਪੁ ਬੇੜੀ ਹਰਿ ਤੁਲਹਾ; ਹਰਿ ਜਪਿਓ ਤਰੈ ਤਰਾਕੀ ॥੧॥

ਹੇ ਭਾਈ (ਸਹਾਰੀ ਮੱਲ ਜੀ) ! ਜਿਹੜਾ ਹਰਿ = ਪਰਮੇਸ਼ਰ ਦੇ ਨਾਮ ਦਾ ਜਪੁ = ਜਾਪ ਬਾਣੀ ਕਰਕੇ ਕਰਨਾ ਹੈ, ਇਹ ਆਸਾ ਰੂਪ ਨਦੀ ਤੋਂ ਪਾਰ ਕਰਨ ਵਾਸਤੇ ਬੇੜੀ = ਕਿਸ਼ਤੀ ਦੀ ਨਿਆਈਂ ਹੈ, ਜਿਹੜਾ ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਸੁਆਸਾਂ ਨਾਲ ਜਪਣਾ ਹੈ, ਇਹ ਰਾਗ ਦ੍ਵੈਸ਼ ਰੂਪੀ ਨਾਲਿਆਂ ਨੂੰ ਪਾਰ ਕਰਨ ਵਾਸਤੇ ਤੁਲਹੇ[੧] ਦੀ ਨਿਆਈਂ ਹੈ ਅਤੇ ਜਿਸ ਨੇ ਮਨ ਨਾਲ ਹਰਿ = ਪਰਮੇਸ਼ਰ ਦੇ ਜਾਪ ਨੂੰ ਜਪਿਓ = ਜਪਿਆ ਹੈ, ਉਹ ਜੀਵ ਤਰਾਕੀ = ਤਰਨ ਵਾਲਾ ਹੋ ਕੇ ਸੰਸਾਰ-ਸਮੁੰਦਰ ਤੋਂ ਤਰੈ = ਤਰਦਾ ਜਾਂਦਾ ਹੈ **ਵਾ:** ਤਰਾਕੀ = ਤੜੱਕ ਦੇ ਕੇ ਭਾਵ ਸ਼ੀਘਰ ਹੀ ਤਰ ਗਿਆ ਹੈ **ਵਾ:** ਆਪ ਤਰ ਗਿਆ ਹੈ ਅਤੇ ਹੋਰਨਾਂ ਨੂੰ ਵੀ ਜਹਾਜ਼ ਦੀ ਨਿਆਈਂ ਤਾਰਨ ਵਾਲੇ ਜੀਵਨ ਬਣਾ ਕੇ ਤਰਾਕੀ = ਤਾਰ ਦਿੰਦਾ ਹੈ ॥੧॥

---

੧. ਤੁਲਹਾ = ਨਾਲੇ ਜਾਂ ਨਦੀ ਪਾਰ ਹੋਣ ਲਈ ਰੱਸਿਆਂ ਨਾਲ ਕਾਠ ਦਾ ਬੰਨ੍ਹਿਆ ਹੁੰਦਾ ਹੈ **ਵਾ:** ਜੋ ਵਜ਼ਨ ਪੂਰਾ ਰੱਖੇ ਕਿ ਆਦਮੀ ਡੁੱਬ ਨਾ ਜਾਏ **ਵਾ:** ਘਾਸ ਲੱਕੜੀ ਆਦਿ ਦਾ ਆਸਰਾ ਜਿਸ ਨਾਲ ਇਕ ਆਦਮੀ ਤਰ ਸਕੇ।

## ਹਰਿ ਜੀ; ਲਾਜ ਰਖਹੁ ਹਰਿ ਜਨ ਕੀ ॥

ਹੇ ਹਰਿ = ਪਰਮੇਸ਼ਰ ਜੀ = ਜੀਉ ! ਹਰਿ = ਹਰ ਪ੍ਰਕਾਰ ਕਰਕੇ ਆਪਣੇ ਜਨ = ਦਾਸ ਕੀ = ਦੀ ਲਾਜ = ਪੈਜ, ਇੱਜ਼ਤ ਰਖਹੁ = ਰੱਖਣਾ ਕਰੋ।

## ਹਰਿ ਹਰਿ ਜਪਨੁ ਜਪਾਵਹੁ ਅਪਨਾ; ਹਮ ਮਾਗੀ ਭਗਤਿ ਇਕਾਕੀ ॥ਰਹਾਉ॥

ਹੇ ਹਰਿ = ਸਾਰਿਆਂ ਪਾਪਾਂ ਦੇ ਹਾਰਕ ਹਰਿ = ਪਰਮੇਸ਼ਰ ਜੀ ! ਆਪਣੇ ਨਾਮ ਦੇ ਜਪਨੁ = ਜਪਣੇ ਜੋਗ ਜਾਪ ਨੂੰ ਜਪਾਵਹੁ = ਜਪਾਉਣਾ ਕਰੋ, ਹਮ = ਅਸੀਂ ਤਾਂ ਇਕਾਕੀ = ਇੱਕੋ ਇਕ **ਵਾ:** ਇਕਾਂਤ ਹੋ ਕੇ ਆਪ ਜੀ ਦੀ ਭਗਤਿ = ਭਗਤੀ ਹੀ ਮਾਗੀ = ਮੰਗੀ ਹੈ ॥ਰਹਾਉ॥

## ਹਰਿ ਕੇ ਸੇਵਕ ਸੇ ਹਰਿ ਪਿਆਰੇ; ਜਿਨ ਜਪਿਓ ਹਰਿ ਬਚਨਾਕੀ ॥

ਜੋ ਹਰਿ = ਪਰਮੇਸ਼ਰ ਕੇ = ਦੇ ਸੇਵਕ = ਦਾਸ ਬਣੇ ਹਨ, ਸੇ = ਉਹ ਹਰਿ = ਵਾਹਿਗੁਰੂ ਨੂੰ ਪਿਆਰੇ ਹਨ, ਜਿਨ = ਜਿਨ੍ਹਾਂ ਨੇ ਗੁਰਾਂ ਦੇ ਕੀਤੇ ਬਚਨਾਕੀ = ਬਚਨਾਂ ਕਰਕੇ **ਵਾ:** ਗੁਰਾਂ ਦੀ ਬਾਣੀ ਦੁਆਰਾ ਮਨ, ਬਾਣੀ, ਸਰੀਰ ਕਰਕੇ ਹਰਿ = ਵਾਹਿਗੁਰੂ ਨਾਮ ਨੂੰ ਜਪਿਓ = ਜਪਿਆ ਹੈ।

## ਲੇਖਾ ਚਿਤ੍ਰ ਗੁਪਤਿ ਜੋ ਲਿਖਿਆ; ਸਭ ਛੂਟੀ ਜਮ ਕੀ ਬਾਕੀ ॥੨॥

ਜੋ = ਜਿਹੜਾ ਚਿਤ੍ਰ ਗੁਪਤ ਨੇ ਤਿਨਾ (ਸੇਵਕਾਂ) ਦਾ ਕਰਮਾਂ ਦਾ ਲੇਖਾ = ਹਿਸਾਬ-ਕਿਤਾਬ ਲਿਖਿਆ ਹੋਇਆ ਸੀ। ਉਹ ਜਮਾਂ ਕੀ = ਦੀ ਬਾਕੀ = ਹਿਸਾਬ ਕਿਤਾਬ ਦੀ ਰਕਮ ਸਭ = ਸਾਰੀ ਛੂਟੀ = ਛੁੱਟ ਗਈ ਹੈ ਭਾਵ ਸੰਚਤ ਕਰਮਾਂ ਆਦਿ ਦਾ ਸਾਰਾ ਲੇਖਾ ਜੋਖਾ ਮੁੱਕ ਗਿਆ ਹੈ ॥੨॥

## ਹਰਿ ਕੇ ਸੰਤ ਜਪਿਓ ਮਨਿ ਹਰਿ ਹਰਿ; ਲਗਿ ਸੰਗਤਿ ਸਾਧ ਜਨਾ ਕੀ ॥

ਸਾਧ = ਸ੍ਰੇਸ਼ਟ ਜਨਾ = ਪੁਰਖਾ ਕੀ = ਦੀ ਸੰਗਤ ਵਿਚ ਲਗਿ = ਲੱਗ ਭਾਵ ਮਿਲ ਕੇ ਹਰਿ = ਪਰਮੇਸ਼ਰ ਕੇ = ਦੇ ਸੰਤ ਜਨਾਂ ਨੇ ਮਨਿ = ਹਿਰਦੇ ਵਿਚ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿਓ = ਜਪਿਆ ਹੈ।

## ਦਿਨੀਅਰੁ ਸੂਰੁ ਤ੍ਰਿਸਨਾ ਅਗਨਿ ਬੁਝਾਨੀ;<br>ਸਿਵ ਚਰਿਓ ਚੰਦੂ ਚੰਦਾਕੀ ॥੩॥

ਜਦੋਂ ਸਿਵ = ਕਲਿਆਨ ਸਰੂਪ ਸਤਿਗੁਰੂ ਜੀ ਨੇ ਚੰਦੁ = ਚੰਦਰਮਾ ਦੀ ਨਿਆਈਂ ਰਿਦੇ ਰੂਪੀ ਆਕਾਸ਼ ਵਿਚ ਚਰਿਓ = ਚੜ੍ਹ ਕੇ ਉਪਦੇਸ਼ ਰੂਪੀ **ਵਾ:** ਭਗਤੀ ਦੀ ਸੁੰਦਰ ਚੰਦਾਕੀ = ਚਾਂਦਨੀ (ਚਾਨਣੀ) ਕੀਤੀ ਤਾਂ ਅਗਿਆਨ ਰੂਪੀ ਸੂਰੁ = ਸੂਰਜ ਦੀ ਸਾਰੇ ਦਿਨੀਅਰੁ = ਦਿਨ ਦੀ ਤ੍ਰਿਸ਼ਨਾ ਰੂਪ ਅਗਨਿ = ਅੱਗ ਦੀ ਤਪਸ਼ ਬੁਝਾਨੀ = ਬੁਝ ਗਈ **ਵਾ:** ਜੋ (ਦਿਨੀਅਰੁ ਸੂਰੁ) ਬਾਰ੍ਹਾਂ ਸੂਰਜਾਂ ਵਾਂਗੂੰ (ਪੰਜ ਗਿਆਨ ਇੰਦਰਿਆਂ, ਪੰਜ ਕਰਮ ਇੰਦਰਿਆਂ ਮਨ ਤੇ ਬੁੱਧ ਇਨ੍ਹਾਂ ਬਾਰ੍ਹਾਂ ਦੇ) ਤਪਾਉਣ ਵਾਲੀ ਤ੍ਰਿਸਨਾ ਰੂਪੀ ਅੱਗ ਸੀ, ਉਹ ਬੁਝ ਗਈ ਹੈ ॥੩॥

## ਤੁਮ ਵਡ ਪੁਰਖ ਵਡ ਅਗਮ ਅਗੋਚਰ; ਤੁਮ ਆਪੇ ਆਪਿ ਅਪਾਕੀ ॥

ਹੇ ਪਰਮੇਸ਼ਰ ਜੀ ! ਤੁਮ = ਤੁਸੀਂ ਵਡ = ਵੱਡਿਆਂ ਬ੍ਰਹਮਾ ਵਿਸ਼ਨੂੰ ਆਦਿਕਾਂ ਤੋਂ ਵਡ = ਵੱਡੇ ਪੁਰਖ ਹੋ, ਅਗਮ = ਮਨ ਦੀ ਗੰਮਤਾ ਤੋਂ ਰਹਿਤ, ਅਗੋਚਰ = ਇੰਦਰੀਆਂ ਦੇ ਅਵਿਸ਼ੇ ਹੋ ਤੇ ਤੁਮ = ਤੁਸੀਂ ਅਪਾਕੀ = ਆਪ ਹੀ ਆਪੇ = ਆਪਣੇ ਆਪ ਤੋਂ ਸਾਰੇ ਜਗਤ ਦੇ ਪਸਾਰੇ ਨੂੰ ਪੈਦਾ ਕੀਤਾ ਹੈ **ਵਾ:** ਆਪ ਹੀ ਪੈਦਾ ਕਰਦਾ ਹੈਂ, ਆਪ ਹੀ ਪਾਲਣਾ ਕਰਦਾ ਹੈਂ ਤੇ ਅਪਾਕੀ = ਆਪ ਹੀ ਲੈਅਤਾ ਕਰਦਾ ਹੈਂ **ਵਾ:** ਤੁਸੀਂ

ਆਪੇ ਆਪ ਅਪਾਕੀ = ਨਿਰਲੇਪ ਹੋ, ਭਾਵ ਆਪ ਜੀ ਕਿਸੇ ਪ੍ਰਕਾਰ ਵੀ ਮਾਇਆ ਦੇ ਮੋਹ ਵਿਚ ਲੁਪਾਏਮਾਨ ਨਹੀਂ ਹੋ, ਇਸ ਕਰਕੇ ਆਪੇ ਆਪ ਨਿਰਲੇਪ ਹੋ।

## ਜਨ ਨਾਨਕ ਕਉ ਪ੍ਰਭ ਕਿਰਪਾ ਕੀਜੈ; ਕਰਿ ਦਾਸਨਿ ਦਾਸ ਦਸਾਕੀ ॥੪॥੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ਜੀ! ਮੇਰੇ ਜਨ = ਦਾਸ ਕਉ = ਦੇ ਉੱਤੇ ਕਿਰਪਾ = ਦਇਆ ਦ੍ਰਿਸ਼ਟੀ ਕੀਜੈ = ਕਰੋ ਅਤੇ ਸਾਨੂੰ ਆਪਣੇ ਦਾਸਨਿ = ਸੇਵਕਾਂ ਦੇ ਦਾਸ = ਸੇਵਕ ਮਨ, ਬਾਣੀ, ਸਰੀਰ ਕਰਕੇ ਦਸਾਕੀ = ਦਾਸ ਬਣਾ ਲੈਣਾ ਕਰਿ = ਕਰੋ ॥੪॥੬॥

## ਧਨਾਸਰੀ ਮਹਲਾ ੪ ਘਰੁ ੫ ਦੁਪਦੇ ੴ ਸਤਿਗੁਰ ਪ੍ਰਸਾਦਿ ॥

ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਗੋਇੰਦਵਾਲ ਸਾਹਿਬ ਦੀਵਾਨ ਵਿਚ ਸਿੱਖਾਂ ਨੇ ਪੁੱਛਿਆ ਕਿ ਸਤਿਗੁਰੂ ਜੀ ਕੋਈ ਵੇਦ ਸ਼ਾਸਤ੍ਰ ਪੜ੍ਹਨੇ ਚਾਹੀਦੇ ਹਨ ਤਾਂ ਸੁਣ ਕੇ ਸਤਿਗੁਰੂ ਜੀ ਨੇ ਧਨਾਸਰੀ ਰਾਗਣੀ ਅੰਦਰ ਘਰੁ ੫ = ਪੰਜਵੇਂ ਸੁਰਤਾਲ ਵਿਚ ਦੁਪਦੇ = ਦੋ ਪਦਿਆਂ (ਦੋ ਪਉੜੀਆਂ) ਵਾਲੇ ਸ਼ਬਦ ਪਹਿਲਾਂ ਮੰਗਲ ਕਰਦਿਆਂ ਉਚਾਰਨ ਕੀਤੇ।

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਾਰਿਆਂ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਉਰ ਧਾਰਿ ਬੀਚਾਰਿ, ਮੁਰਾਰਿ ਰਮੋ ਰਮੁ; ਮਨ ਮੋਹਨ ਨਾਮੁ ਜਪੀਨੇ ॥

ਹੇ ਭਾਈ! ਜੋ ਸਾਰੇ ਰਮੋ = ਰਮਿਆ ਹੋਇਆ ਰਮੁ = ਸੁੰਦਰ ਮੁਰਾਰਿ (ਮੁਰ + ਅਰਿ) ਮੁਰ ਦੈਂਤ ਦਾ ਅਰਿ = ਦੁਸ਼ਮਣ ਪਰਮੇਸ਼ਰ ਹੈ, ਉਸ ਦੇ ਬੀਚਾਰਿ = ਵਿਚਾਰ ਨੂੰ ਉਰ = ਹਿਰਦੇ ਵਿਚ ਧਾਰਿ = ਧਾਰਨ ਕਰੋ **ਵਾ:** ਹੇ ਭਾਈ! ਰਮੁ = ਸੁੰਦਰ ਮੁਰਾਰਿ = ਮੁਰਾਰੀ ਪਰਮੇਸ਼ਰ ਦੀ ਬੀਚਾਰਿ = ਵਿਚਾਰ ਨੂੰ ਉਰ = ਹਿਰਦੇ ਵਿਚ ਧਾਰਨ ਕਰੋ ਤੇ ਮਨ ਕਰਕੇ ਵੀ ਰਮੋ = ਉਚਾਰਨ ਕਰੋ ਅਤੇ ਮਨ = ਚਿੱਤ ਨੂੰ ਮੋਹਨ = ਮੋਹਿਤ ਕਰਨ ਵਾਲੇ ਪ੍ਰਭੂ ਦਾ ਨਾਮ ਬਾਣੀ ਕਰਕੇ ਵੀ ਜਪੀਨੇ = ਜਪਣਾ ਕਰੋ **ਵਾ:** ਜਿਨ੍ਹਾਂ ਦਾ ਮਨ = ਚਿੱਤ ਨੂੰ ਮੋਹਨ = ਮੋਹਿਤ ਕਰਨ ਵਾਲੇ ਪਰਮੇਸ਼ਰ ਦੇ ਨਾਮ ਜਪੀਨੇ = ਜਪਣ ਵਿਚ ਮਨ ਮੋਹਿਆ ਗਿਆ ਹੈ, ਉਨ੍ਹਾਂ ਦੇ ਮਨ ਪਰਮੇਸ਼ਰ ਨੇ ਆਪਦੇ ਵਿਚ ਮੋਹ ਲਏ ਹਨ **ਵਾ:** ਉਨ੍ਹਾਂ ਨਾਮ ਜਪਣ ਵਾਲਿਆਂ ਦਾ ਪਰਮੇਸ਼ਰ ਨੇ ਮਾਇਆ ਦਾ ਮੋਹ ਤੇ ਹੰਗਤਾ ਮੇਟ ਦਿੱਤੀ ਹੈ। ਅਤੇ

## ਅਦ੍ਰਿਸਟੁ ਅਗੋਚਰੁ ਅਪਰੰਪਰ ਸੁਆਮੀ; ਗੁਰਿ ਪੂਰੈ ਪ੍ਰਗਟ ਕਰਿ ਦੀਨੇ ॥੧॥

ਜੋ ਅਦ੍ਰਿਸਟੁ = ਨੇਤਰਾਂ ਦਾ ਵਿਸ਼ਾ ਨਹੀਂ ਭਾਵ ਨਾ ਦਿਸ ਸਕਣ ਵਾਲਾ, ਅਗੋਚਰੁ = ਇੰਦਰਿਆਂ ਦੀ ਪਹੁੰਚ ਤੋਂ ਪਰੇ, ਅਪਰੰਪਰ = ਬੇਅੰਤ, ਸੁਆਮੀ = ਮਾਲਕ ਪਰਮੇਸ਼ਰ ਹੈ, ਉਹ ਲਖਣਾ ਬਿਰਤੀ ਦੁਆਰਾ ਪੂਰੈ = ਪੂਰਿਆਂ ਗੁਰਿ = ਸਤਿਗੁਰਾਂ ਨੇ ਪ੍ਰਗਟ = ਪ੍ਰਤੱਖ ਕਰਿ = ਕਰਕੇ ਵਿਖਾ ਦੀਨੇ = ਦਿੱਤਾ **ਵਾ:** ਸਾਖਿਆਤ ਕਰਕੇ ਵਿਖਾ ਦਿੱਤਾ ਹੈ ॥੧॥

## ਰਾਮ ਪਾਰਸ ਚੰਦਨ; ਹਮ ਕਾਸਟ ਲੋਸਟ ॥

ਹੇ ਭਾਈ! ਸਤਿਗੁਰਾਂ ਦੇ ਉਪਦੇਸ਼ ਦੁਆਰਾ ਪਤਾ ਲੱਗਿਆ ਹੈ ਕਿ ਰਾਮ = ਪਰਮੇਸ਼ਰ ਦਾ ਨਾਮ ਪਾਰਸ ਤੇ ਚੰਦਨ ਦੀ ਨਿਆਈਂ ਹੈ ਅਤੇ ਹਮ = ਅਸੀਂ ਕਾਸਟ = ਕਾਠ ਤੇ ਲੋਸਟ = ਲੋਹੇ ਦੀ ਨਿਆਈਂ ਕਠੋਰ ਸੁਭਾਅ ਵਾਲੇ ਹਾਂ।

# ਹਰਿ ਸੰਗਿ ਹਰੀ ਸਤਸੰਗੁ ਭਏ; ਹਰਿ ਕੰਚਨੁ ਚੰਦਨੁ ਕੀਨੇ ॥੧॥ਰਹਾਉ॥

ਪਰੰਤੂ ਜਿਸ ਵਕਤ ਹਰਿ = ਹਰੇਕ ਕੁਸੰਗਤਾ ਆਦਿ ਵੱਲੋਂ ਸੰਗਿ = ਸੰਗਣਾ ਕੀਤਾ **ਵਾ:** ਜੋ ਹਰਿ = ਪਰਮੇਸ਼ਰ ਦਾ ਸਰੂਪ ਸਤਿਗੁਰੂ ਦੀ ਸਤਸੰਗੁ = ਸਤਸੰਗਤ ਹੈ, ਉਸ ਹਰੀ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਸਤਸੰਗਤ ਦੇ ਸੰਗੀ ਭਏ = ਹੋਏ ਤਾਂ ਸਤਿਗੁਰਾਂ ਦੀ ਸਤਸੰਗਤ ਨੇ ਹਰਿ = ਪਰਮੇਸ਼ਰ ਦਾ ਨਾਮ ਅੰਮ੍ਰਿਤ ਦੇ ਕੇ ਲੋਹੇ ਦੀ ਨਿਆਈਂ ਕਠੋਰ ਸੁਭਾਅ ਵਾਲਿਆਂ ਨੂੰ **ਵਾ:** ਵਿਸ਼ਿਆਂ ਦੀ ਜਰ ਤੋਂ ਬਚਾ ਕੇ ਪਾਰਸ ਰੂਪ ਬ੍ਰਹਮ ਨਾਲ ਮੇਲ ਕੇ ਕੰਚਨੁ = ਸੋਨੇ ਦੀ ਨਿਆਈਂ ਸ਼ੁੱਧ ਸਰੂਪ ਤੇ ਚੰਦਨ ਦੀ ਨਿਆਈਂ ਭਗਤੀ ਰੂਪ ਸੁਗੰਧੀ ਵਾਲੇ ਕੀਨੇ = ਬਣਾ ਦਿੱਤਾ ਹੈ।

**ਉਪਰੋਕਤ ਦੋਵੇਂ ਪੰਗਤੀਆਂ ਦੇ ਅੰਨਵੇ ਅਨੁਸਾਰ ਅਰਥ :** (ਰਾਮ ਪਾਰਸ ਹਮ ਲੋਸਟ, ਹਰੀ ਸਤਸੰਗੁ ਭਏ ਹਰਿ ਕੰਚਨੁ ਕੀਨੇ) ਰਾਮ = ਪਰਮੇਸ਼ਰ ਪਾਰਸ ਦੀ ਨਿਆਈਂ ਹੈ, ਅਸੀਂ ਜੀਵ ਪੁਣੇ ਦੇ ਹੰਕਾਰ ਕਰਕੇ ਲੋਸਟ = ਲੋਹੇ ਵਤ ਸੀ, ਪਰ ਜਦੋਂ ਸਤਿਗੁਰਾਂ ਦੀ ਸੰਗਤ ਦੁਆਰਾ ਸਤਸੰਗੁ (ਸਤ + ਸੰਗੁ) ਸਤ = ਸੱਚ ਸਰੂਪ ਹਰੀ = ਪਰਮੇਸ਼ਰ ਦੇ ਸੰਗੁ = ਨਾਲ ਮਿਲਾਪ ਵਾਲੇ ਭਏ = ਹੋਏ ਤਾਂ ਹਰਿ = ਪਰਮੇਸ਼ਰ ਨੇ ਕੰਚਨੁ = ਸੋਨੇ ਵਤ ਕੀਨੇ = ਬਣਾ ਦਿੱਤੇ।

**ਰਾਮ ਚੰਦਨ ਹਮ ਕਾਸਟ ਹਰੀ ਸੰਗਿ ਭਏ ਚੰਦਨੁ ਕੀਨੇ ॥**

ਰਾਮ = ਪਰਮੇਸ਼ਰ ਬਾਵਨ ਚੰਦਨ ਦੀ ਨਿਆਈਂ ਹੈ ਹਮ = ਅਸੀਂ ਇਰੰਡ ਦੀ ਕਾਠ = ਲੱਕੜ ਵਤ ਸੀ (ਅਰਥਾਤ ਇਰੰਡ ਵਿਚ ਤਿੰਨ ਔਗੁਣ ਹੁੰਦੇ ਹਨ, ੧. ਕੌੜੱਤਣ ਪੁਣਾ, ੨. ਕਮਜ਼ੋਰ ਪੁਣਾ, ੩. ਹਰੇਕ ਸਾਲ ਜੜ੍ਹਾਂ ਤੋਂ ਉਖੜ ਜਾਂਦਾ ਹੈ ਇਸੇ ਪ੍ਰਕਾਰ, ੧. ਅਸੀਂ ਕੌੜੇ ਬਚਨ ਬੋਲਦੇ ਸੀ ੨. ਵਿਕਾਰਾਂ ਨੂੰ ਜਿੱਤ ਨਹੀਂ ਸਕਦੇ ਇਹ ਕਮਜ਼ੋਰ ਪੁਣਾ ਸੀ, ੩. ਮਰਦੇ ਜੰਮਦੇ ਸੀ।) ਪਰ ਹੁਣ ਹਰੀ = ਪਰਮੇਸ਼ਰ ਦੇ ਸੰਗਿ = ਨਾਲ ਮਿਲ ਕੇ **ਵਾ:** ਹਰੀ ਦੀ ਸਤਿਸੰਗਤ ਰੂਪੀ ਚੰਦਨ ਨਾਲ ਮਿਲ ਕੇ ਚੰਦਨ ਦੀ ਨਿਆਈਂ ਭਗਤੀ ਰੂਪ ਸੁਗੰਧੀ ਵਾਲੇ ਹੋ ਗਏ ਹਾਂ ॥੧॥ਰਹਾਉ॥ ਇਸ ਉਪਾਅ ਤੋਂ ਬਿਨਾਂ ਜੇ ਹੋਰ ਸਾਧਨ ਕਰੀਏ ਤਾਂ :

# ਨਵ ਛਿਅ ਖਟੁ, ਬੋਲਹਿ ਮੁਖ ਆਗਰ; ਮੇਰਾ ਹਰਿ ਪ੍ਰਭੁ ਇਵ ਨ ਪਤੀਨੇ ॥

ਨਵ = ਨੌਂ ਵਿਆਕਰਣ ਛਿਅ = ਛੇ ਸ਼ਾਸਤ੍ਰ ਖਟੁ = ਛੇ ਵੇਦ ਦੇ ਅੰਗ, ਭਾਵੇਂ ਇਨ੍ਹਾਂ ਸਾਰਿਆਂ ਨੂੰ ਮੁਖ = ਮੂੰਹ ਦਾ ਆਗਰ = ਮੁਖੀ **ਵਾ:** ਚਤੁਰ ਬਣ ਕੇ ਭਾਵ ਮੂੰਹ ਜ਼ਬਾਨੀ ਹੀ ਬੋਲਹਿ = ਬੋਲੀ ਜਾਵੇ, ਉਚਾਰਨ ਕਰੀ ਜਾਵੇ ਪਰੰਤੂ ਮੇਰਾ = ਸਾਡੇ ਹਰਿ = ਹਰੀ ਪ੍ਰਭੁ = ਪਰਮੇਸ਼ਰ ਦਾ ਚਿਤ ਇਵ = ਇਸ ਤਰ੍ਹਾਂ ਪਤੀਨੇ = ਪਤੀਜਦਾ, ਖ਼ੁਸ਼ ਨ = ਨਹੀਂ ਹੁੰਦਾ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਪਰਮੇਸ਼ਰ ਦਾ ਚਿਤ ਜੀਵ 'ਤੇ ਕਿਵੇਂ ਪਤੀਜਦਾ ਹੈ ?*

***ਗੁਰ ਉੱਤਰ :***

# ਜਨ ਨਾਨਕ, ਹਰਿ ਹਿਰਦੈ ਸਦ ਧਿਆਵਹੁ;
# ਇਉ ਹਰਿ ਪ੍ਰਭੁ ਮੇਰਾ ਭੀਨੇ ॥੨॥੧॥੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ਜਨੋਂ ! ਹਿਰਦੈ = ਰਿਦੇ ਵਿਚ ਸਦ = ਹਮੇਸ਼ਾ ਹਰਿ = ਪਰਮੇਸ਼ਰ ਦਾ ਨਾਮ ਧਿਆਵਹੁ = ਧਿਆਉਣਾ ਕਰੋ, ਇਉ = ਇਸ ਤਰ੍ਹਾਂ ਮੇਰਾ = ਸਾਡੇ ਹਰਿ = ਹਰੀ ਪ੍ਰਭੁ = ਪਰਮੇਸ਼ਰ ਦਾ ਚਿਤ ਭੀਨੇ = ਭਿੱਜਦਾ ਹੈ **ਵਾ:** ਇਸ ਤਰ੍ਹਾਂ ਤੁਹਾਡਾ ਚਿਤ ਮੇਰੇ ਹਰੀ ਵਾਹਿਗੁਰੂ ਦੇ ਨਾਮ ਵਿਚ ਭਿੱਜ ਜਾਵੇਗਾ ॥੨॥੧॥੭॥

# ਧਨਾਸਰੀ ਮਹਲਾ ੪ ॥
# ਗੁਨ ਕਹੁ, ਹਰਿ ਲਹੁ, ਕਰਿ ਸੇਵਾ ਸਤਿਗੁਰ; ਇਵ ਹਰਿ ਹਰਿ ਨਾਮੁ ਧਿਆਈ ॥

ਹੇ ਭਾਈ ! ਸਤਿਗੁਰ ਦੀ ਸੇਵਾ = ਟਹਿਲ ਕਰਿ = ਕਰਕੇ ਪਰਮੇਸ਼ਰ ਦੇ ਸ਼ੁਭ ਗੁਨ = ਗੁਣਾਂ ਨੂੰ ਕਹੁ = ਆਖ ਅਤੇ ਹਰਿ = ਪਰਮੇਸ਼ਰ ਦੇ ਸਰੂਪ ਨੂੰ ਲਹੁ = ਪ੍ਰਾਪਤ ਕਰ, ਸਮਝਣਾ ਕਰ, ਇਵ = ਇਸ ਪ੍ਰਕਾਰ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਈ = ਧਿਆਉਣਾ ਕਰ **ਅਥਵਾ** ਪਹਿਲਾਂ ਸਤਿਗੁਰਾਂ ਦੀ ਸੇਵਾ ਕਰ ਤੇ ਹਰੀ ਦੇ ਗੁਣਾਂ ਨੂੰ ਮੁਖ ਦੁਆਰਾ ਗਾਉਣ ਰੂਪ ਵਿਚ ਕਹੁ = ਕਹਿਣਾ ਕਰ, ਫੇਰ ਇਵ = ਇਉਂ ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਈ = ਧਿਆ ਕੇ ਹਰਿ = ਪਰਮੇਸ਼ਰ ਨੂੰ ਪ੍ਰਾਪਤ ਕਰ ਲਹੁ = ਲੈਣਾ ਕਰ।

**[ਅੰਗ ੬੬੯]**

# ਹਰਿ ਦਰਗਹ ਭਾਵਹਿ, ਫਿਰਿ ਜਨਮਿ ਨ ਆਵਹਿ; ਹਰਿ ਹਰਿ ਹਰਿ ਜੋਤਿ ਸਮਾਈ ॥੧॥

ਹੇ ਭਾਈ ! ਜਦੋਂ ਤੂੰ ਹਰਿ = ਪਰਮੇਸ਼ਰ ਦੇ ਸਾਧਸੰਗਤ ਰੂਪੀ ਦਰਗਹ = ਦਰਬਾਰ ਵਿਚ ਭਾਵਹਿ = ਭਾਅ ਜਾਵੇਂਗਾ **ਵਾ:** ਤੁਰੀਆ ਪਦ ਰੂਪੀ ਜਗ੍ਹਾ ਦੇ ਅੰਦਰ ਭਾਵਹਿ = ਭਾਵਨਾ ਹੋ ਜਾਏਗੀ ਤਾਂ ਫਿਰਿ = ਮੁੜ ਕੇ ਜਨਮਿ = ਜਨਮਾਂ ਵਿਚ ਨ = ਨਹੀਂ ਆਵਹਿ = ਆਵੇਂਗਾ ਅਤੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ, ਸਾਰਿਆਂ ਸੰਸਿਆਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦੀ ਜੋਤ ਵਿਚ ਤੇਰੀ ਪਰਤਕ ਜੋਤ ਸਮਾਈ = ਸਮਾਅ ਜਾਵੇਗੀ ॥੧॥

# ਜਪਿ ਮਨ ਨਾਮੁ ਹਰੀ; ਹੋਹਿ ਸਰਬ ਸੁਖੀ ॥

ਇਉਂ ਆਪਣੇ ਮਨ ਨੂੰ ਕਹੋ ਕਿ ਹੇ ਮੇਰੇ ਪਿਆਰੇ ਮਨਾਂ ! ਹਰੀ = ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਣਾ ਕਰ ਤਾਂ ਸਰਬ = ਸਾਰੇ ਸੁੱਖਾਂ ਦੇ ਸਹਿਤ ਸੁਖੀ ਹੋਹਿ = ਹੋ ਜਾਵੇਂਗਾ।

# ਹਰਿ ਜਸੁ ਊਚ ਸਭਨਾ ਤੇ ਊਪਰਿ; ਹਰਿ ਹਰਿ ਹਰਿ ਸੇਵਿ ਛਡਾਈ ॥ਰਹਾਉ॥

ਹੇ ਭਾਈ ! ਹਰਿ = ਪਰਮੇਸ਼ਰ ਦਾ ਜਸੁ = ਕੀਰਤਨ ਊਚ = ਸ੍ਰੇਸ਼ਟ ਤੇ ਸਭਨਾ = ਸਾਰੇ ਵੇਦਾਂ ਸ਼ਾਸਤ੍ਰਾਂ, ਪੁਰਾਣਾਂ, ਵਿੱਦਿਆ ਸਾਧਨਾਂ ਆਦਿ ਤੇ = ਤੋਂ ਊਪਰਿ = ਉੱਤੇ ਹੈ, ਜਿਹੜੇ ਮਨ, ਬਾਣੀ, ਸਰੀਰ ਕਰਕੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਸੇਵਿ = ਸੇਵਨ ਕਰਦੇ ਹਨ, ਉਨ੍ਹਾਂ ਨੂੰ ਹਰਿ = ਪਰਮੇਸ਼ਰ ਨੇ ਆਪਣੇ ਸੇਵਕ ਜਾਣ ਕੇ ਜਮਾਂ ਦੇ **ਵਾ:** ਜੰਮਣ ਮਰਨ ਦੇ ਬੰਧਨਾਂ ਤੋਂ ਛਡਾਈ = ਛੁਡਾ ਲਿਆ ਹੈ ॥ਰਹਾਉ॥

# ਹਰਿ ਕ੍ਰਿਪਾ ਨਿਧਿ ਕੀਨੀ, ਗੁਰਿ ਭਗਤਿ ਹਰਿ ਦੀਨੀ; ਤਬ ਹਰਿ ਸਿਉ ਪ੍ਰੀਤਿ ਬਨਿ ਆਈ ॥

ਹੇ ਭਾਈ ! ਜਿਸ 'ਤੇ ਕ੍ਰਿਪਾ = ਦਇਆ ਦੇ ਨਿਧਿ = ਸਮੁੰਦਰ ਹਰਿ = ਪਰਮੇਸ਼ਰ ਨੇ ਪੂਰਬਲੇ ਪੁੰਨਾਂ ਦੇ

ਪ੍ਰੇਰੇ ਹੋਏ ਨੇ ਕਿਰਪਾ ਦ੍ਰਿਸ਼ਟੀ ਕੀਨੀ = ਕੀਤੀ ਹੈ, ਉਸ ਨੂੰ ਗੁਰਿ = ਸਤਿਗੁਰਾਂ ਨੇ ਹਰਿ = ਪਰਮੇਸ਼ਰ ਦੀ ਭਗਤਿ = ਭਗਤੀ ਦੀਨੀ = ਬਖ਼ਸ਼ੀ **ਵਾ:** ਦਿੱਤੀ ਹੈ। ਤਬ = ਤਦੋਂ ਉਸ ਦੀ ਹਰਿ = ਪਰਮੇਸ਼ਰ ਦੇ ਨਾਮ ਸਿਉ = ਨਾਲ ਪ੍ਰੀਤਿ = ਪ੍ਰੀਤੀ ਬਨਿ = ਫਬ ਆਈ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਪ੍ਰੀਤੀ ਬਣੀ ਤੋਂ ਕੀ ਫਲ ਪ੍ਰਾਪਤ ਹੁੰਦਾ ਹੈ ?*

***ਗੁਰ ਉੱਤਰ :***

## ਬਹੁ ਚਿੰਤ ਵਿਸਾਰੀ, ਹਰਿ ਨਾਮੁ ਉਰਿ ਧਾਰੀ;
## ਨਾਨਕ ਹਰਿ ਭਏ ਹੈ ਸਖਾਈ ॥੨॥੨॥੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ਜਿਸ ਨੇ ਹਰਿ = ਪਰਮੇਸ਼ਰ ਦਾ ਨਾਮ ਉਰਿ = ਹਿਰਦੇ ਵਿਚ ਧਾਰੀ = ਧਾਰਨ ਕੀਤਾ ਹੈ, ਉਸ ਦੀਆਂ ਪਰਮੇਸ਼ਰ ਨੇ ਜਨਮਾਂ ਜਨਮਾਂਤਰਾਂ ਦੀਆਂ ਬਹੁ = ਬੇਅੰਤ ਚਿੰਤ = ਚਿੰਤਾਵਾਂ ਵਿਸਾਰੀ = ਵਿਸਾਰ ਦਿੱਤੀਆਂ ਹਨ ਅਤੇ ਉਸ ਦੀ ਹਰਿ = ਪਰਮੇਸ਼ਰ ਜੀ ਲੋਕ-ਪ੍ਰਲੋਕ ਵਿਚ ਸਖਾਈ = ਮਿੱਤਰ ਦੀ ਨਿਆਈਂ ਸਹਾਇਤਾ ਕਰਨ ਵਾਲੇ ਭਏ = ਹੋਏ ਹਨ ॥੨॥੨॥੮॥

## ਧਨਾਸਰੀ ਮਹਲਾ ੪ ॥
## ਹਰਿ ਪੜੁ, ਹਰਿ ਲਿਖੁ, ਹਰਿ ਜਪਿ, ਹਰਿ ਗਾਉ;
## ਹਰਿ ਭਉਜਲੁ ਪਾਰਿ ਉਤਾਰੀ ॥

ਹੇ ਭਾਈ ! ਹਰਿ = ਪਰਮੇਸ਼ਰ ਦੇ ਨਾਮ ਦੀ ਪੜ੍ਹਾਈ ਪੜੁ = ਪੜ੍ਹਿਆ ਕਰ, ਹਰਿ = ਪਰਮੇਸ਼ਰ ਦਾ ਨਾਮ ਰਿਦੇ ਰੂਪੀ ਕਾਗ਼ਜ਼ ਤੇ ਪ੍ਰੇਮ ਰੂਪੀ ਕਲਮ ਨਾਲ **ਵਾ:** ਭਗਤੀ ਰੂਪੀ, ਸ਼ਰਧਾ ਰੂਪੀ ਰੁਸਨਾਈ ਨਾਲ ਲਿਖੁ = ਲਿਖਿਆ ਕਰ, ਹਰਿ = ਪਰਮੇਸ਼ਰ ਦੇ ਨਾਮ ਨੂੰ ਬਾਣੀ ਕਰਕੇ ਵੀ ਜਪਿ = ਜਪਿਆ ਕਰ, ਹਰੀ ਦੇ ਗੁਣਾਂ ਨੂੰ ਕੀਰਤਨ ਰੂਪ ਵਿਚ ਗਾਉ = ਗਾਇਆ ਕਰ ਤਾਂ ਹਰਿ = ਪਰਮੇਸ਼ਰ ਦਾ ਨਾਮ ਤੈਨੂੰ ਭਉਜਲੁ = ਸੰਸਾਰ-ਸਮੁੰਦਰ ਦੇ ਭੈਅ ਰੂਪੀ ਜਲ ਤੋਂ ਪਾਰ ਉਤਾਰੀ = ਉਤਾਰੇਗਾ, ਭਾਵ ਮੁਕਤੀ ਰੂਪ ਕਿਨਾਰੇ 'ਤੇ ਪਹੁੰਚਾ ਦੇਵੇਗਾ।

## ਮਨਿ ਬਚਨਿ, ਰਿਦੈ ਧਿਆਇ ਹਰਿ, ਹੋਇ ਸੰਤੁਸਟੁ;
## ਇਵ ਭਣੁ, ਹਰਿ ਨਾਮੁ ਮੁਰਾਰੀ ॥੧॥

ਹੇ ਭਾਈ ! ਮਨ ਬਚਨਿ = ਬਾਣੀ (ਬਚਨਾਂ) ਕਰਕੇ ਰਿਦੈ = ਹਿਰਦੇ ਵਿਚ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਏ = ਧਿਆਇਆ ਕਰ ਤਾਂ ਤੂੰ ਸੰਤੁਸਟੁ = ਪ੍ਰਸੰਨ ਹੋਇ = ਹੋ ਜਾਵੇਂਗਾ **ਵਾ:** (ਹਰਿ ਹੋਇ ਸੰਤੁਸਟੁ) ਪਰਮੇਸ਼ਰ ਤੇਰੇ 'ਤੇ ਪ੍ਰਸੰਨ ਹੋ ਜਾਵੇਗਾ **ਵਾ:** ਤੂੰ ਹਰੀ ਦਾ ਧਿਆਨ ਕਰਕੇ ਸੰਤੁਸਟੁ = ਸੰਤੋਖੀ ਹੋ ਜਾਏਂਗਾ, ਇਵ = ਇਸ ਤਰ੍ਹਾਂ ਸੰਤੋਖੀ ਹੋ ਕੇ ਮੁਰਾਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਭਣੁ = ਉਚਾਰਨ ਕਰ ॥੧॥

## ਮਨਿ ਜਪੀਐ; ਹਰਿ ਜਗਦੀਸ ॥ ਮਿਲਿ ਸੰਗਤਿ ਸਾਧੂ; ਮੀਤ ॥

ਹੇ ਮੇਰੇ ਮਨਾਂ ! ਜਗਦੀਸ = ਜਗਤ ਦੇ ਈਸਰ ਹਰਿ = ਪਰਮੇਸ਼ਰ ਦਾ ਮਨ ਕਰਕੇ ਜਾਪ ਜਪੀਐ = ਜਪਣਾ ਕਰ। ਕਿਨ੍ਹਾਂ ਨਾਲ ਮਿਲ ਕੇ ਜਪਣਾ ਕਰਾਂ ?

ਹੇ ਪਿਆਰੇ ਮੀਤ = ਮਿੱਤਰਾ ! ਸਾਧੂ = ਸ੍ਰੇਸ਼ਟ ਕਮਾਈ ਵਾਲੇ ਵਾਹਿਗੁਰੂ ਦੇ ਪਿਆਰੇ ਸੰਤ ਜਨਾਂ ਦੀ ਸੰਗਤ ਨਾਲ ਮਿਲ ਕੇ ਜਪਣਾ ਕਰ।

## ਸਦਾ ਅਨੰਦੁ ਹੋਵੈ ਦਿਨੁ ਰਾਤੀ; ਹਰਿ ਕੀਰਤਿ ਕਰਿ ਬਨਵਾਰੀ ॥ਰਹਾਉ॥

ਹੇ ਭਾਈ ! ਬਨਵਾਰੀ = ਸੰਸਾਰ ਬਾਗ਼ ਦੇ ਮਾਲੀ ਹਰਿ = ਪਰਮੇਸ਼ਰ ਦੀ ਕੀਰਤਿ = ਕੀਰਤਨ ਭਗਤੀ ਕਰ, ਫੇਰ ਤੈਨੂੰ ਦਿਨ ਰਾਤ ਸਦਾ = ਹਮੇਸ਼ਾ ਅਨੰਦੁ = ਸੁਖ ਪ੍ਰਾਪਤ ਹੋਵੈ = ਹੋਵੇਗਾ ॥ਰਹਾਉ॥

## ਹਰਿ ਹਰਿ ਕਰੀ ਦ੍ਰਿਸਟਿ, ਤਬ ਭਇਓ ਮਨਿ ਉਦਮੁ;
## ਹਰਿ ਹਰਿ ਨਾਮੁ ਜਪਿਓ, ਗਤਿ ਭਈ ਹਮਾਰੀ ॥

ਜਦੋਂ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਨੇ ਦਇਆ ਦ੍ਰਿਸਟਿ = ਦ੍ਰਿਸ਼ਟੀ ਕੀਤੀ, ਤਬ = ਤਦ ਮਨਿ = ਚਿਤ ਵਿਚ ਭਗਤੀ ਕਰਨ ਦਾ ਉੱਦਮ ਭਇਓ = ਹੋਇਆ ਅਤੇ ਹਰਿ = ਹਰੇਕ ਪਾਪਾਂ ਦੇ ਹਾਰਕ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿਓ = ਜਪਣ ਕਰਕੇ ਹਮਾਰੀ = ਸਾਡੀ **ਵਾ:** ਤਮਾਮ ਦੀ ਗਤਿ = ਕਲਿਆਣ ਭਈ = ਹੋਈ ਹੈ।

## ਜਨ ਨਾਨਕ ਕੀ ਪਤਿ ਰਾਖੁ ਮੇਰੇ ਸੁਆਮੀ;
## ਹਰਿ ਆਇ ਪਰਿਓ ਹੈ ਸਰਣਿ ਤੁਮਾਰੀ ॥੨॥੩॥੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਉਂ ਆਪਾਂ ਪਰਮੇਸ਼ਰ ਅੱਗੇ ਅਰਦਾਸ ਕਰੀਏ ਕਿ ਹੇ ਮੇਰੇ ਸੁਆਮੀ = ਮਾਲਕ ਪਰਮੇਸ਼ਰ ਜੀ ! ਆਪ ਜੀ ਮੇਰੀ ਜਨ = ਦਾਸ ਕੀ = ਦੀ ਪਤਿ = ਇੱਜ਼ਤ ਰਾਖੁ = ਰੱਖਣਾ ਕਰੋ ਕਿਉਂਕਿ ਹੇ ਹਰਿ = ਪਰਮੇਸ਼ਰ ! ਤੇਰਾ ਇਹ ਦਾਸ ਹੋਰ ਸਾਰੇ ਆਸਰੇ ਛੱਡ ਕੇ ਤੁਮਾਰੀ = ਤੁਹਾਡੀ ਸਰਣਿ = ਓਟ ਵਿਚ ਆਇ = ਆ ਕੇ ਪਰਿਓ = ਪਿਆ ਹੈ ॥੨॥੩॥੯॥

## ਧਨਾਸਰੀ ਮਹਲਾ ੪ ॥
## ਚਉਰਾਸੀਹ ਸਿਧ ਬੁਧ, ਤੇਤੀਸ ਕੋਟਿ ਮੁਨਿ ਜਨ;
## ਸਭਿ ਚਾਹਹਿ, ਹਰਿ ਜੀਉ ਤੇਰੋ ਨਾਉ ॥

ਚਉਰਾਸੀਹ = ਚਉਰਾਸੀ ਸਿਧ ਬੁਧ = ਬੁਧਾ ਅਵਤਾਰ ਆਦਿਕ **ਵਾ:** ਬੁੱਧ = ਬੁੱਧੀਵਾਨ, ਵਿਦਵਾਨ ਤੇਤੀਸ = ਤੇਤੀ ਕੋਟਿ = ਕ੍ਰੋੜ ਦੇਵਤੇ ਅਨੇਕਾਂ ਮੁਨਿ = ਮੁਨੀ ਤੇ ਅਨੇਕਾਂ ਭਗਤ ਜਨ, ਹੇ ਹਰਿ = ਪਰਮੇਸ਼ਰ ਜੀਉ = ਜੀ ! ਇਹ ਸਭਿ = ਸਾਰੇ ਹੀ ਤੇਰੋ = ਤੁਹਾਡੇ ਅੰਮ੍ਰਿਤ ਨਾਉ = ਨਾਮ ਨੂੰ ਚਾਹਹਿ = ਚਾਹੁੰਦੇ ਹਨ।

## ਗੁਰ ਪ੍ਰਸਾਦਿ ਕੋ ਵਿਰਲਾ ਪਾਵੈ;
## ਜਿਨ ਕਉ ਲਿਲਾਟਿ ਲਿਖਿਆ ਧੁਰਿ ਭਾਉ ॥੧॥

ਪਰੰਤੂ ਗੁਰ = ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਕੋ = ਕੋਈ ਵਿਰਲਾ = ਟਾਵਾਂ ਪੁਰਖ ਹੀ ਤੇਰੇ ਨਾਮ ਦੀ ਦਾਤ ਨੂੰ ਪਾਵੈ = ਪਾਉਂਦਾ ਹੈ, ਜਿਨ = ਜਿਨ੍ਹਾਂ ਕਉ = ਦੇ ਲਿਲਾਟਿ = ਮੱਥੇ 'ਤੇ ਤੂੰ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਨੇ ਧੁਰਿ = ਧੁਰੋਂ ਹੀ ਨਾਮ ਦਾ ਭਾਉ = ਪ੍ਰੇਮ ਰੂਪੀ ਲੇਖ ਲਿਖਿਆ ਹੋਇਆ ਹੈ **ਵਾ:** ਜਿਨ੍ਹਾਂ ਨੇ ਧੁਰਿ = ਮੁੱਢ ਤੋਂ ਨਾਮ ਪ੍ਰਾਪਤੀ ਦੀ ਭਾਉ = ਭਾਵਨਾ ਕੀਤੀ ਤੇ ਜਿਨ੍ਹਾਂ ਦੇ ਮੱਥੇ ਉੱਪਰ ਈਸ਼ਵਰ ਨੇ ਨਿਸ਼ਕਾਮ ਕਰਮਾਂ ਦਾ ਲੇਖ ਲਿਖ ਦਿੱਤਾ ਹੈ ॥੧॥

## ਜਪਿ ਮਨ ਰਾਮੈ ਨਾਮੁ; ਹਰਿ ਜਸੁ ਊਤਮ ਕਾਮ ॥

ਹੇ ਮੇਰੇ ਮਨਾਂ ! ਰਾਮੈ = ਰਮੇ ਹੋਏ ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਣਾ ਕਰ, ਕਿਉਂਕਿ ਹਰਿ = ਪਰਮੇਸ਼ਰ

ਦਾ ਜਸੁ = ਕੀਰਤਨ ਕਰਨਾ ਹੀ ਸਾਰਿਆਂ ਕਾਮ = ਕੰਮਾਂ ਤੋਂ ਊਤਮ = ਸ੍ਰੇਸ਼ਟ ਕਰਮ ਹੈ। ਪਰਮੇਸ਼ਰ ਦੇ ਸਨਮੁਖ ਦ੍ਰਿਸ਼ਟੀ ਕਰਕੇ ਬੇਨਤੀ ਕਰੋ ਕਿ :

## ਜੋ ਗਾਵਹਿ ਸੁਣਹਿ ਤੇਰਾ ਜਸੁ ਸੁਆਮੀ; ਹਉ ਤਿਨ ਕੈ ਸਦ ਬਲਿਹਾਰੈ ਜਾਉ ॥ਰਹਾਉ॥

ਹੇ ਮੇਰੇ ਸੁਆਮੀ = ਮਾਲਕ ਪਰਮੇਸ਼ਰ ! ਜੋ = ਜਿਹੜੇ ਤੇਰਾ = ਤੁਹਾਡੇ ਜਸੁ = ਕੀਰਤਨ ਨੂੰ ਭਾਵਨਾ ਨਾਲ ਗਾਵਹਿ = ਗਾਉਂਦੇ ਤੇ ਸ਼ਰਧਾ ਨਾਲ ਸੁਣਹਿ = ਸੁਣਦੇ ਹਨ, ਹਉ = ਅਸੀਂ ਤਿਨ = ਉਨ੍ਹਾਂ ਕੈ = ਦੇ ਉਪਰੋਂ ਸਦ = ਸੈਂਕੜੈ ਵਾਰੀ ਬਲਿਹਾਰੈ = ਕੁਰਬਾਨ ਜਾਉ = ਜਾਂਦੇ ਹਾਂ ॥ਰਹਾਉ॥

## ਸਰਣਾਗਤਿ ਪ੍ਰਤਿਪਾਲਕ ਹਰਿ ਸੁਆਮੀ; ਜੋ ਤੁਮ ਦੇਹੁ ਸੋਈ ਹਉ ਪਾਉ ॥

ਹੇ ਸੁਆਮੀ = ਮਾਲਕ ਹਰਿ = ਪਰਮੇਸ਼ਰ ਜੀ ! ਆਪ ਜੀ ਸਰਣਾਗਤਿ = ਸ਼ਰਨ ਆਇਆਂ ਦੇ ਪ੍ਰਤਿਪਾਲਕ (ਪ੍ਰਤਿ + ਪਾਲਕ) ਪ੍ਰਤਿ = ਤਾਈਂ ਪਾਲਕ = ਪਾਲਣਾ ਕਰਨ ਵਾਲੇ ਹੋ, ਇਸ ਲਈ ਜੋ ਤੁਮ = ਤੁਸੀਂ ਸਾਨੂੰ ਦੇਹੁ = ਦੇਣਾ ਕਰੋ, ਸੋਈ = ਓਹੀ ਹਉ = ਅਸੀਂ ਦਾਤ ਪਾਉ = ਪਾਉਣੀ ਕਰਦੇ ਹਾਂ।

## ਦੀਨ ਦਇਆਲ ਕ੍ਰਿਪਾ ਕਰਿ ਦੀਜੈ; ਨਾਨਕ ਹਰਿ ਸਿਮਰਣ ਕਾ ਹੈ ਚਾਉ ॥੨॥੪॥੧੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਦੀਨ = ਗ਼ਰੀਬਾਂ 'ਤੇ ਦਇਆਲ = ਦਇਆ ਕਰਨ ਵਾਲੇ ਪਰਮੇਸ਼ਰ ਜੀ ! ਆਪ ਜੀ ਕ੍ਰਿਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਨਾਮ ਦੀ ਦਾਤ ਦੀਜੈ = ਦੇਣਾ ਕਰੋ, ਕਿਉਂਕਿ ਹੇ ਹਰਿ = ਵਾਹਿਗੁਰੂ ! ਸਾਡੇ ਮਨ ਦੇ ਅੰਦਰ ਆਪ ਜੀ ਦੇ ਸਿਮਰਣ = ਭਜਨ ਕਰਨ ਕਾ = ਦਾ ਬਹੁਤਾ ਚਾਉ = ਉਤਸ਼ਾਹ ਲੱਗਾ ਹੋਇਆ ਹੈ ॥੨॥੪॥੧੦॥

## ਧਨਾਸਰੀ ਮਹਲਾ ੪ ॥

ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਗੋਇੰਦਵਾਲ ਸਾਹਿਬ ਦੀਵਾਨ ਵਿਚ ਸਜੇ ਹੋਏ ਸਨ। ਸਿੱਖ ਸੰਗਤਾਂ ਸ਼ਰਧਾ ਭਾਵਨਾ ਦੇ ਨਾਲ ਸਤਿਗੁਰਾਂ ਦੇ ਦਰਸ਼ਨ ਕਰ ਰਹੀਆਂ ਸਨ। ਉਸ ਵੇਲੇ ਕੁਝ ਸਿੱਖਾਂ ਨੇ ਸਤਿਗੁਰਾਂ ਨੂੰ ਪੁੱਛਿਆ ਕਿ ਸਤਿਗੁਰੂ ਜੀ ਸੰਗਤ ਵਿਚ ਆਉਣ ਦਾ ਤੇ ਆਪ ਜੀ ਦੀ ਹਜ਼ੂਰੀ ਵਿਚ ਕੀਰਤਨ ਸੁਣਨ ਦਾ ਕਿੰਨਾ ਕੁ ਫਲ ਤੇ ਕੀ ਪ੍ਰਾਪਤ ਹੁੰਦਾ ਹੈ ਤਾਂ ਸੁਣ ਕੇ ਸਤਿਗੁਰੂ ਜੀ ਨੇ ਪਾਵਨ ਸ਼ਬਦ ਉਚਾਰਨ ਕਰਦਿਆਂ ਸਿੱਖਾਂ ਨੂੰ ਉਪਦੇਸ਼ ਬਖ਼ਸ਼ਿਸ਼ ਕੀਤਾ :

## ਸੇਵਕ ਸਿਖ ਪੂਜਣ ਸਭਿ ਆਵਹਿ; ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥

ਹੇ ਭਾਈ ! ਸਭਿ = ਸਾਰੇ ਸੇਵਕ = ਸੇਵਾ ਕਰਨ ਵਾਲੇ ਤੇ ਸਿਖ = ਸਿੱਖਿਆ ਨੂੰ ਧਾਰਨ ਕਰਨ ਵਾਲੇ **ਵਾ:** ਸਿੱਖ, ਸੇਵਕ ਗੁਰੂ ਸਾਹਿਬ ਜੀ ਦੇ ਘਰ ਵਿਚ ਪੂਜਣ ਕਰਨ ਵਾਸਤੇ ਤੇ ਸਤਿਗੁਰਾਂ ਦੀ ਪ੍ਰਸੰਨਤਾ ਲੈਣ ਵਾਸਤੇ ਆਵਹਿ = ਆਉਂਦੇ ਹਨ ਅਤੇ ਸਭਿ = ਸਾਰੇ ਬੇਦਾਂ, ਸ਼ਾਸਤ੍ਰਾਂ, ਸਿੰਮ੍ਰਿਤੀਆਂ ਤੋਂ ਊਤਮ = ਸ੍ਰੇਸ਼ਟ ਹਰਿ = ਹਰੀ ਹਰਿ = ਪਰਮੇਸ਼ਰ ਦੀ ਨਾਮ ਰੂਪ ਬਾਣੀ ਨੂੰ ਮਿਲ ਕਰਕੇ ਗਾਵਹਿ = ਗਾਉਂਦੇ ਹਨ **ਵਾ:** ਤੱਤ ਤੂੰ ਦਾ ਲਖ ਅਰਥ ਤੇ ਤੂੰ ਪਦ ਦੇ ਲਖ ਅਰਥ ਰੂਪ ਊਤਮ ਬਾਣੀ ਨੂੰ ਸਾਰੇ ਗੁਰਮੁਖ ਜਨ ਮਿਲ ਕੇ ਗਾਉਂਦੇ ਹਨ।

## ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ; ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥੧॥

ਹੇ ਭਾਈ! ਤਿਨ = ਉਨ੍ਹਾਂ ਪੁਰਖਾਂ ਕਾ = ਦਾ ਹਰਿ = ਪਰਮੇਸ਼ਰ ਪ੍ਰੀਤੀ ਦੇ ਨਾਲ ਕੀਰਤਨ ਗਾਵਿਆ = ਗਾਇਆ ਤੇ ਸ਼ਰਧਾ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਿਆ ਲੇਖੇ ਰੂਪੀ ਥਾਇ = ਥਾਂ ਵਿਚ ਪਾਵੈ = ਪਾਉਂਦਾ ਹੈ, ਪ੍ਰਵਾਨਗੀ ਵਿਚ ਪਾਉਂਦਾ ਹੈ, ਜਿਨ = ਜਿਨ੍ਹਾਂ ਨੇ ਸਤਿਗੁਰਾਂ ਕੀ = ਦੀ ਆਗਿਆ = ਰਜ਼ਾ ਸਤਿ = ਨਿਸਚੇ ਕਰਿ = ਕਰਕੇ ਸਤਿ = ਸੱਚੀ ਮਾਨੀ = ਮੰਨੀ ਹੈ ॥੧॥

## ਬੋਲਹੁ ਭਾਈ ਹਰਿ ਕੀਰਤਿ; ਹਰਿ ਭਵਜਲ ਤੀਰਥਿ ॥

ਹੇ ਭਾਈ = ਭਰਾਵੋ ! ਹਰਿ = ਪਰਮੇਸ਼ਰ ਦੀ ਕੀਰਤਿ = ਮਹਿਮਾ, (ਕੀਰਤੀ) ਦੇ ਤਾਈਂ ਬੋਲਹੁ = ਬੋਲਣਾ ਕਰੋ, ਕਿਉਂਕਿ ਹਰਿ = ਹਰੀ ਦੀ ਕੀਰਤੀ ਭਵਜਲ = ਸੰਸਾਰ-ਸਮੁੰਦਰ ਤੋਂ ਤਾਰਨ ਵਾਸਤੇ ਜਹਾਜ਼ ਦੀ ਨਿਆਈਂ ਤੇ ਪਵਿੱਤਰ ਤੀਰਥ ਰੂਪ ਹੈ।

## ਹਰਿ ਦਰਿ ਤਿਨ ਕੀ ਊਤਮ ਬਾਤ ਹੈ ਸੰਤਹੁ; ਹਰਿ ਕਥਾ ਜਿਨ ਜਨਹੁ ਜਾਨੀ ॥ਰਹਾਉ॥

ਹੇ ਸੰਤਹੁ = ਸੰਤ ਜਨੋਂ ! ਹਰਿ = ਪਰਮੇਸ਼ਰ ਦੀ ਦਰਿ = ਦਰਗਾਹ ਵਿਚ ਤਿਨ = ਉਨ੍ਹਾਂ ਪੁਰਖਾਂ ਕੀ = ਦੀ ਊਤਮ = ਸ੍ਰੇਸ਼ਟ ਬਾਤ = ਗੱਲ ਹੁੰਦੀ ਹੈ, ਜਿਨ = ਜਿਨ੍ਹਾਂ ਜਨਹੁ = ਜਨਾਂ ਨੇ ਹਰਿ = ਪਰਮੇਸ਼ਰ ਦੇ ਸਰੂਪ ਲਖਣਾ[੧] ਵਾਲੀ ਤੇ ਤਟਸਥੀ ਲਖਣਾ[੨] ਵਾਲੀ ਕਥਾ ਜਾਨੀ = ਜਾਣੀ ਭਾਵ ਹਿਰਦੇ ਵਿਚ ਧਾਰਨ ਕੀਤੀ ਹੈ ॥ਰਹਾਉ॥

## ਆਪੇ ਗੁਰੁ, ਚੇਲਾ ਹੈ ਆਪੇ; ਆਪੇ ਹਰਿ ਪ੍ਰਭੁ, ਚੋਜ ਵਿਡਾਨੀ ॥

ਪਰਮੇਸ਼ਰ ਆਪੇ = ਆਪ ਹੀ ਗੁਰੁ = ਸਤਿਗੁਰੂ ਨਾਨਕ ਰੂਪ ਹੈ, ਆਪੇ = ਆਪ ਹੀ ਚੇਲਾ = ਸ਼ਿਸ਼ (ਗੁਰੂ ਅੰਗਦ ਸਾਹਿਬ) ਸਰੂਪ ਹੈ **ਵਾ:** ਆਪ ਹੀ ਗੁਰੂ ਈਸ਼ਰ ਸਰੂਪ ਹੈ, ਆਪ ਹੀ ਜੀਵ ਰੂਪ ਚੇਲਾ ਹੈ ਆਪੇ = ਆਪ ਹੀ ਹਰਿ = ਹਰੀ ਪ੍ਰਭ = ਪਰਮੇਸ਼ਰ ਵਿਡਾਨੀ = ਅਸਚਰਜ ਚੋਜ = ਕੌਤਕਾਂ ਦੇ ਕਰਨ ਵਾਲਾ ਹੈ।

## ਜਨ ਨਾਨਕ ਆਪਿ ਮਿਲਾਏ, ਸੋਈ ਹਰਿ ਮਿਲਸੀ; ਅਵਰ ਸਭ ਤਿਆਗਿ, ਓਹਾ ਹਰਿ ਭਾਨੀ ॥੨॥੫॥੧੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਜਨਾ = ਪੁਰਖਾਂ ਨੂੰ ਪਹਿਲਾਂ ਆਪ ਆਪਣੇ ਨਾਲ ਪਰਮੇਸ਼ਰ

---

੧. **ਸਰੂਪ ਲਖਣ :** ਜੋ ਲਖਣ ਸਰੂਪ ਦਾ ਗਿਆਨ ਕਰਾਉਣ ਲਈ ਸਦਾ ਕਾਇਮ ਰਹਿਣ, ਉਹ ਸਰੂਪ ਲਖਣ ਹੁੰਦੇ ਹਨ, ਭਾਵ ਸਤ ਚੇਤਨ ਅਨੰਦ, ਸਦਾ ਸਚਦਾਨੰਦ, ਅਸਤੀ ਭਾਂਤੀ ਪ੍ਰੇਤਾ। ਇਹ ਬ੍ਰਹਮ ਦੇ ਸਰੂਪ ਲਖਣ ਹਨ ਜੋ ਸਦਾ ਰਹਿੰਦੇ ਹਨ ਤੇ ਸਿੱਧਾ ਸਰੂਪ ਨੂੰ ਜਣਾਉਂਦੇ ਹਨ।

੨. **ਤਟਸਥੀ ਲਖਣ :** ਜਿਹੜੇ ਲਖਣ ਕਦੇ ਰਹਿਣ ਤੇ ਕਦੇ ਨਾ ਰਹਿਣ, ਪਰ ਸਾਰਿਆਂ ਤੋਂ ਵੱਖਰਾ ਜਣਾ ਦੇਣਾ, ਜੋ ਸਰੂਪ ਤੋਂ ਵੱਖਰਾ ਹੋਵੇ ਉਹ ਤੱਟਸਥੀ ਲਖਣ ਹੁੰਦੇ ਹਨ, ਜਿਵੇਂ ਕਿਸੇ ਨੇ ਬਜ਼ਾਰ ਵਿਚ ਖੜ੍ਹੇ ਹੋ ਕੇ ਪੁੱਛਿਆ ਕਿ ਮੈਂ ਰਣਜੀਤ ਸਿੰਘ ਦੇ ਘਰ ਜਾਣਾ ਹੈ ਤਾਂ ਦੱਸਣ ਵਾਲੇ ਨੇ ਦੱਸਿਆ ਕਿ ਸਾਹਮਣੇ ਗਲੀ ਵਿਚ ਚੂਨੇ ਗਚ ਤੇ ਸਫ਼ੈਦ ਕਲੀ ਕੀਤਾ ਹੋਇਆ ਉਸ ਦਾ ਮਕਾਨ ਹੈ। ਉਸ ਨੇ ਜਾ ਕੇ ਦੇਖਿਆ ਕਿ ਸਾਰੇ ਮਕਾਨ ਇਸੇ ਤਰ੍ਹਾਂ ਹਨ। ਦੁਬਾਰਾ ਪੁੱਛਣ 'ਤੇ ਕਿਸੇ ਸਿਆਣੇ ਨੇ ਦੱਸਿਆ ਕਿ ਉਹ ਸਾਹਮਣੇ ਜਿਸ ਮਕਾਨ ਉੱਤੇ ਕਾਂ ਬੈਠਾ ਹੈ, ਉਹ ਰਣਜੀਤ ਸਿੰਘ ਦਾ ਘਰ ਹੈ। ਉਹ ਪੰਛੀ ਮਕਾਨ ਨੂੰ ਵੱਖਰਾ ਜਣਾ ਕੇ ਉੱਡ ਗਿਆ। ਉਹ ਸਦਾ ਨਹੀਂ ਬੈਠਾ ਰਿਹਾ। ਇਸ ਪ੍ਰਕਾਰ ਜੋ ਵਿਸ਼ੇਸ਼ ਗੁਣ ਹੋਣ ਪਰ ਸਦਾ ਨਾ ਰਹਿਣ ਉਹ ਤੱਟਸਥੀ ਲਖਣ ਹੁੰਦੇ ਹਨ।

ਮਿਲਾਏ = ਮਿਲਾਉਂਦਾ ਸੀ, ਸੋਈ = ਓਹੀ ਪਿੱਛੇ ਹਰਿ = ਪਰਮੇਸ਼ਰ ਦੇ ਨਾਲ ਮਿਲਸੀ = ਮਿਲਦੇ ਸੀ **ਵਾ:** ਜਿਨ੍ਹਾਂ ਨੂੰ ਹੁਣ ਆਪ ਮਿਲਾਉਂਦਾ ਹੈ, ਓਹੀ ਪਰਮੇਸ਼ਰ ਨਾਲ ਮਿਲਦੇ ਹਨ **ਵਾ:** ਜਿਨ੍ਹਾਂ ਨੂੰ ਅੱਗੇ ਭਵਿੱਖਤ ਕਾਲ ਵਿਚ ਪਰਮੇਸ਼ਰ ਗੁਰੂ ਦੀ ਸ਼ਰਨ ਵਿਚ ਮਿਲਾਵੇਗਾ, ਓਹੀ ਹਰੀ ਨਾਲ ਮਿਲਣਗੇ, ਇਸ ਕਰਕੇ ਅਵਰ = ਹੋਰ ਸਭਿ = ਸਾਰਾ ਕੁਝ ਤਿਆਗਿ = ਛੱਡ ਕੇ ਓਹਾ = ਉਹ ਹਰਿ = ਪਰਮੇਸ਼ਰ ਹੀ ਸਾਨੂੰ ਜਾਂ ਸੰਤ ਜਨਾਂ ਨੂੰ ਭਾਨੀ = ਭਾਇਆ ਭਾਵ ਚੰਗਾ ਲੱਗਦਾ ਹੈ **ਵਾ:** ਉਸੇ ਦੀ ਭਗਤੀ ਕਰਨੀ ਭਾਨੀ = ਭਾਉਂਦੀ, ਚੰਗੀ ਲੱਗਦੀ ਹੈ ॥੨॥੫॥੧੧॥

# ਧਨਾਸਰੀ ਮਹਲਾ ੪ ॥

## ਇਛਾ ਪੂਰਕੁ ਸਰਬ ਸੁਖਦਾਤਾ ਹਰਿ; ਜਾ ਕੈ ਵਸਿ ਹੈ ਕਾਮਧੇਨਾ ॥

ਹਰਿ = ਪਰਮੇਸ਼ਰ ਆਪਣੇ ਪਿਆਰਿਆਂ ਦੀ ਇਛਾ = ਖਾਹਿਸ਼ਾਂ ਦੇ ਪੂਰਕੁ = ਪੂਰਨ ਕਰਨ ਵਾਲਾ ਹੈ ਤੇ ਸਰਬ = ਸਾਰਿਆਂ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਹੈ ਜਾ = ਜਿਸ ਕੈ = ਦੇ ਵਸਿ = ਅਧੀਨ ਕਾਮਧੇਨਾ (ਕਾਮ + ਧੇਨਾ) ਕਾਮ = ਕਾਮਣਾ ਪੂਰੀ ਕਰਨ ਵਾਲੀ ਧੇਨਾ = ਗਊ ਜੋ ਸਵਰਗ ਦੀ ਵਸਤੂ ਹੈ, (ਪਰੰਤੂ ਗੁਰਮਤ ਵਿਚ ਜਿਹੜੀ ਸਤਿਗੁਰਾਂ ਦੇ ਦਰਬਾਰ ਵਿਚ ਸਾਧਸੰਗਤ ਸੋਭਦੀ ਹੈ, ਇਹੋ ਹੀ ਕਾਮਧੇਨ ਗਊ ਦੀ ਨਿਆਈਂ ਹੈ, ਜੈਸਾ ਕਿ "ਕਾਮਧੇਨੁ ਸੋਹੀ ਦਰਬਾਰੇ ॥" ਅੰਗ ੧੦੭੮)

**ਇੱਛਾ :** ਵਿਦਵਾਨਾਂ ਨੇ ਚਾਰ ਪ੍ਰਕਾਰ ਦੀਆਂ ਇੱਛਾਵਾਂ ਮੰਨੀਆਂ ਹਨ :

੧. ਇੱਛਾ = ਅਪ੍ਰਾਪਤ ਵਸਤੂ ਦੀ ਅਭਿਲਾਖਾ, ਖ੍ਵਾਹਿਸ਼। ਜਿਵੇਂ ਧ੍ਰੂ ਭਗਤ ਜੀ ਨੇ ਕੀਤੀ; ਜੈਸਾ ਕਿ :

**ਅਪਨੇ ਲੋਭ ਕਉ ਕੀਨੋ ਮੀਤੁ ॥ ਸਗਲ ਮਨੋਰਥ ਮੁਕਤਿ ਪਦੁ ਦੀਤੁ ॥** *(ਗਉੜੀ ਮ: ੫, ਅੰਗ ੧੯੫)*

੨. ਪਰ-ਇੱਛਾ = ਪਰਾਏ ਦੇ ਪ੍ਰੇਰਿਆਂ ਹੋਇਆਂ ਇੱਛਾ ਕਰਨੀ **ਵਾ:** ਆਪ ਨੂੰ ਕੋਈ ਇੱਛਾ ਨਾ ਹੋਣੀ, ਪਰਾਇਆਂ ਵਾਸਤੇ ਕਰਨੀ।

੩. ਸਵੈ-ਇੱਛਾ = ਆਪਣੇ ਪ੍ਰਯੋਜਨ ਲਈ ਇੱਛਾ ਕਰਨੀ; ਜੈਸਾ ਕਿ :

**ਅਪੁਨੈ ਸੁਆਇ ਰਿਦੈ ਲੈ ਧਾਰਿਆ ॥** *(ਅੰਗ ੧੯੫)*

੪. ਅਨ-ਇੱਛਾ = ਇੱਛਾ ਤੋਂ ਰਹਿਤ ਹੋ ਜਾਣਾ ਪਰ ਪਦਾਰਥ ਪ੍ਰਾਪਤ ਹੋਈ ਜਾਣੇ। ਗੁਰਬਾਣੀ ਅੰਦਰ ਸਤਿਗੁਰੂ ਸਾਹਿਬ ਜੀ ਨੇ ਚਾਰ ਪ੍ਰਕਾਰ ਦੀਆਂ ਇਹ ਇੱਛਾਵਾਂ ਦੱਸੀਆਂ ਹਨ ਅਤੇ ਉਨ੍ਹਾਂ ਦੀ ਪੂਰਤੀ ਭੀ ਦਰਸਾਈ ਹੈ।

(੧) ਮੇਰੇ ਕਿਸੇ ਕਾਰਜ ਵਿਚ ਵਿਘਨ ਨਾ ਪਵੇ, (੨) ਸਾਰੇ ਮੇਰਾ ਸਤਿਕਾਰ ਕਰਨ ਤੇ ਸਾਰੇ ਪਾਸੇ ਮੇਰੀ ਵਡਿਆਈ ਹੋਵੇ, (੩) ਮੈਨੂੰ ਸਦਾ ਸੁਖ ਪ੍ਰਾਪਤ ਹੋਵੇ, (੪) ਮੈਨੂੰ ਪਰਮੇਸ਼ਰ ਦੀ ਪ੍ਰਾਪਤੀ ਹੋਵੇ; ਜੈਸਾ ਕਿ :

**ਜਿਨੀ ਗੁਰਮੁਖਿ ਨਾਮੁ ਧਿਆਇਆ ਤਿਨਾ ਫਿਰਿ ਬਿਘਨੁ ਨ ਹੋਈ ਰਾਮ ਰਾਜੇ ॥**
**ਜਿਨੀ ਸਤਿਗੁਰੁ ਪੁਰਖੁ ਮਨਾਇਆ ਤਿਨ ਪੂਜੇ ਸਭੁ ਕੋਈ ॥**
**ਜਿਨ੍ਹੀ ਸਤਿਗੁਰੁ ਪਿਆਰਾ ਸੇਵਿਆ ਤਿਨ੍ਹਾ ਸੁਖੁ ਸਦ ਹੋਈ ॥**
**ਜਿਨ੍ਹਾ ਨਾਨਕੁ ਸਤਿਗੁਰੁ ਭੇਟਿਆ ਤਿਨ੍ਹਾ ਮਿਲਿਆ ਹਰਿ ਸੋਈ ॥੨॥** *(ਅੰਗ ੪੫੧)*

ਇਸ ਤੋਂ ਇਲਾਵਾ ਇਹ ਇੱਛਾਵਾਂ ਭੀ ਕਥਨ ਕੀਤੀਆਂ ਜਾਂਦੀਆਂ ਹਨ :

(੧) ਧਨ ਦੀ ਪ੍ਰਾਪਤੀ ਰੂਪ ਇੱਛਾ, (੨) ਸੁਖ ਦੀ ਪ੍ਰਾਪਤੀ ਰੂਪ ਇੱਛਾ, (੩) ਸੰਸਾਰ ਅੰਦਰ ਵਡਿਆਈ

ਕਰਵਾਉਣ ਦੀ ਇੱਛਾ, (੪) ਰੋਗ ਦੀ ਨਵਿਰਤੀ ਦੀ ਇੱਛਾ, (੫) ਨਾਮ ਰੂਪੀ ਖ਼ਜ਼ਾਨੇ ਨੂੰ ਪਾ ਕੇ ਪਰਮੇਸ਼ਰ ਦੀ ਦਰਗਾਹ ਅੰਦਰ ਪ੍ਰਵਾਨਣੀਕ ਹੋਣ ਦੀ ਇੱਛਾ।

ਸਤਿਗੁਰਾਂ ਨੇ ਗੁਰਬਾਣੀ ਅੰਦਰ ਇਨ੍ਹਾਂ ਉਪਰੋਕਤ ਪੰਜ ਇੱਛਾਵਾਂ ਦੀ ਪੂਰਤੀ ਲਈ ਵੀ ਉਪਦੇਸ਼ ਬਖ਼ਸ਼ਿਸ਼ ਕੀਤਾ ਹੈ; ਜੈਸਾ ਕਿ:

**ਜਿਸੁ ਧਨ ਕਉ ਚਾਰਿ ਕੁੰਟ ਉਠਿ ਧਾਵਹਿ॥ ਸੋ ਧਨੁ ਹਰਿ ਸੇਵਾ ਤੇ ਪਾਵਹਿ॥**
**ਜਿਸੁ ਸੁਖ ਕਉ ਨਿਤ ਬਾਛਹਿ ਮੀਤ॥ ਸੋ ਸੁਖੁ ਸਾਧੂ ਸੰਗਿ ਪਰੀਤਿ॥**
**ਜਿਸੁ ਸੋਭਾ ਕਉ ਕਰਹਿ ਭਲੀ ਕਰਨੀ॥ ਸਾ ਸੋਭਾ ਭਜੁ ਹਰਿ ਕੀ ਸਰਨੀ॥**
**ਅਨਿਕ ਉਪਾਵੀ ਰੋਗੁ ਨ ਜਾਇ॥ ਰੋਗੁ ਮਿਟੈ ਹਰਿ ਅਵਖਧੁ ਲਾਇ॥**
**ਸਰਬ ਨਿਧਾਨ ਮਹਿ ਹਰਿ ਨਾਮੁ ਨਿਧਾਨੁ॥ ਜਪਿ ਨਾਨਕ ਦਰਗਹਿ ਪਰਵਾਨੁ॥੨॥** *(ਅੰਗ ੨੮੮)*

**ਕਾਮਧੇਨ :** ੧. ਪੁਰਾਣਕ ਕਥਾ ਹੈ ਕਿ ਦੇਵਤਿਆਂ ਤੇ ਦੈਂਤਾਂ ਨੇ ਰਲ ਕੇ ਖੀਰ ਸਾਗਰ ਨੂੰ ਰਿੜਕਿਆ ਵਿੱਚੋਂ ਚੌਦਾਂ ਰਤਨ ਨਿਕਲੇ। ਇਨ੍ਹਾਂ ਚੌਦਾਂ ਵਿਚ ਇਕ ਰਤਨ ਕਾਮਧੇਨ ਗਊ ਸੀ ਜੋ ਇੰਦ੍ਰ ਨੂੰ ਮਿਲੀ। ਹੁਣ ਤਾਂ ਕਾਮਧੇਨ ਸੁਰਗ ਵਿਚ ਇੰਦ੍ਰ ਪਾਸ ਰਹਿੰਦੀ ਹੈ। ਇਸ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਕੋਲ ਜਾ ਕੇ ਜੋ ਮਨੋ ਕਾਮਨਾ ਕਰੀਏ ਉਹ ਪੂਰੀ ਹੋ ਜਾਂਦੀ ਹੈ।

੨. ਬ੍ਰਹਮ ਵੈਵਰਤ ਪੁਰਾਣ ਦੇ ਲਿਖਣ ਅਨੁਸਾਰ ਕਪਲਾ ਗਊ ਵਿਸ਼ਨੂੰ ਨੇ ਬ੍ਰਹਮਾ ਨੂੰ ਦਿੱਤੀ, ਬ੍ਰਹਮਾ ਜੀ ਤੋਂ ਭ੍ਰਿਗੂ ਰਿਸ਼ੀ ਲੈ ਗਿਆ ਇਸ ਤੋਂ ਅੱਗੋਂ ਜਮਦਗਨ ਰਿਸ਼ੀ ਨੂੰ ਮਿਲੀ। ਜਦ ਜਮਦਗਨ ਰਿਸ਼ੀ ਕਾਰਤਵਿਰਯ (ਸਹੰਸਰਬਾਹੁ) ਹੱਥੋਂ ਮਾਰਿਆ ਗਿਆ ਤਾਂ ਇਹ ਕਾਮਧੇਨ ਫੇਰ ਬ੍ਰਹਮ ਲੋਕ ਨੂੰ ਚਲੀ ਗਈ। ਮਨੋਂ ਕਾਮਨਾ ਪੂਰੀਆਂ ਕਰਨ ਦਾ ਗੁਣ ਹੋਣ ਕਰਕੇ ਕਈ ਰਿਸ਼ੀ ਇਸ ਦੀ ਪ੍ਰਾਪਤੀ ਲਈ ਤਪ ਸਾਧਨਾ ਕਰਦੇ ਰਹੇ ਹਨ। ਗੁਰਬਾਣੀ ਵਿਚ ਪਰਮੇਸ਼ਰ ਨੂੰ ਹੀ ਸਰਬ ਇੱਛਾ ਪੂਰਕ ਕਹਿ ਕੇ ਕਾਮਧੇਨ ਦੇ ਅਲੰਕਾਰ ਨਾਲ ਵਰਣਨ ਕੀਤਾ ਹੈ; ਜੈਸਾ ਕਿ:

**ਪਾਰਜਾਤੁ ਇਹੁ ਹਰਿ ਕੋ ਨਾਮ॥**
**ਕਾਮਧੇਨ ਹਰਿ ਹਰਿ ਗੁਣ ਗਾਮ॥** *(ਗਉੜੀ ਸੁਖਮਨੀ ਮ: ੫, ਅੰਗ ੨੬੫)*

**ਅਨਿਕ ਬਸੁਧਾ ਅਨਿਕ ਕਾਮਧੇਨ॥ ਅਨਿਕ ਪਾਰਜਾਤ ਅਨਿਕ ਮੁਖਿ ਬੇਨ॥** *(ਅੰਗ ੧੨੩੬)*

## ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ; ਤਾ ਸਰਬ ਸੁਖ ਪਾਵਹਿ ਮੇਰੇ ਮਨਾ॥੧॥

ਹੇ ਮੇਰੇ ਜੀਅੜੇ = ਜੀਉ! ਸੋ = ਉਸ ਐਸਾ = ਇਹੋ ਜਿਹੇ ਹਰਿ = ਪਰਮੇਸ਼ਰ ਨੂੰ ਹਿਰਦੇ ਵਿਚ ਧਿਆਈਐ = ਧਿਆਉਣਾ ਕਰ ਤ = ਤਦ ਹੇ ਮੇਰੇ ਮਨਾਂ! ਤੂੰ ਸਰਬ = ਸਾਰੇ ਧਰਮ, ਅਰਥ, ਕਾਮ, ਮੋਖ ਆਦਿਕ ਪਦਾਰਥਾਂ ਦੇ ਸੁਖ **ਵਾ:** ਸੁਖ ਸਰੂਪ ਨੂੰ ਪਾਵਹਿ = ਪਾ ਲਵੇਂਗਾ॥੧॥

**[ਅੰਗ ੬੭੦]**

## ਜਪਿ ਮਨ ਸਤਿ ਨਾਮੁ; ਸਦਾ ਸਤਿ ਨਾਮੁ॥

ਹੇ ਮੇਰੇ ਮਨਾਂ! ਜੋ ਸਤਿ = ਸੱਚ ਸਰੂਪ ਪਰਮੇਸ਼ਰ ਨਾਮੁ = ਪ੍ਰਸਿੱਧ ਹੈ, ਉਸ ਦੇ ਸਤਿਨਾਮ ਨੂੰ ਸਦਾ = ਹਮੇਸ਼ਾ ਮਨ, ਬਾਣੀ ਸਰੀਰ ਕਰਕੇ ਜਪਿ = ਜਪਣਾ ਕਰ; ਕਿਉਂਕਿ:

# ਹਲਤਿ ਪਲਤਿ ਮੁਖ ਊਜਲ ਹੋਈ ਹੈ; ਨਿਤ ਧਿਆਈਐ, ਹਰਿ ਪੁਰਖੁ ਨਿਰੰਜਨਾ ॥ਰਹਾਉ॥

ਨਿਰੰਜਨਾ = ਮਲ ਮਾਇਆ ਤੋਂ ਰਹਿਤ, ਪੁਰਖੁ = ਪੂਰਨ ਹਰਿ = ਪਰਮੇਸ਼ਰ ਦੇ ਨਾਮ ਨੂੰ ਸਦਾ ਧਿਆਈਐ = ਧਿਆਉਣੇ ਕਰਕੇ ਹਲਤਿ ਪਲਤਿ = ਲੋਕ-ਪ੍ਰਲੋਕ ਵਿਚ ਮੁਖੜਾ ਉੱਜਲ ਹੋਈ = ਹੁੰਦਾ ਹੈ **ਵਾ:** ਹੇ ਜੀਵ ! ਇਸ ਹਲਤਿ = ਲੋਕ ਤੇ ਪਲਤਿ = ਪ੍ਰਲੋਕ ਵਿਚ ਤਾਂ ਮੁਖ = ਮੁਖੜਾ ਊਜਲ = ਸਵੱਛ (ਉੱਜਲਾ) ਹੋਈ = ਹੁੰਦਾ ਹੈ **ਵਾ:** ਤਾਂ ਜੱਸ ਰੂਪ ਉਜਾਲੇ ਵਾਲਾ ਹੋਵੇਗਾ, ਕਦੋਂ ਹੋਵੇਗਾ ? ਜਦੋਂ ਤੂੰ ਨਿਰੰਜਨਾ = ਮਲ ਮਾਇਆ ਤੋਂ ਰਹਿਤ, ਪੁਰਖੁ = ਵਿਆਪਕ ਹਰਿ = ਪਰਮੇਸ਼ਰ ਦੇ ਨਾਮ ਨੂੰ ਨਿਤ = ਹਮੇਸ਼ਾ ਧਿਆਈਐ = ਧਿਆਉਣਾ ਕਰੇਂਗਾ ॥ਰਹਾਉ॥

# ਜਹ ਹਰਿ ਸਿਮਰਨੁ ਭਇਆ, ਤਹ ਉਪਾਧਿ ਗਤੁ ਕੀਨੀ; ਵਡਭਾਗੀ ਹਰਿ ਜਪਨਾ ॥

ਜਹ = ਜਿਥੇ **ਵਾ:** ਜਿਸ ਹਿਰਦੇ ਵਿਚ ਹਰਿ ਵਾਹਿਗੁਰੂ ਦਾ ਸਿਮਰਨੁ = ਭਜਨ ਭਇਆ = ਹੋਇਆ ਹੈ, ਤਹ = ਉਥੇ ਹੀ ਆਧੀ, ਬਿਆਧੀ, ਉਪਾਧੀ[੧] ਆਦਿ ਸਾਰੇ ਰੋਗਾਂ ਦੀ ਗਤੁ = ਨਵਿਰਤੀ ਕੀਨੀ = ਕੀਤੀ ਹੈ **ਵਾ:** ਸਾਰੀਆਂ ਉਪਾਧਿ = ਉਪਾਧੀਆਂ ਗਤੁ = ਨਾਸ਼ ਕੀਨੀ = ਕਰ ਦਿੱਤੀਆਂ ਹਨ, ਪਰੰਤੂ ਵਡਭਾਗੀ = ਵੱਡਿਆਂ ਭਾਗਾਂ ਵਾਲਿਆਂ ਨੇ ਹੀ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਣਾ ਕੀਤਾ ਹੈ **ਵਾ:** ਪਰਮੇਸ਼ਰ ਦੇ ਨਾਮ ਦਾ ਜਾਪ ਜਪਣਾ ਵੱਡੇ ਭਾਗਾਂ ਦੀ ਨਿਸ਼ਾਨੀ ਹੈ।

# ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ; ਜਪਿ ਹਰਿ ਭਵਜਲੁ ਤਰਨਾ ॥੨॥੬॥੧੨॥

ਸਤਿਗੁਰੂ ਜੀ ਜਗਿਆਸੂ ਮੁਖ ਦੁਆਰਾ ਕਹਿ ਕੇ ਸਮਝਾਉਂਦੇ ਹਨ ਕਿ ਮੈਨੂੰ ਜਨ = ਦਾਸ ਕਉ = ਨੂੰ ਗੁਰਿ = ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਜੀ ਨੇ ਇਹੋ ਹੀ ਮਤਿ = ਸਿੱਖਿਆ ਦੀਨੀ = ਦਿੱਤੀ ਹੈ ਕਿ ਹਰਿ = ਪਰਮੇਸ਼ਰ ਦੇ ਨਾਮ ਜਪਿ = ਜਪਣ ਤੋਂ ਹੀ ਭਵਜਲੁ = ਸੰਸਾਰ-ਸਮੁੰਦਰ ਤੋਂ ਤਰਨਾ ਹੁੰਦਾ ਹੈ ॥੨॥੬॥੧੨॥

# ਧਨਾਸਰੀ ਮਹਲਾ ੪ ॥

ਸਤਿਗੁਰੂ ਜੀ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ :

# ਮੇਰੇ ਸਾਹਾ; ਮੈ ਹਰਿ ਦਰਸਨ ਸੁਖੁ ਹੋਇ ॥

ਹੇ ਮੇਰੇ ਸਾਹਾ = ਸਾਹ, ਪਾਤਸ਼ਾਹ ਹਰਿ = ਅਕਾਲ ਪੁਰਖ ਜੀ ! ਮੈ = ਮੈਨੂੰ ਆਪ ਜੀ ਦੇ ਦਰਸਨ = ਦੀਦਾਰ ਕਰਕੇ ਸੁਖੁ = ਅਨੰਦ ਪ੍ਰਾਪਤ ਹੋਇ = ਹੁੰਦਾ ਹੈ; ਕਿਉਂਕਿ :

---

੧. **ਤਿੰਨ ਤਾਪ :** ਆਧੀ, ਬਿਆਧੀ, ਉਪਾਧੀ।

**ਆਧੀ** (ਆਧਜਾਤਮਿਕ) : ਦੇਹ ਦੇ ਰੋਗ ਤੇ ਮਨ ਦੇ ਕਾਮ, ਕ੍ਰੋਧ ਆਦਿਕ ਵਿਕਾਰ ਪੈਦਾ ਹੋਣ, ਉਸ ਨੂੰ ਆਧੀ ਰੋਗ ਕਹਿੰਦੇ ਹਨ।

**ਬਿਆਧੀ** (ਆਧਿਭੌਤਿਕ) : ਜੋ ਦੁਖ ਜੀਵਾਂ ਤੋਂ ਪ੍ਰਾਪਤ ਹੋਣ, ਜਿਵੇਂ ਮੱਛਰ, ਸੱਪ, ਸ਼ੇਰ ਆਦਿ ਤੋਂ ਉਹ ਬਿਆਧੀ ਰੋਗ ਹੁੰਦਾ ਹੈ।

**ਉਪਾਧੀ** (ਆਧਿਦੈਵਿਕ) : ਜੋ ਪ੍ਰਾਕ੍ਰਿਤ ਦੇਵਤਾ ਤੋਂ ਪ੍ਰਾਪਤ ਹੋਣ, ਜਿਵੇਂ ਧੁੱਪ, ਪਾਲਾ, ਹਨੇਰੀ ਆਦਿ ਉਹ ਉਪਾਧੀ ਰੋਗ ਹੁੰਦਾ ਹੈ।

## ਹਮਰੀ ਬੇਦਨਿ ਤੂ ਜਾਨਤਾ ਸਾਹਾ; ਅਵਰੁ ਕਿਆ ਜਾਨੈ ਕੋਇ ॥ਰਹਾਉ॥

ਹੇ ਮੇਰੇ ਸਾਹਾ = ਸਾਹ ਅਕਾਲ ਪੁਰਖ ਜੀ ! ਹਮਰੀ = ਸਾਡੀ ਵਿਛੋੜੇ ਦੀ ਬੇਦਨਿ = ਪੀੜਾ ਨੂੰ ਤੂੰ ਹੀ ਜਾਨਤਾ = ਸਮਝਦਾ ਹੈਂ, ਅਵਰੁ = ਹੋਰ ਕੋਇ = ਕੋਈ ਪੁਰਖ ਕਿਆ = ਕੀ ਜਾਨੈ = ਜਾਣ ਸਕਦਾ ਹੈ ॥ਰਹਾਉ॥

## ਸਾਚਾ ਸਾਹਿਬੁ ਸਚੁ ਤੂ ਮੇਰੇ ਸਾਹਾ; ਤੇਰਾ ਕੀਆ ਸਚੁ ਸਭੁ ਹੋਇ ॥

ਹੇ ਮੇਰੇ ਸਾਹਾ = ਸਾਹ, ਪਾਤਸ਼ਾਹ ਵਾਹਿਗੁਰੂ ਜੀ ! ਤੂੰ ਪਿਛਲੇ ਸਮੇਂ ਵਿਚ ਵੀ ਸਚੁ = ਸੱਚਾ ਸੀ, ਹੁਣ ਹੀ ਸਾਚਾ = ਸੱਚੇ ਸਾਹਿਬੁ = ਮਾਲਕ ਪਰਮੇਸ਼ਰ ਤੂੰ ਹੀ ਸੱਚਾ ਹੈਂ ਤੇ ਆਉਣ ਵਾਲੇ ਸਮੇਂ ਵਿਚ ਵੀ ਤੇਰਾ = ਤੁਹਾਡਾ ਕੀਆ = ਕੀਤਾ ਹੀ ਸਭੁ = ਸਾਰਾ ਕੁਝ ਸਚੁ ਹੋਇ = ਹੋਵੇਗਾ **ਵਾ:** ਆਪ ਹੀ ਸੱਚੇ ਪਾਤਸ਼ਾਹ ਭੂਤਕਾਲ ਵਿਚ ਅਧਿਸ਼ਠਾਨ ਸਰੂਪ ਹੈਂ, ਆਪ ਹੀ ਸੱਚੇ ਮਾਲਕ ਵਰਤਮਾਨ ਸਮੇਂ ਵਿਚ ਵਿਆਪਕ ਰੂਪ ਹੈਂ ਅਤੇ ਆਪ ਹੀ ਭਵਿੱਖਤ ਕਾਲ ਵਿਚ ਸਿਧਾਂਤ ਰੂਪ ਰਹੇਂਗਾ, ਆਪ ਜੀ ਦਾ ਕੀਤਾ ਹੋਇਆ ਸਭ ਕੁਝ ਸਚੁ = ਨਿਸਚੇ ਕਰਕੇ ਹੋਇ = ਹੋਵੇਗਾ।

## ਝੂਠਾ ਕਿਸ ਕਉ ਆਖੀਐ ਸਾਹਾ; ਦੂਜਾ ਨਾਹੀ ਕੋਇ ॥੧॥

ਹੇ ਮੇਰੇ ਸਾਹਾ = ਪਾਤਸ਼ਾਹ ਅਕਾਲ ਪੁਰਖ ਜੀ ! ਝੂਠਾ ਕਿਸ ਕਉ = ਨੂੰ ਆਖੀਐ = ਕਹਿਣਾ ਕਰੀਏ, ਜਦ ਕਿ ਆਪ ਜੀ ਤੋਂ ਬਗ਼ੈਰ ਦੂਜਾ = ਦੂਸਰਾ ਹੋਰ ਕੋਇ = ਕੋਈ ਨਾਹੀ = ਨਹੀਂ ਹੈ **ਵਾ:** ਆਪ ਜੀ ਤੋਂ ਭਿੰਨ ਦੂਸਰਾ ਕੋਈ ਨਹੀਂ ਕਿਉਂਕਿ ਸਾਰਿਆਂ ਦੇ ਅੰਦਰ ਆਪ ਹੀ ਪ੍ਰਕਾਸ਼ ਰੂਪ ਹੈਂ ਅਰਥਾਤ ਜਿਵੇਂ ਸ਼ੀਸ਼ ਮਹਿਲ ਵਿਚ ਕੋਈ ਪੁਰਖ ਪ੍ਰਵੇਸ਼ ਹੋਵੇ ਤੇ ਜਿਤਨੇ ਉਸ ਦੇ ਸ਼ੀਸ਼ਿਆਂ ਵਿਚ ਪਰਛਾਵੇਂ ਪੈਂਦੇ ਹਨ ਉਤਨੇ ਉਸੇ ਪੁਰਖ ਦੇ ਹੀ ਹੁੰਦੇ ਹਨ, ਇਵੇਂ ਮਹਾਰਾਜ ਸਾਰਿਆਂ ਦੇ ਅੰਤਹਕਰਣ ਰੂਪੀ ਸ਼ੀਸ਼ਿਆਂ ਵਿਚ ਤੂੰ ਆਪ ਹੀ ਬੈਠਾ ਹੈਂ, ਜਿਹੋ ਜਿਹੀ ਕਿਸੇ ਦੇ ਅੰਦਰ ਵਾਸ਼ਨਾ ਹੁੰਦੀ ਹੈ, ਉਹੋ ਜਿਹਾ ਹੀ ਅੰਤਹਕਰਣ ਰੂਪੀ ਸ਼ੀਸ਼ੇ ਦਾ ਰੰਗ ਹੁੰਦਾ ਹੈ ਭਾਵ ਉਹੋ ਜਿਹੀ ਤੇਰੀ ਪ੍ਰਤੀਤੀ ਹੋ ਰਹੀ ਹੈ ॥੧॥

## ਸਭਨਾ ਵਿਚਿ ਤੂ ਵਰਤਦਾ ਸਾਹਾ; ਸਭਿ ਤੁਝਹਿ ਧਿਆਵਹਿ ਦਿਨੁ ਰਾਤਿ ॥

ਹੇ ਮੇਰੇ ਸਾਹਾ = ਪਾਤਸ਼ਾਹ ਜੀ ! ਸਭਨਾ = ਸਾਰਿਆਂ ਦੇ ਹਿਰਦਿਆਂ ਵਿਚਿ = ਅੰਦਰ ਤੂੰ ਹੀ ਵਰਤਦਾ = ਵਰਤ ਰਿਹਾ ਹੈਂ ਅਤੇ ਸਭਿ = ਸਾਰੇ ਜੀਅ ਜੰਤ ਤੁਝਹਿ = ਤੈਨੂੰ ਹੀ ਦਿਨ ਰਾਤ ਧਿਆਵਹਿ = ਧਿਆਉਂਦੇ ਹਨ।

## ਸਭਿ ਤੁਝ ਹੀ ਥਾਵਹੁ ਮੰਗਦੇ ਮੇਰੇ ਸਾਹਾ;<br>ਤੂ ਸਭਨਾ ਕਰਹਿ ਇਕ ਦਾਤਿ ॥੨॥

ਹੇ ਮੇਰੇ ਸਾਹਾ = ਪਾਤਸ਼ਾਹ ਜੀ ! ਸਭਿ = ਸਾਰੇ ਜੀਅ ਜੰਤ ਤੁਝ = ਤੇਰੇ ਥਾਵਹੁ = ਪਾਸੋਂ ਹੀ ਦਾਤਾਂ ਦੀ ਮੰਗਦੇ = ਯਾਚਨਾ ਕਰਦੇ ਹਨ, ਇਕ ਤੂੰ ਹੀ ਸਭਨਾ = ਸਾਰਿਆਂ ਜੀਵਾਂ ਤਾਈਂ ਦਾਤ ਦੇਣਾ ਕਰਹਿ = ਕਰਦਾ ਹੈਂ **ਵਾ:** ਆਪ ਹੀ ਇਕ ਰਿਜ਼ਕ ਦੀ ਦਾਤ ਦੇਣਾ ਕਰਦਾ ਹੈਂ ॥੨॥

## ਸਭੁ ਕੋ ਤੁਝ ਹੀ ਵਿਚਿ ਹੈ ਮੇਰੇ ਸਾਹਾ; ਤੁਝ ਤੇ ਬਾਹਰਿ ਕੋਈ ਨਾਹਿ ॥

ਹੇ ਮੇਰੇ ਸਾਹਾ = ਪਾਤਸ਼ਾਹ ਅਕਾਲ ਪੁਰਖ ਜੀ ! ਜਿਵੇਂ ਸਮੁੰਦਰ ਵਿਚ ਹੀ ਸਾਰੀਆਂ ਲਹਿਰਾਂ ਪੈਦਾ ਹੁੰਦੀਆਂ ਹਨ ਤੇ ਸਮੁੰਦਰ ਤੋਂ ਬਾਹਰ ਲਹਿਰਾਂ ਕਿਤੇ ਵੀ ਪ੍ਰਤੀਤ ਨਹੀਂ ਹੁੰਦੀਆਂ, ਇਸੇ ਪ੍ਰਕਾਰ ਸਭੁ = ਸਾਰੇ ਕੋ = ਕੋਈ ਸੰਸਾਰੀ ਜੀਵ ਰੂਪੀ ਲਹਿਰਾਂ ਸਮੁੰਦਰ ਸਰੂਪ ਪਰਮੇਸ਼ਰ ਜੀ ਤੁਝ = ਤੇਰੇ ਸਰੂਪ ਵਿੱਚੋਂ ਹੀ ਪੈਦਾ ਹੁੰਦੀਆਂ ਹੈ = ਹਨ,

ਤੁਝ = ਤੇਰੀ ਚੇਤਨ ਸੱਤਾ ਤੇ = ਤੋਂ ਬਾਹਰ ਕੋਈ ਨਹੀਂ ਹੈ **ਵਾ:** ਸਭੁ = ਸਾਰੇ ਕੋ = ਕੋਈ ਤੁਝ = ਤੇਰੇ ਹੁਕਮ ਵਿਚਿ = ਅੰਦਰ ਹੀ ਹੈ, ਤੁਝ = ਤੇਰੇ ਹੁਕਮ ਤੇ = ਤੋਂ ਬਾਹਰ ਕੋਈ ਭੀ ਨਾਹਿ = ਨਹੀਂ ਹੈ।

## ਸਭਿ ਜੀਅ ਤੇਰੇ ਤੂ ਸਭਸ ਦਾ ਮੇਰੇ ਸਾਹਾ; ਸਭਿ ਤੁਝ ਹੀ ਮਾਹਿ ਸਮਾਹਿ ॥੩॥

ਹੇ ਮੇਰੇ ਸੱਚੇ ਸਾਹਾ = ਪਾਤਸ਼ਾਹ ਜੀ! ਸਭਿ = ਸਾਰੇ ਜੀਅ = ਜੀਵ ਤੇਰੇ = ਤੁਹਾਡੇ ਪੈਦਾ ਕੀਤੇ ਹੋਏ ਹਨ ਤੇ ਤੂ ਹੀ ਸਭਸ = ਸਾਰਿਆਂ ਦਾ ਮਾਲਕ ਹੈਂ, ਸਭਿ = ਸਾਰੇ ਤੁਝ = ਤੁਹਾਡੇ ਮਾਹਿ = ਵਿਚ ਹੀ ਅੰਤ ਨੂੰ ਸਮਾਹਿ = ਸਮਾਉਣਗੇ, ਅਭੇਦ ਹੋਣਗੇ ॥੩॥

## ਸਭਨਾ ਕੀ ਤੂ ਆਸ ਹੈ ਮੇਰੇ ਪਿਆਰੇ;
## ਸਭਿ ਤੁਝਹਿ ਧਿਆਵਹਿ ਮੇਰੇ ਸਾਹ ॥

ਹੇ ਮੇਰੇ ਪਿਆਰੇ ਪਰਮੇਸ਼ਰ ਜੀ! ਸਭਨਾ = ਸਾਰਿਆਂ ਕੀ = ਦੀ ਤੂੰ ਆਪ ਹੀ ਆਸ = ਆਸਾਂ ਪੂਰੀ ਕਰਨ ਵਾਲਾ ਹੈਂ, ਇਸੇ ਕਰਕੇ ਹੇ ਮੇਰੇ ਸਾਹ = ਪਾਤਸ਼ਾਹ ਜੀ! ਸਭਿ = ਸਾਰੇ ਜੀਅ ਜੰਤ ਤੁਝਹਿ = ਤੁਹਾਨੂੰ ਧਿਆਵਹਿ = ਧਿਆਉਂਦੇ ਹਨ।

## ਜਿਉ ਭਾਵੈ ਤਿਉ ਰਖੁ ਤੂ ਮੇਰੇ ਪਿਆਰੇ;
## ਸਚੁ ਨਾਨਕ ਕੇ ਪਾਤਿਸਾਹ ॥੪॥੭॥੧੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੇਰੇ ਪਿਆਰੇ! ਜਿਉ = ਜਿਵੇਂ ਆਪ ਜੀ ਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਤੂੰ ਸਾਡੀ ਰਖੁ = ਰੱਖਿਆ ਕਰ ਕਿਉਂਕਿ ਤੁਸੀਂ ਸਚੁ = ਸੱਚੇ ਪਾਤਿਸਾਹ (ਪਾਤਿ + ਸਾਹ) ਸਰੂਪ ਰੂਪੀ ਪਾਤਿ = ਤਖ਼ਤ ਦੇ ਸਾਹ = ਮਾਲਕ ਹੈਂ ॥੪॥੭॥੧੩॥

**ਅੰਕਾਂ ਦਾ ਵੇਰਵਾ :** ਚਾਰ (੪) ਅੰਕ ਤੋਂ ਭਾਵ ਹੈ ਕਿ ਸ਼ਬਦ ਚਾਰ ਪਉੜੀਆਂ ਵਾਲੇ ਸਨ, ਸੱਤ (੭) ਅੰਕ ਤੋਂ ਭਾਵ ਹੈ ਕਿ ਘਰ ੫ ਦੇ ਸੱਤ ਸ਼ਬਦ ਹਨ, ੧੩ = ਧਨਾਸਰੀ ਰਾਗੁ ਵਿਚ ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਕੁੱਲ ੧੩ ਸ਼ਬਦ ਹਨ (ਘਰੁ ੧ = ੬, ਘਰੁ ੫ = ੭ ਕੁੱਲ ੧੩ ਸ਼ਬਦ)

## ਧਨਾਸਰੀ ਮਹਲਾ ੫ ਘਰੁ ੧ ਚਉਪਦੇ ੴ ਸਤਿਗੁਰ ਪ੍ਰਸਾਦਿ ॥

ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਨਮੁਖ ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਦੁੱਖਾਂ ਨੂੰ ਭੰਨਣ ਵਾਲਾ, ਭੈ ਨੂੰ ਖੰਡਨ ਵਾਲਾ ਕੌਣ ਹੈ? ਅਤੇ ਅਸੀਂ ਉਸ ਦੇ ਵਿਚ ਮਨ ਨੂੰ ਕਿਵੇਂ ਲਾਈਏ ਤਾਂ ਸੁਣ ਕੇ ਸਤਿਗੁਰੂ ਜੀ ਆਪਣੀ ਅਵਸਥਾ ਦੱਸਦੇ ਹੋਏ ਸਿੱਖਾਂ ਤਾਈਂ ਉਪਦੇਸ਼ ਦਿੰਦਿਆਂ ਘਰੁ ੧ = ਪਹਿਲੇ ਸੁਰਤਾਲ ਦੇ ਵਿਚ ਚਉਪਦੇ = ਚਾਰ ਪਦਿਆਂ ਵਾਲਾ ਸ਼ਬਦ ਉਚਾਰਨ ਕਰਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਭਵ ਖੰਡਨ ਦੁਖ ਭੰਜਨ ਸ੍ਵਾਮੀ; ਭਗਤਿ ਵਛਲ ਨਿਰੰਕਾਰੇ ॥

ਜੰਮਣ ਮਰਨ ਦੇ ਭਵ = ਡਰ ਨੂੰ ਖੰਡਨ = ਨਾਸ਼ ਕਰਨ ਵਾਲਾ, ਸੰਸਾਰ, ਅਗਿਆਨ, ਨਰਕ ਆਦਿ ਦੇ ਦੁਖ = ਕਸ਼ਟਾਂ ਨੂੰ ਭੰਜਨ = ਭੰਨਣ ਵਾਲਾ ਸਰਬ ਦਾ ਸ੍ਵਾਮੀ = ਮਾਲਕ ਪਰਮੇਸ਼ਰ ਹੀ ਹੈ, ਜੋ ਭਗਤਿ = ਭਗਤੀ ਕਰਨ ਵਾਲਿਆਂ ਨਾਲ ਵਛਲ = ਪਿਆਰ ਕਰਨ ਵਾਲਾ ਤੇ ਨਿਰੰਕਾਰੇ = ਮਾਇਕੀ ਆਕਾਰਾਂ ਤੋਂ ਰਹਿਤ ਹੈ।

**ਕੋਟਿ ਪਰਾਧ ਮਿਟੇ ਖਿਨ ਭੀਤਰਿ; ਜਾਂ ਗੁਰਮੁਖਿ ਨਾਮੁ ਸਮਾਰੇ ॥੧॥**

ਜਾਂ = ਜਦੋਂ ਗੁਰਮੁਖ ਬਣ ਕੇ ਸਤਿਗੁਰਾਂ ਦੇ ਮੁਖਾਰਬਿੰਦ ਤੋਂ ਪਰਮੇਸ਼ਰ ਦਾ ਨਾਮ ਸੁਣ ਕੇ ਸਮਾਰੇ = ਯਾਦ ਕੀਤਾ ਤਦੋਂ ਇਕ ਖਿਨ = ਛਿਨ ਭੀਤਰਿ = ਵਿਚ ਹੀ ਕੋਟਿ = ਕ੍ਰੋੜਾਂ ਪਰਾਧ = ਗੁਨਾਹ ਮਿਟੇ = ਮਿਟ ਗਏ ॥੧॥

**ਮੇਰਾ ਮਨੁ; ਲਾਗਾ ਹੈ ਰਾਮ ਪਿਆਰੇ ॥**

ਹੇ ਭਾਈ ! ਮੇਰਾ = ਸਾਡਾ ਮਨੁ = ਚਿਤ ਤਾਂ ਪਿਆਰੇ ਰਾਮ = ਪਰਮੇਸ਼ਰ ਦੇ ਨਾਮ ਵਿਚ ਲਾਗਾ = ਲੱਗਾ ਹੋਇਆ ਹੈ।

**ਦੀਨ ਦਇਆਲਿ ਕਰੀ ਪ੍ਰਭਿ ਕਿਰਪਾ; ਵਸਿ ਕੀਨੇ ਪੰਚ ਦੂਤਾਰੇ ॥੧॥ਰਹਾਉ॥**

ਦੀਨ = ਗ਼ਰੀਬਾਂ ਤੇ ਦਇਆਲਿ = ਦਇਆਲਤਾ ਕਰਨ ਵਾਲੇ ਪ੍ਰਭਿ = ਵਾਹਿਗੁਰੂ ਨੇ ਕਿਰਪਾ = ਦਇਆ ਦ੍ਰਿਸ਼ਟੀ ਕਰੀ = ਕੀਤੀ ਹੈ ਅਤੇ ਪੰਚ = ਪੰਜੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੂਤਾਰੇ (ਦੂਤ + ਆਰੇ) ਆਰੇ = ਦੁਸ਼ਮਣੀ ਕਰਨ ਵਾਲੇ ਦੂਤ ਮੇਰੇ ਵਸਿ = ਅਧੀਨ ਕੀਨੇ = ਕਰ ਦਿੱਤੇ ਹਨ ॥੧॥ਰਹਾਉ॥

**ਤੇਰਾ ਥਾਨੁ ਸੁਹਾਵਾ ਰੂਪੁ ਸੁਹਾਵਾ; ਤੇਰੇ ਭਗਤ ਸੋਹਹਿ ਦਰਬਾਰੇ ॥**

ਹੇ ਵਾਹਿਗੁਰੂ ! ਤੇਰਾ = ਤੁਹਾਡਾ ਸਾਧ ਸੰਗਤ **ਵਾ:** ਤੁਰੀਆ ਪਦ ਰੂਪੀ ਥਾਨੁ = ਥਾਂ ਸੁਹਾਵਾ = ਸ਼ੋਭਨੀਕ ਹੈ, ਆਪ ਜੀ ਦਾ ਸਤ ਚੇਤਨ ਅਨੰਦ ਰੂਪ ਵੀ ਬੜਾ ਸੁਹਾਵਾ = ਸ਼ੋਭਨੀਕ ਹੈ, ਤੇਰੇ ਭਗਤ ਤੁਹਾਡੇ ਸੱਚਖੰਡ ਰੂਪੀ ਦਰਬਾਰੇ ਵਿਚ ਸੋਹਹਿ = ਸ਼ੋਭਦੇ ਹਨ **ਅਥਵਾ** ਤੁਹਾਡਾ ਸ੍ਰੀ ਹਰਿਮੰਦਰ ਸਾਹਿਬ ਰੂਪ ਥਾਂ ਵੀ ਸ਼ੋਭਨੀਕ ਹੈ, ਜਿਸ ਹਿਰਦੇ ਵਿਚ ਆਪ ਜੀ ਦੇ ਰੂਪੁ = ਸਰੂਪ ਦੀ ਸਾਖਿਆਤਤਾ ਹੈ, ਉਹ ਹਿਰਦਾ ਵੀ ਸ਼ੋਭਨੀਕ ਹੈ ਤੇ ਤੇਰੇ = ਤੁਹਾਡੇ ਭਗਤ ਸ੍ਰੀ ਹਰਿਮੰਦਰ ਸਾਹਿਬ ਵਿਚ ਕੀਰਤਨ ਕਰਦੇ ਸੋਂਹਦੇ ਹਨ।

**ਸਰਬ ਜੀਆ ਕੇ ਦਾਤੇ ਸੁਆਮੀ; ਕਰਿ ਕਿਰਪਾ ਲੇਹੁ ਉਬਾਰੇ ॥੨॥**

ਹੇ ਸਰਬ = ਸਾਰੇ ਜੀਆ = ਜੀਵਾਂ ਕੇ = ਦੇ ਦਾਤੇ ਸੁਆਮੀ = ਮਾਲਕ ਪਰਮੇਸ਼ਰ ਜੀ ! ਆਪ ਜੀ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਸਾਨੂੰ (ਜੀਵਾਂ) ਨੂੰ ਸੰਸਾਰ-ਸਮੁੰਦਰ ਵਿਚ ਡੁੱਬਣ ਤੋਂ ਉਬਾਰੇ = ਬਚਾ ਲੇਹੁ = ਲਓ ॥੨॥

**ਤੇਰਾ ਵਰਨੁ ਨ ਜਾਪੈ ਰੂਪੁ ਨ ਲਖੀਐ; ਤੇਰੀ ਕੁਦਰਤਿ ਕਉਨੁ ਬੀਚਾਰੇ ॥**

ਹੇ ਵਾਹਿਗੁਰੂ ! ਤੇਰਾ = ਤੁਹਾਡਾ ਚਾਰੇ ਵਰਨਾਂ (ਖੱਤਰੀ, ਬ੍ਰਾਹਮਣ, ਸੂਦ, ਵੈਸ) ਵਿੱਚੋਂ ਕੋਈ ਵਰਨ ਵੀ ਨ = ਨਹੀਂ ਜਾਪੈ = ਜਾਣਿਆ ਜਾਂਦਾ **ਵਾ:** ਕਾਲਾ, ਪੀਲਾ ਆਦਿ ਵਰਨੁ = ਰੰਗ ਵੀ ਨਹੀਂ ਜਾਣਿਆ ਜਾਂਦਾ, ਕਿਸੇ ਪਾਸੋਂ ਆਪ ਜੀ ਦਾ ਕੋਈ ਰੂਪ = ਆਕਾਰ ਵੀ ਨ = ਨਹੀਂ ਲਖੀਐ = ਜਾਣੀਦਾ ਭਾਵ ਕਥਨ ਨਹੀਂ ਕੀਤਾ ਜਾ ਸਕਦਾ ਅਤੇ ਤੇਰੀ = ਤੁਹਾਡੀ ਕੁਦਰਤਿ = ਸ਼ਕਤੀ ਦੀ ਕਉਨੁ = ਕਿਹੜਾ ਪੁਰਖ ਹੈ ਜੋ ਬੀਚਾਰੇ = ਵੀਚਾਰ ਕਰ ਸਕਦਾ ਹੈ ? ਭਾਵ ਕੋਈ ਵੀ ਨਹੀਂ ਕਰ ਸਕਦਾ।

**ਜਲਿ ਥਲਿ ਮਹੀਅਲਿ ਰਵਿਆ ਸ੍ਰਬ ਠਾਈ; ਅਗਮ ਰੂਪ ਗਿਰਧਾਰੇ ॥੩॥**

ਹੇ ਅਗਮ = ਗੰਮਤਾ ਤੋਂ ਰਹਿਤ ਰੂਪ = ਸਰੂਪ ਗਿਰਧਾਰੇ = ਪਰਮੇਸ਼ਰ ! ਤੂੰ ਆਪ ਹੀ ਜਲਿ = ਪਾਣੀ ਵਾਲੀਆਂ ਥਾਵਾਂ, ਥਲਿ = ਖ਼ੁਸ਼ਕ ਥਾਵਾਂ ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ = ਧਰਤੀ ਦੇ ਤਲ ਉੱਤੇ ਤੇ ਅਲਿ = ਅਕਾਸ਼ ਆਦਿਕ ਸ੍ਰਬ = ਸਾਰੀਆਂ ਠਾਈ = ਥਾਵਾਂ ਉੱਤੇ ਰਵਿਆ = ਰਮਿਆ ਹੋਇਆ ਹੈਂ **ਵਾ:** ਹੇ ਪਰਮੇਸ਼ਰ ! ਤੂੰ ਆਪ ਹੀ ਜਲ ਦੀ ਨਿਆਈਂ ਉੱਤਮ ਅਧਿਕਾਰੀ, ਥਲ ਦੀ ਨਿਆਈਂ ਪਦਾਰਥਾਂ ਦੀ

ਇੱਛਾ ਕਰਨ ਵਾਲੇ ਕਨਿਸ਼ਟ ਅਧਿਕਾਰੀ ਤੇ ਬੁੱਧੀ ਰੂਪ ਮਹੀ = ਧਰਤੀ ਦਾ ਸਾਖੀ ਰੂਪ ਹੋ ਕੇ ਹਿਰਦੇ ਰੂਪੀ ਅਕਾਸ਼ ਵਿਚ ਤੇ ਸਾਰੀਆਂ ਥਾਵਾਂ ਵਿਚ ਵਿਆਪਕ ਹੋ ਰਿਹਾ ਹੈਂ **ਵਾ:** ਹੇ ਅਗਮ = ਗੰਮਤਾ ਤੋਂ ਰਹਿਤ ਸਰੂਪ ਪਰਮੇਸ਼ਰ ! ਤੂੰ ਆਪ ਹੀ ਸਾਰਿਆਂ ਦਾ ਗਿਰ = ਪਹਾੜ ਦੀ ਨਿਆਈਂ ਧਾਰੇ = ਆਸਰਾ ਰੂਪ ਹੈਂ ਭਾਵ ਸਾਰਿਆਂ ਨੂੰ ਆਪਣੇ ਆਸਰੇ ਧਾਰਨ ਵਾਲਾ ਹੈਂ **ਅਥਵਾ** ਗਿਰਧਾਰੇ (ਗਿਰ + ਧਾਰੇ) ਸੰਸਾਰ ਰੂਪੀ ਗਿਰ = ਪਹਾੜ ਨੂੰ ਆਪਣੇ ਆਸਰੇ ਧਾਰਨ ਵਾਲਾ ਹੈਂ **ਵਾ:** ਅੰਮ੍ਰਿਤ ਨਾਮ ਰੂਪ ਗਿਰ = ਬਾਣੀ ਨੂੰ ਆਪਣੇ ਸੰਸਾਰ ਰੂਪੀ ਆਸਰੇ ਧਾਰਨ ਕੀਤਾ ਹੈ। ਅਰਥਾਤ ਭਾਗਵਤ ਵਿਚ ਲੇਖ ਹੈ ਕਿ ਗੁਆਲੇ ਹਰ ਸਾਲ ਇੰਦ੍ਰ ਦੀ ਪੂਜਾ ਕਰਦੇ ਸਨ, ਕ੍ਰਿਸ਼ਨ ਜੀ ਨੇ ਗੁਆਲਿਆਂ ਨੂੰ ਇੰਦ੍ਰ ਦੀ ਪੂਜਾ ਕਰਨ ਵੱਲੋਂ ਰੋਕ ਦਿੱਤਾ ਤਦੋਂ ਇੰਦ੍ਰ ਨੇ ਕ੍ਰੋਧ ਵਿਚ ਆ ਕੇ ਬੱਦਲਾਂ ਨੂੰ ਹੁਕਮ ਦਿੱਤਾ ਕਿ ਤੁਸੀਂ ਮੂਸਲਾਧਾਰ ਵਰਖਾ ਕਰ ਕੇ ਗੁਆਲਿਆਂ ਦੇ ਪਿੰਡ, ਪਸ਼ੂ ਆਦਿ ਸਭ ਰੋੜ੍ਹ ਦਿਓ। ਜਦ ਗੁਆਲੇ ਵਰਖਾ ਤੋਂ ਤੰਗ ਆ ਗਏ ਅਤੇ ਘਰ ਪਾਣੀ ਨਾਲ ਡੁੱਬਦੇ ਦੇਖੇ ਤਦੋਂ ਕ੍ਰਿਸ਼ਨ ਜੀ ਨੇ ਗੋਵਰਧਨ ਪਹਾੜ ਨੂੰ ਆਪਣੀ ਚੀਚੀ (ਛੋਟੀ ਉਂਗਲ) ਉੱਪਰ ਅਠਾਈ ਦਿਨ ਛੱਤਰੀ ਦੀ ਤਰ੍ਹਾਂ ਚੁੱਕ ਕੇ ਬੱਦਲਾਂ ਦਾ ਮੁਕਾਬਲਾ ਕੀਤਾ, ਬੱਦਲਾਂ ਦਾ ਪਾਣੀ ਜਮਨਾ ਵਿਚ ਗੇਰੀ ਗਿਆ, ਗੋਕਲ ਨੂੰ ਰੁੜ੍ਹਨ ਨਾ ਦਿੱਤਾ, ਉਸ ਵੇਲੇ ਗਊਆਂ ਮਨੁੱਖਾਂ ਆਦਿ ਦੀ ਗੋਵਰਧਨ ਪਰਬਤ ਨੂੰ ਚੁੱਕ ਕੇ ਰੱਖਿਆ ਕੀਤੀ ਸੀ, ਇਉਂ ਕਿਰਿਆ ਕਰਨ ਕਰਕੇ ਆਪ ਜੀ ਕਿਰਤਮ ਨਾਮ ਗਿਰਧਾਰੇ ਪਿਆ ਸੀ ॥੩॥

## ਕੀਰਤਿ ਕਰਹਿ ਸਗਲ ਜਨ ਤੇਰੀ; ਤੂ ਅਬਿਨਾਸੀ ਪੁਰਖੁ ਮੁਰਾਰੇ ॥

ਸਗਲ = ਸਾਰੇ ਭਗਤ ਜਨ ਤੇਰੀ = ਤੁਹਾਡੀ ਕੀਰਤਿ = ਮਹਿਮਾ ਨੂੰ ਕਥਨ ਕਰਹਿ = ਕਰਦੇ ਹਨ, ਹੇ ਮੁਰਾਰੇ = ਮੁਰ ਦੈਂਤ ਦੇ ਵੈਰੀ ਭਾਵ ਮੁਰ ਦੈਂਤ ਨੂੰ ਨਾਸ਼ ਕਰਨ ਵਾਲੇ ਪਰਮੇਸ਼ਰ ! ਤੂੰ ਅਬਿਨਾਸੀ = ਨਾਸ਼ ਤੋਂ ਰਹਿਤ ਸਰਬ ਥਾਂ ਪੁਰਖ = ਪੂਰਨ ਹੈਂ **ਵਾ:** ਮੁਰਾਰੇ (ਮੁਰ + ਆਰੇ) ਮੁਰ = ਹੰਕਾਰ ਆਦਿਕ ਨੂੰ ਬਿਰਤੀ ਅਰੂੜ ਹੋ ਕੇ ਆਰੇ = ਨਾਸ਼ ਕਰਨ ਵਾਲਾ ਹੈਂ।

## ਜਿਉ ਭਾਵੈ ਤਿਉ ਰਾਖਹੁ ਸੁਆਮੀ; ਜਨ ਨਾਨਕ ਸਰਨਿ ਦੁਆਰੇ ॥੪॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਜਨ = ਦਾਸ ਨੇ ਆਪ ਜੀ ਦੇ ਸੱਚਖੰਡ ਰੂਪੀ ਦੁਆਰੇ = ਦਰਵਾਜ਼ੇ **ਵਾ:** ਗਿਆਨ ਰੂਪੀ ਦਰਵਾਜ਼ੇ ਦੀ ਸਰਨਿ = ਓਟ ਲਈ ਹੈ, ਇਸ ਲਈ ਹੇ ਸੁਆਮੀ = ਮਾਲਕ ਪਰਮੇਸ਼ਰ ਜੀ ਜਿਉ = ਜਿਵੇਂ ਆਪ ਜੀ ਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਸਾਡੀ ਰਾਖਹੁ = ਰੱਖਿਆ ਕਰੋ ॥੪॥੧॥

## ਧਨਾਸਰੀ ਮਹਲਾ ੫ ॥

ਜੀਵਾਂ ਦਾ ਮੋਹ ਕਰਕੇ ਸੰਸਾਰ ਵਿਚ ਫਸਣਾ ਅਤੇ ਸਤਿਗੁਰੂ ਜੀ ਆਪਣੀ ਪਰਮੇਸ਼ਰ ਦੇ ਨਾਲ ਪ੍ਰੀਤੀ ਦਾ ਅਨੇਕ ਦ੍ਰਿਸ਼ਟਾਂਤ ਦੇ ਕੇ ਵਰਣਨ ਕਰਦੇ ਹਨ।

## ਬਿਨੁ ਜਲ ਪ੍ਰਾਨ ਤਜੇ ਹੈ ਮੀਨਾ; ਜਿਨਿ ਜਲ ਸਿਉ ਹੇਤੁ ਬਢਾਇਓ ॥

ਜਲ = ਪਾਣੀ ਤੋਂ ਬਿਨੁ = ਬਗ਼ੈਰ ਮੀਨਾ = ਮੱਛੀ ਆਪਣੇ ਪ੍ਰਾਨ ਤਜੇ = ਛੱਡ ਦਿੰਦੀ ਹੈ, ਜਿਨਿ = ਜਿਸ ਨੇ ਕੇਵਲ ਜਲ = ਪਾਣੀ ਸਿਉ = ਨਾਲ ਹੀ ਹੇਤੁ = ਪ੍ਰੇਮ ਬਢਾਇਓ = ਵਧਾਇਆ ਹੋਇਆ ਸੀ ਭਾਵ ਜਿਸ ਮੱਛੀ ਨੇ ਕੇਵਲ ਪਾਣੀ ਨਾਲ ਪਿਆਰ ਵਧਾਇਆ ਹੋਇਆ ਸੀ ਅਤੇ ਪਾਣੀ ਤੋਂ ਵਿਛੁੜ ਕੇ ਆਪਣੇ ਪ੍ਰਾਣ ਛੱਡ ਦਿੱਤੇ, ਭਾਵ ਮਰ ਗਈ ਪਰ ਪਾਣੀ ਨੇ ਉਸ ਦੀ ਰੱਖਿਆ ਨਹੀਂ ਕੀਤੀ।

## ਕਮਲ ਹੇਤਿ ਬਿਨਸਿਓ ਹੈ ਭਵਰਾ; ਉਨਿ ਮਾਰਗੁ ਨਿਕਸਿ ਨ ਪਾਇਓ ॥੧॥

ਕਮਲ = ਕੌਲ ਫੁੱਲ ਦੀ ਸੁਗੰਧੀ ਦੇ ਹੇਤਿ = ਪ੍ਰੇਮ ਕਰਕੇ ਭਵਰਾ = ਭੌਰਾ ਬਿਨਸਿਓ = ਨਾਸ਼ ਹੋ ਜਾਂਦਾ

ਹੈ ਕਿਉਂਕਿ ਉਨਿ = ਉਸ ਨੇ ਕਮਲ ਫੁੱਲ ਵਿੱਚੋਂ ਨਿਕਸਿ = ਨਿਕਲਣੇ ਦਾ ਮਾਰਗੁ = ਰਸਤਾ ਨ = ਨਹੀਂ ਪਾਇਓ = ਪਾਇਆ ਭਾਵ ਕਮਲ ਫੁੱਲ ਵਿਚ ਸੁਗੰਧੀ ਲੈਣ ਵਾਸਤੇ ਭੌਰੇ ਨੇ ਆਪਣੀਆਂ ਨਾਸਾਂ ਕਮਲ ਵਿਚ ਲਪੇਟ ਕੇ ਰੱਖੀਆਂ, ਸੂਰਜ ਚੜ੍ਹਨ ਤੋਂ ਪਹਿਲਾਂ ਹੀ ਮਿਚੇ ਹੋਏ ਫੁੱਲਾਂ ਨੂੰ ਮਾਲੀਆਂ ਨੇ ਤੋੜ ਲਿਆ ਤੇ ਭੌਰੇ ਨੇ ਰਸਤਾ ਨਿਕਲਣ ਨੂੰ ਨਾ ਪਾਇਆ, ਫੁੱਲਾਂ ਦੇ ਨਾਲ ਤੇਲ ਵਿਚ ਕਾੜ੍ਹਿਆ ਗਿਆ। ਇਸੇ ਪ੍ਰਕਾਰ ਜਿਨ੍ਹਾਂ ਨੇ ਸ਼ਬਦ, ਸਪਰਸ਼, ਰੂਪ ਰਸ ਗੰਧ ਆਦਿ ਵਿਸ਼ਿਆਂ ਵਿਚ ਚਿੱਤ ਲਾਇਆ ਹੈ, ਉਹ ਦੁਖੀ ਹੋਣਗੇ॥੧॥

## ਅਬ ਮਨ; ਏਕਸ ਸਿਉ ਮੋਹੁ ਕੀਨਾ ॥

ਹੇ ਭਾਈ ! ਅਬ = ਹੁਣ ਅਸੀਂ ਤਾਂ ਆਪਣੇ ਮਨ = ਚਿਤ ਵਿਚ ਏਕਸ = ਇਕ ਵਾਹਿਗੁਰੂ ਸਿਉ = ਨਾਲ ਹੀ ਮੋਹੁ = ਪ੍ਰੇਮ ਕੀਨਾ = ਕੀਤਾ ਹੈ।

## ਮਰੈ ਨ ਜਾਵੈ ਸਦ ਹੀ ਸੰਗੇ; ਸਤਿਗੁਰ ਸਬਦੀ ਚੀਨਾ ॥੧॥ਰਹਾਉ॥

ਜੋ ਪਰਮੇਸ਼ਰ ਨਾ ਤਾਂ ਮਰੈ = ਮੌਤ ਦੇ ਵੱਸ ਪੈਂਦਾ ਹੈ ਤੇ ਨਾ ਹੀ ਕਿਤੇ ਵਿਛੜ ਕੇ ਜਾਵੈ = ਜਾਂਦਾ ਹੈ, ਸਦ = ਹਮੇਸ਼ਾ ਅੰਗ ਸੰਗੇ = ਸੰਗ ਹੀ ਰਹਿੰਦਾ ਹੈ, ਜੋ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸਬਦੀ = ਉਪਦੇਸ਼ ਦੁਆਰਾ ਅਸੀਂ ਚੀਨਾ = ਜਾਣਿਆ ਹੈ॥੧॥ਰਹਾਉ॥

**[ਅੰਗ ੬੭੧]**

## ਕਾਮ ਹੇਤਿ ਕੁੰਚਰੁ ਲੈ ਫਾਂਕਿਓ; ਓਹੁ ਪਰ ਵਸਿ ਭਇਓ ਬਿਚਾਰਾ ॥

ਕਾਮ ਦੇ ਵਿਚ ਹੇਤਿ = ਪ੍ਰੇਮ ਕਰਕੇ ਕੁੰਚਰੁ = ਹਾਥੀ ਨੇ ਆਪਣੇ ਆਪ ਨੂੰ ਲੈ ਕੇ ਟੋਏ ਵਿਚ ਫਾਂਕਿਓ = ਫਸਾ ਲਿਆ ਹੈ ਅਤੇ ਓਹੁ = ਉਹ ਵਿਚਾਰਾ ਹਾਥੀ ਕੈਦੀ ਹੋ ਕੇ ਪਰ = ਪਰਾਏ ਵਸਿ = ਅਧੀਨ ਭਇਓ = ਹੋ ਗਿਆ।

## ਨਾਦ ਹੇਤਿ ਸਿਰੁ ਡਾਰਿਓ ਕੁਰੰਕਾ; ਉਸ ਹੀ ਹੇਤ ਬਿਦਾਰਾ ॥੨॥

ਘੰਡੇਹੇੜੇ ਦਾ ਨਾਦ = ਸ਼ਬਦ ਸੁਣਨ ਹੇਤਿ = ਵਾਸਤੇ ਮੋਹ ਵਿਚ ਕੁਰੰਕਾ = ਹਰਨ ਨੇ ਆਪ ਦੇ ਸਿਰ ਨੂੰ ਸ਼ਿਕਾਰੀਆਂ ਤੋਂ ਕਟਾ ਕੇ ਡਾਰਿਓ = ਸੁੱਟ ਲਿਆ ਭਾਵ ਥੱਲੇ ਡਿੱਗ ਪਿਆ, ਉਸ ਘੰਡੇਹੇੜੇ ਦੇ ਸ਼ਬਦ ਸੁਣਨ ਦੇ ਹੇਤ = ਪ੍ਰੇਮ ਵਿਚ ਹੀ ਹਰਨ ਬਿਦਾਰਾ = ਮਾਰਿਆ ਗਿਆ, ਕੱਟਿਆ ਗਿਆ॥੨॥

## ਦੇਖਿ ਕੁਟੰਬੁ ਲੋਭਿ ਮੋਹਿਓ ਪ੍ਰਾਨੀ; ਮਾਇਆ ਕਉ ਲਪਟਾਨਾ ॥

ਇਸੇ ਪ੍ਰਕਾਰ ਕੁਟੰਬੁ = ਇਸਤਰੀ ਤੋਂ ਵਧੇ ਪਰਿਵਾਰ ਨੂੰ ਦੇਖਿ = ਵੇਖ ਕੇ ਪ੍ਰਾਨੀ = ਜੀਵ ਭੋਗਾਂ ਦੇ ਲੋਭਿ = ਲਾਲਚ ਵਿਚ ਮੋਹਿਓ = ਮੋਹਿਆ ਗਿਆ ਹੈ ਅਤੇ ਮਾਇਆ ਕਉ = ਨੂੰ ਇਕੱਤਰ ਕਰਨ ਵਿਚ ਹੀ ਲਪਟਾਨਾ = ਫਸਿਆ ਪਿਆ ਹੈ।

## ਅਤਿ ਰਚਿਓ ਕਰਿ ਲੀਨੋ ਅਪੁਨਾ; ਉਨਿ ਛੋਡਿ ਸਰਾਪਰ ਜਾਨਾ ॥੩॥

(**ਸਰਾ-ਪਰ** ਦਾ ਉਚਾਰਨ ਡੈਸ਼ ਲਗਾ ਕੇ ਹੈ)

ਮਾਇਆ ਦੇ ਮੋਹ ਵਿਚ ਜੀਵ ਅਤਿ = ਅਤਿਅੰਤ ਰਚਿਓ = ਰਚ ਰਿਹਾ ਹੈ, ਇਸ ਜੀਵ ਨੇ ਤਾਂ ਸਭ ਕੁਝ ਆਪਣਾ ਹੀ ਕਰ ਲੀਨੋ = ਲਿਆ ਹੈ ਭਾਵ ਆਪਣੀ ਹੀ ਮੇਰ ਕਰ ਲਈ ਹੈ, ਪਰ ਜਦੋਂ ਕਾਲ ਆ ਗਿਆ ਤਾਂ ਉਨਿ = ਉਨ੍ਹਾਂ ਪਦਾਰਥਾਂ ਨੂੰ ਛੋਡਿ = ਛੱਡ ਕੇ ਜੀਵ ਨੇ ਸਰਾਪਰ = ਜ਼ਰੂਰ ਬਰ ਜ਼ਰੂਰ ਚਲੇ ਹੀ ਜਾਣਾ ਹੈ॥੩॥

## ਬਿਨੁ ਗੋਬਿੰਦ ਅਵਰ ਸੰਗਿ ਨੇਹਾ; ਓਹੁ ਜਾਣਹੁ ਸਦਾ ਦੁਹੇਲਾ ॥

ਇਸ ਕਰਕੇ ਹੇ ਭਾਈ ! ਜਿਹੜਾ ਗੋਬਿੰਦ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਅਵਰ = ਹੋਰ ਸੰਗਿ = ਨਾਲ ਨੇਹਾ = ਪ੍ਰੇਮ ਕਰਨਾ ਹੈ, ਓਹੁ = ਉਸ ਨੂੰ ਸਦਾ = ਹਮੇਸ਼ਾ ਦੁਹੇਲਾ = ਦੁਖਦਾਇਕ ਹੀ ਜਾਣਹੁ = ਜਾਣੋ।

## ਕਹੁ ਨਾਨਕ ਗੁਰ ਇਹੈ ਬੁਝਾਇਓ; ਪ੍ਰੀਤਿ ਪ੍ਰਭੂ ਸਦ ਕੇਲਾ ॥੪॥੨॥

ਸਤਿਗੁਰੂ ਜੀ ਕਹੁ = ਕਥਨ ਕਰਦੇ ਹਨ ਕਿ ਇਹੈ = ਇਹ ਸਾਨੂੰ ਗੁਰ = ਸਤਿਗੁਰੂ (ਗੁਰੂ ਰਾਮਦਾਸ ਜੀ) ਜੀ ਨੇ ਉਪਦੇਸ਼ ਦੁਆਰਾ ਬੁਝਾਇਓ = ਸਮਝਾ ਦਿੱਤਾ ਹੈ ਕਿ ਪ੍ਰਭੂ = ਵਾਹਿਗੁਰੂ ਨਾਲ ਪ੍ਰੀਤਿ = ਪ੍ਰੀਤੀ ਕਰਨ ਵਾਲੇ ਨੂੰ ਸਦ = ਹਮੇਸ਼ਾ ਹੀ ਕੇਲਾ = ਅਨੰਦ ਬਣਿਆ ਰਹਿੰਦਾ ਹੈ ॥੪॥੨॥

## ਧਨਾਸਰੀ ਮ: ੫ ॥
## ਕਰਿ ਕਿਰਪਾ ਦੀਓ ਮੋਹਿ ਨਾਮਾ; ਬੰਧਨ ਤੇ ਛੁਟਕਾਏ ॥

ਸਤਿਗੁਰਾਂ ਨੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਮੋਹਿ = ਮੈਨੂੰ ਅੰਮ੍ਰਿਤ ਨਾਮਾ = ਨਾਮ ਬਖ਼ਸ਼ ਦੀਓ = ਦਿੱਤਾ ਹੈ ਅਤੇ ਜੰਮਣ ਮਰਨ ਦੇ, ਕਰਤਾ ਭੋਗਤਾ ਦੇ, ਕਰਮਾਂ ਧਰਮਾਂ ਦੇ ਆਦਿ ਸਾਰਿਆਂ ਬੰਧਨ = ਬੰਨ੍ਹਣਾ ਤੇ = ਤੋਂ ਛੁਟਕਾਏ = ਛੁਡਾ ਲਿਆ ਹੈ।

## ਮਨ ਤੇ ਬਿਸਰਿਓ ਸਗਲੋ ਧੰਧਾ; ਗੁਰ ਕੀ ਚਰਣੀ ਲਾਏ ॥੧॥

ਸਗਲੋ = ਸਾਰੇ ਧੰਧਾ = ਧੰਧਿਆਂ ਦਾ ਸਮੁਦਾਇ ਮਨ ਤੇ = ਤੋਂ ਮਹਾਰਾਜ ਦੀ ਕਿਰਪਾ ਕਰਕੇ ਬਿਸਰਿਓ = ਵਿਸਰ ਗਿਆ ਹੈ, ਕਿਉਂਕਿ ਪਰਮੇਸ਼ਰ ਨੇ ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ ਨੇ ਸਾਨੂੰ ਗੁਰ = ਸਤਿਗੁਰੂ (ਸ੍ਰੀ ਗੁਰੂ ਰਾਮਦਾਸ ਸਾਹਿਬ) ਜੀ ਦੇ ਚਰਣੀ = ਚਰਨਾਂ ਵਿਚ ਲਾਏ = ਲਾ ਦਿੱਤਾ ਹੈ ॥੧॥

## ਸਾਧਸੰਗਿ; ਚਿੰਤ ਬਿਰਾਨੀ ਛਾਡੀ ॥

ਸਾਧਸੰਗਿ = ਸਤਿਸੰਗਤ ਦੇ ਨਾਲ ਮਿਲ ਕੇ ਸੰਸਾਰ ਦੀ **ਵਾ:** ਅਣਹੋਏ ਪਰਿਵਾਰ ਦੀ **ਵਾ:** ਦੇਹ ਦੀ ਬਿਰਾਨੀ = ਬਿਗਾਨੀ ਚਿੰਤ = ਚਿੰਤਾ ਛਾਡੀ = ਛੱਡ ਦਿੱਤੀ ਹੈ।

## ਅਹੰਬੁਧਿ ਮੋਹ ਮਨ ਬਾਸਨ; ਦੇ ਕਰਿ ਗਡਹਾ, ਗਾਡੀ ॥੧॥ਰਹਾਉ॥

ਅਹੰਬੁਧਿ (ਅਹੰ + ਬੁਧਿ) ਅਹੰ = ਹੰਕਾਰ ਵਾਲੀ ਬੁਧਿ = ਬੁੱਧੀ, ਸੰਬੰਧੀਆਂ ਦਾ ਮੋਹ ਤੇ ਮਨ ਦੀਆਂ (ਸੁਤ, ਬਿਤ ਲੋਕ ਈਖਨਾ ਤੀਨੀ) ਬਾਸਨ = ਵਾਸ਼ਨਾ ਨੂੰ ਵਿਚਾਰ ਰੂਪੀ ਗਡਹਾ = ਟੋਆ ਪੁੱਟ ਕਰਿ = ਕਰਕੇ ਉਸ ਦੇ ਵਿਚ ਪਾ ਕੇ ਉੱਤੇ ਵੈਰਾਗ ਰੂਪੀ ਮਿੱਟੀ ਪਾ ਕੇ ਗਾਡੀ = ਦੱਬ ਦਿੱਤਾ ਹੈ ॥੧॥ਰਹਾਉ॥

## ਨਾ ਕੋ ਮੇਰਾ ਦੁਸਮਨੁ ਰਹਿਆ; ਨਾ ਹਮ ਕਿਸ ਕੇ ਬੈਰਾਈ ॥

ਹੁਣ ਗੁਰਾਂ ਦੀ **ਵਾ:** ਸਾਧਸੰਗਤ ਦੀ ਕਿਰਪਾ ਕਰਕੇ ਸਾਡੇ ਨਿਸ਼ਚੇ ਵਿਚ ਨਾ ਕੋ = ਕੋਈ ਮੇਰਾ = ਸਾਡਾ ਦੁਸਮਨੁ = ਵੈਰੀ ਰਹਿਆ = ਰਿਹਾ ਹੈ ਅਤੇ ਨਾ ਹੀ ਹਮ = ਅਸੀਂ ਕਿਸ ਕੇ = ਦੇ ਤਾਈਂ ਬੈਰਾਈ = ਵੈਰ ਕਰਨ ਵਾਲੇ ਹਾਂ।

## ਬ੍ਰਹਮੁ ਪਸਾਰੁ ਪਸਾਰਿਓ ਭੀਤਰਿ; ਸਤਿਗੁਰ ਤੇ ਸੋਝੀ ਪਾਈ ॥੨॥

ਬ੍ਰਹਮੁ = ਪਰਮੇਸ਼ਰ ਨੇ ਹੀ ਸੰਸਾਰ ਦਾ ਪਸਾਰੁ = ਖਿਲਾਰਾ ਕੀਤਾ ਹੋਇਆ ਹੈ ਤੇ ਸਾਰਾ

ਪਸਾਰਿਓ = ਪਸਰਿਆ ਹੋਇਆ ਪ੍ਰਪੰਚ ਬ੍ਰਹਮ ਭੀਤਰਿ = ਵਿਚ ਮਿਲਿਆ ਹੋਇਆ ਹੈ **ਵਾ:** ਜਿਸ ਬ੍ਰਹਮੁ = ਵਿਆਪਕ ਪਰਮੇਸ਼ਰ ਨੇ ਜਗਤ ਪਸਾਰੇ ਨੂੰ ਪਸਰਿਆ ਹੈ, ਉਸ ਨੂੰ ਹਿਰਦੇ ਭੀਤਰਿ = ਵਿਚ **ਵਾ:** ਸਾਰਿਆਂ ਵਿਚ ਨਿਸਚੇ ਕੀਤਾ ਹੈ, ਪਰ ਇਹ ਸਤਿਗੁਰੂ (ਸ੍ਰੀ ਗੁਰੂ ਰਾਮਦਾਸ ਸਾਹਿਬ) ਜੀ ਤੇ = ਤੋਂ ਸੋਝੀ = ਗਿਆਤ ਪਾਈ = ਪਾਉਣਾ ਕੀਤੀ ਹੈ ॥੨॥ ਇਸ ਕਰਕੇ :

## ਸਭੁ ਕੋ ਮੀਤੁ ਹਮ ਆਪਨ ਕੀਨਾ; ਹਮ ਸਭਨਾ ਕੇ ਸਾਜਨ ॥

ਹੇ ਭਾਈ ! ਹਮ = ਅਸੀਂ ਤਾਂ ਸਭੁ = ਸਾਰਿਆਂ ਕੋ = ਨੂੰ ਆਪਨ = ਆਪਣੇ ਮੀਤੁ = ਮਿੱਤਰ ਬਣਾਉਣਾ ਕੀਨਾ = ਕੀਤਾ ਹੈ, ਹਮ = ਅਸੀਂ ਸਭਨਾ = ਸਾਰਿਆਂ ਕੇ = ਦੇ ਸਾਜਨ = ਸੱਜਣ ਪਿਆਰੇ ਬਣ ਗਏ ਹਾਂ।

## ਦੂਰਿ ਪਰਾਇਓ ਮਨ ਕਾ ਬਿਰਹਾ; ਤਾ ਮੇਲੁ ਕੀਓ ਮੇਰੈ ਰਾਜਨ ॥੩॥

ਜਦ ਮਨ ਕਾ = ਦਾ ਪਰਮੇਸ਼ਰ ਨਾਲੋਂ ਬਿਰਹਾ = ਵਿਛੋੜਾ ਪਾਉਣ ਵਾਲੇ ਵਿਸ਼ਿਆਂ ਦਾ **ਵਾ:** ਹੰਗਤਾ ਮਮਤਾ ਦਾ ਸਮੁਦਾਅ ਦੂਰਿ ਪਰਾਇਓ = ਹੋ ਗਿਆ ਤਾ = ਤਦੋਂ ਮੇਰੈ = ਸਾਡੇ ਰਾਜਨ = ਪ੍ਰਕਾਸ਼ ਰੂਪ ਪਰਮੇਸ਼ਰ ਨੇ ਸਾਡਾ ਮੇਲੁ = ਮਿਲਾਪ ਆਪਣੇ ਵਿਚ ਕੀਓ = ਕੀਤਾ, ਭਾਵ ਏਕਤਾ ਬਖ਼ਸ਼ਣਾ ਕੀਤੀ ॥੩॥

## ਬਿਨਸਿਓ ਢੀਠਾ, ਅੰਮ੍ਰਿਤੁ ਵੂਠਾ; ਸਬਦੁ ਲਗੋ ਗੁਰ ਮੀਠਾ ॥

ਜਦੋਂ ਗੁਰ = ਸਤਿਗੁਰਾਂ ਦਾ ਸਬਦੁ = ਉਪਦੇਸ਼ ਮਨ ਨੂੰ ਮੀਠਾ = ਪਿਆਰਾ ਲਗੋ = ਲੱਗਿਆ ਤਾਂ ਢੀਠਾ = ਢੀਠ ਪੁਣਾ ਭਾਵ ਕਠੋਰਤਾਈ ਵਾਲਾ ਸੁਭਾਅ ਬਿਨਸਿਓ = ਨਾਸ਼ ਹੋ ਗਿਆ ਅਤੇ ਅੰਤਹਕਰਣ ਵਿਚ ਅੰਮ੍ਰਿਤ ਨਾਮ ਵੂਠਾ = ਵੱਸ ਗਿਆ।

## ਜਲਿ ਥਲਿ ਮਹੀਅਲਿ ਸਰਬ ਨਿਵਾਸੀ;
## ਨਾਨਕ ਰਮਈਆ ਡੀਠਾ ॥੪॥੩॥

ਜੋ ਪਰਮੇਸ਼ਰ ਜਲਿ = ਪਾਣੀ ਵਾਲੀਆਂ ਥਾਵਾਂ, ਥਲਿ = ਖ਼ੁਸ਼ਕ ਥਾਵਾਂ ਮਹੀਅਲਿ = ਵਿਚ **ਵਾ:** ਮਹੀ = ਧਰਤੀ ਤੇ ਅਲਿ = ਅਕਾਸ਼ ਆਦਿਕ ਸਰਬ = ਸਾਰਿਆਂ ਥਾਵਾਂ ਵਿਚ ਨਿਵਾਸੀ = ਨਿਵਾਸ ਕਰ ਰਿਹਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਰਮਈਆ = ਸਰਬ-ਵਿਆਪਕ ਪਰਮੇਸ਼ਰ ਨੂੰ ਸਾਖਿਆਤ ਕਰਕੇ, ਸਵੈ ਅਨੁਭਵ ਰੂਪ ਕਰਕੇ ਡੀਠਾ = ਵੇਖ ਲਿਆ ਹੈ ॥੪॥੩॥

## ਧਨਾਸਰੀ ਮ: ੫ ॥

ਜਦੋਂ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਬਾਬਾ ਬੁੱਢਾ ਸਾਹਿਬ ਲਾਹੌਰ ਤੋਂ ਸ੍ਰੀ ਅੰਮ੍ਰਿਤਸਰ ਸਾਹਿਬ ਲਿਆਏ ਸਨ, ਉਸ ਵਕਤ ਸਤਿਗੁਰਾਂ ਦਾ, ਸ੍ਰੇਸ਼ਟ ਜਨਾਂ ਦੀ ਸੰਗਤ ਦਾ ਉਪਕਾਰ ਸ਼ਬਦ ਉਚਾਰਨ ਕਰਕੇ ਦੱਸਦੇ ਹਨ :

## ਜਬ ਤੇ ਦਰਸਨ ਭੇਟੇ ਸਾਧੂ; ਭਲੇ ਦਿਨਸ ਓਇ ਆਏ ॥

ਹੇ ਭਾਈ ! ਜਬ = ਜਦੋਂ ਤੇ = ਤੋਂ ਸਾਨੂੰ ਸਾਧੂ = ਸ੍ਰੇਸ਼ਟ ਸਤਿਗੁਰੂ (ਸ੍ਰੀ ਗੁਰੂ ਰਾਮਦਾਸ ਸਾਹਿਬ) ਜੀ **ਵਾ:** ਸਾਧੂ = ਸੰਤ ਜਨਾਂ ਦੀ ਸੰਗਤ ਦੇ ਦਰਸਨ = ਦੀਦਾਰ ਭੇਟੇ = ਮਿਲੇ, ਪ੍ਰਾਪਤ ਹੋਏ ਹਨ, ਓਇ = ਉਹ ਦਿਨ ਤੋਂ ਸਾਡੇ ਭਲੇ = ਚੰਗੇ ਦਿਨਸ = ਦਿਨ ਆਏ = ਆ ਗਏ **ਵਾ:** ਭਲੇ = ਸ੍ਰੇਸ਼ਟ ਬ੍ਰਹਮ ਗਿਆਨ ਵਾਲੇ ਦਿਨ ਆ ਗਏ ਹਨ।

## ਮਹਾ ਅਨੰਦੁ ਸਦਾ ਕਰਿ ਕੀਰਤਨੁ; ਪੁਰਖ ਬਿਧਾਤਾ ਪਾਏ ॥੧॥

ਮਹਾ ਅਨੰਦੁ = ਪਰਮਾਨੰਦ ਦੀ ਪ੍ਰਾਪਤੀ ਹੋਈ ਹੈ ਅਤੇ ਸਦਾ = ਸਦੀਵ ਕਾਲ ਕੀਰਤਨੁ = ਹਰਿ ਜੱਸ ਗਾਇਣ ਕਰਿ = ਕਰਕੇ ਪੁਰਖ = ਪੂਰਨ ਬਿਧਾਤਾ = ਫਲ ਪ੍ਰਦਾਤਾ ਸਰੂਪ ਸਤਿਗੁਰੂ **ਵਾ:** ਪਰਮੇਸ਼ਰ ਨੂੰ ਪਾਏ = ਪ੍ਰਾਪਤ ਕਰ ਲਿਆ ਹੈ ॥੧॥

## ਅਬ ਮੋਹਿ; ਰਾਮ ਜਸੋ ਮਨਿ ਗਾਇਓ ॥

ਹੇ ਭਾਈ! ਅਬ = ਹੁਣ ਮੋਹਿ = ਮੈਂ ਭਾਵ ਮੇਰੇ ਮਨ ਨੇ ਰਾਮ = ਪਰਮੇਸ਼ਰ ਦੇ ਜਸੋ = ਕੀਰਤ ਨੂੰ ਮਨਿ = ਹਿਰਦੇ ਕਰਕੇ ਗਾਇਓ = ਗਾਉਣਾ ਕੀਤਾ ਹੈ। ਤਾਂ :

## ਭਇਓ ਪ੍ਰਗਾਸੁ ਸਦਾ ਸੁਖੁ ਮਨ ਮਹਿ; ਸਤਿਗੁਰੁ ਪੂਰਾ ਪਾਇਓ ॥੧॥ਰਹਾਉ॥

ਸਾਨੂੰ ਪ੍ਰੋਖ ਪ੍ਰਗਾਸੁ = ਗਿਆਨ ਪ੍ਰਾਪਤ ਭਇਓ = ਹੋ ਗਿਆ ਅਤੇ ਮਨ ਮਹਿ = ਵਿਚ ਸਦਾ = ਹਮੇਸ਼ਾ ਸੁਖੁ = ਅਨੰਦ ਪ੍ਰਾਪਤ ਹੋਇਆ ਹੈ, ਕਿਉਂਕਿ ਅਸੀਂ ਪੂਰਾ = ਪੂਰਨ ਸਤਿਗੁਰੂ (ਸ੍ਰੀ ਗੁਰੂ ਰਾਮਦਾਸ ਸਾਹਿਬ) ਜੀ ਨੂੰ ਪਾਇਓ = ਪਾਇਆ ਹੈ ॥੧॥ਰਹਾਉ॥

## ਗੁਣ ਨਿਧਾਨੁ ਰਿਦ ਭੀਤਰਿ ਵਸਿਆ; ਤਾ ਦੂਖੁ ਭਰਮ ਭਉ ਭਾਗਾ ॥

ਹੇ ਭਾਈ! ਜਦੋਂ ਸਤਿਗੁਰਾਂ ਦੀ ਕਿਰਪਾ ਦੁਆਰਾ ਸ਼ੁਭ ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਪਰਮੇਸ਼ਰ ਸਾਡੇ ਰਿਦ = ਹਿਰਦੇ ਭੀਤਰਿ = ਵਿਚ ਵਸਿਆ = ਵੱਸ ਗਿਆ ਤਾ = ਤਦੋਂ ਜੰਮਣ ਮਰਨ ਦਾ ਦੂਖੁ = ਦੁਖ, ਸਰੂਪ ਦਾ ਭਰਮ = ਭੁਲੇਖਾ ਤੇ ਕਾਲ ਦਾ ਭਉ = ਡਰ ਆਦਿਕ ਸਭ ਭਾਗਾ = ਭੱਜ ਗਏ, ਨੱਸ ਗਏ।

## ਭਈ ਪਰਾਪਤਿ ਵਸਤੁ ਅਗੋਚਰ; ਰਾਮ ਨਾਮਿ ਰੰਗੁ ਲਾਗਾ ॥੨॥

ਰਾਮ = ਪਰਮੇਸ਼ਰ ਦੇ ਨਾਮ ਵਿਚ ਰੰਗੁ = ਪ੍ਰੇਮ ਲਾਗਾ = ਲੱਗਣੇ ਕਰਕੇ ਅਗੋਚਰ = ਇੰਦਰਿਆਂ ਦੇ ਅਵਿਸ਼ੇ ਆਤਮਿਕ ਵਸਤੂ ਦੀ ਪ੍ਰਾਪਤ ਭਈ = ਹੋਈ ਹੈ ॥੨॥

## ਚਿੰਤ ਅਚਿੰਤਾ ਸੋਚ ਅਸੋਚਾ; ਸੋਗੁ ਲੋਭੁ ਮੋਹੁ ਥਾਕਾ ॥

ਜਿਹੜੀ ਵਿਪਤਾ ਆਉਣ ਵੇਲੇ ਮਨ ਦੀ ਬਹਿਬਲ ਹਾਲਤ ਹੋ ਜਾਂਦੀ ਸੀ, ਉਨ੍ਹਾਂ ਸਾਰੀਆਂ ਚਿੰਤ = ਚਿੰਤਾਵਾਂ ਤੋਂ ਅਚਿੰਤਾ = ਬੇ-ਫ਼ਿਕਰ ਹੋ ਗਏ ਹਾਂ, ਸੋਚ ਅਸੋਚਾ = ਸੋਚਾਂ ਤੋਂ ਅਸੋਚ ਹੋ ਗਏ ਹਾਂ **ਵਾ:** ਜਿਹੜੀਆਂ ਸੰਸਾਰਕ ਸੋਚ = ਸੋਚਾਂ ਸੋਚਣੀਆਂ ਸੀ, ਉਨ੍ਹਾਂ ਅਸੋਚਾ = ਸੋਚਾਂ ਤੋਂ ਰਹਿਤ ਹੋ ਗਏ ਹਾਂ **ਵਾ:** ਜੋ ਪਹਿਲਾਂ ਮਨ ਅਸੋਚਾ = ਬੇ-ਵਿਚਾਰਾ ਹੋਇਆ ਫਿਰਦਾ ਸੀ, ਹੁਣ ਸੋਚ = ਵਿਚਾਰਵਾਨ ਹੋ ਗਿਆ ਹੈ **ਵਾ:** ਹੁਣ ਅਸੋਚਾ = ਅਪਵਿੱਤਰਤਾਈ ਤੋਂ ਰਹਿਤ ਹੋ ਕੇ ਸੋਚ = ਪਵਿੱਤਰ ਹੋ ਗਏ ਹਾਂ ਭਾਵ ਹੁਣ ਮਨ ਵਿਸ਼ਿਆਂ ਦੀ ਵਾਸ਼ਨਾ ਕਰਕੇ ਅਪਵਿੱਤਰ ਨਹੀਂ ਹੁੰਦਾ, ਸਗੋਂ ਪਵਿੱਤਰ ਹੋ ਗਿਆ ਹੈ ਪਦਾਰਥਾਂ ਦੇ ਵਿਛੜਨੇ ਦਾ ਸੋਗੁ = ਗ਼ਮ, ਪਦਾਰਥਾਂ ਦੇ ਜੋੜਨ ਦਾ ਲੋਭੁ = ਲਾਲਚ ਤੇ ਸਰੀਰਾਂ ਦਾ ਮੋਹੁ = ਸਨੇਹ ਆਦਿ ਵੀ ਥਾਕਾ = ਥੱਕ ਗਿਆ, ਖਪਤ ਹੋ ਗਿਆ ਹੈ।

## ਹਉਮੈ ਰੋਗ ਮਿਟੇ ਕਿਰਪਾ ਤੇ; ਜਮ ਤੇ ਭਏ ਬਿਬਾਕਾ ॥੩॥

ਹਉਮੈ = ਹੰਗਤਾ ਮਮਤਾ ਦੇ ਰੋਗ ਵੀ ਸਤਿਗੁਰਾਂ ਦੀ ਕਿਰਪਾ ਕਰਨ ਤੇ = ਤੋਂ ਮਿਟ ਗਏ ਹਨ ਅਤੇ ਜਮਾਂ ਤੋਂ ਵੀ ਬਿਬਾਕਾ = ਬੇਖ਼ੌਫ, ਨਿਡਰ ਹੋ ਗਏ ਹਾਂ **ਵਾ:** ਜਮਾਂ (ਬਿ + ਬਾਕਾ) ਬਾਕਾ = ਡਰ ਤੇ = ਤੋਂ ਵੀ

ਬਿ = ਰਹਿਤ ਹੋ ਗਏ ਹਾਂ **ਵਾ:** ਜਮਾਂ ਦੇ ਬਾਕਾ = ਬਾਕੀ ਭਾਵ ਹਿਸਾਬ ਦੇ ਲੈਣ ਦੇਣ ਤੋਂ ਰਹਿਤ ਹੋ ਗਏ ਹਾਂ **ਵਾ:** ਦ੍ਵੈਤ ਵਾਲੇ ਬਾਕਾ = ਵਾਕ ਭਾਵ ਬਚਨ ਬੋਲਣ ਤੋਂ ਬਿ = ਰਹਿਤ ਹੋ ਗਏ ਹਾਂ, ਕੇਵਲ ਅਦ੍ਵੈਤ ਦਾ ਹੀ ਕਥਨ ਕਰਦੇ ਹਾਂ **ਵਾ:** ਬਿਬਾਕਾ (ਬਾਕਾ) ਬਾਕਾ = ਟੇਡਤਾਈ ਵਾਲੇ ਸੁਭਾਅ ਤੋਂ ਰਹਿਤ ਹੋ ਗਏ ਹਾਂ ॥੩॥

## ਗੁਰ ਕੀ ਟਹਲ, ਗੁਰੂ ਕੀ ਸੇਵਾ; ਗੁਰ ਕੀ ਆਗਿਆ ਭਾਣੀ ॥

ਸਰੀਰ ਕਰਕੇ ਗੁਰ = ਸਤਿਗੁਰਾਂ ਦੀ ਟਹਲ = ਸੇਵਾ ਕਰਦੇ ਹਾਂ, ਬਾਣੀ ਕਰਕੇ ਗੁਰੂ = ਸਤਿਗੁਰੂ ਸਾਹਿਬ ਜੀ ਕੀ = ਦੀ ਭਗਤੀ ਰੂਪ ਸੇਵਾ = ਖ਼ਿਦਮਤ (ਟਹਿਲ) ਕਰਦੇ ਹਾਂ, ਜਿਹੜਾ ਮਨ 'ਚੋਂ ਆਪਾ-ਭਾਵ ਮੇਟ ਕੇ ਸਭ ਕੁਝ ਗੁਰਾਂ ਦਾ ਸਮਝਣਾ ਹੈ, ਇਹ ਮਨ ਕਰਕੇ ਸਾਨੂੰ ਗੁਰੂ ਸਾਹਿਬ ਜੀ ਕੀ = ਦੀ ਆਗਿਆ = ਰਜ਼ਾ ਮੰਨਣੀ ਭਾਣੀ = ਭਾਅ ਗਈ ਹੈ **ਅਥਵਾ** ਜਿਹੜੀ ਸਤਿਗੁਰਾਂ ਕੀ = ਦੀ ਮਨ, ਬਾਣੀ, ਸਰੀਰ ਕਰਕੇ ਆਗਿਆ ਮੰਨਣੀ ਭਾਣੀ = ਭਾਉਣੀ ਹੈ, ਇਹੋ ਹੀ ਗੁਰਾਂ ਦੀ ਟਹਿਲ ਤੇ ਇਹੋ ਹੀ ਗੁਰਾਂ ਦੀ ਸੇਵਾ ਹੈ।

## ਕਹੁ ਨਾਨਕ ਜਿਨਿ ਜਮ ਤੇ ਕਾਢੇ; ਤਿਸੁ ਗੁਰ ਕੈ ਕੁਰਬਾਣੀ ॥੪॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨਿ = ਜਿਸ ਸਤਿਗੁਰਾਂ ਨੇ ਸਾਨੂੰ ਜਮਾਂ ਦੇ ਫਾਹੇ ਤੇ = ਤੋਂ ਕਾਢੇ = ਕੱਢ ਕੇ ਮੁਕਤ ਰੂਪੀ ਕਿਨਾਰੇ 'ਤੇ ਪਹੁੰਚਾ ਦਿੱਤਾ ਹੈ, ਤਿਸੁ = ਉਸ ਗੁਰ = ਸਤਿਗੁਰਾਂ ਕੈ = ਦੇ ਉਪਰੋਂ ਅਸੀਂ ਮਨ, ਬਾਣੀ, ਸਰੀਰ ਕਰਕੇ ਕੁਰਬਾਣੀ = ਬਲਿਹਾਰ ਜਾਂਦੇ ਹਾਂ ॥੪॥੪॥

## ਧਨਾਸਰੀ ਮਹਲਾ ੫ ॥
## ਜਿਸ ਕਾ ਤਨੁ ਮਨੁ ਧਨੁ ਸਭੁ ਤਿਸ ਕਾ; ਸੋਈ ਸੁਘੜੁ ਸੁਜਾਨੀ ॥

ਜਿਸ ਵਾਹਿਗੁਰੂ ਕਾ = ਦਾ ਤਨੁ = ਸਥੂਲ ਸਰੀਰ, ਮਨੁ = ਸੂਖਮ ਸਰੀਰ ਦਿੱਤਾ ਹੋਇਆ ਹੈ, ਤਿਸ = ਉਸੇ ਕਾ = ਦਾ ਸਭੁ = ਸਾਰਾ ਧਨ ਵਰਤਣ ਵਾਸਤੇ ਦਿੱਤਾ ਹੋਇਆ ਹੈ, ਸੋਈ = ਉਹ ਅੰਤਰਯਾਮੀ ਆਪ ਹੀ ਪੰਜਾਂ ਤੱਤਾਂ ਦੀਆਂ **ਵਾ:** ਸ਼ੁਭ ਗੁਣਾਂ ਦੀਆਂ ਸੁਘੜੁ = ਸ੍ਰੇਸ਼ਟ ਘਾੜਤਾਂ ਘੜਨ ਵਾਲਾ ਤੇ ਸੁਜਾਨੀ = ਅੰਤਰਜਾਮੀ, ਸਿਆਣਾ ਹੈ।

## ਤਿਨ ਹੀ ਸੁਣਿਆ ਦੁਖੁ ਸੁਖੁ ਮੇਰਾ; ਤਉ ਬਿਧਿ ਨੀਕੀ ਖਟਾਨੀ ॥੧॥

ਤਿਨ = ਤਿਸ ਵਾਹਿਗੁਰੂ ਨੇ ਹੀ ਮੇਰਾ ਦੁਖ ਸੁਖ ਸੁਣਿਆ ਹੈ **ਵਾ:** ਦੁਖ ਦੀ ਨਵਿਰਤੀ ਤੇ ਸੁਖ ਦੀ ਪ੍ਰਾਪਤੀ ਦੇਣ ਵਾਸਤੇ ਸਾਡੀ ਅਰਜ਼ ਨੂੰ ਸੁਣਿਆ ਹੈ, ਤਉ = ਤਦੇ ਹੀ (ਸਾਨੂੰ) ਪਰਮੇਸ਼ਰ ਨਾਲ ਨੇੜਤਾ ਕਰਨ ਦੀ ਨੀਕੀ = ਚੰਗੀ ਬਿਧਿ = ਵਿਧੀ ਖਟਾਨੀ = ਮਿਲੀ, ਪ੍ਰਾਪਤ ਹੋਈ ਹੈ ॥੧॥

## ਜੀਅ ਕੀ; ਏਕੈ ਹੀ ਪਹਿ ਮਾਨੀ ॥

ਇਸ ਜੀਅ = ਜੀਵ ਕੀ = ਦੀ **ਵਾ:** ਜੀਅ = ਹਿਰਦੇ ਦੀ ਏਕੈ = ਇਕ ਵਾਹਿਗੁਰੂ ਦੇ ਪਹਿ = ਪਾਸ ਹੀ ਬੇਨਤੀ ਮਾਨੀ = ਮੰਨੀ ਜਾਂਦੀ ਹੈ।

## ਅਵਰਿ ਜਤਨ ਕਰਿ ਰਹੇ ਬਹੁਤੇਰੇ;
## ਤਿਨ ਤਿਲੁ ਨਹੀ ਕੀਮਤਿ ਜਾਨੀ ॥ਰਹਾਉ॥

ਪਰਮੇਸ਼ਰ ਦੇ ਨਾਮ ਤੋਂ ਬਿਨਾਂ ਜੀਵ ਅਵਰਿ = ਹੋਰ ਬਹੁਤੇਰੇ = ਬਹੁਤ ਸਾਰੇ ਕਰਮ, ਉਪਾਸ਼ਨਾ ਤੇ ਨਾਨਾ

ਪ੍ਰਕਾਰ ਦੇ ਦੇਵੀ-ਦੇਵਤਿਆਂ ਦੀ ਪੂਜਾ ਕਰ ਕੇ ਜਤਨ = ਉਪਾਅ ਕਰ ਰਹੇ ਹਨ, ਪਰ ਤਿਨ = ਉਨ੍ਹਾਂ ਨੇ ਤਿਲੁ = ਥੋੜੇ ਮਾਤਰ ਵੀ ਵਾਹਿਗੁਰੂ ਦੀ ਪ੍ਰਾਪਤੀ ਰੂਪ ਕੀਮਤ ਨਹੀਂ ਜਾਣੀ **ਵਾ:** ਉਨ੍ਹਾਂ ਨੇ ਤਿਲ ਮਾਤਰ ਵੀ ਗੁਰੂ ਦੀ ਸ਼ਰਨ ਪਏ ਤੋਂ ਬਗ਼ੈਰ ਜੰਮਣ ਮਰਨ ਤੋਂ **ਵਾ:** ਜਮਾਂ ਤੋਂ ਛੁੱਟਣ ਦਾ ਕੀਮਤਿ = ਮੁੱਲ ਉੱਕਾ ਹੀ ਨਹੀਂ ਜਾਨੀ = ਜਾਣਿਆ ॥ਰਹਾਉ॥

## ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ; ਗੁਰਿ ਦੀਨੋ ਮੰਤਾਨੀ ॥

ਪਰਮੇਸ਼ਰ ਦਾ ਨਾਮ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਇਕ ਨਿਰਮੋਲਕੁ = ਅਮੋਲਕ **ਵਾ:** (ਨਿਰ + ਮੋਲਕ) ਮੋਲਕ = ਮੁੱਲ ਤੋਂ ਨਿਰ = ਰਹਿਤ ਹੀਰਾ = ਅਮੋਲਕ ਰਤਨ ਹੈ, ਜੋ ਗੁਰਿ = ਸਤਿਗੁਰਾਂ ਨੇ ਸਾਨੂੰ ਇਹ (ਵਾਹਿਗੁਰੂ) ਨਾਮ ਰੂਪ ਹੀਰਾ ਮੰਤਾਨੀ = ਮੰਤਰ ਰੂਪ ਕਰਕੇ ਦੀਨੋ = ਦੇਣਾ ਕੀਤਾ ਹੈ।

## ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ; ਪੂਰਨ ਹੋਇ ਤ੍ਰਿਪਤਾਨੀ ॥੨॥

ਉਹ ਪਰਮੇਸ਼ਰ ਆਪਣੇ ਅਨੰਦ ਸਰੂਪ ਰੂਪੀ ਥਾਂ ਤੋਂ ਡਿਗੈ = ਡਿਗਦਾ ਨਹੀਂ ਅਤੇ ਮਾਇਆ ਦੇ ਡੁਲਾਉਣ ਕਰਕੇ ਡੋਲੈ = ਡੋਲਦਾ ਨਹੀਂ ਅਤੇ ਆਪਣੇ ਸਰੂਪ ਵਿਚ ਦ੍ਰਿੜੁ = ਪ੍ਰਪੱਕ ਹੋ ਕਰਿ = ਕਰਕੇ ਰਹਿਓ = ਰਹਿੰਦਾ ਹੈ, ਐਸੇ ਸਰੂਪ ਨੂੰ ਹਿਰਦੇ ਵਿਚ ਵਸਾ ਕੇ ਪੂਰਨ = ਪੂਰੇ ਗਿਆਨਵਾਨ ਅਤੇ ਆਤਮਿਕ ਤ੍ਰਿਪਤੀ ਕਰਕੇ ਤ੍ਰਿਪਤਾਨੀ = ਤ੍ਰਿਪਤ ਹੋਇ = ਹੋ ਗਏ ਹਾਂ **ਅਥਵਾ** ਜਦੋਂ ਦਾ ਅਸੀਂ ਗੁਰ-ਉਪਦੇਸ਼ ਦੁਆਰਾ ਨਾਮ ਮੰਤਰ ਆਪਣੇ ਹਿਰਦੇ ਵਿਚ ਦ੍ਰਿੜੁ = ਪੱਕਾ ਕਰ ਰਹਿਓ = ਰਹੇ ਹਾਂ, ਤਦੋਂ ਦਾ ਸਾਡਾ ਮਨ ਨਾ ਤਾਂ ਸੰਸਾਰ ਵਾਲੇ ਪਾਸੇ ਡਿਗੈ = ਡਿੱਗਦਾ ਹੈ ਤੇ ਨਾ ਹੀ ਸੰਸਾਰ ਵਾਲੇ ਪਾਸੇ ਡੋਲੈ = ਡੋਲਦਾ ਹੈ ਕਿਉਂਕਿ ਦੈਵੀ ਗੁਣਾਂ ਨਾਲ ਮਨ ਪੂਰਨ = ਭਰਪੂਰ ਹੋ ਕੇ ਤ੍ਰਿਪਤਾਨੀ = ਤ੍ਰਿਪਤ ਹੋਇ = ਹੋ ਗਿਆ ਹੈ **ਅਥਵਾ** ਜਿਹੜੇ ਪੁਰਖ ਹਿਰਦੇ ਅੰਦਰ ਗੁਰੂ ਸਾਹਿਬ ਜੀ ਦਾ ਮੰਤਰ ਦ੍ਰਿੜੁ = ਪੱਕਾ ਕਰ ਰਹਿਓ = ਰਹੇ ਹਨ ਭਾਵ ਹਰ ਵਕਤ ਚੇਤੇ ਰੱਖਦੇ ਹਨ, ਕਦੇ ਵੀ ਪਰਮੇਸ਼ਰ ਦਾ ਨਾਮ ਭੁਲਾਉਂਦੇ ਨਹੀਂ, ਉਹ ਨਾ ਤਾਂ ਸਰੂਪ ਰੂਪੀ ਪਦਵੀ ਤੋਂ ਡਿਗੈ = ਡਿੱਗਦੇ ਹਨ ਤੇ ਨਾ ਹੀ ਮਾਇਆ ਦੇ ਪਦਾਰਥਾਂ ਵਿਚ ਲੱਗ ਕੇ ਡੋਲੈ = ਡੋਲਦੇ ਹਨ, ਉਹ ਪੂਰਨ ਗਿਆਨਵਾਨ ਹੋ ਕੇ ਤ੍ਰਿਪਤ ਹੋ ਗਏ ਹਨ **ਵਾ:** ਉਨ੍ਹਾਂ ਨੂੰ ਪੂਰਨ ਆਤਮਾਨੰਦ ਦੀ ਤ੍ਰਿਪਤੀ ਪ੍ਰਾਪਤ ਹੋ ਗਈ ਹੈ ॥੨॥

## ਓਇ ਜੁ ਬੀਚ ਹਮ ਤੁਮ ਕਛੁ ਹੋਤੇ; ਤਿਨ ਕੀ ਬਾਤ ਬਿਲਾਨੀ ॥

ਓਇ = ਉਹ ਜੁ = ਜਿਹੜਾ ਅੰਤਹਕਰਣ ਬੀਚ = ਵਿਚ ਮਾਇਆ ਤੇ ਅਵਿੱਦਿਆ ਕਰਕੇ ਹਮ = ਮੈਂ ਤੇ ਤੁਮ = ਤੂੰ ਦੇ ਕਛੁ = ਕੁਝ ਵਿਕਾਰ ਹੋਤੇ = ਹੁੰਦੇ ਸਨ **ਵਾ:** ਅਸੀਂ ਹਮ = ਹੰਗਤਾ ਮਮਤਾ ਵਾਲੇ ਜੀਵ ਤੇ ਤੂੰ ਸਰਬੱਗਤਾ ਵਾਲਾ ਈਸ਼ਰ ਇਹ ਜੁ = ਜਿਹੜੀ ਅੰਤਹਕਰਣ ਵਿਚ ਕੁਝ ਕੁ ਹੋਂਦ ਹੁੰਦੀ ਸੀ, ਤਿਨ = ਉਨ੍ਹਾਂ ਵਿਸ਼ਿਆਂ ਕੀ = ਦੀ ਬਾਤ = ਗੱਲ ਹੀ ਬਿਲਾਨੀ = ਬੀਤ ਗਈ ਹੈ **ਵਾ:** ਜੀਵ ਦੀ ਅਲਪਗਤਾ ਤੇ ਈਸ਼ਰ ਦੀ ਸਰਬੱਗਤਾ ਵਾਲੀ ਗੱਲ ਹੀ ਬੀਤ ਗਈ ਹੈ ਭਾਵ ਦੂਰ ਹੋ ਗਈ ਹੈ।

**[ਅੰਗ ੬੭੨]**

## ਅਲੰਕਾਰ ਮਿਲਿ, ਥੈਲੀ ਹੋਈ ਹੈ; ਤਾ ਤੇ ਕਨਿਕ ਵਖਾਨੀ ॥੩॥

ਜਿਸ ਪ੍ਰਕਾਰ ਅਲੰਕਾਰ = ਗਹਿਣੇ ਕੁਠਾਲੀ ਵਿਚ ਅਗਨੀ ਦੇ ਸੇਕ ਨਾਲ ਢਲ ਕੇ ਇਕ ਦੂਸਰੇ ਵਿਚ ਮਿਲ ਕੇ ਇਕ ਥੈਲੀ = ਰੈਣੀ (ਸੋਨੇ ਦੀਆਂ ਵਸਤੂਆਂ ਨੂੰ ਢਾਲਿਆਂ ਜੋ ਡਲੀ ਬਣ ਜਾਂਦੀ ਹੈ) ਭਾਵ ਸੋਨੇ ਦੀ ਡਲੀ ਹੀ ਹੋਈ = ਹੋ ਜਾਂਦੀ ਹੈ, ਤਾ = ਉਸ ਡਲੀ ਤੇ = ਤੋਂ ਕਨਿਕ = ਸੋਨਾ ਹੀ ਵਖਾਨੀ = ਕਥਨ ਕਰੀਦਾ ਹੈ, ਇਸੇ ਤਰ੍ਹਾਂ ਸਾਨੂੰ ਜੀਵ ਰੂਪ ਗਹਿਣਿਆਂ ਨੂੰ ਸਾਧਨਾ ਰੂਪੀ **ਵਾ:** ਭਗਤੀ ਰੂਪ **ਵਾ:** ਪ੍ਰੇਮ ਰੂਪੀ ਕੁਠਾਲੀ ਵਿਚ ਪਾ ਕੇ

ਜਪ ਤਪ **ਵਾ:** ਬ੍ਰਹਮ ਦ੍ਰਿਸ਼ਟੀ ਰੂਪ ਅਗਨੀ ਦੁਆਰਾ ਸੇਕ ਦੇ ਕੇ ਇਕ (ਰੈਣੀ) ਬ੍ਰਹਮ ਦਾ ਰੂਪ ਹੀ ਕਰ ਦਿੱਤਾ, ਭਾਵ ਜੀਵ ਈਸ਼ਵਰ ਦੀ ਅਭੇਦਤਾ ਹੋ ਗਈ, ਤਦ ਤੋਂ ਸਤ ਚਿਤ ਅਨੰਦ ਰੂਪ ਸੋਨਾ ਹੀ ਕਹਿਣਾ ਬਣੇਗਾ ॥੩॥

## ਪ੍ਰਗਟਿਓ ਜੋਤਿ ਸਹਜ ਸੁਖ ਸੋਭਾ; ਬਾਜੇ ਅਨਹਤ ਬਾਨੀ ॥

ਜੋਤਿ = ਜੋਤੀ ਪਰਮਾਤਮਾ ਦੇ ਪ੍ਰੋਖ ਗਿਆਨ ਦੁਆਰਾ ਪ੍ਰਗਟਿਓ = ਪ੍ਰਤੱਖ ਹੋਣ ਕਰਕੇ ਸਹਜ = ਸੁਤੇ-ਸਿੱਧ ਹੀ ਸੁਖ ਤੇ ਸੰਸਾਰ ਵਿਚ ਸੋਭਾ = ਵਡਿਆਈ ਪ੍ਰਾਪਤ ਹੋਈ ਹੈ ਅਤੇ ਅਨਹਤ = ਹੱਦ ਤੋਂ ਰਹਿਤ **ਵਾ:** ਇਕ-ਰਸ ਲੋਕ-ਪ੍ਰਲੋਕ ਵਿਚ ਸਹਾਇਤਾ ਕਰਨ ਵਾਲੀ ਬਾਨੀ = ਬਾਣੀ ਦੇ ਅਜਪਾ ਜਾਪ ਰੂਪ **ਵਾ:** ਮਹਾਂਵਾਕ ਰੂਪੀ ਬਾਜੇ = ਵਾਜੇ ਵੱਜ ਆਏ ਹਨ **ਵਾ:** ਇਕ-ਰਸ ਗੁਰ-ਉਪਦੇਸ਼ ਰੂਪੀ ਬਾਣੀ ਦੇ ਵਾਜੇ ਵੱਜੇ ਤਾਂ ਅੰਦਰੋਂ ਜੋਤੀ ਸਰੂਪ ਪਰਮੇਸ਼ਰ ਦੇ ਪ੍ਰਗਟ ਹੋਣ ਕਰਕੇ ਸੁਤੇ-ਸਿੱਧ ਹੀ ਸੁਖ ਤੇ ਸੋਭਾ ਪ੍ਰਾਪਤ ਹੋ ਗਈ।

## ਕਹੁ ਨਾਨਕ ਨਿਹਚਲ ਘਰੁ ਬਾਧਿਓ; ਗੁਰਿ ਕੀਓ ਬੰਧਾਨੀ ॥੪॥੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਹੁਣ ਨਿਹਚਲ = ਅਚੱਲ ਸਰੂਪ ਵਿਚ ਪ੍ਰਾਪਤੀ ਰੂਪ ਘਰ ਬਾਧਿਓ = ਬੰਨ੍ਹ ਲਿਆ ਹੈ, ਜਿਥੇ ਕਾਮ, ਕ੍ਰੋਧ, ਲੋਭ, ਮੋਹ ਆਦਿ ਵਿਕਾਰ ਤੇ ਕਾਲ ਪੋਹ ਨਹੀਂ ਸਕਦਾ, ਇਹ ਘਰ ਆਪ ਨਹੀਂ ਬੰਨ੍ਹਿਆ, ਗੁਰਿ = ਸਤਿਗੁਰਾਂ ਨੇ ਦਇਆ ਦ੍ਰਿਸ਼ਟੀ ਕਰਕੇ ਸਾਡੇ ਪਾਸੋਂ ਬੰਧਾਨੀ = ਬੰਨ੍ਹਾਉਣਾ ਕੀਓ = ਕੀਤਾ ਹੈ ॥੪॥੫॥

## ਧਨਾਸਰੀ ਮਹਲਾ ੫ ॥

ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਸ਼ਬਦ ਵਿਚ ਪਹਿਲਾਂ ਸੰਸਾਰ ਦੇ ਪਦਾਰਥਾਂ ਵਿਚ ਫਸੇ ਹੋਏ ਜੀਵਾਂ ਦੀ ਹਾਲਤ ਕਥਨ ਕਰਦੇ ਹਨ ਕਿ ਕਿਸੇ ਵੀ ਯਤਨ ਕਰਕੇ ਇਨ੍ਹਾਂ ਦੇ ਅੰਦਰੋਂ ਮਾਇਆ **ਵਾ:** ਪਦਾਰਥਾਂ ਦੇ ਇਕੱਤਰ ਕਰਨ ਦੀ ਤ੍ਰਿਸ਼ਨਾ ਦੀ ਨਵਿਰਤੀ ਨਹੀਂ ਹੁੰਦੀ ਅਤੇ ਅਖ਼ੀਰ ਵਿਚ ਤ੍ਰਿਸ਼ਨਾ ਦੀ ਨਵਿਰਤੀ ਬਾਬਤ ਦੱਸਣਗੇ ਕਿ ਸਿੱਖ ਸੰਗਤ ਨਾਲ ਮਿਲ ਕੇ ਪਰਮੇਸ਼ਰ ਦਾ ਭਜਨ ਕਰਨ ਨਾਲ ਇਹ ਤ੍ਰਿਸ਼ਨਾ ਦੀ ਨਵਿਰਤੀ ਹੁੰਦੀ ਹੈ।

(**ਨੋਟ :** ਰਹਾਉ ਵਾਲੀ ਪੰਗਤੀ ਤੋਂ ਅਰਥ ਸ਼ੁਰੂ ਕਰਨਾ ਜੀ।)

### ਬਿਖਿਆ ਮਹਿ; ਕਿਨ ਹੀ ਤ੍ਰਿਪਤਿ ਨ ਪਾਈ ॥

ਬਿਖਿਆ = ਮਾਇਆ ਨੂੰ ਇਕੱਤਰ ਕਰਨ ਮਹਿ = ਵਿਚ ਕਿਨ = ਕਿਸੇ ਨੇ ਹੀ = ਵੀ ਤ੍ਰਿਪਤਿ = ਤ੍ਰਿਪਤੀ ਨ = ਨਹੀਂ ਪਾਈ = ਪਾਉਣਾ ਕੀਤੀ **ਵਾ:** ਬਿਖਿਆ = ਵਿਸ਼ਿਆਂ ਦੀ ਕੁਸੰਗਤ ਮਹਿ = ਵਿਚ ਜਾ ਕੇ ਕਿਸੇ ਦੇ ਵੀ ਹਿਰਦੇ ਨੇ ਤ੍ਰਿਪਤੀ ਨਹੀਂ ਪਾਉਣਾ ਕੀਤੀ।

## ਵਡੇ ਵਡੇ ਰਾਜਨ ਅਰੁ ਭੂਮਨ; ਤਾ ਕੀ ਤ੍ਰਿਸਨ ਨ ਬੂਝੀ ॥

ਜੋ ਵਡੇ = ਬੜੇ ਵਡੇ = ਉੱਚੇ ਮਰਤਬੇ ਵਾਲੇ ਰਾਜ ਦੇ ਮਾਲਕ ਰਾਵਣ ਵਰਗੇ ਆਦਿਕ ਅਰੁ = ਅਤੇ ਭੂਮਨ = ਜ਼ਮੀਨਾਂ ਦੇ ਮਾਲਕ (ਜ਼ਿਮੀਂਦਾਰ) **ਵਾ:** ਜਗੀਰਾਂ ਦੇ ਮਾਲਕ ਭਾਵ ਜਗੀਰਦਾਰ ਹੋਏ ਹਨ, ਤਾ = ਉਨ੍ਹਾਂ ਕੀ = ਦੀ ਵੀ ਧਰਤੀ ਤੇ ਰਾਜ ਕਰਕੇ ਤ੍ਰਿਸਨ = ਤ੍ਰਿਸ਼ਨਾ ਬੂਝੀ = ਬੁਝੀ ਭਾਵ ਨਵਿਰਤ ਨ = ਨਹੀਂ ਹੋਈ।

## ਲਪਟਿ ਰਹੇ ਮਾਇਆ ਰੰਗ ਮਾਤੇ; ਲੋਚਨ ਕਛੂ ਨ ਸੂਝੀ ॥੧॥

ਜਿਵੇਂ ਨਸ਼ਈ ਪੁਰਖ ਨਸ਼ੇ ਦੇ ਵਿਚ ਮਗਨ ਹੋ ਕੇ ਕਮਲੇ ਹੋ ਜਾਂਦੇ ਹਨ ਤੇ ਅਮਲ ਦੀ ਲੋਰ ਵਿਚ

ਲੋਚਨ = ਅੱਖਾਂ ਨਾਲ ਕੁਝ ਸੁਝਦਾ ਨਹੀਂ ਹੁੰਦਾ। ਇਸੇ ਪ੍ਰਕਾਰ ਲਾਲਚੀ ਪੁਰਖ ਮਾਇਆ ਦੇ ਰੰਗ = ਪ੍ਰੇਮ ਵਿਚ ਮਾਤੇ = ਮਸਤ ਹੋ ਕੇ ਮਾਇਆ ਵਿਚ ਹੀ ਲਪਟਿ = ਖਚਤ ਹੋ ਰਹੇ ਹਨ ਭਾਵ ਫਸੇ ਹੋਏ ਹਨ ਅਤੇ ਉਨ੍ਹਾਂ ਨੂੰ ਮਨ ਬੁੱਧ ਰੂਪੀ ਲੋਚਨ = ਨੇਤਰਾਂ ਨਾਲ ਲੋਕ-ਪ੍ਰਲੋਕ ਦਾ ਕਛੂ = ਕੁਝ ਵੀ ਗਿਆਨ ਸੂਝੀ = ਸੁੱਝਦਾ ਨਹੀਂ ਹੈ **ਵਾ:** ਨੇਤਰਾਂ ਨਾਲ ਕਛੂ = ਕੋਈ ਵੀ ਧਰਮ, ਵਿਚਾਰ ਆਦਿ ਦਿਸਦਾ ਨਹੀਂ ਹੈ ਭਾਵ ਮਨ ਬੁੱਧ ਰੂਪੀ ਨੇਤਰਾਂ ਵਿਚ ਵਿਚਾਰ ਰੂਪੀ ਨਿਗ੍ਹਾ ਨਹੀਂ ਹੈ ॥੧॥

## ਬਿਖਿਆ ਮਹਿ; ਕਿਨ ਹੀ ਤ੍ਰਿਪਤਿ ਨ ਪਾਈ ॥

ਬਿਖਿਆ = ਮਾਇਆ **ਵਾ:** ਵਿਸ਼ਿਆਂ ਮਹਿ = ਵਿਚ ਲੱਗ ਕੇ ਕਿਨ = ਕਿਸੇ ਨੇ ਹੀ = ਵੀ ਤ੍ਰਿਪਤਿ = ਤ੍ਰਿਪਤੀ ਨਹੀਂ ਪਾਈ।

## ਜਿਉ ਪਾਵਕੁ ਈਧਨਿ ਨਹੀ ਧ੍ਰਾਪੈ; ਬਿਨੁ ਹਰਿ ਕਹਾ ਅਘਾਈ ॥ਰਹਾਉ॥

ਜਿਉ = ਜਿਵੇਂ ਪਾਵਕੁ = ਅੱਗ ਲੱਖਾਂ, ਕ੍ਰੋੜਾਂ ਈਧਨਿ = ਲੱਕੜਾਂ (ਬਾਲਣ) ਦੇ ਭਾਰ ਨਾਲ ਨਹੀਂ ਧ੍ਰਾਪੈ = ਰੱਜਦੀ, ਤਿਵੇਂ ਹਰਿ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਕਹਾ = ਕਿਥੋਂ ਅਘਾਈ = ਤ੍ਰਿਪਤੀ ਆਉਣੀ ਹੈ ਭਾਵ ਕਿਤੋਂ ਵੀ ਰੱਜ ਨਹੀਂ ਆਉਂਦਾ ॥ਰਹਾਉ॥

## ਦਿਨੁ ਦਿਨੁ ਕਰਤ ਭੋਜਨ ਬਹੁ ਬਿੰਜਨ; ਤਾ ਕੀ ਮਿਟੈ ਨ ਭੂਖਾ ॥

ਜਿਹੜੇ ਪੁਰਖ ਦਿਨੁ ਦਿਨੁ = ਹਰ ਰੋਜ਼ **ਵਾ:** ਦਿਨ-ਬਦਿਨ ਬਹੁ = ਬਹੁਤ ਪ੍ਰਕਾਰ ਦੇ ਬਿੰਜਨ = ਮਿਸ਼ਟਾਨ ਸਲੂਣੇ ਭਾਵ ਸੁਆਦਲੇ ਭੋਜਨ ਕਰਤ = ਕਰਦੇ ਹਨ, ਤਾ = ਉਨ੍ਹਾਂ ਕੀ = ਦੀ ਫੇਰ ਵੀ ਪਦਾਰਥਾਂ ਦੇ ਖਾਣ ਦੀ ਭੂਖਾ = ਭੁੱਖ ਮਿਟੈ = ਮਿਟਦੀ ਨਹੀਂ ਹੈ।

## ਉਦਮੁ ਕਰੈ ਸੁਆਨ ਕੀ ਨਿਆਈ; ਚਾਰੇ ਕੁੰਟਾ ਘੋਖਾ ॥੨॥

ਜਿਵੇਂ ਕੁੱਤਾ ਪਦਾਰਥਾਂ ਦੇ ਖਾਣ ਦੇ ਲੋਭ ਵਿਚ ਦੌੜਦਾ ਫਿਰਦਾ ਹੁੰਦਾ ਹੈ, ਇਸੇ ਪ੍ਰਕਾਰ ਤ੍ਰਿਸ਼ਨਾਲੂ ਪੁਰਖ ਸੁਆਨ = ਕੁੱਤੇ ਕੀ = ਦੀ ਨਿਆਈ = ਤਰ੍ਹਾਂ ਉਦਮੁ = ਯਤਨ ਕਰੈ = ਕਰਦੇ ਹੋਏ ਮਾਇਕੀ ਪਦਾਰਥਾਂ ਦੇ ਮਗਰ ਦੌੜਦੇ ਫਿਰਦੇ ਹਨ ਅਤੇ ਚਾਰੇ ਕੁੰਟਾ = ਦਿਸ਼ਾਵਾਂ ਵਿਚ ਪਦਾਰਥਾਂ ਨੂੰ ਘੋਖਾ = ਖੋਜਦੇ ਰਹਿੰਦੇ ਹਨ ॥੨॥

## ਕਾਮਵੰਤ ਕਾਮੀ ਬਹੁ ਨਾਰੀ; ਪਰ ਗ੍ਰਿਹ ਜੋਹ ਨ ਚੂਕੈ ॥

ਕਾਮਵੰਤ = ਕਾਮ ਦੀ ਇੱਛਾ ਵਾਲੇ ਕਾਮੀ = ਵਿਕਾਰੀ ਪੁਰਖਾਂ ਦਾ ਬਹੁ = ਬਹੁਤੀ ਸੁੰਦਰ ਨਾਰੀ = ਇਸਤਰੀ ਨੂੰ ਪਾ ਕੇ ਵੀ ਪਰ = ਪਰਾਏ ਗ੍ਰਿਹ = ਘਰਾਂ ਭਾਵ ਪਰਾਈ ਇਸਤਰੀਆਂ ਦੇ ਰੂਪਾਂ ਨੂੰ ਜੋਹ = ਤੱਕਣਾ ਨ = ਨਹੀਂ ਚੂਕੈ = ਚੁੱਕਿਆ ਜਾਂਦਾ ਭਾਵ ਫੇਰ ਵੀ ਮੰਦ ਦ੍ਰਿਸ਼ਟੀ ਨਾਲ ਪਰਾਈਆਂ ਇਸਤਰੀਆਂ ਵੱਲ ਤੱਕਦੇ ਹਨ **ਵਾ:** ਪਰਾਈਆਂ ਇਸਤਰੀਆਂ ਦੇ ਰੂਪਾਂ ਨੂੰ ਜੋਹ = ਦੇਖਣ ਵੱਲੋਂ ਚੂਕੈ = ਹੱਟਦੇ ਨ = ਨਹੀਂ ਹਨ।

## ਦਿਨ ਪ੍ਰਤਿ ਕਰੈ ਕਰੈ ਪਛੁਤਾਪੈ; ਸੋਗ ਲੋਭ ਮਹਿ ਸੂਕੈ ॥੩॥

ਦਿਨ ਪ੍ਰਤਿ = ਹਰ ਰੋਜ਼ ਵਿਕਾਰੀ ਪੁਰਖ ਵਿਸ਼ਿਆਂ ਨੂੰ ਭੋਗਣਾ ਕਰੈ = ਕਰਦੇ ਹਨ ਅਤੇ ਫੇਰ ਪਛੁਤਾਪੈ = ਪਸ਼ਚਾਤਾਪ ਕਰੈ = ਕਰਦੇ ਹਨ ਕਿ ਨਰਕਾਂ ਵਿਚ ਤਪਦੇ ਥੰਮਾਂ ਨਾਲ ਲਾ ਕੇ ਤਪਾਏ ਜਾਵਾਂਗੇ, ਵਿਸ਼ਿਆਂ ਦੇ ਸੋਗ = ਗ਼ਮ ਤੇ ਮਾਇਆ ਦੇ ਇਕੱਤਰ ਕਰਨ ਦੇ ਲੋਭ = ਲਾਲਚ ਮਹਿ = ਵਿਚ ਆਤਮਿਕ ਜੀਵਨ

ਵੱਲੋਂ ਸੂਕੈ = ਸੁੱਕਦੇ ਜਾਂਦੇ ਹਨ ਭਾਵ ਜੇ ਵਿਸ਼ੇ ਨਾ ਪ੍ਰਾਪਤ ਹੋਣ ਤਾਂ ਸੋਗ ਵਿਚ ਸੁੱਕਦੇ ਰਹਿੰਦੇ ਹਨ ਅਤੇ ਜੇ ਵਿਸ਼ੇ ਪ੍ਰਾਪਤ ਹੋ ਜਾਣ ਤਾਂ ਫੇਰ ਲੋਭ ਦੇ ਵਿਚ ਲਲਕਾਰੇ ਮਾਰਦੇ ਹਨ ॥੩॥

ਅੱਗੇ ਸਤਿਗੁਰੂ ਵਿਸ਼ਿਆਂ ਦੇ ਭੋਗਣ, ਪਦਾਰਥਾਂ ਦੇ ਜੋੜਨ ਵੱਲੋਂ ਤ੍ਰਿਪਤੀ ਬਾਬਤ ਕਥਨ ਕਰਦੇ ਹਨ :

## ਹਰਿ ਹਰਿ ਨਾਮੁ ਅਪਾਰ ਅਮੋਲਾ; ਅੰਮ੍ਰਿਤੁ ਏਕੁ ਨਿਧਾਨਾ ॥

ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਜੋ ਅਮੋਲਾ = ਮੁੱਲ ਤੋਂ ਰਹਿਤ ਭਾਵ ਅਮੋਲਕ ਨਾਮ ਹੈ, ਇਹੋ ਹੀ ਏਕੁ = ਇਕ ਅੰਮ੍ਰਿਤ ਦਾ ਨਿਧਾਨਾ = ਖ਼ਜ਼ਾਨਾ ਹੈ।

## ਸੂਖੁ ਸਹਜੁ ਆਨੰਦੁ ਸੰਤਨ ਕੈ; ਨਾਨਕ ਗੁਰ ਤੇ ਜਾਨਾ ॥੪॥੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਗੁਰ = ਸਤਿਗੁਰਾਂ ਤੇ = ਤੋਂ ਉਪਦੇਸ਼ ਲੈ ਕੇ ਪਰਮੇਸ਼ਰ ਦੇ ਨਾਮ ਨੂੰ ਜਪਣਾ ਜਾਨਾ = ਜਾਣਿਆ ਹੈ, ਉਨ੍ਹਾਂ ਸੰਤਨ = ਮਹਾਤਮਾ ਜਨਾਂ ਕੈ = ਦੇ ਹਿਰਦੇ ਵਿਚ ਸਹਜੁ = ਗਿਆਨ ਕਰਕੇ ਸੂਖੁ = ਸੁਖ ਸਰੂਪ ਬ੍ਰਹਮ ਦਾ ਅਨੰਦ ਪ੍ਰਾਪਤ ਹੋਇਆ ਹੈ **ਅਥਵਾ** ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਸੰਤਨ = ਸੰਤ ਜਨਾਂ ਕੈ = ਦੇ ਹਿਰਦੇ ਅੰਦਰ ਸਰੂਪ ਦੇ ਸਹਜੁ = ਗਿਆਨ ਕਰਕੇ ਅਨੰਦ ਪ੍ਰਾਪਤ ਹੋਇਆ ਹੈ, ਉਹ ਅਨੰਦ ਸੰਤ ਜਨਾਂ ਨੇ ਗੁਰਾਂ ਦੁਆਰਾ ਨਾਮ ਜਪ ਕੇ ਹੀ ਜਾਣਿਆ ਹੈ ॥੪॥੬॥

## ਧਨਾਸਰੀ ਮ: ੫ ॥

## ਲਵੈ ਨ ਲਾਗਨ ਕਉ ਹੈ ਕਛੂਐ; ਜਾ ਕਉ ਫਿਰਿ ਇਹੁ ਧਾਵੈ ॥

ਜੋ ਸਤਿਗੁਰਾਂ ਦੁਆਰਾ ਪਰਮੇਸ਼ਰ ਦਾ ਨਾਮ ਜਪ ਕੇ ਅਨੰਦ ਪ੍ਰਾਪਤ ਹੁੰਦਾ ਹੈ, ਉਸ ਅਨੰਦ ਦੇ ਲਵੈ = ਬਰਾਬਰ ਲਾਗਨ = ਲਗਾਉਣ ਕਉ = ਨੂੰ ਬ੍ਰਹਮ ਲੋਕਾਂ ਦੇ ਭੋਗਾਂ ਦਾ, ਮਾਤ-ਲੋਕ ਦੇ ਭੋਗਾਂ ਦਾ ਅਨੰਦ ਕਛੂਐ = ਕੁਝ ਵੀ ਨ = ਨਹੀਂ ਹੈ, ਜਾ = ਜਿਸ ਕਉ = ਵਾਸਤੇ ਫਿਰਿ = ਮੁੜ ਕੇ ਇਹ ਮਨ ਹੋਰ ਥਾਂ ਧਾਵੈ = ਦੌੜਦਾ ਫਿਰੇ।

## ਜਾ ਕਉ ਗੁਰਿ ਦੀਨੋ ਇਹੁ ਅੰਮ੍ਰਿਤੁ; ਤਿਸ ਹੀ ਕਉ ਬਨਿ ਆਵੈ ॥੧॥

ਜਾ = ਜਿਸ ਕਉ = ਨੂੰ ਗੁਰਿ = ਸਤਿਗੁਰੂ ਸਾਹਿਬ ਜੀ ਨੇ ਇਹ ਨਾਮ ਅੰਮ੍ਰਿਤ ਦੀ ਦਾਤ ਦੇ ਦਿੱਤੀ ਹੈ, ਤਿਸ = ਉਸੇ ਕਉ = ਨੂੰ ਹੀ ਇਹ ਆਨੰਦ ਬਨਿ = ਫਬ, ਬਣ ਆਵੈ = ਆਉਂਦਾ ਹੈ ॥੧॥

## ਜਾ ਕਉ ਆਇਓ; ਏਕੁ ਰਸਾ ॥

ਜਾ = ਜਿਸ ਗੁਰਮੁਖ ਜਨ ਦੇ ਕਉ = ਤਾਈਂ ਏਕੁ = ਇਕ ਅਕਾਲ ਪੁਰਖ ਦੇ ਨਾਮ ਦਾ ਰਸਾ = ਰਸ **ਵਾ:** ਰਸਾ = ਅਨੰਦ ਆਇਓ = ਆਇਆ ਹੈ।

## ਖਾਨ ਪਾਨ ਆਨ ਨਹੀ ਖੁਧਿਆ; ਤਾ ਕੈ ਚਿਤਿ ਨ ਬਸਾ ॥ਰਹਾਉ॥

ਤਾ = ਉਸ ਕੈ = ਦੇ ਚਿਤਿ = ਹਿਰਦੇ ਵਿਚ ਸੁਆਦਲੇ ਭੋਜਨ ਖਾਨ = ਖਾਣ ਦੀ, ਸ਼ਰਾਬਾਂ ਆਦਿਕ ਦੇ ਪਾਨ = ਪੀਣ ਵਾਲੇ ਪਦਾਰਥਾਂ ਦੀ **ਵਾ:** ਪਾਨ ਆਦਿਕ ਦੇ ਚੱਬਣ ਦੀ ਤੇ ਆਨ = ਹੋਰ ਦ੍ਵੈਤ ਵਾਲੀ ਜਾਂ ਵਿਸ਼ੇ ਭੋਗਣ ਦੀ ਖੁਧਿਆ = ਭੁੱਖ ਹੀ ਨਹੀਂ ਬਸਾ = ਵੱਸਦੀ ॥ਰਹਾਉ॥

## ਮਉਲਿਓ ਮਨੁ ਤਨੁ ਹੋਇਓ ਹਰਿਆ; ਏਕ ਬੂੰਦ ਜਿਨਿ ਪਾਈ ॥

ਜਿਨਿ = ਜਿਸ ਗੁਰਮੁਖ ਜਨ ਨੇ ਸਤਿਗੁਰੂ ਸਾਹਿਬ ਦੇ ਪਾਸੋਂ ਏਕ = ਇਕ ਨਾਮ ਅੰਮ੍ਰਿਤ ਦੀ ਬੂੰਦ = ਕਣੀ ਪਾਈ = ਪ੍ਰਾਪਤ ਕੀਤੀ ਹੈ, ਉਸ ਦਾ ਮਨੁ = ਹਿਰਦਾ ਸ਼ੁਭ ਗੁਣਾਂ ਦੀ ਫੁਲਵਾੜੀ ਕਰਕੇ ਮਉਲਿਓ = ਖਿੜਿਆ ਹੈ ਤੇ ਤਨੁ = ਸਰੀਰ ਸੇਵਾ ਕਰਕੇ ਹਰਿਆ = ਹਰਾ ਭਰਿਆ ਹੋਇਓ = ਹੋਇਆ ਹੈ।

## ਬਰਨਿ ਨ ਸਾਕਉ ਉਸਤਤਿ ਤਾ ਕੀ; ਕੀਮਤਿ ਕਹਣੁ ਨ ਜਾਈ ॥੨॥

ਤਾ = ਉਸ ਗੁਰਮੁਖ ਜਨ ਕੀ = ਦੀ ਉਸਤਤਿ = ਵਡਿਆਈ ਬਰਨਿ = ਕਥਨ ਨ = ਨਹੀਂ ਕੀਤੀ ਜਾ ਸਾਕਉ = ਸਕਦੀ, ਇਤਨੀ ਵੱਡੀ ਪਦਵੀ ਦੀ ਪ੍ਰਾਪਤੀ ਹੁੰਦੀ ਹੈ ਅਤੇ ਉਸ ਦੇ ਗੁਣਾਂ ਦੀ ਕੀਮਤ ਵੀ ਕਹਣੁ = ਕਹੀ ਨ = ਨਹੀਂ ਜਾਈ = ਜਾਂਦੀ **ਵਾ:** ਪਰਮੇਸ਼ਰ ਦੇ ਨਾਮ ਦੀ **ਵਾ:** ਅਨੰਦ ਦੀ ਕੀਮਤ ਕਹੀ ਨਹੀਂ ਜਾਂਦੀ ॥੨॥

## ਘਾਲ ਨ ਮਿਲਿਓ ਸੇਵ ਨ ਮਿਲਿਓ; ਮਿਲਿਓ ਆਇ ਅਚਿੰਤਾ ॥

ਜੋ ਵਾਹਿਗੁਰੂ ਕਿਸੇ ਨੂੰ ਧੂਣੀਆਂ ਦੇ ਤਪਾਉਣੇ ਕਰਕੇ, ਜਲ ਧਾਰੇ ਕਰਨੇ ਕਰਕੇ, ਵਰਤ ਰੱਖਣੇ ਕਰਕੇ, ਭੁੱਖੇ ਤਿਹਾਏ ਰਹਿਣੇ ਕਰਕੇ, ਜਾਂ ਸਹਿਤ ਕਾਮਨਾ ਦੇ ਘਾਲ = ਕਮਾਈ ਕਰਨੇ ਕਰਕੇ ਨ = ਨਹੀਂ ਮਿਲਿਓ = ਮਿਲਦਾ, ਨਾ ਹੀ ਕਿਸੇ ਨੂੰ ਦੇਵੀ-ਦੇਵਤਿਆਂ ਦੀ ਸੇਵ = ਟਹਿਲ ਕਰਕੇ ਮਿਲਿਓ = ਮਿਲਦਾ ਹੈ, ਪਰਮਾਤਮਾ ਉਨ੍ਹਾਂ ਨੂੰ ਆਇ = ਆ ਕੇ ਮਿਲਿਓ = ਮਿਲਿਆ ਹੈ ਜੋ ਗੁਰਾਂ ਦੁਆਰਾ ਸਾਰੀਆਂ ਅਚਿੰਤਾ = ਚਿੰਤਾਵਾਂ ਤੋਂ ਰਹਿਤ ਹੋ ਗਏ ਹਨ।

***ਪ੍ਰਸ਼ਨ*** *: ਅਚਿੰਤ ਪਦਵੀ ਦੀ ਕਿਵੇਂ ਪ੍ਰਾਪਤੀ ਹੁੰਦੀ ਹੈ ?*

***ਉੱਤਰ*** *:*

## ਜਾ ਕਉ ਦਇਆ ਕਰੀ ਮੇਰੈ ਠਾਕੁਰਿ; ਤਿਨਿ ਗੁਰਹਿ ਕਮਾਨੋ ਮੰਤਾ ॥੩॥

ਜਾ = ਜਿਸ ਕਉ = ਦੇ ਉੱਤੇ ਮੇਰੈ = ਸਾਡੇ ਠਾਕੁਰਿ = ਮਾਲਕ ਪਰਮੇਸ਼ਰ ਨੇ ਦਇਆ = ਕਿਰਪਾ ਦ੍ਰਿਸ਼ਟੀ ਕਰੀ = ਕੀਤੀ ਹੈ, ਤਿਨਿ = ਉਸ ਨੇ ਗੁਰਹਿ = ਸਤਿਗੁਰਾਂ ਦੇ ਵਾਹਿਗੁਰੂ ਮੰਤਾ = ਗੁਰਮੰਤਰ ਨੂੰ **ਵਾ:** ਗੁਰਾਂ ਦੇ ਮੰਤਾ = ਉਪਦੇਸ਼ ਨੂੰ ਕਮਾਨੋ = ਕਮਾਇਆ ਹੈ ॥੩॥

## ਦੀਨ ਦੈਆਲ ਸਦਾ ਕਿਰਪਾਲਾ; ਸਰਬ ਜੀਆ ਪ੍ਰਤਿਪਾਲਾ ॥

ਜੋ ਦੀਨ = ਗ਼ਰੀਬਾਂ ਤੇ ਦੈਆਲ = ਦਇਆ ਕਰਨ ਵਾਲਾ ਪਰਮੇਸ਼ਰ ਭੂਤਕਾਲ ਵਰਤਮਾਨ ਸਮੇਂ ਵਿਚ ਸਦਾ = ਹਮੇਸ਼ਾ ਕਿਰਪਾਲਾ = ਦਿਆਲੂ ਹੈ ਅਤੇ ਆਉਣ ਵਾਲੇ ਸਮੇਂ ਵਿਚ ਸਰਬ = ਸਾਰਿਆਂ ਜੀਆ = ਜੀਵਾਂ ਦੀ ਪ੍ਰਤਿਪਾਲਾ = ਪਾਲਣਾ ਕਰਨ ਵਾਲਾ ਹੈ।

## ਓਤਿ ਪੋਤਿ ਨਾਨਕ ਸੰਗਿ ਰਵਿਆ; ਜਿਉ ਮਾਤਾ ਬਾਲ ਗੁੋਪਾਲਾ ॥੪॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਓਤਿ = ਤਾਣੇ ਪੋਤਿ = ਪੇਟੇ ਵਾਂਗ ਆਪਣੇ ਭਗਤਾਂ ਸੰਗਿ = ਨਾਲ ਰਵਿਆ = ਮਿਲਿਆ ਹੋਇਆ ਹੈ, ਜਿਉ = ਜਿਵੇਂ ਮਾਤਾ = ਮਾਂ ਦੇ ਬਾਲ = ਬੱਚਿਆਂ ਵਿੱਚੋਂ ਗੁੋਪਾਲ = ਛੋਟਾ ਬੱਚਾ ਮਾਂ ਦੇ ਹੱਥਾਂ ਆਦਿਕ ਅੰਗਾਂ ਵਿਚ ਮਿਲਿਆ ਹੁੰਦਾ ਹੈ ਤੇ ਮਾਤਾ ਦੇ ਅੰਗ ਬੱਚੇ ਨਾਲ ਮਿਲੇ ਹੁੰਦੇ ਹਨ ਭਾਵ ਗੋਦ ਵਿਚ ਬੈਠਾ ਹੁੰਦਾ ਹੈ **ਵਾ:** ਜਿਉ = ਜਿਵੇਂ ਮਾਂ ਆਪਣੇ ਬਾਲ = ਬਾਲਕ ਦੀ ਰੱਖਿਆ ਕਰਦੀ ਹੈ ਤਿਵੇਂ ਗੁੋਪਾਲਾ = ਪਰਮੇਸ਼ਰ ਸਾਡੀ ਸਹਾਇਤਾ ਕਰਦਾ ਹੈ **ਅਥਵਾ** ਹੇ ਗੁੋਪਾਲਾ = ਵਾਹਿਗੁਰੂ ਜੀ ! ਜਿਵੇਂ ਮਾਤਾ ਦੇ ਹੱਥ ਆਦਿਕ ਦੇ ਵਿਚ ਉਸ ਦਾ ਛੋਟਾ ਬਾਲ = ਬੱਚਾ ਮਿਲਿਆ ਹੁੰਦਾ ਹੈ, ਇਉਂ ਤੁਹਾਡੇ ਭਗਤ ਤੇਰੇ ਨਾਲ ਤਾਣੇ ਪੇਟੇ ਵਤ ਮਿਲੇ ਹੋਏ ਹਨ ॥੪॥੭॥

# ਧਨਾਸਰੀ ਮਹਲਾ ੫ ॥

**ਉਥਾਨਕਾ :** ਸਤਿਗੁਰੂ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਜਿਸ ਵੇਲੇ ਸੰਗਤਾਂ ਨੂੰ ਤਾਰਦੇ ਹੋਏ ਇਕ ਭੈਣੀ ਨਾਮੇ ਨਗਰ ਵਿਚ ਗਏ ਸਨ ਤਾਂ ਇਕ ਬਿਰਧ ਮਾਈ ਨੇ ਸੋਚਿਆ ਕਿ ਗੁਰੂ ਸਾਹਿਬ ਜੀ ਪਰਿਵਾਰ ਸਮੇਤ ਸਾਡੇ ਨਗਰ ਵਿਚ ਪਧਾਰੇ ਹਨ, ਜੇ ਦਾਲ ਸ਼ਬਜੀ ਵਾਲਾ ਲੰਗਰ ਤਿਆਰ ਕੀਤਾ ਤਾਂ ਕਾਫ਼ੀ ਸਮਾਂ ਲੱਗ ਜਾਵੇਗਾ। ਇਸ ਲਈ ਕਿਉਂ ਨਾ ਸਤਿਗੁਰਾਂ ਨੂੰ ਖੰਡ, ਘਿਓ ਪ੍ਰਸਾਦੇ ਪਾ ਕੇ ਬਹੁਤ ਵਧੀਆ ਚੂਰੀ ਕੁੱਟ ਕੇ ਸਤਿਗੁਰਾਂ ਲਈ ਭੋਜਨ ਬਣਾ ਕੇ ਲੈ ਜਾਵਾਂ, ਤਾਂ ਮਾਈ ਨੇ ਬੜੇ ਪ੍ਰੇਮ ਨਾਲ ਚੂਰੀ ਦਾ ਛੰਨਾ ਭਰ ਕੇ ਸਤਿਗੁਰਾਂ ਦੇ ਕੋਲ ਲਿਆਂਦਾ (ਜਿਥੇ ਅੱਜ ਕੱਲ ਗੁਰਦੁਆਰਾ ਚੋਲਾ ਸਾਹਿਬ ਅਸਥਾਨ ਬਨਿਆ ਹੋਇਆ ਹੈ) ਤੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਆਪ ਜੀ ਇਸ ਭੋਜਨ ਨੂੰ ਛਕਣਾ ਕਰੋ, ਸਤਿਗੁਰੂ ਜੀ ਨੇ ਮਾਤਾ ਨੂੰ ਪੁੱਛਿਆ ਕਿ ਮਾਤਾ ਜੀ ਛਕਣ ਵਾਸਤੇ ਇਸ ਛੰਨੇ ਵਿਚ ਕੀ ਹੈ ? ਮਾਤਾ ਨੇ ਕਿਹਾ ਕਿ ਸਤਿਗੁਰੂ ਜੀ ਲੰਗਰ ਤਿਆਰ ਕਰਨ ਨੂੰ ਸਮਾਂ ਲੱਗ ਜਾਣਾ ਸੀ, ਇਸ ਕਰਕੇ ਮੈਂ ਜਲਦੀ ਵਿਚ ਚੋਲਾ ਬਣਾ ਕੇ ਲਿਆਈ ਹਾਂ (ਚੋਲਾ = ਜਿਸ ਵਿਚ ਖੰਡ, ਘਿਓ ਤੇ ਪ੍ਰਸਾਦੇ ਪਾ ਕੇ ਚੂਰੀ ਕੁੱਟੀ ਜਾਵੇ) ਸਤਿਗੁਰਾਂ ਨੇ ਮਾਤਾ ਦਾ ਪ੍ਰੇਮ ਵੇਖ ਕੇ ਚੋਲਾ ਛਕ ਲਿਆ ਤੇ ਬਚਨ ਕੀਤੇ ਕਿ 'ਅੱਗੇ ਵਾਸਤੇ ਇਸ ਨਗਰ ਦਾ ਨਾਂ ਵੀ ਚੋਲਾ ਸਾਹਿਬ ਸੱਦਣਾ।' ਨਗਰ ਨਿਵਾਸੀਆਂ ਨੇ ਕਿਹਾ ਕਿ ਸਤਿਗੁਰੂ ਜੀ ਦਫ਼ਤਰਾਂ ਵਿਚ ਤਾਂ ਇਸ ਨਗਰ ਦਾ ਨਾਮ ਭੈਣੀ ਹੈ ਤੇ ਅਸੀਂ ਚੋਲਾ ਸਾਹਿਬ ਕਿਵੇਂ ਕਹੀਏ ? ਗੁਰੂ ਸਾਹਿਬ ਜੀ ਨੇ ਕਿਹਾ ਡਰੋ ਨਾ ਦਫ਼ਤਰਾਂ ਵਿਚ ਵੀ ਇਸ ਨਗਰ ਦਾ ਨਾਮ ਚੋਲਾ ਸਾਹਿਬ ਹੀ ਹੋਵੇਗਾ, ਜਦੋਂ ਤੁਸੀਂ ਮਾਮਲਾ ਦੇਣ ਵਾਸਤੇ ਜਾਵੋਗੇ ਤਾਂ ਜਾਂਦਿਆਂ ਏਹੀ ਆਖਣਾ ਕਿ ਚੋਲੇ ਨਗਰ ਦਾ ਮਾਮਲਾ ਦੇਣ ਆਏ ਹਾਂ, ਜਦ ਉਸ ਨਗਰ ਦੇ ਲੋਕ ਮਾਮਲਾ ਦੇਣ ਵਾਸਤੇ ਗਏ ਤਾਂ ਜਾ ਕੇ ਜਹਾਂਗੀਰ ਦੇ ਮਾਮਲਾ ਲੈਣ ਵਾਲੇ ਨੌਕਰਾਂ ਨੂੰ ਕਹਿਣ ਲੱਗੇ ਕਿ ਚੋਲੇ ਪਿੰਡ ਦਾ ਟੈਕਸ ਲੈ ਲਵੋ ਤਾਂ ਨੌਕਰ ਸੁਣ ਕੇ ਹੈਰਾਨ ਹੋ ਗਏ ਕਿ ਅੱਜ ਤਕ ਤਾਂ ਕੋਈ ਚੋਲਾ ਪਿੰਡ ਸੁਣਿਆ ਹੀ ਨਹੀਂ, ਇਹ ਕਿਵੇਂ ਚੋਲੇ ਨਗਰ ਤੋਂ ਟੈਕਸ ਦੇਣ ਆ ਗਏ ਹਨ ? ਜਦ ਹਿਸਾਬ ਕਿਤਾਬ ਵਾਲੀਆਂ ਬਹੀਆਂ ਕੱਢ ਕੇ ਵੇਖੀਆਂ ਤਾਂ ਓਥੇ ਚੋਲਾ ਨਗਰ ਹੀ ਲਿਖਿਆ ਹੋਇਆ ਸੀ ਤਾਂ ਨਗਰ ਨਿਵਾਸੀ ਤੇ ਜਹਾਂਗੀਰ ਦੇ ਨੌਕਰ ਸਭ ਹੈਰਾਨ ਹੋ ਗਏ, ਹੁਣ ਤਕ ਉਸ ਨਗਰ ਦਾ ਨਾਮ ਚੋਲਾ ਸਾਹਿਬ ਹੈ; ਜੈਸਾ ਕਿ :

**ਸੁਨਿ ਦਿਵਾਨ ਮਨ ਸੰਸਾ ਭਯੋ। ਦਫਤਰ ਖੋਲਿ ਸੁ ਦੇਖਤਿ ਭਯੋ।**
**ਚੋਲ੍ਹਾ ਲਿਖਯੋ ਸੁ ਬੀਚ ਨਿਹਾਰਾ। ਦੇਖਤਿ ਮਨ ਮਹਿ ਅਚਰਜ ਧਾਰਾ।੩੩।**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੭, ਅੰਸੂ ੩੬)*

ਅਤੇ ਮਾਈ ਤੋਂ ਚੂਰੀ ਖਾ ਕੇ ਸਤਿਗੁਰਾਂ ਨੇ ਕਿਹਾ :

**ਤਤਵੇਤਾ ਤਿਹੁ ਲੋਕ ਮੈਂ ਭੋਜਨ ਕੀਏ ਅਪਾਰ। ਕੈ ਸਵਰੀ ਕੈ ਬਿਦਰ ਕੈ ਰੁਚ ਜੇਵਿਓ ਦੋ ਬਾਰ।**
**ਤਥਾ ਤਤੁਵੇਤਾ ਤਿਹੁ ਲੋਕ ਮੈਂ ਭੋਜਨ ਕੀਏ ਅਪਾਰ। ਕੈ ਲਾਲੋਂ ਕੇ ਗ੍ਰਿਹ ਵਿਖੇ, ਕੈ ਮਾਈ ਤੁਮਰੈ ਦੁਆਰ।**

ਇਉਂ ਸਤਿਗੁਰੂ ਜੀ ਨੇ ਚੋਲਾ ਭੋਜਨ ਖਾ ਕੇ ਪਿੰਡ ਦਾ ਨਾਂ 'ਚੋਲਾ ਸਾਹਿਬ'[੧] ਰੱਖਿਆ ਅਤੇ ਇਹ ਸ਼ਬਦ ਉਚਾਰਨ ਕੀਤਾ[੨] :

---

੧. ਇਹ ਨਗਰ ਜ਼ਿਲ੍ਹਾ ਤਰਨਤਾਰਨ ਸਾਹਿਬ ਤੇ ਸਰਹਾਲੀ ਨਜ਼ਦੀਕ ਹੈ ਜੋ ਰੇਲਵੇ ਸਟੇਸ਼ਨ ਪੱਟੀ ਤੋਂ ੮ ਮੀਲ ਅਗਨਿ ਕੋਣ ਵੱਲ ਹੈ, ਇਸ ਥਾਂ ਸਤਿਗੁਰਾਂ ਦੀ ਯਾਦ ਵਿਚ ਸੁੰਦਰ ਦਰਬਾਰ ਬਣਿਆ ਹੋਇਆ ਹੈ, ਮੁਗ਼ਲ ਰਾਜ ਸਮੇਂ ਦਾ ਗੁਰਦੁਆਰਾ ਸਾਹਿਬ ਨੂੰ ਜਾਗੀਰ ਲੱਗਿਆ ਹੋਇਆ ਹੈ, ਜਦ ਸਤਿਗੁਰੂ ਸਾਹਿਬ ਜੀ ਇਸ ਨਗਰ ਵਿਚ ਠਹਿਰੇ ਸਨ ਤਦ ਮਾਤਾ (ਗੰਗਾ) ਜੀ ਵੀ ਇਥੇ ਠਹਿਰੇ ਜਿਨ੍ਹਾਂ ਦੀ ਯਾਦ ਵਿਚ ਵੀ ਅਸਥਾਨ ਬਣਿਆ ਹੋਇਆ ਹੈ।

੨. ਕਈ ਗਿਆਨੀ ਸਿੰਘ ਆਸਾ ਰਾਗੁ ਵਿਚ ਆਏ "ਅਲਖੁ ਲਖਾਇਆ ਗੁਰ ਤੇ ਪਾਇਆ; ਨਾਨਕ ਇਹੁ ਹਰਿ ਕਾ ਚੋਲ੍ਹਾ ॥" (ਅੰਗ ੪੦੭) ਵਾਲੇ ਸ਼ਬਦ ਨੂੰ ਵੀ ਏਸੇ ਮਾਈ ਦੇ ਪ੍ਰਥਾਇ ਉਚਾਰਣ ਕੀਤਾ ਹੋਇਆ ਦੱਸਦੇ ਹਨ।

## ਬਾਰਿ ਜਾਉ ਗੁਰ ਅਪੁਨੇ ਊਪਰਿ; ਜਿਨਿ ਹਰਿ ਹਰਿ ਨਾਮੁ ਦ੍ਰਿੜ੍ਹਾਯਾ ॥

ਹੇ ਭਾਈ ! ਅਸੀਂ ਅਪੁਨੇ = ਆਪਦੇ ਗੁਰ = ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ) ਜੀ ਦੇ ਊਪਰਿ = ਉੱਤੋਂ ਬਾਰਿ = ਬਲਿਹਾਰ ਜਾਉ = ਜਾਂਦੇ ਹਾਂ, ਜਿਨਿ = ਜਿਨ੍ਹਾਂ ਸਤਿਗੁਰਾਂ ਨੇ ਮਿਹਰ ਦੀ ਦ੍ਰਿਸ਼ਟੀ ਕਰਕੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਚਿਤ ਵਿਚ ਦ੍ਰਿੜ੍ਹਾਯਾ = ਪ੍ਰਪੱਕ ਦ੍ਰਿੜ੍ਹ ਕਰਾਇਆ ਹੈ ਅਤੇ :

## ਮਹਾ ਉਦਿਆਨ ਅੰਧਕਾਰ ਮਹਿ; ਜਿਨਿ ਸੀਧਾ ਮਾਰਗੁ ਦਿਖਾਯਾ ॥੧॥

ਮਹਾ = ਬਹੁਤ ਵੱਡੇ ਭਾਰੀ ਸੰਸਾਰ ਰੂਪ ਉਦਿਆਨ = ਉਜਾੜ ਵਿਚ ਤੇ ਅਗਿਆਨ ਰੂਪ ਅੰਧਕਾਰ = ਹਨੇਰੇ ਮਹਿ = ਵਿਚ ਜਿਨਿ = ਜਿਨ੍ਹਾਂ ਸਤਿਗੁਰਾਂ ਨੇ ਭਾਉ-ਭਗਤੀ ਦਾ ਸੀਧਾ = ਸਿੱਧਾ ਮਾਰਗੁ = ਰਸਤਾ ਪ੍ਰਗਟ ਕਰਕੇ ਦਿਖਾਯਾ = ਦਿਖਾ ਦਿੱਤਾ ਹੈ ॥੧॥

## ਹਮਰੇ ਪ੍ਰਾਨ; ਗੁਪਾਲ ਗੋਬਿੰਦ ॥

ਹੇ ਭਾਈ ! ਹਮਰੇ = ਸਾਡੇ ਪ੍ਰਾਨ = ਪ੍ਰਾਣਾਂ ਦਾ ਤਾਂ ਆਸਰਾ ਰੂਪ ਗੁਪਾਲ (ਗੁ + ਪਾਲ) ਗੁ = ਪ੍ਰਿਥਵੀ ਦਾ ਪਾਲ = ਪਾਲਕ ਗੋਬਿੰਦ = ਪਰਮੇਸ਼ਰ ਹੀ ਹੈ **ਵਾ:** ਇੰਦਰੀਆਂ ਦਾ ਪ੍ਰਕਾਸ਼ਕ ਚੇਤਨ ਸਰੂਪ ਹੀ ਹੈ।

## ਈਹਾ ਊਹਾ ਸਰਬ ਥੋਕ ਕੀ; ਜਿਸਹਿ ਹਮਾਰੀ ਚਿੰਦ ॥੧॥ਰਹਾਉ॥

ਈਹਾ = ਇਸ ਲੋਕ ਤੇ ਊਹਾ = ਪ੍ਰਲੋਕ ਵਿਚ ਸਰਬ = ਸਾਰੇ ਥੋਕ = ਪਦਾਰਥਾਂ ਕੀ = ਦੀ ਲੋੜ ਪੂਰੀ ਕਰਨ ਦੀ ਜਿਸਹਿ = ਜਿਸ ਵਾਹਿਗੁਰੂ ਨੂੰ ਆਪ ਹੀ ਹਮਾਰੀ = ਸਾਡੀ ਚਿੰਦ = ਚਿੰਤਾ (ਫ਼ਿਕਰ) ਹੈ ॥੧॥ਰਹਾਉ॥

## ਜਾ ਕੈ ਸਿਮਰਨਿ ਸਰਬ ਨਿਧਾਨਾ; ਮਾਨੁ ਮਹਤੁ ਪਤਿ ਪੂਰੀ ॥

ਜਾ = ਜਿਸ ਵਾਹਿਗੁਰੂ ਕੈ = ਦੇ ਸਿਮਰਨਿ = ਭਜਨ ਕਰਕੇ ਸਰਬ = ਸਾਰੇ ਨੌਂ ਨਿਧੀਆਂ, ਅਠਾਰਾਂ ਸਿੱਧੀਆਂ ਆਦਿ ਦੇ ਨਿਧਾਨਾ = ਖ਼ਜ਼ਾਨੇ, ਮਾਨੁ = ਆਦਰ ਮਹਤੁ = ਮਰਤਬਾ **ਵਾ:** ਬ੍ਰਹਮ ਗਿਆਨ ਰੂਪੀ **ਵਾ:** ਜੀਵਨ ਮੁਕਤ ਰੂਪ ਮਾਨ ਦਾ ਮਹਤੁ = ਮਰਤਬਾ ਤੇ ਲੋਕ-ਪ੍ਰਲੋਕ ਵਿਚ ਪੂਰੀ = ਪੂਰਨ ਪਤਿ = ਇੱਜ਼ਤ ਦੀ ਪ੍ਰਾਪਤੀ ਹੁੰਦੀ ਹੈ।

## ਨਾਮੁ ਲੈਤ ਕੋਟਿ ਅਘ ਨਾਸੇ; ਭਗਤ ਬਾਛਹਿ ਸਭਿ ਧੂਰੀ ॥੨॥

ਜਿਸ ਵਾਹਿਗੁਰੂ ਦਾ ਨਾਮ ਲੈਤ = ਲੈਣੇ ਕਰਕੇ ਕੋਟਿ = ਕ੍ਰੋੜਾਂ ਜਨਮਾਂ ਦੇ ਅਘ = ਪਾਪ ਨਾਸੇ = ਨਾਸ਼ ਹੋ ਜਾਂਦੇ ਹਨ ਅਤੇ ਉਸ ਪਰਮੇਸ਼ਰ ਦੇ ਚਰਨਾਂ ਦੀ ਧੂਰੀ = ਧੂੜ ਨੂੰ ਸਭਿ = ਸਾਰੇ ਭਗਤ ਜਨ ਬਾਛਹਿ = ਚਾਹੁੰਦੇ ਹਨ **ਵਾ:** ਉਹ ਪੁਰਖ ਭਗਤ ਬਣ ਜਾਂਦੇ ਹਨ ਤੇ ਸਾਰੇ ਲੋਕ ਉਨ੍ਹਾਂ ਦੇ ਚਰਨਾਂ ਦੀ ਧੂੜੀ ਨੂੰ ਚਾਹੁਣ ਲੱਗ ਜਾਂਦੇ ਹਨ ॥੨॥

## ਸਰਬ ਮਨੋਰਥ ਜੇ ਕੋ ਚਾਹੈ; ਸੇਵੈ ਏਕੁ ਨਿਧਾਨਾ ॥

ਹੇ ਭਾਈ ! ਜੇ = ਜੇਕਰ ਕੋ = ਕੋਈ ਪੁਰਖ ਆਪਣੇ ਮਨ ਦੇ ਸਰਬ = ਸਾਰੇ ਮਨੋਰਥ = ਸੰਕਲਪ ਪੂਰੇ ਕਰਨਾ ਚਾਹੈ = ਚਾਹੁੰਦਾ ਹੈ ਤਾਂ ਉਹ ਏਕੁ = ਇਕ ਨਿਧੀਆਂ ਦੇ ਨਿਧਾਨਾ = ਖ਼ਜ਼ਾਨੇ ਪਰਮੇਸ਼ਰ ਨੂੰ ਸੇਵੈ = ਸੇਵਨਾ ਕਰੇ **ਵਾ:** ਤਾਂ ਉਹ ਇਕ ਪਰਮੇਸ਼ਰ ਦੇ ਨਾਮ ਦਾ ਸੇਵਨ ਕਰੇ ਜੋ ਸਾਰੇ ਪਦਾਰਥਾਂ ਦਾ ਖ਼ਜ਼ਾਨਾ ਹੈ।

## ਪਾਰਬ੍ਰਹਮ ਅਪਰੰਪਰ ਸੁਆਮੀ; ਸਿਮਰਤ ਪਾਰਿ ਪਰਾਨਾ ॥੩॥

ਜੋ ਪਾਰਬ੍ਰਹਮ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ ਬ੍ਰਹਮ = ਵਿਆਪਕ ਤੇ ਅਪਰੰਪਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਪਰੇ ਸੁਆਮੀ = ਮਾਲਕ ਪਰਮੇਸ਼ਰ ਹੈ, ਉਸ ਦਾ ਸਿਮਰਤ = ਸਿਮਰਨ ਕਰਕੇ ਸੰਸਾਰ-ਸਮੁੰਦਰ ਤੋਂ ਪਾਰ ਪਰਾਨਾ = ਪੈ ਜਾਈਦਾ ਹੈ ਭਾਵ ਮੁਕਤ ਰੂਪੀ ਕਿਨਾਰੇ ਤੇ ਪਾਰ ਲੰਘ ਜਾਈਦਾ ਹੈ ॥੩॥

## ਸੀਤਲ ਸਾਂਤਿ ਮਹਾ ਸੁਖੁ ਪਾਇਆ; ਸੰਤਸੰਗਿ ਰਹਿਓ ਓਲ੍ਹਾ ॥

ਅਸੀਂ ਮਨ ਕਰਕੇ ਵਿਸ਼ਿਆਂ ਦੀ ਵਾਸ਼ਨਾ ਵੱਲੋਂ ਸੀਤਲ = ਠੰਢੇ ਅਤੇ ਤਨ ਕਰਕੇ ਪਦਾਰਥਾਂ ਦੀ ਧਾਉਣੀ ਵੱਲੋਂ ਸ਼ਾਂਤ ਹੋ ਗਏ ਹਾਂ **ਵਾ:** ਅਸੀਂ ਸੀਤਲ ਰੂਪ ਪਰਮੇਸ਼ਰ ਦੇ ਨਾਮ ਕਰਕੇ ਮਹਾ = ਵੱਡੇ ਸੁਖੁ = ਅਨੰਦ ਭਾਵ ਪਰਮਾਨੰਦ ਤੇ ਆਤਮਿਕ ਸਾਂਤਿ = ਸ਼ਾਂਤੀ ਨੂੰ ਪਾਇਆ = ਪ੍ਰਾਪਤ ਕੀਤਾ ਹੈ ਅਤੇ ਸੰਤਸੰਗਿ = ਸਾਧੂਆਂ ਦੀ ਸੰਗਤ ਕਰਕੇ ਸਾਡਾ ਓਲ੍ਹਾ = ਪਰਦਾ ਰਹਿਓ = ਰਹਿ ਗਿਆ ਹੈ।

## ਹਰਿ ਧਨੁ ਸੰਚਨੁ ਹਰਿ ਨਾਮੁ ਭੋਜਨੁ; ਇਹੁ ਨਾਨਕ ਕੀਨੋ ਚੋਲ੍ਹਾ ॥੪॥੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦਾ ਨਾਮ ਰੂਪੀ ਧਨ ਹੀ ਸੰਚਨ = ਇਕੱਤਰ ਕੀਤਾ ਹੈ ਅਤੇ ਹਰਿ = ਪਰਮੇਸ਼ਰ ਦਾ ਨਾਮ ਰੂਪੀ ਭੋਜਨ ਇਹੋ ਹੀ ਅਸੀਂ ਚੋਲ੍ਹਾ = ਖੰਡ, ਘਿਓ, ਮੈਦਾ ਪਾ ਕੇ ਗੁੰਨ੍ਹਿਆ ਹੋਇਆ ਭਾਵ ਸੁਆਦੀ ਪਕਵਾਨ ਛਕਣਾ ਕੀਨੋ = ਕੀਤਾ ਹੈ **ਵਾ:** ਜਿਸ ਵਿਚ ਭਗਤੀ ਰੂਪ ਖੰਡ, ਗਿਆਨ ਰੂਪੀ ਮੈਦਾ ਤੇ ਸੰਤੋਖ ਰੂਪੀ ਘਿਓ ਹੈ, ਇਹੋ ਹੀ ਅਸੀਂ ਸਨਿਗਧ ਭੋਜਨ ਛਕਣਾ ਕੀਤਾ ਹੈ **ਅਥਵਾ** ਨਾਮ ਰੂਪ ਭੋਜਨ ਨੂੰ ਖਾ ਕੇ ਇਹ ਮਨੁੱਖਾ ਸਰੀਰ ਰੂਪੀ ਚੋਲੇ ਨੂੰ ਸਫਲਾ ਕੀਤਾ ਹੈ ॥੪॥੮॥

**[ਅੰਗ ੬੭੩]**

## ਧਨਾਸਰੀ ਮਹਲਾ ੫ ॥

## ਜਿਹ ਕਰਣੀ ਹੋਵਹਿ ਸਰਮਿੰਦਾ; ਇਹਾ ਕਮਾਨੀ ਰੀਤਿ ॥

ਹੇ ਭਾਈ ! ਜਿਹ = ਜਿਸ ਕਰਣੀ = ਕਰਤੂਤ ਦੇ ਕਰਨੇ ਕਰਕੇ ਤੈਨੂੰ ਸੰਸਾਰ ਤੇ ਪ੍ਰਲੋਕ ਵਿਚ ਸਰਮਿੰਦਾ = ਸਰਮਸਾਰ ਹੋਵਹਿ = ਹੋਣਾ ਪਵੇਗਾ, ਇਹਾ = ਇਹੋ ਰੀਤਿ = ਮਰਯਾਦਾ ਤੂੰ ਕਮਾਨੀ = ਕਮਾਉਣਾ ਕੀਤੀ ਹੈ, ਭਾਵ ਹਰ ਵਕਤ ਔਗੁਣਾਂ ਵਾਲੀ ਰੀਤੀ ਹੀ ਕਰਦਾ ਰਹਿੰਦਾ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਮੈਂ ਕਿਹੜਾ ਕਰਮ ਕਰਦਾ ਹਾਂ, ਜਿਸ ਕਰਕੇ ਮੈਂ ਸੰਸਾਰ ਤੇ ਪ੍ਰਲੋਕ ਵਿਚ ਸ਼ਰਮਿੰਦਾ ਹੋਵਾਂਗਾ ?*

***ਗੁਰ ਉੱਤਰ :***

## ਸੰਤ ਕੀ ਨਿੰਦਾ ਸਾਕਤ ਕੀ ਪੂਜਾ; ਐਸੀ ਦ੍ਰਿੜੀ ਬਿਪਰੀਤਿ ॥੧॥

ਹੇ ਭਾਈ ! ਤੂੰ ਸੰਤ = ਸ਼ਾਂਤ ਆਤਮਾ ਵਾਲੇ ਪੁਰਖਾਂ ਕੀ = ਦੀ ਨਿੰਦਾ = ਨਿੰਦਿਆ ਤੇ ਸਾਕਤ = ਪਰਮੇਸ਼ਰ ਤੋਂ ਬੇਮੁਖ ਭਾਵ ਕਠੋਰ ਚਿਤ ਵਾਲੇ ਪੁਰਖਾ ਕੀ = ਦੀ ਹਰ ਵਕਤ ਪੂਜਾ ਕਰਦਾ ਰਹਿੰਦਾ ਹੈਂ, ਐਸੀ = ਅਜਿਹੀ ਬਿਪਰੀਤ = ਉਲਟੀ ਰੀਤੀ ਤੇਰੇ ਚਿਤ ਅੰਦਰ ਦ੍ਰਿੜੀ = ਦ੍ਰਿੜ੍ਹ ਹੋਈ ਹੈ ਭਾਵ ਪੱਕੀ ਵੱਸ ਗਈ ਹੈ ॥੧॥

## ਮਾਇਆ ਮੋਹ ਭੂਲੋ; ਅਵਰੈ ਹੀਤ ॥

ਹੇ ਭਾਈ ! ਤੂੰ ਮਾਇਆ ਦੇ ਮੋਹ ਵਿਚ ਭੂਲੋ = ਭੁੱਲਿਆ ਹੋਇਆ ਪਰਮੇਸ਼ਰ ਨੂੰ ਛੱਡ ਕੇ ਅਵਰੈ = ਹੋਰਨਾਂ ਅਵਰਨ ਵਾਲੀਆਂ ਚੀਜ਼ਾਂ ਨਾਲ ਹੀਤ = ਹਿਤ ਕਰੀ ਫਿਰਦਾ ਹੈਂ।

## ਹਰਿਚੰਦਉਰੀ ਬਨ ਹਰ ਪਾਤ ਰੇ; ਇਹੈ ਤੁਹਾਰੋ ਬੀਤ ॥੧॥ਰਹਾਉ॥

ਹੇ ਭਾਈ! ਜਿਵੇਂ ਹਰਿਚੰਦਉਰੀ = ਗੰਧਰਬ ਨਗਰੀ ਅਕਾਸ਼ ਵਿਚ ਝੂਠੀ ਹੀ ਨਦਰ ਆਉਂਦੀ ਹੈ ਤੇ ਜਿਵੇਂ ਬਨ = (ਵਣੁ) ਬ੍ਰਿਛਾਂ ਨੂੰ ਜੜ੍ਹੋਂ ਕੱਟ ਦੇਈਏ ਤਾਂ ਉਸ ਦੇ ਪਾਤ = ਪੱਤੇ ਥੋੜ੍ਹਾ ਚਿਰ ਹੀ ਹਰੇ ਰਹਿੰਦੇ ਹਨ ਤੇ ਕੁਝ ਸਮੇਂ ਬਾਅਦ ਕੁਮਲਾ ਜਾਂਦੇ ਹਨ **ਵਾ:** ਜਿਸ ਪ੍ਰਕਾਰ ਬ੍ਰਿਛ ਦੇ ਪਾਤ = ਪੱਤਿਆਂ ਉਪਰ ਵਰਖਾ ਦੇ ਬਨ = ਪਾਣੀ ਦੀ ਬੂੰਦ ਪਈ ਹੋਈ ਖਿਨ ਵਿਚ ਹਰ = ਹਰਤ, ਨਾਸ਼ ਹੋ ਜਾਂਦੀ ਹੈ ਭਾਵ ਝੜ ਜਾਂਦੀ ਹੈ।

ਇਸੇ ਪ੍ਰਕਾਰ ਗੰਧਰਬ ਨਗਰੀ ਦੀ ਤਰ੍ਹਾਂ ਦੁਨੀਆ ਝੂਠੀ ਹੈ ਤੇ ਮਾਤਾ ਦੇ ਗਰਭ ਰੂਪੀ ਬ੍ਰਿਛ ਦੀ ਜੜ੍ਹ 'ਚੋਂ ਤੂੰ ਕੱਟਿਆ ਭਾਵ ਨਿਕਲਿਆ ਹੋਇਆ, ਥੋੜ੍ਹਾ ਚਿਰ ਹੀ ਸੁਆਸਾਂ ਤੇ ਅੰਗਾਂ ਰੂਪ ਪੱਤਿਆਂ ਦੀ ਹਰਿਆਵਲਤਾ ਸਹਿਤ ਹੈਂ, ਜਦੋਂ ਪਰਾਲਬਧ ਸਮਾਪਤ ਹੋ ਗਈ ਤਾਂ ਤੇਰੇ ਸਾਰੇ ਅੰਗ ਕੁਮਲਾ ਜਾਣਗੇ ਭਾਵ ਤੇਰਾ ਅੰਤ ਦਾ ਸਮਾਂ ਆ ਜਾਵੇਗਾ **ਵਾ:** ਇਸੇ ਪ੍ਰਕਾਰ ਸੰਸਾਰ ਰੂਪੀ ਬ੍ਰਿਛ ਦੇ ਪੱਤਰੇ ਤੇ ਤੂੰ (ਜੀਵ) ਪਾਣੀ ਦੇ ਕਿਨਕੇ ਵਾਂਗੂੰ ਆਇਆ ਹੈਂ ਤੇ ਅੰਤ ਨੂੰ ਖਿਨ ਵਿਚ ਹੀ ਹਰ = ਹਰਿਆ, ਨਾਸ਼ ਹੋ ਜਾਣਾ ਹੈ, ਭਾਵ ਸੁਆਸਾਂ ਦੇ ਪੂਰੇ ਹੋਣ 'ਤੇ ਤੇਰੀ ਦੇਹ ਨੇ ਨਾਸ਼ ਹੋ ਜਾਣਾ ਹੈ। ਇਹੈ = ਇਹੋ ਜਿਹੀ ਤੁਹਾਰੋ = ਤੇਰੀ ਦੇਹ ਦੀ ਬੀਤ = ਤਾਕਤ ਹੈ **ਵਾ:** ਇਸੇ ਤਰ੍ਹਾਂ ਤੇਰੇ ਸਰੀਰ ਦਾ ਬਲ ਖਿਨ ਵਿਚ ਟੁੱਟ ਜਾਣ ਵਾਲਾ ਹੈ ॥੧॥ਰਹਾਉ॥

## ਚੰਦਨ ਲੇਪ ਹੋਤ ਦੇਹ ਕਉ; ਸੁਖੁ ਗਰਧਭ ਭਸਮ ਸੰਗੀਤਿ ॥

ਹੇ ਭਾਈ! ਜਿਵੇਂ ਖੋਤੇ ਦੇ ਦੇਹ = ਸਰੀਰ ਕਉ = ਦੇ ਉਪਰ ਚੰਦਨ ਆਦਿ ਦਾ ਸੁਗੰਧੀ ਵਾਲਾ ਲੇਪ = ਪੋਚਾ ਵੀ ਲਾਇਆ ਹੋਤ = ਹੋਵੇ ਤਾਂ ਵੀ ਗਰਧਭ = ਖੋਤੇ ਨੂੰ ਭਸਮ = ਸੁਆਹ ਦਾ ਸੰਗੀਤਿ = ਸੰਗ ਕਰਕੇ ਸੁਖ ਹੁੰਦਾ ਹੈ, ਭਾਵ ਮਿੱਟੀ ਘੱਟੇ ਉੱਤੇ ਲੇਟਣ ਕਰਕੇ ਖ਼ੁਸ਼ ਹੁੰਦਾ ਹੈ। ਇਸੇ ਪ੍ਰਕਾਰ ਭਾਵੇਂ ਕਾਮੀ ਪੁਰਖ ਦੇ ਸਰੀਰ ਕਉ = ਨੂੰ ਚੰਦਨ ਰੂਪ ਵੈਰਾਗ ਦੇ **ਵਾ:** ਭਗਤੀ ਦੇ ਬਚਨਾਂ ਦਾ ਲੇਪ ਵੀ ਹੋਤ = ਹੁੰਦਾ ਹੋਵੇ ਤਾਂ ਵੀ ਖੋਤੇ ਵਾਂਗ ਕਾਮੀ ਪੁਰਖ ਵਿਸ਼ਿਆਂ ਰੂਪੀ ਸੁਆਹ ਦੀ ਸੰਗੀਤਿ = ਸੰਗਤ ਕਰਕੇ ਸੁਖ ਸਮਝਦਾ ਹੈ, ਭਾਵ ਵਾਹਿਗੁਰੂ ਦੀ ਭਗਤੀ ਤੇ ਵੈਰਾਗ ਦੇ ਬਚਨਾਂ ਨੂੰ ਸੁਖਦਾਇਕ ਨਹੀਂ ਸਮਝਦਾ।

## ਅੰਮ੍ਰਿਤ ਸੰਗਿ ਨਾਹਿ ਰੁਚ ਆਵਤ; ਬਿਖੈ ਠਗਉਰੀ ਪ੍ਰੀਤਿ ॥੨॥

ਹੇ ਭਾਈ! ਤੇਰੀ ਅੰਮ੍ਰਿਤ ਨਾਮ ਦੇ ਸੰਗਿ = ਨਾਲ ਰੁਚ = ਰੁਚੀ (ਪ੍ਰੀਤੀ) ਨਾਹਿ = ਨਹੀਂ ਆਵਤ = ਆਉਂਦੀ ਅਤੇ ਬਿਖੈ = ਵਿਸ਼ਿਆਂ ਰੂਪ ਠਗਉਰੀ = ਠੱਗ ਬੂਟੀ ਨਾਲ ਪ੍ਰੀਤਿ = ਪ੍ਰੀਤੀ ਕਰੀ ਬੈਠਾ ਹੈਂ, ਭਾਵ ਜਿਵੇਂ ਠੱਗਾਂ ਦੇ ਕੋਲ ਲੋਕਾਂ ਨੂੰ ਬੇਹੋਸ਼ ਕਰਨ ਵਾਲੀ ਇਕ ਬੂਟੀ ਹੁੰਦੀ ਹੈ, ਉਸ ਨੂੰ ਪਿਲਾ ਕੇ ਠੱਗ ਆਦਮੀ ਨੂੰ ਬੇਹੋਸ਼ ਕਰਕੇ ਧਨ ਪਦਾਰਥ ਖੋਹ ਲੈਂਦੇ ਹਨ, ਇਸੇ ਪ੍ਰਕਾਰ ਹੇ ਜੀਵ! ਤੈਨੂੰ ਮਾਇਆ ਰੂਪੀ ਠੱਗ ਨੇ ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਵਿਸ਼ਿਆਂ ਰੂਪੀ ਬੂਟੀ ਪਿਲਾ ਕੇ ਤੇਰੇ ਸ਼ੁਭ ਗੁਣਾਂ ਰੂਪੀ ਧਨ ਨੂੰ ਖੋਹ ਲੈਣਾ ਹੈ ॥੨॥

## ਊਤਮ ਸੰਤ ਭਲੇ ਸੰਜੋਗੀ; ਇਸੁ ਜੁਗ ਮਹਿ ਪਵਿਤ ਪੁਨੀਤ ॥

ਹੇ ਭਾਈ! ਊਤਮ = ਸ੍ਰੇਸ਼ਟ ਸੰਤ = ਮਹਾਤਮਾ ਹੀ ਗੁਰਾਂ ਦੇ ਨਾਲ **ਵਾ:** ਪਰਮੇਸ਼ਰ ਦੇ ਨਾਲ ਸੰਜੋਗੀ = ਮਿਲਾਪ ਕਰਾਉਣ ਵਾਲੇ ਭਲੇ = ਚੰਗੇ ਹਨ, ਉਹ ਇਸ ਕਲਿਜੁਗ ਮਹਿ = ਵਿਚ ਆਪ ਪਵਿਤ = ਪਵਿੱਤਰ ਹਨ ਅਤੇ ਪਾਪੀਆਂ ਨੂੰ ਪੁਨੀਤ = ਪਵਿੱਤਰ ਕਰਨ ਵਾਲੇ ਹਨ।

## ਜਾਤ ਅਕਾਰਥ ਜਨਮੁ ਪਦਾਰਥ; ਕਾਚ ਬਾਦਰੈ ਜੀਤ ॥੩॥

ਹੇ ਭਾਈ! ਤੇਰਾ ਮਨੁੱਖਾ ਜਨਮ ਰੂਪੀ ਪਦਾਰਥ ਮਹਾਤਮਾ ਜਨਾਂ ਦੀ ਸੰਗਤ ਤੋਂ ਬਗ਼ੈਰ ਅਕਾਰਥ =

ਨਿਸਫਲ ਹੀ ਤੁਰਿਆ ਜਾਤ = ਜਾ ਰਿਹਾ ਹੈ, ਜੋ ਤੂੰ ਵਿਸ਼ਿਆਂ ਰੂਪੀ ਕਾਚ = ਕੱਚ ਦੇ ਬਾਦਰੈ = ਬਦਲੇ ਵਿਚ ਜੀਤ = ਜਤਾਈ ਜਾ ਰਿਹਾ ਹੈ **ਅਥਵਾ** ਮਹਾਤਮਾ ਜਨਾਂ ਦੀ ਸੰਗਤ ਤੋਂ ਬਗ਼ੈਰ ਇਹ ਮਨੁੱਖਾ ਜਨਮ ਰੂਪੀ ਪਦਾਰਥ ਵਿਸ਼ਿਆਂ ਰੂਪੀ ਕੱਚ ਦੇ ਬਦਲੇ ਵਿਚ ਅਕਾਰਥ = ਵਿਅਰਥ ਹੀ ਜੀਤ = ਜਿੱਤਿਆ ਜਾਤ = ਜਾ ਰਿਹਾ ਹੈ **ਵਾ:** ਚੌਰਾਸੀ ਲੱਖ 'ਚੋਂ ਜਿੱਤਿਆ ਹੋਇਆ ਜਨਮ ਪਦਾਰਥ ਵਿਸ਼ੇ ਰੂਪ ਕੱਚ ਦੇ ਬਦਲੇ ਨਿਸਫਲ ਹੀ ਜਾਤ = ਗੁਜ਼ਰਦਾ ਜਾ ਰਿਹਾ ਹੈ ॥੩॥

## ਜਨਮ ਜਨਮ ਕੇ ਕਿਲਵਿਖ ਦੁਖ ਭਾਗੇ;
## ਗੁਰਿ ਗਿਆਨ ਅੰਜਨੁ ਨੇਤ੍ਰ ਦੀਤ ॥

ਹੇ ਭਾਈ ! ਜਿਸ ਪੁਰਖ ਦੀਆਂ ਮਨ ਬੁੱਧ ਰੂਪ ਨੇਤ੍ਰ = ਅੱਖਾਂ ਵਿਚ ਗੁਰਿ = ਸਤਿਗੁਰਾਂ ਨੇ ਵਿਚਾਰ ਰੂਪੀ ਸਲਾਈਆਂ ਨਾਲ ਸ਼ਰਧਾ ਰੂਪ ਸੁਰਮੇਦਾਨੀ ਵਿੱਚੋਂ ਬ੍ਰਹਮ ਗਿਆਨ ਰੂਪ ਅੰਜਨੁ = ਸੁਰਮਾ ਪਾ ਦੀਤ = ਦਿੱਤਾ ਹੈ, ਉਸ ਦੇ ਜਨਮਾਂ ਜਨਮਾਂਤਰਾਂ ਕੇ = ਦੇ ਕਿਲਵਿਖ = ਪਾਪ ਅਤੇ ਸਾਰੇ ਦੁੱਖ ਦੂਰ ਭਾਗੇ = ਭੱਜ ਗਏ ਹਨ।

## ਸਾਧਸੰਗਿ ਇਨ ਦੁਖ ਤੇ ਨਿਕਸਿਓ; ਨਾਨਕ ਏਕ ਪਰੀਤ ॥੪॥੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਏਕ = ਇਕ ਅਕਾਲ ਪੁਰਖ ਨਾਲ ਪਰੀਤ = ਪ੍ਰੀਤੀ ਕਰਨ ਕਰਕੇ ਤੇ ਸਾਧਸੰਗਿ = ਸਾਧੂਆਂ ਦੀ ਸੰਗਤ ਕਰਕੇ ਇਨ = ਇਨ੍ਹਾਂ ਵਿਸ਼ਿਆਂ ਦੇ ਦੁਖ ਤੇ = ਤੋਂ ਨਿਕਸਿਓ = ਨਿਕਲ ਗਏ ਹਾਂ ॥੪॥੯॥

## ਧਨਾਸਰੀ ਮਹਲਾ ੫ ॥
## ਪਾਨੀ ਪਖਾ ਪੀਸਉ ਸੰਤ ਆਗੈ; ਗੁਣ ਗੋਵਿੰਦ ਜਸੁ ਗਾਈ ॥

ਹੇ ਵਾਹਿਗੁਰੂ ! ਤੁਹਾਡੇ ਸੰਤ = ਮਹਾਤਮਾ ਜਨਾਂ ਦੇ ਆਗੈ = ਅੱਗੇ ਪਾਨੀ = ਜਲ ਭਰਨ ਦੀ ਸੇਵਾ, ਗਰਮੀ ਵਿਚ ਪੱਖਾ ਫੇਰਨ ਦੀ ਤੇ ਪ੍ਰਸ਼ਾਦਿਆਂ ਲਈ ਚੱਕੀ ਵਿਚ ਦਾਣੇ ਪੀਸਉ = ਪੀਹ ਕੇ ਸੇਵਾ ਕਰਾਂ ਅਤੇ ਫੇਰ ਹੇ ਗੋਵਿੰਦ = ਪਰਮੇਸ਼ਰ ਜੀ ! ਸੰਤ ਜਨਾਂ ਨਾਲ ਮਿਲ ਕੇ ਆਪ ਜੀ ਦੇ ਜਸੁ = ਕੀਰਤਨ ਰੂਪ ਵਿਚ ਗੁਣਾਂ ਨੂੰ ਗਾਈ = ਗਾਉਣਾ ਕਰਾਂ **ਅਥਵਾ** ਹੇ ਪ੍ਰਭੂ ! ਮੈਂ ਪ੍ਰੇਮ ਰੂਪੀ ਪਾਣੀ ਨੂੰ ਪੀਣਾ ਕਰਾਂ, ਪੱਖ ਲੈਣ ਰੂਪ ਪੱਖਾ ਫੇਰਿਆ ਕਰਾਂ ਤੇ ਕਾਮ, ਕ੍ਰੋਧ, ਆਦਿਕਾਂ ਦੀ ਵਾਸ਼ਨਾ ਨੂੰ ਸ੍ਰਵਣ, ਮੰਨਣ, ਰੂਪ ਚੱਕੀ ਵਿਚ ਪਾ ਕੇ ਪੀਸਣਾ ਕਰਾਂ ਤੇ ਆਪ ਜੀ ਦੇ ਸੰਤਾਂ ਭਗਤਾਂ ਦੀ ਆਗੈ = ਆਗਿਆ ਵਿਚ ਚੱਲਣਾ ਕਰਾਂ ਅਤੇ ਵਾਹਿਗੁਰੂ ਜੀ ਆਪ ਦੇ ਗੁਣਾਂ ਨੂੰ ਜਸੁ = ਕੀਰਤਨ ਰੂਪ ਵਿਚ ਗਾਉਣਾ ਕਰਾਂ। ਅਤੇ :

## ਸਾਸਿ ਸਾਸਿ ਮਨੁ ਨਾਮੁ ਸਮ੍ਾਰੈ; ਇਹੁ ਬਿਸ੍ਰਾਮ ਨਿਧਿ ਪਾਈ ॥੧॥

ਸਾਸਿ ਸਾਸਿ = ਸੁਆਸ ਸੁਆਸ ਮੇਰਾ ਮਨ ਤੁਹਾਡੇ ਅੰਮ੍ਰਿਤ ਨਾਮ ਨੂੰ ਸਮ੍ਾਰੈ = ਚੇਤੇ ਕਰਦਾ ਰਹੇ, ਇਹ ਜੋ ਨਾਮ ਰੂਪ ਨਿਧਿ = ਖ਼ਜ਼ਾਨਾ ਹੈ, ਇਸ ਵਿਚ ਬਿਸ੍ਰਾਮ = ਟਿਕਾ ਪਾਈ = ਪਾਉਣਾ ਕਰਾਂ **ਵਾ:** ਜਿਸ ਨੇ ਆਤਮਾਨੰਦ ਰੂਪੀ, ਬ੍ਰਹਮ ਵਿੱਦਿਆ ਰੂਪੀ ਨਿਧਿ = ਨਿਧੀ ਨੂੰ ਪਾਈ = ਪਾ ਲਿਆ ਹੈ, ਉਸ ਨੇ ਸੁਖ ਸਰੂਪ ਵਿਚ ਬਿਸ੍ਰਾਮ = ਨਿਵਾਸ ਕਰ ਲਿਆ ਹੈ **ਵਾ:** ਇਹ ਜੋ ਸੁਖ ਸਰੂਪ ਬਿਸ੍ਰਾਮ = ਟਿਕਾ ਦਾ ਨਿਧਿ = ਸਮੁੰਦਰ, ਖ਼ਜ਼ਾਨਾ ਹੈ, ਉਸ ਨੂੰ ਪਾਈ = ਪਾ ਲਿਆ ਹੈ ॥੧॥

## ਤੁਮ੍ ਕਰਹੁ ਦਇਆ; ਮੇਰੇ ਸਾਈ ॥

ਹੇ ਮੇਰੇ ਸਾਈ = ਮਾਲਕ ਪਰਮੇਸ਼ਰ ਜੀ ! ਤੁਮ੍ = ਤੁਸੀਂ ਸਾਡੇ 'ਤੇ ਦਇਆ = ਦਇਆਲਤਾ ਕਰਹੁ = ਕਰੋ।

## ਐਸੀ ਮਤਿ ਦੀਜੈ ਮੇਰੇ ਠਾਕੁਰ; ਸਦਾ ਸਦਾ ਤੁਧੁ ਧਿਆਈ ॥੧॥ਰਹਾਉ॥

ਹੇ ਮੇਰੇ ਠਾਕੁਰ = ਸੁਆਮੀ ਪਰਮੇਸ਼ਰ ਜੀ ! ਆਪ ਜੀ ਮੈਨੂੰ ਐਸੀ = ਇਹੋ ਜਿਹੀ ਮਤਿ = ਸਿੱਖਿਆ ਦੀਜੈ = ਦੇਣਾ ਕਰੋ, ਕਿ ਜੋ ਮੈਂ ਸਦਾ ਸਦਾ = ਨਿਤਾਪ੍ਰਤੀ ਇਕ ਚਿਤ ਹੋ ਕੇ ਤੁਧੁ = ਤੁਹਾਡੇ ਨਾਮ ਨੂੰ ਧਿਆਈ = ਧਿਆਉਂਦਾ ਰਹਾਂ ॥੧॥ਰਹਾਉ॥

## ਤੁਮਰੀ ਕ੍ਰਿਪਾ ਤੇ ਮੋਹੁ ਮਾਨੁ ਛੂਟੈ; ਬਿਨਸਿ ਜਾਇ ਭਰਮਾਈ ॥

ਹੇ ਵਾਹਿਗੁਰੂ ! ਤੁਮਰੀ = ਤੁਹਾਡੀ ਕ੍ਰਿਪਾ = ਦਇਆ ਦ੍ਰਿਸ਼ਟੀ ਤੇ = ਤੋਂ ਹੀ ਪਦਾਰਥਾਂ ਦਾ ਮੋਹੁ = ਸਨੇਹ ਤੇ ਦੇਹ ਦਾ ਮਾਨੁ = ਹੰਕਾਰ ਛੂਟੈ = ਛੁੱਟ ਜਾਂਦਾ ਹੈ ਅਤੇ ਜੂਨੀਆਂ ਵਿਚ ਭਰਮਾਈ = ਭਰਮਾਉਣ ਵਾਲੀ ਮਾਇਆ ਦੀ ਵਾਸ਼ਨਾ ਵੀ ਬਿਨਸਿ = ਨਾਸ਼ ਹੋ ਜਾਇ = ਜਾਂਦੀ ਹੈ।

## ਅਨਦ ਰੂਪੁ ਰਵਿਓ ਸਭ ਮਧੇ; ਜਤ ਕਤ ਪੇਖਉ ਜਾਈ ॥੨॥

ਹੇ ਅਨਦ = ਸੁਖ ਰੂਪੁ = ਸਰੂਪ ਪਰਮੇਸ਼ਰ ! ਆਪ ਜੀ ਸਭ = ਸਾਰਿਆਂ ਮਧੇ = ਵਿਚ ਰਵਿਓ = ਵਿਆਪਕ ਹੋ ਰਹੇ ਹੋ, ਜਤ = ਜਿਥੇ ਕਤ = ਕਿਥੇ ਵੀ ਲੋਕ-ਪ੍ਰਲੋਕ ਦੀਆਂ ਜਾਈ = ਥਾਵਾਂ ਵਿਚ ਜਾ ਕੇ ਪੇਖਉ = ਵੇਖੀਏ ਉਥੇ ਹੀ ਆਪ ਜੀ ਅਨੰਦ ਸਰੂਪ ਹੋ ਕੇ ਮਿਲ ਰਹੇ ਹੋ ॥੨॥

## ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ; ਪਤਿਤ ਪਾਵਨ ਗੋਸਾਈ ॥

ਹੇ ਗੋਸਾਈ = ਪ੍ਰਿਥਵੀ ਦੇ ਮਾਲਕ ਪਰਮੇਸ਼ਰ ਜੀ ! ਤੁਮ੍ = ਤੁਸੀਂ ਪਿੱਛੇ ਸਤਿਜੁਗ ਵਿਚ ਦਇਆਲ = ਦਿਆਲੂ ਸੀ, ਤ੍ਰੇਤੇ ਵਿਚ ਕ੍ਰਿਪਾਲੂ ਸੀ, ਦੁਆਪਰ ਵਿਚ ਵੀ ਕ੍ਰਿਪਾ = ਦਇਆ ਦੇ ਨਿਧਿ = ਖ਼ਜ਼ਾਨੇ ਸੀ ਅਤੇ ਹੁਣ ਕਲਿਜੁਗ ਦੇ ਜ਼ਮਾਨੇ ਵਿਚ ਵੀ ਪਤਿਤ = ਪਾਪੀਆਂ ਨੂੰ ਪਾਵਨ = ਪਵਿੱਤਰ ਕਰਨ ਵਾਲੇ ਹੋ **ਅਥਵਾ** ਜਿਨ੍ਹਾਂ ਨੇ ਤੇਰੇ ਉਤੇ ਸ਼ਰਧਾ ਕੀਤੀ ਹੈ, ਉਨ੍ਹਾਂ ਦਾ ਦਿਆਲਤਾ ਕਰਕੇ ਮਲ ਦੋਸ਼ ਦੂਰ ਕਰ ਦਿੱਤਾ, ਫੇਰ ਕਿਰਪਾਲੂ ਹੋ ਕੇ ਵਿਖੇਪ ਦੋਸ਼ ਦੂਰ ਕਰ ਦਿੱਤਾ ਹੈ, ਫੇਰ ਹੇ ਕਿਰਪਾ ਦੇ ਨਿਧਿ = ਸਮੁੰਦਰ ਪਰਮੇਸ਼ਰ ! ਤੂੰ ਉਨ੍ਹਾਂ ਦਾ ਅਵਰਨ ਦਾ ਪਰਦਾ ਨਾਸ਼ ਕਰ ਦਿੱਤਾ ਹੈ, ਫੇਰ ਤੂੰ ਐਸਾ ਸਮਰੱਥ ਮਾਲਕ ਹੈਂ ਕਿ ਕੌਡੇ ਵਰਗੇ ਪਾਪੀਆਂ ਨੂੰ ਵੀ ਗੁਰੂ ਨਾਨਕ ਰੂਪ ਹੋ ਕੇ ਉਪਦੇਸ਼ ਦੁਆਰਾ ਪਵਿੱਤਰ ਕਰ ਦਿੱਤਾ ਹੈ।

## ਕੋਟਿ ਸੂਖ ਆਨੰਦ ਰਾਜ ਪਾਏ; ਮੁਖ ਤੇ ਨਿਮਖ ਬੁਲਾਈ ॥੩॥

ਹੇ ਪਰਮੇਸ਼ਰ ! ਕੋਟਿ = ਕ੍ਰੋੜਾਂ ਰਾਜਾਂ ਦੇ ਸੁਖ ਆਪ ਜੀ ਦੇ ਨਾਮ ਦੇ ਅਨੰਦ ਕਰਕੇ ਪਾਏ = ਪ੍ਰਾਪਤ ਕੀਤੇ ਹਨ, ਜਦੋਂ ਮੁਖ = ਮੂੰਹ ਤੇ = ਤੋਂ ਨਿਮਖ = ਅੱਖ ਦੇ ਝਮਕਣ ਜਿਤਨੇ ਭਾਵ ਥੋੜ੍ਹਾ ਸਮਾਂ ਵੀ ਆਪ ਜੀ ਦੇ ਨਾਮ ਨੂੰ ਬੁਲਾਈ = ਬੁਲਾਉਣਾ ਭਾਵ ਉਚਾਰਨ ਕੀਤਾ **ਅਥਵਾ** ਜੇਕਰ ਤੁਹਾਡਾ ਨਾਮ ਇਕ ਖਿਨ ਮਾਤਰ ਵੀ ਮੁਖ ਤੋਂ ਬੁਲਾਉਣਾ ਭਾਵ ਉਚਾਰਨ ਕਰਾਂ **ਵਾ:** ਜੇਕਰ ਤੁਸੀਂ ਖਿਨ ਮਾਤਰ ਵੀ ਮੈਨੂੰ ਸੇਵਕ ਦੇ ਤਾਈਂ ਬੁਲਾਉਣਾ, ਭਾਵ ਯਾਦ ਕਰੋ, ਤਦ ਕ੍ਰੋੜਾਂ ਸੁਖ ਅਤੇ ਰਾਜ ਦੇ ਅਨੰਦ ਨੂੰ ਪਾਏ = ਪ੍ਰਾਪਤ ਕਰੀਦਾ ਹੈ **ਵਾ:** ਪਰਮਾਨੰਦ ਪ੍ਰਾਪਤ ਹੁੰਦਾ ਹੈ ॥੩॥

## ਜਾਪ ਤਾਪ ਭਗਤਿ ਸਾ ਪੂਰੀ; ਜੋ ਪ੍ਰਭ ਕੈ ਮਨਿ ਭਾਈ ॥

ਹੇ ਪ੍ਰਭ = ਪਰਮੇਸ਼ਰ ਜੀ ! ਜੋ = ਜਿਹੜੀ ਆਪ ਜੀ ਕੈ = ਦੇ ਮਨ ਵਿਚ ਭਾਈ = ਭਾਅ ਗਈ ਭਾਵ ਚੰਗੀ ਲੱਗ ਆਈ ਹੈ, ਸਾ = ਓਹੀ ਜਾਪ = ਜਪ ਤਾਪ = ਤਪ ਅਤੇ ਭਗਤਿ = ਭਗਤੀ ਪੂਰੀ = ਪੂਰਨ ਹੈ।

## ਨਾਮੁ ਜਪਤ ਤ੍ਰਿਸਨਾ ਸਭ ਬੁਝੀ ਹੈ; ਨਾਨਕ ਤ੍ਰਿਪਤਿ ਅਘਾਈ ॥੪॥੧੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਅੰਤਰਜਾਮੀ! ਆਪ ਜੀ ਦਾ ਅੰਮ੍ਰਿਤ ਨਾਮ ਜਪਤ = ਜਪਣੇ ਕਰਕੇ ਸਭ = ਸਾਰੀ ਜਨਮਾਂ ਜਨਮਾਂਤਰਾਂ ਦੀ ਤ੍ਰਿਸ਼ਨਾ ਰੂਪੀ ਅੱਗ ਬੁਝੀ = ਬੁਝ ਭਾਵ ਨਵਿਰਤ ਹੋ ਗਈ ਹੈ ਅਤੇ ਸਾਡੀ ਬਿਰਤੀ ਆਤਮ ਤ੍ਰਿਪਤਿ = ਤ੍ਰਿਪਤੀ ਕਰਕੇ ਲੋਕ-ਪ੍ਰਲੋਕ ਦੇ ਪਦਾਰਥਾਂ ਵੱਲੋਂ ਅਘਾਈ = ਰੱਜ ਗਈ ਹੈ ॥੪॥੧੦॥

## ਧਨਾਸਰੀ ਮਹਲਾ ੫ ॥
## ਜਿਨਿ ਕੀਨੇ ਵਸਿ ਅਪੁਨੈ ਤ੍ਰੈ ਗੁਣ; ਭਵਣ ਚਤੁਰ ਸੰਸਾਰਾ ॥

ਹੇ ਭਾਈ! ਜੋ ਚਤੁਰ = ਚਾਰ ਤੇ ਦਸ ਚੌਦਾਂ ਭਵਣ = ਲੋਕਾਂ ਰੂਪ ਸੰਸਾਰਾ = ਜਗਤ ਹੈ, ਇਸ ਵਿਚ ਜਿਨਿ = ਜਿਸ ਮਾਇਆ ਨੇ ਤ੍ਰੈ = ਤਿੰਨ ਗੁਣੀ (ਰਾਜਸੀ, ਤਾਮਸੀ, ਸਾਂਤਕੀ) ਜੀਵ ਅਪੁਨੈ = ਆਪਦੇ ਵਸਿ = ਅਧੀਨ ਕੀਨੇ = ਕੀਤੇ ਹੋਏ ਹਨ **ਅਥਵਾ** ਜਿਨਿ = ਜਿਸ ਮਾਇਆ ਨੇ ਤ੍ਰੈ = ਤਿੰਨ ਗੁਣੀ (ਰਾਜਸੀ, ਤਾਮਸੀ, ਸਾਂਤਕੀ) ਜੀਵ ਆਪਣੇ ਵੱਸ ਵਿਚ ਕੀਤੇ ਹੋਏ ਹਨ ਅਤੇ ਜਗਤ ਦੀਆਂ ਚਤੁਰ = ਚਾਰ ਭਵਣ = ਦਿਸ਼ਾਵਾਂ (ਖਾਣੀਆਂ) ਵੀ ਆਪਣੇ ਅਧੀਨ ਕੀਤੀਆਂ ਹੋਈਆਂ ਹਨ।

## ਜਗ ਇਸਨਾਨ ਤਾਪ ਥਾਨ ਖੰਡੇ; ਕਿਆ ਇਹੁ ਜੰਤੁ ਵਿਚਾਰਾ ॥੧॥

ਜਗ ਕਰਨ ਵਾਲਿਆਂ ਰਿਖੀਆਂ ਦੇ ਜਗ, ਇਸ਼ਨਾਨੀਆਂ ਦੇ ਇਸ਼ਨਾਨ, ਤਾਪ = ਤਪ ਕਰਨ ਵਾਲਿਆਂ ਸਿੰਙੀ ਰਿਖੀ ਆਦਿਕਾਂ ਦੇ ਤਪ ਅਤੇ ਪਰਬਤ ਵਿਚ ਸੋਹਣੇ ਥਾਨ = ਥਾਵਾਂ 'ਤੇ ਰਹਿਣ ਵਾਲੇ ਵੱਡੇ-ਵੱਡੇ ਸੌਰਵ ਰਿਖੀ ਵਰਗੇ ਆਦਿ ਸਭ ਮਾਇਆ ਨੇ ਖੰਡੇ = ਖੰਡਨ ਕਰ ਦਿੱਤੇ ਹਨ, ਉਸ ਮਾਇਆ ਦੇ ਅੱਗੇ ਇਹ ਵਿਚਾਰਾ = ਤੁਛ ਜੰਤੁ = ਜੀਵ ਕਿਆ = ਕੀ ਚੀਜ਼ ਹੈ ॥੧॥

## ਪ੍ਰਭ ਕੀ ਓਟ ਗਹੀ; ਤਉ ਛੂਟੋ ॥

ਹੇ ਭਾਈ! ਜਦੋਂ ਪ੍ਰਭ = ਪਰਮੇਸ਼ਰ ਕੀ = ਦੀ ਓਟ = ਸ਼ਰਨ ਨੂੰ ਗਹੀ = ਗ੍ਰਹਿਣ ਕਰੋਗੇ, ਤਉ = ਤਾਂ ਤੁਸੀਂ ਮਾਇਆ ਦੇ ਪੰਜੇ ਵਿੱਚੋਂ ਛੂਟੋ = ਛੁੱਟੋਗੇ **ਵਾ:** ਹੇ ਵਾਹਿਗੁਰੂ ਜਦੋਂ ਆਪ ਜੀ ਦੀ ਓਟ ਗ੍ਰਹਿਣ ਕੀਤੀ ਤਾਂ ਮਾਇਆ ਤੋਂ ਛੂਟੋ = ਛੁਟਕਾਰਾ ਹੋਇਆ ਹੈ।

## ਸਾਧ ਪ੍ਰਸਾਦਿ ਹਰਿ ਹਰਿ ਹਰਿ ਗਾਏ;
## ਬਿਖੈ ਬਿਆਧਿ ਤਬ ਹੂਟੋ ॥੧॥ਰਹਾਉ॥

ਹੇ ਭਾਈ! ਜਿਨ੍ਹਾਂ ਨੇ ਸਾਧ = ਸ੍ਰੇਸ਼ਟ ਜਨਾਂ **ਵਾ:** ਸਾਧ ਸੰਗਤ ਦੀ ਪ੍ਰਸਾਦਿ = ਕ੍ਰਿਪਾ ਕਰਕੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਹਰੀ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਏ = ਗਾਇਆ ਹੈ, ਤਬ = ਤਦੋਂ ਹੀ ਉਨ੍ਹਾਂ ਦੇ ਬਿਖੈ = ਵਿਸ਼ਿਆਂ ਦੇ ਬਿਆਧਿ = ਰੋਗ ਸਾਰੇ ਹੂਟੋ = ਹਟ, ਥੱਕ ਗਏ ਹਨ **ਅਥਵਾ** ਜਦੋਂ ਸਾਧ = ਸੰਤ ਜਨਾਂ ਦੀ ਪ੍ਰਸਾਦਿ = ਕ੍ਰਿਪਾ ਦ੍ਰਿਸ਼ਟੀ ਨਾਲ ਮਨ, ਬਾਣੀ, ਸਰੀਰ ਕਰਕੇ ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ, ਹਰਿ = ਪਾਪਾਂ ਦੇ ਹਾਰਕ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਏ = ਗਾਇਆ, ਤਬ = ਤਦੋਂ ਦੇ ਹੀ ਬਿਖੈ = ਵਿਸ਼ਿਆਂ ਰੂਪੀ ਬਿਆਧਿ = ਰੋਗ ਹੂਟੋ = ਹਟ ਗਏ ਹਨ ॥੧॥ਰਹਾਉ॥

## ਨਹ ਸੁਣੀਐ ਨਹ ਮੁਖ ਤੇ ਬਕੀਐ; ਨਹ ਮੋਹੈ ਉਹ ਡੀਠੀ ॥

ਹੇ ਭਾਈ! ਇਹ ਮਾਇਆ ਨਹ = ਨਾ ਤਾਂ ਕਿਸੇ ਅਸਥਾਨ ਤੋਂ ਆਈ ਸੁਣੀਐ = ਸੁਣੀਂਦੀ ਹੈ, ਨਹ = ਨਾ

ਹੀ ਮੁਖ = ਮੂੰਹ ਤੇ = ਤੋਂ ਬਕੀਐ = ਬੋਲਦੀ ਸੁਣੀਂਦੀ ਹੈ ਅਤੇ ਨਹ = ਨਾ ਹੀ ਉਹ ਕਿਸੇ ਨੂੰ ਮੋਹੈ = ਮੋਹ ਦੀ ਹੋਈ ਡੀਠੀ = ਦੇਖਣ ਵਿਚ ਆਉਂਦੀ ਹੈ **ਅਥਵਾ** ਜਿਹੜੇ ਕਦੇ ਮਾਇਆ ਦੀ ਗੱਲ ਸੁਣੀਐ = ਸੁਣਦੇ ਨਹ = ਨਹੀਂ ਸੀ ਤੇ ਮੁਖੋਂ ਆਪ ਵੀ ਮਾਇਆ ਦੀ ਗੱਲ ਬੋਲਦੇ ਨਹੀਂ ਹੁੰਦੇ ਸੀ ਅਤੇ ਅੱਖਾਂ ਨਾਲ ਚੇਤਨ ਮਾਇਆ ਵੱਲ ਡੀਠੀ = ਵੇਖਦੇ ਵੀ ਨਹੀਂ ਸੀ, ਉਹ ਵੀ ਸਿੰਙੀ ਰਿਖੀ ਵਰਗੇ ਆਦਿ ਚੇਤਨ ਮਾਇਆ ਨੇ ਮੋਹੈ = ਮੋਹਤ ਕਰ ਲਏ।

## ਐਸੀ ਠਗਉਰੀ ਪਾਇ ਭੁਲਾਵੈ; ਮਨਿ ਸਭ ਕੈ ਲਾਗੈ ਮੀਠੀ ॥੨॥

ਮਾਇਆ ਐਸੀ = ਅਜਿਹੀ ਠਗਉਰੀ = ਠਗ ਰੂਪੀ **ਵਾ:** ਮੋਹ ਰੂਪੀ ਬੂਟੀ ਪਾਇ = ਪਾ ਕੇ ਜੀਵਾਂ ਨੂੰ ਭੁਲਾਵੈ = ਭੁਲਾਉਂਦੀ ਹੈ, ਜੋ ਸਭ = ਸਾਰਿਆਂ ਕੈ = ਦੇ ਮਨਿ = ਹਿਰਦੇ ਨੂੰ ਮੀਠੀ = ਪਿਆਰੀ ਲਾਗੈ = ਲੱਗਣ ਲੱਗ ਪੈਂਦੀ ਹੈ ॥੨॥

## ਮਾਇ ਬਾਪ ਪੂਤ ਹਿਤ ਭ੍ਰਾਤਾ; ਉਨਿ ਘਰਿ ਘਰਿ ਮੇਲਿਓ ਦੂਆ ॥

ਮਾਇ = ਮਾਤਾ ਬਾਪ = ਪਿਤਾ, ਪੂਤ = ਪੁੱਤਰ ਭ੍ਰਾਤਾ = ਭਰਾਵਾਂ ਦੇ ਹਿਤ = ਪਿਆਰ ਵਿਚ **ਵਾ:** ਹਿਤ = ਪਿਆਰ ਕਰਨ ਵਾਲੇ ਮਿੱਤਰਾਂ ਤੇ ਸੰਬੰਧੀਆਂ ਆਦਿਕਾਂ ਵਿਚ ਉਨਿ = ਉਸ ਮਾਇਆ ਨੇ ਘਰਿ ਘਰਿ = ਘਰਾਂ ਘਰਾਂ ਵਿਚ ਦੂਆ = ਦ੍ਵੈਤ ਭਾਵ ਮੇਲਿਓ = ਮੇਲਿਆ ਹੋਇਆ ਹੈ।

## ਕਿਸ ਹੀ ਵਾਧਿ, ਘਾਟਿ ਕਿਸ ਹੀ ਪਹਿ; ਸਗਲੇ ਲਰਿ ਲਰਿ ਮੂਆ ॥੩॥

ਕਿਸ ਹੀ = ਕਿਸੇ ਕੋਲ ਮਾਇਆ ਵਾਧਿ = ਵੱਧ, ਬਹੁਤੀ ਹੁੰਦੀ ਹੈ ਤੇ ਕਿਸੇ ਹੀ = ਕਿਸੀ ਦੇ ਪਹਿ = ਕੋਲ ਘਾਟਿ = ਘੱਟ ਹੁੰਦੀ ਹੈ, ਇਉਂ ਸਗਲੇ = ਸਾਰੇ ਆਪਸ ਵਿਚ ਲਰਿ ਲਰਿ = ਲੜ ਲੜ ਕੇ ਮੂਆ = ਮਰ ਰਹੇ ਹਨ ॥੩॥

## ਹਉ ਬਲਿਹਾਰੀ ਸਤਿਗੁਰ ਅਪੁਨੇ; ਜਿਨਿ ਇਹੁ ਚਲਤੁ ਦਿਖਾਇਆ ॥

ਹੇ ਭਾਈ! ਹਉ = ਮੈਂ ਅਪੁਨੇ = ਆਪਦੇ ਸਤਿਗੁਰਾਂ ਦੇ ਉਪਰੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ, ਜਿਨਿ = ਜਿਨ੍ਹਾਂ ਨੇ ਮੈਨੂੰ ਇਹ ਨਾਸ਼ਵੰਤ ਮਾਇਆ ਦਾ **ਵਾ:** ਛਲ ਰੂਪ ਚਲਤੁ = ਕੌਤਕ ਦਿਖਾਇਆ = ਵਿਖਾਉਣਾ ਕੀਤਾ ਹੈ।

## ਗੂਝੀ ਭਾਹਿ ਜਲੈ ਸੰਸਾਰਾ; ਭਗਤ ਨ ਬਿਆਪੈ ਮਾਇਆ ॥੪॥

ਜਿਸ ਗੂਝੀ = ਲੁਕੀ ਹੋਈ ਮਾਇਆ ਦੀ ਤ੍ਰਿਸਨਾ ਰੂਪ ਭਾਹਿ = ਅੱਗ ਵਿਚ ਸਾਰਾ ਸੰਸਾਰਾ = ਜਗਤ ਜਲੈ = ਸੜ ਰਿਹਾ ਹੈ, ਪਰੰਤੂ ਪਰਮੇਸ਼ਰ ਦੇ ਪਿਆਰੇ ਭਗਤ ਜਨਾਂ ਨੂੰ ਇਸ ਮਾਇਆ ਦੀ ਤਾਕਤ ਨ = ਨਹੀਂ ਬਿਆਪੈ = ਵਿਆਪਦੀ **ਵਾ:** ਜਿਹੜੇ ਪਰਮੇਸ਼ਰ ਦੇ ਭਗਤ ਨ = ਨਹੀਂ ਹਨ, ਉਹਨ੍ਹਾਂ ਨੂੰ ਮਾਇਆ ਬਿਆਪੈ = ਵਿਆਪ ਗਈ ਹੈ ॥੪॥

## ਸੰਤ ਪ੍ਰਸਾਦਿ ਮਹਾ ਸੁਖੁ ਪਾਇਆ; ਸਗਲੇ ਬੰਧਨ ਕਾਟੇ ॥

ਅਸੀਂ ਸੰਤ = ਸਾਧੂਆਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਮਹਾ = ਬੜੇ ਭਾਰੀ ਸੁਖੁ = ਅਨੰਦ **ਵਾ:** ਸੁਖ ਸਰੂਪ ਨੂੰ ਪਾਇਆ ਹੈ, ਜਿਸ ਕਰਕੇ ਸਾਡੇ ਸਗਲੇ = ਸਾਰੇ ਜੰਮਣ ਮਰਨ ਆਦਿ ਦੇ ਬੰਧਨ = ਬੰਨ੍ਹਣ ਕਾਟੇ = ਕੱਟੇ ਗਏ ਹਨ।

# ਹਰਿ ਹਰਿ ਨਾਮੁ ਨਾਨਕ ਧਨੁ ਪਾਇਆ; ਅਪੁਨੈ ਘਰਿ ਲੈ ਆਇਆ ਖਾਟੇ ॥੫॥੧੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਰੂਪੀ ਧਨ ਗੁਰਾਂ ਤੋਂ ਪਾਇਆ = ਪ੍ਰਾਪਤ ਕੀਤਾ ਹੈ ਅਤੇ ਮੈਂ ਨਾਮ ਰੂਪੀ ਧਨ ਦੀ ਖੱਟੀ ਨੂੰ ਖਾਟੇ = ਖੱਟ ਕੇ ਭਾਵ ਨਫ਼ੇ ਸਹਿਤ ਹੋ ਕੇ ਅਪੁਨੈ = ਆਪਦੇ ਸਰੂਪ ਰੂਪੀ ਘਰ ਵਿਚ ਹਿਰਦੇ ਨੂੰ ਲੈ ਆਇਆ ਹਾਂ ॥੫॥੧੧॥

# ਧਨਾਸਰੀ ਮਹਲਾ ੫ ॥

ਧੰਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਆਪਣੇ ਪਿਆਰੇ ਗੁਰਸਿੱਖਾਂ ਨੂੰ ਬੇਨਤੀ ਕਰਨ ਦਾ ਢੰਗ ਦੱਸ ਰਹੇ ਹਨ :

# ਤੁਮ ਦਾਤੇ ਠਾਕੁਰ ਪ੍ਰਤਿਪਾਲਕ; ਨਾਇਕ ਖਸਮ ਹਮਾਰੇ ॥

ਹੇ ਠਾਕੁਰ = ਸੁਆਮੀ ਪਰਮੇਸ਼ਰ ਜੀ ! ਤੁਮ = ਤੁਸੀਂ ਸਾਰਿਆਂ ਨੂੰ ਦਾਤੇ = ਦਾਤਾਂ ਦੇਣ ਵਾਲੇ, ਸਾਰਿਆਂ ਜੀਵਾਂ ਦੇ ਪ੍ਰਤਿਪਾਲਕ (ਪ੍ਰਤਿ + ਪਾਲਕ) ਪ੍ਰਤਿ = ਤਾਈਂ ਪਾਲਕ = ਪਾਲਣਾ ਕਰਨ ਵਾਲੇ, ਹਮਾਰੇ = ਸਾਡੇ, ਤਮਾਮ ਜੀਵਾਂ ਦੇ ਨਾਇਕ = ਪ੍ਰੇਰਕ, ਮਾਰਗ ਦਰਸ਼ਨ ਤੇ ਖਸਮ = ਮਾਲਕ ਹੋ **ਵਾ:** ਹੇ ਮਹਾਰਾਜ ! ਸਤਿਜੁਗ ਵਿਚ ਵੀ ਤੁਸੀਂ ਦਾਤੇ ਸੀ, ਤ੍ਰੇਤੇ ਵਿਚ ਵੀ ਆਪ ਠਾਕੁਰ = ਸੁਆਮੀ ਸੀ, ਦੁਆਪੁਰ ਵਿਚ ਵੀ ਪ੍ਰਤਿਪਾਲਣਾ ਕਰਨ ਵਾਲੇ ਸੀ, ਕਲਿਜੁਗ ਵਿਚ ਵੀ ਆਪ ਜੀ ਸਾਰਿਆਂ ਤੋਂ ਨਾਇਕ = ਸ਼੍ਰੋਮਣੀ ਅਤੇ ਸਾਡੇ ਖਸਮ = ਮਾਲਕ ਹੋ।

**[ਅੰਗ ੬੭੪]**

# ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ; ਹਮ ਬਾਰਿਕ ਤੁਮਰੇ ਧਾਰੇ ॥੧॥

ਹੇ ਵਾਹਿਗੁਰੂ ! ਤੁਮ = ਤੁਸੀਂ ਹੀ ਨਿਮਖ ਨਿਮਖ = ਖਿਨ ਖਿਨ ਕਾਲ ਭਾਵ ਭੂਤ ਭਵਿੱਖਤ ਵਰਤਮਾਨ ਕਾਲ ਵਿਚ ਸਾਡੇ **ਵਾ:** ਜੀਵਾਂ ਦੇ ਪ੍ਰਤਿਪਾਲਹੁ (ਪ੍ਰਤਿ + ਪਾਲਹੁ) ਪ੍ਰਤਿ = ਤਾਈਂ ਪਾਲਹੁ = ਪਾਲਣਾ ਕਰਦੇ ਹੋ, ਹਮ = ਅਸੀਂ **ਵਾ:** ਤਮਾਮ ਜੀਵ ਰੂਪ ਬਾਰਿਕ = ਬਾਲਕ ਤੁਮਰੇ = ਤੁਹਾਡੇ ਧਾਰੇ = ਆਸਰੇ ਰਹਿਣ ਵਾਲੇ ਹਾਂ **ਵਾ:** ਤੁਹਾਡੇ ਸੰਸਾਰ ਵਿਚ ਧਾਰਨ ਕੀਤੇ ਹੋਏ ਹਾਂ ॥੧॥

# ਜਿਹਵਾ ਏਕ; ਕਵਨ ਗੁਨ ਕਹੀਐ ॥

ਹੇ ਪਰਮੇਸ਼ਰ ਜੀ ! ਸਾਡੀ ਏਕ = ਇਕ ਜਿਹਵਾ = ਜੀਭ ਹੈ, ਇਸ ਨਾਲ ਆਪ ਜੀ ਦੇ ਕਵਨ = ਕਿਹੜੇ ਕਿਹੜੇ ਗੁਨ = ਗੁਣ ਕਹੀਐ = ਕਥਨ ਕਰੀਏ। ਜੈਸਾ ਕਿ :

**ਏਕ ਜੀਹ ਗੁਣ ਕਵਨ ਵਖਾਨੈ ਅਗਮ ਅਗਮ ਅਗਮਈ ॥** *(ਆਸਾ ਮ: ੫, ਅੰਗ ੪੦੨)*

**ਏਕ ਜੀਹ ਗੁਣ ਕਵਨ ਬਖਾਨੈ ॥**
**ਸਹਸ ਫਨੀ ਸੇਖ ਅੰਤੁ ਨ ਜਾਨੈ ॥** *(ਮਾਰੂ ਮ: ੫, ਅੰਗ ੧੦੮੩)*

# ਬੇਸੁਮਾਰ ਬੇਅੰਤ ਸੁਆਮੀ; ਤੇਰੋ ਅੰਤੁ ਨ ਕਿਨ ਹੀ ਲਹੀਐ ॥੧॥ਰਹਾਉ॥

ਹੇ ਬੇਸੁਮਾਰ = ਗਿਣਤੀ ਤੋਂ ਰਹਿਤ (ਅਣ-ਗਿਣਤ), ਬੇਅੰਤ = ਅੰਤ ਤੋਂ ਰਹਿਤ (ਅਨੰਤ) ਸੁਆਮੀ =

ਮਾਲਕ ਪਰਮੇਸ਼ਰ ਜੀ ! ਤੇਰੋ = ਤੁਹਾਡੇ ਗੁਣਾਂ ਦਾ ਅੰਤੁ = ਅਖ਼ੀਰ ਕਿਨ = ਕਿਸੇ ਪਾਸੋਂ ਵੀ ਹੀ = ਨਿਸ਼ਚੇ ਕਰਕੇ ਲਹੀਐ = ਲਖਿਆ ਨ = ਨਹੀਂ ਜਾਂਦਾ **ਵਾ:** ਪਾਇਆ ਨਹੀਂ ਜਾ ਸਕਦਾ ॥੧॥ਰਹਾਉ॥

## ਕੋਟਿ ਪਰਾਧ ਹਮਾਰੇ ਖੰਡਹੁ; ਅਨਿਕ ਬਿਧੀ ਸਮਝਾਵਹੁ ॥

ਹੇ ਪਰਮੇਸ਼ਰ ਜੀ ! ਹਮਾਰੇ = ਸਾਡੇ ਜਨਮਾਂ ਜਨਮਾਂਤਰਾਂ ਦੇ ਕੋਟਿ = ਕ੍ਰੋੜਾਂ ਪਰਾਧ = ਗੁਨਾਹ ਖੰਡਹੁ = ਖੰਡਨ ਭਾਵ ਨਾਸ਼ ਕਰ ਦਿਓ ਅਤੇ ਅਨਿਕ = ਅਨੇਕਾਂ ਬਿਧਿ = ਜੁਗਤੀਆਂ ਦੁਆਰਾ ਸਾਨੂੰ ਸ੍ਰੇਸ਼ਟ ਸਿੱਖਿਆ ਦੇ ਕੇ ਸਮਝਾਵਹੁ = ਸਮਝਾਉਣਾ ਕਰੋ **ਅਥਵਾ** ਹੇ ਵਾਹਿਗੁਰੂ ਜੀ ! ਆਪ ਜੀ ਹਮਾਰੇ = ਸਾਡੇ ਜਨਮਾਂ ਜਨਮਾਂ ਦੇ ਕ੍ਰੋੜਾਂ ਅਪਰਾਧ ਨਾਸ਼ ਕਰਦੇ ਹੋ ਅਤੇ ਸਾਨੂੰ ਅਨੇਕਾਂ ਬਿਧੀ = ਤਰੀਕਿਆਂ ਨਾਲ ਜੀਵਨ ਜੁਗਤੀ ਦੀ ਜਾਂਚ ਸਮਝਾਉਂਦੇ ਹੋ।

## ਹਮ ਅਗਿਆਨ ਅਲਪ ਮਤਿ ਥੋਰੀ; ਤੁਮ ਆਪਨ ਬਿਰਦੁ ਰਖਾਵਹੁ ॥੨॥

ਹਮ = ਅਸੀਂ **ਵਾ:** ਤਮਾਮ ਜੀਵ ਅਗਿਆਨ = ਗਿਆਨ ਤੋਂ ਹੀਣੇ ਅਲਪ = ਥੋੜ੍ਹੀ ਤੋਂ ਥੋਰੀ = ਥੋੜ੍ਹੀ ਭਾਵ ਤੁਛ ਤੋਂ ਤੁਛ ਮਤਿ = ਬੁੱਧੀ ਦੇ ਮਾਲਕ ਹਾਂ, ਤੁਮ = ਤੁਸੀਂ ਆਪਨ = ਆਪਣਾ ਬਿਰਦੁ = ਧਰਮ ਜਾਣ ਕੇ ਸਾਡੀ **ਵਾ:** ਜੀਵਾਂ ਦੀ ਰਖਾਵਹੁ = ਰੱਖਿਆ ਕਰੋ **ਵਾ:** ਬਿਰਦੁ = ਮੁੱਢ ਕਦੀਮਾਂ ਤੋਂ ਰੱਖਿਆ ਵਾਲਾ ਸੁਭਾਅ ਵਰਤ ਕੇ ਸ਼ਰਨ ਪਏ ਜਾਣ ਕੇ ਰਖਾਵਹੁ = ਰੱਖ ਲਵੋ ॥੨॥

## ਤੁਮਰੀ ਸਰਣਿ ਤੁਮਾਰੀ ਆਸਾ; ਤੁਮ ਹੀ ਸਜਨ ਸੁਹੇਲੇ ॥

ਹੇ ਪਰਮੇਸ਼ਰ ਜੀ ! ਅਸੀਂ ਮਨ ਕਰਕੇ ਤੁਮਰੀ = ਤੁਹਾਡੀ ਸਰਣਿ = ਓਟ ਵਿਚ ਆਏ ਹਾਂ ਤੇ ਸਰੀਰ ਕਰਕੇ ਵੀ ਤੁਮਾਰੀ = ਤੁਹਾਡੀ ਹੀ ਆਸਾ = ਆਸ (ਕਾਮਨਾ) ਹੈ **ਵਾ:** ਇਸ ਲੋਕ ਵਿਚ ਤੁਹਾਡੀ ਸ਼ਰਨ ਆਏ ਹਾਂ ਤੇ ਪ੍ਰਲੋਕ ਵਾਸਤੇ ਵੀ ਤੁਹਾਡੀ ਹੀ ਆਸਾ ਹੈ ਅਤੇ ਤੁਮ = ਤੁਸੀਂ ਹੀ ਮਾਤਾ ਦੇ ਗਰਭ ਵਿਚ ਸਜਨ = ਮਿੱਤਰ ਦੀ ਨਿਆਈਂ ਹੋ ਕੇ ਸਾਨੂੰ ਸੁਹੇਲੇ = ਸੁਖਾਲੇ ਰੱਖਣ ਵਾਲੇ ਹੋ।

## ਰਾਖਹੁ ਰਾਖਨਹਾਰ ਦਇਆਲਾ; ਨਾਨਕ ਘਰ ਕੇ ਗੋਲੇ ॥੩॥੧੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਰਾਖਨਹਾਰ = ਰੱਖਿਆ ਕਰਨ ਵਾਲੇ ਦਇਆਲਾ = ਦਇਆ ਦੇ ਘਰ ਪਰਮੇਸ਼ਰ ਜੀ ! ਸਾਨੂੰ ਸੰਸਾਰ **ਵਾ:** ਵਿਕਾਰਾਂ, ਜਮਾਂ ਤੇ ਦੁਨੀਆ ਦੇ ਸੰਸਕਾਰਾਂ ਵੱਲੋਂ ਰਾਖਹੁ = ਰੱਖ ਲਵੋ, ਦਇਆਲਾ = ਦਿਆਲੂ ਹੋ ਕੇ ਰਾਖਨਹਾਰ = ਰੱਖਿਆ ਕਰਨ ਵਾਲੇ ਪਰਮੇਸ਼ਰ ਜੀ ! ਸਾਡੀ ਲੋਕ-ਪ੍ਰਲੋਕ ਵਿਚ ਰਾਖਹੁ = ਰੱਖਿਆ ਕਰੋ, ਅਸੀਂ ਆਪ ਜੀ ਦੇ ਦਰ ਘਰ ਕੇ = ਦੇ ਗੋਲੇ = ਦਾਸ ਹਾਂ ॥੩॥੧੨॥

## ਧਨਾਸਰੀ ਮਹਲਾ ੫ ॥

ਪਰਮੇਸ਼ਰ ਦੇ ਨਾਮ ਜਪੇ ਤੋਂ ਬਗ਼ੈਰ ਬਾਕੀ ਸਾਧਨਾ ਦੀ ਨਿਸਫਲਤਾ ਦਿਖਾਉਂਦੇ ਹੋਏ ਸਤਿਗੁਰੂ ਜੀ ਸ਼ਬਦ ਉਚਾਰਨ ਕਰਦੇ ਹਨ :

## ਪੂਜਾ ਵਰਤ ਤਿਲਕ ਇਸਨਾਨਾ; ਪੁੰਨ ਦਾਨ ਬਹੁ ਦੈਨ ॥

ਭਾਵੇਂ ਕੋਈ ਠਾਕੁਰਾਂ ਦੀਆਂ ਮੂਰਤਾਂ ਨੂੰ ਭੋਗ ਲਵਾਉਣਾ, ਬਸਤਰ ਪਹਿਨਾਉਣੇ, ਡੰਡਉਤ ਕਰਨੀ, ਧੂਫ਼ ਧੁਖਾਉਣੀ ਇਤਿਆਦਿਕ ਸੋਲ੍ਹਾਂ ਪ੍ਰਕਾਰ ਦੀ ਪੂਜਾ ਕਰ ਲਵੇ, ਇਕਾਦਸੀਆਂ, ਪੁੰਨਿਆਂ ਆਦਿਕਾਂ ਦੇ ਵਰਤ ਰੱਖ ਲਵੇ, ਬਾਰ੍ਹਾਂ ਪ੍ਰਕਾਰ ਦੇ ਤਿਲਕ ਲਗਾ ਲਵੇ, ਤੀਰਥਾਂ 'ਤੇ ਇਸ਼ਨਾਨ ਕਰ ਲਵੇ, ਪੁਰਬਾਂ ਦੇ ਸਮੇਂ ਪੁੰਨ ਤੇ ਬਹੁ = ਬਹੁਤ ਸਾਰਾ ਦਾਨ ਭੀ ਦੈਨ = ਦੇਣਾ ਕਰੇ।

## ਕਹੂੰ ਨ ਭੀਜੈ ਸੰਜਮ ਸੁਆਮੀ; ਬੋਲਹਿ ਮੀਠੇ ਬੈਨ ॥੧॥

ਇਹੋ ਜਿਹੇ ਅਨੇਕਾਂ ਸੰਜਮ = ਯਤਨ, ਸਾਧਨ ਆਦਿ ਕਰਨ ਨਾਲ ਸੁਆਮੀ = ਮਾਲਕ ਪਰਮੇਸ਼ਰ ਕਹੂੰ = ਕਿਸੇ ਪ੍ਰਕਾਰ ਵੀ ਭੀਜੈ = ਪ੍ਰਸੰਨ ਨ = ਨਹੀਂ ਹੁੰਦਾ, ਭਾਵੇਂ ਮੁਖੋਂ ਮੀਠੇ = ਮਿੱਠੇ, ਪਿਆਰੇ ਬੈਨ = ਬਚਨ ਵੀ ਭੀ ਬੋਲਹਿ = ਬੋਲਣਾ ਕਰੇ ॥੧॥

## ਪ੍ਰਭ ਜੀ ਕੋ ਨਾਮੁ ਜਪਤ; ਮਨ ਚੈਨ ॥

ਹੇ ਭਾਈ! ਪ੍ਰਭ = ਪਰਮੇਸ਼ਰ ਜੀ ਕੋ = ਦਾ ਨਾਮ ਜਪਤ = ਜਪਣੇ ਕਰਕੇ ਹੀ ਮਨ = ਹਿਰਦੇ ਨੂੰ ਚੈਨ = ਸ਼ਾਂਤੀ ਪ੍ਰਾਪਤ ਹੋ ਸਕਦੀ ਹੈ।

## ਬਹੁ ਪ੍ਰਕਾਰ ਖੋਜਹਿ ਸਭਿ ਤਾ ਕਉ; ਬਿਖਮੁ ਨ ਜਾਈ ਲੈਨ ॥੧॥ਰਹਾਉ॥

ਸਭਿ = ਸਾਰੇ ਜੀਵ ਤਾ = ਉਸ ਪਰਮੇਸ਼ਰ ਕਉ = ਨੂੰ ਬਹੁ = ਬਹੁਤ ਪ੍ਰਕਾਰ = ਤਰ੍ਹਾਂ ਦੇ ਯੋਗ, ਕਰਮ-ਕਾਂਡ ਆਦਿ ਸਾਧਨਾ ਕਰਕੇ ਖੋਜਹਿ = ਖੋਜਦੇ (ਲੱਭਦੇ) ਹਨ, ਪਰੰਤੂ ਉਸ ਪਰਮੇਸ਼ਰ ਦੀ ਪ੍ਰਾਪਤੀ ਬੜੀ ਬਿਖਮੁ = ਕਠਿਨ ਹੈ, ਆਪਣੇ ਆਪ ਸਾਧਨ ਕਰਕੇ ਲੈਨ = ਲਿਆ ਨ = ਨਹੀਂ ਜਾਈ = ਜਾਂਦਾ, ਭਾਵ ਪ੍ਰਾਪਤ ਨਹੀਂ ਕੀਤਾ ਜਾ ਸਕਦਾ ਹੈ ॥੧॥ਰਹਾਉ॥

## ਜਾਪ ਤਾਪ ਭ੍ਰਮਨ ਬਸੁਧਾ ਕਰਿ; ਉਰਧ ਤਾਪ ਲੈ ਗੈਨ ॥

ਭਾਵੇਂ ਕੋਈ ਦੇਵੀ-ਦੇਵਤਿਆਂ ਦੇ ਮੰਤਰ ਦਾ ਜਾਪ = ਜਪ ਕਰ ਲਵੇ, ਕੋਈ ਗਰਮੀ ਵਿਚ ਧੂਣੀਆਂ ਤਪਾਉਣੀਆਂ, ਸਰਦੀਆਂ ਵਿਚ ਜਲ ਧਾਰੇ ਆਦਿ ਕਰ ਲਵੇ, ਭਾਵੇਂ ਕੋਈ ਬਸੁਧਾ = ਧਰਤੀ 'ਤੇ ਭ੍ਰਮਨ = ਵਿਚਰਨਾ ਕਰਿ = ਕਰੇ ਭਾਵ ਚਾਰੇ ਦਿਸ਼ਾਵਾਂ ਦੇ ਧਾਮਾਂ ਨੂੰ ਪਰਸਣਾ ਕਰੇ, ਭਾਵੇਂ ਕੋਈ ਉਰਧ = ਉਲਟਾ ਲਮਕ ਕੇ ਤਾਪ = ਤਪ ਕਰਕੇ ਬਿਰਤੀ ਨੂੰ ਗੈਨ = ਅਕਾਸ਼ ਭਾਵ ਦਸਮ ਦੁਆਰ ਵਿਚ ਲੈ = ਲੀਨ ਕਰ ਲਵੇ **ਵਾ:** ਉਰਧ = ਖੜੋ ਕੇ ਭਾਵ ਬਾਹਾਂ ਨੂੰ ਬ੍ਰਿਛਾਂ ਆਦਿ ਨਾਲ ਬੰਨ੍ਹ ਕੇ ਤਪ ਕਰ ਲਵੇ **ਵਾ:** ਉਰਧਤਾਪ = ਉਗ੍ਰ ਤਪ ਅਤੇ ਸਿਧਿ ਬਲ ਨਾਲ ਗੈਨ = ਅਕਾਸ਼ ਭਾਵ ਦਸਮ ਦੁਆਰ ਵਿਚ ਬਿਰਤੀ ਨੂੰ ਲੈ ਕਰ ਲਵੇ।

## ਇਹ ਬਿਧਿ ਨਹ ਪਤੀਆਨੋ ਠਾਕੁਰ; ਜੋਗ ਜੁਗਤਿ ਕਰਿ ਜੈਨ ॥੨॥

ਭਾਵੇਂ ਕੋਈ ਜੋਗ ਦੀਆਂ ਜੁਗਤਿ = ਜੁਗਤੀਆਂ ਸਿੱਖ ਲਵੇ ਤੇ ਭਾਵੇਂ ਕੋਈ ਜੈਨ[੧] = ਜੈਨੀਆਂ ਦੇ ਮੱਤ ਦੀ ਜੁਗਤ ਧਾਰਨ ਕਰ ਲਵੇ, ਪਰ ਇਹ ਬਿਧਿ = ਵਿਧੀਆਂ (ਜੁਗਤੀਆਂ) ਦੇ ਨਾਲ ਮੇਰਾ ਠਾਕੁਰ = ਸੁਆਮੀ ਪਰਮੇਸ਼ਰ ਪਤੀਆਨੋ = ਪਤੀਜਦਾ ਨਹ = ਨਹੀਂ ਭਾਵ ਪ੍ਰਸੰਨ ਨਹੀਂ ਹੁੰਦਾ ॥੨॥

## ਅੰਮ੍ਰਿਤ ਨਾਮੁ ਨਿਰਮੋਲਕੁ ਹਰਿ ਜਸੁ; ਤਿਨਿ ਪਾਇਓ ਜਿਸੁ ਕਿਰਪੈਨ ॥

ਜਿਸ ਪੁਰਖ ਉਪਰ ਕਿਰਪੈਨ (ਕਿਰਪਾ + ਐਨ) ਕਿਰਪਾ ਦੇ ਐਨ = ਘਰ ਪਰਮੇਸ਼ਰ ਦੀ ਦਇਆ ਦ੍ਰਿਸ਼ਟੀ ਹੋਈ ਹੈ, ਤਿਨਿ = ਉਸ ਨੇ ਨਾਮ ਅੰਮ੍ਰਿਤ ਅਤੇ ਨਿਰਮੋਲਕੁ = ਮੁੱਲ ਤੋਂ ਰਹਿਤ ਹਰਿ = ਪਰਮੇਸ਼ਰ ਦੇ ਜੱਸ ਨੂੰ ਪਾਇਓ = ਪਾਇਆ ਹੈ **ਅਥਵਾ** ਹਰਿ = ਪਰਮੇਸ਼ਰ ਦਾ ਨਾਮ ਅੰਮ੍ਰਿਤ ਤੇ ਨਿਰਮੋਲਕੁ = ਅਮੋਲਕ

---

੧. ਹਿੰਦੋਸਤਾਨ ਦੇ ਇਕ ਮਤ ਦਾ ਨਾਮ ਹੈ, ਜੋ ਵੇਦਾਂ, ਪਰਮੇਸ਼ਰ ਨੂੰ ਤੇ ਜਾਤ ਨੂੰ ਨਹੀਂ ਮੰਨਦੇ, ਜੀਵ ਨਹੀਂ ਮਾਰਦੇ, ਬਹੁਤ ਮਲਨ ਕਿਰਿਆ ਰੱਖਦੇ ਤੇ ਅਨੇਕ ਤਪ, ਬ੍ਰਤ ਆਦਿ ਕਸਟ ਸਹਾਰਦੇ ਹਨ, ਜਿਨ੍ਹਾਂ ਦੇ ੨੪ ਜਨ ਰਿਖਭਦੇਵ ਕਰਕੇ ਸੰਤ ਹੋਏ ਹਨ, ਜਿਨ੍ਹਾਂ ਦੀਆਂ ਮੂਰਤਾਂ ਦਾ ਜੈਨ ਮੱਤ ਵਾਲੇ ਪੂਜਨ ਕਰਦੇ ਹਨ।

ਜਸੁ = ਕੀਰਤਨ ਤਿਨਿ = ਉਸ ਪੁਰਖ ਨੇ ਪਾਇਓ = ਪਾਇਆ ਹੈ, ਜਿਸ ਉੱਤੇ ਕਿਰਪੈਨ = ਕਿਰਪਾ ਦੇ ਘਰ ਪਰਮੇਸ਼ਰ ਨੇ ਮਿਹਰ ਦੀ ਦ੍ਰਿਸ਼ਟੀ ਕੀਤੀ ਹੈ।

## ਸਾਧਸੰਗਿ ਰੰਗਿ ਪ੍ਰਭ ਭੇਟੇ; ਨਾਨਕ ਸੁਖਿ ਜਨ ਰੈਨ ॥੩॥੧੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਗੁਰਮੁਖ ਜਨ ਨੂੰ ਸਾਧਸੰਗਿ = ਸਤਿਸੰਗਤ ਦੇ ਨਾਲ ਰੰਗਿ = ਪ੍ਰੇਮ ਕਰਕੇ ਪ੍ਰਭ = ਪਰਮੇਸ਼ਰ ਜੀ ਭੇਟੇ = ਮਿਲ ਗਏ ਹਨ, ਉਸ ਗੁਰਮੁਖ ਜਨ ਨੂੰ ਰੈਨ = ਰਾਤ ਦਿਨੇ ਸੁਖ ਰਹਿੰਦਾ ਹੈ **ਵਾ:** ਉਸ ਗੁਰਮੁਖ ਜਨ ਦੀ ਅਵਸਥਾ ਰੂਪੀ ਰਾਤ ਸੁੱਖਾਂ ਵਿਚ ਬੀਤਦੀ ਹੈ **ਵਾ:** ਉਹ ਗੁਰਮੁਖ ਜਨ ਸੁਖ ਰੂਪੀ ਭਗਤੀ ਰੂਪੀ ਰੈਨ = ਰੰਗ ਦੀ ਮੱਟੀ ਵਿਚ ਰੱਤੇ ਰਹਿੰਦੇ ਹਨ ॥੩॥੧੩॥ ਜੈਸਾ ਕਿ :

**ਤਨੁ ਰੈਨੀ ਮਨੁ ਪੁਨ ਰਪਿ ਕਰਿ ਹਉ ਪਾਚਉ ਤਤ ਬਰਾਤੀ ॥** *(ਆਸਾ ਕਬੀਰ, ਅੰਗ ੪੮੨)*

***ਨੋਟ :*** ਅਗਲੇ ਸ਼ਬਦ ਵਿਚ ਨਾ ਤਾਂ ਕਰਤਾਰਪੁਰ ਸਾਹਿਬ ਵਾਲੇ ਸਰੂਪ ਵਿਚ 'ਧਨਾਸਰੀ ਮਹਲਾ ੫' ਲਿਖਿਆ ਹੈ ਤੇ ਨਾ ਹੀ ਸ੍ਰੀ ਦਮਦਮਾ ਸਾਹਿਬ ਵਾਲੀ ਬੀੜ ਵਿਚ ਲਿਖਿਆ ਹੈ, ਇਸ ਲਈ ਇਥੇ ਮਹਲੇ ਲਿਖੇ ਤੋਂ ਬਿਨਾਂ ਹੀ ਠੀਕ ਸਮਝਣਾ ਜੀ। ਇਹ ਅੱਗੇ ਸਤਿਗੁਰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਚੌਦਵਾਂ ਸ਼ਬਦ ਹੈ। ਸਤਿਗੁਰੂ ਜੀ ਆਪਣੇ ਭਾਣੇ ਦੇ ਮਾਲਕ ਹਨ, ਇਸ ਲਈ ਕੋਈ ਵੀ ਕਿੰਤੂ ਕਰਨਾ ਨਹੀਂ ਬਣਦਾ।

## ਬੰਧਨ ਤੇ ਛੁਟਕਾਵੈ ਪ੍ਰਭੂ ਮਿਲਾਵੈ; ਹਰਿ ਹਰਿ ਨਾਮੁ ਸੁਨਾਵੈ ॥

ਜਿਹੜਾ ਸੰਸਾਰਕ **ਵਾ:** ਜੰਮਣ ਮਰਨ ਦੇ ਬੰਧਨ = ਬੰਨ੍ਹਣਾ ਤੇ = ਤੋਂ ਛੁਟਕਾਵੈ = ਛੁਡਾ ਲਵੇ, ਪ੍ਰਭੂ = ਪਰਮੇਸ਼ਰ ਦੇ ਨਾਲ ਮਿਲਾਵੈ = ਮਿਲਾ ਦੇਵੇ ਅਤੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਅੰਮ੍ਰਿਤ ਨਾਮ ਸੁਨਾਵੈ = ਸ੍ਰਵਨ ਕਰਾਵੇ। ਅਤੇ :

## ਅਸਥਿਰੁ ਕਰੇ ਨਿਹਚਲੁ ਇਹੁ ਮਨੂਆ; ਬਹੁਰਿ ਨ ਕਤਹੂ ਧਾਵੈ ॥੧॥

ਜਿਹੜਾ ਇਹ ਚੰਚਲ ਮਨੂਆ = ਮਨ ਰਾਤ ਦਿਨੇ ਡੋਲਦਾ ਫਿਰਦਾ ਹੈ, ਇਸ ਨੂੰ ਇੰਦਰਿਆਂ ਦੇ ਵਿਸ਼ਿਆਂ ਵੱਲੋਂ ਅਸਥਿਰੁ = ਇਸਥਿਤ ਕਰ ਦੇਵੇ ਅਤੇ ਬੁੱਧੀ ਨੂੰ ਪਦਾਰਥਾਂ ਦੇ ਮਿਥਿਆ ਨਿਸਚੇ ਕਰਨ ਵੱਲੋਂ ਨਿਹਚਲੁ = ਸਥਿਰ ਭਾਵ ਇਸਥਿਤ ਕਰ ਦੇਵੇ ਤਾਂ ਜੋ ਬਹੁਰਿ = ਮੁੜ ਕੇ ਵਾਸ਼ਨਾ ਕਰਕੇ ਇੰਦਰੀਏ ਕਤਹੂ = ਕਿਸੇ ਪਾਸੇ ਨਾ ਧਾਵੈ = ਦੌੜਨ, ਐਸੀ ਇਕਾਗਰਤਾ ਬਖ਼ਸ਼ੇ ॥੧॥

## ਹੈ ਕੋਊ ਐਸੋ; ਹਮਰਾ ਮੀਤੁ ॥

ਹੇ ਭਾਈ ! ਕੋਊ = ਕੋਈ ਐਸੋ = ਇਹੋ ਜਿਹਾ ਹਮਰਾ = ਸਾਡਾ ਮੀਤੁ = ਮਿੱਤਰ ਹੈ **ਵਾ:** ਕੋਈ ਇਹੋ ਜਿਹੇ ਗੁਣਾਂ ਵਾਲਾ ਸਾਡਾ ਮਿੱਤਰ ਹੈ **ਵਾ:** ਹੇ ਪਰਮੇਸ਼ਰ ਜੀ ! ਆਪ ਜੀ ਦੇ ਨਾਮ ਦਾ ਉਪਦੇਸ਼ ਦੇਣ ਵਾਲੇ ਸਤਿਗੁਰਾਂ ਤੋਂ ਬਗ਼ੈਰ ਹੋਰ ਕੋਈ ਐਸਾ ਸਾਡਾ ਮਿੱਤਰ ਹੈ, ਭਾਵ ਸਤਿਗੁਰਾਂ ਤੋਂ ਬਗ਼ੈਰ ਹੋਰ ਕੋਈ ਨਹੀਂ ਹੈ।

## ਸਗਲ ਸਮਗ੍ਰੀ ਜੀਉ ਹੀਉ ਦੇਉ; ਅਰਪਉ ਅਪਨੋ ਚੀਤੁ ॥੧॥ਰਹਾਉ॥

ਅਸੀਂ ਉਸ ਪਿਆਰੇ ਨੂੰ ਸਗਲ = ਸਾਰੇ ਧਨ ਪਦਾਰਥ ਆਦਿਕਾਂ ਦਾ ਸਮੁਦਾਏ, ਜੀਉ = ਜ਼ਿੰਦਗੀ ਤੇ ਹੀਉ = ਹਿਰਦਾ ਭੇਟਾ ਕਰ ਦੇਉ = ਦੇਵਾਂਗੇ ਅਤੇ ਆਪਣੇ ਚਿਤ ਵਿੱਚੋਂ ਹੋਰ ਚਿਤਵਣੀ ਛੱਡ ਕੇ ਉਹ ਵੀ ਉਸ ਨੂੰ ਅਰਪਉ = ਅਰਪ ਦੇਵਾਂਗੇ **ਵਾ:** ਮਨ, ਤਨ, ਧਨ ਆਦਿ ਸਾਰਾ ਸਰਬੰਸ ਦੇਣਾ ਕਰਦੇ ਹਾਂ ॥੧॥ਰਹਾਉ॥ ਫੇਰ ਐਸੀ ਕਿਰਪਾ ਕਰੇ।

## ਪਰ ਧਨ ਪਰ ਤਨ ਪਰ ਕੀ ਨਿੰਦਾ; ਇਨ ਸਿਉ ਪ੍ਰੀਤਿ ਨ ਲਾਗੈ ॥

ਪਰ = ਪਰਾਏ ਧਨ, ਪਰ = ਪਰਾਏ ਸਰੀਰ ਭਾਵ ਇਸਤਰੀ ਨਾਲ ਪਿਆਰ ਅਤੇ ਪਰ = ਪਰਾਏ ਕੀ = ਦੀ ਨਿੰਦਾ = ਅਪਕੀਰਤੀ ਆਦਿ ਇਨ = ਇਨ੍ਹਾਂ ਸਿਉ = ਨਾਲ ਚਿਤ ਦੀ ਪ੍ਰੀਤਿ = ਪ੍ਰੀਤੀ ਨਾ ਲਾਗੈ = ਲੱਗੇ। ਅਤੇ :

## ਸੰਤਹ ਸੰਗੁ ਸੰਤ ਸੰਭਾਖਨੁ; ਹਰਿ ਕੀਰਤਨਿ ਮਨੁ ਜਾਗੈ ॥੨॥

ਸੰਤਹ = ਮਹਾਤਮਾ ਜਨਾਂ ਦੀ ਸਰੀਰ ਕਰਕੇ ਸੰਗੁ = ਸੰਗਤ ਹੋਵੇ, ਸੰਤ = ਮਹਾਤਮਾ ਜਨਾਂ ਨਾਲ ਹੀ ਸ੍ਰੇਸ਼ਟ ਸੰਭਾਖਨ = ਬਚਨ ਬਿਲਾਸ ਭਾਵ ਪਰਮਾਰਥ ਦੇ ਪ੍ਰਸ਼ਨ-ਉੱਤਰ ਹੋਣ ਅਤੇ ਹਰਿ = ਪਰਮੇਸ਼ਰ ਦੇ ਗੁਣਾਂ ਦਾ ਕੀਰਤਨਿ = ਜੱਸ ਗਾਇਨ ਕਰਨ ਵਿਚ ਮਨ ਜਾਗੈ = ਜਾਗਿਆ ਰਹੇ, ਭਾਵ ਆਲਸੀ ਨਾ ਹੋਵੇ ॥੨॥

## ਗੁਣ ਨਿਧਾਨ ਦਇਆਲ ਪੁਰਖ ਪ੍ਰਭ; ਸਰਬ ਸੂਖ ਦਇਆਲਾ ॥

ਹੇ ਗੁਣਾਂ ਦੇ ਨਿਧਾਨ = ਖ਼ਜ਼ਾਨੇ ਦਇਆਲ = ਦਇਆ ਦੇ ਘਰ ਪੁਰਖ = ਪੂਰਨ ਪ੍ਰਭ = ਪਰਮੇਸ਼ਰ ਤਿੰਨਾਂ ਕਾਲਾਂ ਵਿਚ ਸਰਬ = ਸਾਰਿਆਂ ਸੂਖ = ਸੁੱਖਾਂ ਦੇ ਦੇਣ ਵਾਲੇ ਦਇਆਲਾ = ਦਿਆਲੂ ਪਰਮੇਸ਼ਰ ਜੀ **ਅਥਵਾ** ਹੇ ਪਰਮੇਸ਼ਰ! ਤੁਸੀਂ ਸਾਰਿਆਂ ਗੁਣਾਂ ਦਾ ਖ਼ਜ਼ਾਨਾ ਪਿੱਛੇ ਵੀ ਸੀ, ਹੁਣ ਵੀ ਦਿਆਲੂ ਹੋ, ਅੱਗੇ ਨੂੰ ਵੀ ਪੁਰਖ = ਪੂਰਨ ਰਹੋਗੇ ਅਤੇ ਤਿੰਨਾਂ ਕਾਲਾਂ ਵਿਚ ਸਾਰਿਆਂ ਸੂਖ = ਸੁੱਖਾਂ ਦੇ ਦੇਣ ਵਾਲੇ ਦਇਆਲਾ = ਦਇਆ ਦਾ ਘਰ ਹੋ।

## ਮਾਗੈ ਦਾਨੁ ਨਾਮੁ ਤੇਰੋ ਨਾਨਕੁ; ਜਿਉ ਮਾਤਾ ਬਾਲ ਗੁਪਾਲਾ ॥੩॥੧੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ਜੀ! ਅਸੀਂ ਗੁਰਮੁਖ ਜਨਾਂ ਦੀ ਸੰਗਤ ਵਿਚ ਮਿਲ ਕੇ ਤੇਰੋ = ਤੁਹਾਡੇ ਕੋਲੋਂ ਅੰਮ੍ਰਿਤ ਨਾਮ ਦਾ ਦਾਨ ਇਸ ਤਰ੍ਹਾਂ ਮਾਗੈ = ਮੰਗਦੇ ਹਾਂ, ਜਿਉ = ਜਿਵੇਂ ਮਾਤਾ = ਮਾਂ ਕੋਲੋਂ ਬਾਲ ਗੁਪਾਲਾ = ਨੰਨੇ, ਛੋਟੇ ਬੱਚੇ ਦੁੱਧ ਜਾਂ ਖਾਣ ਲਈ ਕੋਈ ਹੋਰ ਪਦਾਰਥ ਮੰਗਦੇ ਹੁੰਦੇ ਹਨ ॥੩॥੧੪॥

## ਧਨਾਸਰੀ ਮਹਲਾ ੫ ॥

**ਉਥਾਨਕਾ :** ਪ੍ਰਿਥੀ ਚੰਦ ਨੇ ਈਰਖਾ ਕਰਕੇ ਅਨੇਕਾਂ ਪਾਪ ਕਰਮ ਕੀਤੇ, ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਜੀ ਨੂੰ ਜ਼ਹਿਰ ਆਦਿ ਤੇ ਅਨੇਕਾਂ ਕਸ਼ਟ ਦੇਣੇ, ਸੰਗਤ ਦੀ, ਸਤਿਗੁਰਾਂ ਦੀ ਨਿੰਦਿਆ ਕੀਤੀ, ਤਿਨ੍ਹਾਂ ਦੇ ਪ੍ਰਥਾਏ **ਵਾ:** ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਜੀ ਦੀ ਰੱਖਿਆ ਦਾ ਸ਼ਬਦ ਉਚਾਰਨ ਕਰਦੇ ਹਨ :

## ਹਰਿ ਹਰਿ; ਲੀਨੇ ਸੰਤ ਉਬਾਰਿ ॥

ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਨੇ ਆਪਣੇ ਪਿਆਰੇ ਸੰਤ ਭਗਤਾਂ ਨੂੰ ਉਬਾਰਿ = ਬਚਾ ਲੀਨੇ = ਲੈਣਾ ਕੀਤਾ ਹੈ।

## ਹਰਿ ਕੇ ਦਾਸ ਕੀ ਚਿਤਵੈ ਬੁਰਿਆਈ;<br>ਤਿਸ ਹੀ ਕਉ ਫਿਰਿ ਮਾਰਿ ॥੧॥ਰਹਾਉ॥

ਜੋ ਪੁਰਖ ਹਰਿ = ਪਰਮੇਸ਼ਰ ਕੇ = ਦੇ ਪਿਆਰੇ ਦਾਸ = ਸੇਵਕਾਂ ਕੀ = ਦੀ ਬੁਰਿਆਈ = ਬਦੀ (ਪਾਪਾਂ ਰੂਪੀ ਕਰਮ) ਚਿਤਵੈ = ਚਿਤਵਦਾ ਹੈ, ਤਿਸ = ਉਸੇ ਕਉ = ਨੂੰ ਹੀ ਫਿਰਿ = ਫੇਰ ਲਾਹਨਤਾਂ ਰੂਪੀ ਜੁੱਤੀਆਂ ਦੀ **ਵਾ:** ਜਮਾਂ ਦੀ ਮਾਰ ਪੈਂਦੀ ਹੈ ॥੧॥ਰਹਾਉ॥

## ਜਨ ਕਾ ਆਪਿ ਸਹਾਈ ਹੋਆ; ਨਿੰਦਕ ਭਾਗੇ ਹਾਰਿ ॥

ਆਪਣੇ ਪਿਆਰੇ ਜਨ = ਦਾਸਾਂ ਕਾ = ਦਾ ਪਰਮੇਸ਼ਰ ਆਪ ਹੀ ਸਹਾਈ = ਸਹਾਇਕ ਹੋਆ = ਹੋਇਆ ਹੈ ਤੇ ਪ੍ਰਿਥੀਏ ਵਰਗੇ ਨਿੰਦਕ = ਨਿੰਦਿਆ ਕਰਨ ਵਾਲੇ ਪੁਰਖ ਹਾਰ ਕਰਕੇ ਸ੍ਰੀ ਅੰਮ੍ਰਿਤਸਰ ਸਾਹਿਬ ਛੱਡ ਕੇ ਭਾਗੇ = ਦੌੜ ਗਏ ਹਨ।

## ਭ੍ਰਮਤ ਭ੍ਰਮਤ ਊਹਾਂ ਹੀ ਮੂਏ; ਬਾਹੁੜਿ ਗ੍ਰਿਹਿ ਨ ਮੰਝਾਰਿ ॥੧॥

ਪ੍ਰਿਥੀਆ ਬਾਹੁੜਿ = ਮੁੜ ਕੇ ਆਪਣੇ ਸ੍ਰੀ ਅੰਮ੍ਰਿਤਸਰ ਸਾਹਿਬ ਗ੍ਰਿਹਿ = ਘਰ ਮੰਝਾਰਿ = ਵਿਚ ਨ = ਨਹੀਂ ਆ ਸਕਿਆ, ਊਹਾਂ = ਉਧਰੇ ਹੀ ਗੁਰਿਆਈ ਲਈ ਭ੍ਰਮਤ ਭ੍ਰਮਤ = ਭਰਮਦਿਆਂ ਭਰਮਦਿਆਂ ਮੁਕੱਦਮਾ ਕਰਦਾ ਮਰ ਗਿਆ **ਵਾ:** ਪ੍ਰਿਥੀਏ ਵਰਗੇ ਆਦਿਕ ਨਿੰਦਕ ਭ੍ਰਮਤ ਭ੍ਰਮਤ = ਭਰਮਦਿਆਂ ਭਰਮਦਿਆਂ ਊਹਾਂ = ਉਥੇ ਹੇਹਰ ਨਾਮੀ ਨਗਰ ਵਿਚ ਹੀ ਮੂਏ = ਮਰ ਗਏ ਹਨ **ਵਾ:** ਬਾਹੁੜਿ = ਮੁੜ ਕੇ ਆਪਣੇ ਘਰ ਵਿਚ ਨਹੀਂ ਆਏ ॥੧॥

***ਨੋਟ :*** ਕਈ ਸੱਜਣ ਇਥੇ 'ਗ੍ਰਿਹਿਨ' ਪਾਠ ਇਕੱਠਾ ਕਰਦੇ ਹਨ, ਪਰ ਸ਼ੁੱਧ ਪਾਠ 'ਗ੍ਰਿਹਿ ਨ' ਹੀ ਹੈ।

## ਨਾਨਕ ਸਰਣਿ ਪਰਿਓ ਦੁਖ ਭੰਜਨ; ਗੁਨ ਗਾਵੈ ਸਦਾ ਅਪਾਰਿ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਦੁੱਖਾਂ ਦੇ ਭੰਜਨ = ਮੇਟਣ ਵਾਲੇ ਪਰਮੇਸ਼ਰ ਜੀ! ਅਸੀਂ ਆਪ ਜੀ ਦੀ ਸਰਣਿ = ਓਟ ਵਿਚ ਪਰਿਓ = ਪਏ ਹਾਂ ਤੇ ਹੇ ਅਪਾਰਿ = ਪਾਰਾਵਾਰ ਤੋਂ ਰਹਿਤ ਪਰਮੇਸ਼ਰ! ਸਦਾ = ਹਮੇਸ਼ਾ ਆਪ ਜੀ ਦੇ ਗੁਣਾਂ ਨੂੰ ਕੀਰਤਨ ਰੂਪ ਵਿਚ ਗਾਵੈ = ਗਾਉਂਦੇ ਹਾਂ **ਵਾ:** ਆਪ ਜੀ ਦੇ ਅਪਾਰਿ = ਬੇਅੰਤ ਗੁਣਾਂ ਨੂੰ ਗਾਉਂਦੇ ਹਾਂ।

## ਨਿੰਦਕ ਕਾ ਮੁਖੁ ਕਾਲਾ ਹੋਆ; ਦੀਨ ਦੁਨੀਆ ਕੈ ਦਰਬਾਰਿ ॥੨॥੧੫॥

ਦੀਨ ਦੁਨੀਆ = ਲੋਕ ਪ੍ਰਲੋਕ ਕੈ = ਦੇ ਦਰਬਾਰ **ਵਾ:** ਸਾਧਸੰਗਤ ਰੂਪੀ ਦਰਬਾਰ ਵਿਚ ਨਿੰਦਕ = ਨਿੰਦਿਆ ਕਰਨ ਵਾਲੇ ਪੁਰਖ ਕਾ = ਦਾ ਮੁਖੁ = ਮੂੰਹ ਕਾਲਾ ਹੋਆ = ਹੋਇਆ ਹੈ, ਭਾਵ ਲੋਕ-ਪ੍ਰਲੋਕ ਵਿਚ ਅਪਜਸ ਖੱਟਦਾ ਹੈ ॥੨॥੧੫॥

## ਧਨਾਸਿਰੀ ਮਹਲਾ ੫ ॥ ਅਬ; ਹਰਿ ਰਾਖਨਹਾਰੁ ਚਿਤਾਰਿਆ ॥

(ਚਾਲ ਵਾਸਤੇ ਬਿਸ੍ਰਾਮ **ਹਰਿ** ਤੇ ਵੀ ਲੱਗਦਾ ਹੈ)

ਅਬ = ਹੁਣ ਅਸੀਂ ਰਾਖਨਹਾਰੁ = ਸਾਰਿਆਂ ਦੀ ਰੱਖਿਆ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਚਿਤਾਰਿਆ = ਚਿੰਤਨ, ਸਿਮਰਨਾ ਕੀਤਾ ਹੈ।

## ਪਤਿਤ ਪੁਨੀਤ ਕੀਏ ਖਿਨ ਭੀਤਰਿ; ਸਗਲਾ ਰੋਗੁ ਬਿਦਾਰਿਆ ॥੧॥ਰਹਾਉ॥

ਪਰਮੇਸ਼ਰ ਨੇ ਪਤਿਤ = ਪਾਪੀਆਂ ਨੂੰ ਇਕ ਖਿਨ = ਛਿਨ ਪਲ ਭੀਤਰਿ = ਵਿਚ ਹੀ ਪੁਨੀਤ = ਪਵਿੱਤਰ ਕੀਏ = ਕਰ ਦਿੱਤਾ ਅਤੇ ਸਗਲਾ = ਸਾਰਿਆਂ ਹੰਕਾਰ, ਅਗਿਆਨ ਆਦਿ ਰੋਗਾਂ ਦਾ ਸਮੁਦਾਏ ਬਿਦਾਰਿਆ = ਨਾਸ਼ ਕਰ ਦਿੱਤਾ ਹੈ ॥੧॥ਰਹਾਉ॥

## ਗੋਸਟਿ ਭਈ ਸਾਧ ਕੈ ਸੰਗਮਿ; ਕਾਮ ਕ੍ਰੋਧੁ ਲੋਭੁ ਮਾਰਿਆ ॥

ਸਾਧ = ਸੰਤ ਜਨਾਂ ਕੈ = ਦੇ ਸੰਗਮਿ = ਸਤਿਸੰਗ ਭਾਵ ਬਾਬਾ ਬੁੱਢਾ ਸਾਹਿਬ ਜੀ ਆਦਿਕਾਂ ਸੰਤਾਂ ਦੀ ਸੰਗਤ ਵਿਚ ਸਾਡੀ ਸ੍ਰੇਸ਼ਟ ਬਾਣੀ ਵਾਲੇ ਬਚਨ ਬਿਲਾਸਾਂ ਦੀ ਗੋਸਟਿ = ਚਰਚਾ ਭਈ = ਹੋਈ ਤਾਂ ਅਸੀਂ ਕਾਮ

ਦੇ ਫੁਰਨੇ ਨੂੰ ਵਸਤੂ ਵਿਚਾਰ ਦੁਆਰਾ, ਕ੍ਰੋਧ ਨੂੰ ਸ਼ਾਂਤੀ ਦੁਆਰਾ, ਲੋਭ ਨੂੰ ਸੰਤੋਖ ਦੁਆਰਾ ਮਾਰਿਆ = ਮਾਰਨਾ ਕੀਤਾ ਹੈ।

## ਸਿਮਰਿ ਸਿਮਰਿ ਪੂਰਨ ਨਾਰਾਇਨ; ਸੰਗੀ ਸਗਲੇ ਤਾਰਿਆ ॥੧॥

ਜਿਸ ਵਿਚ ਨਾਰਾਇਨ (ਨਾ + ਰਾਇਨ) ਅਵਿੱਦਿਆ ਰੂਪੀ ਰਾਇਨ = ਰਾਤ ਨ = ਨਹੀਂ ਹੈ **ਵਾ:** ਜਿਸ ਦਾ ਸਾਰੇ ਨਰਾਂ ਦੇ ਹਿਰਦੇ ਰੂਪੀ ਘਰ ਵਿਚ ਨਿਵਾਸ ਹੈ **ਵਾ:** ਜਿਥੇ ਕਾਮ, ਕ੍ਰੋਧ ਆਦਿਕ ਦੁਸ਼ਮਣਾਂ ਦਾ ਘਰ ਨਹੀਂ ਹੈ, ਉਸ ਸਿਮਰਿ = ਸਿਮਰਨੇ ਯੋਗ ਪੂਰਨ = ਵਿਆਪਕ ਪਰਮੇਸ਼ਰ ਦੇ ਨਾਮ ਦਾ ਸਿਮਰਿ = ਸਿਮਰਨ ਕਰਕੇ ਆਪਣੇ ਸਗਲੇ = ਸਾਰੇ ਸੰਗੀ = ਸਾਥੀਆਂ ਨੂੰ ਤਾਰਿਆ = ਤਾਰ ਲਿਆ ਹੈ ॥੧॥

**[ਅੰਗ ੬੭੫]**

## ਅਉਖਧ ਮੰਤ੍ਰ ਮੂਲ ਮਨ ਏਕੈ; ਮਨਿ ਬਿਸ੍ਵਾਸੁ ਪ੍ਰਭ ਧਾਰਿਆ ॥

ਅਸੀਂ ਆਪਣੇ ਮਨਿ = ਹਿਰਦੇ ਵਿਚ ਪ੍ਰਭ = ਪਰਮੇਸ਼ਰ ਦੇ ਨਾਮ ਦਾ ਬਿਸ੍ਵਾਸ = ਭਰੋਸਾ ਧਾਰਿਆ ਹੈ ਕਿ ਏਕੈ = ਇਕ ਨਾਮ ਦਾ ਮਨ = ਮੰਨਣ ਹੀ ਸਾਰੀਆਂ ਅਉਖਧ = ਦਵਾਈਆਂ ਤੇ ਮੰਤਰਾਂ ਦਾ ਮੂਲ = ਮੁੱਢ ਹੈ **ਅਥਵਾ** ਹੰਗਤਾ ਮਮਤਾ ਰੂਪੀ ਰੋਗ ਦੀ ਨਵਿਰਤੀ ਕਰਨ ਵਾਸਤੇ ਪਿਲਾਉਣ ਵਾਲੀ ਅਉਖਧ = ਦਵਾਈ ਵੀ ਪਰਮੇਸ਼ਰ ਦਾ ਨਾਮ ਹੈ, ਕਾਮ ਕ੍ਰੋਧ ਰੂਪੀ ਸੱਪਾਂ ਨੂੰ ਵੱਸ ਕਰਨ ਵਾਸਤੇ **ਵਾ:** ਕਾਮ ਆਦਿਕ ਵਿਸ਼ਿਆਂ ਰੂਪੀ ਜ਼ਹਿਰ ਨੂੰ ਨਵਿਰਤ ਕਰਨ ਲਈ ਮੰਤ੍ਰ ਰੂਪ ਵੀ ਨਾਮ ਹੀ ਹੈ, ਰਾਗ ਦਵੈਖ ਰੂਪੀ ਜ਼ਖ਼ਮਾਂ 'ਤੇ ਲਾਉਣ ਵਾਸਤੇ ਵੀ ਪਰਮੇਸ਼ਰ ਦਾ ਨਾਮ ਮੂਲ = ਜੜ੍ਹੀ ਬੂਟੀ ਦੀ ਨਿਆਈਂ ਹੈ ਅਤੇ ਜ਼ਹਿਰ ਚੂਸਣ ਵਾਲਾ ਮਣਕਾ ਵੀ ਏਕੈ = ਇਕ ਸ਼੍ਰੋਮਣੀ ਪਰਮੇਸ਼ਰ ਦਾ ਨਾਮ ਹੀ ਹੈ **ਵਾ:** ਉਹ ਏਕੈ = ਇਕ ਪਰਮੇਸ਼ਰ ਹੀ ਸਾਰਿਆਂ ਦਾ ਮਨ = ਸ਼ਿਰੋਮਣੀ ਹੈ, ਇਹ ਨਿਰਣਾ ਕਰਕੇ ਉਸ ਪ੍ਰਭ = ਪਰਮੇਸ਼ਰ ਦਾ ਮਨਿ = ਹਿਰਦੇ ਵਿਚ ਭਰੋਸਾ ਧਾਰਿਆ ਹੈ।

## ਚਰਨ ਰੇਨ ਬਾਂਛੈ ਨਿਤ ਨਾਨਕੁ; ਪੁਨਹ ਪੁਨਹ ਬਲਿਹਾਰਿਆ ॥੨॥੧੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਵਾਹਿਗੁਰੂ ! ਅਸੀਂ ਨਿਤ = ਹਮੇਸ਼ਾ ਹੀ ਆਪ ਜੀ ਦੇ ਚਰਨਾਂ ਦੀ ਰੇਨ = ਧੂੜੀ ਨੂੰ ਬਾਂਛੈ = ਚਾਹੁੰਦੇ ਹਾਂ ਅਤੇ ਪੁਨਹ ਪੁਨਹ = ਬਾਰ ਬਾਰ ਆਪ ਜੀ ਤੋਂ ਬਲਿਹਾਰਿਆ = ਕੁਰਬਾਨ ਜਾਂਦੇ ਹਾਂ ॥੨॥੧੬॥

## ਧਨਾਸਰੀ ਮਹਲਾ ੫ ॥
## ਮੇਰਾ ਲਾਗੋ; ਰਾਮ ਸਿਉ ਹੇਤੁ ॥

ਹੇ ਭਾਈ ! ਮੇਰਾ = ਸਾਡਾ ਰਾਮ = ਪਰਮੇਸ਼ਰ ਸਿਉ = ਨਾਲ ਹੇਤੁ = ਪ੍ਰੇਮ ਲਾਗੋ = ਲੱਗ ਗਿਆ ਹੈ; ਅਤੇ

## ਸਤਿਗੁਰੁ ਮੇਰਾ ਸਦਾ ਸਹਾਈ;
## ਜਿਨਿ ਦੁਖ ਕਾ ਕਾਟਿਆ ਕੇਤੁ ॥੧॥ਰਹਾਉ॥

ਪਰਮੇਸ਼ਰ ਨਾਲ ਪ੍ਰੇਮ ਕਰਨੇ ਕਰਕੇ ਮੇਰਾ = ਸਾਡਾ ਸਤਿਗੁਰੂ ਸਦਾ = ਹਮੇਸ਼ਾ ਸਹਾਈ = ਸਹਾਇਤਾ ਕਰਨ ਵਾਲਾ ਹੋਇਆ ਹੈ, ਜਿਨਿ = ਜਿਨ੍ਹਾਂ ਨੇ ਅਗਿਆਨ ਆਦਿ ਦੁੱਖਾਂ ਕਾ = ਦਾ ਕੇਤੁ = ਘਰ ਕਾਟਿਆ = ਕੱਟ ਦਿੱਤਾ ਹੈ **ਵਾ:** ਜੋ ਅਗਿਆਨ ਆਦਿ ਦੁੱਖਾਂ ਦਾ ਕੇਤੁ = ਝੰਡਾ ਝੂਲ ਰਿਹਾ ਸੀ, ਉਹ ਕੱਟ ਦਿੱਤਾ ਹੈ ਭਾਵ ਦੁਖ ਦਾ ਰਾਜ ਦੂਰ ਕਰ ਦਿੱਤਾ ਹੈ ॥੧॥ਰਹਾਉ॥

## ਹਾਥ ਦੇਇ ਰਾਖਿਓ ਅਪੁਨਾ ਕਰਿ; ਬਿਰਥਾ ਸਗਲ ਮਿਟਾਈ ॥

ਜਿਸ ਵਾਹਿਗੁਰੂ ਨੇ ਅਪੁਨਾ = ਆਪਦਾ ਸੇਵਕ ਬਣਾ ਕਰਿ = ਕਰਕੇ ਕ੍ਰਿਪਾ ਰੂਪ ਹਾਥ = ਹੱਥ ਦੇਇ = ਦੇ ਕੇ ਰਾਖਿਓ = ਰੱਖ ਲਿਆ ਹੈ ਅਤੇ ਸਗਲ = ਸਾਰੀ ਅਵਿੱਦਿਆ ਦੀ ਬਿਰਥਾ = ਪੀੜਾ ਮਿਟਾਈ = ਮੇਟ ਦਿੱਤੀ ਹੈ।

## ਨਿੰਦਕ ਕੇ ਮੁਖ ਕਾਲੇ ਕੀਨੇ; ਜਨ ਕਾ ਆਪਿ ਸਹਾਈ ॥੧॥

ਨਿੰਦਕ = ਨਿੰਦਿਆ ਕਰਨ ਵਾਲੇ ਪੁਰਖਾਂ ਕੇ = ਦੇ ਲੋਕ-ਪ੍ਰਲੋਕ ਵਿਚ ਔਗੁਣਾਂ ਕਰਕੇ ਲਾਹਨਤਾਂ ਰੂਪੀ ਸੁਆਹ ਨਾਲ ਮੁਖ = ਮੂੰਹ ਕਾਲੇ = ਕਲੰਕਤ ਕੀਨੇ = ਕੀਤੇ ਹਨ ਅਤੇ ਸਾਡੇ ਜਨ = ਸੇਵਕਾਂ ਕਾ = ਦਾ ਆਪ ਵਾਹਿਗੁਰੂ ਸਹਾਈ = ਸਹਾਇਕ ਹੋਇਆ ਹੈ ॥੧॥

## ਸਾਚਾ ਸਾਹਿਬੁ ਹੋਆ ਰਖਵਾਲਾ; ਰਾਖਿ ਲੀਏ ਕੰਠਿ ਲਾਇ ॥

ਸਾਚਾ = ਸੱਚਾ ਸਾਹਿਬੁ = ਮਾਲਕ ਪਰਮੇਸ਼ਰ ਆਪ ਸਾਡੀ ਲੋਕ-ਪ੍ਰਲੋਕ ਵਿਚ ਰਖਵਾਲਾ = ਰੱਖਿਆ ਕਰਨ ਵਾਲਾ ਹੋਆ = ਹੋਇਆ ਹੈ ਅਤੇ ਆਪਣੇ ਦਾਸਾਂ ਨੂੰ ਅਭੇਦ ਨਿਸਚੇ ਰੂਪੀ ਕੰਠਿ = ਗਲ ਨਾਲ ਲਾਇ = ਲਾ ਕੇ ਰਾਖਿ = ਰੱਖ ਲੀਏ = ਲਿਆ ਹੈ।

## ਨਿਰਭਉ ਭਏ ਸਦਾ ਸੁਖ ਮਾਣੇ; ਨਾਨਕ ਹਰਿ ਗੁਣ ਗਾਇ ॥੨॥੧੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦੇ ਸ਼ੁਭ ਗੁਣਾਂ ਨੂੰ ਗਾਇ = ਗਾਉਣੇ ਕਰਕੇ ਨਿਰਭਉ = ਡਰ ਤੋਂ ਰਹਿਤ ਪਦ ਨੂੰ ਪ੍ਰਾਪਤ ਭਏ = ਹੋਏ ਹਾਂ ਅਤੇ ਸਦਾ = ਹਮੇਸ਼ਾ ਆਤਮਿਕ ਸੁਖ ਨੂੰ ਮਾਣੇ = ਮਾਣਦੇ ਹਾਂ ॥੨॥੧੭॥

## ਧਨਾਸਿਰੀ[੧] ਮਹਲਾ ੫ ॥ ਅਉਖਧੁ; ਤੇਰੋ ਨਾਮੁ ਦਇਆਲ ॥

ਹੇ ਦਇਆਲ = ਦਇਆ ਦੇ ਘਰ ਪਰਮੇਸ਼ਰ ! ਤੇਰੋ = ਤੁਹਾਡਾ ਨਾਮ ਹੀ ਸਾਰੇ ਅਗਿਆਨ ਆਦਿ ਰੋਗਾਂ ਦੀ ਅਉਖਧੁ = ਦਵਾਈ ਹੈ।

## ਮੋਹਿ ਆਤੁਰ, ਤੇਰੀ ਗਤਿ ਨਹੀ ਜਾਨੀ;
## ਤੂੰ ਆਪਿ ਕਰਹਿ ਪ੍ਰਤਿਪਾਲ ॥੧॥ਰਹਾਉ॥

ਹੇ ਵਾਹਿਗੁਰੂ ! ਮੋਹਿ = ਮੈਂ ਵਿਸ਼ਿਆਂ ਵਿਚ ਆਤੁਰ = ਦੁਖੀ ਹੋਏ ਨੇ ਤੇਰੀ = ਤੁਹਾਡੀ ਪ੍ਰਾਪਤੀ ਦੀ ਗਤਿ = ਮਰਯਾਦਾ ਨਹੀਂ ਜਾਨੀ = ਜਾਣੀ, ਤੂੰ ਆਪ ਹੀ ਸਾਡੇ ਪ੍ਰਤਿਪਾਲ (ਪ੍ਰਤਿ+ਪਾਲ) ਪ੍ਰਤਿ = ਤਾਈਂ ਪਾਲ = ਪਾਲਣਾ ਕਰਹਿ = ਕਰਦਾ ਹੈਂ ॥੧॥ਰਹਾਉ॥

## ਧਾਰਿ ਅਨੁਗ੍ਰਹੁ ਸੁਆਮੀ ਮੇਰੇ; ਦੁਤੀਆ ਭਾਉ ਨਿਵਾਰਿ ॥

ਹੇ ਮੇਰੇ ਸੁਆਮੀ = ਮਾਲਕ ਪਰਮੇਸ਼ਰ ਜੀ ! ਸਾਡੇ 'ਤੇ ਆਪ ਜੀ ਅਨੁਗ੍ਰਹੁ = ਕਿਰਪਾ ਦ੍ਰਿਸ਼ਟੀ ਧਾਰਿ = ਧਾਰਨ ਕਰਕੇ ਹਿਰਦੇ ਦੇ ਅੰਦਰੋਂ ਦੁਤੀਆ = ਦ੍ਵੈਤ ਭਾਉ = ਭਾਅ ਨੂੰ ਨਿਵਾਰਿ = ਮੇਟ ਦਿਓ ਭਾਵ ਦੂਰ ਕਰ ਦਿਓ।

---

੧. ਇਥੇ ਸਤਿਗੁਰੂ ਸਾਹਿਬ ਜੀ ਨੇ ਸੱਸੇ ਨੂੰ ਸਿਹਾਰੀ ਲਾ ਕੇ ਦੂਜੇ ਤਰੀਕੇ ਨਾਲ ਧਨਾਸਿਰੀ ਰਾਗਣੀ ਲਿਖ ਕੇ ਦਿਖਾਈ ਹੈ।

## ਬੰਧਨ ਕਾਟਿ ਲੇਹੁ ਅਪੁਨੇ ਕਰਿ; ਕਬਹੂ ਨ ਆਵਹ ਹਾਰਿ ॥੧॥

ਹੇ ਵਾਹਿਗੁਰੂ ! ਸਾਡੇ ਹਉਮੈ ਦੇ ਬੰਧਨ = ਬੰਨ੍ਹਣ (ਜੰਜਾਲ) ਕਾਟਿ = ਕੱਟ ਕਰਿ = ਕਰਕੇ ਅਪੁਨੇ = ਆਪਦੇ ਸੇਵਕ ਬਣਾ ਲੇਹੁ = ਲਵੋ, ਜਿਸ ਕਰਕੇ ਫੇਰ ਕਬਹੂ = ਕਦੇ ਵੀ ਕਾਮ, ਕ੍ਰੋਧ ਦੀ ਕੁਸੰਗਤ ਕਰਕੇ ਮਨ ਨੂੰ ਹਾਰਿ ਨ = ਨਾ ਆਵਹ = ਆਵੇ, ਭਾਵ ਸੰਸਾਰ ਤੋਂ ਮਨੁੱਖਾ ਜਨਮ ਦੀ ਬਾਜ਼ੀ ਜਿੱਤ ਕੇ ਜਾਈਏ ॥੧॥

## ਤੇਰੀ ਸਰਨਿ ਪਇਆ, ਹਉ ਜੀਵਾਂ; ਤੂੰ ਸੰਮ੍ਰਥੁ ਪੁਰਖੁ ਮਿਹਰਵਾਨੁ ॥

ਹੇ ਵਾਹਿਗੁਰੂ ! ਤੇਰੀ = ਤੁਹਾਡੀ ਸਰਨਿ = ਓਟ ਵਿਚ ਪਿਆ ਹੀ ਹਉ = ਮੈਂ (ਆਤਮਿਕ ਜੀਵਨ) ਕਰਕੇ ਜੀਵਾਂ = ਜਿਉਂਦਾ ਹਾਂ, ਕਿਉਂਕਿ ਤੂੰ ਸੰਮ੍ਰਥੁ = ਸਰਬ ਸ਼ਕਤੀਵਾਨ ਸਾਰੀਆਂ ਥਾਵਾਂ 'ਤੇ ਪੁਰਖੁ = ਵਿਆਪਕ **ਵਾ:** ਪੂਰਨ ਤੇ ਸਭ ਜੀਵਾਂ ਉੱਤੇ ਮਿਹਰਵਾਨੁ = ਦਇਆਵਾਨ ਹੈਂ।

## ਆਠ ਪਹਰ ਪ੍ਰਭ ਕਉ ਆਰਾਧੀ; ਨਾਨਕ ਸਦ ਕੁਰਬਾਨੁ ॥੨॥੧੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ਜੀ ! ਮੈਂ ਆਠ = ਅੱਠੇ ਪਹਰ ਆਪ ਜੀ ਕਉ = ਨੂੰ ਆਰਾਧੀ = ਅਰਾਧਦਾ ਹਾਂ ਅਤੇ ਸਦ = ਸੈਂਕੜੇ ਵਾਰੀ **ਵਾ:** ਸਦ = ਸਦਾ ਹੀ ਆਪ ਜੀ ਤੋਂ ਕੁਰਬਾਨੁ = ਬਲਿਹਾਰ ਜਾਂਦਾ ਹਾਂ ॥੨॥੧੮॥

## ਰਾਗੁ ਧਨਾਸਰੀ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

ਰਾਗ ਧਨਾਸਰੀ ਵਿਚ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ ਕਿ ਇਉਂ ਵਾਹਿਗੁਰੂ ਅੱਗੇ ਅਰਦਾਸ ਕਰੋ।

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਹਾ ਹਾ; ਪ੍ਰਭ ਰਾਖਿ ਲੇਹੁ ॥

ਹੇ ਪ੍ਰਭ = ਪਰਮੇਸ਼ਰ ਜੀ ! ਜਦੋਂ ਸਾਨੂੰ ਦੁਖ ਆਉਂਦਾ ਹੈ, ਉਦੋਂ ਅਸੀਂ ਹਾ ਹਾ = ਹਾਏ ਹਾਏ ਕਰਦੇ ਹਾਂ **ਵਾ:** ਸੁਖ ਵੇਲੇ ਅਸੀਂ ਹਾ ਹਾ = ਹੱਸਦੇ ਹਾਂ ਇਸ ਕਰਕੇ ਆਪ ਹੀ ਦਇਆ ਦ੍ਰਿਸ਼ਟੀ ਕਰਕੇ ਸਾਡੀ ਲੋਕ-ਪ੍ਰਲੋਕ ਵਿਚ ਰਾਖਿ = ਰੱਖਿਆ ਕਰ ਲੇਹੁ = ਲਵੋ **ਅਥਵਾ** ਸੰਸਾਰ ਵਿਚ ਜੰਮਣ ਮਰਨ ਦਾ ਹਾ ਬੜਾ ਕਸ਼ਟ ਹੈ, ਮਾਇਆ ਦੇ ਮੋਹ ਦਾ ਹਾ ਬੜਾ ਕਸ਼ਟ ਹੈ, ਇਸ ਕਰਕੇ ਹੇ ਪ੍ਰਭ = ਪਰਮੇਸ਼ਰ ਜੀ ! ਆਪ ਹੀ ਕਿਰਪਾ ਕਰਕੇ ਸਾਡੀ ਰਾਖਿ = ਰੱਖਿਆ ਕਰ ਲੇਹੁ = ਲਵੋ।

## ਹਮ ਤੇ ਕਿਛੂ ਨ ਹੋਇ ਮੇਰੇ ਸ੍ਵਾਮੀ;
## ਕਰਿ ਕਿਰਪਾ ਅਪੁਨਾ ਨਾਮੁ ਦੇਹੁ ॥੧॥ਰਹਾਉ॥

ਹੇ ਮੇਰੇ ਸ੍ਵਾਮੀ = ਮਾਲਕ ਪਰਮੇਸ਼ਰ ਜੀ ! ਹਮ = ਮੇਰੇ **ਵਾ:** ਤਮਾਮ ਜੀਵਾਂ ਤੇ = ਤੋਂ ਕਿਛੂ = ਕੁਝ ਵੀ ਨ = ਨਹੀਂ ਹੋਇ = ਹੋ ਸਕਦਾ, ਇਸ ਲਈ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਅਪੁਨਾ = ਆਪਦਾ ਨਾਮ ਅੰਮ੍ਰਿਤ ਦੇਹੁ = ਦੇਣਾ ਕਰੋ ॥੧॥ਰਹਾਉ॥

## ਅਗਨਿ ਕੁਟੰਬ; ਸਾਗਰ ਸੰਸਾਰ ॥ ਭਰਮ ਮੋਹ; ਅਗਿਆਨ ਅੰਧਾਰ ॥੧॥

(ਪਾਠਾਂਤ੍ਰ **ਮੋਹਿ**)

ਹੇ ਪਰਮੇਸ਼ਰ ਜੀ ! ਇਹ ਸੰਸਾਰ ਸਾਗਰ = ਸਮੁੰਦਰ ਵਿਚ ਤ੍ਰਿਸ਼ਨਾ ਰੂਪੀ ਕੁਟੰਬ = ਪਰਿਵਾਰ ਦੀ

ਅਗਨਿ = ਬੜਵਾ ਨਲ ਅਗਨੀ ਹੈ **ਵਾ:** ਇਸਤਰੀ ਪੁੱਤਰ ਆਦਿ ਕੁਟੰਬ = ਪਰਿਵਾਰ ਰੂਪ ਅਗਨਿ = ਅਗਨੀ ਸਹਿਤ ਜੋ ਇਹ ਸੰਸਾਰ ਸਾਗਰ = ਸਮੁੰਦਰ ਹੈ। ਇਸ ਵਿਚ ਸਰੂਪ ਦੇ ਭਰਮ ਕਰਕੇ ਤੇ ਮਾਇਆ ਦੇ ਮੋਹ ਕਰਕੇ ਅਗਿਆਨ ਦਾ ਅੰਧਾਰ = ਹਨੇਰਾ ਪਿਆ ਹੋਇਆ ਹੈ **ਵਾ:** ਅਗਿਆਨ ਦੇ ਹਨੇਰੇ ਕਰਕੇ ਸਰੂਪ ਦੇ ਭਰਮ ਤੇ ਪਰਿਵਾਰ ਦੇ ਮੋਹ ਵਿਚ ਫਸੇ ਹੋਏ ਹਾਂ **ਵਾ:** ਮੋਹ ਰੂਪੀ ਭਰਮ = ਘੁੰਮਣ ਘੇਰੀ ਤੇ ਅਗਿਆਨ ਰੂਪ ਹਨੇਰਾ ਹੈ ॥੧॥

## ਊਚ ਨੀਚ; ਸੂਖ ਦੂਖ ॥ ਧ੍ਰਾਪਸਿ ਨਾਹੀ; ਤ੍ਰਿਸਨਾ ਭੂਖ ॥੨॥

ਜਿਵੇਂ ਸਮੁੰਦਰ ਵਿਚ ਕਦੇ ਲਹਿਰਾਂ ਉਪਰ ਨੂੰ ਭਾਵ ਉੱਚੀਆਂ ਹੋ ਜਾਂਦੀਆਂ ਹਨ ਤੇ ਕਦੇ ਨੀਵੀਆਂ ਹੋ ਜਾਂਦੀਆਂ ਹਨ, ਇਉਂ ਕਦੇ ਪਦਾਰਥਾਂ ਰੂਪੀ ਲਹਿਰਾਂ ਆਈਆਂ ਤੋਂ ਊਚ = ਉੱਚੇ ਬਣ ਕੇ ਆਪਣੇ ਆਪ ਨੂੰ ਸੂਖ = ਸੁਖੀ ਮੰਨ ਬੈਠਦੇ ਹਾਂ, ਕਦੇ ਪਦਾਰਥਾਂ ਦੇ ਨਾਸ਼ ਹੋਣ ਤੋਂ ਨੀਚ = ਨੀਵੇਂ ਬਣ ਕੇ ਆਪਣੇ ਆਪ ਨੂੰ ਦੁਖੀ ਮੰਨ ਬੈਠਦੇ ਹਾਂ **ਅਥਵਾ** ਹੇ ਪਰਮੇਸ਼ਰ ਜੀ ! ਸੰਸਾਰਕ ਪਦਾਰਥ ਦੇ ਸੁਖ ਮਿਲਣੇ ਕਰਕੇ ਜੀਵ ਆਪਣੇ ਆਪ ਨੂੰ ਊਚ = ਉੱਚਾ ਮੰਨ ਬੈਠਦਾ ਹੈ, ਭਾਵ ਮਨ ਵਿਚ ਅਹੰਕਾਰ ਪੈਦਾ ਹੋ ਜਾਂਦਾ ਹੈ ਤੇ ਦੁਖ ਮਿਲਣੇ ਤੋਂ ਆਪਣੇ ਆਪ ਨੂੰ ਨੀਚ = ਨੀਵਾਂ ਮੰਨ ਬੈਠਦਾ ਹੈ **ਅਥਵਾ** ਮਨ ਦੇ ਊਚ = ਉੱਤਮ ਭਾਵ ਚੰਗੇ ਤੇ ਨੀਚ = ਨੀਵੇਂ ਭਾਵ ਮੰਦੇ ਸੰਕਲਪਾਂ ਕਰਕੇ ਸੂਖ = ਸੁਖ ਦੂਖ = ਦੁਖ ਭੋਗਦਾ ਹੈ **ਵਾ:** ਉੱਚੀਆਂ ਨੀਵੀਆਂ ਭਾਵ ਚੰਗੀਆਂ ਮਾੜੀਆਂ ਜੂਨੀਆਂ ਵਿਚ ਜਾ ਕੇ ਸੁਖ ਦੁਖ ਭੋਗਦਾ ਹੈ। ਜੀਵ ਤ੍ਰਿਸ਼ਨਾ ਰੂਪੀ ਭੂਖ = ਭੁੱਖ ਕਰਕੇ ਕਦੇ ਧ੍ਰਾਪਸਿ = ਤ੍ਰਿਪਤ ਨਾਹੀ = ਨਹੀਂ ਹੁੰਦਾ ॥੨॥

## ਮਨਿ ਬਾਸਨਾ; ਰਚਿ ਬਿਖੈ ਬਿਆਧਿ ॥

ਹੇ ਪਰਮੇਸ਼ਰ ਜੀ ! ਮਨ ਪਦਾਰਥਾਂ ਨੂੰ ਇਕੱਤਰ ਕਰਨ ਦੀ ਬਾਸਨਾ = ਇੱਛਾ ਵਿਚ ਰਚਿ = ਰਚਿਆ ਹੋਇਆ ਹੈ ਤੇ ਬਿਖੈ = ਵਿਸ਼ਿਆਂ ਦੇ ਬਿਆਧਿ = ਰੋਗ ਚਿੰਬੜੇ ਹੋਏ ਹਨ **ਵਾ:** ਮਨ ਗੰਦੀਆਂ ਵਾਸ਼ਨਾ ਕਰਕੇ ਬਿਆਧਿ = ਰੋਗ ਰੂਪ ਬਿਖੈ = ਵਿਸ਼ਿਆਂ ਵਿਚ ਰਚਿ = ਲੱਗ ਰਿਹਾ ਹੈ।

## ਪੰਚ ਦੂਤ ਸੰਗਿ; ਮਹਾ ਅਸਾਧ ॥੩॥

ਮਹਾ = ਬਹੁਤ ਵੱਡੇ ਅਸਾਧ = ਨਾ ਸਾਧੇ ਜਾਣ ਵਾਲੇ ਪੰਚ = ਪੰਜ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਦੂਤਾਂ ਦਾ ਇਹ ਜੀਵ **ਵਾ:** ਮਨ ਸੰਗਿ = ਸੰਗੀ ਹੋ ਰਿਹਾ ਹੈ ॥੩॥

## ਜੀਅ ਜਹਾਨੁ; ਪ੍ਰਾਨ ਧਨੁ ਤੇਰਾ ॥
## ਨਾਨਕ; ਜਾਨੁ ਸਦਾ ਹਰਿ ਨੇਰਾ ॥੪॥੧॥੧੯॥

ਹੇ ਪਰਮੇਸ਼ਰ ! ਸਾਰੇ ਜਹਾਨੁ = ਸੰਸਾਰ ਵਿਚ ਜੀਅ = ਜੀਵਾਂ ਨੂੰ ਪ੍ਰਾਨ = ਪ੍ਰਾਣ ਤੇ ਧਨ ਆਦਿਕ ਸਾਰਾ ਕੁਝ ਤੇਰਾ = ਤੁਹਾਡਾ ਹੀ ਦਿੱਤਾ ਹੋਇਆ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ਜੀ ! ਮੈਂ ਸਦਾ = ਹਮੇਸ਼ਾ ਹੀ ਆਪ ਜੀ ਨੂੰ ਨੇਰਾ = ਨੇੜੇ ਜਾਨੁ = ਜਾਣਦਾ ਹਾਂ ਭਾਵ ਅੰਗ-ਸੰਗ ਸਮਝਦਾ ਹਾਂ ॥੪॥੧॥੧੯॥

## ਧਨਾਸਰੀ ਮਹਲਾ ੫ ॥
## ਦੀਨ ਦਰਦ ਨਿਵਾਰਿ ਠਾਕੁਰ; ਰਾਖੈ ਜਨ ਕੀ ਆਪਿ ॥

ਠਾਕੁਰ = ਮਾਲਕ ਪਰਮੇਸ਼ਰ ਦੀਨ = ਗ਼ਰੀਬਾਂ ਦੇ ਦਰਦ = ਦੁਖ ਨਿਵਾਰਿ = ਦੂਰ ਕਰਨ ਵਾਲਾ ਹੈ **ਵਾ:** ਅਵਿੱਦਿਆ ਦੀਆਂ ਦਰਦ = ਪੀੜਾਂ ਮੇਟ ਕੇ ਆਪਣਿਆਂ ਜਨ = ਸੇਵਕਾਂ ਕੀ = ਦੀ ਆਪ ਹੀ ਲੋਕ-ਪ੍ਰਲੋਕ ਵਿਚ ਇੱਜ਼ਤ ਰਾਖੈ = ਰੱਖਣ ਵਾਲਾ ਹੈ।

## ਤਰਣ ਤਾਰਣ ਹਰਿ ਨਿਧਿ; ਦੂਖੁ ਨ ਸਕੈ ਬਿਆਪਿ ॥੧॥

ਹਰਿ = ਪਰਮੇਸ਼ਰ ਦਾ ਨਾਮ ਸੰਸਾਰ-ਸਮੁੰਦਰ ਤੋਂ ਤਾਰਣ ਵਾਸਤੇ ਤਰਣ = ਜਹਾਜ਼ ਰੂਪ ਹੈ ਤੇ ਸਾਰੇ ਸੁੱਖਾਂ ਦਾ ਨਿਧਿ = ਖ਼ਜ਼ਾਨਾ ਹੈ **ਵਾ:** ਸੰਸਾਰ ਰੂਪ ਨਿਧਿ = ਸਮੁੰਦਰ ਤੋਂ ਤਾਰਣ ਵਾਲੇ ਤਰਣ = ਜਹਾਜ਼ ਰੂਪ ਹਰਿ = ਪਰਮੇਸ਼ਰ ਦੇ ਨਾਮ ਦਾ ਸਿਮਰਨ ਕਰਕੇ ਕਦੇ ਵੀ ਕੋਈ ਦੂਖੁ = ਦੁਖ ਨ = ਨਹੀਂ ਬਿਆਪਿ = ਲੱਗ ਸਕੈ = ਸਕਦਾ ॥੧॥

## ਸਾਧੂ ਸੰਗਿ; ਭਜਹੁ ਗੁਪਾਲ ॥

ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਿ = ਸੰਗਤ ਵਿਚ ਮਿਲ ਕੇ ਗੁਪਾਲ (ਗੁ + ਪਾਲ) ਗੁ = ਧਰਤੀ ਦੇ ਪਾਲ = ਪਾਲਕ ਪਰਮੇਸ਼ਰ ਦਾ ਭਜਹੁ = ਭਜਨ ਕਰੋ।

## ਆਨ ਸੰਜਮ ਕਿਛੁ ਨ ਸੂਝੈ; ਇਹ ਜਤਨ ਕਾਟਿ ਕਲਿ ਕਾਲ ॥ਰਹਾਉ॥

ਆਨ = ਹੋਰ ਕਿਛੁ = ਕੋਈ ਵੀ ਸੰਜਮ = ਯਤਨ **ਵਾ:** ਸਾਧਨ (ਸਾਨੂੰ) ਸੂਝੈ = ਸੁੱਝਦਾ ਭਾਵ ਦਿਸਦਾ ਨ = ਨਹੀਂ ਹੈ, ਇਹ ਨਾਮ ਰੂਪ ਜਤਨ = ਉਪਾਅ ਕਰਕੇ ਕਲਿ = ਕਲਿਜੁਗ ਦਾ ਦੁਖਦਾਈ ਕਾਲ = ਸਮਾਂ ਕਾਟਿ = ਕੱਟਿਆ ਜਾਂਦਾ ਹੈ **ਵਾ:** ਇਹ ਨਾਮ ਰੂਪ ਯਤਨ ਕਰਕੇ ਹੀ ਮਨ ਦੀਆਂ ਕਲਿ = ਕਲਪਨਾਂ ਅਤੇ ਕਾਲ ਦਾ ਕੱਟਣਾ ਹੁੰਦਾ ਹੈ ॥ਰਹਾਉ॥

## ਆਦਿ ਅੰਤਿ ਦਇਆਲ ਪੂਰਨ; ਤਿਸੁ ਬਿਨਾ ਨਹੀ ਕੋਇ ॥

ਉਹ ਦਇਆਲ = ਦਇਆ ਦਾ ਘਰ ਵਾਹਿਗੁਰੂ ਆਦਿ = ਮੁੱਢ ਤੋਂ ਲੈ ਕੇ ਭਾਵ ਸੰਸਾਰ ਦੀ ਸਿਰਜਣਾ ਤੋਂ ਲੈ ਕੇ ਅੰਤਿ = ਅਖ਼ੀਰ ਤਕ ਭਾਵ ਸੰਸਾਰ ਦੇ ਨਾਸ਼ਵੰਤ ਹੋਣ ਤਕ ਪੂਰਨ = ਪਰੀਪੂਰਨ ਹੈ, ਤਿਸੁ = ਉਸ ਤੋਂ ਬਿਨਾ = ਬਗ਼ੈਰ ਹੋਰ ਕੋਇ = ਕੋਈ ਵੀ ਲੋਕ-ਪ੍ਲੋਕ ਵਿਚ ਰੱਖਿਆ ਕਰਨ ਨੂੰ ਸਮਰੱਥ ਨਹੀਂ ਹੈ।

## ਜਨਮ ਮਰਣ ਨਿਵਾਰਿ ਹਰਿ ਜਪਿ; ਸਿਮਰਿ ਸੁਆਮੀ ਸੋਇ ॥੨॥

ਜਿਸ ਨੇ ਹਰਿ = ਪਰਮੇਸ਼ਰ ਦੇ ਨਾਮ ਦਾ ਜਪਿ = ਜਾਪ ਕਰਕੇ ਜੰਮਣਾ ਮਰਨਾ ਨਿਵਾਰਿ = ਮੇਟ ਲਿਆ ਹੈ, ਸੋਇ = ਉਹ ਸਿਮਰਿ = ਸਿਮਰਨੇ ਯੋਗ ਸੁਆਮੀ = ਮਾਲਕ ਪਰਮੇਸ਼ਰ ਦਾ ਰੂਪ ਹੀ ਹੋ ਜਾਂਦਾ ਹੈ **ਅਥਵਾ** ਜਿਸ ਵੀ ਸੰਤ ਭਗਤ ਨੇ ਸੋਇ = ਉਸ ਸੁਆਮੀ = ਮਾਲਕ ਪਰਮੇਸ਼ਰ ਦੇ ਨਾਮ ਨੂੰ ਸਿਮਰਿ = ਸਿਮਰਿਆ ਹੈ, ਉਸ ਨੇ ਆਪਣਾ ਜੰਮਣਾ ਮਰਨਾ ਨਿਵਾਰਿ = ਨਵਿਰਤ ਕਰ ਲਿਆ ਹੈ, ਇਸ ਲਈ ਹੇ ਭਾਈ ਉਸ ਹਰਿ = ਵਾਹਿਗੁਰੂ ਦੇ ਨਾਮ ਨੂੰ ਜਪਿ = ਜਪਣਾ ਕਰੋ ॥੨॥

## ਬੇਦ ਸਿੰਮ੍ਰਿਤਿ ਕਥੈ ਸਾਸਤ; ਭਗਤ ਕਰਹਿ ਬੀਚਾਰੁ ॥

ਚਾਰੇ ਵੇਦ, ਸਤਾਈ ਸਿੰਮ੍ਰਿਤਿ = ਸਿੰਮ੍ਰਿਤੀਆਂ ਤੇ ਛੇ ਸਾਸਤ = ਸ਼ਾਸਤ੍ਰ ਉਸੇ ਪਰਮੇਸ਼ਰ ਦਾ ਗਿਆਨ ਕਥੈ = ਕਥਨ ਕਰਦੇ ਹਨ ਅਤੇ ਭਗਤ ਜਨ ਵੀ ਇਹ ਬੀਚਾਰੁ = ਨਿਰਣਾ ਕਰਹਿ = ਕਰਦੇ ਹਨ **ਵਾ:** ਭਗਤ ਜਨ ਵੀ ਉਸੇ ਪਰਮੇਸ਼ਰ ਦੇ ਗੁਣਾਂ ਦਾ **ਵਾ:** ਸਰੂਪ ਦਾ ਬੀਚਾਰੁ = ਵਿਚਾਰ ਕਰਦੇ ਹਨ ਅਰਥਾਤ ਸਾਰਿਆਂ ਦੀ ਇੱਕੋ ਹੀ ਸਲਾਹ ਹੈ ਕਿ :

## ਮੁਕਤਿ ਪਾਈਐ ਸਾਧਸੰਗਤਿ; ਬਿਨਸਿ ਜਾਇ ਅੰਧਾਰੁ ॥੩॥

ਸਾਧ = ਸ੍ਰੇਸ਼ਟ ਜਨਾਂ ਦੀ ਸੰਗਤ ਨਾਲ ਮਿਲ ਕੇ ਮੁਕਤਿ = ਮੋਖਸ਼ ਪਦਵੀ, ਮੁਕਤੀ ਪਾਈਐ = ਪਾਈਦੀ

ਹੈ ਤੇ ਅਗਿਆਨ ਰੂਪ ਅੰਧਾਰੁ = ਹਨੇਰਾ ਬਿਨਸਿ = ਨਾਸ਼ ਹੋ ਜਾਇ = ਜਾਂਦਾ ਹੈ **ਵਾ:** ਸੰਸਾਰਕ ਬੰਧਨਾਂ ਤੋਂ ਮੁਕਤੀ ਪਾਈਐ = ਪਾਉਣ ਦੀ ਜੁਗਤੀ ਸਤਿਸੰਗਤ ਹੈ, ਜਿਸ ਵਿਚ ਪਰਮੇਸ਼ਰ ਦੇ ਨਾਮ ਦਾ ਸਿਮਰਨ ਕਰ ਕੇ ਅਗਿਆਨਤਾ ਦਾ ਅੰਧਾਰੁ = ਹਨੇਰਾ ਨਾਸ਼ ਹੋ ਜਾਂਦਾ ਹੈ ॥੩॥

## ਚਰਨ ਕਮਲ ਅਧਾਰੁ ਜਨ ਕਾ; ਰਾਸਿ ਪੂੰਜੀ ਏਕ ॥

ਉਸ ਵਾਹਿਗੁਰੂ ਦੇ ਚਰਨ ਕਮਲ ਹੀ ਸਾਡੇ ਜਨ = ਦਾਸਾਂ ਕਾ = ਦਾ ਅਧਾਰੁ = ਆਸਰਾ ਹਨ, ਸਾਡੇ ਲਈ ਤਾਂ ਇਸ ਲੋਕ ਵਿਚ ਸ਼ਰਧਾ ਰੂਪੀ ਰਾਸਿ = ਪੂੰਜੀ ਤੇ ਪ੍ਰਲੋਕ ਦੀ ਪੂੰਜੀ ਏਕ = ਇਕ ਨਾਮ ਹੀ ਹੈ।

**[ਅੰਗ ੬੭੬]**

## ਤਾਣੁ ਮਾਣੁ ਦੀਬਾਣੁ ਸਾਚਾ; ਨਾਨਕ ਕੀ ਪ੍ਰਭ ਟੇਕ ॥੪॥੨॥੨੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਰੀਰ ਦਾ ਤਾਣੁ = ਬਲ, ਸੰਸਾਰ ਦੇ ਅੰਦਰ ਮਾਣੁ = ਸਤਿਕਾਰ ਦੇਣ ਵਾਲਾ **ਵਾ:** ਸਰੀਰ ਦਾ ਬਿਬੇਕ ਰੂਪੀ ਬਲ, ਮਨ ਦਾ ਗਿਆਨ ਰੂਪੀ ਮਾਣ ਤੇ ਸਾਚਾ = ਸੱਚਾ ਦੀਬਾਣੁ = ਆਸਰਾ ਦੇਣ ਵਾਲਾ ਵਾਹਿਗੁਰੂ ਹੀ ਹੈ, ਇਸ ਕਰਕੇ ਮੈਨੂੰ ਦਾਸ ਨੂੰ ਉਸ ਪ੍ਰਭ = ਵਾਹਿਗੁਰੂ ਕੀ = ਦੀ ਹੀ ਟੇਕ = ਓਟ ਹੈ ॥੪॥੨॥੨੦॥

## ਧਨਾਸਰੀ ਮਹਲਾ ੫ ॥
## ਫਿਰਤ ਫਿਰਤ ਭੇਟੇ ਜਨ ਸਾਧੂ; ਪੂਰੈ ਗੁਰਿ ਸਮਝਾਇਆ ॥

ਹੇ ਭਾਈ ! ਜਿਨ੍ਹਾਂ ਪੁਰਖਾਂ ਨੂੰ ਫਿਰਤ ਫਿਰਤ = ਫਿਰਦਿਆਂ ਫਿਰਦਿਆਂ ਸਾਧੂ = ਸੰਤ ਜਨ ਭੇਟੇ = ਮਿਲੇ ਹਨ, ਉਨ੍ਹਾਂ ਨੂੰ ਸਾਧੂਆਂ ਦੀ ਸੰਗਤ ਵਿਚ ਮਿਲੇ ਹੋਇਆਂ ਨੂੰ ਪੂਰੈ = ਪੂਰਿਆਂ ਗੁਰਿ = ਸਤਿਗੁਰਾਂ ਨੇ ਸਮਝਾਇਆ = ਸਮਝਾ ਦਿੱਤਾ ਹੈ ਕਿ

## ਆਨ ਸਗਲ ਬਿਧਿ, ਕਾਂਮਿ ਨ ਆਵੈ; ਹਰਿ ਹਰਿ ਨਾਮੁ ਧਿਆਇਆ ॥੧॥

ਹੇ ਭਾਈ ! ਆਨ = ਹੋਰ ਸਗਲ = ਸਾਰੀਆਂ ਬਿਧਿ = ਵਿਧੀਆਂ ਕਿਸੇ ਵੀ ਕਾਂਮਿ = ਕੰਮ ਨ = ਨਹੀਂ ਆਵੈ = ਆਉਣ ਵਾਲੀਆਂ, ਇਸ ਕਰਕੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਇਆ ਕਰੋ ॥੧॥

## ਤਾ ਤੇ; ਮੋਹਿ ਧਾਰੀ ਓਟ ਗੋਪਾਲ ॥

ਹੇ ਭਾਈ ! ਤਾ ਤੇ = ਇਸ ਕਰਕੇ ਮੋਹਿ = ਮੈਂ **ਵਾ:** ਅਸੀਂ ਗੋਪਾਲ (ਗੋ + ਪਾਲ) ਗੋ = ਪ੍ਰਿਥਵੀ ਦੇ ਪਾਲ = ਪਾਲਕ ਪਰਮੇਸ਼ਰ ਦੀ ਓਟ = ਪਨਾਹ (ਸ਼ਰਨ) ਦਿਲ ਵਿਚ ਧਾਰੀ = ਧਾਰਨ ਕੀਤੀ ਹੋਈ ਹੈ।

## ਸਰਨਿ ਪਰਿਓ ਪੂਰਨ ਪਰਮੇਸੁਰ; ਬਿਨਸੇ ਸਗਲ ਜੰਜਾਲ ॥ਰਹਾਉ॥

ਜਦੋਂ ਅਸੀਂ ਪੂਰਨ = ਸਰਬ-ਵਿਆਪਕ ਪਰਮੇਸ਼ਰ ਦੀ ਸਰਨਿ = ਓਟ ਵਿਚ ਪਰਿਓ = ਪਏ, ਤਦੋਂ ਸਾਡੇ ਸਗਲ = ਸਾਰੇ ਅਵਿੱਦਿਆ ਆਦਿ ਦੇ ਜੰਜਾਲ = ਬੰਧਨ ਬਿਨਸੇ = ਨਾਸ਼ ਹੋ ਗਏ ॥ਰਹਾਉ॥

## ਸੁਰਗ ਮਿਰਤ ਪਇਆਲ ਭੂ ਮੰਡਲ; ਸਗਲ ਬਿਆਪੇ ਮਾਇ ॥

ਸੁਰਗ = ਸਵਰਗ ਲੋਕ ਮਿਰਤ = ਮਾਤ-ਲੋਕ, ਪਇਆਲ = ਪਾਤਾਲ ਲੋਕ ਤੇ ਜਿਤਨਾ ਭੂ = ਪ੍ਰਿਥਵੀ

ਦਾ ਮੰਡਲ = ਗੋਲਾਕਾਰ ਘੇਰਾ ਹੈ **ਵਾ:** ਮਿਰਤ = ਮ੍ਰਿਤੂ ਲੋਕ ਭਾਵ ਜਮਪੁਰੀ ਵਿਚ ਤੇ ਭੂ = ਪ੍ਰਿਥਵੀ ਦੇ ਮੰਡਲ = ਸੰਸਾਰ ਇਨ੍ਹਾਂ ਸਗਲ = ਸਾਰਿਆਂ ਥਾਵਾਂ ਵਿਚ ਮਾਇ = ਮਾਇਆ ਬਿਆਪੈ = ਬਿਆਪ ਰਹੀ ਹੈ।

## ਜੀਅ ਉਧਾਰਨ ਸਭ ਕੁਲ ਤਾਰਨ; ਹਰਿ ਹਰਿ ਨਾਮੁ ਧਿਆਇ ॥੨॥

ਹੇ ਭਾਈ ! ਜੀਅ = ਜੀਵਾਂ ਦੇ ਉਧਾਰਨ = ਉਧਾਰ ਕਰਨ ਵਾਲਾ ਭਾਵ ਸੰਸਾਰ-ਸਮੁੰਦਰ ਤੋਂ ਤਾਰਨ ਵਾਲਾ ਸਭ = ਸਾਰੀਆਂ ਕੁਲ = ਵੰਸ਼ਾਂ ਨੂੰ ਤਾਰਨ ਵਾਲਾ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲਾ ਹਰਿ = ਪਰਮੇਸ਼ਰ ਦਾ ਨਾਮ ਹੀ ਹੈ, ਇਸ ਕਰਕੇ ਉਸ ਪਰਮੇਸ਼ਰ ਦੇ ਨਾਮ ਨੂੰ ਇਕ-ਚਿਤ ਹੋ ਕੇ ਧਿਆਇ = ਧਿਆਇਆ ਕਰੋ **ਵਾ:** ਜੀਵਾਂ ਦੇ ਉਧਾਰ ਕਰਨ ਲਈ ਤੇ ਸਾਰੀਆਂ ਕੁਲਾਂ ਦੇ ਤਾਰਨੇ ਵਾਸਤੇ ਮੈਂ ਹਰਿ ਹਰਿ ਨਾਮ ਨੂੰ ਇਕ-ਚਿਤ ਹੋ ਕੇ ਧਿਆਇਆ ਹੈ॥੨॥

## ਨਾਨਕ ਨਾਮੁ ਨਿਰੰਜਨੁ ਗਾਈਐ; ਪਾਈਐ ਸਰਬ ਨਿਧਾਨਾ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਦੋਂ ਨਿਰੰਜਨੁ = ਮਾਇਆ ਦੀ ਕਾਲਖ ਤੋਂ ਰਹਿਤ ਪਰਮੇਸ਼ਰ ਦੇ ਨਾਮ ਨੂੰ ਕੀਰਤਨ ਰੂਪ ਵਿਚ ਗਾਈਐ = ਗਾਉਣਾ ਕਰੀਏ ਤਾਂ ਸਰਬ = ਸਾਰੇ ਨਿਧੀਆਂ ਦੇ ਨਿਧਾਨਾ = ਖ਼ਜ਼ਾਨੇ ਪਾਈਐ = ਪਾ ਲਈਦੇ ਹਨ **ਵਾ:** ਸਾਰਿਆਂ ਖ਼ਜ਼ਾਨਿਆਂ ਦੇ ਮਾਲਕ ਵਾਹਿਗੁਰੂ ਨੂੰ ਪਾ ਲਈਦਾ ਹੈ।

## ਕਰਿ ਕਿਰਪਾ ਜਿਸੁ ਦੇਇ ਸੁਆਮੀ; ਬਿਰਲੇ ਕਾਹੂ ਜਾਨਾ ॥੩॥੩॥੨੧॥

ਜਿਸੁ = ਜੀਹਨੂੰ ਸੁਆਮੀ = ਮਾਲਕ ਪਰਮੇਸ਼ਰ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਨਾਮ ਦਾ ਦਾਨ ਬਖ਼ਸ਼ ਦੇਇ = ਦਿੰਦਾ ਹੈ, ਪਰ ਕਾਹੂ = ਕਿਸੇ ਬਿਰਲੇ = ਟਾਵੇਂ ਨੇ ਹੀ ਸਿਮਰਨ ਦੇ ਲਾਭ **ਵਾ:** ਸਰੂਪ ਨੂੰ ਜਾਨਾ = ਜਾਣਿਆ ਹੈ ॥੩॥੩॥੨੧॥

## ਧਨਾਸਰੀ ਮਹਲਾ ੫ ਘਰੁ ੨ ਚਉਪਦੇ ੧ੴ ਸਤਿਗੁਰ ਪ੍ਰਸਾਦਿ ॥

ਧਨਾਸਰੀ ਰਾਗਣੀ ਵਿਚ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਘਰੁ ੨ = ਦੂਸਰੇ ਸੁਰਤਾਲ ਵਿਚ ਅੱਗੇ ਚਉਪਦੇ = ਚਾਰ ਪਦਿਆਂ ਵਾਲੇ ਸ਼ਬਦ ਆਉਣਗੇ, ਇਸ ਸ਼ਬਦ ਵਿਚ ਸਤਿਗੁਰੂ ਸੰਸਾਰਕ ਜੀਵ ਦੇ ਭਰਮ ਵਿਚ ਭੁੱਲਿਆਂ ਹੋਇਆਂ ਦੇ ਲਖਣ ਕਥਨ ਕਰਦੇ ਹਨ।

੧ = ਅਦ੍ਵੈਤ ਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਛੋਡਿ ਜਾਹਿ; ਸੇ ਕਰਹਿ ਪਰਾਲ ॥

ਹੇ ਭਾਈ ! ਜਿਹੜੇ ਪਦਾਰਥ ਛੋਡਿ = ਛੱਡ ਕੇ ਚਲੇ ਜਾਹਿ = ਜਾਣੇ ਹਨ, ਸੇ = ਉਨ੍ਹਾਂ ਪਦਾਰਥਾਂ ਵਾਸਤੇ ਜੀਵ ਪਰਾਲ = ਪਰਾਲੀ (ਧਾਨਾਂ ਦੇ ਫੂਸ) ਦੀ ਨਿਆਈਂ ਫੋਕੇ ਕਰਮ ਕਰਹਿ = ਕਰ ਰਿਹਾ ਹੈ।

## ਕਾਮਿ ਨ ਆਵਹਿ; ਸੇ ਜੰਜਾਲ ॥

ਜਿਨ੍ਹਾਂ ਸੰਬੰਧੀਆਂ, ਪਦਾਰਥਾਂ ਨੇ ਜੀਵ ਦੇ ਕਾਮਿ = ਕੰਮ ਨ = ਨਹੀਂ ਆਵਹਿ = ਆਉਣਾ, ਸੇ = ਉਨ੍ਹਾਂ ਦੇ ਜੰਜਾਲ = ਬੰਧਨਾਂ ਵਿਚ ਰਾਤ ਦਿਨੇ ਪਿਆ ਹੋਇਆ ਹੈ।

## ਸੰਗਿ ਨ ਚਾਲਹਿ; ਤਿਨ ਸਿਉ ਹੀਤ ॥ ਜੋ ਬੈਰਾਈ; ਸੇਈ ਮੀਤ ॥੧॥

ਜਿਨ੍ਹਾਂ ਸੰਬੰਧੀਆਂ, ਪਦਾਰਥਾਂ, ਕੰਮਾਂ ਨੇ ਜੀਵ ਦੇ ਸੰਗਿ = ਨਾਲ ਚਾਲਹਿ = ਚੱਲ ਕੇ ਪ੍ਰਲੋਕ ਨੂੰ ਸਹਾਇਤਾ ਕਰਨ ਲਈ ਨਾਲ ਨ = ਨਹੀਂ ਜਾਣਾ, ਤਿਨ = ਉਨ੍ਹਾਂ ਸਿਉ = ਨਾਲ ਹੀਤ = ਹਿਤ (ਪ੍ਰੇਮ) ਕਰਦਾ ਹੈ। ਜੋ = ਜਿਹੜੇ ਕਾਮ, ਕ੍ਰੋਧ, ਲੋਭ ਆਦਿ ਬੈਰਾਈ = ਵੈਰੀ ਹਨ, ਸੇਈ = ਉਨ੍ਹਾਂ ਨੂੰ ਮੀਤ = ਮਿੱਤਰ ਸਮਝਦਾ ਹੈ ॥੧॥

## ਐਸੇ; ਭਰਮਿ ਭੁਲੇ ਸੰਸਾਰਾ ॥ ਜਨਮੁ ਪਦਾਰਥੁ; ਖੋਇ ਗਵਾਰਾ ॥ਰਹਾਉ॥

ਐਸੇ = ਇਸ ਪ੍ਰਕਾਰ ਸੰਸਾਰਾ = ਜਗਤ ਦੇ ਜੀਵ ਭਰਮ ਵਿਚ ਭੁੱਲੇ ਹੋਏ ਹਨ ਅਤੇ ਆਪਣੇ ਅਮੋਲਕ ਜਨਮ ਰੂਪੀ ਪਦਾਰਥ ਨੂੰ ਬੇ-ਸਮਝ ਤਾਈਂ ਵਿਚ ਗਵਾਰਾ = ਮੂਰਖ ਜੀਵ ਖੋਇ = ਗਵਾ ਰਹੇ ਹਨ ॥ਰਹਾਉ॥

## ਸਾਚੁ ਧਰਮੁ; ਨਹੀ ਭਾਵੈ ਡੀਠਾ ॥ ਝੂਠ ਧੋਹ ਸਿਉ; ਰਚਿਓ ਮੀਠਾ ॥

ਅੰਮ੍ਰਿਤ ਨਾਮ ਦਾ ਜਪਣਾ ਤੇ ਹੋਰਨਾਂ ਨੂੰ ਜਪਾਉਣਾ, ਮਨ ਵਿਸ਼ਿਆਂ ਦੀ ਕੁਸੰਗਤ ਵੱਲੋਂ ਧੀਰਜਤਾ ਦੇ ਸਹਿਤ ਹੋਣਾ, ਉਪਕਾਰੀ ਸੁਭਾਅ ਆਦਿ ਜੋ ਸਾਚੁ = ਸੱਚਾ ਧਰਮ ਸੀ, ਉਹ ਇਸ ਜੀਵ ਨੂੰ ਡੀਠਾ = ਦੇਖਣਾ ਭਾਵੈ = ਭਾਉਂਦਾ ਭਾਵ ਚੰਗਾ ਨਹੀਂ ਲੱਗਦਾ ਹੈ। ਅਤੇ ਝੂਠ ਬੋਲਣ ਨੂੰ, ਕਿਸੇ ਸਿਉ = ਨਾਲ ਧੋਹ = ਧੋਖੇ ਬਾਜ਼ੀ **ਵਾ:** ਛਲ ਫਰੇਬ ਕਰਨ ਨੂੰ ਮੀਠਾ = ਮਿੱਠਾ (ਪਿਆਰਾ) ਜਾਣ ਕੇ ਇਨ੍ਹਾਂ ਵਿਚ ਰਚਿਓ = ਰਚਿਆ ਹੋਇਆ ਹੈ।

## ਦਾਤਿ ਪਿਆਰੀ; ਵਿਸਰਿਆ ਦਾਤਾਰਾ ॥
## ਜਾਣੈ ਨਾਹੀ; ਮਰਣੁ ਵਿਚਾਰਾ ॥੨॥

ਜੀਵ ਨੂੰ ਵਾਹਿਗੁਰੂ ਦਾਤੇ ਦੀ ਦਿੱਤੀ ਦਾਤ ਪਿਆਰੀ = ਚੰਗੀ ਲੱਗ ਰਹੀ ਹੈ ਤੇ ਦਾਤਾਰਾ = ਦਾਤਾਂ ਦੇਣ ਵਾਲਾ ਵਾਹਿਗੁਰੂ ਵਿਸਰਿਆ = ਭੁੱਲ ਗਿਆ ਹੈ। ਜੀਵ ਐਸਾ ਵਿਚਾਰਾ = ਦੀਨ ਹੋ ਰਿਹਾ ਹੈ ਕਿ ਆਪਣੀ ਮਰਣੁ = ਮੌਤ ਨੂੰ ਜਾਣੈ = ਜਾਣਦਾ ਹੀ ਨਾਹੀ = ਨਹੀਂ ਹੈ ॥੨॥

## ਵਸਤੁ ਪਰਾਈ ਕਉ; ਉਠਿ ਰੋਵੈ ॥ ਕਰਮ ਧਰਮ; ਸਗਲਾਈ ਖੋਵੈ ॥

(**ਸਗਲਾ-ਈ** ਡੈਸ਼ ਲਗਾ ਕੇ ਬੋਲੋ ਪਾਠ ਇਕੱਠਾ ਹੈ)

ਜੀਵ ਪਰਾਈ ਵਸਤੁ = ਵਸਤੂ ਦੌਲਤ ਭਾਵ ਪਰਾਏ ਦਾ ਧਨ ਤੇ ਪਰਾਏ ਸਰੂਪਾ ਕਉ = ਨੂੰ ਵੇਖ ਕੇ ਨਿਤ ਹੀ ਉੱਠ ਉੱਠ ਕੇ ਰੋਵੈ = ਰੋਂਦਾ ਹੈ ਕਿ ਮੈਨੂੰ ਕਿਉਂ ਨਹੀਂ ਇਹ ਚੰਗੇ ਪਦਾਰਥ ਮਿਲੇ, ਇਸ ਤਰ੍ਹਾਂ ਜੀਵ ਨਿੱਤ ਨਮਿੱਤ ਪ੍ਰਾਸਚਿਤ ਆਦਿਕ ਕਰਮ, ਜੱਗ ਆਦਿਕ ਧਰਮ ਸਗਲਾਈ = ਸਾਰਾ ਹੀ ਖੋਵੈ = ਗਵਾ ਲੈਂਦਾ ਹੈ।

## ਹੁਕਮੁ ਨ ਬੂਝੈ; ਆਵਣ ਜਾਣੇ ॥ ਪਾਪ ਕਰੈ; ਤਾ ਪਛੋਤਾਣੇ ॥੩॥

ਜੀਵ ਵਾਹਿਗੁਰੂ ਦੇ ਹੁਕਮ ਨੂੰ ਬੂਝੈ = ਸਮਝਦਾ ਨਹੀਂ ਹੈ, ਜਿਸ ਕਰਕੇ ਵਾਹਿਗੁਰੂ ਦਾ ਆਵਣੇ = ਆਉਣ ਜਾਣੇ = ਜਾਣ ਦਾ ਹੁਕਮ ਪਿਆ ਰਹਿੰਦਾ ਹੈ **ਵਾ:** ਜਨਮ ਧਾਰ ਕੇ ਆਵਣ = ਆਉਂਦਾ ਹੈ ਤੇ ਪਰਾਲਬਧ ਸਮਾਪਤ ਹੋਈ ਤੋਂ ਪ੍ਰਲੋਕ ਨੂੰ ਚਲਿਆ ਜਾਣੇ = ਜਾਂਦਾ ਹੈ।

ਅਨੇਕ ਪ੍ਰਕਾਰ ਦੇ ਜੀਵ ਪਾਪ = ਗੁਨਾਹ ਕਰਮ ਕਰੈ = ਕਰਦਾ ਹੈ ਤੇ ਜਦੋਂ ਉਸ ਦਾ ਦੰਡ ਮਿਲਦਾ ਹੈ ਤਾ = ਤਦ ਪਛੋਤਾਣੇ = ਪਸ਼ਚਾਤਾਪ ਕਰਦਾ ਹੈ ॥੩॥

## ਜੋ ਤੁਧੁ ਭਾਵੈ; ਸੋ ਪਰਵਾਣੁ ॥ ਤੇਰੇ ਭਾਣੇ ਨੋ; ਕੁਰਬਾਣੁ ॥

ਹੇ ਵਾਹਿਗੁਰੂ ! ਜੋ ਤੁਧੁ = ਤੁਹਾਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ (ਸਾਨੂੰ) ਜੀਵਾਂ ਨੂੰ ਪਰਵਾਣੁ =

ਪ੍ਰਮਾਣਨੀਕ ਹੈ। ਹੇ ਪਰਮੇਸ਼ਰ ਜੀ! ਅਸੀਂ ਤੇਰੇ = ਤੁਹਾਡੇ ਭਾਣੇ = ਹੁਕਮ ਨੋ = ਤੋਂ ਕੁਰਬਾਣੁ = ਬਲਿਹਾਰ ਜਾਂਦੇ ਹਾਂ।

## ਨਾਨਕੁ ਗਰੀਬੁ; ਬੰਦਾ ਜਨੁ ਤੇਰਾ ॥
## ਰਾਖਿ ਲੇਇ; ਸਾਹਿਬੁ ਪ੍ਰਭੁ ਮੇਰਾ ॥੪॥੧॥੨੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਮੈਂ ਜਨੁ = ਦਾਸ ਨਾਮ ਰੂਪੀ **ਵਾ:** ਗੁਣਾਂ ਰੂਪੀ **ਵਾ:** ਸਾਧਨਾ ਰੂਪੀ, ਧਨ ਤੋਂ ਗਰੀਬੁ = ਨਿਰਧਨ ਤੇਰਾ = ਤੁਹਾਡਾ ਬੰਦਾ = ਦਾਸ ਹਾਂ **ਵਾ:** ਮੈਂ ਗਰੀਬੁ = ਨਿਮਾਣਾ ਤੇਰੇ ਜਨ = ਦਾਸਾਂ ਕਾ = ਦਾ ਬੰਦਾ = ਦਾਸ ਹਾਂ। ਹੇ ਮੇਰੇ ਸਾਹਿਬੁ = ਮਾਲਕ ਪ੍ਰਭੁ = ਪਰਮੇਸ਼ਰ ਜੀ! ਕ੍ਰਿਪਾ ਕਰਕੇ ਸਾਡੀ ਸੰਸਾਰਕ ਦੁੱਖਾਂ ਤੋਂ ਰਾਖਿ = ਰੱਖਿਆ ਕਰ ਲੇਇ = ਲਵੋ ॥੪॥੧॥੨੨॥

## ਧਨਾਸਰੀ ਮਹਲਾ ੫ ॥
## ਮੋਹਿ ਮਸਕੀਨ; ਪ੍ਰਭੁ ਨਾਮੁ ਅਧਾਰੁ ॥ ਖਾਟਣ ਕਉ; ਹਰਿ ਹਰਿ ਰੋਜਗਾਰੁ ॥

ਹੇ ਪ੍ਰਭੁ = ਪਰਮੇਸ਼ਰ! ਮੋਹਿ = ਮੈਨੂੰ ਮਸਕੀਨ = ਗ਼ਰੀਬ ਨੂੰ ਆਪ ਜੀ ਦੇ ਨਾਮ ਦਾ ਅਧਾਰੁ = ਆਸਰਾ ਹੈ। ਹੇ ਹਰਿ = ਪਰਮੇਸ਼ਰ ਜੀ! ਜ਼ਿੰਦਗੀ ਦੇ ਹਰਿ = ਹਰੇਕ ਦਿਨ ਵਿਚ ਖੱਟੀ ਖਾਟਣ = ਖੱਟਣ ਕਉ = ਵਾਸਤੇ ਆਪ ਜੀ ਦਾ ਨਾਮ ਹੀ ਰੋਜਗਾਰੁ = ਉਪਜੀਵਕਾ (ਰੋਜ਼ੀ) ਹੈ।

## ਸੰਚਣ ਕਉ; ਹਰਿ ਏਕੋ ਨਾਮੁ ॥ ਹਲਤਿ ਪਲਤਿ; ਤਾ ਕੈ ਆਵੈ ਕਾਮ ॥੧॥

ਹੇ ਹਰਿ = ਪਰਮੇਸ਼ਰ! ਪ੍ਰਲੋਕ ਲਈ ਵੀ ਸੰਚਣ = ਇਕੱਤਰ ਕਰਨ ਕਉ = ਵਾਸਤੇ ਏਕੋ = ਇਕ ਤੁਹਾਡਾ ਨਾਮ ਰੂਪੀ ਧਨ ਹੀ ਹੈ। ਕਿਉਂਕਿ ਜਿਹੜੇ ਗੁਰਮੁਖ ਜਨ ਨਾਮ ਜਪਦੇ ਹਨ, ਤਾ = ਉਨ੍ਹਾਂ ਕੈ = ਦੇ ਨਾਮ ਹਲਤਿ = ਇਸ ਲੋਕ ਤੇ ਪਲਤਿ = ਪ੍ਰਲੋਕ ਵਿਚ ਸਹਾਇਤਾ ਕਰਨ ਦੇ ਕਾਮ = ਕੰਮ ਆਵੈ = ਆਉਂਦਾ ਹੈ ॥੧॥

## ਨਾਮਿ ਰਤੇ ਪ੍ਰਭ; ਰੰਗਿ ਅਪਾਰ ॥ ਸਾਧ ਗਾਵਹਿ; ਗੁਣ ਏਕ ਨਿਰੰਕਾਰ ॥ਰਹਾਉ॥

ਜਿਹੜੇ ਪੁਰਖ ਪ੍ਰਭ = ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਨ੍ਹਾਂ ਨੂੰ ਅਪਾਰ = ਬੇਅੰਤ ਰੰਗਿ = ਅਨੰਦ ਪ੍ਰਾਪਤ ਹੋਇਆ ਹੈ। ਅਤੇ ਉਹ ਸਾਧ = ਸ੍ਰੇਸ਼ਟ ਜਨਾਂ ਦੀ ਸੰਗਤ ਨਾਲ ਮਿਲ ਕੇ ਏਕ = ਇਕ ਨਿਰੰਕਾਰ = ਪਾਰਬ੍ਰਹਮ ਪਰਮੇਸ਼ਰ ਦੇ ਹੀ ਗੁਣ ਗਾਵਹਿ = ਗਾਉਂਦੇ ਹਨ ॥ਰਹਾਉ॥

***ਪ੍ਰਸ਼ਨ :*** *ਸੰਤ ਜਨਾਂ ਦੀ ਇਸ ਲੋਕ ਵਿਚ ਵਡਿਆਈ ਕਿਉਂ ਹੁੰਦੀ ਹੈ?*
***ਉੱਤਰ :***

## ਸਾਧ ਕੀ ਸੋਭਾ; ਅਤਿ ਮਸਕੀਨੀ ॥ ਸੰਤ ਵਡਾਈ; ਹਰਿ ਜਸੁ ਚੀਨੀ ॥

ਅਤਿ = ਅਤਿਅੰਤ ਮਸਕੀਨੀ = ਗ਼ਰੀਬੀ ਭਾਵ ਬਹੁਤਾ ਨਿਮਰਤਾ ਵਾਲਾ ਸੁਭਾਅ ਹੋਣੇ ਕਰਕੇ ਸਾਧ = ਮਹਾਤਮਾ ਜਨਾਂ ਕੀ = ਦੀ ਇਸ ਲੋਕ ਵਿਚ ਸੋਭਾ = ਵਡਿਆਈ ਹੁੰਦੀ ਹੈ।

***ਪ੍ਰਸ਼ਨ :*** *ਸੰਤ ਜਨਾਂ ਦੀ ਪ੍ਰਲੋਕ ਵਿਚ ਵਡਿਆਈ ਕਿਉਂ ਹੁੰਦੀ ਹੈ?*
***ਉੱਤਰ :*** ਸੰਤ = ਮਹਾਤਮਾ ਜਨਾਂ ਦੀ ਵਡਾਈ = ਵਡਿਆਈ ਹਰਿ = ਪਰਮੇਸ਼ਰ ਦਾ ਜੱਸ ਕਰਨੇ ਕਰਕੇ ਪ੍ਰਲੋਕ ਵਿਚ ਚੀਨੀ = ਜਾਣੀ ਜਾਂਦੀ ਹੈ।

***ਪ੍ਰਸ਼ਨ :*** *ਜੇ ਬੈਕੁੰਠ ਵਿਚ ਸੰਤ ਚਲੇ ਜਾਣ ਤਾਂ ਅਨੰਦ ਕਿਉਂ ਹੈ?*

**ਉੱਤਰ :**

## ਅਨਦੁ ਸੰਤਨ ਕੈ; ਭਗਤਿ ਗੋਵਿੰਦ ॥ ਸੂਖੁ ਸੰਤਨ ਕੈ; ਬਿਨਸੀ ਚਿੰਦ ॥੨॥

ਗੋਵਿੰਦ = ਪਰਮੇਸ਼ਰ ਦੀ ਭਗਤਿ = ਪ੍ਰੇਮਾ-ਭਗਤੀ ਕਰਨੇ ਕਰਕੇ ਸੰਤਨ = ਸੰਤ ਮਹਾਤਮਾ ਜਨਾਂ ਕੈ = ਦੇ ਤਾਈਂ ਬੈਕੁੰਠ ਵਿਚ ਵੀ ਅਨਦੁ = ਅਨੰਦ ਹੀ ਹੈ।

***ਪ੍ਰਸ਼ਨ :*** *ਜੇ ਸੰਤ ਜਨ ਬ੍ਰਹਮ ਲੋਕ ਵਿਚ ਚਲੇ ਜਾਣ, ਉਥੇ ਸੁਖ ਕਿਉਂ ਹੈ ?*

***ਉੱਤਰ :*** ਸਾਰੀਆਂ ਚਿੰਦ = ਚਿੰਤਾਵਾਂ ਦੇ ਅੰਦਰੋਂ ਬਿਨਸੀ = ਨਾਸ਼ ਹੋਣੇ ਕਰਕੇ ਸੰਤਨ = ਸੰਤ ਜਨਾਂ ਕੈ = ਦੇ ਤਾਈਂ ਬ੍ਰਹਮ ਲੋਕ ਵਿਚ ਸੂਖੁ = ਸੁਖ ਹੀ ਹੈ ॥੨॥

## ਜਹ ਸਾਧ ਸੰਤਨ; ਹੋਵਹਿ ਇਕਤ੍ਰ ॥
## ਤਹ ਹਰਿ ਜਸੁ ਗਾਵਹਿ; ਨਾਦ ਕਵਿਤ ॥

(**ਕਵਿਤ** ਦਾ ਉਚਾਰਨ ਅੱਧਕ ਤੋਂ ਰਹਿਤ ਧੋਲੇ ਹੈ)

ਜਹ = ਜਿਥੇ ਸਾਧ = ਸ੍ਰੇਸ਼ਟ ਤੇ ਸੰਤਨ = ਸਾਸ ਗਿਰਾਸ ਨਾਮ ਜਪਣ ਵਾਲੇ ਮਹਾਤਮਾ ਜਨ ਇਕਤ੍ਰ = ਇਕੱਠੇ ਹੋਵਹਿ = ਹੁੰਦੇ ਹਨ। ਤਹ = ਉਥੇ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਨਾਦ = ਵਾਜਿਆਂ ਦੇ ਨਾਲ ਕਵਿਤ = ਕਾਵ ਰਚਨਾ ਰਲਾ ਕੇ ਗਾਵਹਿ = ਗਾਉਂਦੇ ਹਨ **ਵਾ:** ਹਰੀ ਦੇ ਜੱਸ ਰੂਪ ਨਾਦ = ਸ਼ਬਦ ਤੇ ਕਵਿਤ = ਪਰਮਾਰਥੀ ਕਵਿਤਾ ਗਾਉਂਦੇ ਹਨ।

## ਸਾਧ ਸਭਾ ਮਹਿ; ਅਨਦ ਬਿਸ੍ਰਾਮ ॥

ਸਾਧ = ਮਹਾਤਮਾ ਜਨਾਂ ਦੀ ਸਭਾ = ਸੰਗਤ (ਇਕੱਤਰਤਾ) ਮਹਿ = ਵਿਚ ਅਨਦ = ਅਨੰਦ ਸਰੂਪ ਵਿਚ ਬਿਸ੍ਰਾਮ = ਟਿਕਾ ਹੁੰਦਾ ਹੈ।

## ਉਨ ਸੰਗੁ ਸੋ ਪਾਏ; ਜਿਸੁ ਮਸਤਕਿ ਕਰਾਮ ॥੩॥

ਉਨ = ਉਨ੍ਹਾਂ ਮਹਾਤਮਾ ਜਨਾਂ ਦੀ ਸੰਗੁ = ਸੰਗਤ ਨੂੰ ਸੋ = ਉਹ ਪੁਰਖ ਪਾਏ = ਪਾਉਂਦਾ ਹੈ, ਜਿਸ ਦੇ ਮਸਤਕਿ = ਮੱਥੇ ਉੱਤੇ ਨਿਸ਼ਕਾਮ ਕਰਾਮ = ਕਰਮਾਂ ਦੇ ਲੇਖ ਲਿਖੇ ਹੋਏ ਹਨ ॥੩॥

## ਦੁਇ ਕਰ ਜੋੜਿ; ਕਰੀ ਅਰਦਾਸਿ ॥ ਚਰਨ ਪਖਾਰਿ; ਕਹਾਂ ਗੁਣਤਾਸ ॥

ਅਸੀਂ ਤਾਂ ਪ੍ਰਤੱਖ **ਵਾ:** ਮਨ, ਬੁੱਧ ਰੂਪੀ ਦੁਇ = ਦੋਵੇਂ ਕਰ = ਹੱਥ ਜੋੜਿ ਕੇ ਇਹ ਅਰਦਾਸਿ = ਬੇਨਤੀ ਕਰੀ = ਕੀਤੀ ਹੈ **ਵਾ:** ਕਰੀ = ਕਰਦੇ ਹਾਂ ਕਿ ਅਸੀਂ ਉਨ੍ਹਾਂ ਪਿਆਰੇ ਸੰਤ ਜਨਾਂ ਦੇ ਚਰਨ ਪਖਾਰਿ = ਧੋ ਕੇ ਗੁਣਤਾਸ = ਗੁਣਾਂ ਦੇ ਖ਼ਜ਼ਾਨੇ ਵਾਹਿਗੁਰੂ ਦੇ ਨਾਮ ਅੰਮ੍ਰਿਤ ਨੂੰ ਕੀਰਤਨ ਰੂਪ ਵਿਚ ਕਹਾਂ = ਆਖਣਾ ਕਰੀਏ **ਵਾ:** ਉਨ੍ਹਾਂ ਪਿਆਰੇ ਮਹਾਤਮਾ ਜਨਾਂ ਦੇ ਚਰਨਾਂ ਨੂੰ ਪਖਾਰਿ = ਧੋਣਾ ਕਰੀਏ **ਵਾ:** ਚਰਨਾਂ ਦਾ ਪਖਾਰਿ = ਪੱਖ ਲੈਣਾ ਕਰੀਏ ਤੇ ਉਨ੍ਹਾਂ ਸੰਤ ਜਨਾਂ ਦੇ ਨਾਲ ਮਿਲ ਕੇ ਗੁਣਤਾਸ = ਗੁਣਾਂ ਦੇ ਪਾਤਰ ਭਾਵ ਖ਼ਜ਼ਾਨੇ ਪਰਮੇਸ਼ਰ ਦੇ ਸ਼ੁਭ ਗੁਣਾਂ ਨੂੰ ਕੀਰਤਨ ਰੂਪ ਵਿਚ ਕਹਾਂ = ਕਹਿਣਾ ਕਰੀਏ।

## ਪ੍ਰਭ ਦਇਆਲ; ਕਿਰਪਾਲ ਹਜੂਰਿ ॥ ਨਾਨਕੁ ਜੀਵੈ; ਸੰਤਾ ਧੂਰਿ ॥੪॥੨॥੨੩॥

ਹੇ ਪ੍ਰਭ = ਪਰਮੇਸ਼ਰ ਜੀ! ਆਪ ਜੀ ਪਿੱਛੇ ਵੀ ਦਇਆਲ = ਦਇਆ ਦੇ ਘਰ ਸੀ, ਹੁਣ ਕਿਰਪਾਲ = ਕ੍ਰਿਪਾਲੂ ਹੋ, ਤੇ ਸਾਰਿਆਂ ਦੇ ਹਜੂਰਿ = ਨੇੜੇ **ਵਾ:** ਸਾਹਮਣੇ ਹੋ **ਅਥਵਾ** ਹੇ ਦਇਆਲ = ਦਇਆ

ਦੇ ਘਰ ਕਿਰਪਾਲ = ਕ੍ਰਿਪਾਲੂ ਪ੍ਰਭ = ਪਰਮੇਸ਼ਰ ਜੀ ! ਜਿਨ੍ਹਾਂ ਸੰਤ ਜਨਾਂ ਦੇ ਹਰ ਵਕਤ ਤੁਸੀਂ ਹਜੂਰਿ = ਨਿਕਟ ਵੱਸਦੇ ਹੋ **ਵਾ:** ਜੋ ਮਹਾਤਮਾ ਜਨ ਦਇਆਲ = ਦਇਆਵਾਨ ਸਾਰਿਆਂ 'ਤੇ ਕਿਰਪਾਲ = ਕ੍ਰਿਪਾ ਕਰਨ ਵਾਲੇ ਪ੍ਰਭ = ਪਰਮੇਸ਼ਰ ਨੂੰ ਹਜੂਰਿ = ਨਜ਼ਦੀਕ ਜਾਣਦੇ ਹਨ।

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਉਨ੍ਹਾਂ ਸੰਤ ਜਨਾਂ ਦੇ ਚਰਨਾਂ ਦੀ ਧੂਰਿ = ਧੂੜ ਪ੍ਰਾਪਤ ਕਰਕੇ ਜੀਵੈ = ਜਿਉਂਦੇ ਹਾਂ ॥੪॥੨॥੨੩॥

**[ਅੰਗ ੬੭੭]**

# ਧਨਾਸਰੀ ਮ: ੫ ॥

**ਉਥਾਨਕਾ :** ਜਦੋਂ ਸੁਲਹੀ ਖ਼ਾਂ ਸ੍ਰੀ ਅੰਮ੍ਰਿਤਸਰ ਸਾਹਿਬ 'ਤੇ ਚੜ੍ਹਾਈ ਕਰਕੇ ਆ ਰਿਹਾ ਸੀ। ਉਸ ਵਕਤ ਬਹੁਤ ਸਾਰੇ ਲੋਕ ਡਰਦੇ ਸ੍ਰੀ ਅੰਮ੍ਰਿਤਸਰ ਸਾਹਿਬ ਛੱਡ ਕੇ ਜਾਣ ਲੱਗੇ ਸਨ। ਸਤਿਗੁਰੂ ਸਾਹਿਬ ਜੀ ਨੇ ਉਸ ਵਕਤ ਗਉੜੀ ਰਾਗ ਵਿਚ "ਗਰੀਬਾ ਉਪਰਿ ਜਿ ਖਿੰਜੈ ਦਾੜੀ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ॥੧॥" (ਅੰਗ ੧੯੯) ਇਹ ਸ਼ਬਦ ਉਚਾਰਿਆ ਸੀ, ਸੁਲਹੀ ਖ਼ਾਂ ਕੋਠੇ ਵਿਚ ਆਵੇ ਵਿਚ ਸੜ ਕੇ ਮਰ ਗਿਆ ਸੀ, ਸ੍ਰੀ ਅੰਮ੍ਰਿਤਸਰ ਸਾਹਿਬ ਤਕ ਨਾ ਪਹੁੰਚ ਸਕਿਆ, ਉਸ ਵੇਲੇ ਪਰਮੇਸ਼ਰ ਦਾ ਧੰਨਵਾਦ ਕਰਦਿਆਂ ਸਤਿਗੁਰਾਂ ਨੇ ਬਹੁਤ ਸਾਰੇ ਰੱਖਿਆ ਦੇ ਸ਼ਬਦ ਉਚਾਰਨ ਕੀਤੇ, ਜਿਨ੍ਹਾਂ ਵਿਚ ਇਕ ਇਹ ਸ਼ਬਦ ਵੀ ਉਚਾਰਨ ਕੀਤਾ ਹੋਇਆ ਹੈ।

## ਸੋ ਕਤ ਡਰੈ; ਜਿ ਖਸਮੁ ਸਮ੍ਾਰੈ ॥

ਹੇ ਭਾਈ ! ਜਿ = ਜਿਹੜਾ ਪੁਰਖ ਖਸਮੁ = ਮਾਲਕ ਪਰਮੇਸ਼ਰ ਨੂੰ ਸਮ੍ਾਰੈ = ਯਾਦ ਕਰਦਾ ਹੈ, ਸੋ = ਉਹ ਕਤ = ਕਿਸ ਵਾਸਤੇ ਡਰੈ = ਡਰਨਾ ਕਰੇ, ਭਾਵ ਉਹ ਕਿਸੇ ਪੁਰਖ ਜਾਂ ਜਮ ਆਦਿ ਤੋਂ ਨਹੀਂ ਡਰਦਾ।

## ਡਰਿ ਡਰਿ ਪਚੇ; ਮਨਮੁਖ ਵੇਚਾਰੇ ॥੧॥ਰਹਾਉ॥

ਮਨਮੁਖ = ਮਨ ਦੇ ਆਖੇ ਲੱਗਣ ਵਾਲੇ ਵੇਚਾਰੇ = ਤੁਛ ਪੁਰਖ ਮਾਇਆ ਦੇ ਮੋਹ ਦੇ, ਵਿਕਾਰਾਂ ਦੇ, ਜਮਾਂ ਦੇ ਡਰਿ = ਡਰਾਏ ਹੋਏ ਡਰਿ = ਭੈ ਕਰਕੇ ਪਚੇ = ਖਪ ਰਹੇ ਹਨ, ਭਾਵ ਨਾਸ਼ ਹੋ ਰਹੇ ਹਨ ॥੧॥ਰਹਾਉ॥

## ਸਿਰ ਊਪਰਿ; ਮਾਤ ਪਿਤਾ ਗੁਰਦੇਵ ॥
## ਸਫਲ ਮੂਰਤਿ; ਜਾ ਕੀ ਨਿਰਮਲ ਸੇਵ ॥

ਜਿਨ੍ਹਾਂ ਦੇ ਸਿਰ ਊਪਰਿ = ਉੱਤੇ ਮਾਤ = ਮਾਂ, ਪਿਤਾ = ਪਿਉ ਦੀ ਨਿਆਈਂ ਗੁਰਦੇਵ = ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਰਾਖੇ ਹੋਏ ਹਨ। ਜਿਨ੍ਹਾਂ ਸਤਿਗੁਰਾਂ ਦਾ ਮੂਰਤਿ = ਸਰੂਪ ਸਫਲ = ਸਹਿਤ ਗਿਆਨ ਫਲ ਦੇ ਹੈ ਅਤੇ ਜਾ = ਜਿਨ੍ਹਾਂ ਕੀ = ਦੀ ਸੇਵ = ਟਹਿਲ ਮਨ ਨੂੰ ਨਿਰਮਲ = ਉੱਜਲ ਕਰਨ ਵਾਲੀ ਹੈ।

## ਏਕੁ ਨਿਰੰਜਨੁ; ਜਾ ਕੀ ਰਾਸਿ ॥ ਮਿਲਿ ਸਾਧਸੰਗਤਿ; ਹੋਵਤ ਪਰਗਾਸ ॥੧॥

ਜਾ = ਜਿਨ੍ਹਾਂ ਗੁਰਸਿੱਖਾਂ ਕੀ = ਦੀ ਏਕੁ = ਇਕ ਨਿਰੰਜਨੁ = ਪਰਮੇਸ਼ਰ ਦਾ ਨਾਮ ਹੀ ਰਾਸਿ = ਪੂੰਜੀ ਹੈ। ਉਨ੍ਹਾਂ ਗੁਰਸਿੱਖਾਂ ਦੀ ਸਾਧਸੰਗਤਿ = ਸਤਿਸੰਗਤ ਦੇ ਵਿਚ ਮਿਲ ਕੇ ਪਰਮੇਸ਼ਰ ਦੇ ਅਪਰੋਖ ਗਿਆਨ ਦਾ ਪਰਗਾਸ = ਚਾਨਣਾ ਹੋਵਤ = ਹੁੰਦਾ ਹੈ ॥੧॥

## ਜੀਅਨ ਕਾ ਦਾਤਾ; ਪੂਰਨ ਸਭ ਠਾਇ ॥ ਕੋਟਿ ਕਲੇਸ; ਮਿਟਹਿ ਹਰਿ ਨਾਇ ॥

(**ਨਾਇ** ਪੋਲਾ ਬੋਲੋ)

ਜੋ ਪਰਮੇਸ਼ਰ ਸਾਰਿਆਂ ਜੀਅਨ = ਜੀਵਾਂ ਕਾ = ਦਾ ਦਾਤਾ ਅਤੇ ਸਭ = ਸਾਰਿਆਂ ਠਾਇ = ਥਾਵਾਂ ਵਿਚ ਪੂਰਨ = ਵਿਆਪਕ ਹੈ। ਉਸ ਹਰਿ = ਪਰਮੇਸ਼ਰ ਦਾ ਨਾਇ = ਨਾਮ ਜਪਣੇ ਕਰਕੇ ਕੋਟਿ = ਕ੍ਰੋੜਾਂ ਜਨਮਾਂ ਦੇ ਅਵਿਦਿਆ, ਅਸੰਮਤਾ ਆਦਿ ਕਲੇਸ ਮਿਟਹਿ = ਮਿਟ ਜਾਂਦੇ ਹਨ।

## ਜਨਮ ਮਰਨ; ਸਗਲਾ ਦੁਖੁ ਨਾਸੈ ॥ ਗੁਰਮੁਖਿ; ਜਾ ਕੈ ਮਨਿ ਤਨਿ ਬਾਸੈ ॥੨॥

ਉਨ੍ਹਾਂ ਪੁਰਖਾਂ ਦੇ ਬ੍ਰਹਮ ਗਿਆਨ ਹੋਣੇ ਕਰਕੇ ਜੰਮਣ ਮਰਨ ਦੇ ਸਗਲਾ = ਸਾਰੇ ਦੁਖੁ = ਕਸ਼ਟ ਨਾਸੈ = ਨੱਸ ਜਾਂਦੇ ਹਨ। ਜਾ = ਜਿਨ੍ਹਾਂ ਗੁਰਮੁਖਾਂ ਕੈ = ਦੇ ਗੁਰਾਂ ਦੁਆਰਾ ਮਨ ਤਨ ਵਿਚ ਪਰਮੇਸ਼ਰ ਦਾ ਨਾਮ ਬਾਸੈ = ਵੱਸ ਜਾਂਦਾ ਹੈ ॥੨॥

## ਜਿਸ ਨੋ; ਆਪਿ ਲਏ ਲੜਿ ਲਾਇ ॥ ਦਰਗਹ ਮਿਲੈ; ਤਿਸੈ ਹੀ ਜਾਇ ॥

ਜਿਨ੍ਹਾਂ ਗੁਰਮੁਖ ਜਨਾਂ ਨੋ = ਨੂੰ ਗੁਰਾਂ ਦੀ ਕਿਰਪਾ ਦੁਆਰਾ ਪਰਮੇਸ਼ਰ ਆਪਿ = ਆਪਣੇ ਸ਼ਰਨ ਰੂਪੀ ਲੜਿ = ਪੱਲੇ ਵਿਚ ਲਾਇ = ਲਾ ਲਏ = ਲੈਂਦਾ ਹੈ। ਤਿਸੈ = ਉਨ੍ਹਾਂ ਨੂੰ ਹੀ ਦਰਗਹ = ਸੱਚਖੰਡ ਵਿਚ ਬੈਠਣ ਲਈ ਜਾਇ = ਜਗਾ ਮਿਲੈ = ਮਿਲਦੀ ਹੈ।

## ਸੇਈ ਭਗਤ; ਜਿ ਸਾਚੇ ਭਾਣੇ ॥ ਜਮਕਾਲ ਤੇ; ਭਏ ਨਿਕਾਣੇ ॥੩॥

ਸੇਈ = ਉਹ ਪੁਰਖ ਵਾਹਿਗੁਰੂ ਦੇ ਅਸਲੀ ਭਗਤ = ਉਪਾਸ਼ਕ ਹਨ, ਜਿ = ਜਿਹੜੇ ਸਾਚੇ = ਸੱਚੇ ਪਰਮੇਸ਼ਰ ਦਾ ਭਾਣੇ = ਹੁਕਮ ਮੰਨਦੇ ਹਨ **ਵਾ:** ਜੋ ਸੱਚੇ ਨੂੰ ਭਾਣੇ = ਭਾਅ ਗਏ ਹਨ। ਉਹ ਜਮਕਾਲ = ਕਾਲ ਕਰਨ ਵਾਲੇ ਜਮਾਂ ਤੇ = ਤੋਂ **ਵਾ:** (ਜਮ + ਕਾਲ) ਜਮ = ਜੰਮਣ ਮਰਨ ਰੂਪ ਕਾਲ = ਸਮੇਂ ਤੇ = ਤੋਂ **ਵਾ:** ਜਮ ਤੇ ਕਾਲ = ਮੌਤ ਦੀ ਨਿਕਾਣੇ = ਕਾਣ ਤੋਂ ਰਹਿਤ ਭਏ = ਹੋਏ ਹਨ ਭਾਵ ਉਨ੍ਹਾਂ ਨੂੰ ਕਿਸੇ ਦਾ ਅਹਿਸਾਨਮੰਦ ਨਹੀਂ ਹੋਣਾ ਪੈਂਦਾ ॥੩॥

## ਸਾਚਾ ਸਾਹਿਬੁ; ਸਚੁ ਦਰਬਾਰੁ ॥ ਕੀਮਤਿ ਕਉਣੁ ਕਹੈ; ਬੀਚਾਰੁ ॥

ਉਹ ਸਾਚਾ = ਸੱਚਾ ਤ੍ਰੈ-ਕਾਲ ਅਬਾਧ ਰੂਪ ਤੇ ਮਾਇਆ ਬਿਰਤੀ ਦੁਆਰਾ ਸਭ ਦਾ ਸਾਹਿਬੁ = ਮਾਲਕ ਹੈ, ਉਸ ਦਾ ਸੱਚਖੰਡ ਰੂਪੀ **ਵਾ:** ਸਤਿਸੰਗ ਰੂਪੀ **ਵਾ:** ਸਰੂਪ ਰੂਪੀ ਦਰਬਾਰ ਵੀ ਸੱਚਾ ਹੈ। ਉਸ ਪਰਮੇਸ਼ਰ ਦੇ ਸਰੂਪ ਦਾ ਕੀਮਤਿ = ਮੁੱਲ ਬੀਚਾਰੁ = ਵਿਚਾਰ ਕਰਕੇ ਕਉਣੁ = ਕੌਣ ਕਹੈ = ਕਹਿ ਸਕਦਾ ਹੈ **ਵਾ:** ਉਸ ਪਰਮੇਸ਼ਰ ਦੇ ਗੁਣਾਂ ਦੀ ਕੀਮਤ ਨੂੰ ਬੀਚਾਰੁ = ਨਿਰਣਾ ਕਰਕੇ ਕਉਣੁ = ਕੌਣ ਕਹਿ ਸਕਦਾ ਹੈ, ਭਾਵ ਕੋਈ ਵੀ ਨਹੀਂ ਕਹਿ ਸਕਦਾ।

## ਘਟਿ ਘਟਿ ਅੰਤਰਿ; ਸਗਲ ਅਧਾਰੁ ॥ ਨਾਨਕੁ ਜਾਚੈ; ਸੰਤ ਰੇਣਾਰੁ ॥੩॥੨੪॥

ਜੋ ਚਾਰ ਖਾਣੀਆਂ ਦੇ (ਜੀਵਾਂ ਦੇ) ਘਟਿ ਘਟਿ = ਘਟਾਂ ਘਟਾਂ ਅੰਤਰਿ = ਅੰਦਰ ਨਿਵਾਸ ਕਰਦਾ ਹੈ ਤੇ ਸਗਲ = ਸਾਰਿਆਂ ਦਾ ਅਧਾਰੁ = ਆਸਰਾ ਰੂਪ ਹੈ **ਵਾ:** ਅਧਿਸ਼ਠਾਨ ਰੂਪ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਅੱਗੇ ਬੇਨਤੀ ਕਰਕੇ ਉਨ੍ਹਾਂ ਬ੍ਰਹਮ ਗਿਆਨੀ ਸੰਤ = ਮਹਾਤਮਾ ਜਨਾਂ ਦੇ ਚਰਨਾਂ ਦੀ ਰੇਣਾਰੁ = ਧੂੜੀ ਜਾਚੈ = ਮੰਗਣਾ ਕਰੋ ॥੩॥੨੪॥

# ਧਨਾਸਰੀ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

ਜਦੋਂ ਸਤਿਗੁਰੂ ਸਾਹਿਬ ਜੀ ਨੇ ਵਡਾਲੀ ਸਾਹਿਬ ਤੋਂ ਆ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਨਿਵਾਸ ਕੀਤਾ ਸੀ, ਉਸ ਵੇਲੇ ਸਤਿਗੁਰੂ ਜੀ ਨੇ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕੀਤਾ।

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਘਰਿ ਬਾਹਰਿ ਤੇਰਾ ਭਰਵਾਸਾ; ਤੂ ਜਨ ਕੈ ਹੈ ਸੰਗਿ ॥

ਹੇ ਵਾਹਿਗੁਰੂ! ਸ੍ਰੀ ਅੰਮ੍ਰਿਤਸਰ ਸਾਹਿਬ ਰੂਪੀ ਘਰ ਵਿਚ ਵੀ ਤੇ ਬਾਹਰ ਵਡਾਲੀ ਸਾਹਿਬ ਵਿਚ ਵੀ **ਵਾ:** ਸਰੂਪ ਰੂਪੀ ਘਰ ਵਿਚ ਤੇ ਬਾਹਰ ਸੰਸਾਰ ਦੇ ਵਿਵਹਾਰ ਕਾਲ ਵਿਚ ਤੇਰਾ = ਤੁਹਾਡਾ ਹੀ ਭਰਵਾਸਾ = ਭਰੋਸਾ (ਆਸਰਾ) ਹੈ, ਕਿਉਂਕਿ ਤੂ = ਤੂੰ ਹਰ ਵਕਤ ਆਪਣੇ ਪਿਆਰੇ ਜਨ = ਸੇਵਕਾਂ ਕੈ = ਦੇ ਅੰਗ-ਸੰਗ ਰਹਿੰਦਾ ਹੈ = ਹੈਂ **ਵਾ:** ਸਦਾ ਸੰਗਿ = ਨਾਲ ਰਹਿੰਦਾ ਹੈਂ।

## ਕਰਿ ਕਿਰਪਾ ਪ੍ਰੀਤਮ ਪ੍ਰਭ ਅਪੁਨੇ; ਨਾਮੁ ਜਪਉ ਹਰਿ ਰੰਗਿ ॥੧॥

ਹੇ ਅਪੁਨੇ = ਸਾਡੇ ਪ੍ਰੀਤਮ = ਪਿਆਰੇ ਪ੍ਰਭ = ਪਰਮੇਸ਼ਰ ਜੀ! ਆਪ ਜੀ ਐਸੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰੋ, ਜਿਸ ਕਰਕੇ ਹੇ ਹਰਿ = ਪਰਮੇਸ਼ਰ ਜੀ! ਅਸੀਂ ਰੰਗਿ = ਪ੍ਰੇਮ ਨਾਲ ਆਪ ਜੀ ਦਾ ਨਾਮ ਜਪਉ = ਜਪਣਾ ਕਰੀਏ **ਵਾ:** ਪ੍ਰੇਮ ਨਾਲ ਨਾਮ ਜਪ ਕੇ ਆਪ ਜੀ ਦਾ ਰੂਪ ਹੋ ਜਾਈਏ ॥੧॥

## ਜਨ ਕਉ; ਪ੍ਰਭ ਅਪਨੇ ਕਾ ਤਾਣੁ ॥

ਹੇ ਅਪਨੇ = ਸਾਡੇ ਪ੍ਰਭ = ਪਰਮੇਸ਼ਰ ਜੀ! ਸਾਨੂੰ ਜਨ = ਸੇਵਕਾਂ ਕਉ = ਨੂੰ ਆਪ ਜੀ ਕਾ = ਦਾ ਹੀ ਤਾਣੁ = ਬਲ ਹੈ **ਵਾ:** ਸਾਨੂੰ ਸੇਵਕ ਜਨਾਂ ਕਉ = ਨੂੰ ਅਪਨੇ = ਆਪਦੇ ਪ੍ਰਭ = ਪਰਮੇਸ਼ਰ ਦਾ ਹੀ ਬਿਬੇਕ ਰੂਪ ਤਾਣੁ = ਬਲ ਹੈ।

## ਜੋ ਤੂ ਕਰਹਿ ਕਰਾਵਹਿ ਸੁਆਮੀ; ਸਾ ਮਸਲਤਿ ਪਰਵਾਣੁ ॥ਰਹਾਉ॥

ਹੇ ਸੁਆਮੀ = ਮਾਲਕ ਪਰਮੇਸ਼ਰ ਜੀ! ਜੋ ਕੁਝ ਤੂ ਕਰਹਿ = ਕਰਦਾ ਹੈਂ ਤੇ ਜੋ ਕੁਝ ਤੂੰ ਦਾਸ ਪਾਸੋਂ ਪ੍ਰੇਰ ਕੇ ਕਰਾਵਹਿ = ਕਰਾਉਂਦਾ ਹੈਂ, ਸਾਨੂੰ ਸਾ = ਉਹੀ ਮਸਲਤਿ = ਮਸ਼ਵਰਾ (ਸਲਾਹ) ਪਰਵਾਣੁ = ਪ੍ਰਮਾਣਨੀਕ ਹੈ ॥ਰਹਾਉ॥

## ਪਤਿ ਪਰਮੇਸਰੁ ਗਤਿ ਨਾਰਾਇਣੁ; ਧਨੁ ਗੁਪਾਲ ਗੁਣ ਸਾਖੀ ॥

ਹੇ ਪਰਮੇਸ਼ਰ ਜੀ! ਇਸ ਲੋਕ ਵਿਚ ਵੀ ਤੂੰ ਪਤਿ = ਇੱਜ਼ਤ ਰੱਖਣ ਵਾਲਾ ਹੈਂ ਤੇ ਹੇ ਨਾਰਾਇਣੁ = ਪਰਮੇਸ਼ਰ! ਤੂੰ ਹੀ ਪ੍ਰਲੋਕ ਵਿਚ ਗਤਿ = ਗਤੀ ਕਰਨ ਵਾਲਾ ਹੈਂ, ਹੇ ਗੁਪਾਲ = ਪ੍ਰਿਥਵੀ ਦੇ ਪਾਲਕ ਪਰਮੇਸ਼ਰ ਜੀ! ਤੁਹਾਡਾ ਨਾਮ ਹੀ ਸਾਡਾ ਧਨ ਹੈ, ਜਿਹੜੇ ਤੁਹਾਡੇ ਗੁਣ ਹਿਰਦੇ ਵਿਚ ਧਾਰਨ ਕਰਨੇ ਹਨ, ਇਹੋ ਹੀ ਲੋਕ-ਪ੍ਰਲੋਕ ਵਿਚ ਸਾਖੀ = ਗਵਾਹੀ ਦੇਣ ਵਾਲੇ ਹਨ **ਅਥਵਾ** (ਪਤਿ ਪਰਮੇਸਰੁ) ਜਿਨ੍ਹਾਂ ਦੇ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਵੱਸਿਆ ਹੋਇਆ ਹੈ, ਉਨ੍ਹਾਂ ਦੀ ਇਸ ਲੋਕ ਵਿਚ ਪਤਿ = ਇੱਜ਼ਤ ਹੈ, (ਗਤਿ ਨਾਰਾਇਣੁ) ਜਿਨ੍ਹਾਂ ਨੇ ਨਾਰਾਇਣੁ = ਪਰਮੇਸ਼ਰ ਦੇ ਨਾਮ ਨੂੰ ਜਪਿਆ ਹੈ, ਉਹ ਗਤਿ = ਮੁਕਤ ਪੁਰਖ ਹੋਏ ਹਨ ਭਾਵ ਪ੍ਰਲੋਕ ਵਿਚ ਬੰਧਨਾਂ ਤੋਂ ਛੁੱਟੇ ਹੋਏ ਹਨ **ਵਾ:** ਨਾਰਾਇਣੁ = ਜਿਨ੍ਹਾਂ ਪੁਰਖਾਂ ਦੇ ਹਿਰਦੇ ਵਿਚ ਅਵਿੱਦਿਆ ਰੂਪੀ ਰਾਤ ਨਹੀਂ ਹੈ, ਉਨ੍ਹਾਂ ਨੂੰ ਤੁਸੀਂ ਗਤਿ = ਪ੍ਰਾਪਤ ਹੁੰਦੇ ਹੋ। (ਧਨੁ ਗੁਪਾਲ) ਜਿਨ੍ਹਾਂ ਦੇ ਹਿਰਦੇ

ਵਿਚ ਗੁਪਾਲ (ਗੁ + ਪਾਲ) ਗੁ = ਪ੍ਰਿਥਵੀ ਦਾ ਪਾਲ = ਪਾਲਕ ਪਰਮੇਸ਼ਰ ਵੱਸਿਆ ਹੈ ਉਹ ਅਸਲੀ ਨਾਮ ਰੂਪੀ ਧਨ ਵਾਲੇ ਹਨ, ਬਾਕੀ ਸਭ ਕੰਗਾਲ ਹਨ। (ਗੁਣ ਸਾਖੀ) ਜਿਨ੍ਹਾਂ ਦੇ ਹਿਰਦੇ ਅੰਦਰ ਸਤ, ਸੰਤੋਖ ਸ਼ਰਧਾ ਆਦਿ ਪ੍ਰਭੂ ਪ੍ਰਾਪਤੀ ਵਾਲੇ ਗੁਣ ਹਨ, ਉਨ੍ਹਾਂ ਦਾ ਸਾਖੀ ਰੂਪ ਪਰਮੇਸ਼ਰ ਰੱਖਿਆ ਕਰਨ ਵਾਲਾ ਹੈ **ਅਥਵਾ** ਜੋ ਸਾਰਿਆਂ ਦਾ ਪਤਿ = ਪਤੀ ਪਰਮੇਸ਼ਰ ਹੈ, ਉਸ ਪਤੀ ਨਾਰਾਇਣ = ਪਰਮੇਸ਼ਰ ਦਾ ਨਾਮ ਜਪਣੇ ਕਰਕੇ ਗਤਿ = ਮੁਕਤੀ ਦੀ ਪ੍ਰਾਪਤੀ ਹੁੰਦੀ ਹੈ, ਉਹ ਗੁਪਾਲ = ਪ੍ਰਿਥਵੀ ਦਾ ਪਾਲਕ ਪਰਮੇਸ਼ਰ ਧਨੁ = ਧੰਨਤਾ ਦੇ ਯੋਗ ਹੈ, ਜਿਸ ਵਿਚ ਜੀਵਾਂ ਦੀ ਲੋਕ- ਪ੍ਰਲੋਕ ਵਿਚ ਸਾਖੀ = ਉਗਾਹੀ ਦੇਣ ਵਾਲਾ ਗੁਣ ਹੈ **ਵਾ:** ਸਾਖੀ = ਸਹਾਇਤਾ ਕਰਨ ਵਾਲਾ ਗੁਣ ਹੈ।

## ਚਰਨ ਸਰਨ ਨਾਨਕ ਦਾਸ ਹਰਿ; ਹਰਿ ਸੰਤੀ, ਇਹ ਬਿਧਿ ਜਾਤੀ ॥੨॥੧॥੨੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਹਰਿ = ਅਕਾਲ ਪੁਰਖ ਦੇ ਚਰਨਾਂ ਦੀ ਸਰਨ = ਓਟ ਦਾਸ = ਦਾਸਾ ਭਾਵ ਧਾਰ ਕੇ ਧਾਰਨ ਕੀਤੀ ਹੈ, ਪਰ ਹਰਿ = ਪਰਮੇਸ਼ਰ ਦੇ ਸੰਤੀ = ਸੰਤ ਜਨਾਂ ਨੇ ਹੀ ਇਹ ਬਿਧਿ = ਵਿਧੀ ਜਾਤੀ = ਜਾਣੀ ਹੈ **ਵਾ:** ਜੋ ਦਾਸ = ਸੇਵਕ ਹਰਿ = ਪਰਮੇਸ਼ਰ ਦੇ ਚਰਨਾਂ ਦੀ ਸ਼ਰਨ ਵਿਚ ਰਹਿੰਦੇ ਹਨ, ਉਨ੍ਹਾਂ ਹਰਿ = ਪਰਮੇਸ਼ਰ ਦੇ ਸੰਤੀ = ਸੰਤ ਜਨਾਂ ਨੇ ਉਸ ਦੀ ਪ੍ਰਾਪਤੀ ਦੀ ਇਹ ਬਿਧਿ = ਵਿਧੀ ਜਾਤੀ = ਜਾਨਣਾ ਕੀਤੀ ਹੈ ॥੨॥੧॥੨੫॥

***ਨੋਟ :*** ਸ੍ਰੀ ਦਮਦਮਾ ਸਾਹਿਬ ਦਾ ਪਾਠ 'ਦਾਸ ਹਰਿ' ਤੇ ਬਿਸ੍ਰਾਮ ਲਾ ਕੇ ਹੀ ਹੈ, ਪਰ ਕਈ ਗਿਆਨੀ ਸਿੰਘ ਇਸ ਤੁਕ ਦਾ ਅਰਥ ਦੂਸਰੇ ਹਰਿ 'ਤੇ ਬਿਸ੍ਰਾਮ ਲਾ ਕੇ ਇਉਂ ਭੀ ਕਰਦੇ ਹਨ :

**ਚਰਨ ਸਰਨ ਨਾਨਕ ਦਾਸ ਹਰਿ ਹਰਿ; ਸੰਤੀ ਇਹ ਬਿਧਿ ਜਾਤੀ ॥੨॥੧॥੨੫॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਦਾਸ = ਸੇਵਕ ਜਨਾਂ ਨੇ ਦਾਸਾ ਭਾਵ ਧਾਰ ਕੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਚਰਨਾਂ ਦੀ ਸਰਨ = ਓਟ ਗ੍ਰਹਿਣ ਕੀਤੀ ਹੈ, ਪਰੰਤੂ ਇਹ ਬਿਧਿ = ਜੁਗਤੀ ਸੰਤੀ = ਸੰਤ ਜਨਾਂ ਨੇ ਜਾਤੀ = ਜਾਣੀ ਹੈ ॥੨॥੧॥੨੫॥

## ਧਨਾਸਰੀ ਮਹਲਾ ੫ ॥

## ਸਗਲ ਮਨੋਰਥ ਪ੍ਰਭ ਤੇ ਪਾਏ; ਕੰਠਿ ਲਾਇ ਗੁਰਿ ਰਾਖੇ ॥

ਜਿਨ੍ਹਾਂ ਗੁਰਮੁਖ ਜਨਾਂ ਨੇ ਮਨ ਦੇ ਸਾਰੇ ਧਰਮ, ਅਰਥ, ਕਾਮ, ਮੋਖ ਆਦਿ ਮਨੋਰਥ = ਸੰਕਲਪ ਪ੍ਰਭ = ਵਾਹਿਗੁਰੂ ਤੇ = ਤੋਂ ਪਾਏ = ਪਾ ਲਏ ਹਨ **ਵਾ:** ਸਿੱਖਾਂ ਦੇ ਤਾਈਂ ਭਾਉ-ਭਗਤੀ, ਬ੍ਰਹਮ ਗਿਆਨ ਦੀ ਬਖ਼ਸ਼ਿਸ਼ ਅਤੇ ਜੀਵਨ ਮੁਕਤ ਕਰਨਾ ਆਦਿ ਸਾਰੇ ਸੰਕਲਪ ਪਰਮੇਸ਼ਰ ਤੋਂ ਪਾਏ = ਪਾਉਣਾ ਕੀਤੇ ਹਨ ਅਤੇ ਉਨ੍ਹਾਂ ਦੀ ਗੁਰਿ = ਸਤਿਗੁਰਾਂ ਨੇ ਅਭੇਦ ਨਿਸਚੇ ਰੂਪੀ ਕੰਠਿ = ਗਲ ਨਾਲ ਲਾਇ = ਲਾ ਕੇ ਰਾਖੇ = ਰੱਖਿਆ ਕੀਤੀ ਹੈ; ਅਤੇ

## ਸੰਸਾਰ ਸਾਗਰ ਮਹਿ ਜਲਨਿ ਨ ਦੀਨੇ; ਕਿਨੈ ਨ ਦੁਤਰੁ ਭਾਖੇ ॥੧॥

ਉਨ੍ਹਾਂ ਨੂੰ ਸਤਿਗੁਰਾਂ ਨੇ ਸੰਸਾਰ ਸਾਗਰ = ਸਮੁੰਦਰ ਵਿਚ ਕਾਮ, ਕ੍ਰੋਧ, ਲੋਭ ਆਦਿ **ਵਾ:** ਤ੍ਰਿਸ਼ਨਾ ਰੂਪੀ ਅੱਗ ਮਹਿ = ਵਿਚ ਜਲਨਿ = ਸੜਨ ਨ = ਨਹੀਂ ਦੀਨੇ = ਦਿੱਤਾ **ਵਾ:** ਜੋ ਸੰਸਾਰ ਵਿਸ਼ਿਆਂ ਰੂਪੀ ਸਾਗਰ (ਸਾ + ਗਰ) ਗਰ = ਗਰਲਤਾ ਦੇ ਸਾ = ਸਹਿਤ ਹੈ, ਉਸ ਵਿਸ਼ਿਆਂ ਰੂਪੀ ਅਗਨੀ ਮਹਿ = ਵਿਚ ਸੜਨ ਨਹੀਂ ਦਿੱਤਾ **ਵਾ:** ਉਨ੍ਹਾਂ ਵਿੱਚੋਂ ਕਿਨੈ = ਕਿਸੇ ਨੇ ਵੀ ਬੋਲ ਕੇ ਇਹ ਨਹੀਂ ਭਾਖੇ = ਦੱਸਿਆ ਕਿ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘਣਾ ਦੁਤਰੁ = ਕਠਿਨ ਹੈ **ਵਾ:** ਉਨ੍ਹਾਂ ਨੂੰ ਦੁਤਰੁ = ਕਠਿਨ ਸੰਸਾਰ-ਸਮੁੰਦਰ ਵਿਚ ਕਿਨੈ = ਕਿਸੇ

ਵੀ ਕਾਮ ਆਦਿਕ ਮੱਗਰਮੱਛ ਨੇ ਭਾਖੇ = ਖਾਧਾ ਨਹੀਂ ਹੈ **ਵਾ:** ਉਨ੍ਹਾਂ ਨੂੰ ਕਿਸੇ ਨੇ ਵੀ ਦੂਤਰੁ = ਕਠਿਨ ਭਾਵ ਕੌੜੇ ਵਾਕ ਨਹੀਂ ਭਾਖੇ = ਆਖੇ ॥੧॥

## ਜਿਨ ਕੈ ਮਨਿ; ਸਾਚਾ ਬਿਸ੍ਵਾਸੁ ॥

ਜਿਨ = ਜਿਨ੍ਹਾਂ ਪੁਰਖਾਂ ਕੈ = ਦੇ ਮਨਿ = ਹਿਰਦੇ ਵਿਚ ਸਾਚਾ = ਸੱਚਾ ਬਿਸ੍ਵਾਸੁ = ਭਰੋਸਾ ਹੈ।

## ਪੇਖਿ ਪੇਖਿ ਸੁਆਮੀ ਕੀ ਸੋਭਾ; ਆਨਦੁ ਸਦਾ ਉਲਾਸੁ ॥ਰਹਾਉ॥

(ਪਾਠਾਂਤ੍ਰ **ਆਨੰਦੁ**)

ਉਹ ਸੰਤ ਜਨ ਸੁਆਮੀ = ਮਾਲਕ ਪਰਮੇਸ਼ਰ ਕੀ = ਦੀ ਸੋਭਾ = ਵਡਿਆਈ ਨੂੰ ਬ੍ਰਹਮ ਵਿਚਾਰ ਰੂਪੀ ਦ੍ਰਿਸ਼ਟੀ ਨਾਲ ਪੇਖਿ ਪੇਖਿ = ਵੇਖ ਵੇਖ ਕੇ ਸਦਾ = ਹਮੇਸ਼ਾ ਹੀ ਆਨਦੁ = ਅਨੰਦ ਸਰੂਪ ਦੇ ਉਲਾਸੁ = ਉਤਸ਼ਾਹ ਵਿਚ ਰਹਿੰਦੇ ਹਨ ॥ਰਹਾਉ॥

## ਚਰਨ ਸਰਨਿ ਪੂਰਨ ਪਰਮੇਸਰ; ਅੰਤਰਜਾਮੀ ਸਾਖਿਓ ॥

ਉਹ ਸੰਤ ਜਨ ਅੰਤਰਜਾਮੀ = ਸਾਰਿਆਂ ਦੇ ਹਿਰਦੇ ਦੀ ਜਾਨਣ ਵਾਲੇ ਲੋਕ-ਪ੍ਰਲੋਕ ਵਿਚ ਸਾਖਿਓ = ਸਿੱਖਿਆ ਦੇਣ ਵਾਲੇ ਭਾਵ ਸਹਾਇਤਾ ਕਰਨ ਵਾਲੇ **ਵਾ:** ਸਾਖਿਓ = ਗਵਾਹੀ ਦੇਣ ਵਾਲੇ ਪੂਰਨ = ਵਿਆਪਕ ਪਰਮੇਸ਼ਰ ਦੇ ਚਰਨਾਂ ਦੀ ਸਰਨਿ = ਓਟ ਵਿਚ ਪਏ ਰਹਿੰਦੇ ਹਨ।

## ਜਾਨਿ ਬੂਝਿ ਅਪਨਾ ਕੀਓ ਨਾਨਕ;<br>ਭਗਤਨ ਕਾ ਅੰਕੁਰੁ ਰਾਖਿਓ ॥੨॥੨॥੨੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਗੁਰੂ ਸਾਹਿਬ ਜੀ ਦੀ ਸਿੱਖਿਆ ਬੂਝਿ = ਸਮਝ ਕੇ ਪਰਮੇਸ਼ਰ ਦੇ ਸਰੂਪ ਦਾ ਗਿਆਨ ਜਾਨਿ = ਜਾਨਣਾ ਕੀਤਾ ਹੈ, ਉਨ੍ਹਾਂ ਨੂੰ ਪਰਮੇਸ਼ਰ ਨੇ ਅਪਨਾ = ਆਪਦਾ ਬਣਾਉਣਾ ਕੀਓ = ਕੀਤਾ ਹੈ **ਵਾ:** ਜਿਨ੍ਹਾਂ ਨੇ ਸ੍ਰਵਣ ਗਿਆਨ ਨੂੰ ਜਾਨਿ = ਜਾਣਿਆ ਤੇ ਮੰਨਣ ਗਿਆਨ ਨੂੰ ਬੂਝਿ = ਬੁੱਝਿਆ ਹੈ **ਵਾ:** ਤ੍ਵੰ ਪਦ ਦੇ ਲਖ ਅਰਥ ਨੂੰ ਜਾਣਿਆ ਹੈ ਤੇ ਤੱਤ ਤ੍ਵੰ ਪਦ ਦੇ ਲਖ ਅਰਥ ਨੂੰ ਸਮਝਿਆ ਹੈ, ਉਨ੍ਹਾਂ ਨੂੰ ਪਰਮੇਸ਼ਰ ਨੇ ਆਪਣਾ ਬਣਾਉਣਾ ਕੀਓ = ਕੀਤਾ ਹੈ ਅਤੇ ਭਗਤਨ = ਭਗਤ ਜਨਾਂ ਕਾ = ਦਾ ਪ੍ਰੇਮ ਰੂਪੀ ਅੰਕੁਰੁ = ਕੂਮਲ[੧] ਰਾਖਿਓ = ਰੱਖ ਲਿਆ ਹੈ **ਵਾ:** ਭਗਤ ਜਨਾਂ ਦੀ ਸ਼ਰਧਾ ਰੂਪੀ ਅੰਕੁਰੁ = ਜੜ੍ਹ ਹਰੀ ਨੇ ਰਾਖਿਓ = ਰੱਖ ਲਈ ਹੈ, ਭਾਵ ਨਿਸ਼ਰਧਕ ਹੋਣ ਰੂਪ ਸੁੱਕਣ ਨਹੀਂ ਦਿੱਤੀ ॥੨॥੨॥੨੬॥

## ਧਨਾਸਰੀ ਮਹਲਾ ੫ ॥

## ਜਹ ਜਹ ਪੇਖਉ ਤਹ ਹਜੂਰਿ; ਦੂਰਿ ਕਤਹੁ ਨ ਜਾਈ ॥

ਜਹ ਜਹ = ਜਿਥੇ ਜਿਥੇ ਵੀ ਅਸੀਂ ਪੇਖਉ = ਵੇਖਦੇ ਹਾਂ, ਤਹ = ਉਥੇ ਹੀ ਪਰਮੇਸ਼ਰ ਹਜੂਰਿ = ਸਾਹਮਣੇ ਭਾਵ ਨੇੜੇ ਤੋਂ ਨੇੜੇ ਹੈ, ਸਾਰੇ ਥਾਵਾਂ ਵਿਚ ਵਿਆਪਕ ਹੋਣੇ ਕਰਕੇ ਕਤਹੁ = ਕਦੀ ਵੀ ਦੂਰਿ ਨ = ਨਹੀਂ ਜਾਈ = ਜਾਂਦਾ।

## ਰਵਿ ਰਹਿਆ ਸਰਬਤ੍ਰ ਮੈ; ਮਨ ਸਦਾ ਧਿਆਈ ॥੧॥

ਜੋ ਪਰਮੇਸ਼ਰ ਸਰਬਤ੍ਰ = ਸਾਰਿਆਂ ਦੇ ਅੰਦਰ ਮੈ = ਮਯ ਰੂਪ ਭਾਵ ਸਰਬ ਰੂਪ ਹੋ ਕੇ ਰਵਿ = ਵਿਆਪਕ ਹੋ ਰਿਹਾ ਹੈ, ਉਸ ਦੇ ਸਰੂਪ ਦੀ ਸਾਖਿਆਤਤਾ ਤਾਂ ਹੋਵੇਗੀ, ਜੇਕਰ ਉਸ ਨੂੰ ਮਨ ਕਰਕੇ ਸਦਾ = ਹਮੇਸ਼ਾ

---

੧. ਬੀਜ ਵਿੱਚੋਂ ਨਿਕਲੀਆਂ ਹੋਈਆਂ ਕਰੂੰਬਲਾਂ।

ਧਿਆਈ = ਧਿਆਉਂਦੇ ਰਹੀਏ **ਅਥਵਾ** ਜੋ ਪਰਮੇਸ਼ਰ ਸਰਬਤ੍ਰ = ਸਰਬ ਰੂਪ ਹੋ ਕੇ ਸਾਰਿਆਂ ਮੈ = ਵਿਚ ਰਵਿ = ਵਿਆਪਕ ਹੋ ਰਿਹਾ ਹੈ। ਹੇ ਮਨਾਂ ! ਜੇ ਉਸ ਦੇ ਅਨੰਦ ਦੀ ਸਾਖਿਆਤਤਾ ਚਾਹੁੰਦਾ ਹੈਂ ਤਾਂ ਸਦਾ = ਹਮੇਸ਼ਾ ਉਸ ਦੇ ਨਾਮ ਨੂੰ ਧਿਆਈ = ਧਿਆਉਣਾ ਕਰ ॥੧॥

## ਈਤ ਊਤ ਨਹੀ ਬੀਛੁੜੈ; ਸੋ ਸੰਗੀ ਗਨੀਐ ॥

ਜੋ ਈਤ = ਇਸ ਲੋਕ ਵਿਚ ਤੇ ਊਤ = ਪ੍ਰਲੋਕ ਵਿਚ **ਵਾ:** ਈਤ ਊਤ = ਇਥੇ ਉਥੇ ਕਦੇ ਵੀ ਬੀਛੁੜੈ = ਵਿਛੁੜਦਾ ਨਹੀਂ ਹੈ, ਸੋ = ਉਸ ਵਾਹਿਗੁਰੂ ਨੂੰ ਲੋਕ-ਪ੍ਰਲੋਕ ਦਾ ਆਪਣਾ ਸੰਗੀ = ਸਾਥੀ ਗਨੀਐ = ਸਮਝਣਾ ਚਾਹੀਦਾ ਹੈ **ਵਾ:** ਉਹ ਪਰਮੇਸ਼ਰ ਹੀ ਲੋਕ-ਪ੍ਰਲੋਕ ਦਾ ਅਸਲੀ ਸਾਥੀ ਗਨੀਐ = ਗਿਣਿਆ ਜਾਂਦਾ ਹੈ।

## ਬਿਨਸਿ ਜਾਇ ਜੋ ਨਿਮਖ ਮਹਿ; ਸੋ ਅਲਪ ਸੁਖੁ ਭਨੀਐ ॥ਰਹਾਉ॥

ਜੋ ਪਦਾਰਥ ਨਿਮਖ = ਅੱਖ ਦੇ ਝਮਕਣ ਜਿਤਨੇ ਸਮੇਂ ਵਿਚ **ਵਾ:** ਇਕ ਛਿਨ ਮਹਿ = ਵਿਚ ਬਿਨਸਿ = ਨਾਸ਼ ਹੋ ਜਾਇ = ਜਾਂਦਾ ਹੈ, ਸੋ = ਉਹ ਪਦਾਰਥਾਂ ਦਾ ਸੁਖ ਅਲਪ = ਥੋੜ੍ਹਾ ਭਾਵ ਤੁੱਛ ਭਨੀਐ = ਕਥਨ ਕਰੀਦਾ ਹੈ ॥ਰਹਾਉ॥

## ਪ੍ਰਤਿਪਾਲੈ ਅਪਿਆਉ ਦੇਇ; ਕਛੁ ਊਨ ਨ ਹੋਈ ॥

ਜੋ ਪਰਮੇਸ਼ਰ ਅਪਿਆਉ = ਭੋਜਨ ਦੇਇ = ਦੇ ਕੇ ਜੀਵਾਂ ਦੇ ਪ੍ਰਤਿਪਾਲੈ (ਪ੍ਰਤਿ + ਪਾਲੈ) ਪ੍ਰਤਿ = ਤਾਈਂ ਪਾਲੈ = ਪਾਲਦਾ ਹੈ **ਵਾ:** ਸਾਰਿਆਂ ਜੀਵਾਂ ਦੇ ਤਾਈਂ ਮਾਤਾ ਦੇ ਗਰਭ ਵਿਚ ਪਾਲਦਾ ਹੈ ਤੇ ਇਸ ਲੋਕ ਵਿਚ ਅੰਮ੍ਰਿਤ ਰੂਪ ਅਪਿਆਉ = ਭੋਜਨ ਦੀ ਦਾਤ ਬਖ਼ਸ਼ ਦੇਇ = ਦਿੰਦਾ ਹੈ। ਉਸ ਦੇ ਪ੍ਰਬੰਧ ਵਿਚ ਕਛੁ = ਕੁਝ ਵੀ ਊਨ = ਕਮੀ ਨ = ਨਹੀਂ ਹੋਈ = ਹੁੰਦੀ **ਵਾ:** ਪਰਮੇਸ਼ਰ ਦੇ ਪਾਸ ਕਿਸੇ ਵੀ ਪਦਾਰਥ ਦੀ ਊਨ = ਘਾਟ ਨਹੀਂ ਹੁੰਦੀ।

**ਸਾਖੀ—ਮੂਸੇ ਪੈਗ਼ੰਬਰ ਦੀ :** ਜਿਵੇਂ ਮੂਸਾ ਪੈਗ਼ੰਬਰ ਇਕ ਵਾਰ ਖ਼ੁਦਾ ਨੂੰ ਕਹਿਣ ਲੱਗਾ ਕਿ ਜੀਵਾਂ ਨੂੰ ਰੋਜ਼ੀ ਦੇਣ ਦਾ ਕੰਮ ਮੈਨੂੰ ਬਖ਼ਸ਼ ਦਿਓ, ਤਾਂ ਖ਼ੁਦਾ ਨੇ ਆਖਿਆ ਕਿ ਸਾਰੇ ਜੀਵਾਂ ਨੂੰ ਰੋਜ਼ੀ ਦੇਣੀ ਤੇਰਾ ਕੰਮ ਨਹੀਂ ਹੈ। ਤੂੰ ਜਿਸ ਪਿੰਡ ਵਿਚ ਰਹਿੰਦਾ ਹੈਂ, ਉਹ ਸਾਰੇ ਪਿੰਡ ਵਾਲਿਆਂ ਨੂੰ ਇਕ ਦਿਨ ਰੋਜ਼ੀ ਦੇ ਕੇ ਦੇਖ ਲੈ। ਪਰ ਰੋਜ਼ੀ ਦੇਣ ਦਾ ਕੰਮ ਤੇਰੇ ਬਸ ਦੀ ਬਾਤ ਨਹੀਂ ਹੈ। ਜਦੋਂ ਮੂਸਾ ਜੀ ਨੇ ਰੱਬੀ ਸ਼ਕਤੀ ਦੁਆਰਾ ਸਾਰਿਆਂ ਨੂੰ ਰੋਜ਼ੀ ਵੰਡ ਦਿੱਤੀ ਪਰ ਇਕ ਕਾਮੀ ਪੁਰਸ਼ ਜੋ ਗੰਦੀ ਵਾਸ਼ਨਾ ਦੀ ਪੂਰਤੀ ਲਈ ਮਰੀ ਹੋਈ ਨੌਜਵਾਨ ਔਰਤ ਨੂੰ ਕਬਰ ਵਿੱਚੋਂ ਕੱਢ ਕੇ ਮੰਦ ਕਰਮ ਕਰਦਾ ਸੀ, ਨਫ਼ਰਤ ਨਾਲ ਉਸ ਨੂੰ ਰੋਜ਼ੀ ਨਹੀਂ ਦਿੱਤੀ ਕਿ ਇਹ ਪਾਪੀ ਹੈ। ਖ਼ੁਦਾ ਨੇ ਪੁੱਛਿਆ ਕਿ ਸਾਰਿਆਂ ਨੂੰ ਰੋਜ਼ੀ ਦੇ ਦਿੱਤੀ ਹੈ ? ਤਾਂ ਮੂਸਾ ਜੀ ਨੇ ਕਿਹਾ, 'ਹਾਂ ਜੀ !' ਖ਼ੁਦਾ ਨੇ ਕਿਹਾ ਕਿ ਜੋ ਕਬਰ ਵਿਚ ਮਰੀ ਔਰਤ ਦੀ ਬੇ-ਅਦਬੀ ਕਰ ਰਿਹਾ ਸੀ, ਕੀ ਉਸ ਨੂੰ ਰੋਜ਼ੀ ਦਿੱਤੀ ਹੈ ? ਤਾਂ ਮੂਸਾ ਜੀ ਨੇ ਕਿਹਾ ਕਿ ਨਹੀਂ। ਫਿਰ ਖ਼ੁਦਾ ਨੇ ਪੁੱਛਿਆ ਕਿ ਕਿਉਂ ਨਹੀਂ ਰੋਜ਼ੀ ਦਿੱਤੀ ? ਤਾਂ ਮੂਸਾ ਜੀ ਨੇ ਕਿਹਾ ਕਿ ਉਹ ਕੁਕਰਮ ਕਰ ਰਿਹਾ ਸੀ, ਇਸ ਕਰਕੇ ਮੈਂ ਰੋਜ਼ੀ ਨਹੀਂ ਦਿੱਤੀ ਤਾਂ ਖ਼ੁਦਾ ਨੇ ਕਿਹਾ ਰੋਜ਼ੀ ਦੇਣ ਵੇਲੇ ਇਹ ਦ੍ਵੈਸ਼ ਕਰਨ ਵਾਲਾ ਰੋਜ਼ੀ ਦੇਣ ਦਾ ਅਧਿਕਾਰੀ ਨਹੀਂ। ਮੇਰਾ ਇਹ ਨਿਯਮ ਹੈ ਕਿ ਮੈਂ ਰੋਜ਼ੀ ਪੁੰਨੀ ਪਾਪੀ ਸਾਰਿਆਂ ਨੂੰ ਦਿੰਦਾ ਹਾਂ, ਭਾਵੇਂ ਕੋਈ ਆਪਣੇ ਕਰਮੀਂ ਚੰਗਾ ਜਾਂ ਮਾੜਾ ਹੈ। ਹਿਸਾਬ ਕਿਤਾਬ ਸਾਰਿਆਂ ਦਾ ਵੱਖੋ-ਵੱਖਰਾ ਹੋਵੇਗਾ। ਮੂਸਾ ਕਹਿਣ ਲੱਗਾ ਕਿ ਤੁਸੀਂ ਰੋਜ਼ੀ ਸਾਰਿਆਂ ਨੂੰ ਦਿੰਦੇ ਹੋ, ਤਾਂ ਖ਼ੁਦਾ ਕਹਿਣ ਲੱਗਾ ਕਿ ਹਾਂ। ਮੂਸਾ ਜੀ ਨੇ ਟੋਪੀ ਵਿਚ ਡੱਬੀ ਰੱਖੀ ਹੋਈ ਸੀ। ਉਸ ਵਿਚ ਇਕ ਕੀੜਾ ਬੰਦ ਕੀਤਾ ਹੋਇਆ ਸੀ। ਮੂਸਾ ਜੀ ਕਹਿਣ ਲੱਗੇ ਕਿ ਐ ਖ਼ੁਦਾ ! ਕੀ ਇਸ ਕੀੜੇ ਨੂੰ ਵੀ ਰੋਜ਼ੀ ਦਿੱਤੀ

ਹੈ ? ਤਾਂ ਖ਼ੁਦਾ ਨੇ ਕਿਹਾ ਕਿ ਹਾਂ। ਜਦੋਂ ਮੂਸਾ ਜੀ ਨੇ ਡੱਬੀ ਖੋਲ੍ਹੀ ਤਾਂ ਮੂਸਾ ਹੈਰਾਨ ਹੋਇਆ ਕਿ ਕੀੜੇ ਦੇ ਮੂੰਹ ਵਿਚ ਚੌਲ ਦਾ ਦਾਣਾ ਹੈ। ਮੂਸਾ ਜੀ ਨੇ ਅਸਚਰਜ ਹੋ ਕੇ ਨਮਾਜ਼ ਪੜ੍ਹੀ। ਉਦੋਂ ਤੋਂ ਹੀ ਪੰਜਵੀਂ ਨਮਾਜ਼ ਚੱਲੀ ਹੈ। ਇਸ ਕਰਕੇ ਪਰਮਾਤਮਾ ਦੇ ਬਰਾਬਰ ਹੋਰ ਕੋਈ ਵੀ ਦਾਤਾ ਨਹੀਂ ਹੈ, ਉਹ ਪਰਮੇਸ਼ਰ ਹੀ ਸਾਰਿਆਂ ਜੀਵਾਂ ਦੇ ਤਾਈਂ ਰੋਜ਼ੀ ਦੇ ਕੇ ਪਾਲਣਾ ਕਰਦਾ ਹੈ।

## ਸਾਸਿ ਸਾਸਿ ਸੰਮ੍ਾਲਤਾ; ਮੇਰਾ ਪ੍ਰਭੁ ਸੋਈ ॥੨॥

ਸੋਈ = ਉਹ ਮੇਰਾ ਪ੍ਰਭੁ = ਪਰਮੇਸ਼ਰ ਹੀ ਸਾਰਿਆਂ ਜੀਵਾਂ ਦੀ ਸਾਸਿ ਸਾਸਿ = ਸੁਆਸ ਸੁਆਸ ਸੰਮਾਲਤਾ = ਸੰਭਾਲ ਕਰਦਾ ਹੈ ॥੨॥

## ਅਛਲ ਅਛੇਦ ਅਪਾਰ ਪ੍ਰਭ; ਊਚਾ ਜਾ ਕਾ ਰੂਪੁ ॥

ਜਾ = ਜਿਸ ਵਾਹਿਗੁਰੂ ਕਾ = ਦਾ ਰੂਪੁ = ਸਰੂਪ ਤਿੰਨਾਂ ਗੁਣਾਂ ਤੋਂ ਊਚਾ = ਉੱਚਾ ਹੈ **ਵਾ:** ਜਿਸ ਦਾ ਸਰੂਪ ਦੇਸ ਕਾਲ ਵਸਤੂ ਪ੍ਰਛੇਦ ਰਹਿਤ ਉੱਚਾ ਹੈ, ਉਹ ਪ੍ਰਭ = ਪਰਮੇਸ਼ਰ ਅਛਲ = ਛਲਣ ਤੋਂ ਰਹਿਤ, ਅਛੇਦ = ਕੱਟਣ ਤੋਂ ਰਹਿਤ ਤੇ ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ।

## ਜਪਿ ਜਪਿ ਕਰਹਿ ਅਨੰਦੁ ਜਨ; ਅਚਰਜ ਆਨੂਪੁ ॥੩॥

ਉਸ ਅਚਰਜ = ਅਸਚਰਜ ਤੇ ਆਨੂਪੁ = ਉਪਮਾ ਤੋਂ ਰਹਿਤ ਪਰਮੇਸ਼ਰ ਦੇ ਨਾਮ ਨੂੰ ਮਨ, ਬਾਣੀ, ਸਰੀਰ ਦੁਆਰਾ ਜਪ ਜਪ ਕੇ ਉਸ ਦੇ ਜਨ = ਸੇਵਕ ਆਤਮਿਕ ਅਨੰਦ ਪ੍ਰਾਪਤ ਕਰਹਿ = ਕਰਦੇ ਹਨ **ਅਥਵਾ** ਇਸ ਤੁਕ ਨੂੰ ਸਮਝਣ ਲਈ ਦ੍ਰਿਸ਼ਟਾਂਤ ਹੈ, ਜਿਵੇਂ ਮਾਤਾ ਦੇ ਦੁੱਧ ਦੇ ਚਸ਼ਮੇ ਨਾਲ ਬੱਚੇ ਦੀ ਪਾਲਣਾ ਹੁੰਦੀ ਹੈ, ਇਸੇ ਪ੍ਰਕਾਰ ਭਗਤ ਜਨ ਜਪਿ = ਜਪਣੇ ਯੋਗ ਆਨੂਪੁ = ਉਪਮਾ ਤੋਂ ਰਹਿਤ ਅਚਰਜ = ਅਸਚਰਜ ਸਰੂਪ ਪਰਮੇਸ਼ਰ ਦੇ ਉਪਦੇਸ਼ ਰੂਪੀ ਦੁੱਧ ਦੇ ਚਸ਼ਮੇ ਨੂੰ ਆਪਣੇ ਅੰਤਹਕਰਣ ਰੂਪੀ ਮੂੰਹ ਵਿਚ ਪਾ ਕੇ ਜਪਿ = ਜਪਦੇ ਹਨ ਅਤੇ ਅਨੰਦ ਸਰੂਪ ਰੂਪੀ ਦੁੱਧ ਨੂੰ ਪ੍ਰਾਪਤ ਕਰਹਿ = ਕਰ ਲੈਂਦੇ ਹਨ ॥੩॥

## ਸਾ ਮਤਿ ਦੇਹੁ ਦਇਆਲ ਪ੍ਰਭ; ਜਿਤੁ ਤੁਮਹਿ ਅਰਾਧਾ ॥

ਹੇ ਦਇਆਲ = ਦਇਆ ਦੇ ਘਰ ਪ੍ਰਭ = ਪਰਮੇਸ਼ਰ ਜੀ ! ਮੈਨੂੰ ਸਾ = ਉਹ ਸ੍ਰੇਸ਼ਟ ਮਤਿ = ਅਕਲ (ਬੁੱਧੀ) ਦੇਹੁ = ਦੇਣਾ ਕਰੋ, ਜਿਤੁ = ਜਿਸ ਮੱਤ ਦੁਆਰਾ ਅਸੀਂ ਤੁਮਹਿ = ਤੁਹਾਡੇ ਨਾਮ ਨੂੰ ਮਨ ਦੀ ਭਾਵਨਾ ਨਾਲ ਅਰਾਧਾ = ਆਰਾਧਦੇ ਰਹੀਏ।

**[ਅੰਗ ੬੭੮]**

## ਨਾਨਕੁ ਮੰਗੈ ਦਾਨੁ ਪ੍ਰਭ; ਰੇਨ ਪਗ ਸਾਧਾ ॥੪॥੩॥੨੭॥

(**ਸਾਧਾ** ਦਾ ਉਚਾਰਨ ਪੋਲਾ ਹੈ)

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ਜੀ ! ਮੈਂ ਆਪ ਜੀ ਦੇ ਪਾਸੋਂ ਸਾਧਾ = ਸ੍ਰੇਸ਼ਟ ਜਨਾਂ ਦੇ ਪਗ = ਚਰਨਾਂ ਦੀ ਰੇਨ = ਧੂੜੀ ਦੀ ਦਾਨੁ = ਬਖ਼ਸ਼ਿਸ਼ ਮੰਗੈ = ਮੰਗਦਾ ਹਾਂ ॥੪॥੩॥੨੭॥

## ਧਨਾਸਰੀ ਮਹਲਾ ੫ ॥

**ਉਥਾਨਕਾ :** ਜਿਸ ਵਕਤ ਪ੍ਰਿਥੀ ਚੰਦ ਦੇ ਵਿਰੋਧ ਕਰਨੇ ਕਰਕੇ ਸੁਲਹੀ ਖ਼ਾਂ ਅੰਮ੍ਰਿਤਸਰ ਸਾਹਿਬ 'ਤੇ ਚੜ੍ਹਾਈ ਕਰ ਕੇ ਆਇਆ, ਸਤਿਗੁਰਾਂ ਨੇ ਉਸ ਦੇ ਆਉਣ ਤੋਂ ਪਹਿਲਾਂ ਹੀ ਬਾਬਾ ਬੁੱਢਾ ਸਾਹਿਬ ਜੀ ਨੇ

ਜੋ ਸੁਤੇ-ਸਿੱਧ ਬਚਨ ਕਹੇ ਸੀ ਕਿ "ਗੁਰੂ ਕਿਆਂ ਨੂੰ ਕੀ ਭਾਜੜ ਪੈ ਗਈ ਹੈ", ਇਸ ਬਚਨ ਨੂੰ ਪੂਰਾ ਕਰਨ ਲਈ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਚੱਲ ਕੇ ਤਿੰਨ ਕੋਹਾਂ ਦੇ ਫ਼ਾਸਲੇ ਉੱਤੇ ਵਡਾਲੀ ਨਗਰ ਡੇਰਾ ਕੀਤਾ ਤੇ ਇਥੇ ਇਕ ਸਾਲ ਸਤਿਗੁਰੂ ਜੀ ਆਪ ਰਹੇ ਤੇ ਇਥੇ ਹੀ ਛੇਵੇਂ ਸਤਿਗੁਰਾਂ ਦਾ ਅਵਤਾਰ ਹੋਇਆ, ਬਾਕੀ ਸਾਰਾ ਪਰਿਵਾਰ ਤਿੰਨ ਸਾਲ ਉਥੇ ਰਿਹਾ ਹੈ, ਫੇਰ ਸਤਿਗੁਰੂ ਜੀ ਨੇ ਹੁਕਮ ਦੇ ਕੇ ਸੱਦਾ ਭੇਜਿਆ ਕਿ ਸਾਰਾ ਪਰਿਵਾਰ ਸ੍ਰੀ ਅੰਮ੍ਰਿਤਸਰ ਸਾਹਿਬ ਵਾਪਸ ਆ ਜਾਵੇ, ਜਦੋਂ ਸਾਰਾ ਪਰਿਵਾਰ ਵਾਪਸ ਆ ਗਿਆ। ਤਦੋਂ ਸਤਿਗੁਰਾਂ ਨੇ ਆਪਣੇ ਸਪੁੱਤਰ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਜੀ ਪ੍ਰਤੀ ਇਹ ਸ਼ਬਦ ਉਚਾਰਨ ਕੀਤਾ।

(**ਨੋਟ :** ਦੂਸਰੀ ਉਥਾਨਕਾ ਇਹ ਭੀ ਮੰਨੀ ਜਾਂਦੀ ਹੈ ਕਿ ਜਦੋਂ ਪ੍ਰਿਥੀਏ ਦੇ ਈਰਖਾ ਕਰਨ ਕਰਕੇ ਸਤਿਗੁਰੂ (ਸ੍ਰੀ ਗੁਰੂ ਅਰਜਨ ਦੇਵ ਜੀ) ਨਨਕਾਣਾ ਸਾਹਿਬ ਵਾਲੇ ਪਾਸੇ ਸੰਗਤਾਂ ਨੂੰ ਤਾਰਨ ਲਈ ਚਲੇ ਗਏ ਤੇ ਮਾਤਾ ਗੰਗਾ ਜੀ ਤੇ ਸਾਹਿਬਜ਼ਾਦੇ ਮੌਉ[੧] ਨਗਰ ਵਿਚ ਚਲੇ ਗਏ ਸਨ, ਜਦੋਂ ਕੁਝ ਸਮੇਂ ਬਾਅਦ ਸਤਿਗੁਰੂ ਜੀ ਨੇ ਦੁਬਾਰਾ ਸੰਗਤਾਂ ਸਮੇਤ ਸ੍ਰੀ ਅੰਮ੍ਰਿਤਸਰ ਸਾਹਿਬ ਆ ਕੇ ਨਿਵਾਸ ਕੀਤਾ ਸੀ, ਉਸੇ ਵੇਲੇ ਸਤਿਗੁਰਾਂ ਨੇ ਮੌਉ ਨਗਰ ਤੋਂ ਸਾਰੇ ਪਰਿਵਾਰ ਨੂੰ ਬੁਲਾਉਣ ਵਾਸਤੇ ਤੇ ਸਾਹਿਬਜ਼ਾਦੇ (ਗੁਰੂ) ਹਰਿਗੋਬਿੰਦ ਸਾਹਿਬ ਪ੍ਰਤੀ ਇਹ ਸ਼ਬਦ ਲਿਖ ਕੇ ਭੇਜਿਆ ਕਿ ਤੁਸੀਂ ਸ੍ਰੀ ਅੰਮ੍ਰਿਤਸਰ ਸਾਹਿਬ ਆ ਜਾਵੋ।

## ਜਿਨਿ ਤੁਮ ਭੇਜੇ ਤਿਨਹਿ ਬੁਲਾਏ; ਸੁਖ ਸਹਜ ਸੇਤੀ ਘਰਿ ਆਉ ॥

ਜਿਨਿ = ਜਿਸ ਵਾਹਿਗੁਰੂ ਨੇ ਤੁਮ = ਤੁਹਾਨੂੰ ਭੇਜੇ = ਭੇਜਿਆ ਸੀ, ਤਿਨਹਿ = ਉਸੇ ਵਾਹਿਗੁਰੂ ਨੇ ਸਾਨੂੰ (**ਵਾ:** ਤੁਹਾਨੂੰ) ਸ੍ਰੀ ਅੰਮ੍ਰਿਤਸਰ ਸਾਹਿਬ ਬੁਲਾਏ = ਬੁਲਾਇਆ ਹੈ, ਹੁਣ ਸਾਹਿਬਜ਼ਾਦੇ ਹਰਿਗੋਬਿੰਦ ਤੁਸੀਂ ਸਹਜ = ਸ਼ਾਂਤੀ ਪੂਰਬਕ ਸੁਖ ਦੇ ਸੇਤੀ = ਨਾਲ ਸ੍ਰੀ ਅੰਮ੍ਰਿਤਸਰ ਸਾਹਿਬ ਰੂਪ ਘਰ ਵਿਚ ਆਉ = ਆ ਜਾਵੋ।

## ਅਨਦ ਮੰਗਲ ਗੁਨ ਗਾਉ ਸਹਜ ਧੁਨਿ; ਨਿਹਚਲ ਰਾਜੁ ਕਮਾਉ ॥੧॥

ਅਨਦ = ਅਨੰਦ ਮੰਗਲ ਸਰੂਪ ਪਰਮੇਸ਼ਰ ਦੇ ਗੁਣਾਂ ਨੂੰ ਸਹਜ = ਸ਼ਾਂਤੀ ਪੂਰਬਕ ਧੁਨਿ = ਧੁਨੀ ਦੇ ਨਾਲ ਗਾਉ = ਗਾਇਨ ਕਰੋ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਰਚ ਕੇ ਗੁਰਸਿੱਖਾਂ ਦੇ ਉਪਰ ਨਿਹਚਲ = ਅਚੱਲ ਰਾਜ ਕਮਾਉ = ਕਮਾਉਣਾ ਕਰੋ **ਵਾ:** ਗੁਰਿਆਈ ਦੇ ਤਖ਼ਤ ਉੱਤੇ ਸੁਸ਼ੋਭਿਤ ਹੋ ਕੇ ਅਚਲ ਰਾਜ ਨੂੰ ਕਮਾਉਣਾ ਕਰੋ ॥੧॥

## ਤੁਮ ਘਰਿ ਆਵਹੁ; ਮੇਰੇ ਮੀਤ ॥

ਚੇਤਨ ਦੀ ਅੰਸ ਰੂਪ ਹੋਣ ਕਰਕੇ ਹੇ ਮੇਰੇ ਮੀਤ = ਮਿੱਤਰ (ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ) ! ਤੁਮ = ਤੁਸੀਂ ਹੁਣ ਆਪਣੇ ਸ੍ਰੀ ਅੰਮ੍ਰਿਤਸਰ ਸਾਹਿਬ ਰੂਪ ਘਰ ਵਿਚ ਆਵਹੁ = ਆ ਜਾਵੋ।

## ਤੁਮਰੇ ਦੋਖੀ ਹਰਿ ਆਪਿ ਨਿਵਾਰੇ; ਅਪਦਾ ਭਈ ਬਿਤੀਤ ॥ਰਹਾਉ॥

ਸਾਡੇ ਨਾਲ ਦੋਖੀ = ਦੋਸ਼ ਕਰਨ ਵਾਲੇ **ਵਾ:** ਤੁਹਾਡੇ ਦੋਖੀ = ਵੈਰੀ (ਸੁਲਹੀ ਖ਼ਾਂ ਵਰਗੇ ਆਦਿਕ) ਹਰਿ = ਪਰਮੇਸ਼ਰ ਨੇ ਆਪ ਹੀ ਨਿਵਾਰੇ = ਨਵਿਰਤ ਕਰ ਦਿੱਤੇ ਹਨ, ਦੂਰ ਕਰ ਦਿੱਤੇ ਹਨ ਅਤੇ ਜੋ ਪ੍ਰਿਥੀਏ ਦੀ ਈਰਖਾ ਰੂਪ ਅਪਦਾ = ਬਿਪਤਾ ਸੀ, ਉਹ ਵੀ ਬਿਤੀਤ ਭਈ = ਹੋ ਗਈ, ਸਮਾਪਤ ਹੋ ਗਈ ਹੈ ॥ਰਹਾਉ॥

---

੧. ਇਹ ਨਗਰ ਸਤਲੁਜ ਦੇ ਕਿਨਾਰੇ ਰੇਲਵੇ ਸਟੇਸ਼ਨ ਪ੍ਰਤਾਪਪੁਰੇ ਤੋਂ ਢਾਈ ਮੀਲ ਦੱਖਣ ਵਾਲੇ ਪਾਸੇ ਤਹਿਸੀਲ ਫ਼ਿਲੌਰ ਤੇ ਜ਼ਿਲ੍ਹਾ ਜਲੰਧਰ ਵਿਚ ਹੈ। ਇਸ ਪਿੰਡ ਤੋਂ ਉੱਤਰ ਪੱਛਮ ਦੇ ਫਰਲਾਂਗ ਦੇ ਕਰੀਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਨਾਮ 'ਤੇ ਅਸਥਾਨ ਹੈ, ਇਥੇ ਹੀ ਸਤਿਗੁਰੂ ਜੀ ਦਾ ਵਿਆਹ ਬਾਬਾ ਕ੍ਰਿਸ਼ਨ ਚੰਦ ਜੀ ਦੀ ਸਪੁੱਤਰੀ (ਮਾਤਾ) ਗੰਗਾ ਜੀ ਨਾਲ ਹੋਇਆ, ਜਿਸ ਥਾਂ ਸਤਿਗੁਰਾਂ ਦਾ ਵਿਆਹ ਹੋਇਆ ਸੀ, ਉਥੇ ਅੱਜ ਕੱਲ ਸੁੰਦਰ ਦਰਬਾਰ ਬਣਿਆ ਹੋਇਆ ਹੈ, ਇਥੇ ਇਕ ਸਤਿਗੁਰਾਂ ਦੇ ਸਮੇਂ ਦਾ ਪੁਰਾਤਨ ਖੂਹ ਵੀ ਹੈ।

## ਪ੍ਰਗਟ ਕੀਨੇ ਪ੍ਰਭ ਕਰਨੇਹਾਰੇ; ਨਾਸਨ ਭਾਜਨ ਥਾਕੇ ॥

ਕਰਨੇਹਾਰੇ = ਰਚਣਹਾਰ ਪ੍ਰਭ = ਪਰਮੇਸ਼ਰ ਨੇ ਸਾਹਿਬਜ਼ਾਦੇ ਹਰਿਗੋਬਿੰਦ ਜੀ ਆਪ ਨੂੰ ਪ੍ਰਗਟ = ਜ਼ਾਹਰ ਕੀਨੇ = ਕਰ ਦਿੱਤਾ ਹੈ **ਵਾ:** ਤੁਹਾਡਾ ਪ੍ਰਤਾਪ ਪ੍ਰਗਟ ਕਰ ਦਿੱਤਾ ਹੈ, ਹੁਣ ਨਾਸਨ = ਨੱਸਣਾ ਭਾਜਨ = ਭੱਜਣਾ ਥਾਕੇ = ਥੱਕ ਭਾਵ ਰਹਿ ਗਿਆ ਹੈ ਅਰਥਾਤ ਜੋ ਬਾਬੇ ਬੁੱਢੇ ਦੇ ਬਚਨ ਅਨੁਸਾਰ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਨੱਸਣਾ, ਜਾਣਾ ਹੋਇਆ ਸੀ, ਹੁਣ ਦੁਬਾਰੇ ਕਦੇ ਭੱਜਣਾ, ਜਾਣਾ ਨਹੀਂ ਹੋਵੇਗਾ ਭਾਵ ਅੰਮ੍ਰਿਤਸਰ ਤੋਂ ਟੁੱਟਣਾ ਨਹੀਂ ਹੋਵੇਗਾ।

## ਘਰਿ ਮੰਗਲ ਵਾਜਹਿ ਨਿਤ ਵਾਜੇ; ਅਪੁਨੈ ਖਸਮਿ ਨਿਵਾਜੇ ॥੨॥

ਗੁਰੂ ਕੇ ਮਹਿਲ ਸ੍ਰੀ ਅੰਮ੍ਰਿਤਸਰ ਸਾਹਿਬ ਰੂਪੀ ਘਰ ਵਿਚ ਮੰਗਲ = ਮੰਗਲਾਚਾਰ ਤੇ ਨਿਤ = ਨਿਤਾਪ੍ਰਤੀ ਕੀਰਤਨ ਰੂਪ ਵਿਚ ਜੱਸ ਦੇ ਵਾਜੇ ਵਾਜਹਿ = ਵੱਜ ਰਹੇ ਹਨ, ਕਿਉਂਕਿ ਅਪੁਨੈ = ਆਪਦੇ ਖਸਮਿ = ਮਾਲਕ ਨੇ ਤੁਹਾਨੂੰ ਨਿਵਾਜੇ = ਨਿਵਾਜਿਆ **ਵਾ:** ਵਡਿਆਇਆ ਭਾਵ ਪਾਲਿਆ ਹੈ ॥੨॥

## ਅਸਥਿਰ ਰਹਹੁ ਡੋਲਹੁ ਮਤ ਕਬਹੂ; ਗੁਰ ਕੈ ਬਚਨਿ ਅਧਾਰਿ ॥

ਗੁਰ = ਸਤਿਗੁਰਾਂ ਕੈ = ਦੇ ਬਚਨਿ = ਉਪਦੇਸ਼ ਦਾ ਅਧਾਰਿ = ਆਸਰਾ ਲੈ ਕੇ ਆਪਣੇ ਅਨੰਦ ਸਰੂਪ ਵਿਚ ਅਸਥਿਰ = ਅਚੱਲ ਰਹਹੁ = ਰਹੋ, ਮਤ = ਮਤਾਂ ਕਬਹੂ = ਕਿਤੇ ਡੋਲਹੁ = ਡੋਲਿਓ **ਵਾ:** ਕਦੇ ਵੀ ਨਾ ਡੋਲੋ।

## ਜੈ ਜੈ ਕਾਰੁ ਸਗਲ ਭੂ ਮੰਡਲ; ਮੁਖ ਊਜਲ ਦਰਬਾਰ ॥੩॥

ਸਗਲ = ਸਾਰੇ ਭੂ = ਪ੍ਰਿਥਵੀ ਦੇ ਮੰਗਲ = ਗੋਲਾਕਾਰ ਘੇਰੇ ਵਿਚ ਤੁਹਾਡਾ ਜੈ-ਜੈਕਾਰ ਹੋਵੇਗਾ ਅਤੇ ਦਰਬਾਰ = ਸ੍ਰੀ ਹਰਿਮੰਦਰ ਸਾਹਿਬ **ਵਾ:** ਰਾਜ ਦਰਬਾਰ ਵਿਚ ਵੀ ਤੁਹਾਡਾ ਮੁਖ = ਮੁਖੜਾ ਊਜਲ = ਉੱਜਲਾ ਹੋਵੇਗਾ ॥੩॥

## ਜਿਨ ਕੇ ਜੀਅ ਤਿਨੈ ਹੀ ਫੇਰੇ; ਆਪੇ ਭਇਆ ਸਹਾਈ ॥

ਜਿਸ ਵਾਹਿਗੁਰੂ ਕੇ = ਦੇ ਜੀਅ = ਜੀਵ ਪੈਦਾ ਕੀਤੇ ਹੋਏ ਹਨ, ਤਿਨੈ = ਉਸੇ ਨੇ ਆਪ ਹੀ ਜੀਵਾਂ ਨੂੰ ਨਿੰਦਿਆ ਵਾਲੇ ਸੁਭਾਅ ਤੋਂ ਫੇਰੇ = ਮੋੜ ਕੇ ਸ਼ਰਧਾਲੂ ਬਣਾ ਦਿੱਤਾ ਹੈ **ਵਾ:** ਜਿਸ ਵਾਹਿਗੁਰੂ ਦੇ (ਪ੍ਰਿਥੀਏ ਸੁਲਹੀ ਖ਼ਾਂ ਵਰਗੇ ਆਦਿਕ) ਜੀਵ ਪੈਦਾ ਕੀਤੇ ਹੋਏ ਸਨ, ਉਸੇ ਨੇ ਆਪ ਹੀ ਉਨ੍ਹਾਂ ਨੂੰ ਸਾਡੇ 'ਤੇ **ਵਾ:** ਤੁਹਾਡੇ 'ਤੇ ਚੜ੍ਹਾਈ ਕਰਨ ਤੋਂ ਫੇਰੇ = ਮੋੜ ਦਿੱਤਾ ਭਾਵ ਆਪ ਹੀ ਉਨ੍ਹਾਂ ਨੂੰ ਨਾਸ਼ ਕਰ ਦਿੱਤਾ ਹੈ ਇਉਂ ਉਹ ਪਰਮੇਸ਼ਰ ਆਪੇ = ਆਪ ਹੀ ਸਹਾਈ = ਸਹਾਇਕ ਭਇਆ = ਹੋਇਆ ਹੈ।

## ਅਚਰਜੁ ਕੀਆ ਕਰਨੈਹਾਰੈ; ਨਾਨਕ ਸਚੁ ਵਡਿਆਈ ॥੪॥੪॥੨੮॥

ਕਰਨੈਹਾਰੈ = ਸਭ ਕੁਝ ਕਰਨ ਦੇ ਸਮਰੱਥ ਪਰਮੇਸ਼ਰ ਨੇ ਦੋਖੀ ਸੁਲਹੀ ਖ਼ਾਂ ਆਦਿਕ ਦੇ ਮਾਰਨ ਵਾਲਾ ਬੜਾ ਅਚਰਜ = ਅਸਚਰਜ ਕੌਤਕ ਕੀਆ = ਕੀਤਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਕਰਕੇ ਉਸ ਪਰਮੇਸ਼ਰ ਦੀ ਸੱਚੀ ਵਡਿਆਈ = ਸ਼ੋਭਾ ਹੈ ॥੪॥੪॥੨੮॥

### ਦੂਸਰਾ ਅੰਤਰੀਵ ਅਰਥ (ਜਗਿਆਸੂ ਪ੍ਰਤੀ)

**ਜਿਨਿ ਤੁਮ ਭੇਜੇ ਤਿਨਹਿ ਬੁਲਾਏ; ਸੁਖ ਸਹਜ ਸੇਤੀ ਘਰਿ ਆਉ ॥**

ਹੇ ਪਿਆਰੇ ਗੁਰਸਿੱਖੋ ! ਜਿਨਿ = ਜਿਸ ਵਾਹਿਗੁਰੂ ਨੇ ਤੁਮ = ਤੁਹਾਨੂੰ ਸੰਸਾਰ ਵਿਚ ਮਨੁੱਖਾ ਜਨਮ ਦੇ

ਕੇ ਸਤਿਗੁਰਾਂ ਤੋਂ ਉਪਦੇਸ਼ ਲੈਣ ਵਾਸਤੇ ਭੇਜੇ = ਭੇਜਿਆ ਸੀ, ਤਿਨਹਿ = ਉਹੋ ਹੀ ਗੁਰਾਂ ਦੁਆਰਾ ਹੁਣ ਤੁਹਾਨੂੰ ਸਤਿਸੰਗਤ ਵਿਚ ਬੁਲਾਏ = ਬੁਲਾ ਰਿਹਾ ਹੈ, ਜੋ ਸੁਖ = ਅਨੰਦ ਸਰੂਪ ਰੂਪੀ ਘਰ ਹੈ, ਉਸ ਵਿਚ ਸਹਜ = ਗਿਆਨ ਦੇ ਸੇਤੀ = ਸਹਿਤ ਹੋ ਕੇ ਆਉ = ਆਉਣਾ ਕਰੋ।

**ਅਨਦ ਮੰਗਲ ਗੁਨ ਗਾਉ ਸਹਜ ਧੁਨਿ; ਨਿਹਚਲ ਰਾਜੁ ਕਮਾਉ ॥੧॥**

ਜਿਸ ਅਨੰਦਦਾਇਕ ਪਰਮੇਸ਼ਰ ਦੇ ਮੰਗਲਾਚਾਰ ਕਰਕੇ ਅਨੰਦ ਪ੍ਰਾਪਤ ਹੁੰਦਾ ਹੈ **ਵਾ:** ਜੋ ਅਨੰਦ ਮੰਗਲ ਸਰੂਪ ਪਰਮੇਸ਼ਰ ਹੈ, ਉਸ ਦੇ ਗੁਣਾਂ ਨੂੰ ਸਹਜ = ਸ਼ਾਂਤੀ ਵਾਲੀ ਧੁਨਿ = ਧੁਨੀ ਦੇ ਨਾਲ ਗਾਉ = ਗਾਉਣਾ ਕਰੋ ਅਤੇ ਨਿਹਚਲ = ਅਚੱਲ ਸਰੂਪ ਦਾ ਅਪਰੋਖ ਗਿਆਨ ਰੂਪੀ ਰਾਜੁ = ਪ੍ਰਕਾਸ਼ ਦੁਆਰਾ ਭੇਦ ਪਾ ਕੇ ਉਸ ਦੇ ਅਨੰਦ ਨੂੰ ਕਮਾਉ = ਕਮਾਉਣਾ ਕਰੋ **ਵਾ:** ਨਿਹਚਲ = ਸਦਾ ਕਾਇਮ ਰਹਿਣ ਵਾਲੇ ਰਾਜੁ = ਪ੍ਰਕਾਸ਼ ਸਰੂਪ ਪਰਮੇਸ਼ਰ ਦੇ ਨਾਮ ਦੀ ਕਮਾਉ = ਕਮਾਈ ਕਰ ਕੇ ਜੀਵਨ ਮੁਕਤੀ ਦਾ ਅਨੰਦ ਮਾਨਣਾ ਕਰੋ ॥੧॥

**ਤੁਮ ਘਰਿ ਆਵਹੁ; ਮੇਰੇ ਮੀਤ ॥**

ਹੇ ਮੇਰੇ ਮੀਤ = ਸੱਜਣੋਂ ਅਧਿਕਾਰੀ ਜਨੋਂ ! ਤੁਮ = ਤੁਸੀਂ ਸਤਿਸੰਗਤ ਰੂਪੀ **ਵਾ:** ਤੁਰੀਆ ਪਦ ਰੂਪੀ **ਵਾ:** ਸਤ ਸਰੂਪ ਰੂਪੀ ਘਰ ਵਿਚ ਆਵਹੁ = ਆਉਣਾ ਕਰੋ।

**ਤੁਮਰੇ ਦੋਖੀ ਹਰਿ ਆਪਿ ਨਿਵਾਰੇ; ਅਪਦਾ ਭਈ ਬਿਤੀਤ ॥ਰਹਾਉ॥**

ਤੁਮਰੇ = ਤੁਹਾਡੇ ਸ਼ਬਦ, ਸਪਰਸ਼, ਰੂਪ, ਰਸ, ਗੰਧ **ਵਾ:** ਕਾਮ, ਕ੍ਰੋਧ ਆਦਿਕ ਦੋਖੀ = ਵੈਰੀ ਹਰਿ = ਪਰਮੇਸ਼ਰ ਨੇ ਆਪ ਹੀ ਨਿਵਾਰੇ = ਮੇਟ ਦਿੱਤੇ ਹਨ ਅਤੇ ਤੁਹਾਡੀ ਜੰਮਣ ਮਰਨ ਦੀ ਅਪਦਾ = ਬਿਪਤਾ ਵੀ ਬਤੀਤ ਭਈ = ਹੋ ਗਈ ਹੈ ॥ਰਹਾਉ॥

**ਪ੍ਰਗਟ ਕੀਨੇ ਪ੍ਰਭ ਕਰਨੇਹਾਰੇ; ਨਾਸਨ ਭਾਜਨ ਥਾਕੇ ॥**

ਕਰਨਹਾਰ ਪ੍ਰਭ = ਵਾਹਿਗੁਰੂ ਨੇ ਤੁਹਾਨੂੰ ਆਪ ਪਰਮੇਸ਼ਰ ਰੂਪ ਕਰਕੇ ਪ੍ਰਗਟ ਕੀਨੇ = ਕਰ ਦਿੱਤਾ ਹੈ ਅਤੇ ਜੋ ਤੁਹਾਡਾ ਸਰੀਰਾਂ ਵਿਚ ਪੈ ਕੇ ਨਾਸਨ = ਨਾਸ਼ ਹੋਣਾ ਸੀ ਤੇ ਵਾਸ਼ਨਾ ਕਰਕੇ ਜੂਨਾਂ ਵਿਚ ਭਾਜਨ = ਭੱਜ ਭੱਜ, ਦੌੜ ਦੌੜ ਕੇ ਜਾਣਾ ਸੀ, ਇਹ ਹੁਣ ਥਾਕੇ = ਥੱਕ ਭਾਵ ਨਵਿਰਤ ਹੋ ਚੁੱਕਾ ਹੈ।

**ਘਰਿ ਮੰਗਲ ਵਾਜਹਿ ਨਿਤ ਵਾਜੇ; ਅਪੁਨੈ ਖਸਮਿ ਨਿਵਾਜੇ ॥੨॥**

ਹੁਣ ਤੁਹਾਡੇ ਸਰੂਪ ਰੂਪੀ ਘਰ ਵਿਚ ਮੰਗਲ = ਅਨੰਦ ਹੀ ਅਨੰਦ ਹੈ ਤੇ ਨਿਤ = ਨਿਤਾਪ੍ਰਤੀ ਸਤਿਨਾਮ ਰੂਪੀ ਸੁੰਦਰ ਵਾਜੇ ਵਾਜਹਿ = ਵੱਜਦੇ ਹਨ **ਵਾ:** ਜੋ ਬਿਰਤੀ ਦਾ ਅਖੰਡਾਕਾਰ ਹੋਣਾ ਹੈ, ਇਹ ਵਾਜੇ ਵੱਜਦੇ ਹਨ, ਕਿਉਂਕਿ ਅਪੁਨੈ = ਆਪਦੇ ਸਾਰਿਆਂ ਦੇ ਖਸਮਿ = ਮਾਲਕ ਨੇ ਤੁਹਾਨੂੰ ਨਿਵਾਜੇ = ਵਡਿਆਇਆ **ਵਾ:** ਪਾਲਣਾ ਕੀਤਾ ਹੈ ॥੨॥

**ਅਸਥਿਰ ਰਹਹੁ ਡੋਲਹੁ ਮਤ ਕਬਹੂ; ਗੁਰ ਕੈ ਬਚਨਿ ਅਧਾਰਿ ॥**

ਗੁਰ = ਸਤਿਗੁਰਾਂ ਕੈ = ਦੇ ਬਚਨਿ = ਉਪਦੇਸ਼ ਦਾ ਅਧਾਰਿ = ਆਸਰਾ ਲੈ ਕੇ ਆਪਣੇ ਸਰੂਪ ਵਿਚ ਅਸਥਿਰ = ਇਸਥਿਤ ਹੋ ਕੇ ਰਹਹੁ = ਰਹੋ, ਮਤ = ਮਤਾਂ ਕਬਹੂ = ਕਦੇ ਵੀ ਦੁਨੀਆ ਦੇ ਪਦਾਰਥਾਂ ਨੂੰ ਸਤ ਮੰਨ ਕੇ ਡੋਲਹੁ = ਡੋਲਣਾ। ਤਾਂ :

**ਜੈ ਜੈ ਕਾਰੁ ਸਗਲ ਭੂ ਮੰਡਲ; ਮੁਖ ਊਜਲ ਦਰਬਾਰ ॥੩॥**

ਤੁਹਾਡਾ ਸਗਲ = ਸਾਰੇ ਭੂ = ਪ੍ਰਿਥਵੀ ਦੇ ਮੰਡਲ = ਗੋਲਾਕਾਰ ਘੇਰੇ ਵਿਚ ਜੈ ਜੈਕਾਰ ਹੋਵੇਗਾ ਅਤੇ ਸੱਚਖੰਡ ਰੂਪੀ ਦਰਬਾਰ ਵਿਚ ਵੀ ਮੁਖ = ਮੁਖੜਾ ਊਜਲ = ਉੱਜਲਾ ਹੋਵੇਗਾ ॥੩॥

**ਜਿਨ ਕੇ ਜੀਅ ਤਿਨੈ ਹੀ ਫੇਰੇ; ਆਪੇ ਭਇਆ ਸਹਾਈ ॥**

ਜਿਨ = ਜਿਸ ਵਾਹਿਗੁਰੂ ਕੇ = ਦੇ ਸੰਸਾਰਕ ਜੀਅ = ਜੀਵ ਪੈਦਾ ਕੀਤੇ ਹੋਏ ਹਨ, ਤਿਨੈ = ਉਸੇ ਨੇ ਆਪ ਹੀ ਤੁਹਾਡੇ (ਜੀਵਾਂ ਦੇ) ਸੁਭਾਅ ਫੇਰੇ = ਉਲਟਾ ਕੇ ਸਾਰਿਆਂ ਦੇ ਚਰਨਾਂ ਦੀ ਧੂੜ ਬਣਾ ਦਿੱਤੇ **ਵਾ:** ਸੰਸਾਰ ਦੇ ਵਿਸ਼ਿਆਂ ਵੱਲੋਂ ਫੇਰੇ = ਮੋੜ ਦਿੱਤੇ ਅਤੇ ਆਪ ਹੀ ਵਾਹਿਗੁਰੂ ਤੁਹਾਡਾ (ਆਪਣੇ ਸੇਵਕਾਂ ਦਾ) ਸਹਾਈ = ਸਹਾਇਕ ਭਇਆ = ਹੋਇਆ ਹੈ।

**ਅਚਰਜੁ ਕੀਆ ਕਰਨੈਹਾਰੈ; ਨਾਨਕ ਸਚੁ ਵਡਿਆਈ ॥੪॥੪॥੨੮॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਹ ਕਰਨਹਾਰ ਪਰਮੇਸ਼ਰ ਨੇ ਬੜਾ ਅਚਰਜੁ = ਵਿਸਮਾਦਤਾ ਵਾਲਾ ਕੌਤਕ ਕੀਆ = ਕੀਤਾ ਹੈ ਕਿ ਆਪਣੇ ਪਿਆਰੇ ਸੰਤ ਜਨਾਂ ਨੂੰ ਲੋਕ-ਪ੍ਰਲੋਕ ਦੀ ਸੱਚੀ ਵਡਿਆਈ = ਸ਼ੋਭਾ ਬਖ਼ਸ਼ੀ ਹੈ ॥੪॥੪॥੨੮॥

## ਧਨਾਸਰੀ ਮਹਲਾ ੫ ਘਰੁ ੬ ੧ੴ ਸਤਿਗੁਰ ਪ੍ਰਸਾਦਿ ॥

ਧਨਾਸਰੀ ਰਾਗਣੀ ਵਿਚ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੬ = ਛੇਵੇਂ ਸੁਰਤਾਲ ਵਿਚ ਜਗਿਆਸੂ ਜਨਾਂ ਨੂੰ ਉਪਦੇਸ਼ ਦਿੰਦਿਆਂ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸੁਨਹੁ ਸੰਤ ਪਿਆਰੇ; ਬਿਨਉ ਹਮਾਰੇ ਜੀਉ ॥
## ਹਰਿ ਬਿਨੁ; ਮੁਕਤਿ ਨ ਕਾਹੂ ਜੀਉ ॥ਰਹਾਉ॥

ਹੇ ਪਿਆਰੇ ਸੰਤ = ਸ਼ਾਂਤ ਆਤਮਾ ਵਾਲੇ ਜਨੋਂ ! ਹਮਾਰੇ = ਸਾਡੇ ਬਿਨਉ = ਬੇਨਤੀ ਦੇ ਬਚਨ ਚਿਤ ਲਾ ਕੇ ਸੁਣਨਾ ਕਰੋ ਜੀ। ਹੇ ਪਿਆਰੇ ਸੰਤ ਜਨੋਂ ਜੀਉ = ਜੀ ! ਇਹ ਨਿਸਚਾ ਕਰ ਲਵੋ ਕਿ ਹਰਿ = ਪਰਮੇਸ਼ਰ ਦੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਕਾਹੂ = ਕਿਸੇ ਦੀ ਵੀ ਮੁਕਤਿ = ਮੁਕਤੀ ਨਹੀਂ ਹੁੰਦੀ ॥ਰਹਾਉ॥

## ਮਨ ਨਿਰਮਲ ਕਰਮ ਕਰਿ, ਤਾਰਨ ਤਰਨ ਹਰਿ;
## ਅਵਰਿ ਜੰਜਾਲ, ਤੇਰੈ ਕਾਹੂ ਨ ਕਾਮ ਜੀਉ ॥

ਮਨ ਨੂੰ ਮਲ ਵਿਖੇਪ ਅਵਰਨ ਆਦਿਕਾਂ ਦੀ ਨਿਰਮਲ (ਨਿਰ + ਮਲ) ਮਲ = ਮੈਲ ਤੋਂ ਨਿਰ = ਰਹਿਤ ਭਾਵ ਉੱਜਲ ਕਰਕੇ ਪਰਉਪਕਾਰ ਵਾਲੇ **ਵਾ:** ਨਿਸ਼ਕਾਮ ਕਰਮਾਂ ਨੂੰ ਕਰਿ = ਕਰੋ, ਕਿਉਂਕਿ ਸੰਸਾਰ-ਸਮੁੰਦਰ ਤੋਂ ਤਾਰਨ = ਪਾਰ ਲੰਘਾਉਣ ਵਾਸਤੇ ਹਰਿ = ਪਰਮੇਸ਼ਰ ਦਾ ਨਾਮ ਹੀ ਤਰਨ = ਜਹਾਜ਼ ਦੀ ਨਿਆਈਂ ਹੈ, ਬਾਕੀ ਅਵਰਿ = ਹੋਰ ਸੰਸਾਰ ਦੇ ਕਾਰੋ-ਵਿਹਾਰਾਂ ਦੇ ਜੰਜਾਲ = ਬੰਧਨ ਤੇਰੈ = ਤੁਹਾਡੇ ਕਾਹੂ = ਕਿਸੇ ਵੀ ਕਾਮ = ਕੰਮ ਨ = ਨਹੀਂ ਆਉਣੇ ਜੀਉ = ਜੀ।

## ਜੀਵਨ ਦੇਵਾ, ਪਾਰਬ੍ਰਹਮ ਸੇਵਾ;
## ਇਹੁ ਉਪਦੇਸੁ, ਮੋ ਕਉ ਗੁਰਿ ਦੀਨਾ ਜੀਉ ॥੧॥

ਹੇ ਪਿਆਰਿਓ ! ਪਾਰਬ੍ਰਹਮ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ ਬ੍ਰਹਮੁ = ਵਿਆਪਕ ਪਰਮੇਸ਼ਰ ਦੀ ਸੇਵਾ = ਟਹਿਲ ਹੀ ਜੀਵਨ ਮੁਕਤੀ ਦੇਵਾ = ਦੇਣ ਵਾਲੀ ਹੈ **ਵਾ:** ਜੋ ਦੇਵਾ = ਪ੍ਰਕਾਸ਼ ਰੂਪ ਪਰਮੇਸ਼ਰ ਸਾਰਿਆਂ ਜੀਵਾਂ ਨੂੰ ਆਪਣੀ ਚੇਤਨ ਸੱਤਾ ਪਾ ਕੇ ਜੀਵਨ = ਜ਼ਿੰਦਗੀ ਦਾ ਦਾਨ ਦੇਣ ਵਾਲਾ ਹੈ, ਉਸ ਪਾਰਬ੍ਰਹਮ =

ਪਰਮੇਸ਼ਰ ਦੀ ਸੇਵਾ = ਟਹਿਲ ਮੁਕਤੀ ਦੇ ਦੇਣ ਵਾਲੀ ਹੈ, ਇਹ ਉਪਦੇਸ਼ ਮੋ = ਮੇਰੇ ਕਉ = ਤਾਈਂ ਪੂਰੇ ਗੁਰਿ = ਸਤਿਗੁਰਾਂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ) ਨੇ ਦੀਨਾ = ਦਿੱਤਾ ਹੈ ਜੀਉ = ਜੀ ॥੧॥

## ਤਿਸੁ ਸਿਉ ਨ ਲਾਈਐ ਹੀਤੁ, ਜਾ ਕੋ ਕਿਛੁ ਨਾਹੀ ਬੀਤੁ; ਅੰਤ ਕੀ ਬਾਰ, ਓਹੁ ਸੰਗਿ ਨ ਚਾਲੈ ॥

ਹੇ ਪਿਆਰਿਓ ! ਤਿਸੁ = ਉਸ ਪਦਾਰਥ, ਸਾਧਨ, ਸਕਾਮ ਕਰਮ ਦੇ ਸਿਉ = ਨਾਲ ਹੀਤੁ = ਪ੍ਰੇਮ ਨ = ਨਹੀਂ ਲਾਈਐ = ਲਾਉਣਾ ਚਾਹੀਦਾ, ਜਾ = ਜਿਸ ਪਦਾਰਥ, ਸਾਧਨ, ਸਕਾਮ ਕਰਮ ਕੋ = ਦਾ ਕਿਛੁ = ਕੁਝ ਵੀ ਬੀਤੁ = ਵਿੱਤ (ਬਲ) ਨਾਹੀ = ਨਹੀਂ ਹੈ, ਕਿਉਂਕਿ ਅੰਤ = ਅਖ਼ੀਰ ਕੀ = ਦੀ ਬਾਰ = ਵਕਤ ਉਹ ਪਦਾਰਥ, ਸਾਧਨ ਸਕਾਮ ਕਰਮ ਸਹਾਇਤਾ ਕਰਨ ਲਈ ਪ੍ਰਲੋਕ ਵਿਚ ਸੰਗਿ = ਸਾਥ ਨ = ਨਹੀਂ ਚਲੈ = ਚੱਲਣਗੇ ਭਾਵ ਜਾਣਗੇ।

## ਮਨਿ ਤਨਿ, ਤੂ ਆਰਾਧ, ਹਰਿ ਕੇ ਪ੍ਰੀਤਮ ਸਾਧ; ਜਾ ਕੈ ਸੰਗਿ, ਤੇਰੇ ਬੰਧਨ ਛੂਟੈ ॥੨॥

ਹੇ ਭਾਈ ! ਹਰਿ = ਪਰਮੇਸ਼ਰ ਕੇ = ਦੇ ਪ੍ਰੀਤਮ = ਪਿਆਰੇ ਸਾਧ = ਸੰਤ ਜਨਾਂ ਦੇ ਨਾਲ ਮਿਲ ਕੇ ਤੂ = ਤੁਸੀਂ ਮਨਿ = ਹਿਰਦੇ ਤੇ ਤਨਿ = ਸਰੀਰ ਕਰਕੇ ਪਰਮੇਸ਼ਰ ਦੇ ਨਾਮ ਨੂੰ ਆਰਾਧ = ਅਰਾਧਨਾ ਕਰੋ, ਜਾ = ਜਿਸ ਸੰਤ ਜਨਾਂ, ਨਾਮ ਕੈ = ਦੇ ਸੰਗ ਕਰਕੇ ਤੇਰੇ = ਤੁਹਾਡੇ ਹੰਗਤਾ ਮਮਤਾ ਦੇ ਸਾਰੇ ਬੰਧਨ = ਜੰਜਾਲ ਛੂਟੈ = ਛੁੱਟ ਜਾਣਗੇ ॥੨॥

## ਗਹੁ ਪਾਰਬ੍ਰਹਮ ਸਰਨ, ਹਿਰਦੈ ਕਮਲ ਚਰਨ; ਅਵਰ ਆਸ ਕਛੁ, ਪਟਲੁ ਨ ਕੀਜੈ ॥

ਉਸ ਪਾਰਬ੍ਰਹਮੁ = ਪਰਮੇਸ਼ਰ ਦੇ ਚਰਨਾਂ ਕਮਲਾਂ ਦੀ ਹਿਰਦੈ = ਚਿਤ ਵਿਚ ਸਰਨ = ਓਟ ਗਹੁ = ਗ੍ਰਹਿਣ ਕਰੋ, ਪਰਮੇਸ਼ਰ ਦੇ ਸਰੂਪ ਵੱਲੋਂ ਪਟਲੁ = ਪਰਦਾ ਪਾਉਣ ਵਾਲੀ ਅਵਰ = ਹੋਰ ਕਛੁ = ਕੋਈ ਵੀ ਪਦਾਰਥਾਂ ਦੀ ਆਸ = ਇੱਛਾ ਨਹੀਂ ਕੀਜੈ = ਕਰੀਦੀ **ਵਾ:** ਵਾਹਿਗੁਰੂ ਦੀ ਪ੍ਰਾਪਤੀ ਤੋਂ ਬਗ਼ੈਰ ਅਵਰ = ਹੋਰ ਕਛੁ = ਕੁਝ ਪਦਾਰਥਾਂ ਦੀ ਆਸ = ਇੱਛਾ ਨਹੀਂ ਕਰਨੀ ਚਾਹੀਦੀ ਕਿਉਂਕਿ ਹੋਰ ਪਦਾਰਥਾਂ ਦੀ ਇੱਛਾ ਅਗਿਆਨ ਦਾ ਪਰਦਾ ਪਾਉਣ ਵਾਲੀ ਹੈ।

## ਸੋਈ ਭਗਤੁ ਗਿਆਨੀ ਧਿਆਨੀ, ਤਪਾ ਸੋਈ; ਨਾਨਕ ਜਾ ਕਉ ਕਿਰਪਾ ਕੀਜੈ ॥੩॥੧॥੨੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਿਆਰਿਓ ! ਸੋਈ = ਓਹੀ ਪਰਮੇਸ਼ਰ ਦੀ ਭਗਤੀ ਕਰਨ ਵਾਲਾ ਭਗਤ ਹੈ, ਉਹੀ ਗਿਆਨੀ = ਗਿਆਨਵਾਨ ਬ੍ਰਹਮ ਗਿਆਨ ਦੀ ਪ੍ਰਾਪਤੀ ਵਾਲਾ ਹੈ, ਉਹੀ ਸਰਗੁਣ ਸਰੂਪ ਵਿਚ ਲਿਵ ਲਾਉਣ ਵਾਲਾ ਧਿਆਨੀ ਹੈ, ਸੋਈ = ਓਹੀ ਸੇਵਾ ਰੂਪੀ ਤਪਾ = ਤਪੱਸਿਆ ਕਰਨ ਵਾਲਾ ਹੈ, ਜਾ = ਜਿਸ ਕਉ = ਦੇ ਉਤੇ ਵਾਹਿਗੁਰੂ ਆਪ ਕਿਰਪਾ = ਦਇਆ ਦ੍ਰਿਸ਼ਟੀ ਕੀਜੈ = ਕਰਦਾ ਹੈ ॥੩॥੧॥੨੯॥

## ਧਨਾਸਰੀ ਮਹਲਾ ੫ ॥ ਮੇਰੇ ਲਾਲ ਭਲੋ ਰੇ ਭਲੋ ਰੇ; ਭਲੋ ਹਰਿ ਮੰਗਨਾ ॥

ਰੇ = ਹੇ ਮੇਰੇ ਲਾਲ = ਪਿਆਰੇ ! ਦੁਨੀਆ ਦੇ ਲੋਕ ਭਲੋ = ਚੰਗਿਆਂ ਤੋਂ ਭਲੋ = ਚੰਗੇ ਪਦਾਰਥ ਪਰਮੇਸ਼ਰ

ਤੋਂ ਮੰਗਦੇ ਹਨ ਪਰੰਤੂ ਰੇ = ਹੇ ਭਾਈ! ਜਿਹੜੇ ਗੁਰਾਂ ਦੇ ਪਾਸੋਂ ਹਰਿ = ਪਰਮੇਸ਼ਰ ਦਾ ਨਾਮ ਰੂਪ ਪਦਾਰਥ ਮੰਗਨਾ = ਜਾਚਨਾ ਹੈ, ਇਹੋ ਹੀ ਸਾਰਿਆਂ ਪਦਾਰਥਾਂ ਵਿੱਚੋਂ ਭਲੋ = ਚੰਗਾ ਪਦਾਰਥ ਹੈ **ਵਾ:** ਜੋ ਇਸ ਲੋਕ ਵਿਚ ਵੀ ਭਲੋ = ਚੰਗਾ ਹੈ, ਪ੍ਰਲੋਕ ਵਿਚ ਵੀ ਭਲੋ = ਚੰਗਾ ਹੈ, ਉਹ ਨਾਮ ਰੂਪੀ ਭਲੋ = ਚੰਗਾ ਪਦਾਰਥ ਹਰਿ = ਪਰਮੇਸ਼ਰ ਦੇ ਪਾਸੋਂ ਮੰਗਣਾ ਕਰੋ **ਵਾ:** ਗੁਰਾਂ ਦੇ ਪਾਸੋਂ ਪਰਮੇਸ਼ਰ ਦਾ ਨਾਮ ਰੂਪੀ ਚੰਗਾ ਪਦਾਰਥ ਮੰਗਣਾ ਕਰੋ **ਵਾ:** ਰੇ = ਹੇ ਮੇਰੇ ਪਿਆਰੇ **ਵਾ:** ਰੇ = ਹੇ ਮੇਰੇ ਭਾਈ! ਮੇਰੇ ਲਾਲ = ਪਿਆਰੇ ਪਰਮੇਸ਼ਰ ਦੇ ਪਾਸੋਂ ਸਾਰਿਆਂ ਦਾ ਭਲਾ ਮੰਗਣਾ ਕਰੋ।

## ਦੇਖਹੁ ਪਸਾਰਿ ਨੈਨ, ਸੁਨਹੁ ਸਾਧੂ ਕੇ ਬੈਨ;
## ਪ੍ਰਾਨਪਤਿ ਚਿਤਿ ਰਾਖੁ, ਸਗਲ ਹੈ ਮਰਨਾ ॥ਰਹਾਉ॥

ਹੇ ਭਾਈ! ਮਨ ਬੁੱਧ ਰੂਪ ਨੈਨ = ਨੇਤਰਾਂ ਨੂੰ ਵਿਚਾਰ ਦੁਆਰਾ ਪਸਾਰਿ = ਖੋਲ੍ਹ ਕੇ ਦੇਖਹੁ = ਵੇਖੋ, ਜੇ ਆਪ ਨੂੰ ਸਮਝ ਨਹੀਂ ਤਾਂ ਸਾਧੂ = ਸ੍ਰੇਸ਼ਟਾਂ ਜਨਾਂ ਕੇ = ਦੇ ਬੈਨ = ਬਚਨ ਸੁਨਹੁ = ਸ੍ਰਵਨ ਕਰੋ, ਅੰਤ ਨੂੰ ਸਗਲ = ਸਾਰਿਆਂ ਨੇ ਮਰ ਹੀ ਜਾਣਾ ਹੈ, ਇਸ ਕਰਕੇ ਪ੍ਰਾਨਪਤਿ = ਪ੍ਰਾਣਾਂ ਦੇ ਪਤੀ ਮਾਲਕ ਪਰਮੇਸ਼ਰ ਦੇ ਨਾਮ ਨੂੰ ਹਰ ਵਕਤ ਚਿਤ ਵਿਚ ਵਸਾ ਕੇ ਰਾਖੁ = ਰੱਖਣਾ ਕਰੋ ॥ਰਹਾਉ॥

## ਚੰਦਨ ਚੋਆ ਰਸ, ਭੋਗ ਕਰਤ ਅਨੇਕੈ;
## ਬਿਖਿਆ ਬਿਕਾਰ ਦੇਖੁ, ਸਗਲ ਹੈ ਫੀਕੇ;

ਹੇ ਭਾਈ! ਸਰੀਰ ਉੱਤੇ ਸੁਗੰਧੀ ਲਈ ਚੰਦਨ ਤੇ ਚੋਆ = ਗੁਲਾਬ ਕੇਵੜੇ ਆਦਿ ਦਾ ਅਰਕ ਕੱਢ ਕੇ ਲਾਉਣਾ ਕਰਦੇ ਹੋ, ਅਨੇਕਾਂ ਰਸਦਾਇਕ ਸੁਆਦਲੇ ਭੋਜਨਾਂ ਨੂੰ ਖਾਂਦੇ ਹੋ ਅਤੇ ਅਨੇਕਾਂ ਵਿਸ਼ੇ-ਵਿਕਾਰਾਂ ਨੂੰ ਭੋਗ = ਭੋਗਣਾ ਕਰਤ = ਕਰਦੇ ਹੋ ਪਰੰਤੂ ਵਿਚਾਰ ਕੇ ਦੇਖੁ = ਵੇਖ ਲਵੋ ਬਿਖਿਆ = ਮਾਇਆ ਕਾਰਨ ਪੈਦਾ ਹੋਏ ਕਾਮ ਆਦਿਕ ਵਿਕਾਰਾਂ ਦੇ ਸਗਲ = ਸਾਰੇ ਰਸ ਫੀਕੇ = ਫਿੱਕੇ ਹੈ = ਹਨ।

## ਏਕੈ ਗੋਬਿਦ ਕੋ ਨਾਮੁ ਨੀਕੋ, ਕਹਤ ਹੈ ਸਾਧ ਜਨ ॥

ਏਕੈ = ਇਕ ਗੋਬਿੰਦ (ਗੋ + ਬਿੰਦ) ਗੋ = ਪ੍ਰਿਥਵੀ ਦੀ ਬਿੰਦ = ਰੱਖਿਆ ਕਰਨ ਵਾਲੇ ਪਰਮੇਸ਼ਰ ਕੋ = ਦਾ ਨਾਮ ਹੀ ਨੀਕੋ = ਚੰਗਾ ਭਾਵ ਸੁੰਦਰ ਹੈ, ਇਸ ਗੱਲ ਨੂੰ ਸਾਧ = ਸ੍ਰੇਸ਼ਟ ਜਨ = ਪੁਰਖ ਭਾਵ ਮਹਾਤਮਾ ਜਨ ਕਹਤ = ਕਹਿੰਦੇ ਹਨ।

## ਤਨੁ ਧਨੁ ਆਪਨ ਥਾਪਿਓ, ਹਰਿ ਜਪੁ ਨ ਨਿਮਖ ਜਾਪਿਓ;

ਹੇ ਭਾਈ! ਤੁਸੀਂ ਜੀਵਾਂ ਨੇ ਆਪਦੇ ਤਨੁ = ਸਰੀਰ ਤੇ ਧਨ ਆਦਿਕ ਨੂੰ ਆਪਣਾ ਥਾਪਿਓ = ਸਮਝ ਲਿਆ ਹੈ **ਵਾ:** ਆਪਣਾ ਮੰਨੀ ਬੈਠੇ ਹੋ ਤੇ ਇਕ ਨਿਮਖ = ਛਿਨ ਮਾਤਰ ਵੀ ਜਪੁ = ਜਪਣੇ ਯੋਗ ਹਰਿ = ਪਰਮੇਸ਼ਰ ਦੇ ਨਾਮ ਨੂੰ ਕਦੇ ਜਾਪਿਓ = ਜਪਿਆ ਨ = ਨਹੀਂ ਹੈ।

## ਅਰਥੁ ਦ੍ਰਬੁ ਦੇਖੁ, ਕਛੁ ਸੰਗਿ ਨਾਹੀ ਚਲਨਾ ॥੧॥

ਇਹ ਜੋ ਅਰਥ = ਪਦਾਰਥ ਤੇ ਦ੍ਰਬੁ = ਧਨ ਦੇਖੁ = ਵੇਖ ਰਹੇ ਹੋ, ਇਨ੍ਹਾਂ ਵਿੱਚੋਂ ਕਛੁ = ਕੁਝ ਵੀ ਤੁਹਾਡੇ ਸੰਗਿ = ਨਾਲ ਪ੍ਰਲੋਕ ਨੂੰ ਚਲਨਾ = ਚੱਲਣੇ ਵਾਲਾ ਨਾਹੀ = ਨਹੀਂ ਹੈ ॥੧॥

## ਜਾ ਕੋ ਰੇ ਕਰਮੁ ਭਲਾ, ਤਿਨਿ ਓਟ ਗਹੀ ਸੰਤ ਪਲਾ;

(**ਪੱਲਾ** ਦਾ ਉਚਾਰਨ ਅੱਧਕ ਸਹਿਤ ਹੈ)

ਰੇ = ਹੇ ਭਾਈ ! ਜਾ = ਜਿਨ੍ਹਾਂ ਪੁਰਖਾਂ ਕੋ = ਦੇ ਪਿੱਛੇ ਭਲਾ = ਚੰਗੇ ਭਾਵ ਨਿਸ਼ਕਾਮ ਕਰਮ ਕੀਤੇ ਹੋਏ ਹਨ, ਤਿਨਿ = ਉਨ੍ਹਾਂ ਨੇ ਸਤਿਸੰਗਤ ਦੀ ਓਟ = ਟੇਕ ਗਹੀ = ਗ੍ਰਹਿਣ ਕਰਕੇ ਸੰਤ = ਸਾਧੂ ਜਨਾਂ ਦਾ ਸ਼ਰਨ ਰੂਪੀ ਪਲਾ = ਲੜ ਪਕੜਿਆ ਹੈ **ਵਾ:** ਉਨ੍ਹਾਂ ਨੇ ਵਾਹਿਗੁਰੂ ਦੇ ਸੰਤ ਜਨਾਂ ਦੇ ਪੱਲੇ ਦੀ ਓਟ = ਟੇਕ ਗਹੀ = ਪਕੜੀ ਹੈ **ਵਾ:** ਸੰਤ = ਸ਼ਾਂਤ ਆਤਮਾ ਸਤਿਗੁਰਾਂ ਦੇ ਉਪਦੇਸ਼ ਰੂਪੀ ਪੱਲੇ ਦੀ ਓਟ ਪਕੜੀ ਹੈ।

## ਤਿਨ ਨਾਹੀ ਰੇ ਜਮੁ ਸੰਤਾਵੈ, ਸਾਧੂ ਕੀ ਸੰਗਨਾ ॥

ਰੇ = ਹੇ ਭਾਈ ! ਤਿਨ = ਉਨ੍ਹਾਂ ਨੂੰ ਸਾਧੂ = ਸ੍ਰੇਸ਼ਟਾ ਜਨਾਂ ਕੀ = ਦੀ ਸੰਗਨਾ = ਸੰਗਤ ਦੇ ਪ੍ਰਤਾਪ ਕਰ ਕੇ ਜਮਾਂ ਦਾ ਦੁਖ ਨਾਹੀ = ਨਹੀਂ ਸੰਤਾਵੈ = ਸਤਾਉਂਦਾ **ਵਾ:** ਜੋ ਸਾਧੂਆਂ ਦੀ ਸੰਗਨਾ = ਸੰਗਤ ਦੇ ਸੰਗੀ ਹਨ, ਤਿਨ = ਉਨ੍ਹਾਂ ਨੂੰ ਜਮ ਨਹੀਂ ਸਤਾਉਂਦੇ।

## ਪਾਇਓ ਰੇ ਪਰਮ ਨਿਧਾਨੁ, ਮਿਟਿਓ ਹੈ ਅਭਿਮਾਨੁ;

ਰੇ = ਹੇ ਭਾਈ ! ਉਨ੍ਹਾਂ ਨੇ ਬ੍ਰਹਮਾਨੰਦ ਦਾ ਪਰਮ = ਵੱਡਾ ਨਿਧਾਨੁ = ਖ਼ਜ਼ਾਨਾ ਪਾਇਓ = ਪਾ ਲਿਆ ਹੈ, ਤੇ ਅੰਦਰੋਂ ਦੇਹ ਦਾ ਅਭਿਮਾਨੁ = ਹੰਕਾਰ ਵੀ ਮਿਟਿਓ = ਮੇਟ ਲਿਆ ਹੈ।

## ਏਕੈ ਨਿਰੰਕਾਰ ਨਾਨਕ ਮਨੁ ਲਗਨਾ ॥੨॥੨॥੩੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਏਕੈ = ਇਕ ਨਿਰੰਕਾਰ = ਪਰਮੇਸ਼ਰ ਦੇ ਨਾਮ ਦਾ ਹੀ ਉਨ੍ਹਾਂ ਦੇ ਮਨੁ = ਹਿਰਦੇ ਵਿਚ ਪ੍ਰੇਮ ਲਗਾਨਾ = ਲੱਗ ਆਇਆ ਹੈ ॥੨॥੨॥੩੦॥

**[ਅੰਗ ੬੭੯]**

## ਧਨਾਸਰੀ ਮਹਲਾ ੫ ਘਰੁ ੭ ੧ੴ ਸਤਿਗੁਰ ਪ੍ਰਸਾਦਿ ॥

ਸਤਿਗੁਰੂ ਸਾਹਿਬ ਜੀ ਸਥੂਣਾ ਨਿਖਨਨ ਨਯਾਯ[੧] ਅਨੁਸਾਰ ਬਾਰ ਬਾਰ ਨਿਸਚਾ ਕਰਾਉਣ ਲਈ ਤੇ ਮਨ ਵਿਚ ਵਸਾਉਣ ਵਾਸਤੇ ਪਹਿਲਾਂ ਮੰਗਲ ਕਰਦਿਆਂ ਪਿਆਰੇ ਗੁਰਸਿੱਖਾਂ ਨੂੰ ਉਪਦੇਸ਼ ਬਖ਼ਸ਼ਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਹਰਿ ਏਕੁ ਸਿਮਰਿ, ਏਕੁ ਸਿਮਰਿ; ਏਕੁ ਸਿਮਰਿ ਪਿਆਰੇ ॥

ਹੇ ਪਿਆਰੇ = ਪਿਆਰਿਆ ! ਏਕੁ = ਇਕ ਹਰਿ = ਪਰਮੇਸ਼ਰ ਦੇ ਨਾਮ ਦਾ ਸਿਮਰਿ = ਸਿਮਰਨ ਕਰ, ਇਕ ਹਰੀ ਨਾਮ ਦਾ ਸਿਮਰਨ ਕਰ, ਇਕ ਹਰੀ ਨਾਮ ਦਾ ਸਿਮਰਨ ਕਰ, ਇਹ ਨਿਸਚਾ ਕਰਾਉਂਦੇ ਸਤਿਗੁਰੂ ਤਿੰਨ ਵਾਰੀ ਕਹਿ ਰਹੇ ਹਨ **ਅਥਵਾ** ਹੇ ਪਿਆਰੇ ! ਜਿਸ ਸਿਮਰਿ = ਸਿਮਰਨੇ ਯੋਗ ਹਰਿ = ਪਰਮੇਸ਼ਰ ਦਾ ਸਿਮਰਿ = ਸਿਮਰਨ ਕਰਕੇ ਏਕੁ ਏਕੁ = ਇੱਕੋ ਇਕ ਹੀ ਰੂਪ ਹੋ ਜਾਈਦਾ ਹੈ, ਉਸ ਏਕੁ = ਅਦ੍ਵੈਤ ਰੂਪ ਪਰਮੇਸ਼ਰ ਦਾ ਮਨ, ਬਾਣੀ, ਸਰੀਰ ਕਰਕੇ ਸਿਮਰਿ = ਸਿਮਰਨ ਕਰ।

---

੧. ਜਿਵੇਂ ਥੰਮ੍ਹੀ ਨੂੰ ਗੱਡਣ ਵੇਲੇ ਦ੍ਰਿੜ੍ਹ ਕਰਨ ਲਈ ਤੋਕੇ ਬਾਰ-ਬਾਰ ਹਿਲਾ ਕੇ ਵੇਖੀਦਾ ਹੈ, ਤਿਵੇਂ ਆਪਣੇ ਪੱਖ ਦੀ ਯੁਕਤੀ ਉਕਤੀ ਨਾਲ ਦ੍ਰਿੜ੍ਹਤਾ ਕਰਨੀ।

## ਕਲਿ ਕਲੇਸ ਲੋਭ ਮੋਹ; ਮਹਾ ਭਉਜਲੁ ਤਾਰੇ ॥ਰਹਾਉ॥

ਹੇ ਪਿਆਰੇ ! ਜਿਨ੍ਹਾਂ ਜਿਨ੍ਹਾਂ ਨੇ ਵਾਹਿਗੁਰੂ ਦਾ ਸਿਮਰਨ ਕੀਤਾ ਹੈ, ਉਨ੍ਹਾਂ ਦੀਆਂ ਕਲਿ = ਕਲਪਨਾਂ **ਵਾ:** ਕਲਿ = ਝਗੜੇ, ਪੰਜ ਪ੍ਰਕਾਰ ਦੇ ਕਲੇਸ, ਪਦਾਰਥਾਂ ਦੇ ਜੋੜਨ ਦਾ ਲੋਭ = ਲਾਲਚ, ਤੇ ਸਰੀਰਾਂ ਦਾ ਮੋਹ = ਸਨੇਹ ਆਦਿ ਸਭ ਨਵਿਰਤ ਹੋ ਗਏ ਅਤੇ ਉਨ੍ਹਾਂ ਨੂੰ ਮਹਾ = ਬੜੇ ਭਾਰੇ ਭਉਜਲੁ = ਸੰਸਾਰ-ਸਮੁੰਦਰ ਤੋਂ ਤਾਰੇ = ਪਾਰ ਲੰਘਾ ਦਿੱਤਾ ਹੈ, ਭਾਵ ਮੁਕਤੀ ਰੂਪ ਕਿਨਾਰੇ 'ਤੇ ਪਾਰ ਲੰਘਾ ਦਿੱਤਾ ਹੈ ॥ਰਹਾਉ॥

## ਸਾਸਿ ਸਾਸਿ ਨਿਮਖ ਨਿਮਖ; ਦਿਨਸੁ ਰੈਨਿ ਚਿਤਾਰੇ ॥

ਹੇ ਪਿਆਰੇ ! ਜੋ ਸਾਸਿ ਸਾਸਿ = ਸੁਆਸ ਸੁਆਸ ਆਸਰਾ ਰੂਪ ਪਰਮੇਸ਼ਰ ਹੈ, ਉਸ ਦੇ ਨਾਮ ਨੂੰ ਨਿਮਖ ਨਿਮਖ = ਖਿਨ ਖਿਨ ਕਾਲ ਦੇ ਵਿਚ ਦਿਨਸੁ = ਦਿਨ ਰੈਨਿ = ਰਾਤ ਚਿਤਾਰੇ = ਚੇਤੇ ਕਰਿਆ ਕਰ।

## ਸਾਧਸੰਗ ਜਪਿ ਨਿਸੰਗ; ਮਨਿ ਨਿਧਾਨੁ ਧਾਰੇ ॥੧॥

ਸਾਧਸੰਗ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਨਿਸੰਗ = ਸ਼ੰਕਿਆਂ ਤੋਂ ਰਹਿਤ ਹੋ ਕੇ ਪਰਮੇਸ਼ਰ ਦੇ ਨਾਮ ਦਾ ਜਪਿ = ਜਾਪ ਕਰਿਆ ਕਰ ਅਤੇ ਮਨਿ = ਹਿਰਦੇ ਵਿਚ ਭਾਉ-ਭਗਤੀ ਦਾ ਨਿਧਾਨੁ = ਖ਼ਜ਼ਾਨਾ ਧਾਰੇ = ਧਾਰਨ ਕਰ ॥੧॥

## ਚਰਨ ਕਮਲ ਨਮਸਕਾਰ; ਗੁਨ ਗੋਬਿਦ ਬੀਚਾਰੇ ॥

ਪਰਮੇਸ਼ਰ ਦੇ ਚਰਨਾਂ ਕਮਲਾਂ ਤੇ ਨਿਮਰਤਾ ਸਹਿਤ ਨਮਸਕਾਰ = ਬੰਦਨਾ ਕਰਦਾ ਰਿਹਾ ਕਰ ਅਤੇ ਸਤਿਸੰਗਤ ਨਾਲ ਮਿਲ ਕੇ ਗੋਬਿਦ = ਪਰਮੇਸ਼ਰ ਦੇ ਗੁਣਾਂ ਦੀ ਬੀਚਾਰੇ = ਵੀਚਾਰ ਕਰਿਆ ਕਰ।

## ਸਾਧ ਜਨਾ ਕੀ ਰੇਨ ਨਾਨਕ; ਮੰਗਲ ਸੂਖ ਸਧਾਰੇ ॥੨॥੧॥੩੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ! ਸਾਧ = ਸ੍ਰੇਸ਼ਟ ਜਨਾ = ਪੁਰਖਾਂ ਕੀ = ਦੀ ਚਰਨ ਰੇਨ = ਧੂੜ ਬਣਨਾ ਕਰ, ਜਿਸ ਕਰਕੇ ਮੰਗਲ = ਅਨੰਦ ਸਰੂਪ ਦੀ ਪ੍ਰਾਪਤੀ, ਲੋਕ-ਪ੍ਰਲੋਕ ਦੇ ਸੂਖ = ਸੁਖ ਤੇ ਆਪਣੇ ਜੀਵਨ ਨੂੰ ਸਧਾਰੇ = ਸੁਧਾਰ ਲਵੇਂਗਾ **ਵਾ:** ਸਧਾਰੇ (ਸ + ਧਾਰੇ) ਸ = ਸਹਿਤ ਧਾਰੇ = ਆਸਰੇ ਦੇ ਹੋ ਜਾਵੇਂਗਾ ॥੨॥੧॥੩੧॥

## ਧਨਾਸਰੀ ਮਹਲਾ ੫ ਘਰੁ ੮ ਦੁਪਦੇ ੴ ਸਤਿਗੁਰ ਪ੍ਰਸਾਦਿ ॥

ਧਨਾਸਰੀ ਰਾਗਣੀ ਵਿਚ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਘਰੁ ੮ = ਅੱਠਵੇਂ ਸੁਰਤਾਲ ਵਿਚ ਦੁਪਦੇ = ਦੋ ਦੋ ਪਦਿਆਂ (ਪਉੜੀਆਂ) ਵਾਲੇ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ ੧ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸਿਮਰਉ ਸਿਮਰਿ ਸਿਮਰਿ ਸੁਖ ਪਾਵਉ; ਸਾਸਿ ਸਾਸਿ ਸਮਾ੍ਲੇ ॥

ਹੇ ਭਾਈ ! ਜੋ ਸਿਮਰਿ = ਸਿਮਰਨੇ ਯੋਗ ਪਰਮੇਸ਼ਰ ਦਾ ਸਿਮਰਿ = ਸਿਮਰਨ ਹੈ, ਉਸ ਦੇ ਨਾਮ ਦਾ ਸਿਮਰਉ = ਸਿਮਰਨ ਕਰਕੇ ਸੁਖ ਸਰੂਪ ਨੂੰ ਪਾਵਉ = ਪਾ ਲਵੋਗੇ, ਇਸ ਕਰਕੇ ਹਰ ਵਕਤ ਸਾਸਿ = ਸੁਆਸ ਦੇ ਅੰਦਰ ਜਾਂਦਿਆਂ ਤੇ ਸਾਸਿ = ਸੁਆਸ ਦੇ ਬਾਹਰ ਆਉਂਦਿਆਂ **ਵਾ:** ਸੁਆਸ ਸੁਆਸ ਉਸ ਦੇ ਨਾਮ ਨੂੰ ਸਮਾਲੇ = ਸੰਭਾਲਣਾ ਕਰੋ, ਯਾਦ ਕਰੋ। ਸਿਮਰਉ = ਪ੍ਰਭੂ ਦੇ ਨਾਮ ਨੂੰ ਸਿਮਰਨ ਦੀ ਆਗਿਆ ਹੈ, ਸਿਮਰਿ

ਸਿਮਰਿ ਤੋਂ ਭਾਵ ਵਾਰ ਵਾਰ ਨਾਮ ਦਾ ਅਭਿਆਸ ਦੱਸਿਆ ਹੈ, ਆਤਮਿਕ ਸੁੱਖ ਦੀ ਪ੍ਰਾਪਤੀ ਦਾ ਫਲ ਕਥਨ ਕੀਤਾ ਹੈ, ਇਸੇ ਕਰਕੇ ਸੁਆਸ ਸੁਆਸ ਨਾਮ ਸੰਭਾਲਣ ਨੂੰ ਕਿਹਾ ਹੈ।

## ਇਹ ਲੋਕਿ ਪਰਲੋਕਿ ਸੰਗਿ ਸਹਾਈ; ਜਤ ਕਤ ਮੋਹਿ ਰਖਵਾਲੇ ॥੧॥

ਇਹ ਵਾਹਿਗੁਰੂ ਦਾ ਨਾਮ ਇਸ ਲੋਕ ਵਿਚ ਵੀ ਸਹਾਇਤਾ ਕਰਨ ਵਾਲਾ ਹੈ ਤੇ ਪ੍ਰਲੋਕ ਵਿਚ ਵੀ ਸੰਗਿ = ਸੰਗੀ ਹੋ ਕੇ ਸਹਾਈ = ਸਹਾਇਤਾ ਕਰਦਾ ਹੈ, ਜਤ = ਜਿਥੇ ਕਤ = ਕਿਥੇ ਵੀ ਲੋਕ-ਪ੍ਰਲੋਕ ਵਿਚ ਲੋੜ ਪਵੇ, ਉਥੇ ਹੀ ਪਰਮੇਸ਼ਰ ਦਾ ਨਾਮ ਮੋਹਿ = ਮੇਰੀ ਰਖਵਾਲੇ = ਰੱਖਿਆ ਕਰਨ ਵਾਲਾ ਹੈ ॥੧॥

## ਗੁਰ ਕਾ ਬਚਨੁ; ਬਸੈ ਜੀਅ ਨਾਲੇ ॥

ਹੇ ਭਾਈ! ਗੁਰ = ਸਤਿਗੁਰਾਂ ਕਾ = ਦਾ ਬਚਨੁ = ਉਪਦੇਸ਼, ਜਿਸ ਜੀਵ ਦੇ ਜੀਅ = ਹਿਰਦੇ ਨਾਲੇ = ਸਾਥ ਬਸੈ = ਵੱਸ ਜਾਵੇ **ਵਾ:** ਗੁਰਾਂ ਦਾ ਉਪਦੇਸ਼ ਹਿਰਦੇ ਵਿਚ ਵੱਸਣ ਨਾਲ ਜੀਵ ਨੂੰ ਲਾਭ ਪ੍ਰਾਪਤ ਹੁੰਦੇ ਹਨ।

***ਪ੍ਰਸ਼ਨ*** *: ਕੀ ਕੀ ਲਾਭ ਪ੍ਰਾਪਤ ਹੁੰਦੇ ਹਨ ?*
***ਉੱਤਰ*** *:*

## ਜਲਿ ਨਹੀ ਡੂਬੈ, ਤਸਕਰੁ ਨਹੀ ਲੇਵੈ; ਭਾਹਿ ਨ ਸਾਕੈ ਜਾਲੇ ॥੧॥ਰਹਾਉ॥

ਉਹ ਜੀਵ ਪ੍ਰਤੱਖ ਜਲਿ = ਪਾਣੀ ਵਿਚ ਵੀ ਨਹੀਂ ਡੂਬੈ = ਡੁੱਬਦਾ, ਉਸ ਕੋਲੋਂ ਤਸਕਰੁ = ਚੋਰ ਵੀ ਧਨ ਚੁਰਾ ਕੇ ਲੇਵੈ = ਪ੍ਰਾਪਤ ਨਹੀਂ ਕਰ ਸਕਦੇ ਅਤੇ ਭਾਹਿ = ਅੱਗ ਵੀ ਜਾਲੇ = ਸਾੜ ਨ = ਨਹੀਂ ਸਾਕੈ = ਸਕਦੀ **ਅਥਵਾ** ਉਹ ਜੀਵ ਪਦਾਰਥਾਂ ਰੂਪੀ ਪਾਣੀ ਵਿਚ ਨਹੀਂ ਡੁੱਬਦਾ, ਕਾਮ, ਕ੍ਰੋਧ ਆਦਿਕ ਚੋਰ, ਨਾਮ ਰੂਪੀ ਧਨ ਨੂੰ ਚੁਰਾ ਨਹੀਂ ਲੇਵੈ = ਲੈਂਦੇ ਭਾਵ ਖੋਹ ਨਹੀਂ ਸਕਦੇ ਤੇ ਕਾਲ ਰੂਪੀ **ਵਾ:** ਤ੍ਰਿਸ਼ਨਾ ਰੂਪੀ ਅਗਨੀ ਵੀ ਸਾੜ ਨਹੀਂ ਸਕਦੀ ॥੧॥ਰਹਾਉ॥

## ਨਿਰਧਨ ਕਉ ਧਨੁ ਅੰਧੁਲੇ ਕਉ ਟਿਕ; ਮਾਤ ਦੂਧੁ ਜੈਸੇ ਬਾਲੇ ॥

ਜਿਵੇਂ ਨਿਰਧਨ = ਧਨ ਤੋਂ ਹੀਣੇ ਭਾਵ ਕੰਗਾਲ ਪੁਰਖ ਕਉ = ਨੂੰ ਧਨ ਪਿਆਰਾ ਹੁੰਦਾ ਹੈ, ਅੰਧੁਲੇ = ਅੰਨ੍ਹੇ ਪੁਰਖ ਨੂੰ ਸੋਟੀ ਦੀ ਟਿਕ = ਓਟ ਪਿਆਰੀ ਹੁੰਦੀ ਹੈ ਤੇ ਜੈਸੇ = ਜਿਵੇਂ ਛੋਟੇ ਬਾਲੇ = ਬਾਲਕ ਨੂੰ ਮਾਤ = ਮਾਂ ਦੇ ਚਸ਼ਮੇ ਦਾ ਦੂਧੁ = ਦੁੱਧ ਪਿਆਰਾ ਹੁੰਦਾ ਹੈ **ਵਾ:** ਮਾਤਾ ਦੇ ਦੁੱਧ ਨਾਲ ਬੱਚੇ ਦੀ ਪਾਲਣਾ ਹੁੰਦੀ ਹੈ, ਇਸੇ ਪ੍ਰਕਾਰ ਸਾਨੂੰ ਪਰਮੇਸ਼ਰ ਦਾ ਅੰਮ੍ਰਿਤ ਨਾਮ ਪਿਆਰਾ ਲੱਗਦਾ ਹੈ **ਅਥਵਾ** ਇਸੇ ਪ੍ਰਕਾਰ ਸਾਨੂੰ ਨਿਰਧਨ = ਨਾਮ ਰੂਪੀ ਧਨ ਤੋਂ ਹੀਣਿਆਂ ਨੂੰ ਆਪ ਜੀ ਦਾ ਨਾਮ ਰੂਪੀ ਧਨ ਪਿਆਰਾ ਹੈ, ਵੈਰਾਗ ਬਿਬੇਕ ਰੂਪੀ ਨੇਤਰਾਂ ਵਿਚ ਵਿਚਾਰ ਰੂਪੀ ਨਿਗ੍ਹਾ ਤੋਂ ਹੀਣਿਆ ਭਾਵ ਅੰਨ੍ਹਿਆਂ ਨੂੰ ਆਪ ਜੀ ਦੇ ਨਾਮ ਦੀ ਟੇਕ ਹੈ ਅਤੇ (ਭਾਵ ਜਿਥੇ ਹੇ ਬ੍ਰਹਮ ਤੂੰ ਆਵ੍ਰਿਤ ਰੂਪ ਹੈਂ, ਉਥੇ ਬਿਰਤੀ ਦਾ ਗਿਆਨ ਨਹੀਂ ਚੱਲ ਸਕਦਾ, ਉਥੇ ਤਾਂ ਆਪ ਜੀ ਦੇ ਨਾਮ ਦੇ ਆਸਰੇ ਚੱਲੀਦਾ ਹੈ) ਅਤੇ ਸਾਨੂੰ ਜਗਿਆਸੂ ਰੂਪ ਬਾਲਕਾਂ ਨੂੰ ਹੇ ਮਾਤਾ ਰੂਪ ਪਰਮੇਸ਼ਰ ਜੀ ਤੂੰ ਆਪ ਹੀ ਗੁਰ ਉਪਦੇਸ਼ ਰੂਪੀ **ਵਾ:** ਨਾਮ ਰੂਪੀ ਚਸ਼ਮੇ ਦੇ ਦੁੱਧ ਦੇ ਆਸਰੇ ਪਾਲਨ ਵਾਲਾ ਹੈਂ।

## ਸਾਗਰ ਮਹਿ ਬੋਹਿਥੁ ਪਾਇਓ ਹਰਿ ਨਾਨਕ;
## ਕਰੀ ਕ੍ਰਿਪਾ ਕਿਰਪਾਲੇ ॥੨॥੧॥੩੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਸ ਉਤੇ ਕਿਰਪਾਲੇ = ਦਿਆਲੂ ਪਰਮੇਸ਼ਰ ਨੇ

ਕ੍ਰਿਪਾ = ਦਇਆ ਦ੍ਰਿਸ਼ਟੀ ਕਰੀ = ਕੀਤੀ ਹੈ, ਉਸ ਨੇ ਸੰਸਾਰ ਸਾਗਰ = ਸਮੁੰਦਰ ਮਹਿ = ਵਿਚ ਵਿਸ਼ੇ ਰੂਪ ਪਾਣੀ ਅੰਦਰ ਡੁੱਬਦੇ ਜਾਂਦੇ ਨੇ ਮੁਕਤੀ ਰੂਪ ਕਿਨਾਰੇ 'ਤੇ ਪਾਰ ਲੰਘਣ ਵਾਸਤੇ ਗੁਰਾਂ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਰੂਪੀ ਬੋਹਿਥੁ = ਜਹਾਜ਼ ਨੂੰ ਪਾਇਓ = ਪਾਇਆ ਹੈ ॥੨॥੧॥੩੨॥

## ਧਨਾਸਰੀ ਮਹਲਾ ੫ ॥

## ਭਏ ਕ੍ਰਿਪਾਲ ਦਇਆਲ ਗੋਬਿੰਦਾ; ਅੰਮ੍ਰਿਤੁ ਰਿਦੈ ਸਿੰਚਾਈ ॥

ਜਿਨ੍ਹਾਂ ਉਪਰ ਦਇਆਲ = ਦਇਆ ਦੇ ਘਰ, ਗੋਬਿੰਦਾ (ਗੋ + ਬਿੰਦਾ) ਗੋ = ਪ੍ਰਿਥਵੀ ਦੀ ਬਿੰਦਾ = ਰੱਖਿਆ ਕਰਨ ਵਾਲੇ ਪਰਮੇਸ਼ਰ ਜੀ ਕ੍ਰਿਪਾਲ = ਦਿਆਲੂ ਭਏ = ਹੋਏ ਹਨ, (ਜਿਵੇਂ ਖੇਤ ਪਾਣੀ ਨਾਲ ਸਿੰਚ ਦੇਈਏ ਤਾਂ ਬੂਟੇ ਹਰੇ ਭਰੇ ਹੋ ਜਾਂਦੇ ਹਨ ਇਵੇਂ) ਉਨ੍ਹਾਂ ਦੇ ਰਿਦੈ = ਹਿਰਦੇ ਰੂਪ ਖੇਤ ਸਤਿਗੁਰਾਂ ਨੇ ਨਾਮ ਅੰਮ੍ਰਿਤ ਨਾਲ ਸਿੰਚਾਈ = ਸਿੰਚ ਕੇ ਸ਼ੁਭ ਗੁਣਾਂ ਦੀ ਹਰਿਆਵਲਤਾ ਸਹਿਤ ਕਰ ਦਿੱਤੇ ਹਨ।

## ਨਵ ਨਿਧਿ ਰਿਧਿ ਸਿਧਿ ਹਰਿ; ਲਾਗਿ ਰਹੀ ਜਨ ਪਾਈ ॥੧॥

ਹਰਿ = ਪਰਮੇਸ਼ਰ ਦੇ ਪਿਆਰੇ ਭਗਤ ਜਨਾਂ ਦੇ ਪਾਈ = ਚਰਨੀਂ ਨਵ = ਨੌਂ ਨਿਧਿ = ਨਿਧੀਆਂ, ਰਿਧਿ = ਰਿਧੀਆਂ ਤੇ ਅਠਾਰਾਂ ਸਿਧਿ = ਸਿਧੀਆਂ ਲਾਗਿ = ਲੱਗੀਆਂ ਰਹਿੰਦੀਆਂ ਹਨ **ਵਾ:** ਜਿਨ੍ਹਾਂ ਨੇ ਕੇਵਲ ਹਰਿ = ਪਰਮੇਸ਼ਰ ਦੇ ਨਾਮ ਦਾ ਆਸਰਾ ਹੀ ਸਮਝਿਆ ਹੈ, ਨੌਂ ਨਿਧੀਆਂ, ਰਿਧੀਆਂ ਤੇ ਅਠਾਰਾਂ ਸਿਧੀਆਂ ਉਨ੍ਹਾਂ ਭਗਤ ਜਨਾਂ ਦੇ ਚਰਨੀਂ ਲੱਗੀਆਂ ਰਹਿੰਦੀਆਂ ਹਨ, ਉਹ ਭਾਵੇਂ ਵਰਤਣ ਭਾਵੇਂ ਨਾ ਵਰਤਣ ॥੧॥

## ਸੰਤਨ ਕਉ; ਅਨਦੁ ਸਗਲ ਹੀ ਜਾਈ ॥

ਪਰਮੇਸ਼ਰ ਦੇ ਸੰਤਨ = ਮਹਾਤਮਾ ਜਨਾਂ ਕਉ = ਨੂੰ ਸਗਲ = ਸਾਰੀਆਂ ਜਾਈ = ਜਗ੍ਹਾ ਵਿਚ ਹੀ ਅਨਦੁ = ਅਨੰਦ ਬਣਿਆ ਰਹਿੰਦਾ ਹੈ।

## ਗ੍ਰਿਹਿ ਬਾਹਰਿ ਠਾਕੁਰੁ ਭਗਤਨ ਕਾ; ਰਵਿ ਰਹਿਆ ਸ੍ਰਬ ਠਾਈ ॥੧॥ਰਹਾਉ॥

ਗ੍ਰਿਹਿ = ਘਰਾਂ ਵਿਚ ਭਾਵ ਗ੍ਰਿਹਸਤ ਵਿਚ ਰਹਿੰਦਿਆਂ ਤੇ ਬਾਹਰ ਸੰਸਾਰ ਵਿਚ ਭਾਵ ਉਜਾੜ ਵਿਚ ਫਿਰਦਿਆਂ ਹੋਇਆਂ **ਵਾ:** ਸਾਧ ਸੰਗਤ ਰੂਪੀ ਗ੍ਰਿਹਿ = ਘਰ ਵਿਚ ਤੇ ਬਾਹਰ ਸੰਸਾਰ ਵਿਚ ਠਾਕੁਰੁ = ਸੁਆਮੀ ਪਰਮੇਸ਼ਰ ਭਗਤਨ = ਭਗਤ ਜਨਾਂ ਕਾ = ਦਾ ਰਾਖਾ ਹੈ ਤੇ ਭਗਤ ਜਨਾਂ ਨੇ ਸ੍ਰਬ = ਸਾਰਿਆਂ ਠਾਈ = ਥਾਵਾਂ ਵਿਚ ਵਾਹਿਗੁਰੂ ਨੂੰ ਰਵਿ = ਵਿਆਪਕ ਹੋ ਰਿਹਾ ਜਾਣਿਆ ਹੈ ॥੧॥ਰਹਾਉ॥

## ਤਾ ਕਉ ਕੋਇ ਨ ਪਹੁਚਨਹਾਰਾ; ਜਾ ਕੈ ਅੰਗਿ ਗੁਸਾਈ ॥

ਤਾ = ਉਨ੍ਹਾਂ ਮਹਾਤਮਾ ਜਨਾਂ ਕਉ = ਦੇ ਬਰਾਬਰ ਕੋਇ = ਕੋਈ ਵੀ ਅਮੀਰ, ਸਰਦਾਰ, ਵਿਦਵਾਨ ਪਹੁਚਨਹਾਰਾ = ਪਹੁੰਚਣ ਵਾਲਾ ਨ = ਨਹੀਂ ਹੈ, ਜਾ = ਜਿਨ੍ਹਾਂ ਕੈ = ਦੇ ਅੰਗਿ = ਪੱਖ ਵਿਚ ਗੁਸਾਈ (ਗੁ + ਸਾਈ) ਗੁ = ਪ੍ਰਿਥਵੀ ਦਾ ਸਾਈ = ਮਾਲਕ ਪਰਮੇਸ਼ਰ ਆਪ ਹੈ।

## ਜਮ ਕੀ ਤ੍ਰਾਸ ਮਿਟੈ ਜਿਸੁ ਸਿਮਰਤ; ਨਾਨਕ ਨਾਮੁ ਧਿਆਈ ॥੨॥੨॥੩੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਸ ਵਾਹਿਗੁਰੂ ਦਾ ਨਾਮ ਸਿਮਰਤ = ਸਿਮਰਦਿਆਂ ਜਮਾਂ ਕੀ = ਦੀ ਫਾਹੀ ਦਾ ਤ੍ਰਾਸ = ਡਰ ਮਿਟੈ = ਮਿਟ ਜਾਂਦਾ ਹੈ, ਭਗਤ ਜਨ ਉਸ ਵਾਹਿਗੁਰੂ ਦੇ ਨਾਮ ਨੂੰ ਧਿਆਈ = ਧਿਆਉਂਦੇ ਹਨ ॥੨॥੨॥੩੩॥

## ਧਨਾਸਰੀ ਮਹਲਾ ੫ ॥ ਦਰਬਵੰਤੁ ਦਰਬੁ ਦੇਖਿ ਗਰਬੈ; ਭੂਮਵੰਤੁ ਅਭਿਮਾਨੀ ॥

ਸਤਿਗੁਰੂ ਜੀ ਦ੍ਰਿਸ਼ਟਾਂਤ ਦੇ ਕੇ ਜੀਵ ਤਾਈਂ ਸਿਖਿਆ ਦਿੰਦੇ ਹਨ ਕਿ ਜਿਵੇਂ ਦਰਬਵੰਤੁ = ਦੌਲਤਮੰਦ ਪੁਰਖ ਆਪਣੇ ਦਰਬੁ = ਧਨ ਨੂੰ ਦੇਖਿ = ਵੇਖ ਕੇ ਬੜਾ ਗਰਬੈ = ਹੰਕਾਰ ਕਰਦਾ ਹੈ ਅਤੇ ਭੂਮਵੰਤੁ (ਭੂਮ + ਵੰਤੁ) ਭੂਮ = ਜ਼ਮੀਨ ਵੰਤੁ = ਵਾਲਾ ਜ਼ਿਮੀਂਦਾਰ ਆਪਣੀ ਜ਼ਮੀਨ ਨੂੰ ਦੇਖ ਕੇ ਅਭਿਮਾਨੀ = ਹੰਕਾਰ ਕਰਦਾ ਹੈ **ਅਥਵਾ** ਇਸੇ ਪ੍ਰਕਾਰ ਨਾਮ ਰੂਪੀ ਧਨ ਵਾਲਾ ਦਰਬਵੰਤੁ = ਧਨੀ ਪੁਰਖ ਨਾਮ ਰੂਪੀ ਧਨ ਨੂੰ ਵੇਖ ਕੇ ਬਹੁਤ ਗਰਬੈ = ਗੌਰਵਤਾ ਵਿਚ ਹੁੰਦਾ ਹੈ ਅਤੇ ਜੋ ਪਹਿਲੀ, ਦੂਜੀ, ਤੀਜੀ ਆਦਿ ਭੂਮਵੰਤੁ (ਭੂਮ + ਵੰਤੁ) ਭੂਮ = ਭੂਮਿਕਾ ਦੀ ਅਵਸਥਾ ਵੰਤੁ = ਵਾਲਾ ਪੁਰਖ ਹੈ, ਉਸ ਦੀ ਸੰਗਤ ਕਰਨ ਵਾਲਾ ਪੁਰਖ ਵੀ (ਅਭਿ + ਮਾਨੀ) ਅਭਿ = ਹਿਰਦੇ ਵਿਚ ਭੂਮਿਕਾ ਦੇ ਅਨੰਦ ਨੂੰ ਮਾਨੀ = ਮਾਣਦਾ ਹੈ।

## ਰਾਜਾ ਜਾਨੈ ਸਗਲ ਰਾਜੁ ਹਮਰਾ; ਤਿਉ ਹਰਿ ਜਨ ਟੇਕ ਸੁਆਮੀ ॥੧॥

ਜਿਵੇਂ ਰਾਜਾ ਜਾਨੈ = ਸਮਝਦਾ ਹੈ ਕਿ ਸਗਲ = ਸਾਰਾ ਰਾਜ ਹਮਰਾ = ਮੇਰਾ ਹੈ **ਵਾ:** ਤਤਬੇਤਾ ਰੂਪ ਰਾਜਾ ਜਾਣਦਾ ਹੈ ਕਿ ਸਾਰਿਆਂ ਵਿਚ ਸਾਡਾ ਆਤਮਾ ਹੀ ਰਾਜ = ਪ੍ਰਕਾਸ਼ ਕਰ ਰਿਹਾ ਹੈ। ਤਿਉ = ਤਿਵੇਂ ਹਰਿ = ਪਰਮੇਸ਼ਰ ਦੇ ਪਿਆਰੇ ਭਗਤ ਜਨਾਂ ਨੂੰ ਸੁਆਮੀ = ਮਾਲਕ ਪਰਮੇਸ਼ਰ ਦੇ ਨਾਮ ਦੀ ਟੇਕ = ਓਟ ਹੈ ॥੧॥

## ਜੇ ਕੋਊ; ਅਪੁਨੀ ਓਟ ਸਮਾਰੈ ॥

ਜੇ = ਜੇਕਰ ਕੋਊ = ਕੋਈ ਪੁਰਖ ਅਪੁਨੀ = ਆਪਦੀ ਬਿਰਤੀ ਵਿਚ ਗੁਰਾਂ ਦੀ ਓਟ = ਟੇਕ ਰੱਖ ਕੇ ਪਰਮੇਸ਼ਰ ਦੇ ਨਾਮ ਨੂੰ ਹਿਰਦੇ ਵਿਚ ਸਮਾਰੈ = ਯਾਦ ਕਰਦਾ ਹੈ।

## ਜੈਸਾ ਬਿਤੁ ਤੈਸਾ ਹੋਇ ਵਰਤੈ; ਅਪੁਨਾ ਬਲੁ ਨਹੀ ਹਾਰੈ ॥੧॥ਰਹਾਉ॥

ਜੈਸਾ = ਜਿਹੋ ਜਿਹਾ ਭਗਤ ਜਨਾਂ ਤੇ ਆਸੁਰੀ ਸੰਪਦਾ ਰੂਪ ਦੁਸ਼ਮਣਾਂ ਦਾ ਬਿਤੁ = ਬਲ ਹੁੰਦਾ ਹੈ, ਪਰਮੇਸ਼ਰ ਤੈਸਾ = ਤਿਹੋ ਜਿਹੇ ਬਲ ਵਾਲਾ ਹੋਇ = ਹੋ ਕੇ ਭਗਤ ਜਨਾਂ ਦੀ ਰੱਖਿਆ ਕਰਨ ਵਾਸਤੇ ਵਰਤੈ = ਵਰਤਦਾ ਹੈ ਅਤੇ ਆਪਣੇ ਪਿਆਰੇ ਭਗਤ ਜਨਾਂ ਦੀ ਸਹਾਇਤਾ ਕਰਨ ਵਾਸਤੇ ਆਪਣਾ ਬਲ ਨਹੀਂ ਹਾਰੈ = ਹਾਰਦਾ **ਵਾ:** ਆਪਣੇ ਬਲ ਨੂੰ ਨਹੀਂ ਹਾਰੈ = ਹਾਰਦਾ ਕਿ ਭਗਤ ਜਨਾਂ ਨੂੰ ਜਮ ਪਕੜ ਕੇ ਦੁਖ ਦੇ ਦੇਵੇ ਜਾਂ ਵਿਸ਼ੇ-ਵਿਕਾਰ ਦੁਖ ਦੇ ਦੇਣ ॥੧॥ਰਹਾਉ॥

## ਆਨ ਤਿਆਗਿ ਭਏ ਇਕ ਆਸਰ; ਸਰਣਿ ਸਰਣਿ ਕਰਿ ਆਏ ॥

ਇਸੇ ਪ੍ਰਕਾਰ ਜੋ ਪੁਰਖ ਆਨ = ਹੋਰ ਸਾਰੇ ਧਨ, ਜ਼ਮੀਨਾਂ ਰਾਜ ਆਦਿਕ ਦੇ ਆਸਰੇ ਤਿਆਗਿ = ਛੱਡ ਕੇ ਇਕ ਵਾਹਿਗੁਰੂ ਦੇ ਆਸਰ = ਆਸਰੇ ਵਾਲੇ ਭਏ = ਹੋਏ ਹਨ, ਉਹ ਇਉਂ ਬੇਨਤੀ ਕਰਦੇ ਹਨ ਕਿ ਹੇ ਸਰਣਿ = ਓਟ ਵਿਚ ਆਇਆਂ ਦੀ ਪਾਲਣਾ ਕਰਨ ਵਾਲੇ ਪਰਮੇਸ਼ਰ ! ਅਸੀਂ ਮਨ, ਬਾਣੀ, ਸਰੀਰ ਕਰਿ = ਕਰਕੇ ਆਪ ਜੀ ਦੀ ਸਰਣਿ = ਓਟ ਵਿਚ ਆਏ ਹਾਂ **ਵਾ:** ਉਨ੍ਹਾਂ ਨੂੰ ਵਾਹਿਗੁਰੂ ਦੀ ਸਰਣਿ = ਓਟ ਲੈਣ ਦਾ ਸਾਧੂਆਂ ਦੀ ਸਰਣਿ = ਸ਼ਰਨ ਲੈਣੇ ਕਰਕੇ **ਵਾ:** ਸੰਗਤ ਕਰਿ = ਕਰਕੇ ਭਰੋਸਾ ਆਏ = ਆਇਆ ਹੈ।

## ਸੰਤ ਅਨੁਗ੍ਰਹ ਭਏ ਮਨ ਨਿਰਮਲ; ਨਾਨਕ ਹਰਿ ਗੁਨ ਗਾਏ ॥੨॥੩॥੩੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਗੁਰਮੁਖ ਜਨਾਂ ਦੇ ਸੰਤ = ਸਾਧੂਆਂ ਦੀ ਅਨੁਗ੍ਰਹ = ਕਿਰਪਾ ਕਰਕੇ ਮਨ ਨਿਰਮਲ = ਉੱਜਲ ਭਏ = ਹੋਏ ਹਨ, ਜਿਸ ਕਰਕੇ ਉਹ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਏ = ਗਾਉਂਦੇ ਹਨ **ਵਾ:** ਸਾਧੂਆਂ ਦੀ ਕਿਰਪਾ ਦੁਆਰਾ ਪਰਮੇਸ਼ਰ ਦੇ ਗੁਣ ਗਾਉਣੇ ਕਰਕੇ ਉਨ੍ਹਾਂ ਦੇ ਮਨ ਨਿਰਮਲ = ਪਵਿੱਤਰ ਹੋਏ ਹਨ ॥੨॥੩॥੩੪॥

# ਧਨਾਸਰੀ ਮਹਲਾ ੫ ॥

ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਸੰਸਾਰ ਵਿਚ ਸੂਰਮਿਆਂ ਦੀ ਸੂਰਮਤਾਈ ਵਾਲੀ ਗੱਲ ਪੁਰਾਤਨ ਸਮੇਂ ਤੋਂ ਚੱਲੀ ਆ ਰਹੀ ਹੈ, ਆਪੋ-ਆਪਣੀ ਕਲਪਣਾ ਦੇ ਅਨੁਸਾਰ ਸੂਰਮਿਆਂ ਬਾਰੇ ਲੋਕੀਂ ਕਥਨ ਕਰਦੇ ਹਨ। ਕੁਝ ਗ੍ਰੰਥਾਂ ਵਿਚ ਜੋਧੇ, ਮਹਾਂਬਲੀ ਤੇ ਸੂਰਮੇ ਕਥਨ ਕੀਤੇ ਹਨ, ਆਪ ਕਿਰਪਾ ਕਰਕੇ ਸੂਰਮੇ ਬਾਰੇ ਸਮਝਾਉ ਕਿ ਸੂਰਮਾ ਕਿਸ ਨੂੰ ਕਹੀਦਾ ਹੈ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਸੂਰਮਾ ਦੋ ਪ੍ਰਕਾਰ ਦਾ ਹੁੰਦਾ ਹੈ। ਇਕ ਬਾਹਜ਼ ਤੇ ਇਕ ਅੰਤਰੀਵ ਭਾਵ ਇਕ ਮਾਨਸਿਕ ਤੇ ਇਕ ਜਿਸਮਾਨੀ, ਇਉਂ ਸਤਿਗੁਰੂ ਜੀ ਸਿੱਖਾਂ ਨੂੰ ਉਪਦੇਸ਼ ਦਿੰਦਿਆਂ ਫ਼ੁਰਮਾਨ ਕਰਦੇ ਹਨ ਕਿ ਉਹ ਅਸਲੀ ਸੂਰਮਾ ਹੈ :

## ਜਾ ਕਉ, ਹਰਿ ਰੰਗੁ ਲਾਗੋ ਇਸੁ ਜੁਗ ਮਹਿ; ਸੋ ਕਹੀਅਤ ਹੈ ਸੂਰਾ ॥

ਇਸ ਕਲਿਜੁਗ ਦੇ ਜੁਗ = ਸਮੇਂ ਮਹਿ = ਵਿਚ ਜਾ = ਜਿਸ ਪੁਰਖ ਕਉ = ਨੂੰ ਹਰਿ = ਪਰਮੇਸ਼ਰ ਦੇ ਨਾਮ ਦਾ ਰੰਗੁ = ਪ੍ਰੇਮ ਲਾਗੋ = ਲੱਗਾ ਹੈ **ਵਾ:** ਜਿਸ ਪੁਰਖ ਕਉ = ਦੇ ਹਿਰਦੇ ਵਿਚ ਪਰਮੇਸ਼ਰ ਦਾ ਪ੍ਰੇਮ ਲੱਗਿਆ ਹੈ ਤੇ ਸਾਰੇ ਕਾਮ ਕ੍ਰੋਧ ਆਦਿ ਵੈਰੀਆਂ ਨੂੰ ਜਿੱਤ ਲਿਆ ਹੈ, ਸੋ = ਉਹ ਸੂਰਾ = ਸੂਰਮਾ ਕਹੀਅਤ = ਕਹਿਆ ਜਾਂਦਾ ਹੈ। (ਇਹ ਮਾਨਸਿਕ ਸੂਰਮੇ ਦੀ ਗੱਲ ਹੈ।)

ਦੂਸਰੀ ਜਿਸਮਾਨੀ ਸੂਰਮਤਾਈ ਦੀ ਗੱਲ ਜਿਵੇਂ ਦਸਮੇਸ਼ ਜੀ ਦੇ ਸਾਹਿਬਜ਼ਾਦਿਆਂ ਨੇ ਚਮਕੌਰ ਸਾਹਿਬ ਵਿਚ ਧਰਮ ਵਾਸਤੇ ਆਪਣੇ ਬਹਾਦਰੀ ਦੇ ਜੌਹਰ ਵਿਖਾ ਕੇ ਸ਼ਹੀਦੀ ਪ੍ਰਾਪਤ ਕੀਤੀ। ਜੈਸਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਦਸਮ ਗ੍ਰੰਥ ਵਿਚ ਇਕ ਸੂਯੇ ਦੁਆਰਾ ਅੰਤਰੀਵ ਤੇ ਬਾਹਜ਼ ਭਾਵ ਕਥਨ ਕੀਤਾ ਹੈ; ਜੈਸਾ ਕਿ :

**ਧੰਨ ਜੀਉ ਤਿਹ ਕੋ ਜਗ ਮੈ, ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ ॥**
**ਦੇਹ ਅਨਿਤ ਨ ਨਿਤ ਰਹੈ, ਜਸੁ ਨਾਵ ਚੜੇ ਭਵ ਸਾਗਰ ਤਾਰੈ ॥**
**ਧੀਰਜ ਧਾਮ ਬਨਾਇ ਇਹੈ ਤਨ, ਬੁਧਿ ਸੁ ਦੀਪਕ ਜਿਉ ਉਜਿਆਰੈ ॥**
**ਗਯਾਨਹਿ ਕੀ ਬਢਨੀ ਮਨਹੁ ਹਾਥ ਲੈ, ਕਾਤੁਰਤਾ ਕੁਤਵਾਰ ਬੁਹਾਰੈ ॥**

*(ਸ੍ਰੀ ਦਸਮ ਗ੍ਰੰਥ, ਪੰਨਾ ੫੭੦)*

**ਚਾਰ ਪ੍ਰਕਾਰ ਦੇ ਸੂਰਮੇ :** ੧. ਸੂਰਮਾ, ੨. ਰਥੀ, ੩. ਮਹਾਰਥੀ, ੪. ਅਤਿਰਥੀ।

੧. ਸੂਰਮਾ : ਯੋਧਾ, ਜੋ ਆਪਣੇ ਬਰਾਬਰ ਦੇ ਇਕ ਨਾਲ ਲੜੇ, ਜਿਵੇਂ ਕਰੀਚਕ ਦਾ ਤੇ ਭੀਮਸੈਨ ਦਾ ਆਪਸ ਵਿਚ ਮੁਕਾਬਲਾ ਹੋਇਆ ਸੀ।

੨. ਰਥੀ : ਮਹਾਨ ਯੋਧਾ ਜੋ ਸੌ ਨਾਲ ਜਾਂ ਹਜ਼ਾਰ ਨਾਲ ਇਕੱਲਾ ਮੁਕਾਬਲਾ ਕਰੇ।

੩. ਮਹਾਰਥੀ : ਵੱਡਾ ਯੋਧਾ, ਐਸਾ ਯੋਧਾ ਜੋ ਇਕੱਲਾ ਹੀ ਦਸ ਹਜ਼ਾਰ (ਧਨੁਖਧਾਰੀਆ) ਨਾਲ ਮੁਕਾਬਲਾ ਕਰੇ ਜਾਂ ਉਹ ਵੱਡਾ ਯੋਧਾ ਜਿਸ ਨਾਲ ਦਸ ਹਜ਼ਾਰ ਧਨੁਖਧਾਰੀ ਹੋਣ।

੪. ਅਤਿਰਥੀ : ਜੋ ਅਣਗਿਣਤਾ ਨਾਲ ਇਕੱਲਾ ਲੜੇ **ਵਾ:** ਅਜਿਹਾ ਯੋਧਾ ਜੋ ਰਥ 'ਤੇ ਬੈਠ ਕੇ ਇਕੱਲਾ ਹੀ ਅਣਗਿਣਤ ਦੁਸ਼ਮਣਾਂ ਨਾਲ ਲੜ ਸਕੇ ਭਾਵ ਫ਼ਤਹਿ ਪ੍ਰਾਪਤ ਕਰ ਸਕੇ; ਜੈਸਾ ਕਿ :

**ਜਥਾ ਸੁਭਟ ਅਤਿਰਥੀ ਹੈ ਲਰਤ ਨ ਚਹਿਤ ਸਹਾਯ।** *(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

### ਅੰਤਰੀਵ ਸੂਰਮੇ

੧. ਸੂਰਮਾ : ਜੋ ਮਨ ਨੂੰ ਕੁਸੰਗਤ ਵੱਲੋਂ ਬਚਾ ਕੇ ਰੱਖੇ ਉਹ ਸੂਰਮਾ ਹੈ।

੨. ਰਥੀ : ਜੋ ਸਰੀਰ ਕਰਕੇ ਔਗੁਣ ਨਾ ਕਰੇ ਉਹ ਰਥੀ ਹੈ।

੩. ਮਹਾਰਥੀ : ਜੋ ਦਸੇ ਇੰਦਰੀਆਂ ਨੂੰ ਵਿਸ਼ਿਆਂ ਵੱਲੋਂ ਰੋਕ ਲਵੇ, ਉਹ ਮਹਾਰਥੀ ਹੈ।

੪. ਅਤਿਰਥੀ : ਜੋ ਮਨ ਦੇ ਅਣਗਿਣਤ ਫੁਰਨਿਆਂ ਨੂੰ ਰੋਕ ਕੇ ਵਾਹਿਗੁਰੂ ਦੇ ਨਾਮ ਵਿਚ ਜੁੜ ਜਾਵੇ, ਉਹ ਅਤਿਰਥੀ ਹੈ **ਵਾ:** ਜੋ ਨਾਮ ਰੂਪੀ ਰੱਥ 'ਤੇ ਬੈਠ ਕੇ ਮਨ ਦੇ ਅਣਗਿਣਤ ਬੁਰੇ ਸੰਕਲਪਾਂ ਰੂਪੀ ਦੁਸ਼ਮਣਾਂ ਨਾਲ ਲੜ ਕੇ ਉਨ੍ਹਾਂ 'ਤੇ ਫ਼ਤਹਿ ਪ੍ਰਾਪਤ ਕਰਕੇ ਵਾਹਿਗੁਰੂ ਵਿਚ ਅਭੇਦ ਹੋ ਜਾਵੇ, ਉਹ ਅਤਿਰਥੀ ਹੈ।

**ਅਥਵਾ** ਸੂਰਮਾ : ਉਹ ਸੂਰਮਾ ਹੈ ਜਿਸ ਨੇ ਨਿਸ਼ਕਾਮ ਕਰਮ ਕੀਤੇ ਹਨ।

ਰਥੀ : ਉਹ ਰਥੀ ਹੈ, ਜਿਸ ਨੇ ਉਪਾਸ਼ਨਾ ਕੀਤੀ ਹੈ।

ਮਹਾਰਥੀ : ਉਹ ਮਹਾਰਥੀ ਹੈ, ਜਿਸ ਨੇ ਗੁਰਾਂ ਦੁਆਰਾ ਗਿਆਨ ਪ੍ਰਾਪਤ ਕੀਤਾ ਹੈ।

ਅਤਿਰਥੀ : ਉਹ ਅਤਿਰਥੀ ਹੈ, ਜਿਸ ਨੇ ਅਣਗਿਣਤ ਗੁਣਾਂ ਦੇ ਭੰਡਾਰ ਪਰਮੇਸ਼ਰ ਵਿਚ ਕਾਮ ਕ੍ਰੋਧ ਆਦਿ ਵੈਰੀਆਂ ਨੂੰ ਜਿੱਤ ਕੇ ਅਭੇਦਤਾ ਪਾ ਲਈ ਹੈ।

**ਅਥਵਾ** ਸੂਰਮਾ : ਉਹ ਸੂਰਮਾ ਹੈ, ਜਿਸ ਨੇ ਪਰਮੇਸ਼ਰ ਦੇ ਨਾਮ ਨੂੰ ਸ੍ਰਵਣ ਕੀਤਾ ਹੈ।

ਰਥੀ : ਉਹ ਰਥੀ ਹੈ ਜਿਸ ਨੇ ਮੰਨਣਾ ਕੀਤਾ ਹੈ।

ਮਹਾਰਥੀ : ਉਹ ਮਹਾਰਥੀ ਹੈ ਜਿਸ ਨੇ ਨਿਧਿਆਸਣ ਕੀਤਾ ਹੈ।

ਅਤਿਰਥੀ : ਉਹ ਅਤਿਰਥੀ ਹੈ ਜਿਸ ਨੇ ਜੀਵ ਈਸ ਦੀ ਏਕਤਾ ਕਰ ਲਈ ਹੈ।

**ਅਥਵਾ** ਸੂਰਮਾ : (ਯੋਧਾ) ਉਹ ਜੋਧਾ ਹੈ, ਜਿਸ ਨੇ ਤੂੰ ਪਦ ਦਾ ਵੀਚਾਰ ਕੀਤਾ ਹੈ।

ਰਥੀ : ਉਹ ਰਥੀ ਹੈ ਜਿਸ ਨੇ ਤਤ ਤੂੰ ਪਦ ਦਾ ਵੀਚਾਰ ਕੀਤਾ ਹੈ।

ਮਹਾਰਥੀ : ਉਹ ਮਹਾਰਥੀ ਹੈ, ਜਿਸ ਨੇ ਤੂੰ ਪਦ ਤੇ ਤੱਤ ਤੂੰ ਪਦ ਦੀ ਅਭੇਦਤਾ ਦਾ ਵੀਚਾਰ ਕੀਤਾ ਹੈ।

ਅਤਿਰਥੀ : ਉਹ ਅਤਿਰਥੀ ਹੈ, ਜਿਸ ਨੇ ਸੱਚ ਸਰੂਪ ਪਰਮੇਸ਼ਰ ਦੇ ਅਨੰਦ ਨੂੰ ਪ੍ਰਾਪਤ ਕੀਤਾ ਹੈ।

## ਆਤਮ ਜਿਣੈ, ਸਗਲ ਵਸਿ ਤਾ ਕੈ; ਜਾ ਕਾ ਸਤਿਗੁਰੁ ਪੂਰਾ ॥੧॥

ਜਾ = ਜਿਸ ਪੁਰਖ ਕਾ = ਦਾ ਪੂਰਾ ਸਤਿਗੁਰੂ ਰਖਵਾਲਾ ਹੋਇਆ ਹੈ, ਉਸ ਨੇ ਆਪਣੇ ਆਤਮ = ਮਨ ਨੂੰ ਜਿਣੈ = ਜਿੱਤ ਲਿਆ ਹੈ, ਮਨ ਨੂੰ ਜਿੱਤਣੇ ਕਰਕੇ ਤਾ = ਉਸ ਕੈ = ਦੇ ਸਗਲ = ਸਾਰੀਆਂ ਨੌਂ ਨਿਧੀਆਂ, ਅਠਾਰਾਂ ਸਿਧੀਆਂ ਆਦਿ ਦੀਆਂ ਤਾਕਤਾਂ ਵਸਿ = ਅਧੀਨ ਹੋ ਜਾਂਦੀਆਂ ਹਨ **ਵਾ:** ਕਾਮ, ਕ੍ਰੋਧ ਆਦਿ ਦੀਆਂ ਤਾਕਤਾਂ ਵੱਸ ਵਿਚ ਹੋ ਜਾਂਦੀਆਂ ਹਨ **ਵਾ:** ਸਾਰੇ ਦੈਵੀ ਗੁਣ ਹਿਰਦੇ ਦੇ ਅੰਦਰ ਆ ਕੇ ਵੱਸ ਜਾਂਦੇ ਹਨ ॥੧॥

**[ਅੰਗ ੬੮੦]**

## ਠਾਕੁਰੁ ਗਾਈਐ; ਆਤਮ ਰੰਗਿ ॥

ਹੇ ਭਾਈ ! ਠਾਕੁਰੁ = ਸੁਆਮੀ ਪਰਮੇਸ਼ਰ ਦੇ ਜੱਸ ਨੂੰ ਆਤਮ = ਮਨ ਵਿਚ ਰੰਗਿ = ਪ੍ਰੇਮ ਨਾਲ ਗਾਈਐ = ਗਾਉਣਾ ਚਾਹੀਦਾ ਹੈ।

## ਸਰਣੀ ਪਾਵਨ, ਨਾਮ ਧਿਆਵਨ; ਸਹਜਿ ਸਮਾਵਨ ਸੰਗਿ ॥੧॥ਰਹਾਉ॥

ਸਤਿਗੁਰਾਂ ਦੀ ਸਰਣੀ = ਓਟ ਵਿਚ ਆਪਣੇ ਆਪ ਨੂੰ ਪਾ ਕੇ ਪਰਮੇਸ਼ਰ ਦਾ ਨਾਮ ਧਿਆਕਾਰ ਬਿਰਤੀ ਦੁਆਰਾ ਧਿਆਵਨ = ਧਿਆਉਣੇ ਕਰਕੇ ਸਹਜਿ = ਸੁੱਤੇ-ਸਿਧ ਹੀ ਸੰਗਿ = ਸੰਗੀ ਪਰਮੇਸ਼ਰ ਵਿਚ ਸਮਾਵਨ = ਸਮਾਉਣਾ ਹੁੰਦਾ ਹੈ **ਵਾ:** ਸਹਜਿ = ਗਿਆਨ ਦੀ ਪ੍ਰਾਪਤੀ ਸੰਗਿ = ਨਾਲ ਸੱਚ ਸਰੂਪ ਵਿਚ ਸਮਾਵਨ = ਸਮਾਉਣਾ ਹੁੰਦਾ ਹੈ ॥੧॥ਰਹਾਉ॥

## ਜਨ ਕੇ ਚਰਨ, ਵਸਹਿ ਮੇਰੈ ਹੀਅਰੈ; ਸੰਗਿ ਪੁਨੀਤਾ ਦੇਹੀ ॥

ਭਗਤ ਜਨਾਂ ਕੇ = ਦੇ ਚਰਨ ਮੇਰੈ = ਮੇਰੇ ਹੀਅਰੈ = ਹਿਰਦੇ ਵਿਚ ਵਸਹਿ = ਵੱਸ ਜਾਣ (**ਵਾ:** ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪ ਜੀ ਦੇ ਚਰਨ ਕਮਲ ਮੇਰੇ ਜਨ = ਦਾਸ ਕੇ = ਦੇ ਹਿਰਦੇ ਵਿਚ ਵੱਸ ਜਾਣ) ਜਿਨ੍ਹਾਂ ਚਰਨਾਂ ਦੀ ਸੰਗਿ = ਸੰਗਤ ਕਰਕੇ ਸਾਡੀ ਦੇਹੀ = ਕਾਂਇਆ ਪੁਨੀਤਾ = ਪਵਿੱਤਰ ਹੋ ਜਾਵੇ।

## ਜਨ ਕੀ ਧੂਰਿ ਦੇਹੁ ਕਿਰਪਾ ਨਿਧਿ; ਨਾਨਕ ਕੈ ਸੁਖੁ ਏਹੀ ॥੨॥੪॥੩੫॥

ਹੇ ਕਿਰਪਾ = ਦਇਆ ਦੇ ਨਿਧਿ = ਸਮੁੰਦਰ **ਵਾ:** ਕਿਰਪਾ ਦੇ ਨਿਧਿ = ਖ਼ਜ਼ਾਨੇ ਪਰਮੇਸ਼ਰ ਜੀ ! ਮੈਨੂੰ ਪਿਆਰੇ ਭਗਤ ਜਨਾਂ ਕੀ = ਦੀ ਚਰਨ ਧੂਰਿ = ਧੂੜ ਦੇਹੁ = ਦੇਣਾ ਕਰੋ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਕੈ = ਦੇ ਤਾਈਂ ਏਹੀ = ਇਹੋ ਚਰਨ ਧੂੜੀ ਆਤਮਿਕ ਸੁਖ ਦੇਣ ਵਾਲੀ ਹੈ ॥੨॥੪॥੩੫॥

## ਧਨਾਸਰੀ ਮਹਲਾ ੫ ॥

ਜੋ ਜੀਵ ਪਰਮੇਸ਼ਰ ਨੂੰ ਦੂਰ ਜਾਣ ਕੇ ਕੁਕਰਮ ਕਰਦੇ ਹਨ, ਉਨ੍ਹਾਂ ਨੂੰ ਕੁਕਰਮਾਂ ਤੋਂ ਛੁਡਾਉਣ ਵਾਸਤੇ ਧੰਨ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਪਰਮ ਪਵਿੱਤਰ ਉਪਦੇਸ਼ ਬਖ਼ਸ਼ਦੇ ਹਨ।

## ਜਤਨ ਕਰੈ ਮਾਨੁਖ ਡਹਕਾਵੈ; ਓਹੁ ਅੰਤਰਜਾਮੀ ਜਾਨੈ ॥

ਇਹ ਜੀਵ ਪਦਾਰਥਾਂ ਦੇ ਇਕੱਠੇ ਕਰਨ ਦਾ, ਵਿਕਾਰਾਂ ਨੂੰ ਭੋਗਣ ਦਾ ਜਤਨ = ਉਪਾਅ (ਉੱਦਮ) ਕਰੈ = ਕਰਦਾ ਰਹਿੰਦਾ ਹੈ, ਤੇ ਹੋਰਨਾਂ ਮਾਨੁਖ = ਪੁਰਸ਼ਾਂ ਨੂੰ ਪਾਖੰਡ ਕਰਕੇ ਡਹਕਾਵੈ = ਭਰਮਾਉਂਦਾ ਰਹਿੰਦਾ ਹੈ, ਠੱਗਦਾ ਰਹਿੰਦਾ ਹੈ, ਪਰੰਤੂ ਕੀਤੇ ਚੰਗੇ ਮਾੜੇ ਕਰਤੱਬਾਂ ਨੂੰ ਓਹੁ = ਉਹ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਪਰਮੇਸ਼ਰ ਤਾਂ ਜਾਨੈ = ਜਾਣਦਾ ਹੀ ਹੈ।

## ਪਾਪ ਕਰੇ ਕਰਿ ਮੂਕਰਿ ਪਾਵੈ; ਭੇਖ ਕਰੈ ਨਿਰਬਾਨੈ ॥੧॥

ਨਿਰਬਾਨੈ = ਵਿਰਕਤ ਉਦਾਸੀ ਸਾਧੂਆਂ ਵਾਲਾ ਭੇਖ = ਲਿਬਾਸ **ਵਾ:** ਬਾਹਰੋਂ ਨਿਰਬਾਨੈ = ਬੰਧਨਾਂ ਤੋਂ ਰਹਿਤ **ਵਾ:** ਨਿਰਬਾਨੈ (ਨਿਰ + ਬਾਨੈ) ਬਾਨੈ = ਦੁੱਖਾਂ ਤੋਂ ਰਹਿਤ ਵਾਲਾ ਭੇਖ = ਪਹਿਰਾਵਾ ਧਾਰਨ ਕਰੈ = ਕਰਦਾ ਹੈ, ਤੇ ਪਾਪ = ਗੁਨਾਹ ਕਰੇ = ਕਰਦਾ ਹੈ ਫੇਰ ਪਾਪ ਕਰਮ ਕਰਿ = ਕਰਕੇ ਮੂਕਰਿ = ਮੁਨਕਰ ਹੋ ਪਾਵੈ = ਪੈਂਦਾ ਹੈ ਭਾਵ ਮੁਨਕਰ ਹੋ ਜਾਂਦਾ ਹੈ ਕਿ ਮੈਂ ਕੋਈ ਵੀ ਪਾਪ ਕਰਮ ਨਹੀਂ ਕੀਤਾ ॥੧॥

## ਜਾਨਤ ਦੂਰਿ; ਤੁਮਹਿ ਪ੍ਰਭ ਨੇਰਿ ॥

ਹੇ ਪ੍ਰਭ = ਪਰਮੇਸ਼ਰ ! ਤੁਮਹਿ = ਤੁਸੀਂ ਸਾਰਿਆਂ ਦੇ ਅਤਿਅੰਤ ਨੇਰਿ = ਨੇੜੇ ਹੋ, ਪਰੰਤੂ ਇਹ ਜੀਵ ਤੁਹਾਨੂੰ ਦੂਰ ਜਾਨਤ = ਜਾਣ ਕੇ ਚੋਰੀ, ਯਾਰੀ, ਠੱਗੀ ਆਦਿ ਵਿਕਾਰਾਂ ਨੂੰ ਕਰਦਾ ਹੈ।

## ਉਤ ਤਾਕੈ ਉਤ ਤੇ ਉਤ ਪੇਖੈ; ਆਵੈ ਲੋਭੀ ਫੇਰਿ ॥ਰਹਾਉ॥

(**ਤੱਕੈ** ਦਾ ਉਚਾਰਣ ਕੱਸ ਕੇ ਹੈ)

ਜਦੋਂ ਆਪਸ ਵਿਚ ਗੱਲਾਂ ਕਰ ਰਹੇ ਕਿਸੇ ਮਨੁੱਖਾਂ ਵੱਲ ਤਾਕੈ = ਤੱਕਦਾ ਹੈ ਤਾਂ ਉਤ = ਉੱਧਰ ਕੰਨ ਕਰਕੇ ਸੁਣਦਾ ਹੈ ਕਿ ਫਲਾਣੇ ਨਗਰ ਵਿਚ ਜਲੇਬੀਆਂ ਆਦਿ ਦਾ ਭੰਡਾਰਾ ਹੈ ਤਾਂ ਉਤ = ਉਥੇ ਚਲਿਆ ਜਾਂਦਾ ਹੈ, ਉਤ = ਉੱਧਰੋਂ ਆ ਕੇ ਫੇਰ ਹੋਰ ਪਾਸੇ ਵੱਲ ਨੂੰ ਪੇਖੈ = ਵੇਖਦਾ ਹੈ ਕਿ ਹੋਰ ਕਿਥੇ ਭੰਡਾਰਾ ਹੈ, ਇਉਂ ਲੋਭੀ = ਲਾਲਚੀ ਮਨੁੱਖ ਤੁਰ ਫਿਰ ਕੇ ਭਾਵ ਦੁਆਰੇ ਦੁਆਰੇ 'ਤੇ ਭਟਕਦਾ ਵਾਪਸ ਆਵੈ = ਆ ਜਾਂਦਾ ਹੈ **ਅਥਵਾ** ਜਦੋਂ ਜੀਵ ਉਤ = ਉੱਧਰ ਪੂਰਬ ਵੱਲ ਤਾਕੈ = ਤੱਕਦਾ ਹੈ ਕਿ ਇਸ ਪਾਸੇ ਪਦਾਰਥ ਮਿਲਣਗੇ ਤਾਂ ਉਧਰ ਨੂੰ ਚੱਲ ਪੈਂਦਾ ਹੈ,

ਜਦੋਂ ਪੂਰਬ ਵੱਲ ਪਦਾਰਥ ਨਹੀਂ ਮਿਲਦੇ, ਤਾਂ ਫੇਰ ਉਤ = ਉਥੇ ਤੇ = ਤੋਂ ਹੀ ਪੱਛਮ ਵੱਲ ਨੂੰ ਤੁਰ ਪੈਂਦਾ ਹੈ, ਜਦੋਂ ਪੱਛਮ ਵਾਲੇ ਪਾਸੇ ਤੋਂ ਖ਼ਾਲੀ ਆ ਜਾਂਦਾ ਹੈ, ਤਾਂ ਫੇਰ ਉੱਤਰ ਵੱਲ ਨੂੰ ਤੁਰ ਪੈਂਦਾ ਹੈ, ਜਦੋਂ ਉਥੋਂ ਪਦਾਰਥ ਨਹੀਂ ਮਿਲਦੇ ਤਾਂ ਫੇਰ ਉਤ = ਉਥੋਂ ਹੀ ਦੱਖਣ ਵਾਲੇ ਪਾਸੇ ਨੂੰ ਪੇਖੈ = ਵੇਖਦਾ ਹੈ ਕਿ ਹੋ ਸਕਦੈ ਉਸ ਪਾਸੇ ਤੋਂ ਹੀ ਪਦਾਰਥ ਮਿਲ ਜਾਣ, ਇਉਂ ਲੋਭੀ = ਲਾਲਚੀ ਪੁਰਖ ਪਦਾਰਥਾਂ ਦੇ ਲਾਲਚ ਕਾਰਨ ਚੌਹਾਂ ਦਿਸ਼ਾਵਾਂ ਵਿਚ ਫੇਰਿ = ਫਿਰ ਕੇ ਆ ਜਾਂਦਾ ਹੈ **ਵਾ:** ਲੋਭੀ = ਲਾਲਚੀ ਪੁਰਖ ਚਾਰ ਖਾਣੀਆਂ ਵਿਚ ਫੇਰਿ = ਫੇਰਿਆ ਜਾਂਦਾ ਹੈ **ਵਾ:** ਲਾਲਚੀ ਪੁਰਖ ਵਾਸ਼ਨਾਵਾਂ ਦਾ ਬੱਧਾ ਹੋਇਆ ਫੇਰਿ = ਮੁੜ-ਮੁੜ ਕੇ ਜੂਨਾਂ ਵਿਚ ਆਵੈ = ਆਉਂਦਾ ਜਾਂਦਾ ਰਹਿੰਦਾ ਹੈ ॥੧॥

## ਜਬ ਲਗੁ ਤੁਟੈ ਨਾਹੀ ਮਨ ਭਰਮਾ; ਤਬ ਲਗੁ ਮੁਕਤੁ ਨ ਕੋਈ ॥

ਜਬ = ਜਦੋਂ ਲਗੁ = ਤਕ ਜੀਵ ਦੇ ਮਨ ਅੰਦਰੋਂ ਭਰਮ ਦਾ ਪੜਦਾ ਨਾਹੀ = ਨਹੀਂ ਤੁਟੈ = ਟੁੱਟਦਾ, ਤਬ = ਤਦੋਂ ਲਗੁ = ਤਕ ਕੋਈ ਵੀ ਪੁਰਖ ਮੁਕਤ ਨ = ਨਹੀਂ ਹੋ ਸਕਦਾ।

## ਕਹੁ ਨਾਨਕ, ਦਇਆਲ ਸੁਆਮੀ; ਸੰਤੁ ਭਗਤੁ ਜਨੁ ਸੋਈ ॥੨॥੫॥੩੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਉਤੇ ਸਰਬ ਦਾ ਸੁਆਮੀ = ਮਾਲਕ ਪਰਮੇਸ਼ਰ ਦਇਆਲ = ਦਇਆਵਾਨ ਹੋਇਆ ਹੈ, ਸੋਈ = ਓਹੀ ਜਨੁ = ਪੁਰਖ ਸੰਤੁ = ਸਾਸ ਗਿਰਾਸ ਨਾਮ ਜਪਣ ਵਾਲਾ ਮਹਾਤਮਾ ਤੇ ਭਗਤੀ ਕਰਨ ਵਾਲਾ ਭਗਤ ਹੈ ॥੨॥੫॥੩੬॥

## ਧਨਾਸਰੀ ਮਹਲਾ ੫ ॥

## ਨਾਮੁ ਗੁਰਿ ਦੀਓ ਹੈ ਅਪੁਨੈ; ਜਾ ਕੈ ਮਸਤਕਿ ਕਰਮਾ ॥

ਜਾ = ਜਿਸ ਪੁਰਖ ਕੈ = ਦੇ ਮਸਤਕਿ = ਮੱਥੇ ਦੇ ਸ਼੍ਰੋਮਣੀ ਕਰਮ **ਵਾ:** ਪੂਰਬਲੇ ਜਨਮਾਂ ਵਿਚ ਨਿਸ਼ਕਾਮ ਕਰਮ ਕੀਤੇ ਹੋਏ ਹਨ **ਵਾ:** ਅੰਤਹਕਰਣ ਰੂਪੀ ਮੱਥੇ ਤੇ ਪਰਮੇਸ਼ਰ ਨੇ ਪੂਰਨ ਕਰਮਾ = ਕਿਰਪਾ ਕੀਤੀ ਹੈ, ਉਸ ਪੁਰਖ ਨੂੰ ਗੁਰਿ = ਸਤਿਗੁਰੂ (ਗੁਰੂ ਨਾਨਕ ਦੇਵ) ਜੀ ਨੇ ਅਪੁਨੈ = ਆਪਣੇ ਜਾਣ ਕੇ ਅੰਮ੍ਰਿਤ ਨਾਮ ਦੀ ਦਾਤ ਦੀਓ = ਦਿੱਤੀ ਹੈ।

## ਨਾਮੁ ਦ੍ਰਿੜਾਵੈ, ਨਾਮੁ ਜਪਾਵੈ; ਤਾ ਕਾ ਜੁਗ ਮਹਿ ਧਰਮਾ ॥੧॥

ਤਾ = ਉਸ ਪੁਰਖ ਕਾ = ਦਾ ਇਸ ਕਲਿਜੁਗ ਦੇ ਜੁਗ = ਸਮੇਂ ਮਹਿ = ਵਿਚ ਏਹੋ ਅਸਲ ਧਰਮਾ = ਪੁੰਨ ਹੈ **ਵਾ:** ਪਰਉਪਕਾਰ ਹੈ, ਜੋ ਆਪ ਆਪਦੇ ਚਿਤ ਨੂੰ ਨਾਮ ਦ੍ਰਿੜਾਵੈ = ਦ੍ਰਿੜ੍ਹਾਉਂਦੇ ਹਨ ਤੇ ਹੋਰਨਾਂ ਪੁਰਖਾਂ ਦੇ ਪਾਸੋਂ ਅੰਮ੍ਰਿਤ ਨਾਮ ਜਪਾਵੈ = ਜਪਾਉਂਦੇ ਹਨ ॥੧॥

## ਜਨ ਕਉ; ਨਾਮੁ ਵਡਾਈ ਸੋਭ ॥

ਉਸ ਪਰਮੇਸ਼ਰ ਕਉ = ਦੇ ਜਨ = ਸੇਵਕ ਦੀ ਅੰਮ੍ਰਿਤ ਨਾਮ ਜਪਣੇ ਕਰਕੇ ਇਸ ਲੋਕ ਵਿਚ ਵਡਾਈ = ਵਡਿਆਈ ਤੇ ਪ੍ਰਲੋਕ ਵਿਚ ਸੋਭ = ਸ਼ੋਭਾ ਹੁੰਦੀ ਹੈ; ਅਤੇ

## ਨਾਮੋ ਗਤਿ, ਨਾਮੋ ਪਤਿ ਜਨ ਕੀ; ਮਾਨੈ ਜੋ ਜੋ ਹੋਗ ॥੧॥ਰਹਾਉ॥

ਉਸ ਜਨ = ਸੇਵਕ ਕੀ = ਦੀ ਨਾਮੋ = ਨਾਮ ਜਪਣ ਕਰਕੇ ਗਤਿ = ਮੁਕਤੀ ਹੁੰਦੀ ਹੈ, ਨਾਮੋ = ਨਾਮ ਕਰਕੇ ਪਤਿ = ਪਤੀ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ **ਵਾ:** ਉਸ ਸੇਵਕ ਦੀ ਨਾਮ ਜਪਣ ਕਰਕੇ ਗਤਿ = ਗਿਆਨ ਅਵਸਥਾ ਵਿਚ ਇਸਥਿਤੀ ਹੁੰਦੀ ਹੈ ਤੇ ਨਾਮ ਜਪਣੇ ਕਰਕੇ ਪਤਿ = ਪਤਿਸ਼ਟਾ (ਇੱਜ਼ਤ) ਹੁੰਦੀ ਹੈ, ਕਿਉਂਕਿ ਜੋ ਜੋ ਕੁਝ ਪਰਮਾਤਮਾ ਦੇ ਭਾਣੇ ਵਿਚ ਹੋਗ = ਹੁੰਦਾ ਹੈ, ਉਸ ਨੂੰ ਉਹ ਚੰਗਾ ਕਰਕੇ ਮਾਨੈ = ਮੰਨਦਾ ਹੈ ॥੧॥ਰਹਾਉ॥

## ਨਾਮ ਧਨੁ ਜਿਸੁ ਜਨ ਕੈ ਪਾਲੈ; ਸੋਈ ਪੂਰਾ ਸਾਹਾ ॥

ਜਿਸ ਜਨ = ਸੇਵਕ ਕੈ = ਦੇ ਹਿਰਦੇ ਰੂਪੀ ਪਾਲੈ = ਪੱਲੇ ਵਿਚ ਨਾਮ ਰੂਪੀ ਧਨ ਹੈ, ਸੋਈ = ਉਹੀ ਪੂਰਾ = ਪੂਰਨ ਸਾਹਾ = ਸ਼ਾਹੂਕਾਰ ਹੈ **ਵਾ:** ਪੂਰਨ ਸਾਹਾ = ਸੁਆਸਾਂ ਵਾਲਾ ਹੈ।

## ਨਾਮੁ ਬਿਉਹਾਰਾ, ਨਾਨਕ ਆਧਾਰਾ; ਨਾਮੁ ਪਰਾਪਤਿ ਲਾਹਾ ॥੨॥੬॥੩੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਸੇਵਕ ਆਪ ਨਾਮ ਜਪਣਾ ਤੇ ਹੋਰਨਾਂ ਨੂੰ ਜਪਾਉਣ ਦਾ ਹੀ ਬਿਉਹਾਰਾ = ਵਿਹਾਰ ਕਰਦਾ ਹੈ ਤੇ ਹਰ ਵਕਤ ਉਸ ਦੇ ਹਿਰਦੇ ਵਿਚ ਨਾਮ ਦਾ ਹੀ ਆਧਾਰਾ = ਆਸਰਾ ਹੈ, ਕਿਉਂਕਿ ਨਾਮ ਦੇ ਜਪਣੇ ਕਰਕੇ ਹੀ ਉਸ ਨੂੰ ਲਾਹਾ = ਲਾਭ ਪਰਾਪਤਿ = ਪ੍ਰਾਪਤ ਹੋਇਆ ਹੈ ॥੨॥੬॥੩੭॥

## ਧਨਾਸਰੀ ਮਹਲਾ ੫ ॥
## ਨੇਤ੍ਰ ਪੁਨੀਤ ਭਏ, ਦਰਸ ਪੇਖੇ; ਮਾਥੈ ਪਰਉ ਰਵਾਲ ॥

ਹੇ ਪਰਮੇਸ਼ਰ! ਤੁਹਾਡੇ ਦਰਸ = ਦਰਸ਼ਨਾਂ ਨੂੰ ਪੇਖੇ = ਵੇਖ ਕੇ ਸਾਡੇ ਪ੍ਰਤੱਖ ਨੇਤ੍ਰ **ਵਾ:** ਮਨ ਬੁੱਧ ਰੂਪੀ ਨੇਤਰ **ਵਾ:** ਵੈਰਾਗ ਬਿਬੇਕ ਰੂਪੀ ਨੇਤਰ ਪੁਨੀਤ = ਪਵਿੱਤਰ ਭਏ = ਹੋਏ ਹਨ **ਵਾ:** ਸਾਡੇ ਪ੍ਰੋਖ ਅਪ੍ਰੋਖ ਗਿਆਨ ਰੂਪ ਨੇਤਰ ਸਰੂਪ ਦੀ ਸਾਖਿਆਤਤਾ ਕਰਕੇ ਪਵਿੱਤਰ ਹੋਏ ਹਨ ਅਤੇ ਆਪ ਜੀ ਦੇ **ਵਾ:** ਸਤਿਗੁਰਾਂ ਦੇ ਚਰਨਾਂ ਦੀ ਰਵਾਲ = ਧੂੜੀ ਸਾਡੇ ਪ੍ਰਤੱਖ ਮਾਥੈ = ਮਸਤਕ **ਵਾ:** ਅੰਤਹਕਰਣ ਰੂਪੀ ਮੱਥੇ ਉੱਤੇ ਪਰਉ = ਪਵੇ **ਵਾ:** ਅੰਤਹਕਰਣ ਰੂਪੀ ਮੱਥੇ ਵਿਚ ਸ਼ਰਧਾ ਰੂਪੀ ਧੂੜਾ ਪ੍ਰਾਪਤ ਹੋਵੇ।

## ਰਸਿ ਰਸਿ ਗੁਣ ਗਾਵਉ ਠਾਕੁਰ ਕੇ; ਮੋਰੈ ਹਿਰਦੈ ਬਸਹੁ ਗੋਪਾਲ ॥੧॥

ਹੇ ਠਾਕੁਰ = ਸੁਆਮੀ ਪਰਮੇਸ਼ਰ ਜੀ! ਅਸੀਂ ਰਸਨਾ ਨੂੰ ਪ੍ਰੇਮ ਰਸ ਵਿਚ ਰਸਿ = ਰਸਾ ਕੇ ਆਪ ਜੀ ਕੇ = ਦੇ ਗੁਣਾਂ ਨੂੰ ਕੀਰਤਨ ਰੂਪ ਦੇ ਵਿਚ ਗਾਵਉ = ਗਾਉਂਦੇ ਹਾਂ ਤੇ ਅਰਦਾਸ ਕਰਦੇ ਹਾਂ ਕਿ ਹੇ ਗੋਪਾਲ (ਗੋ + ਪਾਲ) ਗੋ = ਪ੍ਰਿਥਵੀ ਦੇ ਪਾਲ = ਪਾਲਕ ਪਰਮੇਸ਼ਰ ਜੀ! ਆਪ ਜੀ ਹਰ ਵਕਤ ਮੋਰੈ = ਮੇਰੇ ਹਿਰਦੇ ਵਿਚ ਬਸਹੁ = ਵੱਸਣਾ ਕਰੋ ॥੧॥

## ਤੁਮ ਤਉ ਰਾਖਨਹਾਰ; ਦਇਆਲ ॥

ਹੇ ਦਇਆਲ = ਦਿਆਲੂ ਪਰਮੇਸ਼ਰ ਜੀ! ਤੁਮ = ਤੁਸੀਂ ਤਉ = ਤਾਂ ਮਾਤਾ ਦੇ ਗਰਭ ਵਿਚ **ਵਾ:** ਨਰਕਾਂ ਵਿਚ ਰਾਖਨਹਾਰ = ਰੱਖਿਆ ਕਰਨ ਵਾਲੇ ਹੋ।

## ਸੁੰਦਰ ਸੁਘਰ ਬੇਅੰਤ ਪਿਤਾ ਪ੍ਰਭ; ਹੋਹੁ ਪ੍ਰਭੂ ਕਿਰਪਾਲ ॥੧॥ਰਹਾਉ॥

ਤੁਸੀਂ ਸੁੰਦਰ = ਸੋਹਣਾ ਸਰੂਪ ਹੋ, ਸ੍ਰਿਸ਼ਟੀ ਨੂੰ ਰਚਨ ਰੂਪ ਸੁਘਰ = ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲੇ ਹੋ, ਬੇਅੰਤ = ਅੰਤ ਤੋਂ ਰਹਿਤ ਹੋ, ਪਿਤਾ = ਪਿਓ ਦੀ ਨਿਆਈਂ ਹੇ ਪ੍ਰਭ = ਪਰਮੇਸ਼ਰ ਜੀ ਸਾਡੇ ਰਾਖੇ ਹੋ, ਜਿਵੇਂ ਪਿਛਲਿਆਂ ਭਗਤਾਂ 'ਤੇ ਕਿਰਪਾ ਕੀਤੀ ਹੈ, ਉਵੇਂ ਹੇ ਪ੍ਰਭੂ = ਪਰਮੇਸ਼ਰ ਜੀ! ਆਪ ਜੀ ਸਾਡੇ ਉੱਤੇ ਕਿਰਪਾਲ = ਦਿਆਲੂ ਹੋਹੁ = ਹੋਵੋ ॥੧॥ਰਹਾਉ॥

## ਮਹਾ ਅਨੰਦ, ਮੰਗਲ ਰੂਪ ਤੁਮਰੇ; ਬਚਨ ਅਨੂਪ ਰਸਾਲ ॥

ਹੇ ਪਰਮੇਸ਼ਰ ਜੀ! ਮਹਾ = ਵੱਡੇ ਅਨੰਦ ਭਾਵ ਪਰਮਾਨੰਦ ਦੇ ਦੇਣ ਵਾਲੇ, ਮੰਗਲ = ਅਨੰਦ ਸਰੂਪ ਤੁਮਰੇ = ਤੁਹਾਡੇ ਸਤਿਨਾਮ ਰੂਪ ਬਚਨ = ਵਾਕ ਅਨੂਪ = ਉਪਮਾ ਤੋਂ ਰਹਿਤ ਰਸਾਲ (ਰਸ + ਆਲ) ਰਸਾਂ ਦੇ ਆਲ = ਘਰ ਹਨ।

## ਹਿਰਦੈ ਚਰਣ, ਸਬਦੁ ਸਤਿਗੁਰ ਕੋ; ਨਾਨਕ ਬਾਂਧਿਓ ਪਾਲ ॥੨॥੭॥੩੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ਜੀ! ਆਪ ਜੀ ਦਾ ਸਰੂਪ ਸਤਿਗੁਰਾਂ ਦੇ ਚਰਨ ਤੇ ਸਬਦ = ਉਪਦੇਸ਼ ਕੋ = ਨੂੰ ਅੰਤਹਕਰਣ ਰੂਪੀ ਪਾਲ = ਪੱਲੇ ਵਿਚ ਸ਼ਰਧਾ ਰੂਪੀ ਗੰਢ ਦੇ ਨਾਲ ਬਾਂਧਿਓ = ਬੰਨ੍ਹ ਲਿਆ ਹੈ **ਅਥਵਾ** ਸਤਿਗੁਰਾਂ ਦੇ ਸਬਦ = ਉਪਦੇਸ਼ ਤੇ ਅਧਿਸ਼ਠਾਨ ਸਰੂਪ ਦੀ ਪ੍ਰਾਪਤੀ ਦਾ ਸਾਧਨ ਰੂਪ ਚਰਨਾਂ ਕੋ = ਨੂੰ ਬੁੱਧੀ ਰੂਪੀ ਪੱਲੇ ਵਿਚ ਸ਼ਰਧਾ ਰੂਪੀ ਗੰਢ ਦੇ ਨਾਲ ਬੰਨ੍ਹ ਲਿਆ ਹੈ ॥੨॥੭॥੩੮॥

## ਧਨਾਸਰੀ ਮਹਲਾ ੫ ॥
## ਅਪਨੀ ਉਕਤਿ ਖਲਾਵੈ ਭੋਜਨ; ਅਪਨੀ ਉਕਤਿ ਖੇਲਾਵੈ ॥

ਉਹ ਪਰਮੇਸ਼ਰ ਆਪਣੀ ਉਕਤਿ = ਯੁਗਤੀ **ਵਾ:** ਆਪਣੇ ਉਕਤਿ = ਕਥਨ ਅਨੁਸਾਰ ਸਾਰੇ ਜਗਤ ਦੇ ਜੀਵਾਂ ਨੂੰ ਭੋਜਨ ਖਲਾਵੈ = ਖੁਆਂਦਾ ਭਾਵ ਛਕਾਉਂਦਾ ਹੈ ਅਤੇ ਅਪਨੀ ਉਕਤਿ = ਯੁਗਤੀ **ਵਾ:** ਆਪਣੇ ਉਕਤਿ = ਕਥਨ ਅਨੁਸਾਰ ਹੀ ਆਪਣੇ ਪਿਆਰਿਆਂ ਨੂੰ ਪ੍ਰੇਮ ਦੀ ਖੇਲ ਵਿਚ ਖੇਲਾਵੈ = ਖਿਲਾਉਂਦਾ ਹੈ।

## ਸਰਬ ਸੂਖ ਭੋਗ ਰਸ ਦੇਵੈ; ਮਨ ਹੀ ਨਾਲਿ ਸਮਾਵੈ ॥੧॥

ਸਰਬ = ਸਾਰੇ ਸੰਸਾਰਕ, ਪ੍ਰਮਾਰਥ, ਗਿਆਨ, ਪ੍ਰੇਮ ਆਦਿ ਦੇ ਸੂਖ = ਸੁਖ, ਭੋਗ ਪਦਾਰਥ ਤੇ ਆਤਮਾਨੰਦ ਰੂਪੀ ਰਸ = ਅਨੰਦ ਬਖ਼ਸ਼ ਦੇਵੈ = ਦਿੰਦਾ ਹੈ **ਵਾ:** ਸਾਰੇ ਮਨੁੱਖਾਂ ਤੋਂ ਲੈ ਕੇ ਬ੍ਰਹਮ ਲੋਕ ਤਕ ਗਿਆਰਾਂ[੧] ਦਰਜੇ ਦੇ ਸੂਖ = ਸੁਖ ਭੋਗ = ਭੋਗਣ ਦਾ ਰਸ = ਅਨੰਦ ਆਤਮਾਨੰਦ ਵਿਚ ਹੀ ਬਖ਼ਸ਼ ਦਿੰਦਾ ਹੈ ਭਾਵ ਇਕਾਗਰ ਚਿੱਤ, ਆਤਮਿਕ ਅਨੰਦ ਦੀ ਪ੍ਰਾਪਤੀ ਵਾਲੇ ਪੁਰਖ ਨੂੰ ਗਿਆਰਾਂ ਦਰਜੇ ਦੇ ਸੁੱਖਾਂ ਨਾਲੋਂ ਕਿਤੇ ਵੱਧ ਅਸੀਮਤ ਸੁੱਖ ਬਖ਼ਸ਼ ਦਿੰਦਾ ਹੈ ਅਤੇ ਇਸ ਅਨੰਦ ਵਿਚ ਮਨ ਨਾਲ ਹੀ ਸਮਾਵੈ = ਸਮਾਅ ਜਾਂਦਾ ਹੈ ਭਾਵ ਮਿਲ ਜਾਂਦਾ ਹੈ ॥੧॥

## ਹਮਰੇ ਪਿਤਾ; ਗੋਪਾਲ ਦਇਆਲ ॥

ਹਮਰੇ = ਸਾਡੇ ਪਿਤਾ ਰੂਪ ਗੋਪਾਲ (ਗੋ + ਪਾਲ) ਗੋ = ਪ੍ਰਿਥਵੀ ਦੇ ਪਾਲ = ਪਾਲਕ ਦਇਆਲ = ਦਿਆਲੂ ਪਰਮੇਸ਼ਰ ਜੀ ਹਨ।

---

੧. ਜੋ ਗ੍ਰੰਥਾਂ ਵਿਚ ਮਨੁੱਖ ਤੋਂ ਲੈ ਕੇ ਬ੍ਰਹਮਪੁਰੀ ਤਕ ਗਿਆਰਾਂ ਪ੍ਰਕਾਰ ਦਾ ਸੁਖ ਮੰਨਿਆ ਹੈ ਉਹ ਇਸ ਪ੍ਰਕਾਰ ਹੈ :

੧. ਆਮ ਮਨੁੱਖ ਨਾਲੋਂ ਧਰਤੀ ਦੇ ਚੱਕਰਵਰਤੀ ਰਾਜੇ ਨੂੰ ਸੌ ਗੁਣਾ ਅਧਿਕ ਸੁਖ ਪ੍ਰਾਪਤ ਹੁੰਦਾ ਹੈ।
੨. ਚੱਕਰਵਰਤੀ ਰਾਜੇ ਨਾਲੋਂ ਮਾਤ ਲੋਕ ਦੇ ਗੰਧਰਬ (ਰਾਗੀ) ਨੂੰ ਸੌ ਗੁਣਾ ਅਧਿਕ ਸੁਖ ਪ੍ਰਾਪਤ ਹੁੰਦਾ ਹੈ।
੩. ਮਾਤ ਲੋਕ ਦੇ ਗੰਧਰਬ ਨਾਲੋਂ ਦੇਵ ਲੋਕ ਦੇ ਗੰਧਰਬ ਨੂੰ ਸੌ ਗੁਣਾ ਅਧਿਕ ਸੁਖ ਪ੍ਰਾਪਤ ਹੁੰਦਾ ਹੈ।
੪. ਦੇਵ ਲੋਕ ਦੇ ਗੰਧਰਬ ਨਾਲੋਂ ਪਿਤਰ ਲੋਕ ਨੂੰ ਸੌ ਗੁਣਾ ਸੁਖ ਪ੍ਰਾਪਤ ਹੁੰਦਾ ਹੈ।
੫. ਪਿਤਰ ਲੋਕ ਨਾਲੋਂ ਅਯਾਨ ਸੰਗਿਆਂ ਵਾਲੇ ਦੇਵਤਿਆਂ ਨੂੰ ਸੌ ਗੁਣਾ ਸੁਖ ਪ੍ਰਾਪਤ ਹੁੰਦਾ ਹੈ।
੬. ਅਯਾਨ ਸੰਗਿਆ ਵਾਲੇ ਦੇਵਤਿਆਂ ਨਾਲੋਂ ਕਰਮ ਦੇਵ ਨੂੰ ਸੌ ਗੁਣਾ ਅਧਿਕ ਸੁਖ ਪ੍ਰਾਪਤ ਹੁੰਦਾ ਹੈ।
੭. ਕਰਮ ਦੇਵ ਨਾਲੋਂ ਮੁਖ ਦੇਵ ਨੂੰ ਸੌ ਗੁਣਾ ਅਧਿਕ ਸੁਖ ਪ੍ਰਾਪਤ ਹੁੰਦਾ ਹੈ।
੮. ਮੁਖ ਦੇਵ ਨਾਲੋਂ ਇੰਦਰ ਰਾਜੇ ਨੂੰ ਸੌ ਗੁਣਾ ਅਧਿਕ ਸੁਖ ਪ੍ਰਾਪਤ ਹੁੰਦਾ ਹੈ।
੯. ਇੰਦਰ ਦੇਵਤੇ ਨਾਲੋਂ ਸਾਰਿਆਂ ਦੇਵਤਿਆਂ ਦੇ ਗੁਰੂ ਬ੍ਰਹਸਪਤਿ ਨੂੰ ਸੌ ਗੁਣਾ ਅਧਿਕ ਸੁਖ ਪ੍ਰਾਪਤ ਹੁੰਦਾ ਹੈ।
੧੦. ਦੇਵਤਿਆਂ ਦੇ ਗੁਰੂ ਬ੍ਰਹਸਪਤਿ ਨਾਲੋਂ ਪਰਜਾਪਤਿ (ਬ੍ਰਹਮਾ) ਨੂੰ ਸੌ ਗੁਣਾ ਅਧਿਕ ਸੁਖ ਪ੍ਰਾਪਤ ਹੁੰਦਾ ਹੈ।
੧੧. ਪਰਜਾਪਤਿ (ਬ੍ਰਹਮਾ) ਨਾਲੋਂ ਬ੍ਰਹਮ ਲੋਕ ਦਾ ਸੁਖ ਸੌ ਗੁਣਾ ਅਧਿਕ ਮੰਨਿਆ ਹੈ। ਬ੍ਰਹਮ ਲੋਕ ਦੇ ਸੁਖ ਵਿਚ ਲੇਸ ਮਾਤਰ ਵੀ ਦੁਖ ਨਹੀਂ ਹੁੰਦਾ; ਜੈਸਾ ਕਿ :

**ਇਤਨੇ ਯਾ ਕ੍ਰਮ ਤੇ ਸੁਖ ਪ੍ਰਾਪਤ। ਤ੍ਰੈਤਿਰੀਯ ਸੁਰਤਿ ਯੂੰ ਸਮਝਾਵਤ।** *(ਵਿਚਾਰ ਸਾਗਰ, ਪੰਨਾ ੧੭੯)*

## ਜਿਉ ਰਾਖੈ ਮਹਤਾਰੀ ਬਾਰਿਕ ਕਉ; ਤੈਸੇ ਹੀ ਪ੍ਰਭ ਪਾਲ ॥੧॥ਰਹਾਉ॥

ਜਿਉ = ਜਿਵੇਂ ਮਹਤਾਰੀ = ਮਾਤਾ ਛੋਟੇ ਬਾਰਿਕ = ਬਾਲਕ ਕਉ = ਨੂੰ ਸੰਭਾਲ ਕੇ ਰਾਖੈ = ਰੱਖਦੀ ਹੈ, ਤੈਸੇ = ਉਸੇ ਤਰ੍ਹਾਂ ਹੀ ਪ੍ਰਭ = ਪਰਮੇਸ਼ਰ ਸਾਡੀ **ਵਾ:** ਆਪਣੇ ਸੇਵਕਾਂ ਦੀ ਪਾਲ = ਪਾਲਣਾ ਕਰਦਾ ਹੈ ॥੧॥ਰਹਾਉ॥

## ਮੀਤ ਸਾਜਨ ਸਰਬ ਗੁਣ ਨਾਇਕ; ਸਦਾ ਸਲਾਮਤਿ ਦੇਵਾ ॥

ਸਾਡਾ ਇਸ ਲੋਕ ਦਾ ਮੀਤ = ਮਿੱਤਰ, ਮਾਤਾ ਦੇ ਗਰਭ ਦਾ ਸਾਜਨ = ਸੱਜਣ, ਪ੍ਰਲੋਕ ਦਾ ਪ੍ਰੇਰਕ ਤੇ ਸਰਬ = ਸਾਰੇ ਗੁਣਾਂ ਦਾ ਨਾਇਕ = ਸੁਆਮੀ ਦੇਵਾ = ਰਾਜਾਰੂਪ **ਵਾ:** ਪ੍ਰਕਾਸ਼ ਸਰੂਪ ਪਰਮੇਸ਼ਰ ਸਦਾ = ਹਮੇਸ਼ਾ ਸਲਾਮਤਿ = ਇਸਥਿਤ ਰਹਿਣ ਵਾਲਾ ਹੈ **ਵਾ:** ਸਦਾ = ਹਮੇਸ਼ਾ ਹੀ ਸਲਾਮਤਿ = ਇਸਥਿਤ ਤੇ ਦੇਵਾ = ਪ੍ਰਕਾਸ਼ ਰੂਪ ਹੈ **ਅਥਵਾ** ਹੇ ਪ੍ਰਭੂ ਜੀ! ਤੂੰ ਇਸ ਲੋਕ ਦਾ ਸਾਡਾ ਮਿੱਤਰ, ਪ੍ਰਲੋਕ ਦਾ ਸੱਜਣ, ਸਾਰਿਆਂ ਗੁਣਾਂ ਦਾ ਨਾਇਕ = ਸੁਆਮੀ ਸਦਾ = ਹਮੇਸ਼ਾ ਹੀ ਸਲਾਮਤਿ = ਇਸਥਿਤ ਤੇ ਦੇਵਾ = ਪ੍ਰਕਾਸ਼ ਰੂਪ ਹੈਂ।

## ਈਤ ਊਤ, ਜਤ ਕਤ ਤਤ ਤੁਮ ਹੀ; ਮਿਲੈ ਨਾਨਕ ਸੰਤ ਸੇਵਾ ॥੨॥੮॥੩੯॥

ਈਤ = ਇਸ ਲੋਕ ਊਤ = ਉੱਪਰ ਭਾਵ ਪ੍ਰਲੋਕ ਵਿਚ ਜਤ = ਜਿਥੇ ਕਤ = ਕਿਥੇ ਵੀ ਵੇਖੀਏ, ਤਤ = ਉਥੇ ਤੁਮ = ਤੁਸੀਂ ਹੀ ਵਿਆਪਕ ਹੋ, ਇਸ ਕਰਕੇ ਸਾਨੂੰ ਆਪ ਜੀ ਦੇ ਪਾਸੋਂ ਸੰਤ = ਸਾਧ ਸੰਗਤ ਦੀ ਸੇਵਾ = ਟਹਿਲ ਦਾ ਦਾਨ ਮਿਲੇ **ਵਾ:** ਲਾਭ ਪ੍ਰਾਪਤ ਹੋਵੇ ॥੨॥੮॥੩੯॥

## ਧਨਾਸਰੀ ਮਹਲਾ ੫ ॥
## ਸੰਤ ਕ੍ਰਿਪਾਲ ਦਇਆਲ ਦਮੋਦਰ; ਕਾਮ ਕ੍ਰੋਧ ਬਿਖੁ ਜਾਰੇ ॥

ਜੋ ਕ੍ਰਿਪਾਲ = ਕ੍ਰਿਪਾ ਦੇ ਘਰ ਦਇਆਲ = ਦਿਆਲੂ ਦਮੋਦਰ[1] = ਪਰਮੇਸ਼ਰ ਦਾ ਰੂਪ ਸੰਤ = ਸ਼ਾਂਤ ਆਤਮਾ ਵਾਲੇ **ਵਾ:** ਸਾਧੂ ਜਨ ਹਨ, ਉਹ ਕਾਮ ਕ੍ਰੋਧ ਆਦਿ ਬਿਖੁ = ਵਿਸ਼ੇ-ਵਿਕਾਰ ਨਾਮ ਅਭਿਆਸ ਰੂਪੀ ਅਗਨੀ ਨਾਲ ਆਪਣੇ ਹਿਰਦੇ ਵਿੱਚੋਂ ਜਾਰੇ = ਸਾੜ ਲੈਂਦੇ ਹਨ।

## ਰਾਜੁ ਮਾਲੁ ਜੋਬਨੁ ਤਨੁ ਜੀਅਰਾ; ਇਨ ਊਪਰਿ ਲੈ ਬਾਰੇ ॥੧॥

ਇਸ ਲਈ ਰਾਜ ਭਾਗ, ਮਾਲੁ = ਹਾਥੀ, ਘੋੜੇ, ਊਠ ਆਦਿਕ, ਜੋਬਨੁ = ਜੁਆਨੀ, ਮਨੁੱਖਾ ਤਨ = ਸਰੀਰ ਤੇ ਜਿਤਨੀ ਜੀਅਰਾ = ਜ਼ਿੰਦਗੀ ਹੈ, ਇਹ ਸਾਰੇ ਪਦਾਰਥ ਇਨ = ਇਨ੍ਹਾਂ ਪਿਆਰੇ ਸੰਤ ਜਨਾਂ ਦੇ ਊਪਰਿ = ਉੱਤੋਂ ਦੀ ਲੈ = ਲਿਆ ਕੇ ਬਾਰੇ = ਵਾਰਨੇ ਕਰ ਦੇਈਏ ॥੧॥

## ਮਨਿ ਤਨਿ; ਰਾਮ ਨਾਮ ਹਿਤਕਾਰੇ ॥

ਜੋ ਮਨਿ = ਹਿਰਦੇ ਤੇ ਤਨਿ = ਸਰੀਰ ਕਰਕੇ ਰਾਮ = ਪਰਮੇਸ਼ਰ ਦੇ ਨਾਮ ਵਿਚ ਹਿਤਕਾਰੇ = ਪਿਆਰ ਕਰਨ ਵਾਲੇ ਹਨ।

## ਸੂਖ ਸਹਜ ਆਨੰਦ ਮੰਗਲ ਸਹਿਤ; ਭਵ ਨਿਧਿ ਪਾਰਿ ਉਤਾਰੇ ॥ਰਹਾਉ॥

ਉਨ੍ਹਾਂ ਮਹਾਂਪੁਰਖਾਂ ਨੂੰ ਸੂਖ ਸਹਜ = ਅਚੁੱਤ ਸੁਖ ਰੂਪ ਪਰਮੇਸ਼ਰ ਦੇ ਮੰਗਲ = ਜੱਸ ਸਹਿਤ = ਸਮੇਤ ਹੋਣੇ ਕਰਕੇ ਅਨੰਦ ਬਣਿਆ ਹੋਇਆ ਹੈ, ਉਹ ਪਰਮੇਸ਼ਰ ਨੇ ਭਵ = ਸੰਸਾਰ ਨਿਧਿ = ਸਮੁੰਦਰ ਤੋਂ ਪਾਰ ਮੁਕਤੀ ਰੂਪ ਕਿਨਾਰੇ 'ਤੇ ਉਤਾਰੇ ਹੋਏ ਹਨ ॥ਰਹਾਉ॥

---

੧. ਦਮੋਦਰ (ਦਾਮ + ਉਦਰ) ਦਾਮ = ਵਿਸ਼ਵ, ਉਦਰ = ਪੇਟ, ਭਾਵ ਜਿਸ ਦੇ ਪੇਟ ਵਿਚ ਸਾਰਾ ਵਿਸ਼ ਹੋਵੇ **ਵਾ:** ਜਿਸ ਦੇ ਪੇਟ ਨੂੰ ਮਾਂ ਨੇ ਰੱਸੀ ਬੰਨ੍ਹੀ ਸੀ, ਭਾਵ ਸ਼੍ਰੀ ਕ੍ਰਿਸ਼ਨ ਜੀ, ਇਹ ਅਰਥ ਵੀ ਸੰਸਕ੍ਰਿਤ ਵਿਦਵਾਨ ਕਰਦੇ ਹਨ।

**[ਅੰਗ ੬੮੧]**

## ਧੰਨਿ ਸੁ ਥਾਨੁ, ਧੰਨਿ ਓਇ ਭਵਨਾ; ਜਾ ਮਹਿ ਸੰਤ ਬਸਾਰੇ ॥

ਸੁ = ਉਹ ਥਾਨੁ = ਅਸਥਾਨ ਵੀ ਧੰਨਿ = ਸਲਾਹੁਣੇ ਯੋਗ ਹੈ, ਓਇ = ਉਹ ਭਵਨਾ = ਘਰ ਵੀ ਧੰਨਿ = ਧੰਨਤਾ ਯੋਗ ਹੈ **ਵਾ:** ਉਹ ਹਿਰਦੇ ਰੂਪੀ ਥਾਂ ਵੀ ਧੰਨ ਹੈ ਅਤੇ ਉਹ ਸਰੂਪ ਰੂਪੀ ਘਰ ਵੀ ਧੰਨ ਹੈ, ਜਾ = ਜਿਸ ਮਹਿ = ਵਿਚ ਸੰਤ = ਮਹਾਤਮ ਜਨ ਬਸਾਰੇ = ਵੱਸਦੇ ਹਨ।

## ਜਨ ਨਾਨਕ ਕੀ ਸਰਧਾ ਪੂਰਹੁ ਠਾਕੁਰ; ਭਗਤ ਤੇਰੇ ਨਮਸਕਾਰੇ ॥੨॥੯॥੪੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਉਂ ਬੇਨਤੀ ਕਰੀਏ ਕਿ ਹੇ ਠਾਕੁਰ = ਸੁਆਮੀ ਪਰਮੇਸ਼ਰ ਜੀ ! ਸਾਡੀ ਜਨ = ਸੇਵਕਾਂ ਕੀ = ਦੀ ਸ਼ਰਧਾ ਭਾਵਨਾ ਪੂਰਹੁ = ਪੂਰੀ ਕਰੋ ਜੋ ਅਸੀਂ ਤੇਰੇ = ਤੁਹਾਡੇ ਪਿਆਰੇ ਭਗਤਾਂ ਨੂੰ ਨਮਸਕਾਰੇ = ਬੰਦਨਾ ਕਰਦੇ ਰਹੀਏ ॥੨॥੯॥੪੦॥

## ਧਨਾਸਰੀ ਮਹਲਾ ੫ ॥

ਜਿਸ ਵੇਲੇ ਸ੍ਰੀ ਅੰਮ੍ਰਿਤਸਰ ਸਾਹਿਬ 'ਤੇ ਸੁਲਹੀ ਖ਼ਾਂ ਚੜ੍ਹ ਕੇ ਆ ਰਿਹਾ ਸੀ ਤੇ ਰਸਤੇ ਵਿਚ ਹੀ ਆਵੇ ਵਿਚ ਪੈ ਕੇ ਸੜ ਗਿਆ ਸੀ, ਉਸ ਵਕਤ ਸਤਿਗੁਰਾਂ ਨੇ ਸਿੱਖਾਂ ਦੀ ਰੱਖਿਆ ਹੋਣ ਤੋਂ ਸ਼ਬਦ ਉਚਾਰਨ ਕੀਤਾ :

## ਛਡਾਇ ਲੀਓ ਮਹਾ ਬਲੀ ਤੇ; ਅਪਨੇ ਚਰਨ ਪਰਾਤਿ ॥

ਹੇ ਭਾਈ ! ਪੂਰੇ ਸਤਿਗੁਰਾਂ ਨੇ ਆਪਣੇ ਚਰਨਾਂ ਕਮਲਾਂ ਵਿਚ ਪਰਾਤਿ = ਪਾ ਕੇ ( ਲਾ ਕੇ) **ਵਾ:** ਆਪਣੇ ਚਰਨਾਂ ਦੀ ਪ੍ਰਾਪਤੀ ਕਰਾ ਕੇ ਮਹਾ = ਵੱਡੀ ਜਿਸਮਾਨੀ ਬਲੀ = ਤਾਕਤ ਵਾਲੇ ਭਾਵ ਸੁਲਹੀ ਖ਼ਾਂ ਤੋਂ **ਵਾ:** ਮਹਾਬਲੀ = ਵੱਡੀ ਤਾਕਤ ਵਾਲੇ ਅਗਿਆਨ **ਵਾ:** ਕਾਲ ਤੋਂ ਸੰਗਤਾਂ ਨੂੰ **ਵਾ:** ਸਾਨੂੰ ਛਡਾਇ = ਛੁਡਾ ਲੀਓ = ਲਿਆ ਹੈ।

## ਏਕੁ ਨਾਮੁ ਦੀਓ ਮਨ ਮੰਤਾ; ਬਿਨਸਿ ਨ ਕਤਹੂ ਜਾਤਿ ॥੧॥

ਏਕ = ਇਕ ਪਰਮੇਸ਼ਰ ਦਾ ਸ਼੍ਰੋਮਣੀ ਸਤਿਨਾਮ ਰੂਪ ਮੰਤਾ = ਮੰਤਰ ਜਪਣ ਲਈ ਦੀਓ = ਦਿੱਤਾ ਹੈ, ਜੋ ਕਤਹੂ = ਕਦੀ ਵੀ ਬਿਨਸਿ = ਨਾਸ਼ ਹੋ ਕੇ ਨ = ਨਹੀਂ ਜਾਤਿ = ਜਾਂਦਾ ॥੧॥

## ਸਤਿਗੁਰਿ ਪੂਰੈ; ਕੀਨੀ ਦਾਤਿ ॥

ਪਰੰਤੂ ਇਹ ਪੂਰੈ = ਪੂਰਿਆਂ ਸਤਿਗੁਰਾਂ ਨੇ ਅੰਮ੍ਰਿਤ ਨਾਮ ਦੀ ਦਾਤਿ = ਬਖ਼ਸ਼ਿਸ਼ ਦੇਣਾ ਕੀਨੀ = ਕੀਤੀ ਹੈ; ਅਤੇ

## ਹਰਿ ਹਰਿ ਨਾਮੁ ਦੀਓ ਕੀਰਤਨ ਕਉ; ਭਈ ਹਮਾਰੀ ਗਾਤਿ ॥ਰਹਾਉ॥

ਗੁਰੂ ਸਾਹਿਬ ਜੀ ਨੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਕੀਰਤਨ ਕਰਨੇ ਕਉ = ਨੂੰ ਦੀਓ = ਦਿੱਤਾ ਹੈ, ਜਿਸ ਕਰਕੇ ਹਮਾਰੀ = ਸਾਡੀ ਗਾਤਿ = ਗਤੀ, ਕਲਿਆਣ ਭਈ = ਹੋਈ ਹੈ **ਵਾ:** ਸਾਨੂੰ ਸੁਖ ਸਰੂਪ ਦੇ ਮਿਲਾਪ ਦੀ ਦਾਤ ਗਾਤਿ = ਪ੍ਰਾਪਤ ਭਈ = ਹੋਈ ਹੈ ॥ਰਹਾਉ॥

## ਅੰਗੀਕਾਰੁ ਕੀਓ ਪ੍ਰਭਿ ਅਪੁਨੈ; ਭਗਤਨ ਕੀ ਰਾਖੀ ਪਾਤਿ ॥

ਅਪੁਨੈ = ਆਪਦੇ ਜਾਣ ਕੇ ਪ੍ਰਭਿ = ਪਰਮੇਸ਼ਰ ਨੇ ਸਾਡਾ **ਵਾ:** ਭਗਤਾਂ ਦਾ ਅੰਗੀਕਾਰੁ = ਪੱਖ

ਕੀਓ = ਕੀਤਾ ਹੈ, ਭਗਤਨ = ਭਗਤ ਜਨਾਂ ਕੀ = ਦੀ ਲੋਕ-ਪ੍ਰਲੋਕ ਵਿਚ ਪਾਤਿ = ਇੱਜ਼ਤ **ਵਾ:** ਸ਼੍ਰੇਣੀ ਰਾਖੀ = ਰੱਖਣਾ ਕੀਤੀ ਹੈ।

## ਨਾਨਕ ਚਰਨ ਗਹੇ ਪ੍ਰਭ ਅਪਨੇ;
## ਸੁਖੁ ਪਾਇਓ ਦਿਨ ਰਾਤਿ ॥੨॥੧੦॥੪੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਦੋਂ ਅਪਨੇ = ਆਪਦੇ ਪਿਆਰੇ ਪ੍ਰਭ = ਵਾਹਿਗੁਰੂ ਦੇ ਚਰਨਾਂ ਕਮਲਾਂ ਨੂੰ ਪ੍ਰੇਮ ਦੇ ਨਾਲ ਗਹੇ = ਪਕੜਨਾ ਕੀਤਾ ਤਦ ਦਿਨ ਰਾਤ ਆਤਮਿਕ ਸੁਖੁ = ਅਨੰਦ ਨੂੰ ਪਾਇਓ = ਪਾਉਣਾ ਕੀਤਾ ॥੨॥੧੦॥੪੧॥

## ਧਨਾਸਰੀ ਮਹਲਾ ੫ ॥
## ਪਰ ਹਰਨਾ ਲੋਭੁ ਝੂਠ ਨਿੰਦ; ਇਵ ਹੀ ਕਰਤ ਗੁਦਾਰੀ ॥

ਹੇ ਭਾਈ! ਪਰ = ਪਰਾਏ ਧਨ ਆਦਿਕ ਪਦਾਰਥਾਂ ਨੂੰ ਹਰਨਾ = ਚੁਰਾਉਣਾ, ਪਦਾਰਥਾਂ ਦੇ ਜੋੜਨ ਦਾ ਲੋਭ = ਲਾਲਚ ਕਰਨਾ ਝੂਠ ਬੋਲਣਾ, ਨਿੰਦ = ਨਿੰਦਿਆ ਕਰਨੀ, ਇਵ = ਇਸ ਪ੍ਰਕਾਰ ਸਾਕਤ ਪੁਰਖ ਨੇ ਆਪਣੀ ਸਾਰੀ ਉਮਰ ਗੁਦਾਰੀ = ਗੁਜ਼ਾਰ ਦਿੱਤੀ, ਬਤੀਤ ਕਰ ਦਿੱਤੀ, ਭਾਵ ਲਾਇਕ ਨਾ ਬਣ ਸਕਿਆ।

## ਮ੍ਰਿਗ ਤ੍ਰਿਸਨਾ, ਆਸ ਮਿਥਿਆ ਮੀਠੀ; ਇਹ ਟੇਕ ਮਨਹਿ ਸਾਧਾਰੀ ॥੧॥

ਜੀਵ ਮ੍ਰਿਗ ਤ੍ਰਿਸ਼ਨਾ ਦੇ ਪਾਣੀ ਦੀ ਨਿਆਈਂ ਮਿਥਿਆ = ਝੂਠੇ ਪਦਾਰਥਾਂ ਦੀ ਆਸ = ਆਸਾ ਨੂੰ ਮੀਠੀ = ਮਿੱਠੀ **ਵਾ:** ਪਿਆਰੀ ਮੰਨੀ ਬੈਠਾ ਹੈ, ਜੋ ਜੀਵ ਨੇ ਇਹ ਟੇਕ = ਓਟ ਆਪਣੇ ਮਨਹਿ = ਮਨ ਦੇ ਵਿਚ ਸਾਧਾਰੀ = ਸਹਿਤ ਆਸਰੇ ਧਾਰਨ ਕੀਤੀ ਹੋਈ ਹੈ ॥੧॥

## ਸਾਕਤ ਕੀ ਆਵਰਦਾ; ਜਾਇ ਬ੍ਰਿਥਾਰੀ ॥

(**ਆ-ਵਰਦਾ** ਦਾ ਉਚਾਰਨ ਡੈਸ਼ ਲਗਾ ਕੇ ਹੈ)

ਹੇ ਭਾਈ! ਸਾਕਤ = ਕਠੋਰ ਚਿੱਤ ਵਾਲੇ ਪੁਰਖ ਕੀ = ਦੀ ਆਵਰਦਾ = ਉਮਰ ਇਸ ਤਰ੍ਹਾਂ ਬ੍ਰਿਥਾਰੀ = ਵਿਅਰਥ ਹੀ ਜਾਇ = ਜਾ ਰਹੀ ਹੈ, ਨਿਸਫਲ ਹੀ ਜਾ ਰਹੀ ਹੈ।

## ਜੈਸੇ ਕਾਗਦ ਕੇ ਭਾਰ ਮੂਸਾ ਟੂਕਿ ਗਵਾਵਤ;
## ਕਾਮਿ ਨਹੀ ਗਾਵਾਰੀ ॥ਰਹਾਉ॥

ਜੈਸੇ = ਜਿਵੇਂ ਕਾਗਦ = ਕਾਗ਼ਜ਼ਾਂ ਕੇ = ਦੇ ਭਾਰ = ਢੇਰਾਂ ਨੂੰ ਮੂਸਾ = ਚੂਹਾ ਦੰਦਾਂ ਨਾਲ ਟੂਕਿ = ਟੁੱਕ ਟੁੱਕ ਭਾਵ ਕੁਤਰ ਕੁਤਰ ਕੇ ਗਵਾਵਤ = ਗਵਾ ਦਿੰਦਾ ਹੈ, ਪਰ ਉਸ ਗਾਵਾਰੀ = ਮੂਰਖ ਚੂਹੇ ਦੇ ਉਹ ਕਾਗ਼ਜ਼ ਕਿਸੇ ਵੀ ਕਾਮਿ = ਕੰਮ ਨਹੀਂ ਆਉਂਦੇ ਭਾਵ ਉਸ ਕਾਗ਼ਜ਼ਾਂ ਨਾਲ ਚੂਹੇ ਦਾ ਕੋਈ ਪੇਟ ਨਹੀਂ ਭਰਦਾ। ਇਸੇ ਪ੍ਰਕਾਰ ਸੁਆਸਾਂ ਰੂਪੀ ਕਾਗ਼ਜ਼ਾਂ ਦੇ ਭਾਰ ਨੂੰ ਜੀਵ ਰੂਪੀ ਚੂਹਾ ਵਿਸ਼ੇ ਰੂਪੀ ਦੰਦਾਂ ਨਾਲ ਟੁੱਕ ਟੁੱਕ ਕੇ ਗਵਾ ਦਿੰਦਾ ਹੈ, ਪਰ ਇਹ ਮੂਰਖ ਜੀਵ ਰੂਪੀ ਚੂਹੇ ਦੇ ਸੁਆਸਾਂ ਰੂਪੀ ਕਾਗ਼ਜ਼ ਅੱਗੇ ਪ੍ਰਲੋਕ ਵਿਚ ਕਿਸੇ ਵੀ ਕੰਮ ਨਹੀਂ ਆਉਂਦੇ, ਭਾਵ ਸਾਰੇ ਵਿਕਾਰਾਂ ਵਿਚ ਲੱਗ ਕੇ ਨਿਸਫਲ ਹੀ ਚਲੇ ਜਾਂਦੇ ਹਨ ॥ਰਹਾਉ॥

## ਕਰਿ ਕਿਰਪਾ ਪਾਰਬ੍ਰਹਮ ਸੁਆਮੀ; ਇਹ ਬੰਧਨ ਛੁਟਕਾਰੀ ॥

ਹੇ ਸੁਆਮੀ = ਮਾਲਕ ਪਾਰਬ੍ਰਹਮ = ਪਰਮੇਸ਼ਰ ਜੀ! ਆਪ ਜੀ ਕਿਰਪਾ = ਦਇਆ ਦ੍ਰਿਸ਼ਟੀ ਕਰਿ =

ਕਰੋ, ਜੋ ਇਹ ਜੀਵ ਨੂੰ ਕਰਤਾ ਭੋਗਤਾ ਦੇ ਬੰਧਨ = ਜੰਜਾਲ ਪਏ ਹੋਏ ਹਨ, ਇਨ੍ਹਾਂ ਤੋਂ ਛੁਟਕਾਰੀ = ਛੁਡਾਉਣਾ ਕਰੋ।

## ਬੂਡਤ ਅੰਧ ਨਾਨਕ ਪ੍ਰਭ ਕਾਢਤ; ਸਾਧ ਜਨਾ ਸੰਗਾਰੀ ॥੨॥੧੧॥੪੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ਜੀ! ਅਗਿਆਨ ਦੇ ਹਨੇਰੇ ਕਰਕੇ ਅੰਧ = ਅੰਨ੍ਹੇ ਹੋਏ ਜੀਵਾਂ ਨੂੰ ਸੰਸਾਰ-ਸਮੁੰਦਰ ਵਿਚ ਪਦਾਰਥਾਂ ਰੂਪੀ **ਵਾ:** ਵਿਸ਼ਿਆਂ ਰੂਪੀ ਪਾਣੀ ਵਿਚ ਬੂਡਤ = ਡੁੱਬਦਿਆਂ ਹੋਇਆਂ ਨੂੰ ਸਾਧ = ਸ੍ਰੇਸ਼ਟ ਜਨਾ = ਪੁਰਖਾਂ ਦੀ ਸੰਗਾਰੀ = ਸੰਗਤ ਵਿਚ ਮਿਲਾ ਕੇ ਆਪ ਹੀ ਕਾਢਤ = ਕੱਢਣਾ ਕਰੋ ॥੨॥੧੧॥੪੨॥

## ਧਨਾਸਰੀ ਮਹਲਾ ੫ ॥

## ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ; ਸੀਤਲ ਤਨੁ ਮਨੁ ਛਾਤੀ ॥

ਹੇ ਭਾਈ! ਸਿਮਰਿ = ਸਿਮਰਨੇ ਯੋਗ ਸੁਆਮੀ = ਮਾਲਕ ਪ੍ਰਭੁ = ਪਰਮੇਸ਼ਰ ਨੂੰ ਅਪਨਾ = ਆਪਦਾ ਜਾਣ ਕੇ ਜਦ ਉਸ ਦਾ ਸਿਮਰਿ = ਸਿਮਰਨ ਕੀਤਾ, ਤਦ ਮੇਰਾ ਤਨੁ = ਸਰੀਰ ਛਾਤੀ = ਸੀਨਾ ਤੇ ਮਨ ਵੀ ਵਾਸ਼ਨਾ ਵੱਲੋਂ ਸੀਤਲ = ਸ਼ਾਂਤ ਹੋ ਗਿਆ **ਵਾ:** ਛਾਤੀ = ਬੁੱਧੀ ਮਿਥਿਆ ਪਦਾਰਥਾਂ ਨੂੰ ਨਿਸਚੇ ਕਰਨੋਂ ਹੱਟ ਗਈ।

## ਰੂਪ ਰੰਗ ਸੂਖ ਧਨੁ ਜੀਅ ਕਾ; ਪਾਰਬ੍ਰਹਮ ਮੋਰੈ ਜਾਤੀ ॥੧॥

ਪਰਮੇਸ਼ਰ ਦਾ ਨਾਮ ਹੀ ਸਾਡਾ ਰੂਪ ਹੈ **ਵਾ:** ਪਰਮੇਸ਼ਰ ਦਾ ਨਾਮ ਹੀ ਸਾਡੇ ਰੂਪ, ਹਿਰਦੇ ਦੀ ਸਫ਼ਾਈ ਕਰਨ ਵਾਲਾ ਹੈ, ਉਸੇ ਦੇ ਨਾਮ ਦੀ ਭਗਤੀ ਦਾ ਰੰਗ ਚੜ੍ਹਿਆ ਹੋਇਆ ਹੈ ਤੇ ਸੂਖ = ਸੁਖ ਰੂਪ ਪਰਮੇਸ਼ਰ ਦਾ ਨਾਮ ਹੀ ਸਾਡੇ ਜੀਅ = ਹਿਰਦੇ ਕਾ = ਦਾ ਧਨ ਹੈ ਤੇ ਪਰਮੇਸ਼ਰ ਦਾ ਨਾਮ ਹੀ ਮੋਰੈ = ਮੇਰੀ ਉੱਚੀ ਜਾਤੀ = ਜਾਤ ਹੈ **ਵਾ:** ਮੋਰੈ = ਮੇਰੇ ਪਾਰਬ੍ਰਹਮ = ਪਰਮੇਸ਼ਰ ਦੀ ਉੱਤਮ ਜਾਤੀ ਹੈ ॥੧॥

## ਰਸਨਾ; ਰਾਮ ਰਸਾਇਨਿ ਮਾਤੀ ॥

ਹੇ ਭਾਈ! ਸਾਡੀ ਰਸਨਾ = ਜੀਭਾ ਤਾਂ ਰਸਾਇਨਿ = ਰਸਾਂ ਦੇ ਘਰ ਰਾਮ = ਪਰਮੇਸ਼ਰ ਦੇ ਨਾਮ ਵਿਚ ਮਾਤੀ = ਮਸਤ ਹੋ ਗਈ ਹੈ; ਅਤੇ

## ਰੰਗ ਰੰਗੀ ਰਾਮ ਅਪਨੇ ਕੈ; ਚਰਨ ਕਮਲ ਨਿਧਿ ਥਾਤੀ ॥ਰਹਾਉ॥

ਅਪਨੈ = ਆਪਦੇ ਪਿਆਰੇ ਰਾਮ = ਪਰਮੇਸ਼ਰ ਦੇ ਰੰਗ = ਪ੍ਰੇਮ ਵਿਚ ਰੰਗੀ ਗਈ ਹੈ, ਪਰਮੇਸ਼ਰ ਦੇ ਚਰਨਾਂ ਕਮਲਾਂ ਦੀ ਜੋ ਭਗਤੀ ਹੈ, ਇਹੋ ਹੀ ਨਿਧਿ = ਖ਼ਜ਼ਾਨੇ ਦੀ ਥਾਤੀ = ਥੈਲੀ ਹੈ ॥ਰਹਾਉ॥

## ਜਿਸ ਕਾ ਸਾ ਤਿਨ ਹੀ ਰਖਿ ਲੀਆ; ਪੂਰਨ ਪ੍ਰਭ ਕੀ ਭਾਤੀ ॥

ਹੇ ਭਾਈ! ਮੈਂ ਜਿਸ ਵਾਹਿਗੁਰੂ ਕਾ = ਦਾ ਮਨ, ਬਾਣੀ, ਸਰੀਰ ਕਰਕੇ ਦਾਸ ਬਣਿਆ ਸਾ = ਸੀ, ਤਿਨ = ਉਸ ਨੇ ਹੀ ਆਪਣਾ ਸੇਵਕ ਜਾਣ ਕੇ ਰਾਖ = ਰੱਖ ਲੀਆ = ਲਿਆ ਹੈ, ਇਉਂ ਸ਼ਰਨ ਪਿਆਂ ਦੀ ਰੱਖਿਆ ਕਰਨ ਦੀ ਇਹ ਪੂਰਨ = ਵਿਆਪਕ ਪ੍ਰਭ = ਪਰਮੇਸ਼ਰ ਕੀ = ਦੀ ਭਾਤੀ = ਰੀਤ ਹੈ **ਵਾ:** ਪੂਰਨ = ਵਿਆਪਕ ਪ੍ਰਭ = ਪਰਮੇਸ਼ਰ ਸਾਰਿਆਂ ਜੀਵਾਂ ਦੇ ਤਾਈਂ ਭਾਤੀ = (ਭਾਤਿ) ਪ੍ਰਕਾਸ਼ਣ ਵਾਲਾ ਹੈ।

## ਮੇਲਿ ਲੀਓ ਆਪੇ ਸੁਖਦਾਤੈ; ਨਾਨਕ ਹਰਿ ਰਾਖੀ ਪਾਤੀ ॥੨॥੧੨॥੪੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸੁਖਦਾਤੈ = ਸੁੱਖਾਂ ਦੇ ਦਾਤੇ ਅਕਾਲ ਪੁਰਖ ਨੇ ਆਪੇ = ਆਪ ਹੀ

ਕਿਰਪਾ ਕਰਕੇ ਗੁਰਾਂ ਦੁਆਰਾ ਸਾਨੂੰ ਆਪਣੇ ਨਾਲ ਮੇਲ ਲੀਓ = ਲਿਆ ਹੈ ਅਤੇ ਆਪ ਹੀ ਹਰਿ = ਪਰਮੇਸ਼ਰ ਨੇ ਪਾਤੀ = ਪਤ (ਇੱਜ਼ਤ) ਰਾਖੀ = ਰੱਖ ਲਈ ਹੈ, ਭਾਵ ਵਿਕਾਰਾਂ ਕਰਕੇ ਵਿਕਾਰੀ ਨਹੀਂ ਹੋਏ, ਦੁਨੀਆ ਦੇ ਪਾਪਾਂ ਕਰਕੇ ਪਾਪੀ ਨਹੀਂ ਹੋਏ, ਐਸੀ ਇੱਜ਼ਤ ਰੱਖਣਾ ਕੀਤੀ ਹੈ ॥੨॥੧੨॥੪੩॥

## ਧਨਾਸਰੀ ਮਹਲਾ ੫ ॥

ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਸਤਿਗੁਰੂ ਜੀ ਸ਼ਬਦ ਉਚਾਰਨ ਕਰਦੇ ਹਨ :

## ਦੂਤ ਦੁਸਮਨ ਸਭਿ ਤੁਝ ਤੇ ਨਿਵਰਹਿ; ਪ੍ਰਗਟ ਪ੍ਰਤਾਪੁ ਤੁਮਾਰਾ ॥

ਹੇ ਵਾਹਿਗੁਰੂ ! ਦੂਤ = ਨਿੰਦਕ (ਚੁਗ਼ਲ) ਤੇ ਕਾਮ, ਕ੍ਰੋਧ ਆਦਿਕ ਦੁਸ਼ਮਨ = ਵੈਰੀ ਸਭਿ = ਸਾਰੇ ਤੁਝ = ਤੁਹਾਡੀ ਕਿਰਪਾ ਤੇ = ਤੋਂ ਹੀ ਨਿਵਰਹਿ = ਨਵਿਰਤ ਹੁੰਦੇ ਹਨ, ਕਿਉਂਕਿ ਤੁਮਾਰਾ = ਤੁਹਾਡਾ ਪ੍ਰਤਾਪੁ = ਤੇਜ ਪ੍ਰਭਾਵ ਸਾਰੇ ਸੰਸਾਰ 'ਚ ਪ੍ਰਗਟ = ਜ਼ਾਹਰ ਹੈ।

## ਜੋ ਜੋ ਤੇਰੇ ਭਗਤ ਦੁਖਾਏ; ਓਹੁ ਤਤਕਾਲ ਤੁਮ ਮਾਰਾ ॥੧॥

ਜੋ ਜੋ ਵੀ ਚੁਗ਼ਲ ਪੁਰਖ ਤੇਰੇ = ਤੁਹਾਡੇ ਭਗਤ ਜਨਾਂ ਨੂੰ ਦੁਖਾਏ = ਦੁੱਖ ਦਿੰਦਾ ਹੈ, ਓਹੁ = ਉਹ ਪੁਰਖ ਤੁਮ = ਤੁਸੀਂ ਤਤਕਾਲ = ਜਲਦੀ ਹੀ ਮਾਰਾ = ਮਾਰ ਦਿੱਤਾ ਹੈ। ਜਿਵੇਂ ਪ੍ਰਹਿਲਾਦ ਦੀ ਰੱਖਿਆ ਵੇਲੇ ਹਰਨਾਖਸ਼ ਨੂੰ ਨੌਹਾਂ ਨਾਲ ਪਾੜ ਕੇ ਮਾਰ ਦਿੱਤਾ ਸੀ ॥੧॥

## ਨਿਰਖਉ ਤੁਮਰੀ ਓਰਿ; ਹਰਿ ਨੀਤ ॥

ਹੇ ਹਰਿ = ਪਰਮੇਸ਼ਰ ਜੀ ! ਅਸੀਂ ਨੀਤ = ਹਮੇਸ਼ਾ ਹੀ ਤੁਮਰੀ = ਤੁਹਾਡੀ ਓਰਿ = ਤਰਫ਼ ਪ੍ਰੇਮ ਦੇ ਨਾਲ ਨਿਰਖਉ = ਵੇਖਦੇ ਰਹਿੰਦੇ ਹਾਂ।

## ਮੁਰਾਰਿ ਸਹਾਇ ਹੋਹੁ ਦਾਸ ਕਉ; ਕਰੁ ਗਹਿ ਉਧਰਹੁ ਮੀਤ ॥ਰਹਾਉ॥

ਹੇ ਮੁਰਾਰਿ = ਮੁਰਾਰੀ ਪਰਮੇਸ਼ਰ ! ਆਪ ਜੀ ਆਪਣੇ ਦਾਸ = ਸੇਵਕਾਂ ਕਉ = ਨੂੰ ਸਹਾਇ = ਸਹਾਇਕ ਹੋਹੁ = ਹੋਵੋ ਅਤੇ ਹੇ ਮੇਰੇ ਮੀਤ = ਮਿੱਤਰ ਪਰਮੇਸ਼ਰ ਜੀ ! ਸਾਡੇ ਮਨ ਰੂਪੀ ਕਰ = ਹੱਥ ਨੂੰ ਗਹਿ = ਪਕੜ ਕੇ ਸੰਸਾਰ-ਸਮੁੰਦਰ ਤੋਂ ਉਧਰਹੁ = ਉਧਾਰ ਲਓ, ਬਚਾ ਲਓ ॥ਰਹਾਉ॥ ਜਦੋਂ ਇਸ ਪ੍ਰਕਾਰ ਅਰਜ਼ ਕੀਤੀ; ਤਾਂ

## ਸੁਣੀ ਬੇਨਤੀ ਠਾਕੁਰਿ ਮੇਰੈ; ਖਸਮਾਨਾ ਕਰਿ ਆਪਿ ॥

ਮੇਰੈ = ਮੇਰੇ ਠਾਕੁਰਿ = ਸੁਆਮੀ ਪਰਮੇਸ਼ਰ ਨੇ ਸਾਡੇ ਦਾਸਾਂ ਦੀ ਬੇਨਤੀ = ਅਰਜ਼ੋਈ ਸੁਣੀ = ਸੁਣ ਲਈ ਅਤੇ ਆਪ ਹੀ ਆਪਣੇ ਸੇਵਕਾਂ ਦਾ ਖਸਮਾਨਾ = ਪੱਖ ਕਰਿ = ਕੀਤਾ ਹੈ **ਵਾ:** ਆਪ ਹੀ ਆਪਣੇ ਸੇਵਕਾਂ ਦਾ ਪੱਖ ਕਰਿ = ਕਰਕੇ ਲੋਕ-ਪ੍ਰਲੋਕ ਵਿਚ ਰੱਖਿਆ ਕੀਤੀ ਹੈ।

## ਨਾਨਕ ਅਨਦ ਭਏ ਦੁਖ ਭਾਗੇ;
## ਸਦਾ ਸਦਾ ਹਰਿ ਜਾਪਿ ॥੨॥੧੩॥੪੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਸਦਾ ਸਦਾ ਹਰਿ = ਵਾਹਿਗੁਰੂ ਦਾ ਜਾਪ ਜਪਣੇ ਕਰਕੇ ਜੰਮਣ ਮਰਨ ਦੇ ਸਾਰੇ ਦੁਖ ਭਾਗੇ = ਨੱਸ ਗਏ ਹਨ ਅਤੇ ਅਨਦ = ਅਨੰਦ ਸਰੂਪ ਵਿਚ ਇਸਥਿਤ ਭਏ = ਹੋਏ ਹਾਂ ॥੨॥੧੩॥੪੪॥

## ਧਨਾਸਰੀ ਮਹਲਾ ੫ ॥

ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਸਾਹਿਬਜ਼ਾਦੇ (ਗੁਰੂ) ਹਰਿਗੋਬਿੰਦ ਸਾਹਿਬ ਦੀ ਰੱਖਿਆ ਦਾ **ਵਾ:** ਪਰਮੇਸ਼ਰ ਦੀ ਸਰਬੱਗਤਾ ਕਥਨ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ :

## ਚਤੁਰ ਦਿਸਾ ਕੀਨੋ ਬਲੁ ਅਪਨਾ; ਸਿਰ ਊਪਰਿ ਕਰੁ ਧਾਰਿਓ ॥

ਹੇ ਭਾਈ ! ਜਿਸ ਵਾਹਿਗੁਰੂ ਨੇ ਚਤੁਰ = ਚਾਰੇ (ਉੱਤਰ, ਦੱਖਣ, ਪੂਰਬ, ਪੱਛਮ) ਦਿਸਾ = ਤਰਫ਼ਾਂ ਵਿਚ ਆਪਨਾ ਬਲੁ = ਜ਼ੋਰ ਕੀਨੋ = ਕੀਤਾ ਹੋਇਆ ਹੈ, ਉਸੇ ਪਰਮੇਸ਼ਰ ਨੇ (ਗੁਰੂ) ਹਰਿਗੋਬਿੰਦ ਦੇ ਸਿਰ ਊਪਰਿ = ਉੱਤੇ ਆਪਨਾ ਕਿਰਪਾ ਰੂਪੀ ਕਰੁ = ਹੱਥ ਧਾਰਿਓ = ਟਿਕਾਇਆ ਭਾਵ ਰੱਖਿਆ ਹੋਇਆ ਹੈ **ਅਥਵਾ** ਜਿਸ ਵਾਹਿਗੁਰੂ ਨੇ ਚਤੁਰ = ਚਾਰੇ, ਮਨ ਬੁੱਧ, ਚਿਤ ਅਹੰਕਾਰ ਰੂਪੀ ਦਿਸ਼ਾਵਾਂ ਵਿਚ ਆਪਨਾ ਬਿਬੇਕ ਦਾ ਬਲ ਪਾਉਣਾ ਕੀਨੋ = ਕੀਤਾ ਹੈ **ਵਾ:** ਚਾਰੇ ਅੰਤਹਕਰਣ ਦੀਆਂ ਬਿਰਤੀਆਂ ਰੂਪ ਦਿਸ਼ਾਵਾਂ ਵਿਚ ਆਪਨੇ ਨਾਮ ਦਾ ਬਲ ਪਾਉਣਾ ਕੀਤਾ ਹੈ, ਉਸੇ ਨੇ ਦਾਸ ਦੇ ਸਿਰ ਉੱਤੇ ਕਿਰਪਾ ਦਾ ਹੱਥ ਰੱਖਣਾ ਕੀਤਾ ਹੈ।

## ਕ੍ਰਿਪਾ ਕਟਾਖ੍ ਅਵਲੋਕਨੁ ਕੀਨੋ; ਦਾਸ ਕਾ ਦੂਖੁ ਬਿਦਾਰਿਓ ॥੧॥

(**ਕਟਾਖ੍** ਦਾ ਉਚਾਰਨ **ਕਟਾਖਅ** ਹੈ)

ਉਸੇ ਵਾਹਿਗੁਰੂ ਨੇ ਕ੍ਰਿਪਾ = ਮਿਹਰ ਦੀ ਕਟਾਖ੍ = ਦ੍ਰਿਸ਼ਟੀ ਕਰਕੇ ਅਵਲੋਕਨੁ = ਵੇਖਣਾ ਕੀਨੋ = ਕੀਤਾ ਹੈ ਤੇ ਆਪਨੇ ਦਾਸ = ਸੇਵਕ ਕਾ = ਦਾ ਜੰਮਣ ਮਰਨ ਦਾ ਸਾਰਾ ਦੂਖੁ = ਦੁਖ ਹੀ ਬਿਦਾਰਿਓ = ਮੇਟ ਦਿੱਤਾ ਹੈ ॥੧॥

## ਹਰਿ ਜਨ ਰਾਖੇ; ਗੁਰ ਗੋਵਿੰਦ ॥

ਹੇ ਭਾਈ ! ਹਰਿ = ਪਰਮੇਸ਼ਰ ਨੇ (ਗੁਰੂ) ਹਰਿਗੋਵਿੰਦ ਸਾਹਿਬ ਜੀ ਨੂੰ ਆਪਨੇ ਜਨ = ਸੇਵਕ ਜਾਣ ਕੇ ਰੱਖ ਲਿਆ ਹੈ **ਅਥਵਾ** ਗੋਵਿੰਦ (ਗੋ + ਵਿੰਦ) ਗੋ = ਪ੍ਰਿਥਵੀ ਦੀ ਵਿੰਦ = ਰੱਖਿਆ ਕਰਨ ਵਾਲੇ ਪਰਮੇਸ਼ਰ ਦਾ ਰੂਪ ਗੁਰ = ਸਤਿਗੁਰਾਂ ਨੇ ਹਰਿ = ਪਰਮੇਸ਼ਰ ਦੇ ਪਿਆਰੇ ਜਾਣ ਕੇ ਆਪਨੇ ਜਨ = ਸੇਵਕਾਂ ਨੂੰ ਰੱਖ ਲਿਆ ਹੈ।

## ਕੰਠਿ ਲਾਇ ਅਵਗੁਣ ਸਭਿ ਮੇਟੇ; ਦਇਆਲ ਪੁਰਖ ਬਖਸੰਦ ॥ਰਹਾਉ॥

ਦਇਆਲ = ਦਇਆ ਦੇ ਘਰ, ਪੁਰਖ = ਪੂਰਨ ਬਖਸੰਦ = ਬਖ਼ਸ਼ਣਹਾਰ ਵਾਹਿਗੁਰੂ ਨੇ ਆਪਨੇ ਅਭੇਦ ਨਿਸਚੇ ਰੂਪੀ ਕੰਠਿ = ਗਲੇ ਨਾਲ ਲਾਇ = ਲਾ ਕੇ ਕਾਮ ਆਦਿਕ ਵਿਕਾਰਾਂ ਨੂੰ ਪੈਦਾ ਕਰਨ ਵਾਲੇ ਸਭਿ = ਸਾਰੇ ਅਵਗੁਣ = ਔਗੁਣ ਮੇਟੇ = ਮੇਟ ਦਿੱਤੇ ਹਨ ॥ਰਹਾਉ॥

## ਜੋ ਮਾਗਹਿ ਠਾਕੁਰ ਅਪੁਨੇ ਤੇ; ਸੋਈ ਸੋਈ ਦੇਵੈ ॥

ਹੇ ਭਾਈ ! ਪਰਮੇਸ਼ਰ ਦੇ ਪਿਆਰੇ ਸੇਵਕ ਆਪਣੇ ਠਾਕੁਰ = ਸੁਆਮੀ ਪਰਮੇਸ਼ਰ ਤੇ = ਤੋਂ ਜੋ ਵੀ ਸ਼ਰਧਾ ਭਾਵਨਾ ਧਾਰ ਕੇ ਪਦਾਰਥ ਮਾਗਹਿ = ਮੰਗਦੇ ਹਨ, ਸੋਈ ਸੋਈ = ਓਹੀ ਓਹੀ ਪਦਾਰਥ ਪਰਮੇਸ਼ਰ ਬਖ਼ਸ਼ ਦੇਵੈ = ਦਿੰਦਾ ਹੈ।

## ਨਾਨਕ ਦਾਸੁ ਮੁਖ ਤੇ ਜੋ ਬੋਲੈ; ਈਹਾ ਊਹਾ ਸਚੁ ਹੋਵੈ ॥੨॥੧੪॥੪੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਦਾਸ = ਸੇਵਕ ਭਾਵ ਧਾਰ ਕੇ ਸਤਿਗੁਰਾਂ (ਸ੍ਰੀ ਗੁਰੂ ਨਾਨਕ ਦੇਵ ਜੀ) ਦੇ ਕਹੇ ਬਚਨ ਮੁਖ ਤੇ = ਤੋਂ ਜੋ ਵੀ ਬੋਲੈ = ਬੋਲੀਦੇ ਹਨ, ਉਹ ਬਚਨ ਈਹਾ = ਇਸ ਲੋਕ ਤੇ ਊਹਾ = ਪ੍ਰਲੋਕ ਵਿਚ ਸਚੁ = ਸੱਚੇ ਹੋਵੈ = ਹੁੰਦੇ ਹਨ **ਵਾ:** ਪਰਮੇਸ਼ਰ ਦੇ ਨਾਮ ਦਾ ਸਾਸ ਗਿਰਾਸ ਸਿਮਰਨ ਕਰਨ ਵਾਲਾ ਦਾਸ = ਸੇਵਕ ਆਪਨੇ ਮੁਖ ਤੇ = ਤੋਂ ਜੋ ਵੀ ਬਚਨ ਬੋਲਦਾ ਹੈ, ਉਹ ਬਚਨ ਲੋਕ-ਪ੍ਰਲੋਕ ਵਿਚ ਸੱਚਾ ਭਾਵ ਪੂਰਾ ਹੁੰਦਾ ਹੈ ॥੨॥੧੪॥੪੫॥

**[ਅੰਗ ੬੮੨]**

# ਧਨਾਸਰੀ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਪਰਮੇਸ਼ਰ ਦੇ ਬਿਰਦ ਦਾ ਪ੍ਰਗਟਾਵਾ ਕੀਤਾ ਹੈ, ਆਪਣੇ ਪਿਆਰਿਆਂ ਦੀ ਜਿਵੇਂ ਔਖੇ ਸਮੇਂ ਸਹਾਇਤਾ ਕਰਦਾ ਹੈ। ਐਸਾ ਭਾਵ ਪਹਿਲੀਆਂ ਤੁਕਾਂ ਦੇ ਅੰਦਰ ਪ੍ਰਗਟ ਕਰਦੇ ਹਨ :

## ਅਉਖੀ ਘੜੀ ਨ ਦੇਖਣ ਦੇਈ; ਅਪਨਾ ਬਿਰਦੁ ਸਮਾਲੇ ॥

ਪਰਮੇਸ਼ਰ ਆਪਣਾ ਬਿਰਦੁ = ਧਰਮ (ਫ਼ਰਜ਼) ਜਾਣ ਕੇ ਆਪਣੇ ਸੇਵਕਾਂ ਨੂੰ ਸਮਾਲੇ = ਸੰਮਾਲਦਾ ਹੈ ਤੇ ਅਗਿਆਨ, ਮਾਤਾ ਦੇ ਗਰਭ ਦੀ, ਅੰਤ ਦੇ ਸਮੇਂ ਦੀ, ਆਦਿ ਅਉਖੀ = ਦੁਖਦਾਇਕ **ਵਾ:** ਬਿਪਤਾ ਦੀ ਘੜੀ ਨ = ਨਹੀਂ ਦੇਖਣ ਦੇਈ = ਦਿੰਦਾ **ਅਥਵਾ** ਪਰਮੇਸ਼ਰ ਆਪਣਾ ਬਿਰਦੁ = ਧਰਮ ਸਮਾਲੇ = ਸੰਭਾਲਦਾ ਹੋਇਆ ਆਪਣੇ ਸੇਵਕਾਂ ਨੂੰ ਦੁਖਦਾਇਕ ਘੜੀ ਨਹੀਂ ਦੇਖਣ ਦਿੰਦਾ।

## ਹਾਥ ਦੇਇ ਰਾਖੈ ਅਪਨੇ ਕਉ; ਸਾਸਿ ਸਾਸਿ ਪ੍ਰਤਿਪਾਲੇ ॥੧॥

ਪਰਮੇਸ਼ਰ ਆਪਣੇ ਸੇਵਕਾਂ ਕਉ = ਤਾਈਂ ਕਿਰਪਾ ਰੂਪੀ ਹਾਥ = ਹੱਥ ਦੇਇ = ਦੇ ਕੇ ਰਾਖੈ = ਰੱਖਿਆ ਕਰਦਾ ਹੈ, ਇਥੋਂ ਤਕ ਕਿ ਸਾਸਿ ਸਾਸਿ = ਸੁਆਸ ਸੁਆਸ ਦੇ ਸਮੇਂ ਵਿਚ ਵੀ ਭਗਤਾਂ ਦੇ ਪ੍ਰਤਿਪਾਲੇ (ਪ੍ਰਤਿ + ਪਾਲੇ) ਪ੍ਰਤਿ = ਤਾਈਂ ਪਾਲੇ = ਪਾਲਣਾ ਕਰਦਾ ਹੈ; ਜੈਸਾ ਕਿ :

**ਹਾਥੁ ਦੇਇ ਰਾਖੇ ਪਰਮੇਸੁਰਿ ਸਗਲਾ ਦੁਰਤੁ ਮਿਟਾਇਆ ॥** *(ਦੇਵਗੰਧਾਰੀ ਮ: ੫, ਅੰਗ ੫੩੨)*

## ਪ੍ਰਭ ਸਿਉ; ਲਾਗਿ ਰਹਿਓ ਮੇਰਾ ਚੀਤੁ ॥

ਇਸ ਕਰਕੇ ਉਸ ਪ੍ਰਭ = ਪਰਮੇਸ਼ਰ ਦੇ ਸਿਉ = ਨਾਲ ਮੇਰਾ ਪ੍ਰੇਮ ਦੇ ਨਾਲ ਚੀਤੁ = ਚਿਤ ਲਾਗਿ = ਲੱਗ ਰਹਿਓ = ਰਿਹਾ ਹੈ।

## ਆਦਿ ਅੰਤਿ ਪ੍ਰਭੁ ਸਦਾ ਸਹਾਈ; ਧੰਨੁ ਹਮਾਰਾ ਮੀਤੁ ॥ਰਹਾਉ॥

ਸਾਰੇ ਸੰਸਾਰ ਦੇ ਆਦਿ = ਸ਼ੁਰੂ ਵਿਚ ਅਧਿਸ਼ਠਾਨ ਸਰੂਪ, ਅੰਤ ਵਿਚ ਸਿਧਾਂਤ ਰੂਪ ਤੇ ਵਰਤਮਾਨ ਸਮੇਂ ਵਿਚ ਵਿਆਪਕ ਸਰੂਪ ਪਰਮੇਸ਼ਰ ਆਪਣੇ ਭਗਤਾਂ ਦੀ ਸਦਾ = ਹਮੇਸ਼ਾ ਸਹਾਈ = ਸਹਾਇਤਾ ਕਰਨ ਵਾਲਾ ਹੈ **ਵਾ:** ਆਦਿ = ਸ਼ੁਰੂ ਭਾਵ ਜਨਮ ਤੋਂ ਲੈ ਕੇ ਅੰਤ ਦੇ ਵੇਲੇ ਤਕ ਆਪਣੇ ਪਿਆਰੇ ਭਗਤਾਂ ਦੀ ਸਹਾਇਤਾ ਕਰਦਾ ਹੈ। ਇਸ ਲਈ ਉਹ ਹਮਾਰਾ = ਸਾਡਾ ਮੀਤੁ = ਮਿੱਤਰ ਅਕਾਲ ਪੁਰਖ ਧੰਨੁ = ਧੰਨਤਾ ਦੇ ਜੋਗ ਹੈ ॥ਰਹਾਉ॥

## ਮਨਿ ਬਿਲਾਸ ਭਏ ਸਾਹਿਬ ਕੇ; ਅਚਰਜ ਦੇਖਿ ਬਡਾਈ ॥[1]

ਸਾਹਿਬ = ਮਾਲਕ ਪਰਮੇਸ਼ਰ ਕੇ = ਦੇ ਅਚਰਜ = ਅਸਚਰਜ **ਵਾ:** ਹੈਰਾਨ ਕਰਨ ਵਾਲੇ ਕੌਤਕ ਤੇ ਬਡਾਈ = ਵਡਿਆਈ ਦੇਖਿ = ਵੇਖ ਕੇ ਮਨਿ = ਹਿਰਦੇ ਵਿਚ ਬਿਲਾਸ = ਅਨੰਦਤ ਭਏ = ਹੋ ਰਹੇ ਹਾਂ।

## ਹਰਿ ਸਿਮਰਿ ਸਿਮਰਿ ਆਨਦ ਕਰਿ ਨਾਨਕ;
## ਪ੍ਰਭਿ ਪੂਰਨ ਪੈਜ ਰਖਾਈ ॥੨॥੧੫॥੪੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਪੂਰਨ = ਪਰੀਪੂਰਨ **ਵਾ:** ਵਿਆਪਕ ਪ੍ਰਭਿ = ਪਰਮੇਸ਼ਰ

---

੧. ਚਾਲ ਵਾਸਤੇ ਵਿਸ਼ਰਾਮ "ਸਾਹਿਬ ਕੇ" 'ਤੇ ਹੈ।

ਨੇ ਲੋਕ-ਪ੍ਰਲੋਕ ਵਿਚ ਪੈਜ = ਇੱਜ਼ਤ ਰਖਾਈ = ਰੱਖੀ ਹੈ, ਉਸ ਸਿਮਰਿ = ਸਿਮਰਣੇ ਯੋਗ ਹਰਿ = ਪਰਮੇਸ਼ਰ ਨੂੰ ਮਨ, ਬਾਣੀ, ਦੁਆਰਾ ਸਿਮਰ ਕੇ ਆਨਦ = ਅਨੰਦ ਪ੍ਰਾਪਤ ਕਰਿ = ਕਰਦੇ ਹਾਂ **ਅਥਵਾ** ਸਿਮਰਿ = ਸਿਮਰਨੇ ਯੋਗ ਹਰਿ = ਪਰਮੇਸ਼ਰ ਦੇ ਸਿਮਰਨ ਨੂੰ ਸਿਮਰ ਕਰਿ = ਕਰਕੇ ਆਨਦ = ਅਨੰਦ ਮਾਣਨਾ ਕਰਦੇ ਹਾਂ ਅਤੇ ਜੋ ਮੇਰੇ ਪ੍ਰਭਿ = ਪਰਮੇਸ਼ਰ ਨੇ ਆਪਣੇ ਸੇਵਕਾਂ ਦੀ ਪੂਰਨ = ਪੂਰੀ ਪੈਜ = ਪ੍ਰਤੱਗਿਆ ਦੇ ਨਿਯਮ ਕੀਤੇ ਸੀ, ਉਹ ਪੂਰੇ ਰੱਖਣਾ ਕੀਤੇ ਹਨ ॥੨॥੧੫॥੪੬॥

## ਧਨਾਸਰੀ ਮਹਲਾ ੫ ॥

## ਜਿਸ ਕਉ ਬਿਸਰੈ ਪ੍ਰਾਨਪਤਿ ਦਾਤਾ; ਸੋਈ ਗਨਹੁ ਅਭਾਗਾ ॥

ਜਿਸ ਕਉ = ਨੂੰ ਪ੍ਰਾਨਪਤਿ = ਪ੍ਰਾਣਾਂ ਦਾ ਪਤੀ, ਧਰਮ, ਅਰਥ, ਕਾਮ, ਮੋਖ ਆਦਿ ਦੀਆਂ ਦਾਤਾਂ ਦੇਣ ਵਾਲਾ ਵਾਹਿਗੁਰੂ ਬਿਸਰੈ = ਭੁੱਲ ਜਾਂਦਾ ਹੈ, ਸੋਈ = ਉਸ ਪੁਰਖ ਨੂੰ ਅਭਾਗਾ = ਭਾਗਾਂ ਤੋਂ ਹੀਣਾ ਗਨਹੁ = ਜਾਨਣਾ ਕਰੋ **ਵਾ:** ਨਿਸ਼ਕਾਮ ਕਰਮਾਂ ਤੋਂ ਹੀਣਾ ਗਿਣਨਾ ਕਰੋ।

## ਚਰਨ ਕਮਲ ਜਾ ਕਾ ਮਨੁ ਰਾਗਿਓ; ਅਮਿਅ ਸਰੋਵਰ ਪਾਗਾ ॥੧॥

ਜਾ = ਜਿਸ ਪੁਰਖ ਕਾ = ਦਾ ਮਨ ਪਰਮੇਸ਼ਰ ਦੇ ਪਵਿੱਤਰ ਚਰਨਾਂ ਕਮਲਾਂ ਵਿਚ ਪ੍ਰੇਮ ਦੇ ਨਾਲ ਰਾਗਿਓ = ਰੰਗਿਆ ਗਿਆ ਹੈ, ਉਹ ਪੁਰਖ ਬ੍ਰਹਮਾਨੰਦ ਰੂਪੀ ਅਮਿਅ = ਅੰਮ੍ਰਿਤ ਸਰੋਵਰ ਵਿਚ ਪਾਗਾ = ਰੰਗਿਆ ਭਾਵ ਪ੍ਰਾਪਤ ਹੋ ਗਿਆ ਹੈ, ਅਰਥਾਤ ਉਹ ਪੁਰਖ ਸਤਿਸੰਗ ਰੂਪੀ ਅੰਮ੍ਰਿਤ ਸਰੋਵਰ ਵਿਚ ਨਿਮਗਨ ਹੋ ਜਾਂਦਾ ਹੈ ॥੧॥

## ਤੇਰਾ ਜਨੁ; ਰਾਮ ਨਾਮ ਰੰਗਿ ਜਾਗਾ ॥

ਹੇ ਰਾਮ = ਪਰਮੇਸ਼ਰ ਜੀ ! ਜੋ ਤੇਰਾ = ਤੁਹਾਡਾ ਜਨੁ = ਦਾਸ ਹੈ, ਉਸ ਦਾ ਮਨ ਅਵਿੱਦਿਆ ਦੀ ਨੀਂਦ 'ਚੋਂ ਗੁਰਾਂ ਦੀ ਕਿਰਪਾ ਦੁਆਰਾ ਆਪ ਜੀ ਦੇ ਨਾਮ ਰੰਗ **ਵਾ:** ਰੰਗਿ = ਪ੍ਰੇਮ ਵਿਚ ਜਾਗਾ = ਜਾਗ ਪਿਆ ਹੈ; ਅਤੇ

## ਆਲਸੁ ਛੀਜਿ ਗਇਆ ਸਭੁ ਤਨ ਤੇ; ਪ੍ਰੀਤਮ ਸਿਉ ਮਨੁ ਲਾਗਾ ॥ਰਹਾਉ॥

ਉਸ ਦੇ ਤਨ = ਸਰੀਰ ਤੇ = ਤੋਂ ਸਭੁ = ਸਾਰਾ ਆਲਸੁ = ਦਲਿੱਦਰ ਛੀਜਿ = ਨਾਸ਼ ਹੋ ਗਿਆ **ਵਾ:** ਛੀਜਿ = ਮੁੱਕ ਕੇ ਚਲਾ ਗਿਆ ਹੈ ਅਤੇ ਪ੍ਰੀਤਮ = ਪਿਆਰੇ ਪਰਮੇਸ਼ਰ ਦੇ ਨਾਮ ਸਿਉ = ਨਾਲ ਮਨੁ = ਹਿਰਦਾ ਲਾਗਾ = ਲੱਗ ਗਿਆ ਹੈ ॥ਰਹਾਉ॥

## ਜਹ ਜਹ ਪੇਖਉ ਤਹ ਨਾਰਾਇਣ; ਸਗਲ ਘਟਾ ਮਹਿ ਤਾਗਾ ॥

ਜਹ ਜਹ = ਜਿਥੇ ਜਿਥੇ ਵੀ ਪੇਖਉ = ਵੇਖਦੇ ਹਾਂ, ਤਹ = ਉਥੇ ਹੀ ਨਾਰਾਇਣ = ਪਰਮੇਸ਼ਰ ਸਗਲ = ਸਾਰਿਆਂ ਘਟਾ = ਸਰੀਰਾਂ ਮਹਿ = ਵਿਚ ਤਾਗਾ = ਤੱਗਿਆ ਭਾਵ ਇਸਥਿਤ ਹੈ **ਵਾ:** ਸਾਰੇ ਘਟਾਂ ਵਿਚ ਧਾਗੇ ਵਤ ਮਿਲਿਆ ਹੋਇਆ ਹੈ **ਵਾ:** ਜਿਵੇਂ ਮਣਕਿਆਂ ਵਿਚ ਧਾਗਾ ਪ੍ਰੋਇਆ ਹੁੰਦਾ ਹੈ, ਇਉਂ ਪਰਮੇਸ਼ਰ ਦਾ ਸਾਰੇ ਸਰੀਰਾਂ ਰੂਪੀ ਮਣਕਿਆਂ ਵਿਚ ਚੇਤਨ ਸੱਤਾ ਰੂਪੀ ਧਾਗਾ ਪ੍ਰੋਤਾ ਹੋਇਆ ਹੈ।

## ਨਾਮ ਉਦਕੁ ਪੀਵਤ ਜਨ ਨਾਨਕ; ਤਿਆਗੇ ਸਭਿ ਅਨੁਰਾਗਾ ॥੨॥੧੬॥੪੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਜਨ = ਸੇਵਕ ਨਾਮ ਰੂਪੀ ਅੰਮ੍ਰਿਤ ਉਦਕੁ = ਜਲ ਨੂੰ ਪੀਵਤ = ਪੀਂਦਾ ਹੈ, ਉਸ ਨੇ ਹੋਰਨਾਂ ਸਭਿ = ਸਾਰਿਆਂ ਦਾ ਅਨੁਰਾਗਾ = ਪ੍ਰੇਮ ਤਿਆਗੇ = ਛੱਡ ਦਿੱਤਾ ਹੈ **ਵਾ:** (ਅਨੁ+ਰਾਗਾ) ਅਨੁ = ਦ੍ਵੈਤ ਵਾਲੇ ਰਾਗਾ = ਮੋਹ ਆਦਿ ਸਭ ਛੱਡ ਦਿੱਤੇ ਹਨ ॥੨॥੧੬॥੪੭॥

## ਧਨਾਸਰੀ ਮਹਲਾ ੫ ॥ ਜਨ ਕੇ; ਪੂਰਨ ਹੋਏ ਕਾਮ ॥

ਪਰਮੇਸ਼ਰ ਦੇ ਜਨ = ਸੇਵਕ ਕੇ = ਦੇ ਸਾਰੇ ਲੋਕ-ਪ੍ਰਲੋਕ ਦੇ ਕਾਮ = ਕਾਰਜ ਸਤਿਗੁਰਾਂ ਦੀ ਕਿਰਪਾ ਦੁਆਰਾ ਪੂਰਨ = ਪੂਰੇ ਹੋਏ = ਹੋ ਗਏ ਹਨ।

## ਕਲੀ ਕਾਲ ਮਹਾ ਬਿਖਿਆ ਮਹਿ; ਲਜਾ ਰਾਖੀ ਰਾਮ ॥੧॥ਰਹਾਉ॥

ਕਲੀ = ਕਲਿਜੁਗ ਦੇ ਕਾਲ = ਸਮੇਂ ਮਹਿ = ਵਿਚ ਜੋ ਮਹਾ = ਵੱਡੀ ਬਿਖਿਆ = ਮਾਇਆ **ਵਾ:** ਵੱਡੇ ਬਿਖਿਆ = ਵਿਸ਼ਿਆਂ ਦਾ ਜ਼ੋਰ ਹੈ, ਇਸ ਵਿਚ ਰਾਮ = ਪਰਮੇਸ਼ਰ ਨੇ ਆਪ ਹੀ ਆਪਣੇ ਪਿਆਰਿਆਂ ਦੀ ਵਿਕਾਰਾਂ 'ਚੋਂ ਬਚਾ ਕੇ ਲਜਾ = ਇੱਜ਼ਤ ਰਾਖੀ = ਰੱਖਣਾ ਕੀਤੀ ਹੈ ॥੧॥ਰਹਾਉ॥

## ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ; ਨਿਕਟਿ ਨ ਆਵੈ ਜਾਮ ॥

ਸਿਮਰਿ = ਸਿਮਰਣੇ ਯੋਗ ਅਪੁਨਾ = ਆਪਣੇ ਸੁਆਮੀ = ਮਾਲਕ ਪ੍ਰਭੁ = ਪਰਮੇਸ਼ਰ ਦਾ ਸਿਮਰਿ = ਸਿਮਰਨ ਕਰਨੇ ਕਰਕੇ ਜਾਮ = ਜਮਦੂਤ ਨਿਕਟਿ = ਨੇੜੇ ਨ = ਨਹੀਂ ਆਵੈ = ਆਉਂਦਾ।

## ਮੁਕਤਿ ਬੈਕੁੰਠ ਸਾਧ ਕੀ ਸੰਗਤਿ; ਜਨ ਪਾਇਓ ਹਰਿ ਕਾ ਧਾਮ ॥੧॥

ਸਾਧ = ਸ੍ਰੇਸ਼ਟ ਜਨਾਂ ਕੀ = ਦੀ ਸੰਗਤ ਹੀ ਬੈਕੁੰਠ = ਸਵਰਗ ਦੀਆਂ ਮੁਕਤਿ = ਮੁਕਤੀਆਂ ਹਨ **ਵਾ:** ਸੰਤਾਂ ਦੀ ਸੰਗਤ ਮੁਕਤੀ ਅਤੇ ਬੈਕੁੰਠ = ਸਵਰਗ ਦੀ ਪ੍ਰਾਪਤੀ ਕਰਾਉਣ ਵਾਲੀ ਹੈ, ਉਸ ਸਤਿਸੰਗਤ ਦੇ ਸੰਗ ਕਰਕੇ ਜਨ = ਸੇਵਕ ਜਨਾਂ ਨੇ ਹਰਿ = ਪਰਮੇਸ਼ਰ ਕਾ = ਦਾ ਸਰੂਪ ਰੂਪੀ ਧਾਮ = ਘਰ ਪਾਇਓ = ਪਾ ਲਿਆ ਹੈ **ਵਾ:** ਸੇਵਕ ਜਨਾਂ ਨੇ ਸ੍ਵੈ ਪ੍ਰਕਾਸ਼ ਰੂਪੀ ਘਰ ਪਾ ਲਿਆ ਹੈ ॥੧॥

## ਚਰਨ ਕਮਲ ਹਰਿ ਜਨ ਕੀ ਥਾਤੀ; ਕੋਟਿ ਸੂਖ ਬਿਸ੍ਰਾਮ ॥

ਹਰਿ = ਪਰਮੇਸ਼ਰ ਦੇ ਚਰਨ ਕਮਲ ਹੀ ਜਨ = ਸੇਵਕ ਕੀ = ਦੀ ਭਗਤੀ ਰੂਪੀ ਥਾਤੀ = ਥੈਲੀ ਹੈ, ਇਸ ਭਗਤੀ ਰੂਪੀ ਥੈਲੀ ਕਰਕੇ ਹੀ ਕੋਟਿ = ਕ੍ਰੋੜਾਂ ਸੂਖ = ਸੁੱਖਾਂ ਵਿਚ ਬਿਸ੍ਰਾਮ = ਟਿਕਾਅ ਹੁੰਦਾ ਹੈ **ਵਾ:** ਇਸਥਿਤੀ ਹੁੰਦੀ ਹੈ।

## ਗੋਬਿੰਦੁ ਦਮੋਦਰ ਸਿਮਰਉ ਦਿਨ ਰੈਨਿ; ਨਾਨਕ ਸਦ ਕੁਰਬਾਨ ॥੨॥੧੭॥੪੮॥

ਜੋ ਗੋਬਿੰਦੁ (ਗੋ + ਬਿੰਦੁ) ਗੋ = ਪ੍ਰਿਥਵੀ ਦੀ ਬਿੰਦੁ = ਰੱਖਿਆ ਕਰਨ ਵਾਲਾ ਦਮੋਦਰ = ਪਰਮੇਸ਼ਰ **ਵਾ:** ਪ੍ਰੇਮ ਰੂਪੀ ਰੱਸੀ ਦੇ ਨਾਲ ਆਪਣੇ ਉਦਰ ਭਾਵ ਸਰੂਪ ਨੂੰ ਮਿਲਾਉਣ ਵਾਲਾ ਹੈ, ਉਸ ਨੂੰ ਦਿਨ ਰੈਨਿ = ਰਾਤ ਸਿਮਰਉ = ਸਿਮਰਨਾ ਕਰੋ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਉਸ ਵਾਹਿਗੁਰੂ ਤੋਂ ਸਦ = ਸੈਂਕੜੇ ਵਾਰੀ ਕੁਰਬਾਨ = ਬਲਿਹਾਰ ਜਾਂਦੇ ਹਾਂ ॥੨॥੧੭॥੪੮॥

## ਧਨਾਸਰੀ ਮਹਲਾ ੫ ॥ ਮਾਂਗਉ; ਰਾਮ ਤੇ ਇਕੁ ਦਾਨੁ ॥

ਹੇ ਰਾਮ = ਪਰਮੇਸ਼ਰ ਜੀ ! ਆਪ ਜੀ ਤੇ = ਤੋਂ ਇਕ ਦਾਨੁ ਮਾਗਉ = ਮੰਗਦੇ ਹਾਂ; ਕਿ

## ਸਗਲ ਮਨੋਰਥ ਪੂਰਨ ਹੋਵਹਿ; ਸਿਮਰਉ ਤੁਮਰਾ ਨਾਮੁ ॥੧॥ਰਹਾਉ॥

ਤੁਮਰਾ = ਤੁਹਾਡਾ ਨਾਮ ਸਿਮਰਉ = ਸਿਮਰਦੇ ਰਹੀਏ, ਜਿਸ ਨਾਮ ਦੇ ਦਾਨ ਕਰਕੇ ਸਗਲ = ਸਾਰੇ ਮਨ ਦੇ ਮਨੋਰਥ = ਸੰਕਲਪ ਪੂਰਨ = ਪੂਰੇ ਹੋਵਹਿ = ਹੋ ਜਾਣ ॥੧॥ਰਹਾਉ॥

## ਚਰਨ ਤੁਮ੍ਾਰੇ ਹਿਰਦੈ ਵਾਸਹਿ; ਸੰਤਨ ਕਾ ਸੰਗੁ ਪਾਵਉ ॥

ਹੇ ਪਰਮੇਸ਼ਰ ਜੀ ! ਐਸੀ ਕਿਰਪਾ ਕਰੋ ਕਿ ਤੁਮ੍ਾਰੇ = ਤੁਹਾਡੇ ਚਰਨ ਕਮਲ ਸਾਡੇ ਹਿਰਦੇ ਵਿਚ ਵੱਸਣ ਅਤੇ ਸੰਤ = ਮਹਾਤਮਾ ਜਨਾਂ ਕਾ = ਦਾ ਸੰਗੁ = ਸਾਥ ਪਾਵਉ = ਪਾਉਣਾ ਕਰੀਏ **ਵਾ:** ਜਿਨ੍ਹਾਂ ਮਹਾਤਮਾ ਜਨਾਂ ਦੇ ਚਿਤ ਵਿਚ ਤੁਹਾਡੇ ਚਰਨ ਕਮਲ ਵੱਸ ਰਹੇ ਹਨ, ਉਨ੍ਹਾਂ ਸੰਤਨ = ਮਹਾਤਮਾ ਜਨਾਂ ਕਾ = ਦਾ ਸੰਗੁ = ਸਾਥ ਪਾਵਉ = ਪਾਉਣਾ ਕਰੀਏ।

## ਸੋਗ ਅਗਨਿ ਮਹਿ ਮਨੁ ਨ ਵਿਆਪੈ; ਆਠ ਪਹਰ ਗੁਣ ਗਾਵਉ ॥੧॥

ਹੇ ਪਰਮੇਸ਼ਰ ! ਸੋਗ = ਚਿੰਤਾ ਰੂਪੀ ਅਗਨਿ = ਅਗਨੀ ਮਹਿ = ਵਿਚ ਸਾਡਾ ਮਨ ਕਦੇ ਵੀ ਨਾ ਵਿਆਪੈ = ਲੱਗੇ ਤੇ ਆਠ = ਅੱਠੇ ਪਹਿਰ ਆਪ ਜੀ ਦੇ ਗੁਣਾਂ ਨੂੰ ਗਾਵਉ = ਗਾਉਂਦੇ ਰਹੀਏ ॥੧॥

## ਸ੍ਵਸਤਿ ਬਿਵਸਥਾ ਹਰਿ ਕੀ ਸੇਵਾ; ਮਧੵੰਤ ਪ੍ਰਭ ਜਾਪਣ ॥

(**ਸੁ-ਅਸਤਿ**, **ਬਿਵੱਸਥਾ** ਤੇ **ਮਧਿਅੰਤ** ਬੋਲੋ)

ਹੇ ਹਰਿ = ਪਰਮੇਸ਼ਰ ! ਸ੍ਵਸਤਿ = ਕਲਿਆਣ ਵਾਲੀ ਬਿਵਸਥਾ = ਅਵਸਥਾ ਭਾਵ ਸਰੀਰ ਨੂੰ ਕੋਈ ਰੋਗ, ਚਿੰਤਾ ਆਦਿ ਨਾ ਹੋਵੇ ਭਾਵ ਨਿਸਚਿੰਤ ਹੋ ਕੇ ਆਪ ਜੀ ਕੀ = ਦੀ ਭਗਤੀ ਰੂਪੀ ਸੇਵਾ = ਟਹਿਲ ਕਰੀਏ ਅਤੇ ਹੇ ਪ੍ਰਭ = ਪਰਮੇਸ਼ਰ ! ਮਧੵੰਤ = ਮੱਧ ਕਾਲ ਭਾਵ ਥੋੜ੍ਹਾ ਬਹੁਤਾ ਦੁੱਖ ਹੋਵੇ ਤਾਂ ਵੀ ਆਪ ਜੀ ਦੇ ਨਾਮ ਨੂੰ ਜਪਣਾ ਕਰੀਏ **ਵਾ:** ਮਧੵੰਤ = ਹਿਰਦੇ ਦੇ ਅੰਦਰ ਹਰ ਵਕਤ ਆਪ ਜੀ ਦਾ ਨਾਮ ਜਪਣਾ ਕਰੀਏ **ਅਥਵਾ** ਸ੍ਵਸਤਿ = ਬਚਪਨ ਵਾਲੀ ਅਵਸਥਾ ਵਿਚ ਹਰਿ = ਪਰਮੇਸ਼ਰ ਦੇ ਨਾਮ ਜਪਣ ਕੀ = ਦੀ ਸੇਵਾ = ਟਹਿਲ ਕਰੀਏ ਤੇ ਮਧੵੰਤ (ਮਧ + ਅੰਤ) ਮਧ = ਵਿਚਕਾਰ ਭਾਵ ਜੋਬਨ ਤੇ ਅੰਤ = ਅਖ਼ੀਰਲੀ ਭਾਵ ਬੁਢੇਪੇ ਵਾਲੀ ਅਵਸਥਾ ਵਿਚ ਵੀ ਗੁਰਾਂ ਦੀ ਟਹਿਲ ਤੇ ਪ੍ਰਭ = ਪਰਮੇਸ਼ਰ ਦੇ ਨਾਮ ਨੂੰ ਜਪਣਾ ਕਰੀਏ।

## ਨਾਨਕ ਰੰਗੁ ਲਗਾ ਪਰਮੇਸਰ;
## ਬਾਹੁੜਿ ਜਨਮ ਨ ਛਾਪਣ ॥੨॥੧੮॥੪੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ਜੀ ! ਜਿਸ ਪੁਰਖ ਨੂੰ ਆਪ ਦੇ ਨਾਮ ਦਾ ਰੰਗੁ = ਪ੍ਰੇਮ ਲਗਾ = ਲੱਗਿਆ ਹੋਇਆ ਹੈ, ਉਸ ਦਾ ਬਾਹੁੜਿ = ਮੁੜ ਕੇ ਜਨਮ = ਜੰਮਣਾ ਤੇ ਛਾਪਣ = ਮਰਨਾ ਨਹੀਂ ਹੁੰਦਾ **ਵਾ:** ਫਿਰ ਜਨਮਾਂ ਵਿਚ ਛਾਪਣ = ਛੁਪਣਾ ਨਹੀਂ ਹੁੰਦਾ **ਵਾ:** ਫੇਰ ਛਾਪਣ = ਦਾਗ਼ ਨਹੀਂ ਪੈਂਦਾ ਕਿ ਇਹ ਪੁਨਰ ਜਨਮ ਲਏਗਾ ॥੨॥੧੮॥੪੯॥

## ਧਨਾਸਰੀ ਮਹਲਾ ੫ ॥ ਮਾਂਗਉ; ਰਾਮ ਤੇ ਸਭਿ ਥੋਕ ॥

ਹੇ ਭਾਈ ! ਸਭਿ = ਸਾਰੇ ਧਰਮ, ਅਰਥ, ਕਾਮ, ਮੋਖ ਆਦਿ ਥੋਕ = ਪਦਾਰਥ ਰਾਮ = ਪਰਮੇਸ਼ਰ ਤੇ = ਤੋਂ ਮਾਂਗਉ = ਮੰਗਣਾ ਕਰੋ ਭਾਵ ਕਿਸੇ ਹੋਰ ਦੇ ਮੰਗਤੇ ਨਾ ਬਣੋ, ਜੇ ਮੰਗਣ ਦਾ ਸੁਭਾਅ ਹੈ ਤਾਂ ਪੂਰੇ ਸਤਿਗੁਰੂ ਜਾਂ ਪਰਮੇਸ਼ਰ ਤੋਂ ਮੰਗੋ; ਜੈਸਾ ਕਿ :

**ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥**
**ਦੇਵਨ ਕਉ ਏਕੈ ਭਗਵਾਨੁ ॥** *(ਅੰਗ ੨੮੧)*

## ਮਾਨੁਖ ਕਉ ਜਾਚਤ ਸ੍ਰਮੁ ਪਾਈਐ; ਪ੍ਰਭ ਕੈ ਸਿਮਰਨਿ ਮੋਖ ॥੧॥ਰਹਾਉ॥

ਹੋਰ ਮਾਨੁਖ = ਪੁਰਖਾਂ ਕਉ = ਦੇ ਪਾਸੋਂ ਜਾਚਤ = ਮੰਗਦਿਆਂ ਸ੍ਰਮੁ = ਥਕਾਵਟ **ਵਾ:** ਸ੍ਰਮ = ਕਸ਼ਟ ਹੀ

ਪਾਈਐ = ਪਾਈਦਾ ਹੈ, ਪ੍ਰਭ = ਵਾਹਿਗੁਰੂ ਕੈ = ਦੇ ਸਿਮਰਨਿ = ਭਜਨ ਕਰਕੇ ਸਾਰੇ ਪਦਾਰਥ ਵੀ ਮਿਲ ਜਾਂਦੇ ਹਨ ਤੇ ਮੋਖ = ਕਲਿਆਣ ਦੀ ਪ੍ਰਾਪਤੀ ਵੀ ਹੁੰਦੀ ਹੈ, ਜਿਵੇਂ ਧ੍ਰੂ ਨੇ ਰਾਜ ਦੇ ਲਾਲਚ ਵਿਚ ਪਰਮੇਸ਼ਰ ਦਾ ਨਾਮ ਜਪਿਆ ਸੀ। ਉਸ ਨੂੰ ਪਰਮੇਸ਼ਰ ਨੇ ਧ੍ਰੂ ਨੂੰ ਛੱਤੀ ਹਜ਼ਾਰ ਵਰ੍ਹੈ ਦਾ ਰਾਜ ਦੇ ਦਿੱਤਾ, ਅਤੇ ਅਟੱਲ ਪਦਵੀ ਦੇ ਦਿੱਤੀ ॥੧॥ਰਹਾਉ॥

## ਘੋਖੇ ਮੁਨਿ ਜਨ ਸਿੰਮ੍ਰਿਤਿ ਪੁਰਾਨਾਂ; ਬੇਦ ਪੁਕਾਰਹਿ ਘੋਖ ॥

ਮੁਨਿ = ਰਿਸ਼ੀ ਜਨਾਂ ਨੇ ਸਤਾਈ ਸਿੰਮ੍ਰਿਤਿ = ਸਿੰਮ੍ਰਿਤੀਆਂ ਤੇ ਅਠਾਰਾਂ ਪੁਰਾਣਾਂ ਨੂੰ ਧਿਆਨ ਨਾਲ ਘੋਖੇ = ਖੋਜ ਕੇ ਅਤੇ ਚਾਰ ਵੇਦਾਂ ਦੇ ਅਰਥਾਂ ਨੂੰ ਚੰਗੀ ਤਰ੍ਹਾਂ ਘੋਖ = ਖੋਜ ਕੇ ਇਹੋ ਹੀ ਜੀਵਾਂ ਤਾਈਂ ਪੁਕਾਰਹਿ = ਪੁਕਾਰਦੇ ਹਨ; ਕਿ :

## ਕ੍ਰਿਪਾ ਸਿੰਧੁ ਸੇਵਿ ਸਚੁ ਪਾਈਐ; ਦੋਵੈ ਸੁਹੇਲੇ ਲੋਕ ॥੧॥

ਕ੍ਰਿਪਾ = ਦਇਆ ਦੇ ਸਿੰਧੁ = ਸਮੁੰਦਰ ਪਰਮੇਸ਼ਰ ਦੀ ਸੇਵਿ = ਟਹਿਲ ਕਰ ਕੇ **ਵਾ:** ਸੇਵਨੇ ਕਰਕੇ ਹੀ ਸੱਚੇ ਦੀ ਪ੍ਰਾਪਤੀ ਦਾ ਸੁਖ ਪਾਈਐ = ਪਾਈਦਾ ਹੈ ਅਤੇ ਦੋਵੈ = ਦੋਨੋਂ ਲੋਕਾਂ (ਲੋਕ ਤੇ ਪ੍ਰਲੋਕ) ਵਿਚ ਸੁਹੇਲੇ = ਸੁਖਦਾਇਕ ਹੋਈਦਾ ਹੈ ॥੧॥

## ਆਨ ਅਚਾਰ ਬਿਉਹਾਰ ਹੈ ਜੇਤੇ; ਬਿਨੁ ਹਰਿ ਸਿਮਰਨ ਫੋਕ ॥

ਜੇਤੇ = ਜਿਤਨੇ ਵੀ ਆਨ = ਹੋਰ ਅਚਾਰ = ਕਰਮ, ਨਿੱਤ, ਨਮਿੱਤ, ਪ੍ਰਾਸ਼ਚਿਤ ਆਦਿਕ ਤੇ ਬਿਉਹਾਰ = ਵਿਹਾਰ ਹੈ = ਹਨ, ਸਭ ਹਰਿ = ਪਰਮੇਸ਼ਰ ਦੇ ਸਿਮਰਨ ਤੋਂ ਬਿਨੁ = ਬਗ਼ੈਰ ਫੋਕ = ਫੋਕੇ ਹੀ ਹਨ, ਭਾਵ ਜਿਵੇਂ ਕਿਸੇ ਪਦਾਰਥ ਵਿੱਚੋਂ ਸਾਰ ਵਸਤੂ ਕੱਢ ਲੈਣ ਮਗਰੋਂ ਕੇਵਲ ਨਿਕੰਮੀ ਸ਼ੈ ਰਹਿ ਜਾਂਦੀ ਹੈ, ਇਉਂ ਇਹ ਸਭ ਕਰਮ ਵਿਹਾਰ ਨਾਮ ਤੋਂ ਬਿਨਾਂ ਖ਼ਾਲੀ ਹਨ।

## ਨਾਨਕ ਜਨਮ ਮਰਣ ਭੈ ਕਾਟੇ; ਮਿਲਿ ਸਾਧੂ ਬਿਨਸੇ ਸੋਕ ॥੨॥੧੯॥੫੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜੋ ਪੁਰਖ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਮਿਲ ਕੇ ਪਰਮੇਸ਼ਰ ਦਾ ਭਜਨ ਕਰਦੇ ਹਨ, ਉਨ੍ਹਾਂ ਦੇ ਸਾਰੇ ਸੋਕ = ਗ਼ਮ ਬਿਨਸੇ = ਨਾਸ਼ ਹੋ ਜਾਂਦੇ ਹਨ **ਵਾ:** ਉਹ ਸੋਕ = ਸੋਗ ਰੂਪੀ ਬਿਨਸੇ = ਨਾਸ਼ਵੰਤ ਸੰਸਾਰ ਤੋਂ ਤਰ ਜਾਂਦੇ ਹਨ ਤੇ ਜੰਮਣ ਮਰਨ ਦੇ ਭੈ = ਡਰ ਵੀ ਕਾਟੇ = ਕੱਟੇ ਜਾਂਦੇ ਹਨ ॥੨॥੧੯॥੫੦॥

## ਧਨਾਸਰੀ ਮਹਲਾ ੫ ॥ ਤ੍ਰਿਸਨਾ ਬੁਝੈ; ਹਰਿ ਕੈ ਨਾਮਿ ॥

(**ਬੁਝੈ** ਦਾ ਉਚਾਰਨ ਧੌਲਾ ਹੈ)

ਹਰਿ = ਪਰਮੇਸ਼ਰ ਕੈ = ਦੇ ਨਾਮ ਦਾ ਸਿਮਰਨ ਕਰਕੇ ਰਸਾਂ ਕਸਾਂ ਦੀ, ਖਾਣ ਪੀਣ ਦੀ, ਪਦਾਰਥਾਂ ਦੇ ਜੋੜਨ ਦੀ ਆਦਿ ਤ੍ਰਿਸ਼ਨਾ ਰੂਪੀ ਅਗਨੀ ਬੁਝੈ = ਬੁਝ ਭਾਵ ਨਵਿਰਤ ਹੋ ਜਾਂਦੀ ਹੈ।

## ਮਹਾ ਸੰਤੋਖੁ ਹੋਵੈ ਗੁਰ ਬਚਨੀ; ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥੧॥ਰਹਾਉ॥

ਗੁਰ = ਸਤਿਗੁਰਾਂ ਦੇ ਬਚਨੀ = ਉਪਦੇਸ਼ ਨੂੰ ਕਮਾਉਣੇ ਕਰਕੇ ਮਹਾ = ਵੱਡਾ ਭਾਵ ਭਾਰੀ ਸੰਤੋਖ ਹਿਰਦੇ ਵਿਚ ਆ ਜਾਂਦਾ ਹੈ, ਤਾਂ ਉਸ ਵੇਲੇ ਪ੍ਰਭ = ਵਾਹਿਗੁਰੂ ਸਿਉ = ਨਾਲ ਪੂਰਨ = ਪੂਰਾ ਧਿਆਨ ਲਾਗੈ = ਲੱਗ ਜਾਂਦਾ ਹੈ ॥੧॥ਰਹਾਉ॥

**[ਅੰਗ ੬੮੩]**

## ਮਹਾ ਕਲੋਲ ਬੁਝਹਿ ਮਾਇਆ ਕੇ; ਕਰਿ ਕਿਰਪਾ ਮੇਰੇ ਦੀਨ ਦਇਆਲ ॥

(**ਬੁਝਹਿ** ਦਾ ਉਚਾਰਣ ਧੋਲਾ ਹੈ)

ਇਉਂ ਬੇਨਤੀ ਕਰੀਏ ਕਿ ਹੇ ਮੇਰੇ ਦੀਨ = ਗ਼ਰੀਬਾਂ 'ਤੇ ਦਇਆਲ = ਦਇਆ ਕਰਨ ਵਾਲੇ ਪਰਮੇਸ਼ਰ ! ਜੇ ਆਪ ਜੀ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰੋ ਤਾਂ ਮਾਇਆ ਕੇ = ਦੇ ਸੰਸਾਰ ਰੂਪੀ ਸਮੁੰਦਰ ਵਿਚ ਮਹਾ = ਬੜੇ ਬੜੇ ਕਲੋਲ = ਤਰੰਗ ਰੂਪ ਫੁਰਨੇ ਬੁਝਹਿ = ਬੁਝ ਜਾਂਦੇ ਹਨ, ਨਾਸ ਹੋ ਜਾਂਦੇ ਹਨ; ਇਸ ਕਰਕੇ

## ਅਪਣਾ ਨਾਮੁ ਦੇਹਿ ਜਪਿ ਜੀਵਾ; ਪੂਰਨ ਹੋਇ ਦਾਸ ਕੀ ਘਾਲ ॥੧॥

ਮੈਨੂੰ ਆਪਣਾ ਅੰਮ੍ਰਿਤ ਨਾਮ ਦੇਹਿ = ਦੇਣਾ ਕਰੋ, ਜਿਸ ਨਾਮ ਨੂੰ ਜਪ ਕੇ ਮੈਂ ਆਤਮਿਕ ਜੀਵਨ ਵੱਲੋਂ ਜੀਵਾ = ਜਿਉਣਾ ਕਰਾਂ ਅਤੇ ਮੇਰੀ ਦਾਸ = ਸੇਵਕ ਕੀ = ਦੀ ਘਾਲ = ਕਮਾਈ ਪੂਰਨ = ਪੂਰੀ ਹੋਇ = ਹੋ ਜਾਵੇ ਭਾਵ ਅਧੂਰੀ ਨਾ ਰਹੇ, ਸਫਲ ਹੋ ਜਾਵੇ ॥੧॥

## ਸਰਬ ਮਨੋਰਥ ਰਾਜ ਸੂਖ ਰਸ; ਸਦ ਖੁਸੀਆ ਕੀਰਤਨੁ ਜਪਿ ਨਾਮ ॥

ਸਰਬ = ਸਾਰੇ ਮਨ ਦੇ ਮਨੋਰਥ = ਸੰਕਲਪ ਪੂਰੇ ਹੋਣ ਦਾ, ਰਾਜ ਦੀ ਪ੍ਰਾਪਤੀ ਦਾ **ਵਾ:** ਆਤਮਾਨੰਦ ਦੀ ਪ੍ਰਾਪਤੀ ਦਾ ਆਦਿ ਸੂਖ = ਸੁਖ ਪਰਮੇਸ਼ਰ ਦੇ ਨਾਲ ਰਸ = ਪ੍ਰੇਮ ਕਰਕੇ ਪ੍ਰਾਪਤ ਹੁੰਦੇ ਹਨ ਤੇ ਪਰਮੇਸ਼ਰ ਦਾ ਨਾਮ ਜਪਿ = ਜਪਣੇ ਕਰਕੇ ਤੇ ਕੀਰਤਨੁ = ਜੱਸ ਗਾਉਣੇ ਕਰਕੇ ਸਦ = ਹਮੇਸ਼ਾ ਹਿਰਦੇ ਵਿਚ ਖੁਸੀਆ = ਅਨੰਦ ਬਣਿਆ ਰਹਿੰਦਾ ਹੈ **ਵਾ:** ਹਿਰਦੇ ਵਿਚ ਖ਼ੁਸ਼ੀਆਂ ਚੜ੍ਹੀਆਂ ਰਹਿੰਦੀਆਂ ਹਨ **ਅਥਵਾ** ਸਰਬ = ਸਾਰੇ ਮਨ ਦੇ ਸੰਕਲਪ ਪੂਰੇ ਹੋਇਆਂ ਦਾ, ਰਾਜ ਦੇ ਸੁਖ ਦਾ ਜੋ ਰਸ = ਅਨੰਦ ਬਣਿਆ ਹੋਇਆ ਹੈ ਤੇ ਜਿਹੜੀਆਂ ਸਦ = ਹਮੇਸ਼ਾ ਹਿਰਦੇ ਵਿਚ ਖ਼ੁਸ਼ੀਆਂ ਹਨ, ਇਹ ਪਰਮੇਸ਼ਰ ਦਾ ਨਾਮ ਜਪਣੇ ਕਰਕੇ ਤੇ ਕੀਰਤਨ ਗਾਉਣੇ ਕਰਕੇ ਪ੍ਰਾਪਤ ਹੋਈਆਂ ਹਨ।

## ਜਿਸ ਕੈ ਕਰਮਿ ਲਿਖਿਆ ਧੁਰਿ ਕਰਤੈ;
## ਨਾਨਕ ਜਨ ਕੇ ਪੂਰਨ ਕਾਮ ॥੨॥੨੦॥੫੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਪੁਰਖ ਕੈ = ਦੇ ਧੁਰਿ = ਮੁੱਢ ਤੋਂ ਹੀ ਕਰਤੈ = ਕਰਤਾ ਪੁਰਖ ਨੇ ਨਿਸ਼ਕਾਮ ਕਰਮਾਂ ਦਾ ਲੇਖ ਲਿਖ ਦਿੱਤਾ ਹੈ, ਉਸ ਜਨ = ਸੇਵਕ ਕੈ = ਦੇ ਸਾਰੇ ਕਾਮ = ਕਾਰਜ ਪੂਰਨ = ਪੂਰੇ ਹੋਏ ਹਨ ॥੨॥੨੦॥੫੧॥

## ਧਨਾਸਰੀ ਮਃ ੫ ॥ ਜਨ ਕੀ ਕੀਨੀ; ਪਾਰਬ੍ਰਹਮਿ ਸਾਰ ॥

ਪਾਰਬ੍ਰਹਮਿ = ਪਰਮੇਸ਼ਰ ਨੇ ਆਪਣੇ ਜਨ = ਸੇਵਕਾਂ ਕੀ = ਦੀ ਆਪ ਹੀ ਸਾਰ = ਸੰਭਾਲ ਕੀਨੀ = ਕੀਤੀ ਹੈ। ਅਤੇ :

## ਨਿੰਦਕ ਟਿਕਨੁ ਨ ਪਾਵਨਿ ਮੂਲੇ; ਊਡਿ ਗਏ ਬੇਕਾਰ ॥੧॥ਰਹਾਉ॥

ਉਨ੍ਹਾਂ ਸੇਵਕਾਂ ਦੀ ਨਿੰਦਕ = ਨਿੰਦਿਆ ਕਰਨ ਵਾਲੇ ਪੁਰਖ ਮੂਲੇ = ਉੱਕਾ ਹੀ ਕਿਤੇ (ਕਦਾਚਿਤ ਭੀ) ਟਿਕਨੁ = ਟਿਕਣਾ ਨ = ਨਹੀਂ ਪਾਵਨਿ = ਪਾਉਂਦੇ, ਉਹ ਤਾਂ ਜਿਵੇਂ ਹਵਾ ਦੇ ਵਾਉ ਵਰੋਲੇ ਨਾਲ ਪੱਤਰੇ ਉੱਡ ਜਾਂਦੇ ਹਨ, ਇਉਂ ਉਹ ਬੇਕਾਰ = ਵਿਕਾਰੀ ਪੁਰਖ ਸੰਕਲਪਾਂ ਰੂਪੀ ਹਵਾ ਦੇ ਨਾਲ **ਵਾ:** ਕਾਲ ਰੂਪੀ ਹਵਾ ਦੇ ਵਾਉ ਵਰੋਲੇ ਨਾਲ ਦੁਨੀਆ ਤੋਂ ਊਡਿ = ਉੱਡ ਗਏ ਭਾਵ ਕੂਚ ਕਰ ਗਏ ਹਨ ॥੧॥ਰਹਾਉ॥

ਉਨ੍ਹਾਂ ਸੇਵਕਾਂ ਦੇ ਹਿਰਦੇ ਵਿਚ ਕਿਸੇ ਦਾ ਵੈਰ ਵਿਰੋਧ ਨਹੀਂ ਹੁੰਦਾ, ਉਹ ਤਾਂ ਇਉਂ ਕਹਿੰਦੇ ਹਨ ਕਿ :

**ਜਹ ਜਹ ਦੇਖਉ, ਤਹ ਤਹ ਸੁਆਮੀ; ਕੋਇ ਨ ਪਹੁਚਨਹਾਰ ॥**

ਜਹ ਜਹ = ਜਿਥੇ ਜਿਥੇ ਵੀ ਅਸੀਂ ਦੇਖਉ = ਦੇਖਦੇ ਹਾਂ, ਤਹ ਤਹ = ਉਥੇ ਉਥੇ ਹੀ ਸੁਆਮੀ = ਮਾਲਕ ਪਰਮੇਸ਼ਰ ਹੀ ਦ੍ਰਿਸ਼ਟੀ ਆਉਂਦਾ ਹੈ, ਇਸ ਲਈ ਕੋਇ = ਕੋਈ ਵੈਰੀ ਸਾਡੇ ਸਦਰਸ਼ ਪਹੁਚਨਹਾਰ = ਪੁੱਜਣ ਵਾਲਾ ਹੋ ਕੇ ਦੁਖ ਨਹੀਂ ਦੇ ਸਕਦਾ।

**ਜੋ ਜੋ ਕਰੈ ਅਵਗਿਆ ਜਨ ਕੀ; ਹੋਇ ਗਇਆ ਤਤ ਛਾਰ ॥੧॥**

ਜੋ ਜੋ ਪੁਰਖ ਵੀ ਜਨ = ਦਾਸ ਜਨਾਂ ਕੀ = ਦੀ ਅਵਗਿਆ = ਨਿਰਾਦਰੀ ਕਰੈ = ਕਰਦਾ ਹੈ, ਉਹ ਤਤ = ਤੁਰੰਤ ਭਾਵ ਜਲਦੀ ਹੀ ਦੁਨੀਆ ਵਿਚ ਲੋਕਾਂ ਤੋਂ ਲਾਹਨਤਾਂ ਰੂਪ ਛਾਰ = ਸੁਆਹ ਪਵਾਉਣ ਵਾਲਾ ਹੋਇ = ਹੋ ਗਿਆ ਹੈ ॥੧॥

**ਕਰਨਹਾਰੁ ਰਖਵਾਲਾ ਹੋਆ; ਜਾ ਕਾ ਅੰਤੁ ਨ ਪਾਰਾਵਾਰ ॥**

ਜਾ = ਜਿਸ ਵਾਹਿਗੁਰੂ ਕਾ = ਦਾ ਪਾਰਾਵਾਰ = ਪਰਲੇ ਤੇ ਉਰਲੇ ਕਿਨਾਰੇ **ਵਾ:** ਲੋਕ-ਪ੍ਰਲੋਕ ਕਰਕੇ ਅੰਤ ਨਹੀਂ ਆਉਂਦਾ, ਉਹ ਕਰਨਹਾਰੁ = ਕਰਤਾ ਪੁਰਖ ਆਪ ਆਪਣੇ ਭਗਤਾਂ ਦੀ ਪੈਜ ਦਾ ਰਖਵਾਲਾ = ਰਾਖਾ ਹੋਆ = ਹੋਇਆ ਹੈ।

**ਨਾਨਕ ਦਾਸ ਰਖੇ ਪ੍ਰਭਿ ਅਪੁਨੈ; ਨਿੰਦਕ ਕਾਢੇ ਮਾਰਿ ॥੨॥੨੧॥੫੨॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪ੍ਰਭਿ = ਪਰਮੇਸ਼ਰ ਨੇ ਆਪਣੇ ਦਾਸ = ਸੇਵਕ ਆਪ ਹੀ ਰੱਖੇ ਹਨ ਤੇ ਨਿੰਦਕ = ਨਿੰਦਿਆ ਕਰਨ ਵਾਲੇ ਪੁਰਖਾਂ ਨੂੰ ਮਾਰ ਕੇ ਬਾਹਰ ਕਾਢੇ = ਕੱਢ ਦਿੱਤਾ ਹੈ, **ਵਾ:** ਆਤਮਿਕ ਮੌਤ ਤੋਂ ਮਾਰ ਕੇ ਆਪਣੇ ਸਤਿਸੰਗਤ ਰੂਪੀ ਦਰ ਤੋਂ **ਵਾ:** ਸਰੂਪ ਰੂਪੀ ਦਰ ਤੋਂ ਬਾਹਰ ਕੱਢ ਦਿੱਤਾ ਹੈ **ਵਾ:** ਮਨੁੱਖਾ ਦੇਹੀ ਵਿੱਚੋਂ ਕਾਢੇ = ਕੱਢ ਕੇ ਦੂਸਰੀਆਂ ਜੂਨਾਂ ਵਿਚ ਮਾਰਿਆ ਹੈ ॥੨॥੨੧॥੫੨॥

**ਧਨਾਸਰੀ ਮਹਲਾ ੫ ਘਰੁ ੯ ਪੜਤਾਲ ੴ ਸਤਿਗੁਰ ਪ੍ਰਸਾਦਿ ॥**

ਧਨਾਸਰੀ ਰਾਗਣੀ ਵਿਚ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੯ = ਨੌਂਵੇਂ ਸੁਰਤਾਲ ਵਿਚ ਪੜਤਾਲ[੧] ਛੰਦ ਵਿਚ ਪਹਿਲਾਂ ਮੰਗਲ ਕਰ ਕੇ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ :

੧ = ਅਦ੍ਵੈਤ ਰੂਪ ਪਰਮੇਸ਼ਰ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਹਰਿ ਚਰਨ ਸਰਨ, ਗੋਬਿੰਦ ਦੁਖ ਭੰਜਨਾ; ਦਾਸ ਅਪੁਨੇ ਕਉ ਨਾਮੁ ਦੇਵਹੁ ॥**

ਹੇ ਗੋਬਿੰਦ (ਗੋ + ਬਿੰਦ) ਗੋ = ਪ੍ਰਿਥਵੀ ਦੀ ਬਿੰਦ = ਰੱਖਿਆ ਕਰਨ ਵਾਲੇ, ਜੰਮਣ ਮਰਨ ਦੇ ਦੁਖ

---

੧. ਪੜਤਾਲ = ਪਰਤਾਉ ਤਾਲ ਦਾ, ਭਾਵ ਜਿਸ ਦੇ ਗਾਉਣ ਵਿਚ ਤੁਕ ਤੁਕ ਤੇ ਤਾਲ ਪਰਤਦਾ ਜਾਂਦਾ ਹੋਵੇ **ਵਾ:** ਜਿਸ ਛੰਦ ਵਿਚ ਵਾਹਿਗੁਰੂ ਦੇ ਸਰੂਪ ਦੀ ਪੜਤਾਲ = ਖੋਜ ਹੋਵੇ ਅਥਵਾ ਪੱਟਤਾਲ, ਚਾਰ ਤਾਲ ਦਾ ਭੇਦ, ਇਸ ਤਾਲ ਵਿਚ ਗਾਏ ਜਾਣ ਵਾਲੇ ਪਦਾਂ ਦੀ ਪੜਤਾਲ ਸੰਗਜਾ ਹੋ ਗਈ ਹੈ ਭਾਵੇਂ ਉਹ ਕਿਸੇ ਧਾਰਨਾ ਦੇ ਹੋਣ, ਜਿਵੇਂ ਸਰਬਲੋਹ ਵਿਚ ਅਨੇਕਾਂ ਛੰਦਾਂ ਦੇ ਆਦਿ ਪੜਤਾਲ ਲਿਖਿਆ ਹੈ, ਪੜਤਾਲ ਗਾਉਣ ਦੀਆਂ ਪੁਰਾਣੀਆਂ ਗੀਤਾ ਹੁਣ ਲੋਪ ਹੋ ਰਹੀਆਂ ਹਨ, ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿਖਾਇਆ ਸੰਗੀਤ ਸਿੱਖਾਂ ਨੇ ਅਣਗਹਿਲੀ ਕਰਕੇ ਭੁਲਾ ਦਿੱਤਾ ਹੈ।

ਨੂੰ ਭੰਜਨਾ = ਨਾਸ਼ ਕਰਨ ਵਾਲੇ ਹਰਿ = ਪਰਮੇਸ਼ਰ ਜੀ ! ਅਸੀਂ ਆਪ ਜੀ ਦੇ ਚਰਨਾਂ ਦੀ ਸਰਨ = ਓਟ ਵਿਚ ਆਏ ਹਾਂ, ਇਸ ਕਰਕੇ ਆਪਣੇ ਦਾਸ = ਸੇਵਕ ਕਉ = ਨੂੰ ਨਾਮ ਦੀ ਦਾਤ ਬਖ਼ਸ਼ ਦੇਵਹੁ = ਦੇਵੋ।

## ਦ੍ਰਿਸਟਿ ਪ੍ਰਭ ਧਾਰਹੁ, ਕ੍ਰਿਪਾ ਕਰਿ ਤਾਰਹੁ; ਭੁਜਾ ਗਹਿ, ਕੂਪ ਤੇ ਕਾਢਿ ਲੇਵਹੁ ॥ਰਹਾਉ॥

ਹੇ ਪ੍ਰਭ = ਪਰਮੇਸ਼ਰ ਜੀ ! ਆਪ ਜੀ ਕ੍ਰਿਪਾ = ਦਇਆ ਦ੍ਰਿਸਟਿ = ਦ੍ਰਿਸ਼ਟੀ ਧਾਰਹੁ = ਧਾਰਨ ਕਰਕੇ ਸਾਡੇ ਤਾਈਂ (ਸੰਸਾਰ-ਸਮੁੰਦਰ ਤੋਂ) ਤਾਰਹੁ = ਤਾਰਨਾ ਕਰਿ = ਕਰੋ ਅਤੇ ਸਾਡੀ ਬਿਰਤੀ ਰੂਪ ਭੁਜਾ = ਬਾਂਹ ਨੂੰ ਗਹਿ = ਪਕੜ ਕੇ ਸੰਸਾਰ ਦੇ ਅਗਿਆਨ ਰੂਪ ਕੂਪ = ਖੂਹ ਤੇ = ਤੋਂ ਬਾਹਰ ਕਾਢਿ = ਕੱਢ ਲੇਵਹੁ = ਲਵੋ **ਵਾ:** ਬੁੱਧੀ ਰੂਪੀ ਬਾਂਹ ਨੂੰ ਫੜ ਕੇ ਗ੍ਰਿਹਸਥ ਰੂਪ ਕੂਪ ਤੋਂ ਬਾਹਰ ਕੱਢ ਲਵੋ ॥ਰਹਾਉ॥

## ਕਾਮ ਕ੍ਰੋਧ ਕਰਿ ਅੰਧ, ਮਾਇਆ ਕੇ ਬੰਧ; ਅਨਿਕ ਦੋਖਾ, ਤਨਿ ਛਾਦਿ ਪੂਰੇ ॥

ਕਾਮ, ਕ੍ਰੋਧ ਆਦਿ ਵਿਕਾਰਾਂ ਕਰਿ = ਕਰਕੇ ਅੰਧ = ਅਗਿਆਨੀ (ਅੰਨ੍ਹੇ) ਜੀਵ ਮਾਇਆ ਕੇ = ਦੇ ਬੰਧ = ਬੰਧਨਾਂ ਵਿਚ ਪਏ ਹੋਏ ਅਨਿਕ = ਅਨੇਕਾਂ ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਦੋਖਾ = ਦੋਸ਼ਾਂ ਨਾਲ ਪੂਰੇ = ਭਰੇ ਹੋਏ, ਪੂਰੇ ਹੋਏ ਹਨ ਅਤੇ ਤਨਿ = ਸਰੀਰ ਨੂੰ ਭਲਮਾਣਸੀ ਦੇ ਵੇਸ ਨਾਲ ਛਾਦਿ = ਛਾਦਨ ਭਾਵ ਢੱਕਿਆ ਹੋਇਆ ਹੈ।

## ਪ੍ਰਭ ਬਿਨਾ ਆਨ ਨ ਰਾਖਨਹਾਰਾ; ਨਾਮੁ ਸਿਮਰਾਵਹੁ ਸਰਨਿ ਸੂਰੇ ॥੧॥

ਹੇ ਪ੍ਰਭ = ਪਰਮੇਸ਼ਰ ਜੀ ! ਆਪ ਜੀ ਤੋਂ ਬਿਨਾ = ਬਗ਼ੈਰ ਆਨ = ਹੋਰ ਕੋਈ ਵੀ ਲੋਕ-ਪ੍ਰਲੋਕ ਵਿਚ ਰਾਖਨਹਾਰਾ = ਰੱਖਿਆ ਕਰਨ ਵਾਲਾ ਨ = ਨਹੀਂ ਹੈ, ਹੇ ਸਰਨਿ = ਓਟ ਵਿਚ ਆਇਆਂ ਦੀ ਰੱਖਣ ਵਾਲੇ ਸੂਰੇ = ਸੂਰਬੀਰ ਪਰਮੇਸ਼ਰ ਜੀ ! ਦਇਆ ਦ੍ਰਿਸ਼ਟੀ ਕਰਕੇ ਸਾਨੂੰ ਆਪਣਾ ਨਾਮ ਸਿਮਰਾਵਹੁ = ਸਿਮਰਾਉਣਾ ਕਰੋ।

## ਪਤਿਤ ਉਧਾਰਣਾ, ਜੀਅ ਜੰਤ ਤਾਰਣਾ; ਬੇਦ ਉਚਾਰ ਨਹੀ ਅੰਤੁ ਪਾਇਓ ॥

ਹੇ ਪਤਿਤ = ਪਾਪੀਆਂ ਦੇ ਉਧਾਰਣਾ = ਉਧਾਰ ਕਰਨ ਵਾਲੇ, ਜੀਵਾਂ ਨੂੰ ਤਾਰਣਾ = ਤਾਰਨ ਵਾਲੇ ਪਰਮੇਸ਼ਰ ! ਆਪ ਜੀ ਦਾ ਬ੍ਰਹਮਾ, ਵਿਆਸ ਆਦਿਕ ਬੇਦਾਂ ਨੂੰ ਉਚਾਰ = ਉਚਾਰਨ ਵਾਲਿਆਂ ਨੇ ਭੀ ਅੰਤ ਨਹੀਂ ਪਾਇਓ = ਪਾਇਆ **ਵਾ:** ਪਤਿਤ = ਪਾਪੀਆਂ ਨੂੰ ਉਧਾਰਨਾ ਤੇ ਛੋਟੇ ਵੱਡੇ ਜੀਵਾਂ ਨੂੰ ਤਾਰਨਾ ਆਦਿਕ ਆਪ ਜੀ ਦੇ ਗੁਣਾਂ ਨੂੰ ਵੇਦ ਉਚਾਰਨ ਕਰਨ ਵਾਲਿਆਂ ਨੇ ਭੀ ਅੰਤ ਨਹੀਂ ਪਾਇਆ।

## ਗੁਣਹ ਸੁਖ ਸਾਗਰਾ, ਬ੍ਰਹਮ ਰਤਨਾਗਰਾ; ਭਗਤਿ ਵਛਲੁ ਨਾਨਕ ਗਾਇਓ ॥੨॥੧॥੫੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸੁੱਖਾਂ ਦੇ ਸਾਗਰਾ = ਸਮੁੰਦਰ ਤੇ ਸ਼ੁਭ ਗੁਣਾਂ ਰੂਪੀ ਰਤਨਾਗਰਾ (ਰਤਨ + ਆਗਰਾ) ਰਤਨ = ਰਤਨਾਂ ਦੀ ਆਗਰਾ = ਖਾਣ ਬ੍ਰਹਮ = ਪਰਮੇਸ਼ਰ ! ਤੁਸੀਂ ਭਗਤਿ = ਭਗਤੀ ਕਰਨ ਵਾਲੇ ਭਗਤਾਂ ਦੇ ਵਛਲੁ = ਪਿਆਰੇ ਹੋ, ਇਸ ਕਰਕੇ ਅਸੀਂ ਆਪ ਜੀ ਦੇ ਜੱਸ ਨੂੰ ਕੀਰਤਨ ਰੂਪ ਵਿਚ ਗਾਇਓ = ਗਾਉਣਾ ਕੀਤਾ ਹੈ **ਅਥਵਾ** ਜੋ ਸੁੱਖਾਂ ਦੇ ਸਮੁੰਦਰ ਸ਼ੁਭ ਗੁਣਾਂ ਰੂਪੀ ਰਤਨਾਂ ਦੀ ਖਾਣ ਤੇ ਭਗਤਾਂ ਦਾ ਪਿਆਰਾ ਪਰਮੇਸ਼ਰ ਹੈ, ਉਸ ਦੇ ਗੁਣਾਂ **ਵਾ:** ਕੀਰਤਨ ਨੂੰ ਗਾਉਣਾ ਕੀਤਾ ਹੈ ॥੨॥੧॥੫੩॥

## ਧਨਾਸਰੀ ਮਹਲਾ ੫ ॥
## ਹਲਤਿ ਸੁਖੁ ਪਲਤਿ ਸੁਖੁ, ਨਿਤ ਸੁਖੁ ਸਿਮਰਨੋ; ਨਾਮੁ ਗੋਬਿੰਦ ਕਾ ਸਦਾ ਲੀਜੈ ॥

ਪਰਮੇਸ਼ਰ ਦੇ ਨਾਮ ਨੂੰ ਜਪਣ ਕਰਕੇ ਹਲਤਿ = ਇਸ ਲੋਕ ਵਿਚ ਸੁਖ ਤੇ ਪਲਤਿ = ਪ੍ਰਲੋਕ ਵਿਚ ਵੀ ਸੁਖ ਹੁੰਦਾ ਹੈ, ਕਿਸੇ ਮਨੁੱਖ ਨੂੰ ਤਾਂ ਇਕ ਕਾਲ ਵਿਚ ਸੁਖ ਹੁੰਦਾ ਹੋਵੇਗਾ, ਪਰੰਤੂ ਪਰਮੇਸ਼ਰ ਦਾ ਸਿਮਰਨੋ = ਸਿਮਰਨ ਕਰ ਕੇ ਨਿਤ = ਹਮੇਸ਼ਾ ਹੀ ਆਤਮਿਕ ਸੁਖੁ = ਅਨੰਦ **ਵਾ:** ਸੁਖ ਪ੍ਰਾਪਤ ਹੁੰਦਾ ਹੈ, ਇਸ ਲਈ ਸਦਾ = ਹਮੇਸ਼ਾ ਹੀ ਗੋਬਿੰਦ (ਗੋ + ਬਿੰਦ) ਗੋ = ਪ੍ਰਿਥਵੀ ਦੀ ਬਿੰਦ = ਰੱਖਿਆ ਕਰਨ ਵਾਲੇ ਪਰਮੇਸ਼ਰ ਕਾ = ਦਾ ਨਾਮ ਲੀਜੈ = ਲੈਣਾ ਚਾਹੀਦਾ ਹੈ।

## ਮਿਟਹਿ ਕਮਾਣੇ ਪਾਪ ਚਿਰਾਣੇ; ਸਾਧਸੰਗਤਿ ਮਿਲਿ ਮੁਆ ਜੀਜੈ ॥੧॥ਰਹਾਉ॥

ਸਾਧ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਮਿਲ ਕੇ ਪਰਮੇਸ਼ਰ ਦਾ ਨਾਮ ਜਪੀਏ ਤਾਂ ਚਿਰਾਣੇ = ਚਿਰੰਕਾਲ ਦੇ ਕੀਤੇ ਜਨਮਾਂ ਜਨਮਾਂਤਰਾਂ ਦੇ ਪਾਪ = ਗੁਨਾਹ ਮਿਟਹਿ = ਮਿਟ ਜਾਂਦੇ ਹਨ ਅਤੇ ਪਰਮੇਸ਼ਰ ਦੀ ਤਰਫ਼ੋਂ ਮੁਆ = ਮਰਿਆ ਹੋਇਆ ਮਨ ਜੀਜੈ = ਜਿਉਂਦਾ ਹੋ ਜਾਂਦਾ ਹੈ ॥੧॥ਰਹਾਉ॥

## ਰਾਜ ਜੋਬਨ ਬਿਸਰੰਤ ਹਰਿ, ਮਾਇਆ; ਮਹਾ ਦੁਖੁ, ਏਹੁ ਮਹਾਂਤ ਕਹੈ ॥

ਰਾਜ ਭਾਗ, ਜੋਬਨ = ਜੁਆਨੀ ਤੇ ਮਾਇਆ ਦੇ ਮੋਹ ਆਦਿ ਵਿਚ ਲੱਗ ਕੇ ਜੀਵਾਂ ਨੇ ਹਰਿ = ਪਰਮੇਸ਼ਰ ਦਾ ਨਾਮ ਜਪਣਾ ਬਿਸਰੰਤ = ਵਿਸਾਰ, ਭੁਲਾ ਦਿੱਤਾ। ਇਨ੍ਹਾਂ ਵਿਚ ਪ੍ਰਵਿਰਤ ਹੋਣ ਕਾਰਨ ਹੀ ਜੀਵਾਂ ਨੂੰ ਮਹਾ = ਬੜਾ ਭਾਰੀ ਦੁਖੁ = ਕਸ਼ਟ ਪ੍ਰਾਪਤ ਹੁੰਦਾ ਹੈ, ਇਸ ਗੱਲ ਨੂੰ ਸਾਰੇ ਨਹੀਂ ਕਹਿੰਦੇ, ਏਹੁ = ਇਹ ਗੱਲ ਤਾਂ ਕੇਵਲ ਮਹਾਂਤ = ਮਹਾਤਮਾ ਜਨ ਹੀ ਕਹੈ = ਕਹਿੰਦੇ ਹਨ।

## ਆਸ ਪਿਆਸ ਰਮਣ ਹਰਿ ਕੀਰਤਨ; ਏਹੁ ਪਦਾਰਥੁ ਭਾਗਵੰਤੁ ਲਹੈ ॥੧॥

ਹਰਿ = ਪਰਮੇਸ਼ਰ ਦੇ ਦਰਸ਼ਨਾਂ ਦੀ ਮਨ ਵਿਚ ਆਸ = ਇੱਛਾ ਰੱਖੋ ਤੇ ਕੀਰਤਨ ਰੂਪ ਵਿਚ ਜੱਸ ਰਮਣ = ਉਚਾਰਨ ਦੇ ਪਿਆਸੇ ਹੋਵੋ **ਵਾ:** ਪਰਮੇਸ਼ਰ ਦੇ ਕੀਰਤਨ ਨੂੰ ਉਚਾਰਨੇ ਦੀ ਆਸ ਦੇ ਮਨ ਵਿਚ ਪਿਆਸੇ ਹੋਵੋ, ਪਰੰਤੂ ਏਹੁ = ਇਹ ਪਰਮੇਸ਼ਰ ਦਾ ਨਾਮ ਉਚਾਰਨ ਰੂਪੀ ਪਦਾਰਥ ਕੋਈ ਭਾਗਵੰਤੁ = ਭਾਗਾਂ ਵਾਲਾ ਹੀ ਲਹੈ = ਪ੍ਰਾਪਤ ਕਰਦਾ ਹੈ **ਵਾ:** ਸ਼ੁਭ ਗੁਣਾਂ ਰੂਪੀ ਪਦਾਰਥਾਂ ਦੇ ਕਰਕੇ ਭਾਗਵੰਤੁ = ਪਰਮੇਸ਼ਰ ਨੂੰ ਪ੍ਰਾਪਤ ਕਰ ਲਹੈ = ਲੈਂਦਾ ਹੈ ॥੧॥

## ਸਰਣਿ ਸਮਰਥ ਅਕਥ ਅਗੋਚਰਾ; ਪਤਿਤ ਉਧਾਰਣ ਨਾਮੁ ਤੇਰਾ ॥

ਹੇ ਸਰਣਿ = ਓਟ ਆਇਆਂ ਦੀ ਰੱਖਿਆ ਕਰਨ ਵਾਲੇ ਸਮਰਥ = ਸਰਬ ਸ਼ਕਤੀਵਾਨ, ਸ਼ਕਤੀ ਬਿਰਤੀ ਕਰਕੇ ਅਕਥ = ਕਥਨ ਤੋਂ ਰਹਿਤ ਤੇ ਅਗੋਚਰਾ = ਇੰਦਰੀਆਂ ਦੇ ਅਵਿਸ਼ੇ ਪਰਮੇਸ਼ਰ ਜੀ ! ਤੇਰਾ = ਤੁਹਾਡਾ ਨਾਮ ਸ਼ੁਭ ਆਚਰਣਾਂ ਤੋਂ ਡਿੱਗੇ ਹੋਏ ਪੁਰਖਾਂ **ਵਾ:** ਪਾਪੀਆਂ ਦਾ ਉਧਾਰਣ = ਉਧਾਰ ਕਰਨ ਵਾਲਾ ਹੈ।

## ਅੰਤਰਜਾਮੀ ਨਾਨਕ ਕੇ ਸੁਆਮੀ; ਸਰਬਤ ਪੂਰਨ ਠਾਕੁਰੁ ਮੇਰਾ ॥੨॥੨॥੫੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਅੰਤਰਜਾਮੀ = ਸਾਰਿਆਂ ਘਟਾਂ ਦੇ ਅੰਦਰ ਦੀ ਜਾਨਣ ਵਾਲੇ ਪਰਮੇਸ਼ਰ ! ਆਪ ਜੀ ਮੇਰੇ ਦਾਸ ਕੇ = ਦੇ ਪਿਆਰੇ ਸੁਆਮੀ = ਮਾਲਕ ਹੋ ਅਤੇ ਹੇ ਮੇਰੇ ਠਾਕੁਰੁ = ਸੁਆਮੀ

ਜੀ ! ਆਪ ਜੀ ਸਰਬਤ = ਸਾਰਿਆਂ ਥਾਵਾਂ ਵਿਚ ਪੂਰਨ = ਵਿਆਪਕ ਹੋ **ਵਾ:** ਮੇਰੇ ਦਾਸ ਕੇ = ਦੇ ਸੁਆਮੀ = ਮਾਲਕ ਠਾਕੁਰ = ਪਰਮੇਸ਼ਰ ਜੀ ਸਰਬਤ = ਸਾਰਿਆਂ ਥਾਵਾਂ ਵਿਚ ਪੂਰਨ = ਵਿਆਪਕ ਹਨ।

## ਧਨਾਸਰੀ ਮਹਲਾ ੫ ਘਰੁ ੧੨ ੴ ਸਤਿਗੁਰ ਪ੍ਰਸਾਦਿ ॥

ਇਸ ਸ਼ਬਦ ਵਿਚ ਸਿੱਖਾਂ ਵੱਲੋਂ ਕੀਤੇ ਗਏ ਪ੍ਰਸ਼ਨਾਂ ਦਾ ਉੱਤਰ ਹੈ। ਪਹਿਲੀਆਂ ਦੋ ਤੁਕਾਂ ਵਿਚ ਸਿੱਖਾਂ ਨੇ ਪੁੱਛਿਆ ਕਿ ਹੇ ਸਤਿਗੁਰੂ ਜੀ ! ਇਸ ਸੰਸਾਰ ਵਿਚ ਆਦਿ ਕਾਲ ਤੋਂ ਨਮਸਕਾਰ ਕਰਨ ਦੀ ਪ੍ਰਥਾ ਚੱਲੀ ਆ ਰਹੀ ਹੈ। ਆਪੋ-ਆਪਣੀ ਸ਼ਰਧਾ ਅਨੁਸਾਰ ਜੈਸੀ ਕਿਸੇ ਨੂੰ ਮੱਤ ਹੈ, ਉਸ ਮੱਤ ਅਨੁਸਾਰ ਕੋਈ ਦੇਵੀ-ਦੇਵਤਿਆਂ ਨੂੰ, ਕੋਈ ਮੜੀਆਂ ਮਸਾਣੀਆਂ ਨੂੰ, ਕੋਈ ਪਖੰਡ ਕਰਨ ਵਾਲੇ ਦੇਹ ਅਭਿਮਾਨੀ ਦੰਭੀ ਗੁਰੂਆਂ ਨੂੰ ਨਮਸਕਾਰ ਕਰਦਾ ਹੈ, ਸਤਿਗੁਰੂ ਜੀ ਅਸੀਂ ਆਪ ਜੀ ਦੇ ਸਿੱਖ ਹਾਂ। ਕ੍ਰਿਪਾ ਕਰਕੇ ਦੱਸੋ ਕਿ ਕਿਸ ਨੂੰ ਨਮਸਕਾਰ ਕੀਤੀ ਸਫਲੀ ਹੈ। ਨਮਸਕਾਰ ਕਰਾਉਣ ਦਾ ਅਧਿਕਾਰੀ ਕੌਣ ਹੈ। ਦੂਸਰਾ ਪ੍ਰਸ਼ਨ ਇਸ ਤੁਕ ਵਿਚ ਇਹ ਹੈ ਕਿ ਆਪਣੇ ਸੁਆਰਥ ਲਈ ਕੋਈ ਦੇਵੀ-ਦੇਵਤੇ ਦੇ ਗੁਣ ਗਾਉਂਦਾ ਹੈ ਤੇ ਕੋਈ ਦੰਭੀ ਪਖੰਡੀ ਗੁਰੂਆਂ ਦੇ ਗੁਣ ਗਾਉਣ ਲਈ ਲੱਗਿਆ ਹੋਇਆ ਹੈ। ਕ੍ਰਿਪਾ ਕਰਕੇ ਇਹ ਦੱਸੋ ਕਿ ਕਿਸ ਦੇ ਗੁਣ ਗਾਏ ਹੋਏ ਸਫਲੇ ਹਨ। ਇਨ੍ਹਾਂ ਦੋਨਾਂ ਪ੍ਰਸ਼ਨਾਂ ਦੇ ਉੱਤਰ ਦੇਣ ਲਈ ਸਤਿਗੁਰੂ ਜੀ ਧਨਾਸਰੀ ਰਾਗਣੀ ਵਿਚ ਘਰੁ ੧੨ = ਬਾਰ੍ਹਵੇਂ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ :

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਬੰਦਨਾ ਹਰਿ ਬੰਦਨਾ; ਗੁਣ ਗਾਵਹੁ ਗੋਪਾਲ ਰਾਇ ॥ਰਹਾਉ॥

ਹੇ ਭਾਈ ! ਜੇ ਬੰਦਨਾ = ਨਮਸਕਾਰ ਕਰਨੀ ਹੈ ਤਾਂ ਮਨ, ਬਾਣੀ, ਸਰੀਰ ਕਰਕੇ ਕੇਵਲ ਹਰਿ = ਪਰਮੇਸ਼ਰ ਨੂੰ ਬੰਦਨਾ = ਨਮਸਕਾਰ ਕਰੋ **ਵਾ:** ਹਰਿ = ਪਰਮੇਸ਼ਰ ਨੂੰ ਬੰਦਨਾ = ਉਸਤਤੀ ਸਹਿਤ ਨਮਸਕਾਰ ਕਰਨੇ ਕਰਕੇ ਤੁਹਾਨੂੰ ਵੀ ਲੋਕੀ ਬੰਦਨਾ = ਨਮਸਕਾਰ ਕਰਨਗੇ **ਵਾ:** ਬੰਦਨਾ = ਨਮਸਕਾਰ ਕਰਨੇ ਯੋਗ ਹਰਿ = ਪਰਮੇਸ਼ਰ ਨੂੰ ਬੰਦਨਾ = ਨਮਸਕਾਰ ਕਰੋ **ਵਾ:** ਜੋ ਹਰਿ = ਪਰਮੇਸ਼ਰ ਨੂੰ ਬੰਦਨਾ = ਨਮਸਕਾਰ ਕਰਦੇ ਹਨ, ਫੇਰ ਉਹ ਨਰਕਾਂ **ਵਾ:** ਜੂਨਾਂ ਵਿਚ ਪੈ ਕੇ ਬੰਦਨਾ (ਬੰਦ + ਨਾ) ਬੰਦ = ਕੈਦ ਨਾ = ਨਹੀਂ ਹੁੰਦੇ **ਵਾ:** ਜੇ ਪਰਮੇਸ਼ਰ ਨੂੰ ਨਮਸਕਾਰ ਕਰੋਗੇ ਤਾਂ ਜੰਮਣ ਮਰਨ ਦੇ ਬੰਦਨਾ (ਬੰਦ + ਨਾ) ਬੰਦ = ਬੰਧਨ ਨਾ = ਨਹੀਂ ਰਹਿਣਗੇ **ਵਾ:** ਪਰਮੇਸ਼ਰ ਨੂੰ ਨਮਸਕਾਰ ਕਰਨੇ ਕਰਕੇ ਰਾਗ ਦਵੈਖ **ਵਾ:** ਕਾਮ ਕ੍ਰੋਧ ਆਦਿਕ ਬਿਰਤੀ ਬ੍ਰਹਮਾਕਾਰ **ਵਾ:** ਸਰੂਪ ਦੀ ਸਾਖਿਆਤਤਾ ਵਾਲੀ ਹੁੰਦੀ ਨੂੰ ਬੰਦਨਾ (ਬੰਦ + ਨਾ) ਬੰਦ ਭਾਵ ਰੁਕਾਵਟ ਨਹੀਂ ਪਾ ਸਕਦੇ।

**ਅਥਵਾ** ਹੇ ਭਾਈ ! ਬੰਦਨਾ = ਨਮਸਕਾਰ ਤਾਂ ਹਰਿ = ਪਰਮੇਸ਼ਰ ਨੂੰ ਕਰਨੀ ਯੋਗ ਹੈ, ਇਸ ਲਈ ਉਸੇ ਨੂੰ ਬੰਦਨਾ = ਨਮਸਕਾਰ ਕਰਿਆ ਕਰੋ ਤੇ ਪੂਰੇ ਗੁਰਾਂ ਦੁਆਰਾ ਉਸ ਗੋਪਾਲ (ਗੋ + ਪਾਲ) ਗੋ = ਪ੍ਰਿਥਵੀ ਦੇ ਪਾਲ = ਪਾਲਕ ਰਾਇ = ਰਾਜਾ ਰੂਪ ਪਰਮੇਸ਼ਰ ਦੇ ਗੁਣਾਂ ਨੂੰ ਗਾਵਹੁ = ਗਾਇਨ ਕਰਿਆ ਕਰੋ ॥ਰਹਾਉ॥

ਜਿਵੇਂ ਦਸਮੇਸ਼ ਜੀ ਦੇ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਜੀ, ਬਾਬਾ ਫ਼ਤਹਿ ਸਿੰਘ ਜੀ ਸੱਤ ਤੇ ਨੌਂ ਸਾਲ ਦੀ ਉਮਰ ਵਿਚ ਜਦੋਂ ਸੁੱਚੇ ਨੰਦ (ਝੂਠੇ ਨੰਦ) ਨੇ ਕਿਹਾ ਸੀ ਕਿ ਨਵਾਬ ਵਜੀਦ ਖ਼ਾਨ ਨੂੰ ਸਲਾਮ ਕਰੋ ਤਾਂ ਸਾਹਿਬਜ਼ਾਦਿਆਂ ਨੇ ਕਿਹਾ ਸੀ ਕਿ ਸਾਡਾ ਸੀਸ ਗੁਰੂ ਸਾਹਿਬ ਜੀ ਨੂੰ ਦਿੱਤਾ ਹੋਇਆ ਹੈ, ਅਕਾਲ ਪੁਰਖ ਨੂੰ ਅਰਪਣ ਹੋ ਚੁੱਕਾ ਹੈ, ਇਸ ਲਈ ਇਹ ਸੀਸ ਸਤਿਗੁਰਾਂ **ਵਾ:** ਪਰਮੇਸ਼ਰ ਤੋਂ ਬਗ਼ੈਰ ਹੋਰ ਕਿਸੇ ਅੱਗੇ ਨਹੀਂ ਝੁਕੇਗਾ, ਇਤਨਾ ਕਹਿ ਕੇ ਜ਼ੋਰ ਨਾਲ ਫ਼ਤਹਿ ਬੁਲਾਈ "ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ॥" ਇਉਂ ਸਾਹਿਬਜ਼ਾਦਿਆਂ ਨੇ ਨਵਾਬ ਨੂੰ ਸਲਾਮ ਨਹੀਂ ਕੀਤੀ ਸੀ।

ਸਤਿਗੁਰਾਂ, ਪਰਮੇਸ਼ਰ ਨੂੰ ਨਮਸਕਾਰ ਕਰਨ ਦਾ ਕੀ ਫਲ ਹੈ, ਇਸ ਦੇ ਪ੍ਰਥਾਏ ਇਕ ਇਤਿਹਾਸ ਵਿਚ ਸਾਖੀ ਹੈ।

**ਸਾਖੀ—ਸਲਾਰਦੀਨ ਕਾਜ਼ੀ ਦੀ :** ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਨੰਦਪੁਰ ਸਾਹਿਬ ਵਿਚ ਬਿਰਾਜਮਾਨ ਸਨ, ਸੰਗਤਾਂ ਦੂਰ-ਦੁਰਾਡੇ ਤੋਂ ਸਤਿਗੁਰਾਂ ਦੇ ਦਰਸ਼ਨਾਂ ਲਈ ਆਉਂਦੀਆਂ ਸਨ। ਇਕ ਸਲਾਰਦੀਨ ਨਾਮੀ ਕਾਜ਼ੀ ਦਸਮੇਸ਼ ਜੀ ਦੇ ਦੀਦਾਰਾਂ ਲਈ ਆਇਆ। ਉਸ ਨੇ ਕੀ ਦੇਖਿਆ ਕਿ ਸਾਰੀਆਂ ਸੰਗਤਾਂ ਆ ਕੇ ਭੇਟਾਵਾਂ ਅੱਗੇ ਰੱਖ ਕੇ ਕਲਗ਼ੀਧਰ ਜੀ ਦੇ ਪਵਿੱਤਰ ਚਰਨਾਂ ਕਮਲਾਂ 'ਤੇ ਨਮਸਕਾਰਾਂ ਕਰਦੀਆਂ ਹਨ ਅਤੇ ਸਤਿਗੁਰੂ ਜੀ ਸਾਰੀਆਂ ਦੀਆਂ ਦਿਲ ਦੀ ਭਾਵਨਾ ਅਨੁਸਾਰ ਮਨੋ ਕਾਮਨਾਵਾਂ ਪੂਰਨ ਕਰਨ ਵਾਸਤੇ ਵਰ ਬਖ਼ਸ਼ਦੇ ਹਨ, ਸਲਾਰਦੀਨ ਕਾਜ਼ੀ ਨੇ ਸ਼ੰਕੇ ਦੇ ਸਹਿਤ ਹੋ ਕੇ ਕਿਹਾ—ਕਲਗ਼ੀਧਰ ਜੀ ਜੇ ਤਾਂ ਨਮਸਕਾਰ ਕਰਨ ਵਾਲਿਆਂ ਦੇ ਜੋ ਜਾਣੇ-ਅਣਜਾਣੇ ਵਿਚ ਕੀਤੇ ਮਾੜੇ ਕਰਮ ਤੁਸੀਂ ਦਇਆ ਦ੍ਰਿਸ਼ਟੀ ਕਰਕੇ ਮੇਟੀ ਜਾਂਦੇ ਹੋ, ਤਾਂ ਇਹ ਪਰਮੇਸ਼ਰ ਦੇ ਭਾਣੇ ਤੋਂ ਉਲਟ ਹੈ ਅਤੇ ਜੇ ਇਨ੍ਹਾਂ ਦੇ ਕਰਮ ਉਸੇ ਤਰ੍ਹਾਂ ਹੀ ਮਾੜੇ ਰਹਿੰਦੇ ਹਨ ਤਾਂ ਤੁਹਾਡੇ ਚਰਨਾਂ 'ਤੇ ਨਮਸਕਾਰ ਕਰਨ ਦਾ ਕੋਈ ਫ਼ਾਇਦਾ ਨਹੀਂ ਹੈ। ਕਾਜ਼ੀ ਦੀ ਗੱਲ ਸੁਣ ਕੇ ਸਤਿਗੁਰੂ ਜੀ ਨੇ ਕਾਜ਼ੀ ਸਲਾਰਦੀਨ ਦੀ ਤਸੱਲੀ ਕਰਵਾਉਣ ਲਈ ਤੋਸ਼ੇਖ਼ਾਨੇ ਵਿੱਚੋਂ ਇਕ ਸਫ਼ੈਦ ਕਾਗ਼ਜ਼, ਮੋਹਰ ਅਤੇ ਸਿਆਹੀ ਮੰਗਵਾਈ ਤੇ ਕਾਜ਼ੀ ਨੂੰ ਕਿਹਾ—ਇਸ ਮੋਹਰ ਦੇ ਅੱਖਰ ਪੜ੍ਹੋ ਤਾਂ ਕਾਜ਼ੀ ਨੇ ਕਿਹਾ—ਦਸਮੇਸ਼ ਜੀ ! ਮੋਹਰ ਦੇ ਉਪਰ ਅੱਖਰ ਪੁੱਠੇ ਹਨ, ਇਸ ਕਰਕੇ ਪੜ੍ਹੇ ਨਹੀਂ ਜਾਂਦੇ, ਤਾਂ ਸਤਿਗੁਰੂ ਜੀ ਨੇ ਮੋਹਰ ਨਾਲ ਸਿਆਹੀ ਲਾ ਕੇ ਕਾਗ਼ਜ਼ 'ਤੇ ਠੱਪਾ ਲਾਇਆ ਤਾਂ ਝੱਟ ਹੀ ਕਾਜ਼ੀ ਨੇ ਮੋਹਰ ਵਾਲੇ ਅੱਖਰ ਪੜ੍ਹ ਦਿੱਤੇ :

**ਦੇਗ ਤੇਗ਼ ਫਤਹ ਨੁਸਰਤ ਬੇਦਰੰਗ।**
**ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।**

ਫੇਰ ਕਲਗ਼ੀਧਰ ਜੀ ਕਾਜ਼ੀ ਨੂੰ ਕਹਿਣ ਲੱਗੇ ਕਿ ਹੇ ਕਾਜ਼ੀ ! ਅਸੀਂ ਪਰਮੇਸ਼ਰ ਦੇ ਭਾਣੇ ਤੋਂ ਉਲਟ ਨਹੀਂ ਚੱਲਦੇ, ਜੋ ਸ਼ਰਧਾ ਭਾਵਨਾ ਨਾਲ ਚਰਨਾਂ 'ਤੇ ਨਮਸਕਾਰ ਕਰਦੇ ਹਨ, ਉਨ੍ਹਾਂ ਦੇ ਲੇਖ ਮੋਹਰ ਦੀ ਤਰ੍ਹਾਂ ਪੁੱਠਿਆਂ ਤੋਂ ਸਿੱਧੇ ਹੋ ਜਾਂਦੇ ਹਨ, ਇਉਂ ਕਾਜ਼ੀ ਦੇ ਸ਼ੰਕਾ ਕਰਨ ਤੋਂ ਸਤਿਗੁਰਾਂ ਨੇ ਨਮਸਕਾਰ ਦਾ ਫਲ ਦੱਸਿਆ।

## ਵਡੈ ਭਾਗਿ; ਭੇਟੇ ਗੁਰਦੇਵਾ ॥ ਕੋਟਿ ਪਰਾਧ ਮਿਟੇ; ਹਰਿ ਸੇਵਾ ॥੧॥

ਜਿਸ ਪੁਰਖ ਦੇ ਵਡੈ = ਉੱਤਮ ਭਾਗਿ = ਨਸੀਬ ਹਨ, ਉਸ ਨੂੰ ਗੁਰਦੇਵਾ = ਸ੍ਰੀ ਗੁਰੂ ਨਾਨਕ ਦੇਵ ਜੀ **ਵਾ:** ਅਕਾਲ ਮੂਰਤ ਗੁਰਦੇਵ ਜੀ ਭੇਟੇ = ਮਿਲਦੇ ਹਨ। ਉਸ ਦੇ ਹਰਿ = ਪਰਮੇਸ਼ਰ ਦੀ ਸੇਵਾ = ਟਹਿਲ ਕਰਨੇ ਕਰਕੇ ਕੋਟਿ = ਕ੍ਰੋੜਾਂ ਪਰਾਧ = ਪਾਪ ਮਿਟੇ = ਮਿਟ ਜਾਂਦੇ ਹਨ ॥੧॥

**[ਅੰਗ ੬੮੪]**

## ਚਰਨ ਕਮਲ; ਜਾ ਕਾ ਮਨੁ ਰਾਪੈ ॥ ਸੋਗ ਅਗਨਿ; ਤਿਸੁ ਜਨ ਨ ਬਿਆਪੈ ॥੨॥

ਜਾ = ਜਿਸ ਗੁਰਮੁਖ ਕਾ = ਦਾ ਮਨ = ਹਿਰਦਾ ਗੁਰੂ ਦੇ **ਵਾ:** ਪਰਮੇਸ਼ਰ ਦੇ ਚਰਨਾਂ ਕਮਲਾਂ ਵਿਚ ਰਾਪੈ = ਰੰਗਿਆ ਜਾਂਦਾ ਹੈ। ਤਿਸੁ = ਉਸ ਜਨ = ਪੁਰਖ ਨੂੰ ਸੋਗ = ਚਿੰਤਾ ਰੂਪ ਅਗਨਿ = ਅੱਗ ਨ = ਨਹੀਂ ਬਿਆਪੈ = ਵਿਆਪਦੀ ॥੨॥

## ਸਾਗਰੁ ਤਰਿਆ; ਸਾਧੂ ਸੰਗੇ ॥ ਨਿਰਭਉ ਨਾਮੁ; ਜਪਹੁ ਹਰਿ ਰੰਗੇ ॥੩॥

ਹੇ ਭਾਈ ! ਸਾਧੂ = ਸ੍ਰੇਸ਼ਟ ਜਨਾਂ ਦੀ ਸੰਗੇ = ਸੰਗਤ ਕਰਕੇ ਸੰਸਾਰ ਸਾਗਰੁ = ਸਮੁੰਦਰ ਤੋਂ ਤਰਿਆ = ਪਾਰ ਹੋ ਜਾਈਦਾ ਹੈ। ਇਸ ਲਈ ਉਸ ਨਿਰਭਉ = ਭੈ ਤੋਂ ਰਹਿਤ ਹਰਿ = ਪਰਮੇਸ਼ਰ ਦਾ ਰੰਗੇ = ਪ੍ਰੇਮ ਪੂਰਬਕ ਨਾਮ

ਜਪਹੁ = ਜਪਿਆ ਕਰੋ **ਵਾ:** ਰੰਗੇ = ਪ੍ਰੇਮ ਪੂਰਵਕ ਹਰਿ = ਪਰਮੇਸ਼ਰ ਦਾ ਨਾਮ ਜਪ ਕੇ ਨਿਰਭਉ = ਭੈ ਤੋਂ ਰਹਿਤ ਪਦਵੀ ਪ੍ਰਾਪਤ ਕਰ ਲਈਦੀ ਹੈ ॥੩॥

## ਪਰ ਧਨ ਦੋਖ; ਕਿਛੁ ਪਾਪ ਨ ਫੇੜੇ ॥ ਜਮ ਜੰਦਾਰੁ; ਨ ਆਵੈ ਨੇੜੇ ॥੪॥

ਜਿਸ ਪੁਰਖ ਨੇ ਪਰ = ਪਰਾਇਆ ਧਨ ਚੁਰਾਉਣਾ ਜਾਂ ਪਰਾਈਆਂ ਇਸਤਰੀਆਂ ਦੇ ਰੂਪ ਵੇਖਣੇ ਆਦਿ ਦੋਖ = ਦੋਸ਼ ਤੇ ਕਿਛੁ = ਕੋਈ ਵੀ ਪਾਪ = ਗੁਨਾਹ ਅਤੇ ਫੇੜੇ = ਮੰਦ ਕਰਮ ਨ = ਨਹੀਂ ਕੀਤੇ **ਵਾ:** ਦੋਖ ਤੇ ਪਾਪ ਕਰਮ ਨਹੀਂ ਫੇੜੇ = ਕੀਤੇ। ਉਸ ਦੇ ਜੰਦਾਰੁ (ਜਿੰਦ + ਆਰੁ) ਜਿੰਦ ਦਾ ਆਰੁ = ਵੈਰੀ ਭਾਵ ਜਮਦੂਤ ਨੇੜੇ = ਨਜ਼ਦੀਕ ਨ = ਨਹੀਂ ਆਵੈ = ਆਉਂਦਾ **ਵਾ:** ਜਮਦੂਤ ਜੰਦਾਰੁ = ਡੰਡਾ ਲੈ ਕੇ ਨਹੀਂ ਆਵੈ = ਆਉਂਦਾ ॥੪॥

## ਤ੍ਰਿਸਨਾ ਅਗਨਿ; ਪ੍ਰਭਿ ਆਪਿ ਬੁਝਾਈ ॥
## ਨਾਨਕ ਉਧਰੇ; ਪ੍ਰਭ ਸਰਣਾਈ ॥੫॥੧॥੫੫॥

ਜਿਸ ਪੁਰਖ ਦੀ ਤ੍ਰਿਸ਼ਨਾ ਰੂਪ ਅਗਨਿ = ਅਗਨੀ ਪ੍ਰਭਿ = ਪਰਮੇਸ਼ਰ ਨੇ ਆਪ ਹੀ ਨਾਮ ਰੂਪ ਪਾਣੀ ਪਾ ਕੇ ਬੁਝਾਈ = ਬੁਝਾ ਦਿੱਤੀ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਪੁਰਖ ਪ੍ਰਭ = ਵਾਹਿਗੁਰੂ ਦੀ ਸਰਣਾਈ = ਸ਼ਰਨ ਵਿਚ ਪੈ ਕੇ ਸੰਸਾਰ ਸਾਗਰ ਤੋਂ ਉਧਰੇ = ਤਰ ਗਿਆ ਹੈ ॥੫॥੧॥੫੫॥

## ਧਨਾਸਰੀ ਮਹਲਾ ੫ ॥
## ਤ੍ਰਿਪਤਿ ਭਈ; ਸਚੁ ਭੋਜਨੁ ਖਾਇਆ ॥

ਜਿਨ੍ਹਾਂ ਗੁਰਮੁਖ ਜਨਾਂ ਨੇ ਗੁਰਾਂ ਪਾਸੋਂ ਨਾਮ ਰੂਪੀ ਸੱਚਾ ਭੋਜਨ ਖਾਇਆ = ਖਾਧਾ ਹੈ, ਉਨ੍ਹਾਂ ਦੀ ਬਿਰਤੀ ਸੰਸਾਰ ਦੇ ਭੋਗ ਪਦਾਰਥਾਂ ਵੱਲੋਂ ਤ੍ਰਿਪਤਿ = ਰੱਜੀ ਭਈ = ਹੋਈ ਹੈ, ਭਾਵ ਉਨ੍ਹਾਂ ਨੂੰ ਦਿਬ ਭੋਗਾਂ ਤੇ ਦਿਬ ਪਦਾਰਥਾਂ ਦੀ ਕੋਈ ਲੋੜ ਨਹੀਂ ਹੈ।

***ਪ੍ਰਸ਼ਨ :*** *ਨਾਮ ਰੂਪੀ ਭੋਜਨ ਕਿਵੇਂ ਖਾਧਾ ਹੈ :*
***ਉੱਤਰ :***

## ਮਨਿ ਤਨਿ ਰਸਨਾ; ਨਾਮੁ ਧਿਆਇਆ ॥੧॥

ਜੋ ਮਨ, ਤਨ ਤੇ ਰਸਨਾ ਕਰਕੇ ਵਾਹਿਗੁਰੂ ਨਾਮ ਨੂੰ ਧਿਆਕਾਰ ਬਿਰਤੀ ਦੁਆਰਾ ਧਿਆਇਆ = ਧਿਆਉਣਾ ਕੀਤਾ ਹੈ **ਵਾ:** ਮਨ ਨਾਲ ਅਜਪਾ ਜਾਪ ਕਰਨਾ, ਤਨ ਦੇ ਰੋਮ ਰੋਮ ਵਿਚ ਸਿਮਰਨ ਕਰਨਾ, ਰਸਨਾ ਨੂੰ ਰਸਾ ਕੇ ਕੀਰਤਨ ਗਾਉਣਾ, ਇਉਂ ਨਾਮ ਨੂੰ ਧਿਆਉਣਾ ਹੀ ਭੋਜਨ ਖਾਣਾ ਕੀਤਾ ਹੈ ॥੧॥

## ਜੀਵਨਾ; ਹਰਿ ਜੀਵਨਾ ॥ ਜੀਵਨੁ; ਹਰਿ ਜਪਿ ਸਾਧਸੰਗਿ ॥੧॥ਰਹਾਉ॥

ਜੋ ਜੀਵਨਾ = ਜ਼ਿੰਦਗੀ ਰੂਪ ਹਰੀ ਦੀ ਪ੍ਰਾਪਤੀ ਕਰਨੀ ਹੈ, ਇਹੋ ਹੀ ਸ੍ਰੇਸ਼ਟ ਜੀਵਨਾ = ਜੀਵਨ ਹੈ। ਅਤੇ ਜੋ ਸਾਧਸੰਗਿ = ਸਤ ਸੰਗਤ ਦੇ ਨਾਲ ਮਿਲ ਕੇ ਹਰਿ = ਹਰੀ ਦਾ ਜਾਪ ਕਰਨਾ ਹੈ, ਇਹੋ ਹੀ ਸ੍ਰੇਸ਼ਟ ਜੀਵਨੁ = ਜ਼ਿੰਦਗੀ ਹੈ **ਅਥਵਾ ਅੰਨਵੇ ਅਨੁਸਾਰ** ਜੋ ਸਾਧ = ਸ੍ਰੇਸ਼ਟ ਜਨਾਂ ਦੀ ਸੰਗਿ = ਸੰਗਤ ਨਾਲ ਮਿਲ ਕੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪ ਕੇ ਜੀਵਨੁ = ਜਿਉਣਾ ਹੈ। ਉਹ ਹਰਿ = ਹਰੇਕ ਜੀਵਨਾ ਵਿੱਚੋਂ ਸ੍ਰੇਸ਼ਟ ਜੀਵਨਾ ਹੈ ॥੧॥ਰਹਾਉ॥

## ਅਨਿਕ ਪ੍ਰਕਾਰੀ; ਬਸਤ੍ਰ ਓਢਾਏ ॥ ਅਨਦਿਨੁ ਕੀਰਤਨੁ; ਹਰਿ ਗੁਨ ਗਾਏ ॥੨॥

ਉਹ ਪੁਰਖ ਅਨਿਕ = ਅਨੇਕ ਪ੍ਰਕਾਰੀ = ਪ੍ਰਕਾਰ ਦੇ ਭਾਵ ਰੇਸ਼ਮ, ਸੂਤੀ, ਮਲਮਲ ਆਦਿ ਦੇ ਇਹੋ ਹੀ ਬਸਤ੍ਰ = ਕੱਪੜੇ ਓਢਾਏ = ਪਹਿਨਦੇ ਹਨ, ਜੋ ਅਨਦਿਨੁ = ਰਾਤ ਦਿਨੇ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਕੀਰਤਨ ਵਿਚ ਪਾ ਕੇ ਗਾਏ = ਗਾਉਂਦੇ ਹਨ ॥੨॥

## ਹਸਤੀ ਰਥ; ਅਸੁ ਅਸਵਾਰੀ ॥ ਹਰਿ ਕਾ ਮਾਰਗੁ; ਰਿਦੈ ਨਿਹਾਰੀ ॥੩॥

ਉਨ੍ਹਾਂ ਪੁਰਖਾਂ ਦੀ ਹਸਤੀ = ਹਾਥੀ, ਰਥ ਤੇ ਅਸੁ = ਘੋੜੇ ਦੀ ਅਸਵਾਰੀ = ਸਵਾਰੀ **ਵਾ:** ਪਾਲਕੀਆਂ ਦੀ ਸਵਾਰੀ ਇਹੋ ਹੀ ਹੈ। ਜੋ ਹਰਿ = ਪਰਮੇਸ਼ਰ ਕਾ = ਦਾ ਭਗਤੀ ਰੂਪ ਮਾਰਗੁ = ਰਸਤਾ ਆਪਣੇ ਰਿਦੈ = ਹਿਰਦੇ ਵਿਚ ਨਿਹਾਰੀ = ਦੇਖਿਆ ਹੈ **ਅਥਵਾ** ਸ੍ਰਵਨ ਗਿਆਨ ਘੋੜੇ ਦੀ ਸਵਾਰੀ ਨਿਆਈਂ ਹੈ, ਮੰਨਣ ਗਿਆਨ ਰਥ ਦੀ ਸਵਾਰੀ ਵਾਂਗ ਹੈ, ਨਿਧਿਆਸਣ ਗਿਆਨ ਹਾਥੀ ਦੀ ਸਵਾਰੀ ਵਾਂਗ ਹੈ ਤੇ ਤੱਤ ਤ੍ਵੰ ਦਾ ਸੰਸ਼ੋਧਨ ਗਿਆਨ ਪਾਲਕੀਆਂ ਦੀ ਸਵਾਰੀ ਦੀ ਨਿਆਈਂ ਹੈ, ਇਉਂ ਉਨ੍ਹਾਂ ਨੇ ਪਰਮੇਸ਼ਰ ਦਾ ਭਗਤੀ ਸਹਿਤ ਗਿਆਨ ਕਾ = ਦਾ ਮਾਰਗੁ = ਰਸਤਾ ਹਿਰਦੇ ਵਿਚ ਨਿਹਾਰੀ = ਵੇਖਣਾ ਕੀਤਾ ਹੈ ॥੩॥

## ਮਨ ਤਨ ਅੰਤਰਿ; ਚਰਨ ਧਿਆਇਆ ॥
## ਹਰਿ ਸੁਖ ਨਿਧਾਨ; ਨਾਨਕ ਦਾਸਿ ਪਾਇਆ ॥੪॥੨॥੫੬॥

ਜਿਨ੍ਹਾਂ ਨੇ ਮਨ, ਤਨ ਦੇ ਅੰਤਰਿ = ਅੰਦਰ **ਵਾ:** ਤਨ = ਸਰੀਰ ਦੇ ਅੰਤਰਿ = ਅੰਦਰ ਜੋ ਮਨ ਹੈ, ਉਸ ਦੇ ਵਿਚ ਪਰਮੇਸ਼ਰ ਦੇ ਚਰਨਾਂ ਨੂੰ ਜਾਣ ਕੇ ਧਿਆਇਆ = ਧਿਆਉਣਾ ਕੀਤਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦਾਸਿ = ਸੇਵਕਾਂ ਨੇ ਸੁੱਖਾਂ ਦੇ ਨਿਧਾਨ = ਖ਼ਜ਼ਾਨੇ ਹਰਿ = ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ ॥੪॥੨॥੫੬॥

## ਧਨਾਸਰੀ ਮਹਲਾ ੫ ॥ ਗੁਰ ਕੇ ਚਰਨ; ਜੀਅ ਕਾ ਨਿਸਤਾਰਾ ॥

ਗੁਰ = ਸਤਿਗੁਰਾਂ ਕੇ = ਦੇ ਚਰਨਾਂ ਦਾ ਧਿਆਨ ਹੀ ਜੀਅ = ਜੀਵ ਕਾ = ਦਾ ਸੰਸਾਰ-ਸਮੁੰਦਰ ਤੋਂ ਨਿਸਤਾਰਾ = ਪਾਰ ਉਤਾਰਾ ਕਰਨ ਵਾਲਾ ਹੈ **ਵਾ:** ਨਿਸਤਾਰਾ (ਨਿ + ਸ + ਤਾਰਾ) ਨਿ = ਵਿਸ਼ੇਸ਼ ਕਰਕੇ ਸ = ਸਹਿਤ ਆਸਰਾ ਦੇ ਕੇ ਤਾਰਾ = ਤਾਰਨ ਵਾਲਾ ਹੈ।

## ਸਮੁੰਦੁ ਸਾਗਰੁ; ਜਿਨਿ ਖਿਨ ਮਹਿ ਤਾਰਾ ॥੧॥ਰਹਾਉ॥

ਜੋ ਸੰਸਾਰ-ਸਮੁੰਦਰ ਵਿਸ਼ਿਆਂ ਰੂਪੀ ਸਾਗਰ (ਸਾ + ਗਰ) ਗਰ = ਗਰਲਤਾ (ਜ਼ਹਿਰ) ਦੇ ਸਾ = ਸਹਿਤ ਭਰਿਆ ਹੋਇਆ ਹੈ, ਉਸ ਵਿੱਚੋਂ ਜਿਨ੍ਹਾਂ ਸਤਿਗੁਰਾਂ ਦੇ ਚਰਨਾਂ ਕਮਲਾਂ ਦਾ ਧਿਆਨ ਇਕ ਖਿਨ = ਛਿਨ ਦੇ ਮਹਿ = ਵਿਚ ਤਾਰਾ = ਤਾਰ ਦਿੰਦਾ ਹੈ ॥੧॥ਰਹਾਉ॥

## ਕੋਈ ਹੋਆ ਕ੍ਰਮ ਰਤੁ; ਕੋਈ ਤੀਰਥ ਨਾਇਆ ॥

(**ਨ੍ਹਾਇਆ** ਦਾ ਉਚਾਰਣ ਭਾਰਾ ਹੈ)

ਕੋਈ ਪੁਰਖ ਨਿਤ ਨਮਿੱਤ ਪ੍ਰਾਸ਼ਚਿਤ ਕਰਮਾਂ ਵਿਚ ਰਤੁ = ਪ੍ਰੀਤਵਾਨ ਹੋਆ = ਹੋ ਗਿਆ ਹੈ, ਕੋਈ ਪੁਰਖ ਯਾਤਰੂ ਬਣ ਕੇ ਅਠਾਹਠ ਤੀਰਥਾਂ 'ਤੇ ਨਾਇਆ = ਇਸ਼ਨਾਨ ਕਰਦਾ ਹੈ।

## ਦਾਸੰੀ; ਹਰਿ ਕਾ ਨਾਮੁ ਧਿਆਇਆ ॥੧॥

ਪਰੰਤੂ ਪਰਮੇਸ਼ਰ ਦੇ ਦਾਸੰੀ = ਦਾਸਾਂ ਨੇ ਹਰਿ = ਪਰਮੇਸ਼ਰ ਕਾ = ਦਾ ਨਾਮ ਹੀ ਧਿਆਇਆ = ਧਿਆਉਣਾ ਕੀਤਾ ਹੈ ॥੧॥

**ਬੰਧਨ ; ਕਾਟਨਹਾਰੁ ਸੁਆਮੀ ॥ ਜਨ ਨਾਨਕੁ ; ਸਿਮਰੈ ਅੰਤਰਜਾਮੀ ॥੨॥੩॥੫੭॥**

ਜੋ ਜੰਮਣ ਮਰਨ ਦੇ ਬੰਧਨ = ਜੰਜਾਲ ਕਾਟਨਹਾਰੁ = ਕੱਟਣ ਵਾਲਾ ਸੁਆਮੀ = ਮਾਲਕ ਪਰਮੇਸ਼ਰ ਹੈ ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਦਾਸ ਉਸ ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਪਰਮੇਸ਼ਰ ਦਾ ਨਾਮ ਸਿਮਰੈ = ਯਾਦ ਕਰਦੇ ਹਾਂ ॥੨॥੩॥੫੭॥

## ਧਨਾਸਰੀ ਮਹਲਾ ੫ ॥

**ਕਿਤੈ ਪ੍ਰਕਾਰਿ ; ਨ ਤੂਟਉ ਪ੍ਰੀਤਿ ॥ ਦਾਸ ਤੇਰੇ ਕੀ ; ਨਿਰਮਲ ਰੀਤਿ ॥੧॥ਰਹਾਉ॥**

ਹੇ ਪਰਮੇਸ਼ਰ ਜੀ ! ਕਿਤੈ = ਕਿਸੇ ਪ੍ਰਕਾਰਿ = ਤਰ੍ਹਾਂ ਵੀ ਸਾਡੀ ਆਪ ਜੀ ਨਾਲੋਂ ਪ੍ਰੀਤਿ = ਪ੍ਰੀਤੀ ਨਾ ਤੂਟਉ = ਟੁੱਟੇ। ਤੇਰੇ = ਤੁਹਾਡੇ ਦਾਸ = ਸੇਵਕ ਕੀ = ਦੀ ਮਲ, ਵਿਖੇਪ, ਆਦਿਕ ਮੈਲਾਂ ਤੋਂ ਰਹਿਤ ਨਿਰਮਲ = ਉੱਜਲ ਰੀਤਿ = ਮਰਯਾਦਾ ਹੋਵੇ **ਵਾ:** ਤੁਹਾਡੇ ਨਾਲ ਪ੍ਰੀਤੀ ਕਰਾਂ, ਇਹੋ ਨਿਰਮਲ ਰੀਤੀ ਹੋਵੇ ॥੧॥ਰਹਾਉ॥

**ਜੀਅ ਪ੍ਰਾਨ ; ਮਨ ਧਨ ਤੇ ਪਿਆਰਾ ॥ ਹਉਮੈ ਬੰਧੁ ; ਹਰਿ ਦੇਵਣਹਾਰਾ ॥੧॥**

ਹੇ ਪਰਮੇਸ਼ਰ ਜੀ ! ਤੁਸੀਂ ਸਾਨੂੰ ਜੀਅ = ਜ਼ਿੰਦਗੀ, ਪ੍ਰਾਨ = ਪ੍ਰਾਣ ਮਨ ਧਨ ਤੇ = ਤੋਂ ਭੀ ਪਿਆਰੇ ਹੋ। ਹੇ ਪਰਮੇਸ਼ਰ ਜੀ ! ਤੁਸੀਂ ਹੀ ਹਉਮੈ = ਹੰਗਤਾ ਮਮਤਾ ਦੇ ਬੰਧੁ = ਬੰਧਨਾਂ ਨੂੰ ਹਰਿ = ਨਾਸ਼ ਕਰ ਦੇਵਣਹਾਰਾ = ਦੇਣ ਵਾਲੇ ਹੋ **ਵਾ:** ਹੰਗਤਾ ਮਮਤਾ ਨੂੰ ਬੰਧੁ = ਰੋਕ ਕੇ ਸੰਤੋਖ ਦੇਵਣਹਾਰਾ = ਦੇਣ ਵਾਲੇ ਹੋ ॥੧॥

**ਚਰਨ ਕਮਲ ਸਿਉ ; ਲਾਗਉ ਨੇਹੁ ॥ ਨਾਨਕ ਕੀ ; ਬੇਨੰਤੀ ਏਹ ॥੨॥੪॥੫੮॥**

ਹੇ ਪਰਮੇਸ਼ਰ ! ਆਪ ਜੀ ਦੇ ਚਰਨਾਂ ਕਮਲਾਂ ਦੇ ਸਿਉ = ਨਾਲ ਸਾਡਾ ਨੇਹੁ = ਪ੍ਰੇਮ ਲਾਗਉ = ਲੱਗਿਆ ਰਹੇ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਡੀ ਦਾਸਾਂ ਕੀ = ਦੀ ਏਹੋ ਆਪ ਜੀ ਦੇ ਚਰਨਾਂ ਵਿਚ ਬੇਨੰਤੀ = ਅਰਜ਼ੋਈ ਹੈ ॥੨॥੪॥੫੮॥

## ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਰੂਪ ਪਰਮੇਸ਼ਰ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਧਨਾਸਰੀ ਮਹਲਾ ੯ ॥

**ਉਥਾਨਕਾ :** ਜਦੋਂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਸੰਗਤਾਂ ਨੂੰ ਤਾਰਦੇ ਹੋਏ ਕਾਂਸੀ ਪੁਰੀ[1] (ਬਨਾਰਸ) ਵਿਚ ਪਧਾਰੇ ਤਾਂ ਉਥੇ ਸਤਿਗੁਰਾਂ ਦੇ ਚਰਨਾਂ ਵਿਚ ਕੁਝ ਮਹਾਤਮਾ ਜਨ ਦਰਸ਼ਨਾਂ ਲਈ ਆਏ ਤਾਂ ਇਕ ਮਹਾਤਮਾ ਸਤਿਗੁਰੂ ਜੀ ਨੂੰ ਕਹਿਣ ਲੱਗਾ ਕਿ ਹੇ ਸਤਿਗੁਰੂ ਜੀ ! ਕੀ ਜੰਗਲਾਂ ਵਿਚ ਜਾਣ ਨਾਲ ਪਰਮੇਸ਼ਰ

---

੧. ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਸੰਮਤ ੧੭੨੨ ਵਿਚ ਕਾਸੀ ਪੁਰੀ ਪਹੁੰਚੇ ਸਨ, (ਜਿਥੇ ਅੱਜ ਕੱਲ ਗੁਰਦੁਆਰਾ ਵੱਡੀ ਸੰਗਤ ਦੇ ਨਾਮ ਕਰਕੇ ਗੰਗਾ ਦੇ ਕਿਨਾਰੇ ਬਣਿਆ ਹੋਇਆ ਹੈ। ਇਸ ਅਸਥਾਨ 'ਤੇ ਸਤਿਗੁਰੂ ਜੀ ਨੇ ਸੱਤ ਮਹੀਨੇ ਤੇਰਾਂ ਦਿਨ ਨਿਵਾਸ ਕੀਤਾ, ਸਤਿਗੁਰੂ ਜੀ ਜ਼ਿਆਦਾਤਰ ਗੁਫ਼ਾ ਵਿਚ ਹੀ ਇਕਾਂਤ ਧਿਆਨ ਪਰਾਇਣ ਰਹਿੰਦੇ ਸਨ, ਪਟਨੇ ਤੋਂ ਆਉਂਦਿਆਂ ਸ੍ਰੀ ਦਸਮੇਸ਼ ਜੀ ਵੀ ਇਸ ਥਾਂ ਵਿਰਾਜੇ ਸਨ, ਇਸ ਅਸਥਾਨ 'ਤੇ ਨੌਵੇਂ ਸਤਿਗੁਰਾਂ ਦਾ ਚੋਲਾ, ਜੋੜਾ ਤੇ ਕਲਗ਼ੀਧਰ ਜੀ ਦਾ ਬਾਲਕ ਅਵਸਥਾ ਵਾਲਾ ਜੋੜਾ ਤੇ ਪੁਰਾਤਨ ਖੂਹੀ ਜਿਸ ਵਿਚ ਗੰਗਾ ਨੇ ਸੋਮੇ ਦੇ ਰੂਪ ਵਿਚ ਪ੍ਰਗਟ ਹੋ ਕੇ ਮਾਤਾ ਨਾਨਕੀ ਦਾ ਇਸ਼ਨਾਨ ਕਰਵਾਇਆ ਸੀ, ਆਦਿ ਯਾਦਗਾਰਾਂ ਮੌਜੂਦ ਹਨ।

ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਸੁਣ ਕੇ ਸਤਿਗੁਰੂ ਜੀ ਸਿੱਖਾਂ ਤੇ ਮਹਾਤਮਾ ਨੂੰ ਸਾਂਝਾ ਉਪਦੇਸ਼ ਦਿੰਦਿਆਂ ਸ਼ਬਦ ਉਚਾਰਨ ਕਰਦੇ ਹਨ।

## ਕਾਹੇ ਰੇ; ਬਨ ਖੋਜਨ ਜਾਈ ॥

ਰੇ = ਹੇ ਭਾਈ ! ਕਾਹੇ = ਕਿਸ ਵਾਸਤੇ ਪਰਮੇਸ਼ਰ ਨੂੰ ਮਧੂਬਨ, ਬਿੰਦਰਾਬਨ ਆਦਿ ਬਨ = ਜੰਗਲਾਂ ਵਿਚ ਖੋਜਨ = ਢੂੰਢਨ ਵਾਸਤੇ ਜਾਈ = ਜਾਣਾ ਹੈ **ਵਾ:** ਸੰਸਾਰ ਰੂਪੀ ਉਜਾੜ ਵਿਚ ਕਿਸ ਵਾਸਤੇ ਖੋਜਣ ਲਈ ਜਾਣਾ ਹੈ **ਵਾ:** ਜੋ ਬੇਦ ਸ਼ਾਸਤ੍ਰ ਦਾ ਕਰਮ-ਕਾਂਡ ਰੂਪੀ ਜੰਗਲ ਹੈ, ਉਸ ਵਿਚ ਕਿਸ ਵਾਸਤੇ ਖੋਜਣ ਜਾਣਾ ਹੈ।

## ਸਰਬ ਨਿਵਾਸੀ ਸਦਾ ਅਲੇਪਾ; ਤੋਹੀ ਸੰਗਿ ਸਮਾਈ ॥੧॥ਰਹਾਉ॥

ਹੇ ਭਾਈ ! ਉਹ ਪਰਮੇਸ਼ਰ ਸਰਬ = ਸਾਰਿਆਂ ਵਿਚ ਨਿਵਾਸੀ = ਨਿਵਾਸ ਕਰਨ ਵਾਲਾ ਸਦਾ = ਹਮੇਸ਼ਾ ਹੀ ਪਾਪ ਪੁੰਨ ਤੋਂ ਅਲੇਪਾ = ਨਿਰਲੇਪ ਹੈ, ਉਹ ਹਰ ਵਕਤ ਤੋਹੀ = ਤੁਹਾਡੇ ਸੰਗਿ = ਨਾਲ ਹੀ ਸਮਾਈ = ਸਮਾਇਆ ਭਾਵ ਮਿਲਿਆ ਹੋਇਆ ਹੈ ॥੧॥ਰਹਾਉ॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਪਰਮੇਸ਼ਰ ਦਾ ਸਰੂਪ ਕਿਹੋ ਜਿਹਾ ਹੈ ਤੇ ਉਸ ਦੀ ਖੋਜ ਕਿਵੇਂ ਕਰੀਏ ?*
***ਉੱਤਰ :***

## ਪੁਹਪ ਮਧਿ ਜਿਉ ਬਾਸੁ ਬਸਤੁ ਹੈ; ਮੁਕਰ ਮਾਹਿ ਜੈਸੇ ਛਾਈ ॥

(**ਮੁਕਰ** ਦਾ ਉਚਾਰਨ ਪੋਲਾ ਹੈ, **ਮੁੱਕਰ** ਨਹੀਂ ਕਰਨਾ)

ਹੇ ਭਾਈ ! ਜਿਉ = ਜਿਵੇਂ ਪੁਹਪ = ਫੁੱਲਾਂ ਦੇ ਮਧਿ = ਵਿਚ ਬਾਸੁ = ਵਾਸ਼ਨਾ ਭਾਵ ਸੁਗੰਧੀ ਬਸਤੁ = ਵੱਸਦੀ ਹੈ ਤੇ ਮੁਕਰ = ਸ਼ੀਸ਼ੇ ਮਾਹਿ = ਵਿਚ ਜੈਸੇ = ਜਿਵੇਂ ਛਾਈ = ਪ੍ਰਤੀਬਿੰਬ ਹੁੰਦਾ ਹੈ **ਅਥਵਾ** ਇਸੇ ਪ੍ਰਕਾਰ ਉਹ ਪਰਮੇਸ਼ਰ ਜਗਿਆਸੂ ਰੂਪ ਫੁੱਲਾਂ ਦੇ ਅੰਦਰ ਚੇਤਨ ਸੱਤਾ ਰੂਪੀ ਖ਼ੁਸ਼ਬੂ ਵਾਲਾ ਹੋ ਕੇ ਵੱਸ ਰਿਹਾ ਹੈ ਤੇ ਅੰਤਹਕਰਣ ਰੂਪੀ ਸ਼ੀਸ਼ਿਆਂ ਦੇ ਅੰਦਰ ਪ੍ਰਤੱਖ ਚੇਤਨ ਰੂਪ ਹੋ **ਵਾ:** ਛਾਈ = ਪ੍ਰਤੀਬਿੰਬ ਰੂਪ ਹੋ ਕੇ ਵਰਤ ਰਿਹਾ ਹੈ **ਅਥਵਾ** ਜਿਵੇਂ ਪੁਹਪ = ਫੁੱਲ ਦੀਆਂ ਪੰਖੜੀਆਂ ਮਾਹਿ = ਵਿਚ ਬਾਸੁ = ਖ਼ੁਸ਼ਬੂ ਵੱਸਦੀ ਹੈ, ਉਹ ਅੱਖਾਂ ਨਾਲ ਨਹੀਂ ਵੇਖੀ ਜਾ ਸਕਦੀ ਤੇ ਜਿਸ ਦੀਆਂ ਨਾਸਾਂ ਵਿਚ ਸੁਗੰਧੀ ਲੈਣ ਦੀ ਸ਼ਕਤੀ ਨਾ ਹੋਵੇ, ਉਹ ਸੁਗੰਧੀ ਲੈਣ ਦਾ ਅਨੰਦ ਨਹੀਂ ਮਾਣ ਸਕਦਾ, ਪਰ ਜਿਸ ਦੀਆਂ ਨਾਸਾਂ ਵਿਚ ਸੁਗੰਧੀ ਲੈਣ ਦੀ ਸ਼ਕਤੀ ਹੋਵੇ, ਉਹ ਸੁਗੰਧੀ ਲੈਣ ਦਾ ਅਨੰਦ ਮਾਣ ਸਕਦਾ ਹੈ।

ਇਸੇ ਪ੍ਰਕਾਰ ਸਾਡੇ ਅੰਤਹਕਰਣ ਰੂਪ ਫੁੱਲ ਦੀਆਂ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ ਰੂਪ ਪੰਖੜੀਆਂ ਵਿਚ ਗਿਆਨ ਰੂਪੀ ਸੁਗੰਧੀ ਵੱਸਦੀ ਹੈ, ਜੋ ਪ੍ਰਤੱਖ ਅੱਖਾਂ ਨਾਲ ਨਹੀਂ ਵੇਖੀ ਜਾ ਸਕਦੀ ਤੇ ਜਿਸ ਪੁਰਖ ਦੇ ਬੁੱਧ ਰੂਪ ਨਾਸਾਂ ਵਿਚ ਗਿਆਨ ਰੂਪੀ ਸੁਗੰਧੀ ਲੈਣ ਦੀ ਸ਼ਕਤੀ ਨਾ ਹੋਵੇ, ਉਹ ਗਿਆਨ ਰੂਪੀ ਸੁਗੰਧੀ ਦਾ ਅਨੰਦ ਨਹੀਂ ਮਾਣ ਸਕਦਾ, ਪਰ ਜਿਸ ਜਗਿਆਸੂ ਰੂਪ ਭੌਰੇ ਦੀਆਂ ਨਾਸਾਂ ਵਿਚ ਗਿਆਨ ਰੂਪੀ ਸੁਗੰਧੀ ਲੈਣ ਦੀ ਸ਼ਕਤੀ ਹੋਵੇ, ਉਹੋ ਹੀ ਗਿਆਨ ਰੂਪੀ ਸੁਗੰਧੀ ਦਾ ਅਨੰਦ ਮਾਣਦਾ ਹੈ।

ਇਸੇ ਪ੍ਰਕਾਰ ਸ਼ੀਸ਼ੇ ਤਿੰਨ ਪ੍ਰਕਾਰ ਦੇ ਹੁੰਦੇ ਹਨ—੧. ਇਕ ਮੋਟਾ ਸ਼ੀਸ਼ਾ ਹੁੰਦਾ ਹੈ, ਜਿਸ ਨਾਲ ਨਾ ਤਾਂ ਆਪਣਾ ਪ੍ਰਤੀਬਿੰਬ ਵੇਖਿਆ ਜਾਂਦਾ ਹੈ ਤੇ ਨਾ ਹੀ ਉਸ ਨਾਲ ਕੋਈ ਤਸਵੀਰ ਉਕਰੀ ਜਾ ਸਕਦੀ ਹੈ। ੨. ਇਕ ਸ਼ੀਸ਼ਾ ਚਿਹਰਾ ਆਦਿਕ ਵੇਖਣ ਵਾਲਾ ਹੁੰਦਾ ਹੈ, ਜਿਸ ਵਿਚ ਕੇਵਲ ਆਪਣਾ ਪ੍ਰਤੀਬਿੰਬ ਹੀ ਦਿਸਦਾ ਹੈ, ਉਸ ਨਾਲ ਵੀ ਤਸਵੀਰ ਨਹੀਂ ਖਿੱਚੀ ਜਾ ਸਕਦੀ। ੩. ਇਕ ਸ਼ੀਸ਼ਾ ਤਸਵੀਰ ਖਿੱਚਣ ਵਾਲਾ ਹੁੰਦਾ ਹੈ, ਜਿਸ ਨਾਲ ਤਸਵੀਰ ਖਿੱਚੀ ਜਾਂਦੀ ਹੈ। ਇਸੇ ਪ੍ਰਕਾਰ ਅੰਤਰੀਵ ਭਾਵ ਵਿਚ :

੧. ਮੋਟੇ ਸ਼ੀਸ਼ੇ ਦੀ ਨਿਆਈਂ ਪਾਮਰ, ਵਿਖਈ ਪੁਰਖਾਂ ਨੂੰ ਨਾ ਤਾਂ ਆਪਣੇ ਅੰਤਹਕਰਣ ਰੂਪੀ ਸ਼ੀਸ਼ੇ

ਵਿਚ ਚੇਤਨ ਸਰੂਪ ਦਾ ਪ੍ਰਤੀਬਿੰਬ ਪ੍ਰਤੀਤ ਹੁੰਦਾ ਹੈ ਤੇ ਨਾ ਹੀ ਉਨ੍ਹਾਂ ਦੇ ਅੰਤਹਕਰਣ ਰੂਪੀ ਸ਼ੀਸ਼ੇ ਵਿਚ ਸੱਚ ਸਰੂਪ ਦੀ ਤਸਵੀਰ ਉਕਰੀ ਜਾਂਦੀ ਹੈ। ੨. ਅਧਿਕਾਰੀ ਜਨਾਂ ਦੇ ਅੰਤਹਕਰਣ ਰੂਪੀ ਸ਼ੀਸ਼ੇ ਵਿਚ ਚੇਤਨ ਸਰੂਪ ਦਾ ਪ੍ਰਤੀਬਿੰਬ ਪ੍ਰਤੀਤ ਹੁੰਦਾ ਹੈ ਉਹ ਸਮਝਦੇ ਹਨ ਕਿ ਉਸੇ ਚੇਤਨ ਸੱਤਾ ਕਰਕੇ ਅੱਖਾਂ ਵੇਖਦੀਆਂ ਹਨ, ਕੰਨ ਸੁਣਦੇ ਹਨ, ਬੁੱਧੀ ਪਦਾਰਥ ਨਿਸਚੇ ਕਰਦੀ ਹੈ, ਸਾਰੇ ਇੰਦਰੇ ਆਪਣੇ-ਆਪਣੇ ਸੁਭਾਵਾਂ ਅਨੁਸਾਰ ਕਿਰਿਆ ਕਰਦੇ ਹਨ, ਪਰੰਤੂ ਅੰਤਹਕਰਣ ਰੂਪੀ ਸ਼ੀਸ਼ੇ ਵਿਚ ਉਨ੍ਹਾਂ ਦੇ ਵੀ ਤਸਵੀਰ ਨਹੀਂ ਉੱਕਰੀ ਜਾ ਸਕਦੀ। ੩. ਤਸਵੀਰ ਖਿੱਚਣ ਵਾਲੇ ਸ਼ੀਸ਼ੇ ਦੀ ਨਿਆਈਂ ਗਿਆਨਵਾਨ ਪੁਰਖਾਂ ਦੇ ਅੰਤਹਕਰਣ ਰੂਪੀ ਸ਼ੀਸ਼ੇ ਵਿਚ ਫੋਟੋ ਖਿੱਚਣ ਵਾਲਾ ਆਪ ਹੀ ਸੱਚ ਸਰੂਪ ਪ੍ਰਗਟ ਹੋ ਜਾਂਦਾ ਹੈ **ਅਥਵਾ** ਸੰਸਾਰੀ ਲੋਕਾਂ ਦੇ ਅੰਦਰ ਹੈਤਾ ਰੂਪ ਹੋ ਕੇ ਭਾਸਦਾ ਹੈ, ਅਧਿਕਾਰੀ ਜਨਾਂ ਦੇ ਅੰਦਰ ਪ੍ਰਤੀਬਿੰਬ ਰੂਪ ਹੋ ਕੇ **ਵਾ:** ਚੇਤਨ ਸੱਤਾ ਰੂਪ ਹੋ ਕੇ ਭਾਸਦਾ ਹੈ, ਬ੍ਰਹਮ ਗਿਆਨੀਆਂ ਦੇ ਹਿਰਦੇ ਅੰਦਰ ਅਨੰਦ ਰੂਪ ਹੋ ਕੇ ਭਾਸਦਾ ਹੈ।

## ਤੈਸੇ ਹੀ ਹਰਿ ਬਸੇ ਨਿਰੰਤਰਿ; ਘਟ ਹੀ ਖੋਜਹੁ ਭਾਈ ॥੧॥

ਹੇ ਭਾਈ! ਤੈਸੇ = ਉਸੇ ਪ੍ਰਕਾਰ ਹੀ ਨਿਰੰਤਰਿ = ਅੰਤਰੇ ਤੋਂ ਰਹਿਤ **ਵਾ:** ਨਿਰੰਤਰਿ = ਇਕ-ਰਸ ਹਰਿ = ਪਰਮੇਸ਼ਰ ਬਸੇ = ਵੱਸ ਰਿਹਾ ਹੈ, ਉਸ ਨੂੰ ਆਪਣੇ ਘਟ = ਹਿਰਦੇ ਵਿੱਚੋਂ ਹੀ ਖੋਜਹੁ = ਖੋਜ ਲਵੋ **ਵਾ:** ਜਦੋਂ ਤੁਹਾਡੇ ਹਿਰਦੇ ਅੰਦਰ ਭਾਈ = ਭਾਵਨਾ ਪੈਦਾ ਹੋ ਗਈ ਤਾਂ ਅੰਦਰੋਂ ਹੀ ਪ੍ਰਕਾਸ਼ ਰੂਪ ਪਰਮੇਸ਼ਰ ਨੂੰ ਖੋਜ ਲਵੋਗੇ ॥੧॥

## ਬਾਹਰਿ ਭੀਤਰਿ ਏਕੋ ਜਾਨਹੁ; ਇਹੁ ਗੁਰ ਗਿਆਨੁ ਬਤਾਈ ॥

ਬਾਹਰਿ ਭਾਵ ਸੰਸਾਰ ਵਿਚ ਤੇ ਆਪਣੇ ਹਿਰਦੇ ਭੀਤਰਿ = ਵਿਚ ਏਕੋ = ਇਕ ਅਦ੍ਵੈਤ ਰੂਪ ਪਰਮੇਸ਼ਰ ਨੂੰ ਹੀ ਜਾਨਹੁ = ਜਾਣੋ, ਇਹ ਪੂਰੇ ਗੁਰ = ਸਤਿਗੁਰਾਂ ਨੇ ਸਾਨੂੰ ਗਿਆਨ ਦੀ ਗੱਲ ਬਤਾਈ = ਦੱਸੀ ਹੈ।

## ਜਨ ਨਾਨਕ ਬਿਨੁ ਆਪਾ ਚੀਨੈ; ਮਿਟੈ ਨ ਭ੍ਰਮ ਕੀ ਕਾਈ ॥੨॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸਾਡੀ ਜਨ = ਦਾਸਾਂ ਦੀ ਗੁਰ ਦੁਆਰਾ ਆਪਾ = ਆਪਣੇ ਆਤਮਾ ਦੇ ਸਰੂਪ ਚੀਨੈ = ਜਾਣੇ ਤੋਂ ਬਿਨੁ = ਬਗ਼ੈਰ ਹਿਰਦੇ ਵਿੱਚੋਂ ਕਾਈ = ਕੋਈ ਵੀ ਭਰਮ ਕੀ = ਦੀ ਅੰਸ਼ ਨ = ਨਹੀਂ ਮਿਟੈ = ਮਿਟਦੀ **ਵਾ:** ਭਰਮ ਰੂਪੀ ਕਾਈ = ਜਾਲਾ ਨਹੀਂ ਮਿਟੈ = ਮਿਟਦਾ **ਵਾ:** ਮਨ ਵਿੱਚੋਂ ਭਰਮ ਦੀ ਕਾਈ = ਮੈਲ ਨਹੀਂ ਮਿਟਦੀ ॥੨॥੧॥

## ਧਨਾਸਰੀ ਮਹਲਾ ੯ ॥

***ਪ੍ਰਸ਼ਨ :*** *ਫੇਰ ਮਹਾਤਮਾ ਜਨਾਂ ਨੇ ਗੁਰੂ ਜੀ ਦੇ ਅੱਗੇ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ਜੀ! ਸੰਸਾਰ ਭਰਮ ਵਿਚ ਕਿਉਂ ਭੁੱਲ ਗਿਆ ਹੈ।*

***ਗੁਰ ਉੱਤਰ :***

## ਸਾਧੋ; ਇਹੁ ਜਗੁ ਭਰਮ ਭੁਲਾਨਾ ॥

ਹੇ ਸਾਧੋ = ਸੰਤ ਜਨੋਂ! ਇਹ ਜਗੁ = ਜੀਵ **ਵਾ:** ਸੰਸਾਰ ਭਰਮ ਵਿਚ ਭੁਲਾਨਾ = ਭੁੱਲਿਆ ਹੋਇਆ ਹੈ।

## ਰਾਮ ਨਾਮ ਕਾ ਸਿਮਰਨੁ ਛੋਡਿਆ; ਮਾਇਆ ਹਾਥਿ ਬਿਕਾਨਾ ॥੧॥ਰਹਾਉ॥

ਰਾਮ = ਪਰਮੇਸ਼ਰ ਦੇ ਨਾਮ ਕਾ = ਦਾ ਸਿਮਰਨੁ = ਭਜਨ ਛੋਡਿਆ = ਛੱਡ ਕੇ ਮਾਇਆ ਦੇ ਅਧੀਨ ਹੋਣ ਰੂਪ ਹਾਥਿ = ਹੱਥਾਂ ਵਿਚ ਬਿਕਾਨਾ = ਵਿੱਕਿਆ ਹੋਇਆ ਹੈ ॥੧॥ਰਹਾਉ॥

## ਮਾਤ ਪਿਤਾ ਭਾਈ ਸੁਤ ਬਨਿਤਾ; ਤਾ ਕੈ ਰਸਿ ਲਪਟਾਨਾ ॥

ਮਾਤ = ਮਾਂ, ਪਿਤਾ = ਪਿਓ, ਭਾਈ = ਭਰਾ, ਸੁਤ = ਪੁੱਤਰ ਤੇ ਬਨਿਤਾ = ਇਸਤਰੀ ਆਦਿਕ ਜੋ ਪਰਿਵਾਰ ਹੈ, ਤਾ = ਉਨ੍ਹਾਂ ਕੈ = ਦੇ ਰਸ = ਪ੍ਰੇਮ ਵਿਚ ਹੀ ਹਰ ਵਕਤ ਲਪਟਾਨਾ = ਫਸਿਆ ਰਹਿੰਦਾ ਹੈ। ਅਤੇ

**[ਅੰਗ ੬੮੫]**

## ਜੋਬਨੁ ਧਨੁ, ਪ੍ਰਭਤਾ ਕੈ ਮਦ ਮੈ; ਅਹਿਨਿਸਿ ਰਹੈ ਦਿਵਾਨਾ ॥੧॥

ਜੋਬਨੁ = ਜਵਾਨੀ, ਧਨ ਪਦਾਰਥ ਤੇ ਆਪਣੀ ਪ੍ਰਭਤਾ = ਵਡਿਆਈ ਕੈ = ਦੇ ਮਦ = ਹੰਕਾਰ ਮੈ = ਵਿਚ ਅਹਿਨਿਸਿ = ਰਾਤ ਦਿਨੇ ਹੀ ਦਿਵਾਨਾ = ਝੱਲਾ ਹੋਇਆ ਤੁਰਿਆ ਫਿਰਦਾ ਰਹੈ = ਰਹਿੰਦਾ ਹੈ ॥੧॥

## ਦੀਨ ਦਇਆਲ ਸਦਾ ਦੁਖ ਭੰਜਨ; ਤਾ ਸਿਉ ਮਨੁ ਨ ਲਗਾਨਾ ॥

ਜੋ ਦੀਨ = ਗ਼ਰੀਬਾਂ ਤੇ ਦਇਆਲ = ਦਇਆ ਕਰਨ ਵਾਲਾ ਤੇ ਸਦਾ = ਹਮੇਸ਼ਾ ਹੀ ਜੰਮਣ ਮਰਨ ਦੇ ਆਦਿ ਸਾਰੇ ਦੁੱਖਾਂ ਨੂੰ ਭੰਜਨ = ਭੰਨਣ ਵਾਲਾ ਪਰਮੇਸ਼ਰ ਹੈ, ਤਾ = ਉਸ ਪਰਮੇਸ਼ਰ ਦੇ ਨਾਮ ਸਿਉ = ਨਾਲ ਜੀਵ ਆਪਣੇ ਮਨ ਨੂੰ ਨਹੀਂ ਲਗਾਨਾ = ਲਗਾਉਂਦਾ।

## ਜਨ ਨਾਨਕ, ਕੋਟਨ ਮੈ ਕਿਨਹੂ; ਗੁਰਮੁਖਿ ਹੋਇ ਪਛਾਨਾ ॥੨॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਕੋਟਨ = ਕ੍ਰੋੜਾਂ ਵਿੱਚੋਂ ਕਿਨਹੂ = ਕਿਸੇ ਵਿਰਲੇ ਜਨ = ਪੁਰਖ ਨੇ ਹੀ ਗੁਰਮੁਖ ਹੋਇ = ਹੋ ਕੇ ਗੁਰਾਂ ਦੁਆਰਾ ਪਰਮੇਸ਼ਰ ਨੂੰ ਪਛਾਨਾ = ਪਛਾਨਣਾ ਕੀਤਾ ਹੈ ॥੨॥੨॥

## ਧਨਾਸਰੀ ਮਹਲਾ ੯ ॥

ਸਿੱਖਾਂ ਤੇ ਮਹਾਤਮਾ ਜਨਾਂ ਨੇ ਹੱਥ ਜੋੜ ਕੇ ਸਤਿਗੁਰਾਂ ਅੱਗੇ ਬੇਨਤੀ ਕੀਤੀ ਕਿ ਹੇ ਸਤਿਗੁਰੂ! ਕਈ ਜੋਗੀ ਘਰ ਬਾਰ ਛੱਡ ਕੇ ਜੰਗਲਾਂ ਵਿਚ ਚਲੇ ਜਾਂਦੇ ਹਨ, ਕੀ ਉਨ੍ਹਾਂ ਨੂੰ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਸੁਣ ਕੇ ਸਤਿਗੁਰੂ ਜੀ ਜੋਗੀ ਅਤੇ ਅਜੋਗੀ ਦੇ ਲਖਣ ਕਰਦੇ ਹਨ; ਪਹਿਲਾਂ ਅਜੋਗੀ ਦੇ ਲਖਣ ਕਰਦੇ ਹਨ :

## ਤਿਹ ਜੋਗੀ ਕਉ; ਜੁਗਤਿ ਨ ਜਾਨਉ ॥

ਹੇ ਭਾਈ! ਤਿਹ = ਉਸ ਪ੍ਰਾਣਾਯਾਮ ਕਰਨ ਵਾਲੇ ਜੋਗੀ ਦੇ ਮਨ ਕਉ = ਨੂੰ ਪਰਮੇਸ਼ਰ ਵਿਚ ਜੁਗਤਿ = ਜੁੜਿਆ ਨਾ ਜਾਨਉ = ਜਾਣੋ **ਵਾ:** ਜਿਸ ਨੇ ਆਤਮਾ ਪਰਮਾਤਮਾ ਦੀ ਏਕਤਾ ਰੂਪੀ ਜੁਗਤੀ ਨਹੀਂ ਜਾਣੀ।

## ਲੋਭ ਮੋਹ ਮਾਇਆ ਮਮਤਾ ਫੁਨਿ;
## ਜਿਹ ਘਟਿ ਮਾਹਿ ਪਛਾਨਉ ॥੧॥ਰਹਾਉ॥

ਫੁਨਿ = ਪੁਨਾ ਪਦਾਰਥਾਂ ਦੇ ਜੋੜਨ ਦਾ ਲੋਭ = ਲਾਲਚ, ਸਰੀਰਾਂ ਦਾ ਮੋਹ = ਸਨੇਹ ਫੁਨਿ = ਪੁਨਾ ਮਾਇਆ ਦੀ ਮਮਤਾ = ਅਪਣੱਤ (ਮੇਰ) ਜਿਹ = ਜਿਸ ਜੋਗੀ ਦੇ ਘਟਿ = ਹਿਰਦੇ ਮਾਹਿ = ਵਿਚ ਪਛਾਨਉ = ਪਛਾਣੀਦੇ ਹਨ, ਉਹ ਜੋਗੀ ਪੁਰਖ ਨਹੀਂ ਅਜੋਗੀ ਹੈ ॥੧॥ਰਹਾਉ॥ ਅੱਗੇ ਜੋਗੀ ਦੇ ਲੱਖਣ ਦੱਸਦੇ ਹਨ :

## ਪਰ ਨਿੰਦਾ ਉਸਤਤਿ ਨਹ ਜਾ ਕੈ; ਕੰਚਨ ਲੋਹ ਸਮਾਨੋ ॥

ਜਾ = ਜਿਸ ਕੈ = ਦੇ ਹਿਰਦੇ ਵਿਚ ਪਰ = ਪਰਾਈ ਨਿੰਦਾ = ਨਿੰਦਿਆ ਤੇ ਆਪਣੀ ਉਸਤਤਿ = ਵਡਿਆਈ

ਦੀ ਇੱਛਾ ਨਹ = ਨਾ ਹੋਵੇ **ਵਾ:** ਕਿਸੇ ਦੀ ਬੇਲੋੜੀ ਵਡਿਆਈ ਕਰਨ ਦੀ ਇੱਛਾ ਨਾ ਹੋਵੇ, ਅਤੇ ਕੰਚਨ = ਸੋਨੇ ਤੇ ਲੋਹ = ਲੋਹੇ ਨੂੰ ਸਮਾਨੋ = ਇੱਕੋ ਜਿਹਾ ਸਮਝੇ **ਵਾ:** ਸੋਨੇ ਦੀ ਨਿਆਈਂ ਦੇਵ ਸਰੀਰਾਂ ਵਿਚ, ਲੋਹੇ ਦੀ ਨਿਆਈਂ ਤਾਮਸੀ ਜੀਵਾਂ ਆਦਿ ਸਾਰਿਆਂ ਵਿਚ ਇਕ ਪਰਮੇਸ਼ਰ ਦੀ ਜੋਤ ਨੂੰ ਹੀ ਸਮਾਨੋ = ਬਰਾਬਰ ਸਮਝੇ। ਅਤੇ :

## ਹਰਖ ਸੋਗ ਤੇ ਰਹੈ ਅਤੀਤਾ; ਜੋਗੀ ਤਾਹਿ ਬਖਾਨੋ ॥੧॥

ਜੋ ਪਦਾਰਥਾਂ ਦੇ ਆਇਆਂ ਤੋਂ ਹਰਖ = ਖ਼ੁਸ਼ ਹੋਣਾ, ਪਦਾਰਥਾਂ ਦੇ ਵਿਛੜਨੇ ਤੋਂ ਸੋਗ = ਗ਼ਮੀ ਹੋਣੀ **ਵਾ:** ਸੁਖ ਦੁਖ ਤੇ = ਤੋਂ ਅਤੀਤਾ = ਨਿਰਲੇਪ ਰਹੈ = ਰਹਿੰਦਾ ਹੈ, ਤਾਹਿ = ਉਸ ਨੂੰ ਵਾਹਿਗੁਰੂ ਵਿਚ ਜੁੜਿਆ ਹੋਇਆ ਜੋਗੀ ਬਖਾਨੋ = ਕਹੋ **ਵਾ:** ਕਹੀਦਾ ਹੈ ॥੧॥

## ਚੰਚਲ ਮਨੁ ਦਹ ਦਿਸਿ ਕਉ ਧਾਵਤ; ਅਚਲ ਜਾਹਿ ਠਹਰਾਨੋ ॥

(**ਅਚੱਲ** ਦਾ ਉਚਾਰਨ ਅੱਧਕ ਸਹਿਤ ਹੈ)

ਜੋ ਚੰਚਲ = ਥਿਰ ਜਾਂ ਟਿਕ ਕੇ ਨਾ ਰਹਿਣ ਵਾਲਾ ਮਨ ਦਹ = ਦਸੋ ਦਿਸਿ = ਦਿਸ਼ਾਵਾਂ ਦੇ ਪਦਾਰਥਾਂ ਵੱਲ ਕਉ = ਨੂੰ ਧਾਵਤ = ਦੌੜਦਾ ਰਹਿੰਦਾ ਹੈ, ਇਸ ਮਨ ਦੀ ਜਾਹਿ = ਜਿਸ ਪੁਰਖ ਨੇ ਗੁਰਾਂ ਦੁਆਰਾ ਚੰਚਲਤਾ ਗਵਾ ਕੇ ਅਚਲ = ਨਾ ਚੱਲਣ ਵਾਲੇ ਭਾਵ ਇਕ-ਰਸ ਰਹਿਣ ਵਾਲੇ ਬ੍ਰਹਮ ਵਿਚ ਠਹਰਾਨੋ = ਠਹਿਰਾਇਆ, ਟਿਕਾਉਣਾ ਕੀਤਾ ਹੈ।

## ਕਹੁ ਨਾਨਕ ਇਹ ਬਿਧਿ ਕੋ ਜੋ ਨਰੁ; ਮੁਕਤਿ ਤਾਹਿ ਤੁਮ ਮਾਨੋ ॥੨॥੩॥

ਸਤਿਗੁਰੂ ਜੀ ਕਹੁ = ਕਥਨ ਕਰਦੇ ਹਨ ਕਿ ਇਹ = ਇਸ ਬਿਧਿ = ਤਰ੍ਹਾਂ ਕੋ = ਦਾ ਜੋ ਨਰੁ = ਪੁਰਖ ਹੈ, ਤਾਹਿ = ਉਸ ਪੁਰਖ ਨੂੰ ਤੁਮ = ਤੁਸੀਂ ਮੁਕਤ ਸਰੂਪ ਕਰਕੇ ਮਾਨੋ = ਮੰਨੋ ਭਾਵ ਮੁਕਤ ਹੋਇਆ ਜਾਣੋ ॥੨॥੩॥

## ਧਨਾਸਰੀ ਮਹਲਾ ੯ ॥

ਜੋ ਅਧਿਕਾਰੀ ਜਨ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕਰਦੇ ਹਨ, ਉਹ ਬੇਨਤੀ ਕਰਨ ਦੀ ਜਾਚ ਸਤਿਗੁਰੂ ਜੀ ਜਗਿਆਸੂ ਜਨਾਂ ਨੂੰ ਦੱਸਦੇ ਹੋਏ ਸ਼ਬਦ ਉਚਾਰਨ ਕਰਦੇ ਹਨ ਕਿ ਇਉਂ ਬੇਨਤੀ ਕਰੀਏ ਕਿ :

## ਅਬ; ਮੈ ਕਉਨੁ ਉਪਾਉ ਕਰਉ ॥

ਹੇ ਸਤਿਗੁਰੂ ਜੀ ! ਅਬ = ਹੁਣ ਮੈਂ ਇਸ ਮਨੁੱਖਾ ਜਨਮ ਦੇ ਸਮੇਂ ਵਿਚ ਵਾਹਿਗੁਰੂ ਨੂੰ ਮਿਲਣ ਦਾ ਕਉਨੁ = ਕਿਹੜਾ ਉਪਾਉ = ਯਤਨ ਕਰਉ = ਕਰਾਂ।

## ਜਿਹ ਬਿਧਿ ਮਨ ਕੋ ਸੰਸਾ ਚੂਕੈ; ਭਉ ਨਿਧਿ ਪਾਰਿ ਪਰਉ ॥੧॥ਰਹਾਉ॥

ਜਿਹ = ਜਿਸ ਬਿਧਿ = ਪ੍ਰਕਾਰ ਮਨ ਕੋ = ਦਾ ਪ੍ਰਮਾਣ, ਪ੍ਰਮੇਯ ਗਤਿ ਆਦਿ ਸੰਸਾ = ਸ਼ੱਕ (ਭਰਮ) ਚੂਕੈ = ਚੁੱਕਿਆ ਜਾਵੇ ਅਤੇ ਮੈਂ ਭਉ = ਭੈਦਾਇਕ ਸੰਸਾਰ ਨਿਧਿ = ਸਮੁੰਦਰ ਤੋਂ ਪਾਰ ਮੁਕਤੀ ਰੂਪੀ ਕਿਨਾਰੇ ਤੇ ਜਾ ਪਰਉ = ਪਵਾਂ ਭਾਵ ਜਾ ਪ੍ਰਵੇਸ਼ ਹੋਵਾਂ ॥੧॥ਰਹਾਉ॥

## ਜਨਮੁ ਪਾਇ ਕਛੁ ਭਲੋ ਨ ਕੀਨੋ; ਤਾ ਤੇ ਅਧਿਕ ਡਰਉ ॥

ਹੇ ਗ਼ਰੀਬ ਨਿਵਾਜ਼ ਸਤਿਗੁਰੂ ਜੀ ! ਜਦੋਂ ਮੈਂ ਮਨੁੱਖਾ ਜਨਮ ਪਾਇ = ਪਾ ਕੇ ਕਛੁ = ਕੋਈ ਵੀ ਭਲੋ = ਚੰਗਾ ਪਰਉਪਕਾਰ ਵਾਲਾ ਕੰਮ ਨ = ਨਹੀਂ ਕੀਨੋ = ਕੀਤਾ ਤਾ ਤੇ = ਤਿਸ ਕਰਕੇ ਮੈਂ ਜਮਾਂ ਤੋਂ ਅਧਿਕ = ਬਹੁਤ ਡਰਉ = ਡਰਦਾ ਹਾਂ।

## ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ; ਯਹ ਜੀਅ ਸੋਚ ਧਰਉ ॥੧॥

ਹੇ ਸਤਿਗੁਰੂ ਜੀ ! ਆਪ ਜੀ ਦੀ ਆਗਿਆ ਅਨੁਸਾਰ ਮਨ ਬਚ = ਬਚਨ ਭਾਵ ਬਾਣੀ, ਕ੍ਰਮ = ਸਰੀਰ ਦੇ ਰੋਮ ਰੋਮ ਕਰਕੇ ਹਰਿ = ਪਰਮੇਸ਼ਰ ਦੇ ਗੁਣ ਨਹੀਂ ਗਾਏ = ਗਾਉਣਾ ਕੀਤੇ, ਯਹ = ਇਹ ਸੋਚ = ਚਿੰਤਾ ਮੈਂ ਬੜੀ ਆਪਣੇ ਜੀਅ = ਹਿਰਦੇ ਵਿਚ ਧਰਉ = ਧਾਰਨ ਕਰਦਾ ਹਾਂ ॥੧॥

## ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ; ਪਸੁ ਜਿਉ ਉਦਰੁ ਭਰਉ ॥

ਹੇ ਸਤਿਗੁਰੂ ਜੀ ! ਆਪ ਜੀ ਤੋਂ ਗੁਰਮਤਿ ਦੇ ਬਚਨ **ਵਾ:** ਗੁਰਮਤਿ = ਗੁਰ ਸਿੱਖਿਆ ਸੁਣ ਕੇ ਵੀ ਕਛੁ = ਕੁਝ ਗਿਆਨ **ਵਾ:** ਆਤਮਿਕ ਗਿਆਨ = ਬੋਧ ਉਪਜਿਓ = ਪੈਦਾ ਨ = ਨਹੀਂ ਹੋਇਆ, ਭਾਵ ਗੁਰ ਸਿੱਖਿਆ ਧਾਰਨ ਨਹੀਂ ਕੀਤੀ, ਨਿਤ ਪਸੁ = ਪਸ਼ੂਆਂ ਜਿਉ = ਵਾਂਗ ਆਪਣੇ ਉਦਰ = ਪੇਟ ਦੇ ਤਾਈਂ ਚੰਗੇ ਚੰਗੇ ਪਦਾਰਥ ਖਾ ਕੇ ਭਰਉ = ਭਰਦਾ ਰਹਿੰਦਾ ਹਾਂ ਭਾਵ ਭਰ ਲੈਂਦਾ ਹਾਂ; ਜੈਸਾ ਕਿ :

**ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ ॥**

*(ਰਾਗ ਮਾਰੂ ਬਾਣੀ ਕਬੀਰ ਜੀ ਦੀ, ਅੰਗ ੧੧੦੫)*

## ਕਹੁ ਨਾਨਕ ਪ੍ਰਭ ਬਿਰਦੁ ਪਛਾਨਉ; ਤਬ ਹਉ ਪਤਿਤ ਤਰਉ ॥੨॥੪॥੯॥੯॥੧੩॥੫੮॥੪॥੯੩॥

ਸਤਿਗੁਰੂ ਜੀ ਕਹੁ = ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ਜੀ ! ਆਪਣੇ ਪਤਿਤ ਪਾਵਨ ਵਾਲੇ ਆਦਿ ਬਿਰਦੁ = ਧਰਮ (ਪ੍ਰਣ) ਨੂੰ ਪਛਾਨਉ = ਪਛਾਣੋ, ਤਬ = ਤਦ ਹਉ = ਮੈਂ ਪਤਿਤ = ਪਾਪੀ ਤਰਉ = ਤਰ ਸਕਦਾ ਹਾਂ ॥੨॥੪॥੯॥੯॥੧੩॥੫੮॥੪॥੯੩॥

**ਸ਼ਬਦ ਦੇ ਅਖ਼ੀਰ ਵਿਚ ਆਏ ਅੰਕਾਂ ਦਾ ਵੇਰਵਾ ਇਸ ਪ੍ਰਕਾਰ ਹੈ :**

ਇਸ ਸ਼ਬਦ ਦੀਆਂ ਦੋ ਪਉੜੀਆਂ ਹੋਣ ਕਾਰਨ ੨ ਅੰਕ ਲਗਾਇਆ ਹੈ।

ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਚਾਰ ਸ਼ਬਦ ਉਚਾਰਨ ਕੀਤੇ ਹਨ, ਇਸ ਕਰਕੇ ੪ ਅੰਕ ਲਗਾਇਆ ਹੈ।

ਧਨਾਸਰੀ ਰਾਗ ਦੇ ਆਰੰਭ ਵਿਚ ਜੋ ਸ਼ਬਦ ਆਏ।

ਪਹਿਲੇ ਪਾਤਸ਼ਾਹ ਜੀ ਦੇ ੯ ਸ਼ਬਦ ਆਏ ਹਨ।

ਤੀਸਰੇ ਪਾਤਸ਼ਾਹ ਜੀ ਦੇ ਵੀ ੯ ਸ਼ਬਦ ਆਏ ਹਨ।

ਚੌਥੇ ਪਾਤਸ਼ਾਹ ਜੀ ਦੇ ੧੩ ਸ਼ਬਦ ਆਏ ਹਨ।

ਪੰਜਵੇਂ ਪਾਤਸ਼ਾਹ ਜੀ ਦੇ ੫੮ ਸ਼ਬਦ ਆਏ ਹਨ।

ਨੌਂਵੇਂ ਪਾਤਸ਼ਾਹ ਜੀ ਦੇ ੪ ਸ਼ਬਦ ਆਏ ਹਨ।

ਕੁਲ ਜੋੜ ੯੩ ਹੈ।

## ਧਨਾਸਰੀ ਮਹਲਾ ੧ ਘਰੁ ੨ ਅਸਟਪਦੀਆ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਅਚਲ ਬਟਾਲੇ ਸਿੱਧ ਮਿਲੇ ਹਨ, ਤਾਂ ਸਿੱਧ ਗੁਰੂ

ਜੀ ਨੂੰ ਕਹਿਣ ਲੱਗੇ ਕਿ ਅਸੀਂ ਤਾਂ ਪ੍ਰਿਥਵੀ ਦੇ ਨੌਂ ਖੰਡਾਂ ਵਿਚ ਸੈਰ ਕਰਦੇ ਹਾਂ ਤੇ ਮਾਨ ਸਰੋਵਰ ਵਿਚ ਇਸ਼ਨਾਨ ਕਰਦੇ ਹਾਂ, ਮਾਨ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਸੱਤ ਸਮੁੰਦਰਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੁੰਦਾ ਹੈ ਤੇ ਉਥੇ ਸਾਨੂੰ ਹੀਰੇ ਜਵਾਹਰਰਾਤ ਆਦਿਕ ਵੀ ਮਿਲ ਜਾਂਦੇ ਹਨ, ਤਾਂ ਸੁਣ ਕੇ ਸਤਿਗੁਰੂ ਜੀ ਨੇ ਧਨਾਸਰੀ ਰਾਗ ਵਿਚ, ਦੂਸਰੇ ਸੁਰਤਾਲ ਵਿਚ (ਅਸਟਪਦੀਆ = ਅੱਠਾਂ ਅੱਠਾਂ ਪਦਾਂ ਵਾਲੇ ਸ਼ਬਦ) ਅਸਟਪਦੀਆ ਨਾਮੀ ਬਾਣੀ ਵਿਚ ਗੁਰੂ (ਅਕਾਲ ਪੁਰਖ) ਨੂੰ ਮਾਨ ਸਰੋਵਰ ਰੂਪ ਕਥਨ ਕਰਦਿਆਂ ਪਹਿਲਾਂ ਮੰਗਲ ਕਰ ਕੇ ਪਵਿੱਤਰ ਸ਼ਬਦ ਉਚਾਰਨ ਕਰਦੇ ਹਨ :

੧ = ਅਦ੍ਵੈਤ ਰੂਪ ਪਰਮੇਸ਼ਰ ਓੰ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

# ਗੁਰੁ ਸਾਗਰੁ; ਰਤਨੀ ਭਰਪੂਰੇ ॥

ਹੇ ਸਿੱਧੋ ! ਸਾਡੇ ਗੁਰ = ਗੁਰੂ (ਅਕਾਲ ਪੁਰਖ) ਜੀ ਦਾ ਸਰੂਪ ਸਾਗਰੁ = ਮਾਨ ਸਰੋਵਰ ਦੀ **ਵਾ:** ਖੀਰ ਸਮੁੰਦਰ ਦੀ ਨਿਆਈਂ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਪ੍ਰਤੱਖ ਮਾਨ ਸਰੋਵਰ ਵਿਚ ਮੋਤੀ, ਹੀਰੇ ਰਤਨ ਵ.ਗੈਰਾ ਹੁੰਦੇ ਹਨ, ਤੁਹਾਡੇ ਮਾਨ ਸਰੋਵਰ ਵਿਚ ਕਿਹੜੇ ਰਤਨ ਹਨ ?*

***ਗੁਰ ਉੱਤਰ :*** ਰਤਨੀ ਭਰਪੂਰੇ ॥

ਗੁਰੂ (ਅਕਾਲ ਪੁਰਖ) ਰੂਪ ਮਾਨ ਸਰੋਵਰ **ਵਾ:** ਖ਼ੀਰ ਸਮੁੰਦਰ ਸ਼ੁਭ ਗੁਣਾਂ ਰੂਪੀ **ਵਾ:** ਵੈਰਾਗ, ਬਿਬੇਕ, ਖਟ ਸੰਪਤੀ ਮੋਖ ਇੱਛਾ ਆਦਿ ਮੋਤੀ ਹੀਰੇ ਰਤਨਾਂ ਨਾਲ ਭਰਪੂਰੇ = ਲਬਾ ਲਬ ਭਰੇ ਹੋਏ ਹਨ।

ਹੇ ਸਤਿਗੁਰੂ ਜੀ ! ਜਦੋਂ ਦੇਵਤਿਆਂ ਤੇ ਦੈਂਤਾਂ ਨੇ ਖੀਰ ਸਮੁੰਦਰ ਰਿੜਕਿਆ ਸੀ ਤਾਂ ਉਸ ਵਿੱਚੋਂ ਚੌਦਾਂ ਰਤਨ ਨਿਕਲੇ ਸਨ; ਜੈਸਾ ਕਿ :

**ਸ੍ਰੀ ਮਣਿ ਰੰਭਾ ਵਾਰਨੀ, ਧਨਖ ਧਨੰਤਰ ਬਾਜ।**
**ਬਿਖ ਧੇਨੁ ਸਸਿ ਕਲਪਤਰ, ਸੰਖ ਅਮੀ ਗਜਰਾਜ।** *(ਧਰਮ ਸ਼ਾਸਤ੍ਰ)*

੧. ਸ੍ਰੀ = ਲੱਛਮੀ, ੨. ਮਣਿ = ਮਣੀ, ੩. ਰੰਭਾ = ਅਪਸਰਾ, ੪. ਵਾਰਨੀ = ਸ਼ਰਾਬ ੫. ਧਨਖ = ਸਾਰੰਗ ਧਨੁਸ਼ ੬. ਧਨੰਤਰ = ਦੇਵਤਿਆਂ ਦਾ ਵੈਦ ਭਾਵ ਧਨੰਤਰ ਵੈਦ, ੭. ਬਾਜ = ਉਚ ਸ੍ਰਵਾ ਘੋੜਾ, ੮. ਬਿਖ = ਜ਼ਹਿਰ, ੯. ਧੇਨੁ = ਕਾਮਧੇਨ ਗਊ, ੧੦. ਸਸਿ = ਚੰਦਰਮਾ, ੧੧. ਕਲਪਤਰ = ਕਲਪ ਬ੍ਰਿਛ, ੧੨. ਪਾਂਚ ਜਨਯ ਸੰਖ, ੧੩. ਅਮੀ = ਅੰਮ੍ਰਿਤ, ੧੪. ਗਜਰਾਜ = ਐਰਾਵਤ ਹਾਥੀ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਤੁਹਾਡੇ ਗੁਰੂ ਰੂਪ ਖੀਰ ਸਮੁੰਦਰ ਵਿਚ ਚੌਦਾਂ ਰਤਨ ਕਿਹੜੇ ਹਨ ?*

***ਉੱਤਰ :*** ਹੇ ਸਿੱਧੋ ! ਸਾਡੇ ਗੁਰੂ ਅਕਾਲ ਪੁਰਖ ਰੂਪੀ ਖੀਰ ਸਮੁੰਦਰ ਵਿਚ ਇਹ ਚੌਦਾਂ ਰਤਨ ਹਨ। ੧. ਸ੍ਰੀ ਲੱਛਮੀ ਦੀ ਨਿਆਈਂ ਭਗਤੀ, ੨. ਕੌਸਤਕ ਮਣੀ ਦੀ ਨਿਆਈਂ ਸ਼ਰਧਾ, ੩. ਰੰਭਾ ਦੀ ਨਿਆਈਂ ਸ਼ਾਂਤੀ, ੪. ਸ਼ਰਾਬ ਦੀ ਨਿਆਈਂ ਪ੍ਰੇਮ ਜਾਂ ਨਾਮ ਦੀ ਮਸਤੀ ਰੂਪ ਸ਼ਰਾਬ, ੫. ਧਰਮ ਰੂਪੀ ਧਨੁਖ, ੬. ਨਾਮ ਰੂਪੀ ਧਨੰਤਰ ਵੈਦ, ੭. ਉੱਦਮ ਰੂਪ ਉੱਚ ਸ੍ਰਵਾ ਘੋੜਾ, ੮. ਸਾਧਸੰਗਤ ਦੀ ਨਿੰਦਿਆ ਕਰਨ ਵਾਲਿਆਂ ਦਾ ਖੰਡਨ ਕਰਨ ਰੂਪ ਜ਼ਹਿਰ, ੯. ਕਾਮਧੇਨ ਰੂਪੀ ਸਾਧਸੰਗਤ, ੧੦. ਵੈਰਾਗ ਰੂਪ ਚੰਦਰਮਾ, ੧੧. ਅਭਿਆਸ ਰੂਪ ਕਲਪ ਬ੍ਰਿਛ, ੧੨. ਕੀਰਤਨ ਰੂਪ ਸੰਖ, ੧੩. ਨਾਮ ਗਿਆਨ ਰੂਪ, ਬ੍ਰਹਮਾਨੰਦ ਰੂਪੀ ਅੰਮ੍ਰਿਤ ਹੈ, ੧੪. ਜੋਗ ਰੂਪੀ ਗਜਰਾਜ ਹੈ।

***ਪ੍ਰਸ਼ਨ :*** *ਮਾਨ ਸਰੋਵਰ ਤੇ ਹੰਸ ਹੀਰੇ ਮੋਤੀ ਚੁੱਗਦੇ ਹਨ ਤੇ ਸਭ ਨੂੰ ਪਿਆਰੇ ਲੱਗਦੇ ਹਨ, ਤੁਹਾਡੇ ਗੁਰੂ ਰੂਪ ਮਾਨਸਰੋਵਰ ਤੇ ਕਿਹੜੇ ਹੰਸ ਹਨ ?*

***ਗੁਰ ਉੱਤਰ :***

## ਅੰਮ੍ਰਿਤੁ ਸੰਤ ਚੁਗਹਿ; ਨਹੀ ਦੂਰੇ ॥

ਹੇ ਸਿੱਧੋ ! ਸੰਤ = ਮਹਾਤਮਾ ਰੂਪੀ ਹੰਸ ਨਾਮ ਅੰਮ੍ਰਿਤ ਰੂਪੀ **ਵਾ:** ਬ੍ਰਹਮਾਨੰਦ ਰੂਪੀ ਹੀਰੇ ਮੋਤੀਆਂ ਦੇ ਚੋਗੇ ਨੂੰ ਚੁਗਹਿ = ਚੁਗਦੇ ਹਨ, ਗੁਰੂ ਸਾਹਿਬ ਰੂਪੀ ਮਾਨ ਸਰੋਵਰ ਤੋਂ ਮਹਾਤਮਾ ਰੂਪੀ ਹੰਸ ਦੂਰੇ = ਦੂਰ ਨਹੀਂ ਹੁੰਦੇ, ਭਾਵ ਹਰ ਵਕਤ ਗੁਰੂ ਸਾਹਿਬ ਜੀ ਦੇ ਪਾਸ ਹੀ ਨਿਕਟਵਰਤੀ ਹੋ ਕੇ ਸ਼ਰਧਾ ਭਾਵਨਾ ਨਾਲ ਲਿਵ ਲਾ ਕੇ ਬੈਠਦੇ ਹਨ।

## ਹਰਿ ਰਸੁ ਚੋਗ ਚੁਗਹਿ; ਪ੍ਰਭ ਭਾਵੈ ॥
## ਸਰਵਰ ਮਹਿ ਹੰਸੁ; ਪ੍ਰਾਨਪਤਿ ਪਾਵੈ ॥੧॥

ਮਹਾਤਮਾ ਰੂਪੀ ਹੰਸ ਹਰਿ = ਪਰਮੇਸ਼ਰ ਦੇ ਰਸੁ = ਪ੍ਰੇਮ ਰੂਪੀ ਚੋਗ = ਚੋਗੇ (ਦਾਣਿਆਂ) ਨੂੰ ਹੀ ਚੁਗਹਿ = ਚੁਗਦੇ ਹਨ **ਵਾ:** ਪਰਮੇਸ਼ਰ ਨਾਲ ਰਸੁ = ਪ੍ਰੇਮ ਕਰਕੇ ਵੈਰਾਗ, ਬਿਬੇਕ **ਵਾ:** ਸ਼ੁਭ ਗੁਣਾਂ ਰੂਪੀ ਚੋਗੇ ਨੂੰ ਚੁਗਦੇ ਹਨ, ਇਸੇ ਕਰਕੇ ਸੰਤ ਰੂਪੀ ਹੰਸ ਪ੍ਰਭ = ਪਰਮੇਸ਼ਰ ਨੂੰ ਭਾਵੈ = ਭਾਉਂਦੇ ਹਨ।

ਉਹੀ ਮਹਾਤਮਾ ਰੂਪੀ ਹੰਸ ਗੁਰੂ ਰੂਪ ਮਾਨ ਸਰੋਵਰ ਮਹਿ = ਵਿਚ ਰਹਿੰਦੇ ਹੋਏ ਪ੍ਰਾਨਪਤਿ = ਪ੍ਰਾਣਾਂ ਦੇ ਪਤੀ ਪਰਮੇਸ਼ਰ ਨੂੰ ਪਾਵੈ = ਪਾਉਂਦੇ ਹਨ **ਵਾ:** ਪਤੀ ਪਰਮੇਸ਼ਰ ਦੇ ਪ੍ਰੇਮ, ਅਨੰਦ, ਮੋਖ ਨੂੰ ਪਾਉਂਦੇ ਹਨ॥੧॥

## ਕਿਆ ਬਗੁ ਬਪੁੜਾ; ਛਪੜੀ ਨਾਇ ॥
## ਕੀਚੜਿ ਡੂਬੈ; ਮੈਲੁ ਨ ਜਾਇ ॥੧॥ਰਹਾਉ॥

(**ਨਾਇ** ਦਾ ਉਚਾਰਨ ਭਾਰਾ ਹੈ)

ਬਗੁ = ਬਗੁਲਾ ਬਪੁੜਾ = ਵਿਚਾਰਾ ਕਿਆ = ਕੀ ਛਪੜੀ ਦੇ ਪਾਨੀ ਵਿਚ ਨਾਇ = ਨ੍ਹਾਉਂਦਾ ਫਿਰਦਾ ਹੈ। ਛਪੜੀ ਦੇ ਕੀਚੜਿ = ਚਿੱਕੜ ਵਿਚ ਡੂਬੈ = ਡੁੱਬਣੇ ਕਰਕੇ ਉਹਦੇ ਅੰਦਰੋਂ ਮੈਲ ਨਹੀਂ ਜਾਇ = ਜਾਂਦੀ **ਅਥਵਾ** ਇਸੇ ਪ੍ਰਕਾਰ ਬਗਲੇ ਦੀ ਨਿਆਈਂ ਦੰਭੀ ਪੁਰਖ ਵਿਚਾਰਾ ਕੀ ਦੇਵੀ-ਦੇਵਤਿਆਂ ਦੀ ਉਪਾਸ਼ਨਾ **ਵਾ:** ਕੁਸੰਗਤਿ ਰੂਪੀ ਛਪੜੀ ਦੇ ਪਾਨੀ ਵਿਚ ਨਾਇ = ਨਹਾਉਂਦਾ ਹੈ, ਜਿਸ ਕਰਕੇ ਵਿਸ਼ੇ ਰੂਪੀ ਚਿੱਕੜ ਵਿਚ ਹੀ ਡੁੱਬ ਜਾਂਦਾ ਹੈ ਤੇ ਪਾਪਾਂ ਰੂਪੀ **ਵਾ:** ਰਾਗ ਦ੍ਵੈਖ ਰੂਪੀ ਮੈਲ ਅੰਦਰੋਂ ਨਹੀਂ ਜਾਂਦੀ॥੧॥ਰਹਾਉ॥

## ਰਖਿ ਰਖਿ ਚਰਨ; ਧਰੇ ਵੀਚਾਰੀ ॥ ਦੁਬਿਧਾ ਛੋਡਿ; ਭਏ ਨਿਰੰਕਾਰੀ ॥

ਜਿਵੇਂ ਹੰਸ ਆਪਣੇ ਚਰਨ = ਪੈਰਾਂ ਨੂੰ ਛੱਪੜੀਆਂ ਤੋਂ ਰਖਿ ਰਖਿ = ਰੋਕ ਰੋਕ ਕੇ ਭਾਵ ਬਚਾ ਬਚਾ ਕੇ ਵੀਚਾਰੀ = ਵਿਚਾਰ ਨਾਲ ਮਾਨ ਸਰੋਵਰ 'ਤੇ ਹੀ ਧਰੇ = ਧਰਦੇ ਹਨ ਭਾਵ ਛੱਪੜਾਂ 'ਤੇ ਨਹੀਂ ਧਰਦੇ।

ਇਸੇ ਪ੍ਰਕਾਰ ਮਹਾਤਮਾ ਰੂਪੀ ਹੰਸ ਆਪਣੇ ਮਨ ਬੁੱਧ ਰੂਪੀ ਚਰਨ = ਪੈਰਾਂ ਨੂੰ ਕੁਸੰਗਤ ਰੂਪੀ ਛੱਪੜੀ ਵੱਲੋਂ ਰੋਕ ਰੋਕ ਕੇ ਵਿਚਾਰ ਪੂਰਬਕ ਗੁਰੂ ਰੂਪ ਮਾਨ ਸਰੋਵਰ ਦੇ ਕੋਲ ਹੀ ਧਰਦੇ ਹਨ **ਵਾ:** ਆਪਣੇ ਸੰਕਲਪ ਵਿਕਲਪ ਰੂਪੀ ਚਰਨਾਂ ਨੂੰ ਵਿਸ਼ਿਆਂ ਵੱਲੋਂ ਰੋਕ ਕੇ ਗੁਰੂ ਰੂਪ ਮਾਨ ਸਰੋਵਰ ਦੀ ਵਿਚਾਰ ਨੂੰ ਧਾਰਨ ਵੱਲ ਜੋੜ ਕੇ ਰੱਖਦੇ ਹਨ। ਅਤੇ ਦੁਬਿਧਾ = ਦ੍ਵੈਤ ਵਾਲੀ ਬਿਰਤੀ ਨੂੰ ਛੋਡਿ = ਛੱਡ ਕੇ ਨਿਰੰਕਾਰੀ = ਨਿਰੰਕਾਰ ਦੇ ਉਪਾਸ਼ਕ ਭਏ = ਹੋਏ ਹਨ।

## ਮੁਕਤਿ ਪਦਾਰਥੁ; ਹਰਿ ਰਸ ਚਾਖੇ ॥ ਆਵਣ ਜਾਣ ਰਹੇ; ਗੁਰਿ ਰਾਖੇ ॥੨॥

ਉਨ੍ਹਾਂ ਮਹਾਤਮਾ ਰੂਪ ਹੰਸਾਂ ਨੇ ਹਰਿ = ਪਰਮੇਸ਼ਰ ਦੇ ਬ੍ਰਹਮਾਨੰਦ ਰੂਪੀ ਰਸ ਨੂੰ ਚਾਖੇ = ਚੱਖਣੇ **ਵਾ:** ਧਾਰਨ

ਕਰਕੇ ਮੁਕਤਿ = ਮੁਕਤੀ ਰੂਪ ਪਦਾਰਥ ਪਾਇਆ ਹੈ। ਇਸ ਕਰਕੇ ਉਨ੍ਹਾਂ ਦੀ ਗੁਰਿ = ਗੁਰੂ (ਅਕਾਲ ਪੁਰਖ) ਨੇ ਰਾਖੇ = ਰੱਖਿਆ ਕੀਤੀ ਹੈ **ਵਾ:** ਆਪਣੀ ਸ਼ਰਨ ਵਿਚ ਰੱਖਿਆ ਹੈ, ਅਤੇ ਉਹ ਜੂਨਾਂ ਵਿਚ ਆਵਣ = ਆਉਣ ਜਾਣ ਤੋਂ ਰਹੇ = ਰਹਿ ਗਏ ਹਨ, ਭਾਵ ਜੰਮਣ ਮਰਨ ਤੋਂ ਰਹਿਤ ਹੋ ਗਏ ਹਨ ॥੨॥

## ਸਰਵਰ ਹੰਸਾ; ਛੋਡਿ ਨ ਜਾਇ ॥ ਪ੍ਰੇਮ ਭਗਤਿ ਕਰਿ; ਸਹਜਿ ਸਮਾਇ ॥

ਜਿਵੇਂ ਹੰਸ ਮਾਨ ਸਰਵਰ = ਸਰੋਵਰ ਨੂੰ ਛੋਡਿ = ਛੱਡ ਕੇ ਕਿਸੇ ਹੋਰ ਥਾਂ ਨ = ਨਹੀਂ ਜਾਇ = ਜਾਂਦੇ, ਇਸੇ ਪ੍ਰਕਾਰ ਮਹਾਤਮਾ ਰੂਪ ਹੰਸ, ਗੁਰੂ (ਅਕਾਲ ਪੁਰਖ) ਰੂਪ ਸਰੋਵਰ ਨੂੰ ਛੱਡ ਕੇ ਕਿਸੇ ਹੋਰ ਦੇਵੀ-ਦੇਵਤਿਆਂ ਦੀ ਉਪਾਸ਼ਨਾ ਕਰਨ ਵਾਲੀ ਥਾਂ ਵਿਚ ਨਹੀਂ ਜਾਂਦੇ। ਉਹ ਤਾਂ ਪ੍ਰੇਮਾ ਭਗਤਿ = ਭਗਤੀ ਕਰਿ = ਕਰਕੇ ਸਹਜਿ = ਸੁੱਤੇ-ਸਿਧ ਹੀ ਵਾਹਿਗੁਰੂ ਵਿਚ **ਵਾ:** ਸੱਚ ਸਹਜਿ = ਸਰੂਪ ਵਿਚ ਸਮਾਇ = ਸਮਾਅ ਜਾਂਦੇ ਹਨ।

## ਸਰਵਰ ਮਹਿ ਹੰਸੁ; ਹੰਸ ਮਹਿ ਸਾਗਰੁ ॥ਅਕਥ ਕਥਾ; ਗੁਰ ਬਚਨੀ ਆਦਰੁ ॥੩॥

ਜਿਵੇਂ ਸਰਵਰ = ਮਾਨ ਸਰੋਵਰ ਦੇ ਮਹਿ = ਵਿਚ ਹੰਸ ਮਾਨ ਸਰੋਵਰ ਦੇ ਆਸਰੇ ਰਹਿੰਦੇ ਹਨ ਤੇ ਹੰਸਾ ਦੇ ਮਾਨ ਸਰੋਵਰ ਮਹਿ = ਵਿਚ ਰਹਿਣੇ ਕਰਕੇ ਮਾਨ ਸਰੋਵਰ ਨੂੰ ਆਸਰਾ ਬਣਿਆ ਰਹਿੰਦਾ ਹੈ। ਇਉਂ ਦੋਹਾਂ ਦਾ ਆਪਸ ਵਿਚ ਮੇਲ-ਮਿਲਾਪ ਹੈ। ਇਸੇ ਪ੍ਰਕਾਰ ਗੁਰੂ ਰੂਪ ਮਾਨ ਸਰੋਵਰ ਦੇ ਵਿਚ ਮਹਾਤਮਾ ਰੂਪੀ ਹੰਸ, ਗੁਰੂ ਰੂਪ ਮਾਨ ਸਰੋਵਰ ਦੇ ਆਸਰੇ ਰਹਿੰਦੇ ਹਨ ਤੇ ਮਹਾਤਮਾ ਰੂਪ ਹੰਸਾ ਦੇ ਵਿਚ ਰਹਿਣੇ ਕਰਕੇ ਗੁਰੂ ਰੂਪ ਮਾਨ ਸਰੋਵਰ ਆਧਾਰ ਰੂਪ ਹੋ ਕੇ ਬਣਿਆ ਰਹਿੰਦਾ ਹੈ **ਵਾ:** ਮਹਾਤਮਾ ਰੂਪ ਹੰਸ ਗੁਰੂ ਰੂਪ ਮਾਨ ਸਰੋਵਰ ਦੇ ਵਿਚ ਆਪਣਾ ਆਪ ਮੇਟ ਕੇ ਲੀਨ ਹੋ ਕੇ ਰਹਿੰਦੇ ਹਨ ਤੇ ਮਹਾਤਮਾ ਰੂਪੀ ਹੰਸਾ ਦੇ ਵਿਚ ਹਰ ਵਕਤ ਗੁਰੂ ਰੂਪ ਮਾਨ ਸਰੋਵਰ ਵਿਆਪਕ ਹੋ ਕੇ ਰਹਿੰਦਾ ਹੈ **ਅਥਵਾ** ਜਿਨ੍ਹਾਂ ਮਹਾਤਮਾ ਰੂਪ ਹੰਸਾ ਦੇ ਹਿਰਦੇ ਵਿਚ ਸਤਿਸੰਗਤ ਰੂਪੀ ਮਾਨ ਸਰੋਵਰ ਦੇ ਪ੍ਰਤਾਪ ਕਰਕੇ ਬਿਬੇਕ ਵੱਸਦਾ ਹੈ, ਉਨ੍ਹਾਂ ਹੀ ਮਹਾਤਮਾ ਰੂਪ ਹੰਸਾਂ ਦੇ ਹਿਰਦੇ ਵਿਚ ਗੁਰੂ ਰੂਪ ਸਾਗਰ ਆ ਕੇ ਵੱਸਦਾ ਹੈ ਅਤੇ ਉਨ੍ਹਾਂ ਨੂੰ ਗੁਰ = ਸਤਿਗੁਰਾਂ ਦੇ ਬਚਨੀ = ਬਚਨਾਂ ਦਾ ਆਦਰੁ = ਸਤਿਕਾਰ ਕਰਨੇ ਕਰਕੇ ਅਕਥ = ਕਥਨ ਤੋਂ ਰਹਿਤ ਪਰਮੇਸ਼ਰ ਦੀ ਕਥਾ ਦੀ ਪ੍ਰਾਪਤੀ ਹੁੰਦੀ ਹੈ **ਵਾ:** ਗੁਰਾਂ ਦੀ ਬਾਣੀ ਦਾ ਹੀ ਆਦਰੁ = ਸਤਿਕਾਰ ਹੈ **ਵਾ:** ਗੁਰਾਂ ਦੇ ਬਚਨਾਂ ਅਨੁਸਾਰ ਕਥਨ ਤੋਂ ਰਹਿਤ ਪਰਮੇਸ਼ਰ ਦੀ ਕਥਾ ਕਰਦੇ ਹਨ, ਇਸ ਕਰਕੇ ਉਨ੍ਹਾਂ ਦਾ ਆਦਰੁ = ਸਤਿਕਾਰ ਹੁੰਦਾ ਹੈ ॥੩॥

## ਸੁੰਨ ਮੰਡਲ; ਇਕੁ ਜੋਗੀ ਬੈਸੇ ॥ ਨਾਰਿ ਨ ਪੁਰਖੁ; ਕਹਹੁ ਕੋਊ ਕੈਸੇ ॥

ਸੁੰਨ ਮੰਡਲ = ਦਸਮ ਦੁਆਰ ਵਿਚ ਕੋਈ ਇਕ ਜੋਗੀ ਸੁਆਸ ਚੜ੍ਹਾ ਕੇ ਬੈਸੇ = ਬੈਠ ਜਾਵੇ, ਇਸਥਿਤ ਹੋ ਜਾਵੇ, ਉਥੇ ਨਾ ਤਾਂ ਨਾਰਿ = ਇਸਤਰੀ ਦਾ ਆਕਾਰ ਹੈ, ਨਾ ਪੁਰਖ = ਪੁਰਸ਼ ਦਾ ਆਕਾਰ ਹੈ, ਉਥੇ ਦਾ ਕੋਊ = ਕੋਈ ਵੀ ਕੈਸੇ = ਕਿਸ ਪ੍ਰਕਾਰ ਕਹਹੁ = ਕਥਨ ਕਰ ਸਕਦਾ ਹੈ, ਭਾਵ ਨਹੀਂ ਕਰ ਸਕਦਾ **ਅਥਵਾ** ਜੋ ਮੰਡਲ = ਸਾਰਿਆਂ ਦੇ ਅੰਦਰ ਸੁੰਨ = ਅਫੁਰ ਰੂਪ ਪਰਮੇਸ਼ਰ ਹੈ, ਜਿਹੜੇ ਤਤਬੇਤੇ ਜੋਗੀ ਉਸ ਇਕੁ = ਅਦ੍ਵੈਤ ਰੂਪ ਦੇ ਧਿਆਨ ਵਿਚ ਜੁੜ ਕੇ ਬੈਠੇ ਹਨ; ਜੈਸਾ ਕਿ :

**ਆਤਮਾ ਪਰਾਤਮਾ ਏਕੋ ਕਰੈ ॥** *(ਅੰਗ ੬੬੧)*

ਉਥੇ ਨਾ ਨਾਰਿ = ਮਾਇਆ ਹੈ, ਨਾ ਪੁਰਖੁ = ਈਸ਼ਰਪੁਣਾ ਹੈ **ਵਾ:** ਨਾਰਿ = ਅਵਿੱਦਿਆ ਵੀ ਨਹੀਂ ਹੈ, ਨਾ ਹੀ ਪੁਰਖੁ = ਜੀਵਪੁਣਾ ਹੈ, ਉਸ ਅਵਸਥਾ ਵਿਚ ਕੋਈ ਵੀ ਉਸ ਸਰੂਪ ਦਾ ਕਿਵੇਂ ਕਥਨ ਕਰ ਸਕਦਾ ਹੈ, ਭਾਵ ਕੋਈ ਵੀ ਕਥਨ ਨਹੀਂ ਕਰ ਸਕਦਾ। ਜੈਸਾ ਕਿ :

**ਨਾਰਿ ਨ ਪੁਰਖੁ ਨ ਪੰਖਣੂ ਸਾਚਉ ਚਤੁਰੁ ਸਰੂਪੁ ॥** *(ਮਾਰੂ ਮਹਲਾ ੧, ਅੰਗ ੧੦੧੦)*

## ਤ੍ਰਿਭਵਣ ਜੋਤਿ; ਰਹੇ ਲਿਵ ਲਾਈ ॥ਸੁਰਿ ਨਰ ਨਾਥ; ਸਚੇ ਸਰਣਾਈ ॥੪॥

ਜੋ ਤ੍ਰਿਭਵਣ = ਤਿੰਨਾਂ ਲੋਕਾਂ (ਮਾਤ ਲੋਕ, ਪਾਤਾਲ ਲੋਕ, ਸਵਰਗ ਲੋਕ) **ਵਾ:** ਤਿੰਨੇ ਜਾਗ੍ਰਤ, ਸੁਪਨ, ਸੁਖੋਪਤ ਅਵਸਥਾ ਦਾ ਜੋਤਿ = ਪ੍ਰਕਾਸ਼ ਰੂਪ ਪਰਮੇਸ਼ਰ ਹੈ, ਉਹਦੇ ਵਿਚ ਜੋਗੀ ਲੋਕ **ਵਾ:** ਮਹਾਤਮਾ ਜਨ ਲਿਵ = ਬਿਰਤੀ ਲਾਈ = ਲਗਾ ਕੇ ਰਹੇ = ਰਹਿੰਦੇ ਹਨ ਭਾਵ ਹਰ ਵਕਤ ਲਿਵ ਲਾਈ ਰੱਖਦੇ ਹਨ।

ਸਾਰੇ ਸੁਰਿ = ਦੇਵਤੇ, ਨਰ = ਮਨੁੱਖ ਤੇ ਨੌਂ ਨਾਥ[1] ਆਦਿਕ ਸਭ ਸੱਚੇ ਪਰਮੇਸ਼ਰ ਦੀ ਸਰਣਾਈ = ਸ਼ਰਨ ਪਏ ਰਹਿੰਦੇ ਹਨ **ਵਾ:** ਸੁਰਿ = ਦੈਵੀ ਸੰਪਦਾ ਵਾਲੇ ਮਨੁੱਖ, ਰਾਜਸੀ ਸੁਭਾਅ ਵਾਲੇ ਨਰ = ਮਨੁੱਖ, ਤੇ ਇੰਦਰੀਆਂ ਨੂੰ ਤਾਮਸੀ ਸੁਭਾਅ ਨਾਲ ਨਾਥ = ਨੱਥਣ ਵਾਲੇ **ਵਾ:** ਗਮਨ ਕਰਨ ਵਾਲੇ ਮਨੁੱਖ ਆਦਿ ਜਿੰਨੇ ਸਾਧਨ ਕਰਨ ਵਾਲੇ ਹਨ, ਉਹ ਸਾਰੇ ਸੱਚੇ ਦੀ ਸ਼ਰਨ ਵਿਚ ਪੈ ਕੇ ਉਸ ਦੀ ਪ੍ਰਾਪਤੀ ਕਰ ਸਕਦੇ ਹਨ॥੪॥

***ਪ੍ਰਸ਼ਨ :*** *ਹੇ ਮਹਾਰਾਜ ਜੀ! ਉਸ ਦਾ ਸਰੂਪ ਕਿਸ ਪ੍ਰਕਾਰ ਦਾ ਹੈ?*

***ਉੱਤਰ :***

## ਆਨੰਦ ਮੂਲੁ; ਅਨਾਥ ਅਧਾਰੀ ॥ ਗੁਰਮੁਖਿ; ਭਗਤਿ ਸਹਜਿ ਬੀਚਾਰੀ ॥

ਉਹ ਪਰਮੇਸ਼ਰ ਸਰਬ ਅਨੰਦ ਦਾ ਮੂਲੁ = ਕਾਰਨ ਰੂਪ ਹੈ, ਉਹ ਆਪ ਹੀ ਅਨਾਥਾਂ ਦਾ ਨਾਥ ਹੈ ਤੇ ਸਾਰਿਆਂ ਦਾ ਅਧਾਰੀ = ਆਸਰਾ ਰੂਪ ਹੈ **ਵਾ:** ਅਨਾਥ = ਨਿਰਆਸਰਿਆਂ ਦਾ ਆਸਰਾ ਰੂਪ ਹੈ **ਵਾ:** ਆਪ ਅਨਾਥ = ਨਿਰਆਸਰਾ ਭਾਵ ਕਿਸੇ ਦੇ ਆਸਰੇ ਤੋਂ ਰਹਿਤ ਹੈ ਤੇ ਹੋਰਨਾਂ ਦਾ ਆਸਰਾ ਰੂਪ ਹੈ। ਗੁਰਮੁਖ ਜਨਾਂ ਨੇ ਗੁਰਾਂ ਦੁਆਰਾ ਉਸ ਦੀ ਸਹਜਿ = ਸ਼ਾਂਤੀ ਨਾਲ ਭਗਤਿ = ਭਗਤੀ ਕਰਨੀ ਬੀਚਾਰੀ = ਵਿਚਾਰੀ ਹੈ **ਅਥਵਾ** ਗੁਰਮੁਖ ਜਨ ਗੁਰਾਂ ਦੁਆਰਾ ਭਗਤੀ ਕਰਕੇ ਸਹਜੇ = ਸੁਤੇ-ਸਿੱਧ ਹੀ ਬੀਚਾਰੀ = ਵੀਚਾਰਵਾਨ ਹੋਏ ਹਨ।

## ਭਗਤਿ ਵਛਲ; ਭੈ ਕਾਟਣਹਾਰੇ ॥ ਹਉਮੈ ਮਾਰਿ ਮਿਲੇ; ਪਗੁ ਧਾਰੇ ॥੫॥

ਭਗਤਿ = ਭਗਤੀ ਕਰਨ ਵਾਲੇ ਭਗਤਾਂ ਦੇ ਵਛਲ = ਪਿਆਰੇ ਪਰਮੇਸ਼ਰ ਜੀ ਆਪਣੇ ਸੇਵਕਾਂ **ਵਾ:** ਭਗਤਾਂ ਦੇ ਜੰਮਣ ਮਰਨ ਦੇ ਭੈ = ਡਰ **ਵਾ:** ਸੱਤ ਪ੍ਰਕਾਰ ਦਾ ਡਰ ਆਦਿ ਸਾਰੇ ਕਾਟਣਹਾਰੇ = ਕੱਟਣ ਵਾਲੇ ਹਨ।

ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੇ ਪਗੁ = ਚਰਨ ਆਪਣੇ ਹਿਰਦੇ ਵਿਚ ਧਾਰੇ = ਧਾਰਨ ਕੀਤੇ ਹਨ, ਉਹ ਹਉਮੈ = ਹੰਗਤਾ ਨੂੰ ਮਾਰ ਕੇ ਪਰਮੇਸ਼ਰ ਨਾਲ ਮਿਲੇ ਹਨ **ਵਾ:** ਗੁਰਮੁਖ ਜਨ ਸਮਦਮ ਸਾਧਨਾਂ ਰੂਪੀ ਚਰਨਾਂ ਨੂੰ ਹਿਰਦੇ ਵਿਚ ਧਾਰੇ = ਰੱਖ ਕੇ ਗੁਰਾਂ ਦੁਆਰਾ ਹਉਮੈ = ਹੰਗਤਾ ਮਮਤਾ ਨੂੰ ਮਾਰ ਕੇ ਵਾਹਿਗੁਰੂ ਵਿਚ ਮਿਲਦੇ ਹਨ, ਅਭੇਦ ਹੁੰਦੇ ਹਨ॥੫॥

## ਅਨਿਕ ਜਤਨ ਕਰਿ; ਕਾਲੁ ਸੰਤਾਏ ॥ ਮਰਣੁ ਲਿਖਾਇ; ਮੰਡਲ ਮਹਿ ਆਏ ॥

ਅਨਿਕ = ਅਨੇਕਾਂ ਯਤਨ ਕਰਿ = ਕਰਨ ਵਾਲੇ ਮਨਮੁਖਾਂ ਨੂੰ ਕਾਲ = ਮੌਤ ਦਾ ਡਰ ਹੀ ਸੰਤਾਏ = ਦੁਖ ਦਿੰਦਾ ਹੈ, ਭਾਵ ਸਤਾਉਂਦਾ ਹੈ, ਕਿਉਂਕਿ ਸਾਰੇ ਜੀਅ ਜੰਤ ਮਰਨਾ ਲਿਖਾਇ = ਲਿਖਾ ਕੇ ਹੀ ਮੰਡਲ = ਪ੍ਰਿਥਵੀ ਦੇ ਗੋਲਾਕਾਰ ਘੇਰੇ ਮਹਿ = ਵਿਚ ਆਏ ਹੋਏ ਹਨ **ਵਾ:** ਸਾਰੇ ਜੀਵ ਮ੍ਰਿਤੂ ਮੰਡਲ ਤੋਂ ਮਰਨਾ ਲਿਖਾ ਕੇ ਆਏ ਹੋਏ ਹਨ।

---

੧. **ਯੋਗੀਆਂ ਦੇ ਨੌਂ ਪ੍ਰਧਾਨ ਜੋਗੀ :**

ਆਦਨਾਥ, ਮਛੇਂਦ੍ਰਨਾਥ, ਉਦਯਨਾਥ, ਸੰਤੋਖਨਾਥ, ਕੰਥੜਨਾਥ, ਸਤਯਨਾਥ, ਅਚੰਭਨਾਥ, ਚੌਰੰਗੀਨਾਥ ਅਤੇ ਗੋਰਖਨਾਥ।

**ਯੋਗੀਆਂ ਦੀ ਦੂਜੀ ਸੰਪਰਦਾਯ ਅਨੁਸਾਰ :**

ਆਦਿਨਾਥ, ਸ਼ੈਲਨਾਥ, ਸੰਤੋਖਨਾਥ, ਅਚੰਭਨਾਥ, ਗਜਕੰਠਨਾਥ, ਪ੍ਰਜਾਨਾਥ, ਮਛੇਂਦ੍ਰਨਾਥ, ਗੋਰਖਨਾਥ ਅਤੇ ਗਯਾਨਸ੍ਵਰੂਪੀ ਨਾਥ।

**[ਅੰਗ ੬੮੬]**

## ਜਨਮੁ ਪਦਾਰਥੁ; ਦੁਬਿਧਾ ਖੋਵੈ ॥ ਆਪੁ ਨ ਚੀਨਸਿ; ਭ੍ਰਮਿ ਭ੍ਰਮਿ ਰੋਵੈ ॥੬॥

ਮਨਮੁਖ ਪੁਰਖ ਦੁਬਿਧਾ = ਦੁਚਿੱਤੇ ਪੁਣੇ ਵਿਚ ਲੱਗ ਕੇ ਆਪਣੇ ਮਨੁੱਖਾ ਜਨਮ ਰੂਪੀ ਪਦਾਰਥ ਨੂੰ ਵਿਅਰਥ ਹੀ ਖੋਵੈ = ਗਵਾ ਰਹੇ ਹਨ। ਇਹ ਆਪੁ = ਆਪਣੇ ਆਤਮਾ ਦੇ ਸਰੂਪ ਨੂੰ ਨ = ਨਹੀਂ ਚੀਨਸਿ = ਜਾਣਦੇ, ਭਰਮ ਦੇ ਭ੍ਰਮਿ = ਭਰਮਾਏ ਹੋਏ ਚੌਰਾਸੀ ਲੱਖ ਜੂਨਾਂ ਵਿਚ ਰੋਵੈ = ਰੋਂਦੇ ਫਿਰਦੇ ਹਨ ॥੬॥

## ਕਹਤਉ ਪੜਤਉ; ਸੁਣਤਉ ਏਕ ॥ ਧੀਰਜ ਧਰਮੁ; ਧਰਣੀਧਰ ਟੇਕ ॥

ਗੁਰਮੁਖ ਜਨ ਇਕ ਪਰਮੇਸ਼ਰ ਦਾ ਜੱਸ ਹੀ ਕੀਰਤਨ ਰੂਪ ਵਿਚ ਸੁਣਤਉ = ਸ੍ਰਵਣ ਕਰਦੇ ਹਨ, ਇਕ ਪਰਮੇਸ਼ਰ ਦਾ ਜੱਸ ਹੀ ਮੁੱਖੋਂ ਕਹਤਉ = ਕਥਨ ਕਰਦੇ ਤੇ ਪੜਤਉ = ਪਠਨ ਕਰਦੇ ਹਨ ਅਤੇ ਧਰਣੀਧਰ = ਧਰਤੀ ਨੂੰ ਧਾਰਨ ਵਾਲੇ **ਵਾ:** ਧਰਤੀ ਦਾ ਆਸਰਾ ਰੂਪ ਪਰਮੇਸ਼ਰ ਦੀ ਟੇਕ = ਓਟ ਲੈ ਕੇ ਧੀਰਜ = ਸ਼ਾਂਤੀ ਭਾਵ ਮਨ ਦੀ ਟਿਕਾਓ ਵਾਲੀ ਅਵਸਥਾ ਤੇ ਧਰਮ ਵਿਚ ਰਹਿਣਾ ਕਰਦੇ ਹਨ

**ਅਥਵਾ** ਜੇਕਰ ਜੀਵ ਇਕ ਪਰਮੇਸ਼ਰ ਦੇ ਨਾਮ ਨੂੰ ਸ੍ਰਵਣ ਕਰੇ, ਇਕ ਪਰਮੇਸ਼ਰ ਦੇ ਨਾਮ ਨੂੰ ਰਸਨਾ ਨਾਲ ਕਹਤਉ = ਕਥਨ ਕਰੇ ਤੇ ਇਕ ਪਰਮੇਸ਼ਰ ਦੇ ਨਾਮ ਨੂੰ ਹੀ ਪੜਤਉ = ਪੜ੍ਹਨਾ ਕਰੇ ਅਤੇ ਧਰਣੀਧਰ = ਪਰਮੇਸ਼ਰ ਦੀ ਟੇਕ = ਓਟ ਲੈ ਲਵੇ ਤਾਂ ਫੇਰ ਇਹਦੇ ਹਿਰਦੇ ਅੰਦਰ ਧੀਰਜ = ਸ਼ਾਂਤੀ ਤੇ ਧਰਮ ਕਾਇਮ ਹੋ ਸਕਦਾ ਹੈ।

## ਜਤੁ ਸਤੁ ਸੰਜਮੁ; ਰਿਦੈ ਸਮਾਏ ॥ ਚਉਥੇ ਪਦ ਕਉ; ਜੇ ਮਨੁ ਪਤੀਆਏ ॥੭॥

ਜਿਨ੍ਹਾਂ ਪੁਰਖਾਂ ਦੇ ਰਿਦੈ = ਹਿਰਦੇ ਵਿਚ ਪਰਮੇਸ਼ਰ ਦਾ ਨਾਮ ਸਮਾਏ = ਸਮਾਅ ਜਾਵੇ, ਉਸੇ ਜਤੀ ਦਾ ਜਤ, ਸਤੀ ਦਾ ਸਤ ਤੇ ਸੰਜਮੁ = ਇੰਦਰੀਆਂ ਦਾ ਦਮਨ ਕਰਨਾ ਆਦਿਕ ਸਾਧਨ ਸਫਲੇ ਹਨ **ਵਾ:** ਉਨ੍ਹਾਂ ਦੇ ਹਿਰਦੇ ਅੰਦਰ ਜਤ, ਸਤ, ਇੰਦਰੀਆਂ ਦਾ ਦਮਨ ਕਰਨਾ ਆਦਿ ਗੁਣ ਰਿਦੈ = ਹਿਰਦੇ ਵਿਚ ਆ ਸਮਾਉਂਦੇ ਹਨ। ਜੇ = ਜਿਹੜੇ ਮਨੁ = ਹਿਰਦੇ ਦੇ ਪਤੀਆਏ = ਭਰੋਸੇ ਕਰਕੇ ਚਉਥੇ = ਚੌਥੇ ਤੁਰੀਆ ਪਦ ਕਉ = ਨੂੰ ਪ੍ਰਾਪਤ ਹੋਏ ਹਨ ॥੭॥

## ਸਾਚੇ ਨਿਰਮਲ; ਮੈਲੁ ਨ ਲਾਗੈ ॥ ਗੁਰ ਕੈ ਸਬਦਿ; ਭਰਮ ਭਉ ਭਾਗੈ ॥

ਸਾਚੇ = ਸੱਚੇ ਪਰਮੇਸ਼ਰ ਦੇ ਨਾਮ ਨੂੰ ਜਪਣ ਵਾਲੇ ਪੁਰਖ ਨਿਰਮਲ = ਉੱਜਲੇ ਹੋ ਜਾਂਦੇ ਹਨ, ਉਨ੍ਹਾਂ ਨੂੰ ਫੇਰ ਕਿਸੇ ਪ੍ਰਕਾਰ ਦੀ ਪਾਪਾਂ ਆਦਿਕ ਦੀ ਮੈਲ ਨ = ਨਹੀਂ ਲਾਗੈ = ਲੱਗਦੀ। ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਕਰਕੇ ਪੰਜ ਪ੍ਰਕਾਰ ਭਰਮ ਤੇ ਸਾਰੇ ਭਉ = ਡਰ ਦੂਰ ਭਾਗੈ = ਨੱਸ ਜਾਂਦੇ ਹਨ।

## ਸੂਰਤਿ ਮੂਰਤਿ; ਆਦਿ ਅਨੂਪੁ ॥ ਨਾਨਕੁ; ਜਾਚੈ ਸਾਚੁ ਸਰੂਪੁ ॥੮॥੧॥

ਹੇ ਸਿੱਧੋ! ਜੋ ਸੂਰਤਿ = ਸੁੰਦਰ ਮੂਰਤਿ = ਸਰੂਪ ਵਾਲਾ, ਸਾਰਿਆਂ ਦਾ ਆਦਿ = ਮੁੱਢ ਰੂਪ ਤੇ ਅਨੂਪੁ = ਉਪਮਾ ਤੋਂ ਰਹਿਤ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਸਾਚੁ = ਸੱਤ ਚਿਤ ਅਨੰਦ ਸਰੂਪ (ਗੁਰੂ) ਪਰਮੇਸ਼ਰ ਤੋਂ ਅੰਮ੍ਰਿਤ ਨਾਮ ਦੀ ਦਾਤ ਜਾਚੈ = ਮੰਗਣਾ ਕਰੀਏ **ਵਾ:** ਸਤਿਗੁਰਾਂ ਦੇ ਪਾਸੋਂ ਸੱਚ ਸਰੂਪ ਦੀ ਪ੍ਰਾਪਤੀ ਦੀ ਦਾਤ ਮੰਗਣਾ ਕਰੀਏ ॥੮॥੧॥

## ਧਨਾਸਰੀ ਮਹਲਾ ੧ ॥

ਸਿੱਧ ਸਤਿਗੁਰੂ ਜੀ ਨੂੰ ਕਹਿਣ ਲੱਗੇ ਕਿ ਸਤਿਗੁਰੂ ਜੀ ਪਰਮੇਸ਼ਰ ਨਾਲ ਮਿਲਿਆ ਹੋਇਆ ਕੌਣ ਹੈ ? ਸੁਣ ਕੇ ਸਤਿਗੁਰੂ ਜੀ ਉੱਤਰ ਦਿੰਦਿਆਂ ਸ਼ਬਦ ਉਚਾਰਨ ਕਰਦੇ ਹਨ :

**ਸਹਜਿ ਮਿਲੈ; ਮਿਲਿਆ ਪਰਵਾਣੁ ॥ ਨਾ ਤਿਸੁ ਮਰਣੁ; ਨ ਆਵਣੁ ਜਾਣੁ ॥**

ਜੋ ਪੁਰਖ ਗੁਰਾਂ ਦੇ ਉਪਦੇਸ਼ ਦੁਆਰਾ ਮਨ ਦੀ ਵਾਸ਼ਨਾ ਨੂੰ ਖੈ ਕਰਕੇ ਸਹਜਿ = ਸੁਤੇ-ਸਿੱਧ ਹੀ **ਵਾ:** ਸਹਜਿ = ਨਿਰਯਤਨ ਭਾਵ ਜਤਨਾਂ ਤੋਂ ਰਹਿਤ ਹੋ ਕੇ **ਵਾ:** ਸਹਜਿ = ਗਿਆਨ ਪ੍ਰਾਪਤ ਕਰਕੇ **ਵਾ:** ਸ਼ਾਂਤੀ ਆਦਿਕ ਗੁਣਾਂ ਕਰਕੇ ਪਰਮੇਸ਼ਰ ਨਾਲ ਮਿਲੈ = ਮਿਲਿਆ ਹੋਇਆ ਹੈ, ਉਹ ਪੁਰਖ ਪਰਮੇਸ਼ਰ ਵਿਚ ਮਿਲਿਆ ਪਰਵਾਣੁ = ਪ੍ਰਮਾਣਨੀਕ ਹੈ। ਤਿਸੁ = ਉਸ ਪੁਰਖ ਨੂੰ ਨਾ ਮਰਨਾ ਹੋਵੇਗਾ, ਨਾ ਹੀ ਜਨਮ ਧਾਰ ਕੇ ਸੰਸਾਰ ਤੇ ਆਵਣੁ = ਆਉਣਾ ਹੋਵੇਗਾ, ਨਾ ਹੀ ਵਾਸ਼ਨਾ ਕਰਕੇ ਜੂਨਾਂ ਵਿਚ ਜਾਣਾ ਪਵੇਗਾ।

**ਠਾਕੁਰ ਮਹਿ ਦਾਸੁ; ਦਾਸ ਮਹਿ ਸੋਇ ॥**
**ਜਹ ਦੇਖਾ; ਤਹ ਅਵਰੁ ਨ ਕੋਇ ॥੧॥**

ਠਾਕੁਰ = ਸੁਆਮੀ ਮਹਿ = ਵਿਚ ਦਾਸੁ = ਸੇਵਕ ਇਸਥਿਤ ਹਨ ਤੇ ਦਾਸ = ਸੇਵਕਾਂ ਮਹਿ = ਵਿਚ ਆਪ ਤਾਣੇ ਪੇਟੇ ਵਤ ਸੋਇ = ਉਹ ਪਰਮੇਸ਼ਰ ਇਸਥਿਤ ਹੈ, ਭਾਵ ਮਿਲਿਆ ਹੋਇਆ ਹੈ **ਵਾ:** ਸਾਰਿਆਂ ਜੀਵਾਂ ਵਿਚ ਪਰਮੇਸ਼ਰ ਮਿਲਿਆ ਹੋਇਆ ਹੈ ਤੇ ਪਰਮੇਸ਼ਰ ਵਿਚ ਸਾਰੇ ਜੀਵ ਮਿਲੇ ਹੋਏ ਹਨ। ਇਸ ਕਰਕੇ ਉਹ ਸੇਵਕ ਜਹ = ਜਿਥੇ ਵੀ ਦੇਖਾ = ਵੇਖਣਾ ਕਰਦੇ ਹਨ, ਤਹ = ਉਥੇ ਪਰਮੇਸ਼ਰ ਤੋਂ ਬਗ਼ੈਰ ਅਵਰੁ = ਹੋਰ ਕੋਇ = ਕੋਈ ਵੀ ਦ੍ਰਿਸ਼ਟੀ ਨਹੀਂ ਆਉਂਦਾ ॥੧॥

**ਗੁਰਮੁਖਿ ਭਗਤਿ; ਸਹਜ ਘਰੁ ਪਾਈਐ ॥**
**ਬਿਨੁ ਗੁਰ ਭੇਟੇ; ਮਰਿ ਆਈਐ ਜਾਈਐ ॥੧॥ਰਹਾਉ॥**

ਹੇ ਸਿੱਧੋ! ਗੁਰਮੁਖ ਜਨ **ਵਾ:** ਮੁਖੀ ਗੁਰਾਂ ਦੁਆਰਾ ਭਗਤਿ = ਭਗਤੀ ਕਰਕੇ ਸਹਜ = ਗਿਆਨ ਸਰੂਪ ਰੂਪੀ ਘਰ ਪਾਈਐ = ਪਾਈਦਾ ਹੈ **ਵਾ:** ਸਹਜ = ਸ਼ਾਂਤੀ ਦਾ ਘਰ ਪਰਮੇਸ਼ਰ ਪਾਈਦਾ ਹੈ। ਗੁਰ = ਸਤਿਗੁਰਾਂ ਦੇ ਨਾਲ ਭੇਟੇ = ਮਿਲਿਆਂ ਤੋਂ ਬਿਨੁ = ਬਗ਼ੈਰ ਮੌਤ ਦੇ ਮਾਰੇ ਹੋਏ ਮਰਦੇ ਰਹੀਦਾ ਹੈ, ਸੰਸਾਰ ਦੇ ਵਿਚ ਵਾਸ਼ਨਾ ਕਰਕੇ ਜਨਮ ਧਾਰ ਕੇ ਆਈਐ = ਆਈਦਾ ਹੈ ਤੇ ਫੇਰ ਮਰ ਕੇ ਜੂਨਾਂ ਵਿਚ ਜਾਈਐ = ਜਾਈਦਾ ਹੈ ॥੧॥ਰਹਾਉ॥

**ਸੋ ਗੁਰੁ ਕਰਉ; ਜਿ ਸਾਚੁ ਦ੍ਰਿੜਾਵੈ ॥ ਅਕਥੁ ਕਥਾਵੈ; ਸਬਦਿ ਮਿਲਾਵੈ ॥**

ਇਸ ਕਰਕੇ ਹੇ ਸਿੱਧੋ! ਤੁਸੀਂ ਸੋ = ਉਹ ਗੁਰੂ (ਅਕਾਲ ਪੁਰਖ) ਦੇ ਸਰੂਪ ਦਾ ਧਿਆਨ ਧਾਰਨਾ ਕਰਉ = ਕਰੋ **ਵਾ:** ਬ੍ਰਹਮ ਸ੍ਰੋਤਰੀ, ਬ੍ਰਹਮ ਨੇਸ਼ਟੀ ਗੁਰੂ ਧਾਰਨ ਕਰੋ, ਜਿ = ਜਿਹੜਾ ਸੱਚ ਨਾਮ ਨੂੰ ਦ੍ਰਿੜਾਵੈ = ਦ੍ਰਿੜ੍ਹ ਪੱਕਾ ਕਰਾਵੇ। ਅਤੇ ਜੋ ਗੁਰਾਂ ਦੇ ਸਬਦਿ = ਉਪਦੇਸ਼ ਨਾਲ ਮਿਲਾਵੈ = ਮਿਲਾਪ ਕਰਾ ਕੇ ਅਕਥੁ = ਸ਼ਕਤੀ ਬਿਰਤੀ ਕਰਕੇ ਕਥਨ ਤੋਂ ਰਹਿਤ ਬ੍ਰਹਮ ਨੂੰ ਲਖਣਾ ਬਿਰਤੀ ਕਰਕੇ ਕਥਾਵੈ = ਕਹਾ ਦੇਵੇ **ਵਾ:** ਜੋ ਗੁਰੂ ਅਕਥੁ = ਕਥਨ ਤੋਂ ਰਹਿਤ ਪਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਲਖਣਾ ਬਿਰਤੀ ਦੁਆਰਾ ਕਥਾਵੈ = ਕਥਨ ਕਰਾ ਕੇ ਸਬਦਿ = ਬ੍ਰਹਮ ਨਾਲ ਮਿਲਾ ਦੇਵੇ।

**ਹਰਿ ਕੇ ਲੋਗ; ਅਵਰ ਨਹੀ ਕਾਰਾ ॥ ਸਾਚਉ ਠਾਕੁਰੁ; ਸਾਚੁ ਪਿਆਰਾ ॥੨॥**

ਹਰਿ = ਪਰਮੇਸ਼ਰ ਕੇ = ਦੇ ਭਗਤ ਲੋਗ = ਜਨਾਂ ਨੂੰ ਨਾਮ ਜਪਣੇ ਤੋਂ ਬਿਨਾਂ ਅਵਰ = ਹੋਰ ਕੋਈ ਵੀ ਕਾਰਾ = ਕਾਰ ਚੰਗੀ ਨਹੀਂ ਲੱਗਦੀ। ਉਨ੍ਹਾਂ ਨੇ ਸਾਚਉ = ਸੱਚੇ ਠਾਕੁਰ = ਸੁਆਮੀ ਪਰਮੇਸ਼ਰ ਨੂੰ ਸੱਚਾ ਮੰਨਿਆ ਹੋਇਆ ਹੈ ਤੇ ਉਸ ਸਾਚੁ = ਸੱਚੇ ਦੇ ਪਿਆਰ ਵਿਚ ਹੀ ਹਰ ਵਕਤ ਲੱਗੇ ਰਹਿੰਦੇ ਹਨ **ਵਾ:** ਉਨ੍ਹਾਂ ਨੂੰ ਸੱਚਾ ਸੁਆਮੀ ਸਾਚੁ = ਨਿਸਚੇ ਕਰਕੇ ਪਿਆਰਾ ਹੈ ॥੨॥

## ਤਨ ਮਹਿ ਮਨੂਆ; ਮਨ ਮਹਿ ਸਾਚਾ ॥ ਸੋ ਸਾਚਾ; ਮਿਲਿ ਸਾਚੇ ਰਾਚਾ ॥

ਜਿਵੇਂ ਤਨ = ਸਰੀਰ ਮਹਿ = ਵਿਚ ਮਨੂਆ = ਮਨ ਰਹਿੰਦਾ ਹੈ ਤੇ ਮਨ ਮਹਿ = ਵਿਚ ਸਾਚਾ = ਸੱਚਾ ਪਰਤਕ ਚੇਤਨ ਰਹਿੰਦਾ ਹੈ **ਵਾ:** ਜਿਸ ਪੁਰਖ ਨੇ ਤਨ = ਸਰੀਰ ਵਿਚ ਮਨੂਆ = ਮਨ ਨੂੰ ਗੁਰਾਂ ਦੀ ਕਿਰਪਾ ਦੁਆਰਾ ਵਿਸ਼ੇ ਵਿਕਾਰਾਂ ਵੱਲੋਂ ਰੋਕਿਆ ਹੈ, ਉਸ ਨੇ ਮਨ ਵਿਚ ਸਾਚਾ = ਸੱਚੇ ਪਰਮੇਸ਼ਰ ਦਾ ਨਾਮ ਧਾਰਨ ਕੀਤਾ ਹੋਇਆ ਹੈ **ਵਾ:** ਸੱਚਾ ਪਰਮੇਸ਼ਰ ਵੱਸਿਆ ਹੋਇਆ ਹੈ। ਸੋ = ਉਹ ਤ੍ਵੰ ਪਦ ਦਾ ਲਖ ਅਰਥ ਰੂਪ ਸਾਚਾ = ਸੱਚਾ ਪਰਤਕ ਚੇਤਨ ਤੱਤ ਪਦ ਦੇ ਲੱਖ ਅਰਥ ਰੂਪ ਸਾਚੇ = ਸੱਚੇ ਸਰੂਪ ਵਿਚ ਮਿਲ ਕੇ ਰਾਚਾ = ਰਚ ਜਾਂਦਾ ਹੈ, ਅਭੇਦ ਹੋ ਜਾਂਦਾ ਹੈ **ਅਥਵਾ** ਹੇ ਸਿੱਧੋ ! ਤਨ ਦੇ ਵਿਚ ਪਰਮੇਸ਼ਰ ਦੇ ਨਾਮ ਦਾ ਮਨੂਆ = ਮੰਨਣ ਕਰੇ ਤੇ ਮਨ ਦੇ ਵਿਚ ਸੱਚੇ ਦਾ ਹੀ ਨਿਸਚਾ ਕਰੇ।

**ਅਥਵਾ** ਜਿਹੜੇ ਪੁਰਖ ਸੋ = ਉਹ ਸਾਚਾ = ਸੱਚੇ ਪਰਮੇਸ਼ਰ ਦਾ ਨਾਮ ਸ੍ਰਵਣ ਕਰਨ ਵਾਲੇ ਹਨ, ਉਹ ਫੇਰ ਸੱਚੇ ਗੁਰਾਂ ਨਾਲ ਮਿਲ ਕੇ ਮੰਨਣ ਵਿਚ ਹੀ ਰਾਚਾ = ਰਚ ਮਿਚ ਜਾਂਦੇ ਹਨ, ਫੇਰ ਮੰਨਣ ਨਾਲ ਮਿਲ ਕੇ ਨਿਧਿਆਸਣ ਵਿਚ ਰਚ-ਮਿਚ ਜਾਂਦੇ ਹਨ। ਸੱਚੇ ਦਾ ਨਿਧਿਆਸਣ ਕਰਨ ਵਾਲੇ ਤੱਤ ਤ੍ਵੰ ਦੇ ਸੰਸ਼ੋਧਨ ਵਿਚ ਰਚ ਮਿਚ ਜਾਂਦੇ ਹਨ। ਤੱਤ ਤ੍ਵੰ ਦੇ ਸੰਸ਼ੋਧਨ ਕਰਨ ਵਾਲੇ ਤ੍ਵੰ ਪਦ ਦੇ ਲਖ ਅਰਥ ਦੀ ਸਾਖਿਆਤਤਾ ਵਿਚ ਏਕਤਾ ਪਾ ਲੈਂਦੇ ਹਨ **ਅਥਵਾ** ਜਿਹੜੇ ਪੁਰਖ ਹਰ ਵਕਤ ਤਨ ਦੇ ਵਿਚ ਪਰਮੇਸ਼ਰ ਦੇ ਨਾਮ ਦਾ ਮਨੂਆ = ਮੰਨਣ ਕਰਦੇ ਹਨ ਤੇ ਮਨ ਵਿਚ ਸੱਚੇ ਦਾ ਨਿਧਿਆਸਣ ਕਰਦੇ ਹਨ, ਸੋ = ਉਹ ਪੁਰਖ ਜੋ ਸੱਚਾ ਪਰਤਕ ਚੇਤਨ ਹੈ, ਗੁਰਾਂ ਦੇ ਉਪਦੇਸ਼ ਵਿਚ ਮਿਲ ਕਰਕੇ ਉਸ ਸੱਚੇ ਅਦ੍ਵੈਤ ਰੂਪ ਸੱਚ ਚਿਤ ਅਨੰਦ ਬ੍ਰਹਮ ਵਿਚ ਰਚ ਮਿਚ ਜਾਂਦੇ ਹਨ, ਭਾਵ ਏਕਤਾ ਪਾਉਂਦੇ ਹਨ।

## ਸੇਵਕੁ; ਪ੍ਰਭ ਕੈ ਲਾਗੈ ਪਾਇ ॥ ਸਤਿਗੁਰੁ ਪੂਰਾ; ਮਿਲੈ ਮਿਲਾਇ ॥੩॥

ਸੇਵਕੁ = ਦਾਸ ਬਣ ਕੇ ਇਸ ਪ੍ਰਕਾਰ ਪ੍ਰਭ = ਪਰਮੇਸ਼ਰ ਕੈ = ਦੇ ਪਾਇ = ਚਰਨੀਂ ਲਾਗੈ = ਲੱਗਦੇ ਹਨ। ਇਉਂ ਉਨ੍ਹਾਂ ਨੂੰ ਪੂਰਾ = ਪੂਰਿਆਂ ਸਤਿਗੁਰਾਂ ਦਾ ਮਿਲਾਇ = ਮਿਲਾਇਆ ਹੋਇਆ ਪਰਮੇਸ਼ਰ ਮਿਲੈ = ਮਿਲਦਾ ਹੈ ॥੩॥

## ਆਪਿ ਦਿਖਾਵੈ; ਆਪੇ ਦੇਖੈ ॥ ਹਠਿ ਨ ਪਤੀਜੈ; ਨਾ ਬਹੁ ਭੇਖੈ ॥

ਹੇ ਸਿੱਧੋ ! ਆਪ ਹੀ ਸਤਿਗੁਰੂ ਜੀ ਆਪ ਦੇ ਸਰੂਪ ਨੂੰ ਦੇਖੈ = ਵੇਖਦੇ ਹਨ ਤੇ ਆਪ ਹੀ ਸਿੱਖਾਂ ਨੂੰ ਦਿਖਾਵੈ = ਦਿਖਾਉਂਦੇ ਹਨ **ਵਾ:** ਜਿਨ੍ਹਾਂ ਤੱਤ ਬੇਤਿਆਂ ਮਹਾਂਪੁਰਖਾਂ ਨੂੰ ਆਪਿ = ਆਪਣਾ ਸਰੂਪ ਗੁਰਾਂ ਨੇ ਦਿਖਾਵੈ = ਵਿਖਾ ਦਿੱਤਾ ਹੈ, ਉਹ ਆਪਣਾ ਆਤਮਾ ਹੀ ਸਾਰਿਆਂ ਵਿਚ ਵੇਖਦੇ ਹਨ। ਹੇ ਸਿੱਧੋ ! ਉਹ ਪਰਮੇਸ਼ਰ ਨਾ ਤਾਂ ਹਠਿ = ਜ਼ਿਦ ਕਰਕੇ ਪਤੀਜੈ = ਪਤੀਜਦਾ ਭਾਵ ਪ੍ਰਸੰਨ ਹੁੰਦਾ ਹੈ ਤੇ ਨਾ ਹੀ ਬਹੁ = ਬਹੁਤੇ ਭੇਖੈ = ਲਿਬਾਸ ਧਾਰਨੇ ਕਰਕੇ ਪ੍ਰਸੰਨ ਹੁੰਦਾ ਹੈ।

## ਘੜਿ ਭਾਡੇ; ਜਿਨਿ ਅੰਮ੍ਰਿਤੁ ਪਾਇਆ ॥
## ਪ੍ਰੇਮ ਭਗਤਿ ਪ੍ਰਭਿ; ਮਨੁ ਪਤੀਆਇਆ ॥੪॥

ਪੰਜਾਂ ਤੱਤਾਂ ਦੇ ਸਰੀਰਾਂ ਰੂਪੀ ਭਾਂਡੇ ਘੜਿ = ਰਚ ਕੇ ਜਿਨਿ = ਜਿਸ ਵਾਹਿਗੁਰੂ ਨੇ ਆਪਣੀ ਚੇਤਨ ਸੱਤਾ ਰੂਪੀ ਅੰਮ੍ਰਿਤ ਜੋਤ ਨੂੰ ਵਿਚ ਪਾਇਆ ਹੈ। ਉਸ ਪ੍ਰਭਿ = ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਕਰਕੇ ਮਨ ਸੱਚ ਸਰੂਪ ਵਿਚ ਪਤੀਆਇਆ = ਪਤੀਜਦਾ ਹੈ **ਵਾ:** ਪਰਮੇਸ਼ਰ ਦੀ ਪ੍ਰੇਮਾ-ਭਗਤੀ ਕਰਕੇ ਮਨ ਪਤੀਆਇਆ = ਪ੍ਰਸੰਨ ਹੁੰਦਾ ਹੈ **ਅਥਵਾ** ਜਿਨਿ = ਜਿਨ੍ਹਾਂ ਨੇ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਭਾਂਡੇ ਘੜੇ

ਹਨ, ਉਨ੍ਹਾਂ ਦੇ ਅੰਦਰ ਜਿਸ ਵਾਹਿਗੁਰੂ ਨੇ ਆਤਮਾਨੰਦ ਰੂਪੀ **ਵਾ:** ਬ੍ਰਹਮਾਨੰਦ ਰੂਪੀ ਅੰਮ੍ਰਿਤ ਪਾਇਆ ਹੈ **ਵਾ:** ਸ੍ਰਵਣ, ਮੰਨਣ, ਨਿਧਿਆਸਣ ਗਿਆਨ ਰੂਪੀ ਭਾਂਡੇ ਘੜੇ ਹਨ ਤੇ ਉਨ੍ਹਾਂ ਦੇ ਹਿਰਦੇ ਅੰਦਰ ਜਿਸ ਵਾਹਿਗੁਰੂ ਨੇ ਪ੍ਰੋਖ ਗਿਆਨ ਰੂਪੀ ਅੰਮ੍ਰਿਤ ਪਾਇਆ ਹੈ, ਉਸ ਪ੍ਰਭਿ = ਪਰਮੇਸ਼ਰ ਦੀ ਪ੍ਰੇਮਾ-ਭਗਤੀ ਕਰਕੇ ਉਨ੍ਹਾਂ ਦਾ ਮਨ ਵਾਹਿਗੁਰੂ ਵਿਚ ਪਤੀਜ ਆਇਆ ਹੈ ਭਾਵ ਮੰਨ ਗਿਆ ਹੈ ॥੪॥

## ਪੜਿ ਪੜਿ ਭੂਲਹਿ; ਚੋਟਾ ਖਾਹਿ ॥ ਬਹੁਤੁ ਸਿਆਣਪ; ਆਵਹਿ ਜਾਹਿ ॥

ਜਿਹੜੇ ਵਿਦਵਾਨ ਲੋਕ ਵੇਦਾਂ ਸ਼ਾਸਤ੍ਰਾਂ ਆਦਿ ਦੀਆਂ ਪੜ੍ਹਾਈਆਂ ਪੜ੍ਹ ਪੜ੍ਹ ਕੇ ਅਗਿਆਨ, ਮਾਇਆ, ਭਰਮ ਆਦਿ ਵਿਚ ਭੂਲਹਿ = ਭੁੱਲ ਜਾਂਦੇ ਹਨ, ਉਹ ਜਮਾਂ ਦੀਆਂ **ਵਾ:** ਕਾਮ ਕ੍ਰੋਧ ਆਦਿ ਦੀਆਂ ਜਾਂ ਦੁਨੀਆ ਦੀਆ ਤਰਕਾਂ ਰੂਪੀ ਚੋਟਾ = ਠੋਕਰਾਂ **ਵਾ:** ਸੱਟਾਂ ਖਾਹਿ = ਖਾਂਦੇ ਹਨ। ਅਤੇ ਬੁੱਧੀ ਦੀ ਬਹੁਤੁ = ਬਹੁਤੀ ਸਿਆਣਪ = ਚਤੁਰਾਈ ਕਰਕੇ ਆਪਣੀ ਦਲੀਲ 'ਤੇ ਵੀ ਚਿਤ ਨਹੀਂ ਟਿਕਦਾ, ਜਿਸ ਕਰਕੇ ਵਾਰ ਵਾਰ ਜੂਨਾਂ ਵਿਚ ਆਵਹਿ = ਆਉਂਦੇ ਜਾਹਿ = ਜਾਂਦੇ ਭਾਵ ਜੰਮਦੇ ਮਰਦੇ ਰਹਿੰਦੇ ਹਨ।

## ਨਾਮੁ ਜਪੈ; ਭਉ ਭੋਜਨੁ ਖਾਇ ॥ ਗੁਰਮੁਖਿ ਸੇਵਕ; ਰਹੇ ਸਮਾਇ ॥੫॥

ਜਿਹੜੇ ਪੁਰਖ ਪਰਮੇਸ਼ਰ ਦਾ ਨਾਮ ਜਪੈ = ਜਪਦੇ ਹਨ ਤੇ ਪਰਮੇਸ਼ਰ ਦਾ ਹਿਰਦੇ ਵਿਚ ਭਉ = ਭੈਅ ਧਾਰਨ ਕਰਨ ਰੂਪੀ ਭੋਜਨ ਨੂੰ ਖਾਇ = ਖਾਂਦੇ ਹਨ **ਵਾ:** ਪਰਮੇਸ਼ਰ ਦਾ ਹਿਰਦੇ ਅੰਦਰ ਭਉ = ਡਰ ਧਾਰਨ ਕਰਕੇ ਨਾਮ ਜਪੈ = ਜਪਨ ਰੂਪੀ ਭੋਜਨ ਖਾਂਦੇ ਹਨ। ਉਹ ਸੇਵਕ = ਦਾਸ ਗੁਰਮੁਖਿ = ਮੁਖੀ ਗੁਰਾਂ ਦੁਆਰਾ ਹਰ ਵਕਤ ਵਾਹਿਗੁਰੂ ਵਿਚ ਸਮਾਏ = ਅਭੇਦ ਹੋਏ ਰਹੇ = ਰਹਿੰਦੇ ਹਨ ॥੫॥

## ਪੂਜਿ ਸਿਲਾ; ਤੀਰਥ ਬਨ ਵਾਸਾ ॥ ਭਰਮਤ ਡੋਲਤ; ਭਏ ਉਦਾਸਾ ॥

ਹੇ ਸਿੱਧੋ ! ਜਿਹੜੇ ਤੁਹਾਡੇ ਤਰ੍ਹਾਂ ਸਿਲਾ = ਪੱਥਰ ਦੀਆਂ ਮੂਰਤਾਂ ਦਾ ਪੂਜਿ = ਪੂਜਨ ਕਰਦੇ ਹਨ, ਤੀਰਥਾਂ ਉੱਤੇ ਜਾ ਜਾ ਕੇ ਇਸ਼ਨਾਨ ਕਰਦੇ ਹਨ ਜਾਂ ਬਨ = ਜੰਗਲਾਂ ਵਿਚ ਵਾਸਾ = ਨਿਵਾਸ ਕਰਦੇ ਹਨ **ਵਾ:** ਬਨ = ਵਣਾਂ ਵਿਚ ਵੱਸਣ ਦੀ ਵਾਸ਼ਨਾ ਕਰਕੇ ਬਾਨ ਪ੍ਰਸਤੀ ਬਣਦੇ ਹਨ। ਉਨ੍ਹਾਂ ਦੇ ਹਰ ਵਕਤ ਚਿਤ ਵਿਸ਼ਿਆਂ ਵਿਚ ਭਰਮਤ = ਭਰਮਦੇ ਤੇ ਪਦਾਰਥਾਂ ਵਿਚ ਡੋਲਤ = ਡੋਲਦੇ ਰਹਿੰਦੇ ਹਨ ਅਤੇ ਪਰਮੇਸ਼ਰ ਦੇ ਭਜਨ ਵੱਲੋਂ ਉਦਾਸਾ = ਉਪਰਾਮ ਭਏ = ਹੋਏ ਦੁਨੀਆ ਵਿਚ ਤੁਰੇ ਫਿਰਦੇ ਹਨ।

## ਮਨਿ ਮੈਲੈ; ਸੂਚਾ ਕਿਉ ਹੋਇ ॥ ਸਾਚਿ ਮਿਲੈ; ਪਾਵੈ ਪਤਿ ਸੋਇ ॥੬॥

ਜਿਨ੍ਹਾਂ ਦੇ ਵਿਕਾਰਾਂ ਕਰਕੇ ਮਨਿ = ਅੰਤਹਕਰਣ ਮੈਲੈ = ਮਲੀਨ ਹਨ, ਉਹ ਬਾਹਰੋਂ ਚੰਗੇ ਕਰਮ ਕਰਕੇ ਕਿਉ = ਕਿਵੇਂ ਸੂਚਾ = ਪਵਿੱਤਰ ਹੋਇ = ਹੋ ਸਕਦੇ ਹਨ। ਜਿਹੜੇ ਪੁਰਖ ਸੱਚੇ ਨਾਮ ਨਾਲ ਮਿਲੈ = ਮਿਲਦੇ ਹਨ, ਸੋਇ = ਉਹੀ ਲੋਕ-ਪ੍ਰਲੋਕ ਵਿਚ ਪਤਿ = ਇੱਜ਼ਤ ਪਾਵੈ = ਪਾਉਂਦੇ ਹਨ ॥੬॥

## ਆਚਾਰਾ; ਵੀਚਾਰੁ ਸਰੀਰਿ ॥ ਆਦਿ ਜੁਗਾਦਿ; ਸਹਜਿ ਮਨੁ ਧੀਰਿ ॥

ਸਾਰਿਆਂ ਵਿੱਚੋਂ ਸ਼ਿਰੋਮਣੀ ਆਚਾਰਾ = ਕਰਤੱਬ ਇਹੋ ਹੀ ਹੈ ਜੋ ਸਰੀਰ ਦੇ ਅੰਦਰ ਸੱਚ ਸਰੂਪ ਦੀ ਵੀਚਾਰ ਕਰਨੀ ਹੈ **ਵਾ:** ਜੋ ਨਿਸ਼ਕਾਮ ਕਰਮਾਂ ਰੂਪੀ ਆਚਾਰ ਕਰਕੇ ਸਰੀਰ ਦੇ ਅੰਦਰ ਗਿਆਨ ਸਰੂਪ ਪਰਮੇਸ਼ਰ ਦੀ ਵੀਚਾਰ ਕਰਦੇ ਹਨ। ਉਨ੍ਹਾਂ ਨੇ ਆਦਿ ਜੁਗਾਦਿ = ਸਦਾ ਸਦਾ ਰਹਿਣ ਵਾਲੇ ਪਰਮੇਸ਼ਰ ਦੇ ਨਾਮ ਨੂੰ ਜਪ ਕੇ ਸਹਜਿ = ਸੁਤੇ-ਸਿੱਧ ਹੀ ਮਨੁ = ਹਿਰਦੇ ਵਿਚ ਧੀਰਿ = ਧੀਰਜਤਾ ਪ੍ਰਾਪਤ ਕੀਤੀ ਹੈ **ਵਾ:** ਉਨ੍ਹਾਂ ਦਾ ਮਨ ਸਹਜਿ = ਸ਼ਾਂਤੀ ਨੂੰ ਪਾ ਕੇ ਧੀਰਿ = ਧੀਰਜਵਾਨ ਹੋਇਆ ਹੈ।

## ਪਲ ਪੰਕਜ ਮਹਿ; ਕੋਟਿ ਉਧਾਰੇ ॥ ਕਰਿ ਕਿਰਪਾ; ਗੁਰੁ ਮੇਲਿ ਪਿਆਰੇ ॥੭॥

ਜਿਸ ਸਤਿਗੁਰਾਂ ਨੇ ਆਪਣੇ ਪੰਕਜ = ਕਮਲ ਸਰੀਖੇ ਨੇਤਰਾਂ ਦੀ ਕਿਰਪਾ ਦ੍ਰਿਸ਼ਟੀ ਨਾਲ ਪਲ = ਅੱਖਾਂ ਦੇ ਖੋਲਣ ਤੇ ਬੰਦ ਕਰਨ ਜਿੰਨੇ ਸਮੇਂ ਮਹਿ = ਵਿਚ ਹੀ ਕੋਟਿ = ਕ੍ਰੋੜਾਂ ਪਾਪੀ ਜੀਵ ਉਧਾਰੇ = ਤਾਰੇ ਹਨ **ਵਾ:** ਜਿਨ੍ਹਾਂ ਨੇ ਗੁਰਾਂ **ਵਾ:** ਪਰਮੇਸ਼ਰ ਦੇ ਚਰਨਾਂ ਦੀ ਓਟ ਲਈ ਹੈ, ਉਨ੍ਹਾਂ ਨੂੰ ਪਰਮੇਸ਼ਰ ਨੇ ਪੰਕਜ = ਕਮਲ ਵਾਂਗੂੰ ਸੰਸਾਰਕ ਪਦਾਰਥਾਂ ਵੱਲੋਂ ਨਿਰਲੇਪ ਰੱਖਿਆ ਹੈ ਤੇ ਪਲ ਵਿਚ ਹੀ ਕ੍ਰੋੜਾਂ ਪਾਪਾਂ **ਵਾ:** ਕ੍ਰੋੜਾਂ ਜੀਵਾਂ ਦਾ ਉਧਾਰ ਕਰ ਦਿੱਤਾ ਹੈ।

ਇਸ ਲਈ ਉਸ ਪਰਮੇਸ਼ਰ ਅੱਗੇ ਇਉਂ ਬੇਨਤੀ ਕਰੋ ਕਿ ਹੇ ਪਿਆਰੇ ਪਰਮੇਸ਼ਰ ਜੀ ! ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਸਾਨੂੰ ਇਹੋ ਜਿਹੇ ਕ੍ਰਿਪਾਲੂ ਗੁਰੁ = ਸਤਿਗੁਰੂ ਦੇ ਨਾਲ ਮੇਲਿ = ਮੇਲਣਾ ਕਰ ॥੭॥

## ਕਿਸੁ ਆਗੈ; ਪ੍ਰਭ ਤੁਧੁ ਸਾਲਾਹੀ ॥ ਤੁਧੁ ਬਿਨੁ ਦੂਜਾ; ਮੈ ਕੋ ਨਾਹੀ ॥

ਹੇ ਪ੍ਰਭ = ਪਰਮੇਸ਼ਰ ਜੀ ! ਤੁਧੁ = ਤੁਹਾਡੀ ਸਾਲਾਹੀ = ਸਿਫ਼ਤ ਹੋਰ ਕਿਸ ਦੇ ਆਗੈ = ਅੱਗੇ ਜਾ ਕੇ ਕਰੀਏ। ਕਿਉਂਕਿ ਤੁਧੁ = ਤੁਹਾਡੇ ਤੋਂ ਬਿਨੁ = ਬਗ਼ੈਰ ਮੈ = ਮੈਨੂੰ (ਸਾਨੂੰ) ਸੰਸਾਰ-ਸਮੁੰਦਰ ਤੋਂ ਤਾਰਨ ਵਾਲਾ ਹੋਰ ਕੋ = ਕੋਈ ਦੂਜਾ = ਦੂਸਰਾ ਪ੍ਰਤੀਤ ਹੀ ਨਾਹੀ = ਨਹੀਂ ਹੁੰਦਾ। ਇਸ ਲਈ :

## ਜਿਉ ਤੁਧੁ ਭਾਵੈ; ਤਿਉ ਰਾਖੁ ਰਜਾਇ ॥<br>ਨਾਨਕ ਸਹਜਿ ਭਾਇ; ਗੁਣ ਗਾਇ ॥੮॥੨॥

ਜਿਉ = ਜਿਵੇਂ ਤੁਧੁ = ਤੁਹਾਨੂੰ ਭਾਵੈ = ਭਾਉਂਦਾ ਹੈ, ਤਿਉ = ਉਸੇ ਤਰ੍ਹਾਂ ਸਾਨੂੰ ਆਪਣੀ ਰਜਾਇ = ਆਗਿਆ ਵਿਚ ਰਾਖੁ = ਰੱਖੋ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ਜੀ ! ਸਾਡੇ 'ਤੇ ਐਸੀ ਕਿਰਪਾ ਦ੍ਰਿਸ਼ਟੀ ਕਰੋ ਕਿ ਅਸੀਂ ਸਹਜਿ = ਸ਼ਾਂਤੀ ਭਾਇ = ਸੁਭਾਅ ਧਾਰ ਕੇ **ਵਾ:** ਭਾਇ = ਪ੍ਰੇਮ ਨਾਲ ਆਪ ਜੀ ਦੇ ਸ਼ੁਭ ਗੁਣ ਗਾਇ = ਗਾਉਂਦੇ ਰਹੀਏ ॥੮॥੨॥

***ਨੋਟ :*** ਇਥੋਂ ਤਕ ਦੋ ਅਸਟਪਦੀਆਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀਆਂ ਹਨ।

## ਧਨਾਸਰੀ ਮਹਲਾ ੫ ਘਰੁ ੬ ਅਸਟਪਦੀ ੴ ਸਤਿਗੁਰ ਪ੍ਰਸਾਦਿ ॥

ਧਨਾਸਰੀ ਰਾਗਣੀ ਦੇ ਵਿਚ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੬ = ਛੇਵੇਂ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਅਸਟਪਦੀ = ਅੱਠ ਪਦਾਂ ਵਾਲਾ ਸ਼ਬਦ ਉਚਾਰਨ ਕਰਦੇ ਹਨ :

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਜੋ ਜੋ ਜੂਨੀ ਆਇਓ, ਤਿਹ ਤਿਹ ਉਰਝਾਇਓ;<br>ਮਾਣਸ ਜਨਮੁ ਸੰਜੋਗਿ ਪਾਇਆ ॥

ਜੋ ਜੋ = ਜਿਹੜਾ ਜਿਹੜਾ ਜੀਵ ਜਿਸ ਜਿਸ ਜੂਨੀ = ਜਨਮ (ਸਰੀਰ) ਵਿਚ ਆਇਓ = ਆਇਆ ਹੈ, ਤਿਹ ਤਿਹ = ਉਸ ਉਸ ਜੂਨੀ ਦੇ ਮੋਹ ਵਿਚ ਹੀ ਮਾਇਆ ਕਾਰਨ ਉਰਝਾਇਓ = ਉਲਝ ਭਾਵ ਫਸ ਰਿਹਾ ਹੈ, ਇਹ ਮਾਣਸ = ਮਨੁੱਖਾ ਜਨਮ ਤਾਂ ਪੂਰਬਲੇ ਪੁੰਨਾਂ ਦੇ ਸੰਜੋਗਿ = ਮਿਲਾਪ ਨਾਲ ਪਾਇਆ ਹੈ।

**ਸਾਖੀ—ਇਕ ਸ਼ਾਹੂਕਾਰ ਦੀ :** ਇਕ ਪੁੰਨਾਂ ਦੇ ਪ੍ਰਤਾਪ ਵਾਲਾ ਸ਼ਾਹੂਕਾਰ ਸੀ, ਉਸ ਨੂੰ ਪੁੰਨਾਂ ਦੇ ਪ੍ਰਤਾਪ ਕਰਕੇ ਆਪਣੀ ਮੌਤ ਦਾ ਗਿਆਨ ਹੋ ਗਿਆ ਕਿ ਮੇਰੀ ਮੌਤ ਦਾ ਸਮਾਂ ਨੇੜੇ ਆ ਗਿਆ ਹੈ। ਇਸ

ਨੇ ਆਪਣੇ ਪੁੱਤਰਾਂ ਨੂੰ ਬੁਲਾ ਕੇ ਕਿਹਾ ਕਿ ਬੱਚਿਓ! ਪਿਤਾ ਦਾ ਅੰਤਮ ਉਪਦੇਸ਼ ਸੁਣ ਲਵੋ। ਸਤਪ੍ਰਤਗੀ ਹੋਣਾ, ਝੂਠ ਨਹੀਂ ਬੋਲਣਾ, ਕਿਸੇ ਦਾ ਦਿਲ ਨਹੀਂ ਦੁਖਾਉਣਾ, ਹੱਕ ਦੀ ਕਮਾਈ ਖਾਣੀ, ਪੁੰਨ ਕਰਮ ਹਮੇਸ਼ਾ ਹੀ ਕਰਦੇ ਰਹਿਣਾ, ਜਿਸ 'ਤੇ ਅਗਲਾ ਜਨਮ ਸੁਖ ਪ੍ਰਾਪਤੀ ਵਾਲਾ ਹੋਵੇ। ਮੈਂ ਹੁਣ ਚੱਲਿਆ ਹਾਂ, ਕੋਈ ਮੇਰੇ ਕੋਲੋਂ ਗੱਲ ਪੁੱਛਣੀ ਹੈ ਤਾਂ ਪੁੱਛ ਸਕਦੇ ਹੋ। ਪੁੱਤਰਾਂ ਨੇ ਮੋਹ ਵਿਚ ਆ ਕੇ ਕਿਹਾ ਕਿ ਮਿਹਰਬਾਨੀ ਕਰਕੇ ਇਤਨਾ ਦੱਸ ਦਿਓ ਕਿ ਆਪ ਹੁਣ ਇਹ ਸਰੀਰ ਤਿਆਗ ਕੇ ਕਿਥੇ ਜਾ ਰਹੇ ਹੋ? ਸ਼ਾਹੂਕਾਰ ਨੇ ਉੱਤਰ ਦਿੱਤਾ ਕਿ ਮੇਰਾ ਪਿਛਲੇ ਜਨਮਾਂ ਦਾ ਮਾੜਾ ਕਰਮ ਅੱਗੇ ਆ ਗਿਆ ਹੈ ਜਿਸ ਕਰਕੇ ਸੂਰ ਪਾਲਣ ਵਾਲਿਆਂ ਦੇ ਘਰ ਸੂਰੀ ਦੇ ਪੇਟ ਤੋਂ ਸੂਰ ਦਾ ਜਨਮ ਲੈ ਕੇ ਨਖਿੱਧ ਕਰਮ ਦਾ ਫਲ ਭੋਗਾਂਗਾ। ਬੱਚਿਆਂ ਨੇ ਮੋਹ ਵਿਚ ਆ ਕੇ ਕਿਹਾ ਕਿ ਪਿਤਾ ਜੀ! ਨਿਸ਼ਾਨੀ ਕੀ ਹੋਵੇਗੀ? ਇਸ ਨੇ ਕਿਹਾ ਕਿ ਮੇਰੀ ਖੱਬੀ ਵੱਖੀ ਦੇ ਉੱਤੇ ਚਿੱਟਾ ਡੱਬ ਹੋਵੇਗਾ। ਇਸ ਨਿਸ਼ਾਨੀ ਨੂੰ ਦੇਖ ਕੇ ਮੈਨੂੰ ਮਿਲ ਲੈਣਾ। ਪਰ ਇਹ ਖ਼ਿਆਲ ਰਹੇ, ਫੇਰ ਮੈਂ ਤੁਹਾਡਾ ਜਾਂ ਤੁਸੀਂ ਮੇਰੇ ਨਹੀਂ ਹੋਵੋਗੇ। ਇਹ ਕਹਿ ਕੇ ਸ਼ਾਹੂਕਾਰ ਮਰ ਗਿਆ। ਥੋੜ੍ਹੇ ਸਮੇਂ ਤੋਂ ਬਾਅਦ ਸੂਰ ਪਾਲਣ ਵਾਲਿਆਂ ਦੇ ਘਰ ਜੋ ਸੂਰੀ ਸੂਣ ਵਾਲੀ ਸੀ, ਉਸ ਨੇ ਸੂ ਕੇ ਕਈ ਬੱਚੇ ਦਿੱਤੇ। ਸ਼ਾਹੂਕਾਰ ਦੇ ਬੱਚੇ ਇਕੱਠੇ ਹੋ ਕੇ ਉਸ ਦੇ ਘਰ ਸੂਰੀ ਦੇ ਬੱਚੇ ਦੇਖਣ ਗਏ ਕਿ ਸਾਡਾ ਪਿਤਾ ਇਨ੍ਹਾਂ ਵਿਚ ਹੈ। ਸੂਰੀ ਦੇ ਪੇਟੋਂ ੧੨ ਬੱਚੇ ਜੰਮੇ। ੧੨ ਵਿੱਚੋਂ ਸਿਰਫ਼ ਇਕ ਬੱਚੇ ਦੇ ਖੱਬੀ ਵੱਖੀ ਵਿਚ ਚਿੱਟਾ ਡੱਬ ਸੀ। ਸ਼ਾਹੂਕਾਰ ਦੇ ਬੱਚੇ ਇਹ ਦੇਖ ਕੇ ਹੈਰਾਨ ਹੋ ਗਏ ਕਿ ਸਾਡੇ ਪਿਤਾ ਦੀ ਗੱਲ ਬਿਲਕੁਲ ਸੱਚੀ ਹੋ ਗਈ। ਸੂਰੀ ਦੇ ੧੨ ਬੱਚਿਆਂ ਵਿੱਚੋਂ ਜਿਸ ਦੀ ਖੱਬੀ ਵੱਖੀ ਉੱਤੇ ਚਿੱਟਾ ਡੱਬ ਸੀ, ਉਸ ਨੂੰ ਚੁੱਕ ਕੇ ਮਾਰਨ ਲੱਗੇ ਕਿ ਇਸ ਦੀ ਸੂਰ ਜੂਨ ਵਿੱਚੋਂ ਮੁਕਤੀ ਹੋ ਜਾਵੇ ਤਾਂ ਉਹ ਸੂਰ ਦੀ ਜੂਨ ਵਿਚ ਪਏ ਸ਼ਾਹੂਕਾਰ ਨੇ ਚਿਲਾ ਚਿਲਾ ਕੇ ਇਹ ਜ਼ਾਹਰ ਕੀਤਾ ਕਿ ਹੁਣ ਮੈਨੂੰ ਇਹ ਜੂਨ ਮਨੁੱਖਾ ਸਰੀਰ ਜਿਤਨੀ ਹੀ ਪਿਆਰੀ ਹੈ, ਸੋ ਇਉਂ ਜੋ ਜੋ ਪੁਰਖ ਜਿਸ ਜਿਸ ਜੂਨੀ ਵਿਚ ਆਉਂਦੇ ਹਨ, ਉਸ ਵਿਚ ਹੀ ਮਾਇਆ ਦੇ ਮੋਹ ਕਰਕੇ ਫਸ ਜਾਂਦੇ ਹਨ।

## ਤਾਕੀ ਹੈ ਓਟ ਸਾਧ, ਰਾਖਹੁ ਦੇ ਕਰਿ ਹਾਥ; ਕਰਿ ਕਿਰਪਾ, ਮੇਲਹੁ ਹਰਿ ਰਾਇਆ ॥੧॥

(**ਤਾੱਕੀ** ਦਾ ਉਚਾਰਨ ਅੱਧਕ ਸਹਿਤ ਹੈ)

ਹੇ ਸਤਿਗੁਰੂ ਜੀ! ਅਸੀਂ ਸਾਧ = ਸ੍ਰੇਸ਼ਟ ਜਨਾਂ ਦੀ ਸੰਗਤ ਦੀ ਓਟ = ਟੇਕ ਤਾਕੀ = ਤੱਕਣਾ ਕੀਤੀ ਹੈ, ਆਪ ਜੀ ਆਪਣਾ ਕਿਰਪਾ ਰੂਪੀ ਹਾਥ = ਹੱਥ ਦੇ ਕੇ ਰਾਖਹੁ = ਰੱਖਿਆ ਕਰਿ = ਕਰੋ ਅਤੇ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਰਾਇਆ = ਰਾਜਾ ਰੂਪ ਹਰਿ = ਪਰਮੇਸ਼ਰ ਦੇ ਨਾਲ ਮੇਲਹੁ = ਮੇਲਣਾ ਕਰੋ **ਵਾ:** ਹੇ ਸੰਤ ਜਨੋਂ! ਜਿਵੇਂ ਤੁਸੀਂ ਪਰਮੇਸ਼ਰ ਦੇ ਨਾਲ ਮਿਲੇ ਹੋ, ਉਵੇਂ ਕਿਰਪਾ ਕਰਕੇ ਸਾਨੂੰ ਵੀ ਰਾਇਆ = ਰਾਜਾ ਰੂਪ ਪਰਮੇਸ਼ਰ ਨਾਲ ਮੇਲਣਾ ਕਰੋ ॥੧॥

## ਅਨਿਕ ਜਨਮ ਭ੍ਰਮਿ; ਥਿਤਿ ਨਹੀ ਪਾਈ ॥

ਹੇ ਸਤਿਗੁਰੂ ਜੀ! ਅਸੀਂ ਅਨਿਕ = ਅਨੇਕਾਂ ਜਨਮਾਂ ਵਿਚ ਚੌਰਾਸੀ ਲੱਖ ਜੂਨਾਂ ਵਿਚ ਭਰਮ ਕੇ ਕਿਤੇ ਵੀ ਥਿਤਿ = ਟਿਕਾਓ ਇਸਥਿਤੀ ਨਹੀਂ ਪਾਈ।

## ਕਰਉ ਸੇਵਾ, ਗੁਰ ਲਾਗਉ ਚਰਨ; ਗੋਵਿੰਦ ਜੀ ਕਾ ਮਾਰਗੁ, ਦੇਹੁ ਜੀ ਬਤਾਈ ॥੧॥ਰਹਾਉ॥

ਹੇ ਗੁਰ = ਸਤਿਗੁਰੂ ਜੀ! ਮੈਂ ਆਪ ਜੀ ਦੇ ਚਰਨੀਂ ਲਾਗਉ = ਲੱਗ ਕੇ ਸਰੀਰ ਕਰਕੇ ਆਪ ਜੀ ਦੀ

ਸੇਵਾ = ਟਹਿਲ ਕਰਉ = ਕਰਾਂ ਤੇ ਆਪ ਜੀ ਮੈਨੂੰ ਗੋਵਿੰਦ (ਗੋ + ਵਿੰਦ) ਗੋ = ਪ੍ਰਿਥਵੀ ਦੀ ਵਿੰਦ = ਰੱਖਿਆ ਕਰਨ ਵਾਲੇ ਪਰਮੇਸ਼ਰ ਜੀ ਕਾ = ਦਾ ਭਗਤੀ ਸਹਿਤ ਗਿਆਨ ਦਾ ਮਾਰਗ = ਰਸਤਾ ਬਤਾਈ = ਦੱਸ ਦੇਹੁ = ਦੇਵੋ ਜੀ **ਵਾ:** ਜਗਿਆਸੂ ਜਨ ਦੇ ਜੀ = ਹਿਰਦੇ ਵਿਚ ਗੋਵਿੰਦ = ਪਰਮੇਸ਼ਰ ਦੀ ਪ੍ਰਾਪਤੀ ਦਾ ਮਾਰਗੁ = ਰਸਤਾ ਸਤਿਗੁਰੂ ਜੀ ਦੱਸਣਾ ਕਰਦੇ ਹਨ ॥੧॥ਰਹਾਉ॥

## ਅਨਿਕ ਉਪਾਵ ਕਰਉ, ਮਾਇਆ ਕਉ ਬਚਿਤਿ ਧਰਉ;
## ਮੇਰੀ ਮੇਰੀ ਕਰਤ, ਸਦ ਹੀ ਵਿਹਾਵੈ ॥

(**ਬਚਿੱਤਿ** ਦਾ ਉਚਾਰਨ ਅੱਧਕ ਸਹਿਤ ਹੈ)

ਮਾਇਆ ਕਉ = ਨੂੰ ਬਚਿਤਿ (ਬ + ਚਿਤਿ) ਬ = ਵਿਸ਼ੇਸ਼ ਕਰਕੇ ਚਿਤਿ = ਹਿਰਦੇ ਵਿਚ ਧਰਉ = ਧਰਦੇ ਹਾਂ, ਮਾਇਆ ਦੀ ਪ੍ਰਾਪਤੀ ਵਾਸਤੇ ਅਨਿਕ = ਅਨੇਕਾਂ ਉਪਾਵ = ਯਤਨ ਕਰਉ = ਕਰਦੇ ਹਾਂ, ਇਸ ਲਈ ਮੇਰੀ ਇਸਤਰੀ ਮੇਰੀ ਵਿਭੂਤੀ ਇਉਂ ਕਰਤ = ਕਰਦਿਆਂ ਦੀ ਸਦ = ਸਦਾ ਹੀ ਉਮਰ ਵਿਹਾਵੈ = ਬੀਤਦੀ ਜਾਂਦੀ ਹੈ **ਅਥਵਾ** ਅਸੀਂ ਮਾਇਆ ਦੀ ਪ੍ਰਾਪਤੀ ਵਾਸਤੇ ਅਨੇਕਾਂ ਹੀ ਉਪਾਵ = ਯਤਨ ਕਰਉ = ਕਰਦੇ ਹਾਂ, ਮਾਇਆ ਕਉ = ਨੂੰ ਹਰ ਵਕਤ ਬਚਿਤਿ (ਬ + ਚਿਤਿ) ਆਪਣੇ ਚਿਤਿ = ਹਿਰਦੇ ਬ = ਵਿਚ ਧਰਉ = ਧਾਰਨ ਕਰਦੇ ਹਾਂ **ਵਾ:** ਹਰ ਵਕਤ ਮਾਇਆ ਕਉ = ਦੀ ਬਚਿਤਿ = ਬੱਚਤ ਲਈ ਹਿਰਦੇ ਵਿਚ ਵਿਉਂਤਾਂ ਧਾਰਨ ਕਰਦੇ ਰਹਿੰਦੇ ਹਾਂ ਭਾਵ ਮਾਇਆ ਨੂੰ ਹੀ ਵਿਸ਼ੇਸ਼ ਤੌਰ 'ਤੇ ਆਪਣੇ ਹਿਰਦੇ ਵਿਚ ਟਿਕਾਈ ਰੱਖਦੇ ਹਾਂ ਇਸ ਕਰਕੇ ਮੇਰੀ ਜੋਰੂ ਮੇਰੀ ਮਾਇਆ ਆਦਿ ਕਰਤ = ਕਰਦਿਆਂ ਦੀ ਹੀ ਸਦਾ ਉਮਰ ਬੀਤਦੀ ਜਾਂਦੀ ਹੈ।

**[ਅੰਗ ੬੮੭]**

## ਕੋਈ ਐਸੋ ਰੇ ਭੇਟੈ ਸੰਤੁ, ਮੇਰੀ ਲਾਹੈ ਸਗਲ ਚਿੰਤ;
## ਠਾਕੁਰ ਸਿਉ ਮੇਰਾ ਰੰਗੁ ਲਾਵੈ ॥੨॥

ਰੇ = ਹੇ ਭਾਈ ! ਤੁਹਾਡੇ ਵਿੱਚੋਂ ਕੋਈ ਐਸੋ = ਅਜਿਹਾ ਸੰਤੁ = ਸ਼ਾਂਤ ਆਤਮਾ ਵਾਲਾ ਪੁਰਖ ਭੇਟੈ = ਮਿਲੇ ਜੋ ਮੇਰੀ ਸਗਲ = ਸਾਰੀ ਚਿੰਤ = ਚਿੰਤਾ ਨੂੰ ਲਾਹੈ = ਦੂਰ ਕਰ ਦੇਵੇ, ਨਵਿਰਤ ਕਰ ਦੇਵੇ ਤੇ ਠਾਕੁਰ = ਸੁਆਮੀ ਪਰਮੇਸ਼ਰ ਸਿਉ = ਨਾਲ ਮੇਰਾ ਰੰਗੁ = ਪ੍ਰੇਮ ਲਾਵੈ = ਲਗਾ ਦੇਵੇ ॥੨॥

## ਪੜੇ ਰੇ ਸਗਲ ਬੇਦ, ਨਹ ਚੂਕੈ ਮਨ ਭੇਦ;
## ਇਕੁ ਖਿਨੁ ਨ ਧੀਰਹਿ, ਮੇਰੇ ਘਰ ਕੇ ਪੰਚਾ ॥

ਰੇ = ਹੇ ਭਾਈ ! ਅਸੀਂ ਸਗਲ = ਸਾਰੇ ਬੇਦ ਸ਼ਾਸਤ੍ਰ ਪੜੇ = ਪੜ੍ਹ ਕੇ ਵੇਖੇ ਹਨ, ਪਰੰਤੂ ਫੇਰ ਵੀ ਮਨ = ਹਿਰਦੇ ਵਿਚ ਭੇਦ ਭਰਮ ਆਦਿਕ ਜੋ ਪੰਜ ਪ੍ਰਕਾਰ ਦਾ ਭਰਮ ਹੈ, ਉਹ ਚੂਕੈ = ਚੁੱਕਿਆ ਨਹੀਂ ਗਿਆ **ਵਾ:** ਮਨ ਦਾ ਜੋ ਪਰਮੇਸ਼ਰ ਨਾਲ ਭੇਦ ਸੀ ਉਹ ਨਵਿਰਤ ਨਾ ਹੋਇਆ, ਮੇਰੇ ਹਿਰਦੇ ਰੂਪੀ ਘਰ ਕੇ = ਦੇ ਵਿਚ ਰਹਿਣ ਵਾਲੇ ਪੰਚਾ = ਪੰਜ ਕਾਮ ਕ੍ਰੋਧ ਆਦਿਕ ਸਾਨੂੰ ਇਕ ਖਿਨੁ = ਛਿਨ ਮਾਤਰ ਵੀ ਧੀਰਹਿ = ਧੀਰਜ ਸਹਿਤ ਨਹੀਂ ਰਹਿਣ ਦਿੰਦੇ ਭਾਵ ਹਰ ਵਕਤ ਦੁਖ ਹੀ ਦਿੰਦੇ ਰਹਿੰਦੇ ਹਨ।

## ਕੋਈ ਐਸੋ ਰੇ ਭਗਤੁ, ਜੁ ਮਾਇਆ ਤੇ ਰਹਤੁ;
## ਇਕੁ ਅੰਮ੍ਰਿਤ ਨਾਮੁ, ਮੇਰੈ ਰਿਦੈ ਸਿੰਚਾ ॥੩॥

ਰੇ = ਹੇ ਭਾਈ ! ਕੋਈ ਪਰਮੇਸ਼ਰ ਦਾ ਐਸੋ = ਅਜਿਹਾ ਭਗਤ ਹੈ, ਜੁ = ਜਿਸ ਦਾ ਚਿਤ ਮਾਇਆ ਤੇ = ਤੋਂ

ਰਹਿਤ ਹੋਵੇ ਅਤੇ ਮੇਰੇ ਰਿਦੈ = ਹਿਰਦੇ ਰੂਪੀ ਕਿਆਰੇ ਵਿਚ ਇਕ ਅੰਮ੍ਰਿਤ ਨਾਮ ਨੂੰ ਸਿੰਚਾ = ਸਿੰਜਨਾ ਕਰੇ **ਵਾ:** ਜੋ ਮਾਇਆ ਦੀ ਪ੍ਰੀਤ ਤੋਂ ਰਹਿਤ ਕਰਕੇ ਮੇਰੇ ਹਿਰਦੇ ਵਿਚ ਇਕ ਅੰਮ੍ਰਿਤ ਨਾਮ ਦਾ ਸਿੰਚਨ ਕਰੇ ॥੩॥

## ਜੇਤੇ ਰੇ ਤੀਰਥ ਨਾਏ, ਅਹੰਬੁਧਿ ਮੈਲੁ ਲਾਏ; ਘਰ ਕੋ ਠਾਕੁਰੁ, ਇਕੁ ਤਿਲੁ ਨ ਮਾਨੈ ॥

ਰੇ = ਹੇ ਭਾਈ ! ਜੇਤੇ = ਜਿਤਨੇ ਤੀਰਥਾਂ ਉੱਤੇ ਨਾਏ = ਨਹਾਉਣਾ ਭਾਵ ਇਸ਼ਨਾਨ ਕਰਨਾ ਹੈ, ਉਸ ਨਾਲ ਅਹੰਬੁਧਿ (ਅਹੰ + ਬੁਧਿ) ਬੁਧਿ = ਬੁੱਧੀ ਵਿਚ ਅਹੰ = ਹੰਗਤਾ ਰੂਪੀ ਮੈਲ ਲਾਏ = ਲੱਗਦੀ ਹੈ, ਇਉਂ ਉਪਰੋਕਤ ਕਰਮ ਕਰਨ ਨਾਲ ਘਰ = ਅੰਤਹਕਰਣ ਕੋ = ਦਾ ਠਾਕੁਰੁ = ਸੁਆਮੀ ਚੇਤਨ ਇਕ ਤਿਲੁ = ਰਤਾ ਭਰ ਵੀ **ਵਾ:** ਤਿਲ ਭਰ ਵੀ ਨ = ਨਹੀਂ ਮਾਨੈ = ਮੰਨਦਾ **ਵਾ:** ਜੇਤੇ = ਜਿਤਨੇ ਤੀਰਥਾਂ 'ਤੇ ਇਸ਼ਨਾਨ ਕਰਨ ਵਾਲੇ ਹਨ, ਉਹ ਬੁੱਧੀ ਨੂੰ ਹੰਗਤਾ ਰੂਪੀ ਮੈਲ ਲਾਉਂਦੇ ਹਨ ਅਤੇ ਜੋ ਸੰਸਾਰ ਰੂਪੀ **ਵਾ:** ਸਾਧਸੰਗਤ ਰੂਪੀ ਘਰ ਕੋ = ਦਾ ਠਾਕੁਰ = ਸੁਆਮੀ ਪਰਮੇਸ਼ਰ ਹੈ, ਉਸ ਨੂੰ ਤਿਲ ਮਾਤਰ ਵੀ ਨਹੀਂ ਮੰਨਦੇ।

## ਕਦਿ ਪਾਵਉ ਸਾਧਸੰਗੁ, ਹਰਿ ਹਰਿ ਸਦਾ ਆਨੰਦੁ; ਗਿਆਨ ਅੰਜਨਿ, ਮੇਰਾ ਮਨੁ ਇਸਨਾਨੈ ॥੪॥

ਮੈਂ ਕਦਿ = ਕਦੋਂ ਸਾਧ = ਸ੍ਰੇਸ਼ਟ ਜਨਾਂ ਦੀ ਸੰਗੁ = ਸੰਗਤ ਨੂੰ ਪਾਵਉ = ਪ੍ਰਾਪਤ ਕਰਾਂ, ਜਿਸ ਸੰਗਤ ਵਿਚ ਹਰਿ ਹਰਿ ਨਾਮ ਨੂੰ ਜਪ ਕੇ ਸਦਾ = ਹਮੇਸ਼ਾ ਹੀ ਅਨੰਦ ਦੀ ਪ੍ਰਾਪਤੀ ਹੋਵੇ ਤੇ ਮੇਰਾ ਮਨ ਆਤਮਾ ਰੂਪੀ ਜਲ ਵਿਚ ਇਸ਼ਨਾਨ ਕਰਨ ਵਾਲਾ ਹੋਵੇ ਤੇ ਮਨ ਬੁੱਧ ਰੂਪ ਨੇਤਰਾਂ ਵਿਚ ਗਿਆਨ ਰੂਪ ਅੰਜਨਿ = ਸੁਰਮਾ ਪ੍ਰਾਪਤ ਹੋਵੇ **ਅਥਵਾ** ਕਦਿ = ਕਦੋਂ ਸਾਧ ਸੰਗ = ਸਤਿਸੰਗਤ ਦੁਆਰਾ ਹਰਿ ਹਰਿ ਨਾਮ ਨੂੰ ਜਪ ਕੇ ਸਦਾ ਅਨੰਦ ਪਾਵਾਂਗਾ ਤੇ ਕਦੋਂ ਮਨ ਬੁੱਧ ਰੂਪ ਨੇਤਰਾਂ ਵਿਚ ਗਿਆਨ ਰੂਪੀ ਸੁਰਮਾ ਪ੍ਰਾਪਤ ਹੋਵੇਗਾ ਜਿਸ ਕਰਕੇ ਮੇਰਾ ਮਨ ਇਸਨਾਨੈ = ਪਵਿੱਤਰ ਹੋਵੇਗਾ ॥੪॥

## ਸਗਲ ਅਸ੍ਰਮ ਕੀਨੇ, ਮਨੂਆ ਨਹ ਪਤੀਨੇ; ਬਿਬੇਕਹੀਨ ਦੇਹੀ ਧੋਏ ॥

ਸੰਨਿਆਸੀ, ਬ੍ਰਹਮਚਾਰੀ, ਗ੍ਰਹਿਸਥੀ ਆਦਿਕ ਸਗਲ = ਸਾਰੇ ਆਸ਼ਰਮ ਧਾਰਨ ਕੀਨੇ = ਕੀਤੇ, ਪਰ ਫੇਰ ਵੀ ਸਾਡਾ ਮਨੂਆ = ਮਨ ਵਾਹਿਗੁਰੂ ਉੱਤੇ ਪਤੀਨੇ = ਪਤੀਜਿਆ ਨਹੀਂ **ਵਾ:** ਪਰਮੇਸ਼ਰ ਦਾ ਮਨ ਸਾਡੇ ਉਤੇ ਪਤੀਜਿਆ ਨਹੀਂ, ਬਿਬੇਕਹੀਨ = ਵਿਚਾਰ ਵਿਹੂਣ **ਵਾ:** ਗਿਆਨ ਤੋਂ ਹੀਣੇ ਹੋ ਕਰਕੇ ਕੇਵਲ ਦੇਹੀ = ਸਰੀਰ ਦਾ ਹੀ ਧੋਏ = ਧੋਣਾ ਕੀਤਾ ਹੈ।

## ਕੋਈ ਪਾਈਐ ਰੇ ਪੁਰਖੁ ਬਿਧਾਤਾ, ਪਾਰਬ੍ਰਹਮ ਕੈ ਰੰਗਿ ਰਾਤਾ; ਮੇਰੇ ਮਨ ਕੀ ਦੁਰਮਤਿ ਮਲੁ ਖੋਏ ॥੫॥

ਰੇ = ਹੇ ਭਾਈ ! ਜੋ ਪੁਰਖੁ = ਪੂਰਨ ਬਿਧਾਤਾ = ਫਲ ਪਰ ਦਾਤਾ ਪਾਰਬ੍ਰਹਮ = ਪਰਮੇਸ਼ਰ ਹੈ, ਉਸ ਕੈ = ਦੇ ਰੰਗਿ = ਪ੍ਰੇਮ ਵਿਚ ਰਾਤਾ = ਰੰਗੇ ਹੋਏ ਕੋਈ ਮਹਾਤਮਾ ਦਾ ਸੰਗ ਪਾਈਐ = ਪ੍ਰਾਪਤ ਹੋਵੇ ਤਾਂ ਉਹ ਮੇਰੇ ਮਨ ਕੀ = ਦੀ ਕੁਸੰਗਤ ਵਿੱਚੋਂ ਗ੍ਰਹਿਣ ਕੀਤੀ ਹੋਈ ਦੁਰਮਤਿ = ਖੋਟੀ ਮਤ ਰੂਪ ਮੈਲ ਨੂੰ **ਵਾ:** (ਦੁਰ + ਮਤਿ) ਦੁਰ = ਖੋਟੀ ਮਤਿ = ਸਿੱਖਿਆ ਰੂਪ **ਵਾ:** ਕੁਬੁੱਧੀ ਦੀ ਮੈਲ ਨੂੰ ਅੰਦਰੋਂ ਖੋਏ = ਦੂਰ ਕਰ ਦੇਵੇ ॥੫॥

**ਕਰਮ ਧਰਮ ਜੁਗਤਾ, ਨਿਮਖ ਨ ਹੇਤੁ ਕਰਤਾ;**
**ਗਰਬਿ ਗਰਬਿ ਪੜੈ ਕਹੀ ਨ ਲੇਖੈ ॥**

(**ਪੜੈ** ਦਾ ਉਚਾਰਨ ਭਾਰਾ ਹੈ)

ਇਹ ਜੀਵ ਸਕਾਮ ਕਰਮਾਂ ਤੇ ਜਗ ਆਦਿਕ ਧਰਮ ਦੇ ਕਾਰਜਾਂ ਵਿਚ ਜੁਗਤਾ = ਜੁੜਿਆ ਹੋਇਆ ਵਾਹਿਗੁਰੂ ਨਾਮ ਨਾਲ ਇਕ ਨਿਮਖ = ਛਿਨ ਮਾਤਰ ਵੀ ਹੇਤੁ = ਪ੍ਰੇਮ ਨਹੀਂ ਕਰਤਾ = ਕਰਦਾ, ਗਰਬਿ = ਹੰਕਾਰੀ ਪੁਰਖ ਗਰਬਿ = ਹੰਕਾਰ ਨਾਲ ਬੇਦਾਂ ਦਾ ਪਾਠ ਤਾਂ ਪੜੈ = ਪੜ੍ਹੀ ਜਾਂਦਾ ਹੈ, ਪਰ ਉਸ ਦਾ ਪੜ੍ਹਿਆ ਪਾਠ ਕਹੀ = ਕਿਸੇ ਵੀ ਲੇਖੇ ਵਿਚ ਨਹੀਂ ਹੈ **ਵਾ:** ਜਿਹੜਾ ਹੰਕਾਰੀ ਪੁਰਖ ਹੰਕਾਰ ਨਾਲ ਵੇਦਾਂ ਆਦਿਕ ਦਾ ਪਾਠ ਪੜ੍ਹਦਾ ਹੈ, ਉਹ ਕਿਸੇ ਵੀ ਲੇਖੇ ਵਿਚ ਨਹੀਂ ਹੈ।

**ਜਿਸੁ ਭੇਟੀਐ ਸਫਲ ਮੂਰਤਿ, ਕਰੈ ਸਦਾ ਕੀਰਤਿ;**
**ਗੁਰ ਪਰਸਾਦਿ ਕੋਊ ਨੇਤ੍ਰਹੁ ਪੇਖੈ ॥੬॥**

ਜੋ ਸਫਲ (ਸ + ਫਲ) ਸ = ਸਹਿਤ ਗਿਆਨ ਫਲ ਦੇ ਗੁਰਾਂ ਦੀ ਮੂਰਤਿ = ਹਸਤੀ ਹੈ, ਉਹ ਸਤਿਗੁਰੂ ਦੇ ਜਿਸ ਪੁਰਖ ਨੂੰ ਭੇਟੀਐ = ਮਿਲਦੇ ਹਨ, ਉਹ ਪੁਰਖ ਸਦਾ = ਹਮੇਸ਼ਾ ਹੀ ਪਰਮੇਸ਼ਰ ਦਾ ਕੀਰਤਿ = ਜੱਸ ਕਰੈ = ਕਰਦਾ ਹੈ ਅਤੇ ਕੋਊ = ਕੋਈ ਵਿਰਲਾ ਪੁਰਖ ਹੀ ਗੁਰ = ਸਤਿਗੁਰਾਂ ਦੀ ਪਰਸਾਦਿ = ਕਿਰਪਾ ਦੁਆਰਾ ਪਰਮੇਸ਼ਰ ਨੂੰ **ਵਾ:** ਸਤਿਗੁਰਾਂ ਦੇ ਸਰੂਪ ਨੂੰ ਸੰਗਤ ਵਿਚ ਪ੍ਰਤੱਖ **ਵਾ:** ਮਨ ਬੁੱਧ ਰੂਪ ਨੇਤ੍ਰਹੁ = ਨੇਤਰਾਂ ਨਾਲ ਪੇਖੈ = ਵੇਖਣਾ ਕਰਦਾ ਹੈ ॥੬॥

**ਮਨਹਠਿ ਜੋ ਕਮਾਵੈ, ਤਿਲੁ ਨ ਲੇਖੈ ਪਾਵੈ;**
**ਬਗੁਲ ਜਿਉ ਧਿਆਨੁ ਲਾਵੈ, ਮਾਇਆ ਰੇ ਧਾਰੀ ॥**

ਰੇ = ਹੇ ਭਾਈ ! ਜੋ ਪੁਰਖ ਮਨਹਠਿ = ਮਨ ਦੀ ਜ਼ਿੱਦ ਕਰਕੇ ਸਾਧਨਾਂ, ਕਰਮਾਂ ਧਰਮਾਂ ਦੀ ਕਮਾਵੈ = ਕਮਾਈ ਕਰਦਾ ਹੈ, ਉਸ ਦੀ ਕਮਾਈ ਤਿਲੁ = ਰਤਾ ਭਰ ਵੀ ਪਰਮੇਸ਼ਰ ਲੇਖੈ = ਪ੍ਰਵਾਨਗੀ ਵਿਚ ਨ = ਨਹੀਂ ਪਾਵੈ = ਪਾਉਂਦਾ, ਉਹ ਤਾਂ ਮਾਇਆ ਦੀ ਇੱਛਾ ਧਾਰੀ = ਧਾਰ ਕੇ ਹਰ ਵਕਤ ਬਗੁਲ = ਬਗੁਲੇ ਜਿਉ = ਵਾਂਗ ਉੱਤੋਂ ਧਿਆਨ ਲਾਵੈ = ਲਾਉਂਦਾ ਹੈ।

**ਕੋਈ ਐਸੋ ਰੇ ਸੁਖਹ ਦਾਈ, ਪ੍ਰਭ ਕੀ ਕਥਾ ਸੁਨਾਈ;**
**ਤਿਸੁ ਭੇਟੇ ਗਤਿ ਹੋਇ ਹਮਾਰੀ ॥੭॥**

ਰੇ = ਹੇ ਭਾਈ ! ਕੋਈ ਐਸੋ = ਇਹੋ ਜਿਹਾ ਸੁਖਹ = ਸੁੱਖਾਂ ਦੇ ਦਾਈ = ਦੇਣ ਵਾਲਾ **ਵਾ:** ਸੁਖਦਾਇਕ ਗੁਰਮੁਖ ਜਨ ਹੋਵੇ, ਜੋ ਪ੍ਰਭ = ਪਰਮੇਸ਼ਰ ਕੀ = ਦੀ ਜੀਵ ਈਸ ਦੇ ਏਕਤਾ ਵਾਲੀ ਕਥਾ ਸੁਨਾਈ = ਸ੍ਰਵਨ ਕਰਾਵੇ, ਤਿਸੁ = ਉਸ ਗੁਰਮੁਖ ਜਨ ਦੇ ਭੇਟੇ = ਮਿਲਣੇ ਕਰਕੇ ਹਮਾਰੀ = ਸਾਡੀ ਗਤਿ = ਕਲਿਆਣ ਹੋਇ = ਹੋਵੇਗੀ ॥੭॥

**ਸੁਪ੍ਰਸੰਨ ਗੋਪਾਲ ਰਾਇ, ਕਾਟੈ ਰੇ ਬੰਧਨ ਮਾਇ;**
**ਗੁਰ ਕੈ ਸਬਦਿ, ਮੇਰਾ ਮਨੁ ਰਾਤਾ ॥**

ਰੇ = ਹੇ ਭਾਈ ! ਜਿਸ ਮਨੁੱਖ ਉੱਤੇ ਗੋਪਾਲ (ਗੋ + ਪਾਲ) ਗੋ = ਪ੍ਰਿਥਵੀ ਦਾ ਪਾਲ = ਪਾਲਕ ਰਾਇ = ਰਾਜਾ ਰੂਪ ਪਰਮੇਸ਼ਰ ਸੁਪ੍ਰਸੰਨ = ਭਲੀ ਪ੍ਰਕਾਰ ਭਾਵ ਅਤਿ ਪ੍ਰਸੰਨ ਹੋਇਆ ਹੈ, ਉਸ ਦੇ

ਮਾਇ = ਮਾਇਆ ਦੇ ਸਾਰੇ ਬੰਧਨ = ਜੰਜਾਲ ਕਾਟੈ = ਕੱਟੇ ਜਾਂਦੇ ਹਨ, ਇਸ ਕਰਕੇ ਹੇ ਭਾਈ! ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਨੂੰ ਸ੍ਰਵਨ ਕਰਕੇ ਮੇਰਾ ਮਨੁ = ਹਿਰਦਾ ਵੀ ਉਸ ਸੱਚ ਸਰੂਪ ਦੇ ਨਾਮ ਵਿਚ ਰਾਤਾ = ਰੰਗਿਆ ਗਿਆ ਹੈ **ਵਾ:** ਗੁਰਾਂ ਦੇ ਉਪਦੇਸ਼ ਵਿਚ ਮੇਰਾ ਮਨ ਰੰਗਿਆ ਹੋਇਆ ਹੈ, ਹੁਣ ਰਾਜਾ ਰੂਪ ਗੋਪਾਲ = ਪਰਮੇਸ਼ਰ ਸਾਡੇ ਉੱਤੇ ਅਤੀ ਪ੍ਰਸੰਨ ਹਨ ਜਿਸ ਕਰਕੇ ਰੇ = ਹੇ ਭਾਈ! ਸਾਡੇ ਮਾਇਆਵੀ ਬੰਧਨ ਸਾਰੇ ਕੱਟ ਦਿੱਤੇ ਹਨ।

## ਸਦਾ ਸਦਾ ਆਨੰਦੁ, ਭੇਟਿਓ ਨਿਰਭੈ ਗੋਬਿੰਦੁ; ਸੁਖ ਨਾਨਕ ਲਾਧੇ, ਹਰਿ ਚਰਨ ਪਰਾਤਾ ॥੮॥

ਗੁਰਾਂ ਦੀ ਕਿਰਪਾ ਕਰਕੇ ਸਦਾ ਸਦਾ = ਹਮੇਸ਼ਾ ਹਮੇਸ਼ਾ ਲਈ ਅਨੰਦ ਸਰੂਪ ਦੀ ਸਾਖਿਆਤਤਾ ਹੋ ਗਈ ਹੈ, ਕਿਉਂਕਿ ਸਾਨੂੰ ਗੋਬਿੰਦੁ (ਗੋ + ਬਿੰਦ) ਗੋ = ਪ੍ਰਿਥਵੀ ਦੀ ਬਿੰਦੁ = ਰੱਖਿਆ ਕਰਨ ਵਾਲਾ ਨਿਰਭੈ = ਨਿਰਭਉ (ਡਰ ਤੋਂ ਰਹਿਤ) ਸਰੂਪ ਪਰਮੇਸ਼ਰ ਭੇਟਿਓ = ਮਿਲਿਆ ਹੈ ਤੇ ਹਰਿ = ਪਰਮੇਸ਼ਰ ਦੇ ਚਰਨਾਂ ਵਿਚ ਪਰਾਤਾ = ਪੈ ਕੇ ਸਾਰੇ ਸੁਖ ਲਾਧੇ = ਲੱਭ ਲਏ ਹਨ **ਵਾ:** ਪਰਮੇਸ਼ਰ ਦੇ ਚਰਨਾਂ ਕਮਲਾਂ ਦਾ ਧਿਆਨ ਕਰਨਾ ਪਰਾਤਾ = ਪਛਾਣਿਆ ਤਾਂ ਆਤਮਿਕ ਸੁਖ ਦੇ ਤਾਈਂ ਲੱਭ ਲਿਆ ਹੈ ॥੮॥

## ਸਫਲ ਸਫਲ ਭਈ; ਸਫਲ ਜਾਤ੍ਰਾ ॥

ਜੋ ਸਤਿਗੁਰੂ ਜੀ ਸਫਲ (ਸ + ਫਲ) ਸ = ਸਹਿਤ ਗਿਆਨ ਫਲ ਦੇ ਹਨ, ਉਨ੍ਹਾਂ ਦੇ ਸਫਲ (ਸ + ਫਲ) ਸਹਿਤ ਗਿਆਨ ਫਲ ਦੀ ਪ੍ਰਾਪਤੀ ਕਰਕੇ ਸਾਡੀ ਮਨੁੱਖਾ ਜਨਮ ਦੀ ਜਾਤ੍ਰਾ = ਯਾਤਰਾ ਸਫਲ = ਸਫਲੀ ਭਈ = ਹੋਈ ਹੈ **ਵਾ:** ਜੋ ਸਤਿਗੁਰੂ ਜੀ ਸਫਲ = ਸਹਿਤ ਗਿਆਨ ਫਲ ਦੇ ਸਫਲੇ ਹਨ, ਉਨ੍ਹਾਂ ਦੀ ਟਹਿਲ ਕਰਕੇ ਮਨੁੱਖਾ ਜੂਨ ਰੂਪੀ ਯਾਤਰਾ ਸਫਲੀ ਹੋਈ ਹੈ **ਵਾ:** ਜੋ ਪਰਮੇਸ਼ਰ ਸਫਲ = ਸਹਿਤ ਗਿਆਨ ਫਲ ਦੇ ਸਫਲ ਹੈ, ਉਸ ਦਾ ਸਰੂਪ ਜੋ ਸਤਿਗੁਰੂ ਜੀ ਬ੍ਰਹਮ ਗਿਆਨ ਰੂਪੀ ਫਲ ਦੇ ਸਮੇਤ ਹਨ, ਉਨ੍ਹਾਂ ਦੀ ਪ੍ਰਾਪਤੀ ਕਰਕੇ ਮਨੁੱਖਾ ਜੀਵਨ ਦਾ ਜਾਤ੍ਰਾ = ਸਫ਼ਰ ਸਫਲਾ ਹੋਇਆ ਹੈ **ਵਾ:** ਗੁਰਾਂ ਦੇ ਕੋਲ ਜਾਣ ਦੀ ਮਨ, ਬਾਣੀ, ਸਰੀਰ ਕਰਕੇ (ਸਾਡੀ) ਜਨਾਂ ਦੀ ਯਾਤਰਾ ਸਫਲੀ ਹੋਈ ਹੈ **ਵਾ:** ਜੋ ਗੁਰਮੁਖ ਜਨ ਸਤਿਗੁਰਾਂ ਦੇ ਪਾਸੋਂ ਸ੍ਰਵਣ, ਮੰਨਣ, ਨਿਧਿਆਸਣ, ਤੱਤ ਤ੍ਵੰ ਦਾ ਸੰਸ਼ੋਧਨ ਤੇ ਸਰੂਪ ਦੀ ਸਾਖਿਆਤਤਾ ਦੇ ਗਿਆਨ ਨਾਲ ਸਫਲੇ ਹੋਏ ਹਨ, ਉਨ੍ਹਾਂ ਦੀ ਮਨੁੱਖਾ ਦੇਹੀ ਦੀ ਯਾਤਰਾ ਸਫਲੀ ਹੋਈ ਹੈ।

## ਆਵਣ ਜਾਣ ਰਹੇ; ਮਿਲੇ ਸਾਧਾ ॥੧॥ਰਹਾਉ ਦੂਜਾ॥੧॥੩॥

ਹੁਣ ਆਵਣ = ਆਉਣ ਜਾਣ ਭਾਵ ਜੰਮਣ ਮਰਨ ਤੋਂ ਰਹੇ = ਰਹਿਤ ਹੋ ਕੇ ਸਾਧਾ = ਸਾਧ ਸੰਗਤ ਨਾਲ ਮਿਲ ਗਏ ਹਾਂ **ਵਾ:** ਸਾਧਾ = ਸ੍ਰੇਸ਼ਟ ਸਤਿਗੁਰਾਂ ਦੇ ਉਪਦੇਸ਼ ਦੁਆਰਾ ਵਾਹਿਗੁਰੂ ਦੇ ਨਾਲ ਮਿਲ ਗਏ ਹਾਂ ॥੧॥ਰਹਾਉ ਦੂਜਾ॥੧॥੩॥

ਅੰਕਾਂ ਦਾ ਵੇਰਵਾ ੧ = ਇਕ ਅਸ਼ਟਪਦੀ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਹੈ ਤੇ, ਪਹਿਲੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਦੋ ਅਸ਼ਟਪਦੀਆਂ ਹਨ, ਇਸ ਕਰਕੇ (੧ + ੨) ੩ ਅੰਕ ਲਿਖਿਆ ਹੈ।

## ਧਨਾਸਰੀ ਮਹਲਾ ੧ ਛੰਤ

## ੧ਓ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਨਨਕਾਣਾ ਸਾਹਿਬ ਬਿਰਾਜਮਾਨ ਸਨ, ਉਥੇ ਸਤਿਗੁਰਾਂ

ਦੇ ਕੁਝ ਸੰਬੰਧੀਆਂ ਤੇ ਕੁਝ ਬੇਦੀ ਕੁਲ ਦੇ ਪੁਰਖਾਂ ਨੇ ਇਕੱਠੇ ਹੋ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਆਪਣੀ ਬੇਦੀ ਕੁਲ ਦੇ ਬਜ਼ੁਰਗ ਸੂਰਜ ਗ੍ਰਹਿਣ ਦੇ ਸਮੇਂ ਥਨੇਸਰ[੧] ਤੀਰਥ 'ਤੇ ਜਾਂਦੇ ਹਨ, ਆਉ ਆਪਾਂ ਵੀ ਆਪਣੇ ਬਜ਼ੁਰਗਾਂ ਦੀ ਰੀਤ ਅਨੁਸਾਰ ਪੁਰਬ ਦੇ ਮੌਕੇ ਥਨੇਸਰ ਤੀਰਥ 'ਤੇ ਚੱਲੀਏ, ਜਿਨ੍ਹਾਂ ਲੋਕਾਂ ਵਿਚ ਤੀਰਥ ਦੀ ਭਾਵਨਾ ਵਧੇਰੇ ਵੱਸੀ ਹੋਈ ਸੀ, ਉਨ੍ਹਾਂ ਨੂੰ ਸੱਚ ਦਾ ਰਸਤਾ ਦਿਖਾਉਂਦਿਆਂ ਸਤਿਗੁਰਾਂ ਨੇ ਸਾਰਿਆਂ ਤੀਰਥਾਂ ਤੋਂ ਵੱਡਾ ਤੀਰਥ ਪਰਮੇਸ਼ਰ ਦੇ ਨਾਮ ਨੂੰ ਦੱਸਦਿਆਂ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕੀਤਾ :

੧ = ਅਦ੍ਵੈਤ ਰੂਪ ਪਰਮੇਸ਼ਰ ਓਂ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਤੀਰਥਿ ਨਾਵਣ ਜਾਉ; ਤੀਰਥੁ ਨਾਮੁ ਹੈ ॥

ਹੇ ਭਾਈ ! ਮੈਂ ਕਿਸ ਤੀਰਥ 'ਤੇ ਨਾਵਣ = ਇਸ਼ਨਾਨ ਕਰਨ ਜਾਉ = ਜਾਵਾਂ, ਕਿਉਂਕਿ ਅਸਲੀ ਤੀਰਥ ਤਾਂ ਪਰਮੇਸ਼ਰ ਦਾ ਨਾਮ ਹੈ। ਅਸੀਂ ਤੀਰਥ 'ਤੇ ਤਾਂ ਇਸ਼ਨਾਨ ਕਰਨ ਜਾਈਏ ਜੇ ਪਹਿਲਾਂ ਤੀਰਥ 'ਤੇ ਨਿਵਾਸ ਨਾ ਕਰਦੇ ਹੋਈਏ ਕਿਉਂਕਿ ਅਸੀਂ ਤਾਂ ਪਹਿਲਾਂ ਹੀ ਤੀਰਥ 'ਤੇ ਨਿਵਾਸ ਕਰਦੇ ਹਾਂ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਤੁਸੀਂ ਕਿਸ ਤੀਰਥ ਉੱਤੇ ਨਿਵਾਸ ਕਰਦੇ ਹੋ ?*

***ਉੱਤਰ :*** ਸਤਿਗੁਰਾਂ ਨੇ ਉੱਤਰ ਵਿਚ ਕਿਹਾ (ਤੀਰਥੁ ਨਾਮੁ ਹੈ) ਹੇ ਭਾਈ ! ਅਸੀਂ ਨਾਮ ਰੂਪੀ ਤੀਰਥ ਉੱਤੇ ਹਰ ਵਕਤ ਹੀ ਨਿਵਾਸ ਕਰਦੇ ਹਾਂ ਕਿਉਂਕਿ ਦੁਨੀਆ ਵਿਚ ਪਰਮੇਸ਼ਰ ਦੇ ਨਾਮ ਵਰਗਾ ਹੋਰ ਕੋਈ ਵੀ ਤੀਰਥ ਨਹੀਂ ਹੈ। ਦੂਸਰਾ ਸਾਡਾ ਤੀਰਥ ਇਹ ਹੈ :

## ਤੀਰਥੁ ਸਬਦ ਬੀਚਾਰੁ; ਅੰਤਰਿ ਗਿਆਨੁ ਹੈ ॥

ਸਤਿਸੰਗਤ ਵਿਚ ਗੁਰਾਂ ਦੇ ਸਬਦ = ਉਪਦੇਸ਼ ਦੁਆਰਾ ਪਰਮੇਸ਼ਰ ਦੀ ਬੀਚਾਰੁ = ਵਿਚਾਰ ਕਰਨੀ ਹੀ ਤੀਰਥ ਦਾ ਇਸ਼ਨਾਨ ਹੈ, ਕਿਉਂਕਿ ਬ੍ਰਹਮ ਦੀ ਵਿਚਾਰ ਕਰਨ ਨਾਲ ਹੀ ਸਾਡੇ ਹਿਰਦੇ ਦੇ ਅੰਤਰਿ = ਅੰਦਰ ਗਿਆਨ ਪੈਦਾ ਹੋਇਆ ਹੈ। ਅਤੇ

---

੧. ਪੁਰਾਣਕ ਮਤ ਅਨੁਸਾਰ ਜਦੋਂ ਵਿਸ਼ਨੂੰ ਜੀ ਜਲ ਵਿਚ ਸੌਂ ਰਹੇ ਸਨ, ਤਦੋਂ ਉਨ੍ਹਾਂ ਦੇ ਕੰਨ ਵਿੱਚੋਂ ਭਾਵ ਕੰਨ ਦੀ ਮੈਲ ਤੋਂ ਮਧੁ ਤੇ ਕੈਟਭ ਨਾਮੇ ਦੋ ਦੈਂਤ ਪੈਦਾ ਹੋਏ; ਜੈਸਾ ਕਿ :

**ਏਕ ਸ੍ਰਵਣ ਤੇ ਮੈਲ ਨਿਕਾਰਾ ॥ ਤਾ ਤੇ ਮਧੁ ਕੀਟਭ ਤਨ ਧਾਰਾ ॥**
**ਦੁਤੀਆ ਕਾਨ ਤੇ ਮੈਲ ਨਿਕਾਰੀ ॥ ਤਾ ਤੇ ਭਈ ਸ੍ਰਿਸਟਿ ਇਹ ਸਾਰੀ ॥** *(ਸ੍ਰੀ ਦਸਮ ਗ੍ਰੰਥ, ਬਚਿੱਤਰ ਨਾਟਕ)*

ਇਹ ਦੋਵੇਂ ਬ੍ਰਹਮਾ ਜੀ ਨੂੰ ਨਾਭਿ ਕਮਲ ਤੋਂ ਪੈਦਾ ਹੋਇਆ ਵੇਖ ਕੇ ਜਦੋਂ ਮਾਰਨ ਨੂੰ ਤਿਆਰ ਹੋਏ ਤਾਂ ਬ੍ਰਹਮਾ ਨੇ ਵਿਸ਼ਨੂੰ ਨੂੰ ਚੇਤੇ ਕੀਤਾ, ਤਾਂ ਵਿਸ਼ਨੂੰ ਜੀ ਨੇ ਦਿਬ ਸਰੂਪ ਧਾਰ ਕੇ ਇਨ੍ਹਾਂ ਦੈਂਤਾਂ ਨਾਲ ਪੰਜ ਹਜ਼ਾਰ ਵਰ੍ਹਾ ਕੁਰੁਕੁਛੇਤਰ ਵਿਚ ਜੰਗ ਕੀਤਾ, ਜਦੋਂ ਜੰਗ ਕੀਤਾ ਤਾਂ ਉਸ ਵੇਲੇ ਇਹ ਦੋਵੇਂ ਭਰਾ ਬੜੇ ਖ਼ੁਸ਼ ਹੋਏ ਤੇ ਕਹਿਣ ਲੱਗੇ ਕਿ ਅਸੀਂ ਦੋ ਤੇ ਤੂੰ ਇਕੱਲਾ ਹੀ ਜੰਗ ਕਰਦਾ ਹੈਂ। ਇਸ ਲਈ ਤੂੰ ਸਾਥੋਂ ਵਰ ਮੰਗ ਤਾਂ ਵਿਸ਼ਨੂੰ ਜੀ ਕਹਿਣ ਲੱਗੇ ਆਪਣੇ ਸੀਸ ਮੈਨੂੰ ਦੇ ਦਿਓ, ਤਾਂ ਇਹ ਦੋਵੇਂ ਭਰਾ ਕਹਿਣ ਲੱਗੇ—ਸੂਰਮਿਆਂ ਦਾ ਬਚਨ ਹੋ ਗਿਆ ਅਸੀਂ ਸੀਸ ਦੇਣ ਲਈ ਤਿਆਰ ਹਾਂ, ਪਰੰਤੂ ਸਾਡੀ ਇਕ ਸ਼ਰਤ ਹੈ ਕਿ ਸਾਡੇ ਸੀਸ ਖ਼ੁਸ਼ਕ ਥਾਵਾਂ 'ਤੇ ਕੱਟਣਾ, ਉਸ ਜਗ੍ਹਾ ਸਾਰੇ ਪਾਣੀ ਹੀ ਪਾਣੀ ਸੀ ਉਸ ਵੇਲੇ ਵਿਸ਼ਨੂੰ ਜੀ ਨੇ ਅਠਤਾਲੀ ਕੋਹ ਚੌਂਕੜੀ ਮਾਰ ਕੇ ਆਪਣੇ ਪੱਟ ਵਿਖਾ ਕੇ ਕਿਹਾ ਕਿ ਆਹ ਵੇਖੋ ਖ਼ੁਸ਼ਕ ਥਾਂ ਤਾਂ ਮਧ ਤੇ ਕੈਟਭ ਨੇ ਕਿਹਾ ਸਾਡੇ ਸਿਰ ਵੀ ਹਾਜ਼ਰ ਹਨ, ਉਸ ਵੇਲੇ ਸੁਦਰਸ਼ਨ ਚੱਕਰ ਨਾਲ ਇਨ੍ਹਾਂ ਦੇ ਸਿਰ ਕੱਟ ਲਏ ਸਨ, ਜਿਸ ਥਾਂ ਆਪਣੇ ਚਰਨ ਰੱਖੇ ਸਨ ਭਾਵ ਆਪਣਾ ਆਸਨ ਲਾਇਆ ਸੀ ਉਸ ਥਾਂ ਦਾ ਨਾਮ ਥਨੇਸਰ ਤੀਰਥ ਪੈ ਗਿਆ।

***ਮਹਾਨ ਕੋਸ਼ ਅਨੁਸਾਰ :*** ਥਨੇਸਰ (ਥਾਨ + ਈਸਰ) ਭਾਵ ਮਹਾਂਦੇਵ ਸ਼ਿਵ ਦਾ ਅਸਥਾਨ ਹੋਣ ਕਰਕੇ ਤੀਰਥ ਅਤੇ ਸ਼ਹਿਰ ਦਾ ਨਾਮ ਥਨੇਸਰ ਹੋ ਗਿਆ ਹੈ, ਇਹ ਸੂਬਾ ਹਰਿਆਣੇ ਦੇ ਜ਼ਿਲ੍ਹਾ ਕੁਰੁਕੁਛੇਤਰ ਵਿਚ ਹੈ। ਇਥੇ ਸਤਿਗੁਰਾਂ ਦੇ ਸੱਤ ਇਤਿਹਾਸਕ ਗੁਰਦੁਆਰੇ ਸੁਭਾਇਮਾਨ ਹਨ।

# ਗੁਰ ਗਿਆਨੁ, ਸਾਚਾ ਥਾਨੁ ਤੀਰਥੁ; ਦਸ ਪੁਰਬ, ਸਦਾ ਦਸਾਹਰਾ ॥

ਗੁਰ = ਸਤਿਗੁਰਾਂ ਦਾ ਗਿਆਨ ਹੀ ਸਾਡਾ ਸਾਚਾ = ਸੱਚਾ ਤੀਰਥ ਥਾਨੁ = ਅਸਥਾਨ **ਵਾ:** ਥਨੇਸਰ ਤੀਰਥ ਹੈ, (**ਵਾ:** ਗੁਰਾਂ ਦੁਆਰਾ ਜੋ ਸੱਚੇ ਵਾਹਿਗੁਰੂ ਦਾ ਗਿਆਨ ਪ੍ਰਾਪਤ ਹੋਇਆ ਹੈ, ਇਹੋ ਹੀ ਥਨੇਸਰ ਤੀਰਥ ਹੈ) ਪ੍ਰਤੱਖ ਥਨੇਸਰ ਤੀਰਥ ਉੱਤੇ ਤਾਂ ਦਸ ਪੁਰਬਾਂ ਦੀ ਇਕੱਤਰਤਾ ਕਦੇ ਕਦੇ ਹੁੰਦੀ ਹੈ, ਪਰ ਸਾਡੇ ਇਸ ਗਿਆਨ ਰੂਪੀ ਥਨੇਸਰ ਤੀਰਥ ਉੱਤੇ ਤਾਂ ਦਸ ਪੁਰਬ ਸਦਾ = ਹਮੇਸ਼ਾ ਹੀ ਦਸਾਹਰਾ = ਪ੍ਰਗਟ ਹਨ **ਅਥਵਾ** ਗੁਰੂ ਸਾਹਿਬ ਜੀ ਦਾ ਗਿਆਨ ਰੂਪੀ ਸੱਚਾ ਥਨੇਸਰ ਤੀਰਥ ਦਸਾਹਰਾ = ਦਸਾਂ ਪਾਪਾਂ ਨੂੰ ਹਰਨ ਵਾਲਾ ਸਦਾ ਹੀ ਸਾਡੇ ਹਿਰਦੇ ਅੰਦਰ ਹੈ।

ਅਰਥਾਤ ਪੁਰਾਣਕ ਮੱਤ ਅਨੁਸਾਰ ਜਦੋਂ ਦਸ ਪੁਰਬਾਂ ਦੀ ਇਕੱਤਰਤਾ ਹੁੰਦੀ ਹੈ, ਉਸ ਵਕਤ ਇਸ਼ਨਾਨ ਦਾ ਵਿਸ਼ੇਸ਼ ਫਲ ਦੱਸਿਆ ਹੈ ਪਰ ਅੰਤਰੀਵ ਭਾਵ ਵਿਚ ਨਾਮ ਗਿਆਨ ਪ੍ਰਾਪਤ ਹੋਏ ਤੋਂ ਦਸ ਪੁਰਬਾਂ ਦਾ ਸਦਾ ਹੀ ਅਨੰਦ ਹੋ ਰਿਹਾ ਹੈ **ਅਥਵਾ** ਦਸਾਹਰਾ = ਦਸਾਂ ਇੰਦ੍ਰੀਆਂ (ਪੰਜ ਗਿਆਨ ਇੰਦਰੀਆਂ, ਪੰਜ ਕਰਮ ਇੰਦਰੀਆਂ) ਦਾ ਹਰਾ = ਹਰਨਾ ਭਾਵ ਦਮਨ ਕਰਨ ਰੂਪ ਦਸ ਪੁਰਬ ਹਮੇਸ਼ਾ ਹੀ ਲੱਗ ਰਹੇ ਹਨ **ਵਾ:** ਗੁਰਾਂ ਦੇ ਗਿਆਨ ਦੁਆਰਾ ਦਸੇ ਇੰਦਰੇ ਅਧੀਨ ਕਰਕੇ ਸਦਾ ਹੀ ਨਾਮ ਰੂਪੀ ਜਲ ਵਿਚ ਦਸ ਪੁਰਬਾਂ ਦਾ ਇਸ਼ਨਾਨ ਕਰਦੇ ਹਾਂ **ਵਾ:** ਪੰਜੇ ਸ਼ੁਭ ਗੁਣ (ਸਤ, ਸੰਤੋਖ, ਦਇਆ, ਧਰਮ ਵੀਚਾਰ) ਤੇ ਪੰਜਾਂ ਤੱਤਾਂ ਦੀ ਧਾਰਨਾ ਹਿਰਦੇ ਅੰਦਰ ਦਸਾਹਰਾ = ਪ੍ਰਗਟ ਹੋਣ ਰੂਪ ਦਸ ਪੁਰਬ ਲੱਗੇ ਹੋਏ ਹਨ **ਅਥਵਾ** ਜਿਵੇਂ ਪੁਰਾਣਕ ਮੱਤ ਅਨੁਸਾਰ ਦਸਾਹਰਾ = ਦਸਵੇਂ ਦਿਨ **ਵਾ:** ਜੇਠ ਸੁਦੀ ਦਸ **ਵਾ:** ਦਸ ਪਾਪ ਹਰਨ ਵਾਲੀ ਗੰਗਾ ਦੇ ਜਨਮ ਵਾਲੇ ਦਿਨ ਦਸ ਪੁਰਬ ਲੱਗਦੇ ਹਨ, ਇਸੇ ਪ੍ਰਕਾਰ ਸਾਡੀ ਤਾਂ ਸਤਿਸੰਗਤ ਹੀ ਸਦਾ ਦਸ ਪੁਰਬ ਹਨ ਕਿਉਂਕਿ ਅਸੀਂ ਸਤਿਸੰਗਤ ਵਿਚ ਜਾ ਕੇ ਹੀ ਦਸ ਇੰਦਰੇ ਵਿਕਾਰਾਂ ਵੱਲੋਂ ਰੋਕੇ ਹਨ। ਜਿਵੇਂ ਪ੍ਰਤੱਖ ਥਨੇਸਰ ਤੀਰਥ ਉੱਤੇ ਜਦੋਂ ਦਸ ਪੁਰਬ ਲੱਗਦੇ ਹਨ। ਉਸ ਵਕਤ ਜੋ ਪੁਰਖ ਉਥੇ ਇਸ਼ਨਾਨ ਕਰਦਾ ਹੈ, ਉਸ ਦੇ ਦਸ ਪਾਪ ਨਾਸ਼ ਹੋ ਜਾਂਦੇ ਹਨ, ਇਸੇ ਤਰ੍ਹਾਂ ਅੰਤਰੀਵ ਗਿਆਨ ਰੂਪੀ ਥਨੇਸਰ ਤੀਰਥ ਉੱਤੇ ਜੋ ਪੁਰਖ ਦਸੇ ਇੰਦਰੀਆਂ ਦਾ ਦਮਨ ਕਰਨ ਰੂਪ (ਦਸ ਪੁਰਬ) 'ਤੇ ਇਸ਼ਨਾਨ ਕਰਦਾ ਹੈ, ਉਸ ਦੇ ਸਦਾ ਹੀ ਦਸ ਪਾਪ ਹਰੇ ਜਾਂਦੇ ਹਨ, ਇਸ ਲਈ ਪ੍ਰਤੱਖ ਤੀਰਥ ਨਾਲੋਂ ਅੰਤਰੀਵ ਗਿਆਨ ਰੂਪੀ ਤੀਰਥ ਦੀ ਵਿਸ਼ੇਸ਼ਤਾ ਹੈ।

ਪੰਡਤ ਤਾਰਾ ਸਿੰਘ ਜੀ ਨੇ *ਗੁਰਮਤ ਨਿਰਣੇ ਸਾਗਰ* ਵਿਚ ਦਸ ਪੁਰਬ ਇਹ ਲਿਖੇ ਹਨ :

੧. ਜੇਸਟ ਮਾਸੇ, ੨. ਸ਼ੁਕਲਾ ਪਖੇ, ੩. ਦਸਮੀ ਥਿਤੇ, ੪. ਹਸਤ ਨਿਖਤਰੇ, ੫. ਬੁੱਧਵਾਰ ਦਿਨ, ੬. ਗੁਰ ਕਰਣ, ੭. ਆਨੰਦ ਯੋਗ, ੮. ਵਿਤੀਪਾਤ, ੯. ਕੰਨਿਆ ਦਾ ਚੰਦਰਮਾ, ੧੦. ਬ੍ਰਿਖ ਦਾ ਸੂਰਜ।

ਦਸ ਕਿਸਮ ਦੇ ਪਾਪ ਲਾਹੁਣ ਵਾਸਤੇ ਦਸ ਪੁਰਬਾਂ ਦੀ ਵੀਚਾਰ ਪੁਰਾਣਾਂ ਵਿਚ ਆਈ ਹੈ। ਮਨ, ਬਾਣੀ, ਸਰੀਰ ਨੂੰ ਲੱਗਣ ਵਾਲੇ ਦਸ ਪਾਪ ਇਹ ਮੰਨੇ ਹਨ; ਜੈਸਾ ਕਿ :

**ਨਿੰਦਾ, ਝੂਠ ਅਨਰਥ ਫੀਕ, ਹਿੰਸ ਚੋਰਿ ਪਰ ਨਾਰਿ।**
**ਪਰ ਧਨ ਜਲਨ ਕੁਰਿਤਵਨੀ, ਪਾਪ ਦਸੇ ਨਿਰਧਾਰ।੧੦।**

ਜਿਨ੍ਹਾਂ ਵਿੱਚੋਂ ਤਿੰਨ ਪਾਪ ਸਰੀਰ ਦੇ ਹਨ : ੧. ਜੀਵ ਹਿੰਸਾ, ੨. ਬਿਨਾਂ ਦਿੱਤੀ ਵਸਤੂ ਗ੍ਰਹਿਣ ਕਰਨੀ ਭਾਵ ਚੋਰੀ ਕਰਨੀ, ੩. ਪਰ-ਇਸਤਰੀ ਗਮਨ ਕਰਨਾ।

ਚਾਰ ਪਾਪ ਬਾਣੀ ਦੇ ਭਾਵ ਜੋ ਜ਼ੁਬਾਨ ਨਾਲ ਬੋਲਣ ਕਰਕੇ ਲੱਗਦੇ ਹਨ : ੪. ਰੁੱਖਾ ਬੋਲਣਾ, ੫. ਝੂਠ ਬੋਲਣਾ, ੬. ਚੁਗ਼ਲੀ ਕਰਨੀ, ੭. ਅਨਰਥ ਭਾਵ ਵਿਅਰਥ ਬੋਲਣਾ, ਜਿਸ ਦਾ ਕੋਈ ਅਰਥ ਨਾ ਬਣਦਾ ਹੋਵੇ।

ਮਨ ਦੁਆਰਾ ਲੱਗਣ ਵਾਲੇ ਤਿੰਨ ਪਾਪ : ੮. ਪਰਾਇਆ ਧਨ ਗ੍ਰਹਿਣ ਕਰਨ ਦੀ ਇੱਛਾ, ੯. ਬੁਰਾ ਚਿਤਵਨਾ, ੧੦. ਦੂਜੇ ਦੀ ਬਿਭੂਤੀ ਦੇਖ ਕੇ ਸੜਨਾ।

*ਮਹਾਨ ਕੋਸ਼* ਅਨੁਸਾਰ ਦਸ ਪੁਰਬ : ੧. ਅਸਟਮੀ, ੨. ਚਤੁਰਦਾਸੀ (ਚੌਂਦੇ), ੩. ਅਮਾਵਸ (ਮੱਸਿਆ), ੪. ਪੂਰਨਮਾਸੀ, ੫. ਸੰਕ੍ਰਾਂਤਿ (ਸੰਗਰਾਂਦ), ੬. ਉਤਰਾਯਨ, ੭. ਦਕਿਣਾਯਨ, ੮. ਵਜਤਿਪਾਤ, ੯. ਚੰਦ੍ਰ ਗ੍ਰਹਿਣ, ੧੦. ਸੂਰਜ ਗ੍ਰਹਿਣ।

## ਹਉ ਨਾਮੁ ਹਰਿ ਕਾ ਸਦਾ ਜਾਚਉ; ਦੇਹੁ ਪ੍ਰਭ ਧਰਣੀਧਰਾ ॥

ਹੇ ਭਾਈ ! ਹਉ = ਮੈਂ ਤਾ ਸਦਾ = ਹਮੇਸ਼ਾ ਹਰਿ = ਪਰਮੇਸ਼ਰ ਕਾ = ਦਾ ਨਾਮ ਹੀ ਜਾਚਉ = ਮੰਗਦਾ ਹਾਂ ਤੇ ਇਉਂ ਬੇਨਤੀਆਂ ਕਰਦਾ ਹਾਂ ਕਿ ਹੇ ਧਰਣੀਧਰਾ (ਧਰਣੀ + ਧਰਾ) ਸੰਸਾਰ ਰੂਪ ਧਰਣੀ = ਧਰਤੀ ਨੂੰ ਧਰਾ = ਧਾਰਨ ਵਾਲੇ ਭਾਵ ਧਰਤੀ ਨੂੰ ਕਾਇਮ ਕਰਨ ਵਾਲੇ ਪ੍ਰਭ = ਪਰਮੇਸ਼ਰ ਜੀ ! ਆਪ ਜੀ ਦਇਆ ਦ੍ਰਿਸ਼ਟੀ ਕਰਕੇ ਆਪਣਾ ਅੰਮ੍ਰਿਤ ਨਾਮ ਦੇਹੁ = ਦੇਣਾ ਕਰੋ।

## ਸੰਸਾਰੁ ਰੋਗੀ ਨਾਮੁ ਦਾਰੂ; ਮੈਲੁ ਲਾਗੈ ਸਚ ਬਿਨਾ ॥

ਸਾਰਾ ਸੰਸਾਰੁ = ਜਗਤ ਹਉਮੈ ਰੂਪੀ ਰੋਗ ਕਰਕੇ ਰੋਗੀ = ਰੋਗ ਗ੍ਰਹਿਸਤ ਹੈ ਤੇ ਇਸ ਹਉਮੈ ਰੂਪੀ ਰੋਗ ਨੂੰ ਮੇਟਣ ਵਾਸਤੇ ਪਰਮੇਸ਼ਰ ਦਾ ਨਾਮ ਹੀ ਦਾਰੂ = ਔਸ਼ਧੀ (ਦਵਾਈ) ਹੈ, ਸੱਚੇ ਨਾਮ ਜਪੇ ਤੋਂ ਬਿਨਾ = ਬਗ਼ੈਰ ਜੀਵ ਨੂੰ ਪਾਪਾਂ ਰੂਪੀ ਮੈਲ ਲਾਗੈ = ਲੱਗ ਰਹੀ ਹੈ।

## ਗੁਰ ਵਾਕੁ ਨਿਰਮਲੁ ਸਦਾ ਚਾਨਣੁ; ਨਿਤ ਸਾਚੁ ਤੀਰਥੁ ਮਜਨਾ ॥੧॥

ਗੁਰ = ਸਤਿਗੁਰਾਂ ਦਾ ਵਾਕੁ = ਬਚਨ ਹੀ ਜੀਵ ਦੇ ਹਿਰਦੇ ਨੂੰ ਨਿਰਮਲ (ਨਿਰ + ਮਲ) ਪਾਪਾਂ ਦੀ ਮਲੁ = ਮੈਲ ਤੋਂ ਨਿਰ = ਰਹਿਤ **ਵਾ:** ਪਵਿੱਤਰ ਕਰਕੇ ਸਦਾ = ਹਮੇਸ਼ਾ ਹੀ ਗਿਆਨ ਦਾ ਚਾਨਣੁ = ਪ੍ਰਕਾਸ਼ ਕਰਨ ਵਾਲਾ ਹੈ, ਜਿਸ ਕਰਕੇ ਨਿਤ = ਨਿਤਾਪ੍ਰਤੀ ਹੀ ਸਾਚੁ = ਸੱਚੇ ਵਿਚ ਚਿੱਤ ਨੂੰ ਜੋੜਨ ਰੂਪ ਤੀਰਥ ਉੱਤੇ ਮਜਨਾ = ਇਸ਼ਨਾਨ ਹੁੰਦਾ ਹੈ **ਵਾ:** ਸੱਚੇ ਆਤਮਾ ਰੂਪ ਤੀਰਥ ਉੱਤੇ ਇਸ਼ਨਾਨ ਹੁੰਦਾ ਹੈ ॥੧॥

## ਸਾਚਿ ਨ ਲਾਗੈ ਮੈਲੁ; ਕਿਆ ਮਲੁ ਧੋਈਐ ॥

ਸਾਚਿ = ਸੱਚੇ ਪਰਮੇਸ਼ਰ ਦਾ ਨਾਮ ਜਪਣ ਵਾਲੇ ਜੀਵ ਨੂੰ ਪਾਪਾਂ ਦੀ ਮੈਲ ਨ = ਨਹੀਂ ਲਾਗੈ = ਲੱਗਦੀ ਫੇਰ ਉਸ ਨੇ ਪਾਪਾਂ ਦੀ ਮਲੁ = ਮੈਲ ਕਿਆ = ਕੀ ਧੋਈਐ = ਧੋਵਣੀ ਹੈ, ਭਾਵ ਨਹੀਂ ਧੋਵਣੀ **ਅਥਵਾ** ਜੋ ਜੀਵ ਸਾਚਿ = ਸੱਚੇ ਨਾਮ ਦੇ ਜਪਣ ਵਿਚ ਨ = ਨਹੀਂ ਲਾਗੈ = ਲੱਗਦਾ, ਉਸ ਨੂੰ ਪਾਪਾਂ ਰੂਪੀ ਮੈਲ ਲੱਗੀ ਹੋਈ ਹੈ, ਉਹ ਤੀਰਥਾਂ ਉੱਤੇ ਇਸ਼ਨਾਨ ਕਰ ਕੇ ਮੈਲ ਕਿਆ = ਕੀ ਧੋਣਾ ਕਰੇਗਾ, ਭਾਵ ਨਾਮ ਜਪੇ ਤੋਂ ਬਗ਼ੈਰ ਪਾਪਾਂ ਰੂਪੀ ਮੈਲ ਧੋ ਨਹੀਂ ਸਕਦਾ।

## ਗੁਣਹਿ ਹਾਰੁ ਪਰੋਇ; ਕਿਸ ਕਉ ਰੋਈਐ ॥

ਜਿਸ ਗੁਰਮੁਖ ਜਨ ਨੇ ਪਰਮੇਸ਼ਰ ਦੇ ਸ਼ੁਭ ਗੁਣਹਿ = ਗੁਣਾਂ ਰੂਪੀ ਹਾਰ ਨੂੰ ਪਰੋਇ = ਪਰੋ ਕੇ ਆਪਣੇ ਹਿਰਦੇ ਰੂਪੀ ਕੰਠ ਵਿਚ ਪਹਿਨ ਲਿਆ ਹੈ ਭਾਵ ਸ਼ੁਭ ਗੁਣਾਂ ਨੂੰ ਹਿਰਦੇ ਵਿਚ ਧਾਰਨ ਕਰ ਲਿਆ ਹੈ, ਉਸ ਨੂੰ ਫੇਰ ਕਿਸ ਕਉ = ਦੇ ਅੱਗੇ ਰੋਈਐ = ਰੋਣ ਦੀ ਲੋੜ ਰਹਿਣੀ ਹੈ, ਭਾਵ ਉਹ ਫੇਰ ਕਿਸੇ ਵੀ ਦੇਵੀ-ਦੇਵਤੇ ਅੱਗੇ ਜਾ ਕੇ ਪੁਕਾਰਾਂ ਕਰਨ ਰੂਪ ਨਹੀਂ ਰੋਂਦਾ **ਅਥਵਾ** ਹੇ ਭਾਈ ! ਜਦੋਂ ਸ਼ੁਭ ਗੁਣਾਂ ਦਾ ਹਾਰ ਹਿਰਦੇ ਰੂਪੀ ਕੰਠ ਵਿਚ ਪਰੋ ਲਈਏ, ਫਿਰ ਕਿਸ ਕਉ = ਵਾਸਤੇ ਦੇਵੀ-ਦੇਵਤਿਆਂ ਦੇ ਅੱਗੇ ਪੁਕਾਰਾਂ ਕਰਨ ਰੂਪ ਰੋਈਐ = ਰੋਈਏ।

***ਨੋਟ:*** ਕਈ ਜਗ੍ਹਾ ਪਾਠ ਗੁਨਹਿ ਨੱਨੇ ਨਾਲ ਵੀ ਆਉਂਦਾ ਹੈ ਜੈਸਾ ਕਿ: "ਗੁਨਹਿ ਹਾਰੁ ਪਰੋਇ; ਕਿਸ ਕਉ ਰੋਈਐ॥" ਜਿਸ ਦਾ ਅਰਥ ਇਉਂ ਹੈ:

ਹੇ ਭਾਈ! ਜੋ ਪੁਰਖ ਹਰ ਵਕਤ ਗੁਨਹਿ = ਗੁਨਾਹਾਂ ਦਾ ਹਾਰ ਆਪਣੇ ਹਿਰਦੇ ਵਿਚ ਪਰੋ ਕੇ ਰੱਖਦਾ ਹੈ, ਉਹ ਫੇਰ ਕਿਸ ਕਉ = ਨੂੰ ਰੋਈਐ = ਰੋ ਰੋ ਕੇ ਆਪਣਾ ਹਾਲ ਸੁਣਾਵੇਗਾ ਕਿ ਪ੍ਰਲੋਕ ਵਿਚ ਮੈਨੂੰ ਜਮਦੂਤਾਂ ਦੀ ਮਾਰ ਪੈ ਰਹੀ ਹੈ।

## ਵੀਚਾਰਿ ਮਾਰੈ ਤਰੈ ਤਾਰੈ; ਉਲਟਿ ਜੋਨਿ ਨ ਆਵਏ ॥

ਜੋ ਪੁਰਖ ਗੁਰਾਂ ਦੇ ਉਪਦੇਸ਼ ਦੁਆਰਾ ਸੱਚ ਸਰੂਪ ਦੀ ਵੀਚਾਰ ਕਰਕੇ ਮਨ ਦੇ ਭੈੜੇ ਸੁਭਾਅ ਨੂੰ **ਵਾ:** ਮਨ ਨੂੰ ਵਿਕਾਰਾਂ ਵੱਲੋਂ ਮਾਰੈ = ਮਾਰ ਲੈਂਦਾ ਹੈ, ਉਹ ਆਪ ਵੀ ਸੰਸਾਰ-ਸਮੁੰਦਰ ਤੋਂ ਤਰੈ = ਤਰਦਾ ਹੈ ਤੇ ਹੋਰਨਾਂ ਨੂੰ ਵੀ ਉੱਚੇ ਜੀਵਨ ਵਾਲੇ ਬਣਾ ਕੇ ਜਹਾਜ਼ ਦੀ ਨਿਆਈਂ ਤਾਰੈ = ਤਾਰ ਲੈਂਦਾ ਹੈ, ਉਹ ਫੇਰ ਬ੍ਰਹਮਾਕਾਰ ਬਿਰਤੀ ਹੋਣ ਕਰਕੇ ਉਲਟਿ = ਮੁੜ ਕੇ ਜੋਨਿ = ਜੂਨੀਆਂ ਦੇ ਚੱਕਰ ਵਿਚ ਨ = ਨਹੀਂ ਆਵਏ = ਆਵੇਗਾ ਭਾਵ ਮੁਕਤ ਹੋ ਜਾਵੇਗਾ।

## ਆਪਿ ਪਾਰਸੁ ਪਰਮ ਧਿਆਨੀ; ਸਾਚੁ ਸਾਚੇ ਭਾਵਏ ॥

ਉਹ ਪੁਰਖ ਆਪ ਪਾਰਸ ਰੂਪ ਬਣ ਜਾਂਦਾ ਹੈ, ਪਰਮ ਧਿਆਨੀ = ਉੱਚੀ ਸੁਰਤ ਦਾ ਮਾਲਕ ਹੋ ਜਾਂਦਾ ਹੈ ਤੇ ਆਪਣੇ ਨਿਜ ਸਰੂਪ ਨੂੰ ਪਾ ਕੇ ਸਾਚੁ = ਸਦਾ ਰਹਿਣ ਵਾਲੇ ਸੱਚੇ ਪਰਮੇਸ਼ਰ ਨੂੰ ਭਾਵਏ = ਭਾਅ ਜਾਂਦਾ ਹੈ **ਅਥਵਾ** ਸਤਿਗੁਰੂ ਜੀ ਆਪ ਪਾਰਸ ਦੀ ਨਿਆਈਂ ਹਨ, ਜੋ ਪੁਰਖ ਹਿਰਦੇ ਵਿਚ ਉਨ੍ਹਾਂ ਦੇ ਸ਼ਬਦ ਦੀ ਵੀਚਾਰ ਕਰਦਾ ਹੈ, ਉਹ ਸਭ ਤੋਂ ਪਰਮ = ਵੱਡੇ ਵਿਆਪਕ ਸਰੂਪ ਪਰਮੇਸ਼ਰ ਦਾ ਧਿਆਨੀ ਹੋ ਜਾਂਦਾ ਹੈ ਭਾਵ ਸਾਰਿਆਂ ਵਿਚ ਵਾਹਿਗੁਰੂ ਦੀ ਜੋਤ ਨੂੰ ਵੇਖ ਕੇ ਉਸ ਦਾ ਧਿਆਨੀ ਹੋ ਜਾਂਦਾ ਹੈ ਕਿਉਂਕਿ ਸਾਚੁ = ਸੱਚੇ ਨਾਮ ਸਿਮਰਨ ਵਿਚ ਜੁੜਿਆ ਹੋਣ ਕਰਕੇ ਸਾਚੇ = ਸੱਚੇ ਪਰਮੇਸ਼ਰ ਨੂੰ ਭਾਵਏ = ਭਾਉਂਦਾ ਹੈ **ਵਾ:** ਜਿਸ ਨੂੰ ਸੱਚੇ ਦਾ ਸ੍ਵਨ ਕਰਨਾ, ਮੰਨਣ ਕਰਨਾ, ਸੱਚੇ ਦੀ ਕਮਾਈ ਕਰਨੀ ਤੇ ਸੱਚੇ ਦੀ ਸਾਖਿਆਰਤਾ ਭਾਉਂਦੀ ਹੈ, ਉਹ ਸੱਚੇ ਵਾਹਿਗੁਰੂ ਨੂੰ ਭਾਅ ਜਾਂਦਾ ਹੈ। ਅਤੇ

## ਆਨੰਦੁ ਅਨਦਿਨੁ ਹਰਖੁ ਸਾਚਾ; ਦੂਖ ਕਿਲਵਿਖ ਪਰਹਰੇ ॥

ਉਸ ਪੁਰਖ ਨੂੰ ਅਨਦਿਨੁ = ਰਾਤ ਦਿਨੇ ਹੀ ਆਨੰਦੁ = ਸੁਖ ਸਰੂਪ ਬ੍ਰਹਮ ਦਾ ਸਾਚਾ = ਸੱਚਾ ਹਰਖੁ = ਅਨੰਦ ਬਣਿਆ ਰਹਿੰਦਾ ਹੈ **ਵਾ:** ਮਨ, ਬਾਣੀ, ਸਰੀਰ ਕਰਕੇ ਅਨੰਦ ਬਣਿਆ ਰਹਿੰਦਾ ਹੈ, ਜੰਮਣ ਮਰਨ ਦਾ ਦੂਖ = ਦੁਖ ਤੇ ਚਾਰ ਪ੍ਰਕਾਰ ਦੇ ਕਿਲਵਿਖ = ਪਾਪ ਵੀ ਸਾਰੇ ਪਰਹਰੇ = ਦੂਰ ਹੋ ਜਾਂਦੇ ਹਨ।

## ਸਚੁ ਨਾਮੁ ਪਾਇਆ ਗੁਰਿ ਦਿਖਾਇਆ; ਮੈਲੁ ਨਾਹੀ ਸਚ ਮਨੇ ॥੨॥

ਜਿਸ ਪੁਰਖ ਦੇ ਹਿਰਦੇ ਵਿਚ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਸੱਚ ਨਾਮ ਪਾਇਆ ਹੈ **ਵਾ:** ਜਿਸ ਨੇ ਸਚੁ = ਸਦਾ ਰਹਿਣ ਵਾਲੇ ਪਰਮੇਸ਼ਰ ਦਾ ਨਾਮ ਗੁਰਾਂ ਦੁਆਰਾ ਪਾਇਆ = ਪ੍ਰਾਪਤ ਕਰ ਲਿਆ ਹੈ, ਉਸ ਨੂੰ ਗੁਰਿ = ਸਤਿਗੁਰੂ ਸਾਹਿਬ ਜੀ ਨੇ ਸ੍ਵੈ ਸਰੂਪ ਪ੍ਰਗਟ ਕਰਕੇ **ਵਾ:** ਸ਼ੁਧ ਸਰੂਪ ਬ੍ਰਹਮ ਪ੍ਰਗਟ ਕਰ ਕੇ ਦਿਖਾਇਆ = ਵਿਖਾ ਦਿੱਤਾ ਹੈ, ਕਿਉਂਕਿ ਉਸ ਦੇ ਮਨੇ = ਮਨ ਵਿਚ ਸੱਚਾ ਨਾਮ ਵੱਸਿਆ ਹੋਇਆ ਹੈ ਇਸ ਲਈ ਉਸ ਨੂੰ ਪਾਪਾਂ ਦੀ ਮੈਲ ਨਹੀਂ ਲੱਗਦੀ **ਵਾ:** ਉਸ ਸੱਚ ਦੇ ਮਨੇ = ਮੰਨਣ ਕਰਨ ਵਾਲੇ ਨੂੰ ਕੋਈ ਵੀ ਅਵਿੱਦਿਆ ਦੀ ਮੈਲ ਨਾਹੀ = ਨਹੀਂ ਲੱਗਦੀ॥੨॥

**[ਅੰਗ ੬੮੮]**

## ਸੰਗਤਿ ਮੀਤ ਮਿਲਾਪੁ; ਪੂਰਾ ਨਾਵਣੋ ॥
## ਗਾਵੈ ਗਾਵਣਹਾਰੁ; ਸਬਦਿ ਸੁਹਾਵਣੋ ॥

ਜੋ ਸੰਤ ਰੂਪ ਮੀਤ = ਮਿੱਤਰਾਂ ਦੀ ਸਤਿਸੰਗਤ ਦਾ ਮਿਲਾਪ = ਮੇਲ ਹੈ **ਵਾ:** ਸਤਿਸੰਗਤ ਵਿਚ ਸੱਚੇ ਮੀਤ = ਮਿੱਤਰ ਪਰਮੇਸ਼ਰ ਦਾ ਮਿਲਾਪ ਹੋਣਾ ਹੀ ਪੂਰਾ ਤੀਰਥਾਂ ਦਾ ਨਾਵਣੋ = ਇਸ਼ਨਾਨ ਕਰਨਾ ਹੈ। ਜਿਸ ਸਤਿਸੰਗਤ ਵਿਚ ਪਰਮੇਸ਼ਰ ਦੇ ਗੁਣ ਗਾਵਣਹਾਰੁ = ਗਾਉਣ ਵਾਲੇ ਸਤਿਗੁਰੂ ਜੀ ਸਿੱਖਾਂ ਦੇ ਤਾਈਂ ਬ੍ਰਹਮ ਗਿਆਨ ਦਾ ਉਪਦੇਸ਼ ਗਾਵੈ = ਗਾ ਕੇ ਸੁਣਾਉਂਦੇ ਹਨ, ਉਸੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਅਧਿਕਾਰੀ ਜਨ ਲੋਕ-ਪ੍ਰਲੋਕ ਵਿਚ ਸੁਹਾਵਣੋ = ਸ਼ੋਭਨੀਕ ਹੋ ਜਾਂਦਾ ਹੈ **ਅਥਵਾ** ਜੋ ਪੁਰਖ ਸਤਿਗੁਰਾਂ ਦੇ ਸ਼ਬਦ ਵਿਚ ਜੁੜ ਕੇ ਗਾਵਣਹਾਰੁ = ਗਾਵਣਜੋਗ ਪਰਮੇਸ਼ਰ ਦੇ ਗੁਣਾਂ ਨੂੰ ਗਾਵੈ = ਗਾਉਂਦਾ ਹੈ, ਉਸ ਦਾ ਆਤਮਿਕ ਜੀਵਨ ਗੁਰ-ਸ਼ਬਦ ਦੁਆਰਾ ਸੁਹਾਵਣੋ = ਸ਼ੋਭਨੀਕ ਬਣ ਜਾਂਦਾ ਹੈ।

## ਸਾਲਾਹਿ ਸਾਚੇ ਮੰਨਿ ਸਤਿਗੁਰੁ; ਪੁੰਨ ਦਾਨ ਦਇਆ ਮਤੇ ॥

(**ਮਤੇ** ਦਾ ਉਚਾਰਨ ਪੋਲਾ ਹੈ)

ਜੋ ਸਤਿਗੁਰਾਂ ਦੇ ਉਪਦੇਸ਼ ਨੂੰ ਮਨ ਵਿਚ ਮੰਨਿ = ਮੰਨਣ ਕਰਕੇ ਸਾਚੇ = ਸੱਚੇ ਵਾਹਿਗੁਰੂ ਨੂੰ ਸਾਲਾਹਿ = ਸਲਾਹੁਣਾ ਹੈ, ਇਹੋ ਹੀ ਪੁਰਬ ਦੇ ਵਕਤ ਦਾ ਪੁੰਨ[1] ਹੈ ਤੇ ਦਇਆ ਵਾਲੀ ਮਤੇ = ਮਤ ਰੱਖਣੀ ਇਹ ਭਾਰੀ ਦਾਨ ਹੈ **ਵਾ:** ਸਤਿਗੁਰਾਂ ਦੇ ਉਪਦੇਸ਼ ਨੂੰ ਮੰਨ ਕੇ ਸਾਚੇ = ਸੱਚੇ ਨੂੰ ਸਾਲਾਹਿ = ਸਲਾਹੁਣ ਰੂਪ ਪੁੰਨ ਕਰੇ ਤੇ ਮਤੇ = ਬੁੱਧੀ ਵਿਚ ਦਇਆ ਧਾਰਨ ਕਰਨ ਰੂਪ ਦਾਨ ਕਰੇ।

## ਪਿਰ ਸੰਗਿ ਭਾਵੈ ਸਹਜਿ ਨਾਵੈ; ਬੇਣੀ ਤ ਸੰਗਮੁ, ਸਤ ਸਤੇ ॥

(**ਨਾਵੈ** ਭਾਰਾ ਤੇ **ਸੱਤ ਸੱਤੇ** ਦਾ ਉਚਾਰਨ ਅੱਧਕ ਸਹਿਤ ਹੈ)

੧. ਜਿਸ ਪੁਰਖ ਨੂੰ ਪਿਰ = ਪਤੀ ਪਰਮੇਸ਼ਰ ਦਾ ਗੁਰਾਂ ਦੁਆਰਾ ਸੰਗਿ = ਸਾਥ ਕਰਨਾ ਭਾਵੈ = ਭਾਉਂਦਾ ਹੈ, ਉਹ ਸਹਜਿ = ਸੁਤੇ-ਸਿੱਧ ਹੀ ਨਾਮ, ਗਿਆਨ ਰੂਪੀ ਜਲ ਦੇ ਵਿਚ ਨਾਵੈ = ਇਸ਼ਨਾਨ ਕਰਦਾ ਹੈ, ਉਸ ਵਾਸਤੇ ਨਾਮ, ਗਿਆਨ ਰੂਪੀ ਜਲ ਵਿਚ ਇਸ਼ਨਾਨ ਕਰਨਾ ਹੀ ਬੇਣੀ = ਤ੍ਰਿਬੈਣੀ ਦੇ ਸੰਗਮੁ = ਮਿਲਾਪ ਦਾ ਇਸ਼ਨਾਨ ਹੈ **ਵਾ:** ਸਤੇ = ਸੱਚੇ ਵਾਹਿਗੁਰੂ ਤ = ਤੇ ਸਤ = ਨਿਸਚਾ ਕਰਨ ਵਾਲੇ ਸੰਤ ਮਹਾਤਮਾ ਦਾ ਸੰਗਮੁ = ਮਿਲਾਪ ਹੀ ਬੇਣੀ = ਤ੍ਰਿਬੈਣੀ ਦੇ ਤੀਰਥ ਦਾ ਇਸ਼ਨਾਨ ਕਰਦਾ ਹੈ **ਵਾ:** ਜੋ ਸਤ = ਪਵਿੱਤਰ ਤ = ਤੋਂ ਸਤੇ = ਪਵਿੱਤਰ ਹੈ **ਵਾ:** ਜਿਸ ਤਰ੍ਹਾਂ ਹਿੰਦੂ ਲੋਕ ਪ੍ਰਤੱਖ ਤੀਰਥ ਉੱਤੇ ਦਸ ਪੁਰਬ ਲੱਗਣ ਸਮੇਂ ਇਸ਼ਨਾਨ ਕਰਨ ਨੂੰ ਤ੍ਰਿਬੈਣੀ (ਗੰਗਾ, ਜਮਨਾ, ਸਰੁਸਤੀ) ਦੇ ਇਸ਼ਨਾਨ ਦਾ ਫਲ ਮੰਨਦੇ ਹਨ, ਇਸੇ ਪ੍ਰਕਾਰ ਜੋ ਸਤ = ਨਿਸ਼ਚੇ ਕਰ ਕੇ ਸਤਿਸੰਗਤ ਵਿਚ ਸਤੇ = ਸੱਚੇ ਵਾਹਿਗੁਰੂ ਦੇ ਨਾਮ ਰੂਪ ਤੀਰਥ ਉੱਤੇ ਇਸ਼ਨਾਨ ਕਰਦਾ ਹੈ, ਉਸ ਨੂੰ ਗੰਗਾ, ਜਮਨਾ, ਸਰੁਸਤੀ **ਵਾ:** ਕਰਮ, ਉਪਾਸਨਾ, ਗਿਆਨ ਰੂਪੀ ਤ੍ਰਿਬੈਣੀ ਦਾ ਸੰਗਮੁ = ਮਿਲਾਪ ਪ੍ਰਾਪਤ ਹੁੰਦਾ ਹੈ **ਵਾ:** ਉਹ ਬੇਣੀ = ਮਾਧੋ (ਪਰਮੇਸ਼ਰ) ਨੂੰ ਪਰਸਦਾ ਹੈ। ਅਰਥਾਤ ਸਤਿਸੰਗਤ ਵਿਚ ਕਰਮ ਦੀ ਕਥਾ, ਰਹਿਤ ਮਰਯਾਦਾ ਦੀ ਸਿੱਖਿਆ ਮਾਨੋ ਜਮਨਾ ਵਗ ਰਹੀ ਹੈ, ਭਗਤੀ ਦਾ ਉਪਦੇਸ਼ ਸ੍ਰਵਣ ਕਰਨਾ ਮਾਨੋ ਗੰਗਾ ਵਗ ਰਹੀ ਹੈ, ਗਿਆਨ ਦੀ ਕਥਾ ਮਾਨੋ ਸਰੁਸਤੀ ਵਗ ਰਹੀ ਹੈ, ਇਉਂ ਤ੍ਰਿਬੈਣੀ ਦਾ ਸੰਗ ਬਣਿਆ ਹੋਇਆ ਹੈ।

---

੧. ਜੋ ਕਿਸੇ ਸੰਗਰਾਂਦ, ਮੱਸਿਆ ਆਦਿ ਪੁਰਬ ਦੇ ਸਮੇਂ ਪਦਾਰਥ ਦਿੱਤਾ ਜਾਵੇ, ਉਸ ਨੂੰ ਪੁੰਨ ਆਖਦੇ ਹਨ ਅਤੇ ਜੋ ਹਰ ਰੋਜ਼ ਧਨ ਪਦਾਰਥ ਦਿੱਤਾ ਜਾਵੇ, ਉਸ ਨੂੰ ਦਾਨ ਕਹਿੰਦੇ ਹਨ।

੨. ਪ੍ਰਤੱਖ ਤੀਰਥਾਂ ਉੱਤੇ ਪੁਰਬ ਸਮੇਂ ਇਸ਼ਨਾਨ ਕਰਨ ਵਾਲੇ ਨੂੰ ਸੱਤਾਂ ਸਮੁੰਦਰਾਂ ਦੇ ਇਸ਼ਨਾਨ ਕਰਨ ਦਾ ਫਲ ਪ੍ਰਾਪਤ ਹੁੰਦਾ ਹੈ, ਅੰਤਰੀਵ ਭਾਵ ਵਿਚ ਨਾਮ ਰੂਪੀ ਤੀਰਥ ਦੇ ਜਲ ਵਿਚ ਇਸ਼ਨਾਨ ਕਰਨ ਨਾਲ ਸਤ = ਨਿਸਚੇ ਕਰਕੇ ਸਤ ਸਾਧਨ—ਸਤ, ਸੰਤੋਖ, ਦਇਆ, ਧਰਮ, ਵਿਚਾਰ, ਪ੍ਰੋਖ ਤੇ ਅਪ੍ਰੋਖ ਗਿਆਨ ਇਨ੍ਹਾਂ ਦੀ ਪ੍ਰਾਪਤੀ ਰੂਪ ਸੱਤਾਂ ਸਮੁੰਦਰਾਂ ਦਾ ਫਲ ਪ੍ਰਾਪਤ ਹੁੰਦਾ ਹੈ **ਵਾ:** ਪੰਜੇ ਗਿਆਨ ਇੰਦਰੇ ਮਨ ਤੇ ਬੁੱਧ ਇਹ ਸੱਚੇ ਗੁਣਾਂ ਦਾ ਸਮੁੰਦਰ ਬਣ ਜਾਂਦੇ ਹਨ।

## ਆਰਾਧਿ ਏਕੰਕਾਰੁ ਸਾਚਾ; ਨਿਤ ਦੇਇ ਚੜੈ ਸਵਾਇਆ ॥

ਹੇ ਭਾਈ! ਇਕ ਜੋ ਏਕੰਕਾਰੁ = ਅਦ੍ਵੈਤ ਰੂਪ ਸਾਚਾ = ਸੱਚਾ ਬ੍ਰਹਮ ਹੈ, ਉਸ ਨੂੰ ਹਰ ਵਕਤ ਦਿਲ ਦੀ ਭਾਵਨਾ ਨਾਲ ਆਰਾਧਿ = ਸਿਮਰਨਾ ਕਰੋ, ਜਿਹੜਾ ਨਿਤ = ਨਿਤਾਪ੍ਰਤੀ ਹੀ ਜੀਵਾਂ ਨੂੰ ਦਾਨ ਦੇਇ = ਦਿੰਦਾ ਹੈ, ਜਿਸ ਨੂੰ ਨਾਮ ਰੂਪੀ ਦਾਤ ਦਿੰਦਾ ਹੈ, ਉਸ ਦਾ ਜੱਸ ਸਵਾਇਆ = ਅਧਿਕ ਤੋਂ ਅਧਿਕ ਚੜੈ = ਚੜ੍ਹਦਾ ਹੈ **ਵਾ:** ਉਸ ਦਾ ਮਨ ਭੂਮਿਕਾ ਰੂਪੀ ਪਉੜੀਆਂ ਤੇ ਸਵਾਏ ਤੋਂ ਸਵਾਇਆ ਚੜ੍ਹਦਾ ਹੈ **ਵਾ:** ਮਹਾਤਮਾ ਜਨ ਸਾਚਾ = ਸੱਚੇ ਏਕੰਕਾਰੁ = ਪਰਮੇਸ਼ਰ ਦੇ ਨਾਮ ਨੂੰ ਆਰਾਧਿ = ਆਰਾਧਦੇ ਹਨ, ਜਿਸ ਕਰਕੇ ਪਰਮੇਸ਼ਰ ਉਨ੍ਹਾਂ ਨੂੰ ਨਿਤ ਹੀ ਅਨੰਦ **ਵਾ:** ਜੱਸ ਦਿੰਦਾ ਹੈ, ਉਨ੍ਹਾਂ ਦਾ ਜੱਸ ਲੋਕ-ਪ੍ਰਲੋਕ ਵਿਚ ਸਵਾਇਆ ਚੜ੍ਹਦਾ ਹੈ।

## ਗਤਿ ਸੰਗਿ ਮੀਤਾ ਸੰਤਸੰਗਤਿ; ਕਰਿ ਨਦਰਿ ਮੇਲਿ ਮਿਲਾਇਆ ॥੩॥

ਹੇ ਭਾਈ! ਜਿਨ੍ਹਾਂ ਪੁਰਖਾਂ ਦਾ ਸੰਤ = ਮਹਾਤਮਾ ਰੂਪੀ ਮੀਤਾ = ਮਿੱਤਰਾਂ ਦੀ ਸਤਿਸੰਗਤ ਨਾਲ ਮਿਲ ਕੇ ਵਿਸ਼ੇ-ਵਿਕਾਰਾਂ ਦਾ ਖੋਟਾ ਸੰਗਿ = ਸਾਥ ਗਤਿ = ਨਾਸ਼ ਹੋਇਆ ਹੈ, ਉਨ੍ਹਾਂ ਨੂੰ ਪਰਮੇਸ਼ਰ ਨੇ ਕਿਰਪਾ ਨਦਰਿ = ਦ੍ਰਿਸ਼ਟੀ ਕਰਿ = ਕਰਕੇ ਗੁਰਾਂ ਦੁਆਰਾ ਆਪਣੇ ਸਰੂਪ ਦੇ ਮੇਲਿ ਨਾਲ ਮਿਲਾਇਆ = ਮਿਲਾ ਲਿਆ ਹੈ **ਅਥਵਾ** ਹੇ ਮੀਤਾ = ਮਿੱਤਰੋ ਸੱਜਣੋਂ! ਜਿਨ੍ਹਾਂ ਸੰਤ ਜਨਾਂ ਦੀ ਸਤਿਸੰਗਤ ਕਰਨ ਨਾਲ ਗਤਿ = ਮੁਕਤੀ ਪ੍ਰਾਪਤ ਹੁੰਦੀ ਹੈ ਤੇ ਜਿਨ੍ਹਾਂ 'ਤੇ ਪਰਮੇਸ਼ਰ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਨ੍ਹਾਂ ਨੂੰ ਇਸ ਸੰਗਤ ਦੇ ਮੇਲ ਨਾਲ ਮਿਲਾਉਂਦਾ ਹੈ **ਅਥਵਾ** ਹੇ ਮੀਤਾ = ਮਿੱਤਰੋ ਸੱਜਣੋਂ! ਜਿਨ੍ਹਾਂ ਨੂੰ ਗਤਿ = ਮੁਕਤ ਕਰਨ ਵਾਲੀ ਸੰਤ = ਮਹਾਤਮਾ ਜਨਾਂ ਦੀ ਸੰਗਤ ਦੇ ਸੰਗਿ = ਨਾਲ ਗੁਰਾਂ ਨੇ ਮਿਲਾਇਆ ਹੈ, ਉਨ੍ਹਾਂ ਨੂੰ ਵਾਹਿਗੁਰੂ ਨੇ ਗਿਆਨ ਦ੍ਰਿਸ਼ਟੀ ਦੇ ਕੇ ਆਪਣੇ ਸਰੂਪ ਦੇ ਮੇਲ ਨਾਲ ਮਿਲਾ ਲਿਆ ਹੈ ॥੩॥

## ਕਹਣੁ ਕਹੈ ਸਭੁ ਕੋਇ; ਕੇਵਡੁ ਆਖੀਐ ॥

ਸਭੁ = ਸਾਰੇ ਕੋਇ = ਕੋਈ ਉਸ ਪਰਮੇਸ਼ਰ ਦੇ ਜੱਸ ਨੂੰ ਅਖਿਆਨਾ ਪ੍ਰਸੰਗਾਂ ਦੁਆਰਾ ਕਹਣੁ = ਆਖਣ ਵਾਲੇ ਹੋ ਕੇ ਕਹੈ = ਕਥਨ ਕਰਦੇ ਹਨ ਪਰ ਉਸ ਦੇ ਜੱਸ ਨੂੰ ਕੇਵਡੁ = ਕਿੱਡਾ ਕੁ ਵੱਡਾ ਆਖੀਐ = ਆਖਣਾ ਕਰੀਏ ਭਾਵ ਕੋਈ ਵੀ ਪਰਮੇਸ਼ਰ ਦੇ ਜੱਸ ਨੂੰ ਦੱਸ ਨਹੀਂ ਸਕਦਾ ਕਿ ਉਹ ਕਿਤਨਾ ਕੁ ਵੱਡਾ ਹੈ।

ਅੱਗੇ ਸਤਿਗੁਰੂ ਜੀ ਸਿੱਖ ਮੁਖ ਦੁਆਰਾ ਕਥਨ ਕਰਦੇ ਹਨ:

## ਹਉ ਮੂਰਖੁ ਨੀਚੁ ਅਜਾਣੁ; ਸਮਝਾ ਸਾਖੀਐ ॥

ਹੇ ਭਾਈ! ਹਉ = ਮੈਂ ਦੇਹ ਦੀ ਹਉਮੈ ਕਰਕੇ ਮੂਰਖੁ = ਬੇ-ਸਮਝ, ਨੀਚ ਕਰਮਾਂ ਦੇ ਕਰਨੇ ਕਰਕੇ ਅਜਾਣੁ = ਅਗਿਆਨੀ ਹਾਂ **ਵਾ:** ਸ਼ਾਸਤ੍ਰਾਂ ਦੀ ਗਿਆਤ ਤੋਂ ਰਹਿਤ ਹੋਣੇ ਕਰਕੇ ਮੂਰਖ, ਨੀਚ = ਨੀਵੇਂ ਭਾਵ ਵਿਸ਼ੇ-ਵਿਕਾਰ ਭੋਗਣ ਵਿਚ ਲੱਗਿਆ ਹੋਇਆ ਤੇ ਸਰੂਪ ਦੇ ਗਿਆਨ ਤੋਂ ਅਜਾਣੁ = ਅਨਜਾਣ ਸੀ ਪਰ ਸਤਿਗੁਰਾਂ ਦੀ ਸਾਖੀਐ = ਸਿੱਖਿਆ ਕਰਕੇ ਹੀ ਸਮਝਾ = ਸਮਝ ਸਕਦਾ ਹਾਂ।

## ਸਚੁ ਗੁਰ ਕੀ ਸਾਖੀ ਅੰਮ੍ਰਿਤ ਭਾਖੀ; ਤਿਤੁ ਮਨੁ ਮਾਨਿਆ ਮੇਰਾ ॥

ਜੋ ਸੱਚੇ ਸਤਿਗੁਰਾਂ (ਪਰਮੇਸ਼ਰ) ਕੀ = ਦੀ ਸਾਖੀ = ਸਿੱਖਿਆ ਹੈ ਅਤੇ ਮੁੱਖੋਂ ਅੰਮ੍ਰਿਤ ਰੂਪ ਬਾਣੀ ਭਾਖੀ = ਉਚਾਰਨੀ ਹੈ, ਤਿਤੁ = ਉਸ ਅੰਮ੍ਰਿਤ ਬਾਣੀ ਦੇ ਉਚਾਰਨ ਵਿਚ ਮੇਰਾ ਮਨੁ ਮਾਨਿਆ = ਪਤੀਜ ਗਿਆ ਹੈ।

## ਕੂਚੁ ਕਰਹਿ ਆਵਹਿ ਬਿਖੁ ਲਾਦੇ; ਸਬਦਿ ਸਚੈ ਗੁਰੁ ਮੇਰਾ ॥

ਜਿਹੜੇ ਜੀਵ ਅੰਤਹਕਰਣ ਰੂਪੀ ਗੱਡੇ ਬਿਖੁ = ਵਿਸ਼ਿਆਂ ਰੂਪੀ ਵਾਸ਼ਨਾ ਨਾਲ ਲਾਦੇ = ਲੱਦ ਕੇ **ਵਾ:** ਮਾਇਆ ਦੇ ਮੋਹ ਰੂਪੀ ਬਿਖੁ = ਜ਼ਹਿਰ ਨਾਲ ਲੱਦ ਕੇ ਸੰਸਾਰ ਵਿਚ ਜਨਮ ਧਾਰ ਕੇ ਆਵਹਿ = ਆਉਂਦੇ ਹਨ, ਉਹ ਕਾਮੀ ਪੁਰਖ ਅੰਤ ਨੂੰ ਇਸ ਲੋਕ ਤੋਂ ਜਮਦੂਤਾਂ ਨਾਲ ਪ੍ਰਲੋਕ ਨੂੰ ਕੂਚੁ = ਰਵਾਨਾ ਹੋਣਾ ਕਰਹਿ = ਕਰਦੇ ਹਨ, ਭਾਵ ਮਰ ਜਾਂਦੇ ਹਨ, ਪਰੰਤੂ ਜਿਨ੍ਹਾਂ ਪੁਰਖਾਂ ਨੂੰ ਸਚੈ = ਸੱਚੇ ਸ਼ਬਦ ਦੁਆਰਾ ਮੇਰਾ ਗੁਰੂ ਅਕਾਲ ਪੁਰਖ ਮਿਲਿਆ ਹੈ, ਉਨ੍ਹਾਂ ਨੂੰ ਸੰਸਾਰ ਦੇ ਆਵਾਗਵਣ ਤੋਂ ਬਚਾਅ ਲੈਂਦਾ ਹੈ **ਵਾ:** ਜਿਨ੍ਹਾਂ ਪੁਰਖਾਂ ਨੇ ਸਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਨੂੰ ਕਮਾਇਆ ਹੈ, ਉਨ੍ਹਾਂ ਨੂੰ ਇਹ ਨਿਸਚਾ ਹੈ ਕਿ ਮੇਰਾ = ਸਾਡਾ ਸਰੂਪ ਗੁਰ = ਚੇਤਨ ਦਾ ਹੀ ਸਰੂਪ ਹੈ। (***ਨੋਟ :*** 'ਮੇਰਾ' ਸ਼ਬਦ ਵਿੱਚੋਂ ਰਾਰੇ ਅੱਖਰ ਨੂੰ ਸਵਰਨੀ ਮੰਨ ਕੇ ਲੱਲੇ ਅੱਖਰ ਨਾਲ ਇਉਂ ਅਰਥ ਕਰਨਾ, **ਵਾ:** ਉਨ੍ਹਾਂ ਦਾ ਸਚੈ = ਸੱਚੇ ਸਬਦਿ = ਬ੍ਰਹਮ ਨਾਲ ਮੇਰਾ = ਮੇਲਾ ਹੋਇਆ ਹੈ।)

## ਆਖਣਿ ਤੋਟਿ ਨ ਭਗਤਿ ਭੰਡਾਰੀ; ਭਰਿਪੁਰਿ ਰਹਿਆ ਸੋਈ ॥

ਪਰਮੇਸ਼ਰ ਦੀ ਭਗਤਿ = ਭਗਤੀ ਦੇ ਭੰਡਾਰੀ = ਭੰਡਾਰਿਆਂ ਦਾ ਆਖਣਿ = ਕਹਿਣ ਨਾਲ ਕੋਈ ਤੋਟਿ = ਘਾਟਾ ਨਹੀਂ ਆਉਂਦਾ **ਵਾ:** ਪਰਮੇਸ਼ਰ ਦੇ ਜੱਸ ਨੂੰ ਆਖਣ ਵਾਲਿਆਂ ਦਾ ਵੀ ਕੋਈ ਘਾਟਾ ਨਹੀਂ ਹੈ ਅਤੇ ਉਸ ਦੀ ਭਗਤੀ ਦੇ ਭੰਡਾਰਿਆਂ ਦਾ ਵੀ ਕੋਈ ਘਾਟਾ ਨਹੀਂ ਹੈ **ਵਾ:** ਸੰਤ ਜਨਾਂ ਦੇ ਹਿਰਦੇ ਭਗਤੀ ਰੂਪੀ ਖ਼ਜ਼ਾਨੇ ਨਾਲ ਭਰੇ ਹੋਏ ਹਨ, ਉਨ੍ਹਾਂ ਦੇ ਗੁਣਾਂ ਦਾ ਆਖਣ ਨਾਲ ਕੋਈ ਘਾਟਾ ਨਹੀਂ ਆਉਂਦਾ ਅਤੇ ਸੋਈ = ਉਹੀ ਸੰਤਾਂ ਦੇ ਹਿਰਦੇ ਸ਼ੁਭ ਗੁਣਾਂ ਨਾਲ ਭਰਿਪੁਰਿ = ਲਬਾ ਲਬ ਭਰ ਰਹੇ ਹਨ **ਵਾ:** ਸੋਈ = ਉਹ ਪਰਮੇਸ਼ਰ ਸਾਰਿਆਂ ਦਾ ਆਤਮਾ ਰੂਪ ਹੋ ਕਰਕੇ ਸਭ ਥਾਈਂ ਭਰਿਪੁਰਿ = ਵਿਆਪਕ ਹੋ ਰਿਹਾ ਹੈ।

## ਨਾਨਕ ਸਾਚੁ ਕਹੈ ਬੇਨੰਤੀ; ਮਨੁ ਮਾਂਜੈ ਸਚੁ ਸੋਈ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਸਾਚੁ = ਸੱਚੇ ਪਰਮੇਸ਼ਰ ਦੇ ਦਰ 'ਤੇ ਸੱਚੀ ਬੇਨੰਤੀ = ਅਰਦਾਸ ਕਹੈ = ਕਹਿੰਦਾ ਹੈ, ਸੋਈ = ਉਹੀ ਪਰਮੇਸ਼ਰ ਦੇ ਸੱਚੇ ਨਾਮ ਨੂੰ ਜਪ ਕੇ ਆਪਣੇ ਮਨ ਦੇ ਮੰਦੇ ਸੁਭਾਅ ਨੂੰ ਪ੍ਰੇਮ ਰੂਪੀ ਜਲ ਪਾ ਕੇ ਅਤੇ ਬਿਬੇਕ ਰੂਪੀ ਕੂਚੀ ਦੁਆਰਾ ਮਾਂਜੈ = ਮਾਂਜ ਲੈਂਦਾ ਹੈ। ਫਿਰ ਉਸ ਦੀ ਸੱਚ ਸਰੂਪ ਵਿਚ ਬਿਰਤੀ ਜੁੜ ਜਾਂਦੀ ਹੈ ਅਤੇ ਉਹ ਸੱਚ ਦੀ ਪ੍ਰਾਪਤੀ ਵਾਲਾ ਹੋ ਜਾਂਦਾ ਹੈ ॥੪॥੧॥

## ਧਨਾਸਰੀ ਮਹਲਾ ੧ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਉਨ੍ਹਾਂ ਸੰਬੰਧੀਆਂ ਦੇ ਪ੍ਰਥਾਏ ਹੀ ਸਿੱਖਿਆ ਦਿੰਦੇ ਹੋਏ ਸ੍ਰੀ ਨਨਕਾਣਾ ਸਾਹਿਬ ਵਿਚ ਅੰਮ੍ਰਿਤ ਰੂਪ ਸ਼ਬਦ ਉਚਾਰਨ ਕਰਦੇ ਹਨ ਕਿ ਪਰਮੇਸ਼ਰ ਦਾ ਨਾਮ ਜਪ ਕੇ ਹੀ ਜੀਵਨ ਪਦਵੀ ਦੀ ਪ੍ਰਾਪਤੀ ਹੁੰਦੀ ਹੈ।

## ਜੀਵਾ ਤੇਰੈ ਨਾਇ; ਮਨਿ ਆਨੰਦੁ ਹੈ ਜੀਉ ॥

(**ਨਾਇ** ਦਾ ਉਚਾਰਨ ਪੋਲਾ ਹੈ)

ਹੇ ਪਰਮੇਸ਼ਰ ਜੀਉ = ਜੀ ! ਤੇਰੈ = ਤੁਹਾਡੇ ਨਾਇ = ਨਾਮ ਨੂੰ ਜਪਣੇ ਕਰਕੇ ਹੀ ਆਤਮਿਕ ਜੀਵਨ ਵੱਲੋਂ

ਜੀਵਾ = ਜਿਉਂਦੇ ਹੋਈਦਾ ਹੈ ਅਤੇ ਮਨਿ = ਹਿਰਦੇ ਵਿਚ ਅਨੰਦ ਪ੍ਰਾਪਤ ਹੁੰਦਾ ਹੈ **ਵਾ:** ਮਨ ਆਨੰਦੁ (ਆਨੰ + ਦੁ) ਦੁ = ਦੋ ਭਾਵ ਦ੍ਵੈਤ ਤੋਂ ਆਨੰ = ਰਹਿਤ ਹੋ ਜਾਂਦਾ ਹੈ, ਭਾਵ ਮਨ ਵਿੱਚੋਂ ਦਵੈਤ ਮਿਟ ਜਾਂਦੀ ਹੈ।

## ਸਾਚੋ ਸਾਚਾ ਨਾਉ; ਗੁਣ ਗੋਵਿੰਦੁ ਹੈ ਜੀਉ ॥

ਹੇ ਪਿਆਰੇ ਜੀਉ = ਜੀਵ ! ਸਾਚੋ = ਸੱਚੇ ਪਰਮੇਸ਼ਰ ਦਾ ਨਾਉ = ਨਾਮ ਸਾਚਾ = ਸੱਚਾ ਹੈ ਅਤੇ ਗੋਵਿੰਦੁ (ਗੋ + ਵਿੰਦੁ) ਗੋ = ਪ੍ਰਿਥਵੀ ਦੀ ਵਿੰਦੁ = ਰੱਖਿਆ ਕਰਨ ਵਾਲਾ ਪਰਮੇਸ਼ਰ ਆਪ ਹੀ ਗੁਣ = ਗਿਆਨ ਸਰੂਪ ਹੈ **ਵਾ:** ਸਤ, ਸੰਤੋਖ, ਦਇਆ, ਧਰਮ, ਵੀਚਾਰ ਆਦਿ ਗੁਣ ਦੇਣ ਵਾਲਾ ਹੈ **ਅਥਵਾ** ਉਸ ਪਰਮੇਸ਼ਰ ਦੇ ਬੇਅੰਤ ਗੁਣ = ਉਪਕਾਰ ਹਨ, ਜਿਸਨੇ ਪਹਿਲਾਂ ਆਪਣੇ ਆਪ ਤੋਂ ਜੜ੍ਹ ਪੰਜਾਂ ਤੱਤਾਂ ਨੂੰ ਪੈਦਾ ਕਰਕੇ ਫੇਰ ਉਨ੍ਹਾਂ ਵਿਚ ਆਪਣੀ ਚੇਤਨ ਸੱਤਾ ਪਾ ਕੇ ਹਰਕਤ ਕਰਨ ਵਿਚ ਲਿਆਂਦਾ ਹੈ ਭਾਵ ਅਕਾਸ਼ ਨੂੰ ਵੇਹਲ ਕਰਨ ਵਾਲਾ ਬਣਾ ਦਿੱਤਾ, ਹਵਾ ਨੂੰ ਸ੍ਵਾਸ ਉਪਦੇਸ਼ਟਾ ਰੂਪ, ਅਗਨੀ ਨੂੰ ਅੰਨ ਹਜ਼ਮ ਕਰਨ ਵਾਲੀ, ਪਾਣੀ ਨੂੰ ਪਿਤਾ ਰੂਪ ਅਤੇ ਧਰਤੀ ਨੂੰ ਮਾਤਾ ਰੂਪ ਬਣਾ ਦਿੱਤਾ ਹੈ **ਅਥਵਾ** ਹੇ ਪਿਆਰੇ ਜੀ ! ਜੋ ਸਾਚੋ = ਸੱਚੇ ਪਰਮੇਸ਼ਰ ਦੇ ਨਾਮ ਦਾ ਸ੍ਰਵਣ ਕਰਦੇ ਹਨ, ਸੱਚੇ ਨਾਮ ਦਾ ਮੰਨਣ ਕਰਦੇ ਹਨ, ਉਹ ਜੀਉ = ਹਿਰਦੇ ਦੇ ਅੰਦਰ ਕੀਰਤਨ ਰੂਪ ਵਿਚ ਗੋਵਿੰਦੁ = ਪਰਮੇਸ਼ਰ ਦੇ ਗੁਣਾਂ ਨੂੰ ਗਾਉਂਦੇ ਹਨ। ਅਤੇ

## ਗੁਰ ਗਿਆਨੁ ਅਪਾਰਾ, ਸਿਰਜਣਹਾਰਾ; ਜਿਨਿ ਸਿਰਜੀ ਤਿਨਿ ਗੋਈ ॥

ਉਨ੍ਹਾਂ ਨੂੰ ਪੂਰੇ ਗੁਰ = ਸਤਿਗੁਰਾਂ ਦੁਆਰਾ ਅਪਾਰਾ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਸਿਰਜਣਹਾਰਾ = ਜਗਤ ਨੂੰ ਰਚਣ ਵਾਲੇ ਪਰਮੇਸ਼ਰ ਦਾ ਅਪ੍ਰੋਖ ਗਿਆਨ ਹੋ ਜਾਂਦਾ ਹੈ ਤੇ ਉਨ੍ਹਾਂ ਨੂੰ ਇਹ ਨਿਸਚਾ ਹੋ ਜਾਂਦਾ ਹੈ ਕਿ ਜਿਨਿ = ਜਿਸ ਵਾਹਿਗੁਰੂ ਨੇ ਇਹ ਸ੍ਰਿਸ਼ਟੀ ਸਿਰਜੀ = ਪੈਦਾ ਕੀਤੀ ਹੈ, ਤਿਨਿ = ਉਸ ਨੇ ਆਪ ਹੀ ਆਪਣੇ ਵਿਚ ਗੋਈ = ਬੁਲਾਈ, ਮਿਲਾਈ, ਛਪਾਈ ਹੈ।

## ਪਰਵਾਣਾ ਆਇਆ ਹੁਕਮਿ ਪਠਾਇਆ; ਫੇਰਿ ਨ ਸਕੈ ਕੋਈ ॥

ਜਦੋਂ ਉਸ ਵਾਹਿਗੁਰੂ ਦੇ ਹੁਕਮ ਦੁਆਰਾ ਦੂਤਾਂ ਦੇ ਤਾਈਂ ਪਠਾਇਆ = ਭੇਜਿਆ ਹੋਇਆ ਸੰਸਾਰੀ ਜੀਵਾਂ ਨੂੰ ਮੌਤ ਦਾ ਪਰਵਾਣਾ = ਸੱਦਾ **ਵਾ:** ਪਰਵਾਨਾ ਆਇਆ = ਆਉਂਦਾ ਹੈ ਤਾਂ ਕੋਈ ਵੀ ਜੀਵ ਮੌਤ ਦੇ ਸੱਦੇ ਨੂੰ ਫੇਰਿ = ਮੋੜ ਨ = ਨਹੀਂ ਸਕੈ = ਸਕਦਾ ਭਾਵ ਸਾਰਿਆਂ ਨੂੰ ਸੰਸਾਰ ਤੋਂ ਕੂਚ ਕਰਕੇ ਜਾਣਾ ਪੈਂਦਾ ਹੈ।

## ਆਪੇ ਕਰਿ ਵੇਖੈ ਸਿਰਿ ਸਿਰਿ ਲੇਖੈ; ਆਪੇ ਸੁਰਤਿ ਬੁਝਾਈ ॥

ਪਰਮੇਸ਼ਰ ਆਪੇ = ਆਪ ਹੀ ਸ੍ਰਿਸ਼ਟੀ **ਵਾ:** ਜੀਵਾਂ ਨੂੰ ਪੈਦਾ ਕਰਿ = ਕਰਕੇ ਆਪ ਹੀ ਪਾਲਣਾ ਕਰਦਾ ਹੈ, ਆਪ ਹੀ ਸਾਰਿਆਂ ਦੇ ਚੰਗੇ ਮੰਦੇ ਕਰਮਾਂ ਨੂੰ ਵੇਖੈ = ਵੇਖਦਾ ਹੈ, ਆਪ ਹੀ ਸਿਰਿ ਸਿਰਿ = ਹਰੇਕ ਜੀਵ **ਵਾ:** ਸਿਰ ਬ-ਸਿਰ ਭਾਵ ਭਿੰਨ ਭਿੰਨ ਜੀਵਾਂ ਤੋਂ ਕੀਤੇ ਕਰਮਾਂ ਅਨੁਸਾਰ ਲੇਖੈ = ਲੇਖਾ (ਹਿਸਾਬ) ਮੰਗਦਾ ਹੈ **ਵਾ:** ਆਪ ਹੀ ਜੀਵ ਦੇ ਕੀਤੇ ਚੰਗੇ ਮੰਦੇ ਕਰਮਾਂ ਦੀ ਲਿਖਤ ਕਰਦਾ ਹੈ ਅਤੇ ਆਪੇ = ਆਪ ਹੀ ਜੀਵਾਂ ਨੂੰ ਆਤਮਿਕ ਜੀਵਨ ਦੇ ਰਸਤੇ ਦੀ ਸੁਰਤਿ = ਗਿਆਤ ਬੁਝਾਈ = ਸਮਝਾ ਦਿੰਦਾ ਹੈ **ਵਾ:** ਆਪਣੇ ਸਰੂਪ ਦੀ ਗਿਆਤ ਸਮਝਾ ਦਿੰਦਾ ਹੈ **ਵਾ:** ਆਪ ਹੀ ਜੀਵਾਂ ਨੂੰ ਆਪਣੀ ਚੇਤਨ ਸੱਤਾ ਨਾਲ ਬੋਲਣ, ਚੱਲਣ, ਵੇਖਣ ਆਦਿ ਦੀ ਗਿਆਤ ਬੁਝਾਈ = ਬੁਝਾ ਦਿੰਦਾ ਹੈ।

## ਨਾਨਕ ਸਾਹਿਬੁ ਅਗਮ ਅਗੋਚਰੁ; ਜੀਵਾ ਸਚੀ ਨਾਈ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ! ਜੋ ਸਾਹਿਬੁ = ਮਾਲਕ ਪਰਮੇਸ਼ਰ ਅਗਮ = ਮਨ ਦੀ

ਗੰਮਤਾ ਤੋਂ ਰਹਿਤ ਤੇ ਅਗੋਚਰੁ = ਇੰਦਰੀਆਂ ਦੇ ਅਵਿਸ਼ੇ ਹੈ, ਉਸ ਸੱਚੇ ਦੇ ਨਾਮ ਦੀ ਸੱਚੀ ਨਾਈ = ਵਡਿਆਈ ਕਰ ਕੇ ਜੀਵਾ = ਜਿਉਂਦੇ ਹੋਈਦਾ ਹੈ **ਵਾ:** ਸੱਚੇ ਨਾਮ ਨੂੰ ਉਚਾਰਨ ਕਰਕੇ ਆਤਮਿਕ ਜੀਵਨ ਵੱਲੋਂ ਜਿਉਂਦੇ ਹੋਈਦਾ ਹੈ ॥੧॥

## ਤੁਮ ਸਰਿ ਅਵਰੁ ਨ ਕੋਇ; ਆਇਆ ਜਾਇਸੀ ਜੀਉ ॥

ਹੇ ਪਰਮੇਸ਼ਰ ਜੀ ! ਤੁਮ = ਤੁਹਾਡੇ ਸਰਿ = ਬਰਾਬਰ ਅਵਰ ਅਸਥਾਨ ਵਿਚ ਅਵਰੁ = ਹੋਰ ਕੋਇ = ਕੋਈ ਵੀ ਪੀਰ, ਪੈਗ਼ੰਬਰ, ਅਵਤਾਰ ਆਦਿ ਨ = ਨਹੀਂ ਹੈ, ਹੋਰ ਜੋ ਵੀ ਸੰਸਾਰ ਵਿਚ ਜਨਮ ਧਾਰ ਕੇ ਆਇਆ ਹੈ, ਉਹ ਆਪ ਜੀ ਦੇ ਹੁਕਮ ਦੁਆਰਾ ਆਖ਼ਰ ਸੰਸਾਰ ਤੋਂ ਕੂਚ ਕਰ ਕੇ ਚਲਿਆ ਜਾਇਸੀ = ਜਾਵੇਗਾ ਜੀਉ = ਜੀ।

## ਹੁਕਮੀ ਹੋਇ ਨਿਬੇੜੁ; ਭਰਮੁ ਚੁਕਾਇਸੀ ਜੀਉ ॥

ਹੇ ਹੁਕਮੀ = ਹੁਕਮ ਕਰਨ ਵਾਲੇ ਵਾਹਿਗੁਰੂ ਜੀ ! ਆਪ ਜੀ ਹੁਕਮ ਅਨੁਸਾਰ ਹੀ ਉਨ੍ਹਾਂ ਜੀਵਾਂ ਦੇ ਕਰਮਾਂ ਧਰਮਾਂ ਦਾ ਨਿਬੇੜੁ = ਹਿਸਾਬ ਕਿਤਾਬ ਹੋਇ = ਹੋਵੇਗਾ **ਵਾ:** ਜੰਮਣ ਮਰਨ ਦੇ ਗੇੜ ਦਾ ਨਿਬੇੜਾ ਹੋਵੇਗਾ। ਜਿਨ੍ਹਾਂ ਦਾ ਤੁਸੀਂ ਗੁਰਾਂ ਦੁਆਰਾ ਪੰਜ ਪ੍ਰਕਾਰ ਦਾ ਭਰਮ ਚੁਕਾਇਸੀ = ਚੁਕਾ ਦੇਵੋਂਗੇ ਭਾਵ ਦੂਰ ਕਰ ਦੇਵੋਂਗੇ।

## ਗੁਰੁ ਭਰਮੁ ਚੁਕਾਏ, ਅਕਥੁ ਕਹਾਏ; ਸਚ ਮਹਿ ਸਾਚੁ ਸਮਾਣਾ ॥

ਹੇ ਅਕਥੁ = ਕਥਨ ਤੋਂ ਰਹਿਤ ਪਰਮੇਸ਼ਰ ਜੀ ! ਜਦੋਂ ਆਪ ਜੀ ਗੁਰਾਂ ਦੁਆਰਾ ਜੀਵ ਦੇ ਅੰਦਰੋਂ ਅੰਮ੍ਰਿਤ ਨਾਮ ਨੂੰ ਕਹਾਏ = ਕਹਾ ਕੇ ਭਾਵ ਜਪਾ ਕੇ ਭਰਮ ਨੂੰ ਚੁਕਾਏ = ਚੁਕਾ ਦਿੰਦੇ ਹੋ ਤਾਂ ਜੀਵ ਦਾ ਹਿਰਦਾ ਸਚ = ਸਚਿਆਈ ਵਾਲਾ ਹੋ ਕੇ ਤੁਹਾਡੇ ਸਾਚੁ = ਸੱਚ ਸਰੂਪ ਮਹਿ = ਵਿਚ ਸਮਾਣਾ = ਸਮਾਅ ਜਾਂਦਾ ਹੈ **ਅਥਵਾ** ਹੇ ਭਾਈ ! ਜਿਸ ਦੇ ਹਿਰਦੇ ਅੰਦਰੋਂ ਸਤਿਗੁਰਾਂ ਨੇ ਪੰਜ ਪ੍ਰਕਾਰ ਦਾ ਭਰਮ ਚੁਕਾ ਦਿੱਤਾ ਹੈ, ਫੇਰ ਉਸ ਨੂੰ ਅਕਥੁ = ਕਥਨ ਤੋਂ ਰਹਿਤ ਪਰਮੇਸ਼ਰ ਦਾ ਨਾਮ ਕਹਾਏ = ਕਹਾ ਭਾਵ ਜਪਾ ਕੇ ਸੱਚੇ ਦਾ ਸ੍ਰਵਣ ਮੰਨਣ, ਨਿਧਿਆਸਣ ਕਰਵਾ ਦਿੱਤਾ ਹੈ, ਉਹ ਸੱਚ ਸਰੂਪ ਦੇ ਮਹਿ = ਵਿਚ ਸਮਾਣਾ = ਸਮਾਅ ਜਾਂਦਾ ਹੈ।

## ਆਪਿ ਉਪਾਏ ਆਪਿ ਸਮਾਏ; ਹੁਕਮੀ ਹੁਕਮੁ ਪਛਾਣਾ ॥

ਹੇ ਪਰਮੇਸ਼ਰ ਜੀ ! ਤੂੰ ਆਪ ਹੀ ਸੰਸਾਰ ਨੂੰ ਸਥੂਲ, ਸੂਖਮ ਤੱਤਾਂ ਦੁਆਰਾ ਉਪਾਏ = ਪੈਦਾ ਕਰਦਾ ਹੈਂ ਤੇ ਆਪ ਹੀ ਸਥੂਲ, ਸੂਖਮ ਤੱਤਾਂ ਦੀ ਸਮਾਪਤੀ ਕਰਕੇ ਆਪਣੇ ਵਿਚ ਸਮਾਏ = ਲੀਨ ਕਰ ਲੈਂਦਾ ਹੈਂ, ਹੇ ਹੁਕਮੀ = ਹੁਕਮ ਕਰਨ ਵਾਲੇ ਪਰਮੇਸ਼ਰ ! ਗੁਰਮੁਖ ਜਨਾਂ ਨੇ ਤੁਹਾਨੂੰ ਗੁਰਾਂ ਦੇ ਹੁਕਮ ਭਾਵ ਉਪਦੇਸ਼ ਦੁਆਰਾ ਪਛਾਣਾ = ਪਛਾਣਿਆ ਹੈ **ਅਥਵਾ** ਹੇ ਭਾਈ ! ਜਿਨ੍ਹਾਂ ਜਗਿਆਸੂ ਜਨਾਂ ਨੇ ਹੁਕਮੀ ਗੁਰਾਂ ਦੁਆਰਾ, ਪਰਮੇਸ਼ਰ ਦੇ ਹੁਕਮ ਨੂੰ ਪਛਾਣਿਆ ਹੈ, ਉਨ੍ਹਾਂ ਦੇ ਪਰਮੇਸ਼ਰ ਆਪ ਹੀ ਦਿਲ ਵਿਚ ਬ੍ਰਹਮ ਗਿਆਨ ਪੈਦਾ ਕਰਦਾ ਹੈ ਤੇ ਆਪ ਹੀ ਆਪਣੇ ਵਿਚ ਸਮਾਏ = ਸਮਾਅ, ਅਭੇਦ ਕਰ ਲੈਂਦਾ ਹੈ।

## ਸਚੀ ਵਡਿਆਈ ਗੁਰ ਤੇ ਪਾਈ; ਤੂ ਮਨਿ ਅੰਤਿ ਸਖਾਈ ॥

ਹੇ ਪਰਮੇਸ਼ਰ ਜੀ ! ਜਿਨ੍ਹਾਂ ਨੇ ਤੇਰੇ ਸਰੂਪ ਦੀ ਪ੍ਰਾਪਤੀ ਰੂਪ ਸੱਚੀ ਵਡਿਆਈ = ਮਹਿਮਾ ਗੁਰ = ਸਤਿਗੁਰਾਂ ਤੇ = ਤੋਂ ਪਾਈ = ਪਾਉਣਾ ਕੀਤੀ ਹੈ, ਉਨ੍ਹਾਂ ਦੇ ਮਨਿ = ਹਿਰਦੇ ਵਿਚ ਤੂੰ ਆ ਕੇ ਵੱਸ ਜਾਂਦਾ ਹੈਂ ਤੇ ਅਖ਼ੀਰ ਸਮੇਂ ਵੀ ਉਨ੍ਹਾਂ ਦਾ ਸਹਾਇਕ ਬਣਦਾ ਹੈਂ, ਉਨ੍ਹਾਂ ਨੇ ਤੂ = ਤੈਨੂੰ ਅੰਤਿ = ਅਖ਼ੀਰ ਦੇ ਸਮੇਂ ਦਾ ਮਨਿ = ਹਿਰਦੇ ਵਿਚ ਸਖਾਈ = ਸਹਾਇਕ ਮੰਨਿਆ ਹੈ।

## ਨਾਨਕ ਸਾਹਿਬੁ ਅਵਰੁ ਨ ਦੂਜਾ; ਨਾਮਿ ਤੇਰੈ ਵਡਿਆਈ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸਾਹਿਬੁ = ਮਾਲਕ ਪਰਮੇਸ਼ਰ ਜੀ ! ਆਪ ਜੀ ਤੋਂ ਬਗ਼ੈਰ ਅਵਰ ਅਸਥਾਨ ਵਿਚ ਦੂਜਾ = ਦੂਸਰਾ ਅਵਰੁ = ਹੋਰ ਕੋਈ ਨ = ਨਹੀਂ ਹੈ, ਹੇ ਪਰਮੇਸ਼ਰ ਜੀ ! ਤੁਹਾਡੀ ਪ੍ਰਾਪਤੀ ਦੀ ਵਡਿਆਈ ਤੁਹਾਡੇ ਨਾਮ ਜਪਣੇ ਕਰਕੇ ਹੀ ਪ੍ਰਾਪਤ ਹੁੰਦੀ ਹੈ ॥੨॥

## ਤੂ ਸਚਾ ਸਿਰਜਣਹਾਰੁ; ਅਲਖ ਸਿਰੰਦਿਆ ਜੀਉ ॥

ਹੇ ਸੱਚੇ ਤ੍ਰੈ-ਕਾਲ ਅਬਾਧ ਰੂਪ ਪਰਮੇਸ਼ਰ ਜੀ ! ਤੂੰ ਮਾਇਆ ਬਿਰਤੀ ਦੁਆਰਾ ਸੰਸਾਰ ਨੂੰ ਸਿਰਜਣਹਾਰੁ = ਰਚਣ ਵਾਲਾ, ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਹੈਂ ਤੇ ਸੂਖਮ ਤੱਤਾਂ ਦੁਆਰਾ ਸੂਖਮ ਸ੍ਰਿਸ਼ਟੀ ਤੇ ਫੇਰ ਸਥੂਲ ਤੱਤਾਂ ਦੁਆਰਾ ਸਥੂਲ ਸ੍ਰਿਸ਼ਟੀ ਨੂੰ ਸਿਰੰਦਿਆ = ਪੈਦਾ ਕਰਨ ਵਾਲਾ ਹੈਂ **ਅਥਵਾ** ਹੇ ਸੱਚੇ ਪਰਮੇਸ਼ਰ ਜੀ ! ਤੂੰ ਆਪ ਹੀ ਸਰਗੁਣ ਸਰੂਪ ਧਾਰ ਕੇ ਜਗਤ ਨੂੰ ਰਚਣ ਵਾਲਾ ਹੈਂ **ਵਾ:** ਤੂੰ ਆਪ ਹੀ ਬ੍ਰਹਮ ਗਿਆਨ **ਵਾ:** ਸ੍ਰਵਣ, ਮੰਨਣ, ਨਿਧਿਆਸਣ ਤੇ ਤੱਤ ਤ੍ਵੰ ਦੇ ਸੰਸ਼ੋਧਨ ਦੀ ਸਾਖਿਆਤਤਾ ਦੇ ਗਿਆਨ ਨੂੰ ਸਿਰਜਣਹਾਰੁ = ਰਚਣ ਵਾਲਾ ਹੈਂ, ਅਸ਼ੁੱਧ ਮਨ ਕਰਕੇ ਲਖਣ ਤੋਂ ਰਹਿਤ ਤੇ ਆਪ ਹੀ ਜੀਵਾਂ ਦੇ ਹਿਰਦੇ ਵਿਚ ਸ਼ੁਭ ਇੱਛਾ, ਸੁਵਿਚਾਰਨਾ ਆਦਿ ਭੂਮਿਕਾ ਜਾਂ ਤੁਰੀਆ ਪਦ ਰੂਪੀ ਅਵਸਥਾ ਨੂੰ ਸਿਰੰਦਿਆ = ਰਚਣ ਵਾਲਾ ਹੈਂ।

## ਏਕੁ ਸਾਹਿਬੁ ਦੁਇ ਰਾਹ; ਵਾਦ ਵਧੰਦਿਆ ਜੀਉ ॥

ਹੇ ਪਰਮੇਸ਼ਰ ਜੀ ! ਏਕੁ = ਇੱਕੋ ਤੂੰ ਹੀ ਸਾਰਿਆਂ ਦਾ ਸਾਹਿਬੁ = ਮਾਲਕ ਹੈਂ, ਸੰਸਾਰ ਦੇ ਅੰਦਰ ਦੁਇ = ਦੋ ਗੁਰਮੁਖ ਤੇ ਮਨਮੁਖ **ਵਾ:** ਆਸਤਿਕ ਤੇ ਨਾਸਤਿਕ **ਵਾ:** ਮੈਂ ਤੇ ਤੂੰ ਦੇ ਦੁਇ = ਦੋ ਰਾਹ = ਰਸਤੇ ਬਣੇ ਹੋਏ ਹਨ, ਇਸੇ ਕਾਰਨ ਹੀ ਜੀਵਾਂ ਨੇ ਆਪਸ ਵਿਚ ਵਾਦ = ਝਗੜੇ ਵਧੰਦਿਆ = ਵਧਾ ਲਏ ਹਨ। ਅਤੇ :

## ਦੁਇ ਰਾਹ ਚਲਾਏ, ਹੁਕਮਿ ਸਬਾਏ; ਜਨਮਿ ਮੁਆ ਸੰਸਾਰਾ ॥

ਹੇ ਪਰਮੇਸ਼ਰ ਜੀ ! ਜੋ ਤੁਸੀਂ (ਗੁਰਮੁਖ ਤੇ ਮਨਮੁਖ **ਵਾ:** ਆਸਤਿਕ ਤੇ ਨਾਸਤਿਕ ਆਦਿ) ਦੁਇ = ਦੋ ਰਾਹ = ਰਸਤੇ ਚਲਾਏ ਹਨ, ਇਹ ਸਬਾਏ = ਸਭ ਆਪ ਜੀ ਦੇ ਹੁਕਮ ਵਿਚ ਹੈ ਤੇ ਸੰਸਾਰਾ = ਜਗਤ ਦੇ ਜੀਵ ਝਗੜਿਆਂ ਵਿਚ ਲੱਗਣ ਕਰਕੇ ਜਨਮਿ = ਜੰਮਦੇ ਮੁਆ = ਮਰਦੇ ਹਨ **ਅਥਵਾ** ਹੇ ਭਾਈ ! ਜਿਹੜੇ ਆਪਣੇ ਆਪ ਨੂੰ ਦੁਇ = ਦ੍ਵੈਤ ਦੇ ਰਾਹ = ਰਸਤੇ 'ਤੇ ਚਲਾਏ = ਚਲਾਉਂਦੇ ਹਨ, ਉਹ ਸਬਾਏ = ਸਾਰੇ ਹੀ ਹੁਕਮ ਦੇ ਵਿਚ ਜਨਮ ਧਾਰ ਕੇ ਆਉਂਦੇ ਹਨ ਤੇ ਅਖ਼ੀਰ ਨੂੰ ਸੰਸਾਰਾ = ਜਗਤ ਵਿਚ ਵਿਕਾਰਾਂ ਨੂੰ ਭੋਗਦੇ ਮੁਆ = ਮਰ ਕੇ ਚਲੇ ਜਾਂਦੇ ਹਨ।

## ਨਾਮ ਬਿਨਾ ਨਾਹੀ ਕੋ ਬੇਲੀ; ਬਿਖੁ ਲਾਦੀ ਸਿਰਿ ਭਾਰਾ ॥

ਹੇ ਪਰਮੇਸ਼ਰ ਜੀ ! ਤੁਹਾਡੇ ਨਾਮ ਤੋਂ ਬਿਨਾ = ਬਗ਼ੈਰ ਇਸ ਜੀਵ ਦਾ ਕੋ = ਕੋਈ ਵੀ ਬੇਲੀ = ਸਹਾਇਕ ਨਾਹੀ = ਨਹੀਂ ਹੈ, ਕਿਉਂਕਿ ਇਸ ਜੀਵ ਨੇ ਤੇਰੇ ਸਿਮਰਨ ਕਰਨ ਤੋਂ ਬਗ਼ੈਰ ਆਪਣੇ ਰਿਦੇ ਰੂਪੀ ਗੱਡੇ ਵਿਚ ਵਿਸ਼ਿਆਂ ਰੂਪੀ ਬਿਖੁ = ਜ਼ਹਿਰ ਲਾਦੀ = ਲੱਦੀ ਹੋਈ ਹੈ ਅਤੇ ਸਿਰ ਉੱਤੇ ਪਾਪਾਂ ਰੂਪੀ ਭਾਰਾ = ਬੋਝ ਉਠਾਇਆ ਹੋਇਆ ਹੈ **ਵਾ:** ਨਿੰਦਿਆ ਰੂਪੀ ਪੰਡ ਦਾ ਭਾਰ ਸਿਰ 'ਤੇ ਚੁੱਕਿਆ ਹੋਇਆ ਹੈ **ਵਾ:** ਮਾਤਾ ਦੇ ਗਰਭ ਵਿਚ ਸਿਰ ਦੇ ਭਾਰ ਉਲਟਾ ਲਮਕਦਾ ਹੈ **ਵਾ:** ਨਰਕਾਂ ਵਿਚ ਸਿਰ ਦੇ ਭਾਰ ਉਲਟਾ ਲਮਕਣਾ ਪੈਂਦਾ ਹੈ।

## ਹੁਕਮੀ ਆਇਆ ਹੁਕਮੁ ਨ ਬੂਝੈ; ਹੁਕਮਿ ਸਵਾਰਣਹਾਰਾ ॥

ਹੇ ਪਰਮੇਸ਼ਰ ਜੀ ! ਤੁਹਾਡੇ ਹੁਕਮੀ = ਹੁਕਮ ਵਿਚ ਹੀ ਇਹ ਜੀਵ ਸੰਸਾਰ ਵਿਚ ਜਨਮ ਧਾਰ ਕੇ ਗੁਰਾਂ

ਦੁਆਰਾ ਨਾਮ ਜਪ ਕੇ ਤੁਹਾਡੇ ਸਰੂਪ ਦੀ ਪ੍ਰਾਪਤੀ ਵਾਸਤੇ ਆਇਆ ਹੈ ਪਰ ਇਸ ਹੁਕਮ ਨੂੰ ਇਹ ਜੀਵ ਕੁਸੰਗਤ ਵਿਚ ਲੱਗਣੇ ਕਰਕੇ ਬੂਝੈ = ਸਮਝਦਾ ਨ = ਨਹੀਂ ਹੈ, ਆਪ ਜੀ ਦਾ ਹੁਕਮ ਹੀ ਗੁਰਾਂ ਦੁਆਰਾ ਇਸ ਜੀਵ ਦੇ ਜੀਵਨ ਨੂੰ ਸਵਾਰਣਹਾਰਾ = ਸੰਵਾਰਨ ਵਾਲਾ ਹੈ **ਵਾ:** ਵੈਰਾਗ, ਬਿਬੇਕ, ਖਟ ਸੰਪਤੀ ਆਦਿ ਸਾਧਨਾਂ ਦੁਆਰਾ ਹੁਕਮ ਮੰਨਣ ਵਾਲੇ ਜੀਵਾਂ ਦੇ ਜੀਵਨ ਨੂੰ ਸਵਾਰਣ ਵਾਲਾ ਹੈ।

## ਨਾਨਕ ਸਾਹਿਬੁ ਸਬਦਿ ਸਿਞਾਪੈ; ਸਾਚਾ ਸਿਰਜਣਹਾਰਾ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ਜੀ ! ਤੂੰ ਸਾਚਾ = ਸੱਚਾ ਤ੍ਰੈ-ਕਾਲ ਅਬਾਧ ਰੂਪ ਮਾਇਆ ਬਿਰਤੀ ਦੁਆਰਾ ਜਗਤ ਨੂੰ ਸਿਰਜਣਹਾਰਾ = ਰਚਣ ਵਾਲਾ ਹੈਂ, ਪਰੰਤੂ ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਸਾਹਿਬੁ = ਮਾਲਕ ਪਰਮੇਸ਼ਰ ਜੀ ਤੂੰ ਅੰਤਹਕਰਣ ਦੇ ਅੰਦਰ ਪ੍ਰਕਾਸ਼ ਰੂਪ ਕਰਕੇ ਸਿਞਾਪੈ = ਸਿਆਣਿਆ ਜਾਂਦਾ ਹੈਂ ॥੩॥

## ਭਗਤ ਸੋਹਹਿ ਦਰਵਾਰਿ; ਸਬਦਿ ਸੁਹਾਇਆ ਜੀਉ ॥

ਹੇ ਪਿਆਰੇ ਜੀ ! ਜਿਨ੍ਹਾਂ ਦਾ ਮਨ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਸੁਹਾਇਆ = ਸ਼ੋਭਨੀਕ ਹੋਇਆ ਹੈ **ਵਾ:** ਜੀਵਨ ਮੁਕਤੀ ਨੂੰ ਦੇਣ ਵਾਲਾ ਸਬਦਿ = ਬ੍ਰਹਮ ਆਤਮਾ ਰੂਪ ਕਰਕੇ ਸੁਹਾਇਆ = ਸ਼ੋਭਨੀਕ ਹੈ ਉਹ ਭਗਤ ਜਨ ਸੱਚਖੰਡ ਰੂਪੀ **ਵਾ:** ਸਤਿਸੰਗਤ ਰੂਪੀ ਦਰਬਾਰ ਵਿਚ ਸੋਹਹਿ = ਸ਼ੋਭਾ ਪਾਉਂਦੇ ਹਨ।

## ਬੋਲਹਿ ਅੰਮ੍ਰਿਤ ਬਾਣਿ; ਰਸਨ ਰਸਾਇਆ ਜੀਉ ॥

ਉਹ ਭਗਤ ਜਨ ਰਸਨਾ ਕਰਕੇ ਅੰਮ੍ਰਿਤ ਰੂਪ ਬਾਣਿ = ਬਾਣੀ ਨੂੰ ਬੋਲਹਿ = ਬੋਲਦੇ ਹਨ ਭਾਵ ਕਿਸੇ ਨੂੰ ਕੌੜੇ ਦੁਖਦਾਇਕ ਬਚਨ ਨਹੀਂ ਬੋਲਦੇ, ਕਿਉਂਕਿ ਉਨ੍ਹਾਂ ਨੇ ਪ੍ਰੀਤ ਰੂਪੀ ਰਸਨਾ ਨੂੰ ਨਾਮ ਦੇ ਰਸ ਵਿਚ ਰਸਾਇਆ = ਰਸਾ ਲਿਆ ਹੈ ਜੀ **ਵਾ:** ਉਹ ਆਪ ਨਾਮ ਰਸ ਵਿਚ ਰਸੇ ਹਨ ਤੇ ਹੋਰਨਾਂ ਦੀ ਬਿਰਤੀ ਰੂਪ ਰਸਨਾ ਨੂੰ ਵੀ ਨਾਮ ਰਸ ਵਿਚ ਰਸਾ ਦਿੱਤਾ ਹੈ।

## ਰਸਨ ਰਸਾਏ ਨਾਮਿ ਤਿਸਾਏ; ਗੁਰ ਕੈ ਸਬਦਿ ਵਿਕਾਣੇ ॥

ਹੇ ਪਰਮੇਸ਼ਰ ਜੀ ! ਜਿਨ੍ਹਾਂ ਗੁਰਮੁਖ ਜਨਾਂ ਨੇ ਗੁਰੂ ਸਾਹਿਬ ਜੀ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਆਪਣੇ ਆਪ ਨੂੰ ਵਿਕਾਣੇ = ਵੇਚਿਆ ਹੈ, ਭਾਵ ਨਿਰਹੰਕਾਰ ਹੋਏ ਹਨ ਉਨ੍ਹਾਂ ਨਾਮ ਦੇ ਤਿਸਾਏ = ਪਿਆਸੇ ਪ੍ਰੇਮੀਆਂ ਦੀ ਰਸਨ = ਰਸਨਾ ਨੂੰ ਤੂੰ ਆਪਣੇ ਨਾਮ ਰਸ ਵਿਚ ਰਸਾਏ = ਰਸਾ ਦਿੱਤਾ ਹੈ। ਅਤੇ

## ਪਾਰਸਿ ਪਰਸਿਐ ਪਾਰਸੁ ਹੋਏ; ਜਾ ਤੇਰੈ ਮਨਿ ਭਾਣੇ ॥

ਜਾ = ਜਦੋਂ ਉਹ ਤੇਰੈ = ਤੁਹਾਡੇ ਮਨ ਵਿਚ ਭਾਣੇ = ਭਾਅ ਜਾਂਦੇ ਹਨ ਤਾਂ ਉਹ ਗੁਰੂ ਰੂਪ ਪਾਰਸ ਦੇ ਪਰਸਿਐ = ਪਰਸਣੇ ਕਰਕੇ ਪਾਰਸ ਰੂਪ ਹੋਏ = ਹੋ ਕੇ ਸੰਸਾਰ ਦੀ ਕਲਿਆਣ ਕਰਨ ਵਾਲੇ ਬਣ ਜਾਂਦੇ ਹਨ।

## ਅਮਰਾ ਪਦੁ ਪਾਇਆ ਆਪੁ ਗਵਾਇਆ; ਵਿਰਲਾ ਗਿਆਨ ਵੀਚਾਰੀ ॥

ਜਿਨ੍ਹਾਂ ਨੇ ਗੁਰਾਂ ਦੁਆਰਾ ਆਪੁ = ਆਪਾ-ਭਾਵ, ਹੰਕਾਰ ਗਵਾਇਆ = ਗਵਾ ਦਿੱਤਾ ਹੈ, ਉਨ੍ਹਾਂ ਨੇ ਸੱਚ ਸਰੂਪ ਦੀ ਪ੍ਰਾਪਤੀ ਰੂਪ ਅਮਰਾ = ਮਰਨ ਤੋਂ ਰਹਿਤ ਪਦੁ = ਪਦਵੀ ਨੂੰ ਪਾਇਆ = ਪਾ ਲਿਆ ਹੈ, ਉਸ ਸੱਚ ਸਰੂਪ ਦੇ ਗਿਆਨ ਦਾ ਵੀਚਾਰੀ = ਵਿਚਾਰਵਾਨ ਕੋਈ ਵਿਰਲਾ ਹੀ ਹੈ।

## ਨਾਨਕ ਭਗਤ ਸੋਹਨਿ ਦਰਿ ਸਾਚੈ; ਸਾਚੇ ਕੇ ਵਾਪਾਰੀ ॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਭਗਤ ਸਾਚੈ = ਸੱਚੇ ਪਰਮੇਸ਼ਰ ਦੇ ਸੱਚਖੰਡ ਰੂਪੀ ਦਰਿ = ਦਰਬਾਰ ਵਿਚ **ਵਾ:** ਸਤਿਸੰਗਤ ਰੂਪੀ ਦਰਬਾਰ ਵਿਚ ਸੋਹਨਿ = ਸ਼ੋਭਾ ਪਾਉਂਦੇ ਹਨ, ਜੋ ਸਾਚੇ = ਸੱਚੇ ਪਰਮੇਸ਼ਰ ਕੇ = ਦੇ ਨਾਮ ਜਪਣ ਦਾ ਵਾਪਾਰੀ = ਵਣਜ ਕਰਨ ਵਾਲੇ ਹਨ **ਵਾ:** ਹੋਰਨਾਂ ਨੂੰ ਸਾਚੇ = ਸੱਚੇ ਪਰਮੇਸ਼ਰ ਕੇ = ਦੇ ਨਾਮ ਜਪਾਉਣ ਦੇ ਵਾਪਾਰ ਵਿਚ ਲੱਗੇ ਹੋਏ ਹਨ ॥੪॥

## ਭੂਖ ਪਿਆਸੋ ਆਥਿ; ਕਿਉ ਦਰਿ ਜਾਇਸਾ ਜੀਉ ॥

ਹੇ ਪਿਆਰੇ ਜੀ! ਜਿਹੜੇ ਆਥਿ = ਮਾਇਆ, ਪਦਾਰਥਾਂ ਦੀ ਆਸਾ ਦੇ ਭੂਖ = ਭੁੱਖੇ ਤੇ ਪਿਆਸੋ = ਤਿਹਾਏ ਹਨ, ਉਹ ਬ੍ਰਹਮ ਦੇ ਗਿਆਨ ਰੂਪੀ ਦਰਿ = ਦਰਵਾਜ਼ੇ ਵਿਚ ਕਿਉ = ਕਿਵੇਂ ਜਾਇਸਾ = ਜਾਣਗੇ **ਵਾ:** ਉਹ ਕਿਸ ਪ੍ਰਕਾਰ ਸੱਚ ਸਰੂਪ ਦੇ ਦਰ ਵੱਲ ਪਹੁੰਚ ਜਾਇਸੀ = ਜਾ ਸਕਣਗੇ। ਭਾਵ ਨਹੀਂ ਪਹੁੰਚ ਸਕਦੇ।

**[ਅੰਗ ੬੮੯]**

## ਸਤਿਗੁਰ ਪੂਛਉ ਜਾਇ; ਨਾਮੁ ਧਿਆਇਸਾ ਜੀਉ ॥

ਹੇ ਪਿਆਰੇ ਜੀ! ਇਹ ਤਾਂ ਪੂਰੇ ਸਤਿਗੁਰਾਂ ਦੀ ਸ਼ਰਨ ਵਿਚ ਜਾਇ = ਜਾ ਕੇ ਪੂਛਉ = ਪੁੱਛਣਾ ਕਰੋ ਅਤੇ ਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਧਿਆਇਸਾ = ਧਿਆਉਣਾ ਕਰੋ **ਅਥਵਾ** ਹੇ ਪਿਆਰੇ ਜੀ! ਜਿਹੜੇ ਗੁਰਾਂ ਦੁਆਰਾ ਨਾਮ ਨੂੰ ਧਿਆਇਸਾ = ਧਿਆ ਕੇ ਸਰੂਪ ਰੂਪੀ ਜਗ੍ਹਾ ਵਿਚ ਪਹੁੰਚੇ ਹਨ, ਉਨ੍ਹਾਂ ਦੀ ਤਰ੍ਹਾਂ ਤੁਸੀਂ ਵੀ ਸਤਿਗੁਰਾਂ ਤੋਂ ਪੂਛਉ = ਪੁੱਛ ਕੇ ਸਰੂਪ ਰੂਪੀ ਜਾਇ = ਜਗ੍ਹਾ ਵਿਚ ਪਹੁੰਚਣਾ ਕਰੋ।

## ਸਚੁ ਨਾਮੁ ਧਿਆਈ ਸਾਚੁ ਚਵਾਈ; ਗੁਰਮੁਖਿ ਸਾਚੁ ਪਛਾਣਾ ॥

ਹੇ ਪਿਆਰੇ ਜੀ! ਹਰ ਵਕਤ ਸਚੁ = ਸੱਚੇ ਨਾਮ ਨੂੰ ਧਿਆਈ = ਧਿਆਉਣੇ ਕਰਕੇ ਤੇ ਸਾਚੁ = ਸੱਚੇ ਨਾਮ ਨੂੰ ਬਾਣੀ ਦੁਆਰਾ ਚਵਾਈ = ਉਚਾਰਨੇ ਕਰਕੇ ਗੁਰਮੁਖ ਜਨਾਂ ਨੇ ਮਨ, ਬਾਣੀ, ਸਰੀਰ ਕਰਕੇ ਗੁਰਾਂ ਦੁਆਰਾ ਸਾਚੁ = ਸੱਚ ਸਰੂਪ ਨੂੰ ਪਛਾਣਾ = ਪਛਾਣਿਆ ਹੈ।

## ਦੀਨਾ ਨਾਥੁ ਦਇਆਲੁ ਨਿਰੰਜਨੁ; ਅਨਦਿਨੁ ਨਾਮੁ ਵਖਾਣਾ ॥

ਹੇ ਪਿਆਰੇ ਜੀ! ਜੋ ਦੀਨਾ = ਗ਼ਰੀਬਾਂ ਦਾ ਨਾਥੁ = ਸੁਆਮੀ, ਦਇਆਲੁ = ਦਇਆ ਦਾ ਘਰ, ਨਿਰੰਜਨੁ = ਮਾਇਆ ਕਾਲਖ ਤੋਂ ਰਹਿਤ ਪਰਮੇਸ਼ਰ ਹੈ, ਉਸ ਪਰਮੇਸ਼ਰ ਦੇ ਨਾਮ ਦਾ ਅਨਦਿਨੁ = ਰਾਤ ਦਿਨ ਵਖਾਣਾ = ਕਥਨ ਕਰੋ।

## ਕਰਣੀ ਕਾਰ ਧੁਰਹੁ ਫੁਰਮਾਈ; ਆਪਿ ਮੁਆ ਮਨੁ ਮਾਰੀ ॥

ਜੋ ਵਾਹਿਗੁਰੂ ਨੇ ਕਰਣੀ = ਕਰਨੇ ਜੋਗ ਭਗਤੀ ਦੀ ਕਾਰ ਕਰਨੀ ਧੁਰਹੁ = ਆਦਿ ਤੋਂ ਫੁਰਮਾਈ = ਕਹੀ ਭਾਵ ਨਿਸਚਿਤ ਕੀਤੀ ਹੋਈ ਹੈ, ਉਸ ਭਗਤੀ ਰੂਪ ਕਾਰ ਨੂੰ ਕਰ ਕੇ ਆਪਿ = ਆਪਾ-ਭਾਵ, ਹੰਕਾਰ ਮੁਆ = ਮਰ ਜਾਂਦਾ ਹੈ ਤੇ ਮਨ ਦੀ ਮੰਦੀ ਵਾਸ਼ਨਾ ਵੀ ਮਾਰੀ = ਮਰ ਜਾਂਦੀ ਹੈ।

## ਨਾਨਕ ਨਾਮੁ ਮਹਾ ਰਸੁ ਮੀਠਾ; ਤ੍ਰਿਸਨਾ ਨਾਮਿ ਨਿਵਾਰੀ ॥੫॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ! ਗੁਣਾਂ ਦੇ ਦਾਤੇ ਪਰਮੇਸ਼ਰ ਦਾ ਨਾਮ ਮਹਾ = ਵੱਡੇ

ਰਸ ਭਾਵ ਬ੍ਰਹਮਾਨੰਦ ਦੇ ਦੇਣ ਵਾਲਾ ਅੰਮ੍ਰਿਤ ਦੀ ਨਿਆਈਂ ਬਹੁਤ ਮੀਠਾ = ਮਿੱਠਾ ਹੈ, ਜਿਨ੍ਹਾਂ ਨੇ ਇਹ ਰਸ ਚਖਿਆ ਹੈ, ਉਨ੍ਹਾਂ ਦੀ ਰਸਾਂ ਕਸਾਂ ਦੇ ਭੋਗਾਂ ਦੀ ਤ੍ਰਿਸ਼ਨਾ ਪਰਮੇਸ਼ਰ ਦੇ ਨਾਮ ਨੇ ਨਿਵਾਰੀ = ਨਵਿਰਤ ਕਰ ਦਿੱਤੀ ਹੈ ॥੫॥੨॥

## ਧਨਾਸਰੀ ਛੰਤ ਮਹਲਾ ੧ ॥

ਸਤਿਗੁਰੂ ਜੀ ਜਗਿਆਸੂ ਤੇ ਮਹਾਤਮਾ ਦਾ ਸੰਬਾਦ ਬਣਾ ਕੇ ਧਨਾਸਰੀ ਰਾਗਣੀ ਵਿਚ ਛੰਤ = ਜੱਸ ਰੂਪ ਬਾਨੀ ਦੁਆਰਾ ਸ਼ਬਦ ਉਚਾਰਨ ਕਰਕੇ ਸਿੱਖਿਆ ਦਿੰਦੇ ਹਨ :

## ਪਿਰ ਸੰਗਿ ਮੂਠੜੀਏ; ਖਬਰਿ ਨ ਪਾਈਆ ਜੀਉ ॥

ਹੇ ਕਾਮ ਕ੍ਰੋਧ ਆਦਿਕਾਂ ਚੋਰਾਂ ਦੀ ਮੂਠੜੀਏ = ਲੁੱਟੀ ਹੋਈ ਜਗਿਆਸੂ ਰੂਪ ਇਸਤਰੀਏ ! ਪਿਰ = ਪਤੀ ਪਰਮੇਸ਼ਰ ਹਰ ਵਕਤ ਤੇਰੇ ਸੰਗਿ = ਨਾਲ ਹੈ, ਪਰ ਤੂੰ ਅਜੇ ਤਕ ਅਗਿਆਨ ਕਾਰਨ ਉਸ (ਵਾਹਿਗੁਰੂ) ਦੀ ਗੁਰਾਂ ਦੁਆਰਾ ਪ੍ਰਾਪਤੀ ਦੀ ਜੀਉ = ਹਿਰਦੇ ਵਿਚ ਖਬਰਿ = ਗਿਆਤ, ਸੋਝੀ ਨ = ਨਹੀਂ ਪਾਈਆ = ਪਾਉਣਾ ਕੀਤੀ।

## ਮਸਤਕਿ ਲਿਖਿਅੜਾ ਲੇਖੁ; ਪੁਰਬਿ ਕਮਾਇਆ ਜੀਉ ॥

ਜਿਹੋ ਜਿਹਾ ਪੁਰਬਿ = ਪੂਰਬਲੇ ਭਾਵ ਪਿਛਲੇ ਜਨਮਾਂ ਵਿਚ ਤੂੰ ਕਰਮ ਕਮਾਇਆ = ਕਮਾਉਣਾ ਕੀਤਾ ਸੀ, ਉਹੋ ਜਿਹਾ ਹੀ ਲੇਖ ਤੇਰੇ ਮਸਤਕਿ = ਮੱਥੇ ਉੱਤੇ ਲਿਖਿਅੜਾ = ਲਿਖਿਆ ਗਿਆ ਹੈ।

## ਲੇਖੁ ਨ ਮਿਟਈ ਪੁਰਬਿ ਕਮਾਇਆ; ਕਿਆ ਜਾਣਾ ਕਿਆ ਹੋਸੀ ॥

ਪੁਰਬਿ = ਪੂਰਬਲੇ ਜਨਮ ਦੇ ਕਮਾਇਆ = ਕੀਤੇ ਹੋਏ ਕਰਮਾਂ ਅਨੁਸਾਰ ਜੋ ਤੇਰੇ ਮੱਥੇ 'ਤੇ ਪਰਾਲਬਧ ਦਾ ਲੇਖ ਲਿਖ ਦਿੱਤਾ ਹੈ, ਉਸ ਲੇਖ ਨੂੰ ਗੁਰਾਂ ਦੀ ਸ਼ਰਨ ਪਏ ਤੋਂ ਬਗ਼ੈਰ ਹੋਰ ਕੋਈ ਮਿਟਈ = ਮਿਟਾ ਨ = ਨਹੀਂ ਸਕਦਾ, ਕਿਆ = ਕੀ ਜਾਣਾ = ਜਾਣੀਏ ਅੱਗੇ ਜਾ ਕੇ ਪ੍ਰਲੋਕ ਵਿਚ ਤੇਰੇ ਨਾਲ ਕਿਆ = ਕੀ ਹੋਸੀ = ਹੋਵੇਗਾ।

## ਗੁਣੀ ਅਚਾਰਿ ਨਹੀ ਰੰਗਿ ਰਾਤੀ; ਅਵਗੁਣ ਬਹਿ ਬਹਿ ਰੋਸੀ ॥

ਗੁਰੂ ਸਾਹਿਬ ਜੀ ਦੀ ਪ੍ਰਾਪਤੀ ਦੇ **ਵਾ:** ਗੁਣੀ = ਗਿਆਨ ਦੀ ਪ੍ਰਾਪਤੀ ਲਈ ਤੂੰ ਅਚਾਰਿ = ਸ੍ਰੇਸ਼ਟ ਆਚਰਨ ਵਾਲੇ ਕਾਰਜ ਨਹੀਂ ਕੀਤੇ **ਵਾ:** ਗੁਣੀ = ਗੁਣਵਾਨ ਹੋ ਕੇ ਤੂੰ ਹਿਰਦੇ ਵਿਚ ਰੰਗਿ = ਪ੍ਰੇਮ ਧਾਰਨ ਕਰਕੇ ਪ੍ਰੇਮਾ-ਭਗਤੀ ਰੂਪ ਅਚਾਰਿ = ਸ੍ਰੇਸ਼ਟ ਕਰਤਬਾਂ ਵਿਚ ਰਾਤੀ = ਪ੍ਰੀਤਵਾਨ ਨਹੀਂ ਹੋਈ **ਵਾ:** ਜੋ ਗੁਣੀ = ਗਿਆਨਵਾਨਾਂ ਦੇ ਸ੍ਰਵਣ, ਮੰਨਣ, ਨਿਧਿਆਸਣ ਜਾਂ ਚਿਤ ਨੂੰ ਟਿਕਾਉਣਾ ਆਦਿ ਅਚਾਰਿ = ਸ੍ਰੇਸ਼ਟ ਕਰਤੱਬ ਹਨ, ਉਹ ਸ੍ਰੇਸ਼ਟ ਕਰਤੱਬ ਤੂੰ ਨਹੀਂ ਕੀਤੇ ਤੇ ਨਾ ਹੀ ਤੇਰੀ ਅੰਦਰੋਂ ਮਨ ਦੀ ਬਿਰਤੀ ਪ੍ਰੇਮ ਰੰਗ ਵਿਚ ਰਾਤੀ = ਰੱਤੀ ਹੈ ਅਤੇ ਕੀਤੇ ਅਵਗੁਣ = ਔਗੁਣਾਂ ਨੂੰ ਚੇਤੇ ਕਰ ਕਰ ਕੇ ਤੂੰ ਬਹਿ ਬਹਿ = ਬੈਠ ਬੈਠ ਕੇ ਭਾਵ ਝੂਰ ਝੂਰ ਕੇ ਰੋਸੀ = ਰੋਵੇਂਗੀ **ਵਾ:** ਵਾਰ ਵਾਰ ਜੂਨਾਂ ਵਿਚ ਬਹਿ ਬਹਿ ਭਾਵ ਰੁੜ੍ਹ ਰੁੜ੍ਹ ਕੇ ਭਟਕਦੀ ਫਿਰੇਗੀ।

## ਧਨੁ ਜੋਬਨੁ ਆਕ ਕੀ ਛਾਇਆ; ਬਿਰਧਿ ਭਏ ਦਿਨ ਪੁੰਨਿਆ ॥

ਧਨੁ = ਪੈਸਾ, ਰੁਪਇਆ, ਜੋਬਨੁ = ਜਵਾਨੀ ਭਾਵ ਬਲ ਵਾਲੀ ਉਮਰ ਇਹ ਸਭ ਕੁਝ ਆਕ = ਅੱਕ ਕੀ = ਦੀ ਛਾਇਆ = ਛਾਂ ਵਾਂਗ ਤੁੱਛ ਹਨ, ਭਾਵ ਜਿਵੇਂ ਅੱਕ ਦੀ ਛਾਂ ਕਿਸੇ ਕੰਮ ਨਹੀਂ ਆਉਂਦੀ, ਇਸੇ

ਤਰ੍ਹਾਂ ਧਨ ਜਵਾਨੀ ਵੀ ਅੰਤ ਨੂੰ ਕਿਸੇ ਕੰਮ ਨਹੀਂ ਆਉਂਦੇ **ਵਾ:** ਜਿਵੇਂ ਅੱਕ ਦੀ ਛਾਂ ਥੋੜ੍ਹੇ ਥਾਂ ਅਤੇ ਥੋੜ੍ਹੇ ਸਮੇਂ ਲਈ ਹੁੰਦੀ ਹੈ, ਜਿਸ ਛਾਂ ਦਾ ਕਿਸੇ ਪ੍ਰਾਣੀ ਨੂੰ ਕੋਈ ਬਹੁਤਾ ਸੁਖ ਪ੍ਰਾਪਤ ਨਹੀਂ ਹੁੰਦਾ, ਇਸੇ ਤਰ੍ਹਾਂ ਧਨ ਅਤੇ ਜਵਾਨੀ ਬਹੁਤ ਸਮਾਂ ਨਹੀਂ ਰਹਿੰਦੇ, ਬਿਰਧ ਅਵਸਥਾ ਭਏ = ਹੋਏ ਤੋਂ ਅੰਤ ਨੂੰ ਉਮਰ ਦੇ ਦਿਨ ਵੀ ਪੁੰਨਿਆ = ਪੂਰਨ ਹੋ ਜਾਣੇ ਹਨ ਭਾਵ ਮੌਤ ਦਾ ਸਮਾਂ ਆ ਜਾਣਾ ਹੈ **ਵਾ:** ਸਕਾਮ ਕਰਮਾਂ ਰੂਪੀ ਧਨ ਤੇ ਸਾਧਨਾ ਰੂਪ ਜਵਾਨੀ ਦਾ ਮਾਣ ਇਹ ਸਭ ਕੁਝ ਅੱਕ ਦੀ ਛਾਂ ਵਾਂਗ ਨਾਸ਼ਵਾਨ ਹੋ ਜਾਣ ਵਾਲੇ ਹਨ, ਹੁਣ ਬਿਰਧਿ = ਵਾਧਾ ਭਾਵ ਹੰਕਾਰੀ ਹੋਏ ਬੈਠੇ ਹਾਂ ਉਧਰ ਉਮਰ ਦੇ ਦਿਨ ਵੀ ਪੁੰਨਿਆ = ਪੂਰੇ ਹੋਣ ਵਾਲੇ ਹਨ।

## ਨਾਨਕ ਨਾਮ ਬਿਨਾ ਦੋਹਾਗਣਿ; ਛੂਟੀ ਝੂਠਿ ਵਿਛੁੰਨਿਆ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਜਗਿਆਸੂ ਰੂਪ ਇਸਤਰੀਏ! ਤੂੰ ਵਾਹਿਗੁਰੂ ਨਾਮ ਤੋਂ ਬਿਨਾ = ਬਗ਼ੈਰ ਦੋਹਾਗਣਿ = ਛੁੱਟੜ ਇਸਤਰੀ ਦੀ ਨਿਆਈਂ ਹੋ ਰਹੀ ਹੈਂ ਤੇ ਝੂਠ ਬੋਲਣ ਵਾਲੇ ਸੁਭਾਅ ਨੂੰ ਪਿਆਰਾ ਸਮਝ ਕੇ ਪਰਮੇਸ਼ਰ ਦੇ ਨਾਮ ਤੋਂ ਵਿਛੁੰਨਿਆ = ਵਿਛੁੜ ਕੇ ਛੂਟੀ = ਛੁੱਟੜ ਹੋ ਗਈ ਹੈਂ ॥੧॥

## ਬੂਡੀ ਘਰੁ ਘਾਲਿਓ; ਗੁਰ ਕੈ ਭਾਇ ਚਲੋ ॥

ਹੇ ਸੰਸਾਰ-ਸਮੁੰਦਰ ਦੇ ਪਦਾਰਥ ਰੂਪੀ ਪਾਣੀ ਵਿਚ ਬੂਡੀ = ਡੁੱਬੀ ਹੋਈਏ! ਤੂੰ ਆਪਣਾ ਪ੍ਰਲੋਕ ਰੂਪੀ ਘਰ ਘਾਲਿਓ = ਬਰਬਾਦ ਕਰ ਲਿਆ ਹੈ **ਵਾ:** ਤੂੰ ਸਤਿਸੰਗਤ ਦੁਆਰਾ ਸਰੂਪ ਰੂਪੀ ਘਰ ਨੂੰ ਘਾਲਿਓ = ਪਾਉਣਾ ਕਰ **ਵਾ:** ਆਪਣੇ ਸਰੀਰ ਰੂਪੀ ਘਰ ਨੂੰ ਵਿਕਾਰਾਂ ਵਿਚ ਤਬਾਹ ਹੋਣ ਤੋਂ ਬਚਾਉਣ ਲਈ ਤੇ ਸਰੂਪ ਰੂਪੀ ਘਰ ਨੂੰ ਪ੍ਰਾਪਤ ਕਰਨ ਲਈ ਗੁਰ = ਗੁਰਾਂ ਦੇ ਭਾਇ = ਭਾਣੇ ਅਨੁਸਾਰ ਭਾਵ ਗੁਰਾਂ ਦੀ ਆਗਿਆ ਵਿਚ ਚਲੋ = ਚੱਲਣਾ ਕਰ।

## ਸਾਚਾ ਨਾਮੁ ਧਿਆਇ; ਪਾਵਹਿ ਸੁਖਿ ਮਹਲੋ ॥

(**ਮਹੱਲੋ** ਦਾ ਉਚਾਰਨ ਅੱਧਕ ਸਹਿਤ ਨਹੀਂ ਕਰਨਾ)

ਹੇ ਜਗਿਆਸੂ ਰੂਪ ਇਸਤਰੀਏ! ਉਸ ਸਾਚਾ = ਸੱਚੇ ਪਰਮੇਸ਼ਰ ਦੇ ਨਾਮ ਨੂੰ ਧਿਆਏ = ਧਿਆਉਣਾ ਕਰ ਤਾਂ ਤੂੰ ਸਤ ਸਰੂਪ ਰੂਪੀ ਮਹਲੋ = ਮਹਲ ਦੇ **ਵਾ:** ਤੁਰੀਆ ਪਦ ਰੂਪੀ ਮਹਿਲ ਦੇ **ਵਾ:** ਸੱਚਖੰਡ ਰੂਪੀ ਮਹਲ ਦੇ ਸੁਖ ਨੂੰ ਪਾਵਹਿ = ਪਾ ਲਵੇਂਗੀ **ਵਾ:** ਸੁਖ ਦਾ ਮਹਲੋ = ਅਸਥਾਨ ਪਾ ਲਵੇਂਗੀ।

## ਹਰਿ ਨਾਮੁ ਧਿਆਏ ਤਾ ਸੁਖੁ ਪਾਏ; ਪੇਈਅੜੈ ਦਿਨ ਚਾਰੇ ॥

ਹੇ ਜਗਿਆਸੂ ਰੂਪ ਇਸਤਰੀਏ! ਤੂੰ ਮਨ, ਬਾਣੀ, ਸਰੀਰ ਕਰਕੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਏ = ਧਿਆਉਣਾ ਕਰ, ਤਾਂ ਹੀ ਆਤਮਾਨੰਦ ਰੂਪੀ ਸੁਖੁ = ਅਨੰਦ (ਸੁਖ) ਨੂੰ ਪਾਏ = ਪਾਵੇਂਗੀ, ਇਸ ਸੰਸਾਰ ਰੂਪੀ ਪੇਈਅੜੈ = ਪੇਕੇ ਘਰ ਵਿਚ ਤਾਂ ਚਾਰੇ = ਚਾਰ ਕੁ ਦਿਨ ਹੀ ਰਹਿਣਾ ਹੈ, ਭਾਵ ਅੰਤ ਨੂੰ ਪ੍ਰਲੋਕ ਰੂਪੀ ਸਹੁਰੇ ਘਰ ਵਿਚ ਜਾਣਾ ਪਵੇਗਾ। (**ਵਾ:** ਸੰਸਾਰਾਕਾਰ ਬਿਰਤੀ ਚਾਰ ਕੁ ਦਿਨ ਹੀ ਹੈ ਅੰਤ ਨੂੰ ਪਰਮਾਰਥਾਕਾਰ ਬਣਾ ਕੇ **ਵਾ:** ਆਤਮਾਕਾਰ ਬਣਾ ਕੇ ਨਿਹਾਲ ਹੋਵੇਂਗੀ।)

## ਨਿਜ ਘਰਿ ਜਾਇ ਬਹੈ ਸਚੁ ਪਾਏ; ਅਨਦਿਨੁ ਨਾਲਿ ਪਿਆਰੇ ॥

ਜਦੋਂ ਤੂੰ ਸਤਿਗੁਰਾਂ ਦੁਆਰਾ ਸਚੁ = ਸੱਚੇ ਵਾਹਿਗੁਰੂ ਦੇ ਨਾਮ ਨੂੰ ਪਾਏ = ਪ੍ਰਾਪਤ ਕਰ ਲਵੇਂਗੀ ਤਾਂ ਨਾਮ ਦੁਆਰਾ ਨਿਜ = ਆਪਣੇ ਸਰੂਪ ਰੂਪੀ **ਵਾ:** ਤੁਰੀਆ ਪਦ ਰੂਪੀ ਘਰ ਵਿਚ ਜਾਇ = ਜਾ ਕੇ ਬਹੈ = ਬੈਠੇਂਗੀ ਭਾਵ ਇਸਥਿਤ ਹੋ ਜਾਏਂਗੀ ਅਤੇ ਅਨਦਿਨੁ = ਰਾਤ ਦਿਨ ਆਪਣੇ ਪਿਆਰੇ ਪਰਮੇਸ਼ਰ ਨਾਲ ਅਨੰਦ ਨੂੰ

ਮਾਨਣਾ ਕਰੇਂਗੀ **ਵਾ:** ਜੇ ਰਾਤ ਦਿਨੇ ਵਾਹਿਗੁਰੂ ਨਾਮ ਨਾਲ ਪਿਆਰ ਕਰੇਂਗੀ ਤਾਂ ਉਸ ਵਾਹਿਗੁਰੂ ਦੇ ਸੁਖ ਸਰੂਪ ਨੂੰ ਪਾ ਲਵੇਂਗੀ।

## ਵਿਣੁ ਭਗਤੀ ਘਰਿ ਵਾਸੁ ਨ ਹੋਵੀ; ਸੁਣਿਅਹੁ ਲੋਕ ਸਬਾਏ ॥

ਹੇ ਸੰਸਾਰ ਦੇ ਸਬਾਏ = ਸਾਰੇ **ਵਾ:** ਤਮਾਮ ਲੋਕੋ ਸਾਂਝਾ ਉਪਦੇਸ਼ ਸੁਣਿਅਹੁ = ਸੁਣਨਾ ਕਰੋ ਕਿ ਉਸ ਵਾਹਿਗੁਰੂ ਦੀ ਪ੍ਰੇਮਾ-ਭਗਤੀ ਕਰੇ ਤੋਂ ਵਿਣੁ = ਬਗ਼ੈਰ ਕਿਸੇ ਦਾ ਵੀ ਤੁਰੀਆ ਪਦ ਰੂਪੀ **ਵਾ:** ਸਤਿ ਸਰੂਪ ਦੇ ਘਰ ਵਿਚ ਵਾਸੁ = ਨਿਵਾਸ ਨ = ਨਹੀਂ ਹੋਵੀ = ਹੋਵੇਗਾ, ਭਾਵ ਸਰੂਪ ਰੂਪੀ ਘਰ ਵਿਚ ਵਾਸਾ ਪਾਉਣ ਲਈ ਇਕ ਪ੍ਰਭੂ ਦੀ ਪ੍ਰੇਮਾ-ਭਗਤੀ ਹੀ ਸ੍ਰੇਸ਼ਟ ਸਾਧਨ ਹੈ।

## ਨਾਨਕ ਸਰਸੀ ਤਾ ਪਿਰੁ ਪਾਏ; ਰਾਤੀ ਸਾਚੈ ਨਾਏ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਜਗਿਆਸੂ ਰੂਪ ਇਸਤਰੀਏ। ਜੇ ਸਾਚੈ = ਸੱਚੇ ਨਾਏ = ਨਾਮ ਦੀ ਕਮਾਈ ਵਿਚ ਤੇਰੀ ਬਿਰਤੀ ਰਾਤੀ = ਰੰਗੀ ਜਾਵੇ ਤਾਂ ਤੂੰ ਪਿਰੁ = ਪਤੀ ਅਕਾਲ ਪੁਰਖ ਨੂੰ ਪਾਏ = ਪ੍ਰਾਪਤ ਕਰਕੇ ਸਰਸੀ = ਸਹਿਤ ਰਸ ਦੇ **ਵਾ:** ਵਾਹਿਗੁਰੂ ਦੇ ਅਨੰਦ ਵਾਲੀ ਹੋਵੇਂਗੀ ॥੨॥

## ਪਿਰੁ ਧਨ ਭਾਵੈ; ਤਾ ਪਿਰ ਭਾਵੈ ਨਾਰੀ ਜੀਉ ॥

ਜੇਕਰ ਪਿਰੁ = ਪਤੀ ਅਕਾਲ ਪੁਰਖ ਉਪਰ ਜਗਿਆਸੂ ਰੂਪ ਧਨ = ਇਸਤਰੀ ਦੀ ਸ਼ਰਧਾ ਭਾਵੈ = ਭਾਵਨਾ ਹੋਵੇ **ਵਾ:** ਜਦੋਂ ਪਿਰੁ = ਪਤੀ ਅਕਾਲ ਪੁਰਖ ਦਾ ਪ੍ਰੇਮ ਜਗਿਆਸੂ ਰੂਪ ਇਸਤਰੀ ਦੇ ਮਨ ਨੂੰ ਭਾਵੈ = ਭਾ ਗਿਆ, ਤਾ = ਤਦੋਂ ਹੀ ਪਿਰ = ਪਤੀ ਅਕਾਲ ਪੁਰਖ ਨੂੰ ਇਹ ਜੀਉ = ਜੀਵ **ਵਾ:** ਜਗਿਆਸੂ ਰੂਪ ਨਾਰੀ = ਇਸਤਰੀ ਭਾਵੈ = ਭਾਉਂਦੀ ਹੈ।

## ਰੰਗਿ ਪ੍ਰੀਤਮ ਰਾਤੀ; ਗੁਰ ਕੈ ਸਬਦਿ ਵੀਚਾਰੀ ਜੀਉ ॥

ਜੋ ਜੀਉ = ਜੀਵ ਭਾਵ ਜਗਿਆਸੂ ਰੂਪ ਇਸਤਰੀ ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਨੂੰ ਵੀਚਾਰੀ = ਵਿਚਾਰਨ ਵਾਲੀ ਹੈ, ਉਹੋ ਹੀ ਪ੍ਰੀਤਮ = ਪਿਆਰੇ ਵਾਹਿਗੁਰੂ ਦੇ ਰੰਗਿ = ਪ੍ਰੇਮ ਵਿਚ ਰਾਤੀ = ਤਦਾਕਾਰ ਹੋਈ ਹੈ **ਅਥਵਾ** ਜਿਸ ਜੀਵ ਰੂਪ ਇਸਤਰੀ ਦੀ ਬਿਰਤੀ ਪਿਆਰੇ ਪਰਮੇਸ਼ਰ ਦੇ ਰੰਗ ਵਿਚ ਰਾਤੀ = ਰੰਗੀ ਹੋਈ ਹੈ, ਉਹ ਗੁਰੂ ਸਾਹਿਬ ਦੇ ਸ਼ਬਦ ਦੀ ਵੀਚਾਰ ਕਰਕੇ ਉੱਚੇ ਜੀਵਨ ਵਾਲੀ ਹੋਈ ਹੈ।

## ਗੁਰ ਸਬਦਿ ਵੀਚਾਰੀ ਨਾਹ ਪਿਆਰੀ; ਨਿਵਿ ਨਿਵਿ ਭਗਤਿ ਕਰੇਈ ॥

ਜੋ ਜਗਿਆਸੂ ਰੂਪ ਇਸਤਰੀ ਗੁਰ = ਸਤਿਗੁਰਾਂ ਦੇ ਸਬਦਿ = ਉਪਦੇਸ਼ ਨੂੰ ਵੀਚਾਰੀ = ਵੀਚਾਰਨ ਵਾਲੀ ਹੋ ਕੇ ਨਿਵਿ ਨਿਵਿ = ਨਿਉਂ ਨਿਉਂ (ਝੁੱਕ ਝੁੱਕ ) ਕੇ ਭਾਵ ਆਪਣੇ ਗੁਣਾਂ ਦੇ, ਵਿੱਦਿਆ ਦੇ, ਧਨ ਦੇ ਆਦਿ ਮਾਣ ਵੱਲੋਂ ਨਿਮਰਤਾ ਧਾਰਨ ਕਰਕੇ ਮਨ, ਬਾਣੀ, ਸਰੀਰ ਕਰਕੇ ਭਗਤਿ = ਭਗਤੀ ਕਰੇਈ = ਕਰਦੀ ਹੈ, ਉਹ ਨਾਹ = ਪਤੀ ਪਰਮੇਸ਼ਰ ਨੂੰ ਪਿਆਰੀ = ਚੰਗੀ ਲੱਗਦੀ ਹੈ।

## ਮਾਇਆ ਮੋਹੁ ਜਲਾਏ ਪ੍ਰੀਤਮੁ; ਰਸ ਮਹਿ ਰੰਗੁ ਕਰੇਈ ॥

ਉਹ ਜਗਿਆਸੂ ਰੂਪ ਇਸਤਰੀ ਆਪਣੇ ਅੰਦਰੋਂ ਮਾਇਆ ਦੇ ਮੋਹੁ = ਸਨੇਹ ਨੂੰ ਬ੍ਰਹਮ ਅਭਿਆਸ ਰੂਪੀ ਅਗਨੀ ਦੇ ਨਾਲ ਜਲਾਏ = ਸਾੜ ਕੇ ਪ੍ਰੀਤਮੁ = ਵਾਹਿਗੁਰੂ ਦੇ ਰਸ = ਪ੍ਰੇਮ ਮਹਿ = ਵਿਚ ਰੰਗ = ਅਨੰਦ ਮਾਨਣਾ ਕਰੇਈ = ਕਰਦੀ ਹੈ **ਵਾ:** ਪ੍ਰੀਤਮੁ = ਅਕਾਲ ਪੁਰਖ ਵਾਹਿਗੁਰੂ ਉਸ ਜਗਿਆਸੂ ਰੂਪ ਇਸਤਰੀ ਦੇ

ਅੰਦਰੋਂ ਨਾਮ ਦੀ ਦਾਤ ਦੇ ਕੇ ਮਾਇਆ ਦਾ ਮੋਹ ਸਾੜ ਦਿੰਦਾ ਹੈ ਤੇ ਉਹ ਜਗਿਆਸੂ ਰੂਪ ਇਸਤਰੀ ਵਾਹਿਗੁਰੂ ਨਾਮ ਰਸ ਵਿਚ ਭਿੱਜ ਕੇ ਉਸ ਦੇ ਮਿਲਾਪ ਦਾ ਰੰਗੁ = ਅਨੰਦ ਮਾਨਣਾ ਕਰੇਈ = ਕਰਦੀ ਹੈ।

## ਪ੍ਰਭ ਸਾਚੇ ਸੇਤੀ ਰੰਗਿ ਰੰਗੇਤੀ; ਲਾਲ ਭਈ ਮਨੁ ਮਾਰੀ ॥

ਜੋ ਜਗਿਆਸੂ ਰੂਪ ਇਸਤਰੀ ਸਾਚੇ = ਸੱਚੇ ਪ੍ਰਭ = ਵਾਹਿਗੁਰੂ ਦੇ ਸੇਤੀ = ਨਾਲ ਪ੍ਰੇਮ ਰੰਗ ਵਿਚ ਰੰਗੇਤੀ = ਰੰਗੀ ਗਈ ਹੈ, ਉਹ ਮਨ ਦੀ ਮੰਦੀ ਵਾਸ਼ਨਾ ਮਾਰੀ = ਮਾਰ ਕੇ ਲਾਲ = ਪਿਆਰੇ ਦੀ ਪ੍ਰੇਮਾ-ਭਗਤੀ ਦੇ ਸਹਿਤ **ਵਾ:** ਪਿਆਰੇ ਵਾਹਿਗੁਰੂ ਦਾ ਰੂਪ ਹੀ ਭਈ = ਹੋ ਗਈ ਹੈ **ਵਾ:** ਉਹ ਗਿਆਨ ਰੂਪੀ ਲਾਲੀ ਦੇ ਸਹਿਤ ਹੋ ਗਈ ਹੈ।

## ਨਾਨਕ ਸਾਚਿ ਵਸੀ ਸੋਹਾਗਣਿ; ਪਿਰ ਸਿਉ ਪ੍ਰੀਤਿ ਪਿਆਰੀ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਜਗਿਆਸੂ ਰੂਪ ਇਸਤਰੀ ਦੀ ਬਿਰਤੀ ਸਾਚਿ = ਸੱਚ ਸਰੂਪ ਵਿਚ ਵਸੀ = ਵੱਸ ਗਈ ਹੈ, ਉਹ ਸੋਹਾਗਣਿ = ਸੁਹਾਗਵੰਤੀ ਹੈ ਤੇ ਉਸ ਦੀ ਪਿਰ = ਪਤੀ ਪਰਮੇਸ਼ਰ ਦੇ ਸਿਉ = ਨਾਲ ਪ੍ਰੀਤਿ = ਪ੍ਰੀਤੀ ਹੈ ਤੇ ਉਹੋ ਹੀ ਪਤੀ ਪਰਮੇਸ਼ਰ ਨੂੰ ਪਿਆਰੀ ਹੈ **ਅਥਵਾ** ਜਿਸ ਜਗਿਆਸੂ ਰੂਪ ਪਿਆਰੀ ਇਸਤਰੀ ਨੇ ਮਨ, ਬਾਣੀ, ਸਰੀਰ ਕਰਕੇ ਪਿਰ = ਪਤੀ ਪਰਮੇਸ਼ਰ ਦੇ ਸਿਉ = ਨਾਲ ਪ੍ਰੀਤਿ = ਪ੍ਰੀਤੀ ਕੀਤੀ ਹੈ, ਉਹ ਸੋਹਾਗਣਿ = ਸੁਹਾਗਵੰਤੀ ਜਗਿਆਸੂ ਰੂਪ ਇਸਤਰੀ ਸਾਚਿ = ਸੱਚ ਸਰੂਪ ਵਿਚ ਵਸੀ = ਨਿਵਾਸ ਕਰਦੀ ਹੈ ॥੩॥

## ਪਿਰ ਘਰਿ ਸੋਹੈ ਨਾਰਿ; ਜੇ ਪਿਰ ਭਾਵਏ ਜੀਉ ॥

ਜੇ = ਜਿਹੜੀ ਜਗਿਆਸੂ ਰੂਪ ਇਸਤਰੀ ਜੀਉ = ਹਿਰਦੇ ਵਿਚ ਪਿਰ = ਪਤੀ ਪਰਮੇਸ਼ਰ ਦੇ ਮਿਲਾਪ ਦੀ ਭਾਵਏ = ਭਾਵਨਾ ਰੱਖਦੀ ਹੈ, ਉਹ ਜਗਿਆਸੂ ਰੂਪ ਨਾਰਿ = ਇਸਤਰੀ ਪਿਰ = ਪਤੀ ਅਕਾਲ ਪੁਰਖ ਦੇ ਸਰੂਪ ਰੂਪੀ ਘਰ ਵਿਚ ਬਿਦੇਹ ਮੁਕਤ ਹੋਣ ਰੂਪ ਸੋਹੈ = ਸ਼ੋਭਾ ਪਾਉਂਦੀ ਹੈ **ਵਾ:** ਜਿਹੜੀ ਜਗਿਆਸੂ ਰੂਪ ਇਸਤਰੀ ਪਿਰ = ਪਤੀ ਪਰਮੇਸ਼ਰ ਨੂੰ ਭਾਵਏ = ਭਾਉਂਦੀ ਹੈ ਜੀਉ = ਜੀ, ਉਹੋ ਹੀ ਪਤੀ ਪਰਮੇਸ਼ਰ ਦੇ ਸਰੂਪ ਰੂਪੀ ਘਰ ਵਿਚ ਸ਼ੋਭਾ ਪਾਉਂਦੀ ਹੈ।

## ਝੂਠੇ ਵੈਣ ਚਵੇ; ਕਾਮਿ ਨ ਆਵਏ ਜੀਉ ॥

ਜਿਹੜੀ ਜਗਿਆਸੂ ਰੂਪ ਇਸਤਰੀ ਜੀਉ = ਹਿਰਦੇ ਵਿੱਚੋਂ ਪ੍ਰੇਮ ਤੋਂ ਖ਼ਾਲੀ ਤੇ ਬਾਹਰੋਂ ਦਿਖਾਵੇ ਮਾਤਰ ਪਾਖੰਡ ਦੇ ਸਹਿਤ ਸਮਾਧੀ ਲਾ ਕੇ ਆਪਣੀ ਪੂਜਾ ਕਰਾਉਣ ਵਾਸਤੇ ਵਾਹਿਗੁਰੂ ਮਿਲਾਪ ਦੇ ਝੂਠੇ ਵੈਣ = ਬਚਨ ਚਵੇ = ਬੋਲਦੀ ਹੈ, ਉਹ ਝੂਠੇ ਬਚਨ ਪ੍ਰਲੋਕ ਵਿਚ ਵਾਹਿਗੁਰੂ ਦੇ ਮਿਲਾਪ ਕਰਾਉਣ ਵਾਸਤੇ ਕਿਸੇ ਕਾਮਿ = ਕੰਮ ਨ = ਨਹੀਂ ਆਵਏ = ਆਉਂਦੇ **ਅਥਵਾ** ਜਗਿਆਸੂ ਰੂਪ ਇਸਤਰੀ ਦੇ ਸੰਸਾਰ ਵਿਚ ਰਹਿੰਦਿਆਂ ਚਵੇ = ਕਹੇ ਹੋਏ ਵੈਣ = ਬਚਨ ਵਾਹਿਗੁਰੂ ਪ੍ਰਾਪਤੀ ਦੇ ਕਿਸੇ ਕੰਮ ਨਹੀਂ ਆਉਂਦੇ ਜੀ।

## ਝੂਠੁ ਅਲਾਵੈ ਕਾਮਿ ਨ ਆਵੈ; ਨਾ ਪਿਰੁ ਦੇਖੈ ਨੈਣੀ ॥

ਜੋ ਝੂਠੇ ਬਚਨ ਅਲਾਵੈ = ਬੋਲਦੀ ਹੈ, ਉਸ ਦੇ ਕਹੇ ਝੂਠੇ ਬਚਨ ਸਰੂਪਾਨੰਦ ਦੀ ਪ੍ਰਾਪਤੀ ਵਾਸਤੇ ਕਿਸੇ ਵੀ ਕਾਮਿ = ਕੰਮ ਨ = ਨਹੀਂ ਆਵੈ = ਆਉਂਦੇ ਅਤੇ ਨਾ ਹੀ ਉਹ ਮਨ ਬੁੱਧ **ਵਾ:** ਵੈਰਾਗ ਬਿਬੇਕ ਰੂਪ ਨੈਣੀ = ਨੇਤਰਾਂ ਨਾਲ ਪਿਰੁ = ਪਤੀ ਪਰਮੇਸ਼ਰ ਨੂੰ ਦੇਖੈ = ਵੇਖ ਸਕਦੀ ਹੈ **ਵਾ:** ਨਾ ਹੀ ਉਹ ਪ੍ਰਤੱਖ (ਸੱਜੇ, ਖੱਬੇ) ਨੇਤਰਾਂ ਨਾਲ ਪਤੀ ਪਰਮੇਸ਼ਰ ਦੇ ਸਰਗੁਣ ਸਰੂਪ ਦੇ ਦਰਸ਼ਨ ਵੇਖ ਸਕਦੀ ਹੈ।

## ਅਵਗੁਣਿਆਰੀ ਕੰਤਿ ਵਿਸਾਰੀ; ਛੂਟੀ ਵਿਧਣ ਰੈਣੀ ॥

ਜਿਸ ਜਗਿਆਸੂ ਰੂਪ ਇਸਤਰੀ ਨੂੰ ਕਾਮ ਕ੍ਰੋਧ ਆਦਿ ਅਵਗੁਣਿਆਰੀ = ਔਗੁਣਾਂ ਵਾਲੀ ਜਾਣ ਕੇ ਕੰਤਿ = ਪਤੀ ਪਰਮੇਸ਼ਰ ਨੇ ਦਿਲੋਂ ਵਿਸਾਰੀ = ਭੁਲਾ ਦਿੱਤੀ ਹੈ ਭਾਵ ਆਪ ਦੀ ਪ੍ਰਾਪਤੀ ਦੇ ਲਾਇਕ ਨਾ ਸਮਝ ਕੇ ਵਿਸਾਰ ਦਿੱਤੀ ਹੈ, ਉਸ ਪਤੀ ਪਰਮੇਸ਼ਰ ਤੋਂ ਕੁਸੰਗਤ ਕਰਕੇ ਬੇਮੁਖ ਹੋਈ ਛੂਟੀ = ਛੁੱਟੜ ਦੀ ਅਵਸਥਾ ਰੂਪੀ ਰੈਣੀ = ਰਾਤ ਵਿਧਣ = ਦੁੱਖਾਂ ਦੇ ਸਹਿਤ ਗੁਜ਼ਰਦੀ ਹੈ।

## ਗੁਰ ਸਬਦੁ ਨ ਮਾਨੈ ਫਾਹੀ ਫਾਥੀ; ਸਾ ਧਨ ਮਹਲੁ ਨ ਪਾਏ ॥

ਜੋ ਗੁਰ = ਸਤਿਗੁਰਾਂ ਦੇ ਸਬਦੁ = ਉਪਦੇਸ਼ ਨੂੰ ਉੱਕਾ ਹੀ ਨ = ਨਹੀਂ ਮਾਨੈ = ਮੰਨਦੀ ਤੇ ਹਰ ਵਕਤ ਮੋਹ ਰੂਪੀ **ਵਾ:** ਵਾਸ਼ਨਾ ਰੂਪੀ ਫਾਹੀ ਵਿਚ ਫਾਥੀ = ਫਸੀ ਹੋਈ ਹੈ, ਸਾ = ਉਹ ਜਗਿਆਸੂ ਰੂਪ ਧਨ = ਇਸਤਰੀ ਤੁਰੀਆ ਪਦ ਰੂਪੀ ਮਹਲੁ = ਅਸਥਾਨ ਨੂੰ ਨ = ਨਹੀਂ ਪਾਏ = ਪਾ ਸਕਦੀ।

## ਨਾਨਕ ਆਪੇ ਆਪੁ ਪਛਾਣੈ; ਗੁਰਮੁਖਿ ਸਹਜਿ ਸਮਾਏ ॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਨੇ ਗੁਰਾਂ ਦੇ ਉਪਦੇਸ਼ ਦੁਆਰਾ ਨਾਮ ਦੀ ਕਮਾਈ ਕਰਕੇ ਆਪੇ ਆਪੁ = ਆਪਣੇ ਅੰਤਹਕਰਣ ਦੇ ਅੰਦਰ ਆਪ ਸੱਚ ਸਰੂਪ ਨੂੰ ਪਛਾਣੈ = ਪਛਾਣਿਆ ਹੈ **ਵਾ:** ਸਰੂਪ ਦੇ ਗਿਆਨ ਕਰਕੇ ਤੂੰ ਪਦ ਦੇ ਲਖ ਅਰਥ ਦੁਆਰਾ ਤਤ ਪਦ ਦੇ ਲਖ ਅਰਥ ਨੂੰ ਪਛਾਣਿਆ ਹੈ, ਉਹ ਜਗਿਆਸੂ ਰੂਪ ਗੁਰਮੁਖ ਇਸਤਰੀ ਸਹਜਿ = ਸ਼ਾਂਤੀ ਸੁਭਾਅ ਨੂੰ ਧਾਰ ਕੇ ਸੱਚ ਸਰੂਪ ਵਿਚ ਸਮਾਏ = ਸਮਾਅ ਜਾਂਦੀ ਹੈ, ਅਭੇਦ ਹੋ ਜਾਂਦੀ ਹੈ ॥੪॥

## ਧਨ ਸੋਹਾਗਣਿ ਨਾਰਿ; ਜਿਨਿ ਪਿਰੁ ਜਾਣਿਆ ਜੀਉ ॥

ਉਹ ਸੋਹਾਗਣਿ = ਸੋਹਾਗਵੰਤੀ ਜਗਿਆਸੂ ਰੂਪ ਨਾਰਿ = ਇਸਤਰੀ ਧਨ = ਧੰਨਤਾ ਦੇ ਯੋਗ ਹੈ, ਜਿਨਿ = ਜਿਸ ਨੇ ਆਪਣੇ ਜੀਉ = ਹਿਰਦੇ ਅੰਦਰ ਪਿਰੁ = ਪਤੀ ਪਰਮੇਸ਼ਰ ਨੂੰ ਜਾਣਿਆ = ਜਾਣ ਲਿਆ ਹੈ।

## ਨਾਮ ਬਿਨਾ ਕੂੜਿਆਰਿ; ਕੂੜੁ ਕਮਾਣਿਆ ਜੀਉ ॥

ਜੋ ਪਰਮੇਸ਼ਰ ਦੇ ਨਾਮ ਜਪੇ ਤੋਂ ਬਿਨਾ = ਬਗ਼ੈਰ ਕੂੜਿਆਰਿ = ਝੂਠ ਨੂੰ ਧਾਰਨ ਕਰਨ ਵਾਲੀ ਹੈ, ਉਹ ਧੂਣੀਆਂ ਤਾਪਣੀਆਂ, ਸ਼ਿਲੇ ਕੱਢਣੇ ਆਦਿ ਦਿਖਾਵੇ ਵਾਲੇ ਕੂੜੁ = ਝੂਠੇ ਕਰਮ ਹੀ ਕਮਾਣਿਆ = ਕਮਾਉਂਦੀ ਹੈ ਜੀ।

## ਹਰਿ ਭਗਤਿ ਸੁਹਾਵੀ ਸਾਚੇ ਭਾਵੀ; ਭਾਇ ਭਗਤਿ ਪ੍ਰਭ ਰਾਤੀ ॥

ਜੋ ਮਹਾਤਮਾ ਰੂਪ ਸਖੀ ਹਰਿ = ਪਰਮੇਸ਼ਰ ਦੀ ਭਗਤਿ = ਭਗਤੀ ਕਰਕੇ ਲੋਕ-ਪ੍ਰਲੋਕ ਵਿਚ ਸੁਹਾਵੀ = ਸ਼ੋਭਨੀਕ ਹੋਈ ਹੈ ਤੇ ਹਰ ਵਕਤ ਮਨ ਬਾਣੀ ਸਰੀਰ ਕਰਕੇ ਪ੍ਰਭ = ਵਾਹਿਗੁਰੂ ਦੀ ਭਾਇ = ਪ੍ਰੇਮਾ ਭਗਤਿ = ਭਗਤੀ ਵਿਚ ਰਾਤੀ = ਰੰਗੀ ਰਹਿੰਦੀ ਹੈ, ਉਹੀ ਸਾਚੇ = ਸੱਚੇ ਅਕਾਲ ਪੁਰਖ ਨੂੰ ਭਾਵੀ = ਭਾਉਂਦੀ ਹੈ।

## ਪਿਰੁ ਰਲੀਆਲਾ ਜੋਬਨਿ ਬਾਲਾ; ਤਿਸੁ ਰਾਵੇ ਰੰਗਿ ਰਾਤੀ ॥

ਜੋ ਪਿਰੁ = ਪਤੀ ਪਰਮੇਸ਼ਰ ਰਲੀਆਲਾ = ਖ਼ੁਸ਼ੀਆਂ ਦੇ ਦੇਣ ਵਾਲਾ ਤੇ ਸ਼ੌਕ ਅਵਸਥਾ ਰੂਪ ਜੋਬਨਿ = ਜਵਾਨੀ ਨੂੰ ਦੇਣ ਬਾਲਾ = ਵਾਲਾ ਹੈ **ਵਾ:** ਜੋ ਪਿਰੁ = ਪਤੀ ਪਰਮੇਸ਼ਰ ਬਾਲਾ = ਵੱਡੇ ਜੋਬਨ ਤੇ ਖ਼ੁਸ਼ੀਆਂ ਦੇਣ ਵਾਲਾ ਹੈ, ਜਿਸ ਦੀ ਬਿਰਤੀ ਤਿਸੁ = ਉਸ ਵਾਹਿਗੁਰੂ ਦੇ ਪ੍ਰੇਮ ਰੰਗ ਵਿਚ ਰਾਤੀ = ਰੱਤੀ ਰਹਿੰਦੀ ਹੈ, ਉਹ ਉਸ ਦੇ ਅਨੰਦ ਨੂੰ ਰਾਵੇ = ਮਾਣਦੀ ਹੈ।

## ਗੁਰ ਸਬਦਿ ਵਿਗਾਸੀ, ਸਹੁ ਰਾਵਾਸੀ; ਫਲੁ ਪਾਇਆ ਗੁਣਕਾਰੀ ॥

ਜਿਸ ਜਗਿਆਸੂ ਰੂਪ ਇਸਤਰੀ ਦੀ ਗੁਰਾਂ ਦੇ ਉਪਦੇਸ਼ ਦੀ ਕਮਾਈ ਕਰਕੇ ਬਿਰਤੀ ਵਿਗਾਸੀ = ਪ੍ਰਸੰਨਤਾ ਦੇ ਸਹਿਤ ਹੋ ਗਈ ਹੈ **ਵਾ:** ਖਿੜ ਗਈ ਹੈ, ਉਹ ਸਹੁ = ਪਤੀ ਪਰਮੇਸ਼ਰ ਦੇ ਅਨੰਦ ਨੂੰ ਰਾਵਾਸੀ = ਮਾਣਦੀ ਹੈ ਅਤੇ ਉਸ ਨੇ ਗੁਣਕਾਰੀ = ਉਪਕਾਰੀ ਸਤਿਗੁਰਾਂ ਦੁਆਰਾ ਸਤਿ ਸਰੂਪ ਦੀ ਪ੍ਰਾਪਤੀ ਦੇ ਬ੍ਰਹਮਾਨੰਦ ਰੂਪੀ ਫਲ ਨੂੰ ਪਾ ਲਿਆ ਹੈ **ਅਥਵਾ** ਜੋ ਜਗਿਆਸੂ ਰੂਪ ਇਸਤਰੀ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਸਹੁ = ਪਤੀ ਪਰਮੇਸ਼ਰ ਦੇ ਨਾਮ ਨੂੰ ਰਾਵਾਸੀ = ਉਚਾਰਦੀ ਹੈ, ਉਸ ਦੀ ਬਿਰਤੀ ਵਿਗਾਸੀ = ਅਨੰਦ ਦੇ ਸਹਿਤ ਹੋ ਗਈ ਹੈ ਅਤੇ ਉਸ ਨੇ ਗੁਣਕਾਰੀ = ਉਪਕਾਰੀ ਸਤਿਗੁਰਾਂ ਦੁਆਰਾ ਸਰੂਪ ਦੀ ਪ੍ਰਾਪਤੀ ਦੇ ਬ੍ਰਹਮ ਗਿਆਨ ਰੂਪੀ ਫਲ ਨੂੰ ਪਾਇਆ ਹੈ।

## ਨਾਨਕ ਸਾਚੁ ਮਿਲੈ ਵਡਿਆਈ; ਪਿਰ ਘਰਿ ਸੋਹੈ ਨਾਰੀ ॥੫॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਨੂੰ ਸਾਚੁ = ਸੱਚ ਸਰੂਪ ਦੀ ਪ੍ਰਾਪਤੀ ਰੂਪ ਵਡਿਆਈ ਮਿਲੈ = ਮਿਲੀ ਹੈ, ਉਹ ਜਗਿਆਸੂ ਰੂਪ ਨਾਰੀ = ਇਸਤਰੀ ਆਪਣੇ ਹਿਰਦੇ ਵਿੱਚੋਂ ਵਿਕਾਰਾਂ ਨੂੰ ਮੇਟ ਕੇ ਪਿਰ = ਪਤੀ ਪਰਮੇਸ਼ਰ ਦੇ ਸਰੂਪ ਰੂਪੀ ਘਰ ਵਿਚ ਸੋਹੈ = ਸ਼ੋਭਦੀ ਹੈ **ਵਾ:** ਅਭਾਸ ਬਿਰਤੀ ਸਾਖੀ ਚੇਤਨ ਦੀ ਨਾਰੀ = ਇਸਤਰੀ ਬਣ ਕੇ ਉਸੇ ਦਾ ਸਰੂਪ ਹੋ ਕੇ ਲੋਕ-ਪ੍ਰਲੋਕ ਵਿਚ ਸ਼ੋਭਾ ਪਾਉਂਦੀ ਹੈ ॥੫॥੩॥

**[ਅੰਗ ੬੯੦]**

## ਧਨਾਸਰੀ ਛੰਤ ਮਹਲਾ ੪ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

ਜਦੋਂ ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਨੇ ਸਤਿਗੁਰੂ ਅਮਰਦਾਸ ਸਾਹਿਬ ਜੀ ਦੇ ਹੁਕਮ ਅਨੁਸਾਰ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਤਾਈਂ ਵਸਾ ਕੇ ਸ੍ਰੀ ਗੋਇੰਦਵਾਲ ਸਾਹਿਬ ਦੀ ਯਾਤਰਾ ਕਰਨ ਵਾਸਤੇ ਗਏ ਤਾਂ ਉਥੋਂ ਦੀ ਸੰਗਤ ਨੇ ਸਤਿਗੁਰੂ ਸਾਹਿਬ ਜੀ ਦੀ ਬਹੁਤ ਸੇਵਾ ਕੀਤੀ ਅਤੇ ਬੜੇ ਪਿਆਰ ਨਾਲ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਸਤਿਗੁਰੂ ਜੀ ਪਹਿਲਾਂ ਤੀਸਰੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਰਮੇਸ਼ਰ ਦੇ ਨਾਮ ਧਿਆਉਣ ਦਾ ਉਪਦੇਸ਼ ਬਖ਼ਸ਼ਿਆ ਕਰਦੇ ਸਨ ਹੁਣ ਆਪ ਜੀ ਉਨ੍ਹਾਂ ਦਾ ਹੀ ਸਰੂਪ ਹੋ ਕਿਰਪਾ ਕਰਕੇ ਆਪ ਜੀ ਵੀ ਅੰਮ੍ਰਿਤ ਉਪਦੇਸ਼ ਦੇ ਕੇ ਪਰਮੇਸ਼ਰ ਦੇ ਨਾਮ ਧਿਆਉਣ ਦੀ ਬਾਬਤ ਸਿੱਖਿਆ ਦਿਓ ਤਾਂ ਸੁਣ ਕੇ ਸਤਿਗੁਰੂ ਜੀ ਨੇ ਧਨਾਸਰੀ ਰਾਗਣੀ ਵਿਚ ਛੰਤ = ਜੱਸ ਰੂਪ **ਵਾ:** ਕਾਵਿ ਤੇ ਸੰਗੀਤ ਨਾਲ ਮਿਲੀ ਹੋਈ ਬਾਣੀ ਦਾ ਇਹ ਸ਼ਬਦ ਪਹਿਲੇ ਸੁਰਤਾਲ ਵਿਚ ਮੰਗਲ ਕਰਦਿਆਂ ਉਪਦੇਸ਼ ਰੂਪ ਵਿਚ ਉਚਾਰਨ ਕੀਤਾ :

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਹਰਿ ਜੀਉ ਕ੍ਰਿਪਾ ਕਰੇ; ਤਾ ਨਾਮੁ ਧਿਆਈਐ ਜੀਉ ॥

ਹੇ ਪਿਆਰੇ ਜੀ ! ਜੇਕਰ ਹਰਿ = ਪਰਮੇਸ਼ਰ ਜੀ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਕ੍ਰਿਪਾ = ਦਇਆ ਦ੍ਰਿਸ਼ਟੀ ਕਰੇ = ਕਰਕੇ ਪੂਰੇ ਸਤਿਗੁਰਾਂ ਨਾਲ ਮਿਲਾ ਦੇਵੇ ਤਾਂ ਉਸ ਦਾ ਅੰਮ੍ਰਿਤ ਨਾਮ ਜੀਉ = ਹਿਰਦੇ ਵਿਚ ਧਿਆਈਐ = ਧਿਆਈਦਾ ਹੈ।

## ਸਤਿਗੁਰੁ ਮਿਲੈ ਸੁਭਾਇ; ਸਹਜਿ ਗੁਣ ਗਾਈਐ ਜੀਉ ॥

ਹੇ ਪਿਆਰੇ ਜੀ ! ਜੇਕਰ ਸਤਿਗੁਰਾਂ ਨੂੰ ਸੁਭਾਇ = ਪ੍ਰੇਮ ਪੂਰਵਕ **ਵਾ:** ਭਾਵਨਾ ਦੇ ਸਹਿਤ ਮਿਲੈ = ਮਿਲਣਾ

ਕਰੇ ਤਾਂ ਸਹਜਿ = ਸੁਤੇ-ਸਿੱਧ ਹੀ ਪਰਮੇਸ਼ਰ ਦੇ ਸ਼ੁਭ ਗੁਣਾਂ ਨੂੰ ਗਾਈਐ = ਗਾਈਦਾ ਹੈ **ਵਾ:** ਤਾਂ ਸਤਿਗੁਰ ਸਾਹਿਬ ਜੀ ਸਹਿਜ ਅਵਸਥਾ ਵਿਚ ਗੁਣਾਂ ਨੂੰ ਗਾਈਐ = ਗਾਉਣ ਦੀ ਦਾਤ ਦੇ ਦਿੰਦੇ ਹਨ **ਅਥਵਾ** ਹੇ ਪਿਆਰੇ ਜੀ ! ਜਦੋਂ ਪਰਮੇਸ਼ਰ ਜੀ ਦਇਆ ਦ੍ਰਿਸ਼ਟੀ ਨਾਲ ਸੁਭਾਇ = ਸੁਭਾਵਿਕ ਜਾਂ ਸ਼ੋਭਨੀਕ ਸਤਿਗੁਰੂ ਜੀ ਮਿਲੈ = ਮਿਲਦੇ ਹਨ ਤਾਂ ਸਹਜਿ = ਸੁਤੇ-ਸਿੱਧ ਹੀ ਪਰਮੇਸ਼ਰ ਦੇ ਗੁਣਾਂ ਨੂੰ ਗਾਈਦਾ ਹੈ। ਅਤੇ

## ਗੁਣ ਗਾਇ ਵਿਗਸੈ ਸਦਾ ਅਨਦਿਨੁ; ਜਾ ਆਪਿ ਸਾਚੇ ਭਾਵਏ ॥

ਪਰਮੇਸ਼ਰ ਦੇ ਗੁਣਾਂ ਨੂੰ ਗਾਇ = ਗਾ ਕੇ ਜੀਵ ਦਾ ਚਿਤ ਵਿਗਸੈ = ਖਿੜ ਆਉਂਦਾ ਹੈ ਤੇ ਸਦਾ = ਹਮੇਸ਼ਾ ਅਨਦਿਨੁ = ਰਾਤ ਦਿਨ ਭਾਵ ਅਵਿੱਦਿਆ ਰੂਪੀ ਰਾਤ ਤੋਂ ਬ੍ਰਹਮ ਗਿਆਨ ਰੂਪੀ ਦਿਨ ਹੋ ਜਾਂਦਾ ਹੈ ਪਰ ਇਹ ਤਦੋਂ ਹੀ ਹੁੰਦਾ ਹੈ, ਜਾ = ਜਦੋਂ ਇਸ ਜੀਵ ਨੂੰ ਸਾਚੇ = ਸੱਚੇ ਦਾ ਆਪਣਾ ਆਪ ਸਰੂਪ ਭਾਵਏ = ਭਾਅ ਜਾਂਦਾ ਹੈ **ਅਥਵਾ** ਜਾ = ਜਦੋਂ ਆਪ ਹੀ ਜੀਵ ਸਾਚੇ = ਸੱਚੇ ਪਰਮੇਸ਼ਰ ਨੂੰ ਭਾਵਏ = ਭਾਅ ਜਾਂਦਾ ਹੈ, ਤਦੋਂ ਗੁਰਾਂ ਦੁਆਰਾ ਪਰਮੇਸ਼ਰ ਦੇ ਗੁਣਾਂ ਨੂੰ ਗਾਇ = ਗਾ ਕਰਕੇ ਜੀਵ ਅਨਦਿਨੁ = ਰਾਤ ਦਿਨੇ ਸਦਾ ਹੀ ਵਿਗਸੈ = ਖਿੜਿਆ ਰਹਿੰਦਾ ਹੈ **ਵਾ:** ਅਨੰਦ ਦੇ ਸਹਿਤ ਰਹਿੰਦਾ ਹੈ।

## ਅਹੰਕਾਰੁ ਹਉਮੈ ਤਜੈ ਮਾਇਆ; ਸਹਜਿ ਨਾਮਿ ਸਮਾਵਏ ॥

ਜਦੋਂ ਜੀਵ ਗੁਣਾਂ ਦਾ ਅਹੰਕਾਰੁ = ਹੰਕਾਰ ਦੇਹ ਦੀ ਹਉਮੈ = ਹੰਗਤਾ ਤੇ ਮਾਇਆ ਦੇ ਹੰਕਾਰ ਨੂੰ ਤਜੈ = ਤਿਆਗ ਦਿੰਦਾ ਹੈ ਤਾਂ ਫੇਰ ਸਹਜਿ = ਸੁਤੇ-ਸਿੱਧ ਹੀ ਜੀਵ ਦਾ ਮਨ ਪਰਮੇਸ਼ਰ ਦੇ ਨਾਮ ਵਿਚ ਸਮਾਵਏ = ਸਮਾਅ ਜਾਂਦਾ ਹੈ **ਵਾ:** ਜੀਵ ਨਾਮ ਜਪਣੇ ਕਰਕੇ ਸਹਿਜ ਸਰੂਪ ਵਿਚ ਸਮਾਅ ਜਾਂਦਾ ਹੈ।

## ਆਪਿ ਕਰਤਾ ਕਰੇ ਸੋਈ; ਆਪਿ ਦੇਇ ਤ ਪਾਈਐ ॥

ਸੋਈ = ਉਹ ਆਪਿ ਹੀ ਕਰਤਾ = ਕਰਣਹਾਰ ਪਰਮੇਸ਼ਰ ਗੁਰੂ ਰੂਪ ਹੋ ਕੇ ਸਿੱਖ ਦੇ ਤਾਈਂ ਉਪਦੇਸ਼ ਦੇਣਾ ਕਰੇ = ਕਰਦਾ ਹੈ **ਵਾ:** ਉਹ ਆਪ ਹੀ ਕਰਤਾ ਪੁਰਖ ਅਧਿਕਾਰੀ ਹੋ ਕੇ ਨਾਮ ਦਾ ਅਭਿਆਸ ਕਰੇ = ਕਰਦਾ ਹੈ ਅਤੇ ਜੇਕਰ ਆਪ ਹੀ ਉਹ ਗੁਰਾਂ ਦੁਆਰਾ ਨਾਮ ਦੀ ਦਾਤ ਦੇਇ = ਦੇਵੇ ਤ = ਤਦ ਹੀ ਨਾਮ ਦੀ ਦਾਤ ਪਾਈਐ = ਪਾਈਦੀ ਹੈ।

## ਹਰਿ ਜੀਉ ਕ੍ਰਿਪਾ ਕਰੇ; ਤਾ ਨਾਮੁ ਧਿਆਈਐ ਜੀਉ ॥੧॥

ਹੇ ਪਿਆਰੇ ਜੀ ! ਜੇ ਹਰਿ = ਪਰਮੇਸ਼ਰ ਕ੍ਰਿਪਾ = ਦਇਆ ਦ੍ਰਿਸ਼ਟੀ ਕਰੇ ਤਾ = ਤਦ ਹੀ ਜੀਉ = ਹਿਰਦੇ ਵਿਚ ਗੁਰਾਂ ਦੁਆਰਾ ਨਾਮ ਨੂੰ ਧਿਆਈਐ = ਧਿਆਈਦਾ ਹੈ ॥੧॥

## ਅੰਦਰਿ ਸਾਚਾ ਨੇਹੁ; ਪੂਰੇ ਸਤਿਗੁਰੈ ਜੀਉ ॥

ਹੇ ਪਿਆਰੇ ਜੀ ! ਜਿਨ੍ਹਾਂ ਪੂਰੇ = ਪੂਰਨ ਸਤਿਗੁਰੈ = ਸਤਿਗੁਰਾਂ ਦੇ ਹਿਰਦੇ ਅੰਦਰਿ = ਵਿਚ ਸਾਚਾ = ਸੱਚੇ ਅਕਾਲ ਪੁਰਖ ਦਾ ਨੇਹੁ = ਪ੍ਰੇਮ ਹੈ **ਅਥਵਾ** ਹੇ ਪਿਆਰੇ ਜੀ ! ਸਾਡੇ ਹਿਰਦੇ ਵਿਚ ਪੂਰੇ ਸਤਿਗੁਰੂ (ਸ੍ਰੀ ਗੁਰੂ ਅਮਰਦਾਸ ਸਾਹਿਬ ਜੀ) ਦਾ ਸਾਚਾ = ਸੱਚਾ ਨੇਹੁ = ਪ੍ਰੇਮ ਹੈ।

## ਹਉ ਤਿਸੁ ਸੇਵੀ ਦਿਨੁ ਰਾਤਿ; ਮੈ ਕਦੇ ਨ ਵੀਸਰੈ ਜੀਉ ॥

ਹੇ ਪਿਆਰੇ ਜੀ ! ਹਉ = ਅਸੀਂ ਤਿਸੁ = ਉਨ੍ਹਾਂ ਸਤਿਗੁਰਾਂ ਦੀ ਰਾਤ ਦਿਨੇ ਸੇਵੀ = ਟਹਿਲ ਕਰੀਏ, ਉਹ ਸਤਿਗੁਰੂ ਜੀ ਮੈ = ਮੈਨੂੰ ਕਦੇ ਵੀ ਵੀਸਰੈ = ਭੁੱਲਦੇ ਨਹੀਂ **ਵਾ:** ਪਰਮੇਸ਼ਰ ਦਾ ਨਾਮ ਕਦੇ ਵੀ ਭੁੱਲਦਾ ਨਹੀਂ ਹੈ।

## ਕਦੇ ਨ ਵਿਸਾਰੀ ਅਨਦਿਨੁ ਸਮਾਰੀ; ਜਾ ਨਾਮੁ ਲਈ ਤਾ ਜੀਵਾ ॥

ਐਸੇ ਗੁਰਾਂ ਦੁਆਰਾ ਪ੍ਰਾਪਤ ਕੀਤੇ ਨਾਮ ਨੂੰ ਕਦੇ = ਕਦੀ ਵੀ ਵਿਸਾਰੀ = ਭੁਲਾਈਏ ਨ = ਨਾ, ਅਨਦਿਨੁ = ਰਾਤ ਦਿਨੇ ਹੀ ਸਮਾਰੀ = ਚੇਤੇ ਕਰਦੇ ਰਹੀਏ, ਜਾ = ਜਦੋਂ ਪਰਮੇਸ਼ਰ ਦਾ ਨਾਮ ਲਈ = ਲਈਏ ਭਾਵ ਉਚਾਰਨ ਕਰੀਏ ਤਾਂ ਆਤਮਿਕ ਜੀਵਨ ਵੱਲੋਂ ਜੀਵਾ = ਜਿਉਂਦੇ ਹੋਈਦਾ ਹੈ।

## ਸ੍ਰਵਣੀ ਸੁਣੀ ਤ ਇਹੁ ਮਨੁ ਤ੍ਰਿਪਤੈ; ਗੁਰਮੁਖਿ ਅੰਮ੍ਰਿਤੁ ਪੀਵਾ ॥

ਜਦੋਂ ਹਰ ਵਕਤ ਪਰਮੇਸ਼ਰ ਦਾ ਨਾਮ ਸ੍ਰਵਣੀ = ਕੰਨਾਂ ਨਾਲ ਸੁਣੀ = ਸ੍ਰਵਣ ਕਰੀਦਾ ਹੈ ਤ = ਤਦੋਂ ਸਾਡਾ ਇਹ ਮਨੁ = ਹਿਰਦਾ ਮਾਇਆ ਦੇ ਪਦਾਰਥਾਂ ਵੱਲੋਂ ਤ੍ਰਿਪਤੈ = ਰੱਜ ਜਾਂਦਾ ਹੈ ਭਾਵ ਸਾਰੀਆਂ ਤ੍ਰਿਸ਼ਨਾ ਆਦਿ ਦੀਆਂ ਭੁੱਖਾਂ ਮਿਟ ਜਾਂਦੀਆਂ ਹਨ, ਕਿਉਂਕਿ ਅਸੀਂ ਨਾਮ ਅੰਮ੍ਰਿਤ ਗੁਰਮੁਖਿ = ਮੁਖੀ ਗੁਰਾਂ ਦੀ ਸੰਗਤ ਕਰਕੇ **ਵਾ:** ਗੁਰਮੁਖਾਂ ਦੀ ਸੰਗਤ ਕਰਕੇ ਪੀਵਾ = ਪੀਣਾ ਕੀਤਾ ਹੈ।

## ਨਦਰਿ ਕਰੇ ਤਾ ਸਤਿਗੁਰੁ ਮੇਲੇ; ਅਨਦਿਨੁ ਬਿਬੇਕ ਬੁਧਿ ਬਿਚਰੈ ॥

ਜੇ ਪਰਮੇਸ਼ਰ ਦਇਆ ਨਦਰਿ = ਦ੍ਰਿਸ਼ਟੀ ਕਰੇ ਤਾਂ ਸਤਿਗੁਰੁ = ਸੱਚੇ ਗੁਰਾਂ ਦੇ ਨਾਲ ਮੇਲੇ = ਮੇਲਦਾ ਹੈ, ਫੇਰ ਜੇਕਰ ਸਤਿਗੁਰੂ ਸਾਹਿਬ ਜੀ ਕਿਰਪਾ ਕਰਨ ਤਾਂ ਅਨਦਿਨੁ = ਰਾਤ ਦਿਨ ਹੀ ਬੁਧਿ = ਬੁੱਧੀ ਵਿਚ ਪਰਮੇਸ਼ਰ ਦੀ ਪ੍ਰਾਪਤੀ ਦੀ ਬਿਬੇਕ = ਵਿਚਾਰ ਬਿਚਰੈ = ਵਿਚਾਰਦੀ ਹੈ **ਵਾ:** ਬੁੱਧੀ ਰਾਤ ਦਿਨ ਹੀ ਬਿਬੇਕ ਵਿਚ ਬਿਚਰੈ = ਵਿਚਰਦੀ ਹੈ।

## ਅੰਦਰਿ ਸਾਚਾ ਨੇਹੁ; ਪੂਰੇ ਸਤਿਗੁਰੈ ॥੨॥

ਪੂਰੇ = ਪੂਰਨ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਕਿਰਪਾ ਦੁਆਰਾ ਸਾਡੇ ਹਿਰਦੇ ਵਿਚ ਸਾਚਾ = ਸੱਚੇ ਅਕਾਲ ਪੁਰਖ ਦਾ ਨੇਹੁ = ਪ੍ਰੇਮ ਹੈ ॥੨॥

## ਸਤਸੰਗਤਿ ਮਿਲੈ ਵਡਭਾਗਿ; ਤਾ ਹਰਿ ਰਸੁ ਆਵਏ ਜੀਉ ॥

ਹੇ ਪਿਆਰੇ ਜੀ ! ਜਦੋਂ ਵਡਭਾਗਿ = ਵੱਡਿਆਂ ਭਾਗਾਂ ਕਰਕੇ ਸਤਿਸੰਗਤ ਦੀ ਮਿਲੈ = ਪ੍ਰਾਪਤੀ ਹੁੰਦੀ ਹੈ, ਤਾ = ਤਦੋਂ ਜੀਵ ਦੇ ਜੀਉ = ਹਿਰਦੇ ਵਿਚ ਸੱਚੇ ਹਰਿ = ਪਰਮੇਸ਼ਰ ਦੇ ਨਾਮ ਦਾ ਰਸੁ = ਅਨੰਦ ਆਵਏ = ਆਉਂਦਾ ਹੈ **ਵਾ:** ਨਾਮ ਦਾ ਰਸੁ = ਸੁਆਦ ਆਉਣ ਲੱਗ ਜਾਂਦਾ ਹੈ। ਅਤੇ

## ਅਨਦਿਨੁ ਰਹੈ ਲਿਵ ਲਾਇ; ਤ ਸਹਜਿ ਸਮਾਵਏ ਜੀਉ ॥

ਹੇ ਪਿਆਰੇ ਜੀ! ਜੋ ਜੀਵ ਅਨਦਿਨੁ = ਰਾਤ ਦਿਨੇ ਪਰਮੇਸ਼ਰ ਦੇ ਨਾਮ ਵਿਚ ਲਿਵ = ਬਿਰਤੀ ਲਾਇ = ਲਗਾ ਕੇ ਰਹੈ = ਰਹਿੰਦਾ ਹੈ ਤ = ਤਾ ਉਹ ਸਹਜਿ = ਸੁਤੇ-ਸਿੱਧ ਹੀ ਵਾਹਿਗੁਰੂ ਵਿਚ ਸਮਾਵਏ = ਸਮਾਅ, ਅਭੇਦ ਹੋ ਜਾਂਦਾ ਹੈ।

## ਸਹਜਿ ਸਮਾਵੈ ਤਾ ਹਰਿ ਮਨਿ ਭਾਵੈ; ਸਦਾ ਅਤੀਤੁ ਬੈਰਾਗੀ ॥

ਜਦੋਂ ਜੀਵ ਸਹਜਿ = ਸ਼ਾਂਤੀ ਪੂਰਵਕ ਗੁਰਾਂ ਦੇ ਸ਼ਬਦ ਵਿਚ ਸਮਾਵਏ = ਲੀਨ ਹੁੰਦਾ ਹੈ, ਤਾ = ਤਦੋਂ ਹਰਿ = ਪਰਮੇਸ਼ਰ ਦੇ ਮਨ ਵਿਚ ਭਾਵੈ = ਭਾਅ ਜਾਂਦਾ ਹੈ ਅਤੇ ਸਦਾ = ਹਮੇਸ਼ਾ ਹੀ ਮਾਇਆ, ਸੰਬੰਧੀਆਂ ਆਦਿ ਦੇ ਮੋਹ ਵੱਲੋਂ ਅਤੀਤੁ = ਨਿਰਲੇਪ ਹੋ ਕੇ ਬੈਰਾਗੀ = ਵੈਰਾਗਵਾਨ ਹੋ ਜਾਂਦਾ ਹੈ **ਵਾ:** ਸਦਾ ਹੀ ਦੁਨੀਆ ਵਿਚ ਅਤੀਤੁ = ਵਿਰਕਤ ਹੋ ਕੇ ਬੈਰਾਗ ਦੇ ਸਹਿਤ ਰਹਿੰਦਾ ਹੈ।

**ਹਲਤਿ ਪਲਤਿ ਸੋਭਾ ਜਗ ਅੰਤਰਿ; ਰਾਮ ਨਾਮਿ ਲਿਵ ਲਾਗੀ ॥**

ਉਸ ਦੀ ਜਗ = ਸੰਸਾਰ ਦੇ ਅੰਤਰਿ = ਅੰਦਰ ਤੇ ਹਲਤਿ = ਇਸ ਲੋਕ ਤੇ ਪਲਤਿ = ਪ੍ਰਲੋਕ ਵਿਚ **ਵਾ:** ਉਸ ਜਗ = ਸੰਸਾਰੀ ਜੀਵ ਦੀ ਲੋਕ ਪ੍ਰਲੋਕ ਵਿਚ ਸੋਭਾ = ਵਡਿਆਈ ਹੁੰਦੀ ਹੈ, ਜਿਸ ਦੀ ਰਾਮ = ਪਰਮੇਸ਼ਰ ਦੇ ਨਾਮ ਵਿਚ ਲਿਵ = ਬਿਰਤੀ ਲਾਗੀ = ਲੱਗ ਗਈ ਹੈ, ਜੁੜ ਗਈ ਹੈ।

**ਹਰਖ ਸੋਗ ਦੁਹਾ ਤੇ ਮੁਕਤਾ; ਜੋ ਪ੍ਰਭੁ ਕਰੇ ਸੁ ਭਾਵਏ ॥**

ਉਹ ਗੁਰਮੁਖ ਜਨ ਪਦਾਰਥਾਂ ਦੀ ਪ੍ਰਾਪਤੀ ਹੋਈ ਤੋਂ ਹਰਖ = ਖ਼ੁਸ਼ ਤੇ ਪਦਾਰਥਾਂ ਦੀ ਅਪ੍ਰਾਪਤੀ ਤੋਂ ਸੋਗ = ਗ਼ਮ ਇਹਨਾਂ ਦੋਹਾ = ਦੋਨਾਂ ਬੰਧਨਾਂ ਤੇ = ਤੋਂ ਮੁਕਤਾ = ਸੁਤੰਤਰ ਹੈ ਤੇ ਜੋ = ਜਿਹੜਾ ਕੁਝ ਪ੍ਰਭੁ = ਪਰਮੇਸ਼ਰ ਕਰੇ = ਕਰਦਾ ਹੈ, ਸੁ = ਉਹੋ ਹੀ ਉਸ ਨੂੰ ਭਾਵਏ = ਭਾਉਂਦਾ, ਚੰਗਾ ਲੱਗਦਾ ਹੈ।

**ਸਤਸੰਗਤਿ ਮਿਲੈ ਵਡਭਾਗਿ; ਤਾ ਹਰਿ ਰਸੁ ਆਵਏ ਜੀਉ ॥੩॥**

ਹੇ ਪਿਆਰੇ ਜੀ ! ਜਦੋਂ ਵਡਭਾਗਿ = ਵੱਡਿਆਂ ਭਾਗਾਂ ਕਰਕੇ ਸਤਿਸੰਗਤ ਕਰਨੀ ਮਿਲੈ = ਮਿਲਦੀ ਹੈ, ਤਾਂ ਹਰਿ = ਪਰਮੇਸ਼ਰ ਦਾ ਰਸੁ = ਅਨੰਦ ਆਵਏ = ਆ ਕੇ ਪ੍ਰਾਪਤ ਹੁੰਦਾ ਹੈ ॥੩॥

**ਦੂਜੈ ਭਾਇ ਦੁਖੁ ਹੋਇ; ਮਨਮੁਖ ਜਮਿ ਜੋਹਿਆ ਜੀਉ ॥**

ਹੇ ਪਿਆਰੇ ਜੀ ! ਦੂਜੈ = ਦ੍ਵੈਤ ਭਾਇ = ਭਾਅ ਵਿਚ ਲੱਗਣ ਵਾਲੇ ਪੁਰਖ ਨੂੰ ਜੰਮਣ ਮਰਨ ਦਾ ਦੁਖ ਹੀ ਪ੍ਰਾਪਤ ਹੋਇ = ਹੁੰਦਾ ਹੈ ਤੇ ਉਸ ਮਨਮੁਖ ਨੂੰ ਜਮਾਂ ਨੇ ਜੋਹਿਆ = ਤਾੜਨਾ ਕੀਤਾ ਹੈ **ਵਾ:** ਜਮਾਂ ਨੇ ਤੱਕਣਾ ਕੀਤਾ ਹੈ।

**ਹਾਇ ਹਾਇ ਕਰੇ ਦਿਨੁ ਰਾਤਿ; ਮਾਇਆ ਦੁਖਿ ਮੋਹਿਆ ਜੀਉ ॥**

ਹੇ ਪਿਆਰੇ ਜੀ ! ਮਨਮੁਖ ਪੁਰਖ ਦੁਖਿ = ਦੁਖਦਾਇਕ ਮਾਇਆ ਦਾ ਮੋਹਿਆ = ਮੋਹਿਤ ਕੀਤਾ ਹੋਇਆ ਹੈ, ਇਸ ਕਰਕੇ ਦਿਨ ਰਾਤਿ = ਰਾਤ ਦਿਨੇ ਨਰਕਾਂ ਵਿਚ **ਵਾ:** ਜੂਨਾਂ ਵਿਚ ਪਿਆ ਹੋਇਆ ਹਾਇ ਹਾਇ = ਹਾਹਾਕਾਰ ਕਰੇ = ਕਰਦਾ ਰਹਿੰਦਾ ਹੈ।

**ਮਾਇਆ ਦੁਖਿ ਮੋਹਿਆ ਹਉਮੈ ਰੋਹਿਆ; ਮੇਰੀ ਮੇਰੀ ਕਰਤ ਵਿਹਾਵਏ ॥**

ਮਨਮੁਖ ਜੀਵ ਦੁਖ ਰੂਪ ਮਾਇਆ ਦਾ ਮੋਹਿਆ ਹੋਇਆ ਹਉਮੈ = ਹੰਗਤਾ ਕਰਕੇ ਰੋਹਿਆ = ਕ੍ਰੋਧਿਤ ਭਾਵ ਗ਼ੁੱਸੇ ਦੇ ਸਹਿਤ ਰਹਿੰਦਾ ਹੈ, ਭਾਵ ਬੜਾ ਕ੍ਰੋਧੀ ਸੁਭਾਅ ਹੋ ਜਾਂਦਾ ਹੈ ਤੇ ਮੇਰੀ ਦੇਹ, ਮੇਰੀ ਦੌਲਤ ਇਉਂ ਕਰਤ = ਕਰਦਿਆਂ ਹੀ ਸਾਰੀ ਉਮਰ ਵਿਹਾਵਏ = ਬਿਤਾਉਂਦਾ ਹੈ, ਬਤੀਤ ਕਰਦਾ ਹੈ।

**ਜੋ ਪ੍ਰਭੁ ਦੇਇ ਤਿਸੁ ਚੇਤੈ ਨਾਹੀ; ਅੰਤਿ ਗਇਆ ਪਛੁਤਾਵਏ ॥**

ਜੋ = ਜਿਹੜਾ ਪ੍ਰਭੁ = ਪਰਮੇਸ਼ਰ ਦਾਤਾਂ ਦੇਇ = ਦਿੰਦਾ ਹੈ, ਤਿਸੁ = ਉਸ ਨੂੰ ਮਨਮੁਖ ਜੀਵ ਚੇਤੈ = ਯਾਦ ਨਾਹੀ = ਨਹੀਂ ਕਰਦਾ, ਇਸ ਲਈ ਅੰਤਿ = ਅਖ਼ੀਰ ਦੇ ਸਮੇਂ ਪ੍ਰਲੋਕ ਨੂੰ ਗਿਆ ਹੋਇਆ ਪਛੁਤਾਵਏ = ਪਸ਼ਚਾਤਾਪ ਕਰਦਾ ਹੈ।

**ਬਿਨੁ ਨਾਵੈ ਕੋ ਸਾਥਿ ਨ ਚਾਲੈ; ਪੁਤ੍ਰ ਕਲਤ੍ਰ ਮਾਇਆ ਧੋਹਿਆ ॥**

ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਕੋ = ਕੋਈ ਵੀ ਪ੍ਰਲੋਕ ਨੂੰ ਸਾਥਿ = ਨਾਲ ਨ = ਨਹੀਂ ਚਾਲੈ = ਚੱਲਦਾ। ਪੁੱਤਰ, ਕਲਤ੍ਰ = ਇਸਤਰੀ ਤੇ ਮਾਇਆ ਆਦਿ ਸਭ ਧੋਹਿਆ = ਛੱਲ ਰੂਪ ਹੀ ਹਨ।

## ਦੂਜੈ ਭਾਇ ਦੁਖੁ ਹੋਇ; ਮਨਮੁਖਿ ਜਮਿ ਜੋਹਿਆ ਜੀਉ ॥੪॥

ਹੇ ਪਿਆਰੇ ਜੀ ! ਜਿਸ ਪੁਰਖ ਨੇ ਦੂਜੈ = ਦ੍ਵੈਤ ਭਾਇ = ਭਾਅ ਵਿਚ ਲੱਗਣੇ ਕਰਕੇ ਪਰਮੇਸ਼ਰ ਨੂੰ ਵਿਸਾਰ ਦਿੱਤਾ ਹੈ, ਉਸ ਨੂੰ ਜੰਮਣ ਮਰਨ ਦਾ ਦੁਖ ਪ੍ਰਾਪਤ ਹੋਇ = ਹੁੰਦਾ ਹੈ ਤੇ ਐਸੇ ਮਨਮੁਖਿ = ਮਨ ਦੇ ਆਖੇ ਲੱਗਣ ਵਾਲੇ ਪੁਰਖ ਨੂੰ ਜਮਾਂ ਨੇ ਜੋਹਿਆ = ਤਾੜਨਾ, ਤੱਕਣਾ ਕੀਤਾ ਹੈ ॥੪॥

## ਕਰਿ ਕਿਰਪਾ ਲੇਹੁ ਮਿਲਾਇ; ਮਹਲੁ ਹਰਿ ਪਾਇਆ ਜੀਉ ॥

ਹੇ ਪਿਆਰੇ ਜੀ ! ਜਿਸ ਗੁਰਮੁਖ ਜਨ ਨੂੰ ਪਰਮੇਸ਼ਰ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਗੁਰਾਂ ਦੀ ਸੰਗਤ ਨਾਲ ਮਿਲਾਇ = ਮਿਲਾ ਲੇਹੁ = ਲੈਂਦਾ ਹੈ, ਉਸ ਨੇ ਹਰਿ = ਪਰਮੇਸ਼ਰ ਦੇ ਮਹਲੁ = ਸਰੂਪ ਰੂਪੀ ਘਰ ਨੂੰ ਪਾਇਆ = ਪਾ ਲਿਆ ਹੈ **ਵਾ:** ਹੇ ਹਰਿ = ਪਰਮੇਸ਼ਰ ਜੀ ! ਆਪ ਜੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਸਾਨੂੰ ਗੁਰਾਂ ਦੀ ਸੰਗਤ ਦੁਆਰਾ ਆਪਣੇ ਨਾਮ ਨਾਲ ਮੇਲ ਲੇਹੁ = ਲਵੋ, ਜਿਸ ਕਰਕੇ ਅਸੀਂ ਤੁਰੀਆ ਪਦ ਰੂਪੀ ਮਹਲ ਨੂੰ ਪਾਇਆ = ਪਾਉਣਾ ਕਰੀਏ।

## ਸਦਾ ਰਹੈ ਕਰ ਜੋੜਿ; ਪ੍ਰਭੁ ਮਨਿ ਭਾਇਆ ਜੀਉ ॥

ਹੇ ਪਿਆਰੇ ਜੀ ! ਜੋ ਪੁਰਖ ਸਦਾ = ਹਮੇਸ਼ਾ ਹੀ ਪਰਮੇਸ਼ਰ **ਵਾ:** ਗੁਰਾਂ ਦੇ ਅੱਗੇ ਮਨ, ਬੁੱਧ ਰੂਪੀ ਹੱਥ ਜੋੜ ਕੇ ਬਿਰਤੀ ਨੂੰ ਨਾਮ ਵਿਚ ਟਿਕਾਉਣ ਰੂਪ ਟਿਕਿਆ ਰਹੈ = ਰਹਿੰਦਾ ਹੈ, ਉਹ ਪ੍ਰਭੁ = ਪਰਮੇਸ਼ਰ ਦੇ ਮਨ ਵਿਚ ਭਾਇਆ = ਭਾਅ ਜਾਂਦਾ ਹੈ।

## ਪ੍ਰਭੁ ਮਨਿ ਭਾਵੈ ਤਾ ਹੁਕਮਿ ਸਮਾਵੈ; ਹੁਕਮੁ ਮੰਨਿ ਸੁਖੁ ਪਾਇਆ ॥

ਜਦੋਂ ਪ੍ਰਭੁ = ਪਰਮੇਸ਼ਰ ਦੇ ਮਨ ਵਿਚ ਭਾਵੈ = ਭਾਅ ਜਾਂਦਾ ਹੈ, ਤਾ = ਤਦੋਂ ਉਸੇ ਦੇ ਹੁਕਮ ਦੁਆਰਾ ਵਾਹਿਗੁਰੂ ਵਿਚ ਸਮਾਵੈ = ਸਮਾਅ, ਲੀਨ ਹੋ ਜਾਂਦਾ ਹੈ, ਇਉਂ ਜਿਸ ਨੇ ਹੁਕਮ ਨੂੰ ਮੰਨਿ = ਮੰਨਿਆ ਹੈ, ਉਸੇ ਨੇ ਹੀ ਸੁਖੁ = ਅਨੰਦ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ।

## ਅਨਦਿਨੁ ਜਪਤ ਰਹੈ ਦਿਨੁ ਰਾਤੀ; ਸਹਜੇ ਨਾਮੁ ਧਿਆਇਆ ॥

ਉਹ ਰਾਤ ਦਿਨੇ ਅਨਦਿਨੁ = ਇਕ-ਰਸ ਰਸਨਾ ਕਰਕੇ ਨਾਮ ਨੂੰ ਜਪਤ = ਜਪਦਾ ਰਹੈ = ਰਹਿੰਦਾ ਹੈ ਤੇ ਮਨ ਕਰਕੇ ਸਹਜੇ ਹੀ ਨਾਮ ਨੂੰ ਧਿਆਇਆ = ਧਿਆਉਂਦਾ ਰਹਿੰਦਾ ਹੈ। ਅਤੇ

## ਨਾਮੋ ਨਾਮੁ ਮਿਲੀ ਵਡਿਆਈ; ਨਾਨਕ ਨਾਮੁ ਮਨਿ ਭਾਵਏ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ਜੀ ! ਉਸ ਨਾਮੋ = ਨਾਮ ਜਪਣ ਵਾਲੇ ਗੁਰਮੁਖ ਜਨ ਨੂੰ ਨਾਮੁ = ਪ੍ਰਸਿੱਧ ਪਰਮੇਸ਼ਰ ਦੀ ਪ੍ਰਾਪਤੀ ਰੂਪ ਵਡਿਆਈ ਮਿਲੀ = ਮਿਲਦੀ ਹੈ **ਵਾ:** ਨਾਮੋ ਨਾਮੁ = ਨਾਮ ਹੀ ਨਾਮ ਜਪਣ ਦੀ ਵਡਿਆਈ ਮਿਲਦੀ ਹੈ, ਇਸੇ ਕਰਕੇ ਗੁਰਮੁਖਾਂ ਦੇ ਹਿਰਦੇ ਵਿਚ ਨਾਮ ਹੀ ਭਾਵਏ = ਭਾਉਂਦਾ ਹੈ।

## ਕਰਿ ਕਿਰਪਾ ਲੇਹੁ ਮਿਲਾਇ; ਮਹਲੁ ਹਰਿ ਪਾਵਏ ਜੀਉ ॥੫॥੧॥

ਹੇ ਪਿਆਰੇ ਜੀ ! ਜਿਸ ਗੁਰਮੁਖ ਜਨ ਨੂੰ ਪਰਮੇਸ਼ਰ ਦਇਆ ਦ੍ਰਿਸ਼ਟੀ ਕਰਕੇ ਗੁਰਾਂ ਦੀ ਸੰਗਤ ਨਾਲ ਮਿਲਾ ਲੈਂਦਾ ਹੈ, ਉਸ ਨੇ ਹਰਿ = ਪਰਮੇਸ਼ਰ ਦੇ ਸਰੂਪ ਰੂਪੀ ਮਹਲੁ = ਅਸਥਾਨ ਨੂੰ ਪਾਵਏ = ਪਾ ਲਿਆ ਹੈ **ਅਥਵਾ** ਹੇ ਮੇਰੇ ਵਾਹਿਗੁਰੂ ਜੀ ਕਿਰਪਾ ਦ੍ਰਿਸ਼ਟੀ ਕਰਕੇ ਸਾਨੂੰ ਆਪਣੇ ਨਾਲ ਮੇਲ ਲੇਹੁ = ਲਵੋ, ਜਿਸ ਕਰਕੇ ਅਸੀਂ ਵੀ ਅਧਿਕਾਰੀ ਹੋ ਕੇ ਤੁਹਾਡੇ ਤੁਰੀਆ ਪਦ ਰੂਪੀ ਮਹਲ ਨੂੰ ਪਾਵਏ = ਪਾਉਣਾ ਕਰੀਏ ॥੫॥੧॥

[ਅੰਗ ੬੯੧]

# ਧਨਾਸਰੀ ਮਹਲਾ ੫ ਛੰਤ ੴ ਸਤਿਗੁਰ ਪ੍ਰਸਾਦਿ ॥

ਧੰਨ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਮੰਜੀ ਸਾਹਿਬ (ਸ੍ਰੀ ਅੰਮ੍ਰਿਤਸਰ ਸਾਹਿਬ) ਦੀਵਾਨ ਵਿਚ ਸਜੇ ਹੋਏ ਸਨ। ਸਤਿਗੁਰਾਂ ਦੇ ਚਰਨਾਂ ਵਿਚ ਸੰਗਤਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਪਰਮੇਸ਼ਰ ਦੇ ਜੱਸ ਨੂੰ ਕਿਸ ਪ੍ਰਕਾਰ ਗਾਇਆ ਜਾ ਸਕਦਾ ਹੈ ਤਾਂ ਸੁਣ ਕੇ ਸਤਿਗੁਰੂ ਜੀ ਪਹਿਲਾਂ ਮੰਗਲ ਕਰਦਿਆਂ ਛੰਤ = ਜੱਸ ਰੂਪ ਬਾਣੀ ਉਚਾਰਨ ਕਰਦੇ ਹਨ :

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸਤਿਗੁਰ ਦੀਨ ਦਇਆਲ; ਜਿਸੁ ਸੰਗਿ ਹਰਿ ਗਾਵੀਐ ਜੀਉ ॥

ਹੇ ਪਿਆਰੇ ਜੀ ! ਸਤਿਗੁਰੂ ਨਾਨਕ ਦੇਵ ਜੀ, ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀਨ = ਗ਼ਰੀਬਾਂ ਤੇ ਦਇਆਲ = ਦਇਆਲਤਾ ਕਰਨ ਵਾਲੇ ਹਨ, ਜਿਸ ਗੁਰਾਂ ਦੀ ਸੰਗਿ = ਸੰਗਤ ਨਾਲ ਮਿਲ ਕੇ ਹਰਿ = ਵਾਹਿਗੁਰੂ ਦੇ ਜੱਸ ਨੂੰ ਗਾਵੀਐ = ਗਾਈਦਾ **ਵਾ:** ਹੋਰਨਾਂ ਤੋਂ ਗਾਇਨ ਕਰਵਾਇਆ ਜਾਂਦਾ ਹੈ।

## ਅੰਮ੍ਰਿਤੁ ਹਰਿ ਕਾ ਨਾਮੁ; ਸਾਧਸੰਗਿ ਰਾਵੀਐ ਜੀਉ ॥

ਹੇ ਪਿਆਰੇ ਜੀ ! ਜੋ ਅੰਮ੍ਰਿਤੁ = ਅਮਰ ਕਰਨ ਵਾਲਾ **ਵਾ:** ਅੰਮ੍ਰਿਤ ਰੂਪ ਹਰਿ = ਪਰਮੇਸ਼ਰ ਕਾ = ਦਾ ਨਾਮ ਹੈ, ਉਸ ਦੇ ਨਾਮ ਨੂੰ ਸਾਧ ਸੰਗਿ = ਸੰਤਾਂ ਦੀ ਸੰਗਤ ਵਿਚ ਮਿਲ ਕੇ ਰਾਵੀਐ = ਉਚਾਰਨ ਕਰੀਦਾ ਹੈ **ਵਾ:** ਉਸ ਨਾਮ ਦੇ ਅਨੰਦ ਨੂੰ ਸੰਤਾਂ ਦੀ ਸੰਗਤ ਵਿਚ ਮਿਲ ਕੇ ਰਾਵੀਐ = ਮਾਨਣਾ ਕਰੀਦਾ ਹੈ।

## ਭਜੁ ਸੰਗਿ ਸਾਧੂ ਇਕੁ ਅਰਾਧੂ; ਜਨਮ ਮਰਨ ਦੁਖ ਨਾਸਏ ॥

ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਿ = ਸੰਗਤ ਨਾਲ ਮਿਲ ਕੇ ਬਾਣੀ ਦੁਆਰਾ ਕੀਰਤਨ ਰੂਪ ਵਿਚ ਪਰਮੇਸ਼ਰ ਦਾ ਭਜੁ = ਭਜਨ ਕਰੀਦਾ ਹੈ ਤੇ ਮਨ ਕਰਕੇ ਵੀ ਇਕ ਦੀ ਅਰਾਧੂ = ਅਰਾਧਨਾ ਕਰੀਦੀ ਹੈ ਇਉਂ ਜੰਮਣ ਮਰਨ ਦਾ ਦੁਖ ਨਾਸਏ = ਨਾਸ਼ ਹੋ ਜਾਂਦਾ ਹੈ।

## ਧੁਰਿ ਕਰਮੁ ਲਿਖਿਆ ਸਾਚੁ ਸਿਖਿਆ; ਕਟੀ ਜਮ ਕੀ ਫਾਸਏ ॥

ਜਿਨ੍ਹਾਂ ਦੇ ਧੁਰਿ = ਮੁੱਢ ਤੋਂ ਹੀ ਪਰਮੇਸ਼ਰ ਨੇ ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ ਨੇ ਮੱਥੇ ਉਪਰ ਚੰਗੇ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ, ਉਨ੍ਹਾਂ ਦੀ ਸਾਚੁ = ਸੱਚੇ ਗੁਰਾਂ ਦੇ ਸਿਖਿਆ = ਉਪਦੇਸ਼ ਦੁਆਰਾ ਜਮਾਂ ਕੀ = ਦੀ ਫਾਸਏ = ਫਾਹੀ ਕਟੀ = ਕੱਟੀ ਗਈ ਹੈ; ਅਤੇ

## ਭੈ ਭਰਮ ਨਾਠੇ ਛੁਟੀ ਗਾਠੇ; ਜਮ ਪੰਥਿ ਮੂਲਿ ਨ ਆਵੀਐ ॥

ਉਨ੍ਹਾਂ ਦਾ ਸੱਤ ਪ੍ਰਕਾਰ ਦਾ ਭੈ, ਪੰਜ ਪ੍ਰਕਾਰ ਦਾ ਭਰਮ ਨਾਠੇ = ਨੱਠ, ਨਾਸ਼ ਹੋ ਜਾਂਦਾ ਹੈ ਤੇ ਚਿਦ ਜੜ੍ਹ, ਸੰਸੇ ਆਦਿ ਦੀਆਂ ਗਾਠੇ = ਗੰਢਾਂ ਵੀ ਛੁਟੀ = ਛੁੱਟ ਭਾਵ ਖੁੱਲ੍ਹ ਜਾਂਦੀਆਂ ਹਨ **ਵਾ:** ਵਰਨਾਂ ਸਰਨਾਂ ਦੀਆਂ ਗੰਢਾਂ ਵੀ ਛੁੱਟ ਜਾਂਦੀਆਂ ਹਨ ਜਿਸ ਕਰਕੇ ਉਹ ਮੂਲਿ = ਉੱਕਾ ਭਾਵ ਕਦਾਚਿਤ ਵੀ ਜਮਾਂ ਦੇ ਪੰਥਿ = ਰਸਤੇ ਵਿਚ ਨ = ਨਹੀਂ ਆਵੀਐ = ਆਉਂਦਾ।

**ਤਿੰਨ ਪ੍ਰਕਾਰ ਦੀਆਂ ਗੰਢਾਂ ਭਾਵ ਗ੍ਰੰਥੀਆਂ ਦਾ ਵੇਰਵਾ ਇਸ ਪ੍ਰਕਾਰ ਹੈ :**

**੧. ਚਿਦ ਜੜ-ਗ੍ਰੰਥੀ :** ਸਤ, ਚਿਤ, ਅਨੰਦ ਰੂਪ ਚੇਤਨ ਬ੍ਰਹਮ ਨੂੰ ਅਸੱਤ, ਜੜ੍ਹ ਤੇ ਦੁਖ ਰੂਪ ਸਮਝਣਾ

ਅਤੇ ਅਸੱਤ ਜੜ੍ਹ ਦੁਖ ਰੂਪ ਮਾਇਆ **ਵਾ:** ਦੇਹ ਨੂੰ ਸੱਚ ਚਿਤ ਅਨੰਦ ਰੂਪ ਸਮਝਣਾ ਭਾਵ ਜੋ ਅਹੰ ਮਮ ਅਧਿਆਸ ਹੈ। ਇਹ ਚਿਦ ਜੜ੍ਹ ਗ੍ਰੰਥੀ ਹੈ; ਜੈਸਾ ਕਿ :

**ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥** *(ਅੰਗ ੬੪੨)*

**ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥**
**ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥** *(ਅੰਗ ੬੨੪)*

ਨਵਿਰਤੀ :

**ਹਉ ਹਉ ਕਰਦੀ ਸਭ ਫਿਰੈ ਬਿਨੁ ਸਬਦੈ ਹਉ ਨ ਜਾਇ ॥**
**ਨਾਨਕ ਨਾਮਿ ਰਤੇ ਤਿਨ ਹਉਮੈ ਗਈ ਸਚੈ ਰਹੇ ਸਮਾਇ ॥** *(ਅੰਗ ੪੨੬)*

**੨. ਸੰਸੇ-ਗ੍ਰੰਥੀ :** ਪ੍ਰਮਾਣ, ਪ੍ਰਮੇਯ, ਵਿਪਰਜੇ ਸੰਸਿਆਂ ਦੀ ਗੰਢ ਪਈ ਰਹਿਣੀ।

(ੳ) ਪ੍ਰਮਾਣ ਗਤ ਸੰਸਾ : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੀਵ ਤੇ ਬ੍ਰਹਮ ਦੀ ਏਕਤਾ ਦਾ ਕਥਨ ਕੀਤਾ ਹੈ ਜਾਂ ਇਸ ਦੇ ਉਲਟ ਅਨੇਕਤਾ ਦਾ।

ਨਵਿਰਤੀ : ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਸਤਿਗੁਰਾਂ ਦੀ ਬਾਣੀ ਪੜ੍ਹੀਏ ਤਾਂ ਪਤਾ ਲੱਗਦਾ ਹੈ :

**ਏਕੋ ਹੈ ਭਾਈ ਏਕੋ ਹੈ ॥** *(ਅੰਗ ੩੫੦)*

(ਅ) ਪਰਮੇਯਗਤ ਸੰਸਾ : ਜੀਵ ਅਤੇ ਬ੍ਰਹਮ ਇਕ ਸਰੂਪ ਹਨ, ਇਹ ਸਤ ਹੈ ਜਾਂ ਜੀਵ ਅਤੇ ਬ੍ਰਹਮ ਵੱਖਰੇ ਵੱਖਰੇ ਇਹ ਸਤ ਹੈ :

ਨਵਿਰਤੀ :

**ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰਹੈ ॥** *(ਅੰਗ ੩੫੪)*

**ਲੋਗਾ ਭਰਮਿ ਨ ਭੂਲਹੁ ਭਾਈ ॥**
**ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥** *(ਅੰਗ ੧੩੫੦)*
**ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥**
**ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥** *(ਅੰਗ ੬੧੭)*

(ੲ) ਵਿਪਰਜੇ ਸੰਸਾ : ਜੀਵ ਅਤੇ ਬ੍ਰਹਮ ਦਾ ਭੇਦ ਸਤ ਹੈ ਜਾਂ ਦੇਹ ਆਦਿਕ ਸਾਰਾ ਜੋ ਪਸਾਰਾ ਹੈ, ਇਹ ਸਤ ਹੈ। ਨਵਿਰਤੀ :

**ਜਲਿ ਥਲਿ ਮਹੀਅਲਿ ਸੁਆਮੀ ਸੋਈ ॥ ਅਵਰੁ ਨ ਕਹੀਐ ਦੂਜਾ ਕੋਈ ॥**
**ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ; ਅਵਰੁ ਨ ਦੀਸੈ ਏਕ ਬਿਨਾ ॥** *(ਅੰਗ ੧੦੭੯)*

ਸੋ ਇਸ ਪ੍ਰਕਾਰ ਜੋ ਸੰਸੇ ਹਨ, ਇਨ੍ਹਾਂ ਦੀ ਨਵਿਰਤੀ ਵੀ ਸਤਿਗੁਰਾਂ ਕੋਲੋਂ ਬਖ਼ਸ਼ਿਸ਼ ਹੋਏ ਗਿਆਨ ਦੁਆਰਾ ਹੀ ਹੁੰਦੀ ਹੈ; ਜੈਸਾ ਕਿ :

**ਸਤਿਗੁਰ ਸੇਵਹੁ ਸੰਕ ਨ ਕੀਜੈ ॥ ਆਸਾ ਮਾਹਿ ਨਿਰਾਸੁ ਰਹੀਜੈ ॥**
**ਸੰਸਾ ਦੂਖ ਬਿਨਾਸਨੁ ਸੇਵਹੁ ਫਿਰਿ ਬਾਹੁੜਿ ਰੋਗੁ ਨ ਲਾਇਆ ॥** *(ਅੰਗ ੧੦੪੩)*

**ਸਗਲ ਤਿਆਗਿ ਗੁਰ ਸਰਣੀ ਆਇਆ ॥ ਮਿਟੇ ਅੰਦੇਸੇ ਨਾਨਕ ਸੁਖੁ ਪਾਇਆ ॥** *(ਅੰਗ ੧੯੨)*

**੩. ਕਰਮ-ਗ੍ਰੰਥੀ (ਗੰਢ) :** ਕਰਤਾ ਅਤੇ ਭੋਗਤਾ ਦੀ ਗੰਢ ਪਈ ਹੋਈ ਭਾਵ ਇਹ ਵਿਚਾਰਨਾ ਕਿ ਮੈਂ

ਕਰਤਾ ਹਾਂ, ਮੈਂ ਹੀ ਭੋਗ ਰਿਹਾ ਹਾਂ, ਜੋ ਪਿੱਛੇ ਕਰਮ ਕੀਤੇ ਹੋਏ ਸਨ, ਉਨ੍ਹਾਂ ਦਾ ਫਲ ਮੈਂ ਅਗਲੇ ਕਰਮਾਂ ਵਿਚ ਭੋਗਾਂਗਾ; ਜੈਸਾ ਕਿ :

**ਤਨੁ ਮੇਰਾ ਸੰਪੈ ਸਭ ਮੇਰੀ ਬਾਗ ਮਿਲਖ ਸਭ ਜਾਏ ॥**
**ਦੇਵਨਹਾਰਾ ਬਿਸਰਿਓ ਠਾਕੁਰੁ ਖਿਨ ਮਹਿ ਹੋਤ ਪਰਾਏ ॥** *(ਅੰਗ ੨੧੨)*

**ਹਉ ਸੰਚਉ ਹਉ ਖਾਟਤਾ ਸਗਲੀ ਅਵਧ ਬਿਹਾਨੀ ॥** *(ਅੰਗ ੨੪੨)*

**ਹਉ ਬੰਧਉ ਹਉ ਸਾਧਉ ਬੈਰੁ ॥**
**ਹਮਰੀ ਭੂਮਿ ਕਉਣੁ ਘਾਲੈ ਪੈਰੁ ॥** *(ਅੰਗ ੧੭੮)*

**ਆਪਨ ਤਨੁ ਨਹੀ ਜਾ ਕੋ ਗਰਬਾ ॥ ਰਾਜ ਮਿਲਖ ਨਹੀ ਆਪਨ ਦਰਬਾ ॥**
**ਆਪਨ ਨਹੀ ਕਾ ਕਉ ਲਪਟਾਇਓ ॥ ਆਪਨ ਨਾਮੁ ਸਤਿਗੁਰ ਤੇ ਪਾਇਓ ॥** *(ਅੰਗ ੧੮੭)*

## ਬਿਨਵੰਤਿ ਨਾਨਕ ਧਾਰਿ ਕਿਰਪਾ; ਸਦਾ ਹਰਿ ਗੁਣ ਗਾਵੀਐ ॥੧॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਹਰੀ ! ਆਪ ਸਾਡੇ ਉੱਤੇ ਐਸੀ ਕਿਰਪਾ = ਦਇਆ ਦ੍ਰਿਸ਼ਟੀ ਧਾਰਿ = ਧਾਰਨ ਕਰੋ ਕਿ ਸਦਾ = ਹਮੇਸ਼ਾ ਹੀ ਆਪ ਜੀ ਦੇ ਗੁਣਾਂ ਨੂੰ ਗਾਵੀਐ = ਗਾਉਂਦੇ ਰਹੀਏ **ਵਾ:** ਹੇ ਸਤਿਗੁਰੂ (ਸ੍ਰੀ ਗੁਰੂ ਰਾਮਦਾਸ ਸਾਹਿਬ) ਜੀ ! ਆਪ ਜੀ ਮੇਰੇ 'ਤੇ ਐਸੀ ਕ੍ਰਿਪਾ ਦ੍ਰਿਸ਼ਟੀ ਧਾਰਨ ਕਰੋ ਕਿ ਸਦਾ ਹੀ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਉਂਦੇ ਰਹੀਏ ॥੧॥

## ਨਿਧਰਿਆ ਧਰ ਏਕੁ; ਨਾਮੁ ਨਿਰੰਜਨੋ ਜੀਉ ॥

ਹੇ ਨਿਰੰਜਨੋ = ਮਾਇਆ ਕਾਲਖ ਤੋਂ ਰਹਿਤ **ਵਾ:** ਉੱਜਲ ਸਰੂਪ ਪਰਮੇਸ਼ਰ ਜੀ ! ਏਕੁ = ਇਕ ਆਪ ਜੀ ਦਾ ਅੰਮ੍ਰਿਤ ਨਾਮ ਹੀ ਨਿਧਰਿਆ = ਨਿਆਸਰਿਆਂ ਦਾ ਧਰ = ਆਸਰਾ ਰੂਪ ਹੈ; ਅਤੇ

## ਤੂ ਦਾਤਾ ਦਾਤਾਰੁ; ਸਰਬ ਦੂਖ ਭੰਜਨੋ ਜੀਉ ॥

ਤੂੰ ਆਪ ਹੀ ਧਰਮ, ਅਰਥ, ਕਾਮ, ਮੋਖ ਆਦਿ ਦਾਤਾਰੁ = ਦਾਤਾਂ ਦੇਣ ਵਾਲਾ ਦਾਤਾ ਹੈਂ ਅਤੇ ਸਰਬ = ਸਾਰੇ ਜੀਵਾਂ ਦੇ ਜੰਮਣ ਮਰਨ ਦੇ ਦੂਖ = ਕਸ਼ਟ ਨੂੰ ਭੰਜਨੋ = ਭੰਨਣ ਭਾਵ ਨਾਸ਼ ਕਰਨ ਵਾਲਾ ਹੈਂ।

## ਦੂਖ ਹਰਤ ਕਰਤਾ ਸੁਖਹ ਸੁਆਮੀ; ਸਰਣਿ ਸਾਧੂ ਆਇਆ ॥

ਹੇ ਸਾਰੇ ਜੀਵਾਂ ਦੇ ਜੰਮਣ ਮਰਨ ਦੇ ਦੁਖ ਹਰਤ = ਨਾਸ਼ ਕਰਨ ਵਾਲੇ, ਜਗਤ ਨੂੰ ਪੈਦਾ ਕਰਤਾ = ਕਰਨਹਾਰ ਸਾਰੇ ਸੁਖਹ = ਸੁੱਖਾਂ ਦੇ ਸੁਆਮੀ = ਮਾਲਕ ਪਰਮੇਸ਼ਰ ਜੀ ! ਜੋ ਪੁਰਖ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਤ **ਵਾ:** ਸ੍ਰੇਸ਼ਟ ਗੁਰਾਂ ਦੀ ਸੰਗਤ ਦੁਆਰਾ ਆਪ ਜੀ ਦੀ ਸਰਣਿ = ਓਟ ਵਿਚ ਆਇਆ = ਆਉਂਦਾ ਹੈ।

## ਸੰਸਾਰੁ ਸਾਗਰੁ ਮਹਾ ਬਿਖੜਾ; ਪਲ ਏਕ ਮਾਹਿ ਤਰਾਇਆ ॥

ਉਸ ਨੂੰ ਤੂੰ ਇਸ ਮਹਾ = ਬਹੁਤੇ ਬਿਖੜਾ = ਕਠਿਨ ਸੰਸਾਰ ਸਾਗਰੁ = ਸਮੁੰਦਰ ਤੋਂ ਏਕ = ਇਕ ਪਲ = ਪਲਕਾਰੇ ਭਾਵ ਅੱਖ ਦੇ ਖੋਲ੍ਹਣ ਤੇ ਬੰਦ ਕਰਨ ਜਿੰਨੇ ਸਮੇਂ ਮਾਹਿ = ਵਿਚ ਹੀ ਕਿਰਪਾ ਦ੍ਰਿਸ਼ਟੀ ਕਰਕੇ ਤਰਾਇਆ = ਤਾਰ ਦਿੰਦਾ ਹੈਂ ਭਾਵ ਮੁਕਤੀ ਰੂਪ ਪਰਲੇ ਕਿਨਾਰੇ 'ਤੇ ਪਾਰ ਲੰਘਾ ਦਿੰਦਾ ਹੈਂ।

## ਪੂਰਿ ਰਹਿਆ ਸਰਬ ਥਾਈ; ਗੁਰ ਗਿਆਨੁ ਨੇਤ੍ਰੀ ਅੰਜਨੋ ॥

ਹੇ ਪਰਮੇਸ਼ਰ ਜੀ ! ਜਿਸ ਦੇ ਮਨ ਬੁੱਧ ਰੂਪੀ ਨੇਤ੍ਰੀ = ਅੱਖਾਂ ਵਿਚ ਆਪ ਜੀ ਨੇ ਗੁਰਾਂ ਦੁਆਰਾ ਗਿਆਨ

ਰੂਪੀ ਅੰਜਨੋ = ਸੁਰਮਾ ਪਾਇਆ ਹੈ, ਉਸ ਨੂੰ ਤੂੰ ਸਰਬ = ਸਾਰਿਆਂ ਥਾਈ = ਥਾਵਾਂ ਵਿਚ ਪੂਰਿ = ਵਿਆਪਕ ਦਿਸ ਰਹਿਆ = ਰਿਹਾ ਹੈਂ **ਵਾ:** ਜਦੋਂ ਗੁਰਾਂ ਨੇ ਮਨ ਬੁੱਧ ਰੂਪ ਨੇਤਰਾਂ ਵਿਚ ਗਿਆਨ ਰੂਪੀ ਸੁਰਮਾ ਪਾਇਆ ਤਾਂ ਅਸੀਂ ਜਨਾਂ ਨੇ ਪਰਮੇਸ਼ਰ ਨੂੰ ਸਾਰੀਆਂ ਥਾਵਾਂ ਵਿਚ ਪਰੀਪੂਰਨ ਹੋ ਰਿਹਾ ਦੇਖਿਆ ਹੈ।

## ਬਿਨਵੰਤਿ ਨਾਨਕ ਸਦਾ ਸਿਮਰੀ; ਸਰਬ ਦੂਖ ਭੈ ਭੰਜਨੋ ॥੨॥

ਸਤਿਗੁਰੂ ਜੀ ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ਜੀ! ਤੂੰ ਗੁਰਾਂ ਦੁਆਰਾ ਐਸੀ ਦਇਆ ਕਰ ਕਿ ਸਦਾ = ਹਮੇਸ਼ਾ ਹੀ ਤੇਰੇ ਨਾਮ ਨੂੰ ਸਿਮਰੀ = ਯਾਦ ਕਰਦੇ ਰਹੀਏ ਕਿਉਂਕਿ ਤੂੰ ਹੀ ਸਰਬ = ਸਾਰੇ ਜੀਵਾਂ ਦੇ ਜੰਮਣ ਮਰਨ ਦੇ ਦੁਖ ਤੇ ਸੱਤ ਪ੍ਰਕਾਰ ਦੇ ਭੈ = ਡਰ ਨੂੰ ਭੰਜਨੋ = ਨਾਸ਼ ਕਰਨ ਵਾਲਾ ਹੈਂ ॥੨॥

## ਆਪਿ ਲੀਏ ਲੜਿ ਲਾਇ; ਕਿਰਪਾ ਧਾਰੀਆ ਜੀਉ ॥

ਹੇ ਪਿਆਰੇ ਪਰਮੇਸ਼ਰ ਜੀ! ਜਿਸ ਪੁਰਖ ਉੱਤੇ ਤੁਸੀਂ ਕਿਰਪਾ = ਦਇਆ ਦ੍ਰਿਸ਼ਟੀ ਧਾਰੀਆ = ਕੀਤੀ ਹੈ, ਉਸ ਨੂੰ ਸਾਧ ਸੰਗਤ ਦੇ ਮੇਲ ਵਿਚ ਮਿਲਾ ਤੂੰ ਆਪ ਆਪਣੇ ਸ਼ਰਨ ਰੂਪੀ ਲੜ = ਪੱਲੇ ਵਿਚ ਲਾਇ = ਲਾ ਲੀਏ = ਲਿਆ ਹੈ।

## ਮੋਹਿ ਨਿਰਗੁਣੁ ਨੀਚੁ ਅਨਾਥੁ; ਪ੍ਰਭ ਅਗਮ ਅਪਾਰੀਆ ਜੀਉ ॥

ਹੇ ਪ੍ਰਭ = ਪਰਮੇਸ਼ਰ ਜੀ! ਤੂੰ ਮਨ ਦੀ ਅਗਮ = ਗਮਤਾ ਤੋਂ ਰਹਿਤ ਤੇ ਅਪਾਰੀਆ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈਂ ਤੇ ਮੋਹਿ = ਮੈਂ ਸਤ ਸੰਤੋਖ ਆਦਿ ਨਿਰਗੁਣੁ = ਗੁਣਾਂ ਤੋਂ ਰਹਿਤ, ਵਿਕਾਰਾਂ ਵਿਚ ਲੱਗਣੇ ਕਰਕੇ ਨੀਚੁ = ਪਾਮਰ ਤੇ ਸਰੂਪ ਦੇ ਗਿਆਨ ਤੋਂ ਰਹਿਤ ਹੋਣੇ ਕਰਕੇ ਅਨਾਥੁ = ਯਤੀਮ ਹਾਂ **ਵਾ:** ਮੇਰਾ ਆਪ ਜੀ ਤੋਂ ਬਿਨਾਂ ਹੋਰ ਕੋਈ ਵੀ ਸੁਆਮੀ ਨਹੀਂ ਹੈ।

## ਦਇਆਲ ਸਦਾ ਕ੍ਰਿਪਾਲ ਸੁਆਮੀ; ਨੀਚ ਥਾਪਣਹਾਰਿਆ ॥

ਹੇ ਕ੍ਰਿਪਾਲ = ਕਿਰਪਾਲੂ ਸੁਆਮੀ = ਮਾਲਕ ਪਰਮੇਸ਼ਰ ਜੀ! ਤੂੰ ਸਦਾ = ਹਮੇਸ਼ਾ ਹੀ ਦਇਆਲ = ਦਇਆ ਦਾ ਘਰ ਹੈਂ ਅਤੇ ਨੀਚ = ਨੀਵਿਆਂ ਭਾਵ ਗੁਣਾਂ ਤੋਂ ਹੀਣੇ ਪੁਰਖਾਂ ਨੂੰ ਆਪਣੇ ਸਰੂਪ ਦਾ ਗਿਆਨ ਦੇ ਕੇ ਉੱਚੀ ਪਦਵੀ ਤੇ ਥਾਪਣਹਾਰਿਆ = ਸਥਾਪਤ ਭਾਵ ਇਸਥਿਤ ਕਰਨ ਵਾਲਾ ਹੈਂ; ਅਤੇ

## ਜੀਅ ਜੰਤ ਸਭਿ ਵਸਿ ਤੇਰੈ; ਸਗਲ ਤੇਰੀ ਸਾਰਿਆ ॥

ਸਭਿ = ਸਾਰੇ ਸੂਖਮ ਅਸਥੂਲ ਭਾਵ ਛੋਟੇ ਵੱਡੇ ਜੀਵ ਜੰਤ ਤੇਰੈ = ਤੁਹਾਡੇ ਵਸਿ = ਅਧੀਨ ਹਨ ਤੇ ਸਗਲ = ਸਾਰੇ ਜੀਵ ਜੰਤ ਤੇਰੀ = ਤੁਹਾਡੀ ਸਾਰਿਆ = ਸੰਭਾਲ ਵਿਚ ਹੀ ਹਨ।

## ਆਪਿ ਕਰਤਾ ਆਪਿ ਭੁਗਤਾ; ਆਪਿ ਸਗਲ ਬੀਚਾਰੀਆ ॥

ਤੂੰ ਆਪ ਹੀ ਜਗਤ ਨੂੰ ਕਰਤਾ = ਰਚਣ ਵਾਲਾ ਹੈਂ, ਆਪ ਹੀ ਜੀਵ ਰੂਪ ਹੋ ਕੇ ਪਰਾਲਬਧ ਦੁਆਰਾ ਪਦਾਰਥਾਂ ਨੂੰ ਭੁਗਤਾ = ਭੋਗਣ ਵਾਲਾ ਹੈਂ ਤੇ ਸਗਲ = ਸਾਰੇ ਜੀਵਾਂ ਦੇ ਕਰਮਾਂ ਨੂੰ ਬੀਚਾਰਿਆ = ਵੀਚਾਰਦਾ ਹੈਂ **ਅਥਵਾ** ਆਪ ਹੀ ਜੀਵ ਰੂਪ ਹੋ ਅਭਿਆਸ ਕਰਤਾ = ਕਰਨ ਵਾਲਾ ਹੈਂ, ਆਪ ਹੀ ਜੀਵਨ-ਮੁਕਤ ਹੋ ਕੇ ਬ੍ਰਹਮਾਨੰਦ ਦੇ ਭੁਗਤਾ = ਭੋਗਣ ਵਾਲਾ ਹੈਂ ਤੇ ਆਪ ਹੀ ਤੱਤਬੇਤਾ ਹੋ ਕੇ ਸਗਲ = ਸਾਰਿਆਂ ਵਿਚ ਆਪਣੇ ਸਰੂਪ ਦਾ ਬੀਚਾਰੀਆ = ਨਿਰਣਾ ਕਰਨ ਵਾਲਾ ਹੈਂ।

## ਬਿਨਵੰਤ ਨਾਨਕ ਗੁਣ ਗਾਇ ਜੀਵਾ; ਹਰਿ ਜਪੁ ਜਪਉ ਬਨਵਾਰੀਆ ॥੩॥

ਸਤਿਗੁਰੂ ਸਾਹਿਬ ਜੀ ਬੇਨਤੀ ਪੂਰਵਕ ਉਚਾਰਨ ਕਰਦੇ ਹਨ ਕਿ ਹੇ ਪਰਮੇਸ਼ਰ ਜੀ! ਆਪ ਜੀ ਦੇ ਸ਼ੁਭ ਗੁਣਾਂ ਨੂੰ ਕੀਰਤਨ ਰੂਪ ਵਿਚ ਗਾਇ = ਗਾ ਕੇ ਜੀਵਾ = ਜਿਉਂਦੇ ਹੋਈਦਾ ਹੈ, ਹੇ ਬਨਵਾਰੀਆ = ਸੰਸਾਰ ਬਾਗ਼ ਦੇ ਵਾਲੀ ਹਰਿ = ਪਰਮੇਸ਼ਰ ਜੀ! ਆਪ ਜੀ ਦਇਆ ਦ੍ਰਿਸ਼ਟੀ ਕਰੋ ਜੋ ਸਦਾ ਹੀ ਤੁਹਾਡੇ ਅੰਮ੍ਰਿਤ ਨਾਮ ਦੇ ਜਪੁ = ਜਾਪ ਨੂੰ ਜਪਉ = ਜਪਦੇ ਰਹੀਏ ॥੩॥

## ਤੇਰਾ ਦਰਸੁ ਅਪਾਰੁ; ਨਾਮੁ ਅਮੋਲਈ ਜੀਉ ॥

ਹੇ ਪਰਮੇਸ਼ਰ ਜੀਉ = ਜੀ! ਤੇਰਾ = ਤੁਹਾਡਾ ਦਰਸੁ = ਦਰਸ਼ਨ ਅਪਾਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ **ਵਾ:** ਅਪਾਰੁ = ਸ੍ਰੇਸ਼ਟ ਹੈ ਅਤੇ ਆਪ ਜੀ ਦਾ ਨਾਮ ਵੀ ਅਮੋਲਈ = ਅਮੋਲਕ ਹੈ, ਭਾਵ ਕਿਤੋਂ ਮੁੱਲ ਨਹੀਂ ਮਿਲਦਾ।

## ਨਿਤਿ ਜਪਹਿ ਤੇਰੇ ਦਾਸ; ਪੁਰਖ ਅਤੋਲਈ ਜੀਉ ॥

ਹੇ ਬੁੱਧੀ ਰੂਪ ਤਰਾਜ਼ੂ ਦੇ ਅਤੋਲਈ = ਤੋਲਣ ਮਾਪਣ ਤੋਂ ਰਹਿਤ **ਵਾ:** ਸ਼ਾਸਤ੍ਰ ਪ੍ਰਮਾਣ ਰੂਪੀ ਵੱਟਿਆਂ ਦੇ ਤੋਲਣ ਤੋਂ ਰਹਿਤ ਪੁਰਖ = ਪੂਰਨ ਪਰਮੇਸ਼ਰ ਜੀਉ = ਜੀ! ਤੇਰੇ = ਤੁਹਾਡੇ ਦਾਸ = ਸੇਵਕ ਨਿਤਿ = ਨਿਤਾਪ੍ਰਤੀ ਹੀ ਤੇਰੇ ਨਾਮ ਨੂੰ ਜਪਹਿ = ਜਪਦੇ ਰਹਿੰਦੇ ਹਨ।

## ਸੰਤ ਰਸਨ ਵੂਠਾ ਆਪਿ ਤੂਠਾ; ਹਰਿ ਰਸਹਿ ਸੇਈ ਮਾਤਿਆ ॥

ਹੇ ਪਰਮੇਸ਼ਰ! ਜਿਨ੍ਹਾਂ ਸੰਤ = ਸ਼ਾਂਤ ਆਤਮਾ ਵਾਲੇ ਪੁਰਖਾਂ ਦੀ ਰਸਨ = ਰਸਨਾ 'ਤੇ ਤੂੰ ਆਪ ਵੂਠਾ = ਵੱਸਿਆ ਹੈ ਤੇ ਆਪ ਉਨ੍ਹਾਂ 'ਤੇ ਤੂਠਾ = ਪ੍ਰਸੰਨ ਹੋਇਆ ਹੈਂ, ਹੇ ਹਰਿ = ਪਰਮੇਸ਼ਰ! ਸੇਈ = ਉਹੋ ਹੀ ਸੰਤ ਜਨ ਹਰ ਵਕਤ ਤੇਰੇ ਰਸਹਿ = ਪ੍ਰੇਮ ਵਿਚ ਮਾਤਿਆ = ਮਸਤ ਰਹਿੰਦੇ ਹਨ।

## ਗੁਰ ਚਰਨ ਲਾਗੇ ਮਹਾ ਭਾਗੇ; ਸਦਾ ਅਨਦਿਨੁ ਜਾਗਿਆ ॥

ਹੇ ਪਰਮੇਸ਼ਰ ਜੀ! ਜਿਹੜੇ ਪੁਰਖ ਤੁਹਾਡੀ ਦਇਆ ਦ੍ਰਿਸ਼ਟੀ ਕਰਕੇ ਪੂਰੇ ਗੁਰ = ਸਤਿਗੁਰਾਂ ਦੇ ਚਰਨਾਂ ਵਿਚ ਆ ਕੇ ਲਾਗੇ = ਲੱਗਦੇ ਹਨ, ਉਹ ਮਹਾ = ਵੱਡੇ ਭਾਗੇ = ਭਾਗਾਂ (ਕਰਮਾਂ) ਵਾਲੇ ਹੋ ਜਾਂਦੇ ਹਨ ਅਤੇ ਉਨ੍ਹਾਂ ਦਾ ਮਨ ਸਦਾ = ਹਮੇਸ਼ਾ ਹੀ ਅਨਦਿਨੁ = ਰਾਤ ਦਿਨੇ ਗਿਆਨ ਅਵਸਥਾ ਵਿਚ ਜਾਗਿਆ = ਜਾਗਦਾ ਰਹਿੰਦਾ ਹੈ।

## ਸਦ ਸਦਾ, ਸਿੰਮ੍ਰਤਬ੍ਯ ਸੁਆਮੀ; ਸਾਸਿ ਸਾਸਿ ਗੁਣ ਬੋਲਈ ॥

(**ਸਿੰਮ੍ਰਤਬ੍ਯ** ਦਾ ਉਚਾਰਨ **ਸਿੰਮ੍ਰਤੱਬਅ** ਹੈ)

ਹੇ ਸਿੰਮ੍ਰਤਬ੍ਯ = ਸਿਮਰਨੇ ਯੋਗ ਅਵਿਨਾਸੀ ਪਰਮੇਸ਼ਰ ਜੀ! ਜਿਹੜੇ ਸੰਤ ਜਨ ਤੁਹਾਨੂੰ ਆਪਣਾ ਸੁਆਮੀ = ਮਾਲਕ ਜਾਣ ਕੇ ਮਨ, ਬਾਣੀ ਦੁਆਰਾ ਸਦ ਸਦਾ = ਹਮੇਸ਼ਾ ਹਮੇਸ਼ਾ ਹੀ ਧਿਆਉਂਦੇ ਹਨ ਅਤੇ ਤੁਹਾਡੇ ਗੁਣਾਂ ਤਾਈਂ ਸਾਸਿ ਸਾਸਿ = ਸੁਆਸ ਸੁਆਸ ਬੋਲਈ = ਬੋਲਦੇ, ਭਾਵ ਉਚਾਰਨ ਕਰਦੇ ਹਨ।

## ਬਿਨਵੰਤਿ ਨਾਨਕ ਧੂਰਿ ਸਾਧੂ; ਨਾਮੁ ਪ੍ਰਭੂ ਅਮੋਲਈ ॥੪॥੧॥

ਸਤਿਗੁਰੂ ਜੀ ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਪ੍ਰਭੂ = ਪਰਮੇਸ਼ਰ ਜੀ! ਆਪ ਜੀ ਦੇ ਅਮੋਲਈ = ਅਮੋਲਕ ਨਾਮ ਜਪਣ ਵਾਲੇ ਐਸੇ ਸਾਧੂ = ਸ੍ਰੇਸ਼ਟ ਜਨਾਂ ਦੀ ਚਰਨ ਧੂਰਿ = ਧੂੜੀ ਮੰਗਦੇ ਹਾਂ ॥੪॥੧॥

## ਰਾਗੁ ਧਨਾਸਰੀ ਭਗਤ ਬਾਣੀ ਪ੍ਰਾਰੰਭ

## ਰਾਗੁ ਧਨਾਸਰੀ ਬਾਣੀ ਭਗਤ ਕਬੀਰ ਜੀ ਕੀ ੴ ਸਤਿਗੁਰ ਪ੍ਰਸਾਦਿ ॥

ਧੰਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਰਾਗ ਧਨਾਸਰੀ ਵਿਚ ਭਗਤ ਕਬੀਰ ਜੀ ਕੀ = ਦੀ ਬਾਣੀ ਲਿਖਾ ਰਹੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ। ਭਗਤ ਕਬੀਰ ਸਾਹਿਬ ਜੀ ਦੇ ਪਾਸ ਕੁਝ ਪ੍ਰੇਮੀਆਂ ਨੇ ਆ ਕੇ ਪੁੱਛਿਆ ਕਿ ਭਗਤ ਜੀ! ਪਰਮੇਸ਼ਰ ਦੇ ਨਾਮ ਨੂੰ ਹਿਰਦੇ ਵਿਚ ਕਿਵੇਂ ਵਸਾਈਦਾ ਹੈ, ਤਾਂ ਸੁਣ ਕੇ ਭਗਤ ਕਬੀਰ ਜੀ ਨੇ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਉਪਦੇਸ਼ ਰੂਪ ਵਿਚ ਸ਼ਬਦ ਉਚਾਰਨ ਕੀਤਾ। (ਪਹਿਲਾਂ ਰਹਾਉ ਵਾਲੀ ਤੁੱਕ ਦਾ ਅਰਥ ਕਰਨਾ)

**ਸੰਤਸੰਗਤਿ ਰਾਮੁ ਰਿਦੈ ਬਸਾਈ ॥੧॥ਰਹਾਉ॥**

ਹੇ ਰਾਮੁ = ਪਰਮੇਸ਼ਰ ਜੀ! ਤੁਹਾਡੇ ਨਾਮ ਨੂੰ ਸੰਤ = ਸ਼ਾਂਤ ਆਤਮਾ ਵਾਲੇ ਪੁਰਖਾਂ ਦੀ ਸੰਗਤ ਕਰਕੇ ਰਿਦੈ = ਹਿਰਦੇ ਵਿਚ ਬਸਾਈ = ਵਸਾਈਦਾ ਹੈ ॥੧॥ਰਹਾਉ॥

## ਸਨਕ ਸਨੰਦ; ਮਹੇਸ ਸਮਾਨਾਂ ॥

ਸਨਕ ਸਨੰਦ ਆਦਿ ਬ੍ਰਹਮਾ ਦੇ ਚਾਰੇ ਪੁੱਤਰ ਤੇ ਮਹੇਸ = ਸ਼ਿਵ ਜੀ ਪੁਨਾ ਇਨ੍ਹਾਂ ਦੇ ਸਮਾਨਾਂ = ਬਰਾਬਰ ਹੋਰ ਵੀ ਜਿਤਨੇ ਬੰਦਗੀ ਕਰਨ ਵਾਲੇ ਹਨ **ਵਾ:** ਸਨਕ ਸਨੰਦ = ਸਨੰਦਨ ਆਦਿ ਤੇ ਸ਼ਿਵ ਜੀ, ਇਹ ਸਾਰੇ ਹੀ ਪਰਮੇਸ਼ਰ ਦੇ ਜੱਸ ਕਰਨ ਵਿਚ **ਵਾ:** ਪ੍ਰੀਤੀ ਵਿਚ ਸਮਾਧੀ ਲਾ ਕੇ ਸਮਾਨਾਂ = ਸਮਾਏ ਹੋਏ ਹਨ **ਅਥਵਾ** ਸਨਕ ਸਮਾਨ ਸਨਕ ਹੀ ਹੈ, ਸਨੰਦਨ ਸਮਾਨ ਸਨੰਦਨ ਹੀ ਹੈ ਤੇ ਮਹੇਸ਼ ਸਮਾਨ ਮਹੇਸ਼ ਹੀ ਹੈ, ਇਨ੍ਹਾਂ ਨੇ ਵੀ ਪਰਮੇਸ਼ਰ ਦਾ ਅੰਤ ਨਹੀਂ ਪਾਇਆ।

ਅਰਥਾਤ ਜਦੋਂ ਬ੍ਰਹਮਾ ਜੀ ਨੇ ਆਪਣੇ ਚਾਰੇ ਪੁੱਤਰਾਂ ਨੂੰ ਕਿਹਾ ਕਿ ਤੁਸੀਂ ਰਾਜ ਪ੍ਰਬੰਧ ਸੰਭਾਲੋ ਮੈਂ ਤਪ ਕਰਨਾ ਹੈ, ਤਾਂ ਬ੍ਰਹਮਾ ਦੇ ਚਾਰੇ ਪੁੱਤਰ (ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ) ਕਹਿਣ ਲੱਗੇ ਕਿ ਪਿਤਾ ਜੀ ਅਸੀਂ ਆਪਸ ਵਿਚ ਸਲਾਹ ਕਰਕੇ ਦੱਸਾਂਗੇ, ਜਦੋਂ ਬ੍ਰਹਮਾ ਦੇ ਚਾਰੇ ਪੁੱਤਰਾਂ ਨੇ ਆਪਸ ਵਿਚ ਸਲਾਹ ਕੀਤੀ ਤੇ ਕਹਿਣ ਲੱਗੇ ਕਿ ਸਾਡੇ ਪਿਤਾ ਜੀ ਨੂੰ ਰਾਜ ਪ੍ਰਬੰਧ ਵਿਚ ਦੁਖ ਹੈ, ਇਸ ਲਈ ਉਹ ਤਪ ਕਰਨ ਨੂੰ ਪਸੰਦ ਕਰਦੇ ਹਨ, ਇਸ ਕਰਕੇ ਕਿਉਂ ਨਾ ਆਪਾਂ ਹੀ ਤਪ ਕਰੀਏ, ਇਉਂ ਆਪਸ ਵਿਚ ਸਲਾਹ ਕਰਕੇ ਆਪਣੇ ਪਿਤਾ (ਬ੍ਰਹਮਾ ਜੀ ਕੋਲ ਜਾ ਕੇ ਕਹਿਣ ਲੱਗੇ ਕਿ ਪਿਤਾ ਜੀ ਰਾਜ ਪ੍ਰਬੰਧ ਸੰਭਾਲਣ ਦਾ ਕਾਰਜ ਤੁਸੀਂ ਕਰ ਸਕਦੇ ਹੋ, ਅਸੀਂ ਨਹੀਂ ਕਰ ਸਕਦੇ, ਇਉਂ ਚਾਰੇ ਭਰਾ ਪਰਮੇਸ਼ਰ ਦਾ ਨਾਮ ਜਪਣ ਲੱਗੇ ਅਤੇ ਉਸੇ ਦੇ ਨਾਮ ਵਿਚ ਸਮਾਏ ਰਹਿੰਦੇ ਹਨ, ਪਰ ਉਸ ਦਾ ਅੰਤ ਨਹੀਂ ਪਾ ਸਕਦੇ ਇਸੇ ਪ੍ਰਕਾਰ ਅਠਾਸੀ-੨ ਹਜ਼ਾਰ ਵਰ੍ਹਾ ਸ਼ਿਵ ਜੀ ਸਮਾਧੀ ਲਾਈ ਰੱਖਦਾ ਹੈ, ਪਰ ਉਹ ਵੀ ਪਰਮੇਸ਼ਰ ਦਾ ਅੰਤ ਨਹੀਂ ਪਾ ਸਕਦਾ।

## ਸੇਖਨਾਗਿ; ਤੇਰੋ ਮਰਮੁ ਨ ਜਾਨਾਂ ॥੧॥

ਸੇਖਨਾਗਿ = ਸ਼ੇਸ਼ਨਾਗ ਨੇ ਵੀ ਨਿੱਤ ਨਵੇਂ (ਦੋ ਹਜ਼ਾਰ) ਨਾਮ ਉਚਾਰਨ ਕਰਦਿਆਂ ਤੇਰੋ = ਤੁਹਾਡੇ ਮਰਮੁ = ਭੇਦ ਨੂੰ ਨ = ਨਹੀਂ ਜਾਨਾਂ = ਜਾਣਿਆ **ਵਾ:** ਸ਼ੇਸ਼ਨਾਗ ਵੀ ਬੰਦਗੀ ਕਰਕੇ ਤੇਰੇ ਸਰੂਪ ਵਿਚ ਲੀਨ ਹੋ ਗਿਆ, ਉਹਦਾ ਵੀ ਮਰਮੁ = ਭੇਦ ਨਹੀਂ ਜਾਣਿਆ ਜਾਂਦਾ ॥੧॥

## ਸੰਤਸੰਗਤਿ; ਰਾਮੁ ਰਿਦੈ ਬਸਾਈ ॥੧॥ਰਹਾਉ॥

ਹੇ ਪਰਮੇਸ਼ਰ ਜੀ ! ਸੰਤਸੰਗਤਿ = ਸਾਧੂਆਂ ਦੀ ਸੰਗਤ ਦੁਆਰਾ ਤੁਹਾਡਾ ਨਾਮ **ਵਾ:** ਪ੍ਰੇਮਾ-ਭਗਤੀ ਰਿਦੈ = ਹਿਰਦੇ ਵਿਚ ਵਸਾਈ ਹੈ, ਭਾਵ ਦ੍ਰਿੜ੍ਹ ਕਰੀ ਹੈ ॥੧॥ਰਹਾਉ॥

## ਹਨੂਮਾਨ ਸਰਿ; ਗਰੁੜ ਸਮਾਨਾਂ ॥

ਹਮੇਸ਼ਾ ਲਈ ਸ੍ਰੀ ਰਾਮ ਚੰਦਰ ਜੀ ਦੇ ਚਰਨਾਂ ਦੇ ਸੇਵਕ ਹਨੂਮਾਨ ਵਰਗੇ ਬਲੀ ਦੇ ਸਰਿ = ਬਰਾਬਰ ਹੋਰ ਭਗਤਾਂ ਤੇ ਵਿਸ਼ਨੂੰ ਭਗਵਾਨ ਦੀ ਅਸਵਾਰੀ ਗਰੁੜ **ਵਾ:** ਪੰਛੀਆਂ ਦੇ ਰਾਜੇ ਗਰੁੜ ਦੇ ਸਮਾਨਾਂ = ਸਮਾਨ ਹੋਰ ਵੀ ਜਿਤਨੇ ਭਗਤ ਜਨ ਹੋਏ ਹਨ, ਇਨ੍ਹਾਂ ਵਿੱਚੋਂ ਕਿਸੇ ਨੇ ਵੀ ਆਪ ਜੀ ਦੇ ਗੁਣਾਂ ਦਾ ਅੰਤ ਨਹੀਂ ਪਾਇਆ **ਵਾ:** ਹਨੂੰਮਾਨ ਵਰਗੇ ਬਲਵਾਨ ਤੇ ਗਰੁੜ ਵਰਗੇ ਪੰਛੀ ਵੀ ਉਸ ਪਰਮੇਸ਼ਰ ਦੇ ਜੱਸ ਕਰਨ ਵਿਚ **ਵਾ:** ਪ੍ਰੇਮਾ-ਭਗਤੀ ਕਰਨ ਵਿਚ ਸਮਾਨਾਂ = ਸਮਾਅ ਰਹੇ ਹਨ।

**ਸਾਖੀ—ਹਨੂੰਮਾਨ ਜੀ ਦੀ :** ਜਿਵੇਂ ਕਿ ਹਨੂੰਮਾਨ ਜੀ ਦੀ ਇਕ ਸਾਖੀ ਇਸੇ ਵਿਚਾਰ ਨਾਲ ਮਿਲਦੀ ਆਉਂਦੀ ਹੈ ਕਿ ਜਦੋਂ ਭਗਵਾਨ ਸ਼੍ਰੀ ਰਾਮ ਜੀ ਲੰਕਾ ਪਤੀ ਰਾਵਣ ਨਾਲ ਯੁੱਧ ਕਿਰਿਆ ਵਿਚ ਸਨ ਤਾਂ ਇਕ ਦਿਨ ਐਸਾ ਭਾਣਾ ਵਰਤਿਆ ਕਿ ਫ਼ੌਜਾਂ ਦਾ ਰਾਸ਼ਨ ਖ਼ਤਮ ਹੋ ਗਿਆ। ਸੈਨਾਪਤੀਆਂ ਨੂੰ ਇਸ ਗੱਲ ਦੀ ਬੜੀ ਭਾਰੀ ਚਿੰਤਾ ਹੋਈ ਕਿ ਰਾਸ਼ਨ ਤੋਂ ਬਿਨਾਂ ਭੁੱਖੀਆਂ ਫ਼ੌਜਾਂ ਦਾ ਜੰਗ ਕਰਨਾ ਤਾਂ ਇਕ ਪਾਸੇ ਰਿਹਾ, ਤੁਰਨ ਤੋਂ ਵੀ ਅਸਮਰੱਥ ਹੋ ਜਾਣਗੀਆਂ। ਇਸ ਚਿੰਤਾ ਦਾ ਪ੍ਰਗਟਾਵਾ ਭਗਵਾਨ ਸ਼੍ਰੀ ਰਾਮ ਜੀ ਦੇ ਕੋਲ ਕੀਤਾ ਤਾਂ ਭਗਵਾਨ ਜੀ ਨੇ ਆਪਣੇ ਹੱਥ ਵਿੱਚੋਂ ਮੁੰਦਰੀ ਲਾਹ ਕੇ ਹਨੂੰਮਾਨ ਜੀ ਨੂੰ ਸੌਂਪੀ ਤੇ ਕਿਹਾ ਕਿ ਫਲਾਣੇ ਪਹਾੜ ’ਤੇ ਚਲਾ ਜਾਹ, ਉਥੇ ਇਕ ਗੁਫ਼ਾ ਮਿਲੇਗੀ, ਜਿਸ ਵਿਚ ਪ੍ਰਵੇਸ਼ ਕਰਨ ਤੋਂ ਜੋ ਭੀ ਤੈਨੂੰ ਮਿਲੇ, ਉਸ ਨੂੰ ਮੇਰੀ ਮੁੰਦਰੀ ਦੇ ਕੇ ਰਾਸ਼ਨ ਲੈ ਆ। ਭਗਵਾਨ ਜੀ ਦਾ ਬਚਨ ਮੰਨ ਕੇ ਹਨੂੰਮਾਨ ਤੁਰੰਤ ਉਸ ਪਹਾੜ ਵੱਲ ਵਧਿਆ ਤੇ ਅੱਗੇ ਜਾ ਕੇ ਗੁਫ਼ਾ ਵਿਚ ਪ੍ਰਵੇਸ਼ ਕੀਤਾ ਤਾਂ ਉਥੇ ਇਕ ਬਿਰਧ ਮਾਤਾ ਚੱਕੀ ਪੀਸਦੀ ਵੇਖੀ। ਹਨੂੰਮਾਨ ਜੀ ਨੇ ਜਾ ਕੇ ਨਮਸਕਾਰ ਕੀਤੀ ਤੇ ਕਿਹਾ ਕਿ ਮਾਤਾ ! ਭਗਵਾਨ ਸ਼੍ਰੀ ਰਾਮ ਚੰਦਰ ਜੀ ਦੀਆਂ ਫ਼ੌਜਾਂ ਦਾ ਰਾਸ਼ਨ ਮੁੱਕ ਗਿਆ ਹੈ, ਉਹ ਇਸ ਵੇਲੇ ਧਰਮ ਯੁੱਧ ਵਿਚ ਪ੍ਰਵਿਰਤ ਹਨ। ਭਗਵਾਨ ਜੀ ਨੇ ਮੇਰੀ ਰਾਸ਼ਨ ਲਿਆਉਣ ਦੀ ਸੇਵਾ ਲਾਈ ਹੈ। ਤੁਸੀਂ ਇਹ ਮੁੰਦਰੀ ਲਵੋ ਤੇ ਮੈਨੂੰ ਰਾਸ਼ਨ ਦੇ ਦੇਵੋ ਤਾਂ ਉਸ ਮਾਤਾ ਨੇ ਕਿਹਾ ਕਿ ਮੁੰਦਰੀ ਉਸ ਸਾਹਮਣੇ ਵਾਲੇ ਖੂਹ ਵਿਚ ਸੁੱਟ ਦਿਓ। ਹਨੂੰਮਾਨ ਬੜਾ ਹੈਰਾਨ ਹੋਇਆ ਕਿ ਮਾਤਾ ਨੇ ਮੁੰਦਰੀ ਦੀ ਕੋਈ ਕਦਰ ਹੀ ਨਹੀਂ ਕੀਤੀ, ਪਰ ਸੋਚਿਆ ਕਿ ਭਗਵਾਨ ਜੀ ਦਾ ਹੁਕਮ ਮੁੰਦਰੀ ਦੇਣ ਦਾ ਸੀ ਭਾਵੇਂ ਇਸ ਨੂੰ ਕੋਲ ਰੱਖੇ ਤੇ ਭਾਵੇਂ ਖੂਹ ਵਿਚ ਸੁੱਟੇ। ਪਰ ਜਦੋਂ ਹਨੂੰਮਾਨ ਨੇ ਮੁੰਦਰੀ ਸੁੱਟਣ ਤੋਂ ਪਹਿਲਾਂ ਖੂਹ ਵਿਚ ਝਾਤ ਮਾਰੀ ਤਾਂ ਕੀ ਵੇਖਿਆ ਕਿ ਖੂਹ ਵਿਚ ਇਸ ਮੁੰਦਰੀ ਵਰਗੀਆਂ ਬੇਅੰਤ ਮੁੰਦਰੀਆਂ ਪਈਆਂ ਹਨ। ਹੈਰਾਨ ਹੋ ਕੇ ਹਨੂੰਮਾਨ ਨੇ ਮਾਤਾ ਨੂੰ ਪੁੱਛਿਆ ਕਿ ਭਗਵਾਨ ਦੀ ਮੁੰਦਰੀ ਵਰਗੀਆਂ ਹੋਰ ਮੁੰਦਰੀਆਂ ਕਿਵੇਂ ਆ ਗਈਆਂ ? ਤਾਂ ਉਸ ਮਾਤਾ ਨੇ ਦੱਸਿਆ ਕਿ ਪੁੱਤਰ ਮੈਂ ਜਦੋਂ ਦੀ ਇਥੇ ਬੈਠੀ ਹਾਂ ਇਹੀ ਕੁਝ ਵੇਖ ਰਹੀ ਹਾਂ। ਜਿੰਨੀਆਂ ਮੁੰਦਰੀਆਂ ਪਈਆਂ ਹਨ ਇਤਨੀ ਵਾਰ ਭਗਵਾਨ ਰਾਮ ਜੀ ਨੇ ਰਾਸ਼ਨ ਲੈਣ ਲਈ ਤੈਨੂੰ ਭੇਜਿਆ ਤੇ ਇਤਨੀ ਵਾਰ ਹੀ ਲੰਕਾ ’ਤੇ ਚੜ੍ਹਾਈ ਕੀਤੀ, ਭਾਵ ਭਗਵਾਨ ਰਾਮ ਜੀ ਦੇ ਅਤੇ ਤੇਰੇ ਇਤਨੇ ਜਨਮ ਪਹਿਲਾਂ ਹੋ ਚੁੱਕੇ ਹਨ। ਇਹ ਗੱਲ ਸੁਣ ਕੇ ਹਨੂੰਮਾਨ ਜੀ ਬਹੁਤ ਅਸਚਰਜ ਹੋ ਗਏ ਅਤੇ ਰਾਮ ਪ੍ਰਭੂ ਦੀ ਖੇਡ ਨੂੰ ਵੇਖ ਕੇ ਨਾਲੇ ਰਾਸ਼ਨ ਲਈ ਆ ਰਹੇ ਹਨ ਅਤੇ ਨਾਲੇ ਜੱਸ ਕਰਦੇ ਹਨ। ਇਹ ਸਭ ਕੁਝ ਭਗਵਾਨ ਰਾਮ ਜੀ ਨੇ ਮਾਇਆਵੀ ਸ਼ਕਤੀ ਨਾਲ ਦਿਖਾਇਆ, ਨਾ ਕਿ ਉਥੇ ਕੋਈ ਖੂਹ ਜਾਂ ਮਾਈ ਆਦਿ ਸੀ।

ਸੋ ਇਥੇ ਕਬੀਰ ਸਾਹਿਬ ਜੀ ਇਸ ਭਾਵ ਨੂੰ ਲੈ ਕੇ ਹੀ ਹਨੂੰਮਾਨ ਦਾ ਪ੍ਰਮਾਣ ਦੇ ਰਹੇ ਹਨ ਕਿ ਹਨੂੰਮਾਨ ਨੇ ਵੀ ਉਸ ਪਰਮੇਸ਼ਰ ਦਾ ਅੰਤ ਨਹੀਂ ਜਾਣਿਆ ਅਤੇ ਗਰੁੜ ਨੇ ਵੀ ਅੰਤ ਨਹੀਂ ਜਾਣਿਆ; ਇਸੇ ਤਰ੍ਹਾਂ :

## ਸੁਰਪਤਿ ਨਰਪਤਿ; ਨਹੀ ਗੁਨ ਜਾਨਾਂ ॥੨॥

ਸੁਰਪਤਿ = ਤੇਤੀ ਕਰੋੜ ਦੇਵਤਿਆਂ ਦੇ ਰਾਜੇ ਇੰਦਰ ਤੇ ਨਰਪਤਿ = ਮਨੁੱਖਾਂ ਦੇ ਪਤੀ ਬ੍ਰਹਮਾ **ਵਾ:** ਮਨੁੱਖਾਂ ਦੇ ਰਾਜਿਆਂ ਨੇ ਭੀ ਪਰਮੇਸ਼ਰ ਤੇਰੇ ਗੁਣਾਂ ਦਾ ਅੰਤ ਨਹੀਂ ਜਾਨਾਂ = ਜਾਣਿਆ ॥੨॥

## ਚਾਰਿ ਬੇਦ; ਅਰੁ ਸਿੰਮ੍ਰਿਤਿ ਪੁਰਾਨਾਂ ॥

ਚਾਰਿ ਬੇਦ = ਸਾਮ, ਯਜੁਰ, ਰਿਗ, ਅਥਰਬਣ ਅਰੁ = ਅਤੇ ਸਤਾਈ ਸਿੰਮ੍ਰਿਤਿ = ਸਿੰਮ੍ਰਿਤੀਆਂ, ਅਠਾਰਾਂ ਪੁਰਾਣਾਂ ਦੇ **ਵਾ:** ਇਨ੍ਹਾਂ ਦੇ ਰਚਣ ਵਾਲੇ ਰਿਸ਼ੀਆਂ ਮੁਨੀਆਂ ਨੇ **ਵਾ:** ਇਨ੍ਹਾਂ ਦੇ ਪੜ੍ਹਣ ਪੜ੍ਹਾਉਣ ਵਾਲੇ ਪੰਡਤਾਂ ਨੇ ਵੀ ਹੇ ਪਰਮੇਸ਼ਰ! ਤੇਰਾ ਅੰਤ ਨਹੀਂ ਜਾਣਿਆ।

## ਕਮਲਾਪਤਿ; ਕਵਲਾ ਨਹੀ ਜਾਨਾਂ ॥੩॥

ਕਮਲਾਪਤਿ = ਲੱਛਮੀ ਦੇ ਪਤੀ ਵਿਸ਼ਨੂੰ ਤੇ ਕਵਲਾ = ਲੱਛਮੀ ਨੇ ਭੀ ਤੇਰਾ ਅੰਤ ਨਹੀਂ ਜਾਨਾਂ = ਜਾਣਿਆ **ਵਾ:** ਕਮਲਾ = ਕਮਲ ਵਿੱਚੋਂ ਪੈਦਾ ਹੋਣ ਵਾਲੇ ਬ੍ਰਹਮਾ ਜੀ ਨੇ ਵੀ ਤੇਰਾ ਅੰਤ ਨਹੀਂ ਜਾਣਿਆ।

## ਕਹਿ ਕਬੀਰ; ਸੋ ਭਰਮੈ ਨਾਹੀ ॥
## ਪਗ ਲਗਿ ਰਾਮ; ਰਹੈ ਸਰਨਾਂਹੀ ॥੪॥੧॥

(**ਪਗ ਲਗਿ** ਤੇ ਭੀ ਬਿਸ੍ਰਾਮ ਲੱਗ ਜਾਂਦਾ ਹੈ)

ਕਬੀਰ ਸਾਹਿਬ ਕਥਨ ਕਰਦੇ ਹਨ ਕਿ ਸੋ = ਉਹ ਗੁਰਮੁਖ ਜਨ ਕਦੇ ਵੀ ਭਰਮੈ = ਭਰਮਦਾ ਨਾਹੀ = ਨਹੀਂ, ਜੋ ਨਿਸਚੇ ਕਰਕੇ ਰਾਮ = ਪਰਮੇਸ਼ਰ ਦੇ ਪਗ = ਚਰਨਾਂ ਕਮਲਾਂ ਵਿਚ ਲੱਗ ਕੇ ਸਰਨਾਂਹੀ = ਸ਼ਰਨ ਪਿਆ ਰਹੈ = ਰਹਿੰਦਾ ਹੈ **ਵਾ:** ਗੁਰਾਂ ਦੇ ਚਰਨਾਂ ਵਿਚ ਲੱਗ ਕੇ ਪਰਮੇਸ਼ਰ ਦੀ ਸ਼ਰਨ ਪਿਆ ਰਹਿੰਦਾ ਹੈ ॥੪॥੧॥

**ਉਥਾਨਕਾ :** ਇਕ ਸ਼ਿਕਾਰੀ ਆਦਮੀ ਹਰਨਾਂ ਤਾਈਂ ਮਾਰ ਰਿਹਾ ਸੀ ਤੇ ਇਕ ਫੰਧਕ ਮੱਛੀਆਂ ਨੂੰ ਪਕੜ ਰਿਹਾ ਸੀ, ਇਉਂ ਦੋਹਾਂ ਦੀ ਹਾਲਤ ਨੂੰ ਵੇਖ ਕੇ ਕਬੀਰ ਸਾਹਿਬ ਵੈਰਾਗ ਵਿਚ ਸ਼ਬਦ ਉਚਾਰਨ ਕਰ ਕੇ ਜੀਵ ਦੇ ਤਾਈਂ ਉਪਦੇਸ਼ ਬਖ਼ਸ਼ਦੇ ਹਨ:

**[ਅੰਗ ੬੯੨]**

## ਦਿਨ ਤੇ ਪਹਰ ਪਹਰ ਤੇ ਘਰੀਆਂ; ਆਵ ਘਟੈ ਤਨੁ ਛੀਜੈ ॥

ਹੇ ਭਾਈ! ਦਿਨ ਤੇ = ਤੋਂ ਪਹਰ ਰਹਿ ਜਾਂਦੇ ਹਨ ਤੇ ਪਹਰਾਂ ਤੇ = ਤੋਂ ਘਰੀਆਂ = ਘੜੀਆਂ ਰਹਿ ਜਾਂਦੀਆਂ ਹਨ, ਇਸ ਪ੍ਰਕਾਰ ਆਵ = ਉਮਰ ਘਟੈ = ਘਟਦੀ ਜਾਂਦੀ ਹੈ ਤੇ ਅਖ਼ੀਰ ਨੂੰ ਤਨੁ = ਸਰੀਰ ਛੀਜੈ = ਨਾਸ਼ ਹੋ ਜਾਂਦਾ ਹੈ **ਵਾ:** ਘੜੀਆਂ ਤੋਂ ਪਹਰ, ਪਹਰਾਂ ਤੋਂ ਦਿਨ ਹੋ ਕੇ ਤੇ ਮਹੀਨਿਆਂ ਤੋਂ ਬਰਸ ਹੋ ਕੇ ਸਮਾਂ ਬਤੀਤ ਹੁੰਦਿਆਂ ਆਵ = ਉਮਰ ਘਟਦੀ ਹੋਈ ਪੂਰੀ ਹੋ ਜਾਂਦੀ ਹੈ ਤੇ ਫੇਰ ਸਰੀਰ ਨਾਸ਼ ਹੋ ਜਾਂਦਾ ਹੈ।

ਅਰਥਾਤ ਇਸ ਜੀਵ ਨੇ ਜਦੋਂ ਸੰਸਾਰ ਵਿਚ ਜਨਮ ਲਿਆ ਤਾਂ ਪਹਿਲਾਂ ਕੁਝ ਘੜੀਆਂ ਦਾ ਹੋਇਆ ਫੇਰ ਘੜੀਆਂ ਤੋਂ ਪਹਰਾਂ ਦਾ, ਪਹਰਾਂ ਤੋਂ ਦਿਨਾਂ ਦਾ ਤੇ ਦਿਨਾਂ ਤੋਂ ਮਹੀਨਿਆਂ ਦਾ ਤੇ ਮਹੀਨਿਆਂ ਤੋਂ ਸਾਲਾਂ ਦਾ ਹੋਇਆ, ਪਰੰਤੂ ਪਰਮੇਸ਼ਰ ਨੇ ਇਸ ਦੇ ਜਨਮ ਲੈਣ ਤੋਂ ਪਹਿਲਾਂ ਹੀ ਇਸ ਦੇ ਮੱਥੇ ਉੱਤੇ ਮਰਨਾ ਲਿਖਿਆ ਭਾਵ ਇਸ ਦੀ ਉਮਰ ਲਿਖੀ ਕਿ ਇਸ ਨੇ ਸੰਸਾਰ ਵਿਚ ਕਿਤਨੀ ਦੇਰ ਤਕ ਜੀਵਤ ਰਹਿਣਾ ਹੈ।

ਪਹਿਲੀ ਤੁਕ ਵਿਚ ਭਗਤ ਕਬੀਰ ਜੀ ਮੌਤ ਦੀ ਯਾਦ ਦਿਵਾਉਂਦੇ ਹੋਏ ਕਹਿ ਰਹੇ ਹਨ ਕਿ ਉਮਰ

ਘੜੀਆਂ, ਪਹਿਰਾਂ ਤੇ ਦਿਨਾਂ ਦੁਆਰਾ ਘਟ ਰਹੀ ਹੈ ਤੇ ਕਾਲ ਨੇੜੇ ਆ ਰਿਹਾ ਹੈ, ਅਗਲੀ ਤੁਕ ਵਿਚ ਦੋ[1] ਤਰ੍ਹਾਂ ਦੇ ਸ਼ਿਕਾਰੀਆਂ ਦਾ ਪ੍ਰਕਰਣ ਬਣਾ ਕੇ ਜੀਵ ਤਾਈਂ ਉਦਪੇਸ਼ ਦਿੰਦੇ ਹਨ।

## ਕਾਲੁ ਅਹੇਰੀ ਫਿਰੈ ਬਧਿਕ ਜਿਉ; ਕਹਹੁ ਕਵਨ ਬਿਧਿ ਕੀਜੈ ॥੧॥

ਹੇ ਭਾਈ! ਜਿਉ = ਜਿਵੇਂ ਖ਼ੁਸ਼ਕੀ ਵਾਲੇ ਥਾਵਾਂ ਵਿਚ ਰਹਿਣ ਵਾਲੇ ਜੀਵ ਹਰਨ ਆਦਿਕ ਨੂੰ ਅਹੇਰੀ = ਸ਼ਿਕਾਰੀ ਕੁੜੱਕੀ ਲਾ ਕੇ ਪਕੜਦੇ ਫਿਰੈ = ਫਿਰਦੇ ਹੁੰਦੇ ਹਨ ਤੇ ਦੂਸਰੇ ਪਾਨੀ ਵਾਲੇ ਥਾਵਾਂ ਵਿਚ ਰਹਿਣ ਵਾਲੇ ਜੀਵ ਮੱਛੀਆਂ ਆਦਿਕ ਨੂੰ ਜਾਲ ਪਾ ਕੇ ਜਾਂ ਕੁੰਡੀ ਨਾਲ ਪਕੜਨ ਵਾਲੇ ਫੰਧਕ (ਸ਼ਿਕਾਰੀ) ਹੁੰਦੇ ਹਨ[1], ਇਸੇ ਪ੍ਰਕਾਰ ਹੇ ਭਾਈ ਜੋ ਮਾਇਆ ਦੇ ਮੋਹ ਦੀ ਕੁੜੱਕੀ ਲਾ ਕੇ ਬਾਣ ਪ੍ਰਸਤੀ (ਜੀਵ) ਰੂਪੀ ਹਰਨਾਂ ਨੂੰ ਪਕੜਨ ਵਾਲਾ ਕਾਲ ਰੂਪ ਸ਼ਿਕਾਰੀ ਹੈ, ਪਦਾਰਥਾਂ **ਵਾ:** ਪਰਿਵਾਰ ਦੇ ਮੋਹ ਰੂਪੀ ਪਾਨੀ ਵਿਚ ਰਹਿੰਦੇ ਹੋਏ ਜੀਵ ਰੂਪ ਮੱਛਾਂ ਨੂੰ ਵਾਸ਼ਨਾ ਰੂਪੀ ਜਾਲ ਪਾ ਕੇ ਜਾਂ ਰੋਗ ਰੂਪੀ ਕੁੰਡੀ ਲਾ ਕੇ ਕਾਲ ਰੂਪੀ ਬਧਿਕ = ਫੰਧਕ ਪਕੜਨ ਵਾਲਾ ਹੈ **ਅਥਵਾ** ਜੋ ਕਾਲ ਰੂਪ ਅਹੇਰੀ = ਸ਼ਿਕਾਰੀ ਹੈ, ਉਹ ਜੀਵ ਦੇ ਪਿੱਛੇ ਇਉਂ ਫਿਰੈ = ਫਿਰ ਰਿਹਾ ਹੈ ਜਿਵੇਂ ਬਧਿਕ = ਸ਼ਿਕਾਰੀ ਸ਼ਿਕਾਰ ਦੇ ਪਿੱਛੇ ਫਿਰਦਾ ਹੁੰਦਾ ਹੈ, ਕਹਹੁ = ਦੱਸੋ ਉਸ ਕਾਲ ਤੋਂ ਬਚਣ ਦੀ ਕਵਨ = ਕਿਹੜੀ ਬਿਧਿ = ਜੁਗਤੀ ਕਰੀਏ, ਕਿਉਂਕਿ ਕਾਲ ਦੇ ਅੱਗੇ ਕੋਈ ਜੁਗਤੀ ਨਹੀਂ ਚੱਲਦੀ ॥੧॥

## ਸੋ ਦਿਨੁ; ਆਵਨ ਲਾਗਾ ॥

ਹੇ ਭਾਈ! ਸੋ = ਉਹ ਕਾਲ ਵਾਲਾ ਦਿਨ ਭਾਵ ਅੰਤ ਸਮਾਂ ਜੋ ਜੀਵ ਦੂਸਰਿਆਂ ਦੇ ਉੱਤੇ ਵੇਖਦਾ ਹੈ, ਹੁਣ ਉਸ ਦੇ ਨਜ਼ਦੀਕ ਆਵਨ = ਆਉਣ ਲਾਗਾ = ਲੱਗਾ ਹੈ। ਜੈਸਾ ਕਿ :

**ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ ॥** *(ਸਲੋਕ ਕਬੀਰ ਜੀ, ਅੰਗ ੧੩੭੩)*

## ਮਾਤ ਪਿਤਾ, ਭਾਈ ਸੁਤ ਬਨਿਤਾ; ਕਹਹੁ, ਕੋਊ ਹੈ ਕਾ ਕਾ ॥੧॥ਰਹਾਉ॥

(**ਕਾ ਕਾ** ਪਾਠ ਵੱਖਰਾ ਕਰਨਾ)

ਮਾਤ = ਮਾਂ, ਪਿਤਾ = ਪਿਓ, ਭਾਈ = ਭਰਾ ਸੁਤ = ਪੁੱਤਰ, ਬਨਿਤਾ = ਇਸਤਰੀ ਕਹਹੁ = ਦੱਸੋ, ਇਨ੍ਹਾਂ ਸੰਬੰਧੀਆਂ ਵਿੱਚੋਂ ਅੰਤ ਸਮੇਂ ਕੋਊ = ਕੋਈ ਕਾ = ਕਿਸ ਕਾ = ਦਾ ਸਹਾਇਕ ਹੈ, ਭਾਵ ਕੋਈ ਸਹਾਇਕ ਨਹੀਂ ਹੈ ॥੧॥ਰਹਾਉ॥

## ਜਬ ਲਗੁ ਜੋਤਿ ਕਾਇਆ ਮਹਿ ਬਰਤੈ; ਆਪਾ ਪਸੂ ਨ ਬੂਝੈ ॥

ਜਬ = ਜਦ ਲਗੁ = ਤਕ ਕਾਇਆ = ਸਰੀਰ ਮਹਿ = ਵਿਚ ਪਰਮੇਸ਼ਰ ਦੀ ਚੇਤਨ ਸੱਤਾ **ਵਾ:** ਜੋਤਿ = ਜੀਵ ਕਲਾ ਵਰਤੈ = ਵਰਤ ਰਹੀ ਹੈ, ਉਤਨਾ ਚਿਰ ਇਹ ਪਸੂ = ਅਗਿਆਨੀ ਜੀਵ **ਵਾ:** ਪਸੂ ਸੁਭਾਅ ਵਾਲਾ ਜੀਵ ਗੁਰਾਂ ਦੁਆਰਾ ਜੋਤੀ ਸਰੂਪ ਨੂੰ ਆਪਾ = ਆਪਣਾ ਆਤਮਾ ਰੂਪ ਕਰਕੇ ਨ = ਨਹੀਂ ਬੂਝੈ = ਬੁੱਝਦਾ **ਵਾ:** ਪ੍ਰਮਾਰਥ ਨੂੰ ਨਹੀਂ ਸਮਝਦਾ **ਵਾ:** ਕਦੇ ਸੂਖਮ ਦੇਹ ਵੱਲ, ਕਦੇ ਪ੍ਰਾਣਾਂ ਵੱਲ, ਕਦੇ ਹੱਡ ਚੰਮ ਦੇ ਬਣੇ ਸਰੀਰ ਵੱਲ ਝਾਕਦਾ ਹੈ, ਪਰੰਤੂ ਆਪਨੇ ਸਰੂਪ ਦੀ ਸੂਝ ਨਹੀਂ ਕਰਦਾ। ਅਤੇ

## ਲਾਲਚ ਕਰੈ ਜੀਵਨ ਪਦ ਕਾਰਨ; ਲੋਚਨ ਕਛੂ ਨ ਸੂਝੈ ॥੨॥

ਹੋਰ ਜੀਵਨ = ਜਿਉਣ ਦੀ ਪਦ = ਪਦਵੀ ਕਾਰਨ = ਵਾਸਤੇ ਲਾਲਚ = ਲੋਭ ਕਰੈ = ਕਰਦਾ ਹੈ, ਭਾਵ

---

੧. ਇਕ ਖ਼ੁਸ਼ਕ ਥਾਵਾਂ 'ਤੇ ਸ਼ਿਕਾਰ ਕਰਨ ਵਾਲੇ ਸ਼ਿਕਾਰੀ ਹੁੰਦੇ ਹਨ, ਜੋ ਹਰਨ ਆਦਿਕਾਂ ਨੂੰ ਪਕੜਦੇ ਹਨ, ਦੂਸਰੇ ਪਾਨੀ ਵਿਚ ਸ਼ਿਕਾਰ ਖੇਲਣ ਵਾਲੇ ਸ਼ਿਕਾਰੀ (ਫੰਧਕ) ਹੁੰਦੇ ਹਨ, ਜੋ ਮੱਛੀਆਂ ਆਦਿਕ ਨੂੰ ਪਕੜਦੇ ਹਨ।

ਜਦੋਂ ਬਿਰਧ ਅਵਸਥਾ ਆ ਗਈ ਫੇਰ ਵੀ ਹੋਰ ਜਿਉਣ ਦੀ ਇੱਛਾ ਕਰਦਾ ਹੈ ਪਰ ਇਸ ਨੂੰ ਪ੍ਰਤੱਖ **ਵਾ:** ਮਨ ਬੁੱਧ ਰੂਪ **ਵਾ:** ਵਿਚਾਰ ਰੂਪ ਲੋਚਨ = ਅੱਖਾਂ ਨਾਲ ਕਛੂ = ਕੁਝ ਵੀ ਸੂਝੈ = ਸੁੱਝਦਾ ਭਾਵ ਦਿੱਸਦਾ ਨਹੀਂ ਕਿ ਇਹ ਸਾਰਾ ਸੰਸਾਰ ਕਾਲ ਦਾ ਹੀ ਖਾਜਾ ਹੈ॥੨॥

## ਕਹਤ ਕਬੀਰ ਸੁਨਹੁ ਰੇ ਪ੍ਰਾਨੀ; ਛੋਡਹੁ ਮਨ ਕੇ ਭਰਮਾ॥

ਭਗਤ ਕਬੀਰ ਜੀ ਕਹਤ = ਕਥਨ ਕਰਦੇ ਹਨ ਕਿ ਹੇ ਪ੍ਰਾਨੀ = ਪ੍ਰਾਣਾਂਧਾਰੀ ਜੀਵੋ ! ਸਾਡੀ ਸਿੱਖਿਆ ਨੂੰ ਸੁਨਹੁ = ਸੁਣੋ, ਜੋ ਮਨ = ਹਿਰਦੇ ਕੇ = ਦੇ ਵਿਚ ਪੰਜ ਪ੍ਰਕਾਰ ਦਾ ਭਰਮ ਹੈ, ਇਸ ਨੂੰ ਛੋਡਹੁ = ਤਿਆਗ ਦੇਵੋ ਕਿਉਂਕਿ ਇਹ ਭਰਮ ਹੀ ਜੰਮਣ ਮਰਨ ਦੇ ਦੁੱਖਾਂ ਨੂੰ ਦੇਣ ਦਾ ਕਾਰਨ ਹੈ।

## ਕੇਵਲ ਨਾਮੁ ਜਪਹੁ ਰੇ ਪ੍ਰਾਨੀ; ਪਰਹੁ ਏਕ ਕੀ ਸਰਨਾਂ॥੩॥੨॥

ਰੇ = ਹੇ ਪ੍ਰਾਨੀ = ਪ੍ਰਾਣਾਂਧਾਰੀ ਜੀਵੋ ! ਜੇਕਰ ਕੈਵਲ ਮੋਖ ਦੀ ਪ੍ਰਾਪਤੀ ਚਾਹੁੰਦੇ ਹੋ ਤਾਂ ਕੇਵਲ = ਸਿਰਫ਼ **ਵਾ:** ਇੱਕੋ ਪਰਮੇਸ਼ਰ ਦਾ ਗੁਰਾਂ ਦੁਆਰਾ ਅੰਮ੍ਰਿਤ ਨਾਮ ਜਪਹੁ = ਜਪਣਾ ਕਰੋ ਅਤੇ ਏਕ = ਇਕ ਵਾਹਿਗੁਰੂ ਕੀ = ਦੀ ਹੀ ਸਰਨਾਂ = ਓਟ ਵਿਚ ਪਰਹੁ = ਪੈਣਾ ਕਰੋ॥੩॥੨॥

**ਉਥਾਨਕਾ :** ਜਦੋਂ ਕਬੀਰ ਸਾਹਿਬ ਜੀ ਦੀ ਭਾਉ-ਭਗਤੀ ਦਾ ਪ੍ਰਤਾਪ ਦੇਖ ਕੇ ਬਹੁਤ ਸਾਰੇ ਪ੍ਰੇਮੀ ਉਨ੍ਹਾਂ ਦੇ ਸਤਸੰਗੀ ਹੋ ਗਏ, ਉਸ ਵਕਤ ਬ੍ਰਾਹਮਣਾਂ ਨੇ ਈਰਖਾ ਕਰਦਿਆਂ ਕਬੀਰ ਜੀ ਨੂੰ ਕਿਹਾ ਕਿ ਕਬੀਰ ਤੂੰ ਸ਼ਿਵਜੀ ਤੋਂ ਮੁਕਤੀ ਲੈਣ ਵਾਸਤੇ ਕਾਂਸ਼ੀ ਵਿਚ ਰਹਿੰਦਾ ਹੈਂ, ਜੇਕਰ ਤੂੰ ਬਾਹਰ ਹੜੰਬੇ ਦੀ ਧਰਤੀ ਵਿਚ ਬੈਠ ਕੇ ਮੁਕਤ ਹੋ ਜਾਵੇਂ ਤਾਂ ਅਸੀਂ ਤੈਨੂੰ (ਪਰਮੇਸ਼ਰ ਦਾ ਭਗਤ) ਮੰਨਾਂਗੇ, ਤਾਂ ਸੁਣ ਕੇ ਭਗਤ ਕਬੀਰ ਜੀ ਕਹਿਣ ਲੱਗੇ ਕਿ ਮੈਂ ਸ਼ਿਵਜੀ ਦਾ ਉਪਾਸ਼ਕ ਨਹੀਂ ਹਾਂ, ਮੈਂ ਤਾਂ ਪਰਮੇਸ਼ਰ ਦਾ ਪ੍ਰੇਮੀ ਹਾਂ, ਇਸ ਕਰਕੇ ਮੈਂ ਸ਼ਿਵਜੀ ਤੋਂ ਮੁਕਤੀ ਨਹੀਂ ਲੈਣੀ, ਜਿਹੜੀ ਤੁਸੀਂ ਗੱਲ ਕਹਿੰਦੇ ਹੋ ਕਿ ਮੈਂ ਹੜੰਬੇ[੧] (ਮਗਹਰ) ਦੀ ਧਰਤੀ 'ਤੇ ਜਾ ਬੈਠਾਂ ਮੈਂ ਉਥੇ ਜਾ ਬੈਠਦਾ ਹਾਂ, ਜਦੋਂ ਕਬੀਰ ਜੀ ਉਸ ਮਗਹਰ ਦੀ ਧਰਤੀ ਉੱਤੇ ਜਾ ਬੈਠੇ ਤਾਂ ਸੰਤਾਂ ਤੇ ਲੋਈ ਜੀ ਨੇ ਮਿਲ ਕੇ ਕਿਹਾ ਕਿ ਕਬੀਰ ਜੀ ਤੁਸੀਂ ਕਾਂਸ਼ੀ ਪੁਰੀ ਕਿਉਂ ਛੱਡ ਆਏ ਹੋ, ਉਥੇ ਤਾਂ

---

੧. ਮਗਹਰ (ਹੜੰਬੇ) ਯੂ.ਪੀ. ਵਿਚ ਜ਼ਿਲ੍ਹਾ ਬਸਤੀ ਤਹਿਸੀਲ ਖਲੀਲਾ-ਬਾਦ ਦਾ ਇਕ ਨਗਰ ਅਤੇ ਉਸ ਦੇ ਆਸਪਾਸ ਦੀ ਜ਼ਮੀਨ, ਜੋ ਗੰਗਾ ਤੋਂ ਪਾਰ ਆਯੋਧਯਾ ਤੋਂ ਪਚਾਸੀ ਮੀਲ ਪੂਰਬ ਹੈ, ਜਿਸ ਥਾਂ ਵਿਚ ਇਕ ਵਾਰੀ ਵਿਆਸ ਰਿਖੀ ਜੀ ਨੇ ਆਪਣੇ ਲੱਖਾਂ ਰਿਸ਼ੀਆਂ ਮੁਨੀਆਂ ਦੇ ਸਮੇਤ ਇਹ ਧਰਤੀ ਅਬਾਦ ਕੀਤੀ ਸੀ ਜਿਵੇਂ ਸ਼ਿਵਜੀ ਨੇ ਕਾਂਸੀ ਅਬਾਦ ਕੀਤੀ ਸੀ, ਵਿਆਸ ਜੀ ਨੇ ਮਗਹਰ ਦੀ ਧਰਤੀ 'ਤੇ ਵਿਦਿਆਰਥੀਆਂ ਨੂੰ ਵਿੱਦਿਆ ਪੜ੍ਹਾਉਣ ਦਾ ਪ੍ਰਚਾਰ ਕੀਤਾ, ਪ੍ਰਚਾਰ ਕਰਨੇ ਕਰਕੇ ਜ਼ਿਆਦਾਤਰ ਲੋਕ ਇਨ੍ਹਾਂ ਦੇ ਕੋਲ ਚਲੇ ਗਏ ਜਦੋਂ ਜ਼ਿਆਦਾ ਲੋਕ ਇਨ੍ਹਾਂ ਕੋਲ ਚਲੇ ਗਏ, ਤਾਂ ਸ਼ਿਵਜੀ ਸੋਚਣ ਲੱਗਾ ਕਿ ਮੇਰੀ ਕਾਂਸ਼ੀ ਤਾਂ ਮਰਨਾਤ ਮੁਕਤੀ ਹੈ ਫੇਰ ਵੀ ਇਥੇ ਅਬਾਦੀ ਕਿਉਂ ਘਟ ਚੱਲੀ ਤੇ ਵਿਆਸ ਵੱਲ ਬਹੁਤ ਲੋਕ ਜਾ ਰਹੇ ਹਨ ਕਿਵੇਂ ਕਰੀਏ ? ਇਹ ਸੋਚ ਕੇ ਸ਼ਿਵਜੀ ਨੇ ਆਪਣੇ ਪੁੱਤਰ ਗਣੇਸ਼ ਨੂੰ ਵਿਦਿਆਰਥੀ ਬਣਾ ਕੇ ਵਿਆਸ ਜੀ ਕੋਲ ਭੇਜਿਆ ਤੇ ਕਿਹਾ ਕਿ ਤੂੰ ਵਿਆਸ ਦਾ ਵਿਦਿਆਰਥੀ ਬਣ ਕੇ ਉਸ ਨਾਲ ਛਲ ਕਰ। ਗਣੇਸ਼ ਜਾ ਕੇ ਵਿਆਸ ਜੀ ਦਾ ਵਿਦਿਆਰਥੀ ਬਣ ਗਿਆ, ਕੁਝ ਸਮਾਂ ਵਿਆਸ ਜੀ ਕੋਲ ਪੜ੍ਹਦਾ ਰਿਹਾ, ਪੜ੍ਹਦਿਆਂ ਪੜ੍ਹਦਿਆਂ ਇਕ ਦਿਨ ਵਿਆਸ ਜੀ ਨੂੰ ਪੁੱਛਣ ਲੱਗਾ ਕਿ ਰਿਖੀ ਜੀ ਜਿਹੜਾ ਇਥੇ ਮਗਹਰ ਦੀ ਧਰਤੀ 'ਤੇ ਮਰੇਗਾ, ਉਸ ਦਾ ਕੀ ਬਣੇਗਾ ? ਵਿਆਸ ਰਿਖੀ ਜੀ ਕਹਿਣ ਲੱਗੇ ਕਿ ਉਹ ਮੁਕਤ ਹੋ ਜਾਵੇਗਾ, ਦੁਬਾਰਾ ਫੇਰ ਇਹੋ ਪੁੱਛਿਆ ਕਿ ਕੀ ਬਣੇਗਾ ? ਵਿਆਸ ਜੀ ਨੇ ਉਹੀ ਉੱਤਰ ਫੇਰ ਦਿੱਤਾ ਕਿ ਮੁਕਤ ਹੋ ਜਾਵੇਗਾ। ਜਦੋਂ ਗਣੇਸ਼ ਨੇ ਤਿੰਨ ਚਾਰ ਵਾਰੀ ਇਸੇ ਤਰ੍ਹਾਂ ਪੁੱਛਿਆ ਤਾਂ ਵਿਆਸ ਰਿਖੀ ਨੇ ਖਿਝ ਕੇ ਕਿਹਾ ਕਿ ਜਿਹੜਾ ਇਥੇ ਮਰੇਗਾ ਉਹ ਅਗਲੀ ਜੂਨ ਵਿਚ ਗਧਾ ਬਣੇਗਾ, ਜਦੋਂ ਇਉਂ ਕਿਹਾ ਤਾਂ ਗਣੇਸ਼ ਨੇ ਕਿਹਾ ਤਥਾਅਸਤੂ ਇਵੇਂ ਹੀ ਹੋਵੇ, ਇਹ ਕਹਿ ਗਣੇਸ਼ ਉਥੋਂ ਵਾਪਸ ਆ ਗਿਆ। ਵਿਆਸ ਰਿਖੀ ਉਪਰਾਮ ਹੋ ਗਿਆ ਕਿ ਮੇਰੇ ਮੂੰਹੋਂ ਹੀ ਸ਼ਰਾਪ ਦਿੱਤਾ ਗਿਆ, ਉਦੋਂ ਤੋਂ ਹਿੰਦੂ ਲੋਕ ਮਗਹਰ ਦੀ ਧਰਤੀ 'ਤੇ ਮਰਨ ਵਾਲੇ ਨੂੰ ਕਹਿਣ ਲੱਗੇ ਹਨ ਕਿ ਜਿਹੜਾ ਇਥੇ ਮਰੂ, ਉਹ ਗਧਾ ਬਣੇਗਾ।

ਸਦਾ ਹੀ ਮੁਕਤੀ ਦਾ ਵਰਤ ਲੱਗਿਆ ਹੋਇਆ ਸੀ, ਤਾਂ ਸੁਣ ਕੇ ਕਬੀਰ ਸਾਹਿਬ ਜੀ ਸੰਤਾਂ ਤੇ ਲੋਈ ਜੀ ਨੂੰ ਉੱਤਰ ਦਿੰਦਿਆਂ ਸ਼ਬਦ ਉਚਾਰਨ ਕਰਦੇ ਹਨ :

## ਜੋ ਜਨੁ, ਭਾਉ ਭਗਤਿ ਕਛੁ ਜਾਨੈ; ਤਾ ਕਉ ਅਚਰਜੁ ਕਾ ਹੋ ॥

ਹੇ ਸੰਤ ਜਨੋਂ **ਵਾ:** ਲੋਈ ਜੀ ਸੁਣੋ ! ਜੋ = ਜਿਹੜੇ ਜਨੁ = ਪੁਰਖ ਪਰਮੇਸ਼ਰ ਦੇ (ਕਛੁ = ਥੋੜੇ ਮਾਤਰ ਵੀ ਭਾਉ = ਪ੍ਰੇਮਾ ਭਗਤਿ = ਭਗਤੀ ਕਰਨੀ ਜਾਨੈ = ਜਾਣਦੇ ਹਨ, ਤਾ = ਉਨ੍ਹਾਂ ਕਉ = ਲਈ ਮੁਕਤ ਹੋਣਾ ਕਾ = ਕੀ ਅਚਰਜੁ = ਅਸਚਰਜ ਗੱਲ ਹੋ = ਹੈ, ਭਾਵ ਮੁਕਤ ਹੋਣ ਵਿਚ ਕੋਈ ਵੀ ਅਸਚਰਜਤਾ ਨਹੀਂ, ਉਹ ਤਾਂ ਜ਼ਰੂਰ ਹੀ ਮੁਕਤ ਹੋ ਜਾਂਦੇ ਹਨ **ਵਾ:** ਉਨ੍ਹਾਂ ਨੂੰ ਤਾਂ ਅਚਰਜੁ = ਅਸਚਰਜ ਸਰੂਪ ਪਰਮੇਸ਼ਰ ਦਾ ਰੂਪ ਹੀ ਕਾਹੋ = ਕਹੋ।

## ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ;
## ਤਿਉ ਢੁਰਿ ਮਿਲਿਓ ਜੁਲਾਹੋ ॥੧॥

ਜਿਉ = ਜਿਵੇਂ ਘੜੇ ਜਾਂ ਨਦੀ ਦਾ ਜਲੁ = ਪਾਣੀ ਸਮੁੰਦਰ ਦੇ ਜਲ = ਪਾਣੀ ਮਹਿ = ਵਿਚ ਪੈਸਿ = ਪੈ ਕੇ ਦੁਬਾਰਾ ਨ = ਨਹੀਂ ਨਿਕਸੈ = ਨਿਕਲਦਾ, **ਵਾ:** ਇਸੇ ਪ੍ਰਕਾਰ ਜੋ ਅੰਤਹਕਰਣ ਰੂਪੀ ਘੜੇ ਦੇ ਅੰਦਰ ਜੀਵਪੁਣੇ ਦੀ ਉਪਾਧੀ ਦਾ ਪਰਤਕ ਚੇਤਨ ਰੂਪ ਜਲ ਸੀ, ਜਦੋਂ ਉਹ ਅਦ੍ਵੈਤ ਅਨੰਦ ਰੂਪ ਸਮੁੰਦਰ ਦੇ ਪਾਣੀ ਵਿਚ ਪੈਸਿ = ਪੈ ਗਿਆ ਭਾਵ ਮਿਲ ਗਿਆ ਤਾਂ ਉਦੋਂ ਵੱਖਰਾ ਨਹੀਂ ਹੋ ਸਕਦਾ, ਤਿਉ = ਤਿਵੇਂ ਮੈਂ ਜੁਲਾਹੋ = ਜੁਲਾਹਾ ਦੇਹ ਅਭਿਮਾਨ ਵੱਲੋਂ ਢੁਰਿ = ਢਲ ਕੇ ਸੱਚ ਸਰੂਪ ਵਿਚ ਮਿਲਿਓ = ਮਿਲ ਗਿਆ ਹਾਂ **ਵਾ:** ਜੁਲਾਹੋ (ਜੁ + ਲਾਹੋ) ਜੁ = ਜੋ ਲਾਹੋ = ਲਾਭ ਵਾਲਾ ਸੱਚ ਸਰੂਪ ਹੈ, ਉਸ ਨਾਲ ਮਿਲ ਗਿਆ ਹਾਂ॥੧॥

## ਹਰਿ ਕੇ ਲੋਗਾ; ਮੈ ਤਉ ਮਤਿ ਕਾ ਭੋਰਾ ॥

ਹੇ ਹਰਿ = ਪਰਮੇਸ਼ਰ ਕੇ = ਦੇ ਲੋਗਾ = ਲੋਕੋ ਸੰਤ ਜਨੋਂ ! ਮੈਂ ਤਉ = ਤਾਂ ਮਤਿ = ਬੁੱਧੀ ਕਾ = ਦਾ ਭੋਰਾ = ਭੋਲਾ ਹਾਂ **ਵਾ:** ਭੋਰਾ ਕੁ ਮੱਤ ਵਾਲਾ ਹਾਂ **ਵਾ:** ਪਰਮੇਸ਼ਰ ਦੀ ਕਿਰਪਾ ਦ੍ਰਿਸ਼ਟੀ ਹੋਣੇ ਕਰਕੇ ਮੈਂ ਤਾਂ ਭੋਰਾ = ਪ੍ਰਕਾਸ਼ ਵਾਲੀ ਮਤ ਵਾਲਾ ਹਾਂ **ਵਾ:** ਬ੍ਰਹਮ ਗਿਆਨ ਦਾ ਪ੍ਰਕਾਸ਼ ਬੁੱਧੀ ਵਿਚ ਹੋ ਗਿਆ ਹੈ। ਅਰਥਾਤ ਇਹ ਠੀਕ ਹੈ ਤੁਹਾਡੇ ਖ਼ਿਆਲ ਅਨੁਸਾਰ ਮੈਂ ਭੋਰਾ = ਥੋੜੀ ਮਤ ਵਾਲਾ ਹਾਂ, ਪਰੰਤੂ ਗੁਰਾਂ ਦਾ ਦੱਸਿਆ ਹੋਇਆ ਕੁਝ ਮੇਰਾ ਵੀ ਗਿਆਨ ਸਮਝੋ।

## ਜਉ ਤਨੁ ਕਾਸੀ ਤਜਹਿ ਕਬੀਰਾ; ਰਮਈਐ, ਕਹਾ ਨਿਹੋਰਾ ॥੧॥ਰਹਾਉ॥

ਕਬੀਰਾ = ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਉ = ਜੇ ਮੈਂ ਕਾਂਸ਼ੀ ਵਿਚ ਤਨੁ = ਸਰੀਰ ਤਜਹਿ = ਛੱਡ ਦਿੰਦਾ ਤਾਂ ਫੇਰ ਰਮਈਐ = ਸਰਬ ਵਿਆਪਕ ਪਰਮੇਸ਼ਰ ਦਾ ਮੇਰੇ ਉੱਤੇ ਕਹਾ = ਕੀ ਨਿਹੋਰਾ = ਅਹਿਸਾਨ ਹੋਣਾ ਸੀ **ਵਾ:** ਰਮਈਐ = ਪਰਮੇਸ਼ਰ ਦੇ ਅੱਗੇ ਫਿਰ ਕਹਾ = ਕੀ ਮੁਕਤ ਹੋਣ ਵਾਸਤੇ ਨਿਹੋਰਾ = ਬੇਨਤੀਆਂ ਕਰਨੀਆਂ ਹਨ **ਵਾ:** ਲੋਕਾਂ ਨੇ ਪਰਮੇਸ਼ਰ ਨੂੰ ਨਿਹੋਰਾ = ਉਲਾਂਭੇ ਦਿੰਦਿਆਂ ਕਹਾ = ਕਹਿਣਾ ਸੀ ਕਿ ਕਬੀਰ ਭਗਤੀ ਕਰਕੇ ਮੁਕਤ ਨਹੀਂ ਹੋਇਆ, ਕਾਂਸ਼ੀ ਵਿਚ ਰਹਿਣੇ ਕਰਕੇ ਮੁਕਤ ਹੋਇਆ ਹੈ ਅਰਥਾਤ ਸ਼ਿਵਜੀ ਨੇ ਮੁਕਤ ਕੀਤਾ ਹੈ, ਇਸ ਕਰਕੇ ਮੈਂ ਸ਼ਿਵਜੀ ਤੋਂ ਕੈਲਾਸ਼ ਪਰਬਤ ਦੀ ਪ੍ਰਾਪਤੀ ਰੂਪ ਮੁਕਤੀ ਨਹੀਂ ਲੈਣੀ **ਵਾ:** ਪਰਮੇਸ਼ਰ ਦੀ ਭਗਤੀ ਕਰਕੇ ਬ੍ਰਹਮ ਗਿਆਨ ਦੀ ਪ੍ਰਾਪਤੀ ਦਾ ਕੀ ਲਾਭ ਹੋਇਆ, ਭਾਵ ਜੇਕਰ ਮੈਂ ਹੜੰਬੇ ਦੀ ਧਰਤੀ 'ਤੇ ਰਹਿ ਕੇ ਮ੍ਰਿਤੂ ਹੋ ਕੇ ਕੈਵਲ ਮੋਖ ਨੂੰ ਪਾ ਲਵਾਂਗਾ, ਤਦ ਹੀ ਮੈਂ ਪਰਮੇਸ਼ਰ ਦੀ ਭਾਉ-ਭਗਤੀ ਦਾ ਪ੍ਰਤਾਪ ਜਾਣਾਂਗਾ॥੧॥ਰਹਾਉ॥

ਕਬੀਰ ਜੀ ਦੇ ਮਿਲਾਪੀ ਸੰਤ ਤੇ ਲੋਈ ਜੀ ਕਹਿਣ ਲੱਗੇ ਕਿ ਤੁਸੀਂ ਕਾਂਸ਼ੀ ਵਿਚ ਚੱਲ ਕੇ ਰਹੋ, ਤਾਂ ਕਬੀਰ ਜੀ ਉੱਤਰ ਦਿੰਦੇ ਹਨ:

## ਕਹਤੁ ਕਬੀਰੁ ਸੁਨਹੁ ਰੇ ਲੋਈ; ਭਰਮਿ ਨ ਭੂਲਹੁ ਕੋਈ ॥

ਕਬੀਰ ਸਾਹਿਬ ਜੀ ਕਹਤੁ = ਕਥਨ ਕਰਦੇ ਹਨ ਕਿ ਰੇ = ਹੇ ਲੋਈ ਤੇ ਸੰਤ ਜਨੋਂ **ਵਾ:** ਹੇ ਲੋਈ = ਸ੍ਰਿਸ਼ਟੀ ਦੇ ਲੋਕੋ! ਤੁਸੀਂ ਸਾਡੀ ਸਿੱਖਿਆ ਸੁਨਹੁ = ਸੁਣਨਾ ਕਰੋ! ਕੋਈ ਵੀ ਭਰਮ ਵਿਚ ਨਾ ਭੂਲਹੁ = ਭੁੱਲਣਾ ਕਰੋ ਕਿ ਕੇਵਲ ਕਾਂਸ਼ੀ ਵਿਚ ਹੀ ਰਹਿ ਕੇ ਮੁਕਤ ਹੋਈਦਾ ਹੈ।

## ਕਿਆ ਕਾਸੀ ਕਿਆ ਊਖਰੁ ਮਗਹਰੁ; ਰਾਮੁ ਰਿਦੈ ਜਉ ਹੋਈ ॥੨॥੩॥

ਜਉ = ਜੇਕਰ ਰਿਦੈ = ਹਿਰਦੇ ਵਿਚ ਰਾਮੁ = ਪਰਮੇਸ਼ਰ ਦਾ ਨਾਮ ਹੋਈ = ਹੋਵੇ ਤਾਂ ਫੇਰ ਕਿਆ = ਕੀ ਕਾਂਸ਼ੀ ਦੀ ਧਰਤੀ ਕਿਆ = ਕੀ ਊਖਰੁ = ਕਲਰ ਦੀ ਧਰਤੀ ਤੇ ਕੀ ਮਗਹਰੁ = ਹੜੰਬੇ ਦੀ ਧਰਤੀ ਹੈ **ਵਾ:** ਭਾਵੇਂ ਕਲਰ ਧਰਤੀ ਦੀ ਨਿਆਈਂ ਨਿਸ਼ਰਧਕ ਹਿਰਦੇ ਵਾਲਿਆਂ ਦੀ ਕੁਸੰਗਤ ਵਿਚ ਜਾ ਕੇ ਸਰੀਰ ਛੱਡ ਦੇਈਏ, ਇਉਂ ਜਿਥੇ ਮਰਜ਼ੀ ਸਰੀਰ ਛੁੱਟ ਜਾਵੇ, ਉਥੇ ਹੀ ਮੁਕਤ ਹੋ ਜਾਈਦਾ ਹੈ ਕਿਉਂਕਿ ਸਰਬ ਜਗ੍ਹਾ ਮੁਕਤ ਸਰੂਪ ਹੀ ਹੈ॥੨॥੩॥

**ਉਥਾਨਕਾ :** ਕਬੀਰ ਸਾਹਿਬ ਜੀ ਨੂੰ ਕੁਝ ਪ੍ਰੇਮੀ ਕਹਿਣ ਲੱਗੇ ਕਿ ਕਬੀਰ ਜੀ ਤੁਸੀਂ ਕਾਸ਼ੀ ਨੂੰ ਸਦਾ ਮੁਕਤੀ ਦਾ ਵਰਤ ਨਹੀਂ ਸਮਝਦੇ, ਤਾਂ ਸੁਣ ਕੇ ਕਬੀਰ ਜੀ ਨੇ ਸ਼ਬਦ ਉਚਾਰਨ ਕਰਦਿਆਂ ਕਿਹਾ ਕਿ ਪਰਮੇਸ਼ਰ ਦੇ ਨਾਮ ਤੋਂ ਬਿਨਾਂ ਘਾਟਾ ਹੀ ਘਾਟਾ ਹੈ।

## ਇੰਦ੍ਰ ਲੋਕ; ਸਿਵ ਲੋਕਹਿ ਜੈਬੋ ॥ ਓਛੇ ਤਪ ਕਰਿ; ਬਾਹੁਰਿ[੧] ਐਬੋ ॥੧॥

ਹੇ ਭਾਈ! ਜੇਕਰ ਕੋਈ ਪੁਰਖ ਤਪ ਜਾਂ ਪੁੰਨਾਂ ਦੇ **ਵਾ:** ਸਕਾਮ ਕਰਮਾਂ ਦੇ ਪ੍ਰਤਾਪ ਕਰ ਕੇ ਇੰਦ੍ਰ ਲੋਕ **ਵਾ:** ਇੰਦਰਪੁਰੀ ਨੂੰ ਜਾਂ ਸ਼ਿਵ ਲੋਕਹਿ = ਲੋਕ ਭਾਵ ਸ਼ਿਵ ਦੀ ਪੁਰੀ ਕੈਲਾਸ਼ ਪਰਬਤ ਵਿਚ ਚਲਿਆ ਭੀ ਜੈਬੋ = ਜਾਵੇਗਾ। ਤਾਂ ਫੇਰ ਓਛੇ = ਤੁਛ ਤਪ = ਤਪੱਸਿਆ ਦੇ ਹੋਣੇ ਕਰਿ = ਕਰਕੇ **ਵਾ:** ਸਕਾਮ ਤਪ ਦੇ ਕਰਨ ਨਾਲ **ਵਾ:** ਓਛੇ = ਤੁਛਪੁਣੇ ਵਿਚ ਤਪ ਕਰਨ ਵਾਲੇ ਦੇਵਤਿਆਂ ਦੀ ਉਪਾਸ਼ਨਾ ਕਰਨ ਵਾਲਾ ਬਾਹੁਰਿ[੧] = ਮੁੜ ਕੇ ਜੂਨਾਂ ਵਿਚ ਐਬੋ = ਆ ਜਾਵੇਗਾ॥੧॥

***ਪ੍ਰਸ਼ਨ :*** *ਕਬੀਰ ਸਾਹਿਬ ਜੀ! ਕੁਝ ਪਰਮੇਸ਼ਰ ਤੋਂ ਧਨ ਪਦਾਰਥ ਆਦਿ ਮੰਗ ਲਵੋ?*

***ਉੱਤਰ :*** ਤਾਂ ਸੁਣ ਕੇ ਉੱਤਰ ਦਿੰਦੇ ਹਨ:

## ਕਿਆ ਮਾਂਗਉ; ਕਿਛੁ ਥਿਰੁ ਨਾਹੀ ॥ ਰਾਮ ਨਾਮ; ਰਖੁ ਮਨ ਮਾਹੀ ॥੧॥ਰਹਾਉ॥

ਹੇ ਭਾਈ! ਅਸੀਂ ਪਰਮੇਸ਼ਰ ਕੋਲੋਂ ਕਿਆ = ਕੀ ਪਦਾਰਥ ਮਾਂਗਉ = ਮੰਗੀਏ, ਕਿਉਂਕਿ ਕਿਛੁ = ਕੁਝ ਵੀ ਥਿਰੁ = ਇਸਥਿਤ (ਅਚੱਲ) ਰਹਿਣ ਵਾਲਾ ਨਾਹੀ = ਨਹੀਂ ਹੈ। ਇਸ ਲਈ ਅਸੀਂ ਸੰਸਾਰਕ ਪਦਾਰਥਾਂ ਦੇ ਖ਼ਿਆਲ ਨੂੰ ਛੱਡ ਕੇ ਇਹੋ ਹੀ ਕਹਿੰਦੇ ਹਾਂ ਕਿ ਹੇ ਮੇਰੇ ਪਿਆਰੇ ਮਨਾਂ **ਵਾ:** ਹੇ ਭਾਈ! ਰਾਮ = ਪਰਮੇਸ਼ਰ ਦੇ ਨਾਮ ਨੂੰ ਆਪਣੇ ਮਨ = ਹਿਰਦੇ ਮਾਹੀ = ਵਿਚ ਵਸਾ ਕੇ ਰਖੁ = ਰੱਖਣਾ ਕਰੋ ਕਿਉਂਕਿ ਨਾਮ ਹੀ ਸੰਸਾਰ ਵਿਚ ਅਚੱਲ ਰਹਿਣ ਵਾਲਾ ਪਦਾਰਥ ਹੈ॥੧॥ਰਹਾਉ॥

---

੧. ***ਨੋਟ :*** ਸ਼ੁੱਧ ਪਾਠ 'ਬਾਹੁਰਿ' ਹਾਹੇ ਨੂੰ ਔਂਕੜ ਨਾਲ ਹੀ ਹੈ, ਜੇਕਰ ਹਾਹੇ ਨੂੰ ਔਂਕੜ ਨਾ ਹੋਵੇ ਤਾਂ ਅਰਥ ਇਉਂ ਬਣੇਗਾ, ਉਹ ਮੁਕਤੀ ਵਾਲੇ ਥਾਂ ਨੂੰ ਛੱਡ ਕੇ ਬਾਹਰਿ ਸੰਸਾਰ ਵਿਚ ਆਉਣਾ ਪਵੇਗਾ।

## ਸੋਭਾ ਰਾਜ; ਬਿਭੈ ਬਡਿਆਈ ॥ ਅੰਤਿ ਨ ਕਾਹੂ; ਸੰਗ ਸਹਾਈ ॥੨॥

ਇਸ ਸੰਸਾਰ ਵਿਚ ਰਾਜਾ ਬਣ ਕੇ ਰਾਜ ਕਰਨ ਦੀ ਸੋਭਾ = ਵਡਿਆਈ ਪ੍ਰਾਪਤੀ ਹੋਣੀ ਭਾਵ ਹਕੂਮਤ ਪ੍ਰਾਪਤ ਹੋ ਜਾਣੀ ਅਤੇ ਜੋ ਬਿਭੈ = ਵਿਭੂਤੀ ਭਾਵ ਮਾਇਆ ਇਕੱਤਰ ਕਰਨ ਦੀ ਬਹੁਤੀ ਵਡਿਆਈ = ਸ਼ੋਭਾ ਹੈ। ਇਹ ਸੰਸਾਰਕ ਵਡਿਆਈ ਅੰਤਿ = ਅਖ਼ੀਰ ਦੇ ਸਮੇਂ ਭਾਵ ਪ੍ਰਾਣਾਂ ਦੇ ਵਿਜੋਗ ਕਾਲ ਵਿਚ ਕਾਹੂ = ਕਿਸੇ ਦੇ ਸੰਗ = ਨਾਲ ਜਾ ਕੇ ਪ੍ਰਲੋਕ ਵਿਚ ਸਹਾਈ = ਸਹਾਇਤਾ ਨ = ਨਹੀਂ ਕਰਦੀ ॥੨॥

## ਪੁਤ੍ਰ ਕਲਤ੍ਰ; ਲਛਮੀ ਮਾਇਆ ॥ ਇਨ ਤੇ ਕਹੁ; ਕਵਨੈ ਸੁਖੁ ਪਾਇਆ ॥੩॥

ਪੁੱਤਰ ਕਲਤ੍ਰ = ਇਸਤਰੀ ਲਛਮੀ = ਮਾਇਆ ਆਦਿ ਸਾਰੇ ਮਾਇਆ = ਛਲ ਰੂਪ ਹਨ **ਵਾ:** ਪੁੱਤਰ ਦੀ ਕਲਤ੍ਰ = ਇਸਤਰੀ, ਭਾਵ ਨੂੰਹ ਆਦਿ, ਲਛਮੀ = ਆਪਣੀ ਇਸਤਰੀ ਤੇ ਮਾਇਆ = ਧਨ ਰੋਕੜੀ ਆਦਿ। ਇਨ = ਇਨ੍ਹਾਂ ਦੀ ਸੰਗਤ ਤੇ = ਤੋਂ ਕਹੁ = ਦੱਸੋ, ਕਵਨੈ = ਕਿਸ ਪੁਰਖ ਨੇ ਸੁਖ ਪਾਇਆ = ਪਾਉਣਾ ਕੀਤਾ ਹੈ, ਭਾਵ ਕਿਸੇ ਨੇ ਵੀ ਸੁਖ ਨਹੀਂ ਪਾਇਆ ॥੩॥

## ਕਹਤ ਕਬੀਰ; ਅਵਰ ਨਹੀ ਕਾਮਾ ॥
## ਹਮਰੈ ਮਨ; ਧਨ ਰਾਮ ਕੋ ਨਾਮਾ ॥੪॥੪॥

ਕਬੀਰ ਸਾਹਿਬ ਜੀ ਕਹਤ = ਕਥਨ ਕਰਦੇ ਹਨ ਕਿ ਸਾਡੇ ਤਾਂ ਪਰਮੇਸ਼ਰ ਦਾ ਨਾਮ ਜਪਣ ਤੋਂ ਬਗ਼ੈਰ ਅਵਰ = ਹੋਰ ਕੋਈ ਵੀ ਪਦਾਰਥ ਕਾਮਾ = ਕੰਮ ਆਉਣ ਵਾਲਾ ਨਹੀਂ ਹੈ **ਵਾ:** ਅਸੀਂ ਤਾਂ ਸੰਸਾਰਕ ਪਦਾਰਥਾਂ ਦੀ ਕਾਮਾ = ਕਾਮਨਾ ਵਾਲਾ ਹੋਰ ਕੋਈ ਵੀ ਕੰਮ ਨਹੀਂ ਕਰਨਾ ਚਾਹੁੰਦੇ, ਜੋ ਸੰਸਾਰ **ਵਾ:** ਜੂਨਾਂ ਵਿਚ ਲਿਆਉਣ ਵਾਲਾ ਹੋਵੇ। ਇਸ ਲਈ ਹਮਰੈ = ਸਾਡੇ ਮਨ = ਹਿਰਦੇ ਵਿਚ ਤਾਂ ਰਾਮ = ਪਰਮੇਸ਼ਰ ਕੋ = ਦਾ ਨਾਮਾ = ਨਾਮ ਰੂਪ ਧਨ ਹੀ ਹੈ ॥੪॥੪॥

ਅੱਗੇ ਭਗਤ ਕਬੀਰ ਜੀ ਪਰਮੇਸ਼ਰ ਦੇ ਨਾਮ ਦੀ ਮਹਿਮਾ ਵਰਣਨ ਕਰਦਿਆਂ ਵੈਰਾਗਮਈ ਸ਼ਬਦ ਉਚਾਰਨ ਕਰਦੇ ਹਨ :

## ਰਾਮ ਸਿਮਰਿ ਰਾਮ ਸਿਮਰਿ; ਰਾਮ ਸਿਮਰਿ ਭਾਈ ॥

ਹੇ ਭਾਈ ! ਸਾਰੇ ਰਾਮ = ਰਮਿਆ ਹੋਇਆ ਪਰਮੇਸ਼ਰ ਸਿਮਰਿ = ਸਿਮਰਨੇ ਜੋਗ ਹੈ, ਜਿਨ੍ਹਾਂ ਜਿਨ੍ਹਾਂ ਪੁਰਖਾਂ ਨੇ ਉਸ ਪਰਮੇਸ਼ਰ ਦੇ ਨਾਮ ਨੂੰ ਸਿਮਰਿ = ਸਿਮਰਿਆ ਹੈ, ਉਹ ਰਾਮ = ਵਿਆਪਕ ਸਰੂਪ ਪਰਮੇਸ਼ਰ ਦਾ ਰੂਪ ਹੀ ਹੋ ਗਏ ਹਨ, ਇਸ ਲਈ ਤੁਸੀਂ ਵੀ ਮਨ, ਬਾਣੀ, ਸਰੀਰ ਕਰਕੇ ਰਾਮ = ਪਰਮੇਸ਼ਰ ਦੇ ਨਾਮ ਨੂੰ ਸਿਮਰਿ = ਸਿਮਰਨਾ ਕਰੋ **ਅਥਵਾ** ਸਰੀਰ ਦੇ ਰੋਮ ਰੋਮ ਕਰਕੇ ਸਿਮਰਿ = ਸਿਮਰਨੇ ਯੋਗ ਜੋ ਰਾਮ = ਪਰਮੇਸ਼ਰ ਦਾ ਸਿਮਰਿ = ਸਿਮਰਨ ਹੈ, ਉਸ ਰਾਮ = ਰਮੇ ਹੋਏ ਪਰਮੇਸ਼ਰ ਦੇ ਰਾਮ ਨਾਮ ਨੂੰ ਗੁਰਾਂ ਦੀ ਸੰਗਤ ਕਰਕੇ ਸਿਮਰਿ = ਸਿਮਰਨਾ ਕਰੋ **ਅਥਵਾ** ਹੇ ਭਾਈ ! ਰਾਮ = ਪਰਮੇਸ਼ਰ ਦੇ ਨਾਮ ਨੂੰ ਸਿਮਰ ਕੇ ਜੀਵ ਪਿੱਛੇ ਭੂਤ ਕਾਲ ਵਿਚ ਵੀ ਤਰ ਗਏ ਸਨ, ਹੁਣ ਵਰਤਮਾਨ ਕਾਲ ਵਿਚ ਵੀ ਪਰਮੇਸ਼ਰ ਦਾ ਨਾਮ ਸਿਮਰ ਕੇ ਜੀਵ ਤਰ ਰਹੇ ਹਨ ਤੇ ਅੱਗੇ ਭਵਿੱਖਤ ਕਾਲ ਵਿਚ ਵੀ ਪਰਮੇਸ਼ਰ ਦਾ ਨਾਮ ਸਿਮਰ ਕੇ ਜੀਵ ਸੰਸਾਰ-ਸਮੁੰਦਰ ਤੋਂ ਤਰ ਜਾਣਗੇ। ਕਿਉਂਕਿ

## ਰਾਮ ਨਾਮ ਸਿਮਰਨ ਬਿਨੁ; ਬੂਡਤੇ ਅਧਿਕਾਈ ॥੧॥ਰਹਾਉ॥

ਰਾਮ = ਪਰਮੇਸ਼ਰ ਦੇ ਨਾਮ ਦਾ ਸਿਮਰਨ = ਭਜਨ ਕਰਨ ਤੋਂ ਬਿਨੁ = ਬਗ਼ੈਰ ਅਧਿਕਾਈ = ਅਧਿਕ ਤੋਂ ਅਧਿਕ ਭਾਵ ਧਨ ਪਦਾਰਥ ਕਰਕੇ ਵੱਡਿਆਂ ਤੋਂ ਵੱਡੇ ਕਹਾਉਣ ਵਾਲੇ ਸਾਰੇ ਜੀਵ ਕਾਲ ਰੂਪੀ ਨਦੀ ਵਿਚ **ਵਾ:** ਸੰਸਾਰ-ਸਮੁੰਦਰ ਵਿਚ ਬੂਡਤੇ = ਡੁੱਬਦੇ ਜਾਂਦੇ ਹਨ ॥੧॥ਰਹਾਉ॥

## ਬਨਿਤਾ ਸੁਤ ਦੇਹ ਗ੍ਰੇਹ; ਸੰਪਤਿ ਸੁਖਦਾਈ ॥

ਹੇ ਭਾਈ! ਜੋ ਤੂੰ ਬਨਿਤਾ = ਇਸਤਰੀ, ਸੁਤ = ਪੁੱਤਰ, ਦੇਹ = ਸਰੀਰ, ਗ੍ਰੇਹ = ਘਰ, ਸੰਪਤਿ = ਹਾਥੀ, ਘੋੜੇ ਆਦਿਕ ਮਾਲ ਜੋ ਜੀਵ ਨੇ ਸੁਖਦਾਈ = ਸੁਖ ਦੇਣ ਵਾਲੀਆਂ ਮੰਨੀਆਂ ਹਨ।

## ਇਨ੍ ਮੈ ਕਛੁ ਨਾਹਿ ਤੇਰੋ; ਕਾਲ ਅਵਧ ਆਈ ॥੧॥

ਜਿਸ ਵਕਤ ਅਵਧ = ਉਮਰ ਦਾ ਕਾਲ ਆਈ = ਆ ਗਿਆ **ਵਾ:** ਅਵਧ = ਔਧੀ ਆ ਗਈ **ਵਾ:** ਮਰਨ ਦੇ ਕਾਲ = ਸਮੇਂ ਦੀ ਅਵਧ = ਹੱਦ ਆਈ = ਆ ਗਈ **ਵਾ:** ਜਦੋਂ ਉਮਰ ਦੇ ਅਵਧ (ਅ + ਵਧ) ਵਧ = ਵਧਣ ਤੋਂ ਅ = ਰਹਿਤ ਕਾਲ ਦੀ ਫਾਸੀ ਆ ਗਈ ਭਾਵ ਮੌਤ ਦਾ ਦਿਨ ਆ ਗਿਆ, ਉਸ ਵੇਲੇ ਇਨ੍ = ਇਨ੍ਹਾਂ ਪਦਾਰਥਾਂ ਮੈ = ਵਿੱਚੋਂ ਕਛੁ = ਕੁਝ ਵੀ ਤੇਰੋ = ਤੇਰੇ ਨਾਲ ਨਾਹਿ = ਨਹੀਂ ਜਾਣਾ ਹੈ ॥੧॥

## ਅਜਾਮਲ ਗਜ ਗਨਿਕਾ; ਪਤਿਤ ਕਰਮ ਕੀਨੇ ॥

ਅਜਾਮਲ, ਗਜ = ਹਾਥੀ ਤੇ ਗਨਿਕਾ (**ਵਾ:** ਗਨਿਕਾ = ਵੇਸਵਾ) ਇਨ੍ਹਾਂ ਨੇ ਸਾਰੀ ਉਮਰ ਪਤਿਤ = ਗਿਰਾਵਟ ਵਾਲੇ ਕਰਮ **ਵਾ:** ਪਤਿਤ = ਪਾਪ ਕਰਮ ਕੀਨੇ = ਕੀਤੇ ਸਨ।[੧]

## ਤੇਊ ਉਤਰਿ ਪਾਰਿ ਪਰੇ; ਰਾਮ ਨਾਮ ਲੀਨੇ ॥੨॥

ਸੰਤਾਂ ਦੀ ਕਿਰਪਾ ਨਾਲ ਰਾਮ = ਪਰਮੇਸ਼ਰ ਦਾ ਨਾਮ ਲੀਨੇ = ਲੈਣੇ ਕਰਕੇ ਤੇਉ = ਉਹ ਵੀ ਸੰਸਾਰ-ਸਮੁੰਦਰ ਤੋਂ ਪਾਰ ਉਤਰ ਕੇ ਮੁਕਤ ਰੂਪੀ ਕਿਨਾਰੇ 'ਤੇ ਪਰੇ = ਪੈ ਗਏ ॥੨॥

## ਸੂਕਰ ਕੂਕਰ ਜੋਨਿ ਭ੍ਰਮੇ; ਤਊ ਲਾਜ ਨ ਆਈ ॥

ਹੇ ਭਾਈ! ਤੁਸੀਂ ਸੂਕਰ = ਸੂਰ, ਕੂਕਰ = ਕੁੱਤੇ ਆਦਿ ਇਨ੍ਹਾਂ ਜੋਨਿ = ਜੂਨਾਂ ਵਿੱਚੋਂ ਭ੍ਰਮੇ = ਭਰਮਦੇ ਆਏ ਹੋ ਤੇ ਹੁਣ ਮਨੁੱਖਾ ਦੇਹੀ ਮਿਲੀ ਹੈ, ਤਊ = ਤਾਂ ਵੀ ਹੁਣ ਤੁਹਾਨੂੰ ਲਾਜ = ਸ਼ਰਮ ਨ = ਨਹੀਂ ਆਈ = ਆਉਂਦੀ ਕਿ ਫੇਰ ਟੇਢੀਆਂ ਜੂਨਾਂ ਵਿਚ ਭਰਮਾਂਗੇ।

## ਰਾਮ ਨਾਮ ਛਾਡਿ ਅੰਮ੍ਰਿਤ; ਕਾਹੇ ਬਿਖੁ ਖਾਈ ॥੩॥

ਹੇ ਭਾਈ! ਰਾਮ = ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਛਾਡਿ = ਛੱਡ ਕੇ ਕਾਹੇ = ਕਿਸ ਵਾਸਤੇ ਵਿਸ਼ਿਆਂ ਰੂਪੀ ਬਿਖੁ = ਜ਼ਹਿਰ ਖਾਈ = ਖਾਂਦੇ ਹੋ ॥੩॥

## ਤਜਿ ਭਰਮ ਕਰਮ ਬਿਧਿ ਨਿਖੇਧ; ਰਾਮ ਨਾਮੁ ਲੇਹੀ ॥

ਇਸ ਲਈ ਭਰਮ ਰੂਪ **ਵਾ:** ਭਰਮ = ਭਰਮਾਉਣ ਵਾਲੇ ਬਿਧਿ ਨਿਖੇਧ ਕਰਮਾਂ ਨੂੰ ਤਜਿ = ਛੱਡ ਕੇ ਰਾਮ = ਪਰਮੇਸ਼ਰ ਦਾ ਨਾਮ ਲੇਹੀ = ਲੈਣਾ ਕਰੋ **ਅਥਵਾ** ਸੱਜੇ ਪਾਸੇ ਦੇ ਸਕਾਮ ਕਰਮਾਂ ਤੇ ਖੱਬੇ ਪਾਸੇ ਦੇ ਪਾਪ ਕਰਮ ਇਨ੍ਹਾਂ ਦੋਹਾਂ ਭਰਮਾਂ ਨੂੰ ਛੱਡ ਕੇ **ਵਾ:** ਭਰਮਾਉਣੇ ਵਾਲੇ ਬ੍ਰਹਮ ਹੱਤਿਆ ਕਰਨੀ ਆਦਿ ਨਿਖੇਧ ਕਰਮਾਂ ਨੂੰ ਤਜਿ = ਤਿਆਗ ਕੇ ਵਿਧੀ ਕਰਮ ਜੋ ਰਾਮ = ਪਰਮੇਸ਼ਰ ਦਾ ਨਾਮ ਹੈ ਉਸ ਨੂੰ ਲੇਹੀ = ਲੈਣਾ ਕਰੋ (ਜਪਣਾ ਕਰੋ)।

---

੧. ***ਨੋਟ:*** ਅਜਾਮਲ, ਹਾਥੀ ਤੇ ਤੰਦੂਏ ਅਤੇ ਗਨਿਕਾ ਦੀ ਸਾਖੀ ਇਸੇ ਪੋਥੀ ਵਿਚ "ਮਨ ਰੇ ਪ੍ਰਭ ਕੀ ਸਰਨਿ ਬਿਚਾਰੋ॥" (ਅੰਗ ੬੩੨) ਤੇ ਵਿਸਤਾਰ ਸਹਿਤ ਅੰਕਤ ਹੈ।

## ਗੁਰ ਪ੍ਰਸਾਦਿ ਜਨ ਕਬੀਰ; ਰਾਮੁ ਕਰਿ ਸਨੇਹੀ ॥੪॥੫॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਜਨ = ਪੁਰਖੋ ! ਗੁਰ = ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਰਾਮ = ਪਰਮੇਸ਼ਰ ਨੂੰ ਆਪਣਾ ਸਨੇਹੀ = ਪਿਆਰਾ ਬਣਾਉਣਾ ਕਰਿ = ਕਰੋ **ਵਾ:** ਪਰਮੇਸ਼ਰ ਦੇ ਨਾਮ ਦੇ ਸਨੇਹੀ = ਪ੍ਰੇਮੀ ਬਣ ਕਰਕੇ ਹੋਰ ਸਾਰੇ ਕੁਕਰਮਾਂ ਨੂੰ ਛੱਡ ਦੇਵੋ ਤਾਂ ਫੇਰ ਮੁਕਤ ਹੋ ਜਾਵੋਗੇ ॥੪॥੫॥

***ਨੋਟ :*** ਇਥੇ ਤਕ ਧਨਾਸਰੀ ਰਾਗਣੀ ਵਿਚ ਭਗਤ ਕਬੀਰ ਜੀ ਦੇ ਪੰਜ ਸ਼ਬਦ ਹੋ ਚੁੱਕੇ ਹਨ।

## ਧਨਾਸਰੀ ਬਾਣੀ ਭਗਤ ਨਾਮਦੇਵ ਜੀ ਕੀ

## ੧ਓ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਇਕ ਵਾਰ ਭਗਤ ਨਾਮਦੇਵ ਜੀ ਆਪਣੀ ਬਿਰਧ ਮਾਤਾ ਤੇ ਪਰਿਵਾਰ ਸਮੇਤ ਤੀਰਥ ਯਾਤਰਾ ਕਰਨ ਵਾਸਤੇ ਚਲੇ ਗਏ, ਪਿੱਛੋਂ ਭਗਤ ਨਾਮਦੇਵ ਜੀ ਦੇ ਪੜੋਸੀ ਇਕ ਹੰਕਾਰੀ ਸ਼ਾਹੂਕਾਰ ਨੇ ਆਪਣੀ ਹਵੇਲੀ ਬਣਾਉਂਦਿਆਂ ਹੋਇਆਂ ਕਾਰੀਗਰ ਦੇ ਸਲਾਹ ਦੇਣ 'ਤੇ ਕਿ ਜੇਕਰ ਇਹ ਛੱਪਰੀ ਵਾਲੀ ਥਾਂ ਵਿਚ ਮਿਲ ਪਵੇ ਤਾਂ ਹਵੇਲੀ ਚਾਰ ਕੋਨੀ ਸੁੰਦਰ ਬਣ ਸਕਦੀ ਹੈ। ਸ਼ਾਹੂਕਾਰ ਨੂੰ ਧਨ ਦਾ ਹੰਕਾਰ ਸੀ ਕਿ ਇਹ ਗ਼ਰੀਬ (ਭਗਤ) ਮੇਰਾ ਕੀ ਵਿਗਾੜ ਦੇਵੇਗਾ, ਜੇ ਬਹੁਤਾ ਕਹੇਗਾ ਤਾਂ ਆਪਣੀ ਜਗ੍ਹਾ ਦੀ ਕੀਮਤ ਲੈ ਲਵੇਗਾ, ਇਉਂ ਜਾਣ ਕੇ ਨਾਮਦੇਵ ਜੀ ਦੀ ਛੱਪਰੀ ਆਪਣੇ ਮਜ਼ਦੂਰਾਂ ਨੂੰ ਹੁਕਮ ਦੇ ਕੇ ਕੂੜੇ ਕਰਕਟ ਵਾਲੀ ਥਾਂ 'ਤੇ ਰਖਵਾ ਦਿੱਤੀ ਤੇ ਛੱਪਰੀ ਵਾਲੀ ਥਾਂ ਚੰਗੀ ਤਰ੍ਹਾਂ ਸਾਫ਼ ਕਰਾ ਕੇ ਆਪਣੀ ਹਵੇਲੀ ਬਣਾਉਣ ਵਾਲੀ ਜਗ੍ਹਾ ਵਿਚ ਰਲਾ ਲਈ। ਉਸ ਜਗ੍ਹਾ ਦੇ ਰਲਾਉਣੇ ਕਰਕੇ ਸ਼ਾਹੂਕਾਰ ਦੀ ਹਵੇਲੀ ਬੜੀ ਸੁੰਦਰ ਬਣ ਗਈ। ਕੁਝ ਸਮੇਂ ਬਾਅਦ ਜਦੋਂ ਭਗਤ ਨਾਮਦੇਵ ਜੀ ਤੀਰਥ ਯਾਤਰਾ ਤੋਂ ਵਾਪਸ ਆਏ ਤਾਂ ਕੀ ਵੇਖਦੇ ਹਨ ਕਿ ਛੱਪਰੀ ਵਾਲੀ ਜਗ੍ਹਾ ਵਿਚ ਇਕ ਸੁੰਦਰ ਹਵੇਲੀ ਬਣੀ ਹੋਈ ਹੈ, ਪੁੱਛਣ ਤੋਂ ਕਿ ਇਥੇ ਇਕ ਭਗਤਾਂ ਦੀ ਛੱਪਰੀ ਸੀ ਤਾਂ ਕਿਸੇ ਸੱਜਣ ਨੇ ਕਿਹਾ ਕਿ ਤੇਰੀ ਛੱਪਰੀ ਤੋੜ ਕੇ ਇਸ ਧਨ ਦੇ ਹੰਕਾਰੀ ਸ਼ਾਹੂਕਾਰ ਨੇ ਆਪਣੀ ਹਵੇਲੀ ਬਣਾ ਲਈ ਹੈ। ਜਦੋਂ ਭਗਤ ਨਾਮਦੇਵ ਜੀ ਨੇ ਸ਼ਾਹੂਕਾਰ ਨੂੰ ਆ ਕੇ ਪੁੱਛਿਆ ਤਾਂ ਸ਼ਾਹੂਕਾਰ ਕਹਿਣ ਲੱਗਾ ਤੂੰ ਕਿਤੇ ਹੋਰ ਗੁਜ਼ਾਰਾ ਕਰ ਲੈ, ਭਗਤ ਨਾਮਦੇਵ ਜੀ ਨੇ ਆਪਣੀ ਦਿਬ ਦ੍ਰਿਸ਼ਟੀ ਦੁਆਰਾ ਉਸ ਦਾ ਅੰਤ ਸਮਾਂ ਨੇੜੇ ਆਇਆ ਵੇਖ ਕੇ ਉਸ ਦਾ ਹੰਕਾਰ ਤੋੜਨ ਵਾਸਤੇ ਸ਼ਬਦ ਉਚਾਰਨ ਕਰਕੇ ਸਿੱਖਿਆ ਦਿੱਤੀ ਹੁਣ ਧਨਾਸਰੀ ਰਾਗਣੀ ਵਿਚ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਭਾਈ ਗੁਰਦਾਸ ਜੀ ਤੋਂ ਭਗਤ ਨਾਮਦੇਵ ਜੀ ਕੀ = ਦੀ ਬਾਣੀ ਲਿਖਾ ਰਹੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਗਹਰੀ ਕਰਿ ਕੈ ਨੀਵ ਖੁਦਾਈ; ਊਪਰਿ ਮੰਡਪ ਛਾਏ ॥

ਹੇ ਭਾਈ ! ਤੂੰ ਗਹਰੀ = ਡੂੰਘੀ ਕਰ ਕੈ = ਕੇ ਨੀਵ = ਨੀਂਹ ਖੁਦਾਈ = ਖੁਦਾਉਣਾ ਭਾਵ ਪੁਟਾਉਣਾ ਕੀਤੀ ਹੈ, ਭਾਵ ਹਵੇਲੀ ਨੂੰ ਪੱਕੀ ਬਣਾਉਣ ਵਾਸਤੇ ਥੱਲੋਂ ਰੋੜਾਂ ਦਾ ਤਲ ਭਾਲ ਕੇ ਨੀਂਹ ਖੁਦਾਉਣਾ ਕੀਤੀ ਹੈ ਤੇ ਉਸ ਦੇ ਊਪਰਿ = ਉੱਤੇ ਦੀਵਾਰਾਂ ਉਸਾਰ ਕੇ ਸੁੰਦਰ ਗੁੰਮਟੀਆਂ ਕੱਢ ਕੱਢ ਕੇ ਮੰਡਪਿ = ਮਹਿਲ ਭਾਵ ਹਵੇਲੀ ਛਾਏ = ਬਣਾਉਣੀ ਕੀਤੀ ਹੈ। ਤੈਨੂੰ ਆਪਣੀ ਉਮਰ ਦਾ ਪਤਾ ਨਹੀਂ ਕਿ ਕਦੋਂ ਮਰ ਜਾਣਾ ਹੈ ਫੇਰ ਵੀ ਤੂੰ ਹੇ ਪੁਰਖ ਮਾਣ ਕਿਉਂ ਕਰਦਾ ਹੈਂ, ਇਹ ਦੱਸ

# ਮਾਰਕੰਡੇ ਤੇ ਕੋ ਅਧਿਕਾਈ; ਜਿਨਿ ਤ੍ਰਿਣ ਧਰਿ ਮੂੰਡ ਬਲਾਏ ॥੧॥

ਹੇ ਭਾਈ! ਮਾਰਕੰਡੇ[੧] ਰਿਖੀ ਤੇ = ਤੋਂ ਹੋਰ ਕੋ = ਕੌਣ ਅਧਿਕਾਈ = ਵੱਡੀ ਆਰਜਾ ਵਾਲਾ ਹੋਣਾ ਹੈ, ਜਿਨਿ = ਜਿਸ ਨੇ ਆਪਣੇ ਮੂੰਡ = ਸਿਰ ਉੱਤੇ ਤ੍ਰਿਣ = ਘਾਸ ਦਾ ਪੂਲਾ ਧਰਿ = ਰੱਖ ਕੇ ਦਿਨ ਬਲਾਏ = ਬਤੀਤ ਕੀਤੇ ॥੧॥

ਅਰਥਾਤ ਮਾਰਕੰਡੇ ਰਿਖੀ ਦੇ ਚਿਤ ਵਿਚ ਇਤਨਾ ਵੈਰਾਗ ਸੀ ਜਦੋਂ ਸਰਦੀ ਪੈਂਦੀ ਸੀ ਤਾਂ ਸਿਰ 'ਤੇ ਕੱਖਾਂ ਦੇ ਬਣੇ ਪੂਲੇ ਨੂੰ ਰੱਖ ਲੈਂਦੇ ਸੀ, ਜਿਸ ਵੇਲੇ ਧੁੱਪ ਲੱਗਦੀ ਸੀ, ਉਦੋਂ ਧੁੱਪ ਵਾਲੇ ਪਾਸੇ ਖੜਾ ਕਰ ਲੈਂਦੇ ਸੀ, ਕਿਸੇ ਨੇ ਰਿਖੀ ਜੀ ਨੂੰ ਪੁੱਛਿਆ ਕਿ ਤੁਸੀਂ ਕੁਟੀਆ ਬਣਾ ਕੇ ਨਹੀਂ ਰਹਿੰਦੇ ਤਾਂ ਮਾਰਕੰਡੇ ਰਿਖੀ ਜੀ ਨੇ ਕਿਹਾ ਕਿਹੜਾ ਬਹੁਤਾ ਸਮਾਂ ਦੁਨੀਆ ਵਿਚ ਜਿਉਣਾ ਹੈ; ਜੈਸਾ ਕਿ ਭਾਈ ਗੁਰਦਾਸ ਜੀ ਨੇ ਕਥਨ ਕੀਤਾ ਹੈ :

**ਕਰਨ ਤਪੱਸਯਾ ਬਨ ਵਿਖੇ, ਵਖਤ ਗੁਜਾਰਨ ਪਿੰਨੀ ਸਾਗੇ।**
**ਲਖ ਵਰ੍ਹਿਆ ਦੀ ਆਰਜਾ, ਕੋਠੇ ਕੋਟ ਨ ਮੰਡਪ ਸਾਜੇ।** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੫)*

ਭਗਤ ਨਾਮਦੇਵ ਜੀ ਦੇ ਇਹ ਬਚਨ ਸੁਣ ਕੇ ਸ਼ਾਹੂਕਾਰ ਰੁੱਖੇ ਸ਼ਬਦਾਂ ਵਿਚ ਕਹਿਣ ਲੱਗਾ ਕਿ ਹਵੇਲੀ ਬਣਾਈ ਹੈ, ਜਾਹ! ਜਿਸ ਨੂੰ ਜਾ ਕੇ ਦੱਸਣਾ ਹੈ ਦੱਸ ਤੇ ਆਪਣੀ ਸਹਾਇਤਾ ਲਈ ਬੁਲਾ ਲਿਆ, ਇਹ ਸੁਣ ਕੇ ਨਾਮਦੇਵ ਜੀ ਕਹਿਣ ਲੱਗੇ।

# ਹਮਰੋ ਕਰਤਾ; ਰਾਮੁ ਸਨੇਹੀ ॥

ਹੇ ਭਾਈ! ਹਮਰੋ = ਸਾਡਾ ਤਾਂ ਕਰਤਾ = ਕਰਨਹਾਰ ਰਾਮ = ਪਰਮੇਸ਼ਰ ਹੀ ਸਨੇਹੀ = ਪਿਆਰਾ ਹੈ **ਵਾ:** ਸਰਬ ਦਾ ਕਰਤਾ ਜੋ ਰਾਮੁ = ਵਿਆਪਕ ਪਰਮੇਸ਼ਰ ਹੈ, ਉਹ ਹਮਰੋ = ਸਾਡਾ ਸਨੇਹੀ = ਪਿਆਰਾ ਹੈ ਅਤੇ ਉਸ ਤੋਂ ਬਗ਼ੈਰ ਸਾਡਾ ਹੋਰ ਕੋਈ ਵੀ ਸਹਾਇਕ ਨਹੀਂ ਹੈ।

# ਕਾਹੇ ਰੇ ਨਰ ਗਰਬੁ ਕਰਤ ਹਹੁ;
# ਬਿਨਸਿ ਜਾਇ ਝੂਠੀ ਦੇਹੀ ॥੧॥ਰਹਾਉ॥

ਰੇ = ਹੇ ਨਰ = ਪੁਰਖਾ! ਤੂੰ ਕਾਹੇ = ਕਿਸ ਵਾਸਤੇ ਪਰਮੇਸ਼ਰ ਦੇ ਨਾਮ ਨੂੰ ਤਿਆਗ ਕੇ ਇਨ੍ਹਾਂ ਝੂਠੇ

---

੧. (ੳ) 'ਨ੍ਰਿਸਿੰਘ ਪੁਰਾਣ' ਵਿਚ ਕਥਾ ਹੈ ਕਿ ਜਦੋਂ ਮਨਸ੍ਵਿਨੀ ਦੇ ਗਰਭ ਤੋਂ ਪਿਤਾ ਮ੍ਰਿਕੰਡੁ ਰਿਖੀ ਦੇ ਘਰ ਪੁੱਤਰ ਮਾਰਕੰਡੇ ਜਨਮਿਆ, ਤਾਂ ਮ੍ਰਿਕੰਡ ਰਿਖੀ ਨੇ ਜਾਣ ਲਿਆ ਕਿ ਬਾਲਕ ਬਾਰ੍ਹਾਂ ਵਰ੍ਹੇ ਦਾ ਹੋ ਕੇ ਮਰ ਜਾਵੇਗਾ, ਇਸ ਲਈ ਮਾਤਾ ਪਿਤਾ ਸਦਾ ਦੁਖੀ ਰਹਿੰਦੇ ਸਨ, ਇਕ ਦਿਨ ਮਾਂ ਬਾਪ ਨੂੰ ਉਦਾਸ ਦੇਖ ਕੇ ਮਾਰਕੰਡੇ ਰਿਖੀ ਨੇ ਕਾਰਨ ਪੁੱਛਿਆ ਤਾਂ ਉਨ੍ਹਾਂ ਨੇ ਪੁੱਤਰ ਨੂੰ ਉਸ ਦੀ ਥੋੜੀ ਉਮਰ ਹੋਣ ਦਾ ਸਬੱਬ ਦੱਸਿਆ, ਇਸ ਪੁਰ ਮਾਰਕੰਡੇ ਰਿਖੀ ਨੇ ਐਸਾ ਘੋਰ ਤਪ ਕੀਤਾ ਕਿ ਵਿਸ਼ਨੂੰ ਤੋਂ ਦੀਰਘਜੀਵੀ ਹੋਣ ਦਾ ਵਰ ਪਾਇਆ।

(ਅ) 'ਪਦਮ ਪੁਰਾਣ' ਵਿਚ ਕਥਾ ਹੈ ਕਿ ਮ੍ਰਿਕੰਡੁ ਰਿਖੀ ਦੇ ਘਰ ਸੱਤ ਰਿਖੀ ਆਏ, ਬਾਲਕ ਮਾਰਕੰਡੇ ਨੇ ਉਨ੍ਹਾਂ ਨੂੰ ਪ੍ਰਣਾਮ ਕੀਤਾ, ਰਿਖੀਆਂ ਨੇ ਅਸ਼ੀਰਵਾਦ ਦਿੱਤਾ ਕਿ ਦੀਰਘਜੀਵੀ ਹੋਵੇ, ਪਿੱਛੋਂ ਰਿਖੀਆਂ ਨੇ ਦੇਖਿਆ ਕਿ ਮਾਰਕੰਡੇ ਦੀ ਉਮਰ ਬਹੁਤ ਛੋਟੀ ਹੈ ਅਤੇ ਅਸੀਂ ਦੀਰਘਜੀਵੀ ਹੋਣ ਦਾ ਵਰ ਦੇ ਚੁੱਕੇ ਹਾਂ, ਇਸ ਕਾਰਨ ਬਾਲਕ ਨੂੰ ਬ੍ਰਹਮਾ ਪਾਸ ਲੈ ਗਏ ਅਤੇ ਵੱਡੀ ਉਮਰ ਵਾਲਾ ਹੋਣ ਦਾ ਵਰ ਦਿਵਾਇਆ, ਮਾਰਕੰਡੇ ਦੀ ਇਸਤਰੀ ਧੂਮਾਵਤੀ ਅਤੇ ਪੁੱਤਰ ਵੇਦਸ਼ਿਰਾ ਸੀ। (ਮਾਰਕੰਡੇ ਦੇ ਨਾਮ ਪੁਰ ਇਕ ਨੌਂ ਹਜ਼ਾਰ ਸਲੋਕ ਦਾ ਪੁਰਾਣ ਪ੍ਰਸਿੱਧ ਹੈ ਜਿਸ ਵਿਚ ਹੋਰ ਪ੍ਰਸੰਗਾਂ ਤੋਂ ਇਲਾਵਾ ਦੁਰਗਾ ਦੀ ਕਥਾ ਹੈ, ਜਿਸ ਨੂੰ ਚੰਡੀ ਪਾਠ ਅਤੇ ਦੁਰਗਾਸਤਸਤੀ ਆਖਦੇ ਹਨ, ਇਸੇ ਦਾ ਸੁਤੰਤਰ ਅਨੁਵਾਦ ਸ੍ਰੀ ਦਸਮ ਗ੍ਰੰਥ ਵਿਚ ਦੋ ਚੰਡੀ ਚਰਿਤ੍ਰ ਅਤੇ ਚੰਡੀ ਦੀ ਵਾਰ ਹੈ।)

ਪਦਾਰਥਾਂ ਦਾ ਗਰਬੁ = ਹੰਕਾਰ ਕਰਤ = ਕਰਦਾ ਹਹੁ = ਹੈਂ, ਇਹ ਤੇਰੀ ਝੂਠੀ ਦੇਹੀ = ਕਾਇਆ ਬਿਨਸਿ = ਨਾਸ਼ ਹੋ ਜਾਇ = ਜਾਵੇਗੀ ॥੧॥ਰਹਾਉ॥

**[ਅੰਗ ੬੯੩]**

## ਮੇਰੀ ਮੇਰੀ ਕੈਰਉ ਕਰਤੇ; ਦੁਰਜੋਧਨ ਸੇ ਭਾਈ ॥

ਮੇਰੀ ਜਰ ਮੇਰੀ ਜੋਰੂ ਆਦਿ ਕਰਤੇ = ਕਰਦੇ ਕੈਰਉ = ਕੈਰਵ ਚਲੇ ਗਏ, ਜੋ ਦੁਰਜੋਧਨ ਸੇ = ਵਰਗੇ ਬਲਵਾਨ ਸੌ ਭਾਈ = ਭਰਾ ਸਨ।

ਇਕ ਸਮੇਂ ਜਦੋਂ ਪਾਂਡਵਾਂ ਵੱਲੋਂ ਕ੍ਰਿਸ਼ਨ ਭਗਵਾਨ ਜੀ ਕੈਰਵਾਂ ਦੇ ਕੋਲ ਗਏ ਕਿ ਰਾਜ ਦਾ ਕੁਝ ਹਿੱਸਾ ਜਾਂ ਪੰਜ ਪਿੰਡ ਪਾਂਡਵਾਂ ਨੂੰ ਦੇ ਦਿਓ, ਤਾਂ ਦੁਰਜੋਧਨ ਨੇ ਹਕੂਮਤ ਦੇ ਹੰਕਾਰ ਵਿਚ ਮਸਤ ਹੋਏ ਨੇ ਕਿਹਾ ਕਿ ਰਾਜ ਦਾ ਹਿੱਸਾ ਦੇਣਾ ਜਾਂ ਪੰਜ ਪਿੰਡ ਦੇਣੇ ਤਾਂ ਇਕ ਪਾਸੇ ਰਹੇ, ਮੈਂ ਤਾਂ ਇਕ ਸੂਈ ਦੇ ਨੱਕੇ ਜਿਤਨੀ ਧਰਤੀ ਦੇਣ ਨੂੰ ਵੀ ਤਿਆਰ ਨਹੀਂ ਹਾਂ। ਜਿਸ ਵੇਲੇ ਮਹਾਂਭਾਰਤ ਦਾ ਯੁੱਧ ਕਰਦਿਆਂ ਹੋਇਆਂ ਅਰਜਨ ਨੇ ਭੀਸ਼ਮ ਪਿਤਾਮੇ ਦਾ ਸਾਰਾ ਸਰੀਰ ਹੀ ਤੀਰਾਂ ਨਾਲ ਵਿੰਨ੍ਹ ਦਿੱਤਾ ਸੀ, ਜਦੋਂ ਭੀਸ਼ਮ ਪਿਤਾਮਾ ਰੱਥ ਤੋਂ ਹੇਠਾਂ ਡਿੱਗਾ ਤਾਂ ਡਿੱਗਣ ਨਾਲ ਵੀ ਉਸਦਾ ਸਰੀਰ ਧਰਤੀ ਨਾਲ ਸਪਰਸ਼ ਨਾ ਕਰ ਸਕਿਆ ਕਿਉਂਕਿ ਉਸਦੇ ਸਰੀਰ ਵਿਚ ਤੀਰ ਹੀ ਤੀਰ ਚੁੱਭੇ ਹੋਏ ਸਨ ਉਸ ਨੇ ਡਿੱਗਦੇ ਡਿੱਗਦੇ ਨੇ ਵੇਖਿਆ ਕਿ ਸੂਰਜ ਅਜੇ ਦਖਣਾਇਨ ਵਿਚ ਸੀ, ਜੋ ਮੌਤ ਲਈ ਉੱਤਮ ਸਮਾਂ ਨਹੀਂ ਹੈ, ਇਹ ਵਿਚਾਰ ਕਰਕੇ ਉਸਨੇ ਆਪਣੀ ਚੇਤਨਾ ਨੂੰ ਠੀਕ ਰੱਖਿਆ ਤੇ ਉਥੇ ਬਾਣਾਂ ਦੀ ਸੇਜਾਂ ਉੱਪਰ ਹੀ ਪਿਆ ਰਿਹਾ ਕਿਉਂਕਿ ਜਿਤਨਾ ਚਿਰ ਸੂਰਜ ਅਜੇ ਦੱਖਣ ਵੱਲ ਸੀ ਉਤਨਾ ਚਿਰ ਇਹ ਸਰੀਰ ਛੱਡਣਾ ਨਹੀਂ ਚਾਹੁੰਦਾ ਸੀ, ਕਿਉਂਕਿ ਕਰਮਕਾਂਡ ਦੇ ਵਿਚ ਲਿਖਿਆ ਹੋਇਆ ਹੈ ਕਿ ਜਦੋਂ ਉਤਰਾਇਣ ਵੱਲ ਸੂਰਜ ਹੋਵੇ ਜੇ ਉਦੋਂ ਸਰੀਰ ਛੱਡੀਏ ਤਾਂ ਸਵਰਗ ਨੂੰ ਜਾਈਦਾ ਹੈ **ਵਾ:** ਯੋਗੀ ਜਨ ਨੂੰ ਹਮੇਸ਼ਾ ਹੀ ਦੇਸ਼, ਕਾਲ, ਵਸਤੂ ਦੀ ਅਪੇਖਿਆ ਬਣੀ ਰਹਿੰਦੀ ਹੈ। ਜੇਕਰ ਸੂਰਜ ਦਖਣਾਇਨ ਵਿਚ ਹੋਵੇ ਤਾਂ ਯੋਗੀ ਜਨ ਆਪਣੇ ਪ੍ਰਾਣਾਂ ਨੂੰ ਨਹੀਂ ਤਿਆਗਦੇ ਪੰਜ ਮਹੀਨੇ ਦੇ ਕਰੀਬ ਉਸ ਬਾਣਾਂ ਦੀ ਸਿਹਜਾ ਉੱਤੇ ਭੀਸ਼ਮ ਪਿਤਾਮਾ ਪਿਆ ਰਹਿਆ। ਜਿਸ ਵਕਤ ਭੀਸ਼ਮ ਪਿਤਾਮੇ ਨੂੰ ਕੁਝ ਸੁਰਤ ਆਈ ਤਦ ਭੀਸ਼ਮ ਪਿਤਾਮੇ ਨੇ ਦੁਰਜੋਧਨ ਨੂੰ ਯਾਦ ਕੀਤਾ ਤੇ ਉਧਰੋਂ ਦੁਰਜੋਧਨ ਨੂੰ ਵੀ ਮਿਲਣ ਦੀ ਇੱਛਾ ਹੋਈ ਕਿ ਮੈਂ ਭੀਸ਼ਮ ਪਿਤਾਮੇ ਨੂੰ ਮਿਲਾਂ (ਜਾਂ, ਜਦੋਂ ਦੁਰਜੋਧਨ ਨੂੰ ਪਤਾ ਲੱਗਿਆ ਕਿ ਭੀਸ਼ਮ ਪਿਤਾਮਾ ਬਾਣਾਂ ਦੀ ਸੇਜਾਂ ਉੱਤੋਂ ਡਿੱਗ ਪਿਆ ਤਾਂ ਦੁਰਜੋਧਨ ਖ਼ਬਰ ਲੈਣ ਵਾਸਤੇ ਗਿਆ) ਉਸ ਵੇਲੇ ਜੋ ਅਠਤਾਲੀ ਕੋਹ ਦੇ ਵਿਚ ਕੁਰੁਕੁਸ਼ੇਤਰ ਦੀ ਧਰਤੀ ਹੈ ਉਸ ਵਿਚ ਦੁਰਜੋਧਨ ਦਾ ਨਿਵਾਸ ਸੀ ਭਾਵ ਜਿਥੇ ਭੀਸ਼ਮ ਪਿਤਾਮਾ ਜੀ ਤੀਰਾਂ ਦੀ ਸੇਜਾ ਉੱਤੇ ਪਏ ਹੋਏ ਸੀ, ਉਥੋਂ ਅਠਤਾਲੀ ਕੋਹ 'ਤੇ ਦੁਰਜੋਧਨ ਦਾ ਨਿਵਾਸ ਸੀ, ਜਿਸ ਵਕਤ ਦੁਰਜੋਧਨ ਨੇ ਭੀਸ਼ਮ ਪਿਤਾਮੇ ਦੇ ਕੋਲ ਜਾਣ ਦਾ ਖ਼ਿਆਲ ਕੀਤਾ, ਉਸ ਵੇਲੇ ਗਰਮੀ ਦਾ ਸਮਾਂ ਹੋਣ ਕਰਕੇ ਧੁੱਪ ਦਾ ਬੜਾ ਜ਼ੋਰ ਸੀ, ਜਿਤਨੇ ਛੋਟੇ ਵੱਡੇ ਰਾਜਿਆਂ ਦੀ ਸੈਨਾ ਸੀ, ਸਾਰੀ ਸੈਨਾ ਨੇ ਅਠਤਾਲੀ ਕੋਹ ਛੱਤਰਾਂ ਦੀਆਂ ਛਾਵਾਂ ਕਰ ਦਿੱਤੀਆਂ ਸਨ; ਜੈਸਾ ਕਿ :

**ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ, ਛਤ੍ਰ ਹੀ ਕੀ ਛਾਇਆ ਕਈ ਕੋਸ ਲੌ ਚਲਤ ਹੈ।**

*(ਸ੍ਰੀ ਦਸਮ ਗ੍ਰੰਥ, ਅਕਾਲ ਉਸਤਤ)*

ਜਦੋਂ ਸਾਰੀ ਸੈਨਾ ਨੇ ੪੮ ਕੋਹਾਂ ਵਿਚ ਛਤ੍ਰਾਂ ਦੀ ਛਾਂ ਕਰ ਦਿੱਤੀ ਤੇ ਉਸ ਛਾਂ ਦੇ ਹੇਠਾਂ ਹੇਠਾਂ ਰਾਜਾ ਦੁਰਜੋਧਨ ਭੀਸ਼ਮ ਪਿਤਾਮਾ ਜੀ ਦੇ ਪਾਸ ਪਹੁੰਚ ਗਿਆ, ਅਗਲੀ ਤੁਕ ਵਿਚ ਇਹੋ ਗੱਲ ਸਪੱਸ਼ਟ ਕੀਤੀ ਹੈ :

# ਬਾਰਹ ਜੋਜਨ[1], ਛਤ੍ਰਚਲੈ ਥਾ; ਦੇਹੀ ਗਿਰਝ ਨ ਖਾਈ ॥੨॥

(ਦੂਸਰਾ ਪਾਠ **ਗਿਰਝਨ ਖਾਈ**)

ਜੋ ਦੁਰਜੋਧਨ ਬਾਰਹ ਜੋਜਨ = (੧੨ x ੪ = ੪੮) ਅਠਤਾਲੀ ਕੋਹ ਛਤ੍ਰਾਂ ਦੀ ਛਾਇਆ ਵਿਚ ਚਲੈ = ਚਲਦਾ ਥਾ = ਸੀ।

ਜਿਸ ਵੇਲੇ ਦੁਰਜੋਧਨ ਜੰਗ ਹੋਣ ਤੋਂ ਪਹਿਲਾਂ ਦੇਖਣ ਚੱਲਿਆ ਕਿ ਮੇਰੇ ਅਧੀਨ ਕਿਤਨੇ ਕੁ ਰਾਜੇ ਹਨ ਤਾਂ ਅਠਤਾਲੀ ਕੋਹਾਂ ਵਿਚ ਕੇਵਲ ਛੋਟੇ ਵੱਡੇ ਰਾਜਿਆਂ ਨੇ ਹੀ ਛਤਰ ਫੜ ਕੇ ਦੁਰਜੋਧਨ ਦਾ ਸੁਆਗਤ ਕੀਤਾ। ਵਿਦਵਾਨਾਂ ਵਿਚ ਇਸ ਪ੍ਰਕਾਰ ਵੀ ਮੰਨਿਆ ਹੈ ਕਿ ਉਸ ਵੇਲੇ ਦੁਰਜੋਧਨ ਦੇ ਸਿਰ ਉੱਤੇ ਹੀ ਛਤਰ ਸੀ ਬਾਕੀ ਦੇ ਛੋਟੇ ਵੱਡੇ ਰਾਜੇ ਦੁਰਜੋਧਨ ਦੇ ਸਾਹਮਣੇ ਆਪਣੇ ਸਿਰ ਉੱਤੇ ਛਤ੍ਰ ਨਹੀਂ ਤਾਣਦੇ ਸੀ, ਤੇ ਜਦੋਂ ਦੁਰਜੋਧਨ ਭੀਸਮ ਪਿਤਾਮੇ ਨੂੰ ਮਿਲਣ ਗਿਆ, ਉਦੋਂ ਰਾਜਿਆਂ ਨੇ ਅਠਤਾਲੀ ਕੋਹ ਛਤਰਾਂ ਦੀ ਛਾਂ ਕਰਕੇ ਲੰਘਾਇਆ, ਇਤਨਾ ਦੁਰਜੋਧਨ ਦਾ ਸਤਿਕਾਰ ਸੀ। ਐਸਾ ਜੋ ਸ਼ਕਤੀਸ਼ਾਲੀ ਰਾਜਾ ਸੀ, ਜਦੋਂ ਉਹ ਮਰਿਆ ਤਾਂ :

**ਦੇਹੀ ਗਿਰਝ[2] ਨਾ ਖਾਈ ॥**

ਉਸ ਦੀ ਦੇਹੀ = ਕਾਇਆ ਗਿਰਝਾਂ ਨੇ ਬੱਜਰ ਦੀ ਜਾਣ ਕੇ ਨਾ ਖਾਈ = ਖਾਧੀ **ਵਾ:** ਉਸ ਦੀ ਦੇਹੀ ਗਿਰਝਾਂ ਨੇ ਵੀ ਅਹੰਕਰੀ ਤੇ ਅਕ੍ਰਿਤਘਣ ਜਾਣ ਕੇ ਨਾ ਖਾਧੀ, ਕਿਉਂਕਿ ਇਸ ਨੇ ਆਪਣੀ ਸਭਾ ਵਿਚ ਦਰੋਪਤੀ ਦੇ ਬਸਤਰ ਉਤਾਰਨ ਦਾ ਘੋਰ ਪਾਪ ਕੀਤਾ ਸੀ, ਜਿਸ ਕਰਕੇ ਗਿਰਝਾਂ ਨੇ ਵੀ ਇਸ ਦੀ ਦੇਹੀ ਨਾ ਖਾਧੀ, ਕਿਉਂਕਿ ਦੁਨੀਆ ਵਿਚ ਇਹ ਰਿਵਾਜ ਹੈ ਕਿ ਜੋ ਹੰਕਾਰੀ ਪੁਰਖ ਅਤੇ ਅਕ੍ਰਿਤਘਣ ਹੁੰਦਾ ਹੈ, ਉਸ ਦੀ ਦੇਹ ਕੁੱਤਿਆਂ ਵਾਂਗ ਰੁਲਦੀ ਰਹਿੰਦੀ ਹੈ ਅਤੇ ਕਾਂ ਕੁੱਤੇ ਗਿਰਝਾਂ ਆਦਿਕ ਕੋਈ ਵੀ ਉਸ ਦੀ ਦੇਹ ਨੂੰ ਨਹੀਂ ਖਾਂਦੇ।

(ਦੇਹੀ ਗਿਰਝਨ ਖਾਈ॥ ਉਸ ਦੁਰਜੋਧਨ ਦੀ ਦੇਹੀ ਗਿਰਝਨ = ਗਿਰਝਾਂ ਨੇ ਖਾਧੀ।)

ਜਿਸ ਵੇਲੇ ਦੁਰਜੋਧਨ ਨੇ ਸੁਣਿਆ ਕਿ ਮੈਨੂੰ ਪਾਂਡਵਾਂ ਦੇ ਭਰਾ ਭੀਮਸੈਨ ਨੇ ਮਾਰਨਾ ਹੈ ਤਾਂ ਉਸੇ ਸਮੇਂ ਦੁਰਜੋਧਨ ਨੇ ਸਤਵਾਦੀ ਯੁਧਿਸ਼ਟਰ ਦੇ ਕੋਲ ਆ ਕੇ ਪ੍ਰਾਰਥਨਾ ਕੀਤੀ ਕਿ ਹੇ ਰਾਜਨ! ਮੇਰਾ ਵੈਰੀ ਤੋਂ ਕਿਵੇਂ ਬਚਾਅ ਹੋ ਸਕਦਾ ਹੈ ? ਉਸ ਵੇਲੇ ਸਤਵਾਦੀ ਯੁਧਿਸ਼ਟਰ ਨੇ ਦੁਰਜੋਧਨ ਨੂੰ ਕਿਹਾ ਕਿ ਤੇਰੀ ਮਾਤਾ (ਗੰਧਾਰੀ) ਪਤੀਬ੍ਰਤਾ ਧਰਮ ਵਾਲੀ ਹੈ ਕਿਉਂਕਿ ਜਦੋਂ ਤੁਹਾਡੀ ਮਾਤਾ ਦਾ ਤੁਹਾਡੇ ਪਿਤਾ ਨਾਲ ਵਿਵਾਹ ਹੋਇਆ ਤਾਂ ਆਪਣੇ ਪਤੀ ਦੇਵ ਨੂੰ ਅੱਖਾਂ ਤੋਂ ਅੰਨ੍ਹਾ ਦੇਖ ਕੇ ਪ੍ਰਣ ਕੀਤਾ ਕਿ ਜੇਕਰ ਮੇਰਾ ਪਤੀ ਨਹੀਂ ਕੁਝ ਵੇਖ ਸਕਦਾ ਤਾਂ ਮੈਂ ਵੀ ਕਿਸੇ ਵੱਲ ਤੱਕਣਾ ਨਹੀਂ, ਜਿਸ ਕਾਰਨ ਤੇਰੀ ਮਾਤਾ ਨੇ ਆਪਣੀਆਂ ਅੱਖਾਂ ਉੱਤੇ ਪੱਟੀ ਬੰਨ੍ਹੀ ਹੋਈ ਹੈ, ਇਸ ਕਰਕੇ ਤੇਰੀ ਮਾਤਾ ਦੀ ਦ੍ਰਿਸ਼ਟੀ ਸਤ ਵਾਲੀ ਹੈ, ਜੇਕਰ ਉਹਦੀ ਨਿਗ੍ਹਾ ਤੇਰੇ ਸਰੀਰ ਉੱਤੇ

---

੧. ਜੋਜਨ = ਚਾਰ ਕੋਹ ਪ੍ਰਮਾਣ, ਅਰਥ ਵਿਚ ਬਾਰਹ ਜੋਜਨ ਤੋਂ ਭਾਵ (੧੨ x ੪ = ੪੮) ਅਠਤਾਲੀ ਕੋਹਾਂ ਲੈਣੀਆਂ, ਜੋਜਨ ਸ਼ਬਦ ਦੀ ਵਿਆਖਿਆ ਸਮਝਣ ਲਈ ਅੱਗੇ ਪ੍ਰਮਾਣ ਦਿੱਤੇ ਜਾਂਦੇ ਹਨ, ਅਸਲ ਵਿਚ ਯੋਜਨ ਦਾ ਮੂਲ ਜੋਤਣਾ ਹੈ, ਪੁਰਾਣੇ ਸਮੇਂ ਬੈਲਾਂ ਦੀ ਇਕ ਜੋਤ ਜਿਥੋਂ ਤਕ ਗੱਡਾ ਲੈ ਜਾਂਦੀ ਸੀ, ਉਤਨੀ ਲੰਬਾਈ ਜੋਜਨ ਆਖੀ ਜਾਂਦੀ ਸੀ, ਕੋਹ ਅਤੇ ਜੋਜਨ ਦੇ ਭੇਦ ਦੇਸ਼ ਦੀ ਹਾਲਤ ਅਨੁਸਾਰ ਹੋਇਆ ਕਰਦੇ ਹਨ, ਮਗਧ ਵਾਲਿਆਂ ਨੇ ਸੋਲ੍ਹਾਂ ਹਜ਼ਾਰ ਹੱਥ (ਅੱਠ ਹਜ਼ਾਰ ਗੱਜ) ਦਾ ਜੋਜਨ ਮੰਨਿਆ ਹੈ। (ਲੀਲਾਵਤੀ ਦੇ ਨਾਮ 'ਤੇ ਬਣਾਇਆ ਭਾਸਕਰਾਚਾਰਯ ਦਾ ਇਕ ਹਿਸਾਬ ਦਾ ਗ੍ਰੰਥ ਜੋ ਸਿਧਾਂਤ ਸ਼ਿਰੋਮਣਿ ਦਾ ਪਹਿਲਾ ਖੰਡ ਹੈ।) ਉਸ ਵਿਚ ਬੱਤੀ ਹਜ਼ਾਰ ਹੱਥ ਦਾ ਜੋਜਨ ਲਿਖਿਆ ਹੈ, ਚੀਨੀ ਯਾਤ੍ਰੀਆਂ ਨੇ ੧੬ ਲੀ (ਲ਼ਿ) ਅਤੇ ਲੀ ਅਤੇ ੪੦ ਲੀ ਦਾ ਜੋਜਨ ਦੱਸਿਆ ਹੈ, ਕੰਨਿਘਮ ਦੇ ਲੇਖ ਅਨੁਸਾਰ ੬ ਲੀ ਦਾ ਇਕ ਮੀਲ ਹੁੰਦਾ ਹੈ।

੨. ਗਿਰਝ = ਗਿੱਧ, ਜੋ ਮਾਸ ਖਾਣ ਦਾ ਲੋਭੀ ਪੰਛੀ ਹੈ, ਇਸ ਦਾ ਸਿਰ ਲਾਲ, ਖੰਭ ਕਾਲੇ, ਚੁੰਜ ਮੁੜਵੀਂ ਨੋਕਦਾਰ ਅਤੇ ਬਹੁਤ ਤਿੱਖੀ ਹੁੰਦੀ ਹੈ, ਇਸ ਦੀ ਨਜ਼ਰ ਬੜੀ ਤੇਜ਼ ਹੁੰਦੀ ਹੈ, ਅਕਾਸ਼ ਵਿਚ ਉੱਡਦਾ ਹੋਇਆ ਬਹੁਤ ਦੂਰੋਂ ਮੁਰਦਾਰ ਨੂੰ ਦੇਖ ਕੇ ਖਾਣ ਲਈ ਨੀਚੇ ਆਉਂਦਾ ਹੈ, ਗਿੱਧ ਆਪ ਸ਼ਿਕਾਰ ਨਹੀਂ ਕਰਦਾ, ਕੇਵਲ ਮੁਰਦਾਰ 'ਤੇ ਗੁਜ਼ਾਰਾ ਕਰਦਾ ਹੈ।

ਪੈ ਜਾਵੇ ਤਾਂ ਤੇਰੀ ਦੇਹੀ ਬੱਜਰ ਦੀ ਹੋ ਜਾਵੇਗੀ ਜਿਸ ਕਰਕੇ ਫੇਰ ਤੈਨੂੰ ਕੋਈ ਸ਼ਸਤਰ ਦੇ ਪ੍ਰਹਾਰ ਨਾਲ ਮਾਰ ਨਹੀਂ ਸਕੇਗਾ।

ਇਹ ਗੱਲ ਸੁਣ ਕੇ ਰਾਜਾ ਦੁਰਜੋਧਨ ਨੇ ਆਪਣੀ ਮਾਤਾ ਕੋਲ ਜਾ ਬੇਨਤੀ ਕੀਤੀ ਕਿ ਮਾਤਾ ਜੀ ਇਸ ਵਕਤ ਮੇਰੇ ਉੱਤੇ ਭਾਰੀ ਮੁਸੀਬਤ ਆ ਗਈ ਹੈ, ਉਸ ਮੁਸੀਬਤ ਨੂੰ ਤੁਹਾਡੇ ਤੋਂ ਬਗ਼ੈਰ ਹੋਰ ਕੋਈ ਦੂਰ ਨਹੀਂ ਕਰ ਸਕਦਾ, ਤੂੰ ਦਇਆ ਕਰ ਜਿਸ ਵੇਲੇ ਮੈਂ ਤੇਰੇ ਅੱਗੋਂ ਬਸਤਰਾਂ ਤੋਂ ਹੀਣਾ ਹੋ ਕੇ ਲੰਘਾਂ ਤਾਂ ਤੂੰ ਆਪਣੀਆਂ ਅੱਖਾਂ ਤੋਂ ਪੱਟੀ ਖੋਲ੍ਹ ਕੇ ਆਪਣੀ ਮਿਹਰ ਦੀ ਨਜ਼ਰ ਨਾਲ ਤੱਕੀਂ, ਜਿਸ 'ਤੇ ਮੇਰੀ ਦੇਹ ਬੱਜਰ ਦੀ ਹੋ ਜਾਵੇ, ਮਾਤਾ ਪੁੱਤਰ ਦੇ ਮੋਹ ਵਿਚ ਕਹਿਣ ਲੱਗੀ ਕਿ ਠੀਕ ਹੈ ਪੁੱਤਰ ਜਿਵੇਂ ਤੂੰ ਕਹੇਂ ਉਸੇ ਤਰ੍ਹਾਂ ਹੀ ਹੋਵੇਗਾ।

ਜਦ ਇਸ ਗੱਲ ਦਾ ਕ੍ਰਿਸ਼ਨ ਜੀ ਨੂੰ ਪਤਾ ਲੱਗਿਆ ਕਿ ਯੁਧਿਸ਼ਟਰ ਨੇ ਦੁਰਜੋਧਨ ਨੂੰ ਮਰਨ ਤੋਂ ਬਚਣ ਦਾ ਉਪਾਅ ਦੱਸ ਦਿੱਤਾ, ਤਾਂ ਕ੍ਰਿਸ਼ਨ ਜੀ ਨੇ ਵਿਚਾਰਿਆ ਕਿ ਇਹ ਬੜਾ ਮਾੜਾ ਕੰਮ ਹੋ ਗਿਆ ਹੈ, ਉਸੇ ਵੇਲੇ ਸ੍ਰੀ ਕ੍ਰਿਸ਼ਨ ਜੀ ਤੁਰ ਪਏ ਤੇ ਰਸਤੇ ਵਿਚ ਦੁਰਜੋਧਨ ਨੂੰ ਮਿਲ ਪਏ ਤੇ ਪੁੱਛਣ ਲੱਗੇ ਕਿ ਰਾਜਨ! ਆਪ ਕਿਥੇ ਜਾ ਰਹੇ ਹੋ ? ਤਾਂ ਦੁਰਜੋਧਨ ਨੇ ਸਾਰੀ ਗੱਲ ਸੁਣਾਈ ਕਿ ਮੈਂ ਆਪਣੀ ਮਾਤਾ ਦੇ ਕੋਲ ਜਾ ਰਿਹਾ ਹਾਂ ਤਾਂ ਕ੍ਰਿਸ਼ਨ ਜੀ ਨੇ ਮਖ਼ੌਲ ਨਾਲ ਕਿਹਾ ਕਿ ਹੇ ਰਾਜਨ! ਬਚਪਨ ਵਿਚ ਤਾਂ ਕੋਈ ਹਰਜ ਨਹੀਂ ਹੁੰਦਾ, ਪਰ ਨੌਜਵਾਨ ਅਵਸਥਾ ਵਿਚ ਆਪਣੀ ਮਾਤਾ ਨੂੰ ਆਪਣਾ ਨੰਗੇਜ ਦਿਖਾਉਣਾ ਇਸ ਨੂੰ ਸ਼ਾਸਤ੍ਰਾਂ ਵਿਚ ਉਗਰ ਪਾਪ ਕਿਹਾ ਹੈ ਤੇ ਤੂੰ ਰਾਜਾ ਹੋ ਕੇ ਬੇ-ਨਿਆਂ ਵਾਲੀ ਗੱਲ ਕਰ ਰਿਹਾ ਹੈਂ, ਪਤਾ ਨਹੀਂ ਤੂੰ ਕਿਹੜੇ ਨਰਕ ਵਿਚ ਪਏਂਗਾ।

ਇਹ ਗੱਲ ਸੁਣ ਕੇ ਦੁਰਜੋਧਨ ਸੋਚੀਂ ਪੈ ਗਿਆ ਤਾਂ ਕ੍ਰਿਸ਼ਨ ਜੀ ਨੇ ਕਿਹਾ ਕਿ ਹੇ ਰਾਜਨ! ਜੇ ਤੂੰ ਜ਼ਰੂਰ ਜਾਣਾ ਹੈ ਤਾਂ ਆਪਣੇ ਨੰਗੇਜ ਨੂੰ ਫੁੱਲਾਂ ਦੀ ਮਾਲਾ ਨਾਲ ਢੱਕ ਕੇ ਜਾਹ। ਉਸ ਵੇਲੇ ਦੁਰਜੋਧਨ ਨੇ ਕ੍ਰਿਸ਼ਨ ਜੀ ਦੇ ਕਹੇ ਤੋਂ ਫੁੱਲਾਂ ਦੀ ਮਾਲਾ ਮੰਗਵਾ ਕੇ ਆਪਣਾ ਨੰਗੇਜ ਢੱਕ ਲਿਆ ਤੇ ਆਪਣੀ ਮਾਤਾ ਜੀ ਦੇ ਅੱਗੋਂ ਜਾ ਲੰਘਿਆ। ਮਾਤਾ ਦੀ ਨਜ਼ਰ ਪੈਣ ਨਾਲ ਉਸੇ ਵੇਲੇ ਦੁਰਜੋਧਨ ਦਾ ਸਰੀਰ ਬੱਜਰ ਦਾ ਹੋ ਗਿਆ ਅਤੇ ਜਿਥੇ ਜਿਥੇ ਫੁੱਲਾਂ ਦੀ ਮਾਲਾ ਸੀ, ਉਹ ਬੱਜਰ ਨਾ ਹੋਇਆ, ਭਾਵ ਉਥੋਂ ਕੱਚਾ ਰਹਿ ਗਿਆ ਸੀ, ਉਸੇ ਥਾਂ ਤੋਂ ਹੀ ਭੀਮਸੈਨ ਨੇ ਗੁਰਜ ਦੇ ਨਾਲ ਭੰਨਿਆ ਸੀ।

ਫੇਰ ਨਾਮਦੇਵ ਜੀ ਕਹਿਣ ਲੱਗੇ ਹੇ ਸ਼ਾਹੂਕਾਰ ਹੋਰ ਸੁਣ ਤੂੰ ਕੀ ਹੰਕਾਰ ਕਰਦਾ ਹੈ, ਇਥੇ ਤਾਂ

## ਸਰਬ ਸੋੁਇਨ ਕੀ ਲੰਕਾ[੧] ਹੋਤੀ; ਰਾਵਨ ਸੇ ਅਧਿਕਾਈ॥

ਜਿਸ ਰਾਵਣ ਦੀ ਸਰਬ = ਸਾਰੀ ਸੁਇਨ = ਸੋਨੇ ਕੀ = ਦੀ ਲੰਕਾ ਬਣੀ ਹੋਤੀ = ਹੁੰਦੀ ਸੀ, ਸੇ = ਉਸ ਰਾਵਣ ਤੋਂ ਹੋਰ ਵੀ ਅਧਿਕਾਈ = ਅਧਿਕ ਤੋਂ ਅਧਿਕ ਬਲੀ ਸਨ, (**ਅਥਵਾ** ਰਾਵਣ ਸੇ = ਤੋਂ ਅਧਿਕਾਈ = ਅਧਿਕ ਕੌਣ ਹੋ ਸਕਦਾ ਹੈ, ਜਿਸ ਦੀ ਸਾਰੀ ਲੰਕਾ ਸੋਇਨੇ ਦੀ ਹੁੰਦੀ ਸੀ, ਉਹ ਨਹੀਂ ਰਹਿਆ, ਹੇ ਸ਼ਾਹੂਕਾਰ ਫੇਰ ਤੂੰ ਕੀ ਚੀਜ਼ ਹੈਂ)

ਅਰਥਾਤ ਜਦੋਂ ਰਾਵਣ ਸਹੰਸਰਬਾਹੁ ਦੇ ਕੋਲ ਗਿਆ ਸੀ ਤਾਂ ਉਥੇ ਸਹੰਸਰਬਾਹੁ ਦੇ ਪੁੱਤਰਾਂ ਨੇ ਦੀਪਟੀ ਬਣਾ ਕੇ ਸਿਰ 'ਤੇ ਦੀਵੇ ਜਗਾ ਕੇ ਇਸ ਨੂੰ ਜਲੀਲ ਕੀਤਾ ਤਾਂ ਉਥੋਂ ਰਾਵਣ ਦੀਵੇ ਸੁੱਟ ਕੇ ਭੱਜ ਆਇਆ ਸੀ, ਇਸੇ ਪ੍ਰਕਾਰ ਬਾਲੀ ਨੇ ਰਾਵਣ ਨੂੰ ਆਪਣੀ ਕੱਛ ਵਿਚ ਲੈ ਕੇ ਬਲਹੀਨ ਕਰ ਦਿੱਤਾ ਸੀ ਤੇ ਬਲਰਾਜੇ ਨੇ ਰਾਵਣ ਨੂੰ ਗੰਦੀ ਜਗ੍ਹਾ (ਪਖਾਨੇ) ਵਿਚ ਕੈਦ ਕਰ ਦਿੱਤਾ ਸੀ, ਇਉਂ ਰਾਵਣ ਤੋਂ ਵੱਡੇ ਅਨੇਕਾਂ ਹੀ ਸੂਰਮੇ ਹੋਏ ਹਨ।

---

੧. ***ਨੋਟ :*** ਲੰਕਾ ਬਾਰੇ ਹੋਰ ਵਿਚਾਰ, ***ਗੁਰਬਾਣੀ ਅਰਥ ਭੰਡਾਰ*** ਦੀ ਆਸਾ ਰਾਗ ਵਾਲੀ ਪੋਥੀ 'ਤੇ "ਲੰਕਾ ਸਾ ਕੋਟੁ ਸਮੁੰਦ ਸੀ ਖਾਈ॥" (ਅੰਗ ੪੮੧) 'ਤੇ ਅੰਕਤ ਹੈ।

## ਕਹਾ ਭਇਓ ਦਰਿ ਬਾਂਧੇ ਹਾਥੀ; ਖਿਨ ਮਹਿ ਭਈ ਪਰਾਈ ॥੩॥

ਕਹਾ = ਕੀ ਭਇਓ = ਹੋ ਗਿਆ ਜੇਕਰ ਰਾਵਣ ਨੇ ਚਾਰ ਕੁ ਦਿਨ ਆਪਣੇ ਦਰਿ = ਦਰਵਾਜ਼ੇ 'ਤੇ ਹਾਥੀ ਆਦਿ ਬਾਂਧੇ = ਬੰਨ੍ਹ ਲਏ, ਪਰ ਰਾਵਣ ਦੀ ਸਾਰੀ ਲੰਕਾ ਇਕ ਖਿਨ = ਛਿਨ ਮਹਿ = ਵਿਚ ਹੀ ਪਰਾਈ = ਬਿਗਾਨੀ (ਪਰਾਈ) ਭਈ = ਹੋ ਗਈ ॥੩॥

ਅਰਥਾਤ ਜਦੋਂ ਸ੍ਰੀ ਰਾਮ ਚੰਦਰ ਜੀ ਦੇ ਨਾਲ ਰਾਵਣ ਦੀ ਜੰਗ ਹੋਈ ਤੇ ਰਾਵਣ ਮ੍ਰਿਤੂ ਨੂੰ ਪ੍ਰਾਪਤ ਹੋ ਕੇ ਮੈਦਾਨਿ ਜੰਗ ਵਿਚ ਡਿੱਗਿਆ ਪਿਆ ਸੀ ਤਾਂ ਉਸ ਦੀ ਪਤਨੀ ਮੰਦੋਦਰੀ ਨੇ ਰਾਮ ਚੰਦਰ ਜੀ ਦੇ ਕੋਲ ਜਾ ਕੇ ਬੇਨਤੀ ਕੀਤੀ ਕਿ ਮੈਂ ਆਪਣੇ ਮੱਤ ਅਨੁਸਾਰ ਪਤੀ ਦੇ ਮੂੰਹ ਵਿਚ ਚਾਰ ਰੱਤੀਆਂ ਸੋਇਨਾ ਪਾਉਣਾ ਹੈ, ਮੈਨੂੰ ਚਾਰ ਰੱਤੀਆਂ ਸੋਨੇ ਦੀਆਂ ਦੇ ਦਿਓ ਤਾਂ ਸ੍ਰੀ ਰਾਮਚੰਦਰ ਜੀ ਮੰਦੋਦਰੀ ਨੂੰ ਕਹਿਣ ਲੱਗੇ ਕਿ ਮੈਂ ਤਾਂ ਲੰਕਾ ਦਾ ਰਾਜ ਭਭੀਖਣ ਨੂੰ ਦੇ ਚੁੱਕਾ ਹਾਂ, ਤੁਸੀਂ ਭਭੀਖਣ ਤੋਂ ਚਾਰ ਰੱਤੀਆਂ ਸੋਨਾ ਮੰਗ ਲਵੋ। ਮੰਦੋਦਰੀ ਨੇ ਭਭੀਖਣ ਨੂੰ ਸ਼ਰੀਕ ਜਾਣ ਕੇ ਉਸ ਕੋਲੋਂ ਮੰਗਣੋਂ ਸੰਕੋਚ ਕੀਤਾ, ਰਾਵਣ ਦੇ ਮੂੰਹ ਵਿਚ ਪਾਉਣ ਨੂੰ ਚਾਰ ਰੱਤੀਆਂ ਸੋਨਾ ਵੀ ਨਾ ਮਿਲਿਆ, ਇਉਂ ਇਕ ਛਿਨ ਦੇ ਵਿਚ ਹੀ ਸਾਰੀ ਲੰਕਾ ਬਿਗਾਨੀ ਹੋ ਗਈ ਸੀ।

ਇਹ ਗੱਲ ਸੁਣ ਕੇ ਉਸ ਸ਼ਾਹੂਕਾਰ ਨੇ ਕੁਝ ਭਗਤ ਨਾਮਦੇਵ ਜੀ ਨੂੰ ਹੰਕਾਰ ਦੇ ਵਿਚ ਮਖ਼ੌਲ ਕੀਤੇ ਤਾਂ ਸੁਣ ਕੇ ਭਗਤ ਨਾਮਦੇਵ ਜੀ ਕਹਿਣ ਲੱਗੇ :

## ਦੁਰਬਾਸਾ ਸਿਉ ਕਰਤ ਠਗਉਰੀ; ਜਾਦਵ ਏ ਫਲ ਪਾਏ ॥

ਦੁਰਬਾਸਾ ਰਿਖੀ ਸਿਉ = ਨਾਲ ਠਗਉਰੀ = ਮਸ਼ਕਰੀ ਕਰਤ = ਕਰਕੇ ਕ੍ਰੋੜਾਂ ਜਾਦਵਾਂ ਨੇ ਏ = ਇਹ ਫਲ ਪਾਏ = ਪਾਇਆ ਕਿ ਆਪਣੀ ਕੁਲ ਹੀ ਨਾਸ਼ ਕਰਵਾ ਲਈ।

**ਸਾਖੀ—ਦੁਰਬਾਸੇ ਰਿਖੀ ਦੀ :** ਜਿਸ ਵੇਲੇ ਜਾਦਵ ਬੜੇ ਹੰਕਾਰੀ ਹੋ ਗਏ ਤਾਂ ਕ੍ਰਿਸ਼ਨ ਜੀ ਨੇ ਸੋਚਿਆ ਕਿ ਇਹ ਹੰਕਾਰੀ ਹੋ ਗਏ, ਜੇ ਇਨ੍ਹਾਂ ਦਾ ਹੁੰਦਿਆਂ ਹੁੰਦਿਆਂ ਨਾਸ਼ ਨਾ ਕੀਤਾ ਤਾਂ ਮੇਰੇ ਪਿੱਛੋਂ ਲੋਕਾਂ ਨੂੰ ਦੰਡ ਦੇਣਗੇ, ਇਸ ਖ਼ਿਆਲ ਨੂੰ ਲੈ ਕੇ ਬਿਭਾਸ ਛੇਤਰ ਵਿਚ ਦੁਰਬਾਸੇ ਆਦਿ ਰਿਖੀਆਂ ਦੀ ਕ੍ਰਿਸ਼ਨ ਜੀ ਨੇ ਸੇਵਾ ਕਰਨੀ ਸ਼ੁਰੂ ਕਰ ਦਿੱਤੀ। ਇਉਂ ਜਦੋਂ ਦੋ-ਤਿੰਨ ਮਹੀਨੇ ਰਿਖੀਆਂ ਨੂੰ ਬਿਭਾਸ ਛੇਤਰ ਵਿਚ ਰਹਿੰਦਿਆਂ ਹੋ ਗਏ ਸਨ, ਇਕ ਦਿਨ ਦੁਰਬਾਸਾ ਰਿਖੀ ਜੀ ਆਪਣੀ ਮੌਜ ਵਿਚ ਨਦੀ ਦੇ ਕਿਨਾਰੇ ਉੱਤੇ ਸਮਾਧੀ ਵਿਚ ਲਿਵਲੀਨ ਸਨ। ਜਦੋਂ ਜਾਦਵਾਂ ਨੂੰ ਪਤਾ ਲੱਗਾ ਕਿ ਕ੍ਰਿਸ਼ਨ ਜੀ ਦੇ ਗੁਰੂ ਆਏ ਹਨ ਤਾਂ ਉਸ ਵੇਲੇ ਸਾਰੇ ਜਾਦਵਾਂ ਨੇ ਰਲ ਕੇ ਜਾਮਵੰਤੀ ਦੇ ਪੁੱਤਰ ਸਾਂਬੇ[੧] ਨੂੰ ਇਸਤਰੀ ਦਾ ਰੂਪ ਬਣਾ ਕੇ ਸੁੰਦਰ ਇਸਤਰੀਆਂ ਵਾਲੇ ਕੱਪੜੇ ਪੁਆ ਕੇ ਉਸ ਦੇ ਪੇਟ ਨਾਲ ਲੋਹੇ ਦਾ ਬਾਟਾ (ਤਸਲਾ) ਬੰਨ੍ਹ ਕੇ ਦੁਰਬਾਸਾ ਰਿਖੀ ਦੇ ਕੋਲ ਚਲੇ ਗਏ, ਦੁਰਬਾਸਾ ਰਿਖੀ ਨੂੰ ਬੇਦਨਾ ਕਰਕੇ ਬੇਨਤੀ ਕੀਤੀ ਕਿ ਰਿਖੀ ਜੀ ! ਇਸ ਗਰਭਵਤੀ ਔਰਤ ਦੇ ਪੇਟੋਂ ਕੀ ਹੋਵੇਗਾ ਲੜਕਾ ਜਾਂ ਲੜਕੀ ? ਰਿਖੀ ਜੀ ਪਹਿਲਾਂ ਤਾਂ ਚੁੱਪ ਰਹੇ, ਜਦੋਂ ਚੁੱਪ ਰਹੇ ਤਾਂ ਜਾਦਵ ਕਹਿਣ ਲੱਗੇ ਕਿ ਰਿਖੀ ਜੀ ਤੁਸੀਂ ਕਾਹਦੇ ਸਰਬੱਗ ਹੋ, ਤਿੰਨ ਮਹੀਨੇ ਹੋ ਗਏ ਸਾਡੇ ਨਿਉਂਦਾ ਖਾਂਦਿਆਂ ਨੂੰ ਇਹ ਤੁਸੀਂ ਦੱਸ ਨਹੀਂ ਸਕਦੇ। ਦੁਰਬਾਸਾ ਜੀ ਨੇ ਫੇਰ ਵੀ ਕ੍ਰਿਸ਼ਨ ਜੀ ਦੇ ਪੁੱਤਰ ਜਾਣ ਕੇ ਕੁਝ ਨਾ ਕਿਹਾ, ਪਰੰਤੂ ਜਦੋਂ ਵਾਰ ਵਾਰ ਕਹੀ ਗਏ ਤਾਂ ਰਿਖੀ ਨੇ ਕਿਹਾ ਕਿ ਬੱਚਿਓ ਹਾਸਾ ਮਖ਼ੌਲ ਆਪਣੇ ਹਾਣਦਿਆਂ ਨਾਲ ਕਰਨਾ ਚਾਹੀਦਾ ਹੈ, ਮੈਨੂੰ ਜ਼ਿਆਦਾ ਤੰਗ ਨਾ ਕਰੋ, ਤੁਸੀਂ ਚਲੇ ਜਾਉ, ਪਰ ਬਾਲ ਹਠ ਹੋਣ ਕਰਕੇ ਰਿਖੀ ਜੀ ਦੇ ਕਹਿਣ ਉੱਤੇ ਵੀ ਉਹ ਜਾਦਵਾਂ ਦੇ ਬਾਲਕ ਨਾ ਹਟੇ, ਆਖ਼ਰਕਾਰ ਵਾਰ-ਵਾਰ ਸਤਾਉਣ ਕਰਕੇ ਰਿਖੀ ਜੀ ਨੇ ਗ਼ੁੱਸੇ ਵਿਚ ਆ ਕੇ ਇਹ ਬਚਨ ਕੀਤਾ ਕਿ ਇਸ ਦੇ ਪੇਟੋਂ ਉਹ ਜਨਮੇਗਾ, ਜੋ ਜਾਦਵ ਕੁਲ ਦਾ ਨਾਸ ਕਰੇਗਾ, ਇਹ ਫਲ ਤੁਹਾਨੂੰ ਜ਼ਰੂਰ ਭੋਗਣਾ ਪਵੇਗਾ; ਜੈਸਾ ਕਿ ਗੁਰਬਾਣੀ ਵਿਚ ਕਥਨ ਹੈ :

---

੧. ਜੈਸਾ ਕਿ ਸ੍ਰੀ ਦਸਮ ਗ੍ਰੰਥ ਵਿਚ ਕਥਨ ਹੈ :

**ਸਾਂਬ ਹੁਤੋ ਇਕ ਕਾਨ੍ਹ ਕੋ ਬਾਲਕ ॥ ਜਾਂਬਵਤੀ ਹੂ ਤੇ ਸੋ ਚਲਿ ਆਯੋ ॥੨੨॥੯੧॥** *(ਸ੍ਰੀ ਦਸਮ ਗ੍ਰੰਥ, ਪੰਨਾ ੫੪੪)*

**ਨਾਨਕ ਵੀਚਾਰਹਿ ਸੰਤ ਮੁਨਿ ਜਨਾਂ ਚਾਰਿ ਵੇਦ ਕਹੰਦੇ ॥**
**ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥**
**ਪਰਗਟ ਪਾਹਾਰੈ ਜਾਪਦੇ ਸਭਿ ਲੋਕ ਸੁਣੰਦੇ ॥**
**ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ ॥**
**ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ ॥**
**ਓਇ ਵੇਚਾਰੇ ਕਿਆ ਕਰਹਿ ਜਾਂ ਭਾਗ ਧੁਰਿ ਮੰਦੇ ॥** *(ਗਉੜੀ ਕੀ ਵਾਰ, ਅੰਗ ੩੧੬)*

ਜਦੋਂ ਲੋਹੇ ਦਾ ਬਾਟਾ ਸਾਂਬੇ ਦੇ ਪੇਟ ਨਾਲੋਂ ਖੋਲ੍ਹਿਆ ਤਾਂ ਉਸ ਲੋਹੇ ਦੇ ਬਾਟੇ ਵਿੱਚੋਂ ਇਕ ਲੋਹੇ ਦਾ ਮੁਸਲ ਨਿਕਲਿਆ, ਉਸ ਵੇਲੇ ਕ੍ਰਿਸ਼ਨ ਜੀ ਨੇ ਉਹ ਲੋਹੇ ਦਾ ਬਾਟਾ (ਤਸਲਾ) ਬਿਭਾਸ ਛੇਤਰ ਵਿਚ ਜਮਨਾ ਦੇ ਕਿਨਾਰੇ ਰਤਵਾਉਣਾ ਸ਼ੁਰੂ ਕੀਤਾ, ਰੇਤਦਿਆਂ ਰੇਤਦਿਆਂ ਉਥੇ ਬਰੇਤੀ ਪੈਦਾ ਹੋ ਗਈ ਤੇ ਬਰੇਤੀ ਉੱਤੇ ਬਹੁਤ ਸਾਰੇ ਦਭ ਦੇ ਬੂਟੇ ਪੈਦਾ ਹੋ ਗਏ, ਬਾਕੀ ਜੋ ਥੋੜ੍ਹਾ ਜਿਹਾ ਚਾਰ ਉਂਗਲਾਂ ਦਾ ਲੋਹੇ ਦਾ ਮੂਸਲ ਬਚਿਆ ਸੀ ਉਹ ਰੇਤਦਿਆਂ ਹੱਥ ਵਿੱਚੋਂ ਛੁੱਟ ਕੇ ਜਮਨਾ ਵਿਚ ਡਿੱਗ ਗਿਆ ਤੇ ਉਹ ਮੱਛਲੀ ਨਿਗਲ ਗਈ, ਉਸ ਮੱਛੀ ਨੂੰ ਇਕ ਸ਼ਿਕਾਰੀ ਨੇ ਜਾਲ ਵਿਚ ਫਸਾ ਕੇ ਘਰ ਲਿਆਂਦਾ, ਜਦੋਂ ਮੱਛੀ ਦੋਫਾੜ ਕੀਤੀ ਤਾਂ ਵਿੱਚੋਂ ਲੋਹੇ ਦਾ ਟੁਕੜਾ ਨਿਕਲਿਆ, ਉਸ ਲੋਹੇ ਦੇ ਟੁਕੜੇ ਨੂੰ ਚੰਗਾ ਲੋਹਾ ਸਮਝ ਕੇ ਸ਼ਿਕਾਰੀ ਨੇ ਆਪਣੇ ਬਾਣ ਅੱਗੇ ਲਗਾ ਲਿਆ।ਉਧਰ ਜੋ ਰੇਤੇ ਹੋਏ ਲੋਹੇ ਤੋਂ ਬਿਭਾਸ ਛੇਤਰ ਵਿਚ ਬਹੁਤ ਸਾਰੇ ਦਭ ਦੇ ਬੂਟੇ ਪੈਦਾ ਹੋਏ ਸੀ, ਉਹ ਤਲਵਾਰ ਵਰਗੇ ਤਿੱਖੇ ਸਨ, ਅਤੇ ਜਿਨ੍ਹਾਂ ਦੀਆਂ ਨੇਜਿਆਂ ਵਰਗੀਆਂ ਤਿੱਖੀਆਂ ਨੋਕਾਂ ਸਨ (ਇਹ ਸਭ ਇਕ ਕੁਦਰਤ ਦਾ ਕ੍ਰਿਸ਼ਮਾ ਸੀ ਜੋ ਅਣਹੋਈ ਬਾਤ ਹੋਈ) ਜਦੋਂ ਸਾਰੇ ਜਾਦਵ ਬਿਭਾਸ ਛੇਤਰ ਵਿਚ ਇਕੱਠੇ ਹੋ ਕੇ ਸ਼ਰਾਬ ਪੀ ਕੇ ਜੂਆ ਖੇਡਣ ਲੱਗ ਪਏ, ਸ਼ਰਾਬ ਦੇ ਨਸ਼ੇ ਵਿਚ ਜੂਆ ਖੇਡਦੇ ਖੇਡਦੇ ਆਪਸ ਵਿਚ ਲੜਨ ਲੱਗ ਪਏ ਤੇ ਇਕ ਦੂਸਰੇ ਦੇ ਪੱਟ ਪੱਟ ਕੇ ਦਭ ਮਾਰਨ ਲੱਗ ਪਏ, ਇਉਂ ਸਾਰੇ ਹੀ ਯਾਦਵ ਆਪਸ ਵਿਚ ਇਕ ਦੂਸਰੇ ਦੇ ਰੇਤੇ ਹੋਏ ਮੂਸਲੇ ਤੋਂ ਪੈਦਾ ਹੋਈ ਦਭ ਅਤੇ ਕੁਝ ਸ਼ਸਤ੍ਰਾਂ ਨਾਲ ਹੀ ਮਰ ਗਏ, ਬਾਕੀ ਇਕ ਕ੍ਰਿਸ਼ਨ ਜੀ ਬਚੇ, ਕ੍ਰਿਸ਼ਨ ਫੇਰ ਜੰਗਲ ਵਿਚ ਆ ਕੇ ਗੋਡੇ ਉੱਤੇ ਪੈਰ ਰੱਖ ਕੇ ਬਿਰਾਜਮਾਨ ਹੋ ਗਏ। ਕ੍ਰਿਸ਼ਨ ਜੀ ਦੇ ਸੱਜੇ ਪੈਰ ਵਿਚ ਪਦਮ ਸੀ, ਜੋ ਧੁੱਪ ਦੇ ਲਿਸ਼ਕਾਰੇ ਨਾਲ ਬੜਾ ਚਮਕਦਾ ਸੀ। ਉਸ ਚਮਕ ਨੂੰ ਦੂਰੋਂ ਹੀ ਵੇਖ ਕੇ ਸ਼ਿਕਾਰੀ ਨੇ ਸਮਝਿਆ ਕਿ ਇਹ ਕਿਸੇ ਹਰਨ ਦੀ ਅੱਖ ਹੈ। ਇਸ ਖ਼ਿਆਲ ਦੇ ਅਨੁਸਾਰ ਸ਼ਿਕਾਰੀ ਨੇ ਉਹੋ ਤੀਰ ਜਿਸ ਨੂੰ ਮੱਛੀ ਦੇ ਪੇਟੋਂ ਨਿਕਲਿਆ ਲੋਹੇ ਦਾ ਟੁਕੜਾ ਲਾਇਆ ਹੋਇਆ ਸੀ ਖਿੱਚ ਕੇ ਮਾਰਿਆ, ਜੋ ਕ੍ਰਿਸ਼ਨ ਜੀ ਦੇ ਚਰਨਾਂ ਵਿਚ ਆ ਵੱਜਾ। ਜਦੋਂ ਸ਼ਿਕਾਰੀ ਸ਼ਿਕਾਰ ਫੜਨ ਵਾਸਤੇ ਦੌੜ ਕੇ ਕੋਲ ਆਇਆ ਤਾਂ ਸ਼੍ਰੀ ਕ੍ਰਿਸ਼ਨ ਜੀ ਨੂੰ ਬਾਨ ਵੱਜਾ ਵੇਖ ਕੇ ਰੋਣ ਲੱਗ ਪਿਆ। ਉਸ ਨੂੰ ਰੋਂਦਾ ਵੇਖ ਕੇ ਕ੍ਰਿਸ਼ਨ ਜੀ ਕਹਿਣ ਲੱਗੇ ਕਿ ਤੂੰ ਰੋਂਦਾ ਕਿਉਂ ਹੈ ? ਇਹ ਹੋਣਹਾਰ ਹੀ ਐਸੀ ਸੀ। ਪਿਛਲੇ ਤ੍ਰੇਤੇ ਜੁਗ ਵਿਚ ਅਸੀਂ ਰਾਮਚੰਦਰ ਰੂਪ ਹੋ ਕੇ ਤੈਨੂੰ ਬਾਲੀ ਰੂਪ ਵਿਚ ਲੁਕ ਕੇ ਬਾਣ ਮਾਰਿਆ ਸੀ ਕਿਉਂਕਿ ਤੈਨੂੰ ਵਰ ਪ੍ਰਾਪਤ ਸੀ ਕਿ ਜੋ ਵੀ ਤੇਰੇ ਸਾਹਮਣੇ ਹੁੰਦਾ ਸੀ ਉਸ ਦਾ ਬਲ ਅੱਧਾ ਰਹਿ ਜਾਂਦਾ ਸੀ, ਉਸ ਦਾ ਬਦਲਾ ਤੂੰ ਲੈਣਾ ਸੀ, ਇਸ ਕਰਕੇ ਤੂੰ ਇਸ ਜਨਮ ਵਿਚ ਸ਼ਿਕਾਰੀ ਬਣ ਕੇ ਉਸ ਦਾ ਬਦਲਾ ਲੈਣਾ ਕੀਤਾ ਹੈ, ਜੈਸਾ ਕਿ ਭਾਈ ਗੁਰਦਾਸ ਜੀ ਨੇ ਕਥਨ ਕੀਤਾ ਹੈ :

**ਜਾਇ ਸੁੱਤਾ ਪਰਭਾਸ ਵਿਚ, ਗੋਡੇ ਉਤੇ ਪੈਰ ਪਸਾਰੇ।**
**ਚਰਣ ਕਮਲ ਵਿਚ ਪਦਮ ਹੈ ਝਿਲਮਿਲ ਝਲਕੈ ਵਾਂਗੀ ਤਾਰੇ।**
**ਬਧਕ ਆਇਆ ਭਾਲਦਾ, ਮਿਰਗੈ ਜਾਣ ਬਾਣ ਲੈ ਮਾਰੇ।**
**ਦਰਸਨ ਡਿਠੋਸੁ ਜਾਇ ਕੈ, ਕਰਨ ਪਲਾਵ ਕਰੈ ਪੁਕਾਰੇ।**
**ਗਲ ਵਿਚ ਲੀਤਾ ਕ੍ਰਿਸਨ ਜੀ, ਅਵਗੁਣ ਕੀਤੇ ਹਰਿ ਨ ਚਿਤਾਰੇ।**

*(ਭਾਈ ਗੁਰਦਾਸ ਜੀ, ਵਾਰ ੧੦, ਪਉੜੀ ੨੩)*

ਇਉਂ ਹੇ ਸ਼ਿਕਾਰੀ ਅੱਜ ਤੇਰਾ ਮੇਰਾ ਹਿਸਾਬ ਹੋ ਗਿਆ, ਹੁਣ ਅਸੀਂ ਬੈਕੁੰਠ ਧਾਮ ਵਿਚ ਚੱਲਦੇ ਹਾਂ, ਇਉਂ ਦੁਰਬਾਸੇ ਰਿਖੀ ਨਾਲ ਮਸਕਰੀ ਕਰਨੇ ਕਰਕੇ ਸਾਰੀ ਯਾਦਵਾਂ ਦੀ ਵੰਸ਼ ਦਾ ਨਾਸ਼ ਹੋ ਗਿਆ ਸੀ; ਜੈਸਾ ਕਿ :

**ਸੰਤਨ ਸੇਤੀ ਮਸਕਰੀ, ਕੁਲ ਡੋਬਨ ਕੀ ਰੀਤ।**
**ਭਾਗਵਾਨ ਸੇਵਾ ਕਰੇ, ਹੁਜਤਾ ਕਰੇ ਪਲੀਤ।**

ਤਥਾ : **ਕਪਲ ਮੁਨ ਸੰਤਾਇ ਸੇ ਸਗਰ ਸੁਤ ਭਸਮ ਭਏ।**
**ਦੁਰਬਾਸਾ ਰਿਖ ਸੰਤਾਇ ਜਾਦਵ ਕੁਲ ਖਪਾਇਓ ਹੈ।**
**ਅਗਸਤ ਮੁਨ ਸੰਤਾਇ ਸੇ ਸਮੁੰਦਰ ਤੇ ਸੋਖ ਲੀਨੋ,**
**ਗੌਤਮ ਰਿਖ ਸੰਤਾਇ ਸੇ ਸਹੰਸਰ ਭਗ ਪਾਇਓ ਹੈ।**
**ਕਰਨੀ ਪ੍ਰੀਛਤ ਕੀ ਕਿਸਮਤ ਮੈ ਆਨ ਪਰੀ, ਕੋਟ ਜਤਨ ਕੀਏ ਤੌਂ ਭੀ ਸਰਪ ਨੇ ਡਸਾਇਓ ਹੈ।**
**ਬਿਧਨਾ ਕੇ ਬਨਾਇਬੇ ਕੋ ਕਵੀ ਕਬ ਲਗ ਬਰਨਨ ਕਰੇ, ਸਾਧੂ ਕੈ ਸੰਤਾਇ ਸੇ ਕਿਸ ਨੇ ਸੁਖ ਪਾਇਓ ਹੈ।**

## ਕ੍ਰਿਪਾ ਕਰੀ ਜਨ ਅਪੁਨੇ ਊਪਰ; ਨਾਮਦੇਉ ਹਰਿ ਗੁਨ ਗਾਏ ॥੪॥੧॥

ਅਪੁਨੇ = ਆਪਦੇ ਜਨ = ਸੇਵਕ ਊਪਰ = ਉੱਤੇ ਪਰਮੇਸ਼ਰ ਨੇ ਬੜੀ ਕ੍ਰਿਪਾ = ਦਇਆ ਦ੍ਰਿਸ਼ਟੀ ਕਰੀ = ਕੀਤੀ ਹੈ, ਜੋ ਮੈਂ ਨਾਮਦੇਉ = ਨਾਮਦੇਵ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਏ = ਗਾਉਂਦਾ ਹਾਂ **ਅਥਵਾ** ਹੇ ਹਰਿ = ਪਰਮੇਸ਼ਰ ਜੀ ! ਆਪ ਜੀ ਨੇ ਆਪਣੇ ਜਨ = ਸੇਵਕ ਊਪਰ = ਉੱਤੇ ਕਿਰਪਾ ਦ੍ਰਿਸ਼ਟੀ ਕੀਤੀ ਹੈ ਕਿ ਛਪਰੀ ਨੂੰ ਸ਼ਾਹੂਕਾਰ ਰਾਹੀਂ ਉਠਵਾ ਦਿੱਤਾ ਹੈ, ਕਿਉਂਕਿ ਇਸ ਦੀ ਵੀ ਮੈਨੂੰ ਮੇਰ ਰਹਿੰਦੀ ਸੀ, ਹੁਣ ਮੈਂ ਨਾਮਦੇਵ ਜਿਥੇ ਵੀ ਜਾਵਾਂਗਾ, ਉਥੇ ਹੀ ਬੈਠ ਕੇ ਤੇਰੇ ਗੁਣ ਗਾਵਾਂਗਾ ॥੪॥੧॥

***ਨੋਟ :*** ਭਗਤ ਨਾਮਦੇਵ ਜੀ ਦੀ ਜਦੋਂ ਸ਼ਾਹੂਕਾਰ ਨੇ ਛੱਪਰੀ ਚੁੱਕ ਦਿੱਤੀ ਸੀ ਤਾਂ ਉਸ ਤੋਂ ਬਾਅਦ ਦੱਖਣ ਵੱਲੋਂ ਆ ਕੇ ਪੰਜਾਬ ਵਿਚ ਘੁਮਾਣ ਨਗਰ (ਗੁਰਦਾਸਪੁਰ) ਪਹੁੰਚੇ ਸਨ, ਜਿਥੇ ਅੱਜਕੱਲ ਭਗਤ ਨਾਮਦੇਵ ਜੀ ਦਾ ਯਾਦਗਾਰ ਅਸਥਾਨ ਬਣਿਆ ਹੋਇਆ ਹੈ।

**ਉਥਾਨਕਾ :** ਭਗਤ ਨਾਮਦੇਵ ਜੀ ਨੂੰ ਕੁਝ ਪ੍ਰੇਮੀਆਂ ਨੇ ਪੁੱਛਿਆ ਕਿ ਭਗਤ ਜੀ ਮਨ ਕਿਵੇਂ ਵੱਸ ਕਰੀਦਾ ਹੈ ਤੇ ਮਾਇਆ ਦਾ ਮੋਹ ਕਿਵੇਂ ਮਿਟਦਾ ਹੈ ਤਾਂ ਸੁਣ ਕੇ ਭਗਤ ਜੀ ਸ਼ਬਦ ਉਚਾਰਨ ਕਰਦੇ ਹਨ :

## ਦਸ ਬੈਰਾਗਨਿ ਮੋਹਿ ਬਸਿ ਕੀਨੀ; ਪੰਚਹੁ ਕਾ ਮਿਟ ਨਾਵਉ ॥

ਹੇ ਭਾਈ ! ਮੋਹਿ = ਮੈਂ ਭਾਵ ਅਸੀਂ ਦਸੇਂ ਬੈਰਾਗਨਿ[੧] = ਇੰਦਰੀਆਂ ਸਮਦਮ ਸਾਧਨਾ ਦੇ ਨਾਲ ਬਸਿ ਕੀਨੀ = ਕਰ ਲਈਆਂ ਹਨ **ਵਾ:** ਮੋਹਿ = ਮੋਹ ਆਦਿਕਾਂ ਨੂੰ ਵੀ ਕਾਬੂ ਕਰ ਲਿਆ ਹੈ ਤੇ ਪੰਚਹੁ = ਪੰਜਾਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿਕਾਂ ਕਾ = ਦਾ ਨਾਵਉ = ਨਾਮ ਵੀ ਮਿਟ = ਮਿਟਾ ਦਿੱਤਾ ਹੈ, ਭਾਵ ਪੰਜੇ ਵਿਸ਼ੇ ਵੀ ਸਾਡੇ ਨਵਿਰਤ ਹੋ ਗਏ ਹਨ। ਅਤੇ

## ਸਤਰਿ ਦੋਇ, ਭਰੇ ਅੰਮ੍ਰਿਤਸਰਿ; ਬਿਖੁ ਕਉ ਮਾਰਿ ਕਢਾਵਉ ॥੧॥

(**ਸਤਰਿ** ਦਾ ਉਚਾਰਨ ਅੱਧਕ ਰਹਿਤ ਪੋਲਾ ਹੈ)

ਜੋ ਦੋਇ = ਦੋ ਮਨ ਤੇ ਬੁੱਧ ਅਗਿਆਨ ਦੇ ਸਤਰਿ[੨] = ਪਰਦੇ ਵਿਚ ਰਹਿਣ ਵਾਲੇ ਸਨ, ਇਹ ਦੋਵੇਂ

---

੧. ਬੈਰਾਗਨਿ = ਬੈਰਾਗੀ ਪਦ ਦਾ ਇਸਤਰੀ ਲਿੰਗ, ਬੈਰਾਗੀ ਦੀ ਇਸਤਰੀ ਭਾਵ ਵਿਚ ਇੰਦਰੀਆਂ, ਅਰਥਾਤ ਜੀਵਾਤਮਾ ਬੈਰਾਗੀ ਹੈ, ਇੰਦਰੀਆਂ ਭੋਗਣੇ ਕਰਕੇ ਉਸ ਦੀਆਂ ਵਹੁਟੀਆਂ (ਘਰ ਵਾਲੀਆਂ) ਹਨ, ਇਸ ਕਰਕੇ ਬੈਰਾਗਣਾਂ ਕਹੀਆਂ ਹਨ, ਇਥੇ ਸੰਪ੍ਰਦਾਈ ਗਿਆਨੀ ਬੈਰਾਗਣ ਦਾ ਭਾਵ ਬੈਰਾਗੀ ਦੀ ਵਹੁਟੀ ਲੈ ਕੇ ਇੰਦ੍ਰਯ ਅਰਥ ਕਰਦੇ ਹਨ ਅਥਵਾ ਬੈਰਾਗਣਿ ਲੱਕੜੀ ਹੈ ਜਿਸ ਉੱਤੇ ਬੈਰਾਗੀ ਪੁਰਖ ਆਸਰਾ ਲਾ ਕੇ ਬੈਠਦੇ ਹਨ, ਦੇਹ ਦਾ ਆਸਰਾ ਇੰਦਰੀਆਂ ਹਨ ਇਸ ਕਰਕੇ ਬੈਰਾਗਣ ਤੋਂ ਲੱਛਣਾਂ ਦੁਆਰਾ ਅਰਥ ਇੰਦਰੀਆਂ ਕਰਦੇ ਹਨ।

੨. ਅਰਬੀ ਵਿਚ 'ਸਤਰਿ' ਨਾਮ ਪਰਦੇ ਦਾ ਹੈ।

ਨਾਮ ਰੂਪੀ ਅੰਮ੍ਰਿਤ ਦੇ ਸਰਿ = ਸਰੋਵਰ ਦੇ ਨਾਲ ਭਰੇ = ਭਰ ਲਏ ਹਨ **ਵਾ:** ਪੂਰਨ ਕਰ ਲਏ ਹਨ ਅਤੇ ਵਿਸ਼ਿਆਂ ਦੀ ਬਿਖੁ = ਜ਼ਹਿਰ ਕਉ = ਨੂੰ ਮਾਰ ਕੇ ਹਿਰਦੇ ਵਿੱਚੋਂ ਕਢਾਵਉ = ਕੱਢ ਦਿੱਤਾ ਹੈ **ਅਥਵਾ** ਸਤਰਿ (ਸਤ + ਅਰਿ) ਸਤ = ਸੱਤ ਅਰਿ = ਅਤੇ ਦੋਇ = ਦੋ ਭਾਵ ਨੌਂ ਗੋਲਕਾਂ **ਵਾ:** ਪੰਜੇ ਗਿਆਨ ਇੰਦਰੇ ਅਤੇ ਮਨ, ਬੁੱਧ, ਚਿਤ, ਅਹੰਕਾਰ ਇਹ ਵਿਚਾਰ ਰੂਪੀ ਅੰਮ੍ਰਿਤ ਸਰੋਵਰ ਦੇ ਨਾਲ ਭਰੇ ਹੋਏ ਹਨ, ਅਰਥਾਤ ਇਹ ਕਿ ਸਾਰੇ ਥਾਂ ਮਨ ਬ੍ਰਹਮ ਦੇ ਵਿਚਾਰ ਵਿਚ ਹੀ ਪ੍ਰਵਿਰਤ ਰਹਿੰਦਾ ਹੈ ਅਤੇ ਵਿਵੇਕ ਰੂਪੀ ਮੰਤਰ ਦੁਆਰਾ ਵਿਕਾਰਾਂ ਦੀ ਜ਼ਹਿਰ ਨੂੰ ਮਾਰ ਕੇ ਕੱਢਿਆ ਹੈ।

***ਨੋਟ :*** ਕਈ ਸਤਰਿ ਅੱਧਕ ਲਾ ਕੇ ਪਾਠ ਕਰਦੇ ਹਨ ਜਿਸ ਦਾ ਅਰਥ ਇਉਂ ਹੈ :

ਜੋ ਸਤਰਿ = ਸੱਤਰ ਤੇ ਦੋਇ = ਦੋ (੭੦ + ੨) ਬਹੱਤਰ ਕੋਠੜੀਆਂ ਵਾਲਾ ਸਰੀਰ ਹੈ (ਸਰੀਰ ਦੇ ਵਿਚ ਬਹੱਤਰ ਮੋਟੀਆਂ ਨਾੜੀਆਂ ਮੰਨੀਆਂ ਹਨ) ਇਹ ਨਾਮ **ਵਾ:** ਬ੍ਰਹਮਾਨੰਦ ਰੂਪੀ ਅੰਮ੍ਰਿਤ ਦੇ ਸਰੋਵਰ ਨਾਲ ਭਰਿਆ ਹੋਇਆ ਹੈ ਅਤੇ ਸ਼ਬਦ, ਸਪਰਸ਼ ਰੂਪ, ਰਸ ਗੰਧ ਆਦਿ ਵਿਸ਼ਿਆਂ ਦੀ ਜ਼ਹਿਰ ਨੂੰ ਸਾਧਸੰਗਤ ਦੀ ਕਿਰਪਾ ਕਰਕੇ ਹਿਰਦੇ ਵਿੱਚੋਂ ਮਾਰ ਕੇ ਬਾਹਰ ਕੱਢ ਦਿੱਤਾ ਹੈ॥੧॥

## ਪਾਛੈ; ਬਹੁਰਿ ਨ ਆਵਨੁ ਪਾਵਉ ॥

ਜਿਸ ਕਰਕੇ ਅਸੀਂ ਬਹੁਰਿ = ਮੁੜ ਕੇ ਪਾਛੈ = ਪਿੱਛੇ ਭਾਵ ਸੰਸਾਰ ਵਿਚ ਨ = ਨਹੀਂ ਆਵਨੁ = ਆਉਣਾ ਪਾਵਉ = ਪਾਵਾਂਗੇ, ਜਨਮ ਨਹੀਂ ਧਾਰਾਂਗੇ। ਕਿਉਂਕਿ :

## ਅੰਮ੍ਰਿਤ ਬਾਣੀ ਘਟ ਤੇ ਉਚਰਉ; ਆਤਮ ਕਉ ਸਮਝਾਵਉ ॥੧॥ਰਹਾਉ॥

ਅਸੀਂ ਪਰਮੇਸ਼ਰ ਦੀ ਨਾਮ ਅੰਮ੍ਰਿਤ ਰੂਪ ਬਾਣੀ ਨੂੰ ਘਟ = ਹਿਰਦੇ ਤੇ = ਤੋਂ ਉਚਰਉ = ਉਚਾਰਨ ਕਰਦੇ ਹਾਂ ਅਤੇ ਇਸ ਨਾਲ ਆਪਣੇ ਆਤਮ = ਮਨ ਕਉ = ਨੂੰ ਬੁਰੇ ਕੰਮਾਂ ਵੱਲੋਂ ਸਮਝਾਵਉ = ਸਮਝਾਉਂਦੇ ਹਾਂ॥੧॥ਰਹਾਉ॥

## ਬਜਰ ਕੁਠਾਰੁ ਮੋਹਿ ਹੈ ਛੀਨਾਂ; ਕਰਿ ਮਿੰਨਤਿ ਲਗਿ ਪਾਵਉ ॥

ਜੋ ਬਜਰ = ਕਰੜੇ (ਸਖ਼ਤ) ਪੱਥਰ ਦੀ ਨਿਆਈਂ ਮੋਹਿ = ਮੋਹ ਪੈਦਾ ਕਰਨ ਵਾਲਾ ਅਗਿਆਨ ਰੂਪੀ ਬ੍ਰਿਛ ਹੈ, ਇਸ ਨੂੰ ਅਸੀਂ ਬਿਬੇਕ ਰੂਪੀ ਕੁਠਾਰੁ = ਕੁਹਾੜੇ ਨਾਲ ਛੀਨਾਂ = ਕੱਟ ਦਿੱਤਾ ਹੈ **ਵਾ:** ਜਿਨ੍ਹਾਂ ਮਹਾਤਮਾ ਜਨਾਂ ਨੇ ਦੁਨੀਆ ਦੇ ਤਾਈਂ ਨਾਸ ਕਰਨ ਵਾਲੇ **ਵਾ:** ਸ਼ੁਭ ਗੁਣਾਂ ਨੂੰ ਖੋਹਣ ਵਾਲੇ ਮੋਹ **ਵਾ:** ਅਗਿਆਨ ਰੂਪੀ ਬ੍ਰਿਛ ਨੂੰ ਬਿਬੇਕ ਰੂਪੀ ਬਜਰ = ਪੱਥਰ ਦੇ ਕਰੜੇ **ਵਾ:** ਸੱਤਾਂ ਧਾਤਾਂ ਦੇ ਬਣੇ, ਕੁਠਾਰੁ = ਕੁਹਾੜੇ ਨਾਲ ਛੀਨਾਂ = ਕੱਟ ਦਿੱਤਾ ਹੈ, ਉਨ੍ਹਾਂ ਮਹਾਤਮਾ ਜਨਾਂ ਦੇ ਪਾਵਉ = ਚਰਨੀਂ ਲੱਗ ਕੇ ਅਸੀਂ ਮਿੰਨਤਿ = ਤਰਲੇ (ਬੇਨਤੀ) ਕਰਦੇ ਹਾਂ ਕਿ ਸਾਡਾ ਵੀ ਉਧਾਰ ਕਰੋ **ਅਥਵਾ** ਗੁਰਾਂ ਦੇ ਉਪਦੇਸ਼ ਰੂਪੀ ਬਜਰ ਦੇ ਕੁਹਾੜੇ ਨਾਲ ਮੋਹ, ਅਗਿਆਨ ਰੂਪੀ ਬ੍ਰਿਛ ਨੂੰ ਕੱਟਿਆ ਹੈ ਅਤੇ ਗੁਰਾਂ ਦੇ ਚਰਨੀਂ ਲੱਗ ਕੇ ਮਿੰਨਤਿ = ਤਰਲੇ ਕਰਕੇ ਨਾਮ ਦੀ ਪ੍ਰਾਪਤੀ ਕੀਤੀ ਹੈ।

## ਸੰਤਨ ਕੇ ਹਮ ਉਲਟੇ ਸੇਵਕ; ਭਗਤਨ ਤੇ ਡਰ ਪਾਵਉ ॥੨॥

ਹਮ = ਅਸੀਂ ਸੰਸਾਰ ਵੱਲੋਂ ਉਲਟੇ = ਉਲਟ ਕੇ ਸੰਤਨ = ਮਹਾਤਮਾ ਜਨਾਂ ਕੇ = ਦੇ ਸੇਵਕ = ਦਾਸ ਬਣ ਗਏ ਹਾਂ ਅਤੇ ਭਗਤਨ = ਭਗਤਾਂ ਤੇ = ਤੋਂ ਡਰ ਪਾਵਉ = ਪਾਉਂਦੇ ਹਾਂ।

ਅਰਥਾਤ ਇਹ ਕਿ ਜਦੋਂ ਮੋਹ ਵਿਚ ਖਚਤ ਸੰਤਾਂ ਭਗਤਾਂ ਨੂੰ ਤੁੱਛ ਜਾਣਦੇ ਸੀ, ਪਰ ਜਦੋਂ ਹੁਣ ਮੋਹ ਦੂਰ ਹੋਇਆ ਤਾਂ ਸੰਤਾਂ ਦੀ ਸੇਵਾ ਕਰਨ ਲੱਗੇ, ਜਿਵੇਂ ਦੁਨਿਆਵੀ ਨੌਕਰ ਮਾਲਕ ਤੋਂ ਡਰ ਰੱਖਦਾ ਹੈ, ਤਿਵੇਂ

ਅਸੀਂ ਭਗਤਾਂ ਤੋਂ ਡਰਦੇ ਹਾਂ ਤੇ ਉਨ੍ਹਾਂ ਦੀ ਮਾਨ ਵਡਾਈ ਰੱਖਦੇ। ਇਹ ਡਰ ਐਸਾ ਨਹੀਂ ਜੋ ਬੁਰੇ ਤੋਂ ਹੁੰਦਾ ਹੈ ਪਰ ਜਿਵੇਂ ਪੁੱਤਰ ਪਿਤਾ ਤੋਂ ਇਸਤਰੀ ਭਰਤਾ ਤੋਂ ਡਰ ਰੱਖਦੀ ਹੈ, ਇਉਂ ਅਸੀਂ ਭਗਤਾਂ ਤੋਂ ਡਰ ਰੱਖਦੇ ਹਾਂ **ਵਾ:** ਭਗਤਨ = ਭਗਤ ਜਨਾਂ ਦੇ ਜੋ ਦਾਸ ਹਨ, ਉਨ੍ਹਾਂ ਤੋਂ ਅਸੀਂ ਡਰਦੇ ਹਾਂ ਕਿਉਂਕਿ ਦਾਸਾਂ ਦਾ ਦਰਜਾ ਭਗਤਾਂ ਨਾਲੋਂ ਵੀ ਉੱਚਾ ਕਥਨ ਕੀਤਾ ਹੈ; ਜੈਸਾ ਕਿ :

**ਹਰਿ ਜੀ ਸੇ, ਹਰਿ ਜਨ ਬਡੇ ਯਹੀ ਨੇਤ ਭਗਵਾਨ।**
**ਰਾਮ ਗਏ ਪੁਲ ਬਾਂਧ ਕੇ ਕੂਦ ਪਰੇ ਹਨੂੰਮਾਨ।**

**ਵਾ:** ਭਗਤਨ = ਮਾਇਆ ਜੋ ਰਜੋ, ਤਮੋ, ਸਤੋਗੁਣ ਹੋ ਕੇ ਵਰਤਦੀ ਹੈ, ਉਸ ਤੋਂ ਡਰਦੇ ਹਾਂ **ਵਾ:** ਸਰੀਰ ਦੇ ਖਟ ਭਗ ਖਟ ਵਿਕਾਰ ਰੂਪੀ ਭਗਾਂ ਤੋਂ ਡਰਦੇ ਹਾਂ, ਖਟ ਭਗ ਇਹ ਹਨ :

**ਜਨਮ ਅਸਤ ਅਰ ਵਿਰਧਿ ਪੁਨ ਬਿਪ੍ਰਨ ਛਯ ਤਨ ਨਾਸ।**
**ਖਟ ਵਿਕਾਰ ਏਹ ਦੇਹ ਕੇ ਆਤਮ ਸ੍ਵਯੰ ਪ੍ਰਕਾਸ਼।** *(ਵਿਚਾਰ ਮਾਲਾ, ਅਧਿ: ੫)*

੧. ਜਨਮ = ਮਾਤਾ ਦੇ ਗਰਭ ਵਿੱਚੋਂ ਜਨਮ ਹੋਣਾ, ੨. ਅਸਤ = ਸੰਸਾਰ ਵਿਚ ਇਸਥਿਤ ਹੋਣਾ, ੩. ਵਿਰਧਿ = ਵਧਣਾ, ੪. ਬਿਪ੍ਰਨ = ਪ੍ਰਣਮ ਜਾਣਾ, ਹੋਰ ਦਾ ਹੋਰ ਹੁੰਦੇ ਜਾਣਾ, ੫. ਛਯ = ਖੀਣ ਹੋਣਾ, ੬. ਤਨ ਨਾਸ਼ = ਸਰੀਰ ਦਾ ਅੰਤ ਹੋ ਜਾਣਾ।

## ਇਹ ਸੰਸਾਰ ਤੇ ਤਬ ਹੀ ਛੂਟਉ; ਜਉ ਮਾਇਆ ਨਹ ਲਪਟਾਵਉ ॥

ਹੇ ਭਾਈ ! ਇਹ = ਇਸ ਸੰਸਾਰ = ਜਗਤ ਦੇ ਬੰਧਨਾਂ ਤੇ = ਤੋਂ ਤਬ = ਤਦ ਹੀ ਛੂਟਉ = ਛੁਟਕਾਰਾ ਪਾਵਾਂਗੇ ਭਾਵ ਮੁਕਤ ਹੋਵਾਂਗੇ, ਜਉ = ਜੇਕਰ ਮਾਇਆ ਵਿਚ ਆਪਣੇ ਚਿਤ ਨੂੰ ਨਹ = ਨਹੀਂ ਲਪਟਾਵਉ = ਲਪਟਾਵਾਂਗੇ, ਭਾਵ ਨਿਰਲੇਪ ਰਹਾਂਗੇ।

## ਮਾਇਆ ਨਾਮੁ ਗਰਭ ਜੋਨਿ ਕਾ; ਤਿਹ ਤਜਿ ਦਰਸਨੁ ਪਾਵਉ ॥੩॥

ਅਗਿਆਨ ਕਰਕੇ ਵਾਰ ਵਾਰ ਮਾਤਾ ਦੇ ਗਰਭ = ਪੇਟ ਦੁਆਰਾ ਜੋਨਿ = ਜੂਨੀਆਂ ਵਿਚ ਆਉਣ ਕਾ = ਦਾ ਨਾਮ ਹੀ ਮਾਇਆ ਹੈ, ਤਿਹ = ਉਸ ਮਾਇਆ ਦੇ ਮੋਹ ਨੂੰ **ਵਾ:** ਅਗਿਆਨ ਨੂੰ ਗਿਆਨ ਦੁਆਰਾ ਤਜਿ = ਤਿਆਗ ਕੇ ਹੀ ਅਸੀਂ ਸਰੂਪ ਦੀ ਲਖਤਾ ਰੂਪ ਦਰਸਨੁ = ਦੀਦਾਰਾਂ ਨੂੰ ਪਾਵਉ = ਪਾਉਣਾ ਕੀਤਾ ਹੈ, **ਵਾ:** ਤੁਸੀਂ ਪਾਉਣਾ ਕਰੋਗੇ **ਅਥਵਾ** ਮਾਇਆ ਕਰਕੇ ਹੀ ਜੋਨਿ = ਕਾਰਨ ਭਾਵ ਵੈਰਾਟ[੧] ਰੂਪ ਈਸਰ, ਗਰਭ ਤੋਂ ਭਾਵ ਹਿਰਨ ਗਰਭ[੨] ਤੇ ਅੱਬਿਆਕ੍ਰਿਤ[੩] ਇਹ ਨਾਮ ਪਏ ਹੋਏ ਹਨ, ਇਨ੍ਹਾਂ ਦੀ ਉਪਾਸ਼ਨਾ ਨੂੰ ਛੱਡ ਕੇ ਸਾਰਿਆਂ ਦਾ ਆਤਮਾ ਰੂਪ ਨਿਰਗੁਣ ਸਰੂਪ ਪਰਮੇਸ਼ਰ ਹੈ, ਅਸੀਂ ਉਸ ਸੱਚ ਚੇਤਨ ਅਨੰਦ ਰੂਪ ਦੇ ਦਰਸ਼ਨਾਂ ਨੂੰ ਪਾਉਣਾ ਕੀਤਾ ਹੈ ॥੩॥

---

੧. **ਵੈਰਾਟ :** ਸਮਸਟੀ ਉਪਾਧੀ ਕਰਕੇ ਉਹ ਸਾਰੇ ਬ੍ਰਹਮੰਡਾਂ ਦੀ ਜਾਗ੍ਰਤ ਅਵਸਥਾ ਦਾ ਅਭਿਮਾਨੀ ਵੈਰਾਟ ਰੂਪ ਹੈ, ਜਿਵੇਂ ਇਕ ਬ੍ਰਿਛ ਕੇਵਲ ਬ੍ਰਿਛ ਕਹਾਉਂਦਾ ਹੈ ਪਰ ਬ੍ਰਿਛਾਂ ਦਾ ਸਮੂਹ ਬਾਗ਼ ਜਾਂ ਜੰਗਲ ਕਹਾਉਂਦਾ ਹੈ। ਜਿਸ ਦਾ ਸਿਰ ਉਪਰਲੇ ਸੱਤ ਲੋਕ ਹਨ, ਚਰਨ ਸੱਤ ਪਤਾਲ ਹਨ, ਸੁਆਸ ਨਾਸਕਾਂ ਪਵਨ, ਸੱਜਾ ਖੱਬਾ ਨੇਤਰ ਸੂਰਜ ਤੇ ਚੰਦ੍ਰਮਾ, ਮੁਖ ਅਗਨੀ ਹੈ, ਹਿਰਦਾ ਵਿਸ਼ਨੂੰ ਹੈ, ਦੋਵੇਂ ਬਾਹਵਾਂ, ਬ੍ਰਹਮਾ ਤੇ ਸ਼ਿਵ ਹਨ, ਪੇਟ ਸਮੁੰਦਰ ਹੈ, ਨਾੜੀਆਂ ਨਦੀਆਂ ਹਨ, ਹੱਡੀਆਂ ਪਰਬਤ ਹਨ, ਰੋਮ ਬਨਸਪਤੀ ਹੈ, ਬੀਰਜ ਮੇਘ ਮਾਲਾ ਹੈ, ਜਿਥੇ ਧਰਮ ਦਾ ਵਰਤਾਰਾ ਹੋ ਰਿਹਾ ਹੈ, ਉਥੇ ਈਸ਼ਵਰ ਦਾ ਮੁੱਖ ਹਿੱਸਾ, ਭਾਵ ਅੱਗਲਾ ਹਿੱਸਾ ਹੈ। ਜਿਥੇ ਅਧਰਮ ਦਾ ਵਰਤਾਰਾ ਹੋ ਰਿਹਾ ਹੈ ਉਥੇ ਈਸ਼ਵਰ ਦਾ ਮੁੱਖ ਹਿੱਸਾ, ਭਾਵ ਅਗਲਾ ਹਿੱਸਾ ਹੈ। ਜਿਥੇ ਅਧਰਮ ਦਾ ਵਰਤਾਰਾ ਹੋ ਰਿਹਾ ਹੈ। ਉਥੇ ਈਸ਼ਵਰ ਦਾ ਪਿਛਲਾ ਹਿੱਸਾ ਭਾਵ ਪਿੱਠ ਹੈ, ਇਸ ਪ੍ਰਕਾਰ ਵੈਰਾਟ ਸਰੂਪ ਹੈ।

੨. **ਹਿਰਨ ਗਰਭ :** ਜੋ ਸਮਸਟੀ ਉਪਾਧੀ ਕਰਕੇ ਸਾਰਿਆਂ ਦੀ ਸੁਪਨ ਅਵਸਥਾ ਨੂੰ ਹਿਰਨ = ਪ੍ਰਕਾਸ਼ਣ ਦਾ ਗਰਭ = ਕਾਰਨ ਰੂਪ ਹੈ, ਉਸ ਨੂੰ ਹਿਰਨ ਗਰਭ ਕਹਿੰਦੇ ਹਨ।

੩. **ਅੱਬਿਆਕ੍ਰਿਤ :** ਸਮਸਟੀ ਉਪਾਧੀ ਕਰਕੇ ਸਭ ਦੀ ਸੁਖੋਪਤਿ ਅਵਸਥਾ ਦੇ ਅਭਿਮਾਨੀ ਨੂੰ ਅੱਬਿਆਕ੍ਰਿਤ ਕਹਿੰਦੇ ਹਨ।

## ਇਤੁ ਕਰਿ ਭਗਤਿ ਕਰਹਿ ਜੋ ਜਨ; ਤਿਨ ਭਉ ਸਗਲ ਚੁਕਾਈਐ ॥

ਜੋ = ਜਿਹੜੇ ਗੁਰਮੁਖ ਜਨ ਹਿਰਦੇ ਵਿਚ ਮਾਇਆ ਦੀ ਇੱਛਾ ਨੂੰ ਇਤੁ = ਸਮਾਪਤੀ ਕਰਿ = ਕਰਕੇ **ਵਾ:** ਇਤੁ = ਇਸੇ ਮਨੁੱਖਾ ਜਨਮ ਕਰਿ = ਕਰਕੇ ਪਰਮੇਸ਼ਰ ਦੀ ਭਗਤਿ = ਭਗਤੀ ਕਰਹਿ = ਕਰਦੇ ਹਨ, ਤਿਨ = ਉਨ੍ਹਾਂ ਦਾ ਸਗਲਾ = ਸਾਰਾ ਜੰਮਣ ਮਰਨ ਦਾ ਭਉ = ਡਰ ਚੁਕਾਈਐ = ਚੁਕਾ ਦਿੱਤਾ ਹੈ **ਵਾ:** ਉਨ੍ਹਾਂ ਦੀ ਸੰਗਤ ਕਰਕੇ ਜੰਮਣ ਮਰਨ ਦਾ ਹੀ ਭੈਅ ਚੁਕਾ ਲਈਦਾ ਹੈ।

## ਕਹਤ ਨਾਮਦੇਉ ਬਾਹਰਿ ਕਿਆ ਭਰਮਹੁ;
## ਇਹ ਸੰਜਮ ਹਰਿ ਪਾਈਐ ॥੪॥੨॥

ਭਗਤ ਨਾਮਦੇਵ ਜੀ ਕਹਤ = ਕਥਨ ਕਰਦੇ ਹਨ ਕਿ ਹੇ ਭਾਈ! ਬਾਹਰ ਸੰਸਾਰ ਵਿਚ ਕਿਆ = ਕੀ ਭਰਮਹੁ = ਭਰਮਦੇ ਹੋ ? ਇਹ = ਇਸ ਸੰਜਮ = ਸਾਧਨ ਕਰਕੇ ਭਾਵ ਵਿਕਾਰਾਂ ਦੀ ਨਵਿਰਤੀ ਤੇ ਗੁਣਾਂ ਦੀ ਧਾਰਨਾ ਕਰਕੇ ਹਰਿ = ਪਰਮੇਸ਼ਰ ਨੂੰ ਪਾਈਐ = ਪਾ ਲਈਦਾ ਹੈ ॥੪॥੨॥

**ਉਥਾਨਕਾ :** ਭਗਤ ਨਾਮਦੇਵ ਜੀ ਦੇ ਸਮਕਾਲੀ ਇਕ ਸਿੱਧੀਆਂ ਦੇ ਮਾਲਕ ਮਹਾਤਮਾ ਸਨ, ਇਨ੍ਹਾਂ ਦੀ ਆਪਸ ਵਿਚ ਚਰਚਾ ਹੁੰਦੀ ਰਹਿੰਦੀ ਸੀ, ਇਕ ਵਾਰੀ ਭਗਤ ਨਾਮਦੇਵ ਜੀ ਤੇ ਇਹ ਮਹਾਤਮਾ ਜੀ ਦੋਵੇਂ ਮਾਰਵਾੜੀ ਦੇ ਇਲਾਕੇ ਵਿਚ ਚਲੇ ਗਏ, ਗਰਮੀ ਦੀ ਰੁੱਤ ਸੀ ਜਿਸ ਵੇਲੇ ਭਗਤ ਨਾਮਦੇਵ ਜੀ ਨੂੰ ਪਾਣੀ ਦੀ ਪਿਆਸ ਲੱਗੀ ਤਾਂ ਭਗਤ ਜੀ ਨੇ ਇਕ ਖੂਹ ਵੇਖਿਆ ਤੇ ਪਾਣੀ ਪੀਣ ਲਈ ਉਥੇ ਚਲੇ ਗਏ, ਜਦੋਂ ਕੁਝ ਖੜੇ ਲੋਕਾਂ ਤੋਂ ਪਾਣੀ ਮੰਗਿਆ ਤਾਂ ਉਨ੍ਹਾਂ ਨੇ ਇਹ ਕਹਿ ਕੇ ਜਵਾਬ ਦੇ ਦਿੱਤਾ ਕਿ ਹੁਣ ਖੂਹ ਨੂੰ ਜਿੰਦਰਾ ਲੱਗ ਚੁੱਕਾ ਹੈ, ਸਵੇਰੇ ਖੂਹ ਖੁੱਲ੍ਹੇਗਾ, ਉਦੋਂ ਵਕਤ ਸਿਰ ਆ ਕੇ ਪਾਣੀ ਪੀ ਲੈਣਾ। ਉਸ ਮਹਾਤਮਾ ਨੇ ਸਿੱਧੀ ਦੀ ਸ਼ਕਤੀ ਨਾਲ ਨਿੱਕਾ ਜਿਹਾ ਰੂਪ ਧਾਰ ਕੇ ਖੂਹ ਵਿਚ ਗਏ ਤੇ ਖੂਹ ਵਿੱਚੋਂ ਪਾਣੀ ਪੀ ਕੇ ਬਾਹਰ ਆਏ ਤੇ ਇਕ ਗੜਵੀ ਪਾਣੀ ਦੀ ਨਾਮਦੇਵ ਜੀ ਨੂੰ ਵੀ ਲਿਆ ਕੇ ਦਿੱਤੀ, ਜਦੋਂ ਨਾਮਦੇਵ ਜੀ ਨੂੰ ਪਾਣੀ ਫੜਾਉਣ ਲੱਗੇ ਤਾਂ ਨਾਮਦੇਵ ਜੀ ਕਹਿਣ ਲੱਗੇ ਕਿ ਹੇ ਮਹਾਤਮਾ ਜੀ! ਮੈਂ ਤੇਰੇ ਸਿੱਧੀ ਦੇ ਬਾਲ ਨਾਲ ਲਿਆਂਦਾ ਪਾਣੀ ਨਹੀਂ ਪੀਣਾ, ਜੇ ਪਰਮੇਸ਼ਰ ਪਿਆਵੇਗਾ ਤਾਂ ਮੈਂ ਉਸੇ ਤੋਂ ਹੀ ਪਾਣੀ ਪੀਵਾਂਗਾ, ਜਦੋਂ ਇਉਂ ਨਾਮਦੇਵ ਜੀ ਨੇ ਪਾਣੀ ਪੀਣ ਤੋਂ ਜਵਾਬ ਦੇ ਦਿੱਤਾ, ਤਾਂ ਪਰਮੇਸ਼ਰ ਦੀ ਐਸੀ ਕਿਰਪਾ ਹੋਈ ਕਿ ਖੂਹ ਵਿੱਚੋਂ ਆਪੇ ਹੀ ਪਾਣੀ ਉੱਛਲ ਕੇ ਬਾਹਰ ਨਿਕਲਣ ਲੱਗ ਪਿਆ, ਭਗਤ ਨਾਮਦੇਵ ਜੀ ਨੇ ਜਲ ਛਕਿਆ ਤੇ ਨਾਲੇ ਇਸ਼ਨਾਨ ਕੀਤਾ ਅਤੇ ਉਸੇ ਵੇਲੇ ਪ੍ਰਸੰਨਤਾ ਸਹਿਤ ਹੋ ਕੇ ਸ਼ਬਦ ਉਚਾਰਨ ਕੀਤਾ।

***ਨੋਟ :*** ਇਥੇ ਗਿਆਨ ਦੇਵ ਜੀ ਨੂੰ ਸਮਕਾਲੀ ਤੇ ਉਤਲੇ ਸਬਦ ਵਿਚ ਵਿੱਦਿਆ ਦਾਤੇ ਲਿਖਿਆ ਹੈ।

## ਮਾਰਵਾੜਿ ਜੈਸੇ ਨੀਰੁ ਬਾਲਹਾ; ਬੇਲਿ ਬਾਲਹਾ ਕਰਹਲਾ ॥

(**ਕਰਹਲਾ** ਦਾ ਉਚਾਰਨ ਪੋਲਾ ਹੈ)

ਜੈਸੇ = ਜਿਸ ਪ੍ਰਕਾਰ ਮਾਰਵਾੜਿ[੧] = ਰੇਤਲੇ ਦੇਸ਼ਾਂ ਨੂੰ **ਵਾ:** ਮਾਰਵਾੜੀ ਲੋਕਾਂ ਨੂੰ ਨੀਰੁ = ਪਾਣੀ ਬਾਲਹਾ = ਪਿਆਰਾ ਲੱਗਦਾ ਹੈ ਤੇ ਕਰਹਲਾ = ਊਠਾਂ ਨੂੰ ਕਰੇਲੇ ਆਦਿਕ ਬੇਲਿ = ਵੇਲਾਂ ਬਾਲਹਾ = ਪਿਆਰੀਆਂ ਲੱਗਦੀਆਂ ਹਨ **ਅਥਵਾ** ਇਸੇ ਪ੍ਰਕਾਰ ਜਿਨ੍ਹਾਂ ਨੂੰ ਸੰਸਾਰ ਮਾਰਵਾੜ ਦੇ ਇਲਾਕੇ ਦੀ ਨਿਆਈਂ ਦਿਸਦਾ ਹੈ, ਉਨ੍ਹਾਂ ਨੂੰ ਜਲ ਦੀ ਨਿਆਈਂ ਪਰਮੇਸ਼ਰ ਦਾ ਪ੍ਰੇਮ ਹੀ ਪਿਆਰਾ ਲੱਗਦਾ ਹੈ ਤੇ ਜੋ ਊਠ ਦੀ ਨਿਆਈਂ ਮਨ ਬੇਮੁਹਾਰਾ ਛੁੱਟੜ ਹੋਇਆ ਤੁਰਿਆ ਫਿਰਦਾ ਸੀ, ਇਸ ਨੂੰ ਜੇਕਰ ਕਰੁਣਾ, ਮੈਤ੍ਰੀ, ਮੁੱਦਤਾ ਅਪੇਖਿਆ ਰੂਪੀ ਵੇਲਾਂ ਮਿਲ ਜਾਣ ਤਾਂ ਬਹੁਤ ਪਿਆਰੀਆਂ ਲੱਗਦੀਆਂ ਹਨ।

---

੧. ਇਕ ਦੇਸ਼ ਰਾਜਪੂਤਾਨੇ ਵਿਚ ਜਿਥੇ ਪਾਣੀ ਘੱਟ ਹੁੰਦਾ ਹੈ।

## ਜਿਉ ਕੁਰੰਕ ਨਿਸਿ ਨਾਦੁ ਬਾਲਹਾ; ਤਿਉ ਮੇਰੈ ਮਨਿ ਰਾਮਈਆ ॥੧॥

ਜਿਉ = ਜਿਵੇਂ ਕੁਰੰਕ = ਹਿਰਨ ਦੇ ਤਾਈਂ ਨਿਸਿ = ਰਾਤ ਨੂੰ ਘੰਡਾ ਹੇੜੇ ਦਾ ਨਾਦੁ = ਸ਼ਬਦ ਬਾਲਹਾ = ਪਿਆਰਾ ਲੱਗਦਾ ਹੈ, ਤਿਉ = ਤਿਵੇਂ ਮੇਰੈ = ਸਾਡੇ ਮਨਿ = ਹਿਰਦੇ ਵਿਚ ਰਾਮਈਆ = ਰਮੇ ਹੋਏ ਪਰਮੇਸ਼ਰ ਦਾ ਨਾਮ ਪਿਆਰਾ ਲੱਗਦਾ ਹੈ **ਅਥਵਾ** ਇਸੇ ਪ੍ਰਕਾਰ ਸਾਡੇ ਚਿਤ ਰੂਪ ਹਰਨ ਦੇ ਤਾਈਂ ਪ੍ਰੇਮ ਦੇ ਨਾਲ ਭਿੱਜੀ ਹੋਈ ਅਵਸਥਾ ਰੂਪੀ ਰਾਤ ਵਿਚ ਸਤਿਗੁਰਾਂ ਦਾ ਉਪਦੇਸ਼ ਰੂਪੀ ਘੰਡਾ ਹੇੜੇ ਦਾ ਸ਼ਬਦ ਪਿਆਰਾ ਲੱਗਦਾ ਹੈ, ਤਿਉ = ਉਸੇ ਕਰਕੇ ਹੀ ਹੁਣ ਸਾਡੇ ਮਨ ਵਿਚ ਰਮੇ ਹੋਏ ਪਰਮੇਸ਼ਰ ਦਾ ਨਾਮ ਪਿਆਰਾ ਲੱਗਦਾ ਹੈ ॥੧॥

## ਤੇਰਾ ਨਾਮੁ ਰੂੜੋ ਰੂਪੁ ਰੂੜੋ;
## ਅਤਿ ਰੰਗ ਰੂੜੋ ਮੇਰੋ ਰਾਮਈਆ ॥੧॥ਰਹਾਉ॥

ਹੇ ਮੇਰੋ = ਮੇਰੇ ਰਾਮਈਆ = ਰਮੇ ਹੋਏ ਪਰਮੇਸ਼ਰ ਜੀ ! ਤੇਰਾ = ਤੁਹਾਡਾ ਅੰਮ੍ਰਿਤ ਨਾਮ ਵੀ ਰੂੜੋ = ਸੁੰਦਰ ਹੈ, ਸਰਗੁਣ ਸਰੂਪ ਦਾ ਰੂਪੁ = ਆਕਾਰ ਵੀ ਰੂੜੋ = ਸੁੰਦਰ ਹੈ **ਵਾ:** ਸਤਿਨਾਮ ਰੂਪ **ਵਾ:** ਸੱਚ ਚਿਤ ਅਨੰਦ ਰੂਪ ਵੀ ਰੂੜੋ = ਸੁੰਦਰ ਹੈ ਤੇ ਆਪ ਜੀ ਦੀ ਪ੍ਰਾਪਤੀ ਵਾਲਾ ਰੰਗ = ਪ੍ਰੇਮ ਵੀ ਅਤਿ = ਅਤਿਅੰਤ ਰੂੜੋ = ਸੁੰਦਰ ਹੈ ॥੧॥ਰਹਾਉ॥

## ਜਿਉ ਧਰਣੀ ਕਉ ਇੰਦ੍ਰੁ ਬਾਲਹਾ; ਕੁਸਮ ਬਾਸੁ ਜੈਸੇ ਭਵਰਲਾ ॥

ਜਿਉ = ਜਿਵੇਂ ਧਰਣੀ = ਧਰਤੀ ਕਉ = ਨੂੰ ਇੰਦ੍ਰ = ਬੱਦਲਾਂ ਤੋਂ ਵਰਸਿਆ ਪਾਣੀ **ਵਾ:** ਮੀਂਹ ਬਾਲਹਾ = ਪਿਆਰਾ ਲੱਗਦਾ ਹੈ ਭਾਵ ਵਰਖਾ ਹੋਣ ਕਰਕੇ ਸਾਰੇ ਬਾਗ਼ ਬਗ਼ੀਚੇ ਪ੍ਰਫੁੱਲਤ ਹੋ ਜਾਂਦੇ ਹਨ ਤੇ ਜੈਸੇ = ਜਿਸ ਪ੍ਰਕਾਰ ਭਵਰਲਾ = ਭੌਰੇ ਨੂੰ ਕੁਸਮ = ਫੁੱਲਾਂ ਦੀ ਬਾਸੁ = ਸੁਗੰਧੀ ਪਿਆਰੀ ਲੱਗਦੀ ਹੈ **ਅਥਵਾ** ਇਸੇ ਪ੍ਰਕਾਰ ਜਗਿਆਸੂ ਦੀ ਸ੍ਰੇਸ਼ਟ ਬੁੱਧੀ ਰੂਪ ਧਰਤੀ ਨੂੰ ਗੁਰਾਂ ਦਾ ਉਪਦੇਸ਼ ਰੂਪੀ ਇੰਦ੍ਰ = ਬੱਦਲ ਪਿਆਰਾ ਲੱਗਦਾ ਹੈ ਅਤੇ ਜਗਿਆਸੂ ਰੂਪ ਭੌਰੇ ਨੂੰ ਸ਼ੁਭ ਗੁਣਾਂ ਰੂਪੀ ਫੁੱਲਾਂ ਦੇ ਵਿੱਚੋਂ ਭਗਤੀ ਰੂਪ ਮਹਿਕ ਪਿਆਰੀ ਲੱਗਦੀ ਹੈ।

## ਜਿਉ ਕੋਕਿਲ ਕਉ ਅੰਬੁ ਬਾਲਹਾ; ਤਿਉ ਮੇਰੈ ਮਨਿ ਰਾਮਈਆ ॥੨॥

ਜਿਉ = ਜਿਵੇਂ ਕੋਕਿਲ = ਕੋਇਲ ਕਉ = ਨੂੰ ਅੰਬ ਬਾਲਹਾ = ਪਿਆਰਾ ਲੱਗਦਾ ਹੈ, ਤਿਉ = ਤਿਵੇਂ ਮੇਰੇ ਮਨਿ = ਚਿਤ ਵਿਚ ਰਾਮਈਆ = ਰਮੇ ਹੋਏ ਪਰਮੇਸ਼ਰ ਦਾ ਨਾਮ ਪਿਆਰਾ ਲੱਗਦਾ ਹੈ **ਅਥਵਾ** ਜਿਵੇਂ ਕੋਇਲ ਦੀ ਨਿਆਈਂ ਸੰਤ ਜਨ ਦੀ ਵੈਰਾਗ ਵਾਲੀ ਜ਼ੁਬਾਨ ਨੂੰ ਅੰਬ ਦੀ ਨਿਆਈਂ ਸਤਿਸੰਗਤ ਪਿਆਰੀ ਲੱਗਦੀ ਹੈ। ਤਿਵੇਂ ਰਮਿਆ ਹੋਇਆ ਪਰਮੇਸ਼ਰ ਮੇਰੇ ਮਨ ਵਿਚ ਪਿਆਰਾ ਲੱਗਦਾ ਹੈ ॥੨॥

## ਚਕਵੀ ਕਉ ਜੈਸੇ ਸੂਰੁ ਬਾਲਹਾ; ਮਾਨ ਸਰੋਵਰ ਹੰਸੁਲਾ ॥

ਜੈਸੇ = ਜਿਸ ਪ੍ਰਕਾਰ ਚੱਕਵੀ ਕਉ = ਨੂੰ ਸੂਰੁ = ਸੂਰਜ ਪਿਆਰਾ ਲੱਗਦਾ ਹੈ ਕਿਉਂਕਿ ਉਸ ਦਾ ਸੂਰਜ ਚੜ੍ਹੇ ਤੋਂ ਚੱਕਵੇ ਦਾ ਵਿਯੋਗ ਚੱਕਿਆ ਜਾਂਦਾ ਹੈ ਤੇ ਜਿਵੇਂ ਹੰਸੁਲਾ = ਹੰਸਾਂ ਨੂੰ ਮਾਨ ਸਰੋਵਰ ਪਿਆਰਾ ਹੈ **ਅਥਵਾ** ਇਸੇ ਪ੍ਰਕਾਰ ਚੱਕਵੀ ਦੀ ਨਿਆਈਂ ਜੀਵ ਦੇ ਤਾਈਂ ਸੂਰਜ ਦੀ ਨਿਆਈਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਪਿਆਰੇ ਹਨ ਕਿਉਂਕਿ ਸਤਿਗੁਰਾਂ ਦੇ ਮਿਲਣੇ ਕਰਕੇ ਬ੍ਰਹਮ ਰੂਪੀ ਚੱਕਵੇ ਦੀ ਪ੍ਰਾਪਤੀ ਦਾ ਵਿਯੋਗ ਚੱਕਿਆ ਜਾਂਦਾ ਹੈ ਤੇ ਇਵੇਂ ਹੀ ਹੰਸ ਦੀ ਨਿਆਈਂ ਤੱਤ ਬੇਤਿਆਂ ਨੂੰ ਸਤਿਗੁਰੂ ਜੀ ਮਾਨ ਸਰੋਵਰ ਦੀ ਨਿਆਈਂ ਪਿਆਰੇ ਹਨ।

## ਜਿਉ ਤਰੁਣੀ ਕਉ ਕੰਤੁ ਬਾਲਹਾ; ਤਿਉ ਮੇਰੈ ਮਨਿ ਰਾਮਈਆ ॥੩॥

ਜਿਉ = ਜਿਵੇਂ ਸਤ ਵਾਲੀ ਤਰੁਣੀ = ਨੌਜਵਾਨ ਇਸਤਰੀ ਕਉ = ਨੂੰ ਆਪਣਾ ਕੰਤੁ = ਪਤੀ ਬਾਲਹਾ = ਪਿਆਰਾ ਲੱਗਦਾ ਹੈ, ਤਿਉ = ਤਿਵੇਂ ਮੇਰੇ ਮਨ ਨੂੰ ਰਮਿਆ ਹੋਇਆ ਪਰਮੇਸ਼ਰ ਪਿਆਰਾ ਲੱਗਦਾ ਹੈ **ਅਥਵਾ** ਜਿਵੇਂ ਸਤ, ਸੰਤੋਖ, ਦਇਆ ਆਦਿ ਸ਼ੁਭ ਗੁਣਾਂ ਦੇ ਸਹਿਤ ਸ਼ੌਂਕ ਅਵਸਥਾ ਰੂਪ ਜਗਿਆਸੂ ਰੂਪ ਨੌਜਵਾਨ ਇਸਤਰੀ ਨੂੰ ਆਪਣਾ ਪਤੀ ਪਰਮੇਸ਼ਰ ਪਿਆਰਾ ਲੱਗਦਾ ਹੈ, ਤਿਵੇਂ ਮੇਰੇ ਮਨ ਵਿਚ ਵੀ ਪਰਮੇਸ਼ਰ ਦਾ ਨਾਮ ਪਿਆਰਾ ਲੱਗਦਾ ਹੈ ॥੩॥

## ਬਾਰਿਕ ਕਉ ਜੈਸੇ ਖੀਰੁ ਬਾਲਹਾ; ਚਾਤ੍ਰਿਕ ਮੁਖ ਜੈਸੇ ਜਲਧਰਾ ॥

ਜੈਸੇ = ਜਿਸ ਪ੍ਰਕਾਰ ਦੁੱਧ ਦੰਦੀਆਂ ਵਾਲੇ ਬਾਰਿਕ = ਬਾਲਕ ਕਉ = ਨੂੰ ਖੀਰੁ = ਦੁੱਧ ਬਾਲਹਾ = ਪਿਆਰਾ ਲੱਗਦਾ ਹੈ[1] ਅਤੇ ਜੈਸੇ = ਜਿਸ ਪ੍ਰਕਾਰ ਚਾਤ੍ਰਿਕ = ਪਪੀਹੇ ਦਾ ਮੁਖ = ਮੂੰਹ ਜਲਧਰਾ = ਜਲ ਦੀਆਂ ਧਾਰਾ ਵਾਲੇ ਬੱਦਲ ਵੱਲ ਭਾਵ ਸਵਾਂਤੀ ਬੂੰਦ ਵੱਲ ਹੁੰਦਾ ਹੈ ਤੇ ਜਦੋਂ ਸਵਾਂਤੀ ਬੂੰਦ ਮੁਖ ਵਿਚ ਪੈ ਜਾਵੇ ਤਾਂ ਉਹਦਾ ਚਿਤ ਪ੍ਰਸੰਨ ਹੋ ਜਾਂਦਾ ਹੈ **ਅਥਵਾ** ਇਸੇ ਪ੍ਰਕਾਰ ਸਾਡੇ ਮਨ ਰੂਪੀ ਬਾਲਕ ਨੂੰ ਗੁਰਾਂ ਦਾ ਉਪਦੇਸ਼ ਰੂਪੀ ਦੁੱਧ ਪਿਆਰਾ ਲੱਗਦਾ ਹੈ ਅਤੇ ਪਪੀਹੇ ਦੀ ਨਿਆਈਂ ਸਾਡਾ ਅੰਤਹਕਰਣ ਰੂਪੀ ਮੁਖ ਬ੍ਰਹਮਾਕਾਰ ਬਿਰਤੀ ਕਰਕੇ ਗੁਰੂ ਰੂਪ ਬੱਦਲ ਦੀਆਂ ਜਲ ਧਾਰਾਂ ਵੱਲ ਭਾਵ ਉਪਦੇਸ਼ ਰੂਪੀ ਸਵਾਂਤੀ ਬੂੰਦ ਵੱਲ ਲੱਗਾ ਰਹਿੰਦਾ ਹੈ, ਜਦੋਂ ਉਪਦੇਸ਼ ਰੂਪੀ ਸਵਾਂਤੀ ਬੂੰਦ ਮੁਖ ਵਿਚ ਪੈ ਜਾਵੇ ਤਾਂ ਬ੍ਰਹਮਾਨੰਦ ਦੇ ਸਹਿਤ ਚਿਤ ਪ੍ਰਸੰਨ ਹੋ ਜਾਂਦਾ ਹੈ।

## ਮਛੁਲੀ ਕਉ ਜੈਸੇ ਨੀਰੁ ਬਾਲਹਾ; ਤਿਉ ਮੇਰੈ ਮਨਿ ਰਾਮਈਆ ॥੪॥

ਜੈਸੇ = ਜਿਸ ਪ੍ਰਕਾਰ ਮਛੁਲੀ = ਮੱਛੀ ਕਉ = ਨੂੰ ਨੀਰੁ = ਪਾਣੀ ਬਾਲਹਾ = ਪਿਆਰਾ ਲੱਗਦਾ ਹੈ[2], ਤਿਉ = ਤਿਵੇਂ ਹੀ ਮੇਰੇ ਮਨ ਵਿਚ ਰਾਮਈਆ = ਰਮਿਆ ਹੋਇਆ ਪਰਮੇਸ਼ਰ ਪਿਆਰਾ ਲੱਗਦਾ ਹੈ **ਅਥਵਾ** ਇਵੇਂ ਸਾਡੀ ਜਿੰਦ ਰੂਪ ਮੱਛੀ ਨੂੰ ਪਰਮੇਸ਼ਰ ਦਾ ਨਾਮ ਰੂਪੀ ਪਾਣੀ ਪਿਆਰਾ ਲੱਗਦਾ ਹੈ ਤੇ ਇਸੇ ਕਰਕੇ ਰਾਮਈਆ = ਪਰਮੇਸ਼ਰ ਦਾ ਨਾਮ ਮੇਰੇ ਮਨ ਵਿਚ ਵੱਸ ਰਿਹਾ ਹੈ ॥੪॥

## ਸਾਧਿਕ ਸਿਧ ਸਗਲ ਮੁਨਿ ਚਾਹਹਿ; ਬਿਰਲੇ ਕਾਹੂ ਡੀਠੁਲਾ ॥

ਸਾਧਿਕ = ਸਾਧਨਾ ਕਰਨ ਵਾਲੇ ਪੁਰਖ, ਸਿਧ = ਰਿਧੀਆਂ ਸਿਧੀਆਂ ਦੀ ਪ੍ਰਾਪਤੀ ਵਾਲੇ **ਵਾ:** ਸਿਧ = ਮੁਕਤ ਪੁਰਖ ਭਾਵ ਚਾਰ ਪ੍ਰਕਾਰ ਦੀਆਂ ਮੁਕਤੀਆਂ ਤੇ ਸਗਲ = ਸਾਰੇ ਜੋ ਮੁਨਿ = ਮੁਨੀ ਮੰਨਣਸ਼ੀਲ ਹਨ, ਇਹ ਸਾਰੇ ਹੀ ਪਰਮੇਸ਼ਰ ਦੇ ਦਰਸ਼ਨਾਂ ਨੂੰ ਚਾਹਹਿ = ਚਾਹੁੰਦੇ ਹਨ, ਪਰੰਤੂ ਕਾਹੂ = ਕਿਸੇ ਵਿਰਲੇ ਨੇ ਹੀ ਜੋਤੀ ਸਰੂਪ ਦੇ ਦਰਸ਼ਨਾਂ ਨੂੰ ਡੀਠੁਲਾ = ਦੇਖਿਆ ਹੈ।

## ਸਗਲ ਭਵਣ ਤੇਰੋ ਨਾਮੁ ਬਾਲਹਾ; ਤਿਉ ਨਾਮੇ ਮਨਿ ਬੀਠੁਲਾ ॥੫॥੩॥

ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਜਿਵੇਂ ਸਗਲ = ਸਾਰੇ ਭਵਣ = ਜਗਤ ਨੂੰ ਤੇਰੋ =

---

੧. **ਜੇ ਸਉ ਖੇਲ ਖੇਲਾਈਐ ਬਾਲਕੁ ਰਹਿ ਨ ਸਕੈ ਬਿਨੁ ਖੀਰੇ ॥** *(ਵਡਹੰਸ ਮ: ੫, ਅੰਗ ੫੬੪)*
**ਜਿਉ ਮਛੁਲੀ ਵਿਣੁ ਪਾਣੀਐ ਰਹੈ ਨ ਕਿਤੈ ਉਪਾਇ ॥**
**ਤਿਉ ਹਰਿ ਬਿਨੁ ਸੰਤੁ ਨ ਜੀਵਈ ਬਿਨੁ ਹਰਿ ਨਾਮੈ ਮਰਿ ਜਾਇ ॥** *(ਸੂਹੀ ਮ: ੪, ਅੰਗ ੭੫੯)*
੨. **ਜਿਉ ਮਛੁਲੀ ਬਿਨੁ ਨੀਰੈ ਬਿਨਸੈ ਤਿਉ ਨਾਮੈ ਬਿਨੁ ਮਰਿ ਜਾਈ ॥** *(ਸੋਰਠਿ ਮਹਲਾ ੪, ਅੰਗ ੬੦੭)*

ਤੁਹਾਡਾ ਨਾਮ ਬਾਲਹਾ = ਪਿਆਰਾ ਹੈ, ਤਿਉ = ਤੈਸੇ ਹੀ ਮੇਰੇ ਨਾਮੇ = ਨਾਮਦੇਵ ਦੇ ਮਨ ਵਿਚ ਹੇ ਬੀਠੁਲਾ = ਵਿਆਪਕ ਪਰਮੇਸ਼ਰ ! ਤੁਹਾਡਾ ਨਾਮ ਪਿਆਰਾ ਹੈ **ਅਥਵਾ** ਜਿਸ ਪ੍ਰਕਾਰ ਸਾਰੇ ਭਵਨਾਂ ਦੇ ਜੀਵਾਂ ਨੂੰ ਆਪੋ-ਆਪਣਾ ਨਾਮ ਤੇ ਰੂਪ ਨਾਲ ਪਿਆਰ ਹੈ, ਤਿਵੇਂ ਹੀ ਮੇਰੇ ਨਾਮਦੇਵ ਦੇ ਮਨਿ = ਹਿਰਦੇ ਵਿਚ ਬੀਠੁਲਾ[੧] (ਬੀ + ਠੁ + ਲਾ) ਬੀ = ਉਤਪਤੀ ਕਰਨ ਵਾਲੇ ਠੁ = ਇਸਥਿਤੀ ਕਰਨ ਵਾਲੇ ਲਾ = ਲੈਅਤਾ ਕਰਨ ਵਾਲੇ ਵਿਆਪਕ ਪਰਮੇਸ਼ਰ ਦਾ ਨਾਮ ਪਿਆਰਾ ਹੈ **ਅਥਵਾ** ਜੋ (ਬੀ + ਠੁ + ਲਾ) ਬੀ = ਗਿਆਨ ਠੁ = ਬਿਨਾਂ ਲ = ਅੰਗੀਕਾਰ ਭਾਵ ਜੋ ਗਿਆਨ ਤੋਂ ਹੀਣੇ ਪੁਰਖਾਂ ਨੂੰ ਅੰਗੀਕਾਰ ਕਰਦਾ ਹੈ, ਉਸ ਦਾ ਨਾਮ ਪਿਆਰਾ ਹੈ ॥੫॥੩॥

**ਉਥਾਨਕਾ :** ਇਸ ਸ਼ਬਦ ਵਿਚ ਭਗਤ ਨਾਮਦੇਵ ਜੀ ਤੇ ਗਿਆਨ ਦੇਵ ਜੀ ਦਾ ਆਪਸ ਵਿਚ ਸੰਵਾਦ ਹੈ, ਇਕ ਦਿਨ ਭਗਤ ਨਾਮਦੇਵ ਜੀ ਨੂੰ ਸੰਸਾਰ ਦੀ ਬਣਤਰ ਬਾਰੇ ਸੰਕਲਪ ਪੈਦਾ ਹੋਇਆ ਕਿ ਸੰਸਾਰ ਦੀ ਰਚਨਾ ਪਰਮੇਸ਼ਰ ਨੇ ਕਿਸ ਤਰੀਕੇ ਨਾਲ ਕੀਤੀ ਹੈ, ਇਹ ਗੱਲ ਜਾਨਣ ਲਈ ਆਪਣੇ ਸਿੱਖਿਆ ਦਾਤੇ ਬ੍ਰਹਮ-ਬੇਤੇ ਗਿਆਨ ਦੇਵ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਹੇ ਗੁਰਦੇਵ ਜੀ ! ਸੰਸਾਰ ਦੀ ਉਤਪਤੀ ਕਿਸ ਤਰੀਕੇ ਨਾਲ ਹੋਈ ਹੈ, ਤਾਂ ਜੋ ਗਿਆਨ ਦੇਵ ਜੀ ਨੇ ਕਿਹਾ, ਉਸ ਨੂੰ ਭਗਤ ਨਾਮਦੇਵ ਜੀ ਆਪਣੀ ਬਾਣੀ ਦੁਆਰਾ ਉਚਾਰਨ ਕਰਕੇ ਦੱਸ ਰਹੇ ਹਨ :

ਪਹਿਲਾਂ ਪੁਰਾਣਕ ਮੱਤ ਅਨੁਸਾਰ ਕਥਨ ਕਰਦੇ ਹਨ :

## ਪਹਿਲ ਪੁਰੀਏ; ਪੁੰਡਰਕ ਵਨਾ ॥

ਪਹਿਲ = ਪਹਿਲਾਂ ਪੁਰੀਏ = ਪੂਰਨ ਨਿਰਾਕਾਰ ਬ੍ਰਹਮ ਤੋਂ ਸਰਗੁਣ ਸਰੂਪ ਮਹਾਂ ਵਿਸ਼ਨੂੰ ਦੀ ਉਤਪਤੀ ਹੋਈ, ਫੇਰ ਮਹਾਂ ਵਿਸ਼ਨੂੰ ਦੀ ਨਾਭੀ ਵਿੱਚੋਂ ਪੁੰਡਰਕ = ਕਮਲ ਫੁੱਲ ਵਨਾ = ਬਣਿਆ।

## ਤਾਚੇ ਹੰਸਾ; ਸਗਲੇ ਜਨਾਂ ॥

(**ਤਾ-ਚੇ** ਡੈਸ਼ ਲਗਾ ਕੇ ਉਚਾਰਨ ਹੈ)

ਤਾ = ਉਸ ਕਵਲ ਫੁੱਲ ਚੇ = ਤੋਂ ਹੰਸਾ = ਹੰਸ ਦੀ ਅਸਵਾਰੀ ਕਰਨ ਵਾਲਾ ਬ੍ਰਹਮਾ ਪੈਦਾ ਹੋਇਆ ਤੇ ਫੇਰ ਬ੍ਰਹਮਾ ਤੋਂ ਸਗਲੇ = ਸਾਰੇ ਜਨਾਂ = ਜੀਵ ਭਾਵ ਸ੍ਰਿਸ਼ਟੀ ਪੈਦਾ ਹੋਈ। (ਮਰਾਠੀ ਬੋਲੀ ਵਿਚ 'ਤੋਂ' ਨੂੰ 'ਚੇ' ਕਹਿੰਦੇ ਹਨ) ਵੇਦਾਂਤ ਮਤ ਅਨੁਸਾਰ ਇਸ ਪ੍ਰਕਾਰ ਕਥਨ ਹੈ।

## ਕ੍ਰਿਸ੍ਨਾ ਤੇ ਜਾਨਊ; ਹਰਿ ਹਰਿ ਨਾਚੰਤੀ ਨਾਚਨਾ ॥੧॥

ਇਹ ਸ੍ਰਿਸ਼ਟੀ ਕ੍ਰਿਸ੍ਨਾ = ਮਾਇਆ ਤੋਂ ਪੈਦਾ ਹੋਈ ਜਾਨਊ = ਜਾਨਣਾ ਕਰ, ਜਦੋਂ ਮਾਇਆ ਦਾ ਹਰਿ = ਪਰਮੇਸ਼ਰ ਨਾਲ ਕਲਪਤਦਾਮਿਕ ਸੰਬੰਧ ਹੋਇਆ ਤਾਂ ਹਰਿ = ਹਰੇਕ ਪ੍ਰਕਾਰ ਦੀ ਅੰਡਜਾਦਿ ਜੋ ਨਾਚਨਾ = ਨ੍ਰਿਤਕਾਰੀ ਕਰਨ ਵਾਲੀ, ਚੇਸ਼ਟਾ ਕਰਨ ਵਾਲੀ ਸ੍ਰਿਸ਼ਟੀ ਹੈ, ਇਹ ਚੇਤਨ ਨੂੰ ਪਾ ਕੇ ਨਾਚੰਤੀ = ਨੱਚਣ ਭਾਵ ਹਰਕਤ ਕਰਨ ਲੱਗ ਪਈ ਭਾਵ ਪਰਮੇਸ਼ਰ ਨੇ ਮਾਇਆ ਸਬਲ ਹੋ ਕੇ ਸ੍ਰਿਸ਼ਟੀ ਰਚੀ ਹੈ ॥੧॥ ਸਿੰਮ੍ਰਿਤੀਆਂ ਤੇ ਉਪਨਿਸ਼ਦਾਂ ਦੇ ਮੱਤ ਅਨੁਸਾਰ ਇਸ ਪ੍ਰਕਾਰ ਕਥਨ ਹੈ :

---

੧. ਸੰਸਕ੍ਰਿਤ, ਵਿਸ੍ਰ = ਪ੍ਰਵੇਸ਼ਨੇ ਧਾਤੂ ਦਾ ਵਿਸ੍ਰ ਪ੍ਰਯੋਗ। ਜਿਵੇਂ ਪਟੁ ਦੇ ਅੱਗੇ ਲੱਲਾ ਪ੍ਰਤਯ ਲੱਗ ਕੇ ਪਟਲ ਅਰਥਾਤ ਚਤੁਰ ਹੁੰਦਾ ਹੈ, ਇਸੇ ਤਰ੍ਹਾਂ ਹੀ ਵਿਸ੍ਰ ਦੇ ਨਾਲ ਲ ਲੱਗ ਕੇ ਵਿਸ੍ਰਲ ਬਣਦਾ ਹੈ, ਫੇਰ ਇਸ ਦਾ ਵਿਗੜ ਕੇ ਦੇਸ਼ ਭਾਸ਼ਾ ਵਿਚ ਬੀਠਲ ਬਣ ਗਿਆ ਹੈ ਅਥਵਾ ਬੀਠਲੁ = ਵਿੱਠਲ, ਮਰਾਠੀ (ਮਹਾਂਰਾਸ਼ਟਰੀ) ਭਾਸ਼ਾ ਵਿਚ ਵਿਠਲ ਸ਼ਬਦ ਦਾ ਅਰਥ ਇਉਂ ਕੀਤਾ ਹੈ, ਵਿਠਲ (ਵਿ + ਠ + ਲ) ਵਿ = ਗਿਆਨ, ਠ = ਬਿਨਾ, ਲ = ਅੰਗੀਕਾਰ, ਭਾਵ ਜੋ ਗਿਆਨਹੀਨ ਮਹਾਂ ਮੂਰਖ ਪੁਰਖਾਂ ਨੂੰ ਅੰਗੀਕਾਰ ਕਰੇ, ਉਹ ਵਿਠਲ (ਪਰਮੇਸ਼ਰ) ਹੈ ਇਸੇ ਕਰਕੇ ਨਾਮਦੇਵ ਜੀ ਦਾ ਇਹ ਮਾਤ੍ਰਿਕ ਭਾਸ਼ਾ ਦਾ ਸ਼ਬਦ ਉਨ੍ਹਾਂ ਦਾ ਮੂਲ ਮੰਤਰ ਸੀ।

## ਪਹਿਲ ਪੁਰਸਾ; ਬਿਰਾ ॥

ਪਹਿਲ = ਪਹਿਲਾਂ ਪੁਰਸਾ = ਪੁਰਖ (ਪਰਮੇਸ਼ਰ) ਤੋਂ ਬਿਰਾ = ਬਾਣੀ ਪੈਦਾ ਹੋਈ ਕਿ ਮੈਂ ਇਕ ਤੋਂ ਅਨੇਕ ਰੂਪ ਹੋਵਾਂ; ਜੈਸਾ ਕਿ :

**ਏਕੋਹੰ ਬਹੁ ਸਯਾਮ ਪ੍ਰਜਾਯੇਯ ॥**

## ਅਥੋਨ ਪੁਰਸਾ; ਦਮਰਾ ॥

ਉਸ ਤੋਂ ਅਥੋਨ = ਉਪਰੰਤ ਪੁਰਸਾ = ਪੁਰਖ ਭਾਵ ਪਰਮੇਸ਼ਰ ਤੋਂ ਜੀਵਾਂ ਨੂੰ ਦਬਾਉਣ ਵਾਲੀ ਦਮਰਾ = ਮਾਇਆ ਸੰਸਾਰ ਵਿਚ ਪ੍ਰਵਿਰਤ ਹੋਈ।

## ਅਸਗਾ; ਅਸ ਉਸਗਾ ॥

ਅਸਗਾ = ਇਸ ਪੁਰਖ ਵਿਚ ਅਸੱਤ ਜੜ੍ਹ ਦੁਖ ਰੂਪ ਮਾਇਆ ਕਰਕੇ ਖਟ ਵਿਕਾਰ ਅਸ = ਅਤੇ ਉਸਗਾ = ਉਸ ਸਤ ਚਿਤ ਅਨੰਦ ਸਰੂਪ ਈਸ਼ਰ ਵਿਚ ਮਾਇਆ ਸ਼ਕਤੀ ਕਰਕੇ ਛੇ ਗੁਣ ਪੈਦਾ ਹੋ ਗਏ, ਅਰਥਾਤ ਚੇਤਨ ਬ੍ਰਹਮ ਦਾ ਸ਼ੁੱਧ ਸਤੋਗੁਣ ਵਿਚ ਪ੍ਰਤੀਬਿੰਬ ਪੈਣੇ ਕਰਕੇ ਈਸਰ ਦਾ ਸਰੂਪ ਬਣਿਆ ਅਤੇ ਮਲਨ ਸਤ੍ਵ ਅੰਸ਼ ਵਿਚ ਬ੍ਰਹਮ ਦਾ ਪ੍ਰਤੀਬਿੰਬ ਪੈਣੇ ਕਰਕੇ ਜੀਵ ਪੈਦਾ ਹੋਇਆ ਈਸ਼ਵਰ ਦੇ ਸਰੂਪ ਵਿਚ ਸ਼ੁੱਧ ਸਤ੍ਵ ਅੰਸ਼ ਪ੍ਰਧਾਨ ਹੋਣੇ ਕਰਕੇ ਖਟ ਗੁਣ ਤੇ ਜੀਵ ਵਿਚ ਮਲਨ ਸਤ੍ਵ ਅੰਸ਼ ਹੋਣੇ ਕਰਕੇ ਤਮੋਗੁਣ ਦੀ ਅਧਿਕਤਾ ਦੇ ਕਾਰਨ ਖਟ ਵਿਕਾਰ ਪੈਦਾ ਹੋ ਗਏ।

**ਈਸਰ ਦੀ ਸਰਬੱਗਤਾ ਦੇ ਛੇ ਗੁਣ ਤੇ ਜੀਵ ਦੇ ਛੇ ਵਿਕਾਰਾਂ ਦਾ ਵੇਰਵਾ ਇਉਂ ਹੈ :**

ਈਸ਼ਵਰ ਦੇ ਵਿਚ ਮਾਇਆ ਸਬਲ ਦੇ ਕਾਰਨ ਇਹ ਖਟ ਗੁਣ ਹਨ :

੧. ਜੀਵਾਂ ਦੀ ਉਤਪਤੀ ਕਰਨੀ, ੨. ਪਾਲਣਾ ਕਰਨੀ, ੩. ਲੈਅਤਾ ਕਰਨੀ, ੪. ਅੰਤਰਜਾਮਤਾ, ੫. ਕਰਮਾਂ ਅਨੁਸਾਰ ਫਲ ਦੇਣਾ, ੬. ਜੂਨਾਂ ਦੀ ਤਬਦੀਲੀ ਕਰਨੀ, ਇਉਂ ਮਾਇਆ ਸਬਲ ਈਸ਼ਵਰ ਵਿਚ ਮਾਇਆ ਦੀ ਉਪਾਧੀ ਕਰਕੇ ਛੇ ਗੁਣ ਹਨ ਅਵਿੱਦਿਆ ਕਰਕੇ ਜੀਵ ਦੇ ਖਟ ਵਿਕਾਰ ਇਹ ਹਨ :

੧. ਜੰਮਣਾ, ੨. ਮਰਨਾ : ਇਹ ਅਸਥੂਲ ਸਰੀਰ ਦਾ ਸੁਭਾਅ ਹੈ, ੩. ਹਰਖ, ੪. ਸੋਗ : ਇਹ ਮਨ ਦਾ ਸੁਭਾਅ ਹੈ, ੫. ਭੁੱਖ, ੬. ਪਿਆਸ : ਇਹ ਪ੍ਰਾਣਾਂ ਦਾ ਧਰਮ ਹੈ।

## ਹਰਿ ਕਾ ਬਾਗਰਾ; ਨਾਚੈ ਪਿੰਧੀ ਮਹਿ ਸਾਗਰਾ ॥੧॥ਰਹਾਉ॥

ਹਰਿ = ਪਰਮੇਸ਼ਰ ਕਾ = ਦਾ ਹੀ ਇਹ ਸੰਸਾਰ ਰੂਪੀ ਬਾਗਰਾ = ਬਗ਼ੀਚਾ ਪੈਦਾ ਕੀਤਾ ਹੋਇਆ ਹੈ ਤੇ ਇਹ ਇਉਂ ਚੇਸ਼ਟਾ ਕਰ ਰਿਹਾ ਹੈ ਜਿਸ ਤਰ੍ਹਾਂ ਹਰਟ ਦੀਆਂ ਪਿੰਧੀ = ਟਿੰਡਾਂ ਮਹਿ = ਵਿਚ ਸਾਗਰਾ = ਪਾਣੀ ਨਾਚੈ = ਨੱਚਦਾ ਹੈ **ਵਾ:** ਇਸੇ ਤਰ੍ਹਾਂ ਜੀਵ ਰੂਪ ਟਿੰਡਾਂ ਵਿਚ ਪਰਮੇਸ਼ਰ ਦਾ ਚੇਤਨ ਸੱਤਾ ਰੂਪੀ ਜਲ ਨੱਚ ਰਿਹਾ ਹੈ **ਵਾ:** ਈਸਰ ਦਾ ਸੰਸਾਰ ਤਿੰਨ ਗੁਣਾਂ ਰੂਪ ਹਰਟਾਂ ਦਾ ਬਣਾਇਆ ਹੋਇਆ ਹੈ ਤੇ ਕਾਰਨ, ਸੂਖਮ, ਅਸਥੂਲ ਦੇਹਾਂ ਵਿਚ ਈਸਰ ਪਾਣੀ ਦੀ ਨਿਆਈਂ ਚੇਸਟਾ ਕਰ ਰਿਹਾ ਹੈ ॥੧॥ਰਹਾਉ॥

## ਨਾਚੰਤੀ; ਗੋਪੀ ਜੰਨਾ ॥

ਕਈਆਂ ਦਾ ਮੱਤ ਹੈ ਕਿ ਗੋਪੀ[੧] = ਇਸਤਰੀ ਸਤਰੂਪਾਂ ਤੇ ਜੰਨਾ = ਪੁਰਖ ਸੰਭੂਮੁਨ ਤੋਂ ਇਹ

---

੧. ਗੋਪੀ = ਗੁਆਲਣਾਂ, ਵਿਸ਼ੇਸ਼ ਕਰਕੇ ਬਿੰਦ੍ਰਾਬਨ ਦੇ ਗੁਆਲਿਆਂ ਦੀਆਂ ਇਸਤਰੀਆਂ ਜੋ ਕ੍ਰਿਸ਼ਨ ਜੀ ਦੀ ਕੁਮਾਰ ਅਵਸਥਾ ਵਿਚ ਉਨ੍ਹਾਂ ਨਾਲ ਖੇਲਿਆ ਕਰਦੀਆਂ ਸਨ, ਉਸੇ ਕਰਕੇ ਭਾਵ ਵਿਚ ਗੋਪੀ ਦਾ ਇਸਤਰੀ ਅਰਥ ਕਰਿਆ ਜਾਂਦਾ ਹੈ।

ਨਾਚੰਤੀ = ਨੱਚਣ ਭਾਵ ਨਿਰਤਕਾਰੀ ਕਰਨ ਵਾਲੀ ਸ੍ਰਿਸ਼ਟੀ ਪੈਦਾ ਹੋਈ ਹੈ **ਅਥਵਾ** ਮੁਸਲਮਾਨਾਂ ਦੇ ਮੱਤ ਅਨੁਸਾਰ ਜੰਨਾ = ਪੁਰਖ ਭਾਵ ਬਾਵਾ ਆਦਮ ਤੇ ਗੋਪੀ = ਇਸਤਰੀ, ਅੰਮਾ ਹਵਾ ਕਰਕੇ ਇਹ ਮੈਥਨ ਸ੍ਰਿਸ਼ਟੀ ਪੈਦਾ ਹੋਈ ਹੈ। ਫੇਰ ਨਾਮਦੇਵ ਜੀ ਕਹਿਣ ਲੱਗੇ ਕਿ ਤੁਸੀਂ ਅਨੇਕ ਤਰ੍ਹਾਂ ਕਰਕੇ ਸ੍ਰਿਸਟੀ ਦਾ ਕਥਨ ਕੀਤਾ ਹੈ, ਫੇਰ ਇਹ ਨਿਸ਼ਚਾ ਕਿਵੇਂ ਹੋਵੇ ਕਿ ਸ੍ਰਿਸ਼ਟੀ ਦੀ ਉਤਪਤੀ ਕਿਵੇਂ ਹੋਈ ਹੈ ਤਾਂ ਗਿਆਨ ਦੇਵ ਜੀ ਕਹਿਣ ਲੱਗੇ ਹੇ ਨਾਮਦੇਵ ਜੀ ਜਿਵੇਂ ਕਾਗਜ਼ਾਂ ਤੇ ਕਾਨਿਆਂ ਦਾ ਹਾਥੀ ਬਣਾ ਕੇ ਵਿਚ ਬਰੂਦ ਭਰ ਦੇਈਏ, ਉਸ ਬਣੇ ਹੋਏ ਹਾਥੀ ਦੇ ਭਾਵੇਂ ਕੰਨ, ਮੂੰਹ ਆਦਿ ਵਿੰਗੇ ਟੇਢੇ ਵੀ ਹੋਣ ਉਹ ਕੇਵਲ ਦਿਖਾਉਣ ਵਾਸਤੇ ਹੀ ਹੁੰਦਾ ਹੈ ਕਿਉਂਕਿ ਅਖੀਰ ਨੂੰ ਬਰੂਦ ਨੂੰ ਅੱਗ ਲੱਗਾ ਕੇ ਉੱਡਾ ਹੀ ਦੇਈਦਾ ਹੈ, ਇਸੇ ਪ੍ਰਕਾਰ ਹੇ ਨਾਮਦੇਵ! ਤੇਰੇ ਸਮਝਾਉਣ ਵਾਸਤੇ ਹੀ ਅਨੇਕ ਪ੍ਰਕਾਰ ਦੀ ਸ੍ਰਿਸਟੀ ਦੀ ਰਚਨਾ ਦੱਸੀ ਹੈ, ਵਾਸਤਵ ਵਿਚ ਕੋਈ ਵੀ ਚੀਜ਼ ਨਹੀਂ ਹੈ, ਗਿਆਨ ਦੀ ਪ੍ਰਾਪਤੀ ਹੋਣ ਤੋਂ ਮਗਰੋਂ ਇਸ ਦ੍ਰਿਸ਼ਟਮਾਨ ਰਚਨਾ ਨੇ ਆਪੇ ਹੀ ਉੱਡ ਜਾਣਾ ਹੈ। ਫੇਰ ਅੱਗੇ ਗਿਆਨ ਦੇਵ ਜੀ ਕਹਿਣ ਲੱਗੇ ਕਿ ਨਾਮਦੇਵ ਸਾਡਾ ਨਿਸਚਾ ਤਾਂ ਇਹ ਹੈ ਕਿ:

## ਨਈਆ ਤੇ; ਬੈਰੇ ਕੰਨਾ ॥

ਨਈਆ = ਨਿਅੰਤਾ ਭਾਵ ਪ੍ਰੇਰਨਾ ਕਰਨ ਵਾਲੇ ਪਰਮੇਸ਼ਰ ਦੀ ਚੇਤਨ ਸੱਤਾ ਤੇ = ਤੋਂ ਬੈਰੇ = ਬਗ਼ੈਰ ਕੰਨਾ = ਕੋਈ ਵੀ ਨਹੀਂ ਹੈ **ਵਾ:** (ਬੈਰ + ਏਕ + ਨਾ) ਏਕ = ਇਕ ਪਰਮੇਸ਼ਰ ਤੋਂ ਬੈਰ = ਬਗ਼ੈਰ ਹੋਰ ਕੋਈ ਵੀ ਨਾ = ਨਹੀਂ ਹੈ, ਭਾਵ ਉਸ ਦੀ ਸੱਤਾ ਤੋਂ ਬਗ਼ੈਰ ਕੋਈ ਵੀ ਚੀਜ਼ ਹਰਕਤ ਨਹੀਂ ਕਰ ਸਕਦੀ।

## ਤਰਕੁ; ਨ ਚਾ ॥

ਹੇ ਨਾਮਦੇਵ! ਤੂੰ ਸਾਡੇ ਕਥਨ 'ਤੇ ਕੋਈ ਤਰਕੁ = ਸ਼ੰਕਾ ਨਾ ਚਾ = ਉਠਾਉਣਾ ਕਰ। ਕਿਉਂਕਿ ਆਪੋ-ਆਪਣੇ ਮੱਤ ਅਨੁਸਾਰ ਮੱਤਾਂ ਵਾਲਿਆਂ ਨੇ ਸ੍ਰਿਸ਼ਟੀ ਦਾ ਵੱਖਰਾ ਵੱਖਰਾ ਵਰਣਨ ਕੀਤਾ ਹੈ, ਇਹ ਸੁਣ ਕੇ ਨਾਮਦੇਵ ਜੀ ਕਹਿਣ ਲੱਗੇ ਕਿ ਹੇ ਗੁਰਦੇਵ ਜੀ! ਤਰਕ ਨਹੀਂ ਕਰਦਾ ਪਰ;

## ਭ੍ਰਮੀਆ; ਚਾ ॥

ਮੇਰੇ ਹਿਰਦੇ ਵਿਚ ਭ੍ਰਮੀਆ = ਭਰਮ ਚਾ = ਉੱਠ ਰਿਹਾ ਹੈ। ਇਸ ਕਰਕੇ:

## ਕੇਸਵਾ ਬਚਉਨੀ; ਅਈਏ ਮਈਏ ਏਕ ਆਨ ਜੀਉ ॥੨॥

ਹੇ ਕੇਸਵਾ = ਪਰਮੇਸ਼ਰ ਰੂਪ ਗੁਰਦੇਵ ਜੀ! ਮੈਨੂੰ ਭਰਮ ਕਰਕੇ ਪਏ ਜੰਮਣ ਮਰਨ ਦੇ ਗੇੜ ਵਿੱਚੋਂ ਆਤਮਿਕ ਗਿਆਨ ਦਾ ਉਪਦੇਸ਼ ਦੇ ਕੇ ਬਚਉਨੀ = ਬਚਾਉਣਾ ਕਰੋ, ਕਿਉਂਕਿ ਮਈਏ = ਮੈਂ ਤਾਂ ਏਕ = ਇਕ ਆਪ ਜੀ ਦੀ ਆਨ = ਸ਼ਰਨ ਵਿਚ ਅਈਏ = ਆਇਆ ਹਾਂ ਜੀਉ = ਜੀ ॥੨॥

ਤਾਂ ਗਿਆਨ ਦੇਵ ਜੀ ਕਹਿਣ ਲੱਗੇ ਕਿ ਨਾਮਦੇਵ ਤੂੰ ਕਿਸ ਵਾਸਤੇ ਸਾਡੀ ਸ਼ਰਨ ਵਿਚ ਆਇਆ ਹੈਂ ਤਾਂ ਨਾਮਦੇਵ ਜੀ ਨੇ ਕਿਹਾ:

**[ਅੰਗ ੬੯੪]**

## ਪਿੰਧੀ ਉਭਕਲੇ; ਸੰਸਾਰਾ ॥

ਹੇ ਗੁਰਦੇਵ ਜੀ! ਸੰਸਾਰਾ = ਜਗਤ ਦੀ ਹਾਲਤ ਹਰਟ ਦੀਆਂ ਪਿੰਧੀ = ਟਿੰਡਾਂ ਵਾਂਗੂੰ ਉਭਕਲੇ (ਉਭ + ਕਲੇ) ਉਭ = ਉੱਚੀ ਕਲੇ = ਨੀਵੀ ਭਾਵ ਨਰਕ ਸੁਰਗ ਤੇ ਜੰਮਣ ਮਰਨ ਵਾਲੀ ਬਣੀ ਹੋਈ ਹੈ।

## ਭੂਮਿ ਭੂਮਿ ਆਏ; ਤੁਮਚੇ ਦੁਆਰਾ ॥

(**ਤੁਮ-ਚੇ** ਦਾ ਉਚਾਰਨ ਡੈਸ਼ ਲਗਾ ਕੇ ਹੈ)

ਇਸ ਕਰਕੇ ਮੈਂ ਵੀ ਚੁਰਾਸੀ ਲੱਖ ਜੂਨਾਂ 'ਚ ਭੂਮਿ ਭੂਮਿ = ਭਰਮਦੇ ਭਰਮਦੇ ਮਨੁੱਖਾ ਜਨਮ ਪਾ ਕੇ ਤੁਮ = ਤੁਹਾਡੇ ਦੁਆਰਾ = ਦਰ ਚੇ = ਤੇ ਆਤਮਿਕ ਗਿਆਨ ਪ੍ਰਾਪਤ ਕਰਨ ਲਈ ਆਇਆ ਹਾਂ, ਹੁਣ ਕ੍ਰਿਪਾ ਕਰਕੇ ਮੇਰੀ ਕਲਿਆਨ ਕਰੋ ਤਾਂ ਅੱਗੋਂ ਗਿਆਨ ਦੇਵ ਜੀ ਪੁੱਛਣ ਲੱਗੇ।

## ਤੂ; ਕੁਨੁ ਰੇ ॥

ਰੇ = ਹੇ ਨਾਮਦੇਵ ! ਤੂੰ ਆਪਣੇ ਆਪ ਨੂੰ ਕੁਨੁ = ਕੌਣ ਮੰਨਦਾ ਹੈਂ, ਭਾਵ ਕੀ ਨਿਸਚਾ ਕਰਦਾ ਹੈਂ। ਤਾਂ ਨਾਮਦੇਵ ਜੀ ਕਹਿਣ ਲੱਗੇ :

## ਮੈ ਜੀ ॥ ਨਾਮਾ ॥ ਹੋ ਜੀ ॥

ਮੈਂ ਪਰਮੇਸ਼ਰ ਦਾ ਪੈਦਾ ਕੀਤਾ ਜੀ = ਜੀਵ। ਤੁਹਾਡਾ ਸੇਵਕ ਨਾਮਾ = ਨਾਮਦੇਵ। ਹੋ = ਹਾਂ ਜੀ।

## ਆਲਾ ਤੇ ਨਿਵਾਰਣਾ; ਜਮ ਕਾਰਣਾ ॥੩॥੪॥

ਜੋ ਜਮ = ਜੰਮਣ ਮਰਨ ਦਾ ਕਾਰਨ ਸੰਸਾਰ ਰੂਪੀ ਆਲਾ = ਘਰ ਹੈ, ਇਸ ਤੇ = ਤੋਂ ਆਤਮਿਕ ਗਿਆਨ ਦਾ ਉਪਦੇਸ਼ ਦੇ ਕੇ ਨਿਵਾਰਣਾ = ਬਚਾ ਲੈਣਾ ਕਰੋ, ਭਾਵ ਕਲਿਆਣ ਕਰੋ, ਇਸ ਵਾਸਤੇ ਆਪ ਜੀ ਦੀ ਸ਼ਰਨ ਆਇਆ ਹਾਂ ॥੩॥੪॥

### ਦੂਸਰਾ ਅਰਥ

ਫੇਰ ਨਾਮਦੇਵ ਜੀ ਕਹਿਣ ਲੱਗੇ ਕਿ ਹੇ ਗੁਰਦੇਵ ਜੀ ! ਆਪ ਜੀ ਨੇ ਅਨੇਕਾਂ ਪ੍ਰਕਾਰ ਤੇ ਅਨੇਕਾਂ ਮੱਤਾਂ ਦੁਆਰਾ ਸ੍ਰਿਸ਼ਟੀ ਦੀ ਉਤਪਤੀ ਕਥਨ ਕੀਤੀ ਹੈ, ਇਨ੍ਹਾਂ ਵਿੱਚੋਂ ਅਸਲੀ ਮਤ ਕਿਹੜਾ ਹੈ ? ਤਾਂ ਗਿਆਨ ਦੇਵ ਜੀ ਕਹਿਣ ਲੱਗੇ ਕਿ ਹੇ ਨਾਮਦੇਵ ਮੈਂ ਤੈਨੂੰ ਪਹਿਲਾਂ ਹੀ ਕਿਹਾ ਸੀ ਕਿ ਸ੍ਰਿਸ਼ਟੀ ਦੀ ਉਤਪਤੀ ਵਿਚ ਅਨੇਕਾਂ ਭੇਦ ਹਨ ਪਰ ਹੁਣ ਤੂੰ ਦੱਸ ਕਿ :

**ਪਹਿਲ ਪੁਰੀਏ; ਪੁੰਡਰਕ ਵਨਾ ॥**

ਪਹਿਲ = ਪਹਿਲਾਂ ਪੁਰੀਏ = ਪੁਰੀਆਂ ਨੂੰ ਰਚਣ ਵਾਲੇ ਪਰਮੇਸ਼ਰ ਤੋਂ (ਪੁੰਡਰ + ਕਵਨਾ) ਕਵਨਾ = ਕੌਣ ਪੁੰਡਰ = ਪ੍ਰਗਟ, ਪੈਦਾ ਹੋਇਆ ? ਤਾਂ ਨਾਮਦੇਵ ਜੀ ਕਹਿਣ ਲੱਗੇ ਕਿ ਹੇ ਗੁਰਦੇਵ ਜੀ ਮੇਰੀ ਸਮਝ ਵਿਚ ਤਾਂ ਇਸ ਤਰ੍ਹਾਂ ਆਇਆ ਹੈ ਕਿ :

**ਤਾ ਚੇ ਹੰਸਾ; ਸਗਲੇ ਜਨਾਂ ॥**

ਤਾ = ਉਸ ਪੂਰਨ ਪਰਮੇਸ਼ਰ ਚੇ = ਤੋਂ ਹੰਸ ਦੀ ਅਸਵਾਰੀ ਕਰਨ ਵਾਲਾ ਬ੍ਰਹਮਾ ਪੈਦਾ ਹੋਇਆ ਤੇ ਬ੍ਰਹਮਾ ਤੋਂ ਸਗਲੇ = ਸਾਰੇ ਜਨਾਂ = ਜੀਵ ਪੈਦਾ ਹੋਏ ਹਨ। ਤਾਂ ਗਿਆਨ ਦੇਵ ਜੀ ਕਹਿਣ ਲੱਗੇ ਕਿ ਇਹ ਪੁਰਾਣਕ ਮੱਤ ਹੈ, ਅਸਲ ਇਹ ਹੈ ਕਿ :

**ਕ੍ਰਿਸ੍ਨਾ ਤੇ ਜਾਨਊ; ਹਰਿ ਹਰਿ ਨਾਚੰਤੀ ਨਾਚਨਾ ॥੧॥**

ਹਰਿ = ਹਰੇਕ ਪ੍ਰਕਾਰ ਦੀ ਨਾਚਨਾ = ਸ੍ਰਿਸ਼ਟੀ ਜੋ ਹਰਿ = ਹਰ ਤਰ੍ਹਾਂ ਨਾਚੰਤੀ = ਨੱਚ (ਚੇਸ਼ਟਾ) ਭਾਵ ਨਿਰਤਕਾਰੀ ਕਰ ਰਹੀ ਹੈ, ਉਸ ਨੂੰ ਕ੍ਰਿਸ੍ਨਾ = ਮਾਇਆ ਸਬਲ ਈਸਰ ਤੇ = ਤੋਂ ਪੈਦਾ ਹੋਈ ਜਾਨਊ = ਜਾਨਣਾ ਕਰ ਭਾਵ ਬ੍ਰਹਮ ਅਤੇ ਮਾਇਆ ਦੋਵਾਂ ਦੇ ਮਿਲਾਪ ਤੋਂ ਸ੍ਰਿਸ਼ਟੀ ਪੈਦਾ ਹੋਈ ਹੈ ॥੧॥ ਨਾਮਦੇਵ ਸ੍ਰਿਸ਼ਟੀ ਦੀ ਪੈਦਾਇਸ਼ ਬਾਬਤ ਹੋਰ ਸੁਣਨਾ ਕਰ :

**ਪਹਿਲ ਪੁਰਸਾ; ਬਿਰਾ ॥ ਅਥੋਨ ਪੁਰਸਾ; ਦਮਰਾ ॥**

ਪਹਿਲ = ਪਹਿਲਾਂ ਪੁਰਸਾ = ਪੁਰਖ ਭਾਵ ਪਰਮੇਸ਼ਰ ਤੋਂ ਬਿਰਾ = ਬਾਣੀ ਪੈਦਾ ਹੋਈ ਕਿ ਮੈਂ ਇਕ ਤੋਂ ਅਨੇਕ ਰੂਪ ਹੋਵਾਂ। ਅਤੇ ਉਸ ਤੋਂ ਅਥੋਨ = ਉਪਰੰਤ ਸ੍ਰਿਸ਼ਟੀ ਪੈਦਾ ਹੋਈ ਤੇ ਨਾਲ ਹੀ ਪੁਰਸਾ = ਜੀਵਾਂ ਨੂੰ ਦਮਰਾ = ਨਾਸ ਕਰਨ ਵਾਲਾ ਅਹੰਕਾਰ ਪੈਦਾ ਹੋ ਗਿਆ; ਜੈਸਾ ਕਿ :

**ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ ॥** *(ਮਾਰੂ ਮ: ੫, ਅੰਗ ੯੯੯)*

**ਅਸਗਾ; ਅਸ ਉਸਗਾ ॥**

ਅਸਗਾ = ਇਸ ਪੁਰਖ ਵਿਚ ਅਵਿੱਦਿਆ ਕਰਕੇ ਖਟ ਵਿਕਾਰ ਪੈਦਾ ਹੋ ਗਏ, ਅਸ = ਅਤੇ ਉਸਗਾ = ਉਸ ਈਸਰ ਵਿਚ ਮਾਇਆ ਸ਼ਕਤੀ ਕਰਕੇ ਖਟ ਗੁਣ ਪੈਦਾ ਹੋ ਗਏ।

**ਹਰਿ ਕਾ ਬਾਗਰਾ; ਨਾਚੈ ਪਿੰਧੀ ਮਹਿ ਸਾਗਰਾ ॥੧॥ਰਹਾਉ॥**

ਇਉਂ ਹਰਿ = ਪਰਮੇਸ਼ਰ ਕਾ = ਦਾ ਹੀ ਸੰਸਾਰ ਰੂਪੀ ਬਾਗਰਾ = ਬਗ਼ੀਚਾ ਬਣਾਇਆ ਹੋਇਆ ਹੈ ਤੇ ਆਪ ਹੀ ਸਾਰਿਆਂ ਵਿਚ ਚੇਸਟਾ ਕਰ ਰਿਹਾ ਹੈ, ਜਿਸ ਪ੍ਰਕਾਰ ਹਰਟ ਦੀਆਂ ਪਿੰਧੀ = ਟਿੰਡਾਂ ਸਾਗਰਾ = ਪਾਣੀ ਮਹਿ = ਵਿਚ ਨਾਚੈ = ਨੱਚਦੀਆਂ ਹੁੰਦੀਆਂ ਹਨ **ਵਾ:** ਬ੍ਰਹਮ ਪਾਣੀ ਦੀ ਨਿਆਈਂ ਹੈ ਤੇ ਜੀਵਾਂ ਦੀਆਂ (ਕਾਰਨ ਸੂਖਮ, ਸਥੂਲ) ਦੇਹਾਂ ਹਰਟ ਦੀਆਂ ਟਿੰਡਾਂ ਵਾਂਗੂੰ ਨਿਰਤਕਾਰੀ ਕਰ ਰਹੀਆਂ ਹਨ ॥੧॥ਰਹਾਉ॥

**ਨਾਚੰਤੀ; ਗੋਪੀ ਜੰਨਾ ॥**

ਜੋ ਜੰਨਾ = ਸਾਰੀਆਂ ਗੋਪੀ (ਗੋ + ਪੀ) ਗੋ = ਇੰਦਰੀਆਂ ਦਾ ਪੀ = ਪਤੀ ਮਨ ਹੈ, ਇਹ ਵੀ ਚੇਤਨ ਦੀ ਸੱਤਾ ਕਰਕੇ ਹੀ ਨਾਚੰਤੀ = ਨਿਰਤਕਾਰੀ ਕਰ ਰਿਹਾ ਹੈ। ਪਰ ਨਾਮਦੇਵ ਸਾਡਾ ਭਰੋਸਾ ਤਾਂ ਇਉਂ ਹੈ ਕਿ :

**ਨਈਆ ਤੇ; ਬੈਰੇ ਕੰਨਾ ॥**

ਨਈਆ = ਨਿਅੰਤਾ (ਪ੍ਰੇਰਕ ਪਰਮੇਸ਼ਰ) ਤੇ = ਤੋਂ ਬੈਰੇ = ਬਗ਼ੈਰ ਹੋਰ ਕੰਨਾ = ਕੋਈ ਵੀ ਨਹੀਂ ਹੈ। ਇਸ ਕਰਕੇ ਹੇ ਨਾਮਦੇਵ ਤੂੰ ਮੇਰੇ ਦਿੱਤੇ ਕਥਨ ਵਿਚ :

**ਤਰਕੁ; ਨ ਚਾ ॥**

ਤਰਕੁ = ਸ਼ੰਕਾ ਨ = ਨਾ ਚਾ = ਉਠਾਉਣਾ ਕਰ ਤਾਂ ਨਾਮਦੇਵ ਜੀ ਕਹਿਣ ਲੱਗੇ ਕਿ ਗੁਰਦੇਵ ਜੀ ਮੈਂ ਤਰਕ ਨਹੀਂ ਕਰਦਾ ਪਰ;

**ਭ੍ਰਮੀਆ; ਚਾ ॥**

ਮੇਰੇ ਹਿਰਦੇ ਵਿਚ ਜੀਵ ਈਸ ਦੀ ਭੇਦ ਭਿੰਨਤਾ ਦਾ ਭ੍ਰਮੀਆ = ਭਰਮ ਚਾ = ਉੱਠ ਰਿਹਾ ਹੈ। ਤਾਂ ਗਿਆਨ ਦੇਵ ਜੀ ਨੇ ਕਿਹਾ ਕਿ ਹੇ ਨਾਮਦੇਵ! ਜੇ ਫੇਰ ਵੀ ਤੇਰੇ ਹਿਰਦੇ ਵਿਚ ਭਰਮ ਉੱਠ ਰਿਹਾ ਹੈ ਤਾਂ ਇਉਂ ਬੇਨਤੀਆਂ ਕਰ ਕਿ :

**ਕੇਸਵਾ ਬਚਉਨੀ; ਅਈਏ ਮਈਏ ਏਕ ਆਨ ਜੀਉ ॥੨॥**

ਹੇ ਕੇਸਵਾ = ਪਰਮੇਸ਼ਰ ਜੀ! ਮੈਨੂੰ ਜੰਮਣ ਮਰਨ ਤੋਂ ਜੀਵ ਈਸ ਦੀ ਅਭੇਦਤਾ ਦਾ ਗਿਆਨ ਦੇ ਕੇ ਬਚਉਨੀ = ਬਚਾਉਣਾ ਕਰ, ਕਿਉਂਕਿ ਮਈਏ = ਮੈਂ ਏਕ = ਇਕ ਆਪ ਜੀ ਦੀ ਆਨ = ਸ਼ਰਨ ਵਿਚ ਅਈਏ = ਆਇਆ ਹਾਂ ॥੨॥ ਤਾਂ ਨਾਮਦੇਵ ਜੀ ਨੇ ਕਿਹਾ ਕਿ ਹੇ ਗੁਰਦੇਵ ਜੀ! ਮੈਂ ਉਸ ਪਰਮੇਸ਼ਰ ਦੇ ਅੱਗੇ ਫੇਰ ਬੇਨਤੀ ਕੀ ਕਰਾਂ ਤਾਂ ਗਿਆਨ ਦੇਵ ਜੀ ਕਹਿਣ ਲੱਗੇ ਕਿ ਇਉਂ ਬੇਨਤੀ ਕਰ :

**ਪਿੰਧੀ ਉਭਕਲੇ; ਸੰਸਾਰਾ ॥**

ਹੇ ਪਰਮੇਸ਼ਰ ! ਕੋਈ ਸਕਾਮ ਕਰਮਾਂ ਕਰਕੇ ਸਵਰਗਾਂ ਵਿਚ ਤੇ ਕੋਈ ਪਾਪ ਕਰਮਾਂ ਕਰਕੇ ਨਰਕਾਂ ਵਿਚ ਜਾਂਦਾ ਹੈ, ਇਉਂ ਹਰਟ ਦੀਆਂ ਪਿੰਧੀ = ਟਿੰਡਾਂ ਵਾਂਗੂੰ ਸਾਰਾ ਸੰਸਾਰਾ = ਜਗਤ (ਉਭ + ਕਲੇ) ਉਭ = ਉਪਰ ਕਲੇ = ਤਲੇ (ਨੀਚੇ) ਭਾਵ ਜੰਮਦਾ ਮਰਦਾ ਹੋਇਆ ਚੌਰਾਸੀ ਲੱਖ ਜੂਨਾਂ ਵਿਚ ਭਰਮਦਾ ਫਿਰਦਾ ਹੈ। ਇਸ ਕਰਕੇ ਮੈਂ ਵੀ;

**ਭ੍ਰਮਿ ਭ੍ਰਮਿ ਆਏ; ਤੁਮ ਚੇ ਦੁਆਰਾ ॥**

ਹੇ ਪਰਮੇਸ਼ਰ ਜੀ ! ਚੌਰਾਸੀ ਲੱਖ ਜੂਨਾਂ ਵਿਚ ਭ੍ਰਮਿ = ਭਰਮ ਦਾ ਭ੍ਰਮਿ = ਭੁਲਾਇਆ ਹੋਇਆ **ਵਾ:** ਅਗਿਆਨ ਕਰਕੇ ਭਰਮਦਾ ਭਰਮਦਾ ਜੰਮਣ ਮਰਨ ਤੋਂ ਬਚਣ ਵਾਸਤੇ ਤੁਮ = ਤੁਹਾਡੇ ਦੁਆਰਾ = ਦਰ ਚੇ = ਤੇ ਆਏ = ਆਇਆ ਹਾਂ।

## ਤੀਸਰਾ ਅਰਥ

ਫੇਰ ਨਾਮਦੇਵ ਜੀ ਕਹਿਣ ਲੱਗੇ ਕਿ ਜਿਸ ਮਾਇਆ ਸਬਲ ਈਸਰ ਤੋਂ ਸ੍ਰਿਸ਼ਟੀ ਦੀ ਉਤਪਤੀ ਹੋਈ ਹੈ ਤਾਂ ਉਸ ਦੀ ਪ੍ਰਾਪਤੀ ਕਿਵੇਂ ਹੋਵੇ ਤਾਂ ਗਿਆਨ ਦੇਵ ਜੀ ਕਹਿਣ ਲੱਗੇ :

**ਪਹਿਲ ਪੁਰੀਏ; ਪੁੰਡਰਕ ਵਨਾ ॥**

ਪੁਰੀਏ = ਪੂਰਨ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਪਹਿਲ = ਪਹਿਲਾਂ ਨਿਸ਼ਕਾਮ ਕਰਮ ਕਰਕੇ ਪੁੰਡਰਕ = ਕਵਲ ਦੀ ਨਿਆਈਂ ਵਨਾ = ਸਮੂਹ ਮਾਇਕੀ ਪਦਾਰਥਾਂ ਤੋਂ ਨਿਰਲੇਪ ਰਹਿਣਾ ਕਰ; ਜੈਸਾ ਕਿ :

**ਸੇਵਾ ਕਰਤ ਹੋਇ ਨਿਹਕਾਮੀ ॥**
**ਤਿਸ ਕਉ ਹੋਤ ਪਰਾਪਤਿ ਸੁਆਮੀ ॥** *(ਗਉੜੀ ਸੁਖਮਨੀ ਮ: ੫, ਅੰਗ ੨੮੬)*

**ਅਥਵਾ** ਪਹਿਲਾਂ ਅੰਤਸ਼ਕਰਣ ਰੂਪ ਪੁਰੀਏ = ਪੁਰੀ ਨੂੰ ਪੁੰਡਰਕ = ਕਮਲ ਦੇ ਫੁੱਲ ਦੀ ਨਿਆਈਂ ਨਿਰਲੇਪ ਕਰਨ ਰੂਪ ਸ਼ੁੱਧ ਵਨਾ = ਬਣਾਉਣਾ ਕਰ, ਕਿਉਂਕਿ ਸਾਡੇ ਅੰਤਸ਼ਕਰਨ ਵਿਚ ਤਿੰਨ ਦੋਸ਼ ਮਲ, ਵਿਖੇਪ, ਅਵਰਨ ਦੇ ਹਨ, ਇਸ ਲਈ ਨਿਸ਼ਕਾਮ ਕਰਮਾਂ ਦੁਆਰਾ ਮਲ ਦੋਸ਼ ਅਤੇ ਉਪਾਸ਼ਨਾ ਦੁਆਰਾ ਵਿਖੇਪ ਦੋਸ਼ ਨੂੰ ਦੂਰ ਕਰ।

**ਤਾ ਚੇ ਹੰਸਾ; ਸਗਲੇ ਜਨਾਂ ॥**

ਤਾ = ਉਸ ਚੇ = ਤੋਂ ਉਪਰੰਤ ਅਵਰਨ ਦੋਸ਼ ਨੂੰ ਦੂਰ ਕਰਨ ਲਈ ਹੰਸਾ = ਤਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਸਗਲੇ = ਸਮੂਹ ਮਹਾਤਮਾ ਜਨਾਂ ਦੀ ਸੰਗਤ ਕਰਕੇ ਬਿਬੇਕ ਨੂੰ ਧਾਰਨ ਕਰ **ਅਥਵਾ** ਜਿਵੇਂ ਹੰਸ ਆਪਣੀ ਚੁੰਜ ਪਾ ਕੇ ਪਾਣੀ ਨੂੰ ਵੱਖਰਾ ਕਰਕੇ ਦੁੱਧ ਗ੍ਰਹਿਣ ਕਰ ਲੈਂਦਾ ਹੈ, ਇਸੇ ਪ੍ਰਕਾਰ ਤੂੰ ਵੀ ਤੱਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਮਹਾਤਮਾ ਰੂਪ ਹੰਸਾ ਦੀ ਸੰਗਤ ਵਿੱਚੋਂ ਉਪਦੇਸ਼ ਰੂਪੀ ਚੁੰਜ ਨਾਲ ਪਾਣੀ ਦੀ ਨਿਆਈਂ ਅਸੱਤ ਜੜ੍ਹ ਦੁਖ ਰੂਪ ਮਾਇਆ ਦਾ ਤਿਆਗ ਕਰਕੇ ਦੁੱਧ ਦੀ ਨਿਆਈਂ ਸਤ ਚਿਤ ਅਨੰਦ ਨੂੰ ਧਾਰਨ ਕਰ। ਤਾਂ ਨਾਮਦੇਵ ਜੀ ਕਹਿਣ ਲੱਗੇ ਕਿ ਹੇ ਗੁਰਦੇਵ ਜੀ ਬਿਬੇਕ ਦਾ ਸਰੂਪ ਕੀ ਹੈ ? ਤਾਂ ਗਿਆਨ ਦੇਵ ਜੀ ਨੇ ਕਿਹਾ :

**ਕ੍ਰਿਸ੍ਨਾ ਤੇ ਜਾਨਊ; ਹਰਿ ਹਰਿ ਨਾਚੰਤੀ ਨਾਚਨਾ ॥੧॥**

ਜੋ ਹਰਿ = ਹਰੇਕ ਪ੍ਰਕਾਰ ਦੀ ਨਾਚਨਾ = ਸ੍ਰਿਸ਼ਟੀ ਚੇਸ਼ਟਾ ਕਰ ਰਹੀ ਹੈ, ਇਸ ਨੂੰ ਕ੍ਰਿਸ੍ਨਾ = ਮਾਇਆ ਮਾਤਰ ਭਾਵ ਅਨਾਤਮ ਜਾਨਊ = ਜਾਣ ਕੇ ਇਸ ਦਾ ਹਿਰਦੇ ਵਿੱਚੋਂ ਹਰਿ = ਹਰਣ ਭਾਵ ਤਿਆਗ ਕਰਨਾ ਤੇ ਹਿਰਦੇ ਵਿਚ ਸਤ ਦਾ ਨਿਸਚੇ ਕਰਨਾ ਹੀ ਬਿਬੇਕ ਦਾ ਸਰੂਪ ਹੈ ॥੧॥ ਜੈਸਾ ਕਿ :

**ਸੁਖੈ ਏਹੁ ਬਿਬੇਕੁ ਹੈ ਅੰਤਰੁ ਨਿਰਮਲੁ ਹੋਇ ॥** *(ਅੰਗ ੯੪੭)*

**ਸਤ ਸਤ ਹੈ ਸਤ ਹੀ ਨਾਮ ਰੂਪ ਸਭ ਹਾਨ।**
**ਐਸੋ ਜੋ ਵਿਚਾਰ ਹੈ ਤਾਹੇ ਬਿਬੇਕ ਪਹਿਚਾਨ।**

**ਅਬਿਨਾਸੀ ਆਤਮ ਅਚੱਲ ਜਗ ਤਾ ਕੈ ਪ੍ਰਤਿਕੂਲ।**
**ਐਸੋ ਗਯਾਨ ਵਿਵੇਕ ਹੈ ਸਭ ਸਾਧਨ ਕੋ ਮੂਲ।** *(ਵਿਚਾਰ ਸਾਗਰ, ਤਰੰਗ ੧)*

**ਦੇਹ ਪ੍ਰਪੰਚ ਅਨਿਤ ਹੈ ਆਤਮ ਨਿਤ ਬਖਾਨ।**
**ਸਾਰ ਅਸਾਰੈ ਜਾਨਬੋ ਯਹਿ ਵਿਵੇਕ ਪਹਿਚਾਨ।** *(ਅਧਿਆਤਮ ਪ੍ਰਕਾਸ਼, ਦੋਹਰਾ ੨੫)*

ਤਾਂ ਨਾਮਦੇਵ ਜੀ ਕਹਿਣ ਲੱਗੇ ਕਿ ਹੇ ਗੁਰਦੇਵ ਜੀ ਬਿਬੇਕ ਨੂੰ ਧਾਰਨ ਕਰਕੇ ਫੇਰ ਮੇਰੇ ਜੀਵ ਦੇ ਤਾਈਂ ਕੀ ਧਾਰਨ ਕਰਨਾ ਚਾਹੀਦਾ ਹੈ ? ਤਾਂ ਗਿਆਨ ਦੇਵ ਜੀ ਨੇ ਕਿਹਾ :

**ਪਹਿਲ ਪੁਰਸਾ; ਬਿਰਾ ॥**

ਪਹਿਲ = ਪਹਿਲਾਂ ਬਿਬੇਕ ਨੂੰ ਧਾਰ ਕੇ ਫੇਰ ਤੈਨੂੰ ਪੁਰਸਾ = ਜੀਵ ਨੂੰ ਬਿਰਾ = ਵੈਰਾਗ ਧਾਰਨ ਕਰਨਾ ਚਾਹੀਦਾ ਹੈ; ਜੈਸਾ ਕਿ :

**ਬ੍ਰਹਮਾ ਇੰਦਰ ਆਦਿ ਲੌਂ ਹੋਤ ਜੋ ਦੇਹ ਧਰ ਭੋਗ।**
**ਕਾਕ ਬਿਸ਼ਟ ਸਮ ਜੇ ਗਿਨੈ ਬੀਤ ਰਾਗ ਤੇ ਲੋਗ।** *(ਅਧਿਆਤਮ ਪ੍ਰਕਾਸ਼, ਦੋਹਰਾ ੧੪)*

**ਬ੍ਰਹਮ ਲੋਗ ਲੌਂ ਭੋਗ ਜੋ ਚਹੈ ਸਭਨ ਕੋ ਤਯਾਗ।**
**ਵੇਦ ਅਰਥ ਗਿਆਤਾ ਮੁਨੀ ਕਹਿਤ ਤਹ ਵੈਰਾਗ।** *(ਵਿਚਾਰ ਸਾਗਰ, ਤਰੰਗ ੧)*

ਵੈਰਾਗ ਧਾਰਨ ਕਰਕੇ ਗੁਰਦੇਵ ਜੀ ਫੇਰ ਕੀ ਧਾਰਨ ਕਰਨਾ ਚਾਹੀਦਾ ਹੈ ? ਤਾਂ ਗਿਆਨ ਦੇਵ ਜੀ ਨੇ ਕਿਹਾ :

**ਅਥੋਨ ਪੁਰਸਾ; ਦਮਰਾ ॥**

ਵੈਰਾਗ ਧਾਰਨ ਕਰਨ ਤੋਂ ਅਥੋਨ = ਉਪਰੰਤ ਤੈਨੂੰ ਪੁਰਸਾ = ਜੀਵ ਨੂੰ ਇੰਦਰੀਆਂ ਦਾ ਦਮਰਾ = ਦਮਨ ਕਰਨਾ ਚਾਹੀਦਾ ਹੈ, ਵਿਸ਼ਿਆਂ **ਵਾ:** ਹੰਗਤਾ ਆਦਿ ਦਾ ਤਿਆਗ ਕਰਕੇ ਖਟ ਸੰਪਤੀ ਨੂੰ ਧਾਰਨ ਕਰਨਾ ਚਾਹੀਦਾ ਹੈ।

**ਖਟ ਸੰਪਤੀ ਦਾ ਵੇਰਵਾ :**

**ਸਮ ਦਮ ਸ੍ਰੱਧਾ ਤੀਸਰੀ ਸਮਾਧਾਨ ਉਪਰਾਮ।**
**ਛਠੀ ਤਤਿਛਾ ਜਾਂਨਿਏ, ਭਿੰਨ ਭਿੰਨ ਇਹ ਨਾਮ ॥੧੫॥**
**ਮਨ ਵਿਖਯਨ ਤੈਂ ਰੋਕਨੋਂ ਸਮ ਤਿਹਿੰ ਕਹਤ ਸੁ ਧੀਰ ॥**
**ਇੰਦ੍ਰਯ ਗਣ ਕੋ ਰੋਕਨੋਂ, ਦਮ ਭਾਖਤ ਬੁਧਬੀਰ ॥੧੬॥**
**ਸਤਯ ਵੇਦ ਗੁਰਵਾਕਯ ਹੈ ਸ੍ਰੱਧਾ ਅਸ ਵਿਸ੍ਵਾਸ।**
**ਸਮਾਧਾਨ ਤਾਕੂੰ ਕਹਤ, ਮਨ ਵਿਛੇਪ ਕੋ ਨਾਸ ॥੧੭॥**
**ਸਾਧਨ ਸਹਿਤ, ਕਰਮ ਸਭਿ ਤਿਆਗੇ।**
**ਲਖ ਵਿਖ ਸਮ ਵਿਖਿਅਨ ਤੈਂ ਭਾਗੇ।**
**ਦ੍ਰਿਗ ਨਾਰੀ ਲਖਿ ਹ੍ਵੈ ਜਿਯ ਗਲਾਨਾ।**
**ਇਹ ਲਛਣ ਉਪਰਾਮ ਬਖਾਨਾ ॥੧੮॥**
**ਆਤਮ, ਸ਼ੀਤ ਛੁਧਾ ਤ੍ਰਿਖਾ, ਇਨ ਕੋ ਸਹਿਨ ਸੁਭਾਵ।**
**ਤਾਹਿ ਤਤਿਛਾ ਕਹਤ ਹੈਂ, ਕੋਵਿਦ ਮੁਨਿਵਰ ਰਾਵ ॥੧੯॥** *(ਵਿਚਾਰ ਸਾਗਰ, ਤਰੰਗ ੧)*

***ਪ੍ਰਸ਼ਨ :*** *ਹੇ ਗੁਰਦੇਵ ਜੀ ! ਖਟ ਸੰਪਤੀ ਧਾਰਨ ਕਰਕੇ ਫੇਰ ਕੀ ਕਰਨਾ ਚਾਹੀਦਾ ਹੈ ?*

***ਉੱਤਰ :***

**ਅਸਗਾ; ਅਸ ਉਸਗਾ ॥**

ਜੀਵ ਦੇ ਖਟ ਵਿਕਾਰ ਤਿਆਗ ਕੇ ਜੋ ਅੰਦਰ ਅਸਗਾ (ਅਸ + ਗਾ) ਗਾ = ਗਿਆਤ ਮਾਤ੍ਰ ਪਦ ਅਸ = ਹੈ, ਉਸਗਾ (ਉਸ + ਗਾ) ਉਸ ਈਸ਼ਰ ਦੀ ਸਰਬੱਗਤਾ ਤਿਆਗ ਕੇ ਜੋ ਗਾ = ਗਿਆਨ ਮਾਤਰ ਚੇਤਨ ਹੈ ਇਨ੍ਹਾਂ ਦੋਹਾਂ ਵਿਚ ਭਾਗ ਤਿਆਗ ਲਖਣਾ ਕਰਕੇ ਅਸ ਪਦ ਨੂੰ ਗ੍ਰਹਿਣ ਕਰ, ਭਾਵ ਜੀਵ ਦੀ ਅਲਪੱਗਤਾ ਤੇ ਈਸ਼ ਦੀ ਸਰਬੱਗਤਾ ਨੂੰ ਤਿਆਗ ਕੇ ਦੋਹਾਂ ਵਿਚ ਚੇਤਨ ਭਾਗ ਨੂੰ ਗ੍ਰਹਿਣ ਕਰ। ਫਿਰ ਇਹ ਨਿਸਚਾ ਕਰ :

**ਹਰਿ ਕਾ ਬਾਗਰਾ; ਨਾਚੈ ਪਿੰਧੀ ਮਹਿ ਸਾਗਰਾ ॥੧॥ਰਹਾਉ॥**

ਹਰਿ = ਪਰਮੇਸ਼ਰ ਕਾ = ਦਾ ਹੀ ਸਾਰਾ ਸੰਸਾਰ ਰੂਪੀ ਬਾਗਰਾ = ਬਗ਼ੀਚਾ ਹੈ ਤੇ ਸਾਰੀਆਂ ਦੇਹਾਂ ਰੂਪੀ ਟਿੰਡਾਂ ਵਿਚ ਸਾਗਰਾ = ਪਾਣੀ ਰੂਪ ਚੇਤਨ ਹੀ ਆਪਣੀ ਚੇਤਨ ਸੱਤਾ ਪਾ ਕੇ ਨਾਚੈ = ਨਿਰਤਕਾਰੀ (ਚੇਸਟਾ) ਕਰ ਰਿਹਾ ਹੈ ॥੧॥ਰਹਾਉ॥

**ਨਾਚੰਤੀ; ਗੋਪੀ ਜੰਨਾ ॥**

ਉਸ ਚੇਤਨ ਦੇ ਆਸਰੇ ਹੀ ਗੋਪੀ = ਇਸਤਰੀਆਂ ਤੇ ਪੁਰਖਾਂ ਦੀਆਂ ਇੰਦਰੀਆਂ ਨੱਚ ਰਹੀਆਂ ਹਨ **ਵਾ:** ਗੋਪੀ = ਇੰਦਰੀਆਂ ਤੇ ਅੰਤਸ਼ਕਰਣ ਦੀਆਂ ਬਿਰਤੀਆਂ ਚੇਸਟਾ ਕਰ ਰਹੀਆਂ ਹਨ;

**ਨਈਆ ਤੇ; ਬੈਰੇ ਕੰਨਾ ॥**

ਉਸ ਨਈਆ = ਨਿਅੰਤਾ (ਪ੍ਰੇਰਕ ਪਰਮੇਸ਼ਰ) ਤੋਂ ਬੈਰੇ = ਬਗ਼ੈਰ ਕੰਨਾ = ਹੋਰ ਕੋਈ ਨਹੀਂ ਹੈ **ਵਾ:** (ਬੈਰ + ਏਕ + ਨਾ) ਬੈਰ = ਬਗ਼ੈਰ ਏਕ = ਇਕ ਵੀ ਨਾ = ਨਹੀਂ ਹੈ ਭਾਵ ਸਾਰੇ ਪਰਮਾਤਮਾ ਦਾ ਹੀ ਰੂਪ ਹੈ।

ਇਸ ਕਰਕੇ ਹੇ ਨਾਮਦੇਵ! ਤੂੰ ਸਾਡੇ ਕਥਨ **ਵਾ:** ਮਹਾਂਵਾਕਾਂ ਉੱਤੇ;

**ਤਰਕੁ; ਨ ਚਾ ॥**

ਤਰਕੁ = ਸ਼ੰਕਾ ਨਾ ਚਾ = ਉਠਾਉਣਾ ਕਰ।

**ਭ੍ਰਮੀਆ; ਚਾ ॥**

ਤਾਂ ਨਾਮਦੇਵ ਜੀ ਕਹਿਣ ਲੱਗੇ ਕਿ ਗੁਰਦੇਵ ਜੀ ਮੈਂ ਤਰਕ ਨਹੀਂ ਕਰਦਾ ਪਰ ਮੇਰੇ ਹਿਰਦੇ ਵਿਚ ਭਰਮ ਉੱਠ ਰਿਹਾ ਹੈ ਆਪ ਕਹਿੰਦੇ ਹੋ ਕਿ ਪਰਮਾਤਮਾ ਤੋਂ ਬਗ਼ੈਰ ਹੋਰ ਕੁਝ ਨਹੀਂ ਹੈ ਪਰ ਮੇਰੀ ਸਮਝ ਅਨੁਸਾਰ ਸਭ ਕੁਝ ਹੈ ਤਾਂ ਗਿਆਨ ਦੇਵ ਜੀ ਨੇ ਕਿਹਾ ਕਿ ਨਾਮਦੇਵ ਇਨ੍ਹਾਂ ਬਚਨਾਂ ’ਤੇ ਨਿਸਚਾ ਕਰ; ਕਿਉਂਕਿ :

**ਕੇਸਵਾ ਬਚਉਨੀ; ਅਈਏ ਮਈਏ ਏਕ ਆਨ ਜੀਉ ॥੨॥**

ਇਸ ਤਰ੍ਹਾਂ ਦੇ ਕੇਸਵਾ = ਪਰਮੇਸ਼ਰ ਦੇ ਬਚਉਨੀ = ਬਚਨ ਬੇਦਾਂ ਵਿਚ ਅੰਕਤ ਹਨ ਕਿ ਅਈਏ = ਜੀਵ ਅਤੇ ਮਈਏ = ਈਸਰ ਵਿਚ ਏਕਤਾ ਨੂੰ ਲਿਆ ਭਾਵ ਜੀਵ ਈਸ ਦੀ ਅਭੇਦਤਾ ਨਿਸਚੇ ਕਰ। ਤਾਂ ਨਾਮਦੇਵ ਜੀ ਕਹਿਣ ਲੱਗੇ ਕਿ ਇਹ ਸਾਧਨ ਕਠਿਨ ਹੈ ਕੋਈ ਹੋਰ ਸੌਖਾ ਸਾਧਨ ਦੱਸੋ ਤਾਂ ਗਿਆਨ ਦੇਵ ਜੀ ਨੇ ਉਪਾਸ਼ਨਾ ਦਾ ਉਪਦੇਸ਼ ਦਿੰਦਿਆਂ ਕਿਹਾ ਕਿ ਹੇ ਨਾਮਦੇਵ ਤੂੰ ਪਰਮੇਸ਼ਰ ਅੱਗੇ ਇਸ ਤਰ੍ਹਾਂ ਬੇਨਤੀ ਕਰ ਕਿ **ਅਥਵਾ** ਹੇ ਕੇਸਵਾ = ਪਰਮੇਸ਼ਰ ਜੀ! ਮਈਏ = ਮੈਂ ਇਕ ਆਪ ਜੀ ਦੇ ਚਰਨਾਂ ਦੀ ਆਨ = ਸ਼ਰਨ ਵਿਚ ਅਈਏ = ਆਇਆ ਹਾਂ, ਆਪ ਜੀ ਮੈਨੂੰ ਦਇਆ ਦ੍ਰਿਸ਼ਟੀ ਕਰਕੇ ਸੰਸਾਰ-ਸਮੁੰਦਰ ਦੇ ਵਿਕਾਰਾਂ ਰੂਪੀ ਪਾਣੀ ਵਿਚ ਡੁੱਬਦੇ ਨੂੰ ਬਚਉਨੀ = ਬਚਾਉਣਾ ਕਰੋ **ਅਥਵਾ** ਹੇ ਪਰਮੇਸ਼ਰ ਜੀ! ਮੈਂ ਇਕ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ, ਤੁਸੀਂ ਆਪ ਅਈਏ = ਆ ਕੇ ਮਈਏ = ਮੈਨੂੰ ਬਚਾਉਣਾ ਕਰੋ ॥੨॥ ਕਿਉਂਕਿ :

**ਪਿੰਧੀ ਉਭਕਲੇ; ਸੰਸਾਰਾ ॥**

ਸੰਸਾਰ ਹਰਟ ਦੀਆਂ ਪਿੰਧੀ = ਟਿੰਡਾਂ ਵਾਂਗੂੰ ਕਦੇ ਉਪਰ ਤੇ ਕਦੇ ਨੀਵਾਂ ਭਾਵ ਜੰਮਦਾ ਮਰਦਾ ਰਹਿੰਦਾ ਹੈ। ਇਸ ਕਰਕੇ :

**ਭ੍ਰਮਿ ਭ੍ਰਮਿ ਆਏ; ਤੁਮ ਚੇ ਦੁਆਰਾ ॥**

ਮੈਂ ਵੀ ਵਿਸ਼ਿਆਂ ਦੇ ਵਿਚ ਲੱਗਣੇ ਕਰਕੇ ਚੌਰਾਸੀ ਲੱਖ ਜੂਨਾਂ ਵਿਚ ਭਰਮਦਾ ਭਰਮਦਾ ਦੁਬਾਰਾ ਮਨੁੱਖਾ ਜਨਮ ਵਿਚ ਆ ਕੇ ਤੁਮ = ਤੁਹਾਡੇ ਦੁਆਰੇ 'ਤੇ ਆਏ = ਆਇਆ ਹਾਂ।

## ਚੌਥਾ ਅਰਥ

ਐਸੇ ਪਰਮੇਸ਼ਰ ਨੂੰ ਪ੍ਰਾਪਤ ਕਰਨ ਵਾਸਤੇ ਹੇ ਜਗਿਆਸੂ ਜਨ ! ਪਹਿਲਾਂ ਗੁਰਾਂ ਦੀ ਬਾਣੀ ਭਾਵ ਉਪਦੇਸ਼ ਨੂੰ ਧਾਰਨ ਕਰ।

**ਪਹਿਲ ਪੁਰੀਏ; ਪੁੰਡਰਕ ਵਨਾ ॥**

ਪਹਿਲ = ਪਹਿਲਾਂ ਉਹ ਪੁਰੀਏ = ਪੂਰਨ ਪਰਮੇਸ਼ਰ ਸਾਰਿਆਂ ਦਾ ਆਦਿ ਰੂਪ ਹੈ, ਪੁੰਡਰਕ = ਕਮਲਵਤ ਨਿਰਲੇਪ ਹੈ, ਵਨਾ = ਸੁੰਦਰ ਸਰੂਪ ਵਾਲਾ ਹੈ।

**ਤਾ ਚੇ ਹੰਸਾ; ਸਗਲੇ ਜਨਾਂ ॥**

ਤਾ = ਉਸ ਪਰਮੇਸ਼ਰ ਦੇ ਹੁਕਮ ਚੇ = ਤੋਂ ਹੀ ਹੰਸਾ = ਸੂਰਜ ਆਦਿਕ ਸਾਰੇ ਜਨਾਂ = ਜੀਵਾਂ ਨੂੰ ਰੌਸ਼ਨੀ ਕਰਦੇ ਹਨ **ਵਾ:** ਉਸ ਪਰਮੇਸ਼ਰ ਤੋਂ ਸੂਰਜ ਦੀਆਂ ਕਿਰਨਾਂ ਦੀ ਨਿਆਈਂ ਸਾਰੇ ਜੀਵ ਪੈਦਾ ਹੋਏ ਹਨ ਭਾਵ ਸਾਰੇ ਜੀਵ ਚੇਤਨ ਦੀ ਕਿਰਨ ਰੂਪ ਹਨ। ਅਤੇ

**ਕ੍ਰਿਸ੍ਨਾ ਤੇ ਜਾਨਊ; ਹਰਿ ਹਰਿ ਨਾਚੰਤੀ ਨਾਚਨਾ ॥੧॥**

ਤੇ = ਉਸ ਪਰਮੇਸ਼ਰ ਵਿਚ ਕੋਈ ਵੀ (ਕ੍ਰਿਸ + ਨਾ) ਕ੍ਰਿਸ = ਕਮਜ਼ੋਰੀ ਨਾ = ਨਹੀਂ ਹੈ **ਵਾ:** ਤੇ = ਉਹ ਕ੍ਰਿਸ੍ਨਾ = ਪ੍ਰਕਾਸ਼ ਰੂਪ ਪਰਮੇਸ਼ਰ ਸਾਰਿਆਂ ਦੇ ਹਿਰਦੇ ਦੀ ਜਾਨਊ = ਜਾਨਣ ਵਾਲਾ ਅੰਤਰਜਾਮੀ ਹੈ, ਆਪ ਹੀ ਹਰਿ = ਪਰਮੇਸ਼ਰ ਸਾਰਿਆਂ ਜੀਵਾਂ ਦੇ ਪਾਪਾਂ ਦਾ **ਵਾ:** ਸੰਸਿਆਂ ਦਾ ਹਰਿ = ਹਾਰਕ ਹੈ ਤੇ ਸਾਰੀ ਨਾਚਨਾ = ਸ੍ਰਿਸ਼ਟੀ ਉਸ ਚੇਤਨ ਦੇ ਆਸਰੇ ਹੀ ਨਾਚੰਤੀ = ਨਿਰਤਕਾਰੀ **ਵਾ:** ਚੇਸ਼ਟਾ ਕਰ ਰਹੀ ਹੈ ॥੧॥

**ਪਹਿਲ ਪੁਰਸਾ; ਬਿਰਾ ॥**

ਜੋ ਪਹਿਲਾਂ ਆਦੀ ਰੂਪ ਹੈ, ਪੁਰਸਾ = ਪੂਰਨ ਰੂਪ ਹੈ, ਬਿਰਾ = ਬਾਣੀ ਸਰੂਪ ਵੀ ਆਪ ਹੀ ਹੈ। ਜੈਸਾ ਕਿ :

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥** *(ਅੰਗ ੯੮੨)*

**ਅਥੋਨ ਪੁਰਸਾ; ਦਮਰਾ ॥**

ਇਸ ਤੋਂ ਅਥੋਨ = ਉਪਰੰਤ ਫੇਰ ਪੁਰਸਾ = ਪੂਰਨ ਪਰਮੇਸ਼ਰ ਨੂੰ ਜਾਣ ਕਰਕੇ ਵਿਸ਼ੇ-ਵਿਕਾਰਾਂ ਵੱਲੋਂ ਇੰਦਰੀਆਂ (ਦਮ + ਰਾ) ਰਾ = ਨੂੰ ਦਮ = ਦਮਨ ਕਰ **ਵਾ:** ਜੀਵ ਪੁਣੇ ਨੂੰ ਦਮਰਾ = ਰੋਕਣਾ ਕਰ **ਵਾ:** ਉਸ ਚੇਤਨ ਨੂੰ ਰਾ = ਰਮਿਆ ਹੋਇਆ ਜਾਣ ਕੇ ਇੰਦਰੀਆਂ ਦਾ ਦਮ = ਦਮਨ ਕਰ।

**ਅਸਗਾ; ਅਸ ਉਸਗਾ ॥**

ਉਹ ਅਸਗਾ (ਅਸ + ਗਾ) ਅਸ = ਐਸਾ ਜੋ ਪਰਮੇਸ਼ਰ ਹੈ, ਇਸ ਸੰਸਾਰ ਦੇ ਮਾਤ ਲੋਕ ਦੀ ਗਾ = ਜਾਨਣ ਵਾਲਾ ਹੈ ਤੇ ਉਸ ਪ੍ਰਲੋਕ ਦੀ ਹਾਲਤ ਦਾ ਵੀ ਉਹ ਗਾ = ਗਿਆਤਾ ਹੈ **ਅਥਵਾ** ਅਸ = ਐਸਾ ਜੋ ਪਰਮੇਸ਼ਰ

ਹੈ ਉਹ ਤੈਨੂੰ ਇਸ ਲੋਕ ਦੀ ਗਾ = ਗਿਆਤ ਦੇਣ ਵਾਲਾ ਤੇ ਉਸ ਪ੍ਰਲੋਕ ਦੀ ਗਾ = ਗਿਆਤ ਦੇਣ ਵਾਲਾ ਅਸ = ਹੈ।

**ਹਰਿ ਕਾ ਬਾਗਰਾ; ਨਾਚੈ ਪਿੰਧੀ ਮਹਿ ਸਾਗਰਾ ॥੧॥ਰਹਾਉ॥**

ਹੇ ਜਗਿਆਸੂ ਜਨ! ਸਾਰੇ ਸੰਸਾਰ ਨੂੰ ਉਸ ਹਰਿ = ਪਰਮੇਸ਼ਰ ਦਾ ਹੀ ਬਾਗਰਾ = ਬਗ਼ੀਚਾ ਸਮਝਣਾ ਕਰ, ਜਦੋਂ ਤੂੰ ਸਮਝ ਜਾਵੇਂਗਾ, ਤਦੋਂ ਤੂੰ ਵਿਸ਼ਿਆਂ ਦੀ ਖ਼ੁਰਾਕ ਨੂੰ ਨਾਚੈ (ਨ + ਅਚੈ) ਨ = ਨਹੀਂ ਅਚੈ = ਅਚਣ ਭਾਵ ਖਾਵੇਂਗਾ। ਭਾਵ ਵਿਸ਼ਿਆਂ ਦੀ ਵਾਸ਼ਨਾ ਤੋਂ ਰਹਿਤ ਹੋ ਜਾਵੇਂਗਾ ਤੇ ਸਾਰੀਆਂ ਜੀਵ ਰੂਪ ਪਿੰਧੀ = ਟਿੰਡਾਂ ਵਿਚ ਪਾਨੀ ਰੂਪ ਬ੍ਰਹਮ ਨੂੰ ਹੀ ਜਾਣ ਲਵੇਂਗਾ **ਵਾ:** ਜੀਵ ਰੂਪ ਟਿੰਡਾਂ ਵਿੱਚੋਂ ਬ੍ਰਹਮ ਦੀ ਚੇਤਨ ਸੱਤਾ ਰੂਪ ਸਾਗਰਾ = ਪਾਨੀ ਨੂੰ ਹੀ ਗ੍ਰਹਿਣ ਕਰੇਂਗਾ ॥੧॥ਰਹਾਉ॥

**ਨਾਚੰਤੀ; ਗੋਪੀ ਜੰਨਾ ॥**

ਉਸ ਪਰਮਾਤਮਾ ਦੀ ਚੇਤਨ ਸੱਤਾ ਦੇ ਆਸਰੇ ਹੀ ਗੋਪੀ = ਇਸਤਰੀਆਂ ਤੇ ਜੰਨਾ = ਪੁਰਖ ਨਾਚੰਤੀ = ਨੱਚਦੇ ਭਾਵ ਚੇਸ਼ਟਾ ਕਰ ਰਹੇ ਹਨ **ਵਾ:** ਜੋ ਗੋਪੀ (ਗੋ + ਪੀ) ਗੋ = ਇੰਦਰੀਆਂ ਦਾ ਸਾਖੀ ਚੇਤਨ ਰੂਪ ਪੀ = ਪਤੀ ਹੈ, ਉਸ ਦੇ ਆਸਰੇ ਹੀ ਜੰਨਾ = ਸਾਰੀਆਂ ਅੰਤਸ਼ਕਰਣ ਦੀਆਂ ਬਿਰਤੀਆਂ ਚੇਸ਼ਟਾ ਕਰ ਰਹੀਆਂ ਹਨ।

**ਨਈਆ ਤੇ; ਬੈਰੇ ਕੰਨਾ ॥**

ਉਸ ਨਈਆ = ਨਿਅੰਤਾ (ਪ੍ਰੇਰਕ ਪਰਮੇਸ਼ਰ) ਤੋਂ ਬਗ਼ੈਰ ਹੋਰ ਕੋਈ ਨਹੀਂ ਹੈ।

**ਤਰਕੁ; ਨ ਚਾ ॥**

ਹੇ ਜਗਿਆਸੂ ਜਨ! ਜੇ ਤੂੰ ਸੰਸਾਰ-ਸਮੁੰਦਰ ਤੋਂ ਤਰਕੁ (ਤਰ + ਕੁ) ਤਰ = ਤਰਨਾ ਹੈ ਤਾਂ ਕੁ = ਕੂੜੇ ਪਦਾਰਥਾਂ ਦੇ ਮੋਹ ਨੂੰ ਚਿਤ ਵਿੱਚੋਂ ਚਾ = ਉਠਾਉਣਾ ਕਰ **ਵਾ:** ਝੂਠ ਬੋਲਣ ਵਾਲੇ ਸੁਭਾਅ ਨੂੰ ਆਪਣੇ ਹਿਰਦੇ ਵਿੱਚੋਂ ਚਾ = ਚੁੱਕ ਦੇਣਾ ਕਰ। ਅਤੇ

**ਭ੍ਰਮੀਆ; ਚਾ ॥**

ਆਪਣੇ ਹਿਰਦੇ ਵਿੱਚੋਂ ਪੰਜ ਪ੍ਰਕਾਰ ਦੇ ਭਰਮ ਨੂੰ ਵੀ ਚਾ = ਉਠਾਉਣਾ, ਮੇਟਣਾ ਕਰ।

**ਕੇਸਵਾ ਬਚਉਨੀ; ਅਈਏ ਮਈਏ ਏਕ ਆਨ ਜੀਉ ॥੨॥**

ਜੋ ਕੇਸਵਾ = ਪਰਮੇਸ਼ਰ ਜੰਮਣ ਮਰਨ ਤੋਂ ਬਚਉਨੀ = ਬਚਾਉਣ ਵਾਲਾ ਹੈ, ਉਸ ਦੇ ਚਰਨਾਂ ਵਿਚ ਬੇਨਤੀ ਕਰ ਕਿ ਹੇ ਪਰਮੇਸ਼ਰ ਜੀ! ਮਈਏ = ਮੈਂ ਇਕ ਆਪ ਜੀ ਦੀ ਆਨ = ਸ਼ਰਨ ਵਿਚ ਅਈਏ = ਆਇਆ ਹਾਂ ॥੨॥ ਕਿਉਂਕਿ :

**ਪਿੰਧੀ ਉਭਕਲੇ; ਸੰਸਾਰਾ ॥**

ਇਹ ਸੰਸਾਰਾ = ਜਗਤ ਤਿੰਨਾਂ ਗੁਣਾਂ ਕਰਕੇ ਹਰਟ ਦੀਆਂ ਟਿੰਡਾਂ ਦੀ ਨਿਆਈਂ ਵਾਰ ਵਾਰ ਜੂਨਾਂ ਵਿਚ ਉਭਕਲੇ (ਉਭ + ਕਲੇ) ਉਭ = ਉਪਰ ਕਲੇ = ਥਲੇ ਭਾਵ ਆਉਣ ਜਾਣ (ਜੰਮਣ ਮਰਨ) ਵਾਲਾ ਹੈ।

**ਭ੍ਰਮਿ ਭ੍ਰਮਿ ਆਏ; ਤੁਮ ਚੇ ਦੁਆਰਾ ॥**

ਹੇ ਜਗਿਆਸੂ ਜਨ! ਜਿਤਨਾ ਚਿਰ ਤੂੰ ਦੁਆਰਿਆਂ ਵਾਲੇ ਸੰਸਾਰ ਨੂੰ **ਵਾ:** ਦੁਆਰਿਆਂ ਵਾਲੇ ਸਰੀਰ ਨੂੰ ਸਤਯ ਮੰਨੀ ਬੈਠਾ ਹੈਂ, ਉਤਨਾ ਚਿਰ ਭਰਮ ਦਾ ਭਰਮਾਇਆ ਹੋਇਆ ਜੂਨਾਂ ਵਿਚ ਆਉਂਦਾ ਹੈਂ।

**ਤੂ; ਕੁਨੁ ਰੇ ॥**

ਰੇ = ਹੇ ਜਗਿਆਸੂ ਜਨ ! ਤੂੰ ਕੁਨੁ (ਕੁ + ਨੁ) ਕੁ = ਨੀਚਤਾਈ ਵਾਲੇ ਕੰਮਾਂ **ਵਾ:** ਨੀਚ ਕਾਮ, ਕ੍ਰੋਧ ਆਦਿਕਾਂ ਨੂੰ ਨੁ = ਬੰਧਨ ਰੂਪ ਜਾਣ ਕੇ ਤਿਆਗਣਾ ਕਰ।

**ਮੈ ਜੀ ॥ ਨਾਮਾ ॥ ਹੋ ਜੀ ॥**

ਜੋ ਤੇਰੇ ਅੰਦਰ ਜੀ = ਜੀਵਪੁਣੇ ਦੀ ਮੈ = ਹੰਗਤਾ ਫੁਰ ਰਹੀ ਹੈ। ਅਤੇ ਨਾਮਾ = ਨਾਮ ਰੂਪ ਫੁਰ ਰਿਹਾ ਹੈ। ਇਸ ਨੂੰ ਆਪਣੇ ਜੀ = ਹਿਰਦੇ ਵਿੱਚੋਂ ਹੋ = ਹੋੜ ਭਾਵ ਰੋਕਣਾ ਕਰ।

**ਆਲਾ ਤੇ ਨਿਵਾਰਣਾ; ਜਮ ਕਾਰਣਾ ॥੩॥੪॥**

ਇਸ ਪ੍ਰਕਾਰ ਆਪਣੇ ਅੰਤਹਕਰਣ ਰੂਪੀ ਆਲਾ = ਘਰ ਤੇ = ਤੋਂ ਜਮ = ਜੰਮਣ ਮਰਨ ਦਾ ਕਾਰਨ ਜੋ ਅਗਿਆਨ ਹੈ, ਉਸ ਦੀ ਨਵਿਰਤੀ ਕਰ, ਤਦ ਤੂੰ ਨਿਜ ਸਰੂਪ ਦੇ ਵਿਚ ਅਭੇਦ ਹੋ ਜਾਵੇਂਗਾ ॥੩॥੪॥

## ਪਤਿਤ ਪਾਵਨ; ਮਾਧਉ ਬਿਰਦੁ ਤੇਰਾ ॥

ਹੇ ਮਾਧਉ = ਮਾਇਆ ਦੇ ਪਤੀ, ਪਰਮੇਸ਼ਰ ਜੀ ! ਤੇਰਾ = ਤੁਹਾਡਾ ਬਿਰਦੁ = ਧਰਮ ਪਤਿਤ = ਪਾਪੀਆਂ ਨੂੰ ਪਾਵਨ = ਪਵਿੱਤਰ ਕਰਨ ਵਾਲਾ ਹੈ।

## ਧੰਨਿ ਤੇ ਵੈ ਮੁਨਿ ਜਨ; ਜਿਨ ਧਿਆਇਓ, ਹਰਿ ਪ੍ਰਭੁ ਮੇਰਾ ॥੧॥

ਵੈ = ਉਹ ਮੁਨਿ = ਮੁਨੀ (ਮੰਨਣਸ਼ੀਲ) ਮਹਾਤਮਾ ਧੰਨਿ = ਧੰਨਤਾ ਦੇ ਯੋਗ ਹਨ ਤੇ = ਉਹ ਭਗਤ ਜਨ ਵੀ ਧੰਨਤਾ ਦੇ ਯੋਗ ਹਨ, ਹੇ ਮੇਰੇ ਹਰੀ ਪ੍ਰਭੂ ਜੀ ! ਜਿਨ੍ਹਾਂ ਨੇ ਤੈਨੂੰ ਮੇਰਾ = ਆਪਣਾ ਆਤਮਾ ਰੂਪ ਜਾਣ ਕੇ ਧਿਆਇਓ = ਧਿਆਉਣਾ ਕੀਤਾ ਹੈ ॥੧॥

## ਮੇਰੈ ਮਾਥੈ ਲਾਗੀ ਲੇ; ਧੂਰਿ ਗੋਬਿੰਦ ਚਰਨਨ ਕੀ ॥

ਹੇ ਗੋਬਿੰਦ = ਪਰਮੇਸ਼ਰ ਜੀ ! ਆਪ ਜੀ ਦੇ ਚਰਨਨ = ਚਰਨਾਂ ਕਮਲਾਂ ਕੀ = ਦੀ ਮੇਰੈ = ਸਾਡੇ ਅੰਤਹਕਰਣ ਰੂਪੀ ਮਾਥੈ = ਮੱਥੇ ’ਤੇ ਸ਼ਰਧਾ ਰੂਪੀ ਧੂੜ ਲਾਗੀਲੇ = ਲੱਗੀ ਹੈ, ਪ੍ਰਾਪਤ ਹੋਈ ਹੈ।

## ਸੁਰਿ ਨਰ ਮੁਨਿ ਜਨ; ਤਿਨਹੂ ਤੇ ਦੂਰਿ ॥੧॥ਰਹਾਉ॥

ਸੁਰਿ = ਦੇਵਤਿਆਂ ਨਰ = ਮਨੁੱਖਾਂ ਤੇ ਮੁਨਿ = ਮੰਨਣਸ਼ੀਲ ਜਨ = ਪੁਰਖਾਂ ਤਿਨਹੂ = ਉਨ੍ਹਾਂ ਤੋਂ ਹੰਗਤਾ ਵਾਲੇ ਸੁਭਾਅ ਕਾਰਨ ਚਰਨ ਧੂੜੀ ਦੂਰ ਹੈ ਭਾਵ ਪ੍ਰਾਪਤ ਹੋਣੀ ਦੁਰਲੱਭ ਹੈ **ਵਾ:** ਜੋ ਸੁਰਿ = ਦੇਵਤੇ ਨਰ = ਮਨੁੱਖ ਤੇ ਮੁਨੀ ਜਨ ਹਨ, ਤਿਨਹੂ = ਤਿਨਾਂ ਦੀ ਪਹੁੰਚ ਤੋਂ ਪਰੇ ਪਰਮੇਸ਼ਰ ਹੈ, ਉਸ ਦੇ ਚਰਨਾਂ ਦੀ ਧੂੜ ਮੇਰੇ ਮੱਥੇ ’ਤੇ ਪ੍ਰਾਪਤ ਹੋਈ ਹੈ ॥੧॥ਰਹਾਉ॥

## ਦੀਨ ਕਾ ਦਇਆਲੁ ਮਾਧੌ; ਗਰਬ ਪਰਹਾਰੀ ॥

ਹੇ ਮਾਧੌ = ਮਾਇਆ ਦੇ ਪਤੀ ਪਰਮੇਸ਼ਰ ਜੀ ! ਤੂੰ ਦੀਨ = ਗ਼ਰੀਬਾਂ ਕਾ = ਦਾ ਹਮਦਰਦ ਤੇ ਦਿਆਲੂ ਹੈਂ **ਵਾ:** ਦੁਖੀਆਂ ’ਤੇ ਦਇਆਲੁ = ਦਇਆ ਕਰਨ ਵਾਲਾ ਹੈਂ ਅਤੇ ਹੰਕਾਰੀਆਂ ਜੀਵਾਂ ਦੇ ਗਰਬ = ਹੰਕਾਰ ਨੂੰ ਪਰਹਾਰੀ = ਵਿਸ਼ੇਸ਼ ਕਰਕੇ ਨਾਸ਼ ਭਾਵ ਦੂਰ ਕਰਨ ਵਾਲਾ ਹੈਂ।

## ਚਰਨ ਸਰਨ ਨਾਮਾ; ਬਲਿ ਤਿਹਾਰੀ ॥੨॥੫॥

ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ਜੀ ! ਮੈਂ ਆਪ ਜੀ ਦੇ ਚਰਨਾਂ ਦੀ ਸਰਨ = ਓਟ

ਵਿਚ ਆਇਆ ਹਾਂ ਅਤੇ ਤਿਹਾਰੀ = ਤੁਹਾਡੇ ਉਪਰੋਂ ਮਨ, ਬਾਣੀ, ਸਰੀਰ ਕਰਕੇ ਬਲਿ = ਬਲਿਹਾਰ ਕੁਰਬਾਨ ਜਾਂਦਾ ਹਾਂ **ਵਾ:** ਆਪ ਜੀ ਦੀ ਵਡਿਆਈ ਤੋਂ ਬਲਿਹਾਰ ਜਾਂਦਾ ਹਾਂ ॥੨॥੫॥

(***ਨੋਟ :*** ਇਥੇ ਧਨਾਸਰੀ ਰਾਗਣੀ ਵਿਚ ਭਗਤ ਨਾਮਦੇਵ ਜੀ ਦੀ ਅੰਮ੍ਰਿਤ ਰੂਪ ਬਾਣੀ ਦੇ (੫ = ਪੰਜ) ਪੰਜ ਸ਼ਬਦ ਸੰਪੂਰਨ ਹੋਏ ਹਨ।)

# ਧਨਾਸਰੀ ਭਗਤ ਰਵਿਦਾਸ ਜੀ ਕੀ

# ੴ ਸਤਿਗੁਰ ਪ੍ਰਸਾਦਿ ॥

ਅੱਗੇ ਹੁਣ ਧਨਾਸਰੀ ਰਾਗਣੀ ਵਿਚ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਭਾਈ ਗੁਰਦਾਸ ਜੀ ਤੋਂ ਭਗਤ ਰਵਿਦਾਸ ਜੀ ਕੀ = ਦੀ ਬਾਣੀ ਲਿਖਾ ਰਹੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਭਗਤ ਰਵਿਦਾਸ ਜੀ ਨੂੰ ਪਿਛਲੇ ਜਨਮ ਵਿਚ ਬ੍ਰਹਮਚਾਰੀ ਹੋਣ ਦਾ ਗਿਆਨ ਹੋਣ ਕਰਕੇ ਹਰ ਵਕਤ ਪਰਮੇਸ਼ਰ ਦੇ ਸਿਮਰਨ ਵਿਚ ਲੱਗੇ ਰਹਿੰਦੇ ਸਨ, ਇਕ ਦਿਨ ਭਗਤੀ ਦੇ ਪ੍ਰਤਾਪ ਕਰਕੇ ਪਰਮੇਸ਼ਰ ਨੇ ਰਵਿਦਾਸ ਜੀ ਨੂੰ ਸਰਗੁਣ ਸਰੂਪ ਧਾਰਨ ਕਰਕੇ ਦਰਸ਼ਨ ਦਿੱਤੇ, ਜਦੋਂ ਪਰਮੇਸ਼ਰ ਨੇ ਸਰਗੁਣ ਸਰੂਪ ਧਾਰ ਕੇ ਦਰਸ਼ਨ ਦਿੱਤੇ ਤਾਂ (ਭਗਤ) ਰਵਿਦਾਸ ਜੀ ਨੇ ਹੱਥ ਜੋੜ ਕੇ ਨਮਸਕਾਰ ਕੀਤੀ। ਪਰੰਤੂ ਪਰਮੇਸ਼ਰ ਨੇ ਆਪਣੇ ਭਗਤ ਦੀ ਪ੍ਰੀਖਿਆ ਲੈਣ ਵਾਸਤੇ ਕੋਈ ਬਚਨ ਬਿਲਾਸ ਨਾ ਕੀਤੇ, ਜਦੋਂ ਕੋਈ ਵੀ ਬਚਨ ਨਾ ਕੀਤਾ ਤਾਂ ਰਵਿਦਾਸ ਜੀ ਨੇ ਬੇਨਤੀ ਰੂਪ ਵਿਚ ਸ਼ਬਦ ਉਚਾਰਨ ਕੀਤਾ।

(***ਨੋਟ :*** ਰਹਾਉ ਵਾਲੀ ਤੁਕ ਤੋਂ ਅਰਥ ਸ਼ੁਰੂ ਹੋਵੇਗਾ।)

**ਕਾਰਨ ਕਵਨ ਅਬੋਲ ॥**

ਹੇ ਪਰਮੇਸ਼ਰ ਜੀ ! ਆਪ ਜੀ ਕਵਨ = ਕਿਸ ਕਾਰਨ = ਸਬੱਬ ਕਰਕੇ ਮੇਰੇ ਨਾਲ ਅਬੋਲ = ਨਹੀਂ ਬੋਲਦੇ **ਵਾ:** ਅਬੋਲ = ਚੁੱਪ ਹੋਣ ਦਾ ਕੀ ਕਾਰਨ ਹੈ ?

## ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ; ਅਬ ਪਤੀਆਰੁ ਕਿਆ ਕੀਜੈ ॥

ਹੇ ਪਰਮੇਸ਼ਰ ਜੀ ! ਹਮ = ਸਾਡੇ ਭਾਵ ਮੇਰੇ ਸਰਿ = ਸਦਰਸ ਹੋਰ ਕੋਈ ਦੀਨੁ = ਗ਼ਰੀਬ ਨਹੀਂ ਅਤੇ ਤੁਮ = ਤੁਹਾਡੇ ਸਰਿ = ਸਦਰਸ ਹੋਰ ਕੋਈ ਦਇਆਲੁ = ਦਿਆਲੂ ਨ = ਨਹੀਂ ਹੈ, ਕਿਉਂਕਿ ਆਪ ਜੀ ਅਕ੍ਰਿਤਘਣਾਂ ਦੀ ਵੀ ਪਾਲਣਾ ਕਰਦੇ ਹੋ, ਅਬ = ਹੁਣ ਆਪ ਜੀ ਮੇਰਾ ਹੋਰ ਪਤੀਆਰੁ = ਪਰਤਾਵਾ (ਪਤਿਆਉਣਾ) ਕਿਆ = ਕੀ ਕੀਜੈ = ਕਰ ਰਹੇ ਹੋ।

## ਬਚਨੀ ਤੋਰ ਮੋਰ ਮਨੁ ਮਾਨੈ; ਜਨ ਕਉ ਪੂਰਨੁ ਦੀਜੈ ॥੧॥

ਤੋਰ = ਤੁਹਾਡੇ ਸਰੂਪ ਲਖਣਾ ਵਾਲੇ ਸਤਿਨਾਮ ਰੂਪੀ ਮਿੱਠੇ ਬਚਨੀ = ਬਚਨਾਂ ਉੱਤੇ ਮੋਰ = ਮੇਰਾ ਮਨ ਮਾਨੈ = ਮੰਨ ਗਿਆ ਹੈ, ਇਸ ਕਰਕੇ ਮੈਨੂੰ ਜਨ = ਸੇਵਕ ਕਉ = ਨੂੰ ਪੂਰਨ ਬ੍ਰਹਮ ਗਿਆਨ **ਵਾ:** ਬ੍ਰਹਮਾਨੰਦ ਦੀਜੈ = ਦੇਣਾ ਕਰੋ ॥੧॥

## ਹਉ ਬਲਿ ਬਲਿ ਜਾਉ; ਰਮਈਆ ਕਾਰਨੇ ॥

ਹੇ ਰਮਈਆ = ਸਰਬ-ਵਿਆਪਕ ਪਰਮੇਸ਼ਰ ! ਆਪ ਜੀ ਦੀ ਪ੍ਰਾਪਤੀ ਕਾਰਨੇ = ਵਾਸਤੇ ਹਉ = ਮੈਂ (ਰਵਿਦਾਸ) ਮਨ, ਬਾਣੀ, ਸਰੀਰ ਕਰਕੇ ਬਲਿ = ਬਲਿਹਾਰ ਬਲਿ = ਕੁਰਬਾਨ ਜਾਉ = ਜਾਂਦਾ ਹਾਂ।

## ਕਾਰਨ ਕਵਨ; ਅਬੋਲ ॥ਰਹਾਉ॥

ਹੇ ਪਰਮੇਸ਼ਰ ਜੀ! ਆਪ ਜੀ ਪ੍ਰੇਮ ਦੇ ਵੱਸ ਸਾਖਿਆਤਤਾ ਤਾਂ ਹੋ ਗਏ, ਪਰ ਅਬੋਲ = ਚੁੱਪ ਹੋਣ ਦਾ ਕਾਰਨ ਕਵਨ = ਕੀ ਹੈ ॥ਰਹਾਉ॥

## ਬਹੁਤ ਜਨਮ ਬਿਛੁਰੇ ਥੇ ਮਾਧਉ; ਇਹੁ ਜਨਮੁ ਤੁਮ੍ਹਾਰੇ ਲੇਖੇ ॥

ਹੇ ਮਾਧਉ = ਮਾਇਆ ਦੇ ਪਤੀ ਪਰਮੇਸ਼ਰ ਜੀ! ਆਪ ਜੀ ਥੇ = ਤੋਂ ਬਹੁਤ = ਅਨੇਕਾਂ ਜਨਮ ਦੇ ਬਿਛੁਰੇ = ਵਿਛੁੜੇ ਹੋਏ ਹੁਣ ਇਹ ਮਨੁੱਖਾ ਜਨਮ ਆਪ ਜੀ ਦੀ ਪ੍ਰਾਪਤੀ **ਵਾ:** ਭਗਤੀ ਕਰਨ ਵਾਸਤੇ ਤੁਮ੍ਹਾਰੇ = ਤੁਹਾਡੇ ਲੇਖੇ = ਅਰਥ ਲੱਗ ਜਾਵੇ **ਵਾ:** ਪਰਵਾਨ ਹੋ ਜਾਵੇ।

## ਕਹਿ ਰਵਿਦਾਸ ਆਸ ਲਗਿ ਜੀਵਉ; ਚਿਰ ਭਇਓ ਦਰਸਨੁ ਦੇਖੇ ॥੨॥੧॥

ਭਗਤ ਰਵਿਦਾਸ ਜੀ ਕਹਿ = ਕਥਨ ਕਰਦੇ ਹਨ, ਕਿ ਹੇ ਪਰਮੇਸ਼ਰ ਜੀ! ਮੈਂ ਤਾਂ ਆਪ ਜੀ ਦੇ ਦੀਦਾਰਾਂ ਦੀ ਆਸ = ਆਸਾ ਵਿਚ ਲਗਿ = ਲੱਗਾ ਹੋਇਆ ਜੀਵਉ = ਜਿਉਂਦਾ ਹਾਂ ਕਿਉਂਕਿ ਆਪ ਜੀ ਦੇ ਦਰਸਨੁ = ਦੀਦਾਰ ਦੇਖੇ = ਵੇਖਿਆਂ ਚਿਰ = ਬਹੁਤ ਸਮਾਂ ਭਇਓ = ਹੋ ਗਿਆ ਸੀ। ਹੁਣ ਤੁਸੀਂ ਬੋਲਦੇ ਨਹੀਂ ਕੀ ਕਾਰਨ ਹੈ ॥੨॥੧॥

(***ਨੋਟ :*** ਭਗਤ ਰਵਿਦਾਸ ਜੀ ਨੂੰ ਜਦੋਂ ਪਰਮੇਸ਼ਰ ਦੇ ਪਹਿਲੀ ਵਾਰ ਸਰਗੁਣ ਸਰੂਪ ਵਿਚ ਦਰਸ਼ਨ ਹੋਏ ਤਾਂ ਸ੍ਰੀ ਰਾਗ ਵਿਚ ਇਹ ਸ਼ਬਦ "ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ॥" ਉਚਾਰਨ ਕੀਤਾ, ਦੂਸਰੀ ਵਾਰ ਦਰਸ਼ਨ ਹੋਏ ਤਾਂ ਇਹ ਸ਼ਬਦ "ਜਬ ਹਮ ਹੋਤੇ ਤਬ ਤੂ ਨਾਹੀ॥" ਉਚਾਰਨ ਕੀਤਾ, ਜਦੋਂ ਤੀਸਰੀ ਵਾਰ ਦਰਸ਼ਨ ਹੋਏ ਤਾਂ ਇਹ ਉਪਰੋਕਤ ਸ਼ਬਦ ਉਚਾਰਨ ਕੀਤਾ।)

ਇਤਨੇ ਪ੍ਰੇਮ ਵਾਲੇ ਬਚਨ ਸੁਣ ਕੇ ਪਰਮੇਸ਼ਰ ਜੀ ਬੋਲੇ ਤੇ ਗਲਵਕੜੀ ਵਿਚ ਲੈ ਕੇ ਕਹਿਣ ਲੱਗੇ ਕਿ ਹੇ ਰਵਿਦਾਸ! ਮੰਗ ਜੋ ਕੁਝ ਮੰਗਣਾ ਹੈ ਤਾਂ ਰਵਿਦਾਸ ਜੀ ਨੇ ਜੋ ਚੀਜ਼ਾਂ ਮੰਗੀਆਂ, ਉਸ ਦੀ ਬਾਬਤ ਅਗਲੇ ਸ਼ਬਦ ਵਿਚ ਕਥਨ ਕਰਦੇ ਹਨ।

## ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ;<br>ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥

ਹੇ ਪਰਮੇਸ਼ਰ ਜੀ! ਮੈਂ ਚਿਤ = ਹਿਰਦੇ ਵਿਚ ਹਰ ਵਕਤ ਆਪ ਜੀ ਦਾ ਸਿਮਰਨੁ = ਭਜਨ ਕਰਉ = ਕਰਦਾ ਰਹਾਂ, ਪ੍ਰਤੱਖ ਨੈਨ = ਅੱਖਾਂ ਨਾਲ ਆਪ ਜੀ ਦੇ ਸਰਗੁਣ ਸਰੂਪ ਵਿਚ ਦਰਸ਼ਨ ਅਵਿਲੋਕਨੋ = ਦੇਖਦਾ ਰਹਾਂ **ਵਾ:** ਮਨ ਬੁੱਧ ਰੂਪੀ ਨੇਤਰਾਂ ਨਾਲ ਦਰਸ਼ਨ ਕਰਦਾ ਰਹਾਂ ਅਤੇ ਸ੍ਰਵਨ = ਕੰਨਾਂ ਨੂੰ ਆਪ ਜੀ ਦੀ ਸੁਜਸੁ = ਸ੍ਰੇਸ਼ਟ ਜੱਸ ਰੂਪ ਬਾਨੀ ਨਾਲ ਪੂਰਿ = ਭਰੀ ਰਾਖਉ = ਰੱਖਾਂ **ਵਾ:** ਕੰਨਾਂ ਦੁਆਰਾ ਆਪ ਜੀ ਦੀ ਸ੍ਰੇਸ਼ਟ ਜੱਸ ਵਾਲੀ ਬਾਨੀ ਸੁਣ ਕੇ ਰਿਦਾ ਭਰੀ ਰੱਖਾਂ।

## ਮਨੁ ਸੁਮਧੁਕਰੁ ਕਰਉ, ਚਰਨ ਹਿਰਦੇ ਧਰਉ;<br>ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥੧॥

(**ਸੁਮੱਧੁ-ਕਰੁ** ਬੋਲੋ)

ਮੈਂ ਆਪਣੇ ਮਨੁ = ਚਿਤ ਨੂੰ ਸੁਮਧੁਕਰੁ = ਸ੍ਰੇਸ਼ਟ ਭੌਰੇ ਦੀ ਨਿਆਈਂ ਸਾਰ ਗਰਾਹੀ ਬੁੱਧੀ ਵਾਲਾ ਬਣਾਉਣਾ ਕਰਉ = ਕਰਾਂ, ਕਮਲ ਦੀ ਨਿਆਈਂ ਚਰਨਾਂ ਨੂੰ ਹਿਰਦੇ ਵਿਚ ਧਰਉ = ਧਾਰਨ ਭਾਵ ਵਸਾਉਣਾ ਕਰਾਂ ਅਤੇ

ਰਸਨ = ਰਸਨਾ ਕਰਕੇ ਹੇ ਰਾਮ = ਪਰਮੇਸ਼ਰ ਜੀ ਆਪ ਜੀ ਦਾ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਨਾਮ ਭਾਖਉ = ਉਚਾਰਨ ਕਰਾਂ ॥੧॥ ਜੈਸਾ ਕਿ :

**ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥** *(ਅੰਗ ੨੬੩)*

# ਮੇਰੀ ਪ੍ਰੀਤਿ ਗੋਬਿੰਦ ਸਿਉ; ਜਿਨਿ ਘਟੈ ॥

ਹੇ ਗੋਬਿੰਦ (ਗੋ + ਬਿੰਦ) ਗੋ = ਪ੍ਰਿਥਵੀ ਦੀ ਬਿੰਦ = ਰੱਖਿਆ ਕਰਨ ਵਾਲੇ ਪਰਮੇਸ਼ਰ ਜੀ ! ਆਪ ਜੀ ਦੇ ਸਿਉ = ਨਾਲੋਂ ਮੇਰੀ ਪ੍ਰੀਤਿ = ਪ੍ਰੀਤੀ ਜਿਨਿ[੧] = ਮਤਾਂ ਘਟੈ = ਘਟੇ ਭਾਵ ਹਰ ਵਕਤ ਪ੍ਰੀਤੀ ਬਣੀ ਰਹੇ; ਕਿਉਂਕਿ :

# ਮੈ ਤਉ ਮੋਲਿ ਮਹਗੀ ਲਈ; ਜੀਅ ਸਟੈ ॥੧॥ਰਹਾਉ॥

ਮੈਂ ਤਉ = ਤਾਂ ਇਹ ਪ੍ਰੀਤੀ ਜੀਅ = ਜ਼ਿੰਦਗੀ ਦੇ ਸਟੈ = ਵੱਟੇ ਸੱਟੇ **ਵਾ:** ਬਦਲੇ ਵਿਚ ਮਹਗੀ = ਮਹਿੰਗੇ ਮੋਲਿ = ਮੁੱਲ ਲਈ ਹੈ ॥੧॥ਰਹਾਉ॥ ਜੈਸਾ ਕਿ :

**ਮਨੁ ਦੇ ਰਾਮੁ ਲੀਆ ਹੈ ਮੋਲਿ ॥** *(ਗਉੜੀ ਕਬੀਰ ਜੀ, ਅੰਗ ੩੨੭)*

ਹੇ ਪਰਮੇਸ਼ਰ ਜੀ ਜੇ ਤੁਸੀਂ ਕਹੋ ਕਿ ਤੂੰ ਭਾਵਨਾ ਰੱਖ ਤਾਂ ਭਾਵਨਾ ਬਾਬਤ ਇਉਂ ਬੇਨਤੀ ਕਰਦੇ ਹਾਂ ਕਿ :

# ਸਾਧਸੰਗਤਿ ਬਿਨਾ ਭਾਉ ਨਹੀ ਊਪਜੈ; ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥

ਆਪ ਜੀ ਦੇ ਸਾਧਸੰਗਤਿ = ਸ੍ਰੇਸ਼ਟ ਗੁਰਮੁਖ ਜਨਾਂ ਦੀ ਸੰਗਤ ਤੋਂ ਬਿਨਾ = ਬਗ਼ੈਰ ਭਾਉ = ਸ਼ਰਧਾ **ਵਾ:** ਪ੍ਰੇਮ ਪੈਦਾ ਨਹੀਂ ਹੁੰਦਾ ਅਤੇ ਭਾਵ = ਪ੍ਰੇਮ ਤੋਂ ਬਿਨੁ = ਬਗ਼ੈਰ ਤੇਰੀ = ਤੁਹਾਡੀ ਭਗਤਿ = ਭਗਤੀ ਨਹੀਂ ਹੋਇ = ਹੋ ਸਕਦੀ।

# ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ;
# ਪੈਜ ਰਾਖਹੁ ਰਾਜਾ ਰਾਮ ਮੇਰੀ ॥੨॥੨॥

ਭਗਤ ਰਵਿਦਾਸ ਜੀ ਕਹੈ = ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ਜੀ ! ਆਪ ਜੀ ਦੇ ਸਿਉ = ਪਾਸ ਇਕ ਬੇਨਤੀ = ਅਰਜ਼ ਹੈ ਕਿ ਚਿਤ ਨਾਲ ਸਿਮਰਨ ਕਰਨਾ, ਨੇਤਰਾਂ ਨਾਲ ਦਰਸ਼ਨ ਕਰਨਾ, ਸ੍ਰੇਸ਼ਟ ਜਨਾਂ ਨਾਲ ਮਿਲ ਕੇ ਪ੍ਰੇਮ ਬਣਿਆ ਰਹੇ, ਇਉਂ ਹੇ ਰਾਜਾ = ਪ੍ਰਕਾਸ਼ ਰੂਪ ਰਾਮ = ਪਰਮੇਸ਼ਰ ਜੀ ! ਮੇਰੀ ਪੈਜ = ਪ੍ਰਤੱਗਿਆ ਰਾਖਹੁ = ਰੱਖਣਾ ਕਰੋ ॥੨॥੨॥

ਪਰਮੇਸ਼ਰ ਜੀ ਪ੍ਰਸੰਨ ਹੋ ਕੇ ਕੁਝ ਬਿਲਾਸ ਦੇ ਬਚਨ ਕਹਿਣ ਲੱਗੇ ਕਿ ਹੇ ਰਵਿਦਾਸ ! ਸਾਰਿਆਂ ਭਗਤਾਂ ਨੇ ਆਰਤੀਆਂ ਕੀਤੀਆਂ ਹਨ, ਤੂੰ ਸਾਡੀ ਆਰਤੀ ਨਹੀਂ ਕੀਤੀ ਤਾਂ ਭਗਤ ਰਵਿਦਾਸ ਜੀ ਕਹਿਣ ਲੱਗੇ ਕਿ ਪਰਮੇਸ਼ਰ ਜੀ ਸਾਰੀਆਂ ਚੀਜ਼ਾਂ ਜੂਠੀਆਂ ਹਨ, ਕਿਹੜੀ ਚੀਜ਼ ਨਾਲ ਮੈਂ ਆਰਤੀ ਕਰਾਂ, ਇਸ ਕਰਕੇ ਮੈਂ ਤਾਂ ਨਾਮ ਦੁਆਰਾ ਹੀ ਤੁਹਾਡੀ ਆਰਤੀ ਕਰਦਾ ਹਾਂ।

# ਨਾਮੁ ਤੇਰੋ ਆਰਤੀ; ਮਜਨੁ ਮੁਰਾਰੇ ॥

ਹੇ ਪਰਮੇਸ਼ਰ ਜੀ ! ਤੇਰੋ = ਤੁਹਾਡਾ ਮਨ, ਬਾਣੀ ਸਰੀਰ ਕਰਕੇ ਨਾਮ ਜਪਣਾ ਹੀ ਆਰਤੀ ਹੈ **ਵਾ:** ਆਰਤੀ (ਆ + ਰਤੀ) ਆ = ਸਰਬ ਓਰ ਸੇ ਰਤੀ = ਪ੍ਰੀਤੀ ਪੈਦਾ ਕਰਨ ਵਾਲਾ ਨਾਮ ਹੀ ਆਰਤੀ ਹੈ।

---

੧. ਜਿਨਿ ਹਿੰਦੀ ਦਾ ਪਦ ਹੈ ਜਿਸ ਦਾ ਅਰਥ ਹੈ—ਮਤਾਂ।

***ਪ੍ਰਸ਼ਨ :*** *ਹੇ ਰਵਿਦਾਸ ! ਆਰਤੀ ਕਰਨ ਵਾਲੇ ਲੋਕ ਤਾਂ ਮੂਰਤੀ ਦਾ ਇਸ਼ਨਾਨ ਕਰਾਉਂਦੇ ਹੁੰਦੇ ਹਨ, ਤੂੰ ਵੀ ਇਸ਼ਨਾਨ ਕਰਾ ਦਿਆ ਕਰ ?*

***ਉੱਤਰ :*** ਰਵਿਦਾਸ ਜੀ ਕਹਿਣ ਲੱਗੇ ਕਿ ਹੇ ਮੁਰਾਰੇ = ਮੁਰ ਰਾਖਸ਼ ਦੇ ਮਾਰਨ ਵਾਲੇ ਪਰਮੇਸ਼ਰ ! ਆਪ ਜੀ ਦਾ ਨਾਮ ਜਪਣਾ ਹੀ ਸਾਡਾ ਮਜਨੁ = ਇਸ਼ਨਾਨ ਕਰਾਉਣਾ ਹੈ।

***ਪ੍ਰਸ਼ਨ :*** *ਹੇ ਰਵਿਦਾਸ ! ਤੂੰ ਹੋਰ ਕਿਸੇ ਚੀਜ਼ਾਂ ਦੀ ਸਮੱਗਰੀ ਦੁਆਰਾ ਸਾਡੀ ਆਰਤੀ ਕਿਉਂ ਨਹੀਂ ਕਰਦਾ ?*

***ਉੱਤਰ :***

## ਹਰਿ ਕੇ ਨਾਮ ਬਿਨੁ; ਝੂਠੇ ਸਗਲ ਪਾਸਾਰੇ ॥੧॥ਰਹਾਉ॥

ਹੇ ਪਰਮੇਸ਼ਰ ਜੀ ! ਆਪ ਜੀ ਕੇ = ਦੇ ਨਾਮ ਤੋਂ ਬਿਨੁ = ਬਗ਼ੈਰ ਦੀਵੇ ਜਗਾਉਣੇ, ਧੂਫ਼ਾਂ ਧੁਖਾਉਣੀਆਂ ਆਦਿ ਸਗਲ = ਸਾਰੇ ਪਾਸਾਰੇ = ਫੈਲਾਅ ਅੰਦਰੋਂ ਪਿਆਰ ਤੋਂ ਬਗ਼ੈਰ ਝੂਠੇ ਹੀ ਹਨ ॥੧॥ਰਹਾਉ॥

***ਪ੍ਰਸ਼ਨ :*** *ਹੇ ਰਵਿਦਾਸ ! ਤੂੰ ਸਾਨੂੰ ਬੈਠਣ ਲਈ ਆਸਣ ਹੀ ਵਿਛਾ ਕੇ ਦੇ ਦਿਆ ਕਰ।*

***ਉੱਤਰ :***

## ਨਾਮੁ ਤੇਰੋ ਆਸਨੋ; ਨਾਮੁ ਤੇਰੋ ਉਰਸਾ; ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥

ਹੇ ਪਰਮੇਸ਼ਰ ਜੀ ! ਆਪ ਜੀ ਦੇ ਨਾਮ ਵਿਚ ਚਿਤ ਨੂੰ ਇਸਥਿਤ ਕਰਨਾ ਹੀ ਤੇਰੋ = ਤੁਹਾਡੇ ਬੈਠਣ ਵਾਸਤੇ ਆਸਨੋ = ਆਸਨ ਹੈ।

***ਪ੍ਰਸ਼ਨ :*** *ਹੇ ਰਵਿਦਾਸ ! ਤੂੰ ਚੰਦਨ ਆਦਿ ਘਸਾਉਣ ਵਾਲੇ ਪੱਥਰ 'ਤੇ ਕੇਸਰ ਘਸਾ ਕੇ ਚੜ੍ਹਾ ਦਿਆ ਕਰ ਜਾਂ ਕੇਸਰ ਛਿੜਕ ਦਿਆ ਕਰ ?*

***ਉੱਤਰ :*** (ਨਾਮ ਤੇਰੋ ਉਰਸਾ) ਹੇ ਪਰਮੇਸ਼ਰ ਜੀ ! ਤੁਹਾਡਾ ਨਾਮ ਅੰਮ੍ਰਿਤ ਹੀ ਉਰਸਾ = ਚੰਦਨ ਘਸਾਉਣ ਵਾਲਾ ਪੱਥਰ ਦਾ ਟੁਕੜਾ ਹੈ, ਜਿਸ ਉੱਤੇ ਚਿਤ ਨੂੰ ਅਚੱਲ ਕਰਨ ਰੂਪ ਕੇਸਰ ਘਸਾਈਦਾ ਹੈ ਅਤੇ ਤੇਰਾ = ਤੁਹਾਡਾ ਨਾਮ ਲੇ = ਲੈਣ ਰੂਪ ਹੀ ਕੇਸਰ ਛਿਟਕਾਰੇ = ਛਿੜਕਦੇ ਹਾਂ।

***ਪ੍ਰਸ਼ਨ :*** *ਹੇ ਰਵਿਦਾਸ ! ਤੂੰ ਕੋਈ ਜਲ ਦੇ ਨਾਲ ਹੀ ਸੇਵਾ ਕਰਿਆ ਕਰ ?*

***ਉੱਤਰ :***

## ਨਾਮੁ ਤੇਰਾ ਅੰਭੁਲਾ, ਨਾਮੁ ਤੇਰੋ ਚੰਦਨੋ; ਘਸਿ ਜਪੇ, ਨਾਮੁ ਲੇ ਤੁਝਹਿ ਕਉ ਚਾਰੇ ॥੧॥

(**ਚਾਰੇ** ਦਾ ਉਚਾਰਨ ਭਾਰਾ ਹੈ)

ਹੇ ਪਰਮੇਸ਼ਰ ਜੀ ! ਤੇਰਾ = ਤੁਹਾਡਾ ਨਾਮ ਦਾ ਹੀ ਅੰਭੁਲਾ = ਜਲ ਹੈ।

***ਪ੍ਰਸ਼ਨ :*** *ਹੇ ਰਵਿਦਾਸ ! ਤੂੰ ਮਹਿਕ ਦੇਣ ਵਾਲਾ ਚੰਦਨ ਘਸਾ ਕੇ ਲਾ ਦਿਆ ਕਰ ?*

***ਉੱਤਰ :*** (ਨਾਮ ਤੇਰੋ ਚੰਦਨੋ) ਤੇਰੋ = ਤੁਹਾਡਾ ਨਾਮ ਹੀ ਭਗਤੀ ਰੂਪ ਮਹਿਕ ਦੇਣ ਵਾਲਾ ਚੰਦਨ ਹੈ ਜੋ ਆਪ ਜੀ ਦਾ ਨਾਮ ਜਪੇ = ਜਪਣਾ ਹੈ, ਇਹੋ ਚੰਦਨ ਦਾ ਘਸਿ = ਘਸਾਉਣਾ ਹੈ ਅਤੇ ਜੋ ਤੁਝਹਿ = ਤੁਹਾਡੇ ਨਾਮ ਨੂੰ ਹਿਰਦੇ ਨਾਲ ਲੇ = ਲੈਣਾ ਭਾਵ ਜਪਣਾ ਹੈ, ਇਹੋ ਤੈਨੂੰ ਚੰਦਨ ਚਾਰੇ = ਚਾੜ੍ਹਦੇ ਹਾਂ ॥੧॥

***ਪ੍ਰਸ਼ਨ :*** *ਹੇ ਰਵਿਦਾਸ ! ਫੇਰ ਕੋਈ ਦੀਵਾ ਹੀ ਜਗਾ ਦਿਆ ਕਰ ?*

***ਉੱਤਰ :***

## ਨਾਮੁ ਤੇਰਾ ਦੀਵਾ; ਨਾਮੁ ਤੇਰੋ ਬਾਤੀ;

ਹੇ ਪਰਮੇਸ਼ਰ ਜੀ! ਤੇਰਾ = ਤੁਹਾਡਾ ਨਾਮ ਹੀ ਦੀਵਾ = ਦੀਪਕ ਹੈ।

***ਪ੍ਰਸ਼ਨ :*** *ਹੇ ਰਵਿਦਾਸ! ਦੀਵਾ ਤਾਂ ਬੱਤੀ ਨਾਲ ਜਗਦਾ ਹੈ, ਇਸ ਵਿਚ ਕਿਹੜੀ ਬੱਤੀ ਹੈ?*
***ਉੱਤਰ :*** (ਨਾਮੁ ਤੇਰੋ ਬਾਤੀ) ਹੇ ਪਰਮੇਸ਼ਰ ਜੀ! ਜੋ ਤੇਰੋ = ਤੁਹਾਡੇ ਨਾਮ ਵਿਚ ਬ੍ਰਹਮਾਕਾਰ ਬਿਰਤੀ ਕਰਕੇ ਜੁੜਨਾ ਹੈ, ਇਹੋ ਬਾਤੀ = ਬੱਤੀ ਹੈ।

***ਪ੍ਰਸ਼ਨ :*** *ਹੇ ਰਵਿਦਾਸ! ਤੇਲ ਕਿਹੜਾ ਪਾਉਂਦਾ ਹੈਂ?*
***ਉੱਤਰ :***

## ਨਾਮੁ ਤੇਰੋ ਤੇਲੁ, ਲੇ ਮਾਹਿ ਪਸਾਰੇ ॥

ਹੇ ਪਰਮੇਸ਼ਰ ਜੀ! ਅੰਤਹਕਰਣ ਨੂੰ ਪ੍ਰੇਮ ਦੇ ਸਹਿਤ ਕਰਕੇ ਜੋ ਤੇਰੋ = ਤੁਹਾਡਾ ਨਾਮ ਲੇ = ਲੈਣਾ ਹੈ, ਇਹੋ ਮਾਹਿ = ਵਿਚ ਤੇਲ ਪਸਾਰੇ = ਪਾਉਣਾ ਕਰਦਾ ਹਾਂ।

***ਪ੍ਰਸ਼ਨ :*** *ਹੇ ਰਵਿਦਾਸ! ਫੇਰ ਥਾਲੀ ਵਿਚ ਜੋਤ ਜਗਾ ਕੇ ਆਰਤੀ ਦੇ ਦੀਵੇ ਹੀ ਜਗਾ ਲਿਆ ਕਰ।*
***ਉੱਤਰ :***

## ਨਾਮ ਤੇਰੇ ਕੀ ਜੋਤਿ ਲਗਾਈ; ਭਇਓ ਉਜਿਆਰੋ ਭਵਨ ਸਗਲਾਰੇ ॥੨॥

ਹੇ ਪਰਮੇਸ਼ਰ ਜੀ! ਮੈਂ ਆਪਣੀ ਬੁੱਧ ਰੂਪੀ ਥਾਲੀ ਵਿਚ ਤੇਰੇ = ਤੁਹਾਡੇ ਨਾਮ ਕੀ = ਦੀ ਗਿਆਤ ਰੂਪੀ ਜੋਤਿ ਲਗਾਈ = ਜਗਾਉਣਾ ਕੀਤੀ ਹੈ, ਜਿਸ ਕਰਕੇ ਸਗਲਾਰੇ = ਸਾਰੇ ਭਵਨ = ਸੰਸਾਰ ਵਿਚ ਉਜਿਆਰੋ = ਪ੍ਰਕਾਸ਼ ਭਇਓ = ਹੋਇਆ ਹੈ॥੨॥

***ਪ੍ਰਸ਼ਨ :*** *ਹੇ ਰਵਿਦਾਸ! ਧਾਗੇ ਵਿਚ ਫੁੱਲ ਪਰੋ ਕਿ ਕੋਈ ਮਾਲਾ ਹੀ ਚੜ੍ਹਾ ਦਿਆ ਕਰ?*
***ਉੱਤਰ :***

## ਨਾਮੁ ਤੇਰੋ ਤਾਗਾ, ਨਾਮੁ ਫੂਲ ਮਾਲਾ; ਭਾਰ ਅਠਾਰਹ ਸਗਲ ਜੂਠਾਰੇ ॥

ਹੇ ਪਰਮੇਸ਼ਰ ਜੀ! ਤੇਰੋ = ਤੁਹਾਡਾ ਨਾਮ ਹੀ ਫੁੱਲ ਪਰੋਣ ਵਾਸਤੇ ਤਾਗਾ = ਧਾਗਾ ਹੈ, ਫੂਲ = ਫੁੱਲਾਂ ਦੀ ਮਾਲਾ ਵੀ ਨਾਮ ਹੀ ਹੈ।

***ਪ੍ਰਸ਼ਨ :*** *ਹੇ ਰਵਿਦਾਸ! ਫੇਰ ਅਠਾਰਾ ਭਾਰ ਬਨਸਪਤੀ ਚੋਂ ਕੁਝ ਫੁੱਲ ਹੀ ਚੜ੍ਹਾ ਦਿੰਦਾ?*
***ਉੱਤਰ :*** (ਭਾਰ ਅਠਾਰਹ ਸਗਲ ਜੂਠਾਰੇ) ਹੇ ਪਰਮੇਸ਼ਰ ਜੀ! ਬਨਸਪਤੀ ਦੇ ਅਠਾਰਾਂ ਭਾਰ ਦੇ ਸਾਰੇ ਫੁੱਲ ਭੌਰਿਆਂ ਆਦਿਕਾਂ ਦੇ ਨਾਸ਼ਾਂ ਨਾਲ ਸੁਗੰਧੀ ਲੈਣੇ ਕਰਕੇ ਜੂਠਾਰੇ = ਜੂਠੇ ਹਨ। ਇਸ ਕਰਕੇ ਉਹ ਸੁਆਮੀ ਪਰਮੇਸ਼ਰ ਜੀ ਤੁਹਾਡੇ ਚੜ੍ਹਾਉਣੇ ਯੋਗ ਨਹੀਂ ਹਨ ਜੀ।

## ਤੇਰੋ ਕੀਆ ਤੁਝਹਿ ਕਿਆ ਅਰਪਉ; ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥

ਹੇ ਪਰਮੇਸ਼ਰ ਜੀ! ਫੁੱਲ ਆਦਿਕ ਸਭ ਕੁਝ ਤੇਰੋ = ਤੁਹਾਡਾ ਹੀ ਪੈਦਾ ਕੀਆ = ਕੀਤਾ ਹੋਇਆ ਹੈ ਤਾਂ ਫੇਰ ਕਿਆ = ਕਿਹੜਾ ਪਦਾਰਥ ਤੁਝਹਿ = ਤੁਹਾਨੂੰ ਅਰਪਉ = ਅਰਪਨਾ ਕਰਾਂ, ਇਸ ਕਰਕੇ ਤੇਰਾ = ਤੁਹਾਡਾ ਨਾਮ ਜਪਣ ਰੂਪ ਹੀ ਤੁਹੀ = ਤੁਹਾਡੇ ਉੱਤੋਂ ਚਵਰ = ਚੌਰ ਢੋਲਾਰੇ = ਝੁਲਾਉਂਦਾ ਹਾਂ॥੩॥

***ਪ੍ਰਸ਼ਨ :*** *ਹੇ ਰਵਿਦਾਸ! ਆਰਤੀ ਵਿਚ ਅਸਤੋਤ੍ਰ ਗਾਉਂਦੇ ਹੁੰਦੇ ਹਨ ਤੇ ਬਰਤਨ ਹੁੰਦੇ ਹਨ?*

*ਉੱਤਰ :*

## ਦਸ ਅਠਾ ਅਠਸਠੇ ਚਾਰੇ ਖਾਣੀ; ਇਹੈ ਵਰਤਣਿ ਹੈ ਸਗਲ ਸੰਸਾਰੇ ॥

ਦਸ ਅਠਾ (10 + 8) ਅਠਾਰਾਂ ਪੁਰਾਣ ਅਸਤ੍ਰੋਤ ਗਾਉਣ ਵਾਸਤੇ ਹਨ ਤੇ ਅਠਸਠੇ = ਅਠਾਹਠ ਤੀਰਥ, ਚਾਰੇ ਖਾਣੀਆਂ ਦੇ ਜੀਵ ਜੰਤ ਤੇ ਜਿਤਨਾ ਇਹੈ = ਇਹ ਸੰਸਾਰੇ = ਜਗਤ ਦਾ ਵਰਤਣਿ = ਵਰਤਾਵਾ ਹੈ **ਵਾ:** ਜਿਸ ਸੰਸਾਰ ਦੇ ਵਰਤਾਰੇ ਵਿਚ ਅਸੀਂ ਵਰਤਦੇ ਹਾਂ, ਇਹ ਤੇਰੀ ਆਰਤੀ ਦੀ ਸਮੱਗਰੀ ਦੇ ਬਰਤਨ ਹਨ।

## ਕਹੈ ਰਵਿਦਾਸੁ ਨਾਮੁ ਤੇਰੋ ਆਰਤੀ;

ਭਗਤ ਰਵਿਦਾਸ ਜੀ ਕਹੈ = ਕਥਨ ਕਰਦੇ ਹਨ ਕਿ ਹੇ ਮਹਾਰਾਜ ! ਮੇਰੇ ਲਈ ਤਾਂ ਤੁਹਾਡਾ ਨਾਮ ਹੀ ਆਰਤੀ ਹੈ **ਵਾ:** ਅਸੀਂ ਤੇਰੋ = ਤੁਹਾਡੇ ਨਾਮ ਨੂੰ ਆਰਤੀ (ਆ + ਰਤੀ) ਆ = ਸਰਬ ਓਰ ਸੇ ਰਤੀ = ਪ੍ਰੀਤੀ ਕਰਨ ਵਾਸਤੇ ਜਾਣਿਆ ਹੈ।

***ਪ੍ਰਸ਼ਨ :*** *ਹੇ ਰਵਿਦਾਸ ! ਆਰਤੀ ਕਰਨ ਵਾਲੇ ਤਾਂ ਪਦਾਰਥਾਂ ਦਾ ਭੋਗ ਲਵਾਉਂਦੇ ਹਨ ?*

*ਉੱਤਰ :*

## ਸਤਿ ਨਾਮੁ ਹੈ; ਹਰਿ ਭੋਗ ਤੁਹਾਰੇ ॥੪॥੩॥

ਹੇ ਹਰਿ = ਪਰਮੇਸ਼ਰ ਜੀ ! ਸਤਿਨਾਮੁ = ਸੱਚੇ ਨਾਮ ਦਾ ਮੁਖੋਂ ਉਚਾਰਨ ਕਰਨਾ ਹੀ ਤੁਹਾਰੇ = ਤੁਹਾਨੂੰ ਭੋਗ ਲਵਾਉਣਾ ਹੈ, ਮੈਂ ਪਰਮੇਸ਼ਰ ਜੀ ਇਸ ਪ੍ਰਕਾਰ ਦੀ ਆਰਤੀ ਕਰਦਾ ਹਾਂ। ਇਹ ਸੁਣ ਕੇ ਪਰਮੇਸ਼ਰ ਪ੍ਰਸੰਨ ਹੋਏ ਤੇ ਭਗਤ ਰਵਿਦਾਸ ਜੀ ਨੂੰ ਕੰਠ ਦੇ ਨਾਲ ਲਾ ਕੇ ਕਹਿਣ ਲੱਗੇ ਕਿ ਹੇ ਰਵਿਦਾਸ ਤੂੰ ਸਾਰਿਆਂ ਨਾਲੋਂ ਸ਼੍ਰੋਮਣੀ ਨਾਮ ਦਾ ਉਪਾਸ਼ਕ ਹੈਂ ॥੪॥੩॥

**[ਅੰਗ ੬੯੫]**

## ਧਨਾਸਰੀ ਬਾਣੀ ਭਗਤਾਂ ਕੀ ਤ੍ਰਿਲੋਚਨ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਭਗਤ ਤ੍ਰਿਲੋਚਨ ਜੀ ਹਰ ਵਕਤ ਪਰਮੇਸ਼ਰ ਦੇ ਸਿਮਰਨ ਵਿਚ ਲੱਗੇ ਰਹਿੰਦੇ ਸਨ। ਇਨ੍ਹਾਂ ਦੇ ਘਰ ਪੰਜ ਪੁੱਤਰ ਸਨ, ਜੋ ਕੁਝ ਸਮੇਂ ਬਾਅਦ ਪ੍ਰਲੋਕ ਸਿਧਾਰ ਗਏ ਸਨ, ਭਗਤ ਜੀ ਬਿਰਧ ਅਵਸਥਾ ਵਿਚ ਵੀ ਸੰਤਾਂ ਭਗਤਾਂ ਦੀ ਸੇਵਾ ਕਰਦੇ। ਇਕ ਦਿਨ ਭਗਤ ਜੀ ਤੇ ਇਨ੍ਹਾਂ ਦੇ ਘਰਵਾਲੀ ਦੋਵੇਂ ਬੈਠੇ ਬੰਦਗੀ ਕਰਦੇ ਸਨ ਤਾਂ ਭਗਤ ਜੀ ਦੀ ਘਰਵਾਲੀ ਕਹਿਣ ਲੱਗੀ ਕਿ ਸੁਆਮੀ ਜੀ ! ਹੁਣ ਮੈਥੋਂ ਇਸ ਅਵਸਥਾ ਵਿਚ ਇੱਕਲੀ ਤੋਂ ਸਾਰਾ ਕੰਮ ਨਹੀਂ ਹੁੰਦਾ ਜੇਕਰ ਆਪਣੇ ਕੋਈ ਨੌਕਰ ਹੋਵੇ ਤਾਂ ਆਪਾਂ ਸੰਤਾਂ ਭਗਤਾਂ ਆਇਆਂ ਦੀ ਸੇਵਾ ਹੋਰ ਵੀ ਚੰਗੀ ਤਰ੍ਹਾਂ ਕਰਿਆ ਕਰੀਏ, ਤਾਂ ਭਗਤ ਜੀ ਨੇ ਵੀ ਸੋਚਿਆ ਕਿ ਸੰਤ ਭਗਤਾਂ ਦੀ ਸੇਵਾ ਜਾਰੀ ਰੱਖਣ ਲਈ ਨੌਕਰ ਦੀ ਜ਼ਰੂਰਤ ਹੈ, ਇਸ ਲਈ ਕੋਈ ਨਾ ਕੋਈ ਨੌਕਰ ਰੱਖਿਆ ਜਾਵੇ। ਜਦੋਂ ਭਗਤ ਜੀ ਨੌਕਰ ਦੀ ਤਲਾਸ਼ ਵਿਚ ਘਰੋਂ ਬਾਹਰ ਬਜ਼ਾਰ ਵੱਲ ਜਾਣ ਲਈ ਨਿਕਲੇ ਤਾਂ ਬੂਹੇ ਦੇ ਅੱਗੇ ਹੀ ਪਰਮੇਸ਼ਰ ਜੀ ਇਹ ਸੋਚ ਕੇ ਕਿ ਮੇਰਾ ਭਗਤ ਇਸ ਉਮਰ ਵਿਚ ਭਗਤੀ ਛੱਡ ਕੇ ਨੌਕਰ ਦੀ ਤਲਾਸ਼ ਕਿਵੇਂ ਕਰੇਗਾ, ਇਓਂ ਪਰਮੇਸ਼ਰ ਸਰਗੁਣ ਸਰੂਪ ਵਿਚ ਆਪ ਹੀ ਇਕ ਨੌਕਰ ਦਾ ਰੂਪ ਧਾਰ ਕੇ ਭਗਤ ਜੀ ਨੂੰ ਮਿਲੇ, ਉਸ ਵੇਲੇ ਬਸਤਰ ਫਟੇ ਤੇ ਪੈਰਾਂ ਵਿਚ ਟੁੱਟੀ ਹੋਈ ਜੁੱਤੀ ਪਾਈ ਹੋਈ ਸੀ। ਤ੍ਰਿਲੋਚਨ ਜੀ ਨੇ ਪੁੱਛਿਆ ਕਿ ਦੱਸ ਭਾਈ ਤੂੰ ਸਾਡੇ ਕੋਲ ਨੌਕਰੀ ਕਰਨੀ ਹੈ ਤਾਂ ਅੰਤਰਜਾਮੀ ਨੇ ਕਿਹਾ ਕਿ ਮੇਰਾ ਹੋਰ ਕੀ ਕੰਮ ਹੈ ? ਪਿੱਛੇ ਵੀ ਨੌਕਰੀ ਕਰਦਾ ਆਇਆ ਹਾਂ, ਅੱਗੇ ਵੀ ਨੌਕਰੀ ਹੀ ਕਰਨੀ ਹੈ। ਤ੍ਰਿਲੋਚਨ ਜੀ ਨੇ ਪੁੱਛਿਆ ਕਿ ਤੂੰ ਕਿਸ

ਤਰ੍ਹਾਂ ਦੀ ਨੌਕਰੀ ਕਰਦਾ ਰਿਹਾ ਹੈਂ ? ਤਾਂ ਅੰਤਰਜਾਮੀ ਨੇ ਕਿਹਾ ਕਿ ਮੈਂ ਚਾਰੇ ਵਰਨਾਂ ਦੀ ਨੌਕਰੀ ਕਰਨੀ ਜਾਣਦਾ ਹਾਂ। ਤ੍ਰਿਲੋਚਨ ਜੀ ਨੇ ਕਿਹਾ ਕਿ ਤੂੰ ਸੰਤ ਭਗਤਾਂ ਦੀ ਸੇਵਾ ਕਰਨੀ ਜਾਣਦਾ ਹੈਂ ਤਾਂ ਅੰਤਰਜਾਮੀ ਨੇ ਕਿਹਾ ਕਿ ਮੈਂ ਸੰਤਾਂ ਦੀ ਸੇਵਾ ਚੰਗੀ ਤਰ੍ਹਾਂ ਕਰਨੀ ਜਾਣਦਾ ਹਾਂ, ਜਿਸ ਪ੍ਰਕਾਰ ਦੀ ਤੁਸੀਂ ਸੰਤਾਂ ਭਗਤਾਂ ਦੀ ਸੇਵਾ ਕਹੋਗੇ, ਮੈਂ ਉਸੇ ਤਰ੍ਹਾਂ ਦੀ ਹੀ ਉਨ੍ਹਾਂ ਦੀ ਸੇਵਾ ਕਰਿਆ ਕਰਾਂਗਾ। ਤ੍ਰਿਲੋਚਨ ਜੀ ਨੇ ਪੁੱਛਿਆ ਕਿ ਤੂੰ ਮਜ਼ਦੂਰੀ ਕੀ ਲਵੇਂਗਾ ? ਤਾਂ ਅੰਤਰਜਾਮੀ ਨੇ ਕਿਹਾ ਕਿ ਮੈਂ ਮਜ਼ਦੂਰੀ ਨਹੀਂ ਲਵਾਂਗਾ। ਮੈਨੂੰ ਰੋਟੀ ਕੱਪੜਾ ਦੇ ਦੇਣਾ, ਮੈਂ ਖ਼ੁਸ਼ ਹੋ ਕੇ ਤੁਹਾਡੀ ਇੱਛਾ ਅਨੁਸਾਰ ਤੁਹਾਡੀ ਤੇ ਸਾਧੂਆਂ ਦੀ ਸੇਵਾ ਕਰਿਆ ਕਰਾਂਗਾ।

ਤ੍ਰਿਲੋਚਨ ਜੀ ਕਹਿਣ ਲੱਗੇ ਕਿ ਤੇਰਾ ਨਾਮ ਕੀ ਹੈ ? ਤਾਂ ਭਗਵਾਨ ਨੇ ਕਿਹਾ ਕਿ ਮੇਰਾ ਨਾਮ ਅੰਤਰਜਾਮੀ ਹੈ। ਤੂੰ ਰਹਿੰਦਾ ਕਿਥੇ ਹੈਂ ? ਤਾਂ ਅੰਤਰਜਾਮੀ ਨੇ ਕਿਹਾ ਕਿ ਮੈਂ ਸੰਗਤ ਵਿਚ ਹੀ ਪਲਿਆ ਹੋਇਆ ਹਾਂ ਤੇ ਸੰਗਤ ਵਿਚ ਹੀ ਰਹਿੰਦਾ ਹਾਂ, ਪਰੰਤੂ ਮੇਰੀਆਂ ਕੁਝ ਗੱਲਾਂ ਯਾਦ ਰੱਖਣੀਆਂ ਕਿ ਕੰਮ ਕਰਦਿਆਂ ਹੋਇਆਂ ਮੈਨੂੰ ਕੋਈ ਕੁਝ ਨਾ ਕਹੇ, ਇਕ ਵਾਰੀ ਮੈਨੂੰ ਭੋਜਨ ਪਰੋਸ ਕੇ ਦਿਆ ਕਰੋ ਉਤਨਾ ਹੀ ਮੈਂ ਛਕ ਲਵਾਂਗਾ, ਉਸ ਵਿੱਚੋਂ ਕਿਨਕਾ ਵੀ ਨਹੀਂ ਛੱਡਾਂਗਾ, ਦੁਬਾਰਾ ਆਪਣੇ ਮੂੰਹੋਂ ਨਹੀਂ ਮੰਗਾਂਗਾ, ਜੇ ਕੋਈ ਮੇਰੀ ਨਿੰਦਿਆ ਕਰੇਗਾ ਤਾਂ ਮੈਂ ਉਸੇ ਵੇਲੇ ਹੀ ਚਲਿਆ ਜਾਵਾਂਗਾ। ਤ੍ਰਿਲੋਚਨ ਜੀ ਅੰਤਰਜਾਮੀ ਦੀਆਂ ਇਹ ਗੱਲਾਂ ਮਨਜ਼ੂਰ ਕਰ ਕੇ ਪ੍ਰਸੰਨਤਾ ਦੇ ਸਹਿਤ ਆਪਣੇ ਘਰ ਲੈ ਆਏ ਤੇ ਘਰਵਾਲੀ ਨੂੰ ਆ ਕੇ ਕਹਿਣ ਲੱਗੇ ਕਿ ਅਸੀਂ ਇਹ ਗੋਲਾ ਸਾਧੂਆਂ ਦੀ ਸੇਵਾ ਤੇ ਆਪਣੀ ਸੇਵਾ ਵਾਸਤੇ ਲੈ ਆਏ ਹਾਂ, ਇਸ ਦਾ ਨਾਮ ਅੰਤਰਜਾਮੀ ਹੈ, ਇਸ ਵਿਚ ਅਨੇਕਾਂ ਗੁਣ ਹਨ। ਤ੍ਰਿਲੋਚਨ ਜੀ ਤੋਂ ਗੁਣ ਅਤੇ ਨਾਮ ਸੁਣ ਕੇ ਉਨ੍ਹਾਂ ਦੀ ਘਰਵਾਲੀ ਬੜੀ ਖ਼ੁਸ਼ ਹੋਈ। ਭਗਤ ਜੀ ਨੇ ਭਗਤਣੀ ਨੂੰ ਕਿਹਾ ਕਿ ਇਸ ਲਈ ਭੋਜਨ ਇਕ ਵਾਰ ਹੀ ਪਰੋਸ ਕੇ ਦੇਣਾ ਹੈ, ਇਸ ਨੇ ਦੁਬਾਰਾ ਨਹੀਂ ਮੰਗਣਾ, ਇਸ ਕਰਕੇ ਕਦੇ ਭੁੱਖਾ ਨਾ ਰਹੇ, ਤੇ ਇਸ ਦੀ ਕਦੇ ਨਿੰਦਿਆ ਨਹੀਂ ਕਰਨੀ ਆਦਿ ਕੀਤੇ ਵਾਅਦੇ ਸਾਰੇ ਦੱਸ ਦਿੱਤੇ।

ਘਰ ਵਿਚ ਅੰਤਰਜਾਮੀ ਦੇ ਆਉਣ ਕਰਕੇ ਬਹੁਤ ਬਰਕਤਾਂ ਹੋ ਗਈਆਂ ਤੇ ਅੰਤਰਜਾਮੀ ਜੀ ਭਗਤਣੀ ਦੇ ਕਹੇ ਅਨੁਸਾਰ ਸਾਧੂਆਂ ਦੀ ਸੇਵਾ ਟਹਿਲ ਵਿਚ ਜੁੜ ਗਏ ਅਤੇ ਭਗਤਣੀ ਦੇ ਮਨ ਦੇ ਫੁਰਨੇ ਅਨੁਸਾਰ ਹੀ ਅੰਤਰਜਾਮੀ ਸਾਰੇ ਕੰਮ ਆਪ ਹੀ ਪੂਰੇ ਕਰੀ ਜਾਂਦੇ ਸਨ।

ਇਕ ਦਿਨ ਕੁਝ ਸਾਧੂਆਂ ਦੀ ਮੰਡਲੀ ਭੋਜਨ ਛਕਣ ਵਾਸਤੇ ਭਗਤ ਜੀ ਦੇ ਘਰ ਵਿਚ ਆਈ, ਘਰ ਵਿਚ ਆਟਾ ਘੱਟ ਸੀ ਤਾਂ ਭਗਤਣੀ ਨੇ ਮਨ ਵਿਚ ਸੰਕਲਪ ਕੀਤਾ ਕਿ ਅੰਤਰਜਾਮੀ ਨੂੰ ਆਖ ਕੇ ਪਹਿਲਾਂ ਆਟਾ ਪਿਸਾ ਲਵਾਂ, ਫੇਰ ਹੋਰ ਕਿਸੇ ਕੰਮ ਲਈ ਕਹਾਂਗੀ, ਜਦੋਂ ਇਹ ਸੰਕਲਪ ਕਰਕੇ ਅੰਦਰ ਆਈ ਤਾਂ ਕੀ ਵੇਖਦੀ ਹੈ ਕਿ ਦਾਣਿਆਂ ਦੀ ਜਗ੍ਹਾ ਆਟਾ ਪਿਆ ਹੈ, ਬਿਨਾਂ ਕਹੇ ਆਪਣੇ ਆਪ ਸਾਰੇ ਕਾਰਜ ਕਰਦਿਆਂ ਜਾਣ ਕੇ ਭਗਤਣੀ ਅੰਤਰਜਾਮੀ ਉੱਤੇ ਬਹੁਤ ਪ੍ਰਸੰਨ ਹੋਈ। ਸੋਚਣ ਲੱਗੀ ਕਿ ਇਹ ਸਵੇਰ ਤੋਂ ਲੈ ਕੇ ਸ਼ਾਮ ਤਕ ਸਾਰਾ ਦਿਨ ਕੰਮ ਕਰੀ ਜਾਂਦਾ ਹੈ ਤੇ ਖਾਣ ਵਾਸਤੇ ਮੈਂ ਜਿੰਨਾ ਕੁ ਦਿੰਦੀ ਹਾਂ ਉਤਨਾ ਹੀ ਖਾ ਕੇ ਪ੍ਰਸੰਨ ਰਹਿੰਦਾ ਹੈ, ਹੋਰ ਕੁਝ ਮੰਗਦਾ ਨਹੀਂ, ਮਤਾਂ ਕਿਤੇ ਭੁੱਖਾ ਰਹਿੰਦਾ ਹੋਵੇ, ਇਸ ਲਈ ਅੱਜ ਮੈਂ ਸੰਤਾਂ ਦੀ ਟਹਿਲ ਕਰਨ ਤੋਂ ਪਹਿਲਾਂ ਹੀ ਇਸ ਨੂੰ ਭੋਜਨ ਛਕਾ ਕੇ ਅੱਜ ਰਜ਼ਾ ਦੇਵਾਂ। ਮਹਾਤਮਾ ਜਨਾਂ ਵਾਸਤੇ ਪਦਾਰਥ ਤਿਆਰ ਕਰਕੇ ਭਗਤਣੀ ਨੇ ਅਵਾਜ਼ ਮਾਰੀ ਕਿ ਅੰਤਰਜਾਮੀ ਅੱਜ ਤੂੰ ਪਹਿਲੇ ਹੀ ਭੋਜਨ ਛਕ ਲੈ, ਜਿਤਨਾ ਖਾਣਾ ਹੈ ਖਾ ਲੈ।

ਇਤਨਾ ਕਹਿ ਕੇ ਅੰਤਰਜਾਮੀ ਨੂੰ ਸਾਹਮਣੇ ਬਿਠਾ ਕੇ ਥਾਲੀ ਪਰੋਸ ਦਿੱਤੀ, ਆਪ ਭਗਤਣੀ ਜੀ ਪਕਾ ਪਕਾ ਦੇਈ ਜਾਣ ਤੇ ਅੰਤਰਜਾਮੀ ਛਕਦੇ ਰਹੇ, ਸਾਰਾ ਆਟਾ ਪਕਾ ਕੇ ਖਵਾ ਦਿੱਤਾ ਪਰ ਫੇਰ ਵੀ ਅੰਤਰਜਾਮੀ ਜੀ ਖਾਈ ਜਾ ਰਹੇ ਸਨ। ਉਸ ਵੇਲੇ ਅੱਕ ਥੱਕ ਕੇ ਭਗਤਣੀ ਜੀ ਘਰੋਂ ਬਾਹਰ ਨਿਕਲ ਕੇ ਗੁਆਂਢਣ ਕੋਲ ਆਟਾ ਲੈਣ ਵਾਸਤੇ ਗਈ, ਜਦੋਂ ਆਟਾ ਲੈਣ ਵਾਸਤੇ ਗਈ ਅਤੇ ਗੁਆਂਢਣ ਨੂੰ ਜਾ ਕੇ ਕਹਿਣ ਲੱਗੀ ਕਿ ਭੈਣੇ ਗੋਲਾ ਰੱਖਿਆ ਤਾਂ ਸੁਖ ਵਾਸਤੇ ਸੀ, ਪਰ ਉਹ ਛਠੀ ਮਾਸ (ਮਹੀਨਾ) ਦਾ ਭੁੱਖਾ ਹੈ ਭਾਵ ਜਨਮ

ਤੋਂ ਲੈ ਕੇ ਹੁਣ ਤਕ ਭੁੱਖਾ ਹੈ, ਜਿਤਨਾ ਆਟਾ ਘਰ ਵਿਚ ਸੀ ਉਹ ਸਾਰਾ ਹੀ ਖਾ ਗਿਆ। ਇਹ ਗੱਲ ਸੁਣ ਕੇ ਗੁਆਂਢਣ ਨੇ ਹੋਰ ਆਟਾ ਉਧਾਰਾ ਦੇ ਦਿੱਤਾ। ਅੰਤਰਜਾਮੀ ਜੀ ਆਪਣੇ ਨਿੰਦਿਆ ਦੇ ਬਚਨ ਸੁਣ ਕੇ ਭਗਤ ਜੀ ਦੇ ਘਰੋਂ ਅਲੋਪ ਹੋ ਗਏ। ਕਿਉਂਕਿ ਜਿਸ ਦੇ ਆਸਰੇ ਸਾਰੇ ਭਵਨਾਂ ਦੇ ਜੀਵ ਅੰਨ ਪਾਣੀ ਛਕਦੇ ਹਨ, ਉਸ ਨੂੰ ਛਠੀਆਂ ਦਾ ਭੁੱਖਾ ਕਹਿਣਾ, ਇਹੋ ਹੀ ਉਨ੍ਹਾਂ ਦੀ ਨਿੰਦਿਆ ਹੈ।

ਜਿਸ ਵੇਲੇ ਭਗਤਣੀ ਜੀ ਆਪਣੇ ਘਰ ਵਾਪਸ ਆਈ ਤਾਂ ਕੀ ਵੇਖਿਆ ਕਿ ਸਾਰੇ ਕੰਮ ਉਥੇ ਹੀ ਪਏ ਹਨ ਤੇ ਅੰਤਰਜਾਮੀ ਘਰ ਵਿਚ ਨਹੀਂ ਹੈ ਤਾਂ ਆਪ ਜਲਦੀ ਜਲਦੀ ਭੋਜਨ ਤਿਆਰ ਕਰ ਕੇ ਸੰਤਾਂ ਨੂੰ ਛਕਾਇਆ। ਭੋਜਨ ਛਕ ਕੇ ਸਾਧੂ ਵਾਪਸ ਚਲੇ ਗਏ। ਜਦੋਂ ਭਗਤ ਜੀ ਨੇ ਬੰਦਗੀ ਕਰਨ ਵਾਲੀ ਥਾਂ ਤੋਂ ਆ ਕੇ ਵੇਖਿਆ ਕਿ ਅੱਜ ਅੰਤਰਜਾਮੀ ਘਰ ਨਹੀਂ ਹੈ ਤਾਂ ਭਗਤਣੀ ਨੂੰ ਪੁੱਛਣ ਲੱਗੇ ਕਿ ਅੰਤਰਜਾਮੀ ਕਿਥੇ ਹੈ, ਭਗਤਣੀ ਨੇ ਕਿਹਾ ਕਿ ਪਤਾ ਨਹੀਂ ਬਿਨਾਂ ਦੱਸੇ ਹੀ ਕਿਧਰ ਚੱਲਾ ਗਿਆ ਹੈ, ਮੈਂ ਆਪ ਹੀ ਸਾਰਾ ਸੰਤਾਂ ਦੇ ਲੰਗਰ ਪਾਣੀ ਦਾ ਕੰਮ ਕੀਤਾ ਹੈ, ਰੱਖਿਆ ਤਾਂ ਸੁੱਖ ਵਾਸਤੇ ਸੀ ਪਰ ਅੱਜ ਤਾਂ ਦੁੱਖ ਹੀ ਦੇ ਦਿੱਤਾ ਹੈ। ਆਏ ਤੋਂ ਆਪ ਜੀ ਨੇ ਸਮਝਾਉਣਾ ਕੇ ਅੱਗੇ ਤੋਂ ਅਜਿਹੀ ਗਲਤੀ ਨਹੀਂ ਕਰਨੀ। ਤਦ ਭਗਤ ਜੀ ਨੇ ਕਿਹਾ ਕਿ ਉਸਦਾ ਜੋ ਨਿਯਮ ਸੀ ਕਿ ਜਿਸ ਦਿਨ ਨਿੰਦਿਆ ਕਰੋਗੇ ਉਸ ਦਿਨ ਮੈਂ ਨਹੀਂ ਰਹਾਂਗਾ ਕਿਤੇ ਤੂੰ ਉਸ ਦੀ ਨਿੰਦਿਆ ਤਾਂ ਨਹੀਂ ਕੀਤੀ। ਭਗਤਣੀ ਨੇ ਸਾਰੀ ਗੱਲ ਦੱਸਦਿਆਂ ਕਿਹਾ ਕਿ ਸੁਆਮੀ ਜੀ ਮੈਂ ਗੁਆਂਢਣ ਕੋਲ ਉਸ ਨੂੰ ਛਠੀਆਂ ਦਾ ਭੁੱਖਾ ਕਹਿ ਦਿੱਤਾ ਸੀ, ਕਿਉਂਕਿ ਉਹ ਸਾਰਾ ਆਟਾ ਖਾ ਕੇ ਰੱਜਿਆ ਨਹੀਂ ਸੀ, ਇਸ ਕਰਕੇ ਮੇਰੇ ਕੋਲੋਂ ਇਹ ਕਿਹਾ ਗਿਆ, ਪਰ ਹੈਰਾਨੀ ਦੀ ਗੱਲ ਹੈ ਕਿ ਗੁਆਂਢਣ ਕੋਲ ਕਹਿਆ ਹੋਇਆ ਉਸ ਨੂੰ ਕਿਵੇਂ ਪਤਾ ਲੱਗ ਗਿਆ ? ਉਸ ਵਕਤ ਭਗਤ ਤ੍ਰਿਲੋਚਨ ਜੀ ਨੇ ਅੰਤਰਜਾਮਤਾ ਨਾਲ ਵੇਖਿਆ ਕਿ ਉਹ ਤਾਂ ਪਰਮੇਸ਼ਰ ਆਪ ਹੀ ਨੌਕਰ ਦਾ ਰੂਪ ਧਾਰ ਕੇ ਮੇਰੇ ਘਰ ਵਿਚ ਰਹਿ ਕੇ ਸਾਧੂਆਂ ਦੀ ਤੇ ਸਾਡੀ ਸੇਵਾ ਕਰਦਾ ਰਿਹਾ ਹੈ (ਪਰਮੇਸ਼ਰ ਨੇ ੧੩ ਮਹੀਨੇ ਭਗਤ ਤ੍ਰਿਲੋਚਨ ਜੀ ਦੇ ਘਰ ਰਹਿ ਕੇ ਸਾਧੂਆਂ ਅਤੇ ਭਗਤ ਜੀ ਦੀ ਸੇਵਾ ਕੀਤੀ) ਅੱਜ ਮੇਰੀ ਘਰਵਾਲੀ ਨੇ ਉਸ ਦੀ ਨਿੰਦਿਆ ਕੀਤੀ ਹੈ, ਜਿਸ ਕਰਕੇ ਪਰਮੇਸ਼ਰ ਆਪਣੇ ਨਿੰਦਿਆ ਦੇ ਬਚਨ ਸੁਣ ਕੇ ਅਲੋਪ ਹੋ ਗਿਆ, ਅੰਤਰਜਾਮੀ ਦੇ ਅਲੋਪ ਹੋਣ ਤੋਂ ਉਸ ਵੇਲੇ ਭਗਤ ਤ੍ਰਿਲੋਚਨ ਜੀ ਆਪਣੀ ਇਸਤਰੀ ਨੂੰ ਸਿੱਖਿਆ ਦੇਣ ਵਾਸਤੇ ਸ਼ਬਦ ਉਚਾਰਨ ਕਰਦੇ ਹਨ। ਧਨਾਸਰੀ ਰਾਗਣੀ ਵਿਚ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਭਗਤਾਂ ਦੀ ਬਾਣੀ ਭਾਈ ਗੁਰਦਾਸ ਜੀ ਤੋਂ ਲਿਖਾਉਂਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਨਾਰਾਇਣ ਨਿੰਦਸਿ ਕਾਇ; ਭੂਲੀ ਗਵਾਰੀ ॥

ਹੇ ਭੂਲੀ = ਭੁੱਲੀ ਹੋਈ ਗਵਾਰੀ = ਬੇ-ਸਮਝ ਇਸਤਰੀਏ ! ਤੂੰ ਨਾਰਾਇਣ = ਪਰਮੇਸ਼ਰ ਦੀ ਕਾਇ = ਕਿਸ ਵਾਸਤੇ ਨਿੰਦਸਿ = ਨਿੰਦਿਆ ਕੀਤੀ ਹੈ।

## ਦੁਕ੍ਰਿਤੁ ਸੁਕ੍ਰਿਤੁ; ਥਾਰੋ ਕਰਮੁ ਰੀ ॥੧॥ਰਹਾਉ॥

ਰੀ = ਹੇ ਇਸਤਰੀਏ ! ਸੁਕ੍ਰਿਤੁ = ਸ੍ਰੇਸ਼ਟ ਕਰਮਾਂ ਕਰਕੇ ਪਰਮੇਸ਼ਰ ਤੇਰ੍ਹਾਂ ਮਹੀਨੇ ਘਰ ਆ ਕੇ ਸੇਵਾ ਕਰਦੇ ਰਹੇ, ਤੇਰੇ ਨਿੰਦਿਆ ਕਰਨ ਵਾਲੇ ਦੁਕ੍ਰਿਤੁ = ਖੋਟੇ ਕਰਮ ਕਰਕੇ ਅਲੋਪ ਹੋ ਗਏ, ਇਸ ਕਰਕੇ ਹੁਣ ਤੂੰ ਥਾਰੋ[੧] = ਤੇਰੇ ਆਪਣੇ ਹੀ ਕੀਤੇ ਕਰਮਾਂ ਦਾ ਫਲ ਭੋਗਣਾ ਕਰ **ਵਾ:** ਦੁਕ੍ਰਿਤੁ = ਖੋਟਾ ਤੇ ਸੁਕ੍ਰਿਤੁ = ਚੰਗਾ ਕਰਮ ਤੇਰਾ ਆਪਣਾ ਹੀ ਕੀਤਾ ਹੋਇਆ ਹੈ ॥੧॥ਰਹਾਉ॥

---

੧. ਬਾਂਗਰ ਦੇਸ਼ ਵਿਚ ਤੁਮਾਰੇ, ਤੁਹਾਡੇ ਨੂੰ 'ਥਾਰੋ' ਬੋਲਦੇ ਹਨ।

ਭਗਤ ਤ੍ਰਿਲੋਚਨ ਜੀ ਦੇ ਘਰ ਵਾਲੀ ਕਹਿਣ ਲੱਗੀ ਕਿ ਭਗਤ ਜੀ ਮੇਰੇ ਜ਼ੁੰਮੇ ਹੀ ਕਰਮ ਪਏ ਹੋਏ ਹਨ ਕਿ ਕਿਸੇ ਹੋਰ ਨੇ ਵੀ ਭੋਗੇ ਹਨ ਤਾਂ ਸੁਣ ਕੇ ਭਗਤ ਤ੍ਰਿਲੋਚਨ ਜੀ ਕਹਿਣ ਲੱਗੇ ਕਿ ਭੋਗੇ ਤੋਂ ਬਗ਼ੈਰ ਕਰਮ ਫਲ ਕਦੇ ਮਿਟ ਨਹੀਂ ਸਕਦੇ; ਜੈਸਾ ਕਿ :

**ਯਥਾ ਧੇਨੂ ਸਹਸਰੇਸ਼ੂ ਵਤਸੋ ਵਿੰਦਤੇ ਸੁਇ ਮਾਤ੍ਰਮ।**
**ਤਥਾ ਸੁਭਾਸ਼ੁਭ ਕ੍ਰਿਤਮ ਕਰਮ ਕਰਤਾਰ ਮਨੂ ਗੱਛਤੀ।** *(ਮਹਾਂ ਭਾਰਤ)*

ਜਿਵੇਂ ਹਜ਼ਾਰ ਗਊਆਂ ਵਿਚ ਵਛੜਾ ਆਪਣੀ ਮਾਤਾ ਨੂੰ ਪਹਿਚਾਣ ਕੇ ਉਸ ਦੇ ਕੋਲ ਚਲਾ ਜਾਂਦਾ ਹੈ, ਤਿਵੇਂ ਹੀ ਸ਼ੁਭਾਸ਼ੁਭ ਕਰਮ ਕਰਤਾ ਦੇ ਕੋਲ ਚਲਾ ਜਾਂਦਾ ਹੈ, ਜਿਵੇਂ ਪੁਰਸ਼ ਦਾ ਪਰਛਾਵਾਂ ਪੁਰਸ਼ ਦੇ ਨਾਲ ਰਹਿੰਦਾ ਹੈ, ਉਸੇ ਤਰ੍ਹਾਂ ਕਰਮ ਵੀ ਨਾਲ ਰਹਿੰਦੇ ਹਨ। ਇਸੇ ਕਰਕੇ ਬੜੇ ਬੜੇ ਸਰਬੱਗਾਂ, ਦੇਵੀ ਦੇਵਤਿਆਂ ਨੂੰ ਵੀ ਆਪਣਾ ਕੀਤਾ ਕਰਮ ਭੋਗਣਾ ਪੈਂਦਾ ਹੈ; ਜੈਸਾ ਕਿ :

**ਅਵੱਸਜ ਮੇਵ ਭੋਕਤਬਯੰ ਕ੍ਰਿਤਮ ਕਰਮ ਸ਼ੁਭਾਸੁਭੰ।**
**ਨ ਭੁਕਤੰ ਖੀਯਤੇ ਕਰਮ ਕਲਪ ਕੋਟਿ ਸਤਈਃ ਅਪਿ।**

ਹਰ ਇਕ ਮਨੁੱਖ ਨੂੰ ਚੰਗੇ ਮੰਦੇ ਕਰਮ ਜ਼ਰੂਰ ਭੋਗਣੇ ਪੈਂਦੇ ਹਨ ਜੋ ਬਿਨਾਂ ਭੋਗੇ ਤੋਂ ਖੈਅ (ਨਾਸ਼) ਨਹੀਂ ਹੁੰਦੇ, ਜਿਸ ਵੇਲੇ ਗੱਲਾਂ ਕਰਦਿਆਂ ਸੰਧਿਆ ਪੈ ਗਈ, ਤਦ ਅਕਾਸ਼ ਵਿਚ ਚੰਦਰਮਾ ਚੜ੍ਹਿਆ ਵੇਖ ਕੇ ਭਗਤ ਜੀ ਕਹਿਣ ਲੱਗੇ ਕਿ ਕਰਮਾਂ ਦੇ ਫਲ ਭੋਗਣ ਬਾਬਤ ਹੋਰ ਸੁਣ;

## ਸੰਕਰਾ ਮਸਤਕਿ ਬਸਤਾ; ਸੁਰਸਰੀ ਇਸਨਾਨ ਰੇ ॥

ਰੇ = ਹੇ ਇਸਤਰੀਏ ! ਜੋ ਸੰਕਰਾ = ਸ਼ਿਵਜੀ ਦੇ ਮਸਤਕਿ = ਮੱਥੇ ਉੱਤੇ ਦੂਜ ਦਾ ਚੰਦਰਮਾ ਰੂਪ ਹੋ ਕੇ ਬਸਤਾ = ਵੱਸ ਰਿਹਾ ਹੈ[੧] ਅਤੇ ਹਮੇਸ਼ਾ ਸੁਰਸਰੀ = ਗੰਗਾ 'ਤੇ ਇਸ਼ਨਾਨ ਕਰਦਾ ਹੈ, ਕਿਉਂਕਿ ਗੰਗਾ ਵੀ ਸ਼ਿਵਜੀ ਦੇ ਸੀਸ ਉੱਤੇ ਰਹਿੰਦੀ ਹੈ। (***ਨੋਟ :*** ਇਹ ਅਕਾਸ਼ ਵਾਲਾ ਚੰਦਰਮਾ ਨਾ ਸਮਝਣਾ ਬਲਕਿ ਇਸ ਦਾ ਅਭਿਮਾਨੀ ਦੇਵ ਜੋ ਦੇਵਤਿਆਂ ਵਿੱਚੋਂ ਇਕ ਪ੍ਰਾਣਾਂ ਧਾਰੀ ਦੇਵਤਾ ਹੈ।)

ਜੈਸਾ ਕਿ *ਸਕੰਧ ਪੁਰਾਣ* ਵਿਚ ਲਿਖਿਆ ਹੈ ਕਿ ਇਕ ਸਮੇਂ ਚੰਦਰਮਾ ਨੇ ਹਿਮਾਲੇ ਪਰਬਤ ਉੱਤੇ ਜਾ ਕੇ ਸ਼ਿਵਾ ਦਾ ਆਰਾਧਣ ਕੀਤਾ, ਜਿਸ ਵੇਲੇ ਚੰਦਰਮਾ ਦੀ ਘੋਰ ਤਪੱਸਿਆ ਦੇਖ ਕੇ ਸ਼ਿਵਜੀ ਪ੍ਰਸੰਨ ਹੋਏ ਤੇ ਕਹਿਣ ਲੱਗੇ ਕਿ ਹੇ ਚੰਦਰਮਾ ਵਰ ਮੰਗ, ਤੂੰ ਕੀ ਚਾਹੁੰਦਾ ਹੈਂ ?

ਚੰਦਰਮਾ ਨੇ ਕਿਹਾ ਕਿ ਹੋਰ ਮੈਂ ਕੁਝ ਨਹੀਂ ਚਾਹੁੰਦਾ, ਮੇਰੀ ਇਕ ਹੀ ਮੰਗ ਹੈ ਕਿ ਮੈਨੂੰ ਜੋ ਗੌਤਮ ਰਿਖੀ ਦੇ ਸਰਾਪ ਕਰਕੇ ਕਲੰਕ ਲੱਗਾ ਹੋਇਆ ਹੈ, ਇਹ ਦੂਰ ਹੋ ਜਾਵੇ ਤਾਂ ਮਹਾਂਦੇਵ ਜੀ ਨੇ ਕਿਹਾ ਕਿ ਇਹ ਤੇਰੀ ਪਰਾਲਬਧ ਦਾ ਕਰਮ ਹੈ, ਇਹ ਤਾਂ ਤੈਨੂੰ ਜ਼ਰੂਰ ਹੀ ਭੋਗਣਾ ਪਵੇਗਾ, ਤੂੰ ਕੁਝ ਹੋਰ ਮੰਗ ਲੈ, ਉਸ ਦੀ ਪ੍ਰਾਪਤੀ ਲਈ ਮੈਂ ਤੈਨੂੰ ਵਰ ਦੇਣ ਲਈ ਤਿਆਰ ਹਾਂ ਤਾਂ ਚੰਦਰਮਾ ਨੇ ਸੋਚਿਆ ਕਿ ਸ਼ਿਵਜੀ ਦੀਆਂ ਜੜ੍ਹਾਵਾਂ ਵਿਚ ਗੰਗਾ ਚੱਲ ਰਹੀ ਹੈ ਜੋ ਪਾਪਾਂ ਦੇ ਨਾਸ਼ ਕਰਨ ਵਾਲੀ ਮੰਨੀ ਹੈ, ਜੇ ਮੈਂ ਉਸ ਵਿਚ ਇਸ਼ਨਾਨ ਕਰਾਂਗਾ ਤਾਂ ਮੇਰਾ ਵੀ ਕਲੰਕ ਦੂਰ ਹੋ ਜਾਵੇਗਾ। ਇਹ ਗੱਲ ਵਿਚਾਰ ਕੇ ਚੰਦਰਮਾ ਨੇ ਕਿਹਾ ਕਿ ਮਹਾਂਦੇਵ ਜੀ ! ਤੁਸੀਂ ਮੈਨੂੰ ਆਪਣੇ ਮਸਤਕ ਵਿਚ ਨਿਵਾਸ ਕਰਨ ਲਈ ਜਗ੍ਹਾ ਬਖ਼ਸ਼ ਦਿਓ। ਤਾਂ ਸ਼ਿਵਾ ਨੇ ਕਿਹਾ ਕਿ ਜੇ ਤੂੰ ਮੇਰੇ ਮੱਥੇ ਉੱਤੇ ਰਹਿਣਾ ਚਾਹੁੰਦਾ ਹੈਂ ਤਾਂ ਦੂਜ ਥਿਤ ਦੇ ਚੰਦਰਮਾ ਦੀ ਸ਼ਕਲ ਬਣਾ ਕੇ ਰਹਿ ਸਕਦਾ ਹੈਂ, ਕਲੰਕਤ ਰੂਪ ਨਾਲ ਮੈਂ ਤੈਨੂੰ ਆਪਣੇ ਮਸਤਕ 'ਤੇ ਨਹੀਂ ਰਹਿਣ ਦੇਵਾਂਗਾ। ਉਸ ਦਿਨ ਤੋਂ ਦੂਜ ਥਿਤ ਦਾ ਚੰਦਰਮਾ ਹੋ ਕੇ ਆਪਣੇ ਕਲੰਕ ਦੀ ਨਵਿਰਤੀ ਵਾਸਤੇ ਮਹੇਸ਼ ਦੇ ਮੱਥੇ 'ਤੇ ਰਹਿਣ ਲੱਗ ਪਿਆ।

---

੧. ਜੈਸਾ ਕਿ ਭਾਈ ਗੁਰਦਾਸ ਜੀ ਨੇ ਕਥਨ ਕੀਤਾ ਹੈ :

**ਦੂਇ ਦਿਹਿ ਚੰਦੁ ਅਲੋਪ ਹੋਇ; ਤੀਐ ਦਿਹ ਚੜ੍ਹਦਾ ਹੋਇ ਨਿਕਾ।**
**ਉਠਿ ਉਠਿ ਜਗਤੁ ਜੁਹਾਰਦਾ ਗਗਨ ਮਹੇਸੁਰ ਮਸਤਕਿ ਟਿਕਾ।** *(ਵਾਰ ੪, ਪਉੜੀ ੨੦)*

ਮਹਾਂਭਾਰਤ ਵਿਚ ਪ੍ਰਸੰਗ ਆਉਂਦਾ ਹੈ ਕਿ ਸਗਰ ਦੇ ਪਿਤਾ ਬਾਹੁ ਨੂੰ ਹੈਹਯਾਂ ਨੇ ਰਾਜਧਾਨੀ ਤੋਂ ਬਾਹਰ ਕੱਢ ਦਿੱਤਾ ਸੀ, ਬਾਹੁ ਜੰਗਲ ਵਿਚ ਆਪਣੀਆਂ ਇਸਤਰੀਆਂ ਸਮੇਤ ਜਾ ਰਿਹਾ ਸੀ, ਉਸ ਵਕਤ ਸਗਰ ਦੀ ਮਾਤਾ ਗਰਭਵਤੀ ਸੀ, ਇਕ ਸੌਂਕਣ ਨੇ ਈਰਖਾ ਕਰਦਿਆਂ ਉਸ ਨੂੰ ਕੋਈ ਐਸੀ ਜ਼ਹਿਰ ਦਿੱਤੀ ਜਿਸ ਨਾਲ ਉਸ ਦਾ ਗਰਭ ਰੁਕ ਜਾਵੇ ਪਰ ਮ੍ਰਿਤੂ ਨਾ ਹੋਵੇ, ਇਸੇ ਕਾਰਨ ਹੀ ਸਗਰ ਸੱਤ ਵਰ੍ਹੇ ਮਾਤਾ ਦੇ ਪੇਟ ਵਿਚ ਰਿਹਾ, ਇਸ ਸਮੇਂ ਅੰਦਰ ਹੀ ਸਗਰ ਦਾ ਪਿਤਾ ਬਾਹੁ ਮਰ ਗਿਆ, ਜਦੋਂ ਬਾਹੁ ਮਰਿਆ ਤਾਂ ਸਗਰ ਦੀ ਗਰਭਵਤੀ ਮਾਤਾ ਨੇ ਆਪਣੇ ਪਤੀ ਨਾਲ ਸੜਨਾ ਚਾਹਿਆ, ਪਰ ਔਰਵ ਰਿਖੀ ਨੇ ਉਸ ਨੂੰ ਰੋਕਿਆ ਅਤੇ ਆਖਿਆ ਕਿ ਤੇਰੇ ਉਦਰ ਵਿੱਚੋਂ ਇਕ ਪਰਤਾਪੀ ਬਾਲਕ ਜਨਮ ਲਵੇਗਾ, ਜਦੋਂ ਇਹ ਬਾਲਕ ਜਨਮਿਆ ਤਾਂ ਰਿਖੀ ਨੇ ਨਾਉਂ ਸਗਰ (ਸ = ਸਹਿਤ ਗਰ = ਗਰਲਤਾ ਭਾਵ ਜ਼ਹਿਰ) ਰੱਖਿਆ, ਕਿਉਂਕਿ ਸੌਂਕਣ ਦੀ ਦਿੱਤੀ ਜ਼ਹਿਰ ਭੀ ਨਾਲ ਹੀ ਗਰਭੋਂ ਬਾਹਰ ਆਈ ਸੀ।

ਜਦ ਸਗਰ ਨੇ ਜਵਾਨ ਹੋ ਕੇ ਆਪਣੇ ਪਿਤਾ (ਬਾਹੁ) ਦੀ ਕਥਾ ਸੁਣੀ ਤਾਂ ਉਸ ਨੇ ਪ੍ਰਣ ਕੀਤਾ ਕਿ ਮੈਂ ਹੈਹਯਾਂ[1] ਅਤੇ ਹੋਰ ਰਾਖਸ਼ਾਂ ਤੋਂ ਪ੍ਰਿਥਵੀ ਖ਼ਾਲੀ ਕਰ ਦੇਵਾਂਗਾ ਅਤੇ ਆਪਣੇ ਪਿਤਾ ਦਾ ਸਾਰਾ ਰਾਜ ਵਾਪਸ ਲਵਾਂਗਾ, ਔਰਵ ਰਿਖੀ ਤੋਂ ਉਸ ਨੇ ਅਗਨਿ ਅਸਤ੍ਰ ਲੈ ਕੇ ਸਭ ਹੈਹਯਾਂ ਨੂੰ ਮਾਰ ਮੁਕਾਇਆ ਅਤੇ ਆਪਣਾ ਰਾਜ ਭਾਗ ਸੰਭਾਲ ਲਿਆ। ਸਗਰ ਨੇ ਸ਼ਕ, ਯਵਨ, ਕਾਂਬੋਜ, ਪਾਰਦ ਅਤੇ ਪ੍ਲਵ ਸਾਰਿਆਂ ਦਾ ਨਾਸ਼ ਕਰ ਦੇਣਾ ਸੀ, ਪਰ ਵਸ਼ਿਸ਼ਠ ਰਿਖੀ ਦੇ ਕਹਿਣ ਉੱਤੇ ਉਸ ਨੇ ਉਨ੍ਹਾਂ ਨੂੰ ਇਸ ਸ਼ਰਤ 'ਤੇ ਛੱਡ ਦਿੱਤਾ ਕਿ ਯਵਨ ਆਪਣਾ ਸਾਰਾ ਸਿਰ ਮੁਨਾ ਲੈਣ, ਸ਼ਕ ਉਪਰਲੇ ਪਾਸਿਓਂ ਅੱਧਾ ਮੁਨਾਉਣ, ਪਾਰਦ ਲੰਬੇ ਕੇਸ਼ ਰੱਖਣ ਅਤੇ ਪ੍ਲਵ ਲੰਬੀਆਂ ਦਾੜ੍ਹੀਆਂ ਰੱਖਣ।

ਸਗਰ ਨੇ ਦੋ ਵਿਆਹ ਕੀਤੇ, ਇਕ ਤਾਂ ਕਸ਼ਯਪ ਦੀ ਪੁੱਤਰੀ ਸੁਮਤਿ ਨਾਲ ਅਤੇ ਦੂਸਰਾ ਰਾਜਾ ਵਿਦਰਭ ਦੀ ਪੁੱਤਰੀ ਕੇਸ਼ਿਨੀ ਨਾਲ, ਪਰੰਤੂ ਉਨ੍ਹਾਂ ਦੋਵਾਂ ਦੇ ਪੇਟੋਂ ਕੋਈ ਪੁੱਤਰ ਨਾ ਹੋਣ ਕਰਕੇ ਉਸ ਨੇ ਔਰਵ ਰਿਖੀ ਦੀ ਓਟ ਲਈ, ਔਰਵ ਰਿਖੀ ਨੇ ਕਿਹਾ ਕਿ ਇਕ ਇਸਤਰੀ ਨੂੰ ਇੱਕੋ ਪੁੱਤਰ ਪੈਦਾ ਹੋਵੇਗਾ, ਪਰੰਤੂ ਦੂਸਰੀ ਦੇ ਘਰ ੬੦,੦੦੦ (ਸੱਠ ਹਜ਼ਾਰ) ਪੁੱਤਰ ਹੋਣਗੇ, ਕੇਸਿਨੀ ਨੇ ਕਿਹਾ ਕਿ ਮੇਰੇ ਘਰ ਤਾਂ ਇੱਕੋ ਪੁੱਤਰ ਹੀ ਪੈਦਾ ਹੋਵੇ ਤਾਂ ਉਸ ਦੇ ਘਰ ਇਕ ਪੁੱਤਰ ਅਸਮੰਜਮ ਹੋਇਆ ਅਤੇ ਸੁਮਤਿ ਦੇ ੬੦,੦੦੦ (ਸੱਠ ਹਜ਼ਾਰ) ਪੁੱਤਰ ਹੋਏ (ਹਰਿਵੰਸ਼[2] ਨਾਮੀ ਗ੍ਰੰਥ ਵਿਚ ਲਿਖਿਆ ਹੈ ਕਿ ਸਗਰ ਦੀ ਇਸਤਰੀ ਸੁਮਤਿ ਨੂੰ ਇਕ ਤੂੰਬਾ ਜੰਮਿਆ ਜਿਸ ਵਿਚ ਹਜ਼ਾਰ ਬੀਜ ਸਨ, ਜਿਨ੍ਹਾਂ ਨੂੰ ਸਗਰ ਨੇ ਘੀ ਦੇ ਭਾਂਡਿਆਂ ਵਿਚ ਅੱਡ ਅੱਡ ਰੱਖ ਦਿੱਤਾ ਅਤੇ ੧੦ ਮਹੀਨਿਆਂ ਬਾਅਦ ਇਹ ਸਾਰੇ ਬਾਲਕ ਹੋ ਕੇ ਆਪ ਹੀ ਦੌੜਨ ਭੱਜਣ ਲੱਗ ਪਏ) ਅਸਮੰਜਸ ਬੜਾ ਕੁਕਰਮੀ ਸੀ। ਇਸ ਲਈ ਸਗਰ ਨੇ ਉਸ ਨੂੰ ਤਿਆਗ ਦਿੱਤਾ, ਬਾਕੀ ਸੱਠ ਹਜ਼ਾਰ ਪੁੱਤਰ ਜਦੋਂ ਥੋੜੇ ਵੱਡੇ ਹੋਏ ਤਾਂ ਉਨ੍ਹਾਂ ਨੇ ਐਸਾ ਉਪ੍ਦਵ ਮਚਾਇਆ ਕਿ ਨਗਰ ਦੇ ਹੋਰਨਾਂ ਛੋਟੇ ਬੱਚਿਆਂ ਨੂੰ ਫੜ ਕੇ ਦਰਿਆ ਵਿਚ ਡੋਬ ਦਿਆ ਕਰਨ। ਲੋਕਾਂ ਨੇ ਜਾ ਕੇ ਰਾਜੇ ਸਗਰ ਨੂੰ ਕਿਹਾ ਕਿ ਤੇਰੇ ਪੁੱਤਰ ਤਾਂ ਬੜੇ ਪਾਪੀ ਹਨ, ਉਹ ਤਾਂ ਆਮ ਪਰਜਾ ਨੂੰ ਪਾਣੀ ਵਿਚ ਡੋਬੀ ਜਾ ਰਹੇ ਹਨ। ਰਾਜੇ ਨੇ ਕਿਹਾ ਕਿ ਪਹਿਲਾਂ ਮੈਂ ਇਕ ਜੱਗ ਕਰ ਲਵਾਂ ਫਿਰ ਇਨ੍ਹਾਂ ਲਾਨ ਗੱਲ ਕਰਾਂਗਾ। ਜੱਗ ਕਰਨ ਲਈ ਇਸ ਨੇ ਇਕ ਘੋੜਾ ਛੱਡਿਆ ਤੇ ਉਸ

੧. ਵਿਸ਼ਨੂੰ ਪੁਰਾਣ ਵਿਚ ਲਿਖਿਆ ਹੈ ਕਿ ਹੈਹਯ ਯਾਦਵਾਂ ਵਿੱਚੋਂ ਹਨ, ਅੱਜ ਕੱਲ ਦੇ ਵਿਦ੍ਵਾਨ "ਸਿਦਿਯਨ" ਜਾਤਿ ਨੂੰ ਹੈਹਯ ਮੰਨਦੇ ਹਨ, ਮਹਾਂਭਾਰਤ ਵਿਚ ਲਿਖਿਆ ਹੈ ਕਿ ਹੈਹਯ ਮਨੁ ਦੇ ਪੁਤ੍ਰ ਯਯਾਤਿ ਦੀ ਔਲਾਦ ਹਨ, ਸਹਸ੍ਰਬਾਹੁ (ਕਾਰਤ ਵੀਰਯ) ਇਨ੍ਹਾਂ ਦਾ ਪ੍ਰਤਾਪੀ ਰਾਜਾ ਹੋਇਆ ਹੈ, ਕਰਨਲ ਟਾਂਡ ਲਿਖਦਾ ਹੈ ਕਿ ਬਘੇਲ ਖੰਡ ਦੀ ਸੋਹਾਗਪੁਰ ਘਾਟੀ ਵਿਚ ਹੁਣ ਵੀ ਹੈਹਯ ਜਾਤਿ ਹੈ।

੨. ਹਰਿਵੰਸ = ਮਹਾਂਭਾਰਤ ਦਾ ਅੰਗ ਰੂਪ ਇਕ ਗ੍ਰੰਥ ਜਿਸ ਦਾ ੧੬੩੭੪ ਸਲੋਕ ਹੈ, ਇਸ ਵਿਚ ਹਰਿ = ਵਿਸ਼ਨੂੰ ਦੀ ਵੰਸ਼ ਦਾ ਵਰਣਨ ਹੈ, ਬਹੁਤ ਰਾਜਿਆਂ ਦੀ ਬੰਸਾਵਲੀ ਇਸ ਗ੍ਰੰਥ ਵਿਚ ਲਿਖੀ ਹੋਈ ਹੈ।

ਘੋੜੇ ਦੀ ਦੇਖ ਰੇਖ ਲਈ ਇਸ ਨੇ ਆਪਣੇ ਸੱਠ ਹਜ਼ਾਰ ਪੁੱਤਰ, ਸੈਨਾ ਸਮੇਤ ਮਗਰ ਲਾ ਦਿੱਤੇ। ਉਧਰ ਜਦੋਂ ਇੰਦਰ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਸੋਚਿਆ ਕਿ ਜੇਕਰ ਜੱਗ ਪੂਰਾ ਹੋ ਗਿਆ ਤਾਂ ਕਿਤੇ ਰਾਜਾ ਸਗਰ ਮੇਰੀ ਪਦਵੀ ਵੀ ਨਾ ਖੋਹ ਲਵੇ, ਇਸ ਤਰ੍ਹਾਂ ਵਿਚਾਰ ਕੇ ਇਸ ਨੇ ਇਹ ਘੋੜਾ ਅਲੋਪ ਕਰਕੇ, ਜਿਥੇ ਕਪਲ ਮੁਨੀ ਤਪੱਸਿਆ ਕਰਦਾ ਸੀ (ਜੋ ਕਲਕੱਤੇ ਤੋਂ ਅੱਗੇ ੩੫ ਮੀਲ ਸਮੁੰਦਰ ਲਾਗੇ ਕਪਲਮੁਨੀ ਦੀ ਸਮਾਧ ਹੈ) ਉਥੇ ਪਤਾਲਪੁਰੀ ਵਿਚ ਕਪਲ ਮੁਨੀ ਸਮਾਧੀ ਲਾਈ ਬੈਠਾ ਸੀ। ਤਾਂ ਇੰਦ੍ਰ ਨੇ ਉਹ ਘੋੜਾ ਛੁਪ ਕਰਕੇ ਛਲ ਨਾਲ ਉਸ ਕਪਲ ਮੁਨੀ ਦੇ ਪਿਛਲੇ ਪਾਸੇ ਜਾ ਕੇ ਬੰਨ੍ਹ ਦਿੱਤਾ ਤੇ ਕਪਲ ਮੁਨੀ ਨੂੰ ਕੁਝ ਪਤਾ ਨਾ ਚੱਲਣ ਦਿੱਤਾ, ਉਸ ਰਾਜੇ ਦੇ ਸਾਰੇ ਪੁੱਤਰ ਪ੍ਰਿਥਵੀ ਦੇ ਅੰਤ ਘੋੜਾ ਲੱਭਦੇ ਲੱਭਦੇ ਹੰਭ ਗਏ, ਅਖ਼ੀਰ ਉਹ ਧਰਤੀ ਪੁੱਟਣ ਲੱਗੇ। ਜਦੋਂ ਪੁੱਟਦੇ-ਪੁੱਟਦੇ ਸੌ ਜੋਜਨ ਹੇਠਾਂ ਤਕ ਗਏ ਤਾਂ ਉਥੇ ਕਪਲ ਮੁਨੀ ਸਮਾਧੀ ਲਾਈ ਬੈਠਾ ਸੀ। ਇਹ ਕਪਲ ਮੁਨੀ ਦੇ ਪਿੱਛੇ ਘੋੜਾ ਬੱਝਾ ਦੇਖ ਕੇ ਉਸ ਨੂੰ ਲੱਤਾਂ ਮਾਰਨ ਲੱਗ ਪਏ, ਕਹਿੰਦੇ ਤੂੰ ਸਾਡਾ ਘੋੜਾ ਚੁਰਾ ਲਿਆਂਦਾ ਹੈ, ਉਸੇ ਵੇਲੇ ਕਪਲ ਮੁਨੀ ਦੀ ਸਮਾਧੀ ਖੁੱਲ੍ਹੀ ਤੇ ਅੱਖਾਂ ਵਿੱਚੋਂ ਅਜਿਹੀ ਅੱਗ ਨਿਕਲੀ ਜਿਸ ਕਰਕੇ ਉਹ ਸੱਠ ਹਜ਼ਾਰ ਸਾਰੇ ਦੇ ਸਾਰੇ ਸੜ ਕੇ ਸੁਆਹ ਹੋ ਗਏ। ਉਸ ਵੇਲੇ ਬਾਅਦ ਵਿਚ ਰਿਖੀਆਂ ਨੇ ਬੈਠ ਕੇ ਵਿਚਾਰ ਕੀਤੀ ਕਿ ਜੇਕਰ ਗੰਗਾ ਹੇਠਾਂ ਆ ਜਾਏ ਤਾਂ ਇਨ੍ਹਾਂ ਬੇਗਤ ਹੋਇਆਂ ਦੀ ਕਲਿਆਣ ਹੋ ਸਕਦੀ ਹੈ। ਉਹ ਗੰਗਾ ਬ੍ਰਹਮਾ ਜੀ ਦੇ ਪਾਸ ਹੈ, ਜਿਸ ਵੇਲੇ ਵਿਸ਼ਨੂੰ ਜੀ ਨੇ ਬਾਵਨ ਅਵਤਾਰ ਧਾਰਿਆ ਤਾਂ ਉਦੋਂ ਬ੍ਰਹਮਾ ਨੇ ਵਿਸ਼ਨੂੰ ਦੇ ਚਰਨ ਧੋ ਕੇ ਉਹ ਸ਼ਕਤੀਸ਼ਾਲੀ ਜਲ ਕਰਮੰਡਲ ਵਿਚ ਪਾ ਲਿਆ। ਇਸ ਖ਼ਿਆਲ ਨਾਲ ਗੰਗਾ ਨੂੰ ਬ੍ਰਹਮ ਪੁਰੀ ਤੋਂ ਪ੍ਰਿਥਵੀ ਉੱਤੇ ਲਿਆਉਣ ਲਈ ਰਾਜੇ ਸਗਰ ਨੇ ਆਪਣੇ ਦੂਜੇ ਪੁੱਤਰ ਨੂੰ ਰਾਜ ਦੇ ਕੇ ਤਪੱਸਿਆ ਕੀਤੀ। ਇਉਂ ਤਪੱਸਿਆ ਕਰਦੇ ਕਰਦੇ ਸਤਵੇਂ ਥਾਂ ਭਗੀਰਥ ਹੋਇਆ, ਇਸ ਨੇ ਗੰਗਾ ਨੂੰ ਪ੍ਰਿਥਵੀ ਉੱਤੇ ਲਿਆਉਣ ਵਾਸਤੇ ਹਿਮਾਲਯ ਦੇ ਗੋਕਰਣ ਅਸਥਾਨ 'ਤੇ ਘੋਰ ਤਪ ਕੀਤਾ ਤੇ ਬ੍ਰਹਮਾ ਨੂੰ ਪ੍ਰਸੰਨ ਕਰ ਲਿਆ ਤੇ ਬ੍ਰਹਮਾ ਨੇ ਕਿਹਾ ਕਿ ਤੂੰ ਗੰਗਾ ਤਾਂ ਲੈ ਜਾ ਪਰੰਤੂ ਇਹ ਸੰਭਾਲੀ ਨਹੀਂ ਜਾਣੀ। ਭਗੀਰਥ ਨੇ ਕਿਹਾ ਕਿ ਫਿਰ ਮੈਂ ਕੀ ਕਰਾਂ ਤਾਂ ਬ੍ਰਹਮਾ ਨੇ ਕਿਹਾ ਕਿ ਜੇ ਤੂੰ ਸ਼ਿਵਜੀ ਨੂੰ ਪ੍ਰਸੰਨ ਕਰ ਲਵੇਂ ਤਾਂ ਉਹ ਇਸ ਗੰਗਾ ਨੂੰ ਗ੍ਰਹਿਣ ਕਰ ਸਕਦਾ ਹੈਂ ਤੇ ਫਿਰ ਇਹ ਧਾਰਾ ਬਣ ਕੇ ਚੱਲ ਸਕਦੀ ਹੈ।

ਫੇਰ ਭਗੀਰਥ ਨੇ ਛੇ ਮਹੀਨੇ ਸ਼ਿਵਜੀ ਦੀ ਆਰਾਧਨਾ ਕੀਤੀ ਤਾਂ ਸ਼ਿਵਜੀ ਨੇ ਖ਼ੁਸ਼ ਹੋ ਕੇ ਕਿਹਾ ਕਿ ਚਲੋ ਠੀਕ ਹੈ, ਵਿਸ਼ਨੂੰ ਦੇ ਚਰਨਾਂ ਦਾ ਪਵਿੱਤਰ ਜਲ ਮੇਰੀਆਂ ਜਟਾਵਾਂ ਵਿਚ ਪਾ ਦੇਵੋ। ਜਦ ਬ੍ਰਹਮਾ ਨੇ ਆਕਾਸ਼ ਤੋਂ ਗੰਗਾ ਭੇਜੀ ਤਦ ਸ਼ਿਵ ਨੇ ਆਪਣਾ ਜਟਾ ਜੂਟ ਇਤਨਾ ਫੈਲਾਅ ਦਿੱਤਾ ਕਿ ਹਜ਼ਾਰ ਵਰ੍ਹਾ ਗੰਗਾ ਨੂੰ ਨਿਕਲਣ ਦਾ ਰਸਤਾ ਹੀ ਨਾ ਲੱਭਿਆ। ਅੰਤ ਨੂੰ ਭਗੀਰਥ ਦੀ ਪ੍ਰਾਰਥਨਾ ਮੰਨ ਕੇ ਸ਼ਿਵ ਨੇ ਜਟਾਂ ਵਿੱਚੋਂ ਗੰਗਾ ਕੱਢੀ, ਉਸ ਗੰਗਾ ਵਿਚ ਹੀ ਚੰਦਰਮਾ ਇਸ਼ਨਾਨ ਕਰਦਾ ਸੀ, ਜਦੋਂ ਕਿਤਨੇ ਹੀ ਸਾਲ ਸ਼ਿਵਾ ਦੇ ਮੱਥੇ ਪਰ ਰਹਿ ਕੇ ਗੰਗਾ ਜਲ ਵਿਚ ਇਸ਼ਨਾਨ ਕਰਦਾ ਰਿਹਾ, ਤਦ ਗੰਗਾ ਜੀ ਨੇ ਚੰਦਰਮਾ ਨੂੰ ਵੇਖ ਕੇ ਅਤੇ ਉਸ ਦੀ ਸ਼ਰਧਾ ਭਗਤੀ ਉੱਤੇ ਪ੍ਰਸੰਨ ਹੋ ਕੇ ਕਿਹਾ ਕਿ ਵਰ ਮੰਗ। ਤਾਂ ਚੰਦਰਮਾ ਨੇ ਕਿਹਾ ਕਿ ਗੰਗਾ ਮਾਤਾ! ਜੇ ਤੂੰ ਮੇਰੇ 'ਤੇ ਪ੍ਰਸੰਨ ਹੈਂ ਤਾਂ ਤੂੰ ਮੇਰਾ ਕਲੰਕ ਦੂਰ ਕਰ ਦੇਹ। ਇਹ ਗੱਲ ਸੁਣ ਕੇ ਗੰਗਾ ਨੇ ਕਿਹਾ ਕਿ ਮੈਂ ਤੀਬਰ ਪਰਾਲਬਧ ਵਿਚ ਆਏ ਹੋਏ ਕਰਮ ਫਲ ਨੂੰ ਦੂਰ ਨਹੀਂ ਕਰ ਸਕਦੀ, ਇਸ ਵਾਸਤੇ ਤੂੰ ਹੋਰ ਕੋਈ ਵਰ ਮੰਗ ਲੈ।

ਤਾਂ ਚੰਦਰਮਾ ਨੇ ਕਿਹਾ ਕਿ ਫੇਰ ਮੈਨੂੰ ਵਿਸ਼ਨੂੰ ਜੀ ਦੀ ਅਨਿੰਨ ਭਗਤੀ ਕਰਨ ਦਾ ਵਰ ਦੇਣਾ ਕਰ।

ਗੰਗਾ ਨੇ ਕਿਹਾ—ਤਥਾ ਅਸਤੂ।

ਉਸ ਵੇਲੇ ਚੰਦਰਮਾ ਕਈ ਸਾਲ ਵਿਸ਼ਨੂੰ ਭਗਵਾਨ ਜੀ ਦੀ ਅਨਿੰਨ ਭਗਤੀ ਕਰਦਾ ਰਿਹਾ। ਜਦੋਂ ਵਿਸ਼ਨੂੰ ਜੀ ਭਗਤੀ ਤੋਂ ਪ੍ਰਸੰਨ ਹੋ ਕੇ ਪ੍ਰਗਟ ਹੋਏ ਤੇ ਕਹਿਣ ਲੱਗੇ ਕਿ ਹੇ ਚੰਦਰਮਾ ਵਰ ਮੰਗ ਤੂੰ ਕੀ ਚਾਹੁੰਦਾ ਹੈਂ ਤਾਂ ਚੰਦਰਮਾ ਨੇ ਸੋਚਿਆ ਕਿ ਜੇ ਮੈਂ ਪਹਿਲਾਂ ਹੀ ਆਪਣੇ ਕਲੰਕ ਦੀ ਨਵਿਰਤੀ ਵਾਸਤੇ ਵਰ ਮੰਗ ਲਿਆ

ਤਾਂ ਭਗਵਾਨ ਨੇ ਵੀ ਗੰਗਾ ਤੇ ਸ਼ਿਵ ਜੀ ਦੀ ਤਰ੍ਹਾਂ ਜਵਾਬ ਦੇ ਦੇਣਾ ਹੈ ਇਸ ਲਈ ਮੈਂ ਕੋਈ ਅਜਿਹਾ ਵਰ ਮੰਗਾਂ ਜਿਸ ਵਰ ਨੂੰ ਭਗਵਾਨ ਜੀ ਜਵਾਬ ਨਾ ਦੇਣ, ਇਹ ਸੋਚ ਕੇ ਕਿਹਾ ਕਿ ਭਗਵਾਨ ਜੀ ! ਜੇ ਆਪ ਜੀ ਤੁੱਠੇ ਹੋ ਤਾਂ ਆਪ ਜੀ ਮੇਰੀ ਵੰਸ਼ ਵਿਚ ਅਵਤਾਰ ਧਾਰਨਾ ਕਰੋ ਭਾਵ ਚੰਦ੍ਰਬੰਸੀ ਕਹਾਉ।

ਤਾਂ ਭਗਵਾਨ ਜੀ ਕਹਿਣ ਲੱਗੇ—ਤਥਾ ਅਸਤੂ। ਅਸੀਂ ਕ੍ਰਿਸ਼ਨ ਰੂਪ ਹੋ ਕੇ ਦੁਆਪੁਰ ਦੇ ਅੰਤ ਵਿਚ ਤੇਰੀ ਕੁਲ ਵਿਚ ਅਵਤਾਰ ਧਾਰਾਂਗੇ। ਉਸੇ ਗੱਲ ਨੂੰ ਭਗਤ ਤ੍ਰਿਲੋਚਨ ਜੀ ਅਗਲੀ ਪੰਗਤੀ ਵਿਚ ਸਪੱਸ਼ਟ ਕਰਦਿਆਂ ਉਚਾਰਨ ਕਰਦੇ ਹਨ ਕਿ :

## ਕੁਲ ਜਨ ਮਧੇ; ਮਿਲ੍ਯਿੋ ਸਾਰਗਪਾਨ ਰੇ ॥

(**ਮਿਲਿਓ** ਤੇ **ਸਾਰਗ-ਪਾਨ** ਬੋਲੋ)

ਰੇ = ਹੇ ਇਸਤਰੀਏ ! ਉਸ ਚੰਦਰਮਾ ਦੀ ਕੁਲ = ਵੰਸ਼ ਮਧੇ = ਵਿਚ ਸਾਰਗਪਾਨ = ਹੱਥਾਂ ਵਿਚ ਸ੍ਰਿੰਗ ਦੇ ਬਣੇ ਧਨੁੱਖ ਨੂੰ ਧਾਰਨ ਵਾਲੇ ਵਿਸ਼ਨੂੰ ਜੀ ਕ੍ਰਿਸ਼ਨ ਰੂਪ ਵਿਚ ਮਿਲ੍ਯਿੋ = ਮਿਲੇ ਭਾਵ ਜਨਮ ਲਿਆ। (ਜੋ ਰਾਮਚੰਦਰ ਜੀ ਦੇ ਭਰਾ ਲਛਮਣ ਦੇ ਚੰਦਰ ਕੇਤ ਨਾਮੀ ਪੁੱਤਰ ਤੋਂ ਕੁਲ ਚੱਲੀ।)

***ਅੰਨਵੇ ਅਨੁਸਾਰ ਅਰਥ :*** (ਕੁਲ ਮਧੇ ਜਨਮ ਲਿਓ ਸਾਰਗ ਪਾਨ ਰੇ) ਚੰਦਰਬੰਸੀਆਂ ਦੀ ਕੁਲ = ਵੰਸ਼ ਮਧੇ = ਵਿਚ ਸਾਰਗਪਾਨ = ਵਿਸ਼ਨੂੰ ਜੀ ਨੇ ਕ੍ਰਿਸ਼ਨ ਰੂਪ ਧਾਰ ਕੇ ਜਨਮ ਲਿਓ = ਲੈਣਾ ਕੀਤਾ ਸੀ। ਜੋ ਕ੍ਰਿਸ਼ਨ ਰੂਪ ਵਿਚ ਸੋਲਾਂ ਕਲਾਂ ਸੰਪੂਰਨ ਉੱਚੀ ਹਸਤੀ ਵਾਲੇ ਹੋਏ ਹਨ, ਜਿਨ੍ਹਾਂ ਨੇ ਗੋਕਲ ਦੀ ਰੱਖਿਆ ਲਈ ਆਪਣੀ ਚੀਚੀ ਉਂਗਲੀ ਉੱਤੇ ਗਵਰਧਨ ਪਰਬਤ ਚੁੱਕ ਕੇ ਇੰਦਰ ਦਾ ਹੰਕਾਰ ਦੂਰ ਕੀਤਾ ਸੀ, ਗੁਆਲਿਆਂ ਅਤੇ ਵੱਛਿਆਂ ਦੀ ਸਹਾਇਤਾ ਲਈ 'ਕਾਲੀਨਾਗ' ਨੂੰ ਨੱਥਿਆ, ਫੇਰ ਦੁਹਸਾਸਨ ਦੀ ਸਭਾ ਵਿਚ ਦਰੋਪਤੀ ਦੀ ਪੈਜ ਰੱਖੀ ਅਤੇ ਰਾਜੇ ਕੰਸ਼ ਦੀ ਕੁੱਬੀ ਮਾਲਣ ਦੇ ਪੈਰ ਉੱਤੇ ਆਪਣਾ ਅੰਗੂਠਾ ਰੱਖ ਕੇ ਉਸ ਦੇ ਕੁੱਬ ਨੂੰ ਦੂਰ ਕੀਤਾ ਇਤਿਆਦਿ ਅਨੇਕਾਂ ਕੌਤਕ ਕੀਤੇ ਹਨ।

ਜਦੋਂ ਵਿਸ਼ਨੂੰ ਭਗਵਾਨ ਜੀ ਚੰਦਰਮਾ ਦੀ ਕੁਲ ਵਿਚ ਕ੍ਰਿਸ਼ਨ ਰੂਪ ਹੋ ਕੇ ਪ੍ਰਗਟ ਹੋਏ ਤਾਂ ਚੰਦਰਮਾ ਨੇ ਆ ਕੇ ਬੇਨਤੀ ਕੀਤੀ ਕਿ ਭਗਵਾਨ ਜੀ ! ਹੁਣ ਤਾਂ ਤੁਸੀਂ ਮੇਰਾ ਕਲੰਕ ਦੂਰ ਕਰੋ। ਤਾਂ ਭਗਵਾਨ ਨੇ ਕਿਹਾ ਕਿ ਹੇ ਚੰਦਰਮਾ ! ਜੋ ਤੇਰੀ ਪਰਾਲਬਧ ਵਿਚ ਕਰਮ ਆ ਚੁੱਕਾ ਹੈ, ਉਸ ਨੂੰ ਮੈਂ ਭੀ ਨਹੀਂ ਦੂਰ ਕਰ ਸਕਦਾ, ਉਹ ਤੈਨੂੰ ਭੋਗਣਾ ਹੀ ਪਵੇਗਾ, ਕਿਉਂਕਿ ਇਹ ਤੇਰਾ ਕੋਈ ਤੀਬਰ ਕਰਮ ਐਸਾ ਕੀਤਾ ਹੋਇਆ ਹੈ ਜਿਸ ਨੂੰ ਕੋਈ ਦੂਰ ਨਹੀਂ ਕਰ ਸਕਦਾ।

## ਕਰਮ ਕਰਿ; ਕਲੰਕੁ ਮਫੀਟਸਿ ਰੀ ॥੧॥

ਪਰੰਤੂ ਰੀ = ਹੇ ਇਸਤਰੀਏ ! ਉਸ ਚੰਦਰਮਾ ਨੂੰ ਪਰਾਏ ਘਰ ਦੀ ਇਸਤਰੀ ਤੱਕਣ **ਵਾ:** ਗੁਰੂ ਦੀ ਪਤਨੀ ਨੂੰ ਵਿਸ਼ੇ ਦ੍ਰਿਸ਼ਟੀ ਨਾਲ ਦੇਖਣ ਰੂਪ ਮੰਦ ਕਰਮ ਕਰਿ = ਕਰਕੇ ਚੰਦਰਮਾ ਦਾ ਕਲੰਕ = ਬਦਨਾਮੀ ਦਾ ਟਿੱਕਾ ਬਹੁਤ ਸਾਰੇ ਯਤਨ ਕਰਨ ਤੋਂ ਬਾਅਦ ਵੀ ਮਫੀਟਸਿ = ਅਮੇਟ ਹੀ ਰਿਹਾ ॥੧॥

ਉਪਰੋਕਤ ਵਿਚਾਰ ਸੁਣ ਕੇ ਭਗਤਣੀ ਜੀ ਭਗਤ ਤ੍ਰਿਲੋਚਨ ਜੀ ਨੂੰ ਕਹਿਣ ਲੱਗੇ ਕਿ ਹੇ ਸੁਆਮੀ ਜੀ ! ਚੰਦਰਮਾ ਨੇ ਐਸਾ ਕਿਹੜਾ ਮੰਦ ਕਰਮ ਕੀਤਾ ਹੈ ਜੋ ਇਤਨੀ ਕੋਸ਼ਿਸ਼ ਕਰਨ ਤੋਂ ਬਾਅਦ ਵੀ ਨਹੀਂ ਮਿਟ ਸਕਿਆ ਤਾਂ ਭਗਤ ਜੀ ਕਹਿਣ ਲੱਗੇ।

ਜਦੋਂ ਚੰਦਰਮਾ ਦੇ ਕੋਲੋਂ ਇੰਦਰ ਨੇ ਗੌਤਮ ਰਿਖੀ ਦੀ ਇਸਤਰੀ ਅਹਿਲਿਆ ਬਾਰੇ ਸੁਣਿਆ ਕਿ ਗੌਤਮ ਰਿਖੀ ਦੀ ਇਸਤਰੀ ਵਰਗਾ ਦੁਨੀਆ ਵਿਚ ਹੋਰ ਕਿਸੇ ਦਾ ਰੂਪ ਨਹੀਂ ਹੈ, ਅਹਿਲਿਆ ਦੀ ਸਿਫ਼ਤ ਸੁਣ ਕੇ ਜਦੋਂ ਉਸ ਦੇ ਚੇਹਰੇ ਮੋਹਰੇ ਨੂੰ ਦੇਖਿਆ ਤਾਂ ਕਾਮ ਵੱਸ ਹੋ ਕੇ ਇੰਦਰ ਨੂੰ ਸੁੱਧ ਬੁੱਧ ਹੀ ਭੁੱਲ ਗਈ; ਜੈਸਾ ਕਿ :

**ਦਿਪਤ ਦੀਪ ਦੁਤਿ ਬਪੁ ਪਿਖੀ ਬਾਸਵ ਭਯੋ ਪਤੰਗ॥**
**ਕਾਮ ਸਿੰਘ ਗਰਜਨ ਕਰਾ ਧੀਰਸ ਭਯੋ ਕਰੰਗ॥**

*(ਸ੍ਰੀ ਦਸਮ ਗ੍ਰੰਥ, ਕ੍ਰਿਸ਼ਨਾ ਅਵਤਾਰ, ਪੰਨਾ ੪੧੨)*

ਪਹਿਲਾਂ ਇੰਦਰ ਨੇ ਸੂਰਜ ਦੇ ਅਭਿਮਾਨੀ ਦੇਵਤੇ ਨੂੰ ਪੁੱਛਿਆ ਕਿ ਮੇਰਾ ਅਹਿਲਿਆ ਨਾਲ ਮਿਲਾਪ ਕਿਸ ਤਰੀਕੇ ਨਾਲ ਹੋ ਸਕਦਾ ਹੈ ? ਤਾਂ ਸੂਰਜ ਦੇਵਤਾ ਕਹਿਣ ਲੱਗਿਆ ਕਿ ਮੇਰੀ ਤੇਜ਼ ਰੌਸ਼ਨੀ ਕਰਕੇ ਤਾਂ ਇਸਤਰੀਆਂ ਲੁਕੀਆਂ ਰਹਿੰਦੀਆਂ ਹਨ, ਬਾਹਰ ਹੀ ਨਹੀਂ ਨਿਕਲਦੀਆਂ।

ਫੇਰ ਇੰਦਰ ਨੇ ਚੰਦਰਮਾ ਨੂੰ ਪੁੱਛਿਆ ਤਾਂ ਚੰਦਰਮਾ ਨੇ ਕਿਹਾ ਕਿ ਉਸ ਦਾ ਪਤੀ ਗੌਤਮ ਰਿਖੀ ਕੁੱਕੜ ਦੀ ਬਾਂਗ ਸੁਣ ਕੇ ਪ੍ਰਭਾਤ ਵੇਲੇ ਉੱਠ ਕੇ ਪਹਿਰ ਰਾਤ ਰਹਿੰਦੀ ਨੂੰ ਗੋਦਾਵਰੀ ਵਿਚ ਇਸ਼ਨਾਨ ਕਰਨ ਲਈ ਜਾਂਦਾ ਹੈ, ਉਸ ਸਮੇਂ ਤੋਂ ਬਗ਼ੈਰ ਉਸ ਦੇ ਇਕੱਲੀ ਹੋਣ ਦਾ ਹੋਰ ਕੋਈ ਸਮਾਂ ਨਹੀਂ। ਇੰਦਰ ਚੰਦਰਮਾ ਨੂੰ ਕਹਿਣ ਲੱਗਾ ਕਿ ਤੂੰ ਮੇਰੀ ਸਹਾਇਤਾ ਕਰ, ਰਿਖੀ ਦੇ ਸਵੇਰੇ ਉੱਠਣ ਸਮੇਂ ਤੂੰ ਕੁੱਕੜ ਬਣ ਕੇ ਅੱਧੀ ਰਾਤ ਨੂੰ ਹੀ ਬਾਂਗ ਦੇ ਦੇਵੀਂ।

ਇੰਦਰ ਦਾ ਕਹਿਣਾ ਮੰਨ ਕੇ ਚੰਦਰਮਾ ਨੇ ਦੂਸਰੀ ਰਾਤ ਨੂੰ ਕੁੱਕੜ ਦਾ ਰੂਪ ਧਾਰ ਕੇ ਅੱਧੀ ਰਾਤ ਨੂੰ ਜਾ ਕੇ ਬਾਂਗ ਦਿੱਤੀ। ਬਾਂਗ ਨੂੰ ਸੁਣ ਕੇ ਗੌਤਮ ਰਿਖੀ ਉੱਠ ਕੇ ਪਰਨਾ ਲੈ ਕੇ ਇਸ਼ਨਾਨ ਕਰਨ ਲਈ ਗੋਦਾਵਰੀ ਵੱਲ ਤੁਰ ਪਿਆ। ਗੌਤਮ ਰਿਖੀ ਦੇ ਜਾਣ ਤੋਂ ਬਾਅਦ ਇੰਦਰ ਨੇ ਦੈਵੀ ਸ਼ਕਤੀ ਨਾਲ ਗੌਤਮ ਰਿਖੀ ਵਰਗਾ ਸਰੂਪ ਬਣਾ ਕੇ ਅਹਿਲਿਆ ਨਾਲ ਮਿਲ ਕੇ ਮਨ ਭਾਉਂਦੀਆਂ ਖ਼ੁਸ਼ੀਆਂ ਕੀਤੀਆਂ; ਜੈਸਾ ਕਿ :

**ਮਿਲਿ ਮਯੰਕ ਸੰਗ ਘਾਤ ਬਿਚਰੀ। ਗਮਨੇ ਅਰਧ ਰਾਤ੍ਰਿ ਛਲ ਧਾਰੀ।**
**ਅਰੁਨਚੂੜ ਕੋ ਤਨੁ ਸ਼ਸ਼ਿ ਭਯੋ। ਜਾਇ ਸਮੀਪ ਸ਼ਬਦ ਨਿਜਕਯੋ॥੪੬॥**
**ਗੌਤਮ ਲਖੀ ਭਈ ਅਬ ਪ੍ਰਾਤਾ। ਮੱਜਨ ਕਰਨ ਚਲਾ ਅਧਿ ਰਾਤਾ।**
**ਸੁਨਾਸੀਰ ਲਖਿ ਸੂਨ ਨਿਸੰਕਾ। ਮਿਲਯੋ ਅਹਿਲਯਾ ਕੋ ਭਰਿ ਅੰਕਾ॥੪੭॥**

*(ਸ੍ਰੀ ਨਾਨਕ ਪ੍ਰਕਾਸ ਅਧਿ : ੨੩)*

ਜਿਸ ਵਕਤ ਗੌਤਮ ਰਿਖੀ ਗੋਦਾਵਰੀ ਗੰਗਾ ਵਿਚ ਇਸ਼ਨਾਨ ਕਰਨ ਲਈ ਵਿਚ ਵੜਿਆ ਤਾਂ ਗੰਗਾ ਵਿੱਚੋਂ, ਅੰਤਰਜਾਮੀ ਨੇ ਗੰਗਾ ਦੇ ਰੂਪ ਵਿਚ ਅਵਾਜ਼ ਦਿੱਤੀ ਕਿ ਹੇ ਰਿਖੀ ਜੀ ! ਤੁਹਾਡੇ ਇਸ਼ਨਾਨ ਦਾ ਅਜੇ ਵਕਤ ਨਹੀਂ ਹੈ ਅਜੇ ਤਾਂ ਅੱਧੀ ਰਾਤ ਦਾ ਸਮਾਂ ਹੈ, ਤੁਹਾਡੇ ਘਰ ਚੋਰ ਲੱਗੇ ਹੋਏ ਹਨ, ਜਲਦੀ ਜਾਓ ਤੇ ਆਪਣੇ ਘਰ ਦੀ ਸੰਭਾਲ ਕਰੋ।

ਇਹ ਗੱਲ ਸੁਣ ਕੇ ਰਿਖੀ ਗਿੱਲਾ ਪਰਨਾ ਨਿਚੋੜਦਾ ਬੜੇ ਗ਼ੁੱਸੇ ਵਿਚ ਜਲਦੀ ਬਾਹਰ ਆਇਆ। ਜਦੋਂ ਰਿਖੀ ਜੀ ਨੇ ਘਰ ਦੇ ਕੋਲ ਪਹੁੰਚ ਕੇ ਵੇਖਿਆ (ਜੋ ਹਜ਼ੂਰ ਸਾਹਿਬ ਦੇ ਕੋਲ ਹੀ ਗੋਦਾਵਰੀ ਗੰਗਾ ਦੇ ਕਿਨਾਰੇ 'ਤੇ ਸੀ) ਕਿ ਚੰਦਰਮਾ ਕੁੱਕੜ ਬਣ ਕੇ ਮੁਨਾਰੇ 'ਤੇ ਬੈਠਾ ਬੋਲ ਰਿਹਾ ਹੈ, ਸਾਰੀ ਸ਼ੈਤਾਨੀ ਚੰਦਰਮਾ ਦੀ ਜਾਣ ਕੇ ਗ਼ੁੱਸੇ ਵਿਚ ਆ ਕੇ ਬੜੇ ਜ਼ੋਰ ਨਾਲ ਗਿੱਲਾ ਪਰਨਾ ਚਲਾ ਕੇ ਮਾਰਿਆ ਤਾਂ ਚੰਦਰਮਾ ਨੂੰ ਕਲੰਕ ਲੱਗ ਗਿਆ, ਜਿਸ ਦੇ ਕਲੰਕ ਨੂੰ ਅੱਜ ਤਕ ਕੋਈ ਦੂਰ ਨਹੀਂ ਕਰ ਸਕਿਆ। ਇਸ ਤੋਂ ਅੱਗੇ ਇਸ ਤਰ੍ਹਾਂ ਹੈ ਕਿ ਜਦੋਂ ਗੌਤਮ ਰਿਖੀ ਅੰਦਰ ਜਾਣ ਲੱਗਿਆ ਤਾਂ ਆਪਣੀ ਲੜਕੀ ਅੰਜਨੀ ਨੂੰ ਪਹਿਰੇ 'ਤੇ ਖੜ੍ਹਾ ਵੇਖ ਕੇ ਪੁੱਛਣ ਲੱਗਾ ਕਿ ਅੰਦਰ ਕੌਣ ਹੈ ? ਤਾਂ ਅੰਜਨੀ ਨੇ ਮੱਧਮ ਜਿਹੀ ਅਵਾਜ਼ ਨਾਲ ਕਿਹਾ—ਮਾਜਾਰ (ਮਾਜਾਰ ਦੇ ਕਈ ਅਰਥ ਮੰਨੇ ਗਏ ਹਨ : ਚੋਰ, ਬਿੱਲਾ, ਮਾਂ ਦਾ ਯਾਰ ਵੀ ਬਣ ਸਕਦਾ ਹੈ।)

ਉਸ ਵੇਲੇ ਅੰਜਨੀ ਨੂੰ ਆਪਣੀ ਮਾਂ ਦੇ ਪਾਪ ਕਰਮ ਵਿਚ ਮਿਲੀ ਭੁਗਤ ਜਾਣ ਕੇ ਰਿਖੀ ਨੇ ਸਰਾਪ ਦਿੱਤਾ ਕਿ ਤੇਰੇ ਕੁਆਰੀ ਦੇ ਪੇਟੋਂ ਬੱਚਾ ਪੈਦਾ ਹੋਵੇਗਾ। ਅੰਦਰ ਜਾ ਕੇ ਇੰਦਰ ਨੂੰ ਵੇਖਿਆ ਤਾਂ ਕਹਿਣ ਲੱਗਾ ਕਿ ਤੂੰ ਇਤਨੇ ਪਦਾਰਥ ਵਾਲਾ ਹੋ ਕੇ ਵੀ ਤ੍ਰਿਪਤ ਨਹੀਂ ਹੋਇਆ ਅਤੇ ਰਿਖੀਆਂ ਦੇ ਘਰ ਵੀ ਪਾਪ ਕਰਮ

ਕਰਨ ਲੱਗ ਪਿਆ, ਜਾਹ ਤੇਰੇ ਸਰੀਰ ਉੱਤੇ ਹਜ਼ਾਰ ਭਗ ਦੇ ਨਿਸ਼ਾਨ ਹੋ ਜਾਣ। ਰਿਖੀ ਦੇ ਕੋਲੋਂ ਸਰਾਪ ਦੇ ਬਚਨ ਸੁਣ ਕੇ ਇੰਦਰ ਦਾ ਸਰੀਰ ਫਿਟ ਗਿਆ ਭਾਵ ਹਜ਼ਾਰ ਹੀ ਭਗਾਂ ਦੇ ਨਿਸ਼ਾਨ ਸਰੀਰ 'ਤੇ ਹੋ ਗਏ; ਜੈਸਾ ਕਿ :

**ਸਤਿਮੰਨੂ ਅਵਿਲੋਕਯੋ ਜਬ ਹੀ। ਕੋਪਿਕ ਰਿਖੀ ਸ੍ਰਾਪ ਦਿਯ ਤਬਹੀ।**
**ਇਕ ਭਗ ਕਾਰਨ ਇਹ ਠਾਂ ਆਯੋ। ਨਹੀਂ ਰਿਖਨ ਤੇ ਨੈਕੁ ਡਰਾਯੋ ॥੪੯॥**
**ਭਗ ਸਹੰਸ੍ਰ ਹੋਵਤਿ ਤਨ ਤੇਰੇ। ਭਯੋ ਸ੍ਰਾਪ, ਨਹਿੰ ਜਾਵਹਿੰ ਡੇਰੇ।**
**ਅਤਿ ਕਰੂਪ ਤਿਹ ਬਨਾ ਸਰੀਰਾ। ਜਸ ਅਘ, ਤਸ ਫਲ ਪਾਇ ਅਧੀਰਾ ॥੫੦॥**

*(ਨਾਨਕ ਪ੍ਰਕਾਸ਼ ਉਤਰਾਰਧ, ਅਧਿ: ੨੩)*

ਉਸ ਸਮੇਂ ਆਪਣੇ ਕੀਤੇ ਪਾਪ ਕਰਮ ਨੂੰ ਯਾਦ ਕਰਕੇ ਰੋਣਾ ਕੀਤਾ; ਜੈਸਾ ਕਿ :

**ਸਹੰਸਰੁ ਦਾਨੁ ਦੇ ਇੰਦ੍ਰੁ ਰੋਆਇਆ ॥** *(ਅੰਗ ੯੫੩)*

**ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁਲੁਭਾਇਆ ॥**
**ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ ॥** *(ਪ੍ਰਭਾਤੀ ਮ: ੧, ਅੰਗ ੧੩੪੩)*

ਆਪਣੀ ਇਸਤਰੀ ਅਹਿਲਿਆ ਨੂੰ ਕਹਿਣ ਲੱਗੇ ਕਿ ਜਾਹ ਤੂ ਪੱਥਰ ਬਣ, ਤੇਰੇ ਰਿਖੀਆਂ ਦੇ ਕੋਲ ਰਹਿ ਕੇ ਵੀ ਅੰਦਰੋਂ ਵਿਸ਼ੇ-ਵਿਕਾਰ ਨਹੀਂ ਮਿਟੇ ਕਿਉਂਕਿ ਅਹਿਲਿਆ ਨੇ ਆਪਣੀ ਜੋਗਨੇਸੁਰੀ ਨਾਮ ਦੀ ਸਖੀ ਭੇਜ ਕੇ ਕੁਕਰਮ ਕਰਨ ਲਈ ਇੰਦਰ ਨੂੰ ਬੁਲਾਇਆ ਸੀ। ਜਦ ਰਿਖੀ ਨੇ ਸਰਾਪ ਦਿੱਤਾ ਤਦ ਅਹਿਲਿਆ ਨੇ ਬੇਨਤੀ ਕੀਤੀ ਕਿ ਸੁਆਮੀ ਜੀ! ਜਿਸ ਤਰ੍ਹਾਂ ਦਾ ਮੈਂ ਕਰਮ ਕੀਤਾ ਹੈ ਉਸ ਦਾ ਫਲ ਤਾਂ ਆਪ ਜੀ ਦੇ ਸਰਾਪ ਕਰਕੇ ਮੈਨੂੰ ਅਵੱਸ਼ ਭੋਗਣਾ ਹੀ ਪਵੇਗਾ ਕਿਉਂਕਿ ਮੈਂ ਤੁਹਾਡੀ ਪਤਨੀ ਰਹੀ ਹਾਂ ਮੇਰੇ ਤੇ ਕੁਝ ਤਾਂ ਤਰਸ ਕਰੋ ਅਤੇ ਕ੍ਰਿਪਾ ਕਰਕੇ ਇਹ ਦੱਸੋ ਕਿ ਪੱਥਰ ਜੂਨ ਤੋਂ ਮੇਰੀ ਮੁਕਤੀ ਕਦੋਂ ਹੋਵੇਗੀ?

ਤਾਂ ਗੌਤਮ ਰਿਖੀ ਨੇ ਕਿਹਾ ਕਿ ਜਦੋਂ ਤ੍ਰੇਤੇ ਜੁਗ ਵਿਚ ਮਰਯਾਦਾ ਪੁਰਸ਼ੋਤਮ ਭਗਵਾਨ ਸ਼੍ਰੀ ਰਾਮਚੰਦਰ ਜੀ ਅਵਤਾਰ ਧਾਰਨਗੇ ਤੇ ਉਨ੍ਹਾਂ ਦੇ ਚਰਨ ਛੂਹਣ ਨਾਲ ਤੇਰੀ ਪੱਥਰ ਜੂਨ ਤੋਂ ਮੁਕਤੀ ਹੋਵੇਗੀ।

ਤਾਂ ਅਹਿਲਿਆ ਕਹਿਣ ਲੱਗੀ ਕਿ ਸੁਆਮੀ ਜੀ! ਅਜੇ ਤਾਂ ਦੁਆਪਰ ਯੁੱਗ ਆਵੇਗਾ, ਫੇਰ ਕਿਤੇ ਤ੍ਰੇਤੇ ਨੇ ਆਉਣਾ ਹੈ। ਮੈਨੂੰ ਇਤਨਾ ਚਿਰ ਪੱਥਰ ਦੀ ਜੂਨ ਵਿਚ ਰਹਿਣਾ ਪਵੇਗਾ ਕਿਰਪਾ ਕਰੋ ਮੈਨੂੰ ਤੁਹਾਡੇ ਚਰਨਾਂ ਤੋਂ ਇਤਨਾ ਵਿਛੋੜਨਾ ਨਾ ਕਰੋ।

ਤਾਂ ਗੌਤਮ ਰਿਖੀ ਜੀ ਕਹਿਣ ਲੱਗੇ ਕਿ ਪਹਿਲਾਂ ਤ੍ਰੇਤਾ ਜੁਗ ਹੀ ਆਵੇਗਾ, ਫੇਰ ਦੁਆਪਰ ਆਵੇਗਾ ਇਉਂ ਜੁਗ ਹੀ ਬਦਲਾ ਦਿੱਤਾ। ਫੇਰ ਤ੍ਰੇਤੇ ਜੁਗ ਵਿਚ ਭਗਵਾਨ ਸ਼੍ਰੀ ਰਾਮ ਚੰਦਰ ਜੀ ਨੇ ਬਣਵਾਸ ਜਾਂਦਿਆਂ ਰਸਤੇ ਵਿਚ ਆਪਣੇ ਚਰਨ ਛੁਹਾ ਕੇ ਪੱਥਰ ਜੂਨ ਤੋਂ ਅਹਿਲਿਆ ਨੂੰ ਮੁਕਤ ਕੀਤਾ; ਜੈਸਾ ਕਿ :

**ਗੋਤਮ ਨਾਰਿ ਅਹਿਲਿਆ ਤਿਸਨੋ ਦੇਖ ਇੰਦ੍ਰ ਲੋਭਾਣਾ।**
**ਪਰ ਘਰ ਜਾਇ ਸਰਾਪ ਲੈ ਹੋਇ ਸਹਸ ਭਗ ਪਛੋਤਾਣਾ ...**
**ਸਤੀ ਸੱਤਹੁੰ ਟਲ ਸਿਲਾ ਹੋਇ ਨਦੀ ਕਿਨਾਰੇ ਬਾਝ ਪਰਾਣਾ।**
**ਰਘੁਪਤਿ ਚਰਣ ਛੁਹੰਦਿਆ ਚਲੀ ਸੁਰਗ ਪੁਰਿ ਸਣੇ ਬਿਬਾਣਾ।**

*(ਭਾਈ ਗੁਰਦਾਸ ਜੀ, ਵਾਰ ੧੦, ਪਉੜੀ ੧੮)*

ਇਸੇ ਤਰ੍ਹਾਂ ਅੰਜਨੀ ਆਪਣੇ ਪਿਤਾ ਗੌਤਮ ਰਿਖੀ ਦੇ ਕੋਲੋਂ ਸਰਾਪ ਦੇ ਬਚਨ ਸੁਣ ਕੇ (ਜਿਥੇ ਹਜ਼ੂਰ ਸਾਹਿਬ ਤੋਂ ਸੱਤ ਮੀਲ ਉੱਤੇ ਜੋ ਸ਼ਿਕਾਰ ਘਾਟ ਵਾਲੀ ਜਗ੍ਹਾ ਹੈ, ਉਸ ਦੇ ਕੋਲ ਹੀ ਅੰਜਨੀ ਦਾ ਸਥਾਨ ਹੈ) ਉਥੇ ਗੁਫ਼ਾ ਬਣਾ ਕੇ ਤਪੱਸਿਆ ਕਰਨ ਲੱਗ ਪਈ।

ਜਦੋਂ ਮੋਹਨੀ ਅਵਤਾਰ ਨੂੰ ਦੇਖ ਕੇ ਸ਼ਿਵਜੀ ਦਾ ਬੀਰਜ ਪਾਤ ਹੋਇਆ ਤਾਂ ਨਾਰਦ ਮੁਨੀ ਨੇ ਨੜੇ ਵਿਚ ਪਾ ਲਿਆ ਅਤੇ ਗੌਤਮ ਰਿਖੀ ਦਾ ਸਰਾਪ ਪੂਰਾ ਕਰਨ ਵਾਸਤੇ ਅੰਜਨੀ ਕੋਲ ਜਾ ਪੁੱਜਾ ਜਿਥੇ ਉਹ ਗੁਫ਼ਾ ਵਿਚ ਪਹਿਲਾਂ ਤਪ ਕਰ ਰਹੀ ਸੀ ਤੇ ਗੁਫ਼ਾ ਤੋਂ ਬਾਹਰ ਇਕ ਛੇਕ ਦੇ ਰਸਤੇ ਅੰਜਨੀ ਨੂੰ ਪੁੱਛਣ ਲੱਗਿਆ ਕਿ ਤੂੰ ਕਿਸੇ ਪਾਸੋਂ ਗੁਰਮੰਤਰ ਵੀ ਲਿਆ ਹੈ ਕਿ ਤੂੰ ਆਪਣੇ ਆਪ ਹੀ ਤਪੱਸਿਆ ਕਰਨ ਲੱਗ ਪਈ ਹੈਂ ? ਨਾਰਦ ਦੀ ਇਹ ਗੱਲ ਸੁਣ ਕੇ ਅੰਜਨੀ ਕਹਿਣ ਲੱਗੀ ਕਿ ਮੈਂ ਅਜੇ ਤਕ ਤਾਂ ਗੁਰਮੰਤਰ ਕਿਸੇ ਕੋਲੋਂ ਨਹੀਂ ਲਿਆ, ਆਪ ਹੀ ਤਪ ਕਰਨ ਲੱਗ ਪਈ ਹਾਂ। ਨਾਰਦ ਜੀ ਨੇ ਕਿਹਾ ਕਿ ਮੇਰੇ ਵੱਲ ਕੰਨ ਕਰ, ਮੈਂ ਤੈਨੂੰ ਗੁਰਮੰਤਰ ਦੇ ਦਿੰਦਾ ਹਾਂ। ਅੰਜਨੀ ਨੇ ਗੁਫ਼ਾ ਵਿਚ ਬੈਠਿਆਂ ਹੀ ਆਪਣਾ ਕੰਨ ਨਾਰਦ ਵੱਲ ਕਰ ਦਿੱਤਾ ਤਾਂ ਨਾਰਦ ਮੁਨੀ ਨੇ ਬਾਹਰ ਤੋਂ ਹੀ ਨੜੇ ਰਾਹੀਂ ਬੀਰਜ ਛੇਕ ਦੇ ਰਸਤੇ ਫੂਕ ਨਾਲ ਅੰਜਨੀ ਦੇ ਕੰਨ ਵਿਚ ਪਾ ਦਿੱਤਾ, ਜਿਸ ਤੋਂ ਫੇਰ ਕੁਝ ਸਮੇਂ ਬਾਅਦ ਹਨੂੰਮਾਨ ਨੇ ਜਨਮ ਲਿਆ। ਇਉਂ ਗੌਤਮ ਰਿਖੀ ਦਾ ਸਰਾਪ ਪੂਰਾ ਹੋਇਆ ਇਸੇ ਕਾਰਨ ਹੀ ਗੌਤਮ ਰਿਖੀ ਵੱਲੋਂ ਗਿੱਲੇ ਪਰਨੇ ਨਾਲ ਜੋ ਚੰਦਰਮਾ ਨੂੰ ਕਲੰਕ ਲਾਇਆ ਸੀ, ਉਹ ਅੱਜ ਤਕ ਦੂਰ ਨਹੀਂ ਹੋਇਆ।

**ਦੂਸਰਾ ਭਾਵ :** ਜਦੋਂ ਚੰਦਰਮਾ ਤੇ ਹੋਰ ਦੇਵਤੇ ਆਪਣੇ ਗੁਰੂ ਬ੍ਰਹਸਪਤ ਜੀ ਕੋਲ ਵਿੱਦਿਆ ਪੜ੍ਹਨ ਜਾਂਦੇ ਸਨ ਤਾਂ ਉਸ ਵਕਤ ਚੰਦਰਮਾ ਬ੍ਰਹਸਪਤ ਜੀ ਤੋਂ ਵਿੱਦਿਆ ਪੜ੍ਹਨ ਦੇ ਨਾਲ ਨਾਲ ਉਨ੍ਹਾਂ ਦੇ ਘਰ ਸੇਵਾ ਵੀ ਕਰਿਆ ਕਰਦਾ ਸੀ। ਗੁਰੂ ਦੇ ਘਰ ਬਾਰ ਬਾਰ ਆਉਣ ਜਾਣ ਕਰਕੇ ਚੰਦਰਮਾ ਦਾ ਗੁਰੂ ਦੀ ਇਸਤਰੀ ਤਾਰਾ ਨਾਲ ਪ੍ਰੇਮ-ਭਾਵ ਹੋ ਗਿਆ। ਅਤੇ ਦੋਹਾਂ ਦਾ ਆਪਸ ਵਿਚ ਸੰਬੰਧ ਹੋਣ 'ਤੇ ਬੁੱਧ ਨਾਮੇ ਪੁੱਤਰ ਪੈਦਾ ਹੋਇਆ, ਉਸ ਬੁੱਧ ਨੂੰ ਚੰਦਰਮਾ ਆਪਣੀ ਗੋਦ ਵਿਚ ਬਿਠਾ ਕੇ ਆਪਣਾ ਪੁੱਤਰ ਸਮਝ ਕੇ ਖਿਡਾਇਆ ਕਰਦਾ ਤੇ ਪਾਲਣ-ਪੋਸ਼ਣ ਕਰਦਾ।

ਇਕ ਦਿਨ ਬ੍ਰਹਸਪਤ ਜੀ ਕ੍ਰੋਧ ਵਾਲੇ ਸੁਭਾਅ ਵਿਚ ਆ ਕੇ ਕਹਿਣ ਲੱਗੇ ਕਿ ਚੰਦਰ ਦੇਵ ਤੂੰ ਸਾਰਾ ਦਿਨ ਇਸ ਬੱਚੇ ਦੇ ਮੋਹ ਵਿਚ ਨਾ ਪਿਆ ਕਰ, ਵਿੱਦਿਆ ਪੜ੍ਹਨ ਵੱਲ ਵੀ ਧਿਆਨ ਦਿਆ ਕਰ, ਤਾਂ ਚੰਦਰਮਾ ਕਹਿਣ ਲੱਗਾ ਕਿ ਇਹ ਤੁਹਾਡਾ ਪੁੱਤਰ ਨਹੀਂ, ਇਹ ਤਾਂ ਮੇਰਾ ਪੁੱਤਰ ਹੈ। ਇਹ ਸੁਣ ਕੇ ਬ੍ਰਹਸਪਤ ਜੀ ਕਹਿਣ ਲੱਗੇ ਕਿ ਚੰਦਰ ਦੇਵ ਮੇਰੇ ਕੋਲ ਵਿੱਦਿਆ ਪੜ੍ਹ ਕੇ ਤੂੰ ਮੇਰੀ ਇਸਤਰੀ ਤੋਂ ਹੀ ਪੁੱਤਰ ਪੈਦਾ ਕੀਤਾ, ਇਹ ਤੂੰ ਬੜਾ ਪਾਪ ਕਰਮ ਕੀਤਾ ਹੈ, ਤੂੰ ਆਪਣੀ ਮਾਤਾ ਨਾਲ ਬਿਭਚਾਰ ਕਰਕੇ ਪੁੱਤਰ ਪੈਦਾ ਕੀਤਾ, ਜਾਹ ਤੇਰਾ ਪ੍ਰਤਾਪ ਨਸ਼ਟ ਹੋ ਜਾਏਗਾ, ਤੈਨੂੰ ਵਧਣ ਘਟਣ ਤੇ ਖਈ ਰੋਗ ਦੀ ਬਿਮਾਰੀ ਲੱਗੀ ਰਹੇਗੀ ਇਸ ਕਰਕੇ ਹੇ ਭਗਤਣੀ ਜੀ ਚੰਦਰਮਾ ਦੀ ਪਰਾਲਬਧ ਵਿਚ ਜੋ ਕਰਮ ਆ ਚੁੱਕਾ ਸੀ, ਉਸ ਨੂੰ ਕੋਈ ਮੇਟ ਨਹੀਂ ਸਕਿਆ ਤਾਂ ਭਗਤਣੀ ਨੇ ਅਰਜ਼ ਕੀਤੀ ਕਿ ਸੁਆਮੀ ਜੀ ! ਜਿਸ ਪ੍ਰਕਾਰ ਚੰਦਰਮਾ ਨੇ ਆਪਣੇ ਕੀਤੇ ਕਰਮ ਦਾ ਫਲ ਭੋਗਿਆ ਹੈ, ਇਸੇ ਤਰ੍ਹਾਂ ਹੋਰ ਵੀ ਕਿਸੇ ਨੇ ਭੋਗਿਆ ਹੈ ਜਾਂ ਨਹੀਂ ? ਤਾਂ ਭਗਤ ਜੀ ਕਹਿਣ ਲੱਗੇ ਕਿ ਹੋਰ ਸੁਣ :

**ਬਿਸ੍ਵ ਕਾ ਦੀਪਕੁ ਸ੍ਵਾਮੀ, ਤਾਚੇ ਰੇ ਸੁਆਰਥੀ;**
**ਪੰਖੀ ਰਾਇ ਗਰੁੜ, ਤਾਚੇ ਬਾਧਵਾ ॥**

(**ਤੁਮ-ਚੇ** ਦਾ ਉਚਾਰਨ ਡੈਸ਼ ਲਗਾ ਕੇ ਹੈ)

ਜੋ ਬਿਸ੍ਵ = ਸੰਸਾਰ ਕਾ = ਦਾ ਦੀਪਕੁ = ਦੀਵਾ ਭਾਵ ਸੰਸਾਰ ਨੂੰ ਚਾਨਣ ਦੇਣ ਵਾਲਾ ਸੂਰਜ ਦੇਵਤਾ ਹੈ, ਉਹ ਉਸ (ਅਰੁਣ) ਦਾ ਸ੍ਵਾਮੀ = ਮਾਲਕ ਹੈ ਤੇ ਤਾ = ਉਸ ਸੂਰਜ ਚੇ = ਦੇ ਅਭਿਮਾਨੀ ਦੇਵਤੇ ਦੇ ਰੱਥ ਨੂੰ ਚਲਾਉਣ ਵਾਲਾ ਸੂਰਜ ਦੇਵਤੇ ਦਾ ਸੁਆਰਥੀ = ਸਵੈ ਰਥਵਾਹੀ ਅਰੁਣ ਹੈ ਅਤੇ ਪੰਖੀ = ਪੰਛੀਆਂ ਦਾ ਰਾਇ = ਰਾਜਾ ਜੋ ਵਿਸ਼ਨੂੰ ਭਗਵਾਨ ਜੀ ਦਾ ਵਾਹਨ ਗਰੁੜ ਹੈ, ਉਹ ਤਾ = ਉਸ ਦਾ ਬਾਧਵਾ = ਸੰਬੰਧੀ ਭਾਵ ਵੱਡਾ ਭਰਾ ਹੈ। ਗਰੁੜ ਤੇ ਅਰੁਣ ਦੋਨੋਂ ਸਕੇ ਭਰਾ ਹਨ ਜੋ ਪਿਤਾ ਕੱਛਪ ਰਿਸ਼ੀ ਤੇ ਮਾਤਾ ਵਿਨਤਾ ਤੋਂ ਪੈਦਾ ਹੋਏ; ਪਰੰਤੂ

# ਕਰਮ ਕਰਿ; ਅਰੁਣ ਪਿੰਗੁਲਾ ਰੀ ॥੨॥

ਰੀ = ਹੇ ਇਸਤਰੀਏ ! ਐਸੇ ਬਲਵਾਨ ਸਹਾਇਕਾਂ ਵਾਲੇ ਅਰੁਣ ਨੇ ਪਿਛਲੇ ਜਨਮ ਵਿਚ ਬਾਲਕ ਅਵਸਥਾ ਵਿਚ ਟਿੱਡੇ ਦੀਆਂ ਲੱਤਾਂ ਤੋੜਨ ਵਾਲਾ ਐਸਾ ਪਾਪ ਕਰਮ ਕਰਿ = ਕੀਤਾ, ਜਿਸ ਕਾਰਨ ਅਰੁਣ ਪਿੰਗੁਲਾ = ਲੂਲਾ ਰਿਹਾ ਭਾਵ ਲੱਤਾਂ ਤੋਂ ਬਗ਼ੈਰ ਹੀ ਰਿਹਾ ॥੨॥

ਅਰਥਾਤ ਅਰੁਣ ਨੇ ਤਰੀਕੇ ਨਾਲ ਰੱਥ ਚਲਾਉਂਦਿਆਂ ਚਲਾਉਂਦਿਆਂ ਅਨੇਕਾਂ ਵਾਰ ਸੂਰਜ ਦੇ ਅਭਿਮਾਨੀ ਦੇਵਤੇ ਨੂੰ ਪ੍ਰਸੰਨ ਕਰਕੇ ਆਪਣੇ ਪਿੰਗਲਪੁਣੇ ਨੂੰ ਦੂਰ ਕਰਨ ਵਾਸਤੇ ਬੇਨਤੀ ਕੀਤੀ, ਪਰ ਸੂਰਜ ਦੇਵਤੇ ਨੇ ਜਵਾਬ ਦੇ ਦਿੱਤਾ ਕਿ ਜੋ ਕਰਮ ਪਰਾਲਬਧ ਕੋਟੀ ਵਿਚ ਆ ਗਿਆ, ਉਸ ਨੂੰ ਮੈਂ ਮਿਟਾ ਨਹੀਂ ਸਕਦਾ, ਇਸੇ ਤਰ੍ਹਾਂ ਅਰੁਣ ਦੇ ਭਰਾ ਗਰੁੜ ਨੇ ਵੀ ਵਿਸ਼ਨੂੰ ਜੀ ਨੂੰ ਪ੍ਰਸੰਨ ਕਰਕੇ ਬੇਨਤੀ ਕੀਤੀ ਕਿ ਮਹਾਰਾਜ ਜੀ ! ਆਪ ਦਇਆ ਦ੍ਰਿਸ਼ਟੀ ਕਰਕੇ ਮੇਰੇ ਵੱਡੇ ਭਰਾ ਅਰੁਣ ਦਾ ਪਿੰਗਲਪੁਣਾ ਦੂਰ ਕਰ ਦਿਓ, ਤਾਂ ਵਿਸ਼ਨੂੰ ਜੀ ਨੇ ਵੀ ਜਵਾਬ ਦੇ ਦਿੱਤਾ ਕਿ ਇਹ ਕਰਮ ਤਾਂ ਭੋਗਣਾ ਹੀ ਪਵੇਗਾ। ਇਉਂ ਹੇ ਭਗਤਣੀ ਜੀ ਪਰਾਲਬਧ ਕਰਮ ਦਾ ਫਲ ਜ਼ਰੂਰ ਭੋਗਣਾ ਪੈਂਦਾ ਹੈ। ਇਸ ਤਰ੍ਹਾਂ ਭਗਤ ਜੀ ਦੇ ਬਚਨ ਸੁਣ ਕੇ ਭਗਤਣੀ ਜੀ ਨੇ ਬੇਨਤੀ ਕੀਤੀ ਕਿ ਸੁਆਮੀ ਜੀ ! ਅਰੁਣ ਨੇ ਟਿੱਡੇ ਦੀਆਂ ਲੱਤਾਂ ਕਿਸ ਕਾਰਨ ਕਰਕੇ ਤੋੜੀਆਂ ਸਨ ? ਤਾਂ ਭਗਤ ਜੀ ਕਹਿਣ ਲੱਗੇ :

**ਸਾਖੀ—ਅਰੁਣ ਦੀ :** ਪਿਛਲੇ ਜਨਮ ਵਿਚ ਅਰੁਣ ਮਨੁੱਖਾ ਜਨਮ ਵਿਚ ਸੀ, ਇਹ ਬਚਪਨ ਵਿਚ ਚੰਚਲਤਾਈ ਵਾਲੇ ਸੁਭਾਅ ਵਾਲਾ ਸੀ, ਉਸ ਚੰਚਲਤਾਈ ਵਾਲੇ ਸੁਭਾਅ ਅਨੁਸਾਰ ਹੀ ਇਸ ਨੇ ਅੱਕ ਉੱਤੇ ਬੈਠਣ ਵਾਲੇ ਟਿੱਡੇ ਦੀਆਂ ਲੱਤਾਂ ਤੋੜ ਦਿੱਤੀਆਂ ਸਨ, ਉਹ ਕੀਤਾ ਹੋਇਆ ਕਰਮ ਇਸ ਦਾ ਪਰਾਲਬਧ ਕੋਟੀ ਵਿਚ ਆ ਗਿਆ ਜਿਸ ਕਰਕੇ ਇਹ ਪਿੰਗਲਾ ਹੋਇਆ।

ਇਕ ਸਮੇਂ ਇਸ ਦੀ ਮਾਤਾ ਵਿਨਤਾ ਨੇ ਸੰਤਾਨ ਦੀ ਪੈਦਾਇਸ਼ ਲਈ ਆਪਣੇ ਪਤੀ ਕਛਪ ਰਿਖੀ ਦੇ ਕੋਲ ਜਾ ਕੇ ਬੇਨਤੀ ਕੀਤੀ ਕਿ ਆਪ ਜੀ ਮਿਹਰ ਕਰੋ, ਜਿਸ 'ਤੇ ਘਰ ਵਿਚ ਸੰਤਾਨ ਪੈਦਾ ਹੋ ਜਾਏ, ਤਾਂ ਕਛਪ ਰਿਖੀ ਨੇ ਪ੍ਰਸੰਨ ਹੋ ਕੇ ਵਰ ਦਿੱਤਾ ਕਿ ਤੇਰੇ ਘਰ ਵਿਚ ਦੋ ਬੱਚੇ ਪੈਦਾ ਹੋਣਗੇ।

ਕੁਝ ਸਮੇਂ ਬਾਅਦ ਜਦ ਰਿਖੀ ਦੇ ਵਰ ਤੋਂ ਵਿਨਤਾ ਦੇ ਗਰਭ ਵਿੱਚੋਂ ਦੋ ਅੰਡੇ ਨਿਕਲੇ ਤਾਂ ਕਛਪ ਰਿਖੀ ਜੀ ਕਹਿਣ ਲੱਗੇ ਕਿ ਭਾਗ ਬਾਨੇ ਇਨ੍ਹਾਂ ਦੋਨੋਂ ਅੰਡਿਆਂ ਨੂੰ ਹਜ਼ਾਰ ਬਰਸ ਤੋਂ ਪਹਿਲਾਂ ਨਹੀਂ ਤੋੜਨਾ, ਤੇ ਐਸੀ ਜਗ੍ਹਾ ਸੰਭਾਲ ਕੇ ਰੱਖਣਾ ਜਿਥੇ ਇਹ ਟੁੱਟ ਨਾ ਜਾਣ, ਉਸ ਵਕਤ ਸਤਿਜੁਗ ਦਾ ਸਮਾਂ ਸੀ ਜਦੋਂ ਪੰਜ ਸੌ ਸਾਲ ਅੰਡੇ ਰੱਖਿਆਂ ਬਤੀਤ ਹੋ ਗਏ ਤਾਂ ਇਸ ਦੀ ਮਾਤਾ (ਵਨਿਤਾ) ਦੇ ਅੰਦਰ ਮੋਹ ਜਾਗ ਪਿਆ ਤੇ ਵਿਚਾਰਿਆ ਕਿ ਸਮਾਂ ਬਹੁਤ ਹੋ ਗਿਆ ਹੈ ਕਿਧਰੇ ਬੱਚੇ ਪਏ ਪਏ ਮਰ ਹੀ ਨਾ ਜਾਣ, ਇਉਂ ਸੋਚਦਿਆਂ ਨੇ ਇਕ ਅੰਡਾ ਤੋੜਿਆ ਤਾਂ ਕੀ ਵੇਖਿਆ ਕਿ ਲੱਕ ਤਕ ਉਪਰਲਾ ਹਿੱਸਾ ਸਰੀਰ ਦਾ ਸਾਰਾ ਬਣਿਆ ਹੋਇਆ ਹੈ ਪਰ ਅਜੇ ਲੱਤਾਂ ਨਹੀਂ ਬਣੀਆਂ ਬਾਕੀ ਦੇ ਹੇਠਲੇ ਅੰਗ ਅਜੇ ਬਣਨੇ ਸਨ।

ਅਰੁਣ ਨੇ ਆਪਣੀ ਮਾਤਾ ਨੂੰ ਕਿਹਾ ਕਿ ਮਾਤਾ ! ਇਹ ਤੂੰ ਚੰਗਾ ਕਰਮ ਨਹੀਂ ਕੀਤਾ ਜੋ ਮੈਨੂੰ ਪੰਜ ਸੌ ਸਾਲ ਪਹਿਲਾਂ ਹੀ ਅੰਡੇ ਨੂੰ ਤੋੜ ਕੇ ਕੱਢ ਲਿਆ ਹੈ।

ਇਹ ਬਚਨ ਸੁਣ ਕੇ ਵਨਿਤਾ ਬੜੀ ਘਬਰਾਈ ਅਤੇ ਆਪਣੇ ਸੁਆਮੀ ਕਛਪ ਰਿਖੀ ਜੀ ਕੋਲ ਜਾ ਕੇ ਬੇਨਤੀ ਕਰਨ ਲੱਗੀ ਕਿ ਸੁਆਮੀ ਜੀ ! ਮੈਂ ਆਪ ਜੀ ਦੇ ਬਚਨਾਂ ਦੀ ਉਲੰਘਣਾ ਕਰਕੇ ਅੱਜ ਇਕ ਅੰਡਾ ਤੋੜ ਲਿਆ ਹੈ ਤੇ ਉਸ ਵਿੱਚੋਂ ਪਿੰਗਲਾ ਬੱਚਾ ਨਿਕਲਿਆ ਹੈ।

ਇਹ ਸੁਣ ਕੇ ਰਿਖੀ ਜੀ ਨੇ ਕਿਹਾ ਕਿ ਹੁਣ ਕੁਝ ਨਹੀਂ ਹੋ ਸਕਦਾ, ਇਹ ਸਭ ਕਰਮਾਂ ਦੇ ਵੱਸ ਹੈ, ਹੁਣ ਇਹ ਤਾਂ ਪਿੰਗਲਾ ਹੀ ਰਹੇਗਾ, ਤੂੰ ਹੁਣ ਚਿੰਤਾ ਨਾ ਕਰ, ਪਰੰਤੂ ਦੂਸਰੇ ਅੰਡੇ ਨੂੰ ਹਜ਼ਾਰ ਬਰਸ ਤੋਂ ਪਹਿਲਾਂ ਤੋੜਨ ਦੀ ਗ਼ਲਤੀ ਨਾ ਕਰੀਂ। ਰਿਖੀ ਜੀ ਦੇ ਬਚਨ ਮੰਨ ਕੇ ਜਦ ਹਜ਼ਾਰ ਬਰਸ ਪੂਰੇ ਹੋ ਗਏ ਤਾਂ ਦੂਸਰਾ

ਅੰਡਾ ਤੋੜਿਆ ਤਾਂ ਉਸ ਵਿੱਚੋਂ ਪੂਰੇ ਅੰਗਾਂ ਦੇ ਸਮੇਤ ਗਰੁੜ ਨਾਮੀ ਪੁੱਤਰ ਪੈਦਾ ਹੋਇਆ। ਉਸ ਗਰੁੜ ਨੇ ਵਿਸ਼ਨੂੰ ਜੀ ਦੇ ਚਰਨਾਂ ਵਿਚ ਪਿੰਗਲੇਪਨ ਨੂੰ ਦੂਰ ਕਰਨ ਲਈ ਕਈ ਤਰ੍ਹਾਂ ਦੇ ਵਿਸ਼ਨੂੰ ਜੀ ਨੂੰ ਪ੍ਰਸੰਨ ਕਰਨ ਦੇ ਯਤਨ ਕੀਤੇ ਪਰ ਅਰੁਣ ਪਿੰਗਲਾ ਹੀ ਰਿਹਾ; ਜੈਸਾ ਕਿ :

**ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰ ॥** *(ਅੰਗ ੭੫੬)*

ਇਸ ਕਰਕੇ ਪਰਾਲਬਧ ਵਿਚ ਕਰਮਾਂ ਦਾ ਫਲ ਅਮਿਟ ਹੈ, ਇਉਂ ਤੂੰ ਇਹ ਗੱਲ ਚੇਤੇ ਕਰ ਲੈ ਕਿ ਕਰਮਾਂ ਦਾ ਫਲ ਸਭ ਨੂੰ ਭੋਗਣਾ ਪੈਂਦਾ ਹੈ, ਭਗਤ ਜੀ ਦੇ ਇਸ ਤਰ੍ਹਾਂ ਦੇ ਬਚਨ ਸੁਣ ਕੇ ਭਗਤਣੀ ਨੂੰ ਕੁਝ ਧੀਰਜ ਆ ਗਈ, ਪਰ ਫੇਰ ਦੁਬਾਰਾ ਬੇਨਤੀ ਕਰਨ ਲੱਗੀ ਕਿ ਸੁਆਮੀ ਜੀ ! ਹੋਰ ਵੀ ਜਿਸ ਨੇ ਕਰਮਾਂ ਦਾ ਫਲ ਭੋਗਿਆ ਹੈ, ਉਸ ਦੀ ਕਥਾ ਸੁਣਾਓ ਤਾਂ ਭਗਤ ਜੀ ਕਹਿਣ ਲੱਗੇ, ਹੋਰ ਸੁਣ :

## ਅਨਿਕ ਪਾਤਿਕ ਹਰਤਾ, ਤ੍ਰਿਭਵਣ ਨਾਥੁ ਰੀ;

ਰੀ = ਹੇ ਇਸਤਰੀਏ ! ਜੋ ਸ਼ਿਵ ਅਨਿਕ = ਅਨੇਕਾਂ ਲੋਕਾਂ ਦੇ ਪਾਤਿਕ = ਪਾਪ ਕਰਮਾਂ ਨੂੰ ਹਰਤਾ = ਨਾਸ਼ ਕਰਨ ਵਾਲਾ ਮੰਨਿਆ ਹੈ ਤੇ ਆਪਣੇ ਆਪ ਨੂੰ ਤ੍ਰਿਭਵਣ = ਤਿੰਨਾਂ ਭਵਨਾਂ ਦਾ ਨਾਥੁ = ਸੁਆਮੀ ਕਹਾਉਂਦਾ ਹੈ, ਭਾਵ ਨਾਥਾਂ ਦਾ ਨਾਥ ਕਹਾਉਂਦਾ ਹੈ। ਜੈਸਾ ਕਿ :

**ਨਾਥਾ ਨਾਥ ਸਦਾਇਦਾ ਹੋਇ ਅਨਾਥੁ ਨ ਹਰਿ ਰੰਗੁ ਮਾਣੈ।**

*(ਭਾਈ ਗੁਰਦਾਸ ਜੀ, ਵਾਰ ੧੨, ਪਉੜੀ ੯)*

ਜਦੋਂ ਬ੍ਰਹਮਾ ਨੇ ਆਪਣੀ ਪੁੱਤਰੀ ਦੇ ਸੁੰਦਰ ਰੂਪ ਨੂੰ ਵੇਖ ਕੇ ਉਸ ਵੱਲ ਪੰਜਵਾਂ ਸਿਰ ਲਾ ਕੇ ਮੰਦ ਦ੍ਰਿਸ਼ਟੀ ਨਾਲ ਵੇਖਿਆ ਸੀ, ਉਸ ਵਕਤ ਸ਼ਿਵਜੀ ਨੇ ਜਦੋਂ ਪੰਜਵਾਂ ਸਿਰ ਕੱਟਿਆ ਤਾਂ ਉਸ ਦੇ ਹੱਥਾਂ ਨੂੰ ਕਪਾਲ ਲੱਗ ਗਿਆ ਸੀ। ਉਸ ਕਪਾਲੀ ਦੀ ਹੱਤਿਆ ਲਾਹੁਣ ਵਾਸਤੇ ਸ਼ਿਵਜੀ;

## ਤੀਰਥਿ ਤੀਰਥਿ ਭ੍ਰਮਤਾ; ਲਹੈ ਨ ਪਾਰੁ ਰੀ ॥

ਰੀ = ਹੇ ਇਸਤਰੀਏ ! ਸ਼ਿਵ ਜੀ ਤੀਰਥਿ = ਤੀਰਥਾਂ ਭਾਵ ਅਠਾਹਠ ਤੀਰਥਾਂ 'ਤੇ ਭ੍ਰਮਤਾ = ਭਰਮਦਾ ਫਿਰਦਾ ਸੀ, ਪਰੰਤੂ ਕਰਮਾਂ ਦੀ ਗਤੀ ਦਾ ਪਾਰੁ = ਪਾਰਵਾਰੁ (ਭਾਵ ਪਰਲਾ ਕਿਨਾਰਾ) ਨ ਲਹੈ = ਲੈ ਸਕਿਆ **ਵਾ:** ਜਿਨ੍ਹਾਂ ਤੀਰਥਾਂ ਦਾ ਕੋਈ ਵੀ ਪਾਰੁ = ਅੰਤ ਨਹੀਂ ਲੈ ਸਕਦਾ।

## ਕਰਮ ਕਰਿ; ਕਪਾਲੁ ਮਫੀਟਸਿ ਰੀ ॥੩॥

ਰੀ = ਹੇ ਇਸਤਰੀਏ ! ਉਸ ਸ਼ਿਵਾ ਨੇ ਅਜਿਹਾ ਕਰਮ ਕਰਿ = ਕੀਤਾ ਜਿਸ ਕਰਕੇ ਉਸ ਦੇ ਹੱਥ ਉੱਤੇ ਕਪਾਲ ਰਹਿਣ ਰੂਪ ਕਲੰਕ ਮਫੀਟਸਿ = ਅਮੇਟ ਰਿਹਾ, ਭਾਵ ਉਹ ਕਪਾਲੀ ਕਪਾਲ ਮੋਚਨ ਤੀਰਥ ਉੱਤੇ ਉਤਰੀ ਪਰੰਤੂ ਉਸ ਥਾਂ ਹੱਥ ਤੇ ਕਪਾਲੀ ਦਾ ਚਿੰਨ੍ਹ ਰਿਹਾ, ਜਿਸ ਕਰਕੇ ਸ਼ਿਵਜੀ ਦਾ ਨਾਮ ਕਪਾਲੀ ਹੀ ਰਿਹਾ ਅਤੇ ਮੁੰਡੀਆਂ ਦੀ ਮਾਲਾ ਗਲ ਵਿਚ ਅਤੇ ਹੱਥਾਂ ਵਿਚ ਵੀ ਮਨੁੱਖ ਦੀ ਖੋਪਰੀ ਖਪਰ ਦੀ ਥਾਂ ਰਹਿੰਦੀ ਹੈ ॥੩॥

(***ਨੋਟ :*** ਕਈ ਪਾਠ 'ਮਫੀਟ ਸਿਰੀ' ਕਰਦੇ ਹਨ ਜੋ ਸ਼ੁੱਧ ਨਹੀਂ, ਸ਼ੁੱਧ ਪਾਠ 'ਮਫੀਟਸਿ' ਹੀ ਹੈ।)

ਇਤਨੀ ਗੱਲ ਸੁਣ ਕੇ ਭਗਤਣੀ ਜੀ ਕਹਿਣ ਲੱਗੀ ਕਿ ਸੁਆਮੀ ਜੀ, ਸ਼ਿਵਾ ਨੇ ਅਜਿਹਾ ਕਿਹੜਾ ਕਰਮ ਕੀਤਾ ਜਿਸ ਕਾਰਨ ਉਸ ਦੇ ਹੱਥ ਉੱਤੋਂ ਕਪਾਲੀ ਦਾ ਚਿੰਨ੍ਹ ਨਹੀਂ ਉਤਰਿਆ ?

**ਸਾਖੀ—ਬ੍ਰਹਮਾ ਤੇ ਸ਼ਿਵ ਜੀ ਦੀ :** ਇਕ ਦਿਨ ਮਹਾਂਦੇਵ ਭਿਆਨਕ ਰੂਪ ਧਾਰ ਕੇ ਪਾਰਬਤੀ ਨਾਲ ਚੇਸ਼ਟਾ ਕਰ ਰਿਹਾ ਸੀ। ਉਸ ਵੇਲੇ ਇੰਦਰ ਨੇ ਆ ਕੇ ਨਫ਼ਰਤ ਕੀਤੀ ਤੇ ਕਹਿਣ ਲੱਗਾ ਕਿ ਮਹਾਂਦੇਵ ਤੂੰ ਇਤਨਾ ਵੱਡਾ ਦੇਵਤਾ ਹੋ ਕੇ ਇਹ ਕੀ ਕਰ ਰਿਹਾ ਹੈਂ। ਉਸੇ ਵੇਲੇ ਸ਼ਿਵਜੀ ਕ੍ਰੋਧਿਤ ਹੋ ਕੇ ਇੰਦਰ ਦੇ ਪਿੱਛੇ

ਦੌੜਿਆ, ਜਦੋਂ ਮਹਾਂਦੇਵ ਦੌੜਿਆ ਤਾਂ ਇੰਦਰ ਦੌੜ ਕੇ ਆਪਣੀ ਰੱਖਿਆ ਲਈ ਬ੍ਰਹਮਾ ਦੀ ਸ਼ਰਨ ਵਿਚ ਚਲਾ ਗਿਆ, ਜਦੋਂ ਮਹਾਂਦੇਵ ਪਹੁੰਚਿਆ ਤਾਂ ਬ੍ਰਹਮਾ ਕਹਿਣ ਲੱਗਾ ਕਿ ਮਹਾਂਦੇਵ ਜੀ ਸ਼ਾਂਤ ਹੋਵੋ, ਮਹਾਂਦੇਵ ਬ੍ਰਹਮਾ ਦੇ ਕਹਿਣ ਤੋਂ ਵਾਪਸ ਮੁੜ ਗਿਆ ਪਰ ਸ਼ਿਵਜੀ ਦੇ ਅੰਦਰ ਇਹ ਤਿੱਖਾ ਪੁਣਾ ਸੀ ਕਿ ਬ੍ਰਹਮਾ ਨੇ ਮੈਨੂੰ ਕਿਉਂ ਰੋਕਿਆ ਮੈਂ ਇੰਦਰ ਨੂੰ ਮਾਰਨ ਲੱਗਾ ਸੀ, ਉਸ ਵਕਤ ਸੁੰਧ ਤੇ ਬਸੁੰਧ ਦੋ ਦੈਂਤਾਂ ਨੇ ਘੋਰ ਤਪੱਸਿਆ ਕਰ ਕੇ ਬ੍ਰਹਮਾ ਨੂੰ ਪ੍ਰਸੰਨ ਕਰ ਕੇ ਵਰ ਮੰਗਿਆ ਕਿ ਸਾਨੂੰ ਕੋਈ ਮਾਰ ਨਾ ਸਕੇ ਤਾਂ ਬ੍ਰਹਮਾ ਨੇ ਉਨ੍ਹਾਂ ਨੂੰ ਵਰ ਦਿੱਤਾ ਕਿ ਤੁਸੀਂ ਕਿਸੇ ਕੋਲੋਂ ਵੀ ਮਾਰੇ ਨਹੀਂ ਜਾਵੋਗੇ, ਅਗਰ ਤੁਸੀਂ ਆਪਸ ਵਿਚ ਜੰਗ ਕਰੋਗੇ ਉਦੋਂ ਤੁਸੀਂ ਮਰੋਗੇ, ਐਵੇਂ ਤੁਹਾਨੂੰ ਕੋਈ ਵੀ ਮਾਰ ਨਹੀਂ ਸਕੇਗਾ, ਬ੍ਰਹਮਾ ਤੋਂ ਵਰ ਪ੍ਰਾਪਤ ਕਰ ਕੇ ਦੋਵੇਂ ਦੈਂਤਾਂ ਨੇ ਵੱਡੇ-ਵੱਡੇ ਰਾਜਿਆਂ ਨੂੰ ਜਿੱਤ ਕੇ ਆਪਣੇ ਵੱਸ ਵਿਚ ਕਰ ਲਿਆ, ਫੇਰ ਇਹ ਦੇਵਤਿਆਂ ਨੂੰ ਦੁਖ ਦੇਣ ਲੱਗ ਪਏ, ਜਦੋਂ ਦੇਵਤਿਆਂ ਨੂੰ ਦੁਖ ਦੇਣ ਲੱਗੇ ਤਾਂ ਦੇਵਤਿਆਂ ਨੇ ਤੰਗ ਹੋ ਕੇ ਵਿਸ਼ਨੂੰ ਜੀ ਅੱਗੇ ਬੇਨਤੀ ਕੀਤੀ ਕਿ ਤੁਸੀਂ ਸਾਡੀ ਰੱਖਿਆ ਕਰੋ ਤਾਂ ਵਿਸ਼ਨੂੰ ਨੇ ਬ੍ਰਹਮਾ ਨੂੰ ਕਿਹਾ ਕਿ ਬ੍ਰਹਮਾ ਜੀ ਜੋ ਤੁਸੀਂ ਇਨ੍ਹਾਂ ਨੂੰ ਵਰ ਦਿੱਤਾ ਹੈ, ਜਿਸ ਕਰਕੇ ਇਹ ਜਿੱਤੇ ਨਹੀਂ ਜਾਂਦੇ, ਹੁਣ ਤੁਸੀਂ ਹੀ ਕੋਈ ਉਨ੍ਹਾਂ ਨੂੰ ਮਾਰਨ ਦਾ ਉਪਾਅ ਕਰੋ। ਤਾਂ ਬ੍ਰਹਮਾ ਨੇ ਇਨ੍ਹਾਂ ਦੋਵੇਂ ਭਰਾਵਾਂ ਨੂੰ ਮਾਰਨ ਵਾਸਤੇ ਦੈਵੀ ਸ਼ਕਤੀ ਨਾਲ ਇਕ ਸੁੰਦਰ ਸੋਲ੍ਹਾਂ ਸ਼ਿੰਗਾਰਾਂ ਦੇ ਸਮੇਤ ਸੁਰਸਤੀ (ਤਿਲੋਤਮਾ) ਨਾਮੀ ਲੜਕੀ ਦੀ ਰਚਨਾ ਕੀਤੀ, ਮਾਨੋ ਸਾਰੀ ਦੁਨੀਆਂ ਦੀਆਂ ਇਸਤਰੀਆਂ ਦੀ ਸੁੰਦਰਤਾ ਖਿੱਚ ਕੇ ਉਸ ਵਿਚ ਪਾ ਕੇ ਸੁੰਧ ਬਸੁੰਧ ਦੇ ਕੋਲ ਉਨ੍ਹਾਂ ਨੂੰ ਮਾਰਨ ਵਾਸਤੇ ਭੇਜੀ, ਜਦੋਂ ਸੁੰਧ ਬਸੁੰਧ ਦੇ ਬਾਗ਼ ਵਿਚ ਪਹੁੰਚੀ ਤਾਂ ਉਹ ਪੁੱਛਣ ਲੱਗੇ ਕਿ ਤੂੰ ਕੌਣ ਹੈਂ ਤੇ ਸਾਡੇ ਬਾਗ਼ ਵਿਚ ਕਿਉਂ ਵਿਚਰ ਰਹੀ ਹੈਂ ? ਤਾਂ ਸੁਰਸਤੀ (ਤਿਲੋਤਮਾ[੧]) ਕਹਿਣ ਲੱਗੀ ਕਿ ਮੈਂ ਇਕ ਬਲੀ ਵਰ ਦੀ ਤਲਾਸ਼ ਵਿਚ ਹਾਂ ਤਾਂ ਦੋਵੇਂ ਭਰਾ ਕਹਿਣ ਲੱਗੇ ਕਿ ਤੂੰ ਸਾਡੇ ਵਿੱਚੋਂ ਦੱਸ ਕਿਸ ਨੂੰ ਵਰਨਾ ਹੈ ਤਾਂ ਇਹ ਕਹਿਣ ਲੱਗੀ ਜੋ ਤੁਹਾਡੇ ਵਿੱਚੋਂ ਬਲੀ ਹੋਵੇਗਾ। ਮੈਂ ਉਸੇ ਨੂੰ ਵਰ ਲਵਾਂਗੀ, ਦੋਵੇਂ ਜੰਗ ਕਰ ਕੇ ਆਪਸ ਵਿਚ ਸਾਂਝੇ ਵਾਰ ਨਾਲ ਮਰ ਗਏ ਸੀ। ਉਨ੍ਹਾਂ ਨੂੰ ਮਾਰ ਕੇ ਇਹ ਬ੍ਰਹਮਾ ਜੀ ਦੇ ਬਣਾਉਣੇ ਕਰਕੇ ਬ੍ਰਹਮਾ ਨੂੰ ਪਿਤਾ ਸਮਝ ਕੇ ਉਸ ਕੋਲ ਆਈ ਤਾਂ ਉਸ ਵਕਤ ਬ੍ਰਹਮ ਲੋਕ ਵਿਚ ਦੇਵਤਿਆਂ ਦੀ ਸਭਾ ਵਿਚ ਬ੍ਰਹਮਾ ਜੀ ਕਥਾ ਕਰ ਰਹੇ ਸਨ। ਕਥਾ ਕਰਦਿਆਂ-ਕਰਦਿਆਂ ਇਸਤਰੀ ਦੇ ਸੋਲ੍ਹਾਂ ਸ਼ਿੰਗਾਰਾਂ ਦਾ ਜ਼ਿਕਰ ਚੱਲ ਪਿਆ। ਜਦੋਂ ਸੋਲ੍ਹਾਂ ਸ਼ਿੰਗਾਰਾਂ ਦਾ ਵਿਸਥਾਰ ਕਰ ਚੁੱਕੇ ਤਾਂ ਮਨ ਵਿਚ ਸੰਕਲਪ ਪੈਦਾ ਹੋਇਆ ਕਿ ਮੇਰੀ ਸਭਾ ਵਿਚ ਐਸੇ ਸੋਲ੍ਹਾਂ ਸ਼ਿੰਗਾਰਾਂ ਵਾਲਾ ਵੀ ਕੋਈ ਸਰੀਰ ਬੈਠਾ ਹੈ ਤਾਂ ਇਸ ਨੇ ਸੰਕਲਪ ਅਨੁਸਾਰ ਜਦ ਆਪਣੀ ਸਭਾ ਵਿਚ ਬੈਠੇ ਸਾਰੇ ਸਰੀਰਾਂ 'ਤੇ ਨਜ਼ਰ ਮਾਰੀ ਤਾਂ ਉਸ ਵੇਲੇ ਇਸ ਨੇ ਆਪਣੀ ਲੜਕੀ ਦੇ ਸਰੀਰ ਉੱਤੇ ਸੋਲ੍ਹਾਂ ਸ਼ਿੰਗਾਰ ਦੇਖੇ; ਜੈਸਾ ਕਿ :

**ਤਿੰਨ ਕਾਲੇ ਦੋਇ ਉੱਜਲੇ ਪਤਲੇ ਪੰਜ ਪ੍ਰਕਾਰ।**
**ਜੁਗ ਕਠਨ, ਚਹੁੰ ਪੁਸ਼ਟ ਹੈਂ, ਯੇ ਸੋਲਹ ਸ਼ਿੰਗਾਰ।** *(ਛੱਤੀਸ ਗਿਆਨ)*

ਸੋਲ੍ਹਾਂ ਸ਼ਿੰਗਾਰ ਈਸ਼ਵਰ ਦੀ ਕਿਰਪਾ ਨਾਲ ਅਕਿਰਤਮ ਹੀ ਪੁੰਨੀ ਸਰੀਰ ਉੱਤੇ ਹੁੰਦੇ ਹਨ, ਜਦੋਂ ਬ੍ਰਹਮਾ ਆਪਣੀ ਲੜਕੀ ਦੇ ਸੁੰਦਰ ਸਰੂਪ ਨੂੰ ਵੇਖ ਕੇ ਬ੍ਰਹਮਾ ਦਾ ਮਨ ਚਲਾਏਮਾਨ ਹੋ ਗਿਆ; ਜੈਸਾ ਕਿ :

**ਬੇਦ ਪਠੇ ਚਤੁਰਾਨਨ ਜੂ ਰਤ ਕੇ ਹਿਤ ਸੌਂ ਦੁਹਤਾ ਪ੍ਰਤਿ ਧਾਯੋ।**

ਜਦੋਂ ਉਸ ਦੀ ਲੜਕੀ ਨੇ ਆਪਣੇ ਪਿਤਾ ਦੀ ਨਜ਼ਰ ਬਦਲੀ ਵੇਖੀ ਤਾਂ ਆਪਣੇ ਧਰਮ ਨੂੰ ਬਚਾਉਣ ਵਾਸਤੇ ਦੂਸਰੇ ਪਾਸੇ ਹੋਈ ਤਾਂ ਇਸ ਨੇ ਗ਼ੈਬੀ ਸ਼ਕਤੀ ਦਆਰਾ ਦੂਸਰਾ ਮੂੰਹ ਲਗਾ ਲਿਆ, ਜਦੋਂ ਪਿਛਲੇ

---

੧. ਕਈ ਇਸ ਦਾ ਨਾਮ 'ਤਿਲੋਤਮਾ' ਵੀ ਆਖਦੇ ਹਨ, ਪਰੰਤੂ ਭਾਈ ਗੁਰਦਾਸ ਜੀ ਨੇ 'ਸੁਰਸਤੀ' ਲਿਖਿਆ ਹੈ; ਜੈਸਾ ਕਿ :
**ਚਾਰੇ ਬੇਦ ਬਖਾਣਦਾ ਚਤਰ ਮੁਖੀ ਹੋਇ ਖਰਾ ਸਿਆਣਾ।**
**ਲੋਕਾਂ ਨੂੰ ਸਮਝਾਇਦਾ ਵੇਖ ਸੁਰਸਤੀ ਰੂਪ ਲੋਭਾਣਾ।** *(ਵਾਰ ੧੨, ਪਉੜੀ ੭)*

ਪਾਸੇ ਹੋਈ ਤਾਂ ਉਸ ਨੇ ਤੀਸਰਾ ਮੂੰਹ ਲਗਾ ਲਿਆ, ਜਦੋਂ ਚੌਥੇ ਪਾਸੇ ਹੋਈ ਤਾਂ ਬ੍ਰਹਮਾ ਨੇ ਚੌਥਾ ਸਿਰ ਲਾ ਲਿਆ, ਫੇਰ ਤਿਲੋਤਮਾ (ਸੁਰਸਤੀ) ਆਪਣੇ ਧਰਮ ਨੂੰ ਬਚਾਉਣ ਲਈ ਉਪਰ ਅਕਾਸ਼ ਵੱਲ ਨੂੰ ਉੱਡੀ, ਜਦੋਂ ਉੱਡੀ ਤਾਂ ਇਸ ਨੇ ਸਿਰ ਦੇ ਉਪਰ ਪੰਜਵਾਂ ਮੂੰਹ ਲਗਾ ਲਿਆ, ਜਦੋਂ ਬ੍ਰਹਮਾ ਨੇ ਉਸ ਦੇ ਪਕੜਨ ਦਾ ਯਤਨ ਕੀਤਾ ਤਾਂ ਕੋਲ ਬੈਠੇ ਸ਼ਿਵਜੀ ਨੇ ਕ੍ਰੋਧਿਤ ਹੋ ਕੇ ਕਿਹਾ ਤੂੰ ਇਹ ਕੀ ਕਰ ਰਿਹਾ ਹੈਂ, ਬ੍ਰਹਮਾ ਦਾ ਤ੍ਰਿਸ਼ੂਲ ਨਾਲ ਪੰਜਵਾਂ ਸਿਰ ਕੱਟ ਦਿੱਤਾ; ਜੈਸਾ ਕਿ :

**ਸ਼ਿਵ ਸੀਸ ਬਰੰਚ ਕੇ ਕਾਟ ਬਿਗਾਏ।**

ਬ੍ਰਹਮਾ ਬ੍ਰਾਹਮਣ ਸੀ, ਉਸ ਦੇ ਸਿਰ ਕੱਟਣ ਕਰਕੇ ਬ੍ਰਹਮ ਹੱਤਿਆ ਦੇ ਪਾਪ ਕਰਕੇ ਸ਼ਿਵਾ ਦੇ ਹੱਥ ਨਾਲ ਉਹ ਕਪਾਲੀ ਭਾਵ ਬ੍ਰਹਮਾ ਦਾ ਪੰਜਵਾਂ ਸਿਰ ਲੱਗ ਗਿਆ, ਕਪਾਲੀ ਇਸ ਕਰਕੇ ਲੱਗੀ ਕਿਉਂਕਿ ਉਸ ਵਕਤ ਸ਼ਿਵਾ ਦਾ ਮਨ ਵੀ ਵਿਕਾਰੀ ਹੋ ਗਿਆ ਸੀ।

**ਦੂਸਰਾ ਕਾਰਨ :** ਇਹ ਵੀ ਦੱਸਦੇ ਹਨ ਕਿ ਜਦੋਂ ਬ੍ਰਹਮਾ ਨੇ ਆਪਣਾ ਮਨੋਰਥ ਪੂਰਾ ਨਾ ਹੁੰਦਾ ਜਾਣਿਆ ਤਾਂ ਕ੍ਰੋਧਿਤ ਹੋ ਕੇ ਉਸ ਨੇ ਸ਼ਿਵਾ ਨੂੰ ਸਰਾਪ ਦਿੱਤਾ ਕਿ ਹੇ ਸ਼ਿਵ ! ਇਹ ਕਪਾਲੀ ਤੇਰੇ ਹੱਥ ਉੱਤੇ ਹੀ ਚਿੰਮੜੀ ਰਹੇਗੀ।

**ਤੀਸਰਾ ਕਾਰਨ :** ਇਹ ਵੀ ਦੱਸਦੇ ਹਨ ਕਿ ਜਿਸ ਵਕਤ ਸ਼ਿਵਾ ਨੇ ਬ੍ਰਹਮਾ ਦਾ ਆਪਣੇ ਤ੍ਰਿਸ਼ੂਲ ਨਾਲ ਪੰਜਵਾਂ ਸਿਰ ਕੱਟਿਆ ਤਾਂ ਸ਼ਿਵਾ ਦਾ ਮਨ ਵੀ ਸੁਰਸਤੀ ਉੱਤੇ ਮੋਹਿਤ ਹੋ ਗਿਆ ਸੀ, ਜਿਸ ਕਰਕੇ ਉਸ ਦੇ ਆਪਣੇ ਹੱਥ ਉੱਤੇ ਕਪਾਲੀ ਲੱਗ ਗਈ, ਇਸ ਨੂੰ ਲਾਹੁਣ ਵਾਸਤੇ ਮਹਾਂਦੇਵ ਨੇ ਬੜੀ ਕੋਸ਼ਿਸ਼ ਕੀਤੀ, ਤੀਰਥਾਂ ਉੱਤੇ ਵੀ ਬਹੁਤ ਫਿਰਿਆ। ਜਦੋਂ ਮਹਾਂਦੇਵ ਫਿਰਦਾ ਫਿਰਦਾ ਕਪਾਲ ਮੋਚਨ ਵਾਲੀ ਜਗ੍ਹਾ ਤੋਂ ਕੁਝ ਕੁ ਦੂਰੀ ਉੱਤੇ ਪਹੁੰਚਿਆ ਤਾਂ ਉਥੇ ਰਾਤ ਠਹਿਰਿਆ। ਮਨ ਵਿਚ ਸੀ ਕਿ ਇਹ ਕਪਾਲੀ ਕਿਵੇਂ ਛੁੱਟੇ, ਇਸ ਦੀ ਕਲਪਨਾ ਦੂਰ ਕਰਨ ਵਾਸਤੇ ਪਰਮੇਸ਼ਰ ਨੇ ਆਪਣੀ ਮਾਇਆਵੀ ਸ਼ਕਤੀ ਦੁਆਰਾ ਇਹ ਚਮਤਕਾਰ ਵਿਖਾਇਆ ਕਿ ਇਕ ਬ੍ਰਾਹਮਣ ਦੇ ਕੋਲ ਗਊ ਰੱਖੀ ਹੋਈ ਸੀ, ਜਦੋਂ ਉਸ ਦਾ ਵੱਛਾ ਦੋ-ਤਿੰਨ ਸਾਲ ਦਾ ਹੋਇਆ ਤਾਂ ਬ੍ਰਾਹਮਣ ਨੇ ਵਿਚਾਰਿਆ ਕਿ ਇਸ ਨੂੰ ਖੱਸੀ ਕਰਕੇ ਬੈਲ ਬਣਾ ਲਵਾਂ, ਪਰ ਜਦੋਂ ਇਹ ਗੱਲ ਵੱਛੇ ਦੇ ਕੰਨੀ ਪਈ ਕਿ ਕਲ੍ਹ ਨੂੰ ਮੈਨੂੰ ਇਸ ਨੇ ਖੱਸੀ ਕਰ ਦੇਣਾ ਹੈ, ਜਿਸ ਕਾਰਨ ਮੈਂ ਬੜਾ ਦੁਖ ਪਾਵਾਂਗਾ, ਰਾਤ ਦੇ ਵਕਤ ਇਹ ਸਾਰੀ ਗੱਲ ਉਸ ਵੱਛੇ ਨੇ ਆਪਣੀ ਮਾਤਾ (ਗਊ) ਨੂੰ ਦੱਸੀ ਤੇ ਕਹਿਣ ਲੱਗਾ ਕਿ ਮੈਂ ਇਸ ਬ੍ਰਾਹਮਣ ਨੂੰ ਸਵੇਰੇ ਮਾਰ ਦੇਣਾ ਹੈ ਤਾਂ ਇਸ ਦੀ ਮਾਤਾ ਕਹਿਣ ਲੱਗੀ ਕਿ ਪੁੱਤਰ ਤੈਨੂੰ ਬ੍ਰਹਮ ਹੱਤਿਆ ਦਾ ਪਾਪ ਲੱਗੇਗਾ ਤਾਂ ਅੱਗੋਂ ਵੱਛਾ ਕਹਿਣ ਲੱਗਾ ਕਿ ਬ੍ਰਹਮ ਹੱਤਿਆ ਦੀ ਨਵਿਰਤੀ ਦਾ ਯਤਨ ਮੇਰੇ ਕੋਲ ਹੈ, ਇਥੋਂ ਥੋੜੀ ਦੂਰ 'ਤੇ ਇਕ ਤੀਰਥ ਹੈ, ਉਸ ਵਿਚ ਇਸ਼ਨਾਨ ਕਰਕੇ ਬ੍ਰਹਮ ਹੱਤਿਆ ਦਾ ਪਾਪ ਦੂਰ ਹੋ ਜਾਂਦਾ ਹੈ (ਇਹ ਸਾਰੀ ਵਾਰਤਾ ਸ਼ਿਵਜੀ ਨੇ ਰਾਤ ਨੂੰ ਸੁਣੀ)। ਸਵੇਰੇ ਵੱਛੇ ਨੇ ਬ੍ਰਾਹਮਣ ਨੂੰ ਢੁੱਡ ਮਾਰ ਕੇ ਮਾਰ ਦਿੱਤਾ, ਉਸ ਵੇਲੇ ਬ੍ਰਹਮ ਹੱਤਿਆ ਦੇ ਦੋਸ਼ ਕਰਕੇ ਵੱਛੇ ਦਾ ਰੰਗ ਕਾਲਾ ਹੋ ਗਿਆ, ਉਸ ਬ੍ਰਹਮ ਹੱਤਿਆ ਦੇ ਦੋਸ਼ ਦੀ ਨਵਿਰਤੀ ਲਈ ਕਪਾਲ ਮੋਚਨ ਵਾਲੀ ਜਗ੍ਹਾ ਜਿਥੇ ਪਹਿਲਾਂ ਇਕ ਕੱਚਾ ਟੋਆ ਸੀ, ਉਥੇ ਪਹੁੰਚਿਆ ਤੇ ਸ਼ਿਵ ਜੀ ਵੀ ਉਸ ਦੇ ਪਿੱਛੇ ਹੀ ਤੁਰ ਪਿਆ, ਜਦੋਂ ਵੱਛੇ ਨੇ ਉਸ ਕੱਚੇ ਟੋਏ ਵਿਚ ਇਸ਼ਨਾਨ ਕੀਤਾ ਉਸ ਦਾ ਰੰਗ ਚਿੱਟਾ ਹੋ ਗਿਆ। ਸ਼ਿਵਜੀ ਨੇ ਵੀ ਇਸ ਖ਼ਿਆਲ ਨੂੰ ਲੈ ਕੇ ਕਿ ਮੇਰੀ ਕਪਾਲੀ ਲਹਿ ਜਾਵੇਗੀ। ਉਸ ਟੋਏ ਵਿਚ ਇਸ਼ਨਾਨ ਕੀਤਾ ਤਾਂ ਜੋ ਬ੍ਰਹਮਾ ਦਾ ਪੰਜਵਾਂ ਸਿਰ ਹੱਥ 'ਤੇ ਭਾਵ ਕਪਾਲੀ ਲੱਗੀ ਹੋਈ ਸੀ, ਉਹ ਉਤਰ ਗਈ ਪਰੰਤੂ ਕਪਾਲੀ ਦਾ ਚਿੰਨ੍ਹ ਨਾ ਦੂਰ ਹੋਇਆ, ਉਹ ਉਸੇ ਤਰ੍ਹਾਂ ਸ਼ਿਵਜੀ ਦੇ ਹੱਥ 'ਤੇ ਬਣਿਆ ਰਿਹਾ। ਸ਼ਿਵਜੀ ਦੇ ਹੱਥ ਤੋਂ ਕਪਾਲੀ ਦੇ ਮੋਚਨ = ਉਤਰਨ ਕਰਕੇ ਉਸ ਤੀਰਥ ਦਾ ਨਾਮ ਕਪਾਲ ਮੋਚਨ ਪ੍ਰਸਿੱਧ ਹੋ ਗਿਆ ਤੇ ਉਥੋਂ ਹੀ ਸ਼ਿਵਜੀ ਦਾ ਨਾਮ ਵੀ ਕਪਾਲੀ ਵਾਲਾ ਪਿਆ। (ਕਪਾਲ ਮੋਚਨ ਜਗਾਧਰੀ ਸ਼ਟੇਸ਼ਨ ਤੋਂ ੧੪ ਮੀਲ ਦੀ ਦੂਰੀ 'ਤੇ ਹੈ ਤੇ ਕਪਾਲ ਮੋਚਨ ਦੇ ਤੀਰਥ 'ਤੇ ਇਕ ਪਾਸੇ ਕਾਲੇ ਰੰਗ ਵਾਲੇ ਵੱਛੇ ਦੀ ਮੂਰਤੀ ਹੈ ਤੇ ਦੂਸਰੇ ਪਾਸੇ ਚਿੱਟੇ ਰੰਗ ਵਾਲੇ ਵੱਛੇ ਦੀ ਮੂਰਤੀ ਹੈ।)

ਇਉਂ ਭਾਗਾਂ ਵਾਲੀਏ ਜੋ ਸ਼ਿਵਜੀ ਦੇ ਹੱਥ 'ਤੇ ਕਪਾਲੀ ਦਾ ਚਿੰਨ੍ਹ ਲੱਗਿਆ ਸੀ, ਉਹ ਅਮਿੱਟ ਰਿਹਾ। ਤਾਂ ਭਗਤਣੀ ਜੀ ਕਹਿਣ ਲੱਗੀ ਕਿ ਹੇ ਸੁਆਮੀ ਜੀ! ਕਿਸੇ ਹੋਰ ਨੇ ਵੀ ਉਪਰੋਕਤ ਸਰਬੱਗਾਂ ਦੀ ਤਰ੍ਹਾਂ ਕਰਮਾਂ ਦਾ ਫਲ ਭੋਗਿਆ ਹੈ ਤਾਂ ਭਗਤ ਜੀ ਕਹਿਣ ਲੱਗੇ; ਹੋਰ ਸੁਣ :

**ਅੰਮ੍ਰਿਤ ਸਸੀਅ ਧੇਨ ਲਛਿਮੀ; ਕਲਪਤਰ ਸਿਖਰਿ ਸੁਨਾਗਰ ਨਦੀ ਚੇ ਨਾਥੰ ॥**

ਜਿਸ ਸਮੁੰਦਰ ਵਿੱਚੋਂ ਅੰਮ੍ਰਿਤ, ਸਸੀਅ = ਚੰਦਰਮਾ, ਧੇਨ = ਕਾਮਧੇਨ ਗਊ, ਲਛਿਮੀ = ਵਿਸ਼ਨੂੰ ਭਗਵਾਨ ਦੀ ਪਤਨੀ ਲੱਛਮੀ, ਕਲਪਤਰ = ਰਿਖੀਆਂ ਦੀ ਕਾਮਨਾ ਪੂਰੀ ਕਰਨ ਵਾਲਾ ਕਲਪਤਰ ਬ੍ਰਿਛ, ਸਿਖਰਿ = ਉੱਚ ਸ੍ਰਵਾ **ਵਾ:** ਸਤ ਮੂੰਹਾਂ ਵਾਲਾ ਘੋੜਾ (ਜੋ ਸੂਰਜ ਦੇ ਅਭਿਮਾਨੀ ਦੇਵਤੇ ਨੂੰ ਜੋੜਿਆ ਹੋਇਆ ਹੈ), ਸੁਨਾਗਰ = ਸਿਆਣਾ ਧਨੰਤਰ ਵੈਦ **ਵਾ:** ਸੁਨਾਗਰ = ਐਰਾਵਤ ਹਾਥੀ (ਜੋ ਇੰਦਰ ਦੇਵਤੇ ਦਾ ਅਸਵਾਰੀ ਕਰਨ ਵਾਲਾ ਹੈ) ਇਤਆਦਿਕ ਭਾਵੇਂ ਚੌਦਾਂ ਰਤਨ ਨਦੀਆਂ ਚੇ = ਦੇ ਨਾਥੰ = ਮਾਲਕ ਸਮੁੰਦਰ ਵਿੱਚੋਂ ਨਿਕਲੇ ਹਨ। ਪਰੰਤੂ

**ਕਰਮ ਕਰਿ; ਖਾਰੁ ਮਫੀਟਸਿ ਰੀ ॥੪॥**

ਰੀ = ਹੇ ਇਸਤਰੀਏ! ਉਸ ਸਮੁੰਦਰ ਦੇ ਅਧਿਅੱਖ ਦੇਵਤੇ ਨੇ ਮਾਣ ਕਰਕੇ ਕਰਮ ਅਜਿਹਾ ਕੀਤਾ, ਜਿਸ ਕਾਰਨ ਉਸ ਦਾ ਖਾਰੁ = ਖਾਰਾਪਣ ਮਫੀਟਸਿ = ਅਮੇਟ ਰਿਹਾ ਭਾਵ ਆਪਣੇ ਖਾਰੇਪੁਣੇ ਨੂੰ ਗਵਾ ਨਾ ਸਕਿਆ ॥੪॥

ਭਗਤਣੀ ਜੀ ਕਹਿਣ ਲੱਗੇ ਕਿ ਹੇ ਸੁਆਮੀ ਜੀ! ਐਸਾ ਸਮੁੰਦਰ ਨੇ ਕੀ ਕਰਮ ਕੀਤਾ ਜਿਸ ਕਰਕੇ ਉਸ ਨੂੰ ਉਸ ਦਾ ਫਲ ਭੋਗਣਾ ਪਿਆ ਅਤੇ ਅਨੇਕਾਂ ਯਤਨਾਂ ਦੇ ਕੀਤਿਆਂ ਵੀ ਉਸ ਦਾ ਖਾਰਾਪਨ ਦੂਰ ਨਾ ਹੋਇਆ ? ਤਾਂ ਭਗਤ ਜੀ ਕਹਿਣ ਲੱਗੇ :

ਕੁਝ ਰਿਸ਼ੀ ਮੁਨੀ ਸਮੁੰਦਰ ਦੇ ਕਿਨਾਰੇ ਝੌਂਪੜੀਆਂ ਬਣਾ ਕੇ ਰਹਿ ਰਹੇ ਸਨ, ਉਨ੍ਹਾਂ ਨੇ ਆਪਸ ਵਿਚ ਮਿਲ ਕੇ ਯੱਗ ਕਰਨ ਦੀ ਵਿਚਾਰ ਕੀਤੀ। ਯੱਗ ਦੀ ਸੰਪੂਰਨਤਾ ਲਈ ਦੇਵਤੇ ਬੁਲਾਏ ਗਏ ਅਤੇ ਕਾਮਧੇਨ ਗਊ ਵੀ ਮੰਗਵਾਉਣਾ ਕੀਤੀ। ਸਾਰਿਆਂ ਨੂੰ ਵੱਖੋ-ਵੱਖਰੇ ਕਾਰਜਾਂ ਦੀ ਜ਼ਿੰਮੇਵਾਰੀ ਸੰਭਾਲ ਦਿੱਤੀ। ਸਭ ਨੇ ਵੱਖੋ-ਵੱਖਰੀ ਜ਼ਿੰਮੇਵਾਰੀ ਸੰਭਾਲੀ। ਰਿਖੀ ਜਨ ਸਮੁੰਦਰ ਦੇ ਅਧਿਅੱਖ ਦੇਵਤੇ ਨੂੰ ਕਹਿਣ ਲੱਗੇ ਕਿ ਤੂੰ ਯੱਗ ਲਈ ਜਲ ਭਰਨ ਦੀ ਸੇਵਾ ਕਰ, ਤਾਂ ਸਮੁੰਦਰ ਦੇ ਅਧਿਅੱਖ ਦੇਵਤੇ ਨੇ ਹੰਕਾਰ ਵਿਚ ਬਚਨ ਕਹੇ ਕਿ ਮੈਂ ਸਾਰੀਆਂ ਨਦੀਆਂ ਦਾ ਮਾਲਕ ਹਾਂ ਤੇ ਤੁਸੀਂ ਮੰਗ ਕੇ ਭਿਖਸ਼ਾ ਦਾ ਭੋਜਨ ਖਾਣ ਵਾਲੇ, ਮੈਥੋਂ ਇਹ ਨੌਕਰਾਂ ਵਾਂਗ ਪਾਣੀ ਭਰਨ ਦਾ ਕਾਰਜ ਕਰਾ ਰਹੇ ਹੋ।

ਇਸ ਪ੍ਰਕਾਰ ਹੰਗਤਾ ਦੇ ਸਹਿਤ ਹੋਰ ਵੀ ਬਹੁਤ ਸਾਰੇ ਰਿਸ਼ੀਆਂ ਮੁਨੀਆਂ ਨੂੰ ਅਪਮਾਨ ਜਨਕ ਸ਼ਬਦ ਕਹੇ, ਉਨ੍ਹਾਂ ਵਿੱਚੋਂ ਕੁਝ ਸ਼ਾਂਤ ਸੁਭਾਅ ਵਾਲੇ ਮਹਾਤਮਾ ਤਾਂ ਚੁੱਪ ਕਰ ਗਏ, ਪਰੰਤੂ ਕੁਝ ਤੇਜ ਸੁਭਾਅ ਵਾਲੇ ਬੋਲਣ ਲੱਗੇ, ਪਰ ਸ਼ਾਂਤ ਸੁਭਾਅ ਵਾਲੇ ਮਹਾਤਮਾ ਨੇ ਤੇਜ ਸੁਭਾਅ ਵਾਲੇ ਸੰਤਾਂ ਨੂੰ ਰੋਕ ਦਿੱਤਾ ਕਿ ਯੱਗ ਦੇ ਕਾਰਜ ਵਿਚ ਝਗੜਾ ਕਰਨਾ ਚੰਗਾ ਨਹੀਂ।

ਉਸ ਵਕਤ ਤਮੋਗੁਣੀ ਸੁਭਾਅ ਵਾਲੇ ਮਹਾਤਮਾ ਰੁਕ ਤਾਂ ਗਏ ਪਰ ਮਨ ਵਿਚ ਗ਼ੁੱਸਾ ਉਸੇ ਤਰ੍ਹਾਂ ਰੱਖਿਆ। ਉਧਰੋਂ ਸਮੁੰਦਰ ਦੇ ਅਧਿਅੱਖ ਦੇਵਤੇ ਨੇ ਮਨ ਵਿਚ ਖ਼ਿਆਲ ਕੀਤਾ ਕਿ ਵੇਖੋ ਇਹ ਲੋਕਾਂ ਤੋਂ ਭਿਖਸ਼ਾ ਮੰਗ ਕੇ ਖਾਣ ਵਾਲੇ ਵਿਹਲੇ ਰਿਖੀ ਮੇਰੇ ਉੱਤੇ ਹੀ ਹੁਕਮ ਕਰਦੇ ਹਨ, ਵੇਖਾਂ ਤਾਂ ਸਹੀ ਕਿ ਇਨ੍ਹਾਂ ਵਿਚ ਕੋਈ ਬਲ ਵਾਲਾ ਵੀ ਮਹਾਤਮਾ ਹੈ ਕਿ ਸਾਰੇ ਮੰਗ ਕੇ ਪੇਟ ਪਾਲਣ ਵਾਲੇ ਹੀ ਹਨ। ਇਸ ਪ੍ਰਕਾਰ ਦੇ ਮਨ ਵਿਚ ਖ਼ਿਆਲ ਧਾਰਨ ਕਰਕੇ ਆਪਣੀ ਮਰਯਾਦਾ ਨੂੰ ਛੱਡ ਕੇ ਰਾਤ ਨੂੰ ਉਛਲਿਆ ਅਤੇ ਕਿਨਾਰੇ 'ਤੇ ਰਹਿਣ ਵਾਲੇ ਰਿਖੀਆਂ ਨੂੰ ਝੌਂਪੜੀਆਂ ਸਮੇਤ ਹੀ ਰੋੜ੍ਹ ਦਿੱਤਾ ਤੇ ਸਵੇਰੇ ਆਪਣੀ ਮਰਯਾਦਾ ਵਿਚ ਆ ਗਿਆ। ਬਹੁਤ ਸਾਰੇ ਰਿਖੀ ਤਾਂ ਪਾਣੀ ਦੇ ਤੇਜ਼ ਵਹਾਅ ਹੋਣ ਕਾਰਨ ਡੁੱਬ ਕੇ ਮਰ ਗਏ ਅਤੇ ਕੁਝ ਗੋਤੇ ਖਾਂਦੇ ਬਾਹਰ ਨਿਕਲ

ਗਏ, ਸਮੁੰਦਰ ਦੇ ਪਾਨੀ ਦੀ ਮਾਰ ਤੋਂ ਬਚੇ ਰਿਸ਼ੀ ਇਕੱਠੇ ਹੋਏ ਅਤੇ ਸਾਰਿਆਂ ਨੇ ਮਿਲ ਕੇ ਵਿਚਾਰਿਆ ਕਿ ਇਤਨੇ ਸਮੇਂ ਤੋਂ ਇਸ ਥਾਂ ਆਪਾਂ ਨਿਵਾਸ ਕਰਦੇ ਆ ਰਹੇ ਹਾਂ, ਕਦੀ ਵੀ ਸਮੁੰਦਰ ਦਾ ਪਾਨੀ ਆਪਨੀ ਵੇਲਾ (ਹੱਦ) ਤੋਂ ਬਾਹਰ ਨਹੀਂ ਆਇਆ ਸੀ, ਪਰ ਅੱਜ ਕੀ ਕਾਰਨ ਹੈ ?

ਤਾਂ ਸਾਰੇ ਮਹਾਤਮਾ ਨੇ ਆਪੋ-ਆਪਣੀ ਸਰਬੱਗਤਾ ਦੁਆਰਾ ਸਮੁੰਦਰ ਦਾ ਭਾਵ ਸਮਝ ਲਿਆ ਕਿ ਸਮੁੰਦਰ ਹੰਕਾਰੀ ਹੋ ਗਿਆ, ਇਸ ਨੂੰ ਆਪਣੇ ਕੀਤੇ ਦੀ ਸਜ਼ਾ ਮਿਲਣੀ ਚਾਹੀਦੀ ਹੈ, ਤਾਂ ਕਿ ਹਰ ਰੋਜ਼ ਕਿਸੇ ਨੂੰ ਦੁਖ ਨਾ ਦੇਵੇ, ਐਸੇ ਬਚਨ ਆਖ ਕੇ ਜੋ ਅਗਸਤ ਮੁਨੀ ਜੀ ਵੈਰਾਟ ਭਗਵਾਨ ਦੇ ਉਪਾਸ਼ਕ ਹਨ, ਉਨ੍ਹਾਂ ਨੇ ਆਪਣੇ ਉਪਾਸ਼ਜ ਦਾ ਧਿਆਨ ਧਾਰਨ ਕਰ ਕੇ ਵੈਰਾਟ ਰੂਪ ਧਾਰ ਕੇ ਢਾਈ ਚੂਲੀਆਂ ਵਿਚ ਸਮੁੰਦਰ ਦਾ ਪਾਨੀ ਪੀ ਲਿਆ[੧], ਸਮੁੰਦਰ ਦੇ ਸੁੱਕਣੇ ਕਰਕੇ ਬਤਾਲੀ (੪੨) ਲੱਖ ਜੂਨਾਂ ਦੇ ਜੀਅ ਜੰਤ ਜੋ ਪਾਨੀ ਵਿਚ ਰਹਿੰਦੇ ਸਨ, ਉਹ ਤੜਫਣ ਲੱਗੇ ਤਾਂ ਸਮੁੰਦਰ ਦੇ ਅਧਿਅੱਖ ਦੇਵਤੇ ਨੇ ਸਾਰਿਆਂ ਦੇਵਤਿਆਂ ਕੋਲੋਂ ਸਹਾਇਤਾ ਮੰਗੀ, ਪਰ ਕਿਸੇ ਨੇ ਵੀ ਉਸ ਦੀ ਸਹਾਇਤਾ ਨਾ ਕੀਤੀ ਅਤੇ ਕਹਿਣ ਲੱਗੇ ਕਿ ਤੂੰ ਜਿਨ੍ਹਾਂ ਮਹਾਤਮਾ ਦਾ ਨਿਰਾਦਰ ਕੀਤਾ ਹੈ ਹੁਣ ਉਨ੍ਹਾਂ ਦੇ ਕੋਲੋਂ ਹੀ ਜਾ ਕੇ ਮੁਆਫ਼ੀ ਮੰਗ।

ਜਦੋਂ ਸਮੁੰਦਰ ਦਾ ਅਭਿਮਾਨੀ ਦੇਵਤਾ ਸਾਰਿਆਂ ਦੇਵਤਿਆਂ ਕੋਲੋਂ ਨਿਰਾਸ਼ ਹੋ ਕੇ, ਅਖ਼ੀਰ ਮਹਾਂ ਰਿਖੀਆਂ ਕੋਲ ਆਇਆ ਅਤੇ ਨਿਮਰਤਾ ਸਹਿਤ ਬੇਨਤੀ ਕਰਨ ਲੱਗਾ ਕਿ ਮੈਨੂੰ ਮੁਆਫ਼ ਕਰ ਦੇਵੋ। ਉਦੋਂ ਸਾਰੇ ਰਿਖੀਆਂ ਦੇ ਕਹਿਣੇ ਕਰਕੇ ਕਿ ਜੀਅ-ਜੰਤ ਦਾ ਪਾਨੀ ਤੋਂ ਬਿਨਾਂ ਜਿਉਣਾ ਮੁਸ਼ਕਲ ਹੈ, ਫੇਰ ਅਗਸਤ ਮੁਨੀ ਨੇ ਪੀਤਾ ਹੋਇਆ ਸਮੁੰਦਰ ਦਾ ਪਾਨੀ ਲਘੂ ਕਿਰਿਆ ਭਾਵ ਪਿਸ਼ਾਬ ਵਾਲੇ ਰਸਤੇ ਰਾਹੀਂ ਖਾਰਾ ਕਰਕੇ ਬਾਹਰ ਕੱਢਿਆ ਅਤੇ ਸਰਾਪ ਦਿੱਤਾ ਕਿ ਅੱਜ ਤੋਂ ਤੇਰਾ ਪਾਨੀ ਖਾਰਾ ਹੀ ਰਹੇਗਾ, ਕਿਉਂਕਿ ਇਹ ਤੇਰਾ ਪਰਾਲਬਧ ਦਾ ਕਰਮ ਬਣ ਚੁੱਕਾ ਹੈ, ਇਸ ਲਈ ਹੁਣ ਤੇਰਾ ਪਾਨੀ ਮਿੱਠਾ ਨਹੀਂ ਹੋ ਸਕੇਗਾ।

ਇਹ ਸੁਣ ਕੇ ਭਾਵੇਂ ਸਮੁੰਦਰ ਦੇਵਤੇ ਨੇ ਆਪਣੇ ਖਾਰੇਪਨ ਨੂੰ ਦੂਰ ਕਰਨ ਵਾਸਤੇ ਅਨੇਕਾਂ ਯਤਨ ਕੀਤੇ, ਪਰ ਪਰਾਲਬਧ ਦੇ ਕਰਮ ਨੂੰ ਕੋਈ ਵੀ ਮੇਟ ਨਹੀਂ ਸਕਿਆ। ਸੋ ਅੱਜ ਤਕ ਸੁਮੰਦਰ ਖਾਰਾ ਹੀ ਹੈ। ਇਉਂ ਹੇ ਭਗਤਣੀ ਜੀ ! ਕਰਮਾਂ ਦਾ ਫਲ ਸਾਰਿਆਂ ਨੂੰ ਭੋਗਣਾ ਪੈਂਦਾ ਹੈ, ਭਾਵੇਂ ਇਹ ਜੜ੍ਹ ਹੀ ਦਿੱਸਦੀਆਂ ਹਨ ਪਰੰਤੂ ਇਨ੍ਹਾਂ ਦੇ ਅੰਦਰ ਚੇਤਨਤਾ ਭਾਵ ਹਰਕਤ ਹੈ, ਅਰਥਾਤ ਉਹ ਹਰਕਤ ਇਨ੍ਹਾਂ ਦੇ ਅੰਦਰ ਜੀਵਪੁਣੇ ਵਿਚ ਹੀ ਹੈ। ਇਸ ਕਰਕੇ ਸਮੁੰਦਰ ਵਿੱਚੋਂ ਖਾਰਪੁਣਾ ਅਮੇਟ ਰਿਹਾ ਹੈ।

ਤਾਂ ਫੇਰ ਭਗਤਣੀ ਨੇ ਬੇਨਤੀ ਕੀਤੀ ਕਿ ਸੁਆਮੀ ਜੀ ! ਤੁਹਾਡੇ ਬਚਨ ਸੁਣ ਕੇ ਨਿਸਚਾ ਹੋ ਗਿਆ ਕਿ ਸੁਖ ਦੁਖ ਆਪਣੇ ਕੀਤੇ ਕਰਮਾਂ ਦਾ ਫਲ ਹੀ ਹੁੰਦਾ ਹੈ, ਜਿਸ ਕਰਕੇ ਪਰਮੇਸ਼ਰ ਨੂੰ ਦੋਸ਼ ਦੇਣਾ ਨਹੀਂ ਬਣਦਾ। ਫੇਰ ਭਗਤ ਜੀ ਕਹਿਣ ਲੱਗੇ ਕਿ ਹੇ ਭਾਗਾਂ ਵਾਲੀਏ ! ਹੋਰ ਸੁਣ :

## ਦਾਧੀਲੇ ਲੰਕਾ ਗੜੁ, ਉਪਾੜੀਲੇ ਰਾਵਣ ਬਣੁ;

(**ਦਾਧੀ-ਲੇ**, **ਉਪਾੜੀ-ਲੇ** ਬੋਲੋ)

ਸ਼੍ਰੀ ਰਾਮਚੰਦਰ ਜੀ ਦੇ ਸੀਤਾ ਦੀ ਖ਼ਬਰ ਲੈਣ ਨੂੰ ਭੇਜੇ ਜਿਸ ਹਨੂੰਮਾਨ ਨੇ ਲੰਕਾ ਦੇ ਗੜੁ = ਕਿਲ੍ਹੇ ਨੂੰ ਭਭੀਖਨ ਦੇ ਘਰ ਤੋਂ ਬਗ਼ੈਰ ਦਾਧੀਲੇ = ਸਾੜ ਦਿੱਤਾ ਸੀ ਅਤੇ ਰਾਵਣ ਦਾ ਅਸ਼ੋਕ ਬਣੁ = ਬਾਗ਼ ਸੀਤਾ ਤੋਂ ਆਗਿਆ ਲੈ ਕੇ ਫਲ ਖਾਣ ਦੇ ਬਹਾਨੇ ਉਪਾੜੀਲੇ = ਪੁੱਟ ਦਿੱਤਾ ਸੀ।

ਜਿਸ ਵੇਲੇ ਇਕ ਬਾਨਰ ਨੇ ਅਸ਼ੋਕ ਬਾਗ਼ ਨੂੰ ਫਲ ਫੁੱਲ ਖਾਣ ਦੇ ਬਹਾਨੇ ਪੁੱਟਿਆ ਸੀ ਤਾਂ ਬਾਗ਼ ਪੁੱਟਦੇ ਨੂੰ ਇਕ ਥਾਂ ਮਾਲੀ ਨੇ ਵੇਖਿਆ ਅਤੇ ਰਾਵਣ ਕੋਲ ਜਾ ਕੇ ਕਹਿਣ ਲੱਗਾ ਕਿ ਮਹਾਰਾਜ ਇੱਕ ਬਾਨਰ ਨੇ

---

੧. ਕਈ ਥਾਂ ਇਹ ਵੀ ਮੰਨਿਆ ਹੈ ਕਿ ਸਮੁੰਦਰ ਦਾ ਪਾਨੀ ਟਟੀਰੀ ਦੇ ਬੱਚਿਆਂ ਨੂੰ ਡੁਬਾਉਣ ਲੱਗਾ ਸੀ ਤਾਂ ਢਾਈ ਚੂਲੀਆਂ ਵਿਚ ਅਗਸਤ ਮੁਨੀ ਨੇ ਸਮੁੰਦਰ ਦਾ ਪਾਨੀ ਪੀਤਾ ਸੀ।

ਤੁਹਾਡਾ ਅਸ਼ੋਕ ਬਾਗ਼ ਪੁੱਟ ਦਿੱਤਾ ਹੈ। ਇਹ ਸੁਣ ਕੇ ਰਾਵਣ ਨੇ ਹਨੂੰਮਾਨ ਨੂੰ ਪਕੜਨ ਲਈ ਆਪਣੇ ਅਸ਼ ਨਾਮੇ ਪੁੱਤਰ ਨੂੰ ਭੇਜਿਆ। ਜਦੋਂ ਅਸ਼ ਹਨੂੰਮਾਨ ਨੂੰ ਫੜਨ ਲੱਗਾ ਤਾਂ ਦੋਹਾਂ ਦਾ ਆਪਸ ਵਿਚ ਭਾਰੀ ਯੁੱਧ ਹੋਇਆ, ਜਿਸ ਜੰਗ ਵਿਚ ਹਨੂੰਮਾਨ ਨੇ ਅਸ਼ ਨੂੰ ਮਾਰ ਦਿੱਤਾ।

ਫੇਰ ਰਾਵਣ ਨੇ ਆਪਣੇ ਮੇਘਨਾਥ ਨਾਮੇ ਪੁੱਤਰ ਨੂੰ ਭੇਜਿਆ ਤਾਂ ਮੇਘਨਾਥ ਨੇ ਬ੍ਰਹਮ ਫਾਸ ਮੰਤਰ ਦੁਆਰਾ ਹਨੂੰਮਾਨ ਨੂੰ ਪਕੜ ਕੇ ਆਪਣੇ ਪਿਤਾ ਰਾਵਣ ਦੀ ਕਚਹਿਰੀ ਵਿਚ ਲਿਆਂਦਾ। ਰਾਵਣ ਨੇ ਆਪਣੇ ਕੋਲ ਬੈਠੇ ਅਹਿਲਕਾਰਾਂ ਤੇ ਵਜ਼ੀਰਾਂ ਨੂੰ ਪੁੱਛਿਆ ਕਿ ਇਸ ਨੂੰ ਕਿਸ ਦੁਆਰਾ ਮਾਰਨਾ ਚਾਹੀਦਾ ਹੈ ਤਾਂ ਕਿਸੇ ਨੇ ਕਿਹਾ ਕਿ ਜ਼ਹਿਰ ਦੇ ਕੇ ਮਾਰ ਦਿਓ, ਕਿਸੇ ਨੇ ਕਿਹਾ ਕਿ ਸਮੁੰਦਰ ਵਿਚ ਡੁਬੋ ਕੇ ਮਾਰ ਦਿਓ ਆਦਿ ਸਭ ਨੇ ਆਪੋ-ਆਪਣੇ ਖ਼ਿਆਲਾਂ ਅਨੁਸਾਰ ਸਲਾਹ ਦੇ ਦਿੱਤੀ, ਉਸ ਵਕਤ ਹਨੂੰਮਾਨ ਜੀ ਕਹਿਣ ਲੱਗੇ ਕਿ ਮੇਰੀ ਮੌਤ ਦਾ ਮੈਨੂੰ ਪਤਾ ਹੈ, ਜੇ ਤੁਸੀਂ ਮੈਨੂੰ ਮਾਰਨਾ ਚਾਹੁੰਦੇ ਹੋ ਤਾਂ ਮੇਰੀ ਪੂੰਛ ਨਾਲ ਰੂਈਂ ਲਪੇਟ ਕੇ ਤੇਲ ਦੇ ਨਾਲ ਭਿਉਂ ਕੇ ਅੱਗ ਲਗਾ ਦਿਓ, ਮੈਂ ਆਪ ਹੀ ਸੜ ਕੇ ਮਰ ਜਾਵਾਂਗਾ।

ਇਹ ਗੱਲ ਸੁਣ ਕੇ ਦੈਂਤ ਮੰਨ ਗਏ ਕਿ ਠੀਕ ਹੈ ਤੇ ਰੂੰ ਮੰਗਵਾ ਕੇ ਲਪੇਟਣ ਲੱਗ ਪਏ ਤੇ ਹਨੂੰਮਾਨ ਆਪਣੀ ਗ਼ੈਬੀ ਸ਼ਕਤੀ ਨਾਲ ਪੂੰਛ ਲੰਬੀ ਕਰੀ ਜਾਵੇ। ਅਖ਼ੀਰ ਸਾਰੀ ਲੰਕਾ ਦੀ ਰੂੰ ਲਪੇਟ ਕੇ ਤੇਲ ਨਾਲ ਭਿਉਂ ਕੇ ਅੱਗ ਲਗਾ ਦਿੱਤੀ, ਉਸ ਵਕਤ ਹਨੂੰਮਾਨ ਨੇ ਪਹਿਲਾਂ ਆਪਣੇ ਨੇੜੇ ਖੜ੍ਹੇ ਦੈਂਤਾਂ ਦੀਆਂ ਮੁੱਛਾਂ ਤੇ ਦਾੜ੍ਹੀਆਂ ਸਾੜੀਆਂ, ਫੇਰ ਜਦ ਹਨੂੰਮਾਨ ਨੂੰ ਰਾਵਣ ਦੇ ਹੁਕਮ ਨਾਲ ਸਿਪਾਹੀ ਫੜਨ ਲੱਗੇ ਤਾਂ ਛਾਲ ਮਾਰ ਕੇ ਲੰਕਾ ਦੇ ਕਿਲ੍ਹੇ ਉੱਤੇ ਜਾ ਚੜ੍ਹਿਆ ਤੇ ਸਾਰੀ ਲੰਕਾ ਨੂੰ ਸਾੜ ਦਿੱਤਾ। ਜਿਥੇ ਜਿਥੇ ਭਭੀਖਣ ਦੇ ਘਰ ਰਾਮ ਨਾਮ ਲਿਖਿਆ ਹੋਇਆ ਸੀ, ਉਹ ਛੱਡ ਦਿੱਤਾ ਸੀ।

ਜਿਸ ਵਕਤ ਸੀਤਾ ਦੀ ਖ਼ਬਰ ਹਨੂੰਮਾਨ ਸ੍ਰੀ ਰਾਮ ਚੰਦਰ ਜੀ ਕੋਲ ਲੈ ਕੇ ਆਇਆ ਅਤੇ ਜਦੋਂ ਲੰਕਾ ਵਿਚ ਯੁੱਧ ਹੋਣ ਸਮੇਂ ਮੇਘਨਾਥ ਨੇ ਬਰਛੀ ਮਾਰੀ ਤੇ ਲਛਮਣ ਮੂਰਛਾ ਹੋ ਗਿਆ ਸੀ, ਕਿਉਂਕਿ ਲਛਮਣ ਨੂੰ ਨਾਰਦ ਨੇ ਗੱਲਾਂ ਵਿਚ ਪਰਚਾ ਲਿਆ ਸੀ, ਜਿਸ ਕਾਰਨ ਮੇਘਨਾਥ ਨੂੰ ਬਰਛੀ ਮਾਰਨ ਦਾ ਸਮਾਂ ਮਿਲ ਗਿਆ ਸੀ। ਉਸ ਵਕਤ ਸ੍ਰੀ ਰਾਮ ਚੰਦਰ ਜੀ ਨੇ ਵਿਰਲਾਪ ਕੀਤਾ ਸੀ; ਜੈਸਾ ਕਿ ਬਿਸਨਪਦੇ ਆਉਂਦੇ ਹਨ :

**ਵਿਛੜ ਗਈ ਵੀਰ ਬਿਨ ਜੋੜੀ।**

ਫੇਰ ਇਥੋਂ ਦੇ ਸੁਖੇਣ ਨਾਮੀ ਮਸ਼ਹੂਰ ਵੈਦ ਨੂੰ ਜਦੋਂ ਬੁਲਾ ਕੇ ਮੂਰਛੇ ਹੋਏ ਲਛਮਣ ਨੂੰ ਵਿਖਾਇਆ ਤਾਂ ਵੈਦ ਸੁਖੇਣ ਨੇ ਕਿਹਾ ਕਿ ਜੇਕਰ ਸੂਰਜ ਚੜ੍ਹਨ ਤੋਂ ਪਹਿਲਾਂ-ਪਹਿਲਾਂ ਸਰਬੌਖਧ ਪਰਬਤ[੧] ਤੋਂ ਸੰਜੀਵਨੀ ਬੂਟੀ ਆ ਜਾਵੇ ਤਾਂ ਲਛਮਣ ਦੀ ਮੂਰਛਾ ਖੁਲ੍ਹ ਸਕਦੀ ਹੈ। ਇਹ ਸੁਣ ਕੇ ਸ੍ਰੀ ਰਾਮ ਚੰਦਰ ਜੀ ਨੇ ਹਨੂੰਮਾਨ ਨੂੰ ਸੰਜੀਵਨੀ ਬੂਟੀ ਲੈਣ ਲਈ ਭੇਜਿਆ ਤਾਂ ਰਾਤੋ-ਰਾਤ ਹਨੂੰਮਾਨ ਸੰਜੀਵਨੀ ਬੂਟੀ ਵਾਲੇ ਪਹਾੜ ਨੂੰ ਚੁੱਕ ਲਿਆਇਆ ਸੀ ਤੇ ਉਹ ਬੂਟੀ ਮਿਲੀ ਤੇ ਲਛਮਣ ਦੀ ਮੂਰਛਾ ਖੁੱਲ੍ਹ ਗਈ ਸੀ। ਇਸੇ ਪ੍ਰਸੰਗ ਨੂੰ ਭਗਤ ਜੀ ਆਪਣੀ ਘਰਵਾਲੀ ਨੂੰ ਸਿੱਖਿਆ ਦਿੰਦਿਆਂ ਕਥਨ ਕਰਦੇ ਹਨ :

## ਸਲਿ ਬਿਸਲਿ ਆਨਿ, ਤੋਖੀਲੇ ਹਰੀ ॥

(**ਸੱਲਿ, ਬਿ-ਸੱਲਿ** ਤੇ **ਤੋਖੀ-ਲੇ** ਡੈਸ਼ ਲੱਗਾ ਕੇ ਉਚਾਰਨਾ ਹੈ)

ਸਲਿ = ਪੀੜਾ ਤੋਂ ਬਿਸਲਿ = ਰਹਿਤ ਕਰਨ ਵਾਲੀ ਸੰਜੀਵਨੀ ਬੂਟੀ ਆਨਿ = ਲਿਆ ਕੇ ਹਨੂੰਮਾਨ ਨੇ ਹਰੀ ਦੇ ਅਵਤਾਰ ਸ੍ਰੀ ਰਾਮਚੰਦਰ ਜੀ ਨੂੰ ਤੋਖੀਲੇ = ਪ੍ਰਸੰਨ ਕੀਤਾ; ਪਰੰਤੂ :

---

੧. ਵਾਲਮੀਕ ਰਾਮਾਇਣ ਵਿਚ ਲੰਕਾ ਕਾਂਡ ਦੇ ੭੪ਵੇਂ ਅਧਿਆਏ ਵਿਚ ਜ਼ਿਕਰ ਹੈ ਕਿ ਹਿਮਵਾਨ ਪਰਬਤ ਤੋਂ ਅੱਗੇ ਰਿਸ਼ਭ ਅਤੇ ਕੈਲਾਸ਼ ਪਰਬਤ ਦੇ ਮਧ ਸਰਬੌਖਧਿ ਪਰਬਤ ਹੈ, ਇਸ ਪਰਬਤ ਦਾ ਲੰਕਾ ਤੋਂ ੪੦੦੦ (ਚਾਰ ਹਜ਼ਾਰ) ਕੋਸ ਫ਼ਾਸਲਾ ਲਿਖਿਆ ਹੈ।

# ਕਰਮ ਕਰਿ; ਕਛਉਟੀ ਮਫੀਟਸਿ ਰੀ ॥੫॥

ਰੀ = ਹੇ ਇਸਤਰੀਏ ! ਜੋ ਹਨੂੰਮਾਨ ਨੇ ਪਿਛਲੇ ਜਨਮ ਵਿਚ ਰਿਖੀ ਦੇ ਬਸਤਰ ਉਤਾਰਨ ਵਾਲਾ ਕਰਮ ਕਰਿ = ਕੀਤਾ ਸੀ, ਇਸ ਨੇ ਰਿਖੀ ਦੇ ਕੇਵਲ ਤੇੜ ਦਾ ਬਸਤਰ ਹੀ ਰਹਿਣ ਦਿੱਤਾ ਸੀ, ਜਿਸ ਕਰਕੇ ਇਸ ਨੂੰ ਵੀ ਕਛਉਟੀ = ਕੱਛ ਮਿਲੀ ਇਉਂ ਉਹ ਕਰਮ ਮਫੀਟਸਿ = ਅਮਿਟ ਰਿਹਾ, ਭਾਵ ਉਸ ਨੇ ਸਾਰੀ ਜ਼ਿੰਦਗੀ ਰਾਮਚੰਦਰ ਜੀ ਵੱਲੋਂ ਸਰਬੰਸ ਦਾਨ ਵਿਚ ਜਤ ਸਤ ਦੀ ਨਿਸ਼ਾਨੀ ਇਕ ਕੱਛ ਵਿਚ ਹੀ ਬਤੀਤ ਕੀਤੀ, ਜੇ ਕੋਈ ਹੋਰ ਬਸਤਰ ਪਹਿਨਦਾ ਸੀ ਤਾਂ ਉਸ ਦੇ ਸਰੀਰ ਨੂੰ ਅੱਗ ਦੇ ਸੇਕ ਲੱਗਣ ਵਾਂਗੂੰ ਜਲਣ ਹੋਣ ਲੱਗ ਜਾਂਦੀ ਸੀ ॥੫॥

ਜਦੋਂ ਭਗਤਣੀ ਨੇ ਆਪਣੇ ਸੁਆਮੀ ਤ੍ਰਿਲੋਚਨ ਭਗਤ ਜੀ ਨੂੰ ਹਨੂੰਮਾਨ ਦੇ ਪਿਛਲੇ ਜਨਮ ਵਿਚ ਕੀਤੇ ਕਰਮ ਦਾ ਫਲ ਅਮਿਟ ਹੋਣ ਦਾ ਕਾਰਨ ਪੁੱਛਿਆ ਤਾਂ ਭਗਤ ਜੀ ਕਹਿਣ ਲੱਗੇ ਕਿ;

**ਸਾਖੀ—ਹਨੂੰਮਾਨ ਦੀ :** ਪਿਛਲੇ ਜਨਮ ਵਿਚ ਹਨੂੰਮਾਨ ਨੇ ਮਨੁੱਖਾ ਜਨਮ ਵਿਚ ਆਪਣੀ ਹੋਸ਼ ਸੰਭਾਲੀ ਤਾਂ ਕੁਸੰਗਤ ਦੇ ਪ੍ਰਭਾਵ ਨਾਲ ਚੋਰੀ ਕਰਨ ਦਾ ਮਾੜਾ ਸੁਭਾਅ ਪੈ ਗਿਆ, ਜੋ ਰਸਤੇ ਵਿਚ ਆਉਂਦੇ ਜਾਂਦੇ ਮੁਸਾਫ਼ਰਾਂ ਦੇ ਬਸਤਰ ਲਾਹ ਕੇ ਧਨ ਨਕਦੀ ਆਦਿ ਲੁੱਟ ਲੈਂਦਾ ਸੀ।

ਇਕ ਦਿਨ ਇਕ ਪੂਰਨ ਰਿਖੀ ਨਦੀ ਦੇ ਕਿਨਾਰੇ ਬਸਤਰ ਉਤਾਰ ਕੇ ਇਸ਼ਨਾਨ ਕਰਨ ਲਈ ਪਾਣੀ ਵਿਚ ਵੜਿਆ ਤਾਂ ਇਸ ਨੇ ਚੋਰੀ ਵਾਲੇ ਸੁਭਾਅ ਕਾਰਨ ਰਿਖੀ ਦੇ ਬਸਤਰ ਚੁੱਕ ਲਏ ਤੇ ਦੌੜ ਗਿਆ।

ਜਦੋਂ ਰਿਖੀ ਜੀ ਇਸ਼ਨਾਨ ਕਰ ਕੇ ਪਾਣੀ ਤੋਂ ਬਾਹਰ ਆਏ ਤਾਂ ਕੀ ਵੇਖਿਆ ਕਿ ਕਿਸੇ ਨੇ ਮੇਰੇ ਬਸਤਰ ਚੁਰਾ ਲਏ ਹਨ, ਜਦੋਂ ਇਰਦ ਗਿਰਦ ਵੇਖਿਆ ਕਿ ਇਕ ਪੁਰਖ ਬਸਤਰ ਚੁੱਕ ਕੇ ਦੌੜਿਆ ਜਾ ਰਿਹਾ ਹੈ। ਰਿਖੀ ਨੇ ਉੱਚੀ-ਉੱਚੀ ਅਵਾਜ਼ਾਂ ਮਾਰੀਆਂ ਕਿ ਓ ਭਾਈ ਮੇਰੇ ਬਸਤਰ ਵਾਪਸ ਦੇ ਜਾਹ, ਇਨ੍ਹਾਂ ਵਿਚ ਕੋਈ ਕੀਮਤੀ ਵਸਤੂ ਨਹੀਂ, ਨਾ ਹੀ ਇਹ ਬਸਤਰ ਕੀਮਤੀ ਹਨ, ਇਸ ਨੇ ਨਾ ਕੋਈ ਉੱਤਰ ਦਿੱਤਾ ਤੇ ਨਾ ਹੀ ਬਸਤਰ ਵਾਪਸ ਕਰਨ ਲਈ ਆਇਆ।

ਉਸ ਵੇਲੇ ਉਸ ਤਪੱਸਵੀ ਰਿਖੀ ਨੇ ਕ੍ਰੋਧਿਤ ਹੋ ਕੇ ਸਰਾਪ ਦੇ ਦਿੱਤਾ ਕਿ ਮੇਰੇ ਬਸਤਰ ਚੁਰਾਉਣ ਵਾਲਿਆ ਤੂੰ ਮੇਰੇ ਸਰੀਰ ਉੱਤੇ ਇਕ ਕੱਛ ਛੱਡੀ ਹੈ, ਅਗਲੇ ਜਨਮ ਵਿਚ ਤੈਨੂੰ ਵੀ ਇਕ ਕਛ ਹੀ ਮਿਲੇਗੀ ਭਾਵੇਂ ਤੂੰ ਕਿਸੇ ਅਵਤਾਰ ਦਾ ਅਨਿੰਨ ਸੇਵਕ ਵੀ ਕਿਉਂ ਨਾ ਹੋ ਜਾਵੇਂ। ਤੈਨੂੰ ਕੱਛ ਤੋਂ ਬਿਨਾਂ ਹੋਰ ਕੋਈ ਪਹਿਨਣ ਲਈ ਬਸਤਰ ਨਹੀਂ ਮਿਲੇਗਾ, ਜੇ ਸਰੀਰ 'ਤੇ ਬਸਤਰ ਪਹਿਨੇਂਗਾ ਤਾਂ ਤੇਰੇ ਸਰੀਰ ਉੱਤੇ ਅੱਗ ਦੇ ਸੇਕ ਦੀ ਤਰ੍ਹਾਂ ਜਲਨਤਾ ਹੋਣ ਲੱਗ ਜਾਇਆ ਕਰੇਗੀ। ਇਉਂ ਉਸ ਪੂਰਨ ਮਹਾਤਮਾ ਦੇ ਬਚਨਾਂ ਦੁਆਰਾ ਸ਼੍ਰੀ ਰਾਮ ਚੰਦਰ ਜੀ ਦੀ ਟਹਿਲ ਕਰਨੇ ਉੱਤੇ ਵੀ ਪਰਾਲਬਧ ਵਿਚ ਆਇਆ ਹੋਇਆ ਕਰਮ ਹਨੂੰਮਾਨ ਦਾ ਅਮਿਟ ਰਿਹਾ, ਭਾਵ ਕੱਛ ਤੋਂ ਇਲਾਵਾ ਹੋਰ ਕੋਈ ਵੀ ਬਸਤਰ ਨਾ ਮਿਲਿਆ। ਕਿਉਂਕਿ ਜਿਸ ਵਕਤ ਹਨੂੰਮਾਨ ਸੰਜੀਵਨੀ ਬੂਟੀ ਲੈ ਕੇ ਆਇਆ ਸੀ, ਉਸ ਵੇਲੇ ਸ਼੍ਰੀ ਰਾਮ ਚੰਦਰ ਜੀ ਇਸ਼ਨਾਨ ਕਰ ਕੇ ਹੱਥ ਵਿਚ ਗਿੱਲੀ ਕੱਛ ਲੈ ਕੇ ਨਿਚੋੜ ਰਹੇ ਸਨ ਤੇ ਹਨੂੰਮਾਨ ਨੂੰ ਮਸਤਕ ਟੇਕਦਿਆਂ ਵੇਖ ਕੇ ਸ਼੍ਰੀ ਰਾਮ ਚੰਦਰ ਜੀ ਨੇ ਪ੍ਰਸੰਨ ਹੋ ਕੇ ਬਚਨ ਕਹੇ ਕਿ ਹੇ ਹਨੂੰਮਾਨ ! ਅੱਜ ਜੋ ਤੂੰ ਮੇਰੇ ਉੱਤੇ ਉਪਕਾਰ ਕੀਤਾ ਹੈ, ਮੈਂ ਇਸ ਨੂੰ ਸਾਰੀ ਜ਼ਿੰਦਗੀ ਭੁਲਾ ਨਹੀਂ ਸਕਦਾ; ਜੈਸਾ ਕਿ :

**ਸੁਨ ਕਪਿ ਤੋਹਿ ਸਮਾਨ ਉਪਕਾਰੀ। ਨਹਿ ਕੋਈ ਸੁਰ ਨਰ ਮੁਨਿ ਤਨ ਧਾਰੀ।**
**ਪਰ ਤੇ ਉਪਕਾਰ ਕਰੂੰ ਕਾ ਤੋਰਾ। ਸਨਮੁਖ ਹੋਇ ਨ ਸਕਤ ਮਨ ਮੋਰਾ।** *(ਰਾਮਾਇਣ)*

ਸੰਜੀਵਨੀ ਬੂਟੀ ਲਿਆਉਣ ਵੇਲੇ ਜੋ ਸਰਬੰਸ ਦੇਣ ਦੇ ਹਨੂੰਮਾਨ ਤੈਨੂੰ ਬਚਨ ਕਹੇ ਸੀ ਕਿ ਜਦ ਤੂੰ ਬੂਟੀ ਲੈ ਕੇ ਆਵੇਂਗਾ, ਉਸ ਸਮੇਂ ਸਾਡੇ ਕੋਲ ਜੋ ਕੁਝ ਵੀ ਹੋਵੇਗਾ, ਉਹ ਤੈਨੂੰ ਅਰਪਣ ਕਰ ਦੇਵਾਂਗੇ, ਪਰੰਤੂ ਇਸ ਵੇਲੇ ਮੇਰੇ ਕੋਲ ਤਾਂ ਅੱਜ ਇਕ ਕੱਛ ਹੀ ਸਰਬੰਸ ਹੈ, ਉਹ ਤੂੰ ਅੰਗੀਕਾਰ ਕਰ ਲੈ। ਇਸ ਤਰ੍ਹਾਂ ਦੇ

ਬਚਨ ਆਖ ਕੇ ਸ਼੍ਰੀ ਰਾਮਚੰਦਰ ਜੀ ਨੇ ਆਪਣੇ ਹੱਥ ਦੀ ਕੱਛ ਹਨੂੰਮਾਨ ਨੂੰ ਦਿੰਦਿਆਂ ਕਿਹਾ—ਹਨੂੰਮਾਨ! ਇਸ ਵਿਚ ਮੇਰਾ ਕੋਈ ਦੋਸ਼ ਨਹੀਂ, ਕਿਉਂਕਿ ਤੇਰੀ ਪਰਾਲਬਧ ਵਿਚ ਇਹ ਕੱਛ ਹੀ ਲਿਖੀ ਹੋਈ ਹੈ ਜੋ ਤੈਨੂੰ ਮਿਲ ਗਈ ਹੈ; ਇਸੇ ਕਰਕੇ :

## ਪੂਰਬਲੋ ਕ੍ਰਿਤ ਕਰਮੁ ਨ ਮਿਟੈ, ਰੀ ਘਰ ਗੇਹਣਿ;

ਰੀ = ਹੇ ਘਰ ਵਾਲੀ ਗੇਹਣਿ = ਸੁਪਤਨੀ **ਵਾ:** ਗੇਹਣਿ = ਇਸਤਰੀਏ! ਪੂਰਬਲੋ = ਪਿਛਲੇ ਜਨਮਾਂ ਦੇ ਕ੍ਰਿਤ = ਕੀਤੇ ਹੋਏ ਕਰਮ ਜ਼ਰੂਰ ਭੋਗਣੇ ਪੈਂਦੇ ਹਨ, ਕਿਸੇ ਤੋਂ ਵੀ ਨਹੀਂ ਮਿਟੈ = ਮਿਟਦੇ; ਜੈਸਾ ਕਿ :

**ਲਿਖਿਆ ਮੇਟਿ ਨ ਸਕੀਐ ਜੋ ਧੁਰਿ ਲਿਖਿਆ ਕਰਤਾਰਿ ॥** *(ਸਿਰੀਰਾਗੁ ਕੀ ਵਾਰ, ਅੰਗ ੮੯)*

**ਪੂਰਬ ਲਿਖਿਆ ਸੁ ਮੇਟਣਾ ਨ ਜਾਏ ॥** *(ਸਿਰੀਰਾਗੁ ਕੀ ਵਾਰ, ਅੰਗ ੮੮)*

**ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ ਮੇਟਣਾ ਨ ਜਾਇ ॥** *(ਮਲਾਰ ਮਹਲਾ ੩, ਅੰਗ ੧੨੭੬)*

## ਤਾਚੇ ਮੋਹਿ ਜਾਪੀਅਲੇ, ਰਾਮਚੇ ਨਾਮੰ ॥

(**ਤਾ-ਚੇ, ਰਾਮ-ਚੇ** ਦਾ ਉਚਾਰਨ ਡੈਸ਼ ਲੱਗਾ ਕੇ ਹੈ)

ਤਾਚੇ = ਇਸ ਲਈ ਹੇ ਭਾਗਾਂ ਵਾਲੀਏ ਮੋਹਿ = ਮੈਂ ਕਹਿੰਦਾ ਹਾਂ ਕਿ ਰਾਮਚੇ = ਪਰਮੇਸ਼ਰ ਦੇ ਨਾਮੰ = ਨਾਮ ਦਾ ਜਾਪੀਅਲੇ = ਜਾਪ ਕਰਨਾ ਕਰ।

ਤਾਂ ਭਗਤਣੀ ਕਹਿਣ ਲੱਗੀ ਕਿ ਹੇ ਸੁਆਮੀ ਜੀ! ਪਰਮੇਸ਼ਰ ਦਾ ਭਜਨ ਕਰਨ ਦੀ ਕੀ ਲੋੜ ਹੈ, ਜੇ ਮਸਤਕ 'ਤੇ ਲਿਖੇ ਕਰਮ ਹੀ ਨਹੀਂ ਮਿਟਣੇ, ਕਰਮ ਤਾਂ ਭੋਗਣੇ ਹੀ ਪੈਣੇ ਹਨ, ਤਾਂ ਸੁਣ ਕੇ ਉੱਤਰ ਦਿੰਦਿਆਂ;

## ਬਦਤਿ ਤ੍ਰਿਲੋਚਨ; ਰਾਮ ਜੀ ॥੬॥੧॥

ਭਗਤ ਤ੍ਰਿਲੋਚਨ ਜੀ ਬਦਤਿ = ਕਹਿਣ ਲੱਗੇ ਕਿ ਹੇ ਇਸਤਰੀਏ! ਪਰਮੇਸ਼ਰ ਦਾ ਨਾਮ ਮਨ, ਬਾਣੀ, ਸਰੀਰ ਦੁਆਰਾ ਜਪ ਕੇ ਜੀ = ਜੀਵ, ਪਰਮੇਸ਼ਰ ਦਾ ਰੂਪ ਹੀ ਬਣ ਜਾਂਦਾ ਹੈ, ਫੇਰ ਕਰਮਾਂ ਦੇ ਲੇਖੇ ਜੋਖੇ ਤੋਂ ਛੁਟਿਆ ਜਾਂਦਾ ਹੈ, ਪੂਰਿਆਂ ਗੁਰਾਂ ਦੇ ਉਪਦੇਸ਼ ਦੁਆਰਾ ਪਰਮੇਸ਼ਰ ਦਾ ਨਾਮ ਜਪੇ ਤੋਂ ਬਗ਼ੈਰ ਕੋਈ ਵੀ ਕਰਮਾਂ ਨੂੰ ਛੁਡਾ ਨਹੀਂ ਸਕਦਾ ॥੬॥੧॥ ਜੈਸਾ ਕਿ :

**ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥** *(ਬਸੰਤੁ ਭਗਤ ਰਾਮਾਨੰਦ ਜੀ, ਅੰਗ ੧੧੯੫)*

ਜਿਵੇਂ ਮੰਡੀ ਸੰਕੇਤ ਵਾਲੇ ਰਾਜੇ ਨੇ ਆਪਣੇ ਕਰਮਾਂ ਅਨੁਸਾਰ ਪੰਜਾਹ ਸਾਲ ਨੀਚਾਂ ਦੇ ਘਰ ਵਿਚ ਭੋਗਣੇ ਸਨ ਪਰੰਤੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਪਨੇ ਵਿਚ ਹੀ ਭੁਗਤਾ ਦਿੱਤੇ ਸਨ।

**ਸਾਖੀ—ਭਾਈ ਸਮੀਰ ਜੀ ਦੀ :** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਰਬੰਸ ਵਾਰ ਕੇ ਮਾਲਵੇ ਵਿਚ ਵਿਚਰਦੇ ਹੋਏ ਦੀਨੇ ਪਿੰਡ ਪਹੁੰਚੇ ਜੋ ਕਾਂਗੜ ਵਿੱਚੋਂ ਨਿਕਲ ਕੇ ਵੱਸਿਆ ਸੀ। ਤਾਂ ਉਥੋਂ ਦੇ ਚੌਧਰੀ ਲਖਮੀਰ ਸਮੀਰ ਤੇ ਤਖ਼ਤਮੱਲ ਤਿੰਨੇ ਭਰਾ ਜੋ ਰਾਏ ਜੋਧ ਦੇ ਪੋਤੇ ਸਨ। ਜਿਸ ਰਾਏ ਜੋਧ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਬਹੁਤ ਸੇਵਾ ਕੀਤੀ ਤੇ ਵਰ ਪਾਏ ਸਨ। ਸਤਿਗੁਰੂ ਜੀ ਨੂੰ ਨੇੜੇ ਆਏ ਜਾਣ ਕੇ ਗੁੜ ਦੀ ਭੇਲੀ ਤੇ ਇਕ ਰੁਪਇਆ ਲੈ ਕੇ ਮਿਲੇ। ਸਤਿਗੁਰੂ ਜੀ ਨੇ ਭੇਟਾ ਸਵੀਕਾਰ ਕੀਤੀ, ਪਰਸਪਰ ਮਿਲ ਕੇ ਖ਼ੁਸ਼ ਹੋਏ। ਤਿੰਨਾਂ ਨੇ ਕਿਹਾ ਕਿ ਜਿਸ ਤਰ੍ਹਾਂ ਤੁਹਾਡੇ ਦਾਦਾ ਗੁਰੂ ਨੇ ਸਾਡੇ ਦਾਦੇ 'ਤੇ ਬਖ਼ਸ਼ਿਸ਼ਾਂ ਕੀਤੀਆਂ ਸਨ, ਉਸੇ ਤਰ੍ਹਾਂ ਸਾਨੂੰ ਆਪਣੇ ਜਾਣ ਕੇ ਕਿਰਪਾ ਬਣਾਈ ਰੱਖਣੀ ਅਤੇ ਸਤਿਗੁਰੂ ਜੀ ਨੂੰ ਆਪਣੇ ਘਰ ਚੱਲਣ ਦੀ ਬੇਨਤੀ ਕੀਤੀ। ਸਤਿਗੁਰੂ ਜੀ ਨੇ ਬੇਨਤੀ ਪ੍ਰਵਾਨ ਕਰ ਲਈ। ਇਕ ਭਾਈ ਦੇਸੂ ਨਾਮੇ ਤਰਖਾਣ ਦੇ ਚੁਬਾਰੇ ਵਿਚ ਉਤਾਰਾ ਕੀਤਾ ਜੋ ਪਹਿਲਾਂ ਹੀ ਲਿਪ ਪੋਚ ਕੇ ਰੱਖਿਆ ਹੋਇਆ ਸੀ। ਚੌਧਰੀ ਸਮੀਰ ਨੂੰ ਸੇਵਾ ਕਰਦਿਆਂ ਬਹੁਤ ਦਿਨ ਬੀਤ ਗਏ ਤਾਂ ਇਸ

ਦੀ ਸੇਵਾ ਤੋਂ ਪ੍ਰਸੰਨ ਹੋ ਕੇ ਕਿਹਾ ਕਿ ਭਾਈ ਸਮੀਰ ਜੋ ਤੇਰੇ ਮਨ ਵਿਚ ਇੱਛਾ ਹੈ ਉਹ ਮੰਗ ਲੈ, ਗੁਰੂ ਨਾਨਕ ਸਾਹਿਬ ਜੀ ਦੇ ਦਰ ਤੋਂ ਤੈਨੂੰ ਓਹੀ ਕੁਝ ਪ੍ਰਾਪਤ ਹੋਵੇਗਾ। ਤਾਂ ਚੌਧਰੀ ਸਮੀਰ ਨੇ ਕਿਹਾ ਕਿ ਮਹਾਰਾਜ ਮੇਰਾ ਚੌਰਾਸੀ ਦਾ ਝਗੜਾ ਮੁਕਾ ਦਿਓ, ਪਤਾ ਨਹੀਂ ਕਿਤਨੇ ਜੁਗਾਂ ਦਾ ਇਸ ਝਗੜੇ ਵਿਚ ਪੈ ਕੇ ਖੱਜਲ ਖ਼ੁਆਰ ਹੋ ਰਿਹਾ ਹਾਂ। ਦਸਮੇਸ਼ ਜੀ ਹੱਸ ਕੇ ਕਹਿਣ ਲੱਗੇ ਕਿ ਤੂੰ ਕੁਝ ਹੋਰ ਮੰਗ ਲੈ ਕਿਉਂਕਿ ਤੇਰੇ ਅਜੇ ਬਹੁਤ ਜਨਮ ਬਾਕੀ ਹਨ। ਤਾਂ ਚੌਧਰੀ ਨੇ ਕਿਹਾ ਜਿਵੇਂ ਸੂਰਜ ਅੱਗੇ ਹਨੇਰਾ ਨਹੀਂ ਠਹਿਰਦਾ, ਇਸੇ ਤਰ੍ਹਾਂ ਆਪ ਜੀ ਦੇ ਹੁਕਮ ਅੱਗੇ ਕੋਈ ਪਾਪ ਕਰਮ ਜਾਂ ਜਨਮ ਮਰਨ ਦਾ ਚੱਕਰ ਨਹੀਂ ਠਹਿਰ ਸਕਦਾ। ਆਪ ਇਹੀ ਬਖ਼ਸ਼ਿਸ਼ ਕਰੋ; ਜੈਸਾ ਕਿ :

**ਸੁਨਿ ਕੈ ਸ਼ਮੀਰ ਪੁਨ ਕਰਹੁ ਕ੍ਰਿਪਾਲਾ।**
**ਨਿਕਟ ਸਥਲ ਨਿਜ ਦੀਜੀਏ ਜਾਚਾਇਹ ਮੇਰੀ।**
**ਅਪਰ ਨਹੀਂ ਕਾਮਨਾ ਕਾਟਹੁ ਮਮਬੇਰੀ।** *(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰੁੱਤ ੬, ਅੰਸੂ ੫੬)*

ਸਤਿਗੁਰਾਂ ਨੇ ਤਿੰਨ ਚਾਰ ਵਾਰੀ ਕੁਝ ਹੋਰ ਮੰਗਣ ਵਾਸਤੇ ਕਿਹਾ, ਪਰੰਤੂ ਸਮੀਰ ਨੇ ਚੌਰਾਸੀ ਕੱਟਣ ਦੀ ਹੀ ਬੇਨਤੀ ਕੀਤੀ ਤਾਂ ਸਤਿਗੁਰਾਂ ਨੇ ਕਿਹਾ ਕਿ ਚੰਗਾ ! ਕੱਲ੍ਹ ਨੂੰ ਆਈ। ਸਮੀਰ ਨਮਸਕਾਰ ਕਰ ਕੇ ਘਰ ਨੂੰ ਚਲਾ ਗਿਆ। ਜਦੋਂ ਘਰ ਜਾ ਕੇ ਪਲੰਘ 'ਤੇ ਸੁੱਤਾ ਤਾਂ ਸੁਪਨੇ ਵਿਚ ਕੂਕਰ, ਸੂਕਰ, ਗਧਾ, ਬਿੱਲਾ, ਸਰਪ ਆਦਿ ਅਨੇਕਾਂ ਜਨਮ ਪਾਏ ਤੇ ਅਖ਼ੀਰ ਵਿਚ ਚੰਡਾਲਾਂ ਦੇ ਘਰੇ ਪੈਦਾ ਹੋਇਆ। ਘਰ ਵਿਚ ਗ਼ਰੀਬੀ ਬਹੁਤ ਹੈ, ਧੀਆਂ ਪੁੱਤਰ ਬਹੁਤ ਹਨ। ਫਿਰ ਦੇਸ਼ ਵਿਚ ਕਾਲ ਪੈ ਗਿਆ। ਅੰਨ ਕਿਤੋਂ ਵੀ ਨਾ ਮਿਲਿਆ। ਸਾਰਾ ਪਰਿਵਾਰ ਜੰਗਲ ਵਿਚ ਪੀਲੂ ਖਾਣ ਗਿਆ। ਬਹੁਤ ਪੀਲੂ ਖਾਧੇ, ਪੀਲੂ ਤੋੜਨ ਦੇ ਲਾਲਚ ਨਾਲ ਇਕ ਪਤਲੀ ਟਾਹਣੀ 'ਤੇ ਪੈਰ ਰੱਖਿਆ, ਜਿਸ ਨਾਲ ਟਾਹਣੀ ਟੁੱਟ ਗਈ ਤੇ ਹੇਠਾਂ ਡਿੱਗ ਪਿਆ। ਜਿਉਂ ਹੀ ਡਿੱਗਿਆ, ਇਧਰੋਂ ਅੱਖ ਖੁੱਲ੍ਹ ਗਈ। ਸੋਚਣ ਲੱਗਾ ਕਿ ਇਹ ਸੈਂਕੜੇ ਜਨਮ ਇੱਕੋ ਸੁਪਨੇ ਵਿਚ ਪ੍ਰਾਪਤ ਹੋਏ ਹਨ, ਇਹ ਕਿਸ ਪ੍ਰਕਾਰ ਦਾ ਸੁਪਨਾ ਸੀ, ਜਦੋਂ ਜੰਗਲ ਦਿਸ਼ਾ ਗਿਆ ਤਾਂ ਕੁਝ ਪੀਲੂ ਪਾਖਾਨੇ ਵਿਚ ਵੇਖੇ, ਜਦੋਂ ਦਾਤਣ ਕਰਨ ਲੱਗਾ ਤਾਂ ਦੰਦਾਂ ਵਿਚ ਫਸੇ ਹੋਏ ਪੀਲੂਆਂ ਦੇ ਛਿੱਲੜ ਨਿਕਲੇ, ਨਿਮੋਂਝੂਣਾ ਹੋ ਕੇ ਗੁਰੂ ਜੀ ਦੇ ਚਰਨਾਂ ਵਿਚ ਜਾ ਕੇ ਨਮਸਕਾਰ ਕੀਤੀ ਤਾਂ ਸਤਿਗੁਰਾਂ ਨੇ ਕਿਹਾ ਕਿ ਸਮੀਰ ! ਕਿਸ ਤਰ੍ਹਾਂ ਦਲਗੀਰ ਜਿਹਾ ਹੋ ਰਿਹਾ ਹੈਂ ? ਸਮੀਰ ਕਹਿਣ ਲੱਗਾ ਕਿ ਸਤਿਗੁਰੂ ਤੁਹਾਡੀਆਂ ਖੇਡਾਂ ਤੁਸੀਂ ਹੀ ਜਾਣੋ, ਪਰ ਸਤਿਗੁਰੂ ਜੀ ਜੋ ਮੈਂ ਰਾਤ ਦੇਖਿਆ ਉਹ ਪ੍ਰਤੱਖ ਸੀ ਜਾਂ ਸੁਪਨਾ, ਜੇ ਸੁਪਨਾ ਸੀ ਤਾਂ ਫਿਰ ਉਸ ਦੇ ਚਿੰਨ੍ਹ ਜਾਗ੍ਰਤ ਵਿਚ ਪ੍ਰਗਟ ਨਹੀਂ ਹੋ ਸਕਦੇ ਤੇ ਜਾਗ੍ਰਤ ਵਿਚ ਇਤਨੇ ਜਨਮ ਨਹੀਂ ਹੋ ਸਕਦੇ। ਸਤਿਗੁਰੂ ਜੀ ਨੇ ਕਿਹਾ ਕਿ ਚੌਧਰੀ ਸਮੀਰ ! ਇਸ ਦਾ ਨਾਮ ਅਕਾਲ ਪੁਰਖ ਦੀ ਮਾਇਆ ਹੈ ਜੋ ਨਾ ਬਣਦੀ ਗੱਲ ਨੂੰ ਬਣਾ ਕੇ ਦਿਖਾ ਦਿੰਦੀ ਹੈ। ਜਿਤਨੇ ਜਨਮ ਤੂੰ ਰਾਤ ਨੂੰ ਸੁਪਨੇ ਵਿਚ ਦੇਖੇ, ਇਹ ਸਾਰੇ ਜਨਮ ਤੂੰ ਜਾਗ੍ਰਤ ਵਿਚ ਭੋਗਣੇ ਸਨ। ਤੇਰੇ ਜਨਮ ਸੁਪਨੇ ਵਿਚ ਭੁਗਤਾ ਕੇ ਈਸ਼ਵਰ ਦੀ ਮਾਇਆ ਵੀ ਭੰਗ ਨਹੀਂ ਕੀਤੀ ਅਤੇ ਤੇਰਾ ਚੌਰਾਸੀ ਦਾ ਚੱਕਰ ਵੀ ਚੁਕਾ ਦਿੱਤਾ ਹੈ ਭਾਵ ਚੌਰਾਸੀ ਕੱਟ ਦਿੱਤੀ ਹੈ। ਹੁਣ ਤੇਰਾ ਮੁੜ ਜਨਮ ਨਹੀਂ ਹੋਵੇਗਾ। ਜਿਹੜੀ ਪਦਵੀ ਜੋਗੀਆਂ ਲਈ ਦੁਰਲੱਭ ਹੈ, ਉਹ ਤੈਨੂੰ ਬਖ਼ਸ਼ ਦਿੱਤੀ ਹੈ।

## ਸ੍ਰੀ ਸੈਣੁ ॥

ਭਗਤ ਸੈਣ ਜੀ ਯੂ.ਪੀ. ਦੇ ਵਿਚ ਹੋਏ ਹਨ, ਸੈਣ ਭਗਤ ਜੀ ਬਾਧਵ ਗੜ੍ਹ ਵਿਚ ਜੋ ਰੀਵਾ ਰਿਆਸਤ ਹੈ, ਉਥੋਂ ਦੇ ਰਾਜੇ 'ਰਾਜਾ ਰਾਮ' ਦੀ ਮੁੱਠੀ ਚਾਪੀ ਤੇ ਹੋਰ ਟਹਿਲ ਕਰਿਆ ਕਰਦੇ ਸਨ ਕਿਉਂਕਿ ਭਗਤ ਸੈਣ ਜੀ ਦੇ ਹੱਥਾਂ ਨਾਲ ਟਹਿਲ ਕਰਨੇ ਕਰਕੇ ਰਾਜੇ ਨੂੰ ਸ਼ਾਂਤੀ ਆਉਂਦੀ ਸੀ ਜੋ ਕਿਸੇ ਹੋਰ ਦੇ ਮੁੱਠੀ ਚਾਪੀ ਕਰਨ ਤੋਂ ਸ਼ਾਂਤੀ ਨਹੀਂ ਆਉਂਦੀ ਸੀ, ਭਗਤ ਸੈਣ ਜੀ ਕਬੀਰ ਦਾ ਪ੍ਰਤਾਪ ਸੁਣ ਕੇ, ਰਾਮਾਨੰਦ ਜੀ ਕੋਲ ਉਪਦੇਸ਼ ਲੈਣ ਗਏ ਜੋ ਰਾਮਾਨੰਦ ਜੀ ਦੇ ਦੂਸਰੇ ਚੇਲੇ ਹੋਏ; ਜੈਸਾ ਕਿ ਭਾਈ ਗੁਰਦਾਸ ਜੀ ਕਥਨ ਕਰਦੇ ਹਨ :

**ਸੁਣ ਪਰਤਾਪ ਕਬੀਰ ਦਾ ਦੂਜਾ ਸਿਖ ਹੋਆ ਸੈਣ ਨਾਈ।**

ਗੁਰਦੇਵ ਰਾਮਾਨੰਦ ਜੀ ਤੋਂ ਉਪਦੇਸ਼ ਲੈ ਕੇ ਪਰਮੇਸ਼ਰ ਦੇ ਸਿਮਰਨ 'ਚ ਲੱਗ ਪਏ, ਰਾਤੀਂ ਪਰਮੇਸ਼ਰ ਦੀ ਪ੍ਰੇਮਾ-ਭਗਤੀ ਕਰਦੇ ਤੇ ਸਵੇਰੇ ਰਾਜ ਦੁਆਰੇ ਰਾਜੇ ਦੀ ਟਹਿਲ ਕਰਨ ਲਈ ਜਾਂਦੇ, ਭਜਨ ਕਰਦਿਆਂ ਕਰਦਿਆਂ ਥੋੜ੍ਹੇ ਸਮੇਂ ਵਿਚ ਹੀ ਚੰਗੀ ਆਤਮਿਕ ਉੱਨਤੀ ਕਰ ਗਏ, ਜਿਥੇ ਭਗਤ ਜੀ ਭਜਨ ਸਿਮਰਨ ਅਤੇ ਕੀਰਤਨ ਰੂਪ ਵਿਚ ਪਰਮੇਸ਼ਰ ਦਾ ਜੱਸ ਗਾਇਨ ਕਰਨ ਦੇ ਪ੍ਰੇਮੀ ਸਨ, ਉਥੇ ਮਹਾਤਮਾ ਜਨਾਂ ਦੀ ਟਹਿਲ ਵੀ ਕਰਿਆ ਕਰਦੇ ਸਨ, ਭਗਤ ਜੀ ਦੇ ਹਿਰਦੇ ਵਿਚ ਪਰਮੇਸ਼ਰ ਦੇ ਦਰਸ਼ਨਾਂ ਦੀ ਬੜੀ ਪਿਆਸ ਸੀ।

ਇਕ ਦਿਨ ਸੈਣ ਭਗਤ ਜੀ ਰਾਜੇ ਦੀ ਟਹਿਲ ਕਰਨ ਲਈ ਰਾਜ ਦੁਆਰੇ ਵੱਲ ਜਾ ਰਹੇ ਸਨ ਤਾਂ ਅੱਗੋਂ ਕੁਝ ਸਾਧੂ ਮਿਲ ਪਏ, ਸਾਧੂਆਂ ਦੀ ਟਹਿਲ ਕਰਨ ਲਈ ਮੁੜ ਘਰ ਨੂੰ ਪਰਤ ਆਏ, ਸਾਧੂਆਂ ਨੂੰ ਲੰਗਰ ਪਾਣੀ ਛਕਾ ਕੇ ਜਦੋਂ ਵਿਹਲੇ ਹੋਏ ਤਾਂ ਆਪਸ ਵਿਚ ਆਤਮਿਕ ਵਿਚਾਰ ਹੁੰਦੀ ਰਹੀ, ਸਾਰੀ ਰਾਤ ਕੀਰਤਨ ਵਿਚ ਸਾਧੂਆਂ ਨਾਲ ਅਜਿਹੇ ਮਗਨ ਹੋਏ ਕਿ ਰਾਜੇ ਦੀ ਟਹਿਲ ਵਿਚ ਜਾਣਾ ਹੀ ਭੁੱਲ ਗਏ, ਜਿਵੇਂ ਭੌਰਾ ਮਕਰੰਦ ਰਸ ਵਿਚ ਮਸਤ ਹੋਇਆ ਸਭ ਕੁਝ ਭੁੱਲ ਜਾਂਦਾ ਹੈ, ਇਸੇ ਤਰ੍ਹਾਂ ਭਗਤ ਸੈਣ ਜੀ ਸਾਧੂਆਂ ਦੀ ਸੰਗਤ ਵਿਚ ਕੀਰਤਨ ਦੇ ਅਨੰਦ ਵਿਚ ਸਭ ਕੁਝ ਭੁੱਲ ਗਏ। ਅਤੇ ਸੰਤ ਜਨਾਂ ਦੇ ਕੀਰਤਨ ਦੇ ਰਸ ਨੂੰ ਛੱਡ ਨਾ ਸਕੇ, ਜਿਸ ਕਰਕੇ ਰਾਜ ਦੁਆਰ ਟਹਿਲ ਕਰਨ ਨਾ ਜਾ ਸਕੇ। ਜੈਸਾ ਕਿ :

**ਪ੍ਰੇਮ ਭਗਤਿ ਰਾਤੀ ਕਰੇ ਭਲਕੇ ਰਾਜ ਦੁਆਰੈ ਜਾਈ।**
**ਆਏ ਸੰਤ ਪ੍ਰਾਹੁਣੇ, ਕੀਰਤਨ ਹੋਆ ਰੈਣ ਸਬਾਈ।**
**ਛਡ ਨ ਸਕੈ ਸੰਤ ਜਨ ਰਾਜ ਦੁਆਰ ਨ ਸੇਵ ਕਮਾਈ।**

ਜਦੋਂ ਉਧਰ ਪਰਮੇਸ਼ਰ ਨੇ ਸੋਚਿਆ ਕਿ ਕਿਤੇ ਰਾਜਾ ਮੇਰੇ ਭਗਤ ਦਾ ਨਿਰਾਦਰ ਨਾ ਕਰ ਦੇਵੇ, ਤਾਂ ਆਪ ਪਰਮੇਸ਼ਰ ਸੈਣ ਦਾ ਰੂਪ ਧਾਰ ਕੇ ਰਾਜੇ ਦੀ ਸੇਵਾ ਕਰਨ ਲਈ ਆਇਆ, ਜਦੋਂ ਮੁੱਠੀ ਚਾਪੀ ਕਰਨ ਲਈ ਭਗਤ ਸੈਣ ਦੇ ਰੂਪ ਵਿਚ ਪਰਮੇਸ਼ਰ ਨੇ ਹੱਥ ਲਾਇਆ ਤਾਂ ਰਾਜੇ ਦੇ ਸਾਰੇ ਰੋਗ ਚੁੱਕ ਦਿੱਤੇ ਤੇ ਰਾਜੇ ਦਾ ਸਰੀਰ ਅਰੋਗ ਹੋ ਗਿਆ, ਜਦੋਂ ਰਾਜੇ ਦਾ ਸਰੀਰ ਅਰੋਗ ਹੋ ਗਿਆ ਤਾਂ ਭਗਤ ਸੈਣ ਜੀ 'ਤੇ ਬੜਾ ਪ੍ਰਸੰਨ ਹੋਇਆ; ਜੈਸਾ ਕਿ :

**ਸੈਣ ਰੂਪ ਹਰਿ ਜਾਇ ਕੈ, ਆਇਆ ਰਾਣੇ ਨੋਂ ਰੀਝਾਈ।**

ਜਦੋਂ ਰਾਜਾ ਇਸ਼ਨਾਨ-ਪਾਨ ਕਰ ਕੇ ਆ ਕੇ ਤਖ਼ਤ ਦੇ ਉੱਤੇ ਬੈਠਾ ਤਾਂ ਇਸ ਖ਼ਿਆਲ ਨਾਲ ਭਗਤ ਸੈਣ ਜੀ ਨੂੰ ਚੇਤੇ ਕਰਨ ਲੱਗਾ ਕਿ ਸੈਣ ਨਾਈ ਕਿਧਰ ਚਲਾ ਗਿਆ, ਮੈਂ ਤਾਂ ਉਸ ਨੂੰ ਰਾਜ ਤਿਲਕ ਦੇਣਾ ਹੈ ਕਿਉਂਕਿ ਉਸ ਨੇ ਅੱਜ ਮੇਰੀ ਮਾਲਸ਼ ਕਰ ਕੇ ਸਾਰੇ ਰੋਗ ਦੂਰ ਕਰ ਦਿੱਤੇ ਹਨ, ਉਧਰ ਸੈਣ ਭਗਤ ਜੀ ਸੰਤ ਜਨਾਂ ਨੂੰ ਵਿਦਾ ਕਰ ਕੇ ਜਦੋਂ ਰਾਜੇ ਤੋਂ ਆਪਣੀ ਭੁੱਲ ਬਖ਼ਸ਼ਾਉਣ ਵਾਸਤੇ ਰਾਜ ਦੁਆਰ ਨੂੰ ਚੱਲ ਪਏ, ਜਦੋਂ ਰਾਜ ਦੁਆਰ ਵਿਚ ਭਗਤ ਜੀ ਪਹੁੰਚੇ ਤਾਂ ਅੱਗੋਂ ਰਾਜੇ ਨੇ ਕੋਲ ਬੁਲਾ ਕੇ ਆਪਣੇ ਗਲੋਂ ਕੀਮਤੀ ਪੁਸ਼ਾਕ ਖੋਲ੍ਹ ਕੇ ਭਗਤ ਜੀ ਨੂੰ ਪਹਿਨਾ ਦਿੱਤੀ; ਜੈਸਾ ਕਿ :

**ਸਾਧ ਜਨਾਂ ਨੋਂ ਵਿਦਾ ਕਰ, ਰਾਜ ਦੁਆਰ ਗਇਆ ਸ਼ਰਮਾਈ।**
**ਰਾਜੇ ਦੂਰਹੁੰ ਸੱਦ ਕੈ, ਗਲਹੁੰ ਕਵਾਇ ਖੋਲ੍ਹ ਪੈਨ੍ਹਾਈ।**

ਤੇ ਰਾਜਾ ਕਹਿਣ ਲੱਗਾ ਕਿ ਅੱਜ ਤੂੰ ਮੈਨੂੰ ਆਪਣੇ ਅਧੀਨ ਕਰ ਲਿਆ; ਜੈਸਾ ਕਿ :

**ਵਸਿ ਕੀਤਾ ਹਉਂ ਤੁਧ ਅੱਜ, ਬੋਲੈ ਰਾਜਾ ਸੁਣੇ ਲੋਕਾਈ।**
**ਪ੍ਰਗਟ ਕਰੇ ਭਗਤ ਵਡਿਆਈ।** *(ਭਾਈ ਗੁਰਦਾਸ ਜੀ, ਵਾਰ ੧੦ ਪਉੜੀ ੧੬)*

ਇਹੋ ਜਿਹੇ ਮੇਰੇ ਸਰੀਰ 'ਤੇ ਹੱਥ ਲਾਏ ਕਿ ਸਾਰੇ ਰੋਗ ਹੀ ਚੁੱਕ ਦਿੱਤੇ, ਜੋ ਵੈਦਾਂ, ਹਕੀਮਾਂ ਤੋਂ ਠੀਕ

ਨਹੀਂ ਹੋਏ, ਉਹ ਤੂੰ ਮੇਰੀ ਸਰੀਰ ਦੀ ਜਲਨਤਾ ਵਾਲਾ ਰੋਗ ਦੂਰ ਕਰ ਦਿੱਤਾ। ਤਾਂ ਭਗਤ ਸੈਣ ਜੀ ਕਹਿਣ ਲੱਗੇ, ਮੈਂ ਤੁਹਾਡੇ ਤੋਂ ਖਿਮਾ ਮੰਗਦਾ ਹਾਂ ਕਿ ਮੈਂ ਆਪ ਜੀ ਦੀ ਸੇਵਾ ਕਰਨ ਤੋਂ ਗ਼ੈਰ-ਹਾਜ਼ਰ ਸੀ ਤਾਂ ਰਾਜਾ ਕਹਿਣ ਲੱਗਾ ਕਿ ਤੂੰ ਤਾਂ ਹੁਣੇ ਹੀ ਮੇਰੇ ਰੋਗ ਨਵਿਰਤ ਕਰ ਕੇ ਗਿਆ ਹੈਂ, ਮੈਂ ਤਾਂ ਤੈਨੂੰ ਰਾਜ ਤਿਲਕ ਦੇਣ ਵਾਸਤੇ ਖ਼ਿਆਲ ਕਰ ਲਿਆ ਹੈ, ਉਸ ਵਕਤ ਭਗਤ ਜੀ ਇਤਨੇ ਵੈਰਾਗ ਵਿਚ ਹੋ ਗਏ ਕਿ ਪਰਮੇਸ਼ਰ ਨੇ ਆਪ ਮੇਰਾ ਰੂਪ ਧਾਰਨ ਕਰ ਕੇ ਰਾਜੇ ਦੀ ਟਹਿਲ ਕਰਕੇ ਮੇਰੀ ਪਤ ਰੱਖੀ ਹੈ, ਇਸ ਕਰਕੇ ਹੁਣ ਮੈਂ ਤਾਂ ਕੇਵਲ ਉਸ ਪਰਮੇਸ਼ਰ ਦੇ ਦਰਸ਼ਨ ਹੀ ਕਰਨੇ ਹਨ, ਜਦੋਂ ਰਾਜੇ ਦੇ ਵਜ਼ੀਰਾਂ ਨੇ ਰਾਜੇ ਦੇ ਕਹੇ ਅਨੁਸਾਰ ਭਗਤ ਜੀ ਨੂੰ ਸਿੰਘਾਸਨ 'ਤੇ ਬਿਠਾਇਆ[੧] ਤਾਂ ਸੈਣ ਭਗਤ ਜੀ ਸਿੰਘਾਸਨ ਤੋਂ ਲੁਟਕ ਕੇ ਥੱਲੇ ਡਿੱਗਣ ਹੀ ਲੱਗੇ ਸਨ ਕਿ ਅੰਤਰਜਾਮੀ ਨੇ ਆਪਣਾ ਸਰਗੁਣ ਸਰੂਪ ਧਾਰ ਕੇ ਭਗਤ ਜੀ ਨੂੰ ਗਲਵੱਕੜੀ ਵਿਚ ਲੈ ਕੇ ਕਿਹਾ ਕਿ ਸੈਣ ਤੂੰ ਮੇਰੇ ਨਾਲ ਇਤਨਾ ਪ੍ਰੇਮ ਕਰਦਾ ਹੈਂ ਕਿ ਰਾਜ ਭਾਗ ਦੀ ਵੀ ਪ੍ਰਵਾਹ ਨਹੀਂ ਕਰਦਾ। ਜਦੋਂ ਭਗਤ ਨੇ ਪਰਮੇਸ਼ਰ ਦੇ ਸਰਗੁਣ ਸਰੂਪ ਵਿਚ ਦਰਸ਼ਨ ਕੀਤੇ ਤਾਂ ਬੜੇ ਪ੍ਰਸੰਨ ਹੋਏ ਤੇ ਕਹਿਣ ਲੱਗੇ ਕਿ ਪਰਮੇਸ਼ਰ ਜੀ ਮੇਰੇ ਲਈ ਕੀ ਆਗਿਆ ਹੈ ਤਾਂ ਪਰਮੇਸ਼ਰ ਜੀ ਕਹਿਣ ਲੱਗੇ ਕਿ ਹੇ ਸੈਣ ਭਗਤ ਜੀ ਜਿਵੇਂ ਹੋਰਨਾਂ ਭਗਤਾਂ ਨੇ ਆਰਤੀ ਕੀਤੀ ਹੈ, ਤੂੰ ਵੀ ਸਾਡੀ ਆਰਤੀ ਕਰ ਲੈ, ਤਾਂ ਸੁਣ ਕੇ ਸ੍ਰੀ = ਸ਼ਿਰੋਮਣੀ ਭਗਤ ਸੈਣ ਜੀ ਨੇ ਆਰਤੀ ਦਾ ਸ਼ਬਦ ਉਚਾਰਨ ਕੀਤਾ।

## ਧੂਪ ਦੀਪ ਘ੍ਰਿਤ; ਸਾਜਿ ਆਰਤੀ ॥ ਵਾਰਨੇ ਜਾਉ; ਕਮਲਾ ਪਤੀ ॥੧॥

ਧੂਪ = ਧੂਫ਼ ਦਾ ਧੁਖਾਉਣਾ, ਘ੍ਰਿਤ = ਘੀ ਦਾ ਦੀਪ = ਦੀਵਾ ਜਗਾਉਣਾ ਆਦਿ ਸਮੱਗਰੀ ਇਕੱਠੀ ਕਰਕੇ ਇਹੋ ਆਰਤੀ ਦਾ ਸਾਜਿ = ਸਜਾਉਣਾ ਹੈ। ਜੋ ਹੇ ਕਮਲਾਪਤੀ = ਮਾਇਆ ਦੇ ਪਤੀ ਪਰਮੇਸ਼ਰ ਜੀ! ਮੈਂ ਆਪ ਜੀ ਤੋਂ ਮਨ, ਬਾਣੀ, ਸਰੀਰ ਕਰਕੇ ਵਾਰਨੇ = ਕੁਰਬਾਣ ਜਾਉ = ਜਾਂਦਾ ਹਾਂ ॥੧॥

## ਮੰਗਲਾ; ਹਰਿ ਮੰਗਲਾ ॥ ਨਿਤ ਮੰਗਲੁ; ਰਾਜਾ ਰਾਮ ਰਾਇ ਕੋ ॥੧॥ਰਹਾਉ॥

ਹਰਿ = ਹਰੇਕ ਮੰਗਲਾ = ਖ਼ੁਸ਼ੀਆਂ ਵਿੱਚੋਂ ਇਹੋ ਹੀ ਮੈਨੂੰ ਸ੍ਰੇਸ਼ਟ ਮੰਗਲਾ = ਖ਼ੁਸ਼ੀ ਹੈ। ਹੇ ਸਾਰਿਆਂ ਨੂੰ ਰਾਇ = ਪ੍ਰਕਾਸ਼ ਦੇਣ ਵਾਲੇ ਰਾਜਾ ਰੂਪ ਰਾਮ = ਪਰਮੇਸ਼ਰ ਜੀ! ਜੋ ਆਪ ਜੀ ਕੋ = ਦਾ ਨਿਤ = ਨਿਤਾਪ੍ਰਤੀ ਮੰਗਲੁ = ਮੰਗਲਾਚਾਰ ਗਾਉਂਦਾ ਹਾਂ **ਵਾ:** ਹੇ ਸਾਰਿਆਂ ਨੂੰ ਚੇਤਨ ਸੱਤਾ ਰਾਹੀਂ ਰਾਇ = ਪ੍ਰਕਾਸ਼ ਦੇਣ ਵਾਲੇ ਰਾਜਾ ਰੂਪ ਪਰਮੇਸ਼ਰ ਜੀ! ਹਰਿ = ਹਰੇਕ ਮੰਗਲਾਂ ਵਿੱਚੋਂ ਮੇਰਾ ਤਾਂ ਇਹੋ ਹੀ ਸ੍ਰੇਸ਼ਟ ਮੰਗਲਾ = ਮੰਗਲਾਚਾਰ ਹੈ, ਜੋ ਨਿਤਾਪ੍ਰਤੀ ਆਪ ਜੀ ਦੇ ਸ਼ੁਭ ਗੁਣਾਂ ਦਾ ਮੰਗਲੁ = ਜੱਸ ਗਾਉਂਦਾ ਹਾਂ ॥੧॥ਰਹਾਉ॥

## ਊਤਮੁ ਦੀਅਰਾ; ਨਿਰਮਲ ਬਾਤੀ ॥ ਤੁਹੀਂ ਨਿਰੰਜਨੁ; ਕਮਲਾ ਪਾਤੀ ॥੨॥

ਮੈਂ ਤਾਂ ਊਤਮੁ = ਸ੍ਰੇਸ਼ਟ ਦੀਅਰਾ = ਦੀਵਾ ਤੇ ਨਿਰਮਲ = ਉੱਜਲ ਬਾਤੀ = ਬੱਤੀ ਵੀ ਆਪ ਜੀ ਦਾ ਨਾਮ ਹੀ ਮੰਨਦਾ ਹਾਂ, ਕਿਉਂਕਿ ਤੁਹੀ = ਤੂੰ ਆਪ ਹੀ ਨਿਰੰਜਨੁ = ਸਾਧ ਸਰੂਪ ਤੇ ਕਮਲਾਪਾਤੀ = ਮਾਇਆ ਦਾ ਪਤੀ **ਵਾ:** ਭਗਤੀ ਦਾ ਪਤੀ ਹੈਂ ॥੨॥

## ਰਾਮਾ ਭਗਤਿ; ਰਾਮਾਨੰਦੁ ਜਾਨੈ ॥ ਪੂਰਨ ਪਰਮਾਨੰਦੁ; ਬਖਾਨੈ ॥੩॥

ਹੇ ਰਾਮਾ = ਪਰਮੇਸ਼ਰ ਜੀ! ਮੈਂ ਆਪ ਜੀ ਦੀ ਪ੍ਰੇਮਾ ਭਗਤਿ = ਭਗਤੀ ਨੂੰ ਆਪਣੇ ਗੁਰਦੇਵ ਰਾਮਾਨੰਦ ਜੀ ਦੁਆਰਾ ਜਾਨੈ = ਜਾਣਿਆ ਹੈ **ਵਾ:** ਹੇ ਪਰਮੇਸ਼ਰ! ਮੇਰੇ ਗੁਰਦੇਵ ਰਾਮਾਨੰਦ ਭਗਤ ਵੀ ਆਪ ਜੀ ਦੀ ਪ੍ਰੇਮਾ-ਭਗਤੀ ਨੂੰ ਜਾਨੈ = ਜਾਣਦੇ ਹਨ ਅਤੇ ਪਰਮਾਨੰਦ ਭਗਤ ਵੀ ਤੁਹਾਨੂੰ ਸਾਰੇ ਪੂਰਨ = ਵਿਆਪਕ

੧. ਇਥੋਂ ਹੀ ਨਾਈਆਂ ਨੂੰ 'ਰਾਜੇ' ਕਹਿਣ ਦੀ ਰੀਤ ਚੱਲੀ।

ਬਖਾਨੈ = ਕਥਨ ਕਰਦਾ ਹੈ **ਵਾ:** ਮੈਂ ਆਪਣੇ ਗੁਰਦੇਵ ਰਾਮਾਨੰਦ ਦੇ ਉਪਦੇਸ਼ ਦੁਆਰਾ ਆਪ ਜੀ ਨੂੰ ਪਰਮਾਨੰਦ = ਪਰਮ ਅਨੰਦ ਸਰੂਪ ਤੇ ਸਾਰੇ ਵਿਆਪਕ ਕਥਨ ਕਰਦਾ ਹਾਂ ॥੩॥

## ਮਦਨ ਮੂਰਤਿ; ਭੈ ਤਾਰਿ ਗੋਬਿੰਦੇ ॥ ਸੈਣੁ ਭਣੈ; ਭਜੁ ਪਰਮਾਨੰਦੇ ॥੪॥੨॥

ਹੇ ਮਦਨ = ਕਾਮਦੇਵ ਭਾਵ ਸੁੰਦਰ ਮੂਰਤਿ = ਸਰੂਪ ਵਾਲੇ ਗੋਬਿੰਦੇ = ਪਰਮੇਸ਼ਰ ਜੀ ! ਆਪ ਜੀ ਦਇਆ ਦ੍ਰਿਸ਼ਟੀ ਕਰਕੇ ਮੈਨੂੰ ਜੰਮਣ ਮਰਨ ਵਾਲੇ ਭੈਦਾਇਕ ਸੰਸਾਰ-ਸਮੁੰਦਰ ਤੋਂ ਤਾਰਿ = ਤਾਰਨਾ ਕਰੋ। ਭਗਤ ਸੈਣ ਜੀ ਭਣੈ = ਉਚਾਰਨ ਹਨ ਕਿ ਇਸੇ ਕਰਕੇ ਹੇ ਪਰਮਾਨੰਦੇ = ਵੱਡੇ ਅਨੰਦ ਨੂੰ ਦੇਣ ਵਾਲੇ ਪਰਮੇਸ਼ਰ ਜੀ ਮੈਂ ਆਪ ਜੀ ਦਾ ਨਾਮ ਭਜੁ = ਭਜਨਾ ਭਾਵ ਸਿਮਰਨਾ ਕਰਦਾ ਹਾਂ ॥੪॥੨॥

### ਦੂਸਰਾ ਅਰਥ

**ਧੂਪ ਦੀਪ ਘ੍ਰਿਤ; ਸਾਜਿ ਆਰਤੀ ॥ ਵਾਰਨੇ ਜਾਉ; ਕਮਲਾ ਪਤੀ ॥੧॥**

ਹੇ ਪਰਮੇਸ਼ਰ ਜੀ ! ਤੇਰਾ ਕੀਰਤਨ ਰੂਪ ਵਿਚ ਜੱਸ ਕਰਨ ਰੂਪ ਧੂਪ ਧੁਖਾਉਂਦੇ ਹਾਂ, ਪ੍ਰੋਖ ਗਿਆਨ ਰੂਪੀ ਦੀਪ = ਦੀਵਾ ਜਗਾਉਂਦੇ ਹਾਂ, ਪ੍ਰੇਮ ਰੂਪੀ ਘੀ ਵਿਚ ਪਾਇਆ ਹੋਇਆ ਹੈ ਤੇ ਆਰਤੀ (ਆ + ਰਤੀ) ਆ = ਸਰਬ ਓਰ ਸੇ ਰਤੀ = ਪ੍ਰੀਤੀ ਕਰਨੀ ਇਹੋ ਹੀ ਆਰਤੀ ਸਾਜਿ = ਸਜਾਉਂਦੇ ਹਾਂ (**ਵਾ:** ਇਨ੍ਹਾਂ ਨਾਲ ਬਿਰਤੀ ਰੂਪ ਆਰਤੀ ਸਜਾ ਕੇ ਭਾਵ ਬ੍ਰਹਮਾਕਾਰ ਬਿਰਤੀ ਕਰਕੇ)।

ਹੇ ਕਮਲਾਪਤੀ = ਲਛਮੀ ਦੇ ਪਤੀ **ਵਾ:** ਮਾਇਆ ਦੇ ਪਤੀ ਪਰਮੇਸ਼ਰ ਜੀ ! ਆਪ ਜੀ ਤੋਂ ਮਨ, ਬਾਣੀ, ਸਰੀਰ ਕਰਕੇ ਕੁਰਬਾਨ ਜਾਂਦੇ ਹਾਂ ॥੧॥

**ਮੰਗਲਾ; ਹਰਿ ਮੰਗਲਾ ॥ ਨਿਤ ਮੰਗਲੁ; ਰਾਜਾ ਰਾਮ ਰਾਇ ਕੋ ॥੧॥ਰਹਾਉ॥**

ਹੇ ਹਰਿ = ਪਰਮੇਸ਼ਰ ਜੀ ! ਸੰਸਾਰੀ ਲੋਕ ਮੰਗਲਾ = ਖ਼ੁਸ਼ੀਆਂ ਦੇ ਗੀਤਾਂ ਨੂੰ ਗਾਉਂਦੇ ਹਨ ਜਿਹੜੇ ਸੰਸਾਰੀ ਲੋਕ ਮੰਗਲ ਕਰਦੇ ਹਨ, ਉਨ੍ਹਾਂ ਹਰੇਕ ਮੰਗਲਾਂ ਵਿੱਚੋਂ ਰਾਜਾ ਰਾਇ = ਪ੍ਰਕਾਸ਼ ਰੂਪ ਪਰਮੇਸ਼ਰ ਜੀ ! ਮੇਰੇ ਲਈ ਤਾਂ ਇਹੋ ਹੀ ਨਿਤ ਦੀਆਂ ਮੰਗਲੁ = ਖ਼ੁਸ਼ੀਆਂ ਹਨ ਜੋ ਆਪ ਜੀ ਦੇ ਸਰੂਪ ਦਾ ਅਨੰਦ ਪ੍ਰਾਪਤ ਹੋਣਾ ਹੈ ॥੧॥ਰਹਾਉ॥ ਅਤੇ

**ਊਤਮੁ ਦੀਅਰਾ; ਨਿਰਮਲ ਬਾਤੀ ॥ ਤੁਹੀਂ ਨਿਰੰਜਨੁ; ਕਮਲਾ ਪਾਤੀ ॥੨॥**

ਅਪ੍ਰੋਖ ਗਿਆਨ ਦੀ ਪ੍ਰਾਪਤੀ ਹੋਣੀ ਹੀ ਊਤਮੁ = ਸ੍ਰੇਸ਼ਟ ਦੀਅਰਾ = ਦੀਵਾ ਹੈ ਅਤੇ ਅਪ੍ਰੋਖ ਗਿਆਨ ਦੀ ਪ੍ਰਾਪਤੀ ਕਰਕੇ ਬ੍ਰਹਮਾਕਾਰ ਬਿਰਤੀ ਕਰਨੀ ਇਹ ਉਜਲ ਬੱਤੀ ਹੈ। ਹੇ ਪਰਮੇਸ਼ਰ ਜੀ ! ਤੁਹੀ = ਤੂੰਹੀਓਂ ਹੀ ਪਿੱਛੇ ਨਿਰੰਜਨੁ = ਸ਼ੁੱਧ ਸਰੂਪ ਸੀ ਤੇ ਤੂੰਹੀਓਂ ਹੀ ਮਾਇਆ ਸਬਲ ਹੋ ਕੇ ਮਾਇਆ ਦਾ ਪਤੀ ਕਹਾਉਂਦਾ ਹੈਂ ॥੨॥

**ਰਾਮਾ ਭਗਤਿ; ਰਾਮਾਨੰਦੁ ਜਾਨੈ ॥ ਪੂਰਨ ਪਰਮਾਨੰਦੁ; ਬਖਾਨੈ ॥੩॥**

ਰੇ ਰਾਮਾ = ਰਮੇ ਹੋਏ ਰਾਮੰਤੀ ਪਰਮੇਸ਼ਰ ਜੀ ! ਜੋ ਆਪ ਜੀ ਦੀ ਭਗਤਿ = ਭਗਤੀ ਕਰਨ ਵਾਲੇ ਮਹਾਤਮਾ ਜਨ ਹਨ, ਉਹੋ ਹੀ ਹੇ ਰਾਮਾਨੰਦੁ (ਰਾਮ + ਅਨੰਦ) ਰਾਮ = ਪਰਮੇਸ਼ਰ ਜੀ ! ਤੁਹਾਡੇ ਅਨੰਦ ਨੂੰ ਜਾਨੈ = ਜਾਣਦੇ ਹਨ ਅਤੇ ਉਨ੍ਹਾਂ ਨੂੰ ਪੂਰਨ ਪਰਮਾਨੰਦ (ਪਰਮ + ਅਨੰਦ) ਪਰਮ = ਵੱਡੇ ਅਨੰਦ ਭਾਵ ਬ੍ਰਹਮਾਨੰਦ ਦੀ ਪ੍ਰਾਪਤੀ ਹੋਈ ਹੈ ਤੇ ਉਹ ਤੱਤਬੇਤੇ ਹੋਰਨਾਂ ਜਗਿਆਸੂਆਂ ਤਾਈਂ ਵੀ ਪਰਮੇਸ਼ਰ ਦੇ ਸਰੂਪ ਬਾਬਤ ਬਖਾਨੈ = ਕਥਨ ਕਰਕੇ ਦੱਸਦੇ ਹਨ ॥੩॥

**ਮਦਨ ਮੂਰਤਿ; ਭੈ ਤਾਰਿ ਗੋਬਿੰਦੇ ॥ ਸੈਣੁ ਭਣੈ; ਭਜੁ ਪਰਮਾਨੰਦੇ ॥੪॥੨॥**

ਹੇ ਪਰਮੇਸ਼ਰ ਜੀ ! ਜੋ ਮਦਨ = ਕਾਮ ਆਦਿਕ ਵਿਕਾਰ ਹਨ, ਇਹ ਮੂਰਤਿ (ਮੂ + ਰਤਿ) ਮੂ = ਮੇਰੇ ਸਰੀਰ

ਨਾਲ ਸ਼ੁਭ ਗੁਣਾਂ ਨੂੰ ਖਾਣ ਵਾਸਤੇ ਰਤਿ = ਪ੍ਰੀਤੀ ਕਰਦੇ ਹਨ, ਇਸ ਕਰਕੇ ਮੁਕਤੀ ਦਾਤੇ ਪਰਮੇਸ਼ਰ ਜੀ ਇਨ੍ਹਾਂ ਤੋਂ ਮੈਨੂੰ ਬਚਾਉਣਾ ਕਰੋ **ਵਾ:** ਕਾਮ ਆਦਿਕ ਸ਼ਤਰੂਆਂ ਤੇ ਭੈਦਾਇਕ ਸੰਸਾਰ-ਸਮੁੰਦਰ ਤੋਂ ਤਾਰ ਲੈਣਾ ਕਰੋ। ਭਗਤ ਸੈਣ ਜੀ ਕਥਨ ਕਰਦੇ ਹਨ ਕਿ ਹੇ ਪਰਮਾਨੰਦ ਸਰੂਪ ਪਰਮੇਸ਼ਰ ਜੀ! ਮੈਂ ਆਪ ਜੀ ਦਾ ਭਜੁ = ਭਜਨ ਕਰਦਾ ਹਾਂ, ਆਪ ਜੀ ਦਇਆ ਦ੍ਰਿਸ਼ਟੀ ਕਰੋ ਤਾਂ ਕਿ ਕਾਮ ਕ੍ਰੋਧ ਆਦਿ ਵਿਕਾਰ ਮੈਨੂੰ ਪੋਹ ਨਾ ਸਕਣ ॥੪॥੨॥

## ਪੀਪਾ ॥[੧]

ਭਗਤਮਾਲਾ ਵਿਚ ਪ੍ਰਸੰਗ ਆਉਂਦਾ ਹੈ ਕਿ ਪੀਪਾ ਜੀ ਗਗਰੌਨ ਦੇ ਰਾਜੇ ਸਨ, ਜੋ ਕੋਟੇ ਤੋਂ ੪੫ ਮੀਲ ਪੂਰਬ ਵੱਲ ਹੈ। ਪੀਪਾ ਜੀ ਦਾ ਜਨਮ ੧੪੮੩ ਬਿਕ੍ਰਮੀ ਵਿਚ ਹੋਇਆ, ਪਹਿਲਾਂ ਪੀਪਾ ਜੀ ਦੇਵੀ ਦੇ ਭਗਤ ਸਨ ਅਤੇ ਆਏ ਗਏ ਸਾਧੂ ਸੰਤਾਂ ਦੀ ਟਹਿਲ ਕਰਿਆ ਕਰਦੇ ਸਨ।

ਇਕ ਦਿਨ ਕੁਝ ਮਹਾਤਮਾ (ਪੀਪਾ) ਰਾਜੇ ਦੇ ਨਿਵਾਸ ਥਾਂ 'ਤੇ ਆਏ ਤਾਂ ਰਾਜੇ ਨੇ ਬਹੁਤ ਟਹਿਲ ਕੀਤੀ, ਮਹਾਤਮਾ ਰਾਜੇ ਦੀ ਟਹਿਲ ਤੋਂ ਬਹੁਤ ਪ੍ਰਸੰਨ ਹੋਏ, ਜਦੋਂ ਰਾਤਰੀ ਦਾ ਸਮਾਂ ਆਇਆ ਤਾਂ ਰਾਜਾ ਮਹਾਤਮਾ ਜਨ ਦੇ ਬਚਨ ਸੁਣਨ ਲਈ ਕੋਲ ਆਇਆ ਅਤੇ ਬੇਨਤੀ ਕਰਨ ਲੱਗਾ ਕਿ ਹੇ ਮਹਾਤਮਾ ਜੀ! ਮੈਂ ਸੰਸਾਰ-ਸਮੁੰਦਰ ਤੋਂ ਕਿਵੇਂ ਪਾਰ ਹੋਵਾਂਗਾ ? ਭਾਵ ਮੈਨੂੰ ਮੁਕਤੀ ਕਿਵੇਂ ਪ੍ਰਾਪਤ ਹੋਵੇਗੀ ? ਤਾਂ ਮਹਾਤਮਾ ਜਨ ਕਹਿਣ ਲੱਗੇ ਕਿ ਹੇ ਰਾਜਨ ਪਰਮੇਸ਼ਰ ਦੀ ਪ੍ਰੇਮਾ-ਭਗਤੀ ਕਰਿਆ ਕਰ ਤਾਂ ਤੂੰ ਸੰਸਾਰ-ਸਮੁੰਦਰ ਤੋਂ ਤਰ ਜਾਵੇਂਗਾ, ਜਦੋਂ (ਪੀਪਾ) ਰਾਜੇ ਨੇ ਮਹਾਤਮਾ ਜਨਾਂ ਤੋਂ ਪ੍ਰੇਮਾ-ਭਗਤੀ ਕਰਕੇ ਸੰਸਾਰ-ਸਮੁੰਦਰ ਤੋਂ ਤਰਨ ਬਾਰੇ ਸ੍ਰਵਨ ਕੀਤਾ ਤਾਂ ਹਿਰਦੇ ਵਿਚ ਕੁਝ ਗ਼ੁੱਸਾ ਖਾ ਕੇ ਕਹਿਣ ਲੱਗਾ ਕਿ ਹੇ ਮਹਾਤਮਾ! ਮੈਂ ਦੇਵੀ ਦਾ ਉਪਾਸ਼ਕ ਹਾਂ, ਕੀ ਮੈਨੂੰ ਉਹ ਸੰਸਾਰ-ਸਮੁੰਦਰ ਤੋਂ ਪਾਰ ਨਹੀਂ ਕਰੇਗੀ। ਜਦੋਂ ਇਸ ਤਰ੍ਹਾਂ ਦੇ ਕੁਝ ਰੁੱਖੇ ਸ਼ਬਦ ਮਹਾਤਮਾ ਜਨਾਂ ਨੇ ਸੁਣੇ ਤਾਂ ਧੀਰਜਤਾ ਦੇ ਸਹਿਤ ਮਹਾਤਮਾ ਜਨ ਕਹਿਣ ਲੱਗੇ ਕਿ ਹੇ ਰਾਜਨ! ਜਦੋਂ ਦੇਵੀ ਪ੍ਰਸੰਨ ਹੁੰਦੀ ਹੈ, ਤਦ ਉਹ ਭੋਗ ਪਦਾਰਥ ਤਾਂ ਦੇ ਦਿੰਦੀ ਹੈ ਪਰ ਮੁਕਤੀ ਨਹੀਂ ਦੇ ਸਕਦੀ। ਜਦੋਂ ਫੇਰ ਵੀ ਰਾਜਾ ਹੱਠ ਕਰਨ ਲੱਗਿਆ ਤਾਂ ਮਹਾਤਮਾ ਜਨ ਕਹਿਣ ਲੱਗੇ ਕਿ ਰਾਜਨ ਜਦੋਂ ਦੇਵੀ ਤੈਨੂੰ ਪ੍ਰਤੱਖ ਦਰਸ਼ਨ ਦੇਵੇਗੀ। ਤਾਂ ਤੂੰ ਆਪੇ ਹੀ ਦੇਵੀ ਨੂੰ ਪੁੱਛ ਲੈਣਾ। ਇਸ ਤਰ੍ਹਾਂ ਦੇ ਵਿਚਾਰ ਕਰਨ ਤੋਂ ਬਾਅਦ ਰਾਜਾ ਆਪਣੇ ਬਿਸ਼ਰਾਮ ਕਰਨ ਵਾਲੀ ਥਾਂ ਸਿਹਜਾ 'ਤੇ ਜਾ ਕੇ ਪੈ ਗਿਆ। ਜਦੋਂ ਅੱਧੀ ਰਾਤ ਹੋਈ ਤਾਂ ਸੁਪਨੇ ਵਿਚ ਰਾਜੇ ਦੀ ਛਾਤੀ ਉੱਤੇ ਇਕ ਭਿਆਨਕ ਸ਼ਕਲ ਵਾਲੀ ਗ਼ੈਬੀ ਰੂਹ ਸ਼ੇਰ ਉਤੇ ਅਸਵਾਰ ਹੋ ਕੇ ਕਹਿਣ ਲੱਗੀ ਕਿ ਹੇ ਮੂਰਖ ਰਾਜਨ! ਤੂੰ ਜ਼ਿੰਦਗੀ ਵਿਚ ਅਨੇਕਾਂ ਭੋਗ ਪਦਾਰਥ ਭੋਗੇ ਹਨ ਅਤੇ ਮਹਾਤਮਾ ਜਨਾਂ ਦੀ ਮਹਿਮਾ ਨਹੀਂ ਜਾਣੀ, ਭੋਗਾਂ ਦੇ ਭੋਗਣੇ ਕਰਕੇ ਤੈਨੂੰ ਨਰਕਾਂ ਦੇ ਦੁੱਖਾਂ ਨੂੰ ਭੋਗਣਾ ਪਵੇਗਾ। ਐਸਾ ਭੈਦਾਇਕ ਸੁਪਨਾ ਦੇਖ ਕੇ ਰਾਜੇ ਦੇ ਝਟ ਹੀ ਨੇਤਰ ਖੁੱਲ੍ਹ ਗਏ ਅਤੇ ਮਨ ਵਿਚ ਬੜੀ ਬੇਚੈਨੀ ਹੋ ਗਈ ਅਤੇ ਸਵੇਰੇ ਉੱਠ ਕੇ ਨਿਤ ਦੇ ਕਰਮ ਅਨੁਸਾਰ ਦੇਵੀ ਦਾ ਪੂਜਨ ਕਰਨ ਲੱਗਾ। ਇਕ ਦਿਨ ਜਦੋਂ ਰਾਜਾ ਦੇਵੀ ਦਾ ਪੂਜਨ ਕਰ ਰਿਹਾ ਸੀ ਤਾਂ ਦੇਵੀ ਪ੍ਰਸੰਨ ਹੋ ਕੇ ਪ੍ਰਗਟ ਹੋ ਗਈ ਤੇ ਕਹਿਣ ਲੱਗੀ ਕਿ ਹੇ ਰਾਜਨ! ਵਰ ਮੰਗ ਕੀ ਮੰਗਣਾ ਹੈ, ਤਾਂ ਰਾਜਾ (ਪੀਪਾ) ਕਹਿਣ ਲੱਗਾ ਕਿ ਹੇ ਦੇਵੀ ਮੈਨੂੰ ਮੁਕਤੀ ਚਾਹੀਦੀ ਹੈ, ਜਦੋਂ ਮੁਕਤੀ ਦੀ ਮੰਗ ਕੀਤੀ ਤਾਂ ਦੇਵੀ ਕਹਿਣ ਲੱਗੀ ਕਿ ਹੇ ਰਾਜਨ! ਮੈਂ ਤੈਨੂੰ ਮੁਕਤੀ ਨਹੀਂ ਦੇ ਸਕਦੀ, ਹੋਰ ਕੋਈ ਵੀ ਪਦਾਰਥ ਮੰਗ ਲੈ ਮੈਂ ਦੇ ਦੇਵਾਂਗੀ, ਮੁਕਤੀ ਲਈ ਤੈਨੂੰ ਕਿਸੇ ਨੂੰ ਗੁਰੂ ਧਾਰਨ ਕਰਕੇ ਪਰਮੇਸ਼ਰ ਦੇ ਨਾਮ ਦਾ ਸਿਮਰਨ ਕਰਨਾ ਪਵੇਗਾ, ਜਿਸ ਨਾਲ ਤੂੰ ਸੰਸਾਰ-ਸਮੁੰਦਰ ਤੋਂ ਪਾਰ ਮੁਕਤੀ ਰੂਪ ਕਿਨਾਰੇ 'ਤੇ ਪਹੁੰਚ ਜਾਵੇਂਗਾ। ਇਤਨਾ ਕਹਿ ਕੇ ਦੇਵੀ ਅਲੋਪ ਹੋ ਗਈ, ਫੇਰ ਰਾਜੇ ਨੇ ਸਾਧੂਆਂ ਦੀ ਚਰਨ ਸ਼ਰਨ ਵਿਚ ਪੈ ਕੇ ਅਦ੍ਵੈਤਵਾਦ ਦੀ ਸਿੱਖਿਆ ਲੈਣੀ ਅਤੇ ਸਾਧੂਆਂ ਦੀ ਪ੍ਰੇਰਨਾ ਨਾਲ ਰਾਮਾਨੰਦ ਜੀ ਦੇ ਦਰਸ਼ਨ

੧. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਪੀਪਾ ਜੀ ਦਾ ਇਹੋ ਹੀ ਇਕ ਸ਼ਬਦ ਹੈ।

ਕਰਨ ਲਈ ਗਏ, ਜਦੋਂ ਦਰਸ਼ਨ ਕਰਨ ਲਈ ਗਏ ਤਾਂ ਰਾਮਾਨੰਦ ਜੀ ਕਹਿਣ ਲੱਗੇ ਕਿ ਹੇ ਰਾਜਨ! ਤੂੰ ਤਾਂ ਸੋਹਣੀ ਪੁਸ਼ਾਕ ਪਹਿਨ ਕੇ ਫ਼ੌਜ ਸਮੇਤ ਸਜ ਧਜ ਕੇ ਮੇਰੇ ਕੋਲ ਆਇਆ ਹੈਂ, ਇਸ ਲਈ ਤੂੰ ਉਪਦੇਸ਼ ਅਧਿਕਾਰੀ ਨਹੀਂ ਜਿਸ ਕਰਕੇ ਮੈਂ ਤੈਨੂੰ ਉਪਦੇਸ਼ ਨਹੀਂ ਦੇ ਸਕਦਾ, ਇਕ ਵਾਰ ਤਾਂ ਰਾਜਾ (ਪੀਪਾ) ਵਾਪਸ ਚਲਾ ਗਿਆ ਤਾਂ ਦੁਬਾਰਾ ਆਪਣੇ ਰਾਜ ਭਾਗ ਦਾ ਅਭਿਮਾਨ ਛੱਡ ਕੇ ਤੇ ਪੁੱਤਰ ਨੂੰ ਰਾਜ ਦੇ ਕੇ ਤਿਆਗੀ ਹੋ ਕੇ ਤੁਰ ਗਿਆ ਤਾਂ ਰਾਣੀਆਂ ਵੀ ਸਾਰੀਆਂ ਨਾਲ ਤਿਆਰ ਹੋ ਗਈਆਂ, ਜਦੋਂ ਰਾਜੇ (ਪੀਪੇ) ਨੇ ਸਾਰੀਆਂ ਨੂੰ ਕੀਮਤੀ ਬਸਤਰ ਤੇ ਗਹਿਣੇ ਲਾਹ ਕੇ ਸਾਦਾ ਪਹਿਰਾਵਾ ਪਹਿਨ ਕੇ ਜਾਣ ਲਈ ਕਿਹਾ ਤਾਂ ਸਾਰੀਆਂ ਨੇ ਜਵਾਬ ਦੇ ਦਿੱਤਾ, ਪਰੰਤੂ ਸਭ ਤੋਂ ਛੋਟੀ ਸੀਤਾ ਨਾਮੇ ਰਾਣੀ ਕਹਿਣ ਲੱਗੀ ਕਿ ਸੁਆਮੀ ਜੀ ਮੈਂ ਆਪ ਜੀ ਦੇ ਨਾਲ ਪਰਮੇਸ਼ਰ ਦੀ ਭਗਤੀ ਕਰਨ ਲਈ ਜਾਣਾ ਹੈ। ਜਦੋਂ ਦੁਬਾਰਾ ਰਾਮਾਨੰਦ ਜੀ ਦੇ ਕੋਲ ਉਪਦੇਸ਼ ਲੈਣ ਲਈ ਗਏ ਤਾਂ ਰਾਮਾਨੰਦ ਜੀ ਕਹਿਣ ਲੱਗੇ ਕਿ ਮੈਂ ਤੈਨੂੰ ਤਾਂ ਉਦਪੇਸ਼ ਦੇ ਦਿਆਂਗਾ ਪਰ ਇਸਤਰੀ ਨੂੰ ਮੈਂ ਕਦੀ ਵੀ ਉਪਦੇਸ਼ ਨਹੀਂ ਦਿੱਤਾ। ਜਦੋਂ ਸੀਤਾ ਰਾਣੀ ਨੇ ਬੇਨਤੀ ਕੀਤੀ ਕਿ ਹੇ ਗੁਰਦੇਵ ਜੀ ਮੇਰੇ ਅੰਦਰ ਵਿਕਾਰ ਦ੍ਰਿਸ਼ਟੀ ਨਹੀਂ ਹੈ, ਮੈਂ ਪਰਮੇਸ਼ਰ ਦੀ ਬੰਦਗੀ ਕਰਨੀ ਹੈ, ਇਉਂ ਸੀਤਾ ਰਾਣੀ ਦੀ ਜਗਿਆਸਾ ਦੇਖ ਕੇ ਰਾਮਾਨੰਦ ਨੂੰ ਸੀਤਾ ਨੂੰ ਵੀ ਨਾਲ ਉਪਦੇਸ਼ ਦੇਣਾ ਪਿਆ। ਦੋਵੇਂ ਉਪਦੇਸ਼ ਪ੍ਰਾਪਤ ਕਰ ਕੇ ਵਣ ਵਿਚ ਜਾ ਕੇ ਬੰਦਗੀ ਕਰਨ ਲੱਗ ਪਏ ਤੇ ਫਲ ਫੁੱਲ ਖਾ ਕੇ ਪੇਟ ਭਰ ਲੈਂਦੇ ਅਤੇ ਆਏ ਗਏ ਸਾਧੂਆਂ ਦੀ ਸੇਵਾ ਕਰਿਆ ਕਰਦੇ। ਇਕ ਵਾਰੀ ਕੁਝ ਪਾਖੰਡੀ ਸੀਤਾ ਜੀ ਦੇ ਰੂਪ ਨੂੰ ਵੇਖ ਕੇ ਮੋਹਿਤ ਹੋ ਗਏ ਅਤੇ ਬੁਰੀ ਦ੍ਰਿਸ਼ਟੀ ਕਾਰਨ ਕੋਲ ਆਏ ਤੇ ਰਾਜੇ (ਪੀਪਾ) ਨੂੰ ਕਹਿਣ ਲੱਗੇ ਕਿ ਸਾਨੂੰ ਸੀਤਾ ਦੇ ਦਰਸ਼ਨ ਕਰਵਾ ਤਾਂ ਰਾਜੇ (ਪੀਪੇ) ਨੇ ਕਿਹਾ ਕਿ ਸੀਤਾ ਰਸੋਈਖ਼ਾਨੇ ਵਿਚ ਬੈਠੀ ਹੈ, ਉਥੇ ਹੀ ਦਰਸ਼ਨ ਕਰ ਆਉ। ਜਿਸ ਵੇਲੇ ਉਹ ਪਾਖੰਡੀ ਆਦਮੀ ਗਏ ਤਾਂ ਅੱਗੋਂ ਉਨ੍ਹਾਂ ਨੂੰ ਸੀਤਾ ਜੀ ਸ਼ੇਰਨੀ ਦੇ ਰੂਪ ਵਿਚ ਦਿਸੀ, ਪਾਖੰਡੀ ਡਰਦੇ ਮਾਰੇ ਬਾਹਰ ਭੱਜ ਆਏ ਤੇ ਆ ਕੇ ਕਹਿਣ ਲੱਗੇ ਕਿ ਰਾਜਨ ਉਹ ਤਾਂ ਸ਼ੇਰਨੀ ਹੈ ਤਾਂ ਰਾਜੇ (ਪੀਪੇ) ਨੇ ਕਿਹਾ ਕਿ ਤੁਸੀਂ ਮਾਸ ਦੀ ਭੁੱਖ ਕੀਤੀ ਸੀ ਉਹੋ ਤੁਹਾਨੂੰ ਸ਼ੇਰਨੀ ਰੂਪ ਵਿਚ ਦਿਸ ਪਈ ਹੈ। ਤੁਸੀਂ ਮਾਤਾ ਦੀ ਭਾਵਨਾ ਧਾਰ ਕੇ ਜਾਉ ਤੁਹਾਨੂੰ ਦਰਸ਼ਨ ਦੇਵੇਗੀ। ਫੇਰ ਜਦੋਂ ਉਹ ਵਿਕਾਰ ਵਾਲੀ ਭਾਵਨਾ ਛੱਡ ਕੇ ਗਏ ਤਾਂ ਅੱਗੋਂ ਸੀਤਾ ਜੀ ਦੇ ਦਰਸ਼ਨ ਹੋਏ ਤੇ ਸੀਤਾ ਨੇ ਉਨ੍ਹਾਂ ਨੂੰ ਭੋਜਨ ਛਕਾਇਆ ਤੇ ਕਹਿਣ ਲੱਗੀ ਕਿ ਤੁਹਾਡਾ ਮਨ ਵਿਕਾਰੀ ਸੀ, ਇਸ ਕਰਕੇ ਪਰਮੇਸ਼ਰ ਨੇ ਤੁਹਾਨੂੰ ਸ਼ੇਰਨੀ ਦਾ ਰੂਪ ਬਣਾ ਕੇ ਭੈਅ-ਭੀਤ ਕੀਤਾ ਸੀ। ਇਉਂ ਪਰਮੇਸ਼ਰ ਆਪਣੇ ਪਿਆਰਿਆਂ ਦੀ ਆਪ ਹੀ ਪੈਜ ਰੱਖਦਾ ਹੈ।

**ਉਥਾਨਕਾ :** ਇਕ ਵਾਰ ਕੁਝ ਸਤਿਸੰਗੀ ਜਨ ਭਗਤ ਪੀਪਾ ਜੀ ਨੂੰ ਆ ਕੇ ਕਹਿਣ ਲੱਗੇ ਕਿ ਹੋਰਨਾਂ ਭਗਤਾਂ ਨੇ ਵੀ ਆਰਤੀ ਕੀਤੀ ਹੈ, ਪਰ ਤੁਸੀਂ ਆਰਤੀ ਕਿਉਂ ਨਹੀਂ ਕੀਤੀ ਤਾਂ ਸੁਣ ਕੇ ਭਗਤ ਜੀ ਨੇ ਆਰਤੀ ਦੇ ਭਾਵ ਵਾਲਾ ਸ਼ਬਦ ਉਚਾਰਨ ਕਰਦਿਆਂ ਉੱਤਰ ਦਿੱਤਾ :

## ਕਾਯਉ ਦੇਵਾ ਕਾਇਅਉ ਦੇਵਲ; ਕਾਇਅਉ ਜੰਗਮ ਜਾਤੀ ॥

ਹੇ ਭਾਈ! ਕਾਯਉ = ਕਿਸ ਵਾਸਤੇ ਦੇਵਾ = ਦੇਵਤਿਆਂ ਦੀ ਪੂਜਾ ਕਰਨੀ ਹੈ, ਕਾਇਅਉ = ਕਿਸ ਵਾਸਤੇ ਦੇਵਲ = ਮੰਦਰ ਬਣਾਉਣੇ ਹਨ, ਕਾਇਅਉ = ਕਿਸ ਵਾਸਤੇ ਜੰਗਮ = ਲੱਤਾਂ ਦੇ ਨਾਲ ਤੁਰਨ ਫਿਰਨ ਵਾਲੇ ਜਾਤੀ = ਯਾਤਰੀ ਬਣ ਕੇ ਤੀਰਥਾਂ 'ਤੇ ਜਾਣਾ ਹੈ।

## ਕਾਇਅਉ ਧੂਪ ਦੀਪ ਨਈਬੇਦਾ; ਕਾਇਅਉ ਪੂਜਉ ਪਾਤੀ ॥੧॥

ਕਾਇਅਉ = ਕਿਸ ਵਾਸਤੇ ਧੂਪ ਧੁਖਾਉਣੀ ਹੈ, ਦੀਪ = ਦੀਵੇ ਜਗਾਉਣੇ ਹਨ, ਕਿਸ ਵਾਸਤੇ ਨਈਬੇਦਾ = ਮੂਰਤੀਆਂ ਨੂੰ ਮਿੱਠੇ ਭੋਜਨ ਬਣਾ ਕੇ ਅਰਪਨੇ ਹਨ, ਕਾਇਅਉ = ਕਿਸ ਵਾਸਤੇ ਠਾਕੁਰਾਂ ਦੀਆਂ ਮੂਰਤਾਂ ਬਣਾ ਬਣਾ ਕੇ ਪਾਤੀ = ਪੱਤਰਾਂ ਦੇ ਨਾਲ ਪੂਜਉ = ਪੂਜਾ ਕਰਨੀ ਹੈ ॥੧॥

(ਦੋਨੋਂ ਪੰਗਤੀਆਂ ਦਾ ਅਰਥ)

**ਕਾਯਉ ਦੇਵਾ ਕਾਇਅਉ ਦੇਵਲ; ਕਾਇਅਉ ਜੰਗਮ ਜਾਤੀ ॥**

ਹੇ ਭਾਈ! ਅਸੀਂ ਤਾਂ ਜੋ ਮਨੁੱਖਾ ਕਾਯਉ = ਸਰੀਰ ਦੇ ਅੰਦਰ ਪ੍ਰਤੱਖ ਚੇਤਨ ਵੱਸਦਾ ਹੈ, ਉਸੇ ਨੂੰ ਹੀ ਦੇਵਾ = ਦੇਵਤਾ ਸਮਝਦੇ ਹਾਂ, ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਹੀ ਮਨੁੱਖਾ ਕਾਇਅਉ = ਦੇਹ ਨੂੰ ਦੇਵਲ = ਮੰਦਰ ਸਮਝਦੇ ਹਾਂ ਅਤੇ ਮਨੁੱਖਾ ਕਾਇਅਉ = ਦੇਹੀ ਨੂੰ ਹੀ ਜੰਗਮ = ਪੈਰਾਂ ਨਾਲ ਤੁਰ ਫਿਰ ਕੇ ਯਾਤਰਾ ਕਰਨ ਵਾਲਾ ਤੀਰਥ ਸਮਝਦੇ ਹਾਂ **ਵਾ:** ਜੋ ਪਰਮੇਸ਼ਰ ਦੀ ਚੇਤਨ ਸੱਤਾ ਦੇ ਆਸਰੇ ਜੰਗਮ = ਲੱਤਾਂ ਨਾਲ ਤੁਰ ਫਿਰ ਕੇ ਯਾਤਰਾ ਕਰਨ ਵਾਲਾ ਮਨੁੱਖ ਦੇਹ ਰੂਪੀ ਤੀਰਥ ਹੈ, ਇਸ ਮਨੁੱਖਾ ਦੇਹੀ ਦੇ ਦੇਵਤੇ ਵੀ ਯਾਤਰੀ ਬਣ ਕੇ ਪਰਮੇਸ਼ਰ ਦੀ ਭਗਤੀ ਕਰਕੇ ਸੱਚ ਸਰੂਪ ਦੀ ਪ੍ਰਾਪਤੀ ਚਾਹੁੰਦੇ ਹਨ; ਜੈਸਾ ਕਿ:

**ਇਸ ਦੇਹੀ ਕਉ ਸਿਮਰਹਿ ਦੇਵ ॥**
**ਸੋ ਦੇਹੀ ਭਜੁ ਹਰਿ ਕੀ ਸੇਵ ॥** *(ਭੈਰਉ ਭਗਤ ਕਬੀਰ ਜੀ, ਅੰਗ ੧੧੫੯)*

**ਕਾਇਅਉ ਧੂਪ ਦੀਪ ਨਈਬੇਦਾ; ਕਾਇਅਉ ਪੂਜਉ ਪਾਤੀ ॥੧॥**

ਇਸ ਮਨੁੱਖਾ ਕਾਇਆ = ਦੇਹ ਦੇ ਅੰਦਰ ਹੀ ਪਰਮੇਸ਼ਰ ਦਾ ਜੱਸ ਕਰਨ ਰੂਪ ਧੂਫ਼ ਧੁਖਾਉਂਦੇ ਹਾਂ, ਪਰਮੇਸ਼ਰ ਦਾ ਗੁਰਾਂ ਦੁਆਰਾ ਗਿਆਨ ਪ੍ਰਾਪਤ ਕਰਨ ਰੂਪ ਦੀਵੇ ਜਗਾਉਂਦੇ ਹਾਂ ਅਤੇ ਜੋ ਮੁੱਖ ਵਿਚ ਗਰਾਹੀ ਪਾਉਣ ਤੋਂ ਪਹਿਲਾਂ ਭਾਵਨਾ ਨਾਲ ਪਰਮੇਸ਼ਰ ਦਾ ਨਾਮ ਲੈਣਾ ਹੈ, ਇਹੋ ਹੀ ਨਈਬੇਦਾ = ਮਿੱਠੇ ਭੋਜਨ ਅਰਪਨ ਕਰਦੇ ਹਾਂ ਅਤੇ ਇਸ ਮਨੁੱਖਾ ਕਾਇਅਉ = ਦੇਹੀ ਦੇ ਅੰਦਰ ਹੀ ਸ਼ਰਧਾ ਰੂਪੀ ਪਾਤੀ = ਪੱਤਲਾਂ ਦੇ ਨਾਲ ਪਰਮੇਸ਼ਰ ਦਾ ਪੂਜਨ ਕਰਦੇ ਹਾਂ ॥੧॥

## ਕਾਇਆ ਬਹੁ ਖੰਡ ਖੋਜਤੇ; ਨਵ ਨਿਧਿ ਪਾਈ ॥

ਇਉਂ ਬਹੁ = ਬਹੁਤ ਖੰਡਾਂ ਭਾਵ ਨੌਂ ਖੰਡਾਂ ਸਤ ਦੀਪਾਂ ਦੇ ਤਾਈਂ ਖੋਜਤੇ = ਖੋਜ ਕੇ ਨਵਨਿਧਿ = ਨੌਂ ਨਿਧੀਆਂ ਦੇ ਦੇਣ ਵਾਲੀ ਮਨੁੱਖਾ ਦੇਹੀ ਪਾਈ = ਪ੍ਰਾਪਤ ਕੀਤੀ ਹੋਈ ਹੈ।

## ਨਾ ਕਛੁ ਆਇਬੋ ਨਾ ਕਛੁ ਜਾਇਬੋ; ਰਾਮ ਕੀ ਦੁਹਾਈ ॥੧॥ਰਹਾਉ॥

ਹੇ ਭਾਈ! ਜਦੋਂ ਆਪਾ-ਭਾਵ ਮਿਟ ਕੇ ਬ੍ਰਹਮ ਗਿਆਨ ਹੋ ਜਾਵੇ, ਉਦੋਂ ਨਾ ਤਾਂ ਕਛੁ = ਕੁਝ ਭਾਵ ਕੋਈ ਜਨਮ ਧਾਰ ਕੇ ਆਇਬੋ = ਆਉਣ ਵਾਲਾ ਤੇ ਨਾ ਹੀ ਕਛੁ = ਕੁਝ ਭਾਵ ਕੋਈ ਮਾਰ ਕੇ ਜਾਇਬੋ = ਜਾਣ ਵਾਲਾ ਪ੍ਰਤੀਤ ਹੁੰਦਾ ਹੈ, ਇਹ ਗੱਲ ਅਸੀਂ ਰਾਮ = ਪਰਮੇਸ਼ਰ ਕੀ = ਦੀ ਕਹੀ ਹੋਈ ਦੁਹਾਈ = ਉੱਚੀ ਪੁਕਾਰ ਕੇ ਕਹਿੰਦੇ ਹਾਂ **ਵਾ:** ਪਰਮੇਸ਼ਰ ਦੀ ਦੁਹਾਈ = ਸੁਗੰਦ (ਸਹੁੰ) ਖਾ ਕੇ ਕਹਿੰਦੇ ਹਾਂ ॥੧॥ਰਹਾਉ॥

### ਦੂਸਰਾ ਅਰਥ

**ਕਾਯਉ ਦੇਵਾ ਕਾਇਅਉ ਦੇਵਲ; ਕਾਇਅਉ ਜੰਗਮ ਜਾਤੀ ॥**

ਜੋ ਕਾਯਉ = ਦੇਹ ਰੂਪੀ ਬੁੱਧ ਦੇ ਅੰਦਰ ਚੇਤਨ ਬ੍ਰਹਮ ਸਾਖੀ ਰੂਪ ਹੋ ਕੇ ਰਹਿੰਦਾ ਹੈ, ਸਾਡਾ ਉਹੋ ਹੀ ਦੇਵਾ = ਦੇਵਤਾ **ਵਾ:** ਪੂਜਨੀਕ ਹੈ, ਦੇਹ ਰੂਪੀ ਬੁੱਧੀ ਹੀ ਚੇਤਨ ਬ੍ਰਹਮ ਦੀ ਪ੍ਰਾਪਤੀ ਦਾ ਦੇਵਲ = ਮੰਦਰ ਹੈ; ਜੈਸਾ ਕਿ:

**ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ ॥** *(ਗਉੜੀ ਕਬੀਰ ਜੀ, ਅੰਗ ੩੩੯)*

ਅਤੇ ਦੇਹ ਰੂਪ ਬੁੱਧੀ ਅੰਦਰ ਹੀ ਬੈਰਾਗ ਬਿਬੇਕ ਰੂਪੀ ਜੰਗਮ = ਪੈਰਾਂ ਵਾਲੇ ਹੋ ਕੇ ਯਾਤਰੀ ਬਣ ਕੇ ਅੰਤਰਮੁਖ ਬਿਰਤੀ ਦੁਆਰਾ ਨਾਮ ਰੂਪੀ ਤੀਰਥ 'ਤੇ ਇਸ਼ਨਾਨ ਕਰਦੇ ਹਾਂ।

**ਕਾਇਅਉ ਧੂਪ ਦੀਪ ਨਈਬੇਦਾ; ਕਾਇਅਉ ਪੂਜਉ ਪਾਤੀ ॥੧॥**

ਬੁੱਧ ਰੂਪ ਕਾਇਅਉ = ਦੇਹ ਦੇ ਅੰਦਰ ਪਰਮੇਸ਼ਰ ਦਾ ਪ੍ਰਤਾਪ ਜਾਨਣਾ ਹੀ ਧੂਪ ਧੁਖਾਉਂਦੇ ਹਾਂ, ਜੱਸ ਕਰਨ ਰੂਪੀ ਦੀਵਾ ਜਗਾਉਂਦੇ ਹਾਂ, ਪਰੀਤ ਕਰਨ ਰੂਪ ਮਿੱਠੇ ਭੋਜਨ ਅਰਪਣ ਕਰਦੇ ਹਾਂ ਅਤੇ ਬੁੱਧ ਰੂਪ ਕਾਇਅਉ = ਦੇਹੀ ਦੇ ਅੰਦਰ ਹੀ ਸ਼ਰਧਾ ਰੂਪੀ ਪਾਤੀ = ਪੱਤਲਾਂ ਦੇ ਨਾਲ ਹੀ ਪਤੀ ਪਰਮੇਸ਼ਰ ਦਾ ਪੂਜਨ ਕਰਦੇ ਹਾਂ ॥੧॥

**ਕਾਇਆ ਬਹੁ ਖੰਡ ਖੋਜਤੇ; ਨਵ ਨਿਧਿ ਪਾਈ ॥**

ਕਾਇਆ = ਬੁੱਧੀ ਦੇ ਅੰਦਰ ਜਿਤਨੇ ਪਦਾਰਥ ਕਲਪੇ ਹੋਏ ਸਨ, ਉਨ੍ਹਾਂ ਵਿੱਚੋਂ ਬਹੁ = ਬਹੁਤੇ ਖੰਡਾਂ ਨੂੰ ਖੋਜ ਕੇ ਨਵਨਿਧਿ = ਨੌਂ ਨਿਧੀਆਂ ਦੇ ਦੇਣ ਵਾਲੀ ਪਰਮੇਸ਼ਰ ਦੀ ਪ੍ਰੇਮਾ-ਭਗਤੀ ਪਾਈ = ਪ੍ਰਾਪਤ ਕੀਤੀ ਹੈ।

**ਨਾ ਕਛੁ ਆਇਬੋ ਨਾ ਕਛੁ ਜਾਇਬੋ; ਰਾਮ ਕੀ ਦੁਹਾਈ ॥੧॥ਰਹਾਉ॥**

ਇਸ ਪ੍ਰਕਾਰ ਉਸ ਸੱਚ ਸਰੂਪ ਦੀ ਸਾਖਿਆਤਤਾ ਹੋਈ, ਜਿਸ ਵਿਚ ਨਾ ਕੋਈ ਜਨਮ ਧਾਰ ਕੇ ਆਇਬੋ = ਆਉਂਦਾ ਹੈ, ਨਾ ਕੋਈ ਮਰ ਕੇ ਜਾਂਦਾ ਹੈ।

ਇਹ ਗੱਲ ਅਸੀਂ ਰਾਮ = ਪਰਮੇਸ਼ਰ ਕੀ = ਦੀ ਦੁਹਾਈ ਪਾ ਕੇ ਕਹਿੰਦੇ ਹਾਂ ਕਿ ਅਜਿਹਾ ਸਰੂਪ ਪ੍ਰਗਟ ਹੋਇਆ, ਜਿਸ ਕਰਕੇ ਆਉਣ ਜਾਣ ਭਾਵ ਜੰਮਣ ਮਰਨ ਤੋਂ ਰਹਿਤ ਹੋ ਗਏ ਹਾਂ ॥੧॥ਰਹਾਉ॥

## ਤੀਸਰਾ ਅਰਥ

**ਕਾਯਉ ਦੇਵਾ ਕਾਇਅਉ ਦੇਵਲ; ਕਾਇਅਉ ਜੰਗਮ ਜਾਤੀ ॥**

ਇਸ ਕਾਯਉ = ਸਰੀਰ ਦੇ ਅੰਦਰ ਵੈਰਾਟ ਰੂਪ (ਈਸਰ) ਦੇਵਤਾ ਆਪ ਹੀ ਰਹਿੰਦਾ ਹੈ, ਵੈਰਾਟ ਰੂਪ ਈਸਰ ਦਾ ਆਪ ਹੀ ਸਾਰੇ ਕਾਇਅਉ = ਸਰੀਰਾਂ ਨੂੰ ਰਚ ਕੇ ਬ੍ਰਹਿਮੰਡ ਰੂਪੀ ਦੇਵਲ = ਮੰਦਰ ਬਣਾਇਆ ਹੋਇਆ ਹੈ ਅਤੇ ਇਸ ਬ੍ਰਹਿਮੰਡ ਰੂਪੀ ਮੰਦਰ ਵਿੱਚੋਂ ਕੋਈ ਵਿਰਲਾ ਕਾਇਅਉ = ਸਰੀਰ ਹੀ ਪ੍ਰੋਖ, ਅਪ੍ਰੋਖ ਗਿਆਨ ਰੂਪੀ ਜੰਗਮ = ਲੱਤਾਂ ਵਾਲਾ ਜਾਤੀ = ਯਾਤਰੀ ਬਣ ਕੇ ਬ੍ਰਹਮਾਨੰਦ ਰੂਪੀ ਤੀਰਥ 'ਤੇ ਇਸ਼ਨਾਨ ਕਰਦਾ ਹੈ।

**ਕਾਇਅਉ ਧੂਪ ਦੀਪ ਨਈਬੇਦਾ; ਕਾਇਅਉ ਪੂਜਉ ਪਾਤੀ ॥੧॥**

ਸਾਰੇ ਬ੍ਰਹਿਮੰਡ ਦੇ ਸਰੀਰਾਂ ਅੰਦਰ ਹੀ ਚੇਤਨ ਸੱਤਾ ਰੂਪੀ ਧੂਪ ਧੁਖ ਰਹੀ ਹੈ ਤੇ ਦੀਵੇ ਜਗ ਰਹੇ ਹਨ, ਨਈਬੇਦਾ = ਮਿੱਠੇ ਭੋਜਨ ਆਦਿ ਭੋਗ ਹੋ ਰਹੇ ਹਨ ਅਤੇ ਸਾਰੇ ਬ੍ਰਹਿਮੰਡ ਦੇ ਸਰੀਰਾਂ ਅੰਦਰ ਹੀ ਪਾਤੀ = ਪਤੀ ਪਰਮੇਸ਼ਰ ਦਾ ਪੂਜਨ ਹੋ ਰਿਹਾ ਹੈ ॥੧॥

**ਕਾਇਆ ਬਹੁ ਖੰਡ ਖੋਜਤੇ; ਨਵ ਨਿਧਿ ਪਾਈ ॥**

ਬਹੁ = ਬਹੁਤ ਖੰਡ = ਬ੍ਰਹਿਮੰਡਾਂ ਦੇ ਹਿੱਸਿਆਂ ਨੂੰ ਖੋਜਤੇ = ਖੋਜ ਕੇ ਇਹੋ ਹੀ ਨਿਸਚਾ ਕੀਤਾ ਕਿ ਸਾਰਾ ਸੰਸਾਰ ਇਕ ਵੈਰਾਟ ਰੂਪ ਈਸਰ ਦਾ ਹੀ ਕਾਇਆ = ਸਰੀਰ ਹੈ, ਇਸੇ ਸਰੀਰ ਵਿੱਚੋਂ ਹੀ ਨੌਂ ਨਿਧੀਆਂ ਦੇਣ ਵਾਲੀ ਪਰਮੇਸ਼ਰ ਦੀ ਨਵਧਾ ਭਗਤੀ ਪ੍ਰਾਪਤ ਕੀਤੀ ਹੈ।

**ਨਾ ਕਛੁ ਆਇਬੋ ਨਾ ਕਛੁ ਜਾਇਬੋ; ਰਾਮ ਕੀ ਦੁਹਾਈ ॥੧॥ਰਹਾਉ॥**

ਜਦੋਂ ਸਰੀਰ ਵਿੱਚੋਂ ਹੀ ਉਸ ਸੱਚ ਸਰੂਪ ਦੀ ਸਾਖਿਆਤਤਾ ਹੋ ਗਈ ਤਾਂ ਉਸ ਵਿਚ ਨਾ ਕੋਈ ਜਨਮ ਧਾਰ ਕੇ ਆਉਣਾ ਹੈ ਨਾ ਹੀ ਮਰ ਕੇ ਕਿਸੇ ਨਰਕ ਵਿਚ ਜਾਣਾ ਪਵੇਗਾ, ਇਹ ਅਸੀਂ (ਭਗਤ ਪੀਪਾ ਜੀ ਕਹਿੰਦੇ ਹਨ) ਪਰਮੇਸ਼ਰ ਦੀ ਦੁਹਾਈ ਪਾ ਕੇ ਕਹਿੰਦੇ ਹਾਂ **ਵਾ:** ਪਰਮੇਸ਼ਰ ਦੀ ਦੁਹਾਈ = ਸਹੁੰ ਖਾ ਕੇ ਕਹਿੰਦੇ ਹਾਂ ॥੧॥ਰਹਾਉ॥

## ਜੋ ਬ੍ਰਹਮੰਡੇ ਸੋਈ ਪਿੰਡੇ; ਜੋ ਖੋਜੈ ਸੋ ਪਾਵੈ ॥

ਜੋ = ਜਿਹੜੇ ਬ੍ਰਹਮੰਡੇ = ਬ੍ਰਹਿਮੰਡ ਵਿਚ ਪਦਾਰਥ ਵੇਖਦੇ ਹਾਂ, ਸੋਈ = ਉਹ ਇਕ ਪਿੰਡੇ = ਸਰੀਰ ਵਿਚ ਹੀ ਭਾਸ ਰੂਪ ਕਰਕੇ ਰੱਖੇ ਹੋਏ ਹਨ **ਵਾ:** ਜੋ ਰਚਣਹਾਰ ਪਰਮੇਸ਼ਰ ਸਾਰੇ ਬ੍ਰਹਿਮੰਡਾਂ ਵਿਚ ਵਿਆਪਕ ਹੈ, ਸੋਈ = ਉਸ ਦੀ ਪ੍ਰਾਪਤੀ ਕਰਨ ਲਈ ਗਿਆਨ ਰੂਪੀ ਵਸਤੂ ਇਕ ਮਨੁੱਖਾਂ ਦੇ ਪਿੰਡੇ = ਸਰੀਰ ਵਿਚ ਬੁੱਧੀ ਦੇ ਅੰਦਰ ਰੱਖੀ ਹੋਈ ਹੈ, ਪਰੰਤੂ ਜੋ ਗੁਰਾਂ ਦੁਆਰਾ ਵੀਚਾਰ ਕਰਕੇ ਖੋਜੈ = ਖੋਜਦਾ ਹੈ, ਸੋ = ਉਹੋ ਹੀ ਗਿਆਨ ਰੂਪੀ ਵਸਤੂ ਨੂੰ ਪਾਵੈ = ਪ੍ਰਾਪਤ ਕਰ ਲੈਂਦਾ ਹੈ।

## ਪੀਪਾ ਪ੍ਰਣਵੈ ਪਰਮ ਤਤੁ ਹੈ; ਸਤਿਗੁਰੁ ਹੋਇ ਲਖਾਵੈ ॥੨॥੩॥

ਭਗਤ ਪੀਪਾ ਜੀ ਪ੍ਰਣਵੈ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਜੋ ਪਰਮ = ਵੱਡਾ ਤਤੁ = ਸਿਧਾਂਤ ਰੂਪ ਪਰਮੇਸ਼ਰ ਹੈ, ਉਹ ਪੂਰਿਆਂ ਸਤਿਗੁਰਾਂ ਦਾ ਲਖਾਇਆ ਹੋਇ = ਹੋਇਆ ਲਖਾਵੈ = ਲਖਿਆ ਜਾਂਦਾ ਹੈ **ਵਾ:** ਉਸ ਪਰਮੇਸ਼ਰ ਦਾ ਜਾਨਣਾ ਸਤਿਗੁਰਾਂ ਦੁਆਰਾ ਹੋਇ = ਹੁੰਦਾ ਹੈ ॥੨॥੩॥

## ਧੰਨਾ ॥

**ਉਥਾਨਕਾ :** ਜਦੋਂ ਭਗਤ ਧੰਨਾ ਜੀ ਨੂੰ ਅੰਤਰਜਾਮੀ ਨੇ ਦਰਸ਼ਨ ਦਿੱਤੇ ਤਾਂ ਪਰਮੇਸ਼ਰ ਜੀ ਧੰਨੇ ਨੂੰ ਕਹਿਣ ਲੱਗੇ ਕਿ ਧੰਨਿਆ ਜੋ ਕੁਝ ਮੰਗਣਾ ਹੈ ਮੰਗ ਲੈ, ਤਾਂ ਭਗਤ ਧੰਨਾ ਜੀ ਕਹਿਣ ਲੱਗੇ ਕਿ ਪਰਮੇਸ਼ਰ ਜੀ ਆਪ ਜੀ ਤੋਂ ਕੀ ਮੰਗਣਾ ਹੈ, ਤੁਹਾਡੇ ਦਰਸ਼ਨਾਂ ਵਿਚ ਹੀ ਸਭ ਕੁਝ ਹੈ, ਪਰੰਤੂ ਫੇਰ ਵੀ ਜੇ ਪਰਮੇਸ਼ਰ ਜੀ ਮੈਨੂੰ ਲੋੜ ਪਈ ਤਾਂ ਮੰਗ ਲਵਾਂਗਾ। ਤਾਂ ਅੰਤਰਜਾਮੀ ਜੀ ਕਹਿਣ ਲੱਗੇ ਕਿ ਹੋਰਨਾਂ ਭਗਤਾਂ ਦੀ ਤਰ੍ਹਾਂ ਤੂੰ ਵੀ ਸਾਡੀ ਆਰਤੀ ਕਰ, ਤਾਂ ਧੰਨਾ ਜੱਟ ਆਪਣੇ ਭੋਲੇ ਸੁਭਾਅ ਅਨੁਸਾਰ ਕਹਿਣ ਲੱਗਾ ਕਿ ਪਰਮੇਸ਼ਰ ਜੀ ਇਤਨੇ ਭਗਤਾਂ ਪਾਸੋਂ ਆਰਤੀ ਕਰਵਾ ਕੇ ਤੇਰੀ ਤ੍ਰਿਪਤੀ ਨਹੀਂ ਹੋਈ, ਮੈਂ ਤੇਰੀ ਆਰਤੀ ਨਹੀਂ, ਆਰਤਾ ਕਰਾਂਗਾ, ਇਹ ਸੁਣ ਕੇ ਅੰਤਰਜਾਮੀ ਜੀ ਕਹਿਣ ਲੱਗੇ ਕਿ ਚੰਗਾ ਫੇਰ ਆਰਤਾ ਹੀ ਕਰ, ਤਾਂ ਭਗਤ ਧੰਨਾ ਜੀ ਨੇ ਇਹ ਸ਼ਬਦ ਉਚਾਰਨ ਕੀਤਾ :

## ਗੋਪਾਲ; ਤੇਰਾ ਆਰਤਾ ॥

ਹੇ ਗੋਪਾਲ (ਗੋ + ਪਾਲ) ਗੋ = ਪ੍ਰਿਥਵੀ ਦੇ ਪਾਲ = ਪਾਲਕ ਪਰਮੇਸ਼ਰ ਜੀ ! ਹੋਰਨਾਂ ਭਗਤਾਂ ਨੇ ਤੁਹਾਡੀ ਆਰਤੀ ਕੀਤੀ ਹੈ, ਮੈਂ ਤਾਂ ਤੇਰਾ = ਤੁਹਾਡਾ ਆਰਤਾ ਕਰਦਾ ਹਾਂ।

## ਜੋ ਜਨ ਤੁਮਰੀ ਭਗਤਿ ਕਰੰਤੇ; ਤਿਨ ਕੇ ਕਾਜ ਸਵਾਰਤਾ ॥੧॥ਰਹਾਉ॥

ਹੇ ਪਰਮੇਸ਼ਰ ਜੀ ! ਜੋ = ਜਿਹੜੇ ਜਨ = ਪੁਰਖ ਤੁਮਰੀ = ਤੁਹਾਡੀ ਪ੍ਰੇਮਾ ਭਗਤਿ = ਭਗਤੀ ਕਰੰਤੇ = ਕਰਦੇ ਹਨ, ਉਨ੍ਹਾਂ ਕੇ = ਦੇ ਤੂੰ ਸਾਰੇ ਕਾਜ = ਕਾਰਜਾਂ ਨੂੰ ਸਵਾਰਤਾ = ਸੰਵਾਰ ਦਿੰਦਾ ਹੈਂ। ਜਿਵੇਂ ਭਗਤ ਕਬੀਰ ਜੀ ਦਾ ਯੱਗ ਸੰਪੂਰਨ ਕੀਤਾ, ਨਾਮਦੇਵ ਦੀ ਛਪਰੀ ਬੰਨ੍ਹੀ ਆਦਿ। ਇਸ ਲਈ ਪਹਿਲਾਂ ਮੈਂ ਵੀ ਆਪ ਜੀ ਤੋਂ ਸਾਧੂਆਂ ਦੀ ਟਹਿਲ ਲਈ ਛਕਣ ਵਾਸਤੇ ਕੁਝ ਪਦਾਰਥ ਮੰਗਦਾ ਹਾਂ ॥੧॥ਰਹਾਉ॥ ਪਰਮੇਸ਼ਰ ਜੀ ਕਹਿਣ ਲੱਗੇ ਕਿ ਤੂੰ ਕੀ ਮੰਗਦਾ ਹੈਂ ਤਾਂ ਕਹਿਣ ਲੱਗੇ ਕਿ :

## ਦਾਲਿ ਸੀਧਾ; ਮਾਗਉ ਘੀਉ ॥ ਹਮਰਾ; ਖੁਸੀ ਕਰੈ ਨਿਤ ਜੀਉ ॥

ਹੇ ਪਰਮੇਸ਼ਰ ਜੀ ! ਮੈਂ ਆਪ ਜੀ ਪਾਸੋਂ ਦਾਲ, ਸੀਧਾ = ਰਸੋਈ ਵਿਚ ਪਕਾਉ ਵਾਲੀ ਰਸਦ **ਵਾ:** ਸੀਧਾ = ਆਟਾ ਤੇ ਘੀਉ = ਘੀ ਮਾਗਉ = ਮੰਗਦਾ ਹਾਂ। ਪਰਮੇਸ਼ਰ ਨੇ ਕਿਹਾ ਕਿਤਨਾ ਕੁ ਮੰਗਦਾ ਹੈਂ, ਤਾਂ

ਭਗਤ ਜੀ ਕਹਿਣ ਲੱਗੇ ਕਿ ਜਿਤਨਾ ਹਮਰਾ = ਸਾਡਾ ਨਿਤ = ਨਿਤਾਪ੍ਰਤੀ ਜੀਉ = ਜੀਅ (ਚਿੱਤ) ਖ਼ੁਸ਼ੀ ਕਰੇ, ਉਤਨਾ ਅਸੀਂ ਆਪਣੇ ਤੇ ਸਾਧੂਆਂ ਦੀ ਟਹਿਲ ਕਰਨ ਲਈ ਖੁੱਲ੍ਹਾ ਹੀ ਚਾਹੁੰਦੇ ਹਾਂ। ਅਤੇ

## ਪਨ੍ਹੀਆ; ਛਾਦਨੁ ਨੀਕਾ ॥

ਆਏ ਗਏ ਮਹਾਤਮਾ ਦੇ ਚਰਨਾਂ ਵਿਚ ਪਹਿਨਣ ਲਈ ਪਨ੍ਹੀਆ = ਜੁੱਤੀ ਤੇ ਆਰਾਮ ਕਰਨ ਵੇਲੇ ਉਪਰ ਲੈਣ ਲਈ ਨੀਕਾ = ਚੰਗੇ ਛਾਦਨੁ = ਬਸਤਰ ਵੀ ਮੰਗਦੇ ਹਾਂ। ਅਤੇ

## ਅਨਾਜੁ ਮਗਉ; ਸਤ ਸੀਕਾ ॥੧॥

(**ਸੱਤ** ਦਾ ਉਚਾਰਨ ਅੱਧਕ ਸਹਿਤ ਹੈ)

ਸਤ = ਸੱਤ ਵਾਰੀ ਜਾਂ ਸੌ ਵਾਰੀ ਸੀਕਾ = ਸਿਆੜ ਜ਼ਮੀਨ ਵਿੱਚੋਂ ਕੱਢ ਕੇ ਬੀਜਿਆ ਹੋਇਆ ਅਨਾਜੁ = ਅੰਨ ਮਗਉ = ਮੰਗਦਾ ਹਾਂ। ਇਹ ਅਨਾਜ ਐਸਾ ਲੇਸਦਾਰ ਮੰਨਿਆ ਜਾਂਦਾ ਹੈ ਕਿ ਜੇਕਰ ਉਸ ਅਨਾਜ ਦੇ ਆਟੇ ਗੁੰਨ੍ਹੇ ਵਿਚ ਕਾਂ ਚੁੰਝ ਪਾ ਕੇ ਕੱਢ ਨਹੀਂ ਸਕਦਾ, ਉਸ ਦੀ ਚੁੰਝ ਵਿਚ ਹੀ ਫਸ ਜਾਂਦੀ ਹੈ ਇਤਨਾ ਲੇਸਦਾਰ ਮੰਨਿਆ ਹੈ ॥੧॥

## ਗਊ ਭੈਸ; ਮਗਉ ਲਾਵੇਰੀ ॥ ਇਕ ਤਾਜਨਿ; ਤੁਰੀ ਚੰਗੇਰੀ ॥

ਕਈ ਮਹਾਤਮਾਂ ਨੂੰ ਗਊ ਦਾ ਦੁੱਧ ਚੰਗਾ ਲੱਗਦਾ ਹੈ, ਕਈਆਂ ਨੂੰ ਮੱਝ ਦਾ, ਇਸ ਕਰਕੇ ਮੈਂ ਗਊ ਅਤੇ ਭੈਸ = ਮੱਝ ਦੋਨੋਂ ਹੀ ਲਾਵੇਰੀ = ਦੁੱਧ ਦੇਣ ਵਾਲੀਆਂ ਮਗਉ = ਮੰਗਦਾ ਹਾਂ। ਇਕ ਚੰਗੀ ਨਸਲ ਦੀ ਤਾਜਨਿ = ਤੁਰਕਾਨ, ਅਰਬੀ ਤੁਰੀ = ਘੋੜੀ ਵੀ ਆਏ ਮਹਾਤਮਾ ਦੀ ਸੇਵਾ ਲਈ ਮੰਗਦਾ ਹਾਂ।

## ਘਰ ਕੀ ਗੀਹਨਿ; ਚੰਗੀ ॥ ਜਨੁ ਧੰਨਾ; ਲੇਵੈ ਮੰਗੀ ॥੨॥੪॥

ਘਰ ਕੀ = ਦੀ ਸੰਭਾਲ ਤੇ ਮਹਾਤਮਾ ਜਨਾਂ ਲਈ ਲੰਗਰ ਪਕਾਉਣ ਵਾਸਤੇ ਜੋ ਚੰਗੀ = ਭਲੇ ਭਾਵ ਮਿੱਠ ਬੋਲੜੇ ਸੁਭਾਅ ਵਾਲੀ ਗੀਹਨਿ = ਇਸਤਰੀ ਹੋਵੇ, ਐਸੀ ਇਸਤਰੀ ਨਾ ਦੇਣੀ ਜੋ ਪਾਣੀ ਮੰਗਿਆਂ ਪੱਥਰ ਮਾਰੇ; ਜੈਸਾ ਕਿ :

**ਪਾਨੀ ਕੇ ਮਾਂਗਤ ਪਾਥਰ ਮਾਰਤ ਨਾਰਿ ਕਿਧੌਂ ਘਰ ਨਾਹਰ ਆਨੀ ॥** *(ਸ੍ਰੀ ਦਸਮ ਗ੍ਰੰਥ, ਪੰਨਾ ੮੬੬)*

ਭਗਤ ਧੰਨਾ ਜੀ ਕਥਨ ਕਰਦੇ ਹਨ ਕਿ ਇਉਂ ਹੇ ਮਹਾਰਾਜ ! ਮੈਂ ਆਪ ਜੀ ਦਾ ਜਨੁ = ਦਾਸ ਤੁਹਾਡੇ ਕੋਲੋਂ ਇਹ ਪਦਾਰਥ ਮੰਗੀ = ਮੰਗ ਹੀ ਲੇਵੈ = ਲੈਂਦਾ ਹਾਂ, ਕਿਉਂਕਿ ਇਨ੍ਹਾਂ ਪਦਾਰਥਾਂ ਤੋਂ ਬਗ਼ੈਰ ਆਏ ਗਏ ਸਾਧੂ ਮਹਾਤਮਾ ਦੀ ਸੇਵਾ ਵੀ ਨਹੀਂ ਹੋ ਸਕਦੀ ॥੨॥੪॥

### ਦੂਸਰਾ ਅਰਥ

**ਗੋਪਾਲ; ਤੇਰਾ ਆਰਤਾ ॥**

ਹੇ ਗੋਪਾਲ (ਗੋ + ਪਾਲ) ਗੋ = ਪ੍ਰਿਥਵੀ ਦੇ ਪਾਲ = ਪਾਲਕ ਪਰਮੇਸ਼ਰ ਜੀ ! ਮੈਂ ਆਰਤਾ (ਆ + ਰਤਾ) ਆ = ਸਰਬ ਓਰ ਸੇ ਤੇਰਾ = ਤੁਹਾਡੇ ਨਾਮ ਰੰਗ ਵਿਚ ਰਤਾ = ਰੰਗਿਆ ਹੋਇਆ ਤੇਰੀ ਭਗਤੀ ਕਰਦਾ ਹਾਂ; ਜੈਸਾ ਕਿ :

**ਜੇਤਾ ਸੁਨਣਾ ਤੇਤਾ ਨਾਮੁ ॥**
**ਜੇਤਾ ਪੇਖਨੁ ਤੇਤਾ ਧਿਆਨੁ ॥** *(ਗਉੜੀ ਮ: ੫, ਅੰਗ ੨੩੬)*

**ਜੋ ਜਨ ਤੁਮਰੀ ਭਗਤਿ ਕਰੰਤੇ; ਤਿਨ ਕੇ ਕਾਜ ਸਵਾਰਤਾ ॥੧॥ਰਹਾਉ॥**

ਹੇ ਪਰਮੇਸ਼ਰ ਜੀ ! ਜੋ = ਜਿਹੜੇ ਗੁਰਮੁਖ ਜਨ ਤੁਮਰੀ = ਤੁਹਾਡੀ ਪ੍ਰੇਮਾ-ਭਗਤੀ ਕਰੰਤੇ = ਕਰਦੇ ਹਨ, ਤਿਨ = ਉਨ੍ਹਾਂ ਕੇ = ਦੇ ਸਾਰੇ ਪ੍ਰਮਾਰਥ ਤੇ ਵਿਵਹਾਰਕ ਕਾਰਜ ਤੁਸੀਂ ਆਪ ਹੀ ਸਵਾਰ ਦਿੰਦੇ ਹੋ। ਇਸ ਕਰਕੇ ਮੇਰੇ ਵੀ ਪ੍ਰਮਾਰਥ ਤੇ ਵਿਵਹਾਰਕ ਕਾਰਜ ਸੰਵਾਰਨਾ ਕਰੋ ॥੧॥ਰਹਾਉ॥

**ਦਾਲਿ ਸੀਧਾ; ਮਾਗਉ ਘੀਉ ॥**

ਮੈਂ ਆਪ ਜੀ ਦੇ ਪਾਸੋਂ ਦਵੈਤ ਦਾ ਦਾਲਿ = ਦਲਣਾ **ਵਾ:** ਮੇਰੇ ਹਿਰਦੇ ਅੰਦਰ ਦਵੈਤ ਦਲੀ ਜਾਵੇ, ਇਹੋ ਹੀ ਦਾਲ ਮੰਗਦਾ ਹਾਂ, ਚਿਤ ਨੂੰ ਸਨਮੁਖ ਰੱਖਣ ਰੂਪ ਸੀਧਾ ਮੰਗਦਾ ਹਾਂ ਤਾਂ ਕਿ ਚਿਤ ਆਪ ਜੀ ਦੇ ਚਰਨਾਂ ਵਿਚ ਜੁੜਿਆ ਰਹੇ, ਹੋਰ ਵਿਕਾਰਾਂ ਦੇ ਫੁਰਨੇ ਨਾ ਫੁਰਨ, ਪ੍ਰੇਮ ਰੂਪੀ ਘੀਓ = ਘੀ ਮਾਗਉ = ਮੰਗਦਾ ਹਾਂ (ਕਿਉਂਕਿ ਪ੍ਰੇਮ ਤੋਂ ਬਿਨਾਂ ਭਗਤੀ ਜਾਂ ਆਰਤੀ ਨਹੀਂ ਹੋ ਸਕਦੀ।)

**ਹਮਰਾ; ਖੁਸੀ ਕਰੈ ਨਿਤ ਜੀਉ ॥**

ਜਿਸ ਕਰਕੇ ਹਮਰਾ = ਸਾਡਾ ਨਿਤਾਪ੍ਰਤੀ ਜੀਉ = ਹਿਰਦਾ ਖੁਸੀ = ਪ੍ਰਸੰਨਤਾ ਦੇ ਸਹਿਤ ਭਗਤੀ ਕਰੈ = ਕਰਦਾ ਰਹੇ ਤਾਂ ਇਨ੍ਹਾਂ ਗੁਣਾਂ ਦੀ ਜ਼ਰੂਰਤ ਹੈ। ਅਤੇ

**ਪਨ੍ੀਆ; ਛਾਦਨੁ ਨੀਕਾ ॥**

ਹਰ ਵਕਤ ਮਨ ਆਪ ਜੀ ਦੀ ਪਨ੍ੀਆ = ਪਨਾਹ ਭਾਵ ਸ਼ਰਨ ਵਿਚ ਪਿਆ ਰਹੇ ਤੇ ਕਾਮ, ਕ੍ਰੋਧ ਆਦਿਕ ਵਿਕਾਰਾਂ ਦਾ ਹਿਰਦੇ ਵਿੱਚੋਂ ਨੀਕਾ = ਚੰਗੀ ਤਰ੍ਹਾਂ ਛਾਦਨ = ਕੱਟਣਾ ਮੰਗਦਾ ਹਾਂ **ਵਾ:** ਆਪ ਜੀ ਦੀ ਸ਼ਰਨ ਪੈਣ ਰੂਪੀ ਚੰਗਾ ਬਸਤਰ ਮੰਗਦਾ ਹਾਂ **ਵਾ:** ਕਾਮ ਕ੍ਰੋਧ ਨੂੰ ਕੱਟਣ ਰੂਪ ਚੰਗਾ ਛਾਦਨੁ = ਬਸਤਰ ਮੰਗਦਾ ਹਾਂ **ਅਥਵਾ** ਆਪ ਜੀ ਦੀ ਸ਼ਰਨ ਵਿਚ ਪੈ ਕੇ ਹਰ ਵਕਤ ਤੁਹਾਡੀ ਸਿਫ਼ਤ ਕਰਨੀ, ਮਨ ਵਿਕਾਰਾਂ ਵਿਚ ਨਾ ਪਰਚੇ ਤੇ ਦੁਨੀਆ ਦੇ ਅੰਦਰ ਲੱਜਾ ਰੱਖਣੀ ਇਹ ਚੰਗਾ ਬਸਤਰ ਮੰਗਦਾ ਹਾਂ। ਜੈਸਾ ਕਿ :

**ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ ॥** *(ਪ੍ਰਭਾਤੀ ਮ: ੧, ਅੰਗ ੧੩੨੯)*

**ਅਨਾਜੁ ਮਗਉ; ਸਤ ਸੀਕਾ ॥੧॥**

ਹੇ ਅਨਾਜੁ = ਅਨਾਦ ਭਾਵ ਅਨਾਦੀ ਬ੍ਰਹਮ ਜੀ ਮੈਂ ਤੇਰੇ ਸਰੂਪ ਵਿਚ ਅਭੇਦ ਹੋਣਾ ਮੰਗਦਾ ਹਾਂ ਤੇ ਦੁਨੀਆ ਵਿਚ ਸਤ = ਸੱਤਜ ਦਾ ਹੀ ਸੀਕਾ = ਸਿੱਕਾ ਚੱਲੇ ਭਾਵ ਸੱਚ ਦਾ ਹੀ ਬੋਲ-ਬਾਲਾ ਹੋਵੇ, ਕੂੜ ਦਾ ਰਾਜ ਨਾ ਹੋਵੇ **ਅਥਵਾ** ਹੇ ਅਨਾਦੀ ਬ੍ਰਹਮ ਜੀ ਮੈਂ ਆਪ ਜੀ ਪਾਸੋਂ ਸਤ ਤੇ ਸ਼ੀਲ ਮੰਗਦਾ ਹਾਂ **ਅਥਵਾ** ਹੇ ਸਤ ਸਰੂਪ ਪਰਮੇਸ਼ਰ ਅਨਾਜੁ (ਅਨ + ਆਜੁ) ਅਨ = ਹੋਰ ਆਜੁ = ਅੱਜ ਇਸ ਮਨੁੱਖਾ ਜਨਮ ਦੇ ਵਿਚ ਇਹੋ ਹੀ ਮੰਗਦਾ ਹਾਂ ਕਿ ਹਰ ਵਕਤ ਆਪ ਜੀ ਦੇ ਦਰਸ਼ਨਾਂ ਦੀ ਹੀ ਸੀਕਾ = ਸਿੱਕ ਭਾਵ ਇੱਛਾ ਲੱਗੀ ਰਹੇ ॥੧॥ ਅਤੇ

**ਗਊ ਭੈਸ; ਮਗਉ ਲਾਵੇਰੀ ॥**

ਭੈਸ (ਭੈ + ਸ) ਭੈਅ ਦੇ ਸੰਯੁਕਤ ਹੋ ਕੇ ਸੰਤੋਖ ਰੂਪੀ ਬੱਚੇ ਲਈ ਪ੍ਰੇਮ ਰੂਪੀ ਲਾਵੇਰੀ = ਦੁੱਧ ਦੇਣ ਵਾਲੀ ਧੀਰਜ ਰੂਪੀ ਗਊ ਮੰਗਦਾ ਹਾਂ **ਵਾ:** ਭੈਸ (ਭੈ + ਸ) ਭੈ = ਡਰ ਦੇ ਸ = ਸੰਯੁਕਤ ਹੋ ਕੇ ਆਪ ਜੀ ਨੂੰ ਹਰ ਵਕਤ ਹਾਜ਼ਰ ਨਾਜ਼ਰ ਜਾਣ ਕੇ ਜੱਸ ਨੂੰ ਗਊ ਭਾਵ ਗਾਉਂਦਾ ਰਹਾਂ **ਵਾ:** ਆਪ ਜੀ ਦੇ ਜੱਸ ਨੂੰ ਗੁਰਾਂ ਦੇ ਗਊ (ਗ + ਊ) ਊ = ਉਪਦੇਸ਼ ਦੁਆਰਾ ਗ = ਗਾਉਂਦਾ ਰਹਾਂ। ਇਹੋ ਚੀਜ਼ਾਂ ਹੀ ਮੈਂ ਲਾਵੇਰੀ (ਲਾ + ਵੇਰੀ) ਲਾ = ਬਿਨਾਂ ਵੇਰੀ = ਦੇਰੀ ਤੋਂ ਮਾਗਉ = ਮੰਗਦਾ ਹਾਂ।

**ਇਕ ਤਾਜਨਿ; ਤੁਰੀ ਚੰਗੇਰੀ ॥**

ਇਕ ਤਾਜਨਿ (ਤਾ + ਜਨਿ) ਤਾਂ ਜੀਵ ਈਸ ਦੀ ਏਕਤਾ ਜਨਿ = ਪੈਦਾ ਕਰਨ ਵਾਲੀ ਚੰਗੇਰੀ = ਚੰਗੀ

ਤੋਂ ਚੰਗੀ ਤੁਰੀ = ਤੁਰੀਆ ਅਵਸਥਾ ਰੂਪੀ ਸੱਤਵੀਂ ਭੂਮਿਕਾ ਮੰਗਦਾ ਹਾਂ ਜੋ ਇਕ ਆਪ ਜੀ ਦੇ ਸਰੂਪ ਨੂੰ ਦਿਖਾਉਣ ਵਾਲੀ ਹੈ।

**ਘਰ ਕੀ ਗੀਹਨਿ; ਚੰਗੀ ॥**

ਆਪ ਜੀ ਦੇ ਸਰੂਪ ਰੂਪੀ ਘਰ ਦੇ ਗੀਹਨਿ = ਗ੍ਰਹਿਣ ਕਰਨ ਵਾਲੀ ਚੰਗੀ ਤੋਂ ਚੰਗੀ ਆਤਮਾਕਾਰ ਰੂਪ ਬਿਰਤੀ **ਵਾ:** ਆਤਮ ਵਿਸ਼ੈਣੀ ਬੁੱਧ ਮੰਗਦਾ ਹਾਂ, ਜਿਸ ਕਰਕੇ ਆਪ ਜੀ ਦੇ ਸਰੂਪ ਦੀ ਸਾਖਿਆਤਤਾ ਹੋਵੇ।

**ਜਨੁ ਧੰਨਾ; ਲੇਵੈ ਮੰਗੀ ॥੨॥੪॥**

ਭਗਤ ਧੰਨਾ ਜੀ ਕਥਨ ਕਰਦੇ ਹਨ ਕਿ ਇਸ ਕਰਕੇ ਮੈਂ ਆਪ ਜੀ ਦਾ ਜਨੁ = ਦਾਸ ਇਹ ਕੁਝ ਆਪ ਜੀ ਤੋਂ ਮੰਗ ਹੀ ਲੈਂਦਾ ਹਾਂ, ਕਿਉਂਕਿ ਇਨ੍ਹਾਂ ਗੁਣਾਂ ਤੋਂ ਬਗ਼ੈਰ ਆਪ ਜੀ ਦੀ ਭਗਤੀ ਨਹੀਂ ਹੋ ਸਕਦੀ ॥੨॥੪॥

[ਰਾਗੁ ਧਨਾਸਰੀ ਸਮਾਪਤੰ]

# ਰਾਗੁ ਜੈਤਸਰੀ

**[ਅੰਗ ੬੯੬]**

**ਰਾਗ ਜੈਤਸਰੀ** (ਸੰ: ਸੰਸਕ੍ਰਿਤ, ਜਯਤ। ਸ੍ਰੀ। ਯਾ ਜਯੰਤੀ) ਇਹ ਇਕ ਰਾਗਨੀ ਦਾ ਨਾਉਂ ਹੈ। ਇਸ ਰਾਗ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗਿਆਰ੍ਹਵਾਂ ਅਸਥਾਨ ਹੈ। ਜੈਤਸਰੀ ਭਾਰਤੀ ਸੰਗੀਤ ਦਾ ਪੁਰਾਤਨ, ਅਸਾਧਾਰਣ ਅਤੇ ਕਠਿਨ ਰਾਗ ਹੈ। ਇਸ ਰਾਗ ਵਿਚ ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਭਗਤ ਰਵਿਦਾਸ ਜੀ ਨੇ ਬਾਣੀ ਉਚਾਰਨ ਕੀਤੀ ਹੈ। ਗੁਰਮਤਿ ਸੰਗੀਤ ਅਨੁਸਾਰ ਇਹ ਭਿੰਨ ਰਾਗਨੀ ਹੈ, ਦੇਸੀ ਟੋਡੀ, ਗਉੜੀ ਤੇ ਵਿਭਾਸ ਮਿਲੇ ਤੇ ਬਣਦੀ ਹੈ, ਪਰੰਤੂ ਹੋਰਨਾਂ ਮੱਤਾਂ ਵਿਚ ਜੇਹਾ ਕੁ 'ਭਰਤ ਮੱਤ' ਵਿਚ ਮਾਲ ਕੌਂਸ ਦੀ ਰਾਗਨੀ ਹੈ। ਕਈ ਇਸ ਨੂੰ ਦੇਸ਼ਕਾਰ ਦੀ ਰਾਗਨੀ ਵੀ ਮੰਨਦੇ ਹਨ, ਜੋ ਸਹੀ ਨਹੀਂ ਹੈ।

*ਮਹਾਨ ਕੋਸ਼* ਅਨੁਸਾਰ : ਜਯਤਿ ਸ੍ਰੀ, ਇਹ ਪੂਰਬੀ ਠਾਟ ਦੀ ਔੜਵ ਸੰਪੂਰਨ ਰਾਗਿਣੀ ਹੈ, ਆਰੋਹੀ ਵਿਚ ਰਿਸਭ ਅਤੇ ਧੈਵਤ ਵਰਜਿਤ ਹਨ, ਅਵਰੋਹੀ ਵਿਚ ਸਾਰੇ ਸੁਰ ਹਨ, ਵਾਦੀ ਸੁਰ ਗਾਂਧਾਰ ਹੈ, ਮੱਧਮ ਤੀਵ੍ਰ ਹੈ, ਧੈਵਤ ਅਤੇ ਰਿਸਭ ਕੋਮਲ ਹਨ, ਬਾਕੀ ਸੁਰ ਸ਼ੁੱਧ ਲੱਗਦੇ ਹਨ, ਗਾਉਣ ਦਾ ਸਮਾਂ ਚੌਥਾ ਪਹਿਰ ਹੈ।

ਆਰੋਹੀ : ਸ ਗ ਮੀ ਪ ਨ ਸ।

ਅਵਰੋਹੀ : ਸ ਨ ਧਾ ਪ ਮੀ ਗ ਰਾ ਸ।

## ਜੈਤਸਰੀ ਮਹਲਾ ੪ ਘਰੁ ੧ ਚਉਪਦੇ

## ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਦੋਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਆਬਾਦ ਕੀਤਾ ਸੀ, ਉਸ ਵਕਤ ਕੁਝ ਗੁਰਮੁਖ ਜਨ ਸਤਿਗੁਰਾਂ ਦੇ ਸਨਮੁਖ ਆ ਕੇ ਬੇਨਤੀ ਕਰਨ ਲੱਗੇ ਕਿ ਸਤਿਗੁਰੂ ਪਰਮੇਸ਼ਰ ਜੀ ਦਾ ਨਾਮ ਕਿਵੇਂ ਹਿਰਦੇ ਵਿਚ ਵੱਸਦਾ ਹੈ ? ਆਪ ਜੀ ਕਿਰਪਾ ਦ੍ਰਿਸ਼ਟੀ ਨਾਲ ਦੱਸਣਾ ਕਰੋ ਤਾਂ ਸੁਣ ਕੇ ਸਤਿਗੁਰੂ ਜੀ ਜੈਤਸਰੀ ਰਾਗਣੀ ਵਿਚ ਘਰੁ ੧ = ਪਹਿਲੇ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਚਉਪਦੇ = ਚਾਰ ਪਦਿਆਂ ਵਾਲਾ ਸ਼ਬਦ ਉਚਾਰਨ ਕਰਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ; ਗੁਰਿ ਹਾਥੁ ਧਰਿਓ ਮੇਰੈ ਮਾਥਾ ॥

ਹੇ ਭਾਈ ! ਜਦੋਂ ਪੂਰੇ ਗੁਰਿ = ਸਤਿਗੁਰੂ (ਸ੍ਰੀ ਗੁਰੂ ਅਮਰਦਾਸ ਸਾਹਿਬ) ਜੀ ਨੇ ਮੇਰੇ ਅੰਤਹਕਰਣ ਰੂਪੀ ਮਾਥਾ = ਮੱਥੇ ਉੱਤੇ ਕਿਰਪਾ ਰੂਪੀ ਹਾਥੁ = ਹੱਥ ਧਰਿਓ = ਧਰਿਆ, ਤਦ ਮੇਰੇ ਹੀਅਰੈ = ਹਿਰਦੇ ਵਿਚ ਰਤਨੁ = ਮਾਣਿਕ ਆਦਿ ਕੀਮਤੀ ਪੱਥਰ ਦੀ ਨਿਆਈਂ ਗਿਆਨ ਦਾ ਪ੍ਰਕਾਸ਼ ਕਰਨ ਵਾਲਾ **ਵਾ:** ਬ੍ਰਹਮ ਸਰੂਪ ਨੂੰ ਪ੍ਰਗਟ ਕਰਨ ਵਾਲਾ ਹਰਿ = ਪਰਮੇਸ਼ਰ ਦਾ ਨਾਮ ਬਸਿਆ = ਵੱਸ ਗਿਆ ਹੈ।

## ਜਨਮ ਜਨਮ ਕੇ ਕਿਲਬਿਖ ਦੁਖ ਉਤਰੇ; ਗੁਰਿ ਨਾਮੁ ਦੀਓ ਰਿਨੁ ਲਾਥਾ ॥੧॥

ਗੁਰਿ = ਸਤਿਗੁਰਾਂ ਨੇ ਐਸਾ ਪਰਮੇਸ਼ਰ ਦਾ ਅੰਮ੍ਰਿਤ ਨਾਮ ਦੀਓ = ਦਿੱਤਾ, ਇਸ ਕਰਕੇ ਜਨਮਾਂ ਜਨਮਾਂਤਰਾਂ ਕੇ = ਦੇ ਕਿਲਬਿਖ = ਪਾਪ ਤੇ ਜੰਮਣ ਮਰਨ ਦਾ ਦੁਖ ਉਤਰੇ = ਦੂਰ ਹੋ ਗਿਆ, ਅਤੇ ਚਾਰ ਪ੍ਰਕਾਰ ਦੇ ਦੰਡਾਂ ਦਾ ਰਿਨੁ = ਕਰਜ਼ਾ ਵੀ ਲਾਥਾ = ਉਤਰ ਗਿਆ ਹੈ ॥੧॥

**ਚਾਰ ਪ੍ਰਕਾਰ ਦੇ ਦੰਡ :**

੧. **ਲੋਕ ਦੰਡ :** ਲੋਕਾਂ ਨੇ ਕੋਈ ਦੰਡ ਲਾ ਦੇਣਾ।

੨. **ਰਾਜ ਦੰਡ :** ਰਾਜੇ ਦੁਆਰਾ ਦੰਡ ਮਿਲਣਾ।

੩. **ਪਿਤਰ ਦੰਡ :** ਪਿਤਰਾਂ ਦੀ ਕਰੋਪੀ ਹੋ ਜਾਣੀ ਕਿ ਮੇਰੇ ਸਰਾਧ ਕਰ, ਮੇਰੀ ਮਟੀ ਬਣਾ।

੪. **ਦੇਵ ਦੰਡ :** ਕਿਸੇ ਦੇਵਤੇ ਦੀ ਕਰੋਪੀ ਹੋ ਜਾਣੀ।

## ਮੇਰੇ ਮਨ, ਭਜੁ ਰਾਮ ਨਾਮੁ; ਸਭਿ ਅਰਥਾ ॥

ਹੇ ਮੇਰੇ ਪਿਆਰੇ ਮਨਾਂ! ਰਾਮ = ਪਰਮੇਸ਼ਰ ਦੇ ਨਾਮ ਨੂੰ ਭਜੁ = ਸਿਮਰਨਾ ਕਰ, ਜਿਸ ਨਾਲ ਤੈਨੂੰ ਸਭਿ = ਸਾਰੇ ਧਰਮ, ਅਰਥ, ਕਾਮ, ਮੋਖ ਆਦਿ ਅਰਥਾ = ਪਦਾਰਥ ਪ੍ਰਾਪਤ ਹੋ ਜਾਣਗੇ।

## ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ; ਬਿਨੁ ਨਾਵੈ ਜੀਵਨੁ ਬਿਰਥਾ ॥ਰਹਾਉ॥

ਪੂਰੈ = ਪੂਰਨ ਗੁਰਿ = ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਤੇ ਸ੍ਰੀ ਗੁਰੂ ਅਮਰਦਾਸ ਸਾਹਿਬ) ਜੀ ਨੇ ਸਾਨੂੰ ਹਰਿ = ਪਰਮੇਸ਼ਰ ਦਾ ਨਾਮ ਹਿਰਦੇ ਵਿਚ ਦ੍ਰਿੜਾਇਆ = ਪੱਕਾ ਕਰਾ ਦਿੱਤਾ ਹੈ, ਕਿਉਂਕਿ ਨਾਵੈ = ਨਾਮ ਜਪਣ ਤੋਂ ਬਿਨੁ = ਬਗ਼ੈਰ ਮਨੁੱਖਾ ਜੀਵਨ ਬਿਰਥਾ = ਬੇਅਰਥ ਹੀ ਜਾਂਦਾ ਹੈ **ਵਾ:** ਜੋ ਨਾਮ ਨਹੀਂ ਜਪਦੇ, ਉਨ੍ਹਾਂ ਦਾ ਜੀਵਨ ਨਾਮ ਤੋਂ ਬਗ਼ੈਰ ਬਿਰਥਾ = ਬੇਅਰਥ ਹੀ ਜਾਂਦਾ ਹੈ ॥ਰਹਾਉ॥

## ਬਿਨੁ ਗੁਰ ਮੂੜ ਭਏ ਹੈ ਮਨਮੁਖ; ਤੇ ਮੋਹ ਮਾਇਆ ਨਿਤ ਫਾਥਾ ॥

ਗੁਰ = ਸਤਿਗੁਰਾਂ ਦੇ ਉਪਦੇਸ਼ ਧਾਰਨ ਤੋਂ ਬਿਨੁ = ਬਗ਼ੈਰ ਮਨਮੁਖ ਲੋਕ ਸਤ ਸ਼ਾਸਤ੍ਰ ਦੀ ਗਿਆਤ ਤੋਂ ਰਹਿਤ ਮੂੜ = ਬੇਸਮਝ ਭਏ = ਹੋ ਰਹੇ ਹੈ = ਹਨ ਅਤੇ ਤੇ = ਉਹ ਮਨਮੁਖ ਪੁਰਖ ਨਿਤ = ਨਿਤਾਪ੍ਰਤੀ ਭਾਵ ਰਾਤ ਦਿਨੇ ਮਾਇਆ ਦੇ ਮੋਹ ਵਿਚ ਹੀ ਫਾਥਾ = ਫਸੇ ਰਹਿੰਦੇ ਹਨ।

## ਤਿਨ ਸਾਧੂ ਚਰਣ ਨ ਸੇਵੇ ਕਬਹੂ; ਤਿਨ ਸਭੁ ਜਨਮੁ ਅਕਾਥਾ ॥੨॥

ਤਿਨ = ਉਨ੍ਹਾਂ ਮਨਮੁਖ ਪੁਰਖਾਂ ਨੇ ਕਬਹੂੰ = ਕਦੀ ਵੀ ਸਾਧੂ = ਸ੍ਰੇਸ਼ਟ ਗੁਰਾਂ ਦੇ ਚਰਨਾਂ ਕਮਲਾਂ ਦਾ ਸੇਵ = ਸੇਵਨ (ਪੂਜਨ) ਨਹੀਂ ਕੀਤਾ, ਜਿਸ ਕਰਕੇ ਤਿਨ = ਉਨ੍ਹਾਂ ਦਾ ਸਭੁ = ਸਾਰਾ ਹੀ ਮਨੁੱਖਾ ਜਨਮ ਗੁਜ਼ਾਰਿਆ ਅਕਾਥਾ = ਨਿਸਫਲ ਗਿਆ ਹੈ ॥੨॥

## ਜਿਨ ਸਾਧੂ ਚਰਣ ਸਾਧ ਪਗ ਸੇਵੇ; ਤਿਨ ਸਫਲਿਓ ਜਨਮੁ ਸਨਾਥਾ ॥

ਜਿਨ = ਜਿਨ੍ਹਾਂ ਗੁਰਮੁਖ ਜਨਾਂ ਨੇ ਸਾਧੂ = ਸ੍ਰੇਸ਼ਟ ਸਤਿਗੁਰਾਂ ਦੇ ਚਰਨਾਂ ਕਮਲਾਂ ਨੂੰ ਪਰਸਿਆ ਹੈ ਤੇ ਸਾਧ = ਸ੍ਰੇਸ਼ਟ ਪਗ = ਚਰਨ ਕਮਲਾਂ ਦਾ ਸੇਵੇ = ਸੇਵਨ ਕੀਤਾ ਹੈ, ਤਿਨ = ਉਨ੍ਹਾਂ ਦਾ ਮਨੁੱਖਾ ਜਨਮ ਸਫਲਿਓ = ਸਫਲਾ ਹੈ ਕਿਉਂਕਿ ਉਹ ਸਨਾਥਾ = ਮਾਲਕ ਪਰਮੇਸ਼ਰ ਦੇ ਸੇਵਕ ਹਨ **ਵਾ:** ਉਨ੍ਹਾਂ ਦੀ ਸੰਗਤ ਕਰਨ ਵਾਲੇ ਵੀ ਸਨਾਥਾ = ਕਲਿਆਣਤਾ ਦੇ ਸਹਿਤ ਹੁੰਦੇ ਹਨ **ਅਥਵਾ** ਜਿਨ੍ਹਾਂ ਸਾਧ = ਸੰਤ ਜਨਾਂ ਨੇ ਚਰਣ = ਪੂਜਨੀਕ ਸਾਧੂ = ਸ੍ਰੇਸ਼ਟ ਸਤਿਗੁਰਾਂ ਦੇ ਪਗ = ਚਰਨਾਂ ਕਮਲਾਂ ਦਾ ਮਨ, ਬਾਣੀ, ਸਰੀਰ ਕਰਕੇ ਸੇਵਨ

ਕੀਤਾ ਹੈ, ਉਨ੍ਹਾਂ ਦਾ ਮਨੁੱਖਾ ਜਨਮ ਸਫਲਾ ਹੋਇਆ ਹੈ ਤੇ ਉਨ੍ਹਾਂ ਦੀ ਸੰਗਤ ਕਰਨ ਵਾਲੇ ਵੀ ਸਨਾਥਾ = ਕਲਿਆਣਤਾ ਨੂੰ ਪ੍ਰਾਪਤ ਹੁੰਦੇ ਹਨ।

## ਮੋਕਉ ਕੀਜੈ ਦਾਸੁ ਦਾਸ ਦਾਸਨ ਕੋ; ਹਰਿ ਦਇਆ ਧਾਰਿ ਜਗੰਨਾਥਾ ॥੩॥

ਹੇ ਜਗੰਨਾਥਾ (ਜਗੰ + ਨਾਥਾ) ਜਗੰ = ਜਗਤ ਦੇ ਨਾਥਾ = ਸੁਆਮੀ ਹਰਿ = ਪਰਮੇਸ਼ਰ ਜੀ ! ਆਪ ਜੀ ਦਇਆ = ਮਿਹਰ ਦੀ ਦ੍ਰਿਸ਼ਟੀ ਧਾਰਿ = ਧਾਰਨ ਕਰੋ, ਜੋ ਆਪ ਜੀ ਦੇ ਮਨ, ਬਾਣੀ, ਸਰੀਰ ਕਰਕੇ ਦਾਸੁ = ਸੇਵਕ ਹਨ, ਉਨ੍ਹਾਂ ਦਾਸ = ਸੇਵਕਾਂ ਕੋ = ਦਾ ਮੋਕਉ = ਮੈਨੂੰ ਵੀ ਮਨ, ਬਾਣੀ, ਸਰੀਰ ਕਰਕੇ ਦਾਸਨ = ਸੇਵਕ ਬਣਾਉਣਾ ਕਰੋ ॥੩॥

## ਹਮ ਅੰਧੁਲੇ ਗਿਆਨਹੀਨ ਅਗਿਆਨੀ; ਕਿਉ ਚਾਲਹ ਮਾਰਗਿ ਪੰਥਾ ॥

ਹਮ = ਅਸੀਂ ਅਗਿਆਨੀ ਜੀਵ ਮਨ ਬੁੱਧ ਰੂਪੀ ਨੇਤਰਾਂ ਵਿਚ ਵਿਚਾਰ ਰੂਪੀ ਨਿਗ੍ਹਾ ਨਾ ਹੋਣ ਕਾਰਨ ਗੁਰਾਂ **ਵਾ:** ਸਰੂਪ ਦੇ ਗਿਆਨ ਤੋਂ ਹੀਨ = ਹੀਣੇ ਅੰਧੁਲੇ = ਅੰਧੇ ਹੋ ਰਹੇ ਹਾਂ, ਤੁਹਾਡੀ ਕਿਰਪਾ ਤੋਂ ਬਗ਼ੈਰ ਦੁਨੀਆਂ ਦੇ ਮਾਰਗ **ਵਾ:** ਜਮ ਮਾਰਗ ਨੂੰ ਛੱਡ ਕੇ ਗੁਰੂ ਦੀ ਸਿੱਖੀ ਦੇ ਪੰਥਾ = ਰਸਤੇ ਵਿਚ ਕਿਉ = ਕਿਵੇਂ ਚਾਲਹ = ਚੱਲ ਸਕਦੇ ਹਾਂ **ਵਾ:** ਭਗਤੀ ਦੇ ਮਾਰਗ 'ਤੇ ਕਿਉ = ਕਿਸ ਪ੍ਰਕਾਰ ਚਾਲਹ = ਚੱਲ ਸਕਦੇ ਹਾਂ ਜਿਸ ਦਾ ਗਿਆਨ ਰੂਪੀ ਪੈਂਡਾ ਹੈ।

## ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ; ਜਨ ਨਾਨਕ ਚਲਹ ਮਿਲੰਥਾ ॥੪॥੧॥

ਸਤਿਗੁਰੂ ਜੀ ਉਚਾਰਨ ਕਰਦੇ ਹਨ ਕਿ ਹਮ = ਸਾਨੂੰ ਮਨ ਬੁੱਧ ਰੂਪੀ ਨੇਤਰਾਂ ਵਿਚ ਵਿਚਾਰ ਰੂਪੀ ਨਿਗ੍ਹਾ ਤੋਂ ਹੀਣੇ ਅੰਧੁਲੇ = ਅੰਨ੍ਹੇ ਜੀਵਾਂ ਕਉ = ਨੂੰ ਗੁਰ-ਉਪਦੇਸ਼ ਰੂਪੀ **ਵਾ:** ਗੁਰਾਂ ਦੀ ਸ਼ਰਨ ਪੈਣ ਰੂਪੀ **ਵਾ:** ਸਿੱਖ ਸੰਗਤ ਰੂਪੀ **ਵਾ:** ਭਗਤੀ ਰੂਪੀ ਅੰਚਲੁ = ਪੱਲਾ ਫੜਾ ਦੀਜੈ = ਦਿਓ, ਕਿਉਂਕਿ ਅਸੀਂ ਵੀ ਅੰਤਰਮੁਖ ਬਿਰਤੀ ਕਰਕੇ ਸਿਮਰਨ ਦੇ ਪ੍ਰਤਾਪ ਨਾਲ ਗੁਰਾਂ ਦੇ ਪਿਆਰੇ ਗੁਰਮੁਖ ਜਨਾਂ ਨਾਲ ਮਿਲੰਥਾ = ਮਿਲ ਕੇ ਤੇਰੇ ਸੱਚਖੰਡ **ਵਾ:** ਸਰੂਪ ਰੂਪੀ ਘਰ ਵੱਲ ਨੂੰ ਚਲਹ = ਚੱਲਣਾ ਕਰੀਏ ॥੪॥੧॥

## ਜੈਤਸਰੀ ਮਹਲਾ ੪ ॥
## ਹੀਰਾ ਲਾਲੁ ਅਮੋਲਕੁ ਹੈ ਭਾਰੀ; ਬਿਨੁ ਗਾਹਕ ਮੀਕਾ ਕਾਖਾ ॥

ਹੇ ਭਾਈ ! ਪਰਮੇਸ਼ਰ ਦਾ ਨਾਮ ਹੀਰਿਆਂ[੧] ਤੇ ਲਾਲਾਂ ਨਾਲੋਂ ਵੀ ਭਾਰੀ = ਬਹੁਤਾ ਅਮੋਲਕੁ = ਅਨਮੋਲ ਹੈ **ਵਾ:** ਬ੍ਰਹਮ ਗਿਆਨ ਰੂਪੀ ਹੀਰਾ ਪ੍ਰੇਮ ਰੂਪੀ ਲਾਲ ਬੜਾ ਅਮੋਲਕ ਹੈ ਪਰੰਤੂ ਤਨ ਮਨ ਧਨ ਦੇਣ ਵਾਲੇ ਅਧਿਕਾਰੀ ਰੂਪ ਗਾਹਕ = ਖ਼ਰੀਦਦਾਰ ਤੋਂ ਬਿਨੁ = ਬਗ਼ੈਰ ਕਾਖਾ = ਕੱਖਾਂ ਦੇ ਵਿਚ ਮੀਕਾ = ਮਿਲ ਰਿਹਾ ਹੈ **ਅਥਵਾ** ਮਨੁੱਖਾ ਜਨਮ ਵੀ ਹੀਰਿਆਂ ਤੇ ਲਾਲਾਂ ਨਾਲੋਂ ਬਹੁਤ ਅਮੋਲਕ ਹੈ, ਜੋ ਪਰਮੇਸ਼ਰ ਦੇ ਨਾਮ ਗਾਹਕ = ਖ਼ਰੀਦਣ ਤੋਂ ਬਗ਼ੈਰ ਮੀਕਾ = ਇਕ ਕੱਖ ਦੇ ਮੁੱਲ ਦਾ ਜੀਵਨ ਹੈ **ਵਾ:** ਕੱਖਾਂ ਰੂਪ ਵਿਸ਼ਿਆਂ ਦੇ ਵਿਚ ਮੀਕਾ = ਮਿਲਿਆ ਰਹਿੰਦਾ ਹੈ **ਅਥਵਾ** ਮਨੁੱਖਾ ਜਨਮ ਵੀ ਹੀਰਿਆਂ ਤੇ ਲਾਲਾਂ ਨਾਲੋਂ ਬਹੁਤ ਅਮੋਲਕ ਹੈ, ਜੋ ਜਗਿਆਸੂ ਰੂਪ ਗਾਹਕ ਤੋਂ ਬਗ਼ੈਰ ਮਨਮੁਖ ਦਾ ਮਨੁੱਖਾ ਜੀਵਨ ਵਿਸ਼ਿਆਂ ਰੂਪੀ ਕੱਖ ਵਿਚ ਹੀ ਮਿਲ ਰਿਹਾ ਹੈ। ਜੈਸਾ ਕਿ :

**ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ ॥** *(ਅੰਗ ੧੦੮੬)*

---

੧. ਇਕ ਅਮੋਲਕ ਰਤਨ ਹੈ, ਜਿਸ ਦਾ ਰੰਗ ਚਿੱਟਾ ਹੈ ਤੇ ਇਹ ਅਤਿ ਕਰੜਾ ਹੁੰਦਾ ਹੈ, ਸ਼ੀਸ਼ੇ ਨੂੰ ਚੀਰ ਸਕਦਾ ਹੈ, ਪਰ ਸ਼ੀਸ਼ਾ ਇਸ ਨੂੰ ਚੀਰ ਨਹੀਂ ਸਕਦਾ, ਸਾਰੇ ਰਤਨਾਂ ਵਿੱਚੋਂ ਇਸ ਦਾ ਦਰਜਾ ਬੜਾ ਉੱਚਾ ਗਿਣਿਆ ਜਾਂਦਾ ਹੈ।

## ਰਤਨ ਗਾਹਕੁ ਗੁਰੁ ਸਾਧੂ ਦੇਖਿਓ; ਤਬ ਰਤਨੁ ਬਿਕਾਨੋ ਲਾਖਾ ॥੧॥

ਜਦੋਂ ਗੁਰੁ = ਸਤਿਗੁਰੂ ਸਾਹਿਬ ਜੀ ਨੇ ਤਨ, ਮਨ, ਧਨ ਅਰਪਣ ਵਾਲੇ ਸਾਧੂ = ਸ੍ਰੇਸ਼ਟ ਅਧਿਕਾਰੀ ਨਾਮ ਰੂਪੀ **ਵਾ:** ਬ੍ਰਹਮ ਰੂਪੀ ਰਤਨ ਦੇ ਗਾਹਕੁ = ਖ਼ਰੀਦਣ ਵਾਲਿਆਂ ਨੂੰ ਦੇਖਿਓ = ਵੇਖਿਆ, ਤਬ = ਤਦੋਂ ਨਾਮ ਰੂਪੀ **ਵਾ:** ਬ੍ਰਹਮ ਰੂਪੀ ਰਤਨ ਲਾਖਾ = ਲੱਖਾਂ ਦਾ ਬਿਕਾਨੋ = ਵਿਕ ਗਿਆ **ਵਾ:** ਤਦੋਂ ਉਸ ਅਧਿਕਾਰੀ ਨੇ ਵਾਚ ਅਰਥ ਦਾ ਤਿਆਗ ਕਰਕੇ ਲਖ ਅਰਥ ਸਰੂਪ ਦੀ ਪ੍ਰਾਪਤੀ ਰੂਪ ਲੱਖਾਂ ਦੀ ਕੀਮਤ ਵੱਟ ਲਈ ॥੧॥

## ਮੇਰੈ ਮਨਿ; ਗੁਪਤ ਹੀਰੁ ਹਰਿ ਰਾਖਾ ॥

ਹੇ ਭਾਈ! ਮੇਰੈ = ਮੇਰੇ ਪਿਆਰੇ ਮਨ ਦੇ ਅੰਦਰ ਹੀ ਹਰਿ = ਪਰਮੇਸ਼ਰ ਨੇ ਗਿਆਨ ਰੂਪੀ **ਵਾ:** ਸਰੂਪ ਰੂਪੀ ਹੀਰੁ = ਹੀਰਾ ਗੁਪਤ = ਲੁਕੋ ਕੇ ਰਾਖਾ = ਰੱਖਿਆ ਹੋਇਆ ਹੈ।

## ਦੀਨ ਦਇਆਲਿ ਮਿਲਾਇਓ ਗੁਰੁ ਸਾਧੂ; ਗੁਰਿ ਮਿਲਿਐ ਹੀਰੁ ਪਰਾਖਾ ॥ਰਹਾਉ॥

ਜਿਸ ਵੇਲੇ ਦੀਨ = ਗ਼ਰੀਬਾਂ 'ਤੇ ਦਇਆਲਿ = ਦਇਆ ਕਰਨ ਵਾਲੇ ਦਿਆਲੂ ਪਰਮੇਸ਼ਰ ਨੇ ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ ਨੇ ਪੂਰੇ ਗੁਰੁ = ਸਤਿਗੁਰਾਂ ਨੂੰ ਸਾਨੂੰ ਸਾਧੂ = ਸ੍ਰੇਸ਼ਟ ਅਧਿਕਾਰੀ ਜਾਣ ਕੇ ਮਿਲਾਇਓ = ਮਿਲਾਇਆ ਤਾਂ ਗੁਰਿ = ਸਤਿਗੁਰਾਂ ਦੇ ਨਾਲ ਮਿਲਿਐ = ਮਿਲਣੇ ਕਰਕੇ ਅਸੀਂ ਨਾਮ ਰੂਪੀ **ਵਾ:** ਸੱਚ ਅਨੰਦ ਸਰੂਪ ਰੂਪੀ ਹੀਰੁ = ਹੀਰੇ ਨੂੰ ਪਰਾਖਾ = ਪਰਖ ਲਿਆ **ਵਾ:** ਜਿਵੇਂ ਜੌਹਰੀ ਤੋਂ ਹੀਰਾ ਪਰਖਾਈਦਾ ਹੈ, ਤਿਵੇਂ ਗੁਰਾਂ ਦੇ ਮਿਲਣੇ ਕਰਕੇ ਆਤਮਕ ਸਰੂਪ ਰੂਪੀ ਹੀਰੇ ਨੂੰ ਪਰਖ ਲਿਆ ॥ਰਹਾਉ॥

## ਮਨਮੁਖ ਕੋਠੀ ਅਗਿਆਨੁ ਅੰਧੇਰਾ; ਤਿਨ ਘਰਿ ਰਤਨੁ ਨ ਲਾਖਾ ॥

ਜਿਨ੍ਹਾਂ ਮਨਮੁਖ = ਮਨ ਦੇ ਪਿੱਛੇ ਤੁਰਨ ਵਾਲੇ ਪੁਰਖਾਂ ਦੇ ਬੁੱਧੀ ਰੂਪ **ਵਾ:** ਅੰਤਹਕਰਣ ਰੂਪੀ ਕੋਠੀ = ਕੋਠੜੀ ਦੇ ਅੰਦਰ ਅਗਿਆਨ ਦਾ ਅੰਧੇਰਾ = ਹਨੇਰਾ ਪਿਆ ਹੋਇਆ ਹੈ, ਉਨ੍ਹਾਂ ਨੇ ਆਪਣੇ ਅੰਤਹਕਰਣ ਰੂਪੀ ਘਰ ਵਿਚ ਨਾਮ **ਵਾ:** ਬ੍ਰਹਮ ਰੂਪੀ ਰਤਨ ਨੂੰ ਲਾਖਾ = ਲਖਿਆ ਭਾਵ ਜਾਣਿਆ ਨਹੀਂ ਹੈ।

## ਤੇ ਊਝੜਿ ਭਰਮਿ ਮੁਏ ਗਾਵਾਰੀ; ਮਾਇਆ ਭੁਅੰਗ ਬਿਖੁ ਚਾਖਾ ॥੨॥

ਕਿਉਂਕਿ ਉਨ੍ਹਾਂ ਮਨਮੁਖਾਂ ਨੇ ਮਾਇਆ ਰੂਪੀ ਭੁਅੰਗ = ਸੱਪਣੀ ਦੀ ਵਿਸ਼ਿਆਂ ਰੂਪੀ ਬਿਖੁ = ਜ਼ਹਿਰ ਨੂੰ ਚਾਖਾ = ਖਾਧਾ ਹੈ, ਇਸੇ ਲਈ ਤੇ = ਉਹ ਗਾਵਾਰੀ = ਬੇਸਮਝ ਸੰਸਾਰ ਰੂਪੀ ਊਝੜਿ = ਉਜਾੜ ਵਿਚ ਪਏ ਹੋਏ ਜੂਨਾਂ ਵਿਚ ਭਰਮਦੇ ਭਰਮਦੇ ਮੁਏ = ਮਰ ਰਹੇ ਹਨ **ਵਾ:** ਉਨ੍ਹਾਂ ਨੇ ਮਾਇਆ ਰੂਪੀ ਸੱਪਣੀ ਦੇ ਮੋਹ ਰੂਪੀ ਜ਼ਹਿਰ ਨੂੰ ਚਖਿਆ ਹੈ, ਇਸ ਕਰਕੇ ਉਨ੍ਹਾਂ ਵਿਸ਼ਈ ਪੁਰਖਾਂ ਨੂੰ ਕਾਲ ਰੂਪੀ ਸੱਪ ਨੇ ਖਾਧਾ ਹੈ ॥੨॥

## ਹਰਿ ਹਰਿ ਸਾਧ ਮੇਲਹੁ ਜਨ ਨੀਕੇ; ਹਰਿ ਸਾਧੂ ਸਰਣਿ ਹਮ ਰਾਖਾ ॥

ਹੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਜੀ! ਸਾਨੂੰ ਆਪ ਜੀ ਦੀ ਨੀਕੇ = ਚੰਗੀ ਭਾਵ ਪ੍ਰੇਮਾ-ਭਗਤੀ ਕਰਨ ਵਾਲੇ ਸਾਧ = ਸ੍ਰੇਸ਼ਟ ਮਹਾਤਮਾ ਦੀ ਸੰਗਤ ਨਾਲ ਮੇਲਹੁ = ਮੇਲਣਾ ਕਰੋ, ਅਤੇ ਹੇ ਹਰਿ = ਹਰੀ! ਹਮ = ਸਾਨੂੰ ਸਾਧੂ = ਸ੍ਰੇਸ਼ਟ ਗੁਰਾਂ ਦੀ ਸਰਣਿ = ਓਟ ਵਿਚ ਰਾਖਾ = ਰੱਖਣਾ ਕਰੋ।

## ਹਰਿ ਅੰਗੀਕਾਰੁ ਕਰਹੁ ਪ੍ਰਭ ਸੁਆਮੀ; ਹਮ ਪਰੇ ਭਾਗਿ ਤੁਮ ਪਾਖਾ ॥੩॥

ਹੇ ਸਰਬ ਕੇ ਸੁਆਮੀ = ਮਾਲਕ ਪਾਪਾਂ ਦੇ ਹਰਿ = ਹਾਰਕ ਪ੍ਰਭ = ਪਰਮੇਸ਼ਰ ਜੀ! ਆਪ ਜੀ ਸਾਡਾ ਅੰਗੀਕਾਰੁ = ਪੱਖ ਕਰੋ **ਵਾ:** ਸਾਨੂੰ ਅੰਗੀਕਾਰੁ = ਗ੍ਰਹਿਣ ਕਰਹੁ = ਕਰੋ, ਕਿਉਂਕਿ ਹਮ = ਅਸੀਂ ਸੰਸਾਰ ਦੇ ਧੜਿਆਂ ਵੱਲੋਂ ਭਾਗਿ = ਦੌੜ ਕੇ ਤੁਮ = ਤੁਹਾਡੀ ਸ਼ਰਨ ਵਿਚ ਪਰੇ = ਪਏ ਹਾਂ ॥੩॥

## ਜਿਹਵਾ ਕਿਆ ਗੁਣ ਆਖਿ ਵਖਾਣਹ; ਤੁਮ ਵਡ ਅਗਮ ਵਡ ਪੁਰਖਾ ॥

ਹੇ ਪਰਮੇਸ਼ਰ ਜੀ ! ਮੈਂ ਆਪਣੀ ਇਕ ਜਿਹਵਾ = ਜ਼ੁਬਾਨ ਦੇ ਨਾਲ ਆਪ ਜੀ ਦੇ ਕਿਆ = ਕਿਹੜੇ ਕਿਹੜੇ ਗੁਣ ਆਖਿ = ਕਹਿ ਕੇ ਵਖਾਣਹ = ਕਥਨ ਕਰਾਂ, ਕਿਉਂਕਿ ਤੁਮ = ਤੁਸੀਂ ਬ੍ਰਹਮਾ ਵਿਸ਼ਨੂੰ ਆਦਿ ਵਡ = ਵੱਡਿਆਂ ਤੋਂ ਵੀ ਵੱਡੇ ਅਗੰਮ ਪੁਰਖ ਹੋ **ਵਾ:** ਵੱਡਿਆਂ ਪੁਰਖਾਂ ਤੋਂ ਵੀ ਵੱਡੇ ਪੁਰਖਾ = ਪੂਰਨ ਹੋ।

## ਜਨ ਨਾਨਕ ਹਰਿ ਕਿਰਪਾ ਧਾਰੀ; ਪਾਖਾਣੁ ਡੁਬਤ ਹਰਿ ਰਾਖਾ ॥੪॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ਜੀ ! ਜਿਨ੍ਹਾਂ ਗੁਰਮੁਖ ਜਨਾਂ ਉੱਤੇ ਆਪ ਜੀ ਨੇ ਕਿਰਪਾ = ਦਇਆ ਦ੍ਰਿਸ਼ਟੀ ਧਾਰੀ = ਕੀਤੀ ਹੈ, ਉਨ੍ਹਾਂ ਨੂੰ ਪਾਪਾਂ ਦੇ ਭਾਰ ਕਰਕੇ ਪਾਖਾਣੁ = ਪੱਥਰ ਦੀ ਨਿਆਈਂ ਡੁਬਤ = ਡੁੱਬ ਰਹਿਆਂ ਨੂੰ **ਵਾ:** ਪਾਪਾਂ ਰੂਪੀ ਪੱਥਰਾਂ ਕਰਕੇ ਡੁੱਬਦਿਆਂ ਨੂੰ **ਵਾ:** ਪੱਥਰ ਵਾਂਗੂੰ ਕਠੋਰ ਚਿਤ ਵਾਲਿਆਂ ਨੂੰ ਪਦਾਰਥਾਂ ਰੂਪੀ ਪਾਣੀ ਵਿਚ ਡੁੱਬਦਿਆਂ ਨੂੰ ਰਾਖਾ = ਰੱਖ ਲਿਆ ਹੈ ॥੪॥੨॥

**[ਅੰਗ ੬੯੭]**

# ਜੈਤਸਰੀ ਮ: ੪ ॥

**ਉਥਾਨਕਾ :** ਜਿਸ ਵਕਤ ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸਰਬ ਜੀਆਂ ਦੀ ਕਲਿਆਣ ਕਰਨ ਵਾਸਤੇ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਗੋਇੰਦਵਾਲ ਸਾਹਿਬ ਪੁੱਜੇ ਤਾਂ ਉਥੇ ਜੋ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਕਿਰਪਾ ਦੇ ਪਾਤਰ ਭੱਲਿਆਂ ਦੀ ਵੰਸ਼ ਦਾ ਪਰਿਵਾਰ ਸੀ, ਉਨ੍ਹਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਸਾਨੂੰ ਆਪਣੇ ਔਗੁਣਾਂ ਨੂੰ ਮਿਟਾਉਣ ਵਾਸਤੇ ਤੇ ਗੁਣ ਧਾਰਨ ਲਈ ਕਿਸ ਪ੍ਰਕਾਰ ਬੇਨਤੀ ਕਰਨੀ ਚਾਹੀਦੀ ਹੈ ਤਾਂ ਸੁਣ ਕੇ ਸਤਿਗੁਰੂ ਜੀ ਪਰਮ ਉਪਦੇਸ਼ ਦਿੰਦਿਆਂ ਸ਼ਬਦ ਉਚਾਰਨ ਕਰਕੇ ਬੇਨਤੀ ਕਰਨ ਦਾ ਢੰਗ ਦੱਸਦੇ ਹਨ।

## ਹਮ ਬਾਰਿਕ, ਕਛੂਅ ਨ ਜਾਨਹ ਗਤਿ ਮਿਤਿ;
## ਤੇਰੇ, ਮੂਰਖ ਮੁਗਧ ਇਆਨਾ ॥

ਹੇ ਪਰਮੇਸ਼ਰ ਜੀ ! ਹਮ = ਅਸੀਂ ਤੇਰੇ ਬਾਰਿਕ = ਬੱਚਿਆਂ ਦੀ ਨਿਆਈਂ ਹਾਂ, ਤੇਰੀ ਗਤਿ = ਪ੍ਰਾਪਤੀ ਦੀ ਮਿਤਿ = ਮਰਯਾਦਾ ਕਛੂਅ = ਕੁਝ ਵੀ ਨ = ਨਹੀਂ ਜਾਨਹ = ਜਾਣਦੇ ਹਾਂ, ਕਿਉਂਕਿ ਅਸੀਂ ਤੇਰੇ = ਤੁਹਾਡੇ ਸਰੂਪ, ਸ਼ਾਸਤਰ ਗਿਆਤ ਤੋਂ ਰਹਿਤ ਹੋਣ ਕਰਕੇ ਮੂਰਖ, ਵਿਵਹਾਰਕ ਗਿਆਤ ਤੋਂ ਰਹਿਤ ਮੁਗਧ = ਬੇਸਮਝ ਤੇ ਪਰਮਾਰਥ ਗਿਆਤ ਤੋਂ ਵੀ ਇਆਨੇ = ਅਗਿਆਤ ਹੋਣ ਕਰਕੇ ਅਗਿਆਨੀ ਹਾਂ।

## ਹਰਿ ਕਿਰਪਾ ਧਾਰਿ ਦੀਜੈ ਮਤਿ ਊਤਮ; ਕਰਿ ਲੀਜੈ ਮੁਗਧੁ ਸਿਆਨਾ ॥੧॥

ਹੇ ਹਰਿ = ਪਰਮੇਸ਼ਰ ਜੀ ! ਆਪ ਜੀ ਕਿਰਪਾ = ਦਇਆ ਦ੍ਰਿਸ਼ਟੀ ਧਾਰਿ = ਧਾਰਨ ਕਰਕੇ ਸਾਨੂੰ ਆਤਮਿਕ ਪ੍ਰਾਪਤੀ ਵਾਲੀ ਊਤਮ = ਸ੍ਰੇਸ਼ਟ ਮਤਿ = ਬੁੱਧੀ ਦੀਜੈ = ਦੇਵੋ ਅਤੇ ਮੈਨੂੰ ਸ਼ਾਸਤ੍ਰ ਗਿਆਤ ਵੱਲੋਂ ਮੂਰਖ ਨੂੰ ਪਰਮਾਰਥ ਵੱਲ ਸਿਆਨਾ = ਸੁਜਾਨ (ਸਿਆਣਾ) ਕਰ ਲੀਜੈ = ਲਵੋ ॥੧॥ ਕਿਉਂਕਿ :

## ਮੇਰਾ ਮਨੁ ਆਲਸੀਆ; ਉਘਲਾਨਾ ॥

ਮੇਰਾ = ਸਾਡਾ ਮਨੁ = ਹਿਰਦਾ ਤੇਰੇ ਸਿਮਰਨ ਵੱਲੋਂ ਆਲਸੀਆ = ਦਲਿੱਦਰ ਕਰਦਾ ਹੈ ਅਤੇ ਅਵਿੱਦਿਆ ਦੀ ਨੀਂਦ ਵਿਚ ਉਘਲਾਨਾ = ਉਨੀਂਦ੍ਰਾ (ਊਂਘਦਾ) ਰਹਿੰਦਾ ਹੈ।

# ਹਰਿ ਹਰਿ ਆਨਿ ਮਿਲਾਇਓ, ਗੁਰੁ ਸਾਧੂ; ਮਿਲਿ ਸਾਧੂ ਕਪਟ ਖੁਲਾਨਾ ॥ਰਹਾਉ॥

ਹੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਜੀ! ਜਦੋਂ ਸਾਨੂੰ ਆਪ ਜੀ ਨੇ ਤੁਹਾਡਾ ਨਾਮ ਜਪਣ ਵਾਲੇ ਸਾਧੂ = ਸ੍ਰੇਸ਼ਟ ਗੁਰੁ = ਸਤਿਗੁਰੂ (ਸ੍ਰੀ ਗੁਰੂ ਅਮਰਦਾਸ ਸਾਹਿਬ ਜੀ) ਜੀ ਦੇ ਕੋਲ ਆਨਿ = ਲਿਆ ਕੇ ਮਿਲਾਇਓ = ਮੇਲਣਾ ਕੀਤਾ ਤਾਂ ਸਾਧੂ = ਸ੍ਰੇਸ਼ਟ ਗੁਰਾਂ ਦੀ ਸੰਗਤ ਵਿਚ ਮਿਲ ਕੇ ਪੰਜ ਕੋਸ਼ਾਂ[1] ਰੂਪੀ ਕਪਟ = ਕਿਵਾੜ ਖੁਲਾਨਾ = ਖੁੱਲ੍ਹ ਗਏ ਹਨ ॥ਰਹਾਉ॥

# ਗੁਰ ਖਿਨੁ ਖਿਨੁ ਪ੍ਰੀਤਿ ਲਗਾਵਹੁ ਮੇਰੈ ਹੀਅਰੈ; ਮੇਰੇ ਪ੍ਰੀਤਮ ਨਾਮੁ ਪਰਾਨਾ ॥

ਹੇ ਗੁਰ = ਸਤਿਗੁਰੂ ਜੀ! ਮੇਰੈ ਹੀਅਰੈ = ਹਿਰਦੇ ਵਿਚ ਖਿਨੁ ਖਿਨੁ = ਛਿਨ ਛਿਨ ਕਾਲ **ਵਾ:** ਰੱਤੀ ਰੱਤੀ ਕਾਲ ਵਿਚ ਨਾਮ ਦੀ ਪ੍ਰੀਤਿ = ਲਗਨ ਲਗਾਵਹੁ = ਲਗਾਉਣਾ ਕਰੋ, ਕਿਉਂਕਿ ਮੇਰੇ ਪ੍ਰੀਤਮ = ਪਿਆਰੇ ਪਰਮੇਸ਼ਰ ਦਾ ਨਾਮ ਹੀ ਮੇਰੇ ਪਰਾਨਾ = ਪ੍ਰਾਣਾਂ ਦਾ ਆਸਰਾ ਹੈ **ਵਾ:** ਪਿਆਰੇ ਨਾਮ ਨੂੰ ਹੀ ਪਰਾਨਾ = ਪਛਾਣਿਆ ਹੈ।

# ਬਿਨੁ ਨਾਵੈ ਮਰਿ ਜਾਈਐ ਮੇਰੇ ਠਾਕੁਰ; ਜਿਉ ਅਮਲੀ ਅਮਲਿ ਲੁਭਾਨਾ ॥੨॥

ਹੇ ਮੇਰੇ ਠਾਕੁਰ = ਸੁਆਮੀ ਜੀ! ਆਪ ਜੀ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਮਰ ਹੀ ਜਾਈਐ = ਜਾਈਦਾ ਹੈ, ਜਿਉ = ਜਿਵੇਂ ਅਮਲੀ = ਨਸ਼ੱਈ ਪੁਰਖ ਅਮਲਿ = ਨਸ਼ੇ ਵਿਚ ਹੀ ਲੁਭਾਨਾ = ਲੁਭਾਏਮਾਨ ਹੁੰਦਾ ਹੈ ਭਾਵ ਜਿਵੇਂ ਅਮਲੀ ਨੂੰ ਅਮਲ ਖਾਧੇ ਤੋਂ ਬਗ਼ੈਰ ਚੈਨ ਨਹੀਂ ਆਉਂਦਾ, ਉਸੇ ਪ੍ਰਕਾਰ ਨਾਮ ਜਪੇ ਤੋਂ ਬਗ਼ੈਰ ਰਹਿਆ ਹੀ ਨਹੀਂ ਜਾਂਦਾ ਹੈ ॥੨॥

# ਜਿਨ ਮਨਿ ਪ੍ਰੀਤਿ ਲਗੀ ਹਰਿ ਕੇਰੀ; ਤਿਨ ਧੁਰਿ ਭਾਗ ਪੁਰਾਨਾ ॥

ਹੇ ਹਰਿ = ਪਰਮੇਸ਼ਰ! ਜਿਨ = ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਆਪ ਜੀ ਕੇਰੀ = ਦੀ ਪ੍ਰਾਪਤੀ ਦੀ ਪ੍ਰੀਤਿ = ਪ੍ਰੀਤੀ ਲੱਗੀ ਹੈ, ਤਿਨ = ਉਨ੍ਹਾਂ ਦੇ ਧੁਰਿ = ਆਦਿ ਤੋਂ ਹੀ ਪੁਰਾਨਾ = ਪੁਰਾਤਨ ਭਾਗ = ਲੇਖ ਭਾਵ ਪੁੰਨ ਕਰਮ ਕਰੇ ਹੋਏ ਹਨ।

# ਤਿਨ ਹਮ ਚਰਣ ਸਰੇਵਹ ਖਿਨੁ ਖਿਨੁ; ਜਿਨ ਹਰਿ ਮੀਠ ਲਗਾਨਾ ॥੩॥

ਹੇ ਪਰਮੇਸ਼ਰ ਜੀ! ਤਿਨ = ਉਨ੍ਹਾਂ ਗੁਰਮੁਖ ਜਨਾਂ ਦੇ ਚਰਨਾਂ ਦਾ ਹਮ = ਅਸੀਂ ਖਿਨੁ ਖਿਨੁ = ਛਿਨ ਛਿਨ ਭਾਵ ਰੱਤੀ ਰੱਤੀ ਕਾਲ ਵਿਚ ਸਰੇਵਹ = ਸੇਵਨ ਕਰਦੇ ਹਾਂ, ਹੇ ਹਰਿ = ਪਰਮੇਸ਼ਰ! ਜਿਨ = ਜਿਨ੍ਹਾਂ ਨੂੰ ਤੁਹਾਡਾ ਨਾਮ ਮੀਠ = ਮਿੱਠਾ ਲਗਾਨਾ = ਲੱਗ ਆਇਆ ਹੈ ਭਾਵ ਤੁਹਾਡੇ ਨਾਮ ਨੂੰ ਗੰਨੇ ਦੀ ਨਿਆਈਂ ਮਿੱਠਾ ਜਾਣ ਕੇ ਗਾਉਣਾ ਕੀਤਾ ਹੈ ॥੩॥

# ਹਰਿ ਹਰਿ ਕ੍ਰਿਪਾ ਧਾਰੀ ਮੇਰੈ ਠਾਕੁਰਿ; ਜਨੁ ਬਿਛੁਰਿਆ ਚਿਰੀ ਮਿਲਾਨਾ ॥

ਹੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ, ਪਾਪਾਂ ਦੇ ਹਰਿ = ਹਾਰਕ ਮੇਰੈ ਠਾਕੁਰਿ = ਸੁਆਮੀ

---

੧. **ਪੰਜ ਕੋਸ਼ :** ੧. ਅਨਮਯ ਕੋਸ਼ : ਅੰਨ ਨਾਲ ਚੱਲਣ ਵਾਲਾ ਸਥੂਲ ਸਰੀਰ ਅੰਨਮਯ ਕੋਸ਼ ਹੈ।
੨. ਪ੍ਰਾਣਮਯ ਕੋਸ਼ : ਪੰਜ ਕਰਮ ਇੰਦਰੇ ਤੇ ਪੰਜੇ ਪ੍ਰਾਣ (ਪ੍ਰਾਣ, ਅਪਾਨ, ਸਮਾਨ, ਬਿਆਨ, ਉਦਿਆਨ)।
੩. ਮਨੋਮਯ ਕੋਸ਼ : ਪੰਜ ਕਰਮ ਇੰਦਰੇ, ਛੇਵਾਂ ਮਨ।
੪. ਵਗਿਯਾਨਮਯ ਕੋਸ਼ : ਪੰਜ ਗਿਆਨ ਇੰਦਰੇ, ਛੇਵੀਂ ਬੁੱਧੀ।
੫. ਆਨੰਦਮਯ ਕੋਸ਼ : ਜੋ ਕਾਰਨ ਦੇਹ ਵਿਚ ਸਖੋਪਤ ਅਵਸਥਾ ਦਾ ਅਨੰਦ ਹੈ, ਇਹ ਆਨੰਦਮਯ ਕੋਸ਼ ਹੈ। ਸਤੋਗੁਣ ਵਸ਼ਿਸ਼ਟ ਜੀਵਾਤਮਾ ਦਾ ਅਵਰਨ ਆਨੰਦਮਯ ਕੋਸ਼ ਹੈ।

ਪਰਮੇਸ਼ਰ ਜੀ ! ਜਿਨ੍ਹਾਂ 'ਤੇ ਆਪ ਜੀ ਨੇ ਕ੍ਰਿਪਾ = ਦਇਆ ਦ੍ਰਿਸ਼ਟੀ ਧਾਰੀ = ਕੀਤੀ ਹੈ, ਉਨ੍ਹਾਂ ਚਿਰੀ = ਚਿਰਾਂ ਦੇ ਬਿਛੁਰਿਆ = ਵਿਛੁੜਿਆਂ ਭਗਤ ਜਨਾਂ ਨੂੰ ਤੂੰ ਆਪਣੇ ਸਰੂਪ ਨਾਲ ਮਿਲਾਨਾ = ਮਿਲਾ ਲਿਆ ਹੈ।

## ਧਨੁ ਧਨੁ ਸਤਿਗੁਰੁ ਜਿਨਿ ਨਾਮੁ ਦ੍ਰਿੜਾਇਆ; ਜਨੁ ਨਾਨਕੁ ਤਿਸੁ ਕੁਰਬਾਨਾ ॥੪॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ਜੀ ! ਧੰਨ ਸ੍ਰੀ ਗੁਰੂ ਨਾਨਕ ਦੇਵ ਜੀ, ਧੰਨ ਸ੍ਰੀ ਗੁਰੂ ਅੰਗਦ ਦੇਵ ਜੀ, ਧੰਨ ਗੁਰੂ ਅਮਰਦਾਸ ਸਾਹਿਬ ਜੀ, ਜਿਨਿ = ਜਿਨ੍ਹਾਂ ਸਤਿਗੁਰਾਂ ਨੇ ਮੈਨੂੰ ਤੇਰਾ ਅੰਮ੍ਰਿਤ ਨਾਮ ਦ੍ਰਿੜਾਇਆ = ਦ੍ਰਿੜ੍ਹ ਕਰਵਾਇਆ ਹੈ, ਮੈਂ ਜਨੁ = ਦਾਸ ਤਿਸੁ = ਉਸ ਸਤਿਗੁਰਾਂ **ਵਾ:** ਤੇਰੇ ਨਾਮ ਤੋਂ ਕੁਰਬਾਨਾ = ਬਲਿਹਾਰ ਜਾਂਦਾ ਹਾਂ ॥੪॥੩॥

## ਜੈਤਸਰੀ ਮਹਲਾ ੪ ॥
## ਸਤਿਗੁਰੁ ਸਾਜਨੁ ਪੁਰਖੁ ਵਡ ਪਾਇਆ; ਹਰਿ ਰਸਕਿ ਰਸਕਿ ਫਲ ਲਾਗਿਬਾ ॥

ਹੇ ਭਾਈ ! ਜੋ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਇਸ ਲੋਕ ਤੇ ਪ੍ਰਲੋਕ ਦੇ ਸਾਜਨੁ = ਸੱਜਣ, ਪੁਰਖੁ (ਪੁ + ਰਖੁ) ਪੁ = ਨਰਕਾਂ ਆਦਿਕ ਤੋਂ ਰਖੁ = ਰੱਖਿਆ ਕਰਨ ਵਾਲੇ ਹਨ, ਉਨ੍ਹਾਂ ਵਡ = ਵੱਡੇ ਸਤਿਗੁਰਾਂ ਨੂੰ ਪਾਇਆ = ਪਾਉਣਾ ਕੀਤਾ ਹੈ, ਜੋ ਸਤਿਗੁਰੂ ਹਰਿ = ਪਰਮੇਸ਼ਰ ਦੇ ਨਾਮ ਰਸ ਦੇ ਰਸਕਿ = ਰਸੀਏ ਹਨ **ਵਾ:** ਜੋ ਰਸੀਏ ਸਤਿਗੁਰੂ ਜੀ ਹਰੀ ਨਾਮ ਦੇ ਪ੍ਰੇਮੀ ਹਨ, ਉਨ੍ਹਾਂ ਸਤਿਗੁਰਾਂ ਨੇ ਹੀ ਸਾਡੇ ਚਿਤ ਨੂੰ ਨਾਮ ਦੇ ਵਿਚ ਰਸਕਿ = ਰਸਾ ਦਿੱਤਾ ਹੈ, ਜਿਸ ਕਰਕੇ ਹੁਣ ਸਾਨੂੰ ਵਿਸ਼ੇਸ਼ ਕਰਕੇ ਬ੍ਰਹਮ ਗਿਆਨ ਰੂਪੀ ਫਲ ਲਾਗਿਬਾ = ਲੱਗ ਗਿਆ ਹੈ।

## ਮਾਇਆ ਭੁਇਅੰਗ ਗ੍ਰਸਿਓ ਹੈ ਪ੍ਰਾਣੀ; ਗੁਰ ਬਚਨੀ ਬਿਸੁ ਹਰਿ ਕਾਢਿਬਾ ॥੧॥

ਇਹ ਪ੍ਰਾਣੀ = ਪ੍ਰਾਣਾਧਾਰੀ ਜੀਵ ਮਾਇਆ ਰੂਪੀ ਭੁਇਅੰਗ = ਸੱਪਣੀ ਦੇ ਗ੍ਰਸਿਓ = ਪਕੜੇ ਹੋਏ ਹਨ, ਪਰੰਤੂ ਜਿਨ੍ਹਾਂ ਨੇ ਗੁਰ = ਸਤਿਗੁਰਾਂ ਦੇ ਬਚਨੀ = ਉਪਦੇਸ਼ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਨੂੰ ਕਮਾਉਣਾ ਕੀਤਾ ਹੈ, ਉਨ੍ਹਾਂ ਦੀ ਹਰੀ ਨਾਮ ਨੇ ਵਿਸ਼ੇਸ਼ ਕਰਕੇ ਅੰਦਰੋਂ ਵਿਸ਼ਿਆਂ ਦੀ ਬਿਸੁ = ਜ਼ਹਿਰ ਨੂੰ ਬਾਹਰ ਕਾਢਿਬਾ = ਕੱਢ ਦਿੱਤਾ ਹੈ ॥੧॥

## ਮੇਰਾ ਮਨੁ; ਰਾਮ ਨਾਮ ਰਸਿ ਲਾਗਿਬਾ ॥

ਗੁਰਾਂ ਦੀ ਕਿਰਪਾ ਦੁਆਰਾ ਮੇਰਾ = ਸਾਡਾ ਮਨੁ = ਹਿਰਦਾ ਵੀ ਵਿਸ਼ੇਸ਼ ਕਰਕੇ ਰਾਮ = ਪਰਮੇਸ਼ਰ ਦੇ ਨਾਮ ਦੇ ਰਸਿ = ਪ੍ਰੇਮ ਵਿਚ ਲਾਗਿਬਾ = ਲੱਗ ਗਿਆ ਹੈ।

## ਹਰਿ ਕੀਏ ਪਤਿਤ ਪਵਿਤ੍ਰ, ਮਿਲਿ ਸਾਧ ਗੁਰ; ਹਰਿ ਨਾਮੈ ਹਰਿ ਰਸੁ ਚਾਖਿਬਾ ॥ਰਹਾਉ॥

ਸਾਧ = ਸ੍ਰੇਸ਼ਟ ਗੁਰ = ਸਤਿਗੁਰਾਂ ਦੇ ਨਾਲ ਮਿਲਿ = ਮਿਲਾ ਕਰਕੇ ਹਰਿ = ਪਰਮੇਸ਼ਰ ਨੇ ਪਤਿਤ = ਪਾਪੀ ਵੀ ਪਵਿੱਤਰ ਕੀਏ = ਕਰ ਦਿੱਤੇ ਹਨ, ਜਿਹੜੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਵਿਸ਼ੇਸ਼ ਕਰਕੇ ਚਾਖਿਬਾ = ਚੱਖਦੇ ਹਨ **ਅਥਵਾ** ਹਰਿ = ਪਰਮੇਸ਼ਰ ਨੇ ਸਾਧ = ਸ੍ਰੇਸ਼ਟ ਗੁਰ = ਸਤਿਗੁਰਾਂ ਦੇ ਨਾਲ ਮਿਲਿ = ਮਿਲਾ ਕੇ ਮੈਨੂੰ ਪਤਿਤ = ਪਾਪੀ ਨੂੰ ਵੀ ਪਵਿਤ੍ਰ = ਪੁਨੀਤ ਕੀਏ = ਕਰ

ਦਿੱਤਾ, ਕਿਉਂਕਿ ਉਨ੍ਹਾਂ ਸਤਿਗੁਰਾਂ ਦੁਆਰਾ ਅਸੀਂ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਵਿਸ਼ੇਸ਼ ਕਰਕੇ ਚਾਖਿਬਾ = ਚੱਖਣਾ ਕੀਤਾ ਹੈ ॥ਰਹਾਉ॥

## ਧਨੁ ਧਨੁ ਵਡਭਾਗ, ਮਿਲਿਓ ਗੁਰੁ ਸਾਧੂ; ਮਿਲਿ ਸਾਧੂ, ਲਿਵ ਉਨਮਨਿ ਲਾਗਿਬਾ ॥

ਉਹ ਵਡਭਾਗ = ਵੱਡਿਆਂ ਭਾਗਾਂ ਵਾਲੇ ਧਨੁ ਧਨੁ = ਧੰਨਤਾ ਦੇ ਯੋਗ ਹਨ **ਵਾ:** ਉਨ੍ਹਾਂ ਵੱਡਿਆਂ ਭਾਗਾਂ ਵਾਲਿਆਂ ਦੀ ਸੰਸਾਰ ਵਿਚ ਧੰਨ ਧੰਨ ਹੁੰਦੀ ਹੈ, ਜਿਨ੍ਹਾਂ ਨੂੰ ਸਾਧੂ = ਸ੍ਰੇਸ਼ਟ ਗੁਰੁ = ਸਤਿਗੁਰੂ ਜੀ ਮਿਲਿਓ = ਮਿਲੇ ਹਨ, ਕਿਉਂਕਿ ਸਾਧੂ = ਸ੍ਰੇਸ਼ਟ ਸਤਿਗੁਰਾਂ ਨਾਲ ਮਿਲ ਕੇ ਉਨ੍ਹਾਂ ਦੀ ਲਿਵ = ਬਿਰਤੀ ਵਿਸ਼ੇਸ਼ ਕਰਕੇ ਉਨਮਨਿ = ਤੁਰੀਆ ਅਵਸਥਾ ਵਿਚ ਲਾਗਿਬਾ = ਲੱਗ ਗਈ ਹੈ।

## ਤ੍ਰਿਸਨਾ ਅਗਨਿ ਬੁਝੀ ਸਾਂਤਿ ਪਾਈ; ਹਰਿ ਨਿਰਮਲ ਨਿਰਮਲ ਗੁਨ ਗਾਇਬਾ ॥੨॥

ਉਨ੍ਹਾਂ ਦੀ ਤ੍ਰਿਸ਼ਨਾ ਰੂਪੀ ਅਗਨਿ = ਅੱਗ ਨਾਮ ਰੂਪੀ ਜਲ ਨਾਲ ਬੁਝੀ = ਬੁਝ ਗਈ ਤੇ ਆਤਮਿਕ ਸਾਂਤਿ = ਸ਼ਾਂਤੀ ਪਾਈ = ਪਾ ਲਈ ਹੈ, ਕਿਉਂਕਿ ਉਨ੍ਹਾਂ ਨੇ ਨਿਰਮਲ = ਉੱਜਲ ਹਰਿ = ਪਰਮੇਸ਼ਰ ਦੇ ਨਿਰਮਲ = ਉੱਜਲ ਗੁਨ = ਗੁਣਾਂ ਨੂੰ ਵਿਸ਼ੇਸ਼ ਕਰਕੇ ਗਾਇਬਾ = ਗਾਉਣਾ ਕੀਤਾ ਹੈ **ਵਾ:** ਉੱਜਲ ਗੁਣਾਂ ਨੂੰ ਗਾਉਣੇ ਕਰਕੇ ਨਿਰਮਲ = ਉੱਜਲ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਕੀਤੀ ਹੈ ॥੨॥

## ਤਿਨ ਕੇ ਭਾਗ ਖੀਨ ਧੁਰਿ ਪਾਏ; ਜਿਨ ਸਤਿਗੁਰ ਦਰਸੁ ਨ ਪਾਇਬਾ ॥

ਤਿਨ = ਉਨ੍ਹਾਂ ਕੇ = ਦੇ ਧੁਰਿ = ਆਦਿ ਤੋਂ ਹੀ ਖੀਨ = ਨਾਸ਼ਵੰਤ **ਵਾ:** ਖੀਨ = ਮੰਦ ਭਾਗ = ਕਰਮ ਪਾਏ ਹੋਏ ਸਮਝੋ, ਜਿਨ = ਜਿਨ੍ਹਾਂ ਨੇ ਮਨੁੱਖਾ ਜਨਮ ਪਾ ਕੇ ਵਿਸ਼ੇਸ਼ ਕਰਕੇ ਸਤਿਗੁਰ ਸਾਹਿਬ ਜੀ ਦੇ ਦਰਸੁ = ਦਰਸ਼ਨ ਨ = ਨਹੀਂ ਪਾਇਬਾ = ਪਾਉਣਾ ਕੀਤੇ।

## ਤੇ ਦੂਜੈ ਭਾਇ ਪਵਹਿ ਗ੍ਰਭ ਜੋਨੀ; ਸਭੁ ਬਿਰਥਾ ਜਨਮੁ ਤਿਨ ਜਾਇਬਾ ॥੩॥

ਤੇ = ਉਹ ਦੂਜੈ = ਦਵੈਤ ਭਾਇ = ਭਾਅ ਕਰਕੇ ਮਾਤਾ ਦੇ ਗ੍ਰਭ = ਪੇਟ ਦੁਆਰਾ ਚੌਰਾਸੀ ਲੱਖ ਜੋਨੀ = ਜੂਨਾਂ ਵਿਚ ਪਵਹਿ = ਪੈਂਦੇ ਹਨ, ਇਉਂ ਤਿਨ = ਉਨ੍ਹਾਂ ਦਾ ਵਿਸ਼ੇਸ਼ ਕਰਕੇ ਮਨੁੱਖਾ ਜਨਮ ਕੁਕਰਮਾਂ ਵਿਚ ਲੱਗ ਕੇ ਸਭੁ = ਸਾਰਾ ਹੀ ਬਿਰਥਾ = ਵਿਅਰਥ ਚਲਿਆ ਜਾਇਬਾ = ਜਾਂਦਾ ਹੈ ॥੩॥

## ਹਰਿ ਦੇਹੁ ਬਿਮਲ ਮਤਿ, ਗੁਰ ਸਾਧ ਪਗ ਸੇਵਹ; ਹਮ ਹਰਿ ਮੀਠ ਲਗਾਇਬਾ ॥

ਹੇ ਹਰਿ = ਪਰਮੇਸ਼ਰ ਜੀ! ਮੈਨੂੰ ਬਿਮਲ = ਉੱਜਲ ਮਤਿ = ਬੁੱਧੀ ਦੇਹੁ = ਦੇਣਾ ਕਰੋ, ਜਿਸ ਕਰਕੇ ਮੈਂ ਉਨ੍ਹਾਂ ਸਾਧ = ਸ੍ਰੇਸ਼ਟ ਗੁਰ = ਸਤਿਗੁਰਾਂ ਦੇ ਪਗ = ਚਰਨਾਂ ਦਾ ਸੇਵਹ = ਸੇਵਨ ਕਰਾਂ, ਜਿਨ੍ਹਾਂ ਗੁਰਾਂ ਨੇ ਹਮ = ਮੈਨੂੰ ਹਰਿ = ਪਰਮੇਸ਼ਰ ਜੀ ਤੁਹਾਡਾ ਨਾਮ ਵਿਸ਼ੇਸ਼ ਕਰਕੇ ਮੀਠ = ਪਿਆਰਾ ਲਗਾਇਬਾ = ਲਗਾਇਆ ਹੈ।

## ਜਨੁ ਨਾਨਕੁ ਰੇਣ ਸਾਧ ਪਗ ਮਾਗੈ; ਹਰਿ ਹੋਇ ਦਇਆਲੁ ਦਿਵਾਇਬਾ ॥੪॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨ = ਦਾਸ ਸਾਧ = ਸ੍ਰੇਸ਼ਟ ਜਨਾਂ ਦੇ ਪਗ = ਚਰਨਾਂ ਦੀ ਰੇਣ = ਧੂੜੀ ਮਾਗੈ = ਮੰਗਦਾ ਹਾਂ, ਇਸ ਕਰਕੇ ਹੇ ਹਰਿ = ਪਰਮੇਸ਼ਰ! ਆਪ ਜੀ ਦਇਆਲੁ = ਦਿਆਲੂ ਹੋਇ = ਹੋ ਕੇ ਮੈਨੂੰ ਉਹ ਧੂੜ ਵਿਸ਼ੇਸ਼ ਕਰਕੇ ਦਿਵਾਇਬਾ = ਦਿਵਾਉਣਾ ਕਰੋ ਜੀ ॥੪॥੪॥

# ਜੈਤਸਰੀ ਮਹਲਾ ੪ ॥

**ਉਥਾਨਕਾ :** ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਵਿਚ ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਜੇ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਨਾ ਵੱਸਿਆ ਹੋਵੇ ਤਾਂ ਫੇਰ ਕਿੰਨਾ ਕੁ ਘਾਟਾ ਹੈ ਤਾਂ ਸੁਣ ਕੇ ਸਤਿਗੁਰੂ ਸਾਹਿਬ ਕਹਿਣ ਲੱਗੇ ਕਿ ਨਾਮਹੀਣ ਪੁਰਖਾਂ ਦੀ ਆਪਣੀ ਦੁਰ-ਦਸ਼ਾ ਦੀ ਗੱਲ ਤਾਂ ਇਕ ਪਾਸੇ ਰਹੀ, ਉਸ ਦੀ ਤਾਂ ਕੁਲ ਦੀ ਵੀ ਸੰਸਾਰ ਵਿਚ ਦੁਰ-ਦਸ਼ਾ ਹੈ। ਐਸੇ ਬਚਨ ਕਰਦਿਆਂ ਸਤਿਗੁਰੂ ਜੀ ਨੇ ਨਾਮ ਤੋਂ ਹੀਣਿਆਂ ਦੀ ਮਾਤਾ ਪ੍ਰਤੀ ਐਸੇ ਬਚਨ ਕਹਿੰਦਿਆਂ ਸ਼ਬਦ ਉਚਾਰਨ ਕੀਤਾ :

## ਜਿਨ ਹਰਿ ਹਿਰਦੈ ਨਾਮੁ ਨ ਬਸਿਓ; ਤਿਨ ਮਾਤ ਕੀਜੈ ਹਰਿ ਬਾਂਝਾ ॥

ਹੇ ਭਾਈ ! ਜਿਨ = ਜਿਨ੍ਹਾਂ ਪੁਰਖਾਂ ਦੇ ਹਿਰਦੈ = ਚਿਤ ਵਿਚ ਹਰਿ = ਪਰਮੇਸ਼ਰ ਦਾ ਨਾਮ ਨ = ਨਹੀਂ ਬਸਿਓ = ਵੱਸਿਆ, ਤਿਨ = ਉਨ੍ਹਾਂ ਦੀ ਮਾਤ = ਮਾਤਾ ਨੂੰ ਜੇ ਹਰਿ = ਪਰਮੇਸ਼ਰ ਬਾਂਝਾ = ਸੰਤਾਨ ਤੋਂ ਹੀਣ ਹੀ ਕੀਜੈ = ਕਰ ਦਿੰਦਾ ਤਾਂ ਚੰਗਾ ਸੀ। ਕਿਉਂਕਿ :

## ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ; ਓਇ ਖਪਿ ਖਪਿ ਮੁਏ ਕਰਾਂਝਾ ॥੧॥

ਤਿਨ = ਉਨ੍ਹਾਂ ਦੀ ਦੇਹ = ਦੇਹੀ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਸੁੰਞੀ = ਖ਼ਾਲੀ ਤੁਰੀ ਫਿਰਹਿ = ਫਿਰਦੀ ਹੈ, ਓਇ = ਉਹ ਪੁਰਖ ਕਰਾਂਝਾ = ਕੁਰਲਾਉਂਦੇ ਹੋਏ ਖਪਿ ਖਪਿ = ਖਿੱਝ ਖਿੱਝ ਕੇ ਮੁਏ = ਮਰ ਜਾਂਦੇ ਹਨ **ਵਾ:** ਕਰਾਂਝਾ = ਕਜੀਆਂ ਭਾਵ ਧੰਧਿਆਂ ਵਿਚ ਖਪ ਖਪ ਕੇ ਮਰ ਜਾਂਦੇ ਹਨ **ਵਾ:** ਜਿਵੇਂ ਬਨ ਵਿਚ ਕਰੰਜੂਏ ਦੇ ਬੂਟੇ ਵਿਚ ਸੱਪ ਚਲਾ ਜਾਵੇ ਤਾਂ ਸਰੀਰ 'ਤੇ ਕੰਡੇ ਖੁੱਭਣੇ ਕਰਕੇ ਉਹ ਖਪ ਖਪ ਕੇ ਮਰ ਜਾਂਦਾ ਹੈ। ਇਸੇ ਪ੍ਰਕਾਰ ਸੰਸਾਰ ਰੂਪੀ ਕਰੰਜੂਏ ਦੇ ਬੂਟੇ ਵਿਚ ਜੀਵ ਰੂਪੀ ਸੱਪ ਜਦ ਵੜ ਭਾਵ ਪੈਦਾ ਹੋ ਜਾਂਦਾ ਹੈ ਤਾਂ ਈਰਖਾ ਰੂਪੀ ਦਵੈਤ ਰੂਪੀ ਕੰਡੇ ਖੁੱਭਣੇ ਕਰਕੇ ਖਪ ਖਪ ਕੇ ਮਰ ਜਾਂਦਾ ਹੈ ॥੧॥

## ਮੇਰੇ ਮਨ; ਜਪਿ ਰਾਮ ਨਾਮੁ ਹਰਿ ਮਾਝਾ ॥

ਹੇ ਮੇਰੇ ਪਿਆਰੇ ਮਨਾਂ ! ਉਸ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦਾ ਨਾਮ ਜਪਿ = ਜਪਿਆ ਕਰ, ਜੋ ਸਾਰਿਆਂ ਦੇ ਹਿਰਦੇ ਮਾਝਾ = ਵਿਚ ਵੱਸ ਰਿਹਾ ਹੈ।

## ਹਰਿ ਹਰਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ;
## ਗੁਰਿ ਗਿਆਨੁ ਦੀਓ ਮਨੁ ਸਮਝਾ ॥ਰਹਾਉ॥

ਜਿਨ੍ਹਾਂ 'ਤੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਪਾਪਾਂ ਦੇ ਹਰਿ = ਹਾਰਕ ਕ੍ਰਿਪਾਲਿ = ਦਇਆਲੂ ਪ੍ਰਭਿ = ਪਰਮੇਸ਼ਰ ਨੇ ਕ੍ਰਿਪਾ = ਦਇਆ ਦ੍ਰਿਸ਼ਟੀ ਧਾਰੀ = ਕੀਤੀ, ਉਨ੍ਹਾਂ ਗੁਰਮੁਖਾਂ ਨੂੰ ਗੁਰਿ = ਸਤਿਗੁਰਾਂ ਨੇ ਅਪ੍ਰੋਖ ਗਿਆਨ ਬਖ਼ਸ਼ ਦੀਓ = ਦਿੱਤਾ ਹੈ, ਜਿਸ ਕਰਕੇ ਉਨ੍ਹਾਂ ਦਾ ਮਨ ਸਮਝਾ = ਸਮਝ ਗਿਆ ਹੈ **ਵਾ:** ਮਨ ਵਿਕਾਰਾਂ ਵੱਲੋਂ ਸਮਝ ਗਿਆ ਹੈ ਭਾਵ ਵਿਕਾਰਾਂ ਨੂੰ ਖੋਟੇ ਜਾਣ ਕੇ ਉਨ੍ਹਾਂ ਵੱਲੋਂ ਹਟ ਗਿਆ ਹੈ ॥ਰਹਾਉ॥

## ਹਰਿ, ਕੀਰਤਿ ਕਲਜੁਗਿ ਪਦੁ ਊਤਮੁ; ਹਰਿ ਪਾਈਐ ਸਤਿਗੁਰ ਮਾਝਾ ॥

ਕਲਿਜੁਗ ਦੇ ਵਿਚ ਹਰਿ = ਪਰਮੇਸ਼ਰ ਦਾ ਕੀਰਤਿ = ਕੀਰਤਨ **ਵਾ:** ਜੱਸ ਗਾਉਣਾ ਊਤਮੁ = ਸ੍ਰੇਸ਼ਟ ਪਦੁ = ਪਦਵੀ ਭਾਵ ਕੈਵਲ ਮੋਖਸ਼ **ਵਾ:** ਪਰਮੇਸ਼ਰ ਵਿਚ ਅਭੇਦ ਰੂਪ ਉੱਤਮ ਪਦਵੀ ਦੇਣ ਵਾਲਾ ਹੈ, ਪਰੰਤੂ ਹਰਿ = ਵਾਹਿਗੁਰੂ ਦੇ ਕੀਰਤਨ **ਵਾ:** ਜੱਸ ਗਾਉਣ ਦੀ ਸਤਿਗੁਰਾਂ ਦੀ ਸੰਗਤ ਦੇ ਮਾਝਾ = ਵਿੱਚੋਂ ਪ੍ਰਾਪਤ ਹੁੰਦੀ ਹੈ।

## ਹਉ ਬਲਿਹਾਰੀ ਸਤਿਗੁਰ ਅਪੁਨੇ; ਜਿਨਿ ਗੁਪਤੁ ਨਾਮੁ ਪਰਗਾਝਾ ॥੨॥

ਹਉ = ਅਸੀਂ ਆਪਣੇ ਸਤਿਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਤੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਜਿਨਿ = ਜਿਨ੍ਹਾਂ ਗੁਰਾਂ ਨੇ ਗੁਰਸਿੱਖੀ ਦੀ ਦਾਤ ਦੇ ਕੇ ਮੇਰੇ ਹਿਰਦੇ ਅੰਦਰ ਗੁਪਤੁ = ਛੁਪੇ ਹੋਏ ਨਾਮ ਨੂੰ ਪਰਗਾਝਾ = ਪ੍ਰਗਟ ਕਰ ਦਿੱਤਾ ਹੈ **ਵਾ:** ਜੋ ਚਹੁੰ ਜੁਗਾਂ ਵਿਚ **ਵਾ:** ਛੇ ਸ਼ਾਸਤ੍ਰਾਂ, ਅਠਾਰਾਂ ਪੁਰਾਣਾਂ ਤੇ ਸਤਾਈ ਸਿੰਮ੍ਰਿਤੀਆਂ ਵਿਚ ਨਾਮ ਗੁਪਤ = ਲੁਕਿਆ ਹੋਇਆ ਸੀ, ਉਸ ਨੂੰ ਗੁਰੂ ਨਾਨਕ ਰੂਪ ਹੋ ਕੇ ਪਰਗਾਝਾ = ਪ੍ਰਗਟ ਕਰ ਦਿੱਤਾ ਹੈ ॥੨॥

## ਦਰਸਨੁ ਸਾਧ ਮਿਲਿਓ ਵਡਭਾਗੀ; ਸਭਿ ਕਿਲਬਿਖ ਗਏ ਗਵਾਝਾ ॥

ਜਿਨ੍ਹਾਂ ਵਡਭਾਗੀ = ਵੱਡੇ ਭਾਗਾਂ ਵਾਲਿਆਂ ਨੂੰ ਸਾਧ = ਸ੍ਰੇਸ਼ਟ ਗੁਰਾਂ ਦਾ **ਵਾ:** ਸ੍ਰੇਸ਼ਟ ਸਾਧ = ਮਹਾਤਮਾ ਜਨਾਂ ਦਾ ਦਰਸਨੁ = ਦੀਦਾਰ ਮਿਲਿਓ = ਪ੍ਰਾਪਤ ਹੁੰਦਾ ਹੈ, ਉਨ੍ਹਾਂ ਦੇ ਸਭਿ = ਸਾਰੇ ਕਿਲਬਿਖ = ਬੱਜਰ ਪਾਪ ਜੋ ਪਰਮਾਰਥ **ਵਾ:** ਵਾਹਿਗੁਰੂ ਵੱਲੋਂ ਜੀਵਨ ਨੂੰ ਗਵਾ ਰਹੇ ਸਨ, ਉਹ ਸਾਰੇ ਪਾਪ ਗਵਾਝਾ = ਗਵਾਚ ਗਏ ਹਨ ਭਾਵ ਨਾਸ਼ ਹੋ ਗਏ ਹਨ।

## ਸਤਿਗੁਰੁ ਸਾਹੁ ਪਾਇਆ ਵਡ ਦਾਣਾ; ਹਰਿ ਕੀਏ ਬਹੁ ਗੁਣ ਸਾਝਾ ॥੩॥

ਜਿਸ ਵੇਲੇ ਤਨ, ਮਨ, ਧਨ ਦੇ ਕੇ ਸਭ ਤੋਂ ਵਡ = ਵੱਡੇ ਦਾਣਾ = ਦਾਨਹ ਭਾਵ ਦਾਤੇ ਸਤਿਗੁਰੂ ਰੂਪੀ ਸਾਹੁ = ਸ਼ਾਹੂਕਾਰ ਨੂੰ ਪਾਇਆ = ਪਾਉਣਾ ਕੀਤਾ ਤਾਂ ਉਨ੍ਹਾਂ ਸਤਿਗੁਰਾਂ ਨਾਲ ਮਿਲ ਕੇ ਹਰਿ = ਪਰਮੇਸ਼ਰ ਦੇ ਪ੍ਰਾਪਤੀ ਵਾਲੇ ਸਤਿ, ਸੰਤੋਖ, ਦਇਆ ਧਰਮ ਆਦਿਕ **ਵਾ:** ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ ਆਦਿਕ **ਵਾ:** ਸ੍ਰਵਣ, ਮੰਨਣ, ਨਿਧਿਆਸਣ ਆਦਿਕ ਬਹੁ = ਬਹੁਤ ਸਾਰੇ ਗੁਣ ਸਾਝਾ = ਸਾਂਝੇ ਕੀਏ = ਕੀਤੇ **ਵਾ:** ਗੁਰਾਂ ਦੇ ਪਾਸੋਂ ਤਨ, ਮਨ, ਧਨ ਦੇ ਕੇ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਗੁਣਾਂ ਨੂੰ ਪ੍ਰਾਪਤ ਕੀਤਾ ਤਾਂ ਸਤਿਗੁਰਾਂ ਨਾਲ ਗੁਰਸਿੱਖੀ ਦੀ ਸਾਂਝ ਪਾਈ ॥੩॥ ਜੈਸਾ ਕਿ :

**ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥** *(ਮਾਝ ਮ: ੫, ਅੰਗ ੯੭)*

### [ਅੰਗ ੬੯੮]

## ਜਿਨ ਕਉ ਕ੍ਰਿਪਾ ਕਰੀ ਜਗਜੀਵਨਿ; ਹਰਿ ਉਰਿ ਧਾਰਿਓ ਮਨ ਮਾਝਾ ॥

ਜਿਨ = ਜਿਨ੍ਹਾਂ ਪੁਰਖਾਂ ਦੇ ਕਉ = ਉੱਤੇ ਜਗਜੀਵਨਿ = ਜਗਤ ਦੇ ਜੀਵਨ ਰੂਪ ਪਰਮੇਸ਼ਰ ਨੇ ਕ੍ਰਿਪਾ = ਦਇਆ ਦ੍ਰਿਸ਼ਟੀ ਕਰੀ = ਕੀਤੀ ਹੈ, ਉਨ੍ਹਾਂ ਨੇ ਉਰਿ = ਰਿਦੇ ਰੂਪੀ ਅਸਥਾਨ ਵਿਚ ਵੱਸਣ ਵਾਲੇ ਪਰਮੇਸ਼ਰ ਦੇ ਨਾਮ ਨੂੰ ਮਨ ਮਾਝਾ = ਵਿਚ ਧਾਰਿਓ = ਧਾਰਨ ਕਰ ਲਿਆ ਹੈ **ਵਾ:** ਉਨ੍ਹਾਂ ਦੇ ਸਾਰਿਆਂ ਤੋਂ ਮਨ = ਸ਼੍ਰੋਮਣੀ ਪਰਮੇਸ਼ਰ ਉਰਿ = ਹਿਰਦੇ ਅੰਦਰੋਂ ਹੀ ਸਾਖਿਆਤ ਹੋ ਗਿਆ ਹੈ **ਵਾ:** ਜਦੋਂ ਉਨ੍ਹਾਂ ਨੇ ਪਰਮੇਸ਼ਰ ਦੇ ਨਾਮ ਨੂੰ ਹਿਰਦੇ ਵਿਚ ਵਸਾਇਆ ਤਾਂ ਉਨ੍ਹਾਂ ਨੂੰ ਮਨ ਦੇ ਵਿੱਚੋਂ ਹੀ ਸੱਚ ਸਰੂਪ ਪ੍ਰਾਪਤ ਹੋ ਗਿਆ।

## ਧਰਮ ਰਾਇ ਦਰਿ ਕਾਗਦ ਫਾਰੇ; ਜਨ ਨਾਨਕ ਲੇਖਾ ਸਮਝਾ ॥੪॥੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਗੁਰਮੁਖ ਜਨਾਂ ਦੇ ਗੁਰੂ ਸਾਹਿਬ ਜੀ ਨੇ ਅੰਮ੍ਰਿਤ ਨਾਮ ਦੀ ਦਾਤ ਦੇ ਕੇ ਧਰਮਰਾਇ = ਧਰਮਰਾਜੇ ਦੇ ਦਰਿ = ਦਰਵਾਜ਼ੇ 'ਤੇ ਪਹਿਚਾਉਣ ਵਾਲੇ ਪਾਪ ਪੁੰਨ ਰੂਪ ਕਰਮਾਂ **ਵਾ:** ਅੰਤਹਕਰਣ ਦੇ ਸੰਸਕਾਰ ਰੂਪੀ ਕਾਗਦ = ਕਾਗ਼ਜ਼ ਫਾਰੇ = ਪਾੜ ਦਿੱਤੇ ਅਤੇ ਉਨ੍ਹਾਂ ਗੁਰਮੁਖ ਜਨਾਂ ਦਾ ਲੇਖਾ ਦੂਰ ਹੋ ਗਿਆ ਹੈ **ਵਾ:** ਸਤਿਗੁਰਾਂ ਨੇ ਬ੍ਰਹਮ ਗਿਆਨ ਦੇ ਕੇ ਲੇਖਾ ਸਮਝਾ ਦਿੱਤਾ ਹੈ। ਜੈਸਾ ਕਿ :

**ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥**

*(ਆਸਾ ਭਗਤ ਨਾਮਦੇਵ ਜੀ, ਅੰਗ ੪੮੫)*

**ਅਥਵਾ** ਉਨ੍ਹਾਂ ਗੁਰਮੁਖ ਜਨਾਂ ਨੇ ਗੁਰਾਂ ਦੁਆਰਾ ਪਰਮੇਸ਼ਰ ਦਾ ਨਾਮ ਜਪ ਕੇ ਕਰਮਾਂ ਦਾ ਲੇਖਾ ਸਮਝ ਕੇ ਧਰਮ ਰਾਜ ਦੇ ਦਰ ਉੱਤੇ ਲਿਜਾਣ ਵਾਲੇ ਜੋ ਸੰਸਕਾਰ, ਸੰਚਤ ਕਰਮ **ਵਾ:** ਅਭਿਮਾਨ ਰੂਪ ਕਾਗਜ਼ ਅੰਤਸ਼ਕਰਨ ਵਿੱਚੋਂ ਪਾੜ ਦਿੱਤੇ ਹਨ॥੪॥੫॥

# ਜੈਤਸਰੀ ਮਹਲਾ ੪ ॥

## ਸਤਸੰਗਤਿ ਸਾਧ ਪਾਈ ਵਡਭਾਗੀ; ਮਨੁ ਚਲਤੌ ਭਇਓ ਅਰੂੜਾ ॥

ਹੇ ਭਾਈ! ਜਿਨ੍ਹਾਂ ਪੁਰਖਾਂ ਨੇ ਵਡਭਾਗੀ = ਵੱਡਿਆਂ ਕਰਮਾਂ ਕਰਕੇ **ਵਾ:** ਨਿਸ਼ਕਾਮ ਕਰਮਾਂ ਕਰਕੇ ਸਾਧ = ਸ੍ਰੇਸ਼ਟ ਗੁਰਾਂ ਦੀ ਕਿਰਪਾ ਦੁਆਰਾ ਸਤਿਸੰਗਤ = ਸਤ ਸਰੂਪ ਦੀ ਪ੍ਰਾਪਤੀ ਵਾਲੀ ਸੰਗਤ ਪਾਈ ਹੈ ਉਨ੍ਹਾਂ ਦਾ ਜੋ ਚਲਤੌ = ਚੰਚਲ ਮਨ ਚੱਕਰੀ ਵਾਂਗੂੰ ਸੰਕਲਪਾਂ ਵਿਕਲਪਾਂ ਵਿਚ ਤੁਰਿਆ ਰਹਿੰਦਾ ਸੀ, ਉਹ ਅਰੂੜਾ = ਇਸਥਿਤ ਭਇਓ = ਹੋ ਗਿਆ ਹੈ ਭਾਵ ਵਾਸ਼ਨਾ ਦੀ ਦੌੜ ਅੰਦਰੋਂ ਮਿਟ ਗਈ ਹੈ।

## ਅਨਹਤ ਧੁਨਿ ਵਾਜਹਿ ਨਿਤ ਵਾਜੇ; ਹਰਿ ਅੰਮ੍ਰਿਤ ਧਾਰ ਰਸਿ ਲੀੜਾ ॥੧॥

ਉਨ੍ਹਾਂ ਦੇ ਅੰਦਰ ਅਨਹਤ = ਨਾਸ ਤੋਂ ਰਹਿਤ ਪਰਮੇਸ਼ਰ ਦੇ ਨਾਮ ਦੀ ਅਜਪਾ ਜਾਪ ਰੂਪੀ ਧੁਨਿ = ਧੁਨੀ ਦੇ ਨਿਤ = ਨਿਤਾਪ੍ਰਤੀ ਵਾਜੇ ਵਾਜਹਿ = ਵੱਜਦੇ ਰਹਿੰਦੇ ਹਨ **ਵਾ:** ਅਨਹਤ = ਨਾਸ਼ ਤੋਂ ਰਹਿਤ ਸ਼ਬਦਾਂ ਦੀ ਧੁਨੀ ਦੇ ਨਿਤਾਪ੍ਰਤੀ ਸਤਿਨਾਮ ਰੂਪ ਵਾਜੇ ਵੱਜਦੇ ਹਨ, ਕਿਉਂਕਿ ਉਨ੍ਹਾਂ ਦੀ ਬਿਰਤੀ ਨੇ ਬ੍ਰਹਮਾਕਾਰ ਹੋ ਕੇ ਹਰਿ = ਪਰਮੇਸ਼ਰ ਦੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਦੀ ਧਾਰ ਨੂੰ ਰਸਿ = ਪ੍ਰੇਮ ਦੇ ਸਹਿਤ ਲੀੜਾ = ਪੀਣਾ ਕੀਤਾ ਹੈ, ਭਾਵ ਉਨ੍ਹਾਂ ਦੀ ਬਿਰਤੀ ਬ੍ਰਹਮਾਨੰਦ ਰੂਪੀ ਰਸ ਨੂੰ ਪੀ ਕੇ ਤ੍ਰਿਪਤ ਹੋ ਜਾਂਦੀ ਹੈ॥੧॥

## ਮੇਰੇ ਮਨ; ਜਪਿ ਰਾਮ ਨਾਮੁ ਹਰਿ ਰੂੜਾ ॥

ਹੇ ਮੇਰੇ ਪਿਆਰੇ ਮਨਾਂ! ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦੇ ਰੂੜਾ = ਸੁੰਦਰ ਨਾਮ ਨੂੰ ਇਕ ਚਿਤ ਹੋ ਕੇ ਜਪਿ = ਜਪਿਆ ਕਰ।

## ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ; ਹਰਿ ਮਿਲਿਓ ਲਾਇ ਝਪੀੜਾ ॥ਰਹਾਉ॥

ਹੇ ਭਾਈ! ਸਤਿਗੁਰਿ = ਸੱਚੇ ਗੁਰਾਂ ਨੇ ਮੇਰੈ = ਸਾਡੇ ਮਨਿ = ਹਿਰਦੇ ਤੇ ਤਨਿ = ਸਰੀਰ ਵਿਚ ਪ੍ਰੀਤਿ = ਪ੍ਰੀਤੀ ਲਗਾਈ = ਲਾਉਣਾ ਕੀਤੀ ਹੈ, ਜਿਸ ਕਰਕੇ ਸਾਨੂੰ ਹਰਿ = ਪਰਮੇਸ਼ਰ ਅਭੇਦ ਨਿਸਚੇ ਰੂਪੀ ਝਪੀੜਾ = ਗਲਵੱਕੜੀ ਲਾਇ = ਲਾ ਕੇ ਮਿਲਿਓ = ਮਿਲਿਆ ਹੈ **ਵਾ:** ਦੇਹ ਅਭਿਮਾਨ ਅੰਦਰੋਂ ਕੱਢ ਕੇ ਪਰਮੇਸ਼ਰ ਨੇ ਆਪ ਦੇ ਸਰੂਪ ਵਿਚ ਏਕਤਾ ਕਰਨ ਰੂਪ ਮਿਲਾ ਲਿਆ ਹੈ॥ਰਹਾਉ॥

## ਸਾਕਤ ਬੰਧ ਭਏ ਹੈ ਮਾਇਆ; ਬਿਖੁ ਸੰਚਹਿ ਲਾਇ ਜਕੀੜਾ ॥

ਹੇ ਭਾਈ! ਸਾਕਤ = ਸ਼ਕਤੀ ਦੇ ਉਪਾਸ਼ਕ ਲੋਕ ਮਾਇਆ ਦੇ (ਮੋਹ ਰੂਪੀ) ਬੰਧ = ਬੰਧਨਾਂ ਵਿਚ ਬੱਝੇ ਭਏ = ਹੋਏ ਹੈ = ਹਨ, ਕਿਉਂਕਿ ਉਹ ਜਕੀੜਾ = ਹਠ ਲਾਇ = ਲਾ ਕੇ ਬਿਖੁ = ਜ਼ਹਿਰ ਰੂਪ ਮਾਇਆ ਨੂੰ ਸੰਚਹਿ = ਇਕੱਤਰ ਕਰਦੇ ਹਨ **ਵਾ:** ਵਿਸ਼ੇ ਭੋਗਣ ਵਾਸਤੇ ਮਾਇਆ ਨੂੰ ਇਕੱਤਰ ਕਰਦੇ ਹਨ। ਅਤੇ

## ਹਰਿ ਕੈ ਅਰਥਿ ਖਰਚਿ ਨਹ ਸਾਕਹਿ; ਜਮਕਾਲੁ ਸਹਹਿ ਸਿਰਿ ਪੀੜਾ ॥੨॥

ਉਹ ਸਾਕਤ ਪੁਰਖ ਹਰਿ = ਪਰਮੇਸ਼ਰ ਕੈ = ਦੇ ਧਾਰਮਿਕ ਅਸਥਾਨ ਬਣਾਉਣ ਅਰਥਿ = ਵਾਸਤੇ ਮਾਇਆ ਖ਼ਰਚ ਨਹ = ਨਹੀਂ ਸਾਕਹਿ = ਸਕਦੇ **ਵਾ:** ਪਰਮੇਸ਼ਰ ਦੇ ਨਮਿੱਤ ਸ਼ੁਭ ਮਾਰਗ ਵੱਲ ਮਾਇਆ ਖ਼ਰਚ ਨਹੀਂ ਸਕਦੇ, ਉਹ ਅਖ਼ੀਰ ਨੂੰ ਜਮਕਾਲ ਦੀਆਂ ਪੀੜਾਂ ਨੂੰ ਆਪਣੇ ਸਿਰ ਉੱਤੇ ਸਹਹਿ = ਸਹਾਰਦੇ ਹਨ ॥੨॥

## ਜਿਨ ਹਰਿ ਅਰਥਿ, ਸਰੀਰੁ ਲਗਾਇਆ ਗੁਰ ਸਾਧੂ;
## ਬਹੁ ਸਰਧਾ, ਲਾਇ ਮੁਖਿ ਧੂੜਾ ॥

ਜਿਨ = ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਅਰਥਿ = ਵਾਸਤੇ ਆਪਣਾ ਸਰੀਰ ਲਗਾਇਆ = ਲਾਉਣਾ ਕੀਤਾ ਹੈ ਅਤੇ ਸਾਧੂ = ਸ੍ਰੇਸ਼ਟ ਗੁਰਾਂ ਦੀ **ਵਾ:** ਸਤਿਗੁਰੂ ਤੇ ਸਾਧੂ = ਸੰਤ ਜਨਾਂ ਦੀ ਚਰਨ ਧੂੜਾ = ਧੂੜੀ ਬਹੁ = ਬਹੁਤ ਸਰਧਾ = ਭਰੋਸਾ ਕਰਕੇ ਆਪਣੇ ਪ੍ਰਤੱਖ ਮੁਖਿ = ਮੁਖੜੇ ਤੇ **ਵਾ:** ਅੰਤਹਕਰਣ ਰੂਪੀ ਮੁਖੜੇ ਉੱਤੇ ਲਾਇ = ਲਾਉਣਾ ਕੀਤੀ ਹੈ।

## ਹਲਤਿ ਪਲਤਿ ਹਰਿ ਸੋਭਾ ਪਾਵਹਿ; ਹਰਿ ਰੰਗੁ ਲਗਾ ਮਨਿ ਗੂੜਾ ॥੩॥

ਉਹ ਗੁਰਮੁਖ ਜਨ ਹਰਿ = ਪਰਮੇਸ਼ਰ ਦੀ ਪ੍ਰਾਪਤੀ ਕਰਕੇ ਹਲਤਿ = ਇਸ ਲੋਕ ਤੇ ਪਲਤਿ = ਪ੍ਰਲੋਕ ਵਿਚ **ਵਾ:** ਪਰਮੇਸ਼ਰ ਦੇ ਪਾਸੋਂ ਪ੍ਰਾਪਤੀ ਰੂਪ ਸੋਭਾ = ਵਡਿਆਈ ਪਾਵਹਿ = ਪਾਉਂਦੇ ਹਨ, ਕਿਉਂਕਿ ਉਨ੍ਹਾਂ ਦੇ ਮਨ ਵਿਚ ਹਰਿ = ਪਰਮੇਸ਼ਰ ਦਾ ਗੂੜਾ = ਗਾੜ੍ਹਾ (ਸੰਘਣਾ) ਰੰਗੁ = ਪ੍ਰੇਮ ਲਗਾ = ਲੱਗਿਆ ਹੋਇਆ ਹੈ ॥੩॥ ਜੈਸਾ ਕਿ :

**ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ ॥**
**ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ ॥** *(ਬਿਲਾਵਲੁ ਮ: ੫, ਅੰਗ ੮੦੮)*

## ਹਰਿ ਹਰਿ ਮੇਲਿ ਮੇਲਿ ਜਨ ਸਾਧੂ; ਹਮ ਸਾਧ ਜਨਾ ਕਾ ਕੀੜਾ ॥

ਇਸ ਲਈ ਹੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਜੀ ! ਜਿਨ੍ਹਾਂ ਸਾਧੂ = ਸ੍ਰੇਸ਼ਟ ਜਨ = ਪੁਰਖਾਂ ਨੂੰ ਤੁਸੀਂ ਆਪਣੇ ਸਰੂਪ ਵਿਚ ਮੇਲਿ = ਮੇਲਿਆ ਹੋਇਆ ਹੈ, ਉਨ੍ਹਾਂ ਦੀ ਸੰਗਤ ਵਿਚ ਸਾਨੂੰ ਵੀ ਮੇਲਿ = ਮੇਲਣਾ ਕਰੋ, ਕਿਉਂਕਿ ਹਮ = ਮੈਂ ਤਾਂ ਉਨ੍ਹਾਂ ਸਾਧ = ਸ੍ਰੇਸ਼ਟ ਜਨ = ਪੁਰਖਾਂ ਕਾ = ਦਾ ਕੀੜਾ = ਨਿਮਾਣਾ ਸੇਵਕ ਹਾਂ **ਵਾ:** ਉਨ੍ਹਾਂ ਦੇ ਪੈਰਾਂ ਹੇਠ ਆਉਣ ਵਾਲਾ ਸੇਵਕ ਹਾਂ।

## ਜਨ ਨਾਨਕ ਪ੍ਰੀਤਿ ਲਗੀ, ਪਗ ਸਾਧ, ਗੁਰ ਮਿਲਿ ਸਾਧੂ;
## ਪਾਖਾਣੁ ਹਰਿਓ ਮਨੁ ਮੂੜਾ ॥੪॥੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਗੁਰਮੁਖ ਜਨਾਂ ਦੀ ਸਾਧ = ਸ੍ਰੇਸ਼ਟ ਗੁਰਾਂ ਦੇ ਪਗ = ਚਰਨਾਂ ਨਾਲ ਪ੍ਰੀਤਿ = ਪ੍ਰੀਤੀ ਲੱਗੀ ਹੈ, ਉਹ ਗੁਰ = ਸਤਿਗੁਰਾਂ ਨਾਲ ਮਿਲ ਕੇ ਸਾਧੂ = ਸ੍ਰੇਸ਼ਟ ਹੋ ਜਾਂਦੇ ਹਨ **ਵਾ:** ਸ੍ਰੇਸ਼ਟ ਬ੍ਰਹਮ ਦਾ ਰੂਪ ਹੀ ਹੋ ਜਾਂਦੇ ਹਨ ਅਤੇ ਉਨ੍ਹਾਂ ਦਾ ਪਾਖਾਣੁ = ਪੱਥਰ ਵਤ ਮੂੜਾ = ਮੂਰਖ ਮਨ ਦਾ ਕਠੋਰ ਸੁਭਾਅ ਵੀ ਹਰਿਓ = ਹਰਿਆ ਭਾਵ ਦੂਰ ਹੋ ਜਾਂਦਾ ਹੈ ਭਾਵ ਪੱਥਰ ਵਰਗਾ ਕਠੋਰ ਮਨ ਸਨਿਗਧ ਹੋ ਜਾਂਦਾ ਹੈ ॥੪॥੬॥

**ਦ੍ਰਿਸ਼ਟਾਂਤ :** ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਇਸੇ ਤੁਕ ਦੇ ਨਾਲ ਮਿਲਦਾ ਇਕ ਦ੍ਰਿਸ਼ਟਾਂਤ

ਹੈ ਕਿ ਜੇਕਰ ਪੱਥਰ ਨੂੰ ਘੜਿਆਂ ਵਿਚ ਮਾਰੀਏ ਤਾਂ ਘੜਿਆਂ ਨੂੰ ਭੰਨ ਦਿੰਦਾ ਹੈ, ਜੇ ਪੱਥਰ ਨੂੰ ਅੱਗ ਵਿਚ ਸਾੜ ਦਿੱਤਾ ਜਾਵੇ, ਅੱਧ ਸੜਿਆ ਚੂਨਾ ਬਣ ਜਾਂਦਾ ਹੈ, ਅੱਗ ਉੱਤੇ ਪਾਣੀ ਪਾਇਆਂ ਅੱਗ ਤਾਂ ਬੁੱਝ ਜਾਂਦੀ ਹੈ ਪਰ ਜੇ ਸੜੇ ਹੋਏ ਪੱਥਰ ਦੇ ਚੂਨੇ ਉੱਤੇ ਪਾਣੀ ਪਾਇਆ ਜਾਵੇ ਤਾਂ ਉਸ ਦੀ ਅੱਗ ਹੋਰ ਵੀ ਵੱਧ ਜਾਂਦੀ ਹੈ, ਭਾਵ ਪਾਣੀ ਪਾਉਣ ਨਾਲ ਪੱਥਰ ਦੀ ਕਠੋਰਪੁਣੇ ਵਾਲੇ ਸੁਭਾਅ ਦੀ ਜ਼ਹਿਰ ਨਹੀਂ ਜਾਂਦੀ, ਅੱਗ ਵਿਚ ਛੁੱਟਣ ਨਾਲ ਵੀ ਔਗੁਣਾਂ ਵਿਚ ਬੱਝਿਆ ਰਹਿੰਦਾ ਹੈ, ਕਿਉਂਕਿ ਜੇ ਚੂਨਾ ਬਣਿਆ ਜੀਭ ਉੱਤੇ ਰੱਖਿਆ ਜਾਵੇ ਤਾਂ ਜੀਭ ਉੱਤੇ ਛਾਲੇ ਪੈ ਜਾਂਦੇ ਹਨ। ਇਉਂ ਪੱਥਰ ਦਾ ਸੰਗ ਕਰਨ ਵਾਲੇ ਨੂੰ ਵੀ ਦੁਖ ਮਿਲਦਾ ਹੈ, ਪਰ ਜੇ ਉਹੀ ਚੂਨਾ ਪਾਨ[੧] ਸਪਾਰੀ ਤੇ ਕੱਥੇ ਨਾਲ ਮਿਲਾ ਦਿੱਤਾ ਜਾਵੇ ਤਾਂ ਫੇਰ ਪੱਥਰ ਆਪਣਾ ਛਾਲੇ ਪਾਉਣ ਵਾਲਾ ਕਠੋਰ ਸੁਭਾਅ ਗਵਾ ਕੇ ਸ੍ਰੇਸ਼ਟ ਲਾਲ ਰੰਗ ਬਣ ਜਾਂਦਾ ਹੈ।

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ ਪੱਥਰ ਦੀ ਨਿਆਈਂ ਮੂਰਖ ਮਨ ਹੈ, ਜੋ ਕਠੋਰ ਚਿਤ ਵਾਲੇ ਪੁਰਖ ਹਨ, ਉਹ ਜਪ ਤਪ ਕਰਕੇ ਸਰਾਪ ਦੇਣ ਰੂਪੀ ਲੋਕਾਂ ਦੇ ਘੜੇ ਭੰਨਣਾ ਹੀ ਜਾਣਦੇ ਹਨ ਭਾਵ ਕਦੇ ਕਿਸੇ ਨੂੰ ਸਰਾਪ ਦੇ ਦੇਣਾ ਕਿ ਤੇਰੇ ਘਰ ਕੋਈ ਪਦਾਰਥ ਨਾ ਰਹੇ, ਤੂੰ ਕੰਗਾਲ ਹੋ ਜਾਵੇਂ ਆਦਿ। ਜੇ ਉਹ ਆਪਣੇ ਕਠੋਰ ਮਨ ਨੂੰ ਜਲ ਧਾਰੇ ਕਰਨੇ ਜਾਂ ਧੂਣੀਆਂ ਤਪਾਉਣ ਰੂਪ ਅਗਨੀ ਵਿਚ ਸਾੜ ਵੀ ਲੈਣ ਤਾਂ ਵੀ ਮਨ ਸਰਾਪ ਦੇਣ ਰੂਪੀ ਅੱਧ ਸੜਿਆ ਚੂਨਾ ਬਣ ਜਾਂਦਾ ਹੈ, ਜਦੋਂ ਧੂਣੀਆਂ ਤਪਾਉਣ ਰੂਪ ਅਗਨੀ ਉੱਤੇ ਸਕਾਮ ਕਰਮਾਂ ਰੂਪੀ ਪਾਣੀ ਪਾਇਆ ਤਾਂ ਅੰਦਰੋਂ ਧੂਣੀਆਂ ਤਪਾਉਣ ਰੂਪੀ ਅਗਨੀ ਤਾਂ ਬੁਝ ਜਾਂਦੀ ਹੈ, ਪਰੰਤੂ ਜੇ ਸਰਾਪ ਦੇਣ ਰੂਪੀ ਅੱਧ ਸੜੇ ਮਨ ਰੂਪੀ ਚੂਨੇ ਉੱਤੇ ਸਕਾਮ ਕਰਮਾਂ ਰੂਪੀ ਪਾਣੀ ਪਾਇਆ ਜਾਵੇ ਤਾਂ ਇਸ ਦੀ ਤ੍ਰਿਸ਼ਨਾ ਰੂਪੀ, ਈਰਖਾ ਰੂਪੀ ਅਗਨੀ ਹੋਰ ਵੀ ਵੱਧ ਜਾਂਦੀ ਹੈ ਕਿਉਂਕਿ ਸਕਾਮ ਕਰਮਾਂ ਰੂਪੀ ਪਾਣੀ ਪਾਇਆ ਜਾਵੇ ਤਾਂ ਇਸ ਦੀ ਤ੍ਰਿਸ਼ਨਾ, ਈਰਖਾ ਰੂਪੀ ਜ਼ਹਿਰ ਨਹੀਂ ਜਾਂਦੀ, ਫੇਰ ਵੀ ਕਿਸੇ ਨੂੰ ਸਰਾਪ ਦੇਣ ਰੂਪੀ ਚੂਨਾ ਬਣ ਕੇ ਕਿਸੇ ਨੂੰ ਦੁਖ ਦੇਣ ਦੀ ਨਿਆਈਂ ਹਿਰਦੇ ਰੂਪੀ ਜੀਭ ਉੱਤੇ ਛਾਲੇ ਪਾ ਹੀ ਦਿੰਦਾ ਹੈ, ਇਉਂ ਪੱਥਰ ਦੀ ਨਿਆਈਂ ਕਠੋਰ ਮਨ ਵਾਲੇ ਪੁਰਖਾਂ ਦਾ ਸੰਗ ਕਰ ਕੇ ਜੰਮਣ ਮਰਨ ਦਾ ਦੁਖ ਹੀ ਮਿਲਦਾ ਹੈ, ਪਰੰਤੂ ਜੇ ਚੂਨੇ ਦੀ ਨਿਆਈਂ ਕਠੋਰ ਮਨ ਵਾਲੇ ਪੁਰਖ ਨੂੰ ਪਾਨ ਦੀ ਨਿਆਈਂ ਮਹਾਵਾਕ, ਸਪਾਰੀ ਦੀ ਨਿਆਈਂ ਸ਼ਰਧਾ ਤੇ ਕੱਥੇ ਦੀ ਨਿਆਈਂ ਸਤਿਗੁਰਾਂ ਦੀ ਉਪਦੇਸ਼ ਰੂਪੀ ਕਥਾ ਮਿਲ ਜਾਵੇ ਤਾਂ ਫੇਰ ਕਠੋਰ ਮਨ ਨੂੰ ਭਗਤੀ ਰੂਪੀ ਸ੍ਰੇਸ਼ਟ ਲਾਲ ਰੰਗ ਚੜ੍ਹ ਜਾਂਦਾ ਹੈ, ਇਸ ਸ੍ਰੇਸ਼ਟ ਸਤਿਗੁਰਾਂ ਦੀ ਸੰਗਤ ਵਿਚ ਮਿਲ ਕੇ ਮਨ ਸਾਧਿਆ ਜਾਂਦਾ ਹੈ ਕਿਉਂਕਿ ਮੁਖੀ ਗੁਰਾਂ ਦੀ ਸੰਗਤ **ਵਾ:** ਗੁਰਮੁਖ ਜਨਾਂ ਦੀ ਸੰਗਤ ਮਹਾਂ ਅਸਾਧ ਨੂੰ ਵੀ ਸਾਧ ਲੈਂਦੀ ਹੈ, ਇਸ ਲਈ ਜੋ ਪੁਰਖ ਵੀ ਆਪਾ-ਭਾਵ ਗੁਆ ਕੇ ਅੱਧੇ ਪਲ ਲਈ ਵੀ ਸ੍ਰੇਸ਼ਟ ਗੁਰਾਂ ਦੀ ਸੰਗਤ ਵਿਚ ਮਿਲਦਾ ਹੈ, ਉਹ ਮੁਕਤ ਹੋ ਜਾਂਦਾ ਹੈ; ਜੈਸਾ ਕਿ :

**ਪਥਰ ਚਿਤੁ ਕਠੋਰੁ ਹੈ ਚੂਨਾ ਹੋਵੈ ਅਗੀਂ ਦਧਾ।**
**ਅਗ ਬੁਝੈ ਜਲੁ ਛਿੜਕਿਐ ਚੂਨਾ ਅਗਿ ਉਠੇ ਅਤਿ ਵਧਾ।**
**ਪਾਣੀ ਪਾਏ ਵਿਹੁ ਨ ਜਾਇ ਅਗਨਿ ਨ ਛੂਟੈ ਅਵਗੁਣ ਬਧਾ।**
**ਜੀਭੈ ਉਤੇ ਰਖਿਆ ਛਾਲੇ ਪਵਨਿ ਸੰਗਿ ਦੁਖ ਲਧਾ।**
**ਪਾਨ ਸੁਪਾਰੀ ਕਥੁ ਮਿਲਿ ਰੰਗੁ ਸੁਰੰਗੁ ਸੰਪੂਰਣੁ ਸਧਾ।**
**ਸਾਧਸੰਗਤਿ ਮਿਲਿ ਸਾਧੁ ਹੋਇ ਗੁਰਮੁਖਿ ਮਹਾ ਅਸਾਧ ਸਮਧਾ।**
**ਆਪੁ ਗਵਾਇ ਮਿਲੈ ਪਲੁ ਅਧਾ॥੨੦॥੨੫॥** *(ਭਾਈ ਗੁਰਦਾਸ ਜੀ, ਵਾਰ ੨੫, ਪਉੜੀ ੨੦)*

੧. ਪਾਨ = ਤਾਂਬਲ, ਨਾਗਰ ਵੇਲ ਦਾ ਪੱਤਾ ਜਿਸ ਵਿਚ ਕੱਥਾ, ਚੂਨਾ, ਸੁਪਾਰੀ ਇਲਾਚੀ ਆਦਿ ਪਾ ਕੇ ਖਾਂਦੇ ਹਨ, ਸੁਪਾਰੀ = ਪੂਗਾ ਫਲ, ਛਾਲੀ, ਇਕ ਕਰੜਾ ਗੋਲ ਫਲ ਜਿਸ ਨੂੰ ਕੁਤਰ ਕੇ ਪਾਨ ਵਿਚ ਪਾਉਂਦੇ ਹਨ, ਕੱਥੇ = ਖੈਰ ਬ੍ਰਿਛ ਦੀ ਲਕੜੀਆਂ ਦਾ ਕ੍ਵਾਥ (ਕਾੜ੍ਹਾ) ਬਣਾ ਕੇ ਗਾੜ੍ਹਾ ਕੀਤਾ, ਇਕ ਪਦਾਰਥ, ਜੋ ਪਾਨ ਵਿਚ ਪਾਉਂਦੇ ਹਨ ਅਤੇ ਰੰਗਣ ਦੇ ਕੰਮ ਵੀ ਆਉਂਦਾ ਹੈ।

# ਜੈਤਸਰੀ ਮਹਲਾ ੪ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜੈਤਸਰੀ ਰਾਗਣੀ ਵਿਚ ਘਰੁ ੨ = ਦੂਸਰੇ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਪਰਮੇਸ਼ਰ ਦੀ ਜੱਸ ਰੂਪ ਬਾਣੀ ਉਚਾਰਨ ਕਰਦੇ ਹਨ :

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਹਰਿ ਹਰਿ ਸਿਮਰਹੁ; ਅਗਮ ਅਪਾਰਾ ॥ ਜਿਸੁ ਸਿਮਰਤ; ਦੁਖੁ ਮਿਟੈ ਹਮਾਰਾ ॥

ਹੇ ਭਾਈ ! ਜੋ ਹਰਿ = ਪਰਮੇਸ਼ਰ ਹਰਿ = ਸਾਰਿਆਂ ਪਾਪਾਂ ਦਾ ਹਰਿ = ਹਾਰਕ ਅਗਮ = ਗਮਤਾ ਤੋਂ ਰਹਿਤ ਤੇ ਅਪਾਰਾ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ, ਉਸ ਦੇ ਨਾਮ ਦਾ ਸਿਮਰਹੁ = ਸਿਮਰਨ ਕਰੋ। ਜਿਸ ਵਾਹਿਗੁਰੂ ਦਾ ਸਿਮਰਤ = ਸਿਮਰਨ ਕਰਨੇ ਕਰਕੇ ਹਮਾਰਾ = ਤਮਾਮ ਜੀਵਾਂ ਦਾ ਜੰਮਣ ਮਰਨ ਦਾ ਦੁਖੁ = ਕਸ਼ਟ ਮਿਟੈ = ਮਿਟ ਸਕਦਾ ਹੈ **ਵਾ:** ਸਾਡਾ ਦੁਖ ਮਿਟ ਗਿਆ ਹੈ, ਮਿਟ ਜਾਵੇਗਾ।

ਇਸ ਕਰਕੇ ਪਰਮੇਸ਼ਰ ਦੇ ਅੱਗੇ ਇਉਂ ਬੇਨਤੀ ਕਰੋ ਕਿ :

## ਹਰਿ ਹਰਿ ਸਤਿਗੁਰੁ ਪੁਰਖੁ ਮਿਲਾਵਹੁ; ਗੁਰਿ ਮਿਲਿਐ ਸੁਖੁ ਹੋਈ ਰਾਮ ॥੧॥

ਹੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਜੀ ! ਸਾਨੂੰ ਪੁਰਖੁ = ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨਾਲ ਮਿਲਾਵਹੁ = ਮਿਲਾਉਣਾ ਕਰੋ, ਕਿਉਂਕਿ ਪੂਰਨ ਸਤਿਗੁਰਾਂ ਦੇ ਨਾਲ ਮਿਲਿਐ = ਮਿਲਣੇ ਕਰਕੇ ਹੇ ਰਾਮ = ਪਰਮੇਸ਼ਰ ਤੇਰੀ ਪ੍ਰਾਪਤੀ ਦਾ ਸੁਖ ਹੋਈ = ਹੁੰਦਾ ਹੈ ॥੧॥ ਇਸ ਕਰਕੇ ਅਸੀਂ ਤਾਂ ਭਾਈ ਇਹੋ ਹੀ ਬਚਨ ਕਹਿੰਦੇ ਹਾਂ ਕਿ :

## ਹਰਿ ਗੁਣ ਗਾਵਹੁ; ਮੀਤ ਹਮਾਰੇ ॥ ਹਰਿ ਹਰਿ ਨਾਮੁ; ਰਖਹੁ ਉਰ ਧਾਰੇ ॥

ਹੇ ਹਮਾਰੇ = ਸਾਡੇ ਮਨ ਦੇ ਮੀਤ = ਮਿੱਤਰੋ **ਵਾ:** ਹੇ ਸਾਡੇ ਮਨ, ਬਾਣੀ, ਸਰੀਰ ਦੇ ਪਿਆਰੇ ਸਤਿਸੰਗੀ ਮਿੱਤਰ ਜਨੋਂ ! ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਵਹੁ = ਗਾਇਨ ਕਰਿਆ ਕਰੋ ਅਤੇ ਸਾਰਿਆਂ ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦੇ ਨਾਮ ਨੂੰ ਆਪਣੇ ਉਰ = ਹਿਰਦੇ ਵਿਚ ਧਾਰੇ = ਧਾਰਨ ਕਰਕੇ ਭਾਵ ਵਸਾ ਕੇ ਰਖਹੁ = ਰੱਖੋ, ਕਦੇ ਵੀ ਨਾ ਭੁਲਾਓ।

## ਹਰਿ ਹਰਿ ਅੰਮ੍ਰਿਤ ਬਚਨ ਸੁਣਾਵਹੁ; ਗੁਰ ਮਿਲਿਐ ਪਰਗਟੁ ਹੋਈ ਰਾਮ ॥੨॥

ਹੇ ਭਾਈ ! ਸਾਡੇ ਤਾਈਂ ਹਰਿ = ਹਰੇਕ ਸੰਸਿਆਂ ਦੇ ਨਾਸਕ, ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੇ ਗੁਰਾਂ ਦੇ ਕਥਨ ਕੀਤੇ ਅੰਮ੍ਰਿਤ ਰੂਪ ਬਚਨ = ਵਾਕ ਸੁਣਾਵਹੁ = ਸੁਣਾਵੋ, ਕਿਉਂਕਿ ਗੁਰ = ਸਤਿਗੁਰਾਂ ਦੇ ਮਿਲਿਐ = ਮਿਲਣੇ ਕਰਕੇ ਹੀ ਰਾਮ = ਪਰਮੇਸ਼ਰ ਹਿਰਦੇ ਵਿਚ ਪ੍ਰਗਟ ਹੋਈ = ਹੁੰਦਾ ਹੈ **ਵਾ:** ਗੁਰਾਂ ਦੁਆਰਾ ਮਨ ਦਾ ਮੇਲੀ ਬਣਨੇ ਕਰਕੇ ਰਾਮ ਹਿਰਦੇ ਵਿਚ ਪ੍ਰਗਟ ਹੋ ਜਾਂਦਾ ਹੈ ॥੨॥

## ਮਧੁਸੂਦਨ; ਹਰਿ ਮਾਧੋ ਪ੍ਰਾਨਾ ॥ ਮੇਰੈ ਮਨਿ ਤਨਿ; ਅੰਮ੍ਰਿਤ ਮੀਠ ਲਗਾਨਾ ॥

ਜੋ ਮਧੁਸੂਦਨ = ਮਧੂ ਦੈਂਤ ਦੇ ਮਾਰਨ ਵਾਲਾ **ਵਾ:** ਮਧੂ ਦੈਂਤ ਦੀ ਨਿਆਈਂ ਮਨ ਦੀ ਹੰਕਾਰੀ ਮਤ ਨੂੰ ਸੂਦਨ = ਕੱਟਣ ਵਾਲਾ ਮਾਧੋ = ਮਾਇਆ ਦਾ ਪਤੀ ਹਰਿ = ਪਰਮੇਸ਼ਰ ਪ੍ਰਾਨਾ = ਪ੍ਰਾਣਾਂ ਦਾ ਆਸਰਾ ਰੂਪ ਹੈ **ਵਾ:** ਅਸੀਂ ਜਨਾਂ ਨੇ ਮਧੁਸੂਦਨ ਮਾਇਆ ਦੇ ਪਤੀ ਪਰਮੇਸ਼ਰ ਨੂੰ ਪ੍ਰਾਨਾ = ਪਹਿਚਾਣਿਆ ਹੈ। ਜਿਸ ਕਰਕੇ ਮੇਰੈ = ਸਾਡੇ ਮਨਿ = ਹਿਰਦੇ ਵਿਚ ਵੀ ਤਨਿ = ਸਰੀਰ ਅੰਦਰ ਵੀ ਪਰਮੇਸ਼ਰ ਦਾ ਅੰਮ੍ਰਿਤ ਨਾਮ ਮੀਠ = ਮਿੱਠਾ

ਲਗਾਨਾ = ਲੱਗਿਆ ਹੈ **ਵਾ:** ਮਿੱਠਾ ਜਾਣ ਕੇ ਕੀਰਤਨ ਰੂਪ ਵਿਚ ਲਗਾਨਾ (ਲ + ਗਾਨਾ) ਗਾਨਾ = ਗਾਉਣ ਲ = ਲੱਗ ਪਏ ਹਾਂ। ਅਤੇ ਇਉਂ ਪਰਮੇਸ਼ਰ ਦੇ ਅੱਗੇ ਬੇਨਤੀਆਂ ਕਰਦੇ ਰਹਿੰਦੇ ਹਾਂ ਕਿ :

## ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ; ਪੁਰਖੁ ਨਿਰੰਜਨੁ ਸੋਈ ਰਾਮ ॥੩॥

ਹੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਜੀ ! ਸਾਡੇ 'ਤੇ ਦਇਆ = ਮਿਹਰ ਦੀ ਦ੍ਰਿਸ਼ਟੀ ਕਰਹੁ = ਕਰੋ ਤੇ ਸਾਨੂੰ ਗੁਰੁ = ਸਤਿਗੁਰਾਂ ਨਾਲ ਮੇਲਹੁ = ਮੇਲੋ, ਸੋਈ = ਓਹੀ ਪੁਰਖੁ = ਪੂਰਨ ਸਤਿਗੁਰੂ ਜੀ ਨਿਰੰਜਨੁ = ਸ਼ੁਧ ਸਰੂਪ ਰਾਮ = ਰਮੇ ਹੋਏ ਪਰਮੇਸ਼ਰ ਜੀ ਤੁਹਾਡਾ ਸਰੂਪ ਹਨ ॥੩॥

## ਹਰਿ ਹਰਿ ਨਾਮੁ; ਸਦਾ ਸੁਖਦਾਤਾ ॥ ਹਰਿ ਕੈ ਰੰਗਿ; ਮੇਰਾ ਮਨੁ ਰਾਤਾ ॥

ਹੇ ਪਰਮੇਸ਼ਰ ਜੀ ! ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲਾ ਆਪ ਜੀ ਦਾ ਨਾਮ ਸਦਾ = ਹਮੇਸ਼ਾ ਹੀ ਸੁੱਖਾਂ ਦਾ ਦਾਤਾ ਹੈ। ਇਸ ਕਰਕੇ ਹੇ ਹਰਿ = ਪਰਮੇਸ਼ਰ ਜੀ ! ਆਪ ਜੀ ਕੈ = ਦੇ ਪ੍ਰੇਮ ਰੰਗ ਵਿਚ ਮੇਰਾ = ਸਾਡਾ ਮਨੁ = ਚਿਤ ਰਾਤਾ = ਰੰਗਿਆ ਗਿਆ ਹੈ।

## ਹਰਿ ਹਰਿ ਮਹਾ ਪੁਰਖੁ ਗੁਰੁ ਮੇਲਹੁ;
## ਗੁਰ ਨਾਨਕ ਨਾਮਿ ਸੁਖੁ ਹੋਈ ਰਾਮ ॥੪॥੧॥੭॥

ਹੇ ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਜੀ ! ਸਾਨੂੰ ਮਹਾਂਪੁਰਖ ਸਤਿਗੁਰਾਂ ਦੇ ਨਾਲ ਮੇਲਹੁ = ਮੇਲੋ, ਕਿਉਂਕਿ ਹੇ ਰਾਮ = ਪਰਮੇਸ਼ਰ ਜੀ ! ਗੁਰੂ ਨਾਨਕ ਸਾਹਿਬ ਜੀ ਦੁਆਰਾ ਹੀ ਤੁਹਾਡਾ ਨਾਮ ਜਪ ਕੇ ਆਤਮਿਕ ਸੁਖੁ = ਅਨੰਦ ਦੀ ਪ੍ਰਾਪਤੀ ਹੋਈ = ਹੁੰਦੀ ਹੈ ॥੪॥੧॥੭॥

## ਜੈਤਸਰੀ ਮਃ ੪ ॥

## ਹਰਿ ਹਰਿ ਹਰਿ ਹਰਿ; ਨਾਮੁ ਜਪਾਹਾ ॥ ਗੁਰਮੁਖਿ; ਨਾਮੁ ਸਦਾ ਲੈ ਲਾਹਾ ॥

ਹੇ ਭਾਈ ! ਹਰਿ = ਹਰੇਕ ਨੂੰ ਹਰੇ ਭਰੇ ਕਰਨ ਵਾਲੇ, ਸਾਰਿਆਂ ਸੰਸਿਆਂ ਨੂੰ ਹਰਿ = ਹਰਨ ਵਾਲੇ, ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦਾ ਨਾਮ ਗੁਰੂ ਸਾਹਿਬ ਜੀ ਜਪਾਹਾ = ਜਪਾਉਣਾ ਕਰਦੇ ਹਨ। ਉਸ ਨਾਮ ਨੂੰ ਗੁਰਮੁਖਿ = ਮੁਖੀ ਗੁਰਾਂ ਦੇ ਮੁਖਾਰਬਿੰਦ ਤੋਂ ਸੁਣ ਕੇ ਸਦਾ = ਹਮੇਸ਼ਾ ਅੰਮ੍ਰਿਤ ਨਾਮ ਜਪਣ ਦਾ ਲਾਹਾ = ਲਾਭ ਲੈ = ਲੈਣਾ ਕਰੋ **ਵਾ:** ਗੁਰਮੁਖ ਜਨ ਸਦਾ ਹੀ ਨਾਮ ਦਾ ਲਾਹਾ ਲੈਣਾ ਕਰਦੇ ਹਨ।

## ਹਰਿ ਹਰਿ ਹਰਿ ਹਰਿ ਭਗਤਿ ਦ੍ਰਿੜਾਵਹੁ; ਹਰਿ ਹਰਿ ਨਾਮੁ ਓੁਮਾਹਾ ਰਾਮ ॥੧॥

ਰਾਮ = ਹੇ ਪਿਆਰੇ ਗੁਰਮੁਖ ਜਨੋਂ ! ਜੋ ਹਰਿ = ਪਰਮੇਸ਼ਰ ਸਤਿਜੁਗ ਵਿਚ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲਾ ਸੀ, ਤ੍ਰੇਤੇ ਵਿਚ ਵੀ ਹਰੇ ਭਰੇ ਕਰਨ ਵਾਲਾ ਸੀ, ਦੁਆਪਰ ਵਿਚ ਹਰੇ ਭਰੇ ਕਰਨ ਵਾਲਾ ਸੀ ਤੇ ਹੁਣ ਕਲਿਜੁਗ ਵਿਚ ਵੀ ਸਾਰਿਆਂ ਨੂੰ ਹਰੇ ਭਰੇ ਕਰਨ ਵਾਲਾ ਹੈ, ਉਸ ਪਰਮੇਸ਼ਰ ਦੀ ਪ੍ਰੇਮਾ-ਭਗਤੀ ਵਿਚ ਮਨ ਨੂੰ ਦ੍ਰਿੜਾਵਹੁ = ਦ੍ਰਿੜ੍ਹ ਕਰਾਵੋ, ਜਿਸ ਕਰਕੇ ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦੇ ਨਾਮ ਦਾ ਉਮਾਹਾ = ਉਤਸ਼ਾਹ ਬਣਿਆ ਰਹੇ ॥੧॥

## ਹਰਿ ਹਰਿ ਨਾਮੁ; ਦਇਆਲੁ ਧਿਆਹਾ ॥ ਹਰਿ ਕੈ ਰੰਗਿ; ਸਦਾ ਗੁਣ ਗਾਹਾ ॥

ਹੇ ਭਾਈ ! ਹਰਿ = ਹਰੇਕ ਪ੍ਰਕਾਰ ਦੇ ਦੁੱਖਾਂ ਦਾ ਨਾਸ਼ ਕਰਨ ਵਾਲੇ ਦਇਆਲੁ = ਦਿਆਲੂ ਹਰਿ = ਪਰਮੇਸ਼ਰ ਦਾ ਨਾਮ ਮਨ, ਬਾਣੀ, ਸਰੀਰ ਕਰਕੇ ਧਿਆਹਾ = ਧਿਆਉਣਾ ਕਰੋ ਅਤੇ ਹਰਿ = ਪਰਮੇਸ਼ਰ

ਕੈ = ਦੇ ਰੰਗਿ = ਪ੍ਰੇਮ ਵਿਚ ਮਨ ਨੂੰ ਰੰਗ ਕੇ ਸਦਾ = ਹਮੇਸ਼ਾ ਹੀ ਰਸਨਾ ਕਰਕੇ ਗੁਣਾਂ ਨੂੰ ਗਾਹਾ = ਗਾਉਂਦੇ ਰਹਿਆ ਕਰੋ **ਵਾ:** ਮਨ ਨੂੰ ਪਰਮੇਸ਼ਰ ਦੇ ਪ੍ਰੇਮ ਵਿਚ ਰੰਗ ਕੇ ਸਦਾ ਵਾਸਤੇ ਗੁਣ = ਇੰਦਰੀਆਂ ਦੇ ਵਿਸ਼ੇ ਸ਼ਬਦ, ਸਪਰਸ਼ ਰੂਪ ਰਸ ਆਦਿ ਨੂੰ ਗਾਹਾ = ਗਵਾਉਣਾ ਕਰੋ **ਵਾ:** ਸ਼ੁਭ ਗੁਣਾਂ ਨੂੰ ਗਾਹਾ = ਗ੍ਰਹਿਣ ਕਰਨ ਵਾਲੇ ਬਣੋ।

## ਹਰਿ ਹਰਿ, ਹਰਿ ਜਸੁ ਘੂਮਰਿ ਪਾਵਹੁ; ਮਿਲਿ ਸਤਸੰਗਿ ਓੁਮਾਹਾ ਰਾਮ ॥੨॥

ਹੇ ਰਾਮ = ਪਰਮੇਸ਼ਰ ਦੇ ਪਿਆਰਿਓ ! ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ, ਹਰਿ ਹਰਿ = ਹਰੀ ਪਰਮੇਸ਼ਰ ਦੀ ਜਸੁ = ਕੀਰਤੀ ਰੂਪ ਵਿਚ ਘੂਮਰਿ = ਅਨੰਦ ਨਾਲ ਉੱਛਲ ਕੇ ਲੁੱਡੀ ਪਾਵਹੁ = ਪਾਉਣਾ ਕਰੋ ਕਿਉਂਕਿ ਸਤਸੰਗਿ = ਸਤਿਸੰਗਤ ਨਾਲ ਮਿਲ ਕੇ ਪਰਮੇਸ਼ਰ ਦੇ ਨਾਲ ਮਿਲਣ ਦਾ ਓੁਮਾਹਾ = ਉਤਸ਼ਾਹ ਪੈਦਾ ਹੁੰਦਾ ਹੈ **ਅਥਵਾ** ਪਰਮੇਸ਼ਰ ਸਰੂਪ ਗੁਰਾਂ ਦੀ ਸੰਗਤ ਵਿਚ ਮਿਲ ਕੇ ਬੜੇ ਓੁਮਾਹਾ = ਉਤਸ਼ਾਹ ਨਾਲ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ, ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦਾ ਜੱਸ ਕਰਨ ਰੂਪ ਘੂਮਰਿ = ਲੁੱਡੀ ਪਾਉਣਾ ਕਰੋ ॥੨॥

## ਆਉ ਸਖੀ; ਹਰਿ ਮੇਲਿ ਮਿਲਾਹਾ ॥ ਸੁਣਿ ਹਰਿ ਕਥਾ; ਨਾਮੁ ਲੈ ਲਾਹਾ ॥

ਹੇ ਮਹਾਤਮਾ ਰੂਪ ਸਖੀ = ਸਹੇਲੀਓ ! ਆਉ ਤੁਹਾਨੂੰ ਹਰਿ = ਪਰਮੇਸ਼ਰ ਦੇ ਮੇਲ ਵਿਚ ਮਿਲਾਹਾ = ਮਿਲਾਉਣਾ ਕਰੀਏ **ਵਾ:** ਆਉ ਨਿਸਚੇ ਕਰਕੇ ਸੱਚ ਸਰੂਪ ਵਿਚ ਮਿਲਣਾ ਕਰੋ। ਹਰਿ = ਪਰਮੇਸ਼ਰ ਦੇ ਨਾਮ ਦੀ ਕਥਾ = ਵਾਰਤਾ ਸੁਣਿ = ਸ੍ਰਵਨ ਕਰ ਕੇ ਪ੍ਰਲੋਕ ਵਾਸਤੇ ਅੰਮ੍ਰਿਤ ਨਾਮ ਦਾ ਲਾਹਾ = ਲਾਭ ਲੈ = ਲੈਣਾ ਕਰੋ। ਇਸ ਕਰਕੇ ਹੇ ਭਾਈ ਪਰਮੇਸ਼ਰ ਦੇ ਅੱਗੇ ਇਉਂ ਬੇਨਤੀ ਕਰੋ ਕਿ :

**[ਅੰਗ ੬੯੯]**

## ਹਰਿ ਹਰਿ ਕ੍ਰਿਪਾ ਧਾਰਿ ਗੁਰ ਮੇਲਹੁ; ਗੁਰਿ ਮਿਲਿਐ ਹਰਿ ਓੁਮਾਹਾ ਰਾਮ ॥੩॥

ਹੇ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਜੀ ! ਆਪ ਜੀ ਕ੍ਰਿਪਾ = ਦਇਆ ਦ੍ਰਿਸ਼ਟੀ ਧਾਰ ਕੇ ਸਾਨੂੰ ਸੱਚੇ ਸਤਿਗੁਰਾਂ ਦੇ ਨਾਲ ਮੇਲਹੁ = ਮੇਲਣਾ ਕਰੋ, ਕਿਉਂਕਿ ਸੱਚੇ ਗੁਰਾਂ ਦੇ ਨਾਲ ਮਿਲਿਐ = ਮਿਲਣੇ ਕਰਕੇ ਹੀ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਜੀ ਤੁਹਾਡੇ ਨਾਮ ਦਾ ਜਾਪ ਜਪਣ ਲਈ ਹਿਰਦੇ ਵਿਚ ਓੁਮਾਹਾ = ਉਤਸ਼ਾਹ ਹੁੰਦਾ ਹੈ ॥੩॥

## ਕਰਿ ਕੀਰਤਿ ਜਸੁ; ਅਗਮ ਅਥਾਹਾ ॥ ਖਿਨੁ ਖਿਨੁ; ਰਾਮ ਨਾਮੁ ਗਾਵਾਹਾ ॥

ਹੇ ਭਾਈ ! ਜਿਸ ਪਰਮੇਸ਼ਰ ਦਾ ਸ਼ਕਤੀ ਬਿਰਤੀ ਕਰਕੇ ਅਥਾਹਾ = ਥਾਹ ਨਹੀਂ ਪਾਇਆ ਜਾ ਸਕਦਾ, ਜੋ ਮਨ ਦੀ ਗਮਤਾ ਤੋਂ ਪਰੇ ਹੈ, ਉਸ ਦੀ ਕੀਰਤਿ = ਕੀਰਤਨ ਰੂਪ ਵਿਚ ਜਸੁ = ਸਿਫ਼ਤ ਸਲਾਹ ਕਰਿਆ ਕਰੋ ਅਤੇ ਖਿਨੁ ਖਿਨੁ = ਛਿਨ ਛਿਨ ਕਾਲ ਵਿਚ ਰਾਮ = ਰਮੇ ਹੋਏ ਪਰਮੇਸ਼ਰ ਦੇ ਨਾਮ ਨੂੰ ਗਾਵਾਹਾ = ਗਾਉਣਾ ਭਾਵ ਉਚਾਰਨ ਕਰੋ।

## ਮੋ ਕਉ ਧਾਰਿ ਕ੍ਰਿਪਾ ਮਿਲੀਐ ਗੁਰ ਦਾਤੇ;
## ਹਰਿ ਨਾਨਕ ਭਗਤਿ ਓੁਮਾਹਾ ਰਾਮ ॥੪॥੨॥੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਨਾਮ ਦੀ ਦਾਤ ਦੇਣ ਵਾਲੇ ਗੁਰ = ਸਤਿਗੁਰੂ ਜੀ ! ਆਪ ਜੀ ਕ੍ਰਿਪਾ = ਦਇਆ ਦ੍ਰਿਸ਼ਟੀ ਧਾਰ ਕੇ ਮੋ ਕਉ = ਮੈਨੂੰ ਮਿਲੀਐ = ਮਿਲਣਾ ਕਰੋ, ਜਿਸ ਕਰਕੇ ਸਾਡੇ ਹਿਰਦੇ ਵਿਚ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਕਰਨ ਦਾ ਓੁਮਾਹਾ = ਉਤਸ਼ਾਹ ਪੈਦਾ ਹੋਵੇ ॥੪॥੨॥੮॥

## ਜੈਤਸਰੀ ਮ: ੪ ॥ ਰਸਿ ਰਸਿ; ਰਾਮੁ ਰਸਾਲੁ ਸਲਾਹਾ ॥ ਮਨੁ ਰਾਮ ਨਾਮਿ ਭੀਨਾ; ਲੈ ਲਾਹਾ ॥

ਜੋ ਰਸਾਲੁ (ਰਸ + ਆਲੁ) ਰਸਾਂ ਦਾ ਆਲੁ = ਘਰ ਰਾਮੁ = ਪਰਮੇਸ਼ਰ ਹੈ, ਉਸ ਪਰਮੇਸ਼ਰ ਦੇ ਨਾਮ ਨੂੰ ਰਸਨਾ ਦੇ ਨਾਲ ਰਸਿ = ਰਸਾ ਕੇ ਰਸਿ = ਪ੍ਰੇਮ ਨਾਲ ਸਲਾਹਾ = ਸਲਾਹੁਣਾ ਕਰਦੇ ਹਾਂ। ਮਨ ਨੂੰ ਗੁਰਾਂ ਦੇ ਉਪਦੇਸ਼ ਨਾਲ ਭੀਨਾ = ਤਰ ਕਰਕੇ ਪਰਮੇਸ਼ਰ ਦੇ ਨਾਮ ਦਾ ਲਾਹਾ = ਲਾਭ ਲੈ = ਲੈਣਾ ਕਰਦੇ ਹਾਂ **ਵਾ:** ਗੁਰਾਂ ਦੀ ਕਿਰਪਾ ਦੁਆਰਾ ਮਨ ਨੂੰ ਪਰਮੇਸ਼ਰ ਦੇ ਨਾਮ ਵਿਚ ਭਿਉਂ ਕੇ ਆਤਮਿਕ ਰਸ ਦਾ ਲਾਭ ਲੈਣਾ ਕਰਦੇ ਹਾਂ।

## ਖਿਨੁ ਖਿਨੁ ਭਗਤਿ ਕਰਹ ਦਿਨੁ ਰਾਤੀ; ਗੁਰਮਤਿ ਭਗਤਿ ਓਮਾਹਾ ਰਾਮ ॥੧॥

ਖਿਨੁ ਖਿਨੁ = ਛਿਨ ਛਿਨ ਕਾਲ ਵਿਚ ਗੁਰ-ਸਿੱਖਿਆ ਦੁਆਰਾ ਪਰਮੇਸ਼ਰ ਦੀ ਦਿਨੁ ਰਾਤੀ = ਦਿਨ ਰਾਤ ਪ੍ਰੇਮਾ ਭਗਤਿ = ਭਗਤੀ ਕਰਹ = ਕਰਦੇ ਹਾਂ **ਵਾ:** ਅਵਿੱਦਿਆ ਰੂਪੀ ਰਾਤ ਤੋਂ ਬ੍ਰਹਮ ਗਿਆਨ ਰੂਪੀ ਦਿਨ ਚੜਾਉਣ ਵਾਲੀ ਭਗਤੀ ਕਰਦੇ ਹਾਂ, ਕਿਉਂਕਿ ਗੁਰ-ਸਿੱਖਿਆ ਦੁਆਰਾ ਹੀ ਰਾਮ = ਪਰਮੇਸ਼ਰ ਦੀ ਪ੍ਰੇਮਾ-ਭਗਤੀ ਕਰਨ ਦਾ ਹਿਰਦੇ ਵਿਚ ਓਮਾਹਾ = ਉਤਸ਼ਾਹ ਪੈਦਾ ਹੁੰਦਾ ਹੈ ॥੧॥

## ਹਰਿ ਹਰਿ ਗੁਣ; ਗੋਵਿੰਦ ਜਪਾਹਾ ॥ ਮਨੁ ਤਨੁ ਜੀਤਿ; ਸਬਦੁ ਲੈ ਲਾਹਾ ॥

ਹੇ ਭਾਈ! ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ, ਗੋਵਿੰਦ (ਗੋ + ਵਿੰਦ) ਗੋ = ਪ੍ਰਿਥਵੀ ਦੀ ਵਿੰਦ = ਰੱਖਿਆ ਕਰਨ ਵਾਲੇ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਜਪਾਹਾ = ਜਪਣਾ ਭਾਵ ਗਾਉਣਾ ਕਰਦੇ ਹਾਂ। ਮਨ ਨੂੰ ਵਿਸ਼ਿਆਂ ਵੱਲੋਂ, ਤਨੁ = ਸਰੀਰ ਨੂੰ ਕੁਕਰਮਾਂ **ਵਾ:** ਕੁਸੰਗਤ ਵੱਲੋਂ ਜੀਤਿ = ਜਿੱਤ ਕੇ ਗੁਰਾਂ ਦੇ ਸ਼ਬਦ ਦਾ ਲਾਹਾ = ਲਾਭ ਲੈ = ਲੈਣਾ ਕਰਦੇ ਹਾਂ **ਵਾ:** ਗੁਰਾਂ ਤੋਂ ਨਾਮ ਅੰਮ੍ਰਿਤ ਦਾ ਸਬਦੁ = ਉਪਦੇਸ਼ ਲੈ ਕੇ ਮਨ ਨੂੰ ਵਿਕਾਰਾਂ ਵੱਲੋਂ ਤੇ ਸਰੀਰ ਨੂੰ ਕੁਸੰਗਤ ਵੱਲੋਂ ਰੋਕਣ ਰੂਪ ਜਿੱਤਣ ਦਾ ਲਾਭ ਲੈਣਾ ਕਰਦੇ ਹਾਂ।

## ਗੁਰਮਤਿ ਪੰਚ ਦੂਤ ਵਸਿ ਆਵਹਿ; ਮਨਿ ਤਨਿ ਹਰਿ ਓਮਾਹਾ ਰਾਮ ॥੨॥

ਇਉਂ ਗੁਰਮਤਿ = ਗੁਰਾਂ ਦੀ ਸਿੱਖਿਆ ਧਾਰਨ ਕਰਕੇ ਪੰਚ = ਪੰਜੇ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਦੂਤ ਵਸਿ = ਅਧੀਨ ਆਵਹਿ = ਆ ਜਾਂਦੇ ਹਨ ਅਤੇ ਮਨ ਤਨ ਵਿਚ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦੇ ਮਿਲਣ ਦਾ ਓਮਾਹਾ = ਉਤਸ਼ਾਹ ਹੁੰਦਾ ਹੈ ॥੨॥

## ਨਾਮੁ ਰਤਨੁ; ਹਰਿ ਨਾਮੁ ਜਪਾਹਾ ॥ ਹਰਿ ਗੁਣ ਗਾਇ; ਸਦਾ ਲੈ ਲਾਹਾ ॥

ਜੋ ਨਾਮ ਰਤਨੁ = ਮਾਣਿਕ ਦੀ ਨਿਆਈਂ ਅਮੋਲਕ ਹੈ, ਉਸ ਹਰਿ = ਪਰਮੇਸ਼ਰ ਦੇ ਨਾਮ ਨੂੰ ਇਕ ਚਿਤ ਹੋ ਕੇ ਜਪਾਹਾ = ਜਪਣਾ ਕਰਦੇ ਹਾਂ ਅਤੇ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਕੀਰਤਨ ਰੂਪ ਵਿਚ ਗਾਇ = ਗਾ ਕੇ ਸਦਾ = ਹਮੇਸ਼ਾ ਵਾਸਤੇ ਜੀਵਨ ਦਾ ਲਾਹਾ = ਲਾਭ ਲੈ = ਲੈਣਾ ਕਰਦੇ ਹਾਂ ਤੇ ਪਰਮੇਸ਼ਰ ਦੇ ਅੱਗੇ ਇਉਂ ਬੇਨਤੀਆਂ ਕਰਦੇ ਹਾਂ ਕਿ :

## ਦੀਨ ਦਇਆਲ ਕ੍ਰਿਪਾ ਕਰਿ ਮਾਧੋ; ਹਰਿ ਹਰਿ ਨਾਮੁ ਉਮਾਹਾ ਰਾਮ ॥੩॥

ਹੇ ਦੀਨ = ਗ਼ਰੀਬਾਂ ਤੇ ਦਇਆਲ = ਦਇਆ ਕਰਨ ਵਾਲੇ ਮਾਧੋ = ਮਾਇਆ ਦੇ ਪਤੀ ਪਰਮੇਸ਼ਰ ਜੀ! ਸਾਡੇ ਉੱਤੇ ਵੀ ਆਪ ਜੀ ਕ੍ਰਿਪਾ = ਦਇਆ ਦ੍ਰਿਸ਼ਟੀ ਕਰਿ = ਕਰੋ ਤਾਂ ਕਿ ਹੇ ਰਾਮ = ਰਮੇ ਹੋਏ ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ! ਤੁਹਾਡੇ ਨਾਮ ਜਪਣ ਦਾ ਸਾਡੇ ਹਿਰਦੇ ਵਿਚ ਓਮਾਹਾ = ਉਤਸ਼ਾਹ ਹੋਵੇ ॥੩॥

**ਜਪਿ ਜਗਦੀਸੁ; ਜਪਉ ਮਨ ਮਾਹਾ ॥ ਹਰਿ ਹਰਿ ਜਗੰਨਾਥੁ; ਜਗਿ ਲਾਹਾ ॥**

ਜਪਿ = ਜਪਣਯੋਗ ਜਗਦੀਸੁ = ਜਗਤ ਦੇ ਈਸ਼ਵਰ ਦੇ ਨਾਮ ਨੂੰ ਮਨ ਮਾਹਾ = ਵਿਚ ਜਪਉ = ਜਪਣਾ ਕਰਦੇ ਹਾਂ, ਕਿਉਂਕਿ ਜੋ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਸਾਰੇ ਜਗੰਨਾਥੁ = ਜਗਤ ਦੇ ਸੁਆਮੀ ਹਰਿ = ਪਰਮੇਸ਼ਰ ਦਾ ਨਾਮ ਹੈ, ਉਸ ਦਾ ਨਾਮ ਹੀ ਜਗਿ = ਸੰਸਾਰ ਵਿਚ ਅਸਲੀ ਲਾਹਾ = ਲਾਭ ਹੈ।

**ਧਨੁ ਧਨੁ ਵਡੇ ਠਾਕੁਰ ਪ੍ਰਭ ਮੇਰੇ;**
**ਜਪਿ ਨਾਨਕ ਭਗਤਿ ਓਮਾਹਾ ਰਾਮ ॥੪॥੩॥੯॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਮੇਰੇ ਠਾਕੁਰ = ਸੁਆਮੀ ਪ੍ਰਭ = ਪਰਮੇਸ਼ਰ ਜੀ ! ਤੁਸੀਂ ਤਿੰਨਾਂ ਕਾਲਾਂ ਵਿਚ ਵੱਡਿਆਂ ਤੋਂ ਵੱਡੇ **ਵਾ:** ਸਾਰੇ ਹਿਰਨ ਗਰਭ ਆਦਿਕ ਵੱਡਿਆਂ ਤੋਂ ਵੀ ਵੱਡੇ ਧਨੁ ਧਨੁ = ਧੰਨਤਾ ਦੇ ਯੋਗ ਹੋ, ਹੇ ਰਾਮ = ਰਮੇ ਪਰਮੇਸ਼ਰ ! ਤੇਰੀ ਪ੍ਰੇਮਾ-ਭਗਤੀ ਦੁਆਰਾ ਤੇਰੇ ਨਾਮ ਨੂੰ ਜਪ ਕੇ ਤੇਰੀ ਪ੍ਰਾਪਤੀ ਦਾ ਹਿਰਦੇ ਅੰਦਰ ਓਮਾਹਾ = ਉਤਸ਼ਾਹ ਹੁੰਦਾ ਹੈ ॥੪॥੩॥੯॥

**ਜੈਤਸਰੀ ਮਹਲਾ ੪ ॥ ਆਪੇ ਜੋਗੀ; ਜੁਗਤਿ ਜੁਗਾਹਾ ॥**

ਪਰਮੇਸ਼ਰ ਆਪੇ = ਆਪ ਹੀ ਜੋਗੀ ਰੂਪ ਹੋ ਕੇ ਜੁਗਾਹਾ = ਜੁੱਗਾਂ ਜੁੱਗਾਂ ਵਿਚ ਜੁਗਤਿ = ਜੁੜਿਆ ਹੋਇਆ ਹੈ **ਅਥਵਾ** ਆਪ ਹੀ ਪਰਮੇਸ਼ਰ ਜੁਗਾਹਾ = ਅਨੇਕਾਂ ਜੁੱਗਾਂ ਵਿਚ ਜੋਗੀ = ਜੋਗ ਸਾਧਨਾ ਕਰਨ ਵਾਲਾ ਹੋ ਕੇ ਜੀਵ ਈਸ ਦੀ ਏਕਤਾ ਵਿਚ ਜੁਗਤਿ = ਜੁੜਨ ਵਾਲਾ ਤੱਤ ਸਰੂਪ ਦਾ ਗਿਆਤਾ ਰੂਪ ਹੈ **ਅਥਵਾ** ਆਪ ਹੀ ਸਤਿਗੁਰੂ ਰੂਪ ਜੋਗੀ ਹੋ ਕੇ ਬ੍ਰਹਮ ਗਿਆਨ ਦੀ ਜੁਗਤਿ = ਜੁਗਤੀ ਦੇ ਕੇ ਚਹੁੰ ਸਾਧਨਾ (ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ) ਵਿਚ ਜੁਗਾਹਾ = ਜੋੜਨ ਵਾਲਾ ਹੈ।

**ਆਪੇ ਨਿਰਭਉ; ਤਾੜੀ ਲਾਹਾ ॥**

ਆਪੇ = ਆਪ ਹੀ ਨਿਰਭਉ = ਡਰ ਤੋਂ ਰਹਿਤ ਗੁਰੂ ਰੂਪ ਧਾਰ ਕੇ ਗੁਰਸਿੱਖ ਦੀ ਤਾੜੀ = ਸਮਾਧੀ ਲਾਹਾ = ਲਾਉਣ ਵਾਲਾ ਹੈ।

**ਆਪੇ ਹੀ ਆਪਿ ਆਪਿ ਵਰਤੈ; ਆਪੇ ਨਾਮਿ ਉਮਾਹਾ ਰਾਮ ॥੧॥**

ਪਰਮੇਸ਼ਰ ਆਪੇ = ਆਪ ਹੀ ਈਸਰ ਰੂਪ ਹੋ ਕੇ, ਆਪ ਹੀ ਜੀਵ ਰੂਪ ਹੋ ਕੇ, ਆਪ ਹੀ ਸਿੱਖ ਰੂਪ ਹੋ ਕੇ **ਵਾ:** ਤਿੰਨਾਂ ਕਾਲਾਂ ਵਿਚ ਵਰਤੈ = ਵਰਤ ਰਿਹਾ ਹੈ ਤੇ ਆਪੇ = ਆਪ ਹੀ ਰਾਮ = ਪਰਮੇਸ਼ਰ ਸਤਿਗੁਰੂ ਰੂਪ ਹੋ ਕੇ ਨਾਮ ਜਪਣ ਦਾ ਉਮਾਹਾ = ਉਤਸ਼ਾਹ ਦੇਣ ਵਾਲਾ ਹੈ ॥੧॥

**ਆਪੇ ਦੀਪ; ਲੋਅ ਦੀਪਾਹਾ ॥ ਆਪੇ ਸਤਿਗੁਰੁ; ਸਮੁੰਦੁ ਮਥਾਹਾ ॥**

ਆਪੇ = ਆਪ ਹੀ ਸੱਤ ਦੀਪ[੧] ਤੇ ਚੌਦਾਂ ਲੋਅ = ਲੋਕਾਂ ਦੇ ਦੀਪਾਹਾ = ਪ੍ਰਕਾਸ਼ਣ ਵਾਲਾ ਹੈ।

੧. ਆਪੇ = ਆਪ ਹੀ ਸਤਿਗੁਰੂ ਈਸਰ ਰੂਪ ਹੋ ਕੇ ਪ੍ਰਤੱਖ ਸਮੁੰਦੁ = ਸਮੁੰਦਰ ਮਥਾਹਾ = ਰਿੜਕਿਆ ਸੀ।

---

੧. **ਸਪਤ ਦੀਪ (ਸ਼ਾਸਤ੍ਰਾਂ ਅਨੁਸਾਰ) :**
ਪ੍ਰਿਥਵੀ ਦੇ ਸੱਤ ਉਹ ਭਾਗ ਜੋ ਭਾਗਵਤ ਆਦਿ ਪੁਰਾਣਾਂ ਨੇ ਸੱਤ ਸਮੁੰਦਰਾਂ ਵਿਚ ਘਿਰੇ ਹੋਏ ਮੰਨੇ ਹਨ : ੧. ਜੰਬੂ, ੨. ਪਲਖ, ੩. ਸਾਲਮਲਿ (ਸ੍ਵੇਤ ਦੀਪ), ੪. ਕੁਸ, ੫. ਪੁਸਕਰ, ੬. ਸਾਕ, ੭. ਕ੍ਰੌਚ।
**ਸੱਤ ਦੀਪ (ਭੂਗੋਲ ਅਨੁਸਾਰ) :**
੧. ਅਫ਼ਰੀਕਾ, ੨. ਯੂਰਪ, ੩. ਏਸ਼ੀਆ, ੪. ਉੱਤਰੀ ਅਫ਼ਰੀਕਾ, ੫. ਦੱਖਣੀ ਅਫ਼ਰੀਕਾ, ੬. ਉੱਤਰੀ ਤੇ ਦੱਖਣੀ, ੭. ਆਸਟਰੇਲੀਆ।☚

੨. ਆਪ ਹੀ ਸਤਿਗੁਰੂ ਰੂਪ ਧਾਰ ਕੇ ਬਾਣੀ ਰੂਪ ਸਮੁੰਦਰ ਨੂੰ ਵਿਚਾਰ ਦੁਆਰਾ ਰਿੜਕ ਕੇ ਗਿਆਨ ਰੂਪੀ ਤੱਤ ਕੱਢਣ ਵਾਲਾ ਹੈ।

## ਆਪੇ ਮਥਿ ਮਥਿ ਤਤੁ ਕਢਾਏ; ਜਪਿ ਨਾਮੁ ਰਤਨੁ ਉਮਾਹਾ ਰਾਮ ॥੨॥

ਆਪੇ = ਆਪ ਹੀ ਦੇਵਤਿਆਂ ਦੈਂਤਾਂ ਤੋਂ ਪ੍ਰਤੱਖ ਸਮੁੰਦਰ ਨੂੰ ਮਥਿ ਮਥਿ = ਰਿੜਕ ਰਿੜਕ ਕੇ ਤਤੁ = ਅਸਲੀ ਚੌਦਾਂ ਰਤਨ ਕਢਾਏ = ਕੱਢਣਾ ਕੀਤੇ **ਵਾ:** ਆਪ ਹੀ ਸਤਿਗੁਰੂ ਰੂਪ ਹੋ ਕੇ ਬਾਣੀ ਰੂਪ ਸਮੁੰਦਰ ਨੂੰ ਮਥਿ ਮਥਿ = ਰਿੜਕ ਰਿੜਕ ਭਾਵ ਵਿਚਾਰ ਕੇ ਤਤੁ = ਸਿਧਾਂਤ ਰੂਪੀ ਚੌਦਾਂ ਅੰਤਰੀਵ ਰਤਨ[1] ਕੱਢਣ ਵਾਲਾ ਹੈ **ਵਾ:** ਆਪ ਹੀ ਰਿਖੀਆਂ ਦੇ ਪਾਸੋਂ ਛੇ ਸ਼ਾਸਤ੍ਰ ਬਣਵਾ ਕੇ ਇਹਨਾਂ ਨੂੰ ਮਥਿ ਮਥਿ = ਰਿੜਕ ਰਿੜਕ ਭਾਵ ਵਿਚਾਰ ਵਿਚਾਰ ਕੇ ਤਤ ਸਰੂਪ ਦੇ ਗਿਆਨ ਨੂੰ ਗੁਰੂ ਮੁਖ ਦੁਆਰਾ ਕਢਾਏ = ਕੱਢਣ ਵਾਲਾ ਹੈ **ਵਾ:** ਆਪ ਹੀ ਪਹਿਲਾਂ ਗੁਰਮੁਖ ਜਨਾਂ ਦੇ ਸਰੀਰ ਨੂੰ ਸ੍ਰਵਣ, ਮੰਨਣ, ਨਿਧਿਆਸਣ ਰੂਪ ਮਾਧਾਣੀ ਨਾਲ ਮਥਿ = ਰਿੜਕ ਕੇ ਵਿੱਚੋਂ ਮਨ ਨੂੰ ਕੱਢਣ ਵਾਲਾ ਹੈ ਤੇ ਆਪ ਹੀ ਫੇਰ ਮਨ ਨੂੰ ਅਭਿਆਸ ਰੂਪ ਮਧਾਣੀ ਨਾਲ ਮਥਿ = ਰਿੜਕ ਕੇ ਤੱਤ ਸਰੂਪ ਦੇ ਗਿਆਨ ਨੂੰ ਕੱਢਣ ਵਾਲਾ ਹੈ, ਆਪ ਹੀ ਰਾਮ = ਪਰਮੇਸ਼ਰ ਆਪਣੇ ਰਤਨੁ = ਮਾਣਿਕ ਦੀ ਨਿਆਈਂ ਅਮੋਲਕ ਨਾਮ ਨੂੰ ਗੁਰਮੁਖ ਜਨਾਂ ਤੋਂ ਜਪਾ ਕੇ ਉਨ੍ਹਾਂ ਦੇ ਹਿਰਦੇ ਅੰਦਰ ਆਪਣੇ ਸਰੂਪ ਦੀ ਪ੍ਰਾਪਤੀ ਦਾ ਉਮਾਹਾ = ਉਤਸ਼ਾਹ ਪੈਦਾ ਕਰਦਾ ਹੈ ॥੨॥

## ਸਖੀ ਮਿਲਹੁ; ਮਿਲਿ ਗੁਣ ਗਾਵਾਹਾ ॥ ਗੁਰਮੁਖਿ; ਨਾਮੁ ਜਪਹੁ ਹਰਿ ਲਾਹਾ ॥

ਹੇ ਜਗਿਆਸੂ **ਵਾ:** ਸੰਤ ਰੂਪ ਸਖੀ = ਸਹੇਲੀਓ ! ਆ ਕੇ ਮਿਲਹੁ = ਮਿਲੋ ਤਾਂ ਜੋ ਆਪਸ ਵਿਚ ਮਿਲ ਕੇ ਪਰਮੇਸ਼ਰ ਦੇ ਗੁਣਾਂ ਨੂੰ ਕੀਰਤਨ ਰੂਪ ਵਿਚ ਗਾਵਾਹਾ = ਗਾਉਣਾ ਕਰੀਏ ਅਤੇ ਗੁਰਮੁਖਾਂ ਦੀ ਸੰਗਤ ਵਿਚ ਮਿਲ ਕੇ ਨਾਮ ਜਪਹੁ = ਜਪਣਾ ਕਰੀਏ ਤਾਂ ਹਰਿ = ਪਰਮੇਸ਼ਰ ਦੀ ਪ੍ਰਾਪਤੀ ਦਾ ਲਾਹਾ = ਲਾਭ ਪ੍ਰਾਪਤ ਹੋਵੇਗਾ **ਵਾ:** ਗੁਰਮੁਖਿ = ਮੁਖੀ ਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਜਪਣਾ ਹੀ ਮਨੁੱਖਾ ਜਨਮ ਦਾ ਲਾਭ ਹੈ। ਜੈਸਾ ਕਿ :

**ਭਜਹੁ ਗੋੁਬਿੰਦ ਭੂਲਿ ਮਤ ਜਾਹੁ ॥**
**ਮਾਨਸ ਜਨਮ ਕਾ ਏਹੀ ਲਾਹੁ ॥** *(ਅੰਗ ੧੧੫੯)*

## ਹਰਿ ਹਰਿ ਭਗਤਿ ਦ੍ਰਿੜੀ ਮਨਿ ਭਾਈ; ਹਰਿ ਹਰਿ ਨਾਮੁ ਉਮਾਹਾ ਰਾਮ ॥੩॥

ਹੇ ਰਾਮ = ਪਰਮੇਸ਼ਰ ਦੇ ਪਿਆਰਿਓ ! ਜਿਨ੍ਹਾਂ ਗੁਰਮੁਖਾਂ ਦੇ ਮਨਿ = ਹਿਰਦੇ ਵਿਚ ਹਰਿ = ਪਰਮੇਸ਼ਰ ਦੀ ਭਗਤੀ ਕਰਨੀ ਭਾਈ = ਚੰਗੀ ਲੱਗੀ ਹੈ, ਉਨ੍ਹਾਂ ਨੇ ਹਰਿ = ਪਰਮੇਸ਼ਰ ਦੀ ਭਗਤੀ ਹਿਰਦੇ ਵਿਚ ਦ੍ਰਿੜੀ = ਦ੍ਰਿੜ੍ਹ, ਪ੍ਰਪੱਕ ਕੀਤੀ ਹੈ **ਵਾ:** ਦਿਲ ਵਿਚ ਵਸਾਈ ਹੈ, ਉਨ੍ਹਾਂ ਨੂੰ ਹਰਿ = ਪਰਮੇਸ਼ਰ ਦਾ ਨਾਮ ਜਪਣੇ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਦਾ ਉਮਾਹਾ = ਉਤਸ਼ਾਹ ਪੈਦਾ ਹੋਇਆ ਹੈ ॥੩॥

## ਆਪੇ ਵਡ ਦਾਣਾ; ਵਡ ਸਾਹਾ ॥ ਗੁਰਮੁਖਿ ਪੂੰਜੀ; ਨਾਮੁ ਵਿਸਾਹਾ ॥

ਜੋ ਆਪੇ = ਆਪ ਹੀ ਵਡ = ਵੱਡਾ ਦਾਣਾ = ਦਾਨਹ, ਦਾਤਾ ਹੈ **ਵਾ:** ਘਟਾਂ ਘਟਾਂ ਦੇ ਅੰਦਰ ਦੀ ਜਾਨਣ ਵਾਲਾ ਗਿਆਤਾ ਹੈ **ਵਾ:** ਸਾਰਿਆਂ ਦਾ ਦਾਨਾ = ਦਾਤਾ ਹੈ, ਆਪ ਹੀ ਸਿੱਖਾਂ ਨੂੰ ਨਾਮ ਦੀ ਪੂੰਜੀ ਦੇਣ ਵਾਲਾ

---

☛ **ਚੌਦਾਂ ਲੋਕ : ਸੱਤ ਪਾਤਾਲ ਤੇ ਸੱਤ ਆਕਾਸ਼ :**

ਸਤ ਪਤਾਲ : ਅਤਲ, ਵਿਤਲ, ਸੁਤਲ, ਰਸਾਤਲ, ਪਾਤਾਲ, ਮਹਾਤਲ, ਤਲਾਤਲ।

ਸਤ ਆਕਾਸ਼ : ਭੂਰ, ਭਵਰ, ਜਨ, ਮਿਹਰ, ਤਪ, ਸਤ, ਸੂਰ।

੧. ਅੰਤਰੀਵ ਚੌਦਾਂ ਰਤਨ ਬਾਰੇ, "ਗੁਰ ਸਾਗਰ ਰਤਨੀ ਭਰਪੂਰੇ ॥" (ਅੰਗ ੬੯੫) ਵਾਲੀ ਤੁਕ ਤੇ ਇਸੇ ਪੋਥੀ 'ਤੇ ਅੰਕਤ ਹੈ।

ਸਤਿਗੁਰੂ ਰੂਪ ਵੱਡਾ ਸਾਹਾ = ਸ਼ਾਹੂਕਾਰ ਹੈ। ਗੁਰਮੁਖ ਜਨਾਂ ਨੇ ਗੁਰਾਂ ਦੇ ਪਾਸੋਂ ਸ਼ਰਧਾ ਰੂਪੀ ਪੂੰਜੀ = ਰਾਸ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਵਿਸਾਹਾ = ਖ਼ਰੀਦਣਾ ਕੀਤਾ ਹੈ।

## ਹਰਿ ਹਰਿ ਦਾਤਿ ਕਰਹੁ ਪ੍ਰਭ ਭਾਵੈ; ਗੁਣ ਨਾਨਕ ਨਾਮੁ ਉਮਾਹਾ ਰਾਮ ॥੪॥੪॥੧੦॥

ਹੇ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ, ਪਾਪਾਂ ਦੇ ਹਰਿ = ਹਰਨ ਵਾਲੇ ਪ੍ਰਭ = ਪਰਮੇਸ਼ਰ ਜੀ! ਜੇ ਆਪ ਜੀ ਨੂੰ ਭਾਵੈ = ਭਾਉਂਦਾ ਹੈ ਤਾਂ ਸਾਨੂੰ ਆਪਣੇ ਨਾਮ ਅੰਮ੍ਰਿਤ ਦੀ ਦਾਤਿ = ਬਖ਼ਸ਼ਿਸ਼ ਦੇਣਾ ਕਰਹੁ = ਕਰੋ। ਜਿਸ ਕਰਕੇ ਹੇ ਰਾਮ = ਪਰਮੇਸ਼ਰ ਜੀ! ਆਪ ਜੀ ਦੇ ਨਾਮ ਦੀ ਪ੍ਰਾਪਤੀ ਵਾਲੇ (ਸਤ, ਸੰਤੋਖ, ਦਇਆ, ਧਰਮ, ਵਿਚਾਰ) ਸ਼ੁਭ ਗੁਣਾਂ ਦਾ ਉਮਾਹਾ = ਉਤਸ਼ਾਹ ਬਣਿਆ ਰਹੇ **ਵਾ:** ਗੁਣ = ਗਿਆਨ ਤੇ ਨਾਮ ਕਰਕੇ ਤੁਹਾਡੀ ਪ੍ਰਾਪਤੀ ਦਾ ਹਿਰਦੇ ਵਿਚ ਉਤਸ਼ਾਹ ਪੈਦਾ ਹੋਵੇ ॥੪॥੪॥੧੦॥

## ਜੈਤਸਰੀ ਮਹਲਾ ੪ ॥
## ਮਿਲਿ ਸਤਸੰਗਤਿ; ਸੰਗਿ ਗੁਰਾਹਾ ॥ ਪੂੰਜੀ ਨਾਮੁ; ਗੁਰਮੁਖਿ ਵੇਸਾਹਾ ॥

ਜੋ ਗੁਰਾਹਾ = ਗੁਰੂ ਸਾਹਿਬ ਜੀ ਦੇ ਸਰੂਪ ਨੂੰ ਪ੍ਰਗਟ ਕਰਨ ਵਾਲੀ ਸਤਿਸੰਗਤ ਹੈ, ਉਸ ਸੰਗਤ ਦੇ ਸੰਗਿ = ਨਾਲ ਮਿਲਿ = ਮਿਲਣਾ ਕਰੋ **ਵਾ:** ਗੁਰੂ ਸਾਹਿਬ ਜੀ ਦੇ ਸਤਿਸੰਗੀ ਬਣ ਕੇ ਉਨ੍ਹਾਂ ਦੀ ਸਿੱਖ ਸੰਗਤ ਦੇ ਨਾਲ ਮਿਲਣਾ ਕਰੋ। ਗੁਰਮੁਖਿ = ਗੁਰਾਂ ਦੇ ਮੁਖ ਦੁਆਰਾ ਨਾਮ ਰੂਪੀ ਪੂੰਜੀ = ਰਾਸ ਲੈ ਕੇ ਸਰੂਪਾਨੰਦ ਰੂਪੀ ਫਲ ਦੇ ਤਾਈਂ ਵੇਸਾਹਾ = ਖ਼ਰੀਦਣਾ ਕਰੋ **ਵਾ:** ਹੇ ਗੁਰਮੁਖ ਜਨੋਂ! ਗੁਰਾਂ ਨੂੰ ਸ਼ਰਧਾ ਰੂਪੀ ਪੂੰਜੀ ਦੇ ਕੇ ਪਰਮੇਸ਼ਰ ਦੇ ਨਾਮ ਨੂੰ ਖ਼ਰੀਦਣਾ ਕਰੋ। ਅਤੇ ਪਰਮੇਸ਼ਰ ਦੇ ਅੱਗੇ ਇਉਂ ਬੇਨਤੀਆਂ ਕਰੋ ਕਿ :

## ਹਰਿ ਹਰਿ ਕ੍ਰਿਪਾ ਧਾਰਿ ਮਧੁਸੂਦਨ; ਮਿਲਿ ਸਤਸੰਗਿ ਉਮਾਹਾ ਰਾਮ ॥੧॥

ਹੇ ਮਧੁਸੂਦਨ (ਮਧੁ + ਸੂਦਨ) ਮਧੁ = ਮਧੂ ਦੈਂਤ ਨੂੰ ਸੂਦਨ = ਕੱਟਣ ਵਾਲੇ **ਵਾ:** ਮਨ ਰੂਪੀ ਮਧੂ ਦੇ ਹੰਕਾਰ ਨੂੰ ਕੱਟਣ ਭਾਵ ਨਵਿਰਤ ਕਰਨ ਵਾਲੇ ਹਰਿ = ਪਰਮੇਸ਼ਰ ਜੀ! ਸਾਡੇ 'ਤੇ ਕ੍ਰਿਪਾ = ਦਇਆ ਦ੍ਰਿਸ਼ਟੀ ਧਾਰਿ = ਧਾਰਨ ਕਰੋ, ਜਿਵੇਂ ਪਿਛਲੇ ਹਰਿ = ਹਰੇਕ ਭਗਤਾਂ 'ਤੇ ਕੀਤੀ ਹੈ, ਜਿਸ ਕਰਕੇ ਹੇ ਰਾਮ = ਪਰਮੇਸ਼ਰ ਜੀ! ਸਾਨੂੰ ਆਪ ਜੀ ਦੀ ਸਤਿਸੰਗਤ ਨਾਲ ਮਿਲਿ = ਮਿਲਣ ਦਾ ਹਿਰਦੇ ਅੰਦਰ ਉਮਾਹਾ = ਉਤਸ਼ਾਹ ਆ ਜਾਵੇ ॥੧॥

## ਹਰਿ ਗੁਣ ਬਾਣੀ; ਸ੍ਰਵਣਿ ਸੁਣਾਹਾ ॥ ਕਰਿ ਕਿਰਪਾ; ਸਤਿਗੁਰੂ ਮਿਲਾਹਾ ॥

ਹੇ ਹਰਿ = ਪਰਮੇਸ਼ਰ ਜੀ! ਆਪ ਜੀ ਦੇ ਪ੍ਰਾਪਤੀ ਦੇ ਗੁਣਾਂ ਵਾਲੀ **ਵਾ:** ਸਰੂਪ ਦੇ ਗੁਣ = ਗਿਆਨ ਵਾਲੀ ਬਾਣੀ ਅਸੀਂ ਪ੍ਰਤੱਖ ਕੰਨਾਂ ਨਾਲ **ਵਾ:** ਸ਼ਰਧਾ ਤੇ ਵਿਸ਼ਵਾਸ ਰੂਪੀ ਸ੍ਰਵਣਿ = ਕੰਨਾਂ ਨਾਲ ਸੁਣਾਹਾ = ਸੁਣਨਾ ਕਰੀਏ। ਇਸ ਕਰਕੇ ਸਾਨੂੰ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਪੂਰੇ ਸਤਿਗੁਰਾਂ ਨਾਲ ਮਿਲਾਹਾ = ਮਿਲਾਉਣਾ ਕਰੋ। ਅਤੇ

## ਗੁਣ ਗਾਵਹ ਗੁਣ ਬੋਲਹ ਬਾਣੀ; ਹਰਿ ਗੁਣ ਜਪਿ ਉਮਾਹਾ ਰਾਮ ॥੨॥

ਉਨ੍ਹਾਂ ਗੁਰਾਂ ਨਾਲ ਮਿਲ ਕੇ ਆਪ ਜੀ ਦੇ ਕੀਰਤਨ ਰੂਪ ਵਿਚ ਗੁਣਾਂ ਨੂੰ ਗਾਵਹ = ਗਾਉਣਾ ਕਰੀਏ ਤੇ ਫੇਰ ਸੁਤੇ-ਸਿੱਧ ਹੀ ਆਪ ਜੀ ਦੇ ਗੁਣਾਂ ਵਾਲੀ ਬਾਣੀ ਬੋਲਹ = ਬੋਲਣਾ ਕਰੀਏ, ਹੇ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਜੀ! ਆਪ ਜੀ ਦੇ ਕੀਰਤਨ ਰੂਪ ਵਿਚ ਗੁਣਾਂ ਦੇ ਜਪਣੇ ਕਰਕੇ ਹੀ ਤੁਹਾਡੀ ਪ੍ਰਾਪਤੀ ਦਾ ਸਾਡੇ ਹਿਰਦੇ ਅੰਦਰ ਉਮਾਹਾ = ਉਤਸ਼ਾਹ ਪੈਦਾ ਹੁੰਦਾ ਹੈ ॥੨॥

## ਸਭਿ ਤੀਰਥ ਵਰਤ; ਜਗ ਪੁੰਨ ਤੁੋਲਾਹਾ ॥
## ਹਰਿ ਹਰਿ ਨਾਮ; ਨ ਪੁਜਹਿ ਪੁਜਾਹਾ ॥

ਸਭਿ = ਸਾਰੇ ਤੀਰਥਾਂ ਦੇ ਇਸ਼ਨਾਨ ਦਾ ਫਲ, ਇਕਾਦਸ਼ ਆਦਿਕ ਦੇ ਵਰਤ ਰੱਖਣ ਦੇ ਫਲ, ਜਗ ਆਦਿਕਾਂ ਦੇ ਫਲ, ਪੁਰਬਾਂ ਦੇ ਸਮੇਂ ਕੀਤੇ ਪੁੰਨਾਂ ਦਾ ਫਲ ਆਦਿਕ ਸਾਰੇ ਕਰਮ ਆਪ ਜੀ ਦੇ ਨਾਮ ਬਰਾਬਰ ਵਿਚਾਰ ਰੂਪੀ ਤਰਾਜ਼ੂ ਨਾਲ ਤੁੋਲਾਹਾ = ਤੋਲ ਕੇ ਦੇਖੇ ਹਨ, ਪਰੰਤੂ ਹੇ ਹਰੀ ਪਰਮੇਸ਼ਰ ਜੀ! ਇਹ ਸਾਰੇ ਕਰਮ ਆਪ ਜੀ ਦੇ ਨਾਮ ਬਰਾਬਰ ਪੁਜਾਹਾ = ਪੁਜਾਇਆ ਨ ਪੁਜਹਿ = ਪੁੱਜ ਨਹੀਂ ਸਕਦੇ; ਜੈਸਾ ਕਿ :

**ਅਸੁਮੇਧ ਜਗਨੇ ॥ ਤੁਲਾ ਪੁਰਖ ਦਾਨੇ ॥ ਪ੍ਰਾਗ ਇਸਨਾਨੇ ॥**
**ਤਉ ਨ ਪੁਜਹਿ ਹਰਿ ਕੀਰਤਿ ਨਾਮਾ ॥** *(ਗੋਂਡ ਭਗਤ ਨਾਮਦੇਵ ਜੀ, ਅੰਗ ੮੭੩)*

**ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ ਗੋਮਤੀ ਸਹਸ ਗਊ ਦਾਨੁ ਕੀਜੈ ॥**
**ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨ ਪੂਜੈ ॥**

*(ਅੰਗ ੯੭੩)*

## ਹਰਿ ਹਰਿ ਅਤੁਲੁ ਤੋਲੁ ਅਤਿ ਭਾਰੀ; ਗੁਰਮਤਿ ਜਪਿ ਓਮਾਹਾ ਰਾਮ ॥੩॥

ਹੇ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਜੀ! ਆਪ ਜੀ ਦਾ ਨਾਮ ਅਤੁਲੁ = ਤੋਲਣ ਮਾਪਣ ਤੋਂ ਰਹਿਤ ਹੈ ਤੇ ਤੁਹਾਡਾ ਵਿਚਾਰ ਰੂਪੀ ਤੋਲ ਵੀ ਅਤਿ = ਅਤਿਅੰਤ ਭਾਰੀ ਹੈ **ਵਾ:** ਹੇ ਹਰੀ ਪਰਮੇਸ਼ਰ ਜੀ! ਜੇ ਤੁਹਾਨੂੰ ਬੁੱਧੀ ਰੂਪੀ ਤਰਾਜ਼ੂ ਵਿਚ ਸ਼ਾਸਤ੍ਰ ਪ੍ਰਮਾਣ ਰੂਪੀ ਵੱਟੇ ਪਾ ਕੇ ਤੋਲੀਏ ਤਾਂ ਵੀ ਤੂੰ ਇਸ ਤੋਲ ਦੇ ਤੋਲਣ ਤੋਂ ਰਹਿਤ ਹੈਂ ਕਿਉਂਕਿ ਤੇਰਾ ਵਿਚਾਰ ਰੂਪੀ ਤੋਲ ਅਤਿਅੰਤ ਭਾਰੀ ਹੈ। ਇਸ ਕਰਕੇ ਹੇ ਰਾਮ = ਪਰਮੇਸ਼ਰ ਜੀ! ਆਪ ਜੀ ਕਿਰਪਾ ਕਰੋ ਕਿ ਸਾਡੇ ਹਿਰਦੇ ਅੰਦਰ ਵੀ ਗੁਰਮਤਿ ਦੁਆਰਾ ਆਪ ਜੀ ਦੇ ਨਾਮ ਅੰਮ੍ਰਿਤ ਜਪਿ = ਜਪਣ ਦਾ ਓਮਾਹਾ = ਉਤਸ਼ਾਹ ਪੈਦਾ ਹੋਵੇ ॥੩॥

## ਸਭਿ ਕਰਮ ਧਰਮ; ਹਰਿ ਨਾਮੁ ਜਪਾਹਾ ॥ ਕਿਲਵਿਖ ਮੈਲੁ; ਪਾਪ ਧੋਵਾਹਾ ॥

ਹੇ ਹਰਿ = ਪਰਮੇਸ਼ਰ ਜੀ! ਜਿਨ੍ਹਾਂ ਗੁਰਮੁਖ ਜਨਾਂ ਨੇ ਤੁਹਾਡਾ ਨਾਮ ਜਪਾਹਾ = ਜਪਿਆ ਹੈ, ਉਨ੍ਹਾਂ ਨੇ ਸਭਿ = ਸਾਰੇ ਨਿੱਤ, ਨਮਿੱਤ ਆਦਿ ਕਰਮ, ਜੱਗ ਆਦਿਕ ਧਰਮ ਕਰ ਲਏ ਹਨ। ਉਨ੍ਹਾਂ ਗੁਰਮੁਖ ਜਨਾਂ ਦੇ ਆਪ ਜੀ ਦਾ ਨਾਮ ਹੀ ਕਿਲਵਿਖ = ਚਾਰ ਪ੍ਰਕਾਰ ਦੇ ਪਾਪ ਤੇ ਜਨਮਾਂ-ਜਨਮਾਂਤਰਾਂ ਦੇ ਪਾਪਾਂ ਦੀ ਮੈਲੁ = ਮਲੀਨਤਾ ਧੋਵਾਹਾ = ਧੋ ਦਿੰਦਾ ਹੈ।

## ਦੀਨ ਦਇਆਲ ਹੋਹੁ ਜਨ ਊਪਰਿ; ਦੇਹੁ ਨਾਨਕ ਨਾਮੁ ਓਮਾਹਾ ਰਾਮ॥੪॥੫॥੧੧॥

ਹੇ ਦੀਨ = ਗ਼ਰੀਬਾਂ 'ਤੇ ਦਇਆਲ = ਦਇਆ ਕਰਨ ਵਾਲੇ ਰਾਮ = ਪਰਮੇਸ਼ਰ ਜੀ! ਆਪ ਜੀ ਸਾਡੇ ਜਨਾਂ ਊਪਰਿ = ਉੱਤੇ ਵੀ ਦਿਆਲੂ ਹੋਹੁ = ਹੋਵੋ ਅਤੇ ਸਾਨੂੰ ਵੀ ਨਾਮ ਜਪਣ ਦਾ ਓਮਾਹਾ = ਉਤਸ਼ਾਹ ਬਖ਼ਸ਼ ਦੇਹੁ = ਦੇਵੋ,ਭਾਵ ਹਰ ਵਕਤ ਸਾਡੇ ਹਿਰਦੇ ਅੰਦਰ ਆਪ ਜੀ ਦੇ ਨਾਮ ਜਪਣ ਦਾ ਉਤਸ਼ਾਹ ਬਣਿਆ ਰਹੇ ॥੪॥੫॥੧੧॥

**ਸ਼ਬਦ ਦੇ ਅਖ਼ੀਰ ਵਿਚ ਆਏ ਅੰਕਾਂ ਦਾ ਵੇਰਵਾ :**

੪ = ਚਾਰ ਪਦਿਆਂ ਵਾਲੇ ਸ਼ਬਦ ਆਏ ਹਨ, ੫ = ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਘਰ ੨ ਵਿਚ ਪੰਜ ਸ਼ਬਦ ਤੇ ਛੇ ਸ਼ਬਦ ਪਹਿਲੇ ਘਰ ਵਿਚ ਆਏ ਹਨ, ਇਸ ਕਰਕੇ ਅਖ਼ੀਰ ਵਿਚ (੧੧) ਗਿਆਰਾਂ ਅੰਕ ਲਿਖਿਆ ਹੈ। ਇਥੋਂ ਤਕ ਜੈਤਸਰੀ ਰਾਗ ਵਿਚ ਚੌਥੇ ਪਾਤਸ਼ਾਹ ਦੀ ਬਾਣੀ ਸੰਪੂਰਨ ਹੋਈ ਹੈ, ਅੱਗੇ ਪੰਜਵੇਂ ਪਾਤਸ਼ਾਹ ਜੀ ਦੇ ਸ਼ਬਦ ਆਰੰਭ ਹੁੰਦੇ ਹਨ।

[ਅੰਗ ੭੦੦]

# ਜੈਤਸਰੀ ਮਹਲਾ ੫ ਘਰੁ ੩ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਦੀਵਾਨ ਵਿਚ ਸੁਸ਼ੋਭਿਤ ਸਨ, ਕਾਮਨਾ ਧਾਰ ਕੇ ਆਏ ਹੋਏ ਗੁਰਸਿੱਖਾਂ ਨੂੰ ਦੁੱਧ, ਪੁੱਤ ਸੁਖ ਸ਼ਾਂਤੀ ਆਦਿ ਦੀ ਬਖ਼ਸ਼ਿਸ਼ ਕਰ ਰਹੇ ਸਨ ਤਾਂ ਕੁਝ ਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਸਤਿਗੁਰੂ ਜੀ ਸੰਸਾਰ ਦੇ ਅੰਦਰ ਪੁਰਖ ਦੇ ਹਿਤ ਕਰਨ ਵਾਲੇ ਕੌਣ ਹਨ, ਸੰਸਾਰੀ ਲੋਕਾਂ ਨੇ ਤਾਂ ਤਿੰਨ ਮਿੱਤਰ[੧] (ਸੰਬੰਧੀ, ਧਨ, ਕਰਮ) ਮੰਨੇ ਹਨ, ਪਰ ਆਪ ਜੀ ਕਿਰਪਾ ਕਰਕੇ ਦੱਸੋ ਕਿ ਇਹਨਾਂ ਮਿੱਤਰਾਂ ਵਿੱਚੋਂ ਸੰਸਾਰ ਦੇ ਅੰਦਰ ਕੌਣ ਅਸਲੀ ਸਹਾਇਕ ਮਿੱਤਰ ਹੈ, ਤਾਂ ਸੁਣ ਕੇ ਪੰਜਵੇਂ ਸਤਿਗੁਰੂ ਸਾਹਿਬ ਜੀ ਨੇ ਜੈਤਸਰੀ ਰਾਗਣੀ ਅੰਦਰ ਤੀਸਰੇ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕੀਤਾ :

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਕੋਈ ਜਾਨੈ; ਕਵਨੁ ਈਹਾ ਜਗਿ ਮੀਤੁ ॥

ਹੇ ਭਾਈ ! ਕੋਈ ਵਿਰਲਾ ਪੁਰਖ ਹੀ ਜਾਨੈ = ਜਾਣਦਾ ਹੈ ਕਿ ਈਹਾ = ਇਸ ਜਗਿ = ਸੰਸਾਰ ਵਿਚ ਮੈਨੂੰ ਪਿਆਰ ਕਰਨ ਵਾਲਾ ਕਵਨੁ = ਕਿਹੜਾ ਅਸਲੀ ਮੀਤੁ = ਮਿੱਤਰ ਹੈ ?

## ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ; ਤਾ ਕੀ ਨਿਰਮਲ ਰੀਤਿ ॥੧॥ਰਹਾਉ॥

ਜਿਸ ਪੁਰਖ ਉੱਤੇ ਪਰਮੇਸ਼ਰ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਕ੍ਰਿਪਾਲੁ = ਕਿਰਪਾਲੂ ਹੋਇ = ਹੁੰਦਾ

---

੧. ਤਿੰਨ ਤਰ੍ਹਾਂ ਦੇ ਮਿੱਤਰ ਹੁੰਦੇ ਹਨ :

੧. ਪਹਿਲਾ ਧਨ ਦੀ ਮਿੱਤਰਤਾ ਉਤਨਾ ਚਿਰ ਹੁੰਦੀ ਹੈ ਜਿਤਨਾ ਚਿਰ ਪਰਾਲਬਧ ਹੋਵੇ, ਜਦੋਂ ਪਰਾਲਬਧ ਮੁੱਕ ਜਾਵੇ ਤਾਂ ਰਾਜੇ ਵੀ ਕੰਗਾਲ ਹੋਏ ਵੇਖੀਦੇ ਹਨ **ਅਥਵਾ** ਧਨ ਦੀ ਮਿੱਤਰਤਾ ਉਤਨਾ ਚਿਰ ਹੈ ਜਿਤਨਾ ਚਿਰ ਮਨੁੱਖ ਦੇ ਸਰੀਰ ਵਿਚ ਸਵਾਸ ਹਨ, ਧਨ ਨਾਲ ਮਨੁੱਖ ਆਪਣੀ ਸੇਵਾ ਕਰਾ ਸਕਦਾ ਹੈ, ਧਨ ਕਰਕੇ ਸਰੀਰਕ ਸੁਖ ਸਹੂਲਤਾਂ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ, ਪਰ ਜਿਸ ਵੇਲੇ ਸਰੀਰ ਵਿੱਚੋਂ ਸਵਾਸ ਨਿਕਲ ਜਾਂਦੇ ਹਨ, ਉਸੇ ਵੇਲੇ ਹੀ ਧਨ ਦੇ ਮਾਲਕ ਹੋਰ ਬਣ ਜਾਂਦੇ ਹਨ ਤੇ ਧਨ ਦੀ ਮਿੱਤਰਤਾ ਖ਼ਤਮ ਹੋ ਜਾਂਦੀ ਹੈ।

੨. ਦੂਸਰੇ ਮਿੱਤਰ, ਸੰਬੰਧੀ ਆਦਿ ਹਨ ਇਹ ਉਤਨਾ ਚਿਰ ਦੇ ਮਿੱਤਰ ਹਨ ਜਿਤਨਾ ਚਿਰ ਕੋਲ ਦੌਲਤ ਹੈ, ਜਦੋਂ ਦੌਲਤ ਕੋਲ ਨਾ ਰਹੇ ਤਾਂ ਇਹ ਸਾਥ ਛੱਡ ਕੇ ਭੱਜ ਜਾਂਦੇ ਹਨ; ਜੈਸਾ ਕਿ :

**ਜਬ ਹੀ ਨਿਰਧਨ ਦੇਖਿਓ ਨਰ ਕਉ; ਸੰਗੁ ਛਾਡਿ ਸਭ ਭਾਗੇ ॥** *(ਸੋਰਠਿ ਮ: ੯, ਅੰਗ ੬੩੩)*

**ਅਥਵਾ** ਸੰਬੰਧੀਆਂ ਦੀ ਮਿੱਤਰਤਾ ਉਤਨਾ ਚਿਰ ਹੈ, ਜਿਤਨਾ ਚਿਰ ਮਨੁੱਖ ਦੇ ਸਰੀਰ ਨੂੰ ਸ਼ਮਸ਼ਾਨ ਭੂਮੀ ਵਿਚ ਲਿਜਾ ਕੇ ਦਾਹ ਸਸਕਾਰ ਨਹੀਂ ਕਰ ਦਿੰਦੇ, ਇਥੇ ਸੰਬੰਧੀਆਂ ਦੀ ਮਿੱਤਰਤਾ ਖ਼ਤਮ ਹੋ ਜਾਂਦੀ ਹੈ; ਜੈਸਾ ਕਿ :

**ਮਰਘਟ ਲਉ ਸਭੁ ਲੋਗੁ ਕੁਟੰਬੁ ਭਇਓ; ਆਗੈ ਹੰਸੁ ਅਕੇਲਾ ॥** *(ਸੋਰਠਿ ਭਗਤ ਕਬੀਰ ਜੀ, ਅੰਗ ੬੫੪)*

੩. ਤੀਸਰੇ ਜੀਵ ਦੇ ਕਰਮ ਮਿੱਤਰ ਹਨ ਜਿਹੋ ਜਿਹੇ ਜੀਵ ਕਰਮ ਕਰਦਾ ਹੈ, ਉਹੋ ਜਿਹਾ ਉਸ ਨੂੰ ਫਲ ਪ੍ਰਾਪਤ ਹੁੰਦਾ ਹੈ, ਕਈ ਕਰਮ ਚਿਰ ਪਾ ਕੇ ਫਲ ਦਿੰਦੇ ਹਨ, ਕਈ ਜਲਦੀ ਹੀ ਫਲ ਦੇ ਦਿੰਦੇ ਹਨ, ਮਾੜੇ ਕਰਮ ਸਜ਼ਾ ਦਿਵਾਉਂਦੇ ਹਨ ਤੇ ਚੰਗੇ ਕਰਮ ਜੱਸ ਦਿਵਾਉਂਦੇ ਹਨ, ਭਾਵ ਚੰਗੇ ਮਾੜੇ ਕਰਮਾਂ ਦਾ ਫਲ ਜ਼ਰੂਰ ਬਰ ਜ਼ਰੂਰ ਭੋਗਣਾ ਪੈਂਦਾ ਹੈ; ਜੈਸਾ ਕਿ :

**ਅਵੱਸਯ ਮੇਵ ਭੋਕਤਬਯੰ ਕ੍ਰਿਤਮ ਕਰਮ ਸੁਭਾਸੁਭੰ।**

ਇਸ ਕਰਕੇ ਗੁਰਬਾਣੀ ਸਾਨੂੰ ਚੰਗੇ ਕਰਮ ਕਰਨ ਲਈ ਪ੍ਰੇਰਨਾ ਕਰਦੀ ਹੈ; ਜੈਸਾ ਕਿ :

**ਸੋਈ ਕੰਮੁ ਕਮਾਇ ਜਿਤੁ ਮੁਖੁ ਉਜਲਾ ॥** *(ਅੰਗ ੩੯੭)*

ਹੈ, ਅਸਲ ਵਿਚ ਸੋਈ = ਓਹੀ ਪੁਰਖ ਇਸ ਬਿਧਿ = ਜੁਗਤੀ ਨੂੰ ਬੂਝੈ = ਬੁੱਝ, ਸਮਝ ਸਕਦਾ ਹੈ ਅਤੇ ਤਾ = ਉਸੇ ਪੁਰਖ ਕੀ = ਦੀ ਨਿਰਮਲ = ਉੱਜਲ ਰੀਤਿ = ਮਰਯਾਦਾ ਹੈ **ਵਾ:** ਉਸੇ ਪੁਰਖ ਦੀ ਮਾਇਆ ਦੀ ਮੈਲ ਤੋਂ ਅਵਿੱਦਿਆ ਦੀ ਮੈਲ ਤੋਂ, ਅਸਤ ਜੜ੍ਹ ਦੁਖ ਰੂਪ ਸੁਭਾਵਾਂ ਦੀ ਮੈਲ ਤੋਂ ਰਹਿਤ, ਉੱਜਲ ਮਰਯਾਦਾ ਹੈ ॥੧॥ਰਹਾਉ॥ ਜਿਨ੍ਹਾਂ ਸੰਬੰਧੀਆਂ ਨਾਲ ਪੁਰਖ ਗ਼ਲਤੀ ਨਾਲ ਪਿਆਰ ਕਰੀ ਬੈਠਾ ਹੈ, ਉਨ੍ਹਾਂ ਸੰਬੰਧੀਆਂ ਦੀ ਬਾਬਤ ਸੁਣੋ।

## ਮਾਤ ਪਿਤਾ ਬਨਿਤਾ ਸੁਤ ਬੰਧਪ; ਇਸਟ ਮੀਤ ਅਰੁ ਭਾਈ ॥

ਮਾਤ = ਮਾਂ, ਪਿਤਾ = ਪਿਓ, ਬਨਿਤਾ = ਇਸਤਰੀ, ਸੁਤ = ਪੁੱਤਰ, ਬੰਧਪ = ਸੰਬੰਧੀ, ਇਸਟ = ਪਿਆਰੇ ਮੀਤ = ਮਿੱਤਰ ਅਰੁ = ਅਤੇ ਭਾਈ = ਭਰਾ ਆਦਿਕ।

## ਪੂਰਬ ਜਨਮ ਕੇ ਮਿਲੇ ਸੰਜੋਗੀ; ਅੰਤਹਿ ਕੋ ਨ ਸਹਾਈ ॥੧॥

ਇਹ ਸਾਰੇ ਪੂਰਬ = ਪੂਰਬਲੇ ਜਨਮਾਂ ਕੇ = ਦੇ ਕੀਤੇ ਹੋਏ ਸੰਜੋਗੀ = ਕਰਮਾਂ ਕਰਕੇ ਮਿਲੇ ਹੋਏ ਹਨ **ਵਾ:** ਪੂਰਬਲੇ ਜਨਮਾਂ ਦੇ ਸੰਜੋਗੀ = ਸੰਜੋਗਾਂ ਕਰਕੇ **ਵਾ:** ਲੈਣ ਦੇਣ ਦੇ ਸੰਬੰਧ ਕਰਕੇ ਮਿਲੇ ਹਨ, ਪਰੰਤੂ ਅੰਤਹਿ = ਅੰਤ ਦੇ ਸਮੇਂ ਇਨ੍ਹਾਂ ਵਿੱਚੋਂ ਕੋ = ਕੋਈ ਵੀ ਸਹਾਈ = ਸਹਾਇਕ ਨਹੀਂ ਹੁੰਦਾ। ਅਰਥਾਤ ਅਗਿਆਨ ਵੱਸ ਜੀਵ ਇਨ੍ਹਾਂ ਸੰਬੰਧੀਆਂ ਨੂੰ ਆਪਣਾ ਸਹਾਇਕ ਮੰਨੀ ਬੈਠਾ ਹੈ, ਪਰ ਅਸਲੀ ਸਹਾਇਕ ਤਾਂ ਪਰਮੇਸ਼ਰ ਦਾ ਨਾਮ ਹੀ ਹੈ; ਜੈਸਾ ਕਿ :

**ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥**
**ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥** *(ਗਉੜੀ ਸੁਖਮਨੀ ਮ: ੫, ਅੰਗ ੨੬੪)*

**ਸਾਖੀ—ਸੰਤ ਮਾਧੋ ਦਾਸ ਜੀ ਦੀ :** ਇਤਿਹਾਸ ਵਿਚ ਇਸ ਤੁਕ ਦੇ ਸਿਧਾਂਤ 'ਤੇ ਇਕ ਮਾਧੋਦਾਸ ਜੀ ਦੀ ਸਾਖੀ ਆਉਂਦੀ ਹੈ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਕਰਨੀ ਤੇ ਕਥਨੀ ਦੇ ਪੂਰੇ ਸਿੱਖਾਂ ਵਿੱਚੋਂ ਸੋਢੀ ਖ਼ਾਨਦਾਨ ਦੇ ਇਕ ਸੰਤ ਮਾਧਉ ਦਾਸ ਜੀ ਹੋਏ ਹਨ, ਜਿਨ੍ਹਾਂ ਨੂੰ ਸਤਿਗੁਰਾਂ ਨੇ ਪ੍ਰਚਾਰ ਕਰਨ ਲਈ ਕਸ਼ਮੀਰ ਦਾ ਇਲਾਕਾ ਦਿੱਤਾ ਹੋਇਆ ਸੀ। ਜਿਥੇ ਇਨ੍ਹਾਂ ਦੀ ਕਰਨੀ ਅਤੇ ਕਥਨੀ ਦੇ ਪ੍ਰਭਾਵ ਕਰਕੇ ਸਾਰੇ ਲੋਕ ਸਤਿਕਾਰ ਕਰਦੇ ਸਨ ਅਤੇ ਗੁਰਮਤਿ ਵਿਚਾਰਾਂ ਸੁਣ ਕੇ ਲਾਭ ਵੀ ਉਠਾਉਂਦੇ ਸਨ। ਕਸ਼ਮੀਰ ਦੇ ਇਕ ਸ਼ਾਹੂਕਾਰ ਦੇ ਚਾਰ ਪੁੱਤਰਾਂ ਵਿੱਚੋਂ ਸਭ ਤੋਂ ਛੋਟਾ ਜੋ ਸੰਤਾਂ ਦਾ ਮਿਲਾਪੀ ਸੀ, ਉਹ ਸੰਤ ਮਾਧੋਦਾਸ ਜੀ ਦਾ ਸੰਗੀ ਹੋ ਕੇ ਬਹੁਤ ਸਮਾਂ ਸੇਵਾ ਸਿਮਰਨ ਤੇ ਸਤਿਸੰਗ ਵਿਚ ਬਿਤਾਉਣ ਲੱਗਾ, ਕਥਾ ਵਿਚ ਐਸਾ ਨੇਮ ਪ੍ਰਪੱਕ ਕੀਤਾ ਕਿ ਕਥਾ ਦੀ ਸਮਾਪਤੀ ਦੀ ਅਰਦਾਸ ਤੋਂ ਬਾਅਦ ਹੀ ਘਰ ਜਾਇਆ ਕਰੇ। ਇਕ ਰਾਤ ਨਗਰ ਵਿਚ ਕੋਈ ਵੱਡੀ ਚੋਰੀ ਹੋ ਗਈ, ਜਿਸ ਕਾਰਨ ਬਾਦਸ਼ਾਹ ਨੇ ਹੁਕਮ ਦੇ ਦਿੱਤਾ ਕਿ ਪਰਜਾ ਵਿੱਚੋਂ ਕੋਈ ਵੀ ਮਨੁੱਖ ਅੱਧੀ ਰਾਤ ਤੋਂ ਬਾਅਦ ਬਾਹਰ ਫਿਰਦਾ ਪਾਇਆ ਗਿਆ ਤਾਂ ਉਸ ਨੂੰ ਚੋਰ ਸਮਝ ਕੇ ਬਿਨਾਂ ਕੋਈ ਨਿਰਣਾ ਕੀਤੇ ਸੂਲੀ 'ਤੇ ਟੰਗ ਦਿੱਤਾ ਜਾਵੇਗਾ। ਸੰਗਤਾਂ ਨੇ ਸੰਤ ਮਾਧਉ ਦਾਸ ਜੀ ਨੂੰ ਬੇਨਤੀ ਕੀਤੀ ਕਿ ਰਾਜੇ ਦਾ ਇਹ ਹੁਕਮ ਹੈ ਇਸ ਲਈ ਤੁਸੀਂ ਸਮੇਂ ਸਿਰ ਕਥਾ ਦੀ ਸਮਾਪਤੀ ਕਰਨ ਦੀ ਕ੍ਰਿਪਾਲਤਾ ਕਰਨੀ। ਮਹਾਂਪੁਰਸ਼ਾਂ ਨੇ ਸੰਗਤਾਂ ਦੀ ਬੇਨਤੀ ਸਵੀਕਾਰ ਕਰ ਕੇ ਸਮੇਂ ਅਨੁਸਾਰ ਸਮਾਪਤੀ ਕਰਨੀ ਸ਼ੁਰੂ ਕਰ ਦਿੱਤੀ। ਇਕ ਦਿਨ ਮਹਾਂਪੁਰਸ਼ਾਂ ਨੂੰ ਕਥਾ ਦਾ ਐਸਾ ਰਸ ਆਇਆ ਕਿ ਕਥਾ ਦੀ ਮਸਤੀ ਵਿਚ ਸਮੇਂ ਦਾ ਚੇਤਾ ਹੀ ਨਾ ਰਿਹਾ। ਜਦੋਂ ਸਮਾਂ ਉੱਤੇ ਜਾਂਦਾ ਵੇਖਿਆ ਤਾਂ ਬਾਦਸ਼ਾਹ ਦੇ ਭੈ ਕਰਕੇ ਸੰਗਤਾਂ ਉੱਠ ਕੇ ਚਲੀਆਂ ਗਈਆਂ ਪਰ ਮਹਾਂਪੁਰਸ਼ ਅੱਖਾਂ ਬੰਦ ਕਰਕੇ ਕਥਾ ਕਰੀ ਗਏ ਤੇ ਇਕ ਉਹ ਸ਼ਾਹੂਕਾਰ ਦਾ ਲੜਕਾ ਬੈਠਾ ਰਿਹਾ। ਜਦੋਂ ਮਹਾਂਪੁਰਸ਼ਾਂ ਨੇ ਅੱਖਾਂ ਖੋਲ੍ਹੀਆਂ ਤਾਂ ਕੀ ਦੇਖਿਆ ਕਿ ਸਾਰੇ ਉੱਠ ਕੇ ਚਲੇ ਗਏ ਪਰ ਇਹ ਲੜਕਾ ਨਹੀਂ ਗਿਆ। ਮਹਾਂਪੁਰਸ਼ ਕਹਿਣ ਲੱਗੇ ਕਿ ਮੈਨੂੰ ਸਮੇਂ ਦਾ ਚੇਤਾ ਨਹੀਂ ਰਿਹਾ, ਜਿਥੇ ਹੋਰ ਉੱਠ ਕੇ ਚਲੇ ਗਏ, ਤੂੰ ਵੀ ਚਲੇ

ਜਾਣਾ ਸੀ। ਉਹ ਲੜਕਾ ਕਹਿਣ ਲੱਗਾ—ਮਹਾਰਾਜ! ਜੇ ਮੈਂ ਚਲਿਆ ਜਾਂਦਾ ਤਾਂ ਇਕ ਤਾਂ ਮੇਰੇ ਸਰੋਤੇਪਣ ਨੂੰ ਲਾਜ ਲੱਗਦੀ, ਦੂਜਾ ਮੇਰਾ ਨਿਯਮ ਟੁੱਟਦਾ, ਤੀਸਰਾ ਕਥਾ ਦਾ ਨਿਰਾਦਰ ਹੁੰਦਾ ਕਿ ਇਕ ਸਰੋਤਾ ਨਹੀਂ ਰਿਹਾ, ਇਸ ਕਰਕੇ ਗੁਰੂ ਦੀਆਂ ਖ਼ੁਸ਼ੀਆਂ ਨਹੀਂ ਸੀ ਹੋਣੀਆਂ। ਚੌਥਾ ਕਥਾ ਦਾ ਰਸ ਛੱਡ ਕੇ ਮੈਂ ਜਾ ਨਹੀਂ ਸਕਿਆ। ਨਾ ਜਾਣ ਕਰਕੇ ਭਾਵੇਂ ਰਾਜੇ ਦੇ ਹੁਕਮ ਦੀ ਉਲੰਘਣਾ ਹੋਈ ਹੈ ਪਰ ਮੈਨੂੰ ਖ਼ੁਸ਼ੀ ਹੋਈ ਹੈ ਕਿ ਮੈਂ ਗੁਰੂ ਦਾ ਹੁਕਮ ਮੰਨਿਆ ਹੈ। ਮਹਾਂਪੁਰਸ਼ਾਂ ਦੇ ਅੰਦਰੋਂ ਅਸੀਸ ਨਿਕਲੀ ਕਿ ਬੱਚਾ! ਤੇਰਾ ਗੁਰੂ ਰਾਖਾ। ਇਹ ਬੱਚਾ ਜਦੋਂ ਘਰ ਨੂੰ ਮੁੜਿਆ ਤਾਂ ਅੱਧੀ ਰਾਤ ਤੋਂ ਸਮਾਂ ਉੱਤੇ ਹੋਣ ਕਰਕੇ ਪੁਲਸ ਵਾਲਿਆਂ ਨੇ ਫੜ ਲਿਆ। ਇਸ ਨੇ ਪੁੱਛਣ ਤੋਂ ਦੱਸਿਆ ਕਿ ਮੈਂ ਫਲਾਣੇ ਸ਼ਾਹੂਕਾਰ ਦਾ ਪੁੱਤਰ ਹਾਂ। ਬਾਦਸ਼ਾਹ ਦੇ ਸਾਹਮਣੇ ਪੇਸ਼ ਕੀਤਾ ਗਿਆ ਤਾਂ ਬਾਦਸ਼ਾਹ ਨੇ ਸ਼ਾਹੂਕਾਰ ਨੂੰ ਬੁਲਾ ਕੇ ਪੁੱਛਿਆ ਕਿ ਇਹ ਤੇਰਾ ਪੁੱਤਰ ਹੈ? ਤਾਂ ਸ਼ਾਹੂਕਾਰ ਜੋ ਆਪਣੇ ਪੁੱਤਰ ਵੱਲੋਂ ਘਰ ਦਾ ਕੰਮ ਨਾ ਕਰਨੇ ਕਰਕੇ ਦੁਖੀ ਸੀ, ਕਹਿਣ ਲੱਗਾ ਕਿ ਇਹ ਮੇਰਾ ਕੁਝ ਨਹੀਂ ਲੱਗਦਾ। ਮਾਤਾ ਨੇ ਵੀ ਐਸੇ ਬਚਨ ਕਹੇ, ਪੁੱਤਰ, ਇਸਤਰੀ ਅਤੇ ਭਰਾ ਇਹ ਸਭ ਦੇਖ ਕੇ ਕਿ ਪੁਲਸ ਦਾ ਫੜਿਆ ਹੋਇਆ ਹੈ ਸਾਰੇ ਹੀ ਮੁਕਰ ਗਏ ਕਿ ਇਹ ਸਾਡਾ ਕੁਝ ਨਹੀਂ ਲੱਗਦਾ ਕਿਉਂਕਿ ਬਾਦਸ਼ਾਹ ਦੇ ਹੁਕਮ ਤੋਂ ਸਾਰੇ ਹੀ ਡਰੇ ਹੋਏ ਸਨ। ਸੂਲੀ ਚੜ੍ਹਾਉਣ ਤੋਂ ਪਹਿਲਾਂ ਰਾਜੇ ਨੇ ਪੁੱਛਿਆ ਕਿ ਤੇਰਾ ਕੋਈ ਹੋਰ ਭੀ ਮਿਲਣ ਵਾਲਾ ਹੈ ਤਾਂ ਉਸ ਨੇ ਸੰਤ ਮਾਧੋਦਾਸ ਦਾ ਨਾਮ ਲਿਆ, ਤਦ ਬਾਦਸ਼ਾਹ ਨੇ ਮਾਧੋਦਾਸ ਨੂੰ ਤੁਰੰਤ ਬੁਲਾਇਆ, ਜਦ ਸੰਤ ਮਾਧੋਦਾਸ ਜੀ ਪਹੁੰਚੇ ਤਾਂ ਬਾਦਸ਼ਾਹ ਨੇ ਪੁੱਛਿਆ ਕਿ ਇਹ ਲੜਕਾ ਤੇਰਾ ਕੀ ਲੱਗਦਾ ਹੈ? ਤਾਂ ਸੰਤ ਜੀ ਕਹਿਣ ਲੱਗੇ ਕਿ ਭਾਵੇਂ ਤੁਸੀਂ ਇਸ ਨੂੰ ਮੇਰਾ ਚੇਲਾ ਕਹੋ, ਪੁੱਤਰ ਕਹੋ, ਸਤਿਸੰਗੀ ਕਹੋ ਇਹ ਮੇਰਾ ਸਭ ਕੁਝ ਹੀ ਲੱਗਦਾ ਹੈ। ਬਾਦਸ਼ਾਹ ਨੇ ਕਿਹਾ—ਸੰਤ ਜੀ! ਇਹ ਅਵਾਰਾ ਗਰਦੀ ਕਰਦਾ ਫੜਿਆ ਗਿਆ ਹੈ, ਅੱਧੀ ਰਾਤ ਤਾਂ ਕੋਈ ਸਤਿਸੰਗ ਨਹੀਂ ਹੋ ਰਹੀ ਸੀ। ਮੇਰੇ ਹੁਕਮ ਮੁਤਾਬਿਕ ਅੱਧੀ ਰਾਤ ਤੋਂ ਬਾਅਦ ਫੜੇ ਜਾਣ ਕਰਕੇ ਇਸ ਨੂੰ ਸੂਲੀ 'ਤੇ ਚਾੜ੍ਹਨ ਲੱਗਾ ਹਾਂ। ਸੰਤ ਮਾਧੋਦਾਸ ਕਹਿਣ ਲੱਗੇ—ਬਾਦਸ਼ਾਹ! ਸਮਝ ਕਰ ਇਹ ਚੋਰ ਨਹੀਂ, ਬੇਗੁਨਾਹ ਹੈ ਅਗਰ ਤੂੰ ਅੱਧੀ ਰਾਤ ਤੋਂ ਬਾਅਦ ਫਿਰਨ ਦਾ ਗੁਨਾਹ ਮੰਨਦਾ ਹੈਂ ਤਾਂ ਇਹ ਸਜ਼ਾ ਮੈਨੂੰ ਦੇਣੀ ਕਰ ਕਿਉਂਕਿ ਮੇਰੀ ਵਜ੍ਹਾ ਕਰਕੇ ਇਹ ਦੇਰੀ ਨਾਲ ਗਿਆ ਸੀ। ਜੇ ਮੈਂ ਕਥਾ ਦੀ ਸਮਾਪਤੀ ਸਮੇਂ ਸਿਰ ਕਰ ਦਿੰਦਾ ਤਾਂ ਇਸ ਦੀ ਇਹ ਦੁਰ-ਦਸ਼ਾ ਨਾ ਹੁੰਦੀ। ਇਹ ਸਾਧ ਹੁੰਦਾ ਹੋਇਆ ਵੀ ਚੋਰ ਨਾ ਵੱਜਦਾ, ਬਾਦਸ਼ਾਹ ਹੰਕਾਰ ਵਿਚ ਆ ਕੇ ਕਹਿਣ ਲੱਗਾ ਕਿ ਇਸ ਨੂੰ ਬਚਾਉਣ ਵਾਸਤੇ ਤੂੰ ਇਹ ਤਰੀਕਾ ਸੋਚਿਆ ਹੈ ਕਿ ਬਾਦਸ਼ਾਹ ਨੇ ਸੰਤਾਂ ਨੂੰ ਸੂਲੀ 'ਤੇ ਨਹੀਂ ਟੰਗਣਾ, ਜੇ ਟੰਗ ਦਿੱਤਾ ਤਾਂ ਰਾਜੇ ਦੀ ਬਦਨਾਮੀ ਹੋਵੇਗੀ। ਕਿਤੇ ਤੁਹਾਡੀ ਵੀ ਇਸ ਦੇ ਨਾਲ ਹਿੱਸਾ ਪੱਤੀ ਤਾਂ ਨਹੀਂ ਹੈ? ਮੈਂ ਇਸ ਨੂੰ ਸੂਲੀ 'ਤੇ ਟੰਗਣ ਲੱਗਾ ਹਾਂ, ਜੇ ਬਚਾਅ ਹੁੰਦਾ ਹੈ ਤਾਂ ਬਚਾਅ ਲਵੋ, ਤਾਂ ਮਹਾਤਮਾ ਨੇ ਕਿਹਾ ਕਿ ਮੈਂ ਇਸ ਨੂੰ ਕੀ ਬਚਾਉਣਾ ਹੈ ਇਸ ਨੂੰ ਗੁਰੂ ਅਰਜਨ ਦੇਵ ਜੀ ਬਚਾਉਣਗੇ ਜਿਨ੍ਹਾਂ ਦੀ ਬਾਣੀ ਦੀ ਕਥਾ ਸੁਣ ਕੇ ਇਹ ਪ੍ਰਭੂ ਦੀ ਬੰਦਗੀ ਵਿਚ ਜੁੜਿਆ ਹੈ। ਬਾਦਸ਼ਾਹ ਨੇ ਹੰਕਾਰ ਵਿਚ ਆ ਕੇ ਕਿਹਾ ਕਿ ਇਸ ਨੂੰ ਮੇਰੇ ਕੋਲੋਂ ਨਾ ਤੇਰਾ ਗੁਰੂ ਬਚਾਅ ਸਕਦਾ ਹੈ ਤੇ ਨਾ ਤੂੰ। ਜਦੋਂ ਬਾਦਸ਼ਾਹ ਦੇ ਹੁਕਮ ਅਨੁਸਾਰ ਜਲਾਦ ਲੱਕੜ ਦੀ ਸੂਲੀ 'ਤੇ ਚਾੜ੍ਹਨ ਲੱਗੇ ਤਾਂ ਸੰਤ ਮਾਧੋ ਦਾਸ ਨੇ ਨੇਤਰ ਬੰਦ ਕਰ ਕੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ ਤਾਂ ਉਸ ਸੁੱਕੀ ਲੱਕੜ ਵਿੱਚੋਂ ਹਰੀਆਂ ਲਗਰਾਂ ਨਿਕਲ ਕੇ ਧਰਤੀ ਨੂੰ ਆ ਲੱਗੀਆਂ ਤੇ ਲੜਕੇ ਨੂੰ ਕੁਝ ਵੀ ਨਹੀਂ ਹੋਇਆ। ਫਿਰ ਲੋਹੇ ਦੀ ਸੂਲੀ ਗੱਡੀ ਗਈ ਤਾਂ ਉਹ ਵੀ ਮੋਮ ਵਾਂਗ ਢਲ ਕੇ ਧਰਤੀ ਨੂੰ ਆ ਲੱਗੀ। ਇਹ ਦੇਖ ਕੇ ਬਾਦਸ਼ਾਹ ਨੇ ਮਹਾਂਪੁਰਸ਼ਾਂ ਦੇ ਚਰਨ ਫੜੇ ਤੇ ਮਾਫ਼ੀ ਮੰਗੀ। ਤਦ ਮਾਧੋਦਾਸ ਨੇ ਕਿਹਾ ਕਿ ਮੁਆਫ਼ੀ ਮੰਗਣੀ ਹੈ ਤਾਂ ਸਤਿਗੁਰਾਂ ਕੋਲੋਂ ਮੰਗੋ ਜਿਨ੍ਹਾਂ ਦੀ ਕਿਰਪਾ ਕਰਕੇ ਇਹ ਲੜਕਾ ਬਚਿਆ ਹੈ ਤਦ ਬਾਦਸ਼ਾਹ ਨੇ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਸੰਤ ਮਾਧੋਦਾਸ ਦੇ ਚਰਨਾਂ ਵਿਚ ਬੇਨਤੀ ਕੀਤੀ

ਤਾਂ ਸੰਤ ਮਾਧੋ ਦਾਸ ਬਾਦਸ਼ਾਹ ਤੇ ਲੜਕੇ ਨੂੰ ਲੈ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਗੁਰੂ ਅਰਜਨ ਸਾਹਿਬ ਦੇ ਚਰਨਾਂ ਵਿਚ ਪਹੁੰਚਿਆ ਤਾਂ ਸਤਿਗੁਰਾਂ ਨੇ ਇਹ ਤੁਕਾਂ ਉਚਾਰਨ ਕਰ ਕੇ ਮਾਧੋ ਦਾਸ ਨੂੰ ਸਨਮਾਨਿਤ ਕੀਤਾ; ਜੈਸਾ ਕਿ :

**ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥**
**ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥** *(ਗੂਜਰੀ ਮ: ੫, ਅੰਗ ੧੦)*

ਸਤਿਗੁਰਾਂ ਦਾ ਉਪਦੇਸ਼ ਸੁਣ ਉਸ ਲੜਕੇ ਨੂੰ ਗਿਆਨ ਹੋ ਗਿਆ ਕਿ ਸੰਸਾਰ ਵਿਚ ਮਾਤਾ ਪਿਤਾ ਇਸਤਰੀ ਪੁੱਤਰ ਭਰਾ ਤੇ ਹੋਰ ਸੰਬੰਧੀ ਕਿਸੇ ਦਾ ਕੋਈ ਨਹੀਂ ਅਤੇ ਉਸ ਦੇ ਹਿਰਦੇ ਵਿੱਚੋਂ ਮੋਹ ਦੂਰ ਹੋ ਗਿਆ। ਇਸ ਤਰ੍ਹਾਂ ਸਤਿਗੁਰੂ ਸਾਹਿਬ ਜੀ ਉਪਰੋਕਤ ਪੰਗਤੀ ਵਿਚ ਦੱਸ ਰਹੇ ਹਨ ਕਿ ਸੰਸਾਰ ਦੇ ਸੰਬੰਧੀਆਂ ਵਿੱਚੋਂ ਅੰਤ ਵੇਲੇ ਕਿਸੇ ਨੇ ਵੀ ਸਹਾਇਤਾ ਨਹੀਂ ਕਰਨੀ, ਬਿਪਤਾ ਪੈਣ ਤੋਂ ਇਹ ਤਾਂ ਜਿਉਂਦੇ ਹੀ ਸਾਥ ਛੱਡ ਜਾਂਦੇ ਹਨ। ਇਸ ਲਈ ਸਤਿਗੁਰੂ ਜੀ ਕਹਿੰਦੇ ਹਨ ਕਿ ਇਹ ਤਾਂ ਪੂਰਬਲੇ ਜਨਮ ਦੇ ਸੰਜੋਗੀ ਮਿਲੇ ਹਨ, ਅੰਤ ਨੂੰ ਕੋਈ ਸਹਾਇਤਾ ਨਹੀਂ ਕਰਦਾ।

**ਸਾਖੀ—ਇਕ ਪੰਡਤ ਦੀ ਕਰਮਾਂ ਦੇ ਲੈਣ ਦੇਣ ਦੀ :** ਜਿਸ ਪ੍ਰਕਾਰ ਇਕ ਨਗਰ ਵਿਚ ਇਕ ਪੰਡਤ ਰਹਿੰਦਾ ਸੀ ਜੋ ਜੋਤਸ਼ੀ ਵੀ ਸੀ। ਉਸ ਦੇ ਘਰ ਵਿਚ ਇਕ ਪੁੱਤਰ ਨੇ ਜਨਮ ਲਿਆ, ਜਿਸ ਨੇ ਇਸ ਪੰਡਤ ਦੇ ਪਿਛਲੇ ਜਨਮ ਦੇ ਇਕ ਹਜ਼ਾਰ ਰੁਪਏ ਦੇਣੇ ਸਨ। ਪੰਡਤ ਨੇ ਆਪਣੀ ਜੋਤਿਸ਼ ਵਿੱਦਿਆ ਨਾਲ ਵੇਖਿਆ ਤਾਂ ਕਿਹਾ ਕਿ ਕੋਈ ਨਹੀਂ ਵੱਡਾ ਹੋ ਕੇ ਕਮਾ ਕੇ ਦੇ ਦੇਵੇਗਾ ਤਾਂ ਹੀ ਇਸ ਦੀ ਮੌਤ ਹੋਵੇਗੀ। ਇਹ ਸੋਚ ਕੇ ਉਹ ਪੁੱਤਰ ਦੇ ਮੋਹ ਵਿਚ ਫਸ ਕੇ ਬੜੇ ਲਾਡ ਪਿਆਰ ਨਾਲ ਉਸ ਨੂੰ ਪਾਲਣ ਲੱਗਾ, ਜਦੋਂ ਬੱਚਾ ਥੋੜ੍ਹਾ ਵੱਡਾ ਹੋਇਆ ਤਾਂ ਸੰਬੰਧੀਆਂ ਦੇ ਕੋਲ ਗਏ ਉਸ ਬੱਚੇ ਨੂੰ ਸੰਬੰਧੀਆਂ ਨੇ ਹਜ਼ਾਰ ਰੁਪਏ ਦੇ ਦਿੱਤੇ, ਜਦੋਂ ਲੜਕੇ ਨੇ ਘਰ ਆ ਕੇ ਆਪਣੇ ਪਿਤਾ ਨੂੰ ਹਜ਼ਾਰ ਰੁਪਏ ਦਿੱਤੇ ਤਾਂ ਉਸ ਵੇਲੇ ਹੀ ਮਰ ਗਿਆ। ਕੁਝ ਸਮੇਂ ਬਾਅਦ ਫੇਰ ਇਕ ਲੜਕਾ ਪੈਦਾ ਹੋਇਆ। ਉਸ ਨੇ ਪੰਡਤ ਤੋਂ ਇਕ ਹਜ਼ਾਰ ਰੁਪਏ ਲੈਣੇ ਸਨ। ਜਦੋਂ ਪੰਡਤ ਨੇ ਹਜ਼ਾਰ ਰੁਪਏ ਬੱਚੇ ਦੀ ਖ਼ੁਸ਼ੀ ਵਿਚ ਖ਼ਰਚ ਕਰ ਦਿੱਤੇ ਤਾਂ ਪੁੱਤਰ ਉਸੇ ਸਮੇਂ ਗੁਜ਼ਰ ਗਿਆ, ਕਿਉਂਕਿ ਖ਼ਰਚ ਬੱਚੇ ਜੰਮੇ ਦੀ ਖ਼ੁਸ਼ੀ ਵਿਚ ਹੋਇਆ ਸੀ। ਇਸ ਕਰਕੇ ਪੂਰਬਲੇ ਸੰਜੋਗਾਂ ਦੇ ਲੈਣੇ ਦੇਣੇ ਕਰਕੇ ਸੰਬੰਧੀ ਇਕ ਦੂਜੇ ਨੂੰ ਮਿਲਦੇ ਹਨ।

## ਮੁਕਤਿ ਮਾਲ ਕਨਿਕ ਲਾਲ ਹੀਰਾ; ਮਨ ਰੰਜਨ ਕੀ ਮਾਇਆ ॥

ਮੁਕਤਿ = ਮੋਤੀਆਂ ਦੀ ਮਾਲ = ਮਾਲਾ, ਕਨਿਕ = ਸੋਨਾ, ਲਾਲ ਤੇ ਹੀਰੇ ਆਦਿ ਇਹ ਸਭ ਮਾਇਆ ਮਨ = ਚਿਤ ਕੀ = ਦੀ ਰੰਜਨ = ਪ੍ਰਸੰਨਤਾ ਕਰਨੇ ਵਾਲੀ ਹੈ **ਵਾ:** ਇਹ ਜੀਆਂ ਨੇ ਮਨ ਨੂੰ ਪ੍ਰਸੰਨ ਕਰਨ ਵਾਲੀ ਮਾਇਆ ਮੰਨੀ ਹੈ।

## ਹਾ ਹਾ ਕਰਤ ਬਿਹਾਨੀ ਅਵਧਹਿ; ਤਾ ਮਹਿ ਸੰਤੋਖੁ ਨ ਪਾਇਆ ॥੨॥

ਹਾ = ਹਾਏ ਇਧਰੋਂ ਧਨ ਪ੍ਰਾਪਤ ਨਾ ਹੋਇਆ, ਹਾ = ਹਾਏ ਇਧਰੋਂ ਧਨ ਪ੍ਰਾਪਤ ਨਾ ਹੋਇਆ **ਵਾ:** ਹਾਏ ਮਾਇਆ ਹਾਏ ਮਾਇਆ ਕਰਤ = ਕਰਦਿਆਂ ਦੀ ਅਵਧਹਿ = ਉਮਰ ਬਿਹਾਨੀ = ਬਤੀਤ ਹੋ ਰਹੀ ਹੈ, ਤਾ = ਇਸ ਪ੍ਰਕਾਰ ਦੀ ਕਲਪਣਾ ਰੂਪ ਬਿਰਤੀ ਮਹਿ = ਵਿਚ ਅੱਜ ਤਕ ਕਿਸੇ ਨੇ ਭੀ ਸੰਤੋਖੁ = ਸਬਰ ਨ = ਨਹੀਂ ਪਾਇਆ = ਪ੍ਰਾਪਤ ਕੀਤਾ **ਵਾ:** ਇਸ ਮਾਇਆ ਨੂੰ ਪਾ ਕੇ ਅੱਜ ਤਕ ਕਿਸੇ ਨੂੰ ਸੰਤੋਖ ਪ੍ਰਾਪਤ ਨਹੀਂ ਹੋਇਆ ॥੨॥

## ਹਸਤਿ ਰਥ ਅਸ੍ਵ ਪਵਨ ਤੇਜ; ਧਣੀ ਭੂਮਨ ਚਤੁਰਾਂਗਾ ॥

ਹਸਤਿ = ਹਾਥੀ, ਰੱਥ ਦੀ ਸਵਾਰੀ, ਪਵਨ = ਹਵਾ ਦੀ ਤਰ੍ਹਾਂ ਤੇਜ਼ ਦੌੜਨ ਵਾਲੇ ਅਸ੍ਵ = ਘੋੜੇ ਹੋਣ,

ਧਣੀ = ਧਨਾਢ ਹੋਵੇ, ਭੂਮਨ = ਜ਼ਿਮੀਂਦਾਰ ਭਾਵ ਜ਼ਮੀਨਾਂ ਦਾ ਮਾਲਕ ਹੋਵੇ, ਤੇ ਚਤੁਰਾਂਗਾ = ਚਾਰ ਤਰ੍ਹਾਂ ਦੀ ਫ਼ੌਜ (ਪੈਦਲ, ਰਥ ਅਸਵਾਰ, ਘੋੜ ਅਸਵਾਰ, ਹਾਥੀ ਅਸਵਾਰ) ਹੋਵੇ, ਭਾਵ ਇਤਨੀ ਵਿਭੂਤੀ ਕੋਲ ਹੋਵੇ।

## ਸੰਗਿ ਨ ਚਾਲਿਓ ਇਨ ਮਹਿ ਕਛੂਐ; ਊਠਿ ਸਿਧਾਇਓ ਨਾਂਗਾ ॥੩॥

ਤਦ ਵੀ ਇਸ ਜੀਵ ਦੇ ਅੰਤ ਸਮੇਂ ਇਨ = ਇਨ੍ਹਾਂ ਚੀਜ਼ਾਂ ਮਹਿ = ਵਿੱਚੋਂ ਕਛੂਐ = ਕੁਝ ਵੀ ਸੰਗਿ = ਨਾਲ ਨਹੀਂ ਚਾਲਿਓ = ਚੱਲਦਾ, ਇਤਨੀਆਂ ਵਿਭੂਤੀਆਂ ਦਾ ਮਾਲਕ ਜੀਵ ਇਥੋਂ ਦੁਨੀਆ 'ਚੋਂ ਨਾਂਗਾ = ਨੰਗਾ ਹੀ ਊਠਿ = ਉੱਠ ਕੇ ਪ੍ਰਲੋਕ ਨੂੰ ਸਿਧਾਇਓ = ਚਲਾ ਜਾਂਦਾ ਹੈ ॥੩॥

## ਹਰਿ ਕੇ ਸੰਤ ਪ੍ਰਿਅ ਪ੍ਰੀਤਮ ਪ੍ਰਭ ਕੇ; ਤਾ ਕੈ ਹਰਿ ਹਰਿ ਗਾਈਐ ॥

ਹਰਿ = ਪਰਮੇਸ਼ਰ ਕੇ = ਦੇ ਸੰਤ ਜੋ ਪ੍ਰੀਤਮ = ਪਿਆਰੇ ਪਰਮੇਸ਼ਰ ਕੇ = ਦੇ ਅਤਿਅੰਤ ਪਿਆਰੇ ਹਨ **ਵਾ:** ਜਿਨ੍ਹਾਂ ਵਾਹਿਗੁਰੂ ਕੇ = ਦੇ ਪ੍ਰਿਅ = ਪਿਆਰੇ ਸੰਤ ਜਨਾਂ ਨੂੰ ਮਨ, ਬਾਣੀ, ਸਰੀਰ ਕਰਕੇ ਪ੍ਰਭ = ਵਾਹਿਗੁਰੂ ਦਾ ਨਾਮ ਪ੍ਰੀਤਮ = ਪਿਆਰਾ ਲੱਗਦਾ ਹੈ, ਤਾ = ਉਨ੍ਹਾਂ ਕੈ = ਦੇ ਨਾਲ ਮਿਲ ਕੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਇਕ ਚਿਤ ਹੋ ਕੇ ਗਾਈਐ = ਗਾਉਣਾ ਕਰੀਏ।

## ਨਾਨਕ ਈਹਾ ਸੁਖੁ ਆਗੈ ਮੁਖ ਊਜਲ; ਸੰਗਿ ਸੰਤਨ ਕੈ ਪਾਈਐ ॥੪॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਉਂ ਈਹਾ = ਇਸ ਲੋਕ ਵਿਚ ਸੁਖ ਤੇ ਆਗੈ = ਅੱਗੇ ਪ੍ਰਲੋਕ ਵਿਚ ਮੁਖ = ਮੁਖੜਾ ਊਜਲਾ = ਉੱਜਲਾ ਹੁੰਦਾ ਹੈ, ਪਰੰਤੂ ਇਹ ਦਾਤ ਸੰਤਨ = ਸੰਤ ਜਨਾਂ ਦੀ ਸੰਗਿ = ਸੰਗਤ ਕੈ = ਕਰਕੇ ਹੀ ਪਾਈਐ = ਪਾਈਦੀ ਹੈ **ਅਥਵਾ** ਸੰਤਾਂ ਦੇ ਸੰਗ ਕਰਕੇ ਹੀ ਈਹਾ = ਇਸ ਲੋਕ ਵਿਚ ਸੁਖ ਪਾਈਦਾ ਹੈ ਅਤੇ ਅੱਗੇ ਪ੍ਰਲੋਕ ਵਿਚ ਉੱਜਲਾ ਮੁੱਖ ਲੈ ਕੇ ਜਾਈਦਾ ਹੈ, ਭਾਵ ਉੱਚੇ ਜੀਵਨ ਦੇ ਸਹਿਤ ਦਰਗਾਹ ਵਿਚ ਜਾਈਦਾ ਹੈ। ਇਉਂ ਕੋਈ ਵਿਰਲਾ ਪੁਰਖ ਹੀ ਸਮਝਦਾ ਹੈ ਕਿ ਸੰਸਾਰ ਵਿਚ ਸੱਚੇ ਸਤਿਗੁਰੂ **ਵਾ:** ਵਾਹਿਗੁਰੂ ਦੇ ਪਿਆਰੇ ਸੰਤ ਹੀ ਸੱਚੇ ਮਿੱਤਰ ਹਨ, ਜੋ ਕਿਸੇ ਨਾਲ ਵੈਰ ਨਹੀਂ ਕਰਦੇ, ਸਭ 'ਤੇ ਉਪਕਾਰ ਹੀ ਕਰਦੇ ਹਨ ਅਤੇ ਲੋਕ-ਪ੍ਰਲੋਕ ਵਿਚ ਸਹਾਇਤਾ ਕਰਨ ਵਾਲੇ ਹਨ ॥੪॥੧॥

## ਜੈਤਸਰੀ ਮਹਲਾ ੫ ਘਰੁ ੩ ਦੁਪਦੇ ੴ ਸਤਿਗੁਰ ਪ੍ਰਸਾਦਿ ॥

ਧੰਨ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਹਰ ਵਕਤ ਹਜ਼ੂਰੀ ਵਿਚ ਰਹਿਣ ਵਾਲੇ ਭਾਈ ਗੁਰਮੁਖ, ਭਾਈ ਕਲਿਆਣਾ, ਭਾਈ ਮੰਝ ਜੀ ਆਦਿਕ ਗੁਰਸਿੱਖਾਂ ਨੇ ਜੋ ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਪ੍ਰਾਰਥਨਾ ਰੂਪ ਪ੍ਰਸ਼ਨ ਕੀਤੇ, ਉਸ ਨੂੰ ਸਤਿਗੁਰੂ ਸਾਹਿਬ ਜੀ ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਜੈਤਸਰੀ ਰਾਗਣੀ ਦੇ ਵਿਚ ਤੀਸਰੇ ਸੁਰਤਾਲ ਵਿਚ ਦੁਪਦੇ = ਦੋ ਪਦਿਆਂ ਵਾਲਾ ਸ਼ਬਦ ਪਹਿਲਾਂ ਮੰਗਲ ਕਰਦਿਆਂ ਕਥਨ ਕਰਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ ਓੰ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ। ਪਹਿਲਾਂ ਜਗਿਆਸੂ ਰੂਪ ਸਖੀ ਕਹਿੰਦੀ ਹੈ :

## ਦੇਹੁ ਸੰਦੇਸਰੋ; ਕਹੀਅਉ ਪ੍ਰਿਅ ਕਹੀਅਉ ॥

ਹੇ ਸੰਤ ਜਨੋਂ ! ਮੈਨੂੰ ਪ੍ਰਿਅ = ਪਿਆਰੇ ਪਰਮੇਸ਼ਰ ਦੀ ਪ੍ਰਾਪਤੀ ਦਾ ਸੰਦੇਸਰੋ = ਸੰਦੇਸ਼ਾ ਕਹੀਅਉ = ਕਹਿ ਦੇਹੁ = ਦੇਵੋ, ਕਹਿ ਦੇਵੋ **ਵਾ:** ਹੇ ਸੰਤ ਜਨੋਂ ! ਜਿਸ ਪਿਆਰੇ ਪਰਮੇਸ਼ਰ ਨੂੰ ਵੇਦ ਸ਼ਾਸਤ੍ਰ ਨੇਤ ਨੇਤ ਕਰਕੇ ਕਹੀਅਉ = ਕਥਨ ਕਰਦੇ ਹਨ, ਉਸ ਦੀ ਪ੍ਰਾਪਤੀ ਦਾ ਸੁਨੇਹਾ ਮੈਨੂੰ ਗੁਰਾਂ ਦੇ ਮਹਾਂਵਾਕਾਂ ਦੁਆਰਾ ਕਹੀਅਉ = ਕਹਿ ਦੇਹੁ = ਦੇਵੋ **ਅਥਵਾ** ਸ੍ਰਵਣ, ਮੰਨਣ, ਨਿਧਿਆਸਣ ਤੇ ਤੱਤ ਤ੍ਵੰ ਦੇ ਸੰਸ਼ੋਧਨ ਗਿਆਨ

ਦੁਆਰਾ ਮੈਨੂੰ ਅਪ੍ਰੋਖ ਗਿਆਨ ਦਾ ਸੁਨੇਹਾ ਕਹਿ ਦੇਵੋ **ਵਾ:** (ਕਹੀ + ਅਉ) ਅਉ = ਉਹ ਪਰਮੇਸ਼ਰ ਕਹੀ = ਕਿਸ ਜਗ੍ਹਾ 'ਚੋਂ ਪ੍ਰਾਪਤ ਹੋ ਸਕਦਾ ਹੈ, ਇਹ ਮੈਨੂੰ ਉਸ ਦੀ ਪ੍ਰਾਪਤੀ ਦਾ ਸੁਨੇਹਾ ਕਹਿ ਦੇਵੋ; ਕਿਉਂਕਿ :

## ਬਿਸਮੁ ਭਈ ਮੈ ਬਹੁ ਬਿਧਿ ਸੁਨਤੇ;
## ਕਹਹੁ ਸੁਹਾਗਨਿ ਸਹੀਅਉ ॥੧॥ਰਹਾਉ॥

ਮੈ = ਮੇਰੇ ਚਿਤ ਦੀ ਬਿਰਤੀ ਪਤੀ ਪਰਮੇਸ਼ਰ ਦੀ ਪ੍ਰਾਪਤੀ ਦੀਆਂ ਬਹੁ = ਬਹੁਤ ਬਿਧਿ = ਵਿਧੀਆਂ ਸੁਨਤੇ = ਸੁਣ ਸੁਣ ਕੇ ਬਿਸਮੁ = ਹੈਰਾਨ ਭਈ = ਹੋ ਗਈ ਹੈ। ਹੇ ਸੁਹਾਗਨਿ = ਸੁਹਾਗਵੰਤੀਓ ਮਹਾਤਮਾ ਰੂਪ ਸਹੀਅਉ = ਸਖੀਓ ! ਤੁਸੀਂ ਮੈਨੂੰ ਨਿਸਚੇ ਕਰਕੇ ਸਰੂਪ ਦੀ ਪ੍ਰਾਪਤੀ ਦੀ ਵਿਧੀ ਕਹਿ ਦਿਓ **ਵਾ:** ਤੁਸੀਂ ਮੈਨੂੰ ਸਹੀਅਉ = ਨਿਸਚੇ ਕਰਕੇ ਪਤੀ ਪਰਮੇਸ਼ਰ ਦੇ ਸਰੂਪ ਦੀ ਪ੍ਰਾਪਤੀ ਦੀ ਵਿਧੀ ਕਹਹੁ = ਦੱਸਣਾ ਕਰੋ ॥੧॥ਰਹਾਉ॥

***ਪ੍ਰਸ਼ਨ :*** *ਹੇ ਜਗਿਆਸੂ ਰੂਪ ਸਖੀਓ ! ਤੁਸੀਂ ਪਹਿਲਾਂ ਕਿਸ ਪ੍ਰਕਾਰ ਦੀਆਂ ਵਿਧੀਆਂ ਸੁਣੀਆਂ ਹਨ ?*
***ਉੱਤਰ :***

## ਕੋ ਕਹਤੋ ਸਭ ਬਾਹਰਿ ਬਾਹਰਿ; ਕੋ ਕਹਤੋ ਸਭ ਮਹੀਅਉ ॥

ਹੇ ਮਹਾਤਮਾ ਰੂਪ ਸਖੀਓ ! ਕੋ = ਕੋਈ ਕਹਤੋ = ਆਖਦਾ ਹੈ ਕਿ ਪਰਮੇਸ਼ਰ ਬੈਕੁੰਠ ਨਿਵਾਸੀ ਹੋਣ ਕਰਕੇ ਸਭ = ਸਾਰਿਆਂ ਸਰੀਰਾਂ ਤੋਂ ਬਾਹਰਿ = ਅਲੱਗ ਹੈ, ਸਭ = ਸਾਰੇ ਸੰਸਾਰ ਦੇ ਪਦਾਰਥਾਂ ਤੋਂ ਬਾਹਰ ਭਾਵ ਪਰੇ ਤੋਂ ਪਰੇ ਹੈ, ਅਤੇ ਕੋ = ਕੋਈ ਕਹਤੋ = ਆਖਦਾ ਹੈ ਕਿ ਪਰਮੇਸ਼ਰ ਨਿਰਗੁਣ ਸਰੂਪ ਹੋਣ ਕਰਕੇ ਸਭ = ਸਾਰਿਆਂ ਦੇ ਹਿਰਦੇ ਮਹੀਅਉ = ਵਿਚ ਵੱਸਦਾ ਹੈ।

## ਬਰਨੁ ਨ ਦੀਸੈ ਚਿਹਨੁ ਨ ਲਖੀਐ; ਸੁਹਾਗਨਿ ਸਾਤਿ ਬੁਝਹੀਅਉ ॥੧॥

(**ਬੁਝੱਹੀਅਉ** ਦਾ ਉਚਾਰਨ ਅੱਧਕ ਸਹਿਤ ਤੇ **ਸਾਤਿ** ਦਾ ਉਚਾਰਨ ਬਿੰਦੀ ਰਹਿਤ ਹੈ)

ਉਸ ਪਰਮੇਸ਼ਰ ਦਾ ਕੋਈ ਬਰਨੁ = ਖੱਤਰੀ, ਬ੍ਰਾਹਮਣ, ਸੂਦ, ਵੈਸ਼ ਆਦਿ ਵਰਨ **ਵਾ:** ਬਰਨੁ = ਰੰਗ ਕਾਲਾ, ਪੀਲਾ ਚਿੱਟਾ ਆਦਿਕ ਵੀ ਨ = ਨਹੀਂ ਦੀਸੈ = ਦਿੱਸਦਾ, ਨਾ ਹੀ ਕੋਈ ਕਾਂਠੀ ਮਾਲਾ ਰੁਦਰਾਖੀ ਮਾਲਾ ਵਾਲਾ ਆਦਿਕ ਚਿਹਨੁ = ਚਿੰਨ੍ਹ ਲਖੀਐ = ਲਖੀਦਾ, ਜਾਣੀਦਾ ਹੈ, ਹੇ ਸੁਹਾਗਨਿ = ਸੁਹਾਗਵੰਤੀ ਮਹਾਤਮਾ ਰੂਪ ਸਖੀਓ ! ਮੈਨੂੰ ਸਾਤਿ = ਸਤ ਸਰੂਪ ਪਰਮਾਤਮਾ ਦੀ ਪ੍ਰਾਪਤੀ ਬਾਰੇ ਬੁਝਹੀਅਉ = ਬੁਝਾ, ਸਮਝਾ ਦਿਓ। ਇਹ ਸੁਣ ਕੇ ਮਹਾਤਮਾ ਰੂਪ ਸਖੀਆਂ ਕਹਿਣ ਲੱਗੀਆਂ—ਪਹਿਲਾਂ 'ਸਭ ਮਹੀਅਉ' ਇਸ ਦੇ ਬਾਰੇ ਸੁਣੋ।

## ਸਰਬ ਨਿਵਾਸੀ ਘਟਿ ਘਟਿ ਵਾਸੀ; ਲੇਪੁ ਨਹੀ ਅਲਪਹੀਅਉ ॥

ਹੇ ਜਗਿਆਸੂ ਰੂਪ ਸਖੀਓ ! ਪਰਮੇਸ਼ਰ ਸਰਬ = ਸਾਰੇ ਅਸਥਾਵਰਾਂ ਵਿਚ ਨਿਵਾਸੀ = ਨਿਵਾਸ ਕਰਨ ਵਾਲਾ ਹੈ ਤੇ ਸਰਬ ਜੰਗਮਾ ਦੇ ਘਟਿ ਘਟਿ = ਘਟਾਂ ਘਟਾਂ ਵਿਚ ਵਾਸੀ = ਵੱਸਣ ਵਾਲਾ ਹੈ **ਵਾ:** ਸਰਬ = ਸਾਰਿਆਂ ਵਾਸੀ = ਵਾਸ ਭਾਵ ਵਾਸ਼ਨਾਵਾਂ ਤੋਂ ਜੋ ਨਿ = ਰਹਿਤ ਭਾਵ ਸਾਰਿਆਂ ਦੀਆਂ ਵਾਸ਼ਨਾਵਾਂ ਤੋਂ ਪਰੇ, ਤੇ ਅੰਡਜ, ਜੇਰਜ, ਸੇਤਜ, ਉਤਭੁਜ ਆਦਿ ਖਾਣੀਆਂ ਦੇ ਘਟਾਂ-ਘਟਾਂ ਵਿਚ ਉਹ ਚੇਤਨ ਬ੍ਰਹਮ ਵਾਸੀ = ਵੱਸਦਾ ਹੈ।

'ਸਭ ਬਾਹਰਿ ਬਾਹਰਿ' ਹੁਣ ਇਸ ਦੇ ਬਾਰੇ ਸੁਣੋ—ਹੇ ਜਗਿਆਸੂ ਰੂਪ ਸਖੀਓ ! ਉਸ ਚੇਤਨ ਬ੍ਰਹਮ ਨੂੰ ਰਾਗ, ਦਵੈਖ **ਵਾ:** ਪਾਪ ਪੁੰਨ ਦਾ ਕੋਈ ਵੀ ਲੇਪ = ਲੇਪਣ ਨ = ਨਹੀਂ ਲੱਗਦਾ, ਇਸ ਕਰਕੇ ਉਹ ਸਭ ਤੋਂ ਅਲਪਹੀਅਉ = ਨਿਰਲੇਪ ਹੈ। ਇਉਂ ਉਹ ਸਭ ਤੋਂ ਬਾਹਰ ਹੈ।

# ਨਾਨਕੁ ਕਹਤ ਸੁਨਹੁ ਰੇ ਲੋਗਾ; ਸੰਤ ਰਸਨ ਕੋ ਬਸਹੀਅਉ ॥੨॥੧॥੨॥

(**ਬਸੱਹੀਅਉ** ਦਾ ਉਚਾਰਨ ਅੱਧਕ ਸਹਿਤ ਹੈ)

ਸਤਿਗੁਰੂ ਜੀ ਕਹਤ = ਕਥਨ ਕਰਦੇ ਹਨ ਕਿ ਰੇ = ਹੇ ਸੰਸਾਰ ਦੇ ਲੋਗਾ = ਲੋਕੋ **ਵਾ:** ਹੇ ਲੋਗਾ (ਲੋ + ਗਾ) ਲੋ = ਪ੍ਰਕਾਸ਼ ਤੇ ਗਾ = ਗਿਆਨ ਸਰੂਪ ਦੀ ਪ੍ਰਾਪਤੀ ਦੀ ਇੱਛਾ ਕਰਨ ਵਾਲਿਓ ਅਧਿਕਾਰੀ ਜਨੋਂ! ਸੁਨਹੁ = ਸੁਣਨਾ ਕਰੋ, ਉਹ ਪਰਮੇਸ਼ਰ ਪ੍ਰਤੱਖ ਹੋ ਕੇ ਸੰਤ = ਸ੍ਰੇਸ਼ਟ ਜਨਾਂ ਦੀ ਰਸਨ = ਰਸਨਾ ਕੋ = ਦੇ ਉੱਤੇ ਬਸਹੀਅਉ = ਵੱਸਦਾ ਹੈ ਅਰਥਾਤ ਅੱਠੇ ਪਹਿਰ ਸਿਮਰਨ ਕਰਨੇ ਕਰਕੇ ਉਨ੍ਹਾਂ ਦੀ ਰਸਨਾ 'ਤੇ ਵੱਸਦਾ ਹੈ ॥੨॥੧॥੨॥ ਜੈਸਾ ਕਿ :

**ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥**
**ਨਾਨਕ ਜਨ ਕਾ ਦਾਸਨਿ ਦਸਨਾ ॥** *(ਗਉੜੀ ਸੁਖਮਨੀ ਮ: ੫, ਅੰਗ ੨੬੩)*

ਅਰਥਾਤ ਜਿਵੇਂ ਰਾਮਾਨੰਦ ਜੀ ਨੂੰ ਪੀਪਾ ਭਗਤ ਜੀ ਨੇ ਪੁੱਛਿਆ ਸੀ ਕਿ ਪਰਮੇਸ਼ਰ ਕਿਥੇ ਵੱਸਦਾ ਹੈ ਤਾਂ ਰਾਮਾਨੰਦ ਜੀ ਨੇ ਭਗਤ ਪੀਪਾ ਜੀ ਨੂੰ ਉਪਦੇਸ਼ ਦਿੱਤਾ ਸੀ ਕਿ ਹੇ ਪੀਪਾ ਜੀ!

ਪਰਮੇਸ਼ਰ ਸੰਤ ਜਨਾਂ ਦੇ ਪੰਜ ਥਾਂ ਵੱਸਦਾ ਹੈ :

੧. ਪਰਮੇਸ਼ਰ ਸੰਤ ਜਨਾਂ ਦੇ ਨੇਤਰਾਂ ਵਿਚ ਵੱਸਦਾ ਹੈ ਕਿਉਂਕਿ ਉਹ ਨੇਤਰਾਂ ਨਾਲ ਸਾਰਿਆਂ ਵਿਚ ਇਕ ਬ੍ਰਹਮ ਨੂੰ ਹੀ ਵੇਖਦੇ ਹਨ ਅਤੇ ਜਗਿਆਸੂ ਜਨ ਤੇ ਦ੍ਰਿਸ਼ਟੀ ਪੈਣੇ ਕਰਕੇ ਜਗਿਆਸੂ ਜਨ ਨਿਹਾਲ ਹੁੰਦੇ ਹਨ।

੨. ਪਰਮੇਸ਼ਰ ਸੰਤਾਂ ਦੀ ਰਸਨਾ 'ਤੇ ਵੱਸਦਾ ਹੈ ਕਿਉਂਕਿ ਰਸਨਾ ਨਾਲ ਸੰਤ ਜਨ ਪਰਮੇਸ਼ਰ ਦੇ ਜੱਸ ਨੂੰ ਗਾਉਂਦੇ ਹਨ ਅਤੇ ਉਨ੍ਹਾਂ ਦੀ ਰਸਨਾ ਤੋਂ ਪਰਮੇਸ਼ਰ ਦੇ ਜੱਸ ਨੂੰ ਸੁਣ ਕੇ ਜਗਿਆਸੂ ਜਨ ਹਿਰਦੇ ਵਿਚ ਵਸਾਉਂਦੇ ਹਨ।

੩. ਪਰਮੇਸ਼ਰ ਸੰਤਾਂ ਦੇ ਹਿਰਦਿਆਂ ਵਿਚ ਵੱਸਦਾ ਹੈ, ਕਿਉਂਕਿ ਉਹ ਹਰ ਵਕਤ ਪਰਮੇਸ਼ਰ ਦੇ ਨਾਮ ਵਿਚ ਲਿਵ ਲਾਈ ਰੱਖਦੇ ਹਨ।

੪. ਪਰਮੇਸ਼ਰ ਸੰਤਾਂ ਦੇ ਹੱਥਾਂ ਵਿਚ ਨਿਵਾਸ ਕਰਦਾ ਹੈ, ਕਿਉਂਕਿ ਸੰਤ ਜਨ ਆਪਣੇ ਹੱਥਾਂ ਨਾਲ ਪਰਉਪਕਾਰ ਕਰਦੇ ਹਨ।

੫. ਪਰਮੇਸ਼ਰ ਸੰਤਾਂ ਦੇ ਚਰਨਾਂ ਵਿਚ ਵੱਸਦਾ ਹੈ ਜਿਸ ਚਰਨ ਧੂੜੀ ਨੂੰ ਲੈ ਕੇ ਜਗਿਆਸੂ ਜਨ ਨਿਹਾਲ ਹੁੰਦੇ ਹਨ।

ਇਉਂ ਰਾਮਾਨੰਦ ਜੀ ਨੇ ਪੀਪਾ ਭਗਤ ਜੀ ਨੂੰ ਉਪਦੇਸ਼ ਦਿੱਤਾ ਸੀ ਕਿ ਪਰਮੇਸ਼ਰ ਪੰਜ ਥਾਂ ਸੰਤ ਜਨਾਂ ਦੇ ਨਿਵਾਸ ਕਰਦਾ ਹੈ।

# ਜੈਤਸਰੀ ਮ: ੫ ॥ ਧੀਰਉ ਸੁਨਿ; ਧੀਰਉ ਪ੍ਰਭ ਕਉ ॥੧॥ਰਹਾਉ॥

ਧੀਰਉ = ਧੀਰਜਵਾਨ ਪ੍ਰਭ = ਪਰਮੇਸ਼ਰ ਦੇ ਜੱਸ ਕਉ = ਨੂੰ ਗੁਰਾਂ ਦੁਆਰਾ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਨਿ = ਸ੍ਰਵਣ ਕਰ ਕੇ ਸਾਡੇ ਮਨ ਨੂੰ ਧੀਰਉ = ਧੀਰਜਤਾ ਆਈ ਹੈ **ਵਾ:** ਜਦੋਂ ਸਾਡੀ ਬਿਰਤੀ ਧੀਰਜਵਾਨ ਪਰਮੇਸ਼ਰ ਦੇ ਜੱਸ ਨੂੰ ਸੁਣਦੀ ਹੈ ਤਾਂ ਸਾਨੂੰ ਧੀਰਉ = ਸ਼ਾਂਤੀ ਪ੍ਰਾਪਤ ਹੁੰਦੀ ਹੈ ॥੧॥ਰਹਾਉ॥

# ਜੀਅ ਪ੍ਰਾਨ ਮਨੁ ਤਨੁ ਸਭੁ ਅਰਪਉ; ਨੀਰਉ ਪੇਖਿ, ਪ੍ਰਭ ਕਉ ਨੀਰਉ ॥੧॥

ਹੇ ਸੰਤ ਜਨੋਂ! ਜਿਵੇਂ ਤੁਸੀਂ ਪਰਮੇਸ਼ਰ ਨੂੰ ਨੀਰਉ = ਨੇੜੇ ਪੇਖਿ = ਵੇਖਦੇ ਹੋ, ਉਸੇ ਤਰ੍ਹਾਂ ਅਸੀਂ ਵੀ ਪ੍ਰਭ = ਪਰਮੇਸ਼ਰ ਕਉ = ਨੂੰ ਨੀਰਉ = ਨਜ਼ਦੀਕ ਵੇਖ ਲਈਏ **ਵਾ:** ਹੇ ਸੰਤ ਜਨੋਂ! ਐਸੀ ਕਿਰਪਾ ਕਰੋ ਕਿ

ਨੀਰਉ = ਨਿਰਣਾ ਕਰਕੇ ਉਸ ਪ੍ਰਭੂ ਨੂੰ ਅਤਿਅੰਤ ਨੇੜੇ ਵੇਖ ਕੇ ਅਸੀਂ ਆਪਣਾ ਜੀਅ = ਜ਼ਿੰਦਗੀ (ਜਿੰਦ) ਪ੍ਰਾਣ, ਮਨੁ = ਚਿਤ ਦੇ ਸੰਕਲਪ ਤੇ ਤਨੁ = ਸਰੀਰ ਆਦਿ ਸਭੁ = ਸਾਰੇ ਸੇਵਾ ਵਿਚ ਅਰਪਉ = ਅਰਪ ਦੇਈਏ ॥੧॥

## ਬੇਸੁਮਾਰ ਬੇਅੰਤੁ ਬਡ ਦਾਤਾ; ਮਨਹਿ ਗਹੀਰਉ ਪੇਖਿ ਪ੍ਰਭ ਕਉ ॥੨॥

ਜੋ ਪਰਮੇਸ਼ਰ ਬੇਸੁਮਾਰ = ਗਿਣਤੀ ਤੋਂ ਰਹਿਤ, ਬੇਅੰਤੁ = ਅੰਤ ਤੋਂ ਰਹਿਤ **ਵਾ:** ਜਿਸ ਵਿਚ ਬੇਅੰਤੁ (ਬੇ + ਅੰਤੁ) ਬੇ = ਦ੍ਵੈਤ ਦਾ ਅੰਤ ਤੇ ਬਡ = ਵੱਡਾ ਦਾਤਾ ਹੈ, ਉਸ ਪ੍ਰਭ = ਪਰਮੇਸ਼ਰ ਕਉ = ਨੂੰ ਪੇਖਿ = ਵੇਖ ਕੇ ਮਨਹਿ = ਮਨ ਵਿਚ ਗਹੀਰਉ = ਗੰਭੀਰਤਾ ਧਾਰੀ ਹੈ ਭਾਵ ਇਸਥਿਤ ਕੀਤਾ ਹੈ **ਵਾ:** ਪਰਮੇਸ਼ਰ ਨੂੰ ਮਨ ਦੇ ਵਿੱਚੋਂ ਹੀ ਵੇਖ ਕੇ ਗਹੀਰਉ = ਗ੍ਰਹਿਣ ਕੀਤਾ ਹੈ **ਵਾ:** ਉਸ ਗੁਣਾਂ ਦੇ ਗਹੀਰਉ = ਖ਼ਜ਼ਾਨੇ **ਵਾ:** ਗਹੀਰਉ = ਨਿਰਹੱਲ ਸਰੂਪ ਪਰਮੇਸ਼ਰ ਨੂੰ ਮਨ ਵਿੱਚੋਂ ਵੇਖ ਕੇ ਨਿਹਾਲ ਹੋ ਗਏ ਹਾਂ **ਵਾ:** ਉਸ ਗਹੀਰਉ = ਸਮੁੰਦਰ ਦੀ ਨਿਆਈਂ ਉਸ ਪਰਮੇਸ਼ਰ ਨੂੰ **ਵਾ:** ਉਸ ਪਰਮੇਸ਼ਰ ਨੂੰ ਮਨ ਵਿੱਚੋਂ ਵੇਖ ਕੇ ਗਹੀਰਉ = ਡੂੰਘੇ ਭਾਵ ਅਤਿਅੰਤ ਨਰਮ ਸੁਭਾਅ ਵਾਲੇ ਹੋ ਕੇ ਸਭ ਦੇ ਚਰਨਾਂ ਦੀ ਧੂੜ ਬਣ ਗਏ ਹਾਂ ॥੨॥

## ਜੋ ਚਾਹਉ, ਸੋਈ ਸੋਈ ਪਾਵਉ; ਆਸਾ ਮਨਸਾ ਪੂਰਉ, ਜਪਿ ਪ੍ਰਭ ਕਉ ॥੩॥

ਜੋ = ਜਿਹੜੇ ਧਰਮ, ਅਰਥ, ਕਾਮ, ਮੋਖ ਪਦਾਰਥ ਚਾਹਉ = ਚਾਹੁੰਦੇ ਸੀ, ਜਦੋਂ ਇਕਾਗਰ ਚਿਤ ਹੋ ਕੇ ਨਾਮ ਜਪਿਆ ਤਾਂ ਸੋਈ = ਉਹੀ ਪਦਾਰਥ ਸੋਈ = ਉਸ ਪਰਮੇਸ਼ਰ ਤੋਂ ਪਾਵਉ = ਪਾਉਣਾ ਕੀਤੇ ਅਤੇ ਜੋ ਦੀਰਘ ਕਾਲ ਤੋਂ ਮਨਸਾ = ਬੁੱਧੀ ਦੇ ਅੰਦਰ ਪ੍ਰਾਪਤੀ ਦੀ ਆਸਾ = ਇੱਛਾ ਲੱਗੀ ਸੀ, ਉਹ ਪ੍ਰਭ = ਪਰਮੇਸ਼ਰ ਕਉ = ਦੇ ਨਾਮ ਨੂੰ ਜਪ ਕੇ ਪੂਰਉ = ਪੂਰਨ ਕਰ ਲਈ ਹੈ **ਵਾ:** ਜੋ ਬੁੱਧੀ ਦੇ ਅੰਦਰ ਆਸਾਂ ਸਨ, ਉਹ ਸਾਰੀਆਂ ਵਾਹਿਗੁਰੂ ਦਾ ਜਾਪ ਕਰਕੇ ਪੂਰੀਆਂ ਕਰ ਲਈਆਂ ਹਨ ॥੩॥

## ਗੁਰ ਪ੍ਰਸਾਦਿ ਨਾਨਕ ਮਨਿ ਵਸਿਆ;<br>ਦੂਖਿ ਨ ਕਬਹੂ ਝੂਰਉ, ਬੁਝਿ ਪ੍ਰਭ ਕਉ ॥੪॥੨॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਪਰਮੇਸ਼ਰ ਗੁਰਪ੍ਰਸਾਦਿ = ਸਤਿਗੁਰੂ ਨਾਨਕ ਦੇਵ ਜੀ ਦੀ ਕਿਰਪਾ ਕਰਕੇ ਸਾਡੇ ਮਨਿ = ਹਿਰਦੇ ਵਿਚ ਵਸਿਆ = ਇਸਥਿਤ ਹੋਇਆ ਹੈ, ਹੁਣ ਅਸੀਂ ਗੁਰਾਂ ਦੁਆਰਾ ਉਸ ਪ੍ਰਭ = ਪਰਮੇਸ਼ਰ ਕਉ = ਨੂੰ ਬੁਝਿ = ਸਮਝਣੇ ਕਰਕੇ ਕਬਹੂ = ਕਦੇ ਵੀ ਜੰਮਣ ਮਰਨ ਦੇ ਦੂਖਿ = ਦੁਖ ਵਿਚ ਨ = ਨਹੀਂ ਝੂਰਉ = ਝੂਰਾਂਗੇ **ਵਾ:** ਕਦੇ ਵੀ ਪਦਾਰਥਾਂ ਦੇ ਵਿਛੜਨੇ ਕਰਕੇ ਝੋਰਾ ਨਹੀਂ ਹੋਵੇਗਾ ॥੪॥੨॥੩॥

## ਜੈਤਸਰੀ ਮਹਲਾ ੫ ॥

ਜਿਨ੍ਹਾਂ ਸੱਜਣਾ ਨੂੰ ਪਰਮੇਸ਼ਰ ਦੀ ਪ੍ਰਾਪਤੀ ਹੋਈ ਹੈ, ਉਨ੍ਹਾਂ ਦੀ ਅਵਸਥਾ ਸਤਿਗੁਰੂ ਜੀ ਕਥਨ ਕਰਦੇ ਹਨ :

## ਲੋੜੀਦੜਾ; ਸਾਜਨੁ ਮੇਰਾ ॥

ਹੇ ਭਾਈ ! ਜੋ ਮੇਰਾ = ਸਾਡਾ ਪਿਆਰਾ ਸਾਜਨੁ = ਸੱਜਣ ਪਰਮੇਸ਼ਰ ਸਾਰਿਆਂ ਦਾ ਦ੍ਰਿਸ਼ਟਾ ਰੂਪ ਹੈ, ਉਸ ਨੂੰ ਸਾਰੇ ਮਨ ਬੁੱਧ ਰੂਪੀ ਨੇਤਰਾਂ ਨਾਲ ਵੇਖਣਾ ਲੋੜੀਦੜਾ = ਚਾਹੁੰਦੇ ਹਨ; ਇਸ ਕਰਕੇ :

## ਘਰਿ ਘਰਿ ਮੰਗਲ ਗਾਵਹੁ ਨੀਕੇ; ਘਟਿ ਘਟਿ ਤਿਸਹਿ ਬਸੇਰਾ ॥੧॥ਰਹਾਉ॥

ਹੇ ਭਾਈ ! ਤੁਸੀਂ ਵੀ ਘਰਿ ਘਰਿ = ਹਿਰਦਿਆਂ ਦੇ ਅੰਦਰ **ਵਾ:** ਘਰਿ ਘਰਿ = ਸਿੱਖ ਸੰਗਤਿ ਰੂਪੀ ਘਰਾਂ ਵਿਚ ਸੁੰਦਰ ਪਰਮੇਸ਼ਰ ਦੇ ਮੰਗਲ = ਜੱਸ ਨੂੰ ਨੀਕੇ = ਚੰਗੀ ਤਰ੍ਹਾਂ ਗਾਵਹੁ = ਗਾਉਣਾ ਕਰੋ, ਕਿਉਂਕਿ

ਤਿਸਹਿ = ਉਸ ਪਰਮੇਸ਼ਰ ਦਾ ਚਾਰ ਖਾਣੀਆਂ ਦੇ ਘਟਿ ਘਟਿ = ਘਟਾਂ ਘਟਾਂ ਵਿਚ **ਵਾ:** ਘਟਿ = ਇਕ-ਰਸ ਘਟਾਂ ਘਟਾਂ ਵਿਚ ਬਸੇਰਾ = ਨਿਵਾਸ ਹੈ ॥੧॥ਰਹਾਉ॥

## ਸੂਖਿ ਅਰਾਧਨੁ ਦੂਖਿ ਅਰਾਧਨੁ; ਬਿਸਰੈ ਨ ਕਾਹੂ ਬੇਰਾ ॥

ਪਰਮੇਸ਼ਰ ਨੂੰ ਸੂਖਿ = ਸੁਖ ਵੇਲੇ ਵੀ ਅਰਾਧਨੁ = ਅਰਾਧਿਆ ਕਰੋ, ਦੂਖਿ = ਦੁਖ ਵੇਲੇ ਵੀ ਅਰਾਧਨੁ = ਚੇਤੇ ਰੱਖਿਆ ਕਰੋ, ਇਉਂ ਉਸ ਨੂੰ ਕਾਹੂ = ਕਿਸੇ ਬੇਰਾ = ਵੇਲੇ ਵੀ ਬਿਸਰੈ = ਭੁੱਲਿਆ ਨਾ ਕਰੋ **ਵਾ:** ਜਦੋਂ ਉਹ ਬਿਸਰੈ = ਵਿਸਰੇਗਾ ਨ = ਨਹੀਂ ਤਾਂ ਫੇਰ ਕਾਹੂ = ਕਿਸੇ ਬੇਰਾ = ਵੇਲੇ ਵੀ ਉਸ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਵੇਗੀ।

## ਨਾਮੁ ਜਪਤ ਕੋਟਿ ਸੂਰ ਉਜਾਰਾ; ਬਿਨਸੈ ਭਰਮੁ ਅੰਧੇਰਾ ॥੧॥

ਪਰਮੇਸ਼ਰ ਦਾ ਨਾਮ ਇਕ ਚਿਤ ਹੋ ਕੇ ਜਪਤ = ਜਪਣੇ ਕਰਕੇ ਕੋਟਿ = ਕ੍ਰੋੜਾਂ ਸੂਰ = ਸੂਰਜ ਵਰਗਾ ਅਪ੍ਰੋਖ ਗਿਆਨ ਦਾ ਉਜਾਰਾ = ਪ੍ਰਕਾਸ਼ ਹਿਰਦੇ ਵਿਚ ਹੋ ਜਾਂਦਾ ਹੈ ਅਤੇ ਪੰਜ ਪ੍ਰਕਾਰ ਦਾ ਭਰਮ ਰੂਪੀ ਅੰਧੇਰਾ = ਹਨੇਰਾ ਵੀ ਨਾਸ਼ ਹੋ ਜਾਂਦਾ ਹੈ ॥੧॥ ਫੇਰ ਐਸੀ ਕਿਰਪਾ ਹੁੰਦੀ ਹੈ; ਕਿ :

## ਥਾਨਿ ਥਨੰਤਰਿ ਸਭਨੀ ਜਾਈ; ਜੋ ਦੀਸੈ ਸੋ ਤੇਰਾ ॥

ਸਾਰੇ ਬਾਹਰਲੇ ਥਾਨਿ = ਥਾਵਾਂ ਤੇ ਥਨੰਤਰਿ = ਅੰਦਰਲੇ ਥਾਵਾਂ **ਵਾ:** ਥਾਨਿ = ਮਕਾਨਾਂ ਵਿਚ ਥਨੰਤਰਿ = ਮਕਾਨਾਂ ਵਿਚ ਰਹਿਣ ਵਾਲੇ ਮਕਾਨੀਆਂ ਵਿਚ ਤੇ ਸਭਨੀ = ਸਾਰੀਆਂ ਲੋਕ-ਪ੍ਰਲੋਕ ਦੀਆਂ ਜਾਈ = ਜਗ੍ਹਾ ਵਿਚ ਜੋ ਕੁਝ ਵੀ ਉਨ੍ਹਾਂ ਨੂੰ ਦੀਸੈ = ਦਿੱਸਦਾ ਹੈ, ਸੋ = ਉਹ ਪਰਮੇਸ਼ਰ ਤੇਰਾ ਹੀ ਸਰੂਪ ਪ੍ਰਤੀਤ ਹੁੰਦਾ ਹੈ **ਵਾ:** ਉਹ ਸਭ ਕੁਝ ਤੇਰਾ ਹੀ ਪੈਦਾ ਕੀਤਾ ਹੋਇਆ ਹੈ।

## ਸੰਤਸੰਗਿ ਪਾਵੈ ਜੋ ਨਾਨਕ; ਤਿਸੁ ਬਹੁਰਿ ਨ ਹੋਈ ਹੈ ਫੇਰਾ ॥੨॥੩॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ = ਜਿਹੜੇ ਗੁਰਮੁਖ ਜਨ ਸੰਤ = ਸ੍ਰੇਸ਼ਟ ਪੁਰਖਾਂ **ਵਾ:** ਮਹਾਤਮਾ ਜਨਾਂ ਦੀ ਸੰਗਿ = ਸੰਗਤ ਦੁਆਰਾ ਪਰਮੇਸ਼ਰ ਨੂੰ ਪਾਵੈ = ਪਾ ਲੈਂਦੇ ਹਨ, ਤਿਸੁ = ਉਨ੍ਹਾਂ ਨੂੰ ਬਹੁਰਿ = ਮੁੜ ਕੇ ਚੌਰਾਸੀ ਲੱਖ ਜੂਨਾਂ ਦੇ ਫੇਰਾ = ਗੇੜ ਦੀ ਪ੍ਰਾਪਤੀ ਨਹੀਂ ਹੋਈ = ਹੁੰਦੀ ਹੈ ॥੨॥੩॥੪॥

**[ਅੰਗ ੭੦੧]**

## ਜੈਤਸਰੀ ਮਹਲਾ ੫ ਘਰੁ ੪ ਦੁਪਦੇ ੴ ਸਤਿਗੁਰ ਪ੍ਰਸਾਦਿ ॥

ਜੈਤਸਰੀ ਰਾਗਣੀ ਵਿਚ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਚੌਥੇ ਸੁਰਤਾਲ ਵਿਚ ਦੁਪਦੇ = ਦੋ ਦੋ ਪਦਿਆ ਵਾਲੇ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਅਬ ਮੈ ਸੁਖੁ ਪਾਇਓ; ਗੁਰ ਆਗ੍ਹਿ ॥

(**ਆਗਿਅ** ਬੋਲੋ)

ਅਬ = ਇਸ ਕਾਲ ਵਿਚ ਮੈ = ਅਸੀਂ ਪੂਰੇ ਗੁਰ = ਸਤਿਗੁਰਾਂ ਦੀ ਆਗ੍ਹਿ = ਆਗਿਆ ਮੰਨ ਕੇ ਸੁਖੁ = ਅਨੰਦ ਸਰੂਪ ਨੂੰ ਪਾਇਓ = ਪਾ ਲਿਆ ਹੈ।

## ਤਜੀ ਸਿਆਨਪ ਚਿੰਤ ਵਿਸਾਰੀ; ਅਹੰ ਛੋਡਿਓ ਹੈ ਤਿਆਗਿ ॥੧॥ਰਹਾਉ॥

(**ਤਿਆਗਿਅ** ਬੋਲੋ)

ਅਸੀਂ ਆਪਣੀ ਬੁੱਧੀ ਦੀ ਸਿਆਨਪ = ਚਤੁਰਾਈ ਤਜੀ = ਛੱਡ ਦਿੱਤੀ ਹੈ, ਚਿਤ ਦੀ ਬਹਿਬਲ ਹਾਲਤ ਕਰਨ ਵਾਲੀ ਚਿੰਤ = ਚਿੰਤਾ ਵੀ ਵਿਸਾਰੀ = ਵਿਸਾਰ ਦਿੱਤੀ ਹੈ ਅਤੇ ਅਹੰ = ਹੰਕਾਰ ਵੀ ਤਿਆਗਿ = ਤਿਆਗ ਛੋਡਿਓ = ਛੱਡਿਆ ਹੈ ॥੧॥ਰਹਾਉ॥

## ਜਉ ਦੇਖਉ ਤਉ ਸਗਲ ਮੋਹਿ ਮੋਹੀਅਉ; ਤਉ ਸਰਨਿ ਪਰਿਓ ਗੁਰ ਭਾਗਿ ॥

ਜਉ = ਜਦੋਂ ਅਸੀਂ ਸ੍ਰਿਸ਼ਟੀ ਵੱਲ ਦੇਖਉ = ਵੇਖਿਆ, ਤਉ = ਤਦੋਂ ਪ੍ਰਤੀਤ ਹੋਇਆ ਕਿ ਸਗਲ = ਸਾਰੀ ਸ੍ਰਿਸ਼ਟੀ ਹੀ ਮਾਇਆ ਦੇ ਮੋਹ ਵਿਚ ਮੋਹੀਅਉ = ਮੋਹਿਤ ਹੋਈ ਹੈ, ਤਉ = ਤਦ ਅਸੀਂ ਸੰਸਾਰ ਦੀ ਤਰਫ਼ ਤੋਂ ਭਾਗਿ = ਭੱਜ ਕੇ ਗੁਰ = ਸਤਿਗੁਰਾਂ ਦੀ ਸਰਨਿ = ਓਟ ਵਿਚ ਪਰਿਓ = ਪੈ ਗਏ ਹਾਂ।

## ਕਰਿ ਕਿਰਪਾ ਟਹਲ ਹਰਿ ਲਾਇਓ; ਤਉ ਜਮਿ ਛੋਡੀ ਮੋਰੀ ਲਾਗਿ ॥੧॥

ਜਦੋਂ ਮੈਨੂੰ ਗੁਰਾਂ ਨੇ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਹਰਿ = ਪਰਮੇਸ਼ਰ ਦੀ ਭਗਤੀ ਰੂਪ ਟਹਲ = ਸੇਵਾ ਵਿਚ ਲਾਇਓ = ਲਾ ਦਿੱਤਾ, ਤਉ = ਤਦ ਜੋ ਜਮਿ = ਜਮ ਜਨਮਾਂ ਜਨਮਾਂਤਰਾਂ ਦਾ ਦੁਸ਼ਮਣ ਬਣਿਆ ਹੋਇਆ ਸੀ, ਉਸ ਨੇ ਮੋਰੀ = ਮੇਰਾ ਲਾਗਿ = ਪਿੱਛਾ ਕਰਨਾ ਛੋਡੀ = ਛੱਡ ਦਿੱਤਾ ॥੧॥

## ਤਰਿਓ ਸਾਗਰੁ ਪਾਵਕ ਕੋ; ਜਉ ਸੰਤ ਭੇਟੇ ਵਡ ਭਾਗਿ ॥

ਜਉ = ਜਦ ਵਡਭਾਗਿ = ਵੱਡਿਆਂ ਭਾਗਾਂ ਕਰਕੇ ਸਾਨੂੰ ਸੰਤ = ਸ਼ਾਂਤ ਆਤਮਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਭੇਟੇ = ਮਿਲੇ ਤਾਂ ਅਸੀਂ ਸੰਸਾਰ ਰੂਪੀ ਸਾਗਰ = ਸਮੁੰਦਰ ਦੀ ਪਾਵਕੋ = ਅੱਗ ਤੋਂ ਤਰਿਓ = ਤਰ ਭਾਵ ਬਾਹਰ ਨਿਕਲ ਗਏ **ਵਾ:** ਸੰਸਾਰ-ਸਮੁੰਦਰ, ਕਾਲ ਰੂਪੀ ਅਗਨੀ ਤੋਂ ਬਚ ਗਏ।

## ਜਨ ਨਾਨਕ ਸਰਬ ਸੁਖ ਪਾਏ; ਮੋਰੋ ਹਰਿ ਚਰਨੀ ਚਿਤੁ ਲਾਗਿ ॥੨॥੧॥੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਦਾਸਾਂ ਨੇ ਤਾਂ ਧਰਮ, ਅਰਥ, ਕਾਮ, ਮੋਖ ਆਦਿਕ ਸਰਬ = ਸਾਰੇ ਸੁਖ ਪਾਏ = ਪਾ ਲਏ ਹਨ, ਕਿਉਂਕਿ ਮੋਰੋ = ਸਾਡਾ ਤਾਂ ਹਰਿ = ਪਰਮੇਸ਼ਰ ਦੇ ਪਵਿੱਤਰ ਚਰਨਾਂ ਕਮਲਾਂ ਨਾਲ ਚਿਤੁ ਲਾਗਿ = ਲੱਗ ਗਿਆ ਹੈ ॥੨॥੧॥੫॥

## ਜੈਤਸਰੀ ਮਹਲਾ ੫ ॥ ਮਨ ਮਹਿ; ਸਤਿਗੁਰ ਧਿਆਨੁ ਧਰਾ ॥

ਜਿਸ ਵਕਤ ਮਨ = ਹਿਰਦੇ ਮਹਿ = ਵਿਚ ਸਤਿਗੁਰਾਂ ਦਾ ਜੋਤੀ ਸਰੂਪ ਜਾਣ ਕੇ ਧਿਆਨ ਧਰਾ = ਧਰਿਆ।

## ਦ੍ਰਿੜਿਓ ਗਿਆਨੁ ਮੰਤ੍ਰੁ ਹਰਿ ਨਾਮਾ; ਪ੍ਰਭ ਜੀਉ ਮਇਆ ਕਰਾ ॥੧॥ਰਹਾਉ॥

ਤਾਂ ਪ੍ਰਭ = ਪਰਮੇਸ਼ਰ ਜੀਉ = ਜੀ ਨੇ ਮਇਆ = ਕਿਰਪਾ ਦ੍ਰਿਸ਼ਟੀ ਕਰਾ = ਕਰ ਦਿੱਤੀ, ਜਿਸ ਕਿਰਪਾ ਦ੍ਰਿਸ਼ਟੀ ਦੇ ਆਸਰੇ ਅਸੀਂ ਅਪ੍ਰੋਖ ਗਿਆਨ ਰੂਪੀ ਗੁਰਾਂ ਦੇ ਮੰਤਰ ਦੁਆਰਾ ਹਰਿ = ਪਰਮੇਸ਼ਰ ਦੇ ਨਾਮਾ = ਨਾਮ ਨੂੰ ਹਿਰਦੇ ਵਿਚ ਦ੍ਰਿੜਿਓ = ਪ੍ਰਪੱਕ ਦ੍ਰਿੜ੍ਹ ਕਰ ਲਿਆ ॥੧॥ਰਹਾਉ॥

ਅਰਥਾਤ ਜਦੋਂ ਅਪ੍ਰੋਖ ਗਿਆਨ ਦ੍ਰਿੜ੍ਹ ਹੋ ਜਾਵੇ ਤਾਂ ਉਦੋਂ ਬੜਾ ਅਸਚਰਜਤਾਈ ਵਾਲਾ ਰਸ ਆਉਂਦਾ

ਹੈ, ਜਿਸ ਪ੍ਰਕਾਰ ਸਰਕੜੇ (ਸੀਖਾਂ) ਦੀ ਅੱਗ ਹੁੰਦੀ ਹੈ, ਉਹ ਥੋੜ੍ਹਾ ਜਿਹਾ ਚਿਰ ਚਾਨਣ ਕਰਦੀ ਹੈ ਭਾਵ ਉਸ ਦਾ ਤਾਅ ਥੋੜ੍ਹਾ ਜਿਹਾ ਹੁੰਦਾ ਹੈ ਤੇ ਜਦੋਂ ਬੁਝ ਜਾਵੇ ਤਾਂ ਸੁਆਹ ਵੀ ਨਾਲ ਹੀ ਉੱਡ ਜਾਂਦੀ ਹੈ, ਇਸੇ ਪ੍ਰਕਾਰ ਵੇਦਾਂਤ ਦੇ ਵਾਕਾਂ ਨੂੰ ਸ੍ਰਵਣ ਕਰਨ ਦਾ ਗਿਆਨ ਉਤਨਾ ਚਿਰ ਬਣਿਆ ਰਹਿੰਦਾ ਹੈ, ਜਿਤਨਾ ਚਿਰ ਸੰਗਤ ਵਿਚ ਸ੍ਰਵਨ ਕਰੀਏ, ਜਦੋਂ ਬਾਹਰ ਨਿਕਲ ਆਈਏ ਤਾਂ ਉਦੋਂ ਹੀ ਪੱਲਾ ਝਾੜ ਦੇਈਦਾ ਹੈ, ਦੂਸਰਾ ਜਿਵੇਂ ਬਿਜਲੀ ਲਿਸ਼ਕ ਕੇ ਇਕ ਵਾਰੀ ਰੋਸ਼ਨੀ ਕਰਦੀ ਹੈ ਤੇ ਮਗਰੋਂ ਝੱਟ ਹੀ ਸਮਾਪਤ ਹੋ ਜਾਂਦੀ ਹੈ। ਇਸੇ ਪ੍ਰਕਾਰ ਬਿਜਲੀ ਦੀ ਲਿਸ਼ਕ ਵਾਂਗੂੰ ਮੰਨਣ ਗਿਆਨ ਹੈ ਜਿਸ ਕਰਕੇ ਪ੍ਰਕਾਸ਼ ਤਾਂ ਹੋ ਜਾਂਦਾ ਹੈ ਪਰ ਕਮਾਈ ਨਾ ਕਰੀ ਜਾਵੇ ਤਾਂ ਝੱਟ ਹੀ ਸਮਾਪਤ ਹੋ ਜਾਂਦਾ ਹੈ, ਤੀਸਰਾ ਜਿਵੇਂ ਡੌਂ ਅਗਨੀ ਜੰਗਲ ਨੂੰ ਉਤਨਾ ਚਿਰ ਸਾੜਦੀ ਹੈ ਜਿਤਨਾ ਚਿਰ ਵਰਖਾ ਨਾ ਹੋਵੇ, ਜੇ ਵਰਖਾ ਪੈ ਜਾਵੇ ਤਾਂ ਬੁੱਝ ਜਾਂਦੀ ਹੈ। ਇਸੇ ਪ੍ਰਕਾਰ ਨਿਧਿਆਸਣ ਗਿਆਨ ਰੂਪੀ ਅਗਨੀ ਨਾਲ ਉਤਨਾ ਚਿਰ ਹੀ ਔਗੁਣ ਨਾਸ਼ ਹੁੰਦੇ ਹਨ **ਵਾ:** ਪ੍ਰਕਾਸ਼ ਹੁੰਦਾ ਹੈ ਜਿਤਨਾ ਚਿਰ ਕੁਸੰਗਤਿ ਰੂਪੀ ਵਰਖਾ ਨਾ ਹੋਵੇ। ਚੌਥਾ ਜਿਵੇਂ ਸਮੁੰਦਰ ਦੀ ਬੜਵਾਨਲ ਅਗਨੀ ਸਮੁੰਦਰ ਵਿੱਚੋਂ ਪੈਦਾ ਹੋ ਕੇ ਸਮੁੰਦਰ ਦੇ ਲੱਖਾਂ ਮਣ ਪਾਣੀ ਨੂੰ ਸਾੜਦੀ ਹੈ ਤੇ ਵਿਚੇ ਰਹਿੰਦੀ ਹੈ, ਪਾਣੀ ਨਾਲ ਬੁਝਦੀ ਨਹੀਂ, ਇਉਂ ਬ੍ਰਹਮ ਰੂਪ ਸਮੁੰਦਰ ਦੀ ਸਾਖਿਆਤਤਾ ਰੂਪੀ ਅਗਨੀ ਪੈਦਾ ਹੁੰਦੀ ਹੈ ਜੋ ਲੱਖਾਂ ਸੰਕਲਪਾਂ ਵਿਕਲਪਾਂ ਰੂਪੀ ਮਣਾਂ ਮੂੰਹ ਸੰਸਕਾਰ ਰੂਪੀ ਪਾਣੀ ਨੂੰ ਸਾੜਦੀ ਹੈ ਤੇ ਸਾੜ ਕੇ ਫੇਰ ਅਨੰਦ ਸਰੂਪ ਦਾ ਪ੍ਰਕਾਸ਼ ਕਰਦੀ ਰਹਿੰਦੀ ਹੈ।

## ਕਾਲ ਜਾਲ ਅਰੁ ਮਹਾ ਜੰਜਾਲਾ; ਛੁਟਕੇ ਜਮਹਿ ਡਰਾ ॥

ਜਿਸ ਕਰਕੇ ਸਾਡੇ ਸਿਰ ਉੱਤੋਂ ਕਾਲ = ਮੌਤ ਦਾ **ਵਾ:** ਭੂਤ ਭਵਿੱਖਤ, ਵਰਤਮਾਨ ਆਦਿਕ ਸਮੇਂ ਦਾ ਜਾਲ = ਫਾਹਾ ਅਰੁ = ਅਤੇ ਮਾਇਆ ਦੇ ਮੋਹ ਦਾ ਮਹਾ = ਬੜਾ ਜੰਜਾਲਾ = ਬੰਧਨ ਤੇ ਜਮਹਿ = ਜੰਮਣ ਮਰਨ ਦਾ **ਵਾ:** ਜਮਹਿ = ਜਮਾਂ ਦਾ ਡਰਾ = ਡਰ ਛੁਟਕੇ = ਛੁਟ, ਮਿਟ ਗਿਆ ਹੈ।

## ਆਇਓ ਦੁਖ ਹਰਣ, ਸਰਣ ਕਰੁਣਾਪਤਿ; ਗਹਿਓ ਚਰਣ ਆਸਰਾ ॥੧॥

ਅਸੀਂ ਜੰਮਣ ਮਰਨ ਦੇ ਦੁੱਖਾਂ ਨੂੰ ਹਰਣ = ਨਾਸ਼ ਕਰਨ ਵਾਲੇ ਕਰੁਣਾਪਤਿ = ਕਿਰਪਾ ਦੇ ਪਤੀ **ਵਾ:** ਸਰਬ ਗੁਣਾਂ ਦੇ ਪਤੀ ਪਰਮੇਸ਼ਰ ਦੀ ਗੁਰਾਂ ਦੁਆਰਾ ਸਰਣ = ਓਟ ਵਿਚ ਆਇਓ = ਆ ਕੇ ਉਸ ਦੇ ਚਰਨਾਂ ਕਮਲਾਂ ਦਾ ਆਸਰਾ ਗਹਿਓ = ਗ੍ਰਹਿਣ ਕੀਤਾ ਹੈ **ਅਥਵਾ** ਗੁਰਾਂ ਦੁਆਰਾ ਕਰੁਣਾਪਤਿ = ਕਿਰਪਾ ਦੇ ਪਤੀ ਪਰਮੇਸ਼ਰ ਦੀ ਸਰਣ = ਓਟ ਵਿਚ ਜੰਮਣ ਮਰਨ ਦੇ ਦੁੱਖਾਂ ਨੂੰ ਹਰਣ = ਨਾਸ਼ ਕਰਨ ਵਾਸਤੇ ਆਇਓ = ਆਏ ਹਾਂ ਤੇ ਉਸੇ ਦੇ ਚਰਨਾਂ ਕਮਲਾਂ ਦਾ ਆਸਰਾ ਗ੍ਰਹਿਣ ਕੀਤਾ ਹੈ॥੧॥ ਜਿਸ ਕਰਕੇ :

## ਨਾਵ ਰੂਪ ਭਇਓ ਸਾਧਸੰਗੁ; ਭਵ ਨਿਧਿ ਪਾਰਿ ਪਰਾ ॥

ਸਾਨੂੰ ਸਾਧਸੰਗੁ = ਸਾਧ ਸੰਗਤ ਦੀ ਪ੍ਰਾਪਤੀ ਰੂਪ ਨਾਵ = ਨੌਕਾ (ਬੇੜਾ) ਪ੍ਰਾਪਤ ਭਇਓ = ਹੋਇਆ ਹੈ **ਵਾ:** ਸਾਧ = ਸ੍ਰੇਸ਼ਟ ਜਨਾਂ ਦੀ ਸੰਗੁ = ਸੰਗਤ ਵਿੱਚੋਂ ਨਾਮ ਰੂਪੀ ਨੌਕਾ ਪ੍ਰਾਪਤ ਹੋਇਆ ਹੈ **ਵਾ:** ਭਗਤੀ ਰੂਪ ਨਾਵ = ਬੇੜੀ ਪ੍ਰਾਪਤ ਹੋਈ ਹੈ, ਜਿਸ ਦੇ ਆਸਰੇ ਹੋ ਕੇ ਅਸੀਂ ਭਵਨਿਧਿ = ਸੰਸਾਰ-ਸਮੁੰਦਰ ਤੋਂ ਪਾਰ ਪਰਾ = ਪਰਲੇ ਪਾਸੇ ਭਾਵ ਮੁਕਤੀ ਰੂਪ ਕਿਨਾਰੇ 'ਤੇ ਪਹੁੰਚ ਗਏ ਹਾਂ।

## ਅਪਿਉ ਪੀਓ ਗਤੁ ਥੀਓ ਭਰਮਾ;
## ਕਹੁ ਨਾਨਕ ਅਜਰੁ ਜਰਾ ॥੨॥੨॥੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਦੋਂ ਦਾ ਅਸੀਂ ਸਤਿਗੁਰਾਂ ਦੀ ਕਿਰਪਾ ਦੁਆਰਾ ਨਾਮ ਅਪਿਉ = ਅੰਮ੍ਰਿਤ ਪੀਓ = ਪੀਣਾ ਕੀਤਾ ਹੈ, ਤਦੋਂ ਦਾ ਸਾਡਾ ਸਾਰਾ ਭਰਮਾ = ਭਰਮ ਗਤੁ = ਨਾਸ਼ ਥੀਓ = ਹੋ ਗਿਆ

ਹੈ ਅਤੇ ਅਜਰੁ = ਨਾ ਜਰੇ ਜਾਣ ਵਾਲੇ ਕਾਮ, ਕ੍ਰੋਧ ਆਦਿਕਾਂ ਨੂੰ ਵੀ ਜਰਾ = ਜਰ ਲਿਆ ਹੈ ਭਾਵ ਵੱਸ ਕਰ ਲਿਆ ਹੈ **ਵਾ:** ਅਜਰੁ = ਨਾ ਜਰੇ ਜਾਣ ਵਾਲੀ ਤੁਰੀਆ ਅਵਸਥਾ ਨੂੰ ਪਾ ਕੇ ਵੀ ਜਰ ਲਿਆ ਹੈ, ਭਾਵ ਸਾਰੀਆਂ ਤਾਕਤਾਂ ਨੂੰ ਪਾ ਕੇ ਵਿੱਚੇ ਹਜ਼ਮ ਕਰ ਲਿਆ ਹੈ॥੨॥੨॥੬॥ ਜੈਸਾ ਕਿ :

**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ॥** *(ਸਲੋਕ ਫਰੀਦ ਜੀ, ਅੰਗ ੧੩੮੪)*

## ਜੈਤਸਰੀ ਮਹਲਾ ੫ ॥ ਜਾ ਕਉ ਭਏ; ਗੋਵਿੰਦ ਸਹਾਈ ॥

ਜਾ = ਜਿਨ੍ਹਾਂ ਕਉ = ਉੱਤੇ ਗੋਵਿੰਦ (ਗੋ + ਵਿੰਦ) ਗੋ = ਪ੍ਰਿਥਵੀ ਦੀ ਵਿੰਦ = ਰੱਖਿਆ ਕਰਨ ਵਾਲੇ ਪਰਮੇਸ਼ਰ ਜੀ ਆਪ ਸਹਾਈ = ਸਹਾਇਕ ਭਏ = ਹੋਏ ਹਨ।

## ਸੂਖ ਸਹਜ ਆਨੰਦ ਸਗਲ ਸਿਉ;<br>ਵਾ ਕਉ ਬਿਆਧਿ ਨ ਕਾਈ ॥੧॥ਰਹਾਉ॥

ਉਹ ਪਦਾਰਥਾਂ ਵਿਚ ਰਹਿੰਦੇ ਹੋਏ ਸੂਖ = ਅਚੁੱਤ ਸੁਖ ਸਰੂਪ ਪਰਮੇਸ਼ਰ ਦੇ ਸਗਲ = ਸਾਰੇ ਆਨੰਦ = ਅਨੰਦਾਂ ਦੇ ਸਿਉ = ਸਹਿਤ ਹੋਏ ਹਨ ਅਤੇ **ਵਾ:** ਉਨ੍ਹਾਂ ਕਉ = ਨੂੰ ਆਧੀ ਬਿਆਧੀ ਉਪਾਧੀ ਆਦਿ ਕਾਈ = ਕੋਈ ਵੀ ਰੋਗ ਨਹੀਂ ਹੁੰਦਾ॥੧॥ਰਹਾਉ॥

## ਦੀਸਹਿ ਸਭ ਸੰਗਿ ਰਹਹਿ ਅਲੇਪਾ; ਨਹ ਵਿਆਪੈ ਉਨ ਮਾਈ ॥

ਪਰਮੇਸ਼ਰ ਦੀ ਚੇਤਨ ਸੱਤਾ ਦੇ ਆਸਰੇ ਕਰਕੇ ਮਹਾਤਮਾ ਜਨ ਸਰੀਰ ਕਰਕੇ ਸਭ = ਸਾਰਿਆਂ ਸੰਗਿ = ਨਾਲ ਬੋਲਦੇ ਚੱਲਦੇ ਦੀਸਹਿ = ਦਿੱਸਦੇ ਹਨ, ਪਰੰਤੂ ਮਨ ਕਰਕੇ ਸਾਰਿਆਂ ਤੋਂ ਅਲੇਪਾ = ਨਿਰਲੇਪ ਰਹਿੰਦੇ ਹਨ (ਜਿਵੇਂ ਕਵਲ ਫੁੱਲ ਪਾਣੀ ਦੇ ਆਸਰੇ ਹੁੰਦਾ ਹੈ, ਪਰੰਤੂ ਸੂਰਜ ਦੇ ਧਿਆਨ ਕਰਕੇ ਪਾਣੀ ਤੋਂ ਨਿਰਲੇਪ ਰਹਿੰਦਾ ਹੈ, ਇਸੇ ਪ੍ਰਕਾਰ ਭਾਵੇਂ ਮਹਾਤਮਾ ਜਨ ਪਦਾਰਥਾਂ ਦੇ ਆਸਰੇ ਬਣੇ ਹੋਏ ਸੰਬੰਧੀਆਂ ਨਾਲ ਮਿਲੇ ਦਿੱਸਦੇ ਹਨ, ਪਰ ਵਾਹਿਗੁਰੂ ਦੇ ਧਿਆਨ ਕਰਕੇ ਪਦਾਰਥਾਂ ਰੂਪੀ ਪਾਣੀ ਤੋਂ ਨਿਰਲੇਪ ਰਹਿੰਦੇ ਹਨ) ਕਿਉਂਕਿ ਉਨ = ਉਨ੍ਹਾਂ ਨੂੰ ਰਾਜਸੀ, ਤਾਮਸੀ, ਸਾਤਕੀ ਸੁਭਾਅ ਰੂਪ ਮਾਈ = ਮਾਇਆ ਨਹ = ਨਹੀਂ ਵਿਆਪੈ = ਵਿਆਪਦੀ।

## ਏਕੈ ਰੰਗਿ ਤਤ ਕੇ ਬੇਤੇ; ਸਤਿਗੁਰ ਤੇ ਬੁਧਿ ਪਾਈ ॥੧॥

ਉਹ ਤਾਂ ਏਕੈ = ਇਕ ਵਾਹਿਗੁਰੂ ਦੇ ਰੰਗਿ = ਪ੍ਰੇਮ ਰੰਗ ਵਿਚ ਰੱਤੇ ਹੋਏ ਹਨ, ਤਤ ਸਰੂਪ ਕੇ = ਦੇ ਬੇਤੇ = ਜਾਣੂ ਹਨ, ਪਰ ਇਹ ਆਤਮ ਵਿਸ਼ੈਣੀ **ਵਾ:** ਆਤਮਾ ਦੀ ਪ੍ਰਾਪਤੀ ਵਾਲੀ ਬ੍ਰਹਮਾਕਾਰ ਬੁੱਧੀ ਪੂਰੇ ਸਤਿਗੁਰਾਂ ਤੇ = ਤੋਂ ਪਾਈ = ਪਾਉਣਾ ਕੀਤੀ ਹੈ॥੧॥

## ਦਇਆ ਮਇਆ ਕਿਰਪਾ ਠਾਕੁਰ ਕੀ; ਸੇਈ ਸੰਤ ਸੁਭਾਈ ॥

ਜਿਨ੍ਹਾਂ 'ਤੇ ਦਇਆ = ਦਿਆਲੂ ਮਇਆ = ਸਰੂਪ ਠਾਕੁਰ = ਸੁਆਮੀ ਪਰਮੇਸ਼ਰ ਕੀ = ਦੀ ਕਿਰਪਾ ਹੋਈ ਹੈ, ਸੇਈ = ਉਹੀ ਸੰਤ = ਮਹਾਤਮਾ ਜਨ ਲੋਕ-ਪ੍ਰਲੋਕ ਵਿਚ **ਵਾ:** ਭਗਤੀ ਰੂਪ ਸੁਭਾਈ = ਸ਼ੋਭਾ ਵਾਲੇ ਹੋਏ ਹਨ **ਵਾ:** ਸੇਈ = ਉਹੀ ਸੰਤ = ਸ੍ਰੇਸ਼ਟ ਪੁਰਖ ਹਨ ਤੇ ਸੁਭਾਈ (ਸੁ + ਭਾਈ) ਸੁ = ਉਹੋ ਹੀ ਪ੍ਰਕਾਸ਼ ਵਾਲੇ ਹੋਏ ਹਨ **ਵਾ:** ਉਨ੍ਹਾਂ ਸੰਤ ਜਨਾਂ ਦੇ ਹਿਰਦੇ ਵਿਚ ਸੁਭਾਈ (ਸੁ + ਭਾਈ) ਸੁ = ਸ੍ਰੇਸ਼ਟ ਵਾਹਿਗੁਰੂ ਦੇ ਸਰੂਪ ਦਾ ਭਾਈ = ਭਾਅ, ਪ੍ਰਕਾਸ਼ ਹੋ ਗਿਆ ਹੈ।

## ਤਿਨ ਕੈ ਸੰਗਿ ਨਾਨਕ ਨਿਸਤਰੀਐ; ਜਿਨ ਰਸਿ ਰਸਿ ਹਰਿ ਗੁਨ ਗਾਈ ॥੨॥੩॥੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਸੰਤ ਜਨਾਂ ਕੈ = ਦੇ ਸੰਗ ਕਰਕੇ ਹੀ ਸੰਸਾਰ-ਸਮੁੰਦਰ ਤੋਂ ਨਿਸਤਰੀਐ = ਤਰ ਜਾਈਦਾ ਹੈ, ਜਿਨ੍ਹਾਂ ਨੇ ਰਸਨਾ ਨੂੰ ਰਸਿ = ਪ੍ਰੇਮ ਰਸ ਵਿਚ ਰਸਿ = ਰਸਾ ਕੇ ਹਰਿ = ਪਰਮੇਸ਼ਰ ਦੇ ਗੁਣ ਗਾਈ = ਗਾਏ ਹਨ **ਵਾ:** ਜਿਨ੍ਹਾਂ ਦਾ ਮਨ ਵੀ ਨਾਮ ਰਸ ਵਿਚ ਰਮਿਆ ਹੋਇਆ ਹੈ ਤੇ ਰਸਨਾ ਕਰਕੇ ਵੀ ਹਰੀ ਦੇ ਗੁਣ ਗਾਉਂਦੇ ਹਨ ॥੨॥੩॥੭॥

## ਜੈਤਸਰੀ ਮਹਲਾ ੫ ॥ ਗੋਬਿੰਦ; ਜੀਵਨ ਪ੍ਰਾਨ ਧਨ ਰੂਪ ॥

ਹੇ ਗੋਬਿੰਦ (ਗੋ + ਬਿੰਦ) ਗੋ = ਪ੍ਰਿਥਵੀ ਦੇ ਬਿੰਦ = ਰੱਖਿਆ ਕਰਨ ਵਾਲੇ ਪਰਮੇਸ਼ਰ ਜੀ ! ਤੂੰ ਹੀ ਸਾਨੂੰ ਜੀਵਨ = ਜ਼ਿੰਦਗੀ, ਪ੍ਰਾਨ = ਸੁਆਸ, ਧਨ = ਦੌਲਤ ਆਦਿ ਤੇ ਸੁੰਦਰ ਰੂਪ = ਸਰੂਪ ਦੇਣ ਵਾਲਾ ਹੈਂ **ਵਾ:** ਤੂੰ ਹੀ ਸਾਨੂੰ ਆਪਣੀ ਚੇਤਨ ਸੱਤਾ ਆਸਰੇ ਜ਼ਿੰਦਗੀ ਦੇਣ ਵਾਲਾ, ਪ੍ਰਾਣਾਂ ਤੋਂ ਪਿਆਰਾ ਨਾਮ ਰੂਪੀ ਧਨ ਦੇਣ ਵਾਲਾ ਤੇ ਦਿਲ ਦੀ ਸਫ਼ਾਈ ਰੂਪ ਸੁੰਦਰ ਸਰੂਪ ਦੇਣ ਵਾਲਾ ਹੈਂ।

## ਅਗਿਆਨ ਮੋਹ ਮਗਨ ਮਹਾ ਪ੍ਰਾਨੀ; ਅੰਧਿਆਰੇ ਮਹਿ ਦੀਪ ॥੧॥ਰਹਾਉ॥

ਜੋ ਪ੍ਰਾਨੀ = ਜੀਵ ਅਗਿਆਨ ਕਰਕੇ ਮਹਾ ਮੋਹ ਵਿਚ ਮਗਨ = ਮਸਤ ਹੈ, ਉਸ ਨੂੰ ਅਗਿਆਨ ਰੂਪ ਅੰਧਿਆਰੇ = ਹਨੇਰੇ ਮਹਿ = ਵਿਚ ਗਿਆਨ ਰੂਪ ਦੀਪ = ਦੀਵਾ ਦੇਣ ਵਾਲਾ ਹੈਂ **ਵਾ:** ਅਵਰਨ ਦੇ ਪੜਦੇ ਵਿਚ ਵੀ ਦੀਵੇ ਦੀ ਨਿਆਈਂ ਪ੍ਰਕਾਸ਼ਨ ਵਾਲਾ ਚੇਤਨ ਹੈਂ ॥੧॥ਰਹਾਉ॥

## ਸਫਲ ਦਰਸਨੁ ਤੁਮਰਾ ਪ੍ਰਭ ਪ੍ਰੀਤਮ; ਚਰਨ ਕਮਲ ਆਨੂਪ ॥

ਹੇ ਮੇਰੇ ਪਰਮ ਪ੍ਰੇਮ ਦੇ ਅਸਪਦ ਪ੍ਰੀਤਮ = ਪਿਆਰੇ ਪ੍ਰਭ = ਪਰਮੇਸ਼ਰ ਜੀ ! ਤੁਮਰਾ = ਤੁਹਾਡਾ ਦਰਸਨੁ = ਦੀਦਾਰ ਸਫਲ = ਸਹਿਤ ਗਿਆਨ ਫਲ ਦੇ ਹੈ ਅਤੇ ਆਪ ਜੀ ਦੇ ਸਰਗੁਣ ਸਰੂਪ ਵਿਚ ਚਰਨ ਵੀ ਕਮਲ ਵਤ ਪ੍ਰਕਾਸ਼ਮਈ ਆਨੂਪ = ਉਪਮਾ ਤੋਂ ਰਹਿਤ ਹਨ।

## ਅਨਿਕ ਬਾਰ ਕਰਉ ਤਿਹ ਬੰਦਨ; ਮਨਹਿ ਚਰ੍ਹਾਵਉ ਧੂਪ ॥੧॥

ਤਿਹ = ਉਨ੍ਹਾਂ ਪਵਿੱਤਰ ਚਰਨਾਂ 'ਤੇ ਅਸੀਂ ਅਨਿਕ = ਅਨੇਕਾਂ ਬਾਰ = ਵਾਰੀ ਬੰਦਨ = ਨਮਸਕਾਰ ਕਰਉ = ਕਰਦੇ ਹਾਂ ਅਤੇ ਆਪ ਜੀ ਨੂੰ ਮਨ ਭੇਟਾ ਕਰਨਾ ਹੀ ਧੂਪ ਚਰ੍ਹਾਵਉ = ਚੜ੍ਹਾਉਣਾ ਕਰਦੇ ਹਾਂ **ਵਾ:** ਜਿਵੇਂ ਸੁਗੰਧਾਂ ਲੈਣ ਵਾਸਤੇ ਧੂਪ ਅਗਨੀ ਵਿਚ ਧੁਖਾਈ ਦੀ ਹੈ, ਇਸੇ ਪ੍ਰਕਾਰ ਅਸੀਂ ਮਨ ਰੂਪੀ ਧੂਪ ਨੂੰ ਭਗਤੀ ਰੂਪ ਸੁਗੰਧੀ ਲੈਣ ਵਾਸਤੇ ਬ੍ਰਹਮ ਅਭਿਆਸ ਰੂਪੀ ਅਗਨੀ 'ਤੇ ਧੁਖਾਉਂਦੇ ਹਾਂ ॥੧॥

## ਹਾਰਿ ਪਰਿਓ ਤੁਮ੍ਰੈ ਪ੍ਰਭ ਦੁਆਰੈ; ਦ੍ਰਿੜ੍ਹ ਕਰਿ ਗਹੀ ਤੁਮ੍ਾਰੀ ਲੂਕ ॥

ਹੇ ਪ੍ਰਭ = ਪਰਮੇਸ਼ਰ ਜੀ ! ਅਸੀਂ ਸੰਸਾਰ ਵੱਲੋਂ ਹਾਰ ਕੇ ਤੁਮ੍ਰੈ = ਤੁਹਾਡੇ ਸਿਖ ਸੰਗਤ **ਵਾ:** ਗਿਆਨ ਰੂਪੀ ਦੁਆਰੈ = ਦਰ 'ਤੇ ਪਰਿਓ = ਪਏ ਹਾਂ ਅਤੇ ਮਨ ਨੂੰ ਦ੍ਰਿੜ੍ਹ = ਪੱਕਾ ਕਰਿ = ਕਰਕੇ ਤੁਮ੍ਾਰੀ = ਤੁਹਾਡੀ ਲੂਕ = ਸ਼ਰਨ ਗਹੀ = ਗ੍ਰਹਿਣ ਕੀਤੀ ਹੈ ਜਿਸ ਕਰਕੇ ਅਸੀਂ ਵਿਕਾਰਾਂ, ਅਗਿਆਨ, ਕਾਲ ਆਦਿ ਤੋਂ ਬਚ ਜਾਈਏ।

## ਕਾਢਿ ਲੇਹੁ ਨਾਨਕ ਅਪੁਨੇ ਕਉ; ਸੰਸਾਰ ਪਾਵਕ ਕੇ ਕੂਪ ॥੨॥੪॥੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਸੰਸਾਰ ਰੂਪੀ ਪਾਵਕ = ਅੱਗ ਕੇ = ਦੇ ਕੂਪ = ਖੂਹ ਵਿੱਚੋਂ ਆਪਣੇ ਦਾਸ ਕਉ = ਨੂੰ ਕਿਰਪਾ ਕਰਕੇ ਕਾਢਿ = ਕੱਢ ਲੇਹੁ = ਲਵੋ ॥੨॥੪॥੮॥

# ਜੈਤਸਰੀ ਮਹਲਾ ੫ ॥

ਇਸ ਸ਼ਬਦ ਵਿਚ ਜਗਿਆਸੂ ਦੀ ਵਾਹਿਗੁਰੂ ਪਰਮੇਸ਼ਰ ਨੂੰ ਪ੍ਰਾਪਤ ਕਰਨ ਦੀ ਤੜਪ ਹੈ, ਜਗਿਆਸੂ ਮੁਖ ਦੁਆਰਾ ਉਚਾਰਨ ਕਰਦੇ ਹਨ :

## ਕੋਈ ਜਨੁ; ਹਰਿ ਸਿਉ ਦੇਵੈ ਜੋਰਿ ॥

ਕੋਈ ਪਰਮੇਸ਼ਰ ਦੇ ਨਾਲ ਆਪ ਜੁੜਿਆ ਹੋਇਆ ਗੁਰਮੁਖ ਜਨ ਪ੍ਰੇਮੀ ਹੋਵੇ, ਜੋ ਮੈਨੂੰ **ਵਾ:** ਸਾਡੀ ਬਿਰਤੀ ਹਰਿ = ਪਰਮੇਸ਼ਰ ਦੇ ਸਿਉ = ਨਾਲ ਜੋਰਿ = ਜੋੜ ਦੇਵੈ = ਦੇਵੇ।

***ਪ੍ਰਸ਼ਨ :*** *ਜੇ ਐਸਾ ਕੋਈ ਜਨ ਮਿਲ ਜਾਵੇ ਤਾਂ ਭੇਟਾ ਕੀ ਦੇਵੋਂਗੇ ?*
***ਉੱਤਰ :*** ਤਾਂ ਦੱਸਦੇ ਹਨ ਕਿ :

## ਚਰਨ ਗਹਉ ਬਕਉ ਸੁਭ ਰਸਨਾ; ਦੀਜਹਿ ਪ੍ਰਾਨ ਅਕੋਰਿ ॥੧॥ਰਹਾਉ॥

ਮੈਂ ਉਸ ਗੁਰਮੁਖ ਜਨ ਪ੍ਰੇਮੀ ਦੇ ਚਰਨ ਨਿਮਰਤਾ ਨਾਲ ਗਹਉ = ਪਕੜਾਂਗਾ ਅਤੇ ਰਸਨਾ ਨੂੰ ਪ੍ਰੇਮ ਰਸ ਵਿਚ ਰਸਾ ਕਰ ਕੇ ਸੁਭ = ਸ੍ਰੇਸ਼ਟ ਬਚਨ ਉਸ ਪਰਮੇਸ਼ਰ ਦੇ ਸੇਵਕ, ਗੁਰਮੁਖ ਜਨ ਦੇ ਸਤਿਕਾਰ ਵਿਚ ਬਕਉ = ਬੋਲਾਂਗਾ ਤੇ ਆਪਣੇ ਪ੍ਰਾਣਾਂ ਦੀ ਉਸ ਨੂੰ ਅਕੋਰਿ = ਭੇਟਾ ਦੀਜਹਿ = ਦੇਣੀ ਕਰਾਂਗਾ **ਵਾ:** ਐਸੇ ਗੁਰਮੁਖ ਜਨ ਪ੍ਰੇਮੀ ਦੇ ਚਰਨਾਂ ਦੀ ਮੁੱਠੀ ਚਾਪੀ ਕਰਾਂਗਾ, ਰਸਨਾ ਨਾਲ ਸ੍ਰੇਸ਼ਟ ਜੱਸ ਦੇ ਬਚਨ ਬੋਲਾਂਗਾ ਤੇ ਆਪਣੇ ਸਰੀਰ ਵਿੱਚੋਂ ਪ੍ਰਾਣ ਕੱਢ ਕੇ ਭੇਟਾ ਦੇਣੀ ਕਰਾਂਗਾ ॥੧॥ਰਹਾਉ॥

ਇਉਂ ਜਦੋਂ ਜਗਿਆਸੂ ਨੇ ਪ੍ਰਾਣਾਂ ਦੀ ਭੇਟਾ ਦੇਣ ਦੀ ਗੱਲ ਕੀਤੀ ਤਾਂ ਅੱਗੋਂ ਗੁਰੂ ਸਰੂਪ ਹੋ ਕੇ ਖੇਤੀ ਦੇ ਅਲੰਕਾਰ ਦੁਆਰਾ ਫ਼ੁਰਮਾਉਂਦੇ ਹਨ।

## ਮਨੁ ਤਨੁ ਨਿਰਮਲ ਕਰਤ ਕਿਆਰੋ; ਹਰਿ ਸਿੰਚੈ ਸੁਧਾ ਸੰਜੋਰਿ ॥

ਹੇ ਭਾਈ ! ਮਨੁ = ਰਿਦੇ ਨੂੰ ਨਿਰਮਲ (ਨਿਰ + ਮਲ) ਵਿਕਾਰਾਂ ਦੀ ਮਲ = ਮੈਲ ਤੋਂ ਨਿਰ = ਰਹਿਤ, ਤਨੁ = ਅਸਥੂਲ ਸਰੀਰ ਨੂੰ ਕੁਸੰਗਤ ਦੀ ਮੈਲ ਤੋਂ ਰਹਿਤ ਕਰਤ = ਕਰਨ ਵਾਲਾ ਕਿਆਰੋ[1] = ਕਿਆਰਾ ਬਣਾਉਣਾ ਕਰ, ਸਤ ਸੰਤੋਖ ਰੂਪੀ ਬਲਦ ਸੰਜੋਰਿ (ਸੰ + ਜੋਰਿ) ਸੰ = ਭਲੀ ਪ੍ਰਕਾਰ ਜੋਰਿ = ਜੋੜਨਾ ਕਰ, ਸਤਿਸੰਗਤ ਰੂਪੀ ਖੂਹ ਵਿੱਚੋਂ ਪ੍ਰੀਤੀ ਰੂਪ ਹਲਟ ਤੇ ਕਰੁਣਾਦਿ **ਵਾ:** ਸ੍ਰਵਣ, ਮੰਨਣ, ਨਿਧਿਆਸਣ ਦੁਆਰਾ ਹਰਿ = ਪਰਮੇਸ਼ਰ ਦਾ ਨਾਮ ਰੂਪੀ ਸੁਧਾ = ਅੰਮ੍ਰਿਤ ਜਲ ਕੱਢ ਕੇ ਬੁੱਧੀ ਰੂਪ ਧਰਤੀ ਨੂੰ ਸਿੰਚੈ = ਸਿੰਜਣਾ ਕਰ **ਵਾ:** ਤਨੁ = ਅਸਥੂਲ ਸਰੀਰ ਨੂੰ ਵਿਸ਼ਿਆਂ ਦੀ ਮੈਲ ਤੋਂ ਰਹਿਤ ਕਰਨ ਰੂਪ ਸੋਹਣਾ ਕਿਆਰਾ ਬਣਾ ਕੇ ਤੇ ਸ੍ਰਵਣ, ਮੰਨਣ, ਨਿਧਿਆਸਣ ਦੁਆਰਾ ਮਨ ਰੂਪੀ ਬੈਲ ਨੂੰ ਸੰਜੋਰਿ (ਸੰ + ਜੋਰਿ) ਸੰ = ਭਲੀ ਪ੍ਰਕਾਰ ਜੋੜ ਕੇ ਪਰਮੇਸ਼ਰ ਦੇ ਨਾਮ ਅੰਮ੍ਰਿਤ ਰੂਪੀ ਜਲ ਦੇ ਨਾਲ ਸਿੰਚੈ = ਸਿੰਚਣਾ ਕਰ, ਫੇਰ ਉਸ ਪਰਮੇਸ਼ਰ ਨਾਲ ਜੁੜਨਾ ਹੋਵੇਗਾ।

## ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ; ਮਹਾ ਬਿਖਿਆ ਤੇ ਤੋਰਿ ॥੧॥

ਇਆ = ਇਸ ਆਤਮਿਕ ਰਸ ਮਹਿ = ਵਿਚ ਵਾਹਿਗੁਰੂ ਦੀ ਕਿਰਪਾ = ਦਇਆ ਦ੍ਰਿਸ਼ਟੀ ਕਰਨ ਤੇ = ਤੋਂ ਹੀ ਮਗਨੁ = ਮਸਤ ਹੋਤ = ਹੋਇਆ ਜਾਂਦਾ ਹੈ, ਪਰੰਤੂ ਪਹਿਲਾਂ ਤੂੰ (ਜਗਿਆਸੂ) ਮਹਾ = ਵੱਡੇ (ਕਾਮ, ਕ੍ਰੋਧ

---

੧. ਖੇਤ ਵਿਚ ਵੱਟ ਪਾ ਕੇ ਜਲ ਠਹਿਰਣ ਨੂੰ ਬਣਾਇਆ ਵਲਗਣ।

ਆਦਿ) ਬਿਖਿਆ = ਵਿਸ਼ਿਆਂ ਤੇ = ਤੋਂ ਪ੍ਰੀਤੀ ਨੂੰ ਤੋਰਿ = ਤੋੜਨਾ ਕਰ **ਵਾ:** ਜਨਮਾਂ ਜਨਮਾਂਤਰਾਂ ਵਿਚ ਚਿੰਬੜਨ ਵਾਲੀ ਮਹਾ = ਵੱਡੀ ਬਿਖਿਆ = ਮਾਇਆ ਵੱਲੋਂ ਮਨ ਨੂੰ ਪ੍ਰੇਮ ਰੂਪੀ ਪ੍ਰੀਤੀ ਕਰਨ ਤੇ = ਤੋਂ ਤੋੜਨਾ ਕਰ ॥੧॥

## ਆਇਓ ਸਰਣਿ ਦੀਨ ਦੁਖ ਭੰਜਨ; ਚਿਤਵਉ ਤੁਮ੍ਰੀ ਓਰਿ ॥

ਹੇ ਦੀਨ = ਗ਼ਰੀਬਾਂ ਦੇ ਦੁਖ = ਕਸ਼ਟਾਂ ਨੂੰ ਭੰਜਨ = ਭੰਨਣ ਵਾਲੇ ਪਰਮੇਸ਼ਰ ਜੀ ! ਮੈਂ ਆਪ ਜੀ ਦੀ ਸਰਣਿ = ਓਟ ਵਿਚ ਆਇਓ = ਆਇਆ ਹਾਂ ਅਤੇ ਤੁਮ੍ਰੀ = ਤੁਹਾਡੀ ਓਰਿ = ਤਰਫ਼ ਦੀ ਚਿਤਵਉ = ਚਿਤਵਨੀ ਨਾਲ ਚਿਤਵਦੇ ਰਹਿੰਦੇ ਹਾਂ ਕਿ ਕਦੋਂ ਤੁਸੀਂ ਮੇਰੇ 'ਤੇ ਦਿਆਲੂ ਹੋਵੋਗੇ **ਵਾ:** ਜਿਵੇਂ ਚਕਵੀ ਚਿਤ ਦੀ ਚਿਤਵਨੀ ਨਾਲ ਸੂਰਜ ਵੱਲ ਤੱਕਦੀ ਰਹਿੰਦੀ ਹੈ ਕਿ ਕਦੋਂ ਰਾਤ ਦੀ ਸਮਾਪਤੀ ਹੋਵੇ ਤੇ ਦਿਨ ਚੜ੍ਹੇ ਤੋਂ ਮੈਂ ਆਪਣੇ ਪਿਆਰੇ ਚਕਵੇ ਨੂੰ ਮਿਲਾਂ, ਇਸੇ ਪ੍ਰਕਾਰ ਮੈਂ ਵੀ ਤੁਹਾਡੀ ਤਰਫ਼ ਚਿਤ ਦੀ ਚਿਤਵਨੀ ਨਾਲ ਚਿਤਵਉ = ਤੱਕਦਾ ਰਹਿੰਦਾ ਹਾਂ ਕਿ ਕਦੋਂ ਮੇਰੇ ਹਿਰਦੇ ਵਿੱਚੋਂ ਅਵਿੱਦਿਆ ਰੂਪੀ ਰਾਤ ਤੋਂ ਗਿਆਨ ਰੂਪੀ ਦਿਨ ਚੜ੍ਹੇ ਤੇ ਮੈਂ ਆਪ ਜੀ ਨੂੰ ਮਿਲਾਂ।

**[ਅੰਗ ੭੦੨]**

## ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ; ਪ੍ਰਭ ਨਾਨਕ ਬੰਧਨ ਛੋਰਿ ॥੨॥੫॥੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸੁਆਮੀ = ਮਾਲਕ ਪਰਮੇਸ਼ਰ ਜੀ ! ਆਪ ਜੀ ਕੋ = ਦਾ ਸਿਮਰਨ ਅਭੈ = ਭੈ ਤੋਂ ਰਹਿਤ ਪਦੁ = ਪਦਵੀ ਦਾ ਦਾਨ ਦੇਣ ਵਾਲਾ ਹੈ, ਇਸ ਲਈ ਹੇ ਪ੍ਰਭ = ਪਰਮੇਸ਼ਰ ਜੀ ਆਪਣੇ ਸਿਮਰਨ ਦਾ ਦਾਨ ਦੇ ਕੇ ਮੇਰੇ ਜੰਮਣ ਮਰਨ ਦੇ ਬੰਧਨ = ਜੰਜਾਲ ਛੋਰਿ = ਖੋਲ ਦੇਵੋ।

**ਅਥਵਾ** ਜੇ ਪਰਮੇਸ਼ਰ ਜੀ ਪ੍ਰਸੰਨ ਹੋ ਕੇ ਪੁੱਛਣ ਕਿ ਹੇ ਸੇਵਕ ਕੀ ਮੰਗਦਾ ਹੈਂ ਤਾਂ ਉਸ ਵੇਲੇ ਪਰਮੇਸ਼ਰ ਦੇ ਪਾਸੋਂ ਦਾਤ ਮੰਗਣਾ ਕਰੋ ਕਿ (ਅਭੈ ਪਦੁ ਦਾਨੁ) ਹੇ ਪਰਮੇਸ਼ਰ ਜੀ ! ਆਪ ਜੀ ਮੇਰੇ 'ਤੇ ਦਇਆ ਦ੍ਰਿਸ਼ਟੀ ਕਰੋ ਤੇ ਮੈਨੂੰ ਅਭੈ = ਡਰ ਤੋਂ ਰਹਿਤ ਪਦਵੀ ਦਾ ਦਾਨ ਬਖ਼ਸ਼ੋ।

ਜੇ ਦੁਬਾਰਾ ਫੇਰ ਪੁੱਛਣ ਕਿ ਹੋਰ ਕੀ ਚਾਹੁੰਦੇ ਹੋ ? ਤਾਂ ਦੂਸਰਾ ਇਹ ਮੰਗੋ ਕਿ (ਸਿਮਰਨੁ ਸੁਆਮੀ ਕੋ) ਹੇ ਪਰਮੇਸ਼ਰ ਜੀ ! ਆਪ ਜੀ ਐਸੀ ਕਿਰਪਾ ਕਰੋ ਕਿ ਮੈਂ ਹੋਰ ਵਕਤ ਆਪ ਜੀ ਦਾ ਸਿਮਰਨ ਹੀ ਕਰਦਾ ਰਹਾਂ।

ਜੇ ਫੇਰ ਪੁੱਛਣ ਹੋਰ ਕੀ ਚਾਹੁੰਦੇ ਹੋ ? ਤਾਂ ਤੀਸਰਾ ਇਹ ਮੰਗਣਾ ਕਰੋ ਕਿ (ਪ੍ਰਭ ਨਾਨਕ ਬੰਧਨ ਛੋਰਿ) ਹੇ ਪਰਮੇਸ਼ਰ ਜੀ ! ਮੈਨੂੰ ਕਰਤਾ ਭੋਗਤਾ, ਹੰਗਤਾ ਮਮਤਾ ਆਦਿ ਸਾਰਿਆਂ ਬੰਧਨਾਂ ਤੋਂ ਛੋਰਿ = ਛੁਡਾ ਦਿਓ ॥੨॥੫॥੯॥

## ਜੈਤਸਰੀ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਸੱਚੀ ਪ੍ਰੀਤੀ ਦਾ ਨਿਰੂਪਣ ਤਿੰਨ ਦ੍ਰਿਸ਼ਟਾਂਤ ਦੇ ਕੇ ਕਰਦੇ ਹਨ।

## ਚਾਤ੍ਰਿਕ ਚਿਤਵਤ; ਬਰਸਤ ਮੇਂਹ ॥

ਜਿਵੇਂ ਚਾਤ੍ਰਿਕ = ਪਪੀਹਾ ਚਿਤ ਵਿਚ ਚਿਤਵਤ = ਚਿਤਵਨੀ ਕਰਦਾ ਰਹਿੰਦਾ ਹੈ ਕਿ ਕਦੋਂ ਬੱਦਲਾਂ ਵਿੱਚੋਂ ਮੇਂਹ = ਮੀਂਹ ਬਰਸਤ = ਬਰਸੇ ਤੇ ਮੈਨੂੰ ਵਰਖਾ ਵਿੱਚੋਂ ਪਿਆਸ ਦੂਰ ਕਰਨ ਲਈ ਸਵਾਂਤੀ ਬੂੰਦ ਪ੍ਰਾਪਤ ਹੋਵੇ, ਇਸੇ ਪ੍ਰਕਾਰ ਮੇਰਾ ਜਗਿਆਸੂ ਰੂਪ ਬਬੀਹੇ ਦਾ ਚਿਤ ਹਰ ਵਕਤ ਚਿਤਵਨੀ ਕਰਦਾ ਰਹਿੰਦਾ ਹੈ ਕਿ

ਕਦੋਂ ਮੈਨੂੰ ਗੁਰੂ ਰੂਪ ਮੇਂਹ = ਬੱਦਲ ਵਿੱਚੋਂ ਉਪਦੇਸ਼ (ਨਾਮ) ਰੂਪੀ ਵਰਖਾ ਬਰਸੇ ਤੇ ਦਰਸ਼ਨਾਂ ਰੂਪ ਪਿਆਸ ਨੂੰ ਦੂਰ ਕਰਨ ਲਈ ਸ਼ਾਂਤੀ ਰੂਪ ਸ੍ਵਾਂਤੀ ਬੂੰਦ ਪ੍ਰਾਪਤ ਹੋਵੇ।

## ਕ੍ਰਿਪਾ ਸਿੰਧੁ ਕਰੁਣਾ ਪ੍ਰਭ ਧਾਰਹੁ; ਹਰਿ ਪ੍ਰੇਮ ਭਗਤਿ ਕੋ ਨੇਂਹ ॥੧॥ਰਹਾਉ॥

ਹੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਕ੍ਰਿਪਾ = ਦਇਆ ਦੇ ਸਿੰਧੁ = ਸਮੁੰਦਰ ਪ੍ਰਭ = ਪਰਮੇਸ਼ਰ ਜੀ ! ਆਪ ਜੀ ਮੇਰੇ 'ਤੇ ਕਰੁਣਾ = ਕਿਰਪਾ ਦ੍ਰਿਸ਼ਟੀ ਧਾਰਹੁ = ਧਾਰਨ ਕਰਕੇ ਮੈਨੂੰ ਆਪਣੀ ਪ੍ਰੇਮਾ ਭਗਤਿ = ਭਗਤੀ ਕੋ = ਦਾ ਨੇਂਹ = ਪ੍ਰੇਮ ਬਖ਼ਸ਼ਣਾ ਕਰੋ ॥੧॥ਰਹਾਉ॥

## ਅਨਿਕ ਸੂਖ ਚਕਵੀ ਨਹੀ ਚਾਹਤ; ਅਨਦ ਪੂਰਨ ਪੇਖਿ ਦੇਂਹ ॥

ਜਿਵੇਂ ਚਕਵੀ ਹੋਰ ਅਨਿਕ = ਅਨੇਕਾਂ ਤਰ੍ਹਾਂ ਦੇ ਸੰਸਾਰਕ ਸੂਖ = ਸੁਖ ਨਹੀਂ ਚਾਹਤ = ਚਾਹੁੰਦੀ, ਪਰ ਸੂਰਜ ਦੀ ਦੇਂਹ = ਦੇਹ ਨੂੰ ਪੇਖਿ = ਵੇਖ ਕੇ **ਵਾ:** ਸੂਰਜ ਚੜ੍ਹੇ ਤੋਂ ਚਕਵੇ ਦੀ ਦੇਹ ਨੂੰ ਵੇਖ ਕੇ ਪੂਰਨ ਅਨੰਦ ਦੇ ਸਹਿਤ ਹੁੰਦੀ ਹੈ, ਇਸੇ ਪ੍ਰਕਾਰ ਅਸੀਂ ਜਗਿਆਸੂ ਜਨ ਸੰਸਾਰ ਦੇ ਹੋਰ ਅਨੇਕਾਂ ਸੁਖ ਨਹੀਂ ਚਾਹੁੰਦੇ ਪਰ ਬ੍ਰਹਮ ਰੂਪੀ ਚਕਵੇ ਦੀ ਪ੍ਰਾਪਤੀ ਵਾਸਤੇ ਗੁਰੂ ਰੂਪ ਸੂਰਜ ਦੀ ਦੇਹ ਨੂੰ ਵੇਖ ਕੇ ਪੂਰਨ ਅਨੰਦਿਤ ਹੋ ਜਾਂਦੇ ਹਾਂ **ਅਥਵਾ** ਜਿਵੇਂ ਚਕਵੀ ਹੋਰ ਅਨੇਕਾਂ ਪ੍ਰਕਾਰ ਦੇ ਸੁਖ ਨਹੀਂ ਚਾਹੁੰਦੀ ਭਾਵੇਂ ਰਾਤ ਨੂੰ ਤਾਰਿਆਂ ਦੀ ਰੌਸ਼ਨੀ, ਚੰਦਰਮਾ ਦੀ ਰੌਸ਼ਨੀ ਜਾਂ ਅਨੇਕਾਂ ਦੀਪ ਮਾਲਾ ਆਦਿ ਦੀ ਰੌਸ਼ਨੀ ਹੋਵੇ, ਉਹ ਪ੍ਰਕਾਸ਼ ਚਕਵੀ ਦੇ ਕਿਸੇ ਕੰਮ ਨਹੀਂ ਆਉਂਦੇ ਕਿਉਂਕਿ ਉਹ ਤਾਂ ਸੂਰਜ ਦੀ ਦੇਂਹ = ਦੇਹ ਨੂੰ **ਵਾ:** ਸੂਰਜ ਚੜ੍ਹੇ ਤੋਂ ਦੇਂਹ = ਦਿਨ ਨੂੰ ਵੇਖ ਕੇ ਪੂਰਨ ਅਨੰਦਿਤ ਹੁੰਦੀ ਹੈ, ਕਿਉਂਕਿ ਉਸ ਨੂੰ ਉਸ ਦਾ ਪਿਆਰਾ ਚਕਵਾ ਮਿਲ ਜਾਂਦਾ ਹੈ। ਇਸੇ ਪ੍ਰਕਾਰ ਚਕਵੀ ਦੀ ਨਿਆਈਂ ਸਾਨੂੰ ਜਗਿਆਸੂ ਜਨਾਂ ਨੂੰ ਅਨੇਕਾਂ ਸੰਸਾਰ ਦੇ ਸੁਖ ਨਹੀਂ ਚਾਹੀਦੇ ਭਾਵੇਂ ਅਵਿੱਦਿਆ ਰੂਪੀ ਰਾਤ ਵਿਚ ਰਿਧੀਆਂ ਸਿਧੀਆਂ ਤਾਰਿਆਂ ਵਾਂਗ ਚਮਕਦੀਆਂ ਹੋਣ, ਚੰਦ ਦੀ ਚਾਂਦਨੀ ਵਾਂਗ ਦੁਨੀਆ ਵਿਚ ਪ੍ਰਤਾਪ ਹੋਵੇ ਜਾਂ ਮਾਇਆ ਦਾ ਮੋਹ ਰੂਪੀ ਚੰਦਰਮਾ ਚੜ੍ਹਿਆ ਹੋਵੇ, ਪਰ ਗੁਰੂ ਰੂਪ ਸੂਰਜ ਚੜ੍ਹੇ ਤੋਂ ਗਿਆਨ ਰੂਪੀ ਦਿਨ ਹੋਣ ਕਰਕੇ ਮਾਇਆ ਰੂਪੀ ਚੰਦਰਮਾ ਫਿੱਕਾ ਪੈ ਜਾਂਦਾ ਹੈ, ਰਿਧੀਆਂ ਸਿਧੀਆਂ ਰੂਪ ਤਾਰੇ ਵੀ ਛਿਪ ਜਾਂਦੇ ਹਨ ਤੇ ਬ੍ਰਹਮ ਰੂਪੀ ਚਕਵੇ ਨੂੰ ਮਿਲ ਕੇ ਸਾਨੂੰ ਪੂਰਨ ਅਨੰਦ ਪ੍ਰਾਪਤ ਹੁੰਦਾ ਹੈ।

## ਆਨ ਉਪਾਵ ਨ ਜੀਵਤ ਮੀਨਾ; ਬਿਨੁ ਜਲ ਮਰਨਾ ਤੇਂਹ ॥੧॥

ਜਿਸ ਤਰ੍ਹਾਂ ਆਨ = ਹੋਰ ਉਪਾਵ = ਯਤਨ ਕਰਨ ਨਾਲ ਮੀਨਾ = ਮੱਛੀ ਜੀਵਤ = ਜਿਉਂਦੀ ਨ = ਨਹੀਂ ਰਹਿ ਸਕਦੀ, ਕਿਉਂਕਿ ਜਲ = ਪਾਣੀ ਤੋਂ ਬਿਨੁ = ਬਗ਼ੈਰ ਤੇਂਹ = ਤਿਸ ਮੱਛੀ ਦਾ ਮਰਨਾ ਹੁੰਦਾ ਹੈ **ਵਾ:** ਜਲ ਤੋਂ ਬਿਨਾਂ ਤੇਂਹ = ਪਿਆਸ ਕਰਕੇ ਮੱਛੀ ਦਾ ਮਰਨਾ ਹੁੰਦਾ ਹੈ, ਇਸੇ ਪ੍ਰਕਾਰ ਮੇਰਾ ਜਗਿਆਸੂ ਰੂਪ ਮੱਛੀ ਦਾ ਮਨ ਪਰਮੇਸ਼ਰ ਦੇ ਪ੍ਰੇਮ ਰੂਪੀ ਜਲ ਤੋਂ ਬਗ਼ੈਰ ਮੇਰੇ ਤਿਸ ਮਨ ਦਾ ਮਰਨਾ ਹੁੰਦਾ ਹੈ **ਵਾ:** ਪ੍ਰੇਮ ਰੂਪੀ ਜਲ ਤੋਂ ਬਗ਼ੈਰ ਦਰਸ਼ਨਾਂ ਰੂਪੀ ਪਿਆਸ ਕਰਕੇ ਮੇਰਾ ਜਗਿਆਸੂ ਰੂਪ ਮੱਛੀ ਦਾ ਮਰਨਾ ਹੁੰਦਾ ਹੈ।

## ਹਮ ਅਨਾਥ ਨਾਥ ਹਰਿ ਸਰਣੀ; ਅਪੁਨੀ ਕ੍ਰਿਪਾ ਕਰੇਂਹ ॥

ਹੇ ਨਾਥ = ਸੁਆਮੀ ਹਰਿ = ਪਰਮੇਸ਼ਰ ਜੀ ! ਹਮ = ਅਸੀਂ ਸਤ ਸੰਤੋਖ ਆਦਿ ਗੁਣਾਂ ਰੂਪੀ ਮਾਤਾ ਪਿਤਾ ਤੋਂ ਹੀਣੇ ਹੋਣ ਕਰਕੇ ਅਨਾਥ = ਯਤੀਮ ਆਪ ਜੀ ਦੀ ਸਰਣੀ = ਓਟ ਵਿਚ ਆਏ ਹਾਂ, ਆਪ ਜੀ ਅਪੁਨੀ = ਆਪਦੀ ਕ੍ਰਿਪਾ = ਦਇਆ ਦ੍ਰਿਸ਼ਟੀ ਕਰੇਂਹ = ਕਰੋ।

## ਚਰਣ ਕਮਲ ਨਾਨਕੁ ਆਰਾਧੈ; ਤਿਸੁ ਬਿਨੁ ਆਨ ਨ ਕੇਂਹ ॥੨॥੬॥੧੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ਜੀ! ਅਸੀਂ ਆਪ ਜੀ ਦੇ ਚਰਨਾਂ ਕਮਲਾਂ ਨੂੰ ਆਰਾਧੈ = ਆਰਾਧਦੇ ਹਾਂ, ਤਿਸੁ = ਉਸ ਚਰਨਾਂ ਕਮਲਾਂ ਤੋਂ ਬਿਨੁ = ਬਗ਼ੈਰ ਆਨ = ਹੋਰ ਕੇਂਹ = ਕਿਸੇ ਪ੍ਰਕਾਰ ਦੀ ਇੱਛਾ ਨ = ਨਹੀਂ ਹੈ **ਵਾ:** ਕਿਸੇ ਪਦਾਰਥ ਦੀ ਲੋੜ ਨਹੀਂ ਹੈ ॥੨॥੬॥੧੦॥

## ਜੈਤਸਰੀ ਮਹਲਾ ੫ ॥ ਮਨਿ ਤਨਿ ਬਸਿ ਰਹੇ; ਮੇਰੇ ਪ੍ਰਾਨ ॥

ਹੇ ਅੰਤਰਜਾਮੀ ਜੀ! ਤੁਸੀਂ ਮੇਰੇ ਪ੍ਰਾਨ = ਪ੍ਰਾਣਾਂ ਤੇ ਮਨ ਤਨ ਵਿਚ ਵੱਸ ਰਹੇ ਹੋ **ਵਾ:** ਹੇ ਮੇਰੇ ਪ੍ਰਾਣਾਂ ਤੋਂ ਪਿਆਰੇ ਸਤਿਗੁਰੂ ਜੀ! ਤੁਸੀਂ ਸਾਡੇ ਮਨ ਤਨ ਵਿਚ ਵੱਸ ਰਹੇ ਹੋ।

## ਕਰਿ ਕਿਰਪਾ ਸਾਧੂ ਸੰਗਿ ਭੇਟੇ; ਪੂਰਨ ਪੁਰਖ ਸੁਜਾਨ ॥੧॥ਰਹਾਉ॥

ਹੇ ਸਾਰਿਆਂ ਥਾਵਾਂ ਵਿਚ ਪੂਰਨ = ਵਿਆਪਕ, ਪੁਰਖ = ਪੁਰਸ਼ਾਰਥ ਦੇਣ ਵਾਲੇ, ਸੁਜਾਨ = ਚੰਗੀ ਤਰ੍ਹਾਂ ਹਿਰਦੇ ਦੀ ਜਾਣਨ ਵਾਲੇ **ਵਾ:** ਅੰਤਰਜਾਮੀ ਪਰਮੇਸ਼ਰ ਜੀ! ਅਸੀਂ ਆਪ ਜੀ ਦੀ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਿ = ਸੰਗਤ ਵਿਚ ਭੇਟੇ = ਮਿਲੇ ਹਾਂ **ਅਥਵਾ** ਹੇ ਪਰਮੇਸ਼ਰ ਜੀ! ਜਦੋਂ ਆਪ ਜੀ ਨੇ ਦਇਆ ਦ੍ਰਿਸ਼ਟੀ ਕੀਤੀ, ਤਦ ਤੋਂ ਅਸੀਂ ਸਾਧੂ = ਮਹਾਤਮਾ ਜਨਾਂ ਦੀ ਸੰਗਿ = ਸੰਗਤ ਵਿਚ ਮਿਲੇ ਅਤੇ ਸਾਧੂਆਂ ਦੀ ਕਿਰਪਾ ਕਰਕੇ ਹੀ ਸੁਜਾਨ ਪੂਰਨ ਪੁਰਖ ਪਰਮੇਸ਼ਰ ਜੀ ਤੁਸੀਂ ਸਾਨੂੰ ਪ੍ਰਾਪਤ ਹੋਏ ਹੋ ॥੧॥ਰਹਾਉ॥

## ਪ੍ਰੇਮ ਠਗਉਰੀ ਜਿਨ ਕਉ ਪਾਈ; ਤਿਨ ਰਸੁ ਪੀਅਉ ਭਾਰੀ ॥

ਜਿਨ = ਜਿਨ੍ਹਾਂ ਗੁਰਮੁਖ ਜਨਾਂ ਕਉ = ਨੂੰ ਤੁਸੀਂ ਸਤਿਗੁਰਾਂ ਦੁਆਰਾ ਪ੍ਰੇਮ ਰੂਪੀ ਠਗਉਰੀ = ਠੱਗ ਬੂਟੀ ਪਾਈ ਹੈ ਭਾਵ ਆਪਣਾ ਪ੍ਰੇਮ ਲਗਾਇਆ ਹੈ, ਤਿਨ = ਉਨ੍ਹਾਂ ਨੇ ਆਪ ਜੀ ਦੇ ਭਾਰੀ ਭਾਵ ਬਹੁਤ ਸ੍ਰੇਸ਼ਟ ਆਤਮਾ ਰਸ ਨੂੰ **ਵਾ:** ਬ੍ਰਹਮਾਨੰਦ ਰੂਪੀ ਰਸ ਨੂੰ ਪੀਅਉ = ਪੀਣਾ ਕੀਤਾ ਹੈ, ਉਨ੍ਹਾਂ ਗੁਰਮੁਖ ਜਨਾਂ ਨੂੰ ਅਨੰਦ ਪ੍ਰਾਪਤ ਹੋਇਆ ਹੈ।

## ਤਾ ਕੀ ਕੀਮਤਿ ਕਹਣੁ ਨ ਜਾਈ; ਕੁਦਰਤਿ ਕਵਨ ਹਮ੍ਹਾਰੀ ॥੧॥

ਤਾ = ਉਸ ਅਨੰਦ ਕੀ = ਦੀ ਕੀਮਤਿ ਕਹਣੁ = ਕਹੀ ਨਹੀਂ ਜਾਈ = ਜਾਂਦੀ, ਫਿਰ ਹਮ੍ਹਾਰੀ = ਤਮਾਮ ਜੀਵਾਂ ਦੀ ਕਵਨ = ਕੀ ਕੁਦਰਤਿ = ਸ਼ਕਤੀ ਹੈ, ਜੋ ਮੁਖੋਂ ਕਥਨ ਕਰ ਸਕਣ **ਵਾ:** ਉਸ ਆਤਮਾ ਰਸ **ਵਾ:** ਬ੍ਰਹਮਾਨੰਦ ਦੀ ਕਿਸੇ ਪਾਸੋਂ ਕੀਮਤ ਕਹੀ ਨਹੀਂ ਜਾਂਦੀ, ਫੇਰ ਹਮ੍ਹਾਰੀ = ਸਾਡੀ ਕੀ ਸ਼ਕਤੀ ਹੈ ਜੋ ਕਹਿ ਸਕੀਏ ॥੧॥

## ਲਾਇ ਲਏ ਲੜਿ ਦਾਸ ਜਨ ਅਪੁਨੇ; ਉਧਰੇ ਉਧਰਨਹਾਰੇ ॥

ਹੇ ਪਰਮੇਸ਼ਰ ਜੀ! ਜੋ ਆਪ ਜੀ ਨੇ ਆਪਣੇ ਦਾਸ = ਸੇਵਕ ਜਨ ਜਾਣ ਕੇ ਗੁਰਾਂ ਦੁਆਰਾ ਸ਼ਰਨ ਰੂਪ **ਵਾ:** ਭਗਤੀ ਰੂਪ ਲੜਿ = ਪੱਲੇ ਨਾਲ ਲਾਇ = ਲਾ ਲਏ ਹਨ, ਉਹ ਨਿਸ਼ਕਾਮੀ ਉਧਰਨਹਾਰੇ = ਤਰਨ ਵਾਲੇ ਹੋ ਕੇ ਸੰਸਾਰ-ਸਮੁੰਦਰ ਤੋਂ ਉਧਰੇ = ਤਰ ਗਏ ਹਨ, ਮੁਕਤ ਹੋ ਗਏ ਹਨ ਤੇ ਹੋਰਨਾਂ ਨੂੰ ਵੀ ਤਾਰਨ ਵਾਲੇ ਹੋ ਗਏ ਹਨ।

## ਪ੍ਰਭੁ ਸਿਮਰਿ ਸਿਮਰਿ ਸਿਮਰਿ ਸੁਖੁ ਪਾਇਓ; ਨਾਨਕ ਸਰਣਿ ਦੁਆਰੇ ॥੨॥੭॥੧੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸਿਮਰਿ = ਸਿਮਰਨੇ ਯੋਗ ਪ੍ਰਭੁ = ਪਰਮੇਸ਼ਰ ! ਤੁਹਾਡਾ ਸਿਮਰਿ = ਸਿਮਰਨੇ ਯੋਗ ਨਾਮ ਮਨ, ਬਾਣੀ, ਸਰੀਰ ਦੁਆਰਾ ਸਿਮਰ ਕੇ ਆਤਮਿਕ ਸੁਖੁ = ਅਨੰਦ ਪਾਇਓ = ਪਾਇਆ ਹੈ ਅਤੇ ਆਪ ਜੀ ਦੀ ਸਿੱਖ ਸੰਗਤ ਦੀ ਸਰਣਿ = ਓਟ ਦੁਆਰਾ **ਵਾ:** ਗੁਰਾਂ ਦੀ ਸ਼ਰਨ ਦੁਆਰਾ ਗਿਆਨ ਰੂਪੀ ਦੁਆਰੇ = ਦਰ ਵਿਚ ਇਸਥਿਤ ਹੋਏ ਹਾਂ ॥੨॥੭॥੧੧॥

## ਜੈਤਸਰੀ ਮਹਲਾ ੫ ॥

ਇਸ ਸ਼ਬਦ ਵਿਚ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ :

## ਆਏ ਅਨਿਕ ਜਨਮ ਭ੍ਰਮਿ; ਸਰਣੀ ॥

ਹੇ ਪਰਮੇਸ਼ਰ ਜੀ ! ਅਨਿਕ = ਅਨੇਕਾਂ ਜਨਮਾਂ ਵਿਚ ਚੌਰਾਸੀ ਲੱਖ ਜੂਨਾਂ ਨੂੰ ਭ੍ਰਮਿ = ਭਰਮਦੇ ਭਰਮਦੇ ਹੁਣ ਮਨੁੱਖਾ ਜਨਮ ਪਾ ਕੇ ਆਪ ਜੀ ਦੀ ਸਰਣੀ = ਸ਼ਰਨ ਆਏ ਹਾਂ।

## ਉਧਰੁ ਦੇਹ ਅੰਧ ਕੂਪ ਤੇ; ਲਾਵਹੁ ਅਪੁਨੀ ਚਰਣੀ ॥੧॥ਰਹਾਉ॥

ਹੇ ਪਰਮੇਸ਼ਰ ਜੀ ! ਸਾਨੂੰ ਸਵੈ ਸੱਤਾ ਤੋਂ ਹੀਣੇ ਦੇਹ = ਸਰੀਰ ਰੂਪੀ ਖੂਹ ਦੇ ਅਗਿਆਨ ਰੂਪੀ ਅੰਧ = ਹਨੇਰੇ ਤੇ = ਤੋਂ ਉਧਰੁ = ਉਧਾਰ ਦਿਓ ਭਾਵ ਮੁਕਤ ਰੂਪੀ ਕਿਨਾਰੇ 'ਤੇ ਪਹੁੰਚਾ ਦੇਵੋ ਤੇ ਆਪਣੀ ਚਰਨੀਂ ਲਾ ਲਾਵਹੁ = ਲਵੋ ॥੧॥ਰਹਾਉ॥

## ਗਿਆਨੁ ਧਿਆਨੁ ਕਿਛੁ ਕਰਮੁ ਨ ਜਾਨਾ; ਨਾਹਿਨ ਨਿਰਮਲ ਕਰਣੀ ॥

ਅਸੀਂ ਨਿਰਗੁਣ ਸਰੂਪ ਦਾ ਗਿਆਨ, ਸਰਗੁਣ ਸਰੂਪ ਦਾ ਧਿਆਨ ਤੇ ਕਿਛੁ = ਕੁਝ ਨਿਸ਼ਕਾਮ ਕਰਮਾਂ ਨੂੰ ਕਰਨਾ ਵੀ ਨ = ਨਹੀਂ ਜਾਨਾ = ਜਾਣਿਆ ਅਤੇ ਨਾਹਿਨ = ਨਾ ਹੀ ਨਿਰਮਲ = ਉੱਜਲ ਕਰਣੀ = ਕਮਾਈ ਕਰਨੀ ਕੀਤੀ ਹੈ **ਵਾ:** ਮਾਇਆ ਦੀ ਮੈਲ ਤੋਂ ਰਹਿਤ ਕਰਨ ਵਾਲੀ ਨਿਸ਼ਕਾਮਤਾ ਵਾਲੀ ਕਮਾਈ ਵੀ ਨਹੀਂ ਕੀਤੀ ਹੈ **ਅਥਵਾ** ਅਸੀਂ ਗਿਆਨ ਧਿਆਨ ਤੇ ਪਰਉਪਕਾਰ ਆਦਿ ਕਰਮ ਕੁਝ ਵੀ ਨਹੀਂ ਜਾਣੇ ਤੇ ਨਾ ਹੀ ਜਪ ਤਪ ਰੂਪੀ ਨਿਰਮਲ = ਉੱਜਲ ਕਮਾਈ ਕੀਤੀ ਹੈ।

## ਸਾਧਸੰਗਤਿ ਕੈ ਅੰਚਲਿ ਲਾਵਹੁ; ਬਿਖਮ ਨਦੀ ਜਾਇ ਤਰਣੀ ॥੧॥

ਇਸ ਲਈ ਕਿਰਪਾ ਕਰਕੇ ਮੈਨੂੰ ਸਾਧਸੰਗਤਿ = ਸ੍ਰੇਸ਼ਟ ਜਨਾਂ ਦੀ ਸੰਗਤ ਕੈ = ਦੇ ਸ਼ਰਨ ਰੂਪੀ ਅੰਚਲਿ = ਪੱਲੇ ਵਿਚ ਲਾਵਹੁ = ਲਾਉਣਾ ਕਰੋ, ਜਿਸ ਕਰਕੇ ਆਸਾ ਤ੍ਰਿਸ਼ਨਾ ਰੂਪੀ **ਵਾ:** ਸੰਸਾਰ ਰੂਪੀ **ਵਾ:** ਮਾਇਆ ਰੂਪ **ਵਾ:** ਵੈਤਰਨੀ ਰੂਪ ਬਿਖਮ = ਕਠਿਨ ਨਦੀ ਤਰਣੀ = ਤਰੀ ਜਾਇ = ਜਾਵੇ ॥੧॥

## ਸੁਖ ਸੰਪਤਿ ਮਾਇਆ ਰਸ ਮੀਠੇ; ਇਹ ਨਹੀ ਮਨ ਮਹਿ ਧਰਣੀ ॥

ਸੰਸਾਰਕ ਪਦਾਰਥਾਂ ਦੇ ਸੁਖ, ਸੰਪਤਿ = ਹਾਥੀ, ਘੋੜੇ ਆਦਿਕ ਵਿਭੂਤੀ ਜਿਤਨੇ ਮਾਇਆ ਦੇ ਰਸ ਮੀਠੇ = ਮਿੱਠੇ ਭਾਵ ਪਿਆਰੇ ਮੰਨੇ ਹਨ, ਪਰ ਤੇਰੀ ਕਿਰਪਾ ਦਾ ਸਦਕਾ ਇਹ = ਇਨ੍ਹਾਂ ਦੀ ਪ੍ਰੀਤੀ ਅਸੀਂ ਮਨ = ਹਿਰਦੇ ਮਹਿ = ਵਿਚ ਨਹੀਂ ਧਰਣੀ = ਧਾਰਨ ਕੀਤੀ।

## ਹਰਿ ਦਰਸਨ ਤ੍ਰਿਪਤਿ ਨਾਨਕ ਦਾਸ ਪਾਵਤ; ਹਰਿ ਨਾਮ ਰੰਗ ਆਭਰਣੀ ॥੨॥੮॥੧੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ਜੀ ! ਆਪ ਜੀ ਦੇ ਗੁਰਾਂ ਦੁਆਰਾ ਦਰਸਨ = ਦੀਦਾਰ ਕਰਕੇ ਦਾਸ = ਸੇਵਕ ਦਾ ਮਨ ਤ੍ਰਿਪਤਿ = ਸੰਤੁਸ਼ਟਤਾ ਪਾਵਤ = ਪਾਉਂਦਾ ਹੈ। ਹੇ ਹਰਿ = ਪਰਮੇਸ਼ਰ ਜੀ ! ਆਪ ਜੀ ਦੇ ਨਾਮ ਨਾਲ ਰੰਗ = ਪ੍ਰੇਮ ਕਰਨ ਰੂਪ ਆਭਰਣੀ = ਗਹਿਣੇ ਪਹਿਨੇ ਹੋਏ ਹਨ **ਵਾ:** ਹੇ ਪਰਮੇਸ਼ਰ ਜੀ ! ਅਸੀਂ ਆਪ ਜੀ ਦੀ ਸਾਧਸੰਗਤ **ਵਾ:** ਭਗਤੀ ਰੂਪੀ ਆਭਰਣੀ = ਮੱਟੀ ਵਿਚ ਆਪ ਜੀ ਦਾ ਨਾਮ ਅੰਮ੍ਰਿਤ ਰੂਪ ਰੰਗ ਤੇ ਪ੍ਰੇਮ ਰੂਪੀ ਜਲ ਪਾ ਕੇ ਮਨ ਰੂਪੀ ਬਸਤਰ ਨੂੰ ਰੰਗਣਾ ਕਰਦੇ ਹਾਂ ॥੨॥੮॥੧੨॥

## ਜੈਤਸਰੀ ਮਹਲਾ ੫ ॥ ਹਰਿ ਜਨ; ਸਿਮਰਹੁ ਹਿਰਦੈ ਰਾਮ ॥

ਹੇ ਹਰਿ = ਪਰਮੇਸ਼ਰ ਦੇ ਪਿਆਰਿਓ ਭਗਤ ਜਨੋਂ ! ਆਪਣੇ ਹਿਰਦੈ = ਚਿਤ ਵਿਚ ਰਾਮ = ਰਮੇ ਹੋਏ ਪਰਮੇਸ਼ਰ ਦਾ ਨਾਮ ਸਿਮਰਹੁ = ਸਿਮਰਿਆ ਕਰੋ; ਕਿਉਂਕਿ :

## ਹਰਿ ਜਨ ਕਉ ਅਪਦਾ ਨਿਕਟਿ ਨ ਆਵੈ; ਪੂਰਨ ਦਾਸ ਕੇ ਕਾਮ ॥੧॥ਰਹਾਉ॥

ਹਰਿ = ਪਰਮੇਸ਼ਰ ਦੇ ਭਗਤ ਜਨਾਂ ਕਉ = ਦੇ ਮੌਤ ਦੀ **ਵਾ:** ਜੂਨਾਂ ਵਿਚ ਪੈਣ ਦੀ **ਵਾ:** ਨਰਕਾਂ ਦੀ **ਵਾ:** ਕਾਮ ਆਦਿਕਾਂ ਦੀ ਅਪਦਾ = ਬਿਪਤਾ ਨਿਕਟਿ = ਨੇੜੇ ਨ = ਨਹੀਂ ਆਵੈ = ਆਉਂਦੀ ਅਤੇ ਉਨ੍ਹਾਂ ਦਾਸ = ਸੇਵਕ ਜਨਾਂ ਕੇ = ਦੇ ਲੋਕ-ਪ੍ਰਲੋਕ ਦੇ **ਵਾ:** ਪ੍ਰਮਾਰਥ ਵਿਵਹਾਰਕ ਆਦਿ ਸਾਰੇ ਕਾਮ = ਕਾਰਜ ਪੂਰਨ = ਪੂਰੇ ਹੋ ਜਾਂਦੇ ਹਨ ॥੧॥ਰਹਾਉ॥

## ਕੋਟਿ ਬਿਘਨ ਬਿਨਸਹਿ ਹਰਿ ਸੇਵਾ; ਨਿਹਚਲੁ ਗੋਵਿਦ ਧਾਮ ॥

ਹਰਿ = ਪਰਮੇਸ਼ਰ ਦੀ ਭਗਤੀ ਰੂਪ ਸੇਵਾ = ਟਹਿਲ ਕਰਕੇ ਕੋਟਿ = ਕ੍ਰੋੜਾਂ ਬਿਘਨ ਬਿਨਸਹਿ = ਨਾਸ਼ ਹੋ ਜਾਂਦੇ ਹਨ ਅਤੇ ਗੋਵਿਦ = ਪਰਮੇਸ਼ਰ ਦਾ ਨਿਹਚਲੁ = ਅਚੱਲ ਸਰੂਪ ਰੂਪੀ ਧਾਮ = ਘਰ ਪ੍ਰਾਪਤ ਹੋ ਜਾਂਦਾ ਹੈ **ਵਾ:** ਜਿਸ ਨੂੰ ਕਾਲ ਰੂਪੀ ਮੀਂਹ ਖਾਰ ਨਹੀਂ ਸਕਦਾ **ਵਾ:** ਕਾਲ ਆਪਣੇ ਭੂਚਾਲ ਰੂਪੀ ਬਲ ਦੇ ਨਾਲ ਹਿਲਾ ਨਹੀਂ ਸਕਦਾ, ਐਸੇ ਗੋਵਿਦ = ਪਰਮੇਸ਼ਰ ਦਾ ਨਿਹਚਲੁ = ਸਦਾ ਕਾਇਮ ਰਹਿਣ ਵਾਲਾ ਬੈਕੁੰਠ ਰੂਪੀ, ਸਰੂਪ ਰੂਪੀ ਧਾਮ = ਘਰ ਪ੍ਰਾਪਤ ਹੋ ਜਾਂਦਾ ਹੈ ਭਾਵ ਸਰਗੁਣ ਦਾ ਘਰ ਬੈਕੁੰਠ ਤੇ ਨਿਰਗੁਣ ਦਾ ਘਰ ਸਰੂਪ ਹੈ। ਅਤੇ

## ਭਗਵੰਤ ਭਗਤ ਕਉ ਭਉ ਕਿਛੁ ਨਾਹੀ; ਆਦਰੁ ਦੇਵਤ ਜਾਮ ॥੧॥

ਭਗਵੰਤ = ਪਰਮੇਸ਼ਰ ਦੇ ਭਗਤ ਜਨਾਂ ਕਉ = ਨੂੰ ਕਿਛੁ = ਥੋੜ੍ਹੇ ਮਾਤਰ ਵੀ ਭਉ = ਡਰ ਨਾਹੀ = ਨਹੀਂ ਰਹਿੰਦਾ, ਕਿਉਂਕਿ ਉਨ੍ਹਾਂ ਭਗਤ ਜਨਾਂ ਨੂੰ ਜਾਮ = ਧਰਮਰਾਜਾ ਵੀ ਆਦਰ = ਸਤਿਕਾਰ ਦੇਵਤ = ਦਿੰਦਾ ਹੈ ॥੧॥

## ਤਜਿ ਗੋਪਾਲ ਆਨ ਜੋ ਕਰਣੀ; ਸੋਈ ਸੋਈ ਬਿਨਸਤ ਖਾਮ ॥

ਗੋਪਾਲ (ਗੋ + ਪਾਲ) ਗੋ = ਪ੍ਰਿਥਵੀ ਦੇ ਪਾਲ = ਪਾਲਕ ਪਰਮੇਸ਼ਰ ਦਾ ਨਾਮ ਤਿਆਗ ਕੇ ਆਨ = ਹੋਰ ਜੋ = ਜਿਹੜੀ ਦੁਬਿਧਾ ਵਾਲੀ ਕਰਣੀ = ਕਮਾਈ ਹੈ, ਸੋਈ = ਉਹ ਖਾਮ = ਕਚਿਆਈ ਵਾਲੀ ਹੁੰਦੀ ਹੈ ਤੇ ਫੇਰ ਸੋਈ = ਉਹ ਬਿਨਸਤ = ਨਾਸ਼ ਹੋ ਜਾਣ ਵਾਲੀ ਹੁੰਦੀ ਹੈ **ਵਾ:** ਉਹ ਪਰਮੇਸ਼ਰ ਵੱਲੋਂ ਪੜਦਾ ਪਾਉਣ ਵਾਲੀ ਕੱਚੀ ਭਾਵ ਨਾਸ਼ ਹੋਣ ਵਾਲੀ ਹੁੰਦੀ ਹੈ।

## ਚਰਨ ਕਮਲ ਹਿਰਦੈ ਗਹੁ ਨਾਨਕ; ਸੁਖ ਸਮੂਹ ਬਿਸਰਾਮ ॥੨॥੯॥੧੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਲਈ ਹੇ ਭਾਈ! ਉਸ ਪਰਮੇਸ਼ਰ ਦੇ ਚਰਨਾਂ ਕਮਲਾਂ ਨੂੰ ਹਿਰਦੇ ਵਿਚ ਗਹੁ = ਗ੍ਰਹਿਣ ਕਰੋ ਤਾਂ ਸਮੂਹ = ਸਾਰੇ ਸੁੱਖਾਂ ਦੇ ਦਾਤੇ ਬ੍ਰਹਮ ਦੇ ਸਰੂਪ ਵਿਚ ਬਿਸਰਾਮ = ਟਿਕਾ ਪਾਵੋਗੇ ॥੨॥੯॥੧੩॥

## ਜੈਤਸਰੀ ਮਹਲਾ ੯ ੧ੴ ਸਤਿਗੁਰ ਪ੍ਰਸਾਦਿ ॥

ਜਦੋਂ ਸਤਿਗੁਰੂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਕਾਂਸ਼ੀ ਤੋਂ ਪਟਨਾ ਸਾਹਿਬ ਗਏ ਸਨ ਤਾਂ ਪਟਨਾ ਸਾਹਿਬ ਦੀ ਸੰਗਤ ਨੇ ਬੇਨਤੀ ਕੀਤੀ ਕਿ ਸਤਿਗੁਰੂ ਮਨ ਦਾ ਸੁਭਾਅ ਕਿਹੋ ਜਿਹਾ ਹੁੰਦਾ ਹੈ ਤੇ ਇਹ ਕਿਵੇਂ ਸੱਚ ਸਰੂਪ ਨੂੰ ਭੁੱਲ ਗਿਆ ਹੈ ਤਾਂ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕੀਤਾ :

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਭੂਲਿਓ ਮਨੁ; ਮਾਇਆ ਉਰਝਾਇਓ ॥

ਹੇ ਭਾਈ! ਮਾਇਆ ਨੇ ਜੀਵਾਂ ਦਾ ਮਨੁ = ਚਿਤ ਸਰੂਪ ਵੱਲੋਂ ਭੂਲਿਓ = ਭੁਲਾ ਕੇ ਆਪਣੇ ਮੋਹ ਵਿਚ ਉਰਝਾਇਓ = ਉਲਝਾ, ਫਸਾ ਲਿਆ ਹੈ।

## ਜੋ ਜੋ ਕਰਮ ਕੀਓ ਲਾਲਚ ਲਗਿ;<br>ਤਿਹ ਤਿਹ ਆਪੁ ਬੰਧਾਇਓ ॥੧॥ਰਹਾਉ॥

ਇਸ ਮਨ ਨੇ ਮਾਇਆ ਦੇ ਲਾਲਚ = ਲੋਭ ਵਿਚ ਲਗਿ = ਲੱਗ ਕੇ ਜੋ ਜੋ ਵੀ ਸਕਾਮ ਕਰਮ ਕੀਓ = ਕੀਤੇ ਹਨ, ਤਿਹ ਤਿਹ = ਉਨ੍ਹਾਂ ਉਨ੍ਹਾਂ ਕਰਮਾਂ ਦੀ ਵਾਸ਼ਨਾ ਅਨੁਸਾਰ ਜੀਵ ਨੇ ਆਪਣੇ ਆਪ ਨੂੰ ਜੰਮਣ ਮਰਨ ਦੇ ਬੰਧਨਾਂ ਵਿਚ ਬੰਧਾਇਓ = ਬੰਨ੍ਹਾ ਲਿਆ ਹੈ ॥੧॥ਰਹਾਉ॥

## ਸਮਝ ਨ ਪਰੀ ਬਿਖੈ ਰਸ ਰਚਿਓ; ਜਸੁ ਹਰਿ ਕੋ ਬਿਸਰਾਇਓ ॥

ਇਸ ਮਨ ਨੂੰ ਆਤਮਾ ਦੇ ਵੀਚਾਰ ਦੀ **ਵਾ:** ਸਤ ਸਰੂਪ ਦੀ ਸਮਝ = ਸੂਝ ਨ = ਨਹੀਂ ਪਰੀ = ਪਈ, ਸਗੋਂ ਦੁਖਦਾਈ ਸ਼ਬਦ ਸਪਰਸ਼ ਰੂਪ ਰਸ ਗੰਧ ਆਦਿ ਬਿਖੈ = ਵਿਸ਼ਿਆਂ ਦੇ ਰਸ ਵਿਚ ਰਚਿਓ = ਰਚੇ ਹੋਏ ਨੇ ਹਰਿ = ਪਰਮੇਸ਼ਰ ਕੋ = ਦਾ ਜੱਸ ਕਰਨਾ ਬਿਸਰਾਇਓ = ਭੁਲਾ ਦਿੱਤਾ ਹੈ।

## ਸੰਗਿ ਸੁਆਮੀ ਸੋ ਜਾਨਿਓ ਨਾਹਿਨ; ਬਨੁ ਖੋਜਨ ਕਉ ਧਾਇਓ ॥੧॥

ਜੋ ਸੁਆਮੀ = ਮਾਲਕ ਪਰਮੇਸ਼ਰ ਹਰ ਵਕਤ ਅੰਗ ਸੰਗ ਹੈ, ਸੋ = ਉਸ ਨੂੰ ਅੰਦਰੋਂ ਹੀ ਜਾਨਿਓ = ਜਾਣਿਆ ਨਾਹਿਨ = ਨਹੀਂ ਅਤੇ ਬਨੁ = ਜੰਗਲਾਂ ਵਿਚ ਉਸ ਪਰਮੇਸ਼ਰ ਕਉ = ਨੂੰ ਖੋਜਨ = ਲੱਭਣ ਵਾਸਤੇ ਧਾਇਓ = ਦੌੜ ਪੈਂਦਾ ਹੈ ॥੧॥

**[ਅੰਗ ੭੦੩]**

## ਰਤਨੁ ਰਾਮੁ ਘਟ ਹੀ ਕੇ ਭੀਤਰਿ; ਤਾ ਕੋ ਗਿਆਨੁ ਨ ਪਾਇਓ ॥

ਰਤਨੁ = ਮਾਣਿਕ ਦੀ ਨਿਆਈਂ ਅਮੋਲਕ ਰਾਮੁ = ਪਰਮੇਸ਼ਰ ਘਟ = ਹਿਰਦੇ ਕੇ = ਦੇ ਭੀਤਰਿ = ਅੰਦਰ

ਹੀ ਹੈ, ਪਰ ਤਾ = ਉਸ ਪਰਮੇਸ਼ਰ ਕੋ = ਦਾ ਗੁਰਾਂ ਨਾਲ ਮਿਲ ਕੇ ਬ੍ਰਹਮ ਗਿਆਨ ਇਸ ਨੇ ਪਾਇਓ = ਪ੍ਰਾਪਤ ਨ = ਨਹੀਂ ਕੀਤਾ।

## ਜਨ ਨਾਨਕ ਭਗਵੰਤ ਭਜਨ ਬਿਨੁ; ਬਿਰਥਾ ਜਨਮੁ ਗਵਾਇਓ ॥੨॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਭਗਵੰਤ = ਪਰਮੇਸ਼ਰ ਦੇ ਭਜਨ = ਸਿਮਰਨ **ਵਾ:** ਭਜਨ = ਕੀਰਤਨ ਤੋਂ ਬਿਨੁ = ਬਗ਼ੈਰ ਜੀਵਾਂ ਨੇ ਆਪਣੇ ਮਨੁੱਖਾ ਜਨਮ ਨੂੰ ਬਿਰਥਾ = ਬੇ-ਅਰਥ ਹੀ ਗਵਾਇਓ = ਗਵਾ ਲਿਆ ਹੈ ॥੨॥੧॥

## ਜੈਤਸਰੀ ਮਹਲਾ ੯ ॥

ਫੇਰ ਇਕ ਸਿੱਖ ਸਤਿਗੁਰੂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਚਰਨੀਂ ਪੈ ਕੇ ਬੇਨਤੀ ਕਰਨ ਲੱਗਾ ਕਿ ਸਤਿਗੁਰੂ ਜੀ ਮੈਨੂੰ ਕਾਲ ਦਾ ਬੜਾ ਭੈਅ ਹੈ, ਆਪ ਜੀ ਮੇਰੀ ਰੱਖਿਆ ਕਰੋ ਤਾਂ ਸੁਣ ਕੇ ਸਤਿਗੁਰੂ ਜੀ ਕਹਿਣ ਲੱਗੇ ਕਿ ਪਰਮੇਸ਼ਰ ਦੇ ਅੱਗੇ ਇਉਂ ਅਰਦਾਸ ਕਰ ਕਿ :

## ਹਰਿ ਜੂ; ਰਾਖਿ ਲੇਹੁ ਪਤਿ ਮੇਰੀ ॥

ਹੇ ਹਰਿ = ਪਰਮੇਸ਼ਰ ਜੂ[੧] = ਜੀ! ਆਪ ਜੀ ਦਇਆ ਦ੍ਰਿਸ਼ਟੀ ਕਰਕੇ ਮੇਰੀ ਲੋਕ-ਪ੍ਰਲੋਕ ਵਿਚ ਪਤਿ = ਇੱਜ਼ਤ ਰਾਖਿ = ਰੱਖ ਲੇਹੁ = ਲਵੋ; ਕਿਉਂਕਿ :

## ਜਮ ਕੋ ਤ੍ਰਾਸ ਭਇਓ ਉਰ ਅੰਤਰਿ;
## ਸਰਨਿ ਗਹੀ ਕਿਰਪਾ ਨਿਧਿ ਤੇਰੀ ॥੧॥ਰਹਾਉ॥

ਮੇਰੇ ਉਰ = ਹਿਰਦੇ ਅੰਤਰਿ = ਵਿਚ ਜਮ = ਜਮਰਾਜ ਦੇ ਦੂਤਾਂ ਕੋ = ਦਾ **ਵਾ:** ਜਮ = ਜੰਮਣ ਮਰਨ ਦਾ ਤ੍ਰਾਸ = ਡਰ ਭਇਓ = ਹੋ ਰਿਹਾ ਹੈ, ਇਸ ਲਈ ਹੇ ਕਿਰਪਾ = ਦਇਆ ਦੇ ਨਿਧਿ = ਖ਼ਜ਼ਾਨੇ **ਵਾ:** ਸਮੁੰਦਰ ਪਰਮੇਸ਼ਰ ਜੀ ! ਮੈਂ ਜਮਾਂ **ਵਾ:** ਜੰਮਣ ਮਰਨ ਤੋਂ ਬਚਣ ਵਾਸਤੇ ਤੇਰੀ = ਤੁਹਾਡੀ ਸਰਨਿ = ਓਟ ਗਹੀ = ਗ੍ਰਹਿਣ ਕੀਤੀ ਹੈ ॥੧॥ਰਹਾਉ॥

## ਮਹਾ ਪਤਿਤ ਮੁਗਧ ਲੋਭੀ ਫੁਨਿ; ਕਰਤ ਪਾਪ ਅਬ ਹਾਰਾ ॥

ਹੇ ਪਰਮੇਸ਼ਰ ਜੀ ! ਮੈਂ ਮਹਾ = ਬੜਾ ਸ਼ੁਭ ਕਰਮਾਂ ਵੱਲੋਂ ਪਤਿਤ = ਗਿਰਿਆ ਹੋਇਆ ਹਾਂ, ਸ਼ਾਸਤ੍ਰ ਗਿਆਨ ਤੋਂ ਹੀਣਾ ਮੁਗਧ = ਬੇ-ਸਮਝ ਹਾਂ, ਪਦਾਰਥਾਂ ਨੂੰ ਜੋੜਨ ਦਾ ਲੋਭੀ = ਲਾਲਚੀ ਫੁਨਿ = ਭੀ ਹਾਂ, ਇਉਂ ਅਬ = ਹੁਣ ਮੈਂ ਪਾਪ = ਗੁਨਾਹ ਕਰਤ = ਕਰਦਾ ਕਰਦਾ ਹਾਰਾ = ਹਾਰ ਚੁੱਕਾ ਹਾਂ, ਥੱਕ ਗਿਆ ਹਾਂ।

## ਭੈ ਮਰਬੇ ਕੋ ਬਿਸਰਤ ਨਾਹਿਨ; ਤਿਹ ਚਿੰਤਾ ਤਨੁ ਜਾਰਾ ॥੧॥

ਮੈਨੂੰ ਮਰਬੇ = ਮਰਨ ਕੋ = ਦਾ ਭੈ = ਡਰ ਅੰਦਰੋਂ ਬਿਸਰਤ = ਭੁੱਲਦਾ ਨਾਹਿਨ = ਨਹੀਂ, ਭਾਵ ਹਰ ਵਕਤ ਚੇਤੇ ਰਹਿੰਦਾ ਹੈ, ਤਿਹ = ਉਸੇ ਮਰਨ ਦੀ ਚਿੰਤਾ ਰੂਪੀ ਅਗਨੀ ਨੇ ਮੇਰਾ ਤਨੁ = ਸਰੀਰ ਜਾਰਾ = ਸਾੜ ਦਿੱਤਾ ਹੈ ॥੧॥

---

੧. ਪਟਨਾ ਸਾਹਿਬ (ਬਿਹਾਰ) ਵੱਲ 'ਜੀ' ਨੂੰ 'ਜੂ' ਕਹਿੰਦੇ ਹਨ, ਉਸੇ ਬੋਲੀ ਅਨੁਸਾਰ ਸਤਿਗੁਰੂ ਜੀ ਸ਼ਬਦ ਉਚਾਰਨ ਕਰ ਰਹੇ ਹਨ, ਜਿਵੇਂ ਦਸਵੇਂ ਪਾਤਸ਼ਾਹ ਜੀ ਨੇ ਚੌਪਈ ਸਾਹਿਬ ਵਿਚ ਵੀ ਕਥਨ ਕੀਤਾ ਹੈ "ਜਵਨ ਕਾਲ ਜੋਗੀ ਸਿਵ ਕੀਯੋ॥ ਬੇਦ ਰਾਜ ਬ੍ਰਹਮਾ ਜੂ ਥੀਯੋ॥"

## ਕੀਏ ਉਪਾਵ ਮੁਕਤਿ ਕੇ ਕਾਰਨਿ; ਦਹ ਦਿਸਿ ਕਉ ਉਠਿ ਧਾਇਆ ॥

ਮੈਂ ਮੁਕਤਿ = ਮੁਕਤੀ ਕੇ = ਦੇ ਕਾਰਨਿ = ਵਾਸਤੇ ਅਨੇਕਾਂ ਤੀਰਥ ਯਾਤਰਾ, ਜਪ ਤਪ ਆਦਿਕ ਉਪਾਵ = ਯਤਨ ਕੀਏ = ਕੀਤੇ ਤੇ ਦਹ ਦਿਸਿ = ਦਸੇ ਦਿਸ਼ਾਵਾਂ ਕਉ = ਨੂੰ ਉੱਠ ਕਰਕੇ ਧਾਇਆ = ਦੌੜਦਾ ਫਿਰਦਾ ਰਿਹਾ; ਪਰੰਤੂ :

## ਘਟ ਹੀ ਭੀਤਰਿ ਬਸੈ ਨਿਰੰਜਨੁ; ਤਾ ਕੋ ਮਰਮੁ ਨ ਪਾਇਆ ॥੨॥

ਹੇ ਨਿਰੰਜਨੁ = ਸ਼ੁੱਧ ਸਰੂਪ ਬ੍ਰਹਮ ! ਤੂੰ ਮੇਰੇ ਘਟ = ਹਿਰਦੇ ਭੀਤਰਿ = ਵਿਚ ਹੀ ਬਸੈ = ਵੱਸ ਰਿਹਾ ਹੈਂ, ਤਾ = ਉਸ ਸਰੂਪ ਕੋ = ਦਾ ਮੈਂ ਮਰਮੁ = ਭੇਦ ਨ = ਨਹੀਂ ਪਾਇਆ = ਪਾਉਣਾ ਕੀਤਾ, ਭਾਵ ਮੈਂ ਤੁਹਾਡੇ ਨਾਮ ਵਿਚ ਕਿਵੇਂ ਜੁੜਾਂ, ਮੈਨੂੰ ਸਮਝ ਨਹੀਂ ਆਈ ॥੨॥

## ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ; ਕਉਨੁ ਕਰਮੁ ਅਬ ਕੀਜੈ ॥

ਮੇਰੇ ਵਿਚ ਸਤ, ਸੰਤੋਖ ਆਦਿਕ **ਵਾ:** ਲਿਵ ਲਾਉਣ ਦਾ **ਵਾ:** ਪ੍ਰੇਮ ਆਦਿਕ ਦਾ ਕੋਈ ਗੁਨੁ = ਗੁਣ ਨਾਹਿਨ = ਨਹੀਂ ਹੈ, ਨਾਹਿਨ = ਨਾ ਹੀ ਕਛੁ = ਕੁਝ ਰਸਨਾ ਕਰਕੇ ਮੁਖੋਂ ਜਪੁ = ਜਾਪ ਕੀਤਾ ਹੈ, ਨਾ ਹੀ ਸਰੀਰ ਕਰਕੇ **ਵਾ:** ਚਿਤ ਦੀ ਇਕਾਗਰਤਾ ਰੂਪੀ ਤਪੁ ਕੀਤਾ ਹੈ, ਅਬ = ਹੁਣ ਮੈਂ ਇਸ ਕਾਲ ਵਿਚ ਮੌਤ ਦੇ ਡਰ ਤੋਂ ਬਚਣ ਲਈ ਕਉਨੁ = ਕਿਹੜਾ ਕਰਮ ਕੀਜੈ = ਕਰਾਂ; ਜੈਸਾ ਕਿ :

**ਜਾਪ ਨ ਤਾਪ ਨ ਕਰਮ ਕੀਤਿ ॥**
**ਆਵੈ ਨਾਹੀ ਕਛੂ ਰੀਤਿ ॥** *(ਅੰਗ ੧੧੮੨)*

## ਨਾਨਕ ਹਾਰਿ ਪਰਿਓ ਸਰਨਾਗਤਿ; ਅਭੈ ਦਾਨੁ ਪ੍ਰਭ ਦੀਜੈ ॥੩॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ਜੀ ! ਮੈਂ ਅਨੇਕਾਂ ਜਨਮਾਂ ਵਿੱਚੋਂ ਹਾਰ ਕੇ ਹੁਣ ਮਨੁੱਖਾ ਜਨਮ ਪਾ ਕੇ ਤੁਹਾਡੀ ਸਰਨਾਗਤਿ = ਸ਼ਰਨ ਵਿਚ ਆ ਪਰਿਓ = ਪਿਆ ਹਾਂ **ਵਾ:** ਸੰਸਾਰ ਵੱਲੋਂ ਹਾਰ ਕੇ ਭਾਵ ਥੱਕ ਕੇ ਆਪ ਜੀ ਦੀ ਸ਼ਰਨ ਆ ਕੇ ਗਤਿ = ਪ੍ਰਾਪਤ ਹੋਇਆ ਹਾਂ, ਇਸ ਲਈ ਆਪ ਜੀ ਮੈਨੂੰ ਅਭੈ = ਨਿਰਭੈਤਾ ਦਾ ਦਾਨ ਦੀਜੈ = ਦਿਓ **ਵਾ:** ਨਾਮ ਦੀ ਦਾਤ ਦੇ ਕੇ ਅਭੈ = ਭੈ ਤੋਂ ਰਹਿਤ ਪਦਵੀ ਦਾ ਦਾਨ ਦੀਜੈ = ਦੇਣਾ ਕਰੋ ॥੩॥੨॥ ਜੈਸਾ ਕਿ :

**ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ ॥** *(ਅੰਗ ੭੧੩)*
**ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ ॥੨॥੫॥੯॥** *(ਜੈਤਸਰੀ ਮ: ੫, ਅੰਗ ੭੦੨)*

## ਜੈਤਸਰੀ ਮਹਲਾ ੯ ॥
## ਮਨ ਰੇ; ਸਾਚਾ ਗਹੋ ਬਿਚਾਰਾ ॥

ਰੇ = ਹੇ ਭਾਈ ! ਆਪਣੇ ਮਨ ਵਿਚ ਸਾਚਾ = ਸੱਚੇ ਦੀ ਬਿਚਾਰਾ = ਵੀਚਾਰ ਗਹੋ = ਗ੍ਰਹਿਣ ਕਰ।

## ਰਾਮ ਨਾਮ ਬਿਨੁ ਮਿਥਿਆ ਮਾਨੋ; ਸਗਰੋ ਇਹੁ ਸੰਸਾਰਾ ॥੧॥ਰਹਾਉ॥

ਰਾਮ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਇਹੁ = ਇਸ ਸਗਰੋ = ਸਾਰੇ ਸੰਸਾਰਾ = ਜਗਤ ਨੂੰ ਮਿਥਿਆ = ਨਾ ਰਹਿਣ ਵਾਲਾ ਭਾਵ ਅਣਹੋਇਆ ਹੀ ਸਭ ਕੁਝ ਪ੍ਰਤੀਤ ਹੋ ਰਿਹਾ ਮਾਨੋ = ਮੰਨਣਾ ਕਰ ॥੧॥ਰਹਾਉ॥

## ਜਾ ਕਉ ਜੋਗੀ ਖੋਜਤ ਹਾਰੇ; ਪਾਇਓ ਨਾਹਿ ਤਿਹ ਪਾਰਾ॥

ਜਾ = ਜਿਸ ਪਰਮੇਸ਼ਰ ਕਉ = ਨੂੰ ਜੋਗੀ = ਜੋਗ ਦੀ ਸਾਧਨਾ ਕਰਨ ਵਾਲੇ ਪੁਰਖ ਖੋਜਤ = ਖੋਜਦੇ ਹੋਏ ਛੇ ਚੱਕਰਾਂ ਵਿਚ ਪਰਚਦੇ ਹੀ ਹਾਰੇ = ਹਾਰ ਭਾਵ ਥੱਕ ਗਏ, ਪਰ ਉਨ੍ਹਾਂ ਕੋਲੋਂ ਤਿਹ = ਉਸ ਬ੍ਰਹਮ ਦਾ ਪਾਰਾ = ਪਾਰਾਵਾਰ ਨਾਹਿ = ਨਹੀਂ ਪਾਇਓ = ਪਾਇਆ ਗਿਆ; ਜੈਸਾ ਕਿ :

**ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ॥** *(ਅੰਗ ੩੩੩)*

**ਤਨ ਦੇ ਛੇ ਚੱਕਰ :**

| *ਚੱਕਰ ਦਾ ਨਾਮ* | *ਸਥਾਨ* | *ਪਤਰੇ* | *ਰੰਗ* | *ਵਾਸਾ* |
|---|---|---|---|---|
| ੧. ਮੂਲਾਧਾਰ ਚੱਕਰ | ਗੁਦਾ ਵਿਚ | ਚਾਰ ਪਤਰੇ | ਪੀਲਾ | ਗਣੇਸ਼ ਦਾ |
| ੨. ਸ੍ਵਾਧਿਸ਼ਠਾਨ ਚੱਕਰ | ਲਿੰਗ ਵਿਚ | ਛੇ ਪਤਰੇ | ਲਾਲ | ਬ੍ਰਹਮਾ ਦਾ |
| ੩. ਮਣੀਪੂਰਕ ਚੱਕਰ | ਨਾਭੀ ਵਿਚ | ਦਸ ਪਤਰੇ | ਨੀਲਾ | ਵਿਸ਼ਨੂੰ ਦਾ |
| ੪. ਅਨਾਹਦ ਚੱਕਰ | ਹਿਰਦੇ ਵਿਚ | ਬਾਰ੍ਹਾਂ ਪਤਰੇ | ਸੋਨੇ ਰੰਗਾ | ਸ਼ਿਵ ਜੀ ਦਾ |
| ੫. ਵਿਸੁੱਧ ਚੱਕਰ | ਕੰਠ ਵਿਚ | ਸੋਲ੍ਹਾਂ ਪਤਰੇ | ਲਾਲ ਰੰਗ | ਜੀਵ ਦਾ |
| ੬. ਆਗਿਆ ਚੱਕਰ | ਭਰਵੱਟਿਆਂ ਵਿਚ | ਦੋ ਪਤਰੇ | ਚਿੱਟਾ ਰੰਗ | ਗੁਰੂ ਦਾ |

ਇਨ੍ਹਾਂ ਉਪਰੋਕਤ ਛੇ ਚੱਕਰਾਂ ਤੋਂ ਵੱਖ ਯੋਗੀ ਇਕ ਸੱਤਵਾਂ ਚੱਕਰ ਦਸਮ ਦੁਆਰ ਵਿਚ ਵੀ ਮੰਨਦੇ ਹਨ, ਜੋ ਹਜ਼ਾਰ ਪਤਰੇ ਦਾ ਤੇ ਸਫ਼ੈਦ ਰੰਗ ਦਾ ਹੁੰਦਾ ਹੈ।

## ਸੋ ਸੁਆਮੀ ਤੁਮ ਨਿਕਟਿ ਪਛਾਨੋ; ਰੂਪ ਰੇਖ ਤੇ ਨਿਆਰਾ॥੧॥

ਸੋ = ਉਸ ਸੁਆਮੀ = ਮਾਲਕ ਪਰਮੇਸ਼ਰ ਨੂੰ ਤੁਮ = ਤੂੰ ਆਪਣਾ ਆਤਮਾ ਰੂਪ ਜਾਣ ਕੇ ਅਤਿਅੰਤ ਨਿਕਟਿ = ਨੇੜੇ ਪਛਾਨੋ = ਸਮਝ **ਵਾ:** ਨੇੜੇ ਜਾਨਣਾ ਕਰ, ਜੋ ਰੂਪ = ਆਕਾਰ, ਮੱਛ ਕੱਛ ਆਦਿ ਰੇਖ = ਲਕੀਰਾਂ ਤੇ = ਤੋਂ ਨਿਆਰਾ = ਅਸੰਗ ਹੈ॥੧॥

## ਪਾਵਨ ਨਾਮੁ ਜਗਤ ਮੈ ਹਰਿ ਕੋ; ਕਬਹੂ ਨਾਹਿ ਸੰਭਾਰਾ॥

ਹੇ ਭਾਈ ! ਹਰਿ = ਪਰਮੇਸ਼ਰ ਕੋ = ਦਾ ਨਾਮ ਹੀ ਜਗਤ = ਸੰਸਾਰ ਮੈ = ਵਿਚ ਪਾਵਨ = ਪਵਿੱਤਰ ਕਰਨ ਵਾਲਾ ਹੈ, ਉਸ ਪਰਮੇਸ਼ਰ ਦੇ ਨਾਮ ਨੂੰ ਤੂੰ ਕਬਹੂ = ਕਦੇ ਵੀ ਹਿਰਦੇ ਵਿਚ ਸੰਭਾਰਾ = ਚੇਤੇ ਨਹੀਂ ਕੀਤਾ ਹੈ। ਇਸ ਲਈ ਉਸ ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰ ਕਿ :

## ਨਾਨਕ ਸਰਨਿ ਪਰਿਓ ਜਗ ਬੰਦਨ; ਰਾਖਹੁ ਬਿਰਦੁ ਤੁਹਾਰਾ॥੨॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਜਗ = ਜਗਤ ਦੇ ਬੰਦਨ = ਪੂਜਣੇਯੋਗ **ਵਾ:** ਸਾਰੇ ਸੰਸਾਰ ਦੇ ਬੰਦਨ = ਨਮਸਕਾਰ ਕਰਨੇ ਯੋਗ ਪਰਮੇਸ਼ਰ ਜੀ ! ਮੈਂ ਆਪ ਜੀ ਦੀ ਸਰਨਿ = ਓਟ ਵਿਚ ਪਰਿਓ = ਪਿਆ ਹਾਂ, ਕਿਰਪਾ ਕਰਕੇ ਮੇਰੀ ਰਾਖਹੁ = ਰੱਖਿਆ ਕਰੋ, ਕਿਉਂਕਿ ਸ਼ਰਨ ਪਏ ਸੇਵਕਾਂ ਦੀ ਰੱਖਿਆ ਕਰਨਾ ਤੁਹਾਰਾ = ਤੁਹਾਡਾ ਬਿਰਦੁ = ਧਰਮ ਹੈ॥੨॥੩॥

## ਜੈਤਸਰੀ ਮਹਲਾ ੫ ਛੰਤ ਘਰੁ ੧ ੧ੴ ਸਤਿਗੁਰ ਪ੍ਰਸਾਦਿ॥

ਜੈਤਸਰੀ ਰਾਗਣੀ ਵਿਚ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਛੰਤ = ਜੱਸ ਰੂਪ ਬਾਣੀ

ਪਹਿਲੇ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਜੋ ਗੁਰਸਿੱਖਾਂ ਦੇ ਹਿਰਦੇ ਵਿਚ ਦਰਸ਼ਨਾਂ ਦੀ ਚਾਹਣਾ ਹੋਣੀ ਚਾਹੀਦੀ ਹੈ, ਉਸ ਨੂੰ ਜਗਿਆਸੂ ਮੁਖ ਦੁਆਰਾ ਪ੍ਰਗਟ ਕਰਕੇ ਫ਼ੁਰਮਾਉਂਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ। ਪਹਿਲੀ ਤੁਕ ਵਿਚ ਦਰਸ਼ਨਾਂ ਦੀ ਪ੍ਰਾਪਤੀ ਬਾਬਤ ਬੇਨਤੀ ਕਰਦੇ ਹਨ ਕਿ :

## ਸਲੋਕ ॥

## ਦਰਸਨ ਪਿਆਸੀ ਦਿਨਸੁ ਰਾਤਿ; ਚਿਤਵਉ ਅਨਦਿਨੁ ਨੀਤ ॥

ਹੇ ਪਰਮੇਸ਼ਰ ! ਸਾਡੇ ਚਿਤ ਦੀ ਬਿਰਤੀ ਦਿਨਸੁ ਰਾਤਿ = ਰਾਤ ਦਿਨੇ ਆਪ ਜੀ ਦੇ ਦਰਸਨ = ਦੀਦਾਰਾਂ ਦੀ ਪਿਆਸੀ = ਤਿਹਾਈ ਹੈ, ਤੇ ਨੀਤ = ਹਮੇਸ਼ਾ ਹੀ ਅਨਦਿਨੁ = ਰਾਤ ਦਿਨ ਆਪ ਜੀ ਦੇ ਦੀਦਾਰ ਚਿਤਵਉ = ਵੇਖਣਾ ਚਾਹੁੰਦੀ ਹੈ **ਵਾ:** ਆਪ ਜੀ ਦੇ ਦਰਸ਼ਨਾਂ ਦੀ ਪਿਆਸੀ ਹੋ ਕੇ ਰਾਤ ਦਿਨੇ ਅਨਦਿਨੁ = ਨਿਰੰਤਰ ਚਿਤ ਵਿਚ ਨੀਤ = ਨਿਤ ਹੀ ਚਿਤਵਉ = ਚਿਤਵਦੀ ਰਹਿੰਦੀ ਹੈ **ਵਾ:** ਕਦੋਂ ਅਵਿੱਦਿਆ ਰੂਪੀ ਰਾਤ ਤੋਂ ਬ੍ਰਹਮ ਗਿਆਨ ਰੂਪੀ ਦਿਨ ਚੜ੍ਹੇ ਤੇ ਆਪ ਜੀ ਦੇ ਦੀਦਾਰਾਂ ਨੂੰ ਨਿਤਾਪ੍ਰਤੀ ਦੇਖਣਾ ਕਰੇ। ਅਗਲੀ ਤੁਕ ਵਿਚ ਗੁਰਾਂ ਦੁਆਰਾ ਪਰਮੇਸ਼ਰ ਦੀ ਪ੍ਰਾਪਤੀ ਦੱਸਦੇ ਹਨ :

## ਖੋਲਿ੍ ਕਪਟ ਗੁਰਿ ਮੇਲੀਆ; ਨਾਨਕ ਹਰਿ ਸੰਗਿ ਮੀਤ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪੂਰੇ ਸਤਿਗੁਰਾਂ ਨੇ ਕਿਰਪਾ ਕਰਕੇ ਸਾਡੇ ਪੰਜਾਂ ਕੋਸ਼ਾਂ ਰੂਪ **ਵਾ:** ਆਸਾ ਅੰਦੇਸਾ ਦੇ ਕਪਟ = ਬੂਹੇ ਖੋਲ੍ਹ ਕੇ ਲੋਕ-ਪ੍ਰਲੋਕ ਦੇ ਮੀਤ = ਮਿੱਤਰ ਹਰਿ = ਪਰਮੇਸ਼ਰ ਦੇ ਸੰਗਿ = ਨਾਲ ਮੇਲ ਦਿੱਤਾ ਹੈ ॥੧॥ ਅੱਗੇ ਛੰਤ ਵਿਚ ਪਹਿਲੀਆਂ ਤੁਕਾਂ ਵਿਚ ਜਗਿਆਸੂ ਰੂਪ ਇਸਤਰੀ ਦੇ ਮੁਖ ਦੁਆਰਾ ਬੇਨਤੀ ਤੇ ਅਖ਼ੀਰਲੀ ਤੁਕ ਵਿਚ ਸਤਿਗੁਰੂ ਜੀ ਦੀ ਪ੍ਰਾਪਤੀ ਦਾ ਸੁਖ ਦੱਸਣਗੇ।

## ਛੰਤ ॥ ਸੁਣਿ ਯਾਰ ਹਮਾਰੇ ਸਜਣ; ਇਕ ਕਰਉ ਬੇਨੰਤੀਆ ॥

ਹੇ ਹਮਾਰੇ = ਸਾਡੇ ਇਸ ਲੋਕ ਵਿਚ ਵਿਕਾਰਾਂ ਤੋਂ ਬਚਾਉਣ ਵਾਲੇ ਸਜਣ = ਮਿੱਤਰ ਤੇ ਪ੍ਰਲੋਕ ਵਿਚ ਜਮਾਂ ਤੋਂ ਛੁਡਾਉਣ ਵਾਲੇ ਯਾਰ[੧] = ਮਿੱਤਰ ਪਰਮੇਸ਼ਰ ਰੂਪ ਸਤਿਗੁਰੂ **ਵਾ:** ਪਰਮੇਸ਼ਰ ਨਾਲ ਮਿੱਤਰਤਾ ਪਵਾਉਣ ਵਾਲੇ ਸਾਡੇ ਮਨ, ਬਾਣੀ, ਸਰੀਰ ਦੇ ਪਿਆਰੇ ਸੱਜਣ ਸਤਿਗੁਰੂ ! ਸੁਣਿ = ਸੁਣਨਾ ਕਰੋ, ਮੈਂ ਜਗਿਆਸੂ ਰੂਪ ਇਸਤਰੀ ਇਕ ਬੇਨੰਤੀਆ = ਅਰਜ਼ੋਈ ਕਰਉ = ਕਰਦੀ ਹਾਂ।

## ਤਿਸੁ ਮੋਹਨ ਲਾਲ ਪਿਆਰੇ; ਹਉ ਫਿਰਉ ਖੋਜੰਤੀਆ ॥

ਤਿਸੁ = ਉਸ ਮੋਹਨ = ਮਨ ਨੂੰ ਮੋਹ ਲੈਣ ਵਾਲੇ **ਵਾ:** (ਮੋਹਨ) ਮਾਇਆ ਦੇ ਮੋਹ ਨੂੰ ਮੇਟਣ ਵਾਲੇ **ਵਾ:** ਸਾਰਿਆਂ ਦੇ ਮਨ ਨੂੰ ਆਪਣੀ ਕੁਦਰਤ ਵਿਚ ਪਾ ਕੇ ਮੋਹਿਤ ਕਰਨ ਵਾਲੇ ਲਾਲ = ਪਿਆਰਿਆਂ ਦੇ ਪਿਆਰੇ **ਵਾ:** ਅਤਿਅੰਤ ਪਿਆਰੇ ਪਰਮੇਸ਼ਰ ਨੂੰ ਹਉ = ਮੈਂ ਖੋਜੰਤੀਆ = ਭਾਲਦੀ ਫਿਰਉ = ਫਿਰਦੀ ਹਾਂ, ਭਾਵ ਮੇਰੇ ਚਿਤ ਦੀ ਬਿਰਤੀ ਨੂੰ ਪਰਮੇਸ਼ਰ ਕਿਵੇਂ ਪ੍ਰਾਪਤ ਹੋਵੇ ?

## ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ; ਇਕ ਭੋਰੀ ਦਰਸਨੁ ਦੀਜੈ ॥

ਤਿਸੁ = ਉਸ ਪਿਆਰੇ ਪਰਮੇਸ਼ਰ ਦਾ ਪਤਾ ਦੱਸ ਦਿਉ। ਇਹ ਜਗਿਆਸੂ ਰੂਪ ਇਸਤਰੀ ਦੀ ਤੜਫ਼

੧. 'ਦੋਸਤ' ਨੂੰ ਫ਼ਾਰਸੀ ਵਿਚ 'ਯਾਰ' ਕਹਿੰਦੇ ਹਨ।

ਹੈ। ਅਗੋਂ ਮਿਲਾਪ ਕਰਾਉਣ ਵਾਲੇ ਗੁਰਾਂ ਨੇ ਕਿਹਾ ਕਿ ਭੇਟਾ ਕੀ ਦੇਵੇਂਗੀ ਤਾਂ ਜਗਿਆਸੂ ਰੂਪ ਇਸਤਰੀ ਨੇ ਕਿਹਾ ਕਿ (ਸਿਰੁ ਧਰੀ ਉਤਾਰੇ) ਮੈਂ ਪ੍ਰਤੱਖ ਸਿਰੁ = ਸੀਸ ਉਤਾਰੇ = ਲਾਹ ਕੇ ਤੁਹਾਡੇ ਚਰਨਾਂ 'ਤੇ ਧਰੀ = ਧਰ ਭਾਵ ਰੱਖ ਦੇਵਾਂਗੀ **ਵਾ:** ਹੰਕਾਰ ਰੂਪੀ ਸਿਰ ਲਾਹ ਕੇ ਤੁਹਾਡੇ ਚਰਨਾਂ ਦੀ ਟੇਕ ਧਾਰ ਲਵਾਂਗੀ, ਅਰਥਾਤ ਥੋੜ੍ਹੇ ਮਾਤਰ ਵੀ ਆਪਾ-ਭਾਵ ਨਹੀਂ ਜਣਾਵਾਂਗੀ, ਇਹੀ ਸਿਰ ਦਾ ਉਤਾਰਨ ਰੂਪ ਭੇਟਾ ਦਿਆਂਗੀ ਪਰੰਤੂ (ਇਕ ਭੋਰੀ ਦਰਸਨੁ ਦੀਜੈ) ਇਕ ਭੋਰੀ = ਰੰਚਕ ਮਾਤਰ ਹੀ ਆਪਣੇ ਦਰਸਨੁ = ਦੀਦਾਰ ਬਖ਼ਸ਼ ਦੀਜੈ = ਦਿਓ **ਵਾ:** ਮੇਰੀ ਭੋਰੀ = ਭੋਲੀ ਬਿਰਤੀ ਨੂੰ ਇਕ ਵਾਰੀ ਦਰਸ਼ਨ ਬਖ਼ਸ਼ ਦਿਉ, ਜਿਸ ਦਰਸ਼ਨਾਂ ਦੇ ਪ੍ਰਤਾਪ ਨਾਲ ਗਿਆਨ ਦਾ ਪ੍ਰਕਾਸ਼ ਹੋ ਜਾਵੇ; ਜੈਸਾ ਕਿ :

**ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥**
**ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥** *(ਵਡਹੰਸ ਮ: ੧, ਅੰਗ ੫੫੮)*

## ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ; ਇਕੁ ਤਿਲੁ ਭੀ ਨਾ ਧੀਰੀਜੈ ॥

ਹਮਾਰੇ = ਮੇਰੇ ਪ੍ਰਤੱਖ ਸੱਜਾ ਖੱਬਾ ਨੈਨ = ਨੇਤਰ **ਵਾ:** ਮਨ ਬੁੱਧ ਰੂਪ **ਵਾ:** ਵੈਰਾਗ ਬਿਬੇਕ ਰੂਪ **ਵਾ:** ਪ੍ਰੋਖ ਅਪ੍ਰੋਖ ਗਿਆਨ ਰੂਪੀ ਨੇਤਰ ਪ੍ਰਿਅ = ਪਿਆਰੇ ਪਰਮੇਸ਼ਰ ਦੇ ਰੰਗ = ਪ੍ਰੇਮ ਰੰਗ ਵਿਚ ਭਗਤੀ ਦੀ ਲਾਲੀ ਸਹਿਤ ਰੰਗਾਰੇ = ਰੰਗੇ ਗਏ ਹਨ, ਉਸ ਪਿਆਰੇ ਪਰਮੇਸ਼ਰ ਦੇ ਦਰਸ਼ਨਾਂ ਤੋਂ ਬਿਨਾਂ ਇਕ ਤਿਲੁ = ਰਤਾ ਭਰ ਭੀ = ਵੀ ਮੇਰਾ ਮਨ ਧੀਰੀਜੈ = ਧੀਰਜ ਨਾ = ਨਹੀਂ ਪਕੜਦਾ।

## ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ; ਚਾਤ੍ਰਿਕ ਜਿਵੈ ਤਿਸੰਤੀਆ ॥

ਮੇਰਾ ਮਨੁ = ਚਿਤ ਹੁਣ ਪ੍ਰਭ = ਪਰਮੇਸ਼ਰ ਦੇ ਸਿਉ = ਨਾਲ ਪ੍ਰੇਮ ਵਿਚ ਇਸ ਤਰ੍ਹਾਂ ਲੀਨਾ = ਸਮਾਇਆ, ਮਿਲਿਆ ਹੋਇਆ ਹੈ, ਜਿਉ = ਜਿਵੇਂ ਜਲ = ਪਾਣੀ ਵਿਚ ਮੀਨਾ = ਮੱਛੀ ਦਾ ਮਨ ਲੀਨ ਹੁੰਦਾ ਹੈ। ਜਿਵੈ = ਜਿਵੇਂ ਚਾਤ੍ਰਿਕ = ਪਪੀਹਾ ਸਵਾਂਤੀ ਬੂੰਦ ਨੂੰ ਤਿਸੰਤੀਆ = ਤਰਸਦਾ ਰਹਿੰਦਾ ਹੈ, ਇਉਂ ਮੇਰੀ ਜਗਿਆਸੂ ਰੂਪ ਪਪੀਹੇ ਦੀ ਬਿਰਤੀ ਦਰਸ਼ਨਾਂ ਰੂਪੀ ਸਵਾਂਤੀ ਬੂੰਦ ਦੀ ਤਿਸੰਤੀਆ = ਪਿਆਸੀ ਹੋ ਰਹੀ ਹੈ, ਤਰਸ ਰਹੀ ਹੈ।

## ਜਨ ਨਾਨਕ ਗੁਰੁ ਪੂਰਾ ਪਾਇਆ; ਸਗਲੀ ਤਿਖਾ ਬੁਝੰਤੀਆ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਵੇਲੇ ਮੈਂ ਜਨ = ਦਾਸ ਨੇ ਪੂਰਾ = ਪੂਰਨ ਗੁਰੁ = ਸਤਿਗੁਰਾਂ ਨੂੰ ਪਾਇਆ = ਪ੍ਰਾਪਤ ਕੀਤਾ ਤਾਂ ਪੂਰੇ ਸਤਿਗੁਰਾਂ ਨਾਲ ਮਿਲਣੇ ਕਰਕੇ ਸਗਲੀ = ਸਾਰੀ ਵਿਛੋੜੇ ਦੀ ਤਿਖਾ = ਪਿਆਸ ਬੁਝੰਤੀਆ = ਬੁਝ ਗਈ ਭਾਵ ਪੂਰੇ ਗੁਰਾਂ ਨੇ ਵਾਹਿਗੁਰੂ ਦੇ ਸਰੂਪ ਦੇ ਦਰਸ਼ਨਾਂ ਦੀ ਪ੍ਰਾਪਤੀ ਕਰਾ ਦਿੱਤੀ ॥੧॥

## ਯਾਰ ਵੇ ਪ੍ਰਿਅ ਹਭੇ ਸਖੀਆ; ਮੂ ਕਹੀ ਨ ਜੇਹੀਆ ॥

ਵੇ = ਹੇ ਸਾਡੇ ਲੋਕ-ਪ੍ਰਲੋਕ ਦੇ ਯਾਰ = ਮਿੱਤਰੋ ਸੰਤ ਜਨੋਂ! ਤੁਸੀਂ ਹਭੇ = ਸਾਰੀਆਂ ਹੀ ਮੇਰੇ ਪ੍ਰਿਅ = ਪਿਆਰੇ ਪਰਮੇਸ਼ਰ ਦੀਆਂ ਮਹਾਤਮਾ ਰੂਪ ਸਖੀਆ = ਸਹੇਲੀਆਂ ਹੋ, ਭਾਵ ਤੁਹਾਡੇ ਵਿੱਚੋਂ ਕੋਈ ਸ਼ਰਧਾ ਵਾਲੀ, ਕੋਈ ਭਾਵਨਾ ਵਾਲੀ, ਕੋਈ ਪ੍ਰੇਮਾ-ਭਗਤੀ ਵਾਲੀ, ਕੋਈ ਸ੍ਰਵਣ, ਮੰਨਣ, ਨਿਧਿਆਸਣ ਵਾਲੀ ਅਤੇ ਕੋਈ ਕਰੁਣਾ, ਮੈਤਰੀ, ਮੁੱਦਤਾ ਤੇ ਕੋਈ ਗਿਆਨ ਵਾਲੀ ਹੈ, ਇਸ ਲਈ ਤੁਹਾਡੇ ਵਿੱਚੋਂ ਮੂ = ਮੈਂ ਕਹੀ = ਕਿਸੇ

ਜੇਹੀਆ = ਵਰਗੀ ਨ = ਨਹੀਂ ਹਾਂ **ਵਾ:** ਮੂ = ਮੇਰੇ ਵਿਚ ਸ਼ਰਧਾ, ਖਿਮਾ ਆਦਿਕ ਗੁਣ ਨਾ ਹੋਣੇ ਕਰਕੇ ਤੁਹਾਡੇ ਵਰਗੀ ਨਹੀਂ ਹਾਂ।

## ਯਾਰ ਵੇ ਹਿਕ ਡੂੰ ਹਿਕ ਚਾੜੈ; ਹਉ ਕਿਸੁ ਚਿਤੇਹੀਆ ॥

ਵੇ = ਹੇ ਯਾਰ = ਸੱਜਣ ਰੂਪ ਸੰਤ ਜਨੋਂ ! ਤੁਸੀਂ ਹਿਕ = ਇਕ ਡੂੰ = ਤੋਂ ਹਿਕ = ਇਕ ਚਾੜੈ = ਚੜ੍ਹਦੀ ਅਵਸਥਾ ਵਾਲੀਆਂ ਹੋ, ਭਾਵ ਵੈਰਾਗ ਤੋਂ ਬਿਬੇਕ ਵਾਲੀਆਂ, ਬਿਬੇਕ ਤੋਂ ਖਟ ਸੰਪਤੀ ਵਾਲੀਆਂ, ਖਟ ਸੰਪਤੀ ਤੋਂ ਮੋਖ ਇੱਛਾ ਵਾਲੀਆਂ **ਵਾ:** ਸ੍ਰਵਣ ਗਿਆਨ ਤੋਂ ਮੰਨਣ ਗਿਆਨ ਵਾਲੀਆਂ, ਮੰਨਣ ਤੋਂ ਨਿਧਿਆਸਣ ਵਾਲੀਆਂ, ਨਿਧਿਆਸਣ ਤੋਂ ਤੱਤ ਤ੍ਵੰ ਦੇ ਸੰਸ਼ੋਧਨ ਭਾਵ ਜੀਵ ਈਸ ਦੀ ਏਕਤਾ ਵਾਲੀਆਂ ਤੇ ਉਸ ਤੋਂ ਅੱਗੇ ਸਰੂਪ ਦੇ ਸਾਖਿਆਤਤਾ ਵਾਲੀਆਂ ਚੜ੍ਹਦੀਆਂ ਕਲਾਂ ਵਾਲੀਆਂ ਹੋ ਅਰਥਾਤ ਪਹਿਲੀ ਭੂਮਿਕਾ ਸ਼ੁਭ ਇੱਛਾ ਤੋਂ ਦੂਸਰੀ ਸੁ ਵਿਚਾਰਨਾ ਵਾਲੀਆਂ, ਦੂਜੀ ਤੋਂ ਤੀਜੀ ਤਨੂ ਮਾਨਸਾ ਵਾਲੀਆਂ, ਤੀਜੀ ਤੋਂ ਚੌਥੀ ਅਸੰਸਕਤ ਵਾਲੀਆਂ, ਚੌਥੀ ਤੋਂ ਪੰਜਵੀਂ ਸੂਤਾਪਦ ਵਾਲੀਆਂ, ਪੰਜਵੀ ਤੋਂ ਛੇਵੀਂ ਪਦਾਰਥਾ ਭਾਵਨੀ ਵਾਲੀਆਂ, ਛੇਵੀਂ ਤੋਂ ਸੱਤਵੀ ਤੁਰੀਆ ਪਦ ਵਾਲੀਆਂ, ਸੱਤਵੀ ਭੂਮਿਕਾ ਤੋਂ ਉਪਰ ਤੁਰੀਆ ਅਤੀਤ ਅਵਸਥਾ ਵਾਲੀਆਂ ਹੋ, ਇਉਂ ਇਕ ਤੋਂ ਇਕ ਚੜ੍ਹਦੀ ਅਵਸਥਾ ਵਾਲੀਆਂ ਹਨ। ਇਸ ਕਰਕੇ (ਹਉ ਕਿਸੁ ਚਿਤੇਹੀਆ) ਹਉ = ਮੈਂ ਕਿਸ ਪ੍ਰਕਾਰ ਪਤੀ ਪਰਮੇਸ਼ਰ ਦੇ ਚਿਤੇਹੀਆ = ਯਾਦ ਰਹਿ ਸਕਦੀ ਹਾਂ **ਵਾ:** ਮੈਂ ਕਿਸ ਪ੍ਰਕਾਰ ਵਾਹਿਗੁਰੂ ਨੂੰ ਚਿਤ ਦੀ ਚਿਤਵਨੀ ਨਾਲ ਚਿਤੇਹੀਆ = ਦੇਖਣਾ ਕਰਾਂ।

## ਹਿਕ ਦੂੰ ਹਿਕਿ ਚਾੜੇ ਅਨਿਕ ਪਿਆਰੇ; ਨਿਤ ਕਰਦੇ ਭੋਗ ਬਿਲਾਸਾ ॥

ਤੁਸੀਂ ਹਿਕ = ਇਕ ਦੂੰ = ਤੋਂ ਹਿਕਿ = ਇਕ ਚਾੜੇ = ਚੜ੍ਹਦੀ ਅਵਸਥਾ ਵਾਲੀਆਂ ਪਿਆਰੇ ਪਰਮੇਸ਼ਰ ਦੀਆਂ ਅਨੇਕਾਂ ਪਿਆਰੀਆਂ ਹੋ, ਭਾਵ ਨਿਸ਼ਕਾਮ ਕਰਮ ਕਰਨ ਵਾਲੀਆਂ ਤੋਂ ਉਪਾਸ਼ਨਾ ਵਾਲੀਆਂ, ਉਪਾਸ਼ਨਾ ਵਾਲੀਆਂ ਤੋਂ ਗਿਆਨ ਵਾਲੀਆਂ, ਗਿਆਨ ਵਾਲੀਆਂ ਤੋਂ ਸਰੂਪ ਦੀ ਸਾਖਿਆਤਤਾ ਵਾਲੀਆਂ ਹੋ ਅਤੇ ਨਿਤ = ਨਿਤਾਪ੍ਰਤੀ ਬ੍ਰਹਮਾਨੰਦ ਰੂਪੀ ਬਿਲਾਸਾ = ਅਨੰਦ ਨੂੰ ਭੋਗ = ਮਾਣਨਾ ਕਰਦੇ = ਕਰਦੀਆਂ ਹੋ।

## ਤਿਨਾ ਦੇਖਿ ਮਨਿ ਚਾਉ ਉਠੰਦਾ; ਹਉ ਕਦਿ ਪਾਈ ਗੁਣਤਾਸਾ ॥

ਤੁਹਾਡੇ ਤਿਨਾ = ਉਨ੍ਹਾਂ ਅਨੰਦੀ ਕੌਤਕਾਂ ਨੂੰ ਦੇਖਿ = ਵੇਖ ਕੇ ਮੇਰੇ ਮਨਿ = ਹਿਰਦੇ ਵਿਚ ਵੀ ਚਾਉ = ਉਤਸ਼ਾਹ ਉਠੰਦਾ = ਉੱਠਦਾ ਹੈ ਕਿ ਹਉ = ਮੈਂ ਕਦਿ = ਕਦੋਂ ਉਸ ਗੁਣਤਾਸਾ = ਗੁਣਾਂ ਦੇ ਖ਼ਜ਼ਾਨੇ ਬ੍ਰਹਮ ਦੇ ਦਰਸ਼ਨ ਪਾਈ = ਪਾਵਾਂਗੀ।

## ਜਿਨੀ ਮੈਡਾ ਲਾਲੁ ਰੀਝਾਇਆ; ਹਉ ਤਿਸੁ ਆਗੈ ਮਨੁ ਡੇਂਹੀਆ ॥

ਮਹਾਤਮਾ ਰੂਪ ਸਖੀਆਂ ਵਿੱਚੋਂ ਜਿਨੀ = ਜਿਨ੍ਹਾਂ ਨੇ ਮੈਡਾ = ਮੇਰਾ ਲਾਲੁ = ਪਿਆਰਾ ਪਰਮੇਸ਼ਰ ਪ੍ਰੇਮਾ-ਭਗਤੀ ਕਰਕੇ ਰੀਝਾਇਆ = ਪ੍ਰਸੰਨ ਭਾਵ ਖ਼ੁਸ਼ ਕਰ ਲਿਆ ਹੈ। ਹਉ = ਮੈਂ ਤਿਸੁ = ਉਨ੍ਹਾਂ ਆਗੈ = ਅੱਗੇ ਆਪਣਾ ਮਨ ਹੀ ਡੇਂਹੀਆ = ਦੇਣਾ ਕਰਦੀ ਹਾਂ ਤੇ ਇਸ ਤਰ੍ਹਾਂ ਬੇਨਤੀ ਕਰਦੀ ਹਾਂ।

## ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ;
## ਮੂ ਦਸਿ ਡਿਖਾ ਪਿਰੁ ਕੇਹੀਆ ॥੨॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਹੇ ਵਾਹਿਗੁਰੂ ਦੇ ਅਨੰਦ ਵਾਲੀਓ ਸੁਹਾਗਣਿ = ਸੁਹਾਗਵੰਤੀਓ

ਮਹਾਤਮਾ ਰੂਪ ਸਖੀਓ ! ਮੇਰੀ ਬਿਨਉ = ਬੇਨਤੀ ਸੁਣ ਕੇ ਮੂ = ਮੈਨੂੰ ਦਸਿ = ਦੱਸਣਾ ਕਰੋ ਕਿ ਪਿਰੁ = ਪਤੀ ਪਰਮੇਸ਼ਰ ਨੂੰ ਮੈਂ ਕੇਹੀਆ = ਕਿਹੜੀ ਸਾਧਨਾ ਰੂਪੀ ਵਿਧੀ ਨਾਲ ਡਿਖਾ = ਦੇਖਣਾ ਕਰਾਂ ॥੨॥ ਫੇਰ ਮਹਾਤਮਾ ਰੂਪ ਸਖੀ, ਜਗਿਆਸੂ ਰੂਪ ਸਖੀ ਨੂੰ ਪਤੀ ਪਰਮੇਸ਼ਰ ਦੇ ਅਨੰਦ ਬਾਰੇ ਦੱਸਦੀ ਹੈ ਕਿ ਉਸ ਦੀ ਪ੍ਰਾਪਤੀ ਦਾ ਅਨੰਦ ਕਿਹੋ ਜਿਹਾ ਹੁੰਦਾ ਹੈ ?

## ਯਾਰ ਵੇ ਪਿਰੁ ਆਪਣ ਭਾਣਾ; ਕਿਛੁ ਨੀ ਸੀ ਛੰਦਾ ॥

ਵੇ = ਹੇ ਜਗਿਆਸੂ ਰੂਪ ਯਾਰ = ਸੱਜਣੋਂ, ਦੋਸਤੋ ! ਉਹ ਪਿਰੁ = ਪਤੀ ਪਰਮੇਸ਼ਰ ਆਪਣ = ਆਪਣਾ ਭਾਣਾ = ਹੁਕਮ ਮਨਾਉਂਦਾ ਹੈ, ਉਸ ਨੂੰ ਕਿਛੁ = ਕਿਸੇ ਦੀ ਛੰਦਾ = ਮੁਹਛੰਦਗੀ ਨੀ ਸੀ = ਨਹੀਂ ਹੈ, ਭਾਵ ਉਸ ਨੂੰ ਕਿਸੇ ਦੀ ਅਧੀਨਗੀ ਨਹੀਂ, ਉਹ ਸੁਤੰਤਰ ਹੈ। ਤਾਂ ਅੱਗੋਂ ਜਗਿਆਸੂ ਰੂਪ ਸਖੀ, ਮਹਾਤਮਾ ਰੂਪ ਸਖੀਆਂ ਨੂੰ ਕਹਿਣ ਲੱਗੀ।

**[ਅੰਗ ੭੦੪]**

## ਯਾਰ ਵੇ ਤੈ ਰਾਵਿਆ ਲਾਲਨੁ; ਮੂ ਦਸਿ ਦਸੰਦਾ ॥

ਵੇ = ਹੇ ਯਾਰ = ਮਿੱਤਰ ਸੰਤ ਜਨੋਂ ! ਤੈ = ਤੁਸੀਂ ਲਾਲਨੁ = ਪਿਆਰੇ ਪਤੀ ਪਰਮੇਸ਼ਰ ਦੇ ਅਨੰਦ ਨੂੰ ਰਾਵਿਆ = ਮਾਣਿਆ ਹੈ, ਮੂ = ਮੇਰੇ ਤਾਈਂ ਦਸਿ = ਦੱਸਣਾ ਕਰੋ, ਮੈਂ ਵੀ ਤੁਹਾਡੇ ਪਾਸੋਂ ਦਸੰਦਾ = ਪੁੱਛਦੀ ਹਾਂ; ਕਿਉਂਕਿ :

## ਲਾਲਨੁ ਤੈ ਪਾਇਆ ਆਪੁ ਗਵਾਇਆ; ਜੈ ਧਨ ਭਾਗ ਮਥਾਣੇ ॥

ਤੈ = ਤੁਸੀਂ ਲਾਲਨੁ = ਪਿਆਰੇ ਪਤੀ ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ, ਆਪਣੇ ਅੰਦਰੋਂ ਆਪਾ-ਭਾਵ ਅਰਥਾਤ ਦੇਹ ਅਧਿਆਸ ਵੀ ਗਵਾਇਆ = ਗਵਾ ਲਿਆ ਹੈ ਤੇ ਜੈ = ਜਿਸ, ਜਗਿਆਸੂ ਰੂਪ ਧਨ = ਇਸਤਰੀ ਦੇ ਮਥਾਣੇ = ਮੱਥੇ ਦੇ ਨਿਸ਼ਕਾਮ ਭਾਗ = ਕਰਮ ਹੋਣ, ਉਸ ਨੂੰ ਤੁਹਾਡੀ ਸੰਗਤ ਕਰਕੇ ਪਤੀ ਪਰਮੇਸ਼ਰ ਪ੍ਰਾਪਤ ਹੁੰਦਾ ਹੈ ਤਾਂ ਮਹਾਤਮਾ ਰੂਪ ਸਖੀਆਂ, ਜਗਿਆਸੂ ਰੂਪ ਇਸਤਰੀ ਨੂੰ ਪਰਮੇਸ਼ਰ ਦੀ ਪ੍ਰਾਪਤੀ ਬਾਬਤ ਦੱਸਦੀਆਂ ਹਨ ਕਿ ਸਾਨੂੰ ਕਿਵੇਂ ਪਤੀ ਪਰਮੇਸ਼ਰ ਮਿਲਿਆ ਹੈ ?

## ਬਾਂਹ ਪਕੜਿ ਠਾਕੁਰਿ ਹਉ ਘਿਧੀ; ਗੁਣ ਅਵਗਣ ਨ ਪਛਾਣੇ ॥

ਹੇ ਸਖੀ ! ਹਉ = ਮੇਰੀ ਭਾਵ ਸਾਡੀ ਬਿਰਤੀ ਰੂਪ **ਵਾ:** ਬੁੱਧੀ ਰੂਪ ਬਾਂਹ = ਭੁਜਾ ਨੂੰ ਠਾਕੁਰਿ = ਮਾਲਕ ਪਤੀ ਪਰਮੇਸ਼ਰ ਨੇ ਪਕੜਿ = ਫੜ ਕੇ ਆਪਣੇ ਵੱਲ ਖਿੱਚ ਘਿਧੀ = ਲਿਆ ਹੈ, ਭਾਵ ਆਪਣੇ ਵਿਚ ਲੀਨ ਕਰ ਲਿਆ ਹੈ, ਸਾਡੇ ਵਿਚ ਸਤ, ਸੰਤੋਖ, ਦਇਆ ਧਰਮ ਆਦਿਕ ਕੋਈ ਗੁਣ ਨਹੀਂ ਸੀ, ਤੇ ਸਾਡੇ ਅਵਗੁਣ = ਔਗੁਣਾਂ ਦੀ ਪਰਮੇਸ਼ਰ ਨੇ ਪਛਾਣੇ = ਪਛਾਣ ਨਹੀਂ ਕੀਤੀ ਭਾਵ ਮੇਰੇ ਗੁਣ ਔਗੁਣ ਨਹੀਂ ਚਿਤਾਰੇ। ਜਦੋਂ ਇਉਂ ਮਹਾਤਮਾ ਰੂਪ ਸਖੀਆਂ ਨੇ ਨਿਮਰਤਾ ਵਿਖਾਈ ਤਾਂ ਜਗਿਆਸੂ ਰੂਪ ਇਸਤਰੀ ਕਹਿਣ ਲੱਗੀ :

## ਗੁਣ ਹਾਰੁ ਤੈ ਪਾਇਆ, ਰੰਗੁ ਲਾਲੁ ਬਣਾਇਆ;
## ਤਿਸੁ ਹਭੋ ਕਿਛੁ ਸੁਹੰਦਾ ॥

ਹੇ ਮਹਾਤਮਾ ਰੂਪ ਸਖੀਓ ! ਤੈ = ਤੁਸੀਂ ਆਪਣੇ ਆਪਣੇ ਅੰਤਹਕਰਣ ਰੂਪੀ ਕੰਠ ਵਿਚ ਸਤ, ਸੰਤੋਖ, ਦਇਆ, ਧਰਮ ਵੀਚਾਰ ਆਦਿ ਸ਼ੁਭ ਗੁਣਾਂ ਦਾ ਹਾਰ ਪਾਇਆ ਹੋਇਆ ਹੈ, ਲਾਲੁ = ਪਿਆਰੇ ਪਰਮੇਸ਼ਰ

ਨਾਲ ਅੰਦਰੋਂ ਰੰਗੁ = ਪ੍ਰੇਮ ਬਣਾਇਆ = ਬਣਾ ਲਿਆ ਹੈ, ਇਸ ਕਰਕੇ ਤਿਸੁ = ਉਸ ਪਰਮੇਸ਼ਰ ਨੂੰ ਤੁਹਾਡੀ ਹਭੋ = ਸਭ ਕਿਛੁ = ਕੋਈ ਕੀਤੀ ਕਰਨੀ ਕਮਾਈ ਸੁਹੰਦਾ = ਸ਼ੋਭਦੀ ਭਾਵ ਭਾਉਂਦੀ ਹੈ; ਜੈਸਾ ਕਿ :

**ਜੇ ਬਾਹਰਹੁ ਭੁਲਿ ਚੁਕਿ ਬੋਲਦੇ ਭੀ ਖਰੇ ਹਰਿ ਭਾਣੇ ॥** *(ਆਸਾ ਮ: ੪, ਅੰਗ ੪੫੦)*

ਜੈਸਾ ਕਿ :

**ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ ॥** *(ਸਿਰੀਰਾਗੁ ਮ: ੧, ਅੰਗ ੧੭)*

## ਜਨ ਨਾਨਕ ਧੰਨਿ ਸੁਹਾਗਣਿ ਸਾਈ; ਜਿਸੁ ਸੰਗਿ ਭਤਾਰੁ ਵਸੰਦਾ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਈ = ਉਹ ਸੁਹਾਗਣਿ = ਸੁਹਾਗਵੰਤੀ ਜਨ = ਦਾਸ ਰੂਪ ਭਾਵ ਜਗਿਆਸੂ **ਵਾ:** ਮਹਾਤਮਾ ਰੂਪ ਸਖੀ ਪਿਰੀ ਦੇ ਅਨੰਦ ਵਾਲੀ ਧੰਨਿ = ਧੰਨਤਾ ਦੇ ਯੋਗ ਹੈ, ਜਿਸ ਦੇ ਹਰ ਵਕਤ ਸੰਗਿ = ਨਾਲ ਭਤਾਰੁ = ਪਤੀ ਪਰਮੇਸ਼ਰ ਵਸੰਦਾ = ਵੱਸਦਾ ਹੈ ਭਾਵ ਅੰਗ-ਸੰਗ ਰਹਿੰਦਾ ਹੈ ॥੩॥ ਹੁਣ ਅਗਲੀਆਂ ਤੁਕਾਂ ਵਿਚ ਮਹਾਤਮਾ ਰੂਪ ਸਖੀ ਨਿਰਮਾਣਤਾ ਦੇ ਸਹਿਤ ਪ੍ਰਾਪਤੀ ਦਾ ਕਾਰਨ ਦੱਸਦੀ ਹੈ।

## ਯਾਰ ਵੇ ਨਿਤ ਸੁਖ ਸੁਖੇਦੀ; ਸਾ ਮੈ ਪਾਈ ॥

ਵੇ = ਹੇ ਜਗਿਆਸੂ ਰੂਪ ਯਾਰ = ਦੋਸਤ ਸੁਣ ! ਜਿਸ ਵਾਹਿਗੁਰੂ ਦੀ **ਵਾ:** ਆਤਮਿਕ ਵਸਤੂ ਦੀ ਪ੍ਰਾਪਤੀ ਵਾਸਤੇ ਮੈਂ ਨਿਤ = ਨਿਤਾਪ੍ਰਤੀ ਸ਼ਰਧਾ, ਪ੍ਰੇਮਾ-ਭਗਤੀ, ਖਟ ਵਿਕਾਰਾਂ ਦਾ ਤਿਆਗ, ਈਸਰ ਦੇ ਖਟ ਗੁਣਾਂ ਦਾ ਤਿਆਗ ਆਦਿ ਸੁਖ = ਸੁੱਖਾਂ ਸੁਖੇਦੀ = ਸੁੱਖਦੀ ਰਹਿੰਦੀ ਸੀ, ਸਾ = ਉਹ ਵਾਹਿਗੁਰੂ **ਵਾ:** ਆਤਮਿਕ ਵਸਤੂ ਦੀ ਪ੍ਰਾਪਤੀ ਦੀ ਸੁੱਖਣਾ ਮੈਂ ਗੁਰਾਂ ਦੁਆਰਾ ਪਾਈ = ਪਾ ਲਈ ਹੈ।

## ਵਰੁ ਲੋੜੀਦਾ ਆਇਆ; ਵਜੀ ਵਾਧਾਈ ॥

ਜਿਸ ਵਰੁ = ਪਤੀ ਪਰਮੇਸ਼ਰ ਨੂੰ ਮੈਂ ਲੋੜੀਦਾ = ਚਾਹੁੰਦੀ ਸੀ, ਉਹ ਸਾਰਿਆਂ ਦਾ ਦ੍ਰਿਸ਼ਟਾ ਰੂਪ ਪਤੀ ਮੇਰੇ ਹਿਰਦੇ ਰੂਪੀ ਘਰ ਵਿਚ ਆਇਆ = ਆ ਕੇ ਪ੍ਰਾਪਤ ਹੋ ਗਿਆ ਹੈ, ਭਾਵ ਸਾਖਿਆਤਕਾਰ ਹੋ ਗਿਆ ਹੈ, ਇਸ ਲਈ ਹਿਰਦੇ ਵਿਚ ਪ੍ਰਾਪਤੀ ਦੀ ਵਾਧਾਈ = ਖ਼ੁਸ਼ੀ ਵਜੀ = ਪ੍ਰਗਟ ਹੋ ਗਈ ਹੈ ਅਤੇ :

## ਮਹਾ ਮੰਗਲੁ ਰਹਸੁ ਥੀਆ; ਪਿਰੁ ਦਇਆਲੁ ਸਦ ਨਵ ਰੰਗੀਆ ॥

ਮਹਾ = ਵੱਡੇ ਮੰਗਲੁ = ਅਨੰਦ ਭਾਵ ਬ੍ਰਹਮਾਨੰਦ ਨੂੰ ਪ੍ਰਾਪਤ ਕਰਕੇ ਮਨ ਰਹਸੁ = ਪ੍ਰਸੰਨਤਾ ਦੇ ਸਹਿਤ ਆਤਮਿਕ ਸਰੂਪ ਵਿਚ ਇਸਥਿਤ ਥੀਆ = ਹੋ ਗਿਆ ਹੈ **ਵਾ:** ਰਹਸੁ = ਸਿਧਾਂਤ ਰੂਪ ਬ੍ਰਹਮ ਦੇ ਮਹਾ = ਵੱਡੇ ਮੰਗਲੁ = ਅਨੰਦ ਭਾਵ ਬ੍ਰਹਮਾਨੰਦ ਨੂੰ ਪਾ ਕੇ ਮਨ ਆਤਮਿਕ ਸਰੂਪ ਵਿਚ ਇਸਥਿਤ ਥੀਆ = ਹੋ ਗਿਆ ਹੈ, ਜਿਸ ਵਿਚ ਮਨ ਇਸਥਿਤ ਹੋਇਆ ਹੈ, ਉਸ ਵਿਚ ਐਸੇ ਗੁਣ ਹਨ, ਉਹ ਪਿਰੁ = ਪਤੀ ਪਰਮੇਸ਼ਰ ਦਇਆਲੁ = ਦਇਆ ਦਾ ਘਰ ਤੇ ਸਦ = ਹਮੇਸ਼ਾ ਨਵ = ਨਵੀਨ ਰੰਗੀਆ = ਰੰਗ ਵਾਲਾ **ਵਾ:** ਨਵੀਨ ਸਰੂਪ ਹੈ; ਜੈਸਾ ਕਿ :

**ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ ॥੧॥ਰਹਾਉ॥** *(ਧਨਾਸਰੀ ਮਹਲਾ ੧, ਅੰਗ ੬੬੦)*

## ਵਡ ਭਾਗਿ ਪਾਇਆ ਗੁਰਿ ਮਿਲਾਇਆ; ਸਾਧ ਕੈ ਸਤਸੰਗੀਆ ॥

ਵਡਭਾਗਿ = ਵੱਡਿਆਂ ਭਾਗਾਂ ਕਰਕੇ ਸਾਧ = ਸ੍ਰੇਸ਼ਟ (ਮਹਾਤਮਾ) ਜਨਾਂ ਕੈ = ਦੇ ਸਤਸੰਗੀਆ = ਸਤਿਸੰਗੀ

ਬਣੇ ਤੇ ਮਹਾਤਮਾ ਜਨਾਂ ਦੀ ਸੰਗਤ ਕਰਕੇ ਪੂਰੇ ਸਤਿਗੁਰੂ ਪ੍ਰਾਪਤ ਹੋਏ ਤੇ ਗੁਰਾਂ ਨੇ ਨਾਮ ਦਾ ਉਪਦੇਸ਼ ਦੇ ਕੇ ਸੱਚ ਸਰੂਪ ਨੂੰ ਮਿਲਾਇਆ = ਮਿਲਾ ਦਿੱਤਾ ਹੈ।

## ਆਸਾ ਮਨਸਾ ਸਗਲ ਪੂਰੀ; ਪ੍ਰਿਅ ਅੰਕਿ ਅੰਕੁ ਮਿਲਾਈ ॥

ਜੋ ਚਿਰ ਕਾਲ ਦੀ ਵਾਹਿਗੁਰੂ ਦੇ ਮਿਲਣ ਦੀ ਮਨਸਾ = ਬੁੱਧੀ ਤੇ ਮਨ ਦੇ ਅੰਦਰ ਆਸਾ = ਉਮੀਦ ਲੱਗੀ ਹੋਈ ਸੀ, ਉਹ ਸਗਲ = ਸਾਰੀ ਪੂਰੀ = ਪੂਰਨ ਹੋ ਗਈ ਤੇ ਪ੍ਰਿਅ = ਪਤੀ ਪਰਮੇਸ਼ਰ ਨੇ ਅੰਕਿ = ਪੱਖ **ਵਾ:** ਅੰਕਿ = ਪ੍ਰੇਮ ਕਰਕੇ ਆਪਣੇ ਅੰਕੁ = ਸਰੂਪ ਵਿਚ ਮਿਲਾਈ = ਮਿਲਾ ਭਾਵ ਅਭੇਦ ਕਰ ਲਈ ਹੈ।

## ਬਿਨਵੰਤਿ ਨਾਨਕੁ ਸੁਖ ਸੁਖੇਦੀ; ਸਾ ਮੈ ਗੁਰ ਮਿਲਿ ਪਾਈ ॥੪॥੧॥

ਸਤਿਗੁਰੂ ਸਾਹਿਬ ਜੀ ਮਹਾਤਮਾ ਰੂਪ ਸਖੀ ਦੇ ਮੁਖ ਦੁਆਰਾ ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਜਗਿਆਸੂ ਰੂਪ ਸਖੀਏ ! ਜਿਸ ਵਾਹਿਗੁਰੂ ਦੀ **ਵਾ:** ਆਤਮਿਕ ਵਸਤੂ ਦੀ ਪ੍ਰਾਪਤੀ ਵਾਸਤੇ ਪਤੀ ਪਰਮੇਸ਼ਰ ਦੀ ਸੁੱਖਣਾ ਸੁੱਖਦੀ ਸੀ, ਸਾ = ਉਹ ਮੈਂ ਗੁਰ = ਸਤਿਗੁਰਾਂ ਨੂੰ ਮਿਲ ਕੇ ਪਾਈ = ਪ੍ਰਾਪਤ ਕਰ ਲਈ ਹੈ ॥੪॥੧॥

## ਜੈਤਸਰੀ ਮਹਲਾ ੫ ਘਰੁ ੨ ਛੰਤ ੧ੴ ਸਤਿਗੁਰ ਪ੍ਰਸਾਦਿ ॥

ਜੈਤਸਰੀ ਰਾਗਣੀ ਵਿਚ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੨ = ਦੂਸਰੇ ਸੁਰਤਾਲ ਵਿਚ ਛੰਤ ਉਚਾਰਨ ਕਰਦੇ ਹਨ :

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸਲੋਕੁ[1] ॥ ਊਚਾ ਅਗਮ ਅਪਾਰ ਪ੍ਰਭੁ; ਕਥਨੁ ਨ ਜਾਇ ਅਕਥੁ ॥

ਹੇ ਪ੍ਰਭੁ = ਪਰਮੇਸ਼ਰ ! ਤੂੰ ਸਾਰਿਆਂ ਤੋਂ ਊਚਾ = ਸ੍ਰੇਸ਼ਟ ਤ੍ਰੈ-ਕਾਲ ਅਬਾਧ ਰੂਪ ਅਗਮ = ਮਨ ਦੀ ਗੰਮਤਾ ਤੋਂ ਰਹਿਤ, ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈਂ, ਤੇਰੀ ਸ਼ੋਭਾ ਕਥਨ ਨਹੀਂ ਕੀਤੀ ਜਾਇ = ਜਾ ਸਕਦੀ, ਜੋ ਅਕਥੁ = ਕਥਨ ਤੋਂ ਰਹਿਤ ਹੈ **ਵਾ:** ਅਕਥੁ = ਕਥਨ ਤੋਂ ਰਹਿਤ ਸਰੂਪ ਹੋਣੇ ਕਰਕੇ ਸ਼ਕਤੀ ਬਿਰਤੀ ਕਰਕੇ, ਰੂੜੀ ਵਾਕ ਕਰਕੇ, ਜੋਗ ਵਾਕ ਕਰਕੇ ਜਾਂ ਜੋਗ ਰੂੜੀ ਬਿਰਤੀ ਕਰਕੇ ਕਥਨ ਨਹੀਂ ਕੀਤਾ ਜਾਇ = ਜਾ ਸਕਦਾ।

## ਨਾਨਕ ਪ੍ਰਭ ਸਰਣਾਗਤੀ; ਰਾਖਨ ਕਉ ਸਮਰਥੁ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਲੋਕ-ਪ੍ਰਲੋਕ ਵਿਚ ਰਾਖਨ = ਰੱਖਿਆ ਕਰਨ ਕਉ = ਨੂੰ ਸਮਰਥੁ = ਸਰਬ ਸ਼ਕਤੀਵਾਨ ਪ੍ਰਭ = ਪਰਮੇਸ਼ਰ ! ਅਸੀਂ ਆਪ ਜੀ ਦੀ ਸਰਣਾਗਤੀ = ਸ਼ਰਨ ਵਿਚ ਆ ਕੇ ਪ੍ਰਾਪਤ ਹੋਏ ਹਾਂ ॥੧॥

## ਛੰਤੁ ॥ ਜਿਉ ਜਾਨਹੁ ਤਿਉ ਰਾਖੁ; ਹਰਿ ਪ੍ਰਭ ਤੇਰਿਆ ॥

ਹੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਪ੍ਰਭ = ਪਰਮੇਸ਼ਰ ਜੀ ! ਅਸੀਂ ਤੇਰਿਆ = ਤੁਹਾਡੇ ਸੇਵਕ

---

੧. ਕਈ ਸਲੋਕ ਦੋਹਰਿਆਂ ਦੇ ਤਰੀਕੇ ਨਾਲ, ਕਈ ਸੋਰਠੇ ਦੇ ਤਰੀਕੇ, ਕਈ ਡਖਣੇ ਦੇ ਤਰੀਕੇ ਦੇ ਹੁੰਦੇ ਹਨ, ਇਥੇ ਸਤਿਗੁਰੂ ਜੀ ਦੋਹਰੇ ਦੇ ਤਰੀਕੇ ਨਾਲ ਸਲੋਕ ਉਚਾਰਨ ਕਰਦੇ ਹਨ।

ਹਾਂ। ਜਿਉ = ਜਿਵੇਂ ਜਾਨਹੁ = ਜਾਣਦੇ ਹੋ, ਤਿਉ = ਤਿਵੇਂ ਕਿਰਪਾ ਕਰਕੇ ਆਪਣੀ ਸ਼ਰਨ ਵਿਚ ਰਾਖੁ = ਰੱਖ ਲਵੋ।

## ਕੇਤੇ ਗਨਉ ਅਸੰਖ; ਅਵਗਣ ਮੇਰਿਆ ॥

ਹੇ ਪਰਮੇਸ਼ਰ! ਮੇਰਿਆ = ਮੇਰੇ ਵਿਚ ਅਨੇਕਾਂ ਜਨਮਾਂ ਦੇ ਅਸੰਖ = ਅਣਗਿਣਤ ਅਵਗਣ = ਗੁਨਾਹ ਹਨ, ਉਹ ਕੇਤੇ = ਕਿਤਨੇ ਕੁ ਗਨਉ = ਗਿਣ ਕੇ ਦੱਸਾਂ ਭਾਵ ਮੇਰੇ ਅਨੇਕਾਂ ਜਨਮਾਂ ਦੇ ਅਣਗਿਣਤ ਗੁਨਾਹ ਜੋ ਗਿਣੇ ਨਹੀਂ ਜਾਂਦੇ।

## ਅਸੰਖ ਅਵਗਣ ਖਤੇ ਫੇਰੇ; ਨਿਤਪ੍ਰਤਿ ਸਦ ਭੂਲੀਐ ॥

ਅਸੰਖ = ਅਣਗਿਣਤ ਜਨਮਾਂ ਵਿਚ ਅਵਗੁਣ = ਗੁਨਾਹ ਕਰਦੇ ਆਏ ਹਾਂ ਤੇ ਕਰੇ ਹੋਏ ਖਤੇ = ਗੁਨਾਹਾਂ ਕਰਕੇ ਚੌਰਾਸੀ ਦੇ ਫੇਰੇ = ਗੇੜੇ ਵਿਚ ਪਏ ਹੋਏ ਹਾਂ **ਵਾ:** ਪਿਛਲੇ ਜਨਮਾਂ ਦੇ ਵੀ ਅਣਗਿਣਤ ਗੁਨਾਹ ਹਨ ਤੇ ਹੁਣ ਇਸ ਜਨਮ ਵਿਚ ਵੀ ਬੇਅੰਤ ਖਤੇ = ਗੁਨਾਹ ਕਰਦੇ ਫੇਰੇ = ਫਿਰਦੇ ਹਾਂ ਤੇ ਅਸੀਂ ਨਿਤਪ੍ਰਤਿ = ਨਿਤਾਪ੍ਰਤੀ ਭਾਵ ਹਰ ਰੋਜ਼ ਆਪਦੇ ਸਰੂਪ ਵੱਲੋਂ ਸਦ = ਹਮੇਸ਼ਾ ਭੂਲੀਐ = ਭੁੱਲੇ ਫਿਰਦੇ ਹਾਂ।

## ਮੋਹ ਮਗਨ ਬਿਕਰਾਲ ਮਾਇਆ; ਤਉ ਪ੍ਰਸਾਦੀ ਘੂਲੀਐ ॥

ਹੇ ਗ਼ਰੀਬ ਨਿਵਾਜ਼! ਮਾਇਆ ਨੇ ਆਪਣੇ ਮੋਹ ਵਿਚ ਮਗਨ = ਮਸਤ ਕਰਕੇ ਬਿਕਰਾਲ = ਭਿਆਨਕ ਬਣਾ ਦਿੱਤਾ ਹੈ **ਵਾ:** ਬਿਕਰਾਲ = ਭਿਆਨਕ ਮਾਇਆ ਦੇ ਮੋਹ ਵਿਚ ਮਗਨ = ਲਿਵਲੀਨ ਰਹੀਦਾ ਹੈ, ਤਉ = ਤੇਰੀ ਪ੍ਰਸਾਦੀ = ਕਿਰਪਾ ਨਾਲ ਹੀ ਮਾਇਆ ਦੇ ਮੋਹ ਤੋਂ ਘੂਲੀਐ = ਛੁਟੀਦਾ ਭਾਵ ਮੁਕਤ ਹੋਈਦਾ ਹੈ।

## ਲੂਕ ਕਰਤ ਬਿਕਾਰ ਬਿਖੜੇ; ਪ੍ਰਭ ਨੇਰਹੂ ਤੇ ਨੇਰਿਆ ॥

ਹੇ ਪ੍ਰਭ = ਪਰਮੇਸ਼ਰ ਜੀ! ਤੁਹਾਡੇ ਪਾਸੋਂ ਲੂਕ = ਛੁਪ ਕੇ ਬਿਖੜੇ = ਕਠਿਨ ਤੋਂ ਕਠਿਨ ਕਾਮ ਕ੍ਰੋਧ ਆਦਿਕ ਬਿਕਾਰ = ਵਿਕਾਰ ਭੋਗਣਾ ਕਰਤ = ਕਰਦਾ ਹਾਂ, ਪਰੰਤੂ ਤੂੰ ਨੇਰਹੂ = ਨਜ਼ਦੀਕ ਤੇ = ਤੋਂ ਨੇਰਿਆ = ਨਜ਼ਦੀਕ ਹੋ ਕੇ ਦੇਖ ਰਿਹਾ ਹੈਂ **ਅਥਵਾ** ਅਸੀਂ ਜੀਵ ਕਾਮ ਕ੍ਰੋਧ ਆਦਿ ਵਿਕਾਰ ਭਾਵੇਂ ਆਪਣੇ ਵੱਲੋਂ ਬਿਖੜੇ = ਔਖੇ ਅਸਥਾਨਾਂ ਵਿਚ ਕਰਤ = ਕਰਦੇ ਹਾਂ ਪਰ ਹੇ ਪ੍ਰਭ = ਪਰਮੇਸ਼ਰ! ਤੂੰ ਸਾਡੇ ਨਜ਼ਦੀਕ ਤੋਂ ਨਜ਼ਦੀਕ ਵੱਸਦਾ ਹੈਂ। ਅਰਥਾਤ ਜਦੋਂ ਜੀਵ ਪਾਪ ਕਰਮ ਕਰਦਾ ਹੈ ਤਾਂ ਅੰਦਰੋਂ ਪਰਮੇਸ਼ਰ ਵੱਲੋਂ ਸਲਾਹ ਮਿਲਦੀ ਹੈ ਕਿ ਪਾਪ ਕਰਮ ਨਾ ਕਰ ਪਰੰਤੂ ਔਗੁਣਾਂ ਦਾ ਗ੍ਰਸਿਆ ਜੀਵ ਪਾਪ ਕਰਮ ਕਰਦਾ ਹੈ ਤੇ ਜਦੋਂ ਚੰਗਾ ਕਰਮ ਕਰਦਾ ਹੈ ਤਾਂ ਅੰਦਰੋਂ ਪਰਮੇਸ਼ਰ ਹੌਂਸਲਾ ਤੇ ਹਿਰਦੇ ਨੂੰ ਖੇੜਾ ਮਿਲਦਾ ਹੈ।

## ਬਿਨਵੰਤਿ ਨਾਨਕ ਦਇਆ ਧਾਰਹੁ; ਕਾਢਿ ਭਵਜਲ ਫੇਰਿਆ ॥੧॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਆਪ ਜੀ ਦਇਆ = ਕਿਰਪਾ ਦ੍ਰਿਸ਼ਟੀ ਧਾਰਹੁ = ਧਾਰਨ ਕਰੋ ਅਤੇ ਮੈਨੂੰ ਭਵਜਲ = ਜੰਮਣ ਮਰਨ ਦੇ ਭੈ ਰੂਪੀ ਜਲ ਦੇ ਵਿੱਚੋਂ **ਵਾ:** ਸੰਸਾਰ-ਸਮੁੰਦਰ ਦੇ ਚੌਰਾਸੀ ਲੱਖ ਜੂਨਾਂ ਦੇ ਫੇਰੇ ਵਿੱਚੋਂ ਕੱਢ ਕੇ ਮੁਕਤੀ ਰੂਪੀ ਕਿਨਾਰੇ 'ਤੇ ਪਹੁੰਚਾ ਦੇਵੋ ॥੧॥

## ਸਲੋਕੁ ॥ ਨਿਰਤਿ ਨ ਪਵੈ ਅਸੰਖ ਗੁਣ; ਊਚਾ ਪ੍ਰਭ ਕਾ ਨਾਉ ॥

ਹੇ ਪਰਮੇਸ਼ਰ! ਆਪ ਜੀ ਦੇ ਅਸੰਖ = ਅਣਗਿਣਤ ਗੁਣਾਂ ਦਾ ਸਾਡੇ ਪਾਸੋਂ ਨਿਰਤਿ = ਨਿਰਣਾ ਨ = ਨਹੀਂ ਪਵੈ = ਪੈਂਦਾ, ਆਪ ਜੀ ਕਾ = ਦਾ ਨਾਉ = ਨਾਮ ਬੜਾ ਊਚਾ = ਉੱਤਮ **ਵਾ:** ਸ੍ਰੇਸ਼ਟ ਹੈ **ਵਾ:** ਸਾਨੂੰ ਨੀਵਿਆਂ ਨੂੰ ਉੱਚੇ ਕਰਨ ਵਾਲਾ ਹੈ।

## ਨਾਨਕ ਕੀ ਬੇਨੰਤੀਆ; ਮਿਲੈ ਨਿਥਾਵੇ ਥਾਉ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੇਰੀ ਦਾਸ ਕੀ = ਦੀ ਆਪ ਜੀ ਦੇ ਚਰਨਾਂ ਵਿਚ ਬੇਨੰਤੀਆ = ਅਰਦਾਸ ਹੈ ਕਿ ਮੈਨੂੰ ਨਿਥਾਵੇ = ਨਿਆਸਰੇ ਜੀਵ ਨੂੰ ਆਪ ਜੀ ਦੇ ਸਰੂਪ ਦੀ ਪ੍ਰਾਪਤੀ ਰੂਪ ਥਾਉ = ਅਸਥਾਨ ਮਿਲੈ = ਪ੍ਰਾਪਤ ਹੋਵੇ ॥੨॥

## ਛੰਤੁ ॥ ਦੂਸਰ ਨਾਹੀ ਠਾਉ; ਕਾ ਪਹਿ ਜਾਈਐ ॥

ਪਰਮੇਸ਼ਰ ਦੀ ਸ਼ਰਨ ਤੋਂ ਬਗ਼ੈਰ ਦੂਸਰ = ਦੂਜੀ ਕੋਈ ਸ਼ਿਵਪੁਰੀ, ਬ੍ਰਹਮਪੁਰੀ ਆਦਿ ਠਾਉ = ਜਗ੍ਹਾ ਅਚੱਲ ਨਾਹੀ = ਨਹੀਂ ਹੈ, ਜਿਥੇ ਕਾਲ ਨਾ ਪਹੁੰਚਦਾ ਹੋਵੇ, ਇਸ ਲਈ ਕਾ = ਕਿਸ ਦੇ ਪਹਿ = ਪਾਸ ਜਾਈਐ = ਜਾਣਾ ਕਰੀਏ, ਭਾਵ ਪਰਮੇਸ਼ਰ ਦੀ ਸ਼ਰਨ ਤੋਂ ਬਗ਼ੈਰ ਕਿਸੇ ਕੋਲ ਨਹੀਂ ਜਾਂਦੇ।

## ਆਠ ਪਹਰ ਕਰ ਜੋੜਿ; ਸੋ ਪ੍ਰਭੁ ਧਿਆਈਐ ॥

ਆਠ = ਅੱਠੇ ਪਹਿਰ ਮਨ ਬੁੱਧ ਰੂਪੀ ਦੋਵੇਂ ਕਰ = ਹੱਥ ਜੋੜ ਕੇ ਸੋ = ਉਸ ਪ੍ਰਭੁ = ਪਰਮੇਸ਼ਰ ਦੇ ਨਾਮ ਨੂੰ ਧਿਆਈਐ = ਧਿਆਉਣਾ ਕਰੀਏ।

## ਧਿਆਇ ਸੋ ਪ੍ਰਭੁ ਸਦਾ ਅਪੁਨਾ; ਮਨਹਿ ਚਿੰਦਿਆ ਪਾਈਐ ॥

ਸੋ = ਉਸ ਪ੍ਰਭੁ = ਪਰਮੇਸ਼ਰ ਨੂੰ ਸਦਾ = ਹਮੇਸ਼ਾ ਆਪਣਾ ਜਾਣ ਕੇ ਇਕ ਚਿਤ ਹੋ ਕੇ ਧਿਆਇ = ਧਿਆਉਣਾ ਕਰੀਏ ਤਾਂ ਮਨਹਿ = ਮਨ ਚਿੰਦਿਆ = ਬਾਂਛਤ ਧਰਮ, ਅਰਥ, ਕਾਮ, ਮੋਖ ਆਦਿ ਸਾਰੇ ਫਲ ਪਾਈਐ = ਪ੍ਰਾਪਤ ਕਰ ਲਈਦੇ ਹਨ।

## ਤਜਿ ਮਾਨ ਮੋਹੁ ਵਿਕਾਰੁ ਦੂਜਾ; ਏਕ ਸਿਉ ਲਿਵ ਲਾਈਐ ॥

ਗੁਣਾਂ ਦਾ ਮਾਨੁ = ਹੰਕਾਰ ਸਰੀਰਾਂ ਦਾ ਮੋਹੁ = ਸਨੇਹ, ਕਾਮ ਕ੍ਰੋਧ ਆਦਿ ਵਿਕਾਰ ਤੇ ਦੂਜਾ = ਦਵੈਤ ਭਾਅ ਤਜਿ = ਤਿਆਗ ਕੇ ਏਕ = ਇਕ ਪਰਮੇਸ਼ਰ ਦੇ ਸਿਉ = ਨਾਲ ਚਿਤ ਦੀ ਲਿਵ = ਬਿਰਤੀ ਲਾਈਐ = ਲਗਾਉਣਾ ਕਰੀਏ।

## ਅਰਪਿ ਮਨੁ ਤਨੁ ਪ੍ਰਭੂ ਆਗੈ; ਆਪੁ ਸਗਲ ਮਿਟਾਈਐ ॥

ਪ੍ਰਭੂ = ਪਰਮੇਸ਼ਰ ਦੇ ਆਗੈ = ਅੱਗੇ ਆਪਣੇ ਮਨ ਦਾ ਸੰਕਲਪ ਤੇ ਤਨੁ = ਸਰੀਰ ਸੇਵਾ ਵਿਚ ਅਰਪਿ = ਭੇਟਾ ਕਰ ਕੇ ਆਪਣੇ ਹਿਰਦੇ ਵਿੱਚੋਂ ਸਗਲ = ਸਾਰਾ ਆਪੁ = ਆਪਾ-ਭਾਵ ਮਿਟਾਈਐ = ਮਿਟਾਉਣਾ ਕਰੀਏ **ਵਾ:** ਜੋ ਹਿਰਦੇ ਦੇ ਅੰਦਰ ਗੁਣਾਂ ਦਾ ਬਹੁਤ ਸਾਰਾ ਆਪੁ = ਹੰਕਾਰ ਫੁਰਦਾ ਹੈ, ਇਸ ਨੂੰ ਗੁਰਾਂ ਦੁਆਰਾ ਨਾਮ ਅੰਮ੍ਰਿਤ ਦੀ ਕਮਾਈ ਕਰਕੇ ਮੇਟਣਾ ਕਰੀਏ। ਅਤੇ ਇਉਂ ਬੇਨਤੀ ਕਰੀਏ ਕਿ :

## ਬਿਨਵੰਤਿ ਨਾਨਕੁ ਧਾਰਿ ਕਿਰਪਾ; ਸਾਚਿ ਨਾਮਿ ਸਮਾਈਐ ॥੨॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ਜੀ! ਸਾਡੇ 'ਤੇ ਕਿਰਪਾ = ਦਇਆ ਦ੍ਰਿਸ਼ਟੀ ਧਾਰਿ = ਧਾਰਨ ਕਰੋ ਕਿ ਸਾਡਾ ਮਨ ਤੇਰੇ ਸਾਚਿ = ਸੱਚੇ ਨਾਮ ਵਿਚ, ਸਮਾਈਐ = ਸਮਾਅ ਜਾਵੇ ॥੨॥

## ਸਲੋਕੁ ॥ ਰੇ ਮਨ ਤਾ ਕਉ ਧਿਆਈਐ; ਸਭ ਬਿਧਿ ਜਾ ਕੈ ਹਾਥਿ ॥

ਰੇ = ਹੇ ਮੇਰੇ ਪਿਆਰੇ ਮਨਾਂ! ਤਾ = ਉਸ ਪਰਮੇਸ਼ਰ ਦੇ ਨਾਮ ਕਉ = ਨੂੰ ਇਕ ਚਿਤ ਹੋ ਕੇ ਧਿਆਈਐ =

ਧਿਆਉਣਾ ਕਰ ਜਾ = ਜਿਸ ਕੈ = ਦੇ ਹਾਥਿ = ਹੱਥ ਵਿਚ ਸਭ = ਸਾਰੀਆਂ ਬਿਧਿ = ਜੁਗਤੀਆਂ ਹਨ **ਵਾ:** ਜੀਵ ਦੀਆਂ ਲੋਕ-ਪ੍ਰਲੋਕ ਵਿਚ ਸਹਾਇਤਾ ਕਰਨ ਵਾਲੀਆਂ ਸਾਰੀਆਂ ਵਿਧੀਆਂ ਹਨ।

## ਰਾਮ ਨਾਮ ਧਨੁ ਸੰਚੀਐ; ਨਾਨਕ ਨਿਬਹੈ ਸਾਥਿ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਲਈ ਹੇ ਪਿਆਰਿਆ ! ਰਾਮ = ਪਰਮੇਸ਼ਰ ਦੇ ਨਾਮ ਰੂਪੀ ਧਨ ਨੂੰ ਸੰਚੀਐ = ਇਕੱਤਰ ਕਰ ਜੋ ਪ੍ਰਲੋਕ ਦੇ ਵਿਚ ਸਿਰਤੋੜ ਸਾਥਿ ਨਿਬਹੈ = ਨਿਭਾਵੇਗਾ ॥੩॥

## ਛੰਤੁ ॥ ਸਾਥੀਅੜਾ ਪ੍ਰਭੁ ਏਕੁ; ਦੂਸਰ ਨਾਹਿ ਕੋਇ ॥

ਏਕੁ = ਇਕ ਪ੍ਰਭੁ = ਪਰਮੇਸ਼ਰ ਦਾ ਨਾਮ ਹੀ ਜੀਵ ਦਾ ਲੋਕ-ਪ੍ਰਲੋਕ ਦਾ ਸਾਥੀਅੜਾ = ਮਦਦਗਾਰ (ਸਾਥੀ) ਹੈ, ਦੂਸਰ = ਦੂਜਾ ਹੋਰ ਕੋਇ = ਕੋਈ ਵੀ ਨਾਹਿ = ਨਹੀਂ ਹੈ।

## ਥਾਨ ਥਨੰਤਰਿ ਆਪਿ; ਜਲਿ ਥਲਿ ਪੂਰ ਸੋਇ ॥

ਪਰਮੇਸ਼ਰ ਆਪ ਹੀ ਥਾਨ = ਅਸਥਾਨਾਂ ਅਤੇ ਥਨੰਤਰਿ = ਅਸਥਾਨਾਂ ਦੇ ਅੰਦਰ ਵਿਆਪਕ ਹੈ ਤੇ ਸੋਇ = ਉਹ ਪਰਮੇਸ਼ਰ ਆਪ ਹੀ ਜਲਿ = ਪਾਣੀ ਵਾਲੀਆਂ ਥਾਵਾਂ ਵਿਚ ਤੇ ਥਲਿ = ਮਾਰੂਥਲ ਵਾਲੀਆਂ ਥਾਵਾਂ ਵਿਚ ਪੂਰ = ਪਰੀਪੂਰਨ ਹੈ।

## ਜਲਿ ਥਲਿ ਮਹੀਅਲਿ ਪੂਰਿ ਰਹਿਆ; ਸਰਬ ਦਾਤਾ ਪ੍ਰਭੁ ਧਨੀ ॥

ਸਰਬ = ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਧਨੀ = ਮਾਲਕ ਪ੍ਰਭੁ = ਪਰਮੇਸ਼ਰ ਆਪ ਹੀ ਜਲਾਂ, ਥਲਾਂ, ਮਹੀਅਲਿ = ਵਿਚ **ਵਾ:** (ਮਹੀ+ਅਲਿ) ਮਹੀ = ਧਰਤੀ ਤੇ ਅਲਿ = ਅਕਾਸ਼ ਵਿਚ ਪੂਰਿ = ਪਰੀਪੂਰਨ ਹੋ ਰਿਹਾ ਹੈ।

## ਗੋਪਾਲ ਗੋਬਿੰਦ ਅੰਤੁ ਨਾਹੀ; ਬੇਅੰਤ ਗੁਣ ਤਾ ਕੇ ਕਿਆ ਗਨੀ ॥

ਗੋਪਾਲ (ਗੋ + ਪਾਲ) ਗੋ = ਪ੍ਰਿਥਵੀ ਦੇ ਪਾਲ = ਪਾਲਕ, ਗੋਬਿੰਦ = ਗਿਆਨ ਕਰਕੇ ਪ੍ਰਾਪਤ ਹੋਣ ਯੋਗ ਵਾਹਿਗੁਰੂ ਦਾ ਅੰਤ ਕਿਸੇ ਦੇ ਪਾਸੋਂ ਨਾਹੀ = ਨਹੀਂ ਪਾਇਆ ਜਾ ਸਕਦਾ, ਤਾ = ਉਸ ਪਰਮੇਸ਼ਰ ਕੇ = ਦੇ ਬੇਅੰਤ = ਅਨੰਤ ਗੁਣ ਹਨ, ਕਿਆ = ਕਿਹੜੇ ਕਿਹੜੇ ਗੁਣ ਜੀਵ ਨੂੰ ਗਨੀ = ਗਿਣ ਕੇ ਦੱਸੀਏ।

## ਭਜੁ ਸਰਣਿ ਸੁਆਮੀ ਸੁਖਹ ਗਾਮੀ; ਤਿਸੁ ਬਿਨਾ ਅਨ ਨਾਹਿ ਕੋਇ ॥

ਉਸ ਸੁਆਮੀ = ਮਾਲਕ ਪਰਮੇਸ਼ਰ ਦੀ ਸਰਣਿ = ਓਟ ਵਿਚ ਪੈ ਕੇ ਨਾਮ ਨੂੰ ਭਜੁ = ਸੇਵਨ ਕਰ, ਜੋ ਸੁਖਹ = ਸੁੱਖਾਂ ਵਿਚ ਗਾਮੀ = ਗੰਮਤਾ ਕਰਾਉਣ ਵਾਲਾ ਹੈ, ਤਿਸੁ = ਉਸ ਪਰਮੇਸ਼ਰ ਤੋਂ ਬਿਨਾ = ਬਗ਼ੈਰ ਅਨ = ਹੋਰ ਕੋਇ = ਕੋਈ ਵੀ ਲੋਕ-ਪ੍ਰਲੋਕ ਵਿਚ ਰੱਖਿਆ ਕਰਨ ਵਾਲਾ ਨਾਹਿ = ਨਹੀਂ ਹੈ। ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰੀਏ :

## ਬਿਨਵੰਤਿ ਨਾਨਕ ਦਇਆ ਧਾਰਹੁ; ਤਿਸੁ ਪਰਾਪਤਿ ਨਾਮੁ ਹੋਇ ॥੩॥

ਸਤਿਗੁਰੂ ਜੀ ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਜਿਸ ਉੱਤੇ ਤੁਸੀਂ ਦਇਆ = ਕਿਰਪਾ ਦ੍ਰਿਸ਼ਟੀ ਧਾਰਹੁ = ਧਾਰਨ ਕਰਦੇ ਹੋ, ਤਿਸੁ = ਉਸੇ ਨੂੰ ਸਤਿਗੁਰਾਂ ਦੁਆਰਾ ਨਾਮ ਅੰਮ੍ਰਿਤ ਪ੍ਰਾਪਤ ਹੋਇ = ਹੁੰਦਾ ਹੈ **ਵਾ:** ਨਾਮ ਕਰਕੇ ਉਸ (ਪਰਾ + ਪਤਿ) ਪਰਾ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਰੂਪ ਪਤਿ = ਇੱਜ਼ਤ ਪ੍ਰਾਪਤ ਹੁੰਦੀ ਹੈ ॥੩॥

**[ਅੰਗ ੭੦੫]**

## ਸਲੋਕੁ ॥ ਚਿਤਿ ਜਿ ਚਿਤਵਿਆ; ਸੋ ਮੈ ਪਾਇਆ ॥

ਜਿ = ਜਿਸ ਪਰਮੇਸ਼ਰ ਦੀ **ਵਾ:** ਨਾਮ ਦੀ ਪ੍ਰਾਪਤੀ ਨੂੰ ਹਰ ਵਕਤ ਚਿਤਿ = ਹਿਰਦੇ ਦੀ ਚਿਤਵਣੀ ਵਿਚ ਚਿਤਵਿਆ = ਚਿਤਵਦੇ ਸੀ, ਸੋ = ਉਹ ਮੈਂ ਗੁਰਾਂ ਦੁਆਰਾ ਪਾਇਆ = ਪ੍ਰਾਪਤ ਕਰ ਲਿਆ ਹੈ।

## ਨਾਨਕ ਨਾਮੁ ਧਿਆਇ; ਸੁਖ ਸਬਾਇਆ ॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਨਾਮ ਨੂੰ ਇਕਾਗਰ ਚਿਤ ਹੋ ਕੇ ਧਿਆਇ = ਧਿਆਉਣੇ ਕਰਕੇ ਸਬਾਇਆ = ਸਾਰਾ ਲੋਕ-ਪ੍ਰਲੋਕ ਦਾ ਸੁਖ ਪ੍ਰਾਪਤ ਹੋ ਗਿਆ ਹੈ ॥੪॥

## ਛੰਤੁ ॥ ਅਬ ਮਨੁ ਛੂਟਿ ਗਇਆ; ਸਾਧੂ ਸੰਗਿ ਮਿਲੇ ॥

ਸਾਧੂ = ਸੰਤ ਮਹਾਤਮਾ ਬਾਬਾ ਬੁੱਢਾ ਜੀ ਆਦਿਕ ਗੁਰਮੁਖਾਂ ਦੀ ਸੰਗਿ = ਸੰਗਤ ਵਿਚ ਮਿਲੇ = ਮਿਲਣੇ ਕਰਕੇ ਅਬ = ਹੁਣ ਮੇਰਾ ਮਨੁ ਜੰਮਣ ਮਰਨ ਦੇ ਬੰਧਨਾਂ ਤੋਂ ਛੂਟਿ = ਛੁਟਕਾਰਾ ਪਾ ਗਇਆ = ਗਿਆ ਹੈ।

## ਗੁਰਮੁਖਿ ਨਾਮੁ ਲਇਆ; ਜੋਤੀ ਜੋਤਿ ਰਲੇ ॥

ਗੁਰਮੁਖ ਜਨਾਂ ਦੀ ਸੰਗਤ ਵਿਚ ਮਿਲ ਕੇ ਨਾਮ ਅੰਮ੍ਰਿਤ ਨੂੰ ਲਇਆ = ਲੈਣਾ ਕੀਤਾ ਹੈ, ਇਸ ਕਰਕੇ ਜੋਤੀ = ਗਿਆਨ ਸਰੂਪ ਪਰਮੇਸ਼ਰ ਵਿਚ ਸਾਡੀ ਪਰਤਕ ਜੋਤ[੧] ਰਲੇ = ਮਿਲ ਗਈ ਹੈ **ਵਾ:** ਜਿਵੇਂ ਸੂਰਜ ਦੀ ਲੋਅ ਵਿਚ ਦੀਵੇ ਦੀ ਰੌਸ਼ਨੀ ਮਿਲ ਜਾਂਦੀ ਹੈ, ਇਉਂ ਸੂਰਜ ਦੀ ਨਿਆਈਂ ਅਨੰਦ ਸਰੂਪ ਦੇ ਪ੍ਰਕਾਸ਼ ਵਿਚ ਦੀਵੇ ਦੀ ਨਿਆਈਂ ਸਾਡੀ ਪਰਤਕ ਜੋਤ ਦਾ ਪ੍ਰਕਾਸ਼ ਮਿਲ ਗਿਆ ਹੈ।

## ਹਰਿ ਨਾਮੁ ਸਿਮਰਤ ਮਿਟੇ ਕਿਲਬਿਖ; ਬੁਝੀ ਤਪਤਿ ਅਘਾਨਿਆ ॥

ਹਰਿ = ਪਰਮੇਸ਼ਰ ਦਾ ਨਾਮ ਸਿਮਰਤ = ਸਿਮਰਨੇ ਕਰਕੇ ਚਾਰ ਪ੍ਰਕਾਰ ਦੇ ਕਿਲਬਿਖ = ਪਾਪ ਮਿਟੇ = ਮਿਟ ਗਏ ਹਨ, ਨਾਮ ਅੰਮ੍ਰਿਤ ਨੂੰ ਪੀ ਕੇ ਵਿਛੋੜੇ ਦੀ ਤਪਤਿ = ਤਪਸ਼ ਵੀ ਬੁਝੀ = ਬੁਝ, ਨਵਿਰਤ ਹੋ ਗਈ ਹੈ ਤੇ ਆਤਮਿਕ ਅਨੰਦ ਕਰਕੇ ਅਘਾਨਿਆ = ਤ੍ਰਿਪਤ ਹੋ ਗਏ ਹਾਂ।

## ਗਹਿ ਭੁਜਾ ਲੀਨੇ ਦਇਆ ਕੀਨੇ; ਆਪਨੇ ਕਰਿ ਮਾਨਿਆ ॥

ਸੱਚੇ ਗੁਰਾਂ ਨੇ ਦਇਆ = ਦਇਆਲਤਾ ਕੀਨੇ = ਕੀਤੀ ਤੇ ਸਾਡੀ ਬਿਰਤੀ ਰੂਪ ਭੁਜਾ = ਬਾਂਹ ਗਹਿ = ਫੜ ਕੇ ਆਪਣੇ ਵਿਚ ਲੀਨੇ = ਲੀਨ ਕਰ ਲਿਆ ਅਤੇ ਆਪਣੇ ਪਿਆਰੇ ਸੇਵਕ ਕਰਿ = ਕਰਕੇ ਮਾਨਿਆ = ਮੰਨ ਲਿਆ।

## ਲੈ ਅੰਕਿ ਲਾਏ ਹਰਿ ਮਿਲਾਏ; ਜਨਮ ਮਰਣਾ ਦੁਖ ਜਲੇ ॥

ਜਦੋਂ ਸਤਿਗੁਰਾਂ ਨੇ ਆਪਣੀ ਸ਼ਰਨ ਰੂਪੀ ਗਲਵੱਕੜੀ ਵਿਚ ਲੈ ਕੇ ਮੇਰੇ ਹਿਰਦੇ ਵਿਚ ਪਰਮੇਸ਼ਰ ਦਾ ਅੰਕਿ = ਪ੍ਰੇਮ ਲਾਏ = ਲਾ ਦਿੱਤਾ **ਵਾ:** ਗੁਰਾਂ ਨੇ ਸ਼ਰਨ ਰੂਪੀ ਗਲਵੱਕੜੀ ਵਿਚ ਲੈ ਕੇ ਆਪਣੇ ਅੰਕਿ = ਸਰੂਪ ਦੇ ਧਿਆਨ ਵਿਚ ਲਾਏ = ਲਾ ਕੇ ਹਰਿ = ਪਰਮੇਸ਼ਰ ਦੇ ਨਾਲ ਮਿਲਾਏ = ਮਿਲਾ ਦਿੱਤਾ ਤਾਂ ਜੰਮਣ ਮਰਨ ਦੇ ਸਾਰੇ ਦੁਖ ਜਲੇ = ਸੜ ਗਏ ਭਾਵ ਮਿਟ ਗਏ।

---

੧. ਭਿੰਨ-ਭਿੰਨ ਦੇਹਾਂ ਨੂੰ ਪ੍ਰਕਾਸ਼ਨ ਵਾਲੀ ਜੋਤ ਨੂੰ ਪਰਤਕ ਜੋਤ ਆਖਦੇ ਹਨ।

## ਬਿਨਵੰਤਿ ਨਾਨਕ ਦਇਆ ਧਾਰੀ; ਮੇਲਿ ਲੀਨੇ ਇਕ ਪਲੇ ॥੪॥੨॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਜਿਸ ਵੇਲੇ ਪਰਮੇਸ਼ਰ ਨੇ ਦਇਆ = ਕਿਰਪਾ ਦ੍ਰਿਸ਼ਟੀ ਧਾਰੀ = ਕੀਤੀ ਤਾਂ ਇਕ ਪਲੇ = ਪਲ ਭਾਵ ਥੋੜ੍ਹੇ ਸਮੇਂ ਵਿਚ ਹੀ ਆਪਣੇ ਸਰੂਪ ਵਿਚ ਮੇਲ ਲੀਨੇ = ਲਿਆ ॥੪॥੨॥

## ਜੈਤਸਰੀ ਛੰਤ ਮ: ੫ ॥

ਜੈਤਸਰੀ ਰਾਗਣੀ ਵਿਚ ਸਤਿਗੁਰੂ ਸਾਹਿਬ ਜੀ ਜੀਵ ਨੂੰ ਮਾਇਆ ਦੇ ਮੋਹ ਤੋਂ ਛੁੱਟਣ ਵਾਸਤੇ ਉਪਦੇਸ਼ ਦੇ ਰਹੇ ਹਨ :

## ਪਾਧਾਣੂ ਸੰਸਾਰੁ; ਗਾਰਬਿ ਅਟਿਆ ॥

ਇਹ ਸਾਰਾ ਸੰਸਾਰ ਪਾਧਾਣੂ = ਰਸਤੇ 'ਤੇ ਆਉਣ ਵਾਲੇ ਰਾਹੀ ਵਾਂਗ ਹੈ **ਵਾ:** ਜੀਵ ਸੰਸਾਰ ਵਿਚ ਪਾਧਾਣੂ = ਮੁਸਾਫ਼ਰ ਹਨ, ਪਰੰਤੂ ਜੀਵ ਵਿੱਦਿਆ ਧਨ ਤੇ ਆਪਣੇ ਸਰੂਪ ਦੇ ਗਾਰਬਿ = ਹੰਕਾਰ ਵਿਚ ਅਟਿਆ = ਭਰੇ ਫਿਰਦੇ ਹਨ **ਵਾ:** ਹੰਕਾਰ ਵਿਚ ਪੂਰੇ ਹੋਏ ਹਨ।

## ਕਰਤੇ ਪਾਪ ਅਨੇਕ; ਮਾਇਆ ਰੰਗ ਰਟਿਆ ॥

ਇਸ ਹੰਕਾਰ ਕਰਕੇ ਜੀਵ ਅਨੇਕਾਂ ਪਾਪ = ਮੰਦ ਕਰਮ ਕਰਤੇ = ਕਰਦੇ ਹਨ ਤੇ ਹਰ ਵਕਤ ਜੀਵਾਂ ਦੇ ਹਿਰਦੇ ਮਾਇਆ ਦੇ ਰੰਗ ਵਿਚ ਰੱਤੇ ਹੋਏ ਹਨ **ਅਥਵਾ** ਮਾਇਆ ਦੇ ਰੰਗ = ਪ੍ਰੇਮ ਵਿਚ ਰਟਿਆ = ਰੱਤੇ ਹੋਏ ਅਨੇਕ = ਬਹੁਤ ਸਾਰੇ ਪਾਪ = ਗੁਨਾਹ ਵਾਲੇ ਕਰਮ ਕਰਤੇ = ਕਰਦੇ ਹਨ।

## ਲੋਭਿ ਮੋਹਿ ਅਭਿਮਾਨਿ ਬੂਡੇ; ਮਰਣੁ ਚੀਤਿ ਨ ਆਵਏ ॥

ਪਦਾਰਥਾਂ ਦੇ ਜੋੜਨ ਦਾ ਲੋਭਿ = ਲਾਲਚ, ਪਰਾਏ ਸਰੀਰਾਂ ਨਾਲ ਮੋਹਿ = ਸਨੇਹ ਤੇ ਆਪਣੇ ਗੁਣਾਂ ਦੇ ਅਭਿਮਾਨਿ = ਹੰਕਾਰ ਵਿਚ ਬੂਡੇ = ਡੁੱਬੇ ਹੋਏ ਅਗਿਆਨੀ ਜੀਵਾਂ ਨੂੰ ਮਰਨਾ ਚੀਤਿ = ਚੇਤੇ ਨ = ਨਹੀਂ ਆਵਏ = ਆਉਂਦਾ।

## ਪੁਤ੍ਰ ਮਿਤ੍ਰ ਬਿਉਹਾਰ ਬਨਿਤਾ; ਏਹ ਕਰਤ ਬਿਹਾਵਏ ॥

ਮੇਰੇ ਪੁੱਤਰ, ਮਿਤ੍ਰ = ਦੋਸਤ ਤੇ ਬਨਿਤਾ = ਇਸਤਰੀ ਆਦਿਕਾਂ ਦੇ ਜੋ ਵਿਹਾਰ ਹਨ **ਵਾ:** ਮੇਰਾ ਬਿਉਹਾਰ = ਵਾਪਾਰ ਚੱਲਦਾ ਹੈ, ਏਹ = ਇਸ ਤਰ੍ਹਾਂ ਕਰਤ = ਕਰਦੇ ਕਰਾਉਂਦਿਆਂ ਦੀ ਸਾਰੀ ਉਮਰ ਬਿਹਾਵਏ = ਗੁਜ਼ਰ ਰਹੀ ਹੈ।

## ਪੁਜਿ ਦਿਵਸ ਆਏ ਲਿਖੇ ਮਾਏ; ਦੁਖੁ ਧਰਮ ਦੂਤਹ ਡਿਠਿਆ ॥

ਹੇ ਮਾਇ = ਸਖੀ ! ਪਰਾਲਬਧ ਵਿਚ ਲਿਖੇ ਹੋਏ ਕਰਮਾਂ ਦੇ ਅਨੁਸਾਰ ਜਦੋਂ ਉਮਰ ਦੇ ਦਿਵਸ = ਦਿਨ ਪੁਜਿ = ਪੂਰੇ ਹੋ ਆਏ ਭਾਵ ਅਖ਼ੀਰਲੇ ਦਿਨ ਆ ਗਏ ਤਾਂ ਧਰਮ ਰਾਜੇ ਦੇ ਅਜਰਾਈਲ, ਨੇਕਾਈਲ, ਮੀਕਾਈਲ ਆਦਿ ਦੂਤਹ = ਦੂਤਾਂ ਨੂੰ ਡਿਠਿਆ = ਦੇਖਣੇ ਕਰਕੇ ਬੜਾ ਭਾਰੀ ਦੁਖੁ = ਕਸ਼ਟ ਹੁੰਦਾ ਹੈ।

## ਕਿਰਤ ਕਰਮ ਨ ਮਿਟੈ ਨਾਨਕ; ਹਰਿ ਨਾਮ ਧਨੁ ਨਹੀ ਖਟਿਆ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਕਿਰਤ = ਕੀਤੇ ਹੋਏ ਸਕਾਮ ਕਰਮ, ਨਖਿੱਧ ਕਰਮ ਆਦਿ ਭੋਗੇ

ਤੋਂ ਬਿਨਾਂ ਮਿਟੈ = ਮਿਟ ਨਹੀਂ ਸਕਦੇ ਕਿਉਂਕਿ ਜੀਵਾਂ ਨੇ ਸਤਿਸੰਗਤ ਵਿਚ ਮਿਲ ਕਰਕੇ ਹਰਿ = ਪਰਮੇਸ਼ਰ ਦੇ ਨਾਮ ਰੂਪੀ ਧਨ ਨੂੰ ਖਟਿਆ = ਕਮਾਉਣਾ ਨਹੀਂ ਕੀਤਾ ਹੈ ॥੧॥

## ਉਦਮ ਕਰਹਿ ਅਨੇਕ; ਹਰਿ ਨਾਮੁ ਨ ਗਾਵਹੀ ॥

ਜੀਵ ਮਾਇਆ ਨੂੰ ਇਕੱਤਰ ਕਰਨ ਵਾਸਤੇ ਅਨੇਕ = ਬਹੁਤੇ ਉਦਮ = ਯਤਨ ਨੌਕਰੀ, ਖੇਤੀ ਆਦਿ ਦੇ ਕਰਹਿ = ਕਰਦੇ ਹਨ, ਪਰੰਤੂ ਹਰਿ = ਪਰਮੇਸ਼ਰ ਦੇ ਨਾਮ ਨੂੰ ਕੀਰਤਨ ਰੂਪ ਨਹੀਂ ਗਾਵਹੀ = ਗਾਉਂਦੇ।

## ਭਰਮਹਿ ਜੋਨਿ ਅਸੰਖ; ਮਰਿ ਜਨਮਹਿ ਆਵਹੀ ॥

ਇਸ ਕਰਕੇ ਅਸੰਖ = ਅਣਗਿਣਤ ਜੋਨਿ = ਜੂਨੀਆਂ ਵਿਚ ਭਰਮਹਿ = ਭਰਮਦੇ ਕਈ ਵਾਰੀ ਮੌਤ ਦੇ ਮਾਰੇ ਮਰਦੇ ਤੇ ਵਾਸ਼ਨਾ ਦੇ ਬੱਧੇ ਜਨਮਹਿ = ਜਨਮਾਂ ਵਿਚ ਆਵਹੀ = ਆਉਂਦੇ ਹਨ। ਤੇ

## ਪਸੂ ਪੰਖੀ ਸੈਲ ਤਰਵਰ; ਗਣਤ ਕਛੂ ਨ ਆਵਏ ॥

ਪਸ਼ੂ ਪੰਖੀ = ਪੰਛੀਆਂ ਸੈਲ = ਪਰਬਤਾਂ (ਪਹਾੜਾਂ) ਤਰਵਰ = ਬ੍ਰਿਛ ਆਦਿਕ ਜੂਨਾਂ ਵਿਚ ਭਰਮਦੇ ਹੋਇਆਂ ਦੀ ਕਛੂ = ਕੁਝ ਵੀ ਗਣਤ = ਗਿਣਤੀ ਨ = ਨਹੀਂ ਆਵਏ = ਆਉਂਦੀ।

## ਬੀਜੁ ਬੋਵਸਿ ਭੋਗ ਭੋਗਹਿ; ਕੀਆ ਅਪਣਾ ਪਾਵਏ ॥

ਜੀਵ ਪਿਛਲੇ ਜਨਮਾਂ ਦੇ ਕਰਮਾਂ ਰੂਪੀ ਬੀਜ ਦੇ ਬੋਵਸਿ = ਬੀਜੇ ਹੋਏ ਅਨੁਸਾਰ ਹੋਰ ਜਨਮ ਧਾਰ ਕੇ ਭੋਗਾਂ ਨੂੰ ਭੋਗਹਿ = ਭੋਗਦੇ ਹਨ ਤੇ ਆਪਣੇ ਕੀਆ = ਕੀਤੇ ਕਰਮਾਂ ਦਾ ਫਲ ਪਾਵਏ = ਪਾਉਂਦੇ ਹਨ।

## ਰਤਨ ਜਨਮੁ ਹਾਰੰਤ ਜੂਐ; ਪ੍ਰਭੂ ਆਪਿ ਨ ਭਾਵਹੀ ॥

ਇਹ ਜੀਵ ਮਨੁੱਖਾ ਜਨਮ ਰੂਪੀ ਰਤਨ = ਮਾਨਿਕ ਨੂੰ ਵਿਸ਼ਿਆਂ ਰੂਪੀ ਜੂਐ = ਜੂਏ ਵਿਚ ਹਾਰੰਤ = ਹਾਰ ਰਹੇ ਹਨ, ਇਸ ਲਈ ਉਹ ਆਪਿ = ਆਪਣੇ ਪ੍ਰਭੂ = ਪਰਮੇਸ਼ਰ ਨੂੰ ਵੀ ਭਾਵਹੀ = ਭਾਉਂਦੇ ਨਹੀਂ ਹਨ **ਵਾ:** ਜੀਵਾਂ ਨੂੰ ਵਾਹਿਗੁਰੂ ਆਪ ਹੀ ਨਹੀਂ ਭਾਉਂਦਾ ਤਾਂ ਪਰਮੇਸ਼ਰ ਨੂੰ ਜੀਵ ਕਿਵੇਂ ਭਾਉਣਗੇ।

## ਬਿਨਵੰਤਿ ਨਾਨਕ ਭਰਮਹਿ ਭ੍ਰਮਾਏ; ਖਿਨੁ ਏਕੁ ਟਿਕਣੁ ਨ ਪਾਵਹੀ ॥੨॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਇਉਂ ਮਨਮੁਖ ਪੁਰਖ ਭਰਮਹਿ = ਭਰਮ ਦੇ **ਵਾ:** ਬੱਧੇ ਹੋਏ ਜੂਨਾਂ ਵਿਚ ਭ੍ਰਮਾਏ = ਭਰਮਦੇ ਰਹਿੰਦੇ ਹਨ, ਏਕੁ = ਇਕ ਖਿਨੁ = ਛਿਨ ਮਾਤਰ ਵੀ ਜੂਨਾਂ ਦੇ ਚੱਕਰ ਵਿੱਚੋਂ ਟਿਕਣੁ = ਟਿਕਣਾ ਨਹੀਂ ਪਾਵਹੀ = ਪਾਉਂਦੇ **ਵਾ:** ਇਸਥਿਤੀ ਨਹੀਂ ਪਾਉਂਦੇ **ਵਾ:** ਸਤਿਸੰਗਤ ਵਿਚ ਬੈਠ ਕੇ ਮਨ ਨੂੰ ਟਿਕਾ ਨਹੀਂ ਪਾਉਂਦੇ **ਵਾ:** ਚਿਤਵਣੀਆਂ ਵਿਚ ਪੈਣੇ ਕਰਕੇ ਜੀਵਨ ਵਿਚ ਟਿਕਾ ਨਹੀਂ ਪਾਉਂਦੇ ॥੨॥

## ਜੋਬਨੁ ਗਇਆ ਬਿਤੀਤਿ; ਜਰੁ ਮਲਿ ਬੈਠੀਆ ॥

(**ਮੱਲਿ** ਦਾ ਉਚਾਰਨ ਅੱਧਕ ਸਹਿਤ ਹੈ)

ਜਦੋਂ ਜੋਬਨੁ = ਜਵਾਨੀ ਦਾ ਸਮਾਂ ਬਿਤੀਤਿ = ਗੁਜ਼ਰ ਗਿਆ, ਤਦ ਜਰੁ = ਬਿਰਧ ਅਵਸਥਾ ਸਰੀਰ ਨੂੰ ਮਲਿ = ਕਬਜਾ ਕਰ ਕੇ ਬੈਠੀਆ = ਬੈਠ ਗਈ **ਵਾ:** ਬੁਢੇਪਾ ਰੂਪ ਮਲਿ = ਪਹਿਲਵਾਨ ਸਰੀਰ ਰੂਪੀ ਪਹਿਲਵਾਨ ਨੂੰ ਮੱਲ ਕੇ ਬੈਠ ਗਿਆ **ਵਾ:** ਬਿਰਧ ਅਵਸਥਾ ਰੂਪੀ ਮਲਕਾਂ ਰਾਣੀ ਜੀਵ ਨੂੰ ਮੱਲ ਕੇ ਬੈਠ ਜਾਂਦੀ ਹੈ।

## ਕਰ ਕੰਪਹਿ ਸਿਰੁ ਡੋਲ; ਨੈਣ ਨ ਡੀਠਿਆ ॥

ਉਸ ਸਮੇਂ ਕਰ = ਹੱਥ ਕੰਪਹਿ = ਕੰਬਣ ਲੱਗ ਜਾਂਦੇ ਹਨ, ਸਿਰ ਡੋਲ = ਡੋਲਣ ਲੱਗ ਜਾਂਦਾ ਹੈ ਤੇ ਨੈਣ = ਨੇਤਰਾਂ ਨਾਲ ਪੂਰਾ ਕਿਸੇ ਦੇ ਚਿਹਰੇ ਨੂੰ ਡੀਠਿਆ = ਦੇਖਿਆ ਨ = ਨਹੀਂ ਜਾਂਦਾ, ਭਾਵ ਪਹਿਚਾਨਿਆ ਨਹੀਂ ਜਾਂਦਾ।

## ਨਹ ਨੈਣ ਦੀਸੈ, ਬਿਨੁ ਭਜਨ ਈਸੈ; ਛੋਡਿ ਮਾਇਆ ਚਾਲਿਆ ॥

ਜਦੋਂ ਨੈਣ = ਨੇਤਰਾਂ ਤੋਂ ਦੀਸੈ = ਦਿੱਸਦਾ ਨਹੀਂ ਹੈ ਭਾਵ ਅੱਖਾਂ ਦੀ ਰੌਸ਼ਨੀ ਤੋਂ ਨਿਰਬਲ ਹੋ ਜਾਂਦੇ ਹਨ, ਪਰ ਫੇਰ ਵੀ ਈਸੈ = ਈਸ਼ਵਰ ਦੇ ਭਜਨ = ਸਿਮਰਨ ਤੋਂ ਬਿਨੁ = ਬਗ਼ੈਰ ਹੀ ਰਹਿੰਦੇ ਹਨ ਅਤੇ ਅੰਤ ਸਮੇਂ ਜੀਵ ਮਾਇਆ ਨੂੰ ਇਥੇ ਹੀ ਛੋਡਿ = ਛੱਡ ਕੇ ਪ੍ਰਲੋਕ ਨੂੰ ਕੂਚ ਕਰ ਕੇ ਚਾਲਿਆ = ਚਲੇ ਜਾਂਦੇ ਹਨ।

## ਕਹਿਆ ਨ ਮਾਨਹਿ, ਸਿਰਿ ਖਾਕੁ ਛਾਨਹਿ;
## ਜਿਨ ਸੰਗਿ ਮਨੁ ਤਨੁ ਜਾਲਿਆ ॥

ਜਿਨ = ਜਿਨ੍ਹਾਂ ਪੁੱਤਰਾਂ ਪੋਤਰਿਆਂ ਆਦਿ ਸੰਬੰਧੀਆਂ ਦੇ ਸੰਗਿ = ਨਾਲ ਮੋਹ ਪਾ ਕੇ ਜੀਵਾਂ ਨੇ ਆਪਣੇ ਮਨ ਤੇ ਤਨ ਨੂੰ ਔਗੁਣ ਕਰਨ ਰੂਪ ਅਗਨੀ ਦੇ ਨਾਲ ਜਾਲਿਆ = ਜਾਲ ਲਿਆ, ਬ੍ਰਿਧ ਅਵਸਥਾ ਵਿਚ ਓਹੀ ਪੁੱਤਰ, ਪੋਤਰੇ ਆਦਿ ਸੰਬੰਧੀ ਕਹਿਆ = ਕਹਿਣਾ ਨਹੀਂ ਮਾਨਹਿ = ਮੰਨਦੇ, ਸਗੋਂ ਸਿਰ ਵਿਚ ਨਿਰਾਦਰੀ ਦੇ ਸ਼ਬਦ ਬੋਲਣ ਰੂਪ ਖਾਕੁ = ਸੁਆਹ ਛਾਨਹਿ = ਛਾਣਦੇ ਹਨ **ਅਥਵਾ** ਜਿਨ੍ਹਾਂ ਇੰਦਰੀਆਂ ਦੇ ਸੰਗ ਕਰਕੇ ਵਿਕਾਰਾਂ ਰੂਪ ਅਗਨੀ ਵਿਚ ਜੀਵਾਂ ਨੇ ਆਪਣਾ ਮਨ ਤਨ ਜਾਲ ਲਿਆ ਹੈ, ਉਹ ਇੰਦਰੀਏ ਵੀ ਅੰਤ ਸਮੇਂ ਜੀਵ ਦਾ ਕਹਿਆ ਨਹੀਂ ਮੰਨਦੇ, ਸਗੋਂ ਜੀਵ ਦੇ ਸਿਰ ਉੱਤੇ ਪ੍ਰਲੋਕ ਵਿਚ ਨਰਕਾਂ ਦਾ ਦੁਖ ਦੇਣ ਰੂਪ ਛਾਰ ਛਾਣ ਜਾਂਦੇ ਹਨ। ਜੈਸਾ ਕਿ :

**ਨੈਨੂ ਨਕਟੂ ਸ੍ਰਵਨੂ ਰਸਪਤਿ ਇੰਦ੍ਰੀ ਕਹਿਆ ਨ ਮਾਨਾ ॥** *(ਅੰਗ ੧੧੦੪)*

## ਸ੍ਰੀਰਾਮ ਰੰਗ ਅਪਾਰ ਪੂਰਨ; ਨਹ ਨਿਮਖ ਮਨ ਮਹਿ ਵੂਠਿਆ ॥

ਸ੍ਰੀ = ਸ਼ਿਰੋਮਣੀ ਰਾਮ = ਰਮੇ ਹੋਏ ਰੰਗ = ਅਨੰਦ ਸਰੂਪ, ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਸਾਰਿਆਂ ਥਾਵਾਂ ਵਿਚ ਪੂਰਨ = ਵਿਆਪਕ ਤੇ ਨਿਮਖ = ਅੱਖਾਂ ਦੇ ਖੋਲ੍ਹਣ ਤੇ ਬੰਦ ਕਰਨ ਜਿੰਨੇ ਸਮੇਂ ਵਿਚ ਸਾਰਿਆਂ ਦੇ ਪੇਟਾਂ ਦੀ ਪੂਰਤੀ ਕਰਨ ਵਾਲੇ ਪਰਮੇਸ਼ਰ ਦਾ ਨਾਮ ਮਨਮੁਖ ਜੀਵਾਂ ਦੇ ਮਨ ਮਹਿ = ਵਿਚ ਨਹ = ਨਹੀਂ ਵੂਠਿਆ = ਵਸਿਆ **ਵਾ:** ਜੋ ਸ੍ਰੀ = ਸ਼ੋਭਾ ਦਾ ਮਾਲਕ ਰਾਮ = ਰਮੰਤੀ ਪਰਮੇਸ਼ਰ ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਤੇ ਸਾਰਿਆਂ ਥਾਵਾਂ ਵਿਚ ਪੂਰਨ = ਵਿਆਪਕ ਹੈ ਉਸ ਦਾ ਰੰਗ = ਪ੍ਰੇਮ ਨਿਮਖ = ਖਿਨ ਮਾਤਰ ਵੀ ਮਨਮੁਖ ਜੀਵਾਂ ਦੇ ਮਨ ਵਿਚ ਨਹੀਂ ਵੱਸਿਆ।

## ਬਿਨਵੰਤਿ ਨਾਨਕ ਕੋਟਿ ਕਾਗਰ; ਬਿਨਸ ਬਾਰ ਨ ਝੂਠਿਆ ॥੩॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਝੂਠੇ ਪੁਰਖੋ! ਇਸ ਕਾਗਰ = ਕਾਗ਼ਜ਼ਾਂ ਦੇ ਸਰੀਰ ਰੂਪੀ ਕੋਟਿ = ਕਿਲ੍ਹੇ ਦੇ ਬਿਨਸ = ਨਾਸ਼ ਹੁੰਦਿਆਂ ਬਾਰ = ਦੇਰੀ ਨ = ਨਹੀਂ ਲੱਗਣੀ **ਅਥਵਾ** ਜਿਵੇਂ ਸੁੰਦਰ ਰੰਗ ਬਰੰਗੇ ਕਾਗ਼ਜ਼ਾਂ ਦੇ ਨਾਲ ਬਣੇ ਕਿਲ੍ਹੇ ’ਤੇ ਬੱਦਲਾਂ ਦੀ ਬੂੰਦ ਪੈਣ ਨਾਲ ਤੇ ਹਵਾ ਚੱਲਣ ਨਾਲ ਕਾਗ਼ਜ਼ਾਂ ਦੇ ਕਿਲ੍ਹੇ ਨੂੰ ਨਾਸ਼ ਹੁੰਦਿਆਂ ਦੇਰੀ ਨਹੀਂ ਲੱਗਦੀ, ਇਸੇ ਪ੍ਰਕਾਰ ਸੋਹਣੇ ਰੰਗ

ਵਾਲੇ ਸਰੀਰ ਰੂਪੀ ਕਾਗ਼ਜ਼ ਦੇ ਕਿਲ੍ਹੇ 'ਤੇ ਰੋਗ ਰੂਪ ਬੱਦਲ ਦੀ ਬੂੰਦ ਪੈਣ 'ਤੇ ਕਾਲ ਰੂਪੀ ਹਵਾ ਦੇ ਚੱਲਣ ਨਾਲ ਸਰੀਰ ਰੂਪੀ ਕਾਗ਼ਜ਼ ਦੇ ਕਿਲ੍ਹੇ ਨੂੰ ਨਾਸ਼ ਹੁੰਦਿਆਂ ਦੇਰੀ ਨਹੀਂ ਲੱਗਦੀ ॥੩॥

## ਚਰਨ ਕਮਲ ਸਰਣਾਇ; ਨਾਨਕੁ ਆਇਆ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਪੁਰਖ ਗੁਰਾਂ ਦੁਆਰਾ ਪਰਮੇਸ਼ਰ ਦੇ ਚਰਨਾਂ ਕਮਲਾਂ ਦੀ ਸਰਣਾਇ = ਓਟ ਵਿਚ ਆਇਆ = ਆ ਗਿਆ ਹੈ **ਵਾ:** ਆ ਗਏ ਹਨ।

## ਦੂਤਰੁ ਭੈ ਸੰਸਾਰੁ; ਪ੍ਰਭਿ ਆਪਿ ਤਰਾਇਆ ॥

ਉਨ੍ਹਾਂ ਪੁਰਖਾਂ ਨੂੰ ਦੂਤਰੁ = ਕਠਿਨ ਸੰਸਾਰ-ਸਮੁੰਦਰ ਦੇ ਜੰਮਣ ਮਰਨ ਰੂਪੀ ਭੈ = ਭੈਦਾਇਕ ਪਾਣੀ ਤੋਂ ਪ੍ਰਭਿ = ਪਰਮੇਸ਼ਰ ਨੇ ਆਪ ਹੀ, ਕਿਰਪਾ ਕਰ ਕੇ ਨਾਮ ਰੂਪੀ ਜਹਾਜ਼ 'ਤੇ ਚਾੜ੍ਹ ਕੇ ਤਰਾਇਆ = ਤਰਾ ਦਿੱਤਾ ਹੈ, ਭਾਵ ਮੁਕਤੀ ਰੂਪ ਕਿਨਾਰੇ 'ਤੇ ਪਾਰ ਲੰਘਾ ਦਿੱਤਾ ਹੈ।

## ਮਿਲਿ ਸਾਧਸੰਗੇ ਭਜੇ ਸ੍ਰੀਧਰ; ਕਰਿ ਅੰਗੁ ਪ੍ਰਭ ਜੀ ਤਾਰਿਆ ॥

ਜਿਨ੍ਹਾਂ ਨੇ ਸਾਧ = ਸ੍ਰੇਸ਼ਟ ਜਨਾਂ ਦੀ ਸੰਗੇ = ਸੰਗਤ ਵਿਚ ਮਿਲ ਕੇ ਸ੍ਰੀਧਰ (ਸ੍ਰੀ + ਧਰ) ਸ੍ਰੀ = ਲੱਛਮੀ ਨੂੰ ਧਰ = ਧਾਰਨ ਵਾਲੇ **ਵਾ:** ਸ੍ਰੀ = ਸ਼ੋਭਾ ਨੂੰ ਧਰ = ਧਾਰਨ ਵਾਲੇ **ਵਾ:** ਸ੍ਰੀ = ਸ਼੍ਰੋਮਣੀ ਸਾਰਿਆਂ ਦੇ ਧਰ = ਅਧਾਰ ਭਾਵ ਆਸਰਾ ਰੂਪ ਪਰਮੇਸ਼ਰ ਦਾ ਭਜੇ = ਭਜਨ ਕੀਤਾ ਹੈ, ਪ੍ਰਭ = ਪਰਮੇਸ਼ਰ ਜੀ ਨੇ ਉਨ੍ਹਾਂ ਦਾ ਅੰਗੁ = ਪੱਖ ਕਰਕੇ **ਵਾ:** ਉਨ੍ਹਾਂ ਦਾ ਅੰਗੁ = ਪ੍ਰੇਮ ਵੇਖ ਕੇ ਸੰਸਾਰ-ਸਮੁੰਦਰ ਤੋਂ ਤਾਰਿਆ = ਤਾਰ ਲਿਆ ਹੈ।

## ਹਰਿ ਮਾਨਿ ਲੀਏ ਨਾਮ ਦੀਏ; ਅਵਰੁ ਕਛੁ ਨ ਬੀਚਾਰਿਆ ॥

ਉਹ ਗੁਰਮੁਖ ਜਨ ਹਰਿ = ਪਰਮੇਸ਼ਰ ਨੇ ਆਪਣੇ ਪਿਆਰੇ ਸੇਵਕ ਮਾਨਿ = ਮੰਨ ਲੀਏ = ਲਏ ਹਨ ਤੇ ਆਪਣੇ ਸ਼ਰਧਾਲੂ ਜਾਣ ਕੇ ਨਾਮ ਦੀ ਦਾਤ ਦੀਏ = ਦੇ ਦਿੱਤੀ ਹੈ ਅਤੇ ਉਨ੍ਹਾਂ ਦੇ ਅਵਰੁ = ਹੋਰ ਕਛੁ = ਕੁਝ ਵੀ ਸੰਚਤ, ਕਿਰੇਮਾਨ, ਪਰਾਲਬਧ ਰੂਪ ਆਦਿ ਕਰਮਾਂ ਦੀ ਬੀਚਾਰਿਆ = ਵੀਚਾਰ ਨਹੀਂ ਕੀਤੀ।

## ਗੁਣ ਨਿਧਾਨ ਅਪਾਰ ਠਾਕੁਰ; ਮਨਿ ਲੋੜੀਦਾ ਪਾਇਆ ॥

ਜੋ ਗੁਣਾਂ ਦਾ ਨਿਧਾਨ = ਖ਼ਜ਼ਾਨਾ, ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ, ਸਾਰਿਆਂ ਦਾ ਠਾਕੁਰ = ਸੁਆਮੀ ਪਰਮੇਸ਼ਰ ਹੈ, ਜਿਸ ਨੂੰ ਗੁਰਮੁਖ ਜਨ ਆਪਣੇ ਮਨ = ਹਿਰਦੇ ਵਿਚ ਲੋੜੀਦਾ = ਚਾਹੁੰਦੇ ਸੀ, ਉਸ ਨੂੰ ਉਨ੍ਹਾਂ ਨੇ ਪਾਇਆ = ਪਾ ਲਿਆ ਹੈ।

## ਬਿਨਵੰਤਿ ਨਾਨਕ ਸਦਾ ਤ੍ਰਿਪਤੇ;
## ਹਰਿ ਨਾਮੁ ਭੋਜਨੁ ਖਾਇਆ ॥੪॥੨॥੩॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਜਿਨ੍ਹਾਂ ਗੁਰਮੁਖ ਜਨਾਂ ਨੇ ਹਰਿ = ਪਰਮੇਸ਼ਰ ਦੇ ਨਾਮ ਰੂਪੀ ਭੋਜਨ ਨੂੰ ਖਾਇਆ = ਖਾਧਾ ਹੈ **ਵਾ:** ਸ੍ਰਵਣ ਗਿਆਨ ਰੂਪੀ ਸਾਲੂਣੇ ਰਸ, ਮੰਨਣ ਗਿਆਨ ਰੂਪੀ ਮਿੱਠੇ ਰਸ ਇਉਂ ਛੱਤੀ ਪ੍ਰਕਾਰ ਦੇ ਭੋਜਨ ਨੂੰ ਖਾਧਾ ਹੈ, ਉਨ੍ਹਾਂ ਦਾ ਚਿਤ ਸਦਾ = ਹਮੇਸ਼ਾ ਵਾਸਤੇ ਲੋਕ-ਪ੍ਰਲੋਕ ਦੇ ਪਦਾਰਥਾਂ ਵੱਲੋਂ ਤ੍ਰਿਪਤੇ = ਰੱਜ ਗਿਆ ਹੈ ॥੪॥੨॥੩॥ ਜੈਸਾ ਕਿ :

**ਤ੍ਰਿਪਤਿ ਭਈ ਸਚੁ ਭੋਜਨੁ ਖਾਇਆ ॥**
**ਮਨਿ ਤਨਿ ਰਸਨਾ ਨਾਮੁ ਧਿਆਇਆ ॥** *(ਅੰਗ ੬੮੪)*

## ਜੈਤਸਰੀ ਕੀ ਵਾਰ ਆਰੰਭ

# ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ ੧ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਬਿਰਾਜਮਾਨ ਸਨ, ਇਕ ਵਿਜੇ ਰਾਮ ਪੰਡਤ ਜੋ ਭਾਰੀ ਵਿਦਵਾਨ ਵੇਦ ਵਿੱਦਿਆ ਵਿਚ ਨਿਪੁੰਨ ਸੀ, ਗੁਰੂ ਘਰ ਦਾ ਜੱਸ ਸੁਣ ਕੇ ਕਾਂਸ਼ੀ ਤੋਂ ਸ੍ਰੀ ਅੰਮ੍ਰਿਤਸਰ ਸਾਹਿਬ ਆਇਆ। ਸਤਿਗੁਰੂ ਜੀ ਦੇ ਦਰਸ਼ਨ ਕਰ ਕੇ ਸ਼ਰਧਾ ਹੋਰ ਵੀ ਵਧੇਰੇ ਹੋ ਗਈ; ਜੈਸਾ ਕਿ :

**ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥** *(ਰਾਮਕਲੀ ਕੀ ਵਾਰ ਮ: ੫, ਅੰਗ ੯੫੫)*

ਭਾਵ ਜਿਸ ਪ੍ਰਕਾਰ ਗੁਰਾਂ ਨੂੰ ਸੁਣਿਆ ਸੀ, ਉਸ ਤੋਂ ਵੀ ਵੱਧ ਆਪਣੇ ਪ੍ਰਤੱਖ ਨੇਤਰਾਂ ਨਾਲ ਵੇਖ ਲਿਆ। ਹੁਣ ਮਨ ਵਿਚ ਪ੍ਰਸ਼ਨ ਕਰਨ ਦੀ ਇੱਛਾ ਪੈਦਾ ਹੋਈ ਤੇ ਸਤਿਗੁਰਾਂ ਨੂੰ ਪੁੱਛਣ ਲੱਗਾ ਕਿ ਸਤਿਗੁਰੂ ਜੀ ਸਾਡੇ ਹਿੰਦੂ ਮੱਤ ਵਿਚ ਕਾਂਸ਼ੀ ਆਦਿਕ ਅਸਥਾਨਾਂ ’ਤੇ ਮਰੇ ਪ੍ਰਾਣੀ ਦੇ ਨਮਿੱਤ ਅੰਤਮ ਕਿਰਿਆ ਵਿਚ, ਗਰੁੜ ਪੁਰਾਣ ਦਾ ਪਾਠ ਤੇ ਕਥਾ ਕੀਤੀ ਜਾਂਦੀ ਹੈ ਜਿਸ ਵਿਚ ਨਰਕਾਂ ਦੇ ਦੁੱਖਾਂ ਦੀ ਬਾਬਤ ਦੱਸਿਆ ਹੋਇਆ ਹੈ। ਜਿਸ ਨੂੰ ਸੁਣ ਕੇ ਇਥੇ ਸੰਸਾਰੀ ਲੋਕਾਂ ਨੂੰ ਨਰਕ ਆਦਿਕ ਦੇ ਦੁੱਖਾਂ ਦੀ ਜਾਣਕਾਰੀ ਦੇ ਕੇ ਔਗੁਣ ਕਰਨ ਵੱਲੋਂ ਭੈ ਦਿੱਤਾ ਜਾਂਦਾ ਹੈ ਤਾਂ ਜੋ ਜੀਵ ਔਗੁਣ ਕਰਨ ਤੋਂ ਬਚ ਜਾਣ ਅਤੇ ਦੂਸਰਾ ਮ੍ਰਿਤਕ ਪ੍ਰਾਣੀ ਦੀ ਆਤਮਾ ਨੂੰ ਵੀ ਉਸ ਦਾ ਫਲ ਮਿਲਦਾ ਹੈ, ਜੇ ਮ੍ਰਿਤਕ ਪ੍ਰਾਣੀ ਸ਼ੂਦਰ ਹੋਵੇ ਤਾਂ ਉਸ ਦੀ ਗਤੀ ਤੀਹ ਦਿਨਾਂ ਬਾਅਦ, ਵੈਸ਼ ਦੀ ਸਤਾਰਾਂ ਦਿਨਾਂ ਬਾਅਦ ਛਤ੍ਰੀ ਦੀ ਤੇਰ੍ਹਾਂ ਦਿਨ ਬਾਅਦ ਅਤੇ ਬ੍ਰਾਹਮਣ ਦੀ ਬਾਰ੍ਹਾਂ ਦਿਨਾਂ ਬਾਅਦ ਗਤੀ ਹੁੰਦੀ ਹੈ, ਕਿਉਂਕਿ ਜਾਤ ਦੇ ਆਧਾਰ ’ਤੇ ਅਪਵਿੱਤਰਤਾ ਤੋਂ ਪਵਿੱਤਰ ਹੋਣ ਦਾ ਸਮਾਂ ਨਿਸਚਿਤ ਹੈ। ਬ੍ਰਾਹਮਣ ਸਾਰਿਆਂ ਤੋਂ ਉੱਚੇ ਹਨ ਇਸ ਲਈ ਇਨ੍ਹਾਂ ਨੂੰ (ਸਾਨੂੰ) ਘੱਟ ਦਿਨਾਂ ਵਿਚ ਪਵਿੱਤਰਤਾ ਹੁੰਦੀ ਹੈ। ਤੁਹਾਡੇ ਸਿੱਖਾਂ ਨੂੰ ਨਾ ਬ੍ਰਾਹਮਣ, ਨਾ ਛਤ੍ਰੀ, ਨਾ ਵੈਸ਼ ਅਤੇ ਨਾ ਹੀ ਸ਼ੂਦਰ ਕਿਹਾ ਜਾ ਸਕਦਾ ਹੈ ਕਿਉਂਕਿ ਸਿੱਖਾਂ ਵਿਚ ਸਾਰੇ ਹੀ ਰਲੇ ਮਿਲੇ ਹੋਏ ਹਨ, ਇਨ੍ਹਾਂ ਦੀ ਗਤੀ ਕਿਵੇਂ ਹੁੰਦੀ ਹੈ। ਜਿਵੇਂ ਸਾਡੇ ਹਿੰਦੂ ਮਤ ਵਿਚ ਮਰੇ ਪ੍ਰਾਣੀ ਦੀ ਗਤੀ ਲਈ ਤਾਂ ਗਰੁੜ ਪੁਰਾਣ ਦੀ ਕਥਾ ਮੰਨੀ ਹੈ, ਤੁਸੀਂ ਆਪਣੇ ਸਿੱਖਾਂ ਦੀ ਕਲਿਆਣ ਲਈ ਕੀ ਸਾਧਨ ਮੰਨਿਆ ਹੈ ਅਤੇ ਮਰਨ ਤੋਂ ਬਾਅਦ ਅਪਵਿੱਤਰਤਾ ਤੋਂ ਪਵਿੱਤਰ ਹੋਣ ਲਈ ਕਿਤਨੇ ਦਿਨਾਂ ਦਾ ਸਮਾਂ ਨਿਸਚਿਤ ਕੀਤਾ ਹੈ। ਕਿਉਂਕਿ ਬ੍ਰਾਹਮਣ ਵਿਚ ਜਨਮ ਸਮੇਂ ਸੂਤਕ ਅਤੇ ਮਰਨ ਸਮੇਂ ਪਾਤਕ ਦਾ ਨਾਂ ਦੇ ਕੇ ਅਪਵਿੱਤਰਤਾ ਮੰਨੀ ਹੈ ਜਿਸ ਦੇ ਵਰਨਾਂ ਦੀ ਵੰਡ ਅਨੁਸਾਰ ਦਿਨ ਘੱਟ ਵੱਧ ਨਿਸਚਿਤ ਕੀਤੇ ਹਨ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਤੁਹਾਡੇ ਮਤ ਵਿਚ ਜਿਹੜਾ ਮਨੁੱਖ ਨੂੰ ਚਾਰ ਥਾਂ ’ਤੇ ਵੰਡਿਆ ਗਿਆ ਹੈ, ਅਸੀਂ ਸਾਰਿਆਂ ਨੂੰ ਬਰਾਬਰ ਦਾ ਦਰਜਾ ਦੇਣ ਦਾ ਵਿਸ਼ਵਾਸ ਰੱਖਦੇ ਹਾਂ, ਸਿੱਖਾਂ ਨੂੰ ਸਾਰਿਆਂ ਤੋਂ ਪਵਿੱਤਰ ਸਮਝ ਕੇ ਦਸ ਦਿਨ ਦੀ ਭਾਵ ਦਸਹਿਰਾ ਮਨਾਉਣ ਦੀ ਆਗਿਆ ਦਿੱਤੀ ਹੈ ਅਤੇ ਗਤੀ ਲਈ ਸਭ ਤੋਂ ਉੱਤਮ ਕਰਮ ਪਰਮੇਸ਼ਰ ਦਾ ਨਾਮ ਹੀ ਹੈ, ਪਰ ਜੇ ਗੁਰਸਿੱਖਾਂ ਨੇ ਕਥਾ ਦਾ ਵੀ ਲਾਭ ਲੈਣਾ ਹੋਵੇ ਤਾਂ ਮਰੇ ਪ੍ਰਾਣੀ ਦੇ ਨਮਿੱਤ ਇਸ ਜੈਤਸਰੀ ਦੀ ਵਾਰ ਦੇ ਦੋ ਦੋ ਸਲੋਕਾਂ ਦੀ ਰੋਜ਼ਾਨਾ ਕਥਾ ਕਰ ਕੇ ਦਸਵੇਂ ਦਿਨ ਭੋਗ ਪਾਵੇ, ਇਉਂ ਕਰਨ ਨਾਲ ਮੁਕਤੀ ਪ੍ਰਾਪਤ ਹੋ ਜਾਵੇਗੀ ਤੇ ਛੁੱਟ ਜਾਵੇਗਾ। ਕਿਉਂਕਿ ਬਾਣੀ ਨਾਮ ਰੂਪ ਹੈ। ਇਸ ਲਈ ਅਸੀਂ ਆਪਣੇ ਸਿੱਖਾਂ ਦੀ ਗਤੀ ਬਾਣੀ ਦੁਆਰਾ ਕਰਦੇ ਹਾਂ। ਸਿੱਖ ਮਿਰਤਕ ਪ੍ਰਾਣੀ ਦੇ ਨਮਿੱਤ ਬਾਣੀ ਦਾ ਪਾਠ, ਕੀਰਤਨ ਤੇ ਕਥਾ ਕਰਦੇ ਹਨ। ਇਹੋ ਹੀ ਸਿੱਖਾਂ ਨੂੰ ਸਾਡੀ ਆਗਿਆ ਹੈ, ਅੱਗੇ ਸਤਿਗੁਰੂ ਜੀ ਜੈਤਸਰੀ ਦੀ ਵਾਰ ਪ੍ਰਾਰੰਭ ਕਰਦੇ ਹਨ।

**ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ ੧ੴ ਸਤਿਗੁਰ ਪ੍ਰਸਾਦਿ ॥**

ਜੈਤਸਰੀ ਰਾਗਣੀ ਵਿਚ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਮੁਖਾਰਬਿੰਦ ਤੋਂ ਉਚਾਰਨ ਕਰਦੇ ਹਨ। ਇਸ ਵਾਰ ਵਿਚ ਸਲੋਕ ਮਹੱਲੇ ਅਤੇ ਪਉੜੀਆਂ ਸਾਰੀਆਂ ਸ੍ਰੀ ਗੁਰੂ ਅਰਜਨ ਦੇਵ ਜੀ ਦੀਆਂ ਹਨ। ਕਈ ਵਾਰਾਂ ਸਲੋਕ ਅਤੇ ਮਹੱਲੇ ਤੋਂ ਬਿਨਾਂ ਪਉੜੀਆਂ ਵਿਚ ਹੀ ਆਉਂਦੀਆਂ ਹਨ; ਜੈਸਾ ਕਿ ਬਸੰਤ ਕੀ ਵਾਰ ਅਤੇ ਸੱਤੇ ਬਲਵੰਡੇ ਦੀ ਵਾਰ, ਇਸ ਲਈ ਇਹ ਸੰਕੇਤ ਦਿੱਤਾ ਹੈ ਕਿ ਜੈਤਸਰੀ ਦੀ ਵਾਰ ਸਲੋਕਾਂ ਦੇ ਨਾਲ ਹੈ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦੇ ਹਨ :

੧ = ਅਦ੍ਵੈਤ ਸਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

***ਨੋਟ :*** ਜਿਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ੍ਰੀ ਅਖੰਡ ਪਾਠ ਸਾਹਿਬ ਜਾਂ ਸੰਥਿਆ **ਵਾ:** ਸਹਿਜ ਪਾਠ ਆਰੰਭ ਹੋਵੇ ਤਾਂ ਇਸ ਵਾਰ ਉੱਤੇ ਪਾਠ ਆਉਣ ਕਰਕੇ ਕੜਾਹ ਪ੍ਰਸਾਦਿ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਲਿਆ ਕੇ ਅਰਦਾਸ ਕਰ ਕੇ ਭੋਗ ਲਵਾਇਆ ਜਾਂਦਾ ਹੈ। ਅਤੇ ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਆਰੰਭ ਕੀਤੀ ਹੋਈ ਇਸ ਵਾਰ 'ਤੇ ਆ ਜਾਵੇ ਤਾਂ ਅਖੰਡ ਪਾਠ ਸਾਹਿਬ ਕਰਕੇ ਕੜਾਹ ਪ੍ਰਸਾਦਿ ਤਿਆਰ ਕਰ ਕੇ ਅਰਦਾਸ ਕੀਤੀ ਜਾਂਦੀ ਹੈ। ਐਸੀ ਮਰਯਾਦਾ ਪੁਰਾਤਨ ਸਮੇਂ ਤੋਂ ਚੱਲੀ ਆ ਰਹੀ ਹੈ। ਅਨਜਾਣ ਪਾਠੀ ਜਾਂ ਤਾਂ ਪਹਿਲਾਂ ਹੀ ਅਰਦਾਸ ਆਰੰਭ ਕਰ ਲੈਂਦੇ ਹਨ ਜਾਂ ਜਦੋਂ ਪਾਠੀ ਦੀ ਰਸਨਾ 'ਤੇ "ਆਦਿ ਪੂਰਨ ਮਧਿ ਪੂਰਨ" ਵਾਲੀ ਤੁਕ ਆਵੇ ਤਾਂ ਉਦੋਂ ਅਰਦਾਸ ਵਿਚ ਪਾਠ ਮੱਧ ਵਿਚ ਆਇਆ ਹੈ, ਦੇ ਅੱਖਰ ਮੇਲਦੇ ਹਨ, ਕਈ ਸਾਰੀ ਅਰਦਾਸ ਪਹਿਲਾਂ ਕਰਕੇ ਮੁਖਵਾਕ ਇਸ ਵਾਰ ਦੇ ਆਰੰਭ ਤੋਂ ਸੁਣਾਉਂਦੇ ਹਨ। ਇਉਂ ਕਈ ਰੀਤਾਂ ਨਾਲ ਅਨਜਾਣ ਲੋਕ ਮੱਧ ਦੀ ਅਰਦਾਸ ਕਰਦੇ ਹਨ। ਪੁਰਾਤਨ ਪੰਥਕ ਮਰਯਾਦਾ ਅਨੁਸਾਰ ਜੈਤਸਰੀ ਦੀ ਵਾਰ ਦੇ ਆਰੰਭ ਦੇ ਨਾਲ ਹੀ "੧ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ" ਤੋਂ ਅਰਦਾਸ ਆਰੰਭ ਕਰਨੀ ਚਾਹੀਦੀ ਹੈ **ਵਾ:** ਸੰਤ ਗਿਆਨੀ ਗੁਰਬਚਨ ਸਿੰਘ ਜੀ ਦੇ ਵਿਦਿਆਰਥੀ ਬਾਬਾ ਨਾਹਰ ਸਿੰਘ ਜੀ ਨੇ ਰਾਗਮਾਲਾ ਨੂੰ ਇਕ ਸ਼ਬਦ ਮੰਨ ਕੇ ਰਾਗ ਮਾਲਾ ਸਮੇਤ ਸਾਰੇ ਸ਼ਬਦ ਗਿਣੇ ਸਨ ਤਾਂ ਉਸ ਗਿਣਤੀ ਦੇ ਆਧਾਰ 'ਤੇ ਵੀ ਮਧਿ 'ਆਦਿ ਪੂਰਨ, ਵਾਲੇ ਸਲੋਕ 'ਤੇ ਹੀ ਸਿਧ ਹੋਇਆ, ਇਸ ਲਈ ਇਸ ਸ਼ਬਦ 'ਤੇ ਪਾਠ ਆਉਣ ਤੋਂ ਅਰਦਾਸ ਕਰਨ ਵਿਚ ਕੋਈ ਸ਼ੰਕਾ ਨਹੀਂ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਤੁਹਾਡੇ ਰਚੇ ਹੋਏ (ਗੁਰੂ) ਗ੍ਰੰਥ ਸਾਹਿਬ ਵਿਚ ਕੀ ਕੁਝ ਕਥਨ ਹੈ ?*

***ਉੱਤਰ :*** ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ

## ਸਲੋਕ ॥ ਆਦਿ ਪੂਰਨ ਮਧਿ ਪੂਰਨ; ਅੰਤਿ ਪੂਰਨ ਪਰਮੇਸੁਰਹ ॥

੧. ਹੇ ਭਾਈ ! (ਗੁਰੂ) ਗ੍ਰੰਥ ਸਾਹਿਬ ਜੀ ਦੇ ਆਦਿ = ਆਰੰਭ ਵਿਚ ਪੂਰਨ = ਵਿਆਪਕ ਪਰਮੇਸ਼ਰ ਦਾ ਹੀ ਕਥਨ ਕੀਤਾ ਹੋਇਆ ਹੈ, ਮਧਿ = ਵਿਚਕਾਰ ਵੀ ਪੂਰਨ = ਵਿਆਪਕ ਪਰਮੇਸ਼ਰ ਦਾ ਹੀ ਕਥਨ ਕਰਦੇ ਹਾਂ ਤੇ ਜਦੋਂ ਅੰਤਿ = ਅਖ਼ੀਰ ਵਿਚ ਬਾਣੀ ਦੀ ਸੰਪੂਰਨਤਾ ਦਾ ਭੋਗ ਪਾਵਾਂਗੇ, ਉਦੋਂ ਵੀ ਪੂਰਨ = ਵਿਆਪਕ ਪਰਮੇਸੁਰਹ = ਪਰਮੇਸ਼ਰ ਦਾ ਹੀ ਕਥਨ ਕਰਾਂਗੇ।

੨. ਸਾਰੇ ਜਗਤ ਦੇ ਆਦਿ = ਆਰੰਭ ਵਿਚ ਵੀ ਪੂਰਨ ਪਰਮੇਸ਼ਰ ਵਿਆਪਕ ਹੈ, ਮਧਿ = ਵਿਚਕਾਰਲੇ ਭਾਵ ਵਰਤਮਾਨ ਸਮੇਂ ਵਿਚ ਵੀ ਪੂਰਨ ਵਿਆਪਕ ਹੈ ਅਤੇ ਅੰਤਿ = ਅਖ਼ੀਰਲੇ ਭਾਵ ਭਵਿੱਖਤ ਸਮੇਂ ਵਿਚ ਸ੍ਰਿਸ਼ਟੀ ਦੇ ਖ਼ਤਮ ਹੋ ਜਾਣ 'ਤੇ ਵੀ ਪਰਮੇਸ਼ਰ ਪੂਰਨ ਵਿਆਪਕ ਰਹੇਗਾ।

੩. ਆਦਿ ਵਿਚ ਪੂਰਨ ਪਰਮੇਸ਼ਰ ਅਧਿਸ਼ਠਾਨ ਸਰੂਪ ਹੈ, ਮੱਧ ਵਿਚ ਵੀ ਪੂਰਨ ਵਿਆਪਕ ਹੈ ਤੇ ਅੰਤ ਵਿਚ ਵੀ ਪੂਰਨ ਪਰਮੇਸ਼ਰ ਸਿਧਾਂਤ ਰੂਪ ਹੋਵੇਗਾ।

੪. ਜਦੋਂ ਆਦਿ = ਅਰੰਭ ਵੇਲੇ ਅਬਿਆ ਕਿਰਤ ਸੁਖੋਪਤਿ ਅਵਸਥਾ ਦਾ ਅਭਿਮਾਨੀ ਭਾਵ ਈਸਰਪੁਣਾ ਨਹੀਂ ਬਣਿਆ ਸੀ ਉਦੋਂ ਵੀ ਪਰਮੇਸ਼ਰ ਪੂਰਨ ਸੀ, ਜਦੋਂ ਹੁਣ ਮੱਧ ਵਿਚ ਹਿਰਨਗਰਭ ਸੁਪਨ ਅਵਸਥਾ ਦਾ ਅਭਿਮਾਨੀ ਹੈ ਤਾਂ ਵੀ ਪਰਮੇਸ਼ਰ ਪੂਰਨ ਹੀ ਹੈ ਤੇ ਜਦੋਂ ਬ੍ਰਹਿਮੰਡਾਂ ਦੀ ਜਾਗ੍ਰਤ ਅਵਸਥਾ ਦਾ ਅਭਿਮਾਨੀ ਵੈਰਾਟ ਆਦਿਕ ਦਾ ਅੰਤ ਹੋਵੇਗਾ, ਉਦੋਂ ਵੀ ਪਰਮੇਸ਼ਰ ਪੂਰਨ ਰਹੇਗਾ।

੫. ਸਰੀਰ ਦੇ ਆਦਿ = ਆਰੰਭ ਭਾਵ ਜਨਮ ਵੇਲੇ ਵੀ ਪਰਮੇਸ਼ਰ ਪੂਰਨ ਸੀ, ਮੱਧ ਭਾਵ ਜੁਵਾ ਅਵਸਥਾ ਵਿਚ ਵੀ ਪਰਮੇਸ਼ਰ ਪੂਰਨ ਹੈ ਤੇ ਸਰੀਰ ਦੀ ਸਮਾਪਤੀ ਵੇਲੇ ਵੀ ਪਰਮੇਸ਼ਰ ਪੂਰਨ ਰਹੇਗਾ।

੬. ਆਦਿ ਵਿਚ ਸ੍ਰਵਣ ਕਰਨ ਵੇਲੇ ਵੀ ਪੂਰਨ ਪਰਮੇਸ਼ਰ ਨੂੰ ਸਮਝੋ ਮਧਿ = ਵਿਚਕਾਰ ਭਾਵ ਮੰਨਣ ਕਰਨ ਵੇਲੇ ਵੀ ਪੂਰਨ ਪਰਮੇਸ਼ਰ ਨੂੰ ਸਮਝੋ ਤੇ ਅੰਤ ਵਿਚ ਨਿਧਿਆਸਣ ਕਰਨ ਵੇਲੇ ਵੀ ਪੂਰਨ ਪਰਮੇਸ਼ਰ ਨੂੰ ਸਮਝੋ ਤਾਂ ਤੁਹਾਡੇ ਸਾਧਨ ਕੀਤੇ ਸਫਲੇ ਹੋਣਗੇ।

੭. ਬ੍ਰਹਮਾ ਦੇ ਆਦਿ ਵਿਚ ਵੀ ਪਰਮੇਸ਼ਰ ਪੂਰਨ ਸੀ, ਮੱਧ ਭਾਵ ਸ੍ਰਿਸ਼ਟੀ ਪੈਦਾ ਹੋਈ ਤੋਂ ਵਿਚਕਾਰ ਪਾਲਣਾ ਕਰਨ ਵਾਲੇ ਵਿਸ਼ਨੂੰ ਤੋਂ ਵੀ ਪਰਮੇਸ਼ਰ ਪੂਰਨ ਹੈ ਤੇ ਅੰਤ ਵੇਲੇ ਸੰਘਾਰ ਕਰਨ ਵਾਲੇ ਸ਼ਿਵਜੀ ਆਦਿਕ ਦੇ ਅੰਤ ਤੋਂ ਬਾਅਦ ਵੀ ਪਰਮੇਸ਼ਰ ਪੂਰਨ ਰਹੇਗਾ।

੮. ਅਗਿਆਨ ਦੇ ਆਦਿ ਵਿਚ ਵੀ ਪਰਮੇਸ਼ਰ ਪੂਰਨ ਸੀ, ਵਿਚਕਾਰ ਮਾਇਆ ਦੇ ਮੋਹ ਆਦਿਕ ਵਿਚ ਪਰਮੇਸ਼ਰ ਪੂਰਨ ਹੈ ਤੇ ਸਾਰਿਆਂ ਦੀ ਪਰਲੋ ਤੋਂ ਬਾਅਦ ਵੀ ਪਰਮੇਸ਼ਰ ਪੂਰਨ ਹੀ ਰਹੇਗਾ।

੯. ਆਦਿ ਵਿਚ ਪੂਰਨ ਪਰਮੇਸ਼ਰ ਦੀ ਹਿਰਦੇ ਵਿਚ ਸ਼ਰਧਾ ਧਾਰਨ ਕਰੋ, ਮੱਧ ਵਿਚ ਸ੍ਰਵਣ, ਮੰਨਣ, ਨਿਧਿਆਸਣ ਕਰੋ ਕਿ ਸਾਰੇ ਪੂਰਨ ਪਰਮੇਸ਼ਰ ਹੀ ਹੈ ਤੇ ਅੰਤ ਵਿਚ ਉਸ ਪਰਮੇਸ਼ਰ ਦੇ ਗਿਆਨ ਵਿਚ ਇਸਥਿਤ ਹੋਵੋ ਕਿ ਪਰਮੇਸ਼ਰ ਪੂਰਨ ਹੈ **ਵਾ:** ਅੰਤ ਵਿਚ ਪੂਰਨ ਪਰਮੇਸ਼ਰ ਦੇ ਸਰੂਪ ਦੀ ਪ੍ਰਾਪਤੀ ਕਰਕੇ ਉਸ ਵਿਚ ਇਸਥਿਤ ਹੋਵੋ; ਜੈਸਾ ਕਿ :

**ਆਦਿ ਮਧਿ ਅੰਤਿ ਪ੍ਰਭੁ ਸੋਈ ॥**
**ਨਾਨਕ ਤਿਸੁ ਬਿਨੁ ਅਵਰੁ ਨ ਕੋਈ ॥** *(ਸੂਹੀ ਮਹਲਾ ੫, ਅੰਗ ੭੬੦)*

**ਆਦਿ ਅੰਤਿ ਮਧਿ ਪ੍ਰਭੁ ਸੋਈ ॥**
**ਆਪੇ ਕਰਤਾ ਕਰੇ ਸੁ ਹੋਈ ॥** *(ਮਾਰੂ ਸੋਲਹੇ ਮ: ੫, ਅੰਗ ੧੦੮੫)*

ਅਰਥਾਤ ਜਿਵੇਂ ਸ਼ਾਮ ਵੇਦ ਦੀ ਛਾਂਦੋਗ ਉਪਨਿਸ਼ਦ ਦੇ ਛੇਵੇਂ ਅਧਿਆਇ ਵਿਚ ਉਦਿਆਲਕ ਰਿਖੀ ਨੇ ਆਪਣੇ ਪੁੱਤਰ ਸ੍ਵੇਤ ਕੇਤੂ ਦੇ ਪ੍ਰਸ਼ਨ ਅਨੁਸਾਰ ਤਤ੍ਵਮਸੀ ਮਹਾਂਵਾਕ ਦਾ ਉਪਦੇਸ਼ ਦਿੰਦਿਆਂ ਹੋਇਆਂ ਸ੍ਰਵਣ ਦੇ ਖਟ ਅੰਗ ਕਥਨ ਕੀਤੇ ਹਨ :

**੧. ਉਪਕ੍ਰਮ ਉਪ ਸੰਘਾਰ :** ਜੋ ਪ੍ਰਸੰਗ ਆਦਿ ਵਿਚ ਆਰੰਭ ਹੋਵੇ, ਉਸੇ ਪ੍ਰਸੰਗ 'ਤੇ ਅੰਤ ਨੂੰ ਸਮਾਪਤੀ ਕਰਨੀ।

**੨. ਅਭਿਆਸ :** ਵਾਰ ਵਾਰ ਪੜ੍ਹਨੇ ਨੂੰ ਅਭਿਆਸ ਕਹਿੰਦੇ ਹਨ।

**੩. ਅਪੂਰਬਤਾ :** ਅਲੌਕਿਕਤਾ ਨੂੰ ਅਪੂਰਬਤਾ ਕਹਿੰਦੇ ਹਨ।

**੪. ਫਲ :** ਮੋਖ ਦੀ ਪ੍ਰਾਪਤੀ ਨੂੰ ਫਲ ਆਖਦੇ ਹਨ।

**੫. ਅਰਥਵਾਦ :** ਉਸਤਤੀ ਨੂੰ ਅਰਥਵਾਦ ਕਹਿੰਦੇ ਹਨ।

**੬. ਉਪਮਤੀ :** ਅਨੁਕੂਲ ਦ੍ਰਿਸ਼ਟਾਂਤ ਨੂੰ ਉਪਮਤੀ ਆਖਦੇ ਹਨ।

ਇਸੇ ਪ੍ਰਕਾਰ ਸ੍ਰਵਣ ਦੇ ਖਟ ਅੰਗਾਂ ਵਿੱਚੋਂ ਸੰਪੂਰਨ ਬਾਣੀ ਵਿਚ ਪਹਿਲੇ ਉਪਕ੍ਰਮ ਉਪਸੰਘਾਰ ਦੀ ਰੀਤ ਇਸ ਤਰ੍ਹਾਂ ਵੀ ਹੈ ਕਿ ਸਤਿਗੁਰੂ ਜੀ ਨੇ 'ਸ' ਅੱਖਰ ਤੋਂ ਬਾਣੀ ਦੀ ਆਰੰਭਤਾ ਕਰਕੇ 'ਸ' ਅੱਖਰ 'ਤੇ ਹੀ

ਸਮਾਪਤੀ ਕੀਤੀ ਹੈ, ੴ ਮੰਗਲ ਰੂਪ ਹੈ ਅੱਗੋਂ ਸਤਿਨਾਮ 'ਸ' ਅੱਖਰ ਤੋਂ ਸ਼ੁਰੂ ਹੁੰਦਾ ਹੈ ਤੇ ਸਮਾਪਤੀ 'ਤੇ 'ਅਠਾਰਹ ਦਸ ਬੀਸ' ਫੇਰ ਸਮਾਪਤੀ 'ਸੱਸੇ' ਅੱਖਰ 'ਤੇ ਹੈ, ਕਿਉਂਕਿ 'ਸੱਸਾ' ਅੱਖਰ ਸੱਤ ਭਾਵ ਪਰਮੇਸ਼ਰ ਦਾ ਵਾਚਕ ਹੈ।

## ਸਿਮਰੰਤਿ ਸੰਤ ਸਰਬਤ੍ਰ ਰਮਣੰ; ਨਾਨਕ ਅਘ ਨਾਸਨ ਜਗਦੀਸੁਰਹ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਘ = ਪਾਪਾਂ ਦੇ ਨਾਸਨ = ਨਾਸ਼ ਕਰਨ ਵਾਲੇ ਜਗਦੀਸੁਰਹ = ਜਗਤ ਦੇ ਈਸਰ ਪਰਮੇਸ਼ਰ ਨੂੰ ਸਰਬਤ੍ਰ = ਸਾਰੇ ਸੰਸਾਰ ਵਿਚ ਰਮਣੰ = ਰਮਿਆ ਹੋਇਆ ਜਾਣ ਕੇ ਸੰਤ = ਮਹਾਤਮਾ ਜਨ ਉਸ ਪਰਮੇਸ਼ਰ ਦਾ ਮਨ, ਬਾਣੀ, ਸਰੀਰ ਕਰਕੇ ਸਿਮਰੰਤਿ = ਸਿਮਰਨ ਕਰਦੇ ਹਨ **ਅਥਵਾ** ਸਰਬਤ੍ਰ = ਸਾਰੀ ਗੁਰਬਾਣੀ ਵਿਚ ਅਘ = ਪਾਪਾਂ ਦੇ ਨਾਸ਼ ਕਰਨ ਵਾਲੇ ਪਰਮੇਸ਼ਰ ਦਾ ਨਾਮ ਰਮਣੰ = ਰਮਿਆ ਹੋਇਆ ਜਾਣ ਕੇ ਸੰਤ = ਮਹਾਤਮਾ ਜਨ (ਗੁਰੂ) ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਅੱਠੇ ਪਹਿਰ ਸਿਮਰਦੇ ਹਨ ॥੧॥

**[ਅੰਗ ੭੦੬]**

## ਪੇਖਨ ਸੁਨਨ ਸੁਨਾਵਨੋ; ਮਨ ਮਹਿ ਦ੍ਰਿੜੀਐ ਸਾਚੁ ॥

ਉਸ ਵਾਹਿਗੁਰੂ ਦੇ ਦਰਸ਼ਨਾਂ ਨੂੰ ਮਨ ਬੁੱਧ ਰੂਪ ਨੇਤਰਾਂ ਨਾਲ ਪੇਖਨ = ਵੇਖਣਾ ਕਰੀਏ ਉਸ ਵਾਹਿਗੁਰੂ ਦਾ ਨਾਮ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਨਾ ਤੇ ਪ੍ਰੀਤ ਰੂਪੀ ਜੀਭ ਨਾਲ ਸੁਣਾਉਣਾ ਕਰੀਏ ਅਤੇ ਸਾਚੁ = ਸੱਚੇ ਵਾਹਿਗੁਰੂ ਨੂੰ ਹੀ ਮਨ ਮਹਿ = ਵਿਚ ਦ੍ਰਿੜੀਐ = ਪੱਕਾ ਕਰੀਏ **ਅਥਵਾ** ਜੋ ਪਰਮੇਸ਼ਰ ਗੁਪਤ ਕੰਮਾਂ ਨੂੰ ਵੇਖਣ ਵਾਲਾ, ਗੁਪਤ ਗੱਲਾਂ ਨੂੰ ਸੁਣਨ ਵਾਲਾ ਅਤੇ ਮਨ ਦੇ ਸੁਭਾਅ ਨੂੰ ਸੁਨਾਵਨੋ = ਸੁਣਾਉਣ ਵਾਲਾ ਭਾਵ ਰਾਏ ਦੇਣ ਵਾਲਾ ਹੈ, ਉਸ ਸਾਚੁ = ਸੱਚ ਸਰੂਪ ਪਰਮੇਸ਼ਰ ਨੂੰ ਸੰਤ ਜਨ ਗੁਰਾਂ ਦੇ ਉਪਦੇਸ਼ ਦੁਆਰਾ ਹਿਰਦੇ ਵਿਚ ਦ੍ਰਿੜੀਐ = ਪੱਕਾ ਕਰਦੇ ਹਨ **ਅਥਵਾ** ਹੇ ਭਾਈ! ਜਿਸ ਪਰਮੇਸ਼ਰ ਦੀ ਕਿਰਪਾ ਕਰਕੇ ਅੱਖਾਂ ਨਾਲ ਵੇਖਦੇ, ਕੰਨਾਂ ਨਾਲ ਸੁਣਦੇ ਅਤੇ ਜ਼ੁਬਾਨ ਕਰਕੇ ਕਿਸੇ ਹੋਰ ਨੂੰ ਕੁਝ ਬੋਲ ਕੇ ਸੁਣਾਉਂਦੇ ਹਾਂ **ਵਾ:** ਜੋ ਆਪਣੇ ਸਿਧਾਂਤ ਨੂੰ ਜ਼ੁਬਾਨ ਕਰਕੇ ਸੁਣਾਉਂਦਾ ਹੈ, ਉਸ ਸਾਚੁ = ਸੱਚ ਸਰੂਪ ਨੂੰ ਮਨ = ਹਿਰਦੇ ਵਿਚ ਦ੍ਰਿੜ੍ਹ ਕਰੀਏ ਭਾਵ ਹਿਰਦੇ ਵਿਚ ਵਸਾ ਲਈਏ **ਅਥਵਾ** ਜੋ ਪੇਖਨ = ਦ੍ਰਿਸ਼ਟਾ ਰੂਪ ਪਰਮੇਸ਼ਰ ਸਾਰਿਆਂ ਦੇ ਕੀਤੇ ਬਚਨਾਂ ਨੂੰ ਸੁਣਨ ਵਾਲਾ ਤੇ ਆਪ ਹੀ ਸਾਰਿਆਂ ਦੇ ਉੱਤਰਾਂ ਨੂੰ ਸੁਣਾਉਣ ਵਾਲਾ ਹੈ, ਉਸ ਸੱਚ ਸਰੂਪ ਪਰਮੇਸ਼ਰ ਨੂੰ ਹਿਰਦੇ ਵਿਚ ਵਸਾਉਣਾ ਕਰੀਏ।

## ਪੂਰਿ ਰਹਿਓ ਸਰਬਤ੍ਰ ਮੈ; ਨਾਨਕ ਹਰਿ ਰੰਗਿ ਰਾਚੁ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਪਰਮੇਸ਼ਰ ਸਰਬਤ੍ਰ = ਸਾਰਿਆਂ ਮੈ = ਵਿਚ ਪੂਰਿ = ਪੂਰਨ (ਵਿਆਪਕ) ਹੋ ਰਹਿਓ = ਰਿਹਾ ਹੈ, ਇਸ ਕਿਸਮ ਦਾ ਨਿਸਚਾ ਕਰਕੇ ਹਰਿ = ਵਾਹਿਗੁਰੂ ਦੇ ਰੰਗਿ = ਪ੍ਰੇਮ ਵਿਚ ਰਾਚੁ = ਰਚੇ ਭਾਵ ਤਦਾਕਾਰ ਹੋਏ ਰਹੀਏ ॥੨॥

## ਪਉੜੀ ॥

## ਹਰਿ ਏਕੁ ਨਿਰੰਜਨੁ ਗਾਈਐ; ਸਭ ਅੰਤਰਿ ਸੋਈ ॥

ਹੇ ਭਾਈ! ਏਕੁ = ਇਕ ਨਿਰੰਜਨੁ = ਮਲ ਮਾਇਆ ਤੋਂ ਰਹਿਤ **ਵਾ:** ਮਾਇਆ ਰੂਪੀ ਕਾਲਖ ਤੋਂ ਰਹਿਤ ਹਰਿ = ਪਰਮੇਸ਼ਰ ਦੇ ਨਾਮ ਨੂੰ ਗਾਈਐ = ਗਾਉਣਾ ਕਰੀਏ, ਕਿਉਂਕਿ ਸੋਈ = ਉਹ ਪਰਮੇਸ਼ਰ ਹੀ ਸਭ = ਸਾਰੇ ਜੀਵਾਂ ਦੇ ਅੰਤਰਿ = ਅੰਦਰ ਵਿਆਪਕ ਹੈ ਭਾਵ ਸਾਰਿਆਂ ਦਾ ਆਤਮਾ ਰੂਪ ਹੈ।

## ਕਰਣ ਕਾਰਣ ਸਮਰਥ ਪ੍ਰਭੁ; ਜੋ ਕਰੇ ਸੁ ਹੋਈ ॥

ਉਹ ਵਾਹਿਗੁਰੂ ਪਰਮੇਸ਼ਰ ਸੂਖਮ, ਸਥੂਲ, ਮਹੀਤੱਤ ਆਦਿ ਸਭ ਕਾਰਨਾਂ ਦੇ ਕਰਨ ਨੂੰ ਸਮਰਥ = ਸ਼ਕਤੀਵਾਨ ਹੈ, ਜੋ ਕੁਝ ਪਰਮੇਸ਼ਰ ਪਿੱਛੇ ਕਰੇ = ਕਰਦਾ ਸੀ ਸੁ = ਉਹੋ ਕੁਝ ਹੋਈ = ਹੁੰਦਾ ਸੀ ਤੇ ਅੱਗੇ ਨੂੰ ਜੋ ਕੁਝ ਕਰੇਗਾ, ਉਹੀ ਹੋਵੇਗਾ।

## ਖਿਨ ਮਹਿ ਥਾਪਿ ਉਥਾਪਦਾ; ਤਿਸੁ ਬਿਨੁ ਨਹੀ ਕੋਈ ॥

ਇਕ ਖਿਨ = ਛਿਨ ਮਹਿ = ਵਿਚ ਹੀ ਸੰਸਾਰ ਨੂੰ ਥਾਪਿ = ਅਸਥਾਪਨਾ ਕਰ ਦਿੰਦਾ ਹੈ ਤੇ ਛਿਨ ਵਿਚ ਹੀ ਉਥਾਪਦਾ = ਪੁੱਟ ਸੁੱਟਦਾ ਭਾਵ ਲੈਅ ਕਰ ਦਿੰਦਾ ਹੈ **ਵਾ:** ਇਕ ਛਿਨ ਵਿਚ ਹੀ ਜੀਵ ਦੇ ਹਿਰਦੇ ਵਿਚ ਥਾਪੇ ਹੋਏ ਅਗਿਆਨ ਨੂੰ ਅੰਦਰੋਂ ਦਇਆ ਦ੍ਰਿਸ਼ਟੀ ਕਰਕੇ ਗੁਰਾਂ ਦੁਆਰਾ ਨਾਮ ਦੀ ਦਾਤ ਦੇ ਕੇ ਪੁੱਟ ਦਿੰਦਾ ਹੈ **ਵਾ:** ਇਕ ਛਿਨ ਦੇ ਵਿਚ ਹੀ ਥਾਪੇ ਹੋਏ ਕਾਮ ਕ੍ਰੋਧ ਆਦਿਕਾਂ ਦੀ ਪਰਲੋਂ ਕਰ ਦਿੰਦਾ ਹੈ **ਵਾ:** ਇਕ ਛਿਨ ਵਿਚ ਹੀ ਥਾਪੇ ਹੋਏ ਭਰਮ ਨੂੰ ਅੰਦਰੋਂ ਪੁੱਟ ਭਾਵ ਮੇਟ ਕੇ ਨਿਰ ਭਰਮ ਅਵਸਥਾ ਪ੍ਰਾਪਤ ਕਰ ਦਿੰਦਾ ਹੈ **ਵਾ:** ਇਕ ਛਿਨ ਵਿਚ ਹੀ ਬ੍ਰਹਮ ਗਿਆਨ ਨੂੰ ਹਿਰਦੇ ਵਿਚ ਥਾਪ ਕੇ ਅੰਦਰੋਂ ਅਗਿਆਨ ਨੂੰ ਪੁੱਟ ਦਿੰਦਾ ਹੈ, ਇਸ ਲਈ ਤਿਸੁ = ਉਸ ਵਾਹਿਗੁਰੂ ਤੋਂ ਬਿਨੁ = ਬਗ਼ੈਰ ਕੋਈ ਕੁਝ ਨਹੀਂ ਕਰ ਸਕਦਾ।

## ਖੰਡ ਬ੍ਰਹਮੰਡ ਪਾਤਾਲ ਦੀਪ; ਰਵਿਆ ਸਭ ਲੋਈ ॥

ਉਹ ਪਰਮੇਸ਼ਰ ਹੀ ਨੌਂ ਖੰਡਾਂ ਬ੍ਰਹਿਮੰਡਾਂ, ਪਾਤਾਲਾਂ ਦੀਪਾਂ ਅਤੇ ਸਭ = ਸਾਰੀ ਲੋਈ = ਲੋਕਾਈ ਭਾਵ ਲੋਕਾਂ ਵਿਚ ਰਵਿਆ = ਰਮਿਆ ਹੋਇਆ ਹੈ **ਵਾ:** ਸਾਰਿਆਂ ਨੂੰ ਲੋਈ = ਪ੍ਰਕਾਸ਼ ਕਰ ਰਿਹਾ ਹੈ।

**ਨਉ ਖੰਡ :** ਭਾਰਤੀ ਭੂਗੋਲ ਵੇਤਾ ਇਸ ਧਰਤੀ ਦੇ ਨੌਂ ਹਿੱਸੇ ਮੰਨਦੇ ਹਨ ਤੇ ਉਨ੍ਹਾਂ ਨੂੰ ਨੌਂ ਖੰਡਾਂ ਨਾਲ ਯਾਦ ਕਰਦੇ ਹਨ, ਅਰਥਾਤ ਸਾਰੀ ਧਰਤੀ ਨੌਂ ਖੰਡਾਂ ਵਿਚ ਵੰਡੀ ਹੋਈ ਹੈ। ਰਾਜਾ ਅਜਨਾਭ ਦੇ ਪੁੱਤਰਾਂ ਦੇ ਨਾਵਾਂ 'ਤੇ ਇਨ੍ਹਾਂ ਖੰਡਾਂ ਦੇ ਨਾਮ ਰੱਖੇ ਗਏ ਹਨ, ਜਿਵੇਂ ਉਸ ਦੇ ਪੁੱਤਰ ਭਰਤ ਦੇ ਨਾਮ ਉੱਤੇ ਭਾਰਤ ਖੰਡ ਰੱਖਿਆ ਗਿਆ। ਜੰਬੂ ਦੀਪ ਅੰਦਰ ਇਹ ਨੌਂ ਖੰਡ ਹਨ, ਜੋ ਨਦੀਆਂ ਮੇਰੂ ਪਰਬਤ ਤੋਂ ਹੇਠਾਂ ਉਤਰਦੀਆਂ ਹਨ, ਉਨ੍ਹਾਂ ਦੇ ਵਿਚਾਲੇ ਵਾਲੀ ਧਰਤੀ ਦਾ ਭਾਰਤ ਨਾਮ ਖੰਡ ਪਿਆ ਹੈ। ਬਾਕੀ ਪੁੱਤਰਾਂ ਦੇ ਨਾਮ 'ਤੇ ਬਾਕੀ ਖੰਡਾਂ ਦੇ ਨਾਮ ਪਏ ਹਨ, ਇਨ੍ਹਾਂ ਨੌਂ ਖੰਡਾਂ ਦੇ ਨਾਮ ਇਸ ਪ੍ਰਕਾਰ ਹਨ; ਜੈਸਾ ਕਿ :

> **ਕੁਰੂ ਹਿਰਨਲਯ ਇਲਾਬ੍ਰਤ ਕੇਤਮਾਲ ਹਰਿ ਵਰਖ।**
> **ਰੰਮਸ ਕੇ ਭੱਦਰੂ ਕਿੰਪੁਰਖ ਨਵਖੰਡ ਹੈ ਯੁਤ ਭਾਰਤ।** *(ਛਤੀਸ ਗਿਆਨ)*

ਅਰਥਾਤ ੧. ਕੁਰੂ ਖੰਡ, ੨. ਹਿਰਨਮਯ ਖੰਡ, ੩. ਇਲਾਬ੍ਰਤ ਖੰਡ, ੪. ਕੇਤਮਾਲ ਖੰਡ, ੫. ਹਰੀ ਵਰਖ ਖੰਡ, ੬. ਰੰਮਯਕ ਖੰਡ, ੭. ਕਿੰਪੁਰਖ ਖੰਡ, ੮. ਭੱਦਰ ਖੰਡ, ੯. ਭਾਰਤ ਖੰਡ।

ਵਿਦਵਾਨਾਂ ਅਨੁਸਾਰ ਸੁਮੇਰ ਪਰਬਤ ਦੇ ਦੱਖਣ ਵਾਲੇ ਪਾਸੇ ਤਿੰਨ ਪਰਬਤ ਹਿਮਾਲਯ, ਵਿਚਕਾਰ ਕਿੰਪੁਰਖ ਅਤੇ ਨਿਖਧ ਪਰਬਤ ਦੇ ਵਿਚਕਾਰ ਭਾਰਤ ਖੰਡ ਹੈ। ਹਿਮਾਲਯ ਅਤੇ ਹੇਮਕੁੰਟ ਦੇ ਵਿਚਕਾਰ ਕਿੰਪੁਰਖ ਖੰਡ ਹੈ, ਹੇਮਕੁੰਟ ਅਤੇ ਨਿਖਧ ਪਰਬਤ ਦੇ ਵਿਚਕਾਰ ਹਰਿ ਵਰਖ ਖੰਡ ਹੈ। ਇਸੇ ਤਰ੍ਹਾਂ ਕੁਮੇਰ ਦੇ ਪੂਰਬੀ ਪਾਸੇ ਮਾਲਯਵਾਨ ਪਰਬਤ ਹੈ ਮਾਲਯਵਾਨ ਅਤੇ ਲਵਣ ਸਮੁੰਦਰ ਵਿਚਕਾਰ ਭੱਦਰ ਖੰਡ ਹੈ। ਕੁਮੇਰ ਦੇ ਪੱਛਮੀ ਤਰਫ਼ ਗੰਧਰਾਦਨ ਪਰਬਤ ਹੈ। ਮੰਧਮਾਦਨ ਅਤੇ ਲਵਣ ਸਮੁੰਦਰ ਵਿਚਕਾਰ ਕੇਤਮਾਲ ਖੰਡ ਹੈ। ਇਸ ਤਰ੍ਹਾਂ ਕੁਮੇਰ ਦੇ ਉੱਤਰੀ ਪਾਸੇ ਤਿੰਨ ਪਰਬਤ (ਨੀਲ ਪਰਬਤ, ਸ੍ਵੇਤ ਪਰਬਤ, ਸ੍ਰਿੰਗਵਾਨ ਪਰਬਤ) ਹਨ। ਨੀਲ ਅਤੇ ਸ੍ਵੇਤ ਸ੍ਰਿੰਗਵਾਨ ਪਰਬਤ ਦੇ ਵਿਚਕਾਰ ਕੁਰੂ ਖੰਡ ਹੈ ਅਤੇ ਸੁਮੇਰ ਪਰਬਤ ਦੇ ਚਾਰੇ ਪਾਸੇ ਫੈਲਿਆ ਹੋਇਆ ਇਲਾਬ੍ਰਤ ਖੰਡ ਹੈ।

ਕਈਆਂ ਨੇ ਇਨ੍ਹਾਂ ਖੰਡਾਂ ਨੂੰ ਨਵੇਂ ਭੂ-ਭਾਗਾਂ ਨਾਲ ਮਿਲਾਉਣ ਦਾ ਯਤਨ ਕੀਤਾ ਹੈ ਪਰ ਇਹ ਹੋ ਨਹੀਂ ਸਕਿਆ। ਦਰਅਸਲ ਪੁਰਾਣੇ ਲੋਕਾਂ ਨੇ ਆਪਣੇ ਸਮੇਂ ਅਤੇ ਗਿਆਨ ਅਨੁਸਾਰ ਇਹ ਵੰਡ ਕੀਤੀ ਸੀ।

**ਬ੍ਰਹਿਮੰਡ :** ਬ੍ਰਹਿਮੰਡ ਦੇ ਅਰਥ ਹਨ ਬ੍ਰਹਮ ਦਾ ਅੰਡਾ ਅਰਥਾਤ ਗੋਲਾਕਾਰ ਪ੍ਰਿਥਵੀ। ਮਨੂੰ ਸਿੰਮ੍ਰਿਤੀ ਤੇ ਪੁਰਾਣਾਂ ਵਿਚ ਕਥਾ ਹੈ ਕਿ ਜਗਤ ਰਚਨਾ ਤੋਂ ਪਹਿਲਾਂ ਇਕ ਸੋਨੇ ਰੰਗਾ ਅੰਡਾ ਪੈਦਾ ਹੋਇਆ ਜੋ ਹਜ਼ਾਰ ਵਰ੍ਹੇ ਪਿੱਛੋਂ ਫੁੱਟ ਕੇ ਦੋ ਟੋਟੇ ਹੋ ਗਿਆ, ਜਿਸ ਤੋਂ ਸੱਤ ਉਪਰਲੇ ਤੇ ਸੱਤ ਹੇਠਲੇ ਲੋਕ ਬਣੇ। ਸੱਤ ਆਕਾਸ਼ ਇਹ ਹਨ: ਭੂਰ, ਭਵਰ, ਸਵਰ, ਮਹਰ, ਜਨ, ਤਪ, ਸਤ।

**ਸੱਤ ਪਤਾਲ :** ਅਤਲ, ਬਿਤਲ, ਸੁਤਲ, ਤਲਾਤਲ, ਰਸਾਤਲ, ਮਹਾਂਤਲ, ਪਾਤਾਲ—ਧਰਤੀ ਦਾ ਚੌਥਾ ਹਿੱਸਾ ਖ਼ੁਸ਼ਕ ਤੇ ਬਾਕੀ ਪਾਣੀ ਹੈ। ਇਹ ਸਾਰਾ ਖੇਤਰ ਉੱਨੀ ਕਰੋੜ ਸੱਤਰ ਲੱਖ ਵਰਗ ਮੀਲ ਹੈ। ਇਹ ਸੱਤਾਂ ਸਮੁੰਦਰਾਂ ਨਾਲ ਘਿਰੇ ਸੱਤ ਦੀਪਾਂ ਵਿਚ ਹੈ।

**ਸੱਤ ਦੀਪ :** ਜੰਬੂ, ਪਲਖ, ਸਾਲਮਲੀ, ਕੁਸੂ, ਕ੍ਰੌਂਚ ਤੇ ਪੁਸ਼ਕਾਰ। ਨਵੇਂ ਭੂ ਵਿਗਿਆਨੀ ਏਸ਼ੀਆ, ਯੂਰਪ, ਉੱਤਰੀ ਅਮਰੀਕਾ, ਦੱਖਣੀ ਅਮਰੀਕਾ, ਅਫ਼ਰੀਕਾ, ਉੱਤਰੀ ਧ੍ਰਵ ਤੇ ਦੱਖਣੀ ਧ੍ਰਵ, ਆਸਟ੍ਰੇਲੀਆ ਤੇ ਧ੍ਰਵਾਂ ਲਾਗੇ ਬਰਫ਼ਾਂ ਨਾਲ ਢਕਿਆ ਹਿੱਸਾ ਇਹ ਸੱਤ ਭਾਗ ਗਿਣਦੇ ਹਨ।

## ਜਿਸੁ ਆਪਿ ਬੁਝਾਏ ਸੋ ਬੁਝਸੀ; ਨਿਰਮਲ ਜਨੁ ਸੋਈ ॥੧॥

ਜਿਸ ਨੂੰ ਸਤਿਗੁਰਾਂ ਦੁਆਰਾ ਪਰਮੇਸ਼ਰ ਅਪਨਾ ਸਰੂਪ ਆਪ ਪਿੱਛੇ ਬੁਝਾਏ = ਬੁਝਾਉਂਦਾ ਸੀ, ਸੋ = ਉਹੋ ਬੁਝਸੀ = ਬੁੱਝਦਾ ਸੀ **ਵਾ:** ਜਿਸ ਨੂੰ ਉਹ ਪਰਮੇਸ਼ਰ ਆਪ ਗੁਰਾਂ ਦੁਆਰਾ ਆਪਣਾ ਸਰੂਪ ਬੁਝਾਏ = ਸਮਝਾਉਂਦਾ ਹੈ, ਓਹੀ ਸੱਚ ਸਰੂਪ ਨੂੰ ਬੁੱਝਦਾ ਹੈ ਤੇ ਜਿਸ ਨੇ ਸੱਚ ਸਰੂਪ ਨੂੰ ਸਮਝਿਆ ਹੈ, ਸੋਈ = ਓਹੀ ਨਿਰਮਲ = ਉੱਜਲ ਜਨੁ = ਪੁਰਖ ਹੈ ॥੧॥

## ਸਲੋਕ ॥ ਰਚੰਤਿ ਜੀਅ ਰਚਨਾ; ਮਾਤ ਗਰਭ ਅਸਥਾਪਨੰ ॥

ਹੇ ਜੀਅ = ਜੀਵ ! ਪਰਮੇਸ਼ਰ ਨੇ ਤੇਰੀ ਰਚਨਾ ਰਚੰਤਿ = ਰਚਾਉਣ ਵਾਸਤੇ ਤੈਨੂੰ ਪਹਿਲਾਂ ਮਾਤ = ਮਾਤਾ ਦੇ ਗਰਭ = ਉਦਰ ਵਿਚ ਰਕਤ ਤੇ ਬਿੰਦ ਨੂੰ ਇਕੱਤਰ ਕਰ ਕੇ ਅਸਥਾਪਨੰ = ਇਸਥਿਤ ਕੀਤਾ ਸੀ, ਭਾਵ ਟਿਕਾਇਆ ਸੀ **ਅਥਵਾ** ਹੇ ਜੀਵ ! ਪਹਿਲਾਂ ਸੂਖਮ ਤੱਤਾਂ ਦੁਆਰਾ ਸੂਖਮ ਸਰੀਰ ਦੀ ਰਚਨਾ ਕੀਤੀ ਅਤੇ ਫੇਰ ਸਥੂਲ ਤੱਤਾਂ ਨੂੰ ਰਚੰਤਿ = ਰਚ ਕੇ ਮਾਤਾ ਦੇ ਗਰਭ ਵਿਚ ਰਕਤ ਬਿੰਦ ਨੂੰ ਇਸਥਿਤ ਕਰਕੇ ਤੇਰੇ ਸਥੂਲ ਸਰੀਰ ਨੂੰ ਅਸਥਾਪਨੰ = ਪੈਦਾ ਕੀਤਾ।

## ਸਾਸਿ ਸਾਸਿ ਸਿਮਰੰਤਿ ਨਾਨਕ; ਮਹਾ ਅਗਨਿ ਨ ਬਿਨਾਸਨੰ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਜੀਵ ! ਤੈਨੂੰ ਛੇ ਮਹੀਨਿਆਂ ਵਿਚ ਪੂਰਨ ਦੇਹ ਬਣਨ ਤੋਂ ਗਿਆਨ ਹੋ ਗਿਆ ਸੀ, ਉਦੋਂ ਤੂੰ ਸਾਸਿ ਸਾਸਿ = ਸੁਆਸ ਸੁਆਸ ਪਰਮੇਸ਼ਰ ਦਾ ਨਾਮ ਸਿਮਰੰਤਿ = ਸਿਮਰਦਾ ਸੀ, ਜਿਸ ਨਾਮ ਦੇ ਪ੍ਰਤਾਪ ਕਰਕੇ ਮਾਤਾ ਦੇ ਗਰਭ ਦੀ ਮਹਾ = ਵੱਡੀ ਜਠਰ ਅਗਨਿ = ਅਗਨੀ ਤੈਨੂੰ ਬਿਨਾਸਨੰ = ਨਾਸ਼ ਨ = ਨਹੀਂ ਕਰ ਸਕੀ ॥੧॥

## ਮੁਖੁ ਤਲੈ ਪੈਰ ਉਪਰੇ; ਵਸੰਦੋ ਕੁਹਥੜੈ ਥਾਇ ॥

(**ਕੁਹਥੜੈ** ਦਾ ਉਚਾਰਨ ਅੱਧਕ ਰਹਿਤ ਪੋਲਾ ਹੈ)

ਹੇ ਜੀਵ ! ਮਾਤਾ ਦੇ ਗਰਭ ਵਿਚ ਤੇਰਾ ਮੁਖੁ = ਮੂੰਹ ਤਲੈ = ਥੱਲੇ ਨੂੰ ਉਲਟਾ ਲਮਕਦਾ ਸੀ, ਪੈਰ ਉਪਰੇ = ਉਤਾਂਹ ਸਨ ਅਤੇ ਕੁਹਥੜੈ = ਬੜੀ ਭੈੜੀ ਥਾਇ = ਜਗ੍ਹਾ ਵਸੰਦੋ = ਵੱਸਦਾ ਸੀ ਅਰਥਾਤ ਜਿਥੇ

ਵਿਸ਼ਟਾ ਪਿਸ਼ਾਬ ਆਦਿਕ ਸਾਰੀ ਗੰਦਗੀ ਤੇਰੀਆਂ ਨਾਸਾਂ ਦੇ ਕੋਲ ਦੀ ਵਗਦੀ ਸੀ, ਐਸੀ ਗੰਦੀ ਜਗ੍ਹਾ ਤੂੰ ਵੱਸਦਾ ਸੀ, ਭਾਵ ਮਾਤਾ ਦੇ ਗਰਭ ਵਿਚ ਜਿਥੇ ਕਿਸੇ ਦਾ ਹੱਥ ਨਾ ਪਹੁੰਚੇ, ਐਸੀ ਤੰਗ ਜਗ੍ਹਾ ਵਿਚ ਵੱਸਦਾ ਸੀ।

## ਨਾਨਕ ਸੋ ਧਣੀ ਕਿਉ ਵਿਸਾਰਿਓ; ਉਧਰਹਿ ਜਿਸ ਦੈ ਨਾਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਵਾਹਿਗੁਰੂ ਦੇ ਨਾਇ = ਨਾਮ ਨੂੰ ਜਪ ਕੇ ਮਾਤਾ ਦੇ ਗਰਭ ਵਿੱਚੋਂ ਉਧਰਹਿ = ਉਧਰਿਆ ਸੀ, ਬਚਿਆ ਸੀ, ਸੋ = ਉਸ ਧਣੀ = ਮਾਲਕ ਪਰਮੇਸ਼ਰ ਨੂੰ ਤੂੰ ਕਿਉਂ ਵਿਸਾਰਿਓ = ਭੁਲਾ ਦਿੱਤਾ ਹੈ ॥੨॥

## ਪਉੜੀ ॥ ਰਕਤੁ ਬਿੰਦੁ ਕਰਿ ਨਿੰਮਿਆ; ਅਗਨਿ ਉਦਰ ਮਝਾਰਿ ॥

ਮਾਤਾ ਦੇ ਉਦਰ = ਪੇਟ ਮਝਾਰਿ = ਵਿਚ ਜੋ ਜਠਰ ਅਗਨਿ = ਅਗਨੀ ਸੀ, ਉਸ ਵਿਚ ਮਾਤਾ ਦੇ ਰਕਤੁ = ਲਹੂ ਤੇ ਪਿਤਾ ਦੇ ਬਿੰਦੁ = ਵੀਰਜ ਕਰਿ = ਕਰਕੇ ਤੈਨੂੰ ਨਿੰਮਿਆ = ਇਸਥਿਤ ਕੀਤਾ ਸੀ।

## ਉਰਧ ਮੁਖੁ ਕੁਚੀਲ ਬਿਕਲੁ; ਨਰਕਿ ਘੋਰਿ ਗੁਬਾਰਿ ॥

ਕੁਚੀਲ = ਭੈੜੇ (ਗੰਦੇ) ਭਾਵ ਅਪਵਿੱਤਰ, ਬਿਕਲੁ = ਡਰਾਉਣੇ ਘੋਰਿ = ਭਿਆਨਕ ਗੁਬਾਰਿ = ਗਾੜ੍ਹੇ ਹਨੇਰੇ ਵਾਲੇ ਮਾਤਾ ਦੇ ਗਰਭ ਰੂਪੀ ਨਰਕ ਵਿਚ ਤੇਰਾ ਮੁਖੁ = ਮੂੰਹ ਉਰਧ = ਉਲਟਾ ਭਾਵ ਥੱਲੇ ਸੀ **ਅਥਵਾ** ਹੇ ਜੀਵ ! ਤੇਰਾ ਘੋਰਿ = ਭਿਆਨਕ ਗਾੜ੍ਹੇ ਹਨੇਰੇ ਵਾਲੇ ਮਾਤਾ ਦੇ ਗਰਭ ਰੂਪੀ ਨਰਕ ਵਿਚ ਮੁਖੁ = ਮੂੰਹ ਹੇਠਾਂ ਲਮਕਦਾ ਸੀ ਤੇ ਹਰ ਵਕਤ ਕੁਚੀਲ = ਅਪਵਿੱਤਰ ਤੇ ਬਿਕਲੁ = ਵਿਆਕੁਲ ਹੋ ਰਿਹਾ ਸੀ, ਭਾਵ ਤੈਨੂੰ ਕੋਈ ਹੋਸ਼ ਨਹੀਂ ਸੀ।

## ਹਰਿ ਸਿਮਰਤ ਤੂ ਨਾ ਜਲਹਿ; ਮਨਿ ਤਨਿ ਉਰ ਧਾਰਿ ॥

ਜਿਸ ਹਰਿ = ਪਰਮੇਸ਼ਰ ਦਾ ਸਿਮਰਤ = ਸਿਮਰਨ ਕਰਨੇ ਕਰਕੇ ਤੂ ਮਾਤਾ ਦੇ ਗਰਭ ਅੰਦਰ ਜਠਰ ਅਗਨੀ ਵਿਚ ਜਲਹਿ = ਸੜਿਆ ਨਾ = ਨਹੀਂ ਸੀ, ਇਸ ਲਈ ਹੁਣ ਵੀ ਉਸ ਵਾਹਿਗੁਰੂ ਦੇ ਨਾਮ ਨੂੰ ਮਨ ਤਨਿ ਵਿਚ ਧਾਰਿ = ਧਾਰਨ ਕਰਕੇ ਉਰ = ਹਿਰਦੇ ਵਿਚ ਵਸਾਉਣਾ ਕਰ।

## ਬਿਖਮ ਥਾਨਹੁ ਜਿਨਿ ਰਖਿਆ; ਤਿਸੁ ਤਿਲੁ ਨ ਵਿਸਾਰਿ ॥

ਇਹੋ ਜਿਹੇ ਬਿਖਮ = ਕਠਿਨ ਥਾਨਹੁ = ਥਾਂ ਵਿੱਚੋਂ ਜਿਨਿ = ਜਿਸ ਵਾਹਿਗੁਰੂ ਨੇ ਤੇਰੀ ਰਖਿਆ ਕੀਤੀ ਹੈ, ਤਿਸੁ = ਉਸ ਵਾਹਿਗੁਰੂ ਨੂੰ ਤਿਲੁ = ਰੰਚਕ ਮਾਤਰ ਵੀ ਕਦੇ ਵਿਸਾਰਿ = ਭੁਲਾਉਣਾ ਨਾ ਕਰ। ਕਿਉਂਕਿ :

## ਪ੍ਰਭ ਬਿਸਰਤ ਸੁਖੁ ਕਦੇ ਨਾਹਿ; ਜਾਸਹਿ ਜਨਮੁ ਹਾਰਿ ॥੨॥

ਪ੍ਰਭ = ਪਰਮੇਸ਼ਰ ਨੂੰ ਬਿਸਰਤ = ਭੁਲਾਉਣੇ ਕਰਕੇ ਕਦੇ = ਕਦੀ ਵੀ ਤੈਨੂੰ ਲੋਕ-ਪ੍ਰਲੋਕ ਵਿਚ ਸੁਖ ਪ੍ਰਾਪਤ ਨਾਹਿ = ਨਹੀਂ ਹੋਵੇਗਾ ਅਤੇ ਇਸ ਆਪਣੇ ਮਨੁੱਖਾ ਜਨਮ ਨੂੰ ਵਿਸ਼ਿਆਂ ਦੀ ਸੰਗਤ ਕਰਕੇ ਹਾਰ ਕੇ ਚਲਿਆ ਜਾਸਹਿ = ਜਾਵੇਂਗਾ ॥੨॥

## ਸਲੋਕ ॥
## ਮਨ ਇਛਾ ਦਾਨ ਕਰਣੰ; ਸਰਬਤ੍ਰ ਆਸਾ ਪੂਰਨਹ ॥

ਹੇ ਜੀਵ ! ਤੇਰੇ ਮਨ ਦੀ ਇਛਾ = ਚਿਤਵਨੀ ਅਨੁਸਾਰ ਪਰਮੇਸ਼ਰ ਤੈਨੂੰ ਦਾਨ ਦੇਣਾ ਕਰਣੰ = ਕਰਦਾ ਹੈ **ਵਾ:** ਤੂੰ ਦਾਨ ਦੇਣ ਜੋਗ ਬਣਨਾ ਕਰਦਾ ਹੈਂ ਤੇ ਤੇਰੀਆਂ ਸਰਬਤ੍ਰ = ਸਾਰੀਆਂ ਆਸਾ ਪੂਰਨਹ = ਪੂਰਨ

ਕਰਦਾ ਹੈਂ **ਅਥਵਾ** ਜਿਸ ਪਰਮੇਸ਼ਰ ਨੇ ਕਿਰਪਾ ਕਰਕੇ ਤੈਨੂੰ ਹੋਰਨਾਂ ਦੇ ਮਨ ਦੀ ਇੱਛਾ ਅਨੁਸਾਰ ਦਾਨ ਕਰਣੰ = ਕਰਨ ਵਾਲਾ ਦਾਨੀ ਬਣਾ ਦਿੱਤਾ ਤੇ ਹੋਰਨਾਂ ਦੀਆਂ ਆਸਾਂ ਪੂਰੀਆਂ ਕਰਨ ਲਈ ਪਰਮੇਸ਼ਰ ਨੇ ਤੈਨੂੰ ਪਦਾਰਥ ਦੇ ਦਿੱਤੇ ਹਨ **ਅਥਵਾ** ਹੇ ਜੀਵ ! ਜੇ ਤੇਰੇ ਮਨ ਵਿਚ ਗੁਰਾਂ ਦੇ ਪਾਸੋਂ ਬ੍ਰਹਮ ਗਿਆਨ ਰੂਪੀ ਦਾਨ ਪ੍ਰਾਪਤ ਕਰਨ ਦੀ ਇੱਛਾ ਹੈ ਤਾਂ ਪਰਮੇਸ਼ਰ ਸਰੂਪ ਸਤਿਗੁਰੂ ਜੀ ਤੇਰੀਆਂ ਸਾਰੀਆਂ ਆਸਾ ਪੂਰੀਆਂ ਕਰ ਦੇਣਗੇ।

## ਖੰਡਣੰ ਕਲਿ ਕਲੇਸਹ; ਪ੍ਰਭ ਸਿਮਰਿ ਨਾਨਕ ਨਹ ਦੂਰਣਹ ॥੧॥

ਬਲਕਿ ਤੇਰੀਆਂ ਕਲਿ = ਕਲਪਣਾਂ ਤੇ ਪੰਜ ਪ੍ਰਕਾਰ ਦੇ ਅਵਿੱਦਿਆ ਆਦਿ ਕਲੇਸਹ = ਕਲੇਸਾਂ ਦਾ ਵੀ ਖੰਡਣੰ = ਨਾਸ਼ ਕਰਨ ਵਾਲਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਲਈ ਹੇ ਜੀਵ ! ਉਸ ਪ੍ਰਭ = ਪਰਮੇਸ਼ਰ ਦੇ ਨਾਮ ਨੂੰ ਸਿਮਰਿ = ਸਿਮਰਨਾ ਕਰ ਜੋ ਤੇਰੇ ਤੋਂ ਦੂਰਣਹ = ਦੂਰ ਨਹ = ਨਹੀਂ ਹੈ, ਭਾਵ ਹਰ ਵਕਤ ਤੇਰੇ ਅੰਗ-ਸੰਗ ਹੈ ॥੧॥

## ਹਭਿ ਰੰਗ ਮਾਣਹਿ ਜਿਸੁ ਸੰਗਿ; ਤੈ ਸਿਉ ਲਾਈਐ ਨੇਹੁ ॥

ਜਿਸ ਪਰਮੇਸ਼ਰ ਦੀ ਚੇਤਨ ਸੱਤਾ ਰੂਪੀ ਜੋਤ ਸੰਗਿ = ਨਾਲ ਹੋਣ ਕਰਕੇ ਤੂੰ ਹਭਿ = ਸਾਰੇ ਰੰਗ = ਅਨੰਦਾਂ ਨੂੰ ਮਾਣਹਿ = ਭੋਗਦਾ ਹੈਂ, ਤੈ = ਤੈਨੂੰ ਉਸ ਵਾਹਿਗੁਰੂ ਦੇ ਸਿਉ = ਨਾਲ ਨੇਹੁ = ਪ੍ਰੇਮ ਲਾਈਐ = ਲਾਉਣਾ ਚਾਹੀਦਾ ਹੈ।

## ਸੋ ਸਹੁ ਬਿੰਦ ਨ ਵਿਸਰਉ; ਨਾਨਕ, ਜਿਨਿ ਸੁੰਦਰੁ ਰਚਿਆ ਦੇਹੁ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਜੀਵ ! ਸੋ = ਉਸ ਗਿਆਤ ਪੂਰਵਕ ਸਹੁ = ਪਤੀ ਪਰਮੇਸ਼ਰ ਨੂੰ ਬਿੰਦ = ਰਤਾ ਭਰ ਭਾਵ ਥੋੜ੍ਹੇ ਚਿਰ ਲਈ ਭੀ ਨਾ ਵਿਸਰਉ = ਭੁਲਾ, ਜਿਨਿ = ਜਿਸ ਵਾਹਿਗੁਰੂ ਨੇ ਤੇਰਾ ਸੁੰਦਰੁ = ਸੋਹਣਾ ਦੇਹੁ = ਸਰੀਰ ਰਚਿਆ = ਸਿਰਜਿਆ ਹੈ ॥੨॥

## ਪਉੜੀ ॥ ਜੀਉ ਪ੍ਰਾਨ ਤਨੁ ਧਨੁ ਦੀਆ; ਦੀਨੇ ਰਸ ਭੋਗ ॥

ਹੇ ਜੀਵ ! ਜਿਸ ਵਾਹਿਗੁਰੂ ਨੇ ਜੀਉ = ਜ਼ਿੰਦਗੀ **ਵਾ:** ਸੂਖਮ ਸਰੀਰ, ਪ੍ਰਾਣ, ਤਨੁ = ਸਥੂਲ ਸਰੀਰ ਤੇ ਸੰਸਾਰਕ ਕਾਰਜਾਂ ਲਈ ਵਰਤਣ ਨੂੰ ਧਨ ਦੀਆ = ਦਿੱਤਾ ਹੈ ਅਤੇ ਖਾਣ ਵਾਸਤੇ ਰਸਦਾਇਕ ਭੋਜਨ ਤੇ ਭੋਗਣ ਵਾਸਤੇ ਪਦਾਰਥ ਦਿੱਤੇ ਹਨ।

## ਗ੍ਰਿਹ ਮੰਦਰ ਰਥ ਅਸੁ ਦੀਏ; ਰਚਿ ਭਲੇ ਸੰਜੋਗ ॥

ਕੱਚੇ ਗ੍ਰਿਹ = ਘਰ, ਮੰਦਰ = ਪੱਕੇ ਮਕਾਨ, ਸਵਾਰੀ ਲਈ ਰਥ ਤੇ ਅਸੁ = ਘੋੜੇ ਚੜ੍ਹਣ ਲਈ ਦੀਏ = ਦਿੱਤੇ ਹਨ ਅਤੇ ਭਲੇ = ਚੰਗੇ ਸੰਬੰਧੀਆਂ ਨਾਲ ਸੰਜੋਗ = ਸੰਬੰਧ ਰਚ ਭਾਵ ਬਣਾ ਦਿੱਤੇ ਹਨ।

## ਸੁਤ ਬਨਿਤਾ ਸਾਜਨ ਸੇਵਕ ਦੀਏ; ਪ੍ਰਭ ਦੇਵਨ ਜੋਗ ॥

ਉਸ ਦਾਤਾਂ ਦੇਵਨ ਜੋਗ = ਲਾਇਕ ਪ੍ਰਭ = ਪਰਮੇਸ਼ਰ ਨੇ ਤੈਨੂੰ ਸੁਤ = ਪੁੱਤਰ, ਬਨਿਤਾ = ਇਸਤਰੀ, ਸਾਜਨ = ਸੱਜਣ ਤੇ ਸੇਵਕ = ਟਹਿਲ ਕਰਨ ਵਾਲੇ ਪੁਰਖ ਦੀਏ = ਦਿੱਤੇ ਹਨ।

## ਹਰਿ ਸਿਮਰਤ ਤਨੁ ਮਨੁ ਹਰਿਆ; ਲਹਿ ਜਾਹਿ ਵਿਜੋਗ ॥

ਹੇ ਜੀਵ ! ਉਸ ਹਰਿ = ਪਰਮੇਸ਼ਰ ਦਾ ਸਿਮਰਤ = ਸਿਮਰਨ ਕਰ ਕੇ ਤੇਰਾ ਮਨ ਤੇ ਤਨੁ = ਸਰੀਰ ਸ਼ੁਭ

ਗੁਣਾਂ ਨਾਲ ਹਰਿਆ = ਹਰਾ ਭਰਾ **ਵਾ:** ਪ੍ਰਫੁੱਲਿਤ ਹੋ ਜਾਵੇਗਾ ਅਤੇ ਵਿਜੋਗ = ਵਿਛੋੜੇ ਦਾ ਦੁਖ **ਵਾ:** ਮਰਨ ਦਾ ਦੁਖ ਲਹਿ ਜਾਹਿ = ਜਾਵੇਗਾ ਭਾਵ ਦੂਰ ਹੋ ਜਾਵੇਗਾ।

## ਸਾਧਸੰਗਿ ਹਰਿ ਗੁਣ ਰਮਹੁ; ਬਿਨਸੇ ਸਭਿ ਰੋਗ ॥੩॥

ਸਾਧ = ਸ੍ਰੇਸ਼ਟ ਗੁਰਾਂ ਦੀ ਸੰਗਿ = ਸੰਗਤ, ਸਤਿਸੰਗਤ ਵਿਚ ਮਿਲ ਕੇ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਰਮਹੁ = ਉਚਾਰਨ ਕਰ ਤਾਂ ਸਭਿ = ਸਾਰੇ ਆਧੀ, ਬਿਆਧੀ, ਉਪਾਧੀ **ਵਾ:** ਹੰਕਾਰ, ਅਗਿਆਨ ਆਦਿਕ ਦੇ ਰੋਗ ਬਿਨਸੇ = ਨਾਸ਼ ਹੋ ਜਾਣਗੇ ॥੩॥

## ਸਲੋਕ ॥ ਕੁਟੰਬ ਜਤਨ ਕਰਣੰ; ਮਾਇਆ ਅਨੇਕ ਉਦਮਹ ॥

ਹੇ ਜੀਵ ! ਤੂੰ ਕੁਟੰਬ = ਪਰਿਵਾਰ ਨੂੰ ਪਾਲਣ-ਪੋਸ਼ਣ ਵਾਸਤੇ ਅਨੇਕਾਂ ਜਤਨ = ਉਪਾਵ ਕਰਣੰ = ਕਰਦਾ ਰਹਿੰਦਾ ਹੈਂ ਅਤੇ ਮਾਇਆ ਦੀ ਪ੍ਰਾਪਤੀ ਵਾਸਤੇ ਅਨੇਕ = ਬਹੁਤੇ ਉਦਮਹ = ਯਤਨ ਕਰਦਾ ਹੈਂ।

## ਹਰਿ ਭਗਤਿ ਭਾਵ ਹੀਣੰ; ਨਾਨਕ ਪ੍ਰਭ ਬਿਸਰਤ, ਤੇ ਪ੍ਰੇਤਤਹ ॥੧॥

ਹੇ ਜੀਵ ! ਜੋ ਪੁਰਖ ਹਰਿ = ਪਰਮੇਸ਼ਰ ਦੀ ਭਾਵ = ਪ੍ਰੇਮਾ ਭਗਤਿ = ਭਗਤੀ ਤੋਂ ਹੀਣੰ = ਰਹਿਤ ਹਨ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪ੍ਰਭ = ਪਰਮੇਸ਼ਰ ਨੂੰ ਬਿਸਰਤ = ਭੁੱਲਣੇ ਕਰਕੇ ਤੇ = ਉਹ ਪੁਰਖ ਪ੍ਰੇਤਤਹ = ਪ੍ਰੇਤ ਦੀ ਨਿਆਈਂ ਹਨ **ਵਾ:** ਉਹ ਪ੍ਰੇਤ ਬਣਦੇ ਹਨ ॥੧॥

## ਤੁਟੜੀਆ ਸਾ ਪ੍ਰੀਤਿ; ਜੋ ਲਾਈ ਬਿਅੰਨ ਸਿਉ ॥

ਸਾ = ਉਹ ਪ੍ਰੀਤਿ = ਪ੍ਰੀਤੀ ਤੁਟੜੀਆ = ਟੁੱਟ ਜਾਣ ਵਾਲੀ ਹੈ, ਜੋ = ਜਿਹੜੀ ਬਿਅੰਨ = ਦੂਸਰੇ ਸੰਬੰਧੀਆਂ ਸਿਉ = ਨਾਲ ਲਾਈ = ਲਗਾਈ ਹੋਈ ਹੈ **ਵਾ:** ਉਹ ਪ੍ਰੀਤੀ ਟੁੱਟ ਜਾਣ ਵਾਲੀ ਹੈ ਜੋ ਪਰਮੇਸ਼ਰ ਦੇ ਨਾਮ ਤੋਂ ਬਿਨਾਂ ਬਿਅੰਨ (ਬਿ + ਅੰਨ) ਬਿ = ਵਿਸ਼ੇਸ਼ ਕਰਕੇ ਅੰਨ = ਅਨ ਭਾਵ ਦ੍ਵੈਤ ਨਾਲ ਲਗਾਈ ਹੋਈ ਹੈ।

## ਨਾਨਕ ਸਚੀ ਰੀਤਿ; ਸਾਂਈ ਸੇਤੀ ਰਤਿਆ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਜੀਵ ! ਇਹੋ ਪ੍ਰੀਤੀ ਦੀ ਸੱਚੀ ਰੀਤਿ = ਰੀਤੀ ਹੈ ਜਿਹੜਾ ਸਾਂਈ = ਪਰਮੇਸ਼ਰ ਦੇ ਸੇਤੀ = ਨਾਲ ਚਿਤ ਦਾ ਰਤਿਆ = ਰੰਗਿਆ ਜਾਣਾ ਹੈ ॥੨॥

## ਪਉੜੀ ॥
## ਜਿਸੁ ਬਿਸਰਤ ਤਨੁ ਭਸਮ ਹੋਇ; ਕਹਤੇ ਸਭਿ ਪ੍ਰੇਤੁ ॥

ਜਿਸ ਪਰਮੇਸ਼ਰ ਦੀ ਚੇਤਨ ਸੱਤਾ ਦੇ ਬਿਸਰਤ = ਵਿਦਾ ਹੋਣ ਤੋਂ ਤਨੁ = ਸਰੀਰ ਭਸਮ = ਸੁਆਹ ਹੋਇ = ਹੋ ਜਾਂਦਾ ਹੈ ਅਤੇ ਸਭਿ = ਸਾਰੇ ਸੰਬੰਧੀ ਪ੍ਰੇਤ ਪ੍ਰੇਤ ਕਹਤੇ = ਕਹਿਣ ਲੱਗ ਜਾਂਦੇ ਹਨ।

## ਖਿਨੁ ਗ੍ਰਿਹ ਮਹਿ ਬਸਨ ਨ ਦੇਵਹੀ; ਜਿਨ ਸਿਉ ਸੋਈ ਹੇਤੁ ॥

ਜਿਨ = ਜਿਨ੍ਹਾਂ ਸੰਬੰਧੀਆਂ ਸਿਉ = ਨਾਲ ਹੇਤੁ = ਹਿਤ ਸੀ, ਫਿਰ ਸੋਈ = ਓਹੀ ਸੰਬੰਧੀ ਮੁਰਦੇ ਹੋਏ ਦੇ ਤਾਈਂ ਤੈਨੂੰ ਇਕ ਖਿਨੁ = ਛਿਨ ਵੀ ਗ੍ਰਿਹ = ਘਰ ਮਹਿ = ਵਿਚ ਬਸਨ = ਰਹਿਣ ਨ = ਨਹੀਂ ਦੇਵਹੀ = ਦਿੰਦੇ।

## ਕਰਿ ਅਨਰਥ ਦਰਬੁ ਸੰਚਿਆ; ਸੋ ਕਾਰਜਿ ਕੇਤੁ ॥

ਜਿਨ੍ਹਾਂ ਸੰਬੰਧੀਆਂ ਦੇ ਵਾਸਤੇ ਅਨਰਥ = ਉਪਦ੍ਰਵ (ਪਾਪ ਕਰਮ) ਕਰਿ = ਕਰਕੇ ਦਰਬੁ = ਧਨ

ਸੰਚਿਆ = ਇਕੱਤਰ ਕੀਤਾ ਸੀ, ਸੋ = ਉਹ ਧਨ ਅੰਤ ਨੂੰ ਕੇਤੁ = ਕਿਸ ਕਾਰਜਿ = ਕੰਮ ਆਇਆ ਭਾਵ ਅੰਤ ਨੂੰ ਆਤਮਾ ਦੇ ਕਿਸੇ ਵੀ ਕੰਮ ਨਾ ਆਇਆ।

## ਜੈਸਾ ਬੀਜੈ ਸੋ ਲੁਣੈ; ਕਰਮ ਇਹੁ ਖੇਤੁ ॥

ਇਹ ਤਨ ਕਰਮਾਂ ਦਾ ਮਾਨੋ ਖੇਤ ਹੈ, ਇਸ ਵਿਚ ਜੈਸਾ = ਜਿਹੋ ਜਿਹਾ ਕਰਮ ਰੂਪ ਕੋਈ ਚੰਗਾ ਮੰਦਾ ਬੀਜ ਬੀਜੈ = ਬੀਜਦਾ ਹੈ, ਸੋ = ਉਹੋ ਹੀ ਲੁਣੈ = ਵੱਢਦਾ ਹੈ।

## ਅਕਿਰਤਘਣਾ ਹਰਿ ਵਿਸਰਿਆ; ਜੋਨੀ ਭਰਮੇਤੁ ॥੪॥

ਪਰਮੇਸ਼ਰ ਵੱਲੋਂ ਅਕਿਰਤਘਣਾ = ਕੀਤੇ ਹੋਏ ਉਪਕਾਰਾਂ ਨੂੰ ਭੁੱਲਣ ਵਾਲੇ ਪੁਰਖਾਂ ਨੂੰ ਹਰਿ = ਪਰਮੇਸ਼ਰ ਵਿਸਰਿਆ = ਭੁੱਲਿਆ ਹੋਇਆ ਹੈ, ਜਿਸ ਕਰਕੇ ਉਹ ਜੋਨੀ = ਜੂਨੀਆਂ ਵਿਚ ਭਰਮੇਤੁ = ਭਰਮਦੇ ਰਹਿੰਦੇ ਹਨ ॥੪॥

## ਸਲੋਕ ॥ ਕੋਟਿ ਦਾਨ ਇਸਨਾਨੰ; ਅਨਿਕ ਸੋਧਨ ਪਵਿਤ੍ਰਤਹ ॥

(ਦੂਸਰਾ ਪਾਠ **ਸੋਧ ਨ** ਹੈ)

ਉਸ ਨੇ ਕੋਟਿ = ਕ੍ਰੋੜਾਂ ਰੁਪਏ ਦੇ ਦਾਨ ਕਰ ਲਏ ਹਨ, ਕ੍ਰੋੜਾਂ ਤੀਰਥਾਂ ਦੇ ਇਸ਼ਨਾਨ ਦਾ ਫਲ ਅਤੇ ਅਨੇਕਾਂ ਸੋਧਨ = ਸੋਧਾਂ ਤੇ ਪਵਿਤ੍ਰਤਹ = ਸੁੱਚਤਾ ਦੇ ਸਾਧਨ ਕਰ ਲਏ ਹਨ **ਵਾ:** ਅਨੇਕਾਂ (ਸੋਧ + ਨ) ਸੋਧਾਂ ਕਰਕੇ ਮਨ ਪਵਿੱਤਰ ਨ = ਨਹੀਂ ਹੋ ਸਕਦਾ।

## ਉਚਰੰਤਿ ਨਾਨਕ ਹਰਿ ਹਰਿ ਰਸਨਾ; ਸਰਬ ਪਾਪ ਬਿਮੁਚਤੇ ॥੧॥

ਸਤਿਗੁਰੂ ਜੀ ਉਚਰੰਤਿ = ਉਚਾਰਨ ਕਰਦੇ ਹਨ ਕਿ ਜਿਸ ਪੁਰਖ ਨੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਰਸਨਾ = ਜੀਭਾ ਨਾਲ ਉਚਾਰਨ ਕੀਤਾ ਹੈ, ਉਸ ਦੇ ਸਰਬ = ਸਾਰੇ ਜਨਮਾਂ ਜਨਮਾਂਤਰਾਂ ਦੇ ਪਾਪ = ਗੁਨਾਹ ਬਿਮੁਚਤੇ = ਨਾਸ਼ ਹੋ ਜਾਂਦੇ ਹਨ **ਵਾ:** ਪਾਪ (ਬਿ + ਮੁਚਤੇ) ਬਿ = ਵਿਸ਼ੇਸ਼ ਕਰਕੇ ਮੁਚਤੇ = ਛੱਡ ਜਾਂਦੇ ਹਨ ॥੧॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਪਾਪਾਂ ਤੋਂ ਕਿਵੇਂ ਛੁਟੀਦਾ ਹੈ ?*
***ਉੱਤਰ :*** ਤਾਂ ਸਤਿਗੁਰੂ ਜੀ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ :

## ਈਧਣੁ ਕੀਤੋਮੂ ਘਣਾ; ਭੋਰੀ ਦਿਤੀਮੁ ਭਾਹਿ ॥

ਜਿਵੇਂ ਘਣਾ = ਬਹੁਤੀਆਂ ਈਧਣੁ = ਲੱਕੜੀਆਂ ਦਾ ਢੇਰ ਇਕੱਠਾ ਕੀਤੋਮੂ = ਕਰ ਦੇਈਏ ਤੇ ਉਸ ਦੇ ਵਿਚਾਲੇ ਭੋਰੀ = ਰੰਚਕ ਭਰ ਭਾਹਿ = ਅੱਗ ਰੱਖ ਦਿੱਤੀ ਜਾਵੇ ਤਾਂ ਸਾਰੀਆਂ ਲੱਕੜੀਆਂ ਸੜ ਕੇ ਸੁਆਹ ਹੋ ਜਾਂਦੀਆਂ ਹਨ **ਅਥਵਾ** ਇਸੇ ਪ੍ਰਕਾਰ ਅਨੇਕਾਂ ਜਨਮਾਂ ਦੇ ਬਹੁਤੇ ਪਾਪ ਲੱਕੜਾਂ ਦੇ ਢੇਰ ਦੀ ਨਿਆਈਂ ਹਨ। ਜੇ ਥੋੜ੍ਹਾ ਸਮਾਂ ਵੀ ਚਿਤ ਜੋੜ ਕੇ ਪਰਮੇਸ਼ਰ ਦਾ ਭਜਨ ਕਰ ਲਈਏ ਤਾਂ ਕਰੋੜਾਂ ਜਨਮਾਂ ਦੇ ਪਾਪ ਨਾਮ ਰੂਪੀ ਅਗਨੀ ਨਾਲ ਸੜ ਕੇ ਸੁਆਹ ਹੋ ਜਾਂਦੇ ਹਨ।

**[ਅੰਗ ੭੦੭]**

## ਮਨਿ ਵਸੰਦੜੋ ਸਚੁ ਸਹੁ; ਨਾਨਕ ਹਭੇ ਡੁਖੜੇ ਉਲਾਹਿ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਉਂ ਜਦੋਂ ਸੱਚਾ ਸਹੁ = ਪਤੀ ਪਰਮੇਸ਼ਰ ਮਨ ਵਿਚ ਆ ਕੇ ਵਸੰਦੜੋ = ਵੱਸ ਜਾਵੇ ਤਾਂ ਹਭੇ = ਸਾਰੇ ਡੁਖੜੇ = ਦੁਖ ਉਲਾਹਿ = ਲਹਿ ਜਾਂਦੇ ਹਨ, ਮਿਟ ਜਾਂਦੇ ਹਨ ॥੨॥

## ਪਉੜੀ ॥
## ਕੋਟਿ ਅਘਾ ਸਭਿ ਨਾਸ ਹੋਹਿ; ਸਿਮਰਤ ਹਰਿ ਨਾਉ ॥

ਹੇ ਭਾਈ ! ਹਰਿ = ਪਰਮੇਸ਼ਰ ਦੇ ਨਾਉ = ਨਾਮ ਦਾ ਸਿਮਰਤ = ਸਿਮਰਨ ਕਰਕੇ ਕੋਟਿ = ਕ੍ਰੋੜਾਂ ਜਨਮਾਂ ਦੇ ਸਭਿ = ਸਾਰੇ ਅਘਾ = ਪਾਪ ਨਾਸ਼ = ਨਸ਼ਟ ਹੋਹਿ = ਹੋ ਜਾਂਦੇ ਹਨ **ਵਾ:** ਜੋ ਪਾਪਾਂ ਦੇ ਕੋਟਿ = ਕਿਲ੍ਹੇ ਉਸਰੇ ਹੋਏ ਹਨ, ਉਹ ਨਸ਼ਟ ਹੋ ਜਾਂਦੇ ਹਨ।

## ਮਨ ਚਿੰਦੇ ਫਲ ਪਾਈਅਹਿ; ਹਰਿ ਕੇ ਗੁਣ ਗਾਉ ॥

ਹਰਿ = ਪਰਮੇਸ਼ਰ ਕੇ = ਦੇ ਕੀਰਤਨ ਰੂਪ ਵਿਚ ਗੁਣ ਗਾਉ = ਗਾਉਣ ਕਰਕੇ ਮਨ ਵਿਚ ਚਿੰਦੇ = ਚਿੰਤਨ ਕੀਤੇ ਭਾਵ ਮਨ ਇੱਛਤ ਧਰਮ, ਅਰਥ, ਕਾਮ, ਮੋਖ ਆਦਿ ਫਲ ਪਾਈਅਹਿ = ਪਾ ਲਈਦੇ ਹਨ।

## ਜਨਮ ਮਰਣ ਭੈ ਕਟੀਅਹਿ; ਨਿਹਚਲ ਸਚੁ ਥਾਉ ॥

ਜੰਮਣ ਮਰਨ ਦਾ ਭੈ = ਡਰ ਕਟੀਅਹਿ = ਕੱਟਿਆ ਜਾਂਦਾ ਹੈ ਅਤੇ ਨਿਹਚਲ = ਅਚੱਲ ਸੱਚੇ ਸਰੂਪ ਰੂਪੀ ਥਾਉ = ਥਾਂ ਦੀ ਪ੍ਰਾਪਤੀ ਹੋ ਜਾਂਦੀ ਹੈ।

## ਪੂਰਬਿ ਹੋਵੈ ਲਿਖਿਆ; ਹਰਿ ਚਰਣ ਸਮਾਉ ॥

ਪਰੰਤੂ ਜੇਕਰ ਪੂਰਬਿ = ਪੂਰਬਲੇ ਨਿਸ਼ਕਾਮ ਕਰਮਾਂ ਦਾ ਪਰਮੇਸ਼ਰ ਨੇ ਜੀਵ ਦੇ ਮੱਥੇ 'ਤੇ ਲੇਖ ਲਿਖਿਆ ਹੋਵੇ ਤਾਂ ਜੀਵ ਦਾ ਮਨੁੱਖਾ ਜਨਮ ਪਾ ਕੇ ਮਨ ਹਰਿ = ਪਰਮੇਸ਼ਰ ਦੇ ਚਰਨਾਂ ਕਮਲਾਂ ਵਿਚ ਸਮਾਉ = ਸਮਾਅ ਜਾਂਦਾ ਹੈ, ਅਭੇਦ ਹੋ ਜਾਂਦਾ ਹੈ।

## ਕਰਿ ਕਿਰਪਾ ਪ੍ਰਭ ਰਾਖਿ ਲੇਹੁ; ਨਾਨਕ ਬਲਿ ਜਾਉ ॥੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਤਰ੍ਹਾਂ ਪਰਮੇਸ਼ਰ ਦੇ ਸਨਮੁਖ ਬੇਨਤੀ ਕਰੋ ਕਿ ਹੇ ਪ੍ਰਭ = ਪਰਮੇਸ਼ਰ ਜੀ ! ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਮੇਰੀ ਲੋਕ-ਪ੍ਰਲੋਕ ਵਿਚ ਰਾਖਿ = ਰੱਖਿਆ ਕਰ ਲੇਹੁ = ਲਉ ਜੀ, ਮੈਂ ਆਪ ਜੀ ਤੋਂ ਮਨ ਬਾਣੀ ਸਰੀਰ ਕਰਕੇ ਬਲਿ = ਬਲਿਹਾਰ ਜਾਉ = ਜਾਂਦਾ ਹਾਂ ॥੫॥

## ਸਲੋਕ ॥
## ਗ੍ਰਿਹ ਰਚਨਾ ਅਪਾਰੰ; ਮਨਿ ਬਿਲਾਸ ਸੁਆਦੰ ਰਸਹ ॥

ਜੋ ਪੁਰਖ ਗ੍ਰਿਹ = ਘਰ ਦੀਆਂ ਅਪਾਰੰ = ਬਹੁਤ ਤਰ੍ਹਾਂ ਦੀਆਂ ਰਚਨਾ = ਸਜਾਵਟਾਂ ਵਿਚ ਲੱਗ ਕੇ ਮਨ ਦੇ ਬਿਲਾਸ = ਅਨੰਦ ਵਾਸਤੇ ਵਿਸ਼ੇ ਰਸਾਂ ਦੇ **ਵਾ:** ਰਸਹ = ਰਸਾਂ ਕਸਾਂ ਦੇ ਸੁਆਦ ਵਿਚ ਲੱਗੇ ਰਹਿੰਦੇ ਹਨ।

## ਕਦਾਂਚ ਨਹ ਸਿਮਰੰਤਿ ਨਾਨਕ; ਤੇ ਜੰਤ ਬਿਸਟਾ ਕ੍ਰਿਮਹ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਕਦਾਂਚ = ਕਦੇ ਵੀ ਪਰਮੇਸ਼ਰ ਦਾ ਸਿਮਰੰਤਿ = ਸਿਮਰਨ ਨਹ = ਨਹੀਂ ਕਰਦੇ, ਤੇ = ਉਹ ਜੰਤ = ਜੀਵ ਬਿਸਟਾ = ਗੰਦਗੀ ਦੇ ਕ੍ਰਿਮਹ = ਕੀੜੇ ਸਮਝਣੇ ਚਾਹੀਦੇ ਹਨ ॥੧॥

## ਮੁਚੁ ਅਡੰਬਰੁ ਹਭੁ ਕਿਹੁ; ਮੰਝਿ ਮੁਹਬਤਿ ਨੇਹ ॥

ਭਾਵੇਂ ਮੁਚੁ = ਬਹੁਤ ਭਾਰੀ ਅਡੰਬਰੁ = ਤੰਬੂ ਆਦਿਕ ਬਣਾਉਣ ਵਾਲੇ **ਵਾ:** ਅਡੰਬਰੁ = ਬਨਾਉ ਤਨਾਉ

ਭਾਵ ਬਣਾਉਤਾਂ ਨੂੰ ਬਣਾਉਣ ਵਾਲੇ ਉੱਦਮੀ ਹੋਣ ਅਤੇ ਹਭੁ = ਸਭ ਕਿਹੁ = ਕੁਝ ਪਦਾਰਥ ਵੀ ਉਨ੍ਹਾਂ ਕੋਲ ਹੋਣ ਅਤੇ ਸੰਬੰਧੀਆਂ ਨਾਲ ਹਿਰਦੇ ਮੰਝਿ = ਵਿਚ ਮੁਹਬਤਿ = ਸਨੇਹ ਵੀ ਕਰਦੇ ਹੋਣ ਤੇ ਸੰਬੰਧੀ ਵੀ ਨੇਹ = ਪ੍ਰੇਮ ਕਰਦੇ ਹੋਣ।

## ਸੋ ਸਾਂਈ ਜੈਂ ਵਿਸਰੈ; ਨਾਨਕ ਸੋ ਤਨੁ ਖੇਹ ॥੨॥

ਪਰੰਤੂ ਜੈਂ = ਜਿਨ੍ਹਾਂ ਨੂੰ ਉਸ ਸਾਂਈ = ਮਾਲਕ ਪਰਮੇਸ਼ਰ ਦਾ ਨਾਮ ਵਿਸਰੈ = ਭੁੱਲ ਜਾਂਦਾ ਹੈ, ਸੋ = ਉਨ੍ਹਾਂ ਦੇ ਤਨੁ = ਸਰੀਰ ਖੇਹ = ਮਿੱਟੀ ਹੋਏ ਸਮਝੋ, ਭਾਵ ਉਨ੍ਹਾਂ ਨੂੰ ਮਨੁੱਖਾ ਦੇਹ ਧਾਰੀ ਦਾ ਕੋਈ ਲਾਭ ਨਹੀਂ ਹੈ ॥੨॥

### ਦੂਸਰਾ ਅਰਥ

**ਮੁਚੁ ਅਡੰਬਰੁ ਹਭੁ ਕਿਹੁ; ਮੰਝਿ ਮੁਹਬਤਿ ਨੇਹ ॥**

ਜਿਨ੍ਹਾਂ ਮਹਾਤਮਾ ਜਨਾਂ ਦੇ ਮੰਝਿ = ਹਿਰਦੇ ਵਿਚ ਵਾਹਿਗੁਰੂ ਨਾਲ ਮੁਹਬਤਿ = ਸਨੇਹ ਅਤੇ ਨਾਮ ਨਾਲ ਨੇਹੁ = ਪ੍ਰੇਮ ਹੈ, ਉਨ੍ਹਾਂ ਦੇ ਅੰਦਰੋਂ ਦੁਨੀਆਂ ਦੇ ਝੂਠੇ ਅਡੰਬਰੁ = ਪਾਖੰਡ ਜਾਲ ਆਦਿਕ ਹਭੁ = ਸਭ ਕਿਹੁ = ਕੁਝ ਮੁਚੁ = ਛੁਟ ਗਏ ਹਨ ਭਾਵ ਕੱਟੇ ਗਏ ਹਨ **ਵਾ:** ਸਾਰੇ ਪਦਾਰਥਾਂ ਦਾ ਮੋਹ ਵੀ ਛੱਡ ਦਿੱਤਾ ਹੈ; ਇਸ ਕਰਕੇ :

**ਸੋ ਸਾਂਈ ਜੈਂ ਵਿਸਰੈ; ਨਾਨਕ ਸੋ ਤਨੁ ਖੇਹ ॥੨॥**

ਸੋ = ਉਹ ਮਹਾਤਮਾ ਜਨ ਜਾਣਦੇ ਹਨ ਕਿ ਜੇ ਸਾਂਈ = ਪਰਮੇਸ਼ਰ ਵਿਸਰੈ = ਭੁੱਲ ਗਿਆ ਤਾਂ ਸੋ = ਉਸ ਪਰਮੇਸ਼ਰ ਦੇ ਭੁੱਲਣੇ ਕਰਕੇ ਤਨੁ = ਸਰੀਰ ਦੇ ਉੱਤੇ ਵਿਸ਼ਿਆਂ ਦੀ ਲਾਹਨਤਾਂ ਰੂਪੀ ਖੇਹ = ਸੁਆਹ ਹੀ ਪੈਂਦੀ ਹੈ ॥੨॥

## ਪਉੜੀ ॥ ਸੁੰਦਰ ਸੇਜ ਅਨੇਕ ਸੁਖ; ਰਸ ਭੋਗਣ ਪੂਰੇ ॥

ਸੁੰਦਰ = ਸੋਹਣੀਆਂ ਦੁੱਧ ਦੀ ਝੱਗ ਵਰਗੀਆਂ ਚਿੱਟੀਆਂ ਸੇਜਾਂ ਬਣਾਈਆਂ ਹੋਣ, ਅਨੇਕ ਪ੍ਰਕਾਰ ਦੇ ਸਖੀਆਂ ਦੇ ਨਾਲ ਸੁਖ ਹੋਣ ਅਤੇ ਹਰੇਕ ਪ੍ਰਕਾਰ ਦੇ ਪਾਰੇ ਆਦਿਕਾਂ ਦੇ ਰਸ ਕੱਢ ਕੱਢ ਕੇ ਪੂਰਨ ਭੋਗਾਂ ਨੂੰ ਭੋਗਣ ਵਾਲੇ ਹੋਣ **ਵਾ:** ਪੂਰਨ ਰਸਾਂ ਦੇ ਸੁਆਦ ਨੂੰ ਭੋਗਣ = ਮਾਨਣ ਵਾਲੇ ਹੋਣ; ਅਤੇ

## ਗ੍ਰਿਹ ਸੋਇਨ ਚੰਦਨ ਸੁਗੰਧ; ਲਾਇ ਮੋਤੀ ਹੀਰੇ ॥

ਗ੍ਰਿਹ = ਘਰ ਵਿਚ ਸੋਇਨ = ਸੋਨਾ ਤੇ ਚੰਦਨ ਆਦਿ ਦੀਆਂ ਸੁਗੰਧ = ਖ਼ੁਸ਼ਬੂਆਂ ਤੇ ਮੋਤੀ ਹੀਰੇ ਲਾਏ ਹੋਣ **ਵਾ:** ਸੋਨੇ ਦੇ ਘਰ ਬਣੇ ਹੋਣ, ਚੰਦਨ ਆਦਿ ਦੀਆਂ ਸੁਗੰਧੀਆਂ ਲਾਈਆਂ ਹੋਣ ਅਤੇ ਮੋਤੀਆਂ ਤੇ ਹੀਰਿਆਂ ਦੀਆਂ ਲੜੀਆਂ ਲਾਈਆਂ ਹੋਣ, ਪਰੋਈਆਂ ਹੋਣ।

## ਮਨ ਇਛੇ ਸੁਖ ਮਾਣਦਾ; ਕਿਛੁ ਨਾਹਿ ਵਿਸੂਰੇ ॥

ਮਨ ਦੀ ਇਛੇ = ਇੱਛਾ ਅਨੁਸਾਰ ਵਿਸ਼ੇ ਸੁੱਖਾਂ ਨੂੰ ਮਾਣਦਾ = ਭੋਗਦੇ ਹੋਣ ਅਤੇ ਕਿਸੇ ਪ੍ਰਕਾਰ ਦਾ ਕਿਛੁ = ਕੋਈ ਵਿਸੂਰੇ = ਝੋਰਾ ਵੀ ਨਾਹਿ = ਨਾ ਹੋਵੇ।

## ਸੋ ਪ੍ਰਭੁ ਚਿਤਿ ਨ ਆਵਈ; ਵਿਸਟਾ ਕੇ ਕੀਰੇ ॥

ਇਤਨੇ ਪਦਾਰਥ ਪਾ ਕੇ ਵੀ ਜੇਕਰ ਐਸੇ ਮਨਮੁਖਾਂ ਦੇ ਸੋ = ਉਹ ਪ੍ਰਭੁ = ਪਰਮੇਸ਼ਰ ਚਿਤਿ = ਚੇਤੇ ਨ = ਨਹੀਂ ਆਵਈ = ਆਉਂਦਾ ਤਾਂ ਐਸੇ ਪੁਰਖਾਂ ਨੂੰ ਵਿਸਟਾ = ਗੰਦਗੀ ਕੇ = ਦੇ ਕੀਰੇ = ਕੀੜੇ ਸਮਝਣਾ ਚਾਹੀਦਾ ਹੈ। ਕਿਉਂਕਿ :

## ਬਿਨੁ ਹਰਿ ਨਾਮ ਨ ਸਾਂਤਿ ਹੋਇ; ਕਿਤੁ ਬਿਧਿ ਮਨੁ ਧੀਰੇ ॥੬॥

ਉਨ੍ਹਾਂ ਨੂੰ ਹਰਿ = ਪਰਮੇਸ਼ਰ ਦਾ ਨਾਮ ਜਪੇ ਤੋਂ ਬਿਨੁ = ਬਗ਼ੈਰ ਸਾਂਤਿ = ਸ਼ਾਂਤੀ ਤਾਂ ਪ੍ਰਾਪਤ ਨ = ਨਹੀਂ ਹੋਇ = ਹੁੰਦੀ, ਭਾਵ ਹਰ ਵਕਤ ਤ੍ਰਿਸ਼ਨਾ ਰੂਪੀ ਅਗਨੀ ਵਿਚ ਤਪਦੇ ਰਹਿੰਦੇ ਹਨ, ਇਸ ਕਰਕੇ ਕਿਤੁ = ਕਿਸ ਬਿਧਿ = ਵਿਧੀ ਨਾਲ ਉਨ੍ਹਾਂ ਦੇ ਮਨ ਨੂੰ ਧੀਰੇ = ਧੀਰਜਤਾ ਪ੍ਰਾਪਤ ਹੋਵੇ ॥੬॥

## ਸਲੋਕ ॥ ਚਰਨ ਕਮਲ ਬਿਰਹੰ; ਖੋਜੰਤ ਬੈਰਾਗੀ ਦਹ ਦਿਸਹ ॥

ਜੋ ਪੁਰਖ ਪਰਮੇਸ਼ਰ ਦੇ ਚਰਨਾਂ ਕਮਲਾਂ ਦੇ ਬਿਰਹੰ = ਪ੍ਰੇਮੀ ਹਨ, ਉਹ ਬੈਰਾਗੀ = ਵੈਰਾਗਵਾਨ ਹੋ ਕੇ ਪਰਮੇਸ਼ਰ ਨੂੰ ਦਹ = ਦਸੋਂ ਦਿਸਹ = ਦਿਸ਼ਾਵਾਂ ਵਿਚ ਖੋਜੰਤ = ਖੋਜਦੇ ਫਿਰਦੇ ਹਨ।

## ਤਿਆਗੰਤ ਕਪਟ ਰੂਪ ਮਾਇਆ;
## ਨਾਨਕ ਆਨੰਦ ਰੂਪ ਸਾਧ ਸੰਗਮਹ ॥੧॥

ਉਨ੍ਹਾਂ ਪੁਰਖਾਂ ਨੇ ਮਾਇਆ ਨੂੰ ਕਪਟ = ਛਲ ਰੂਪ ਜਾਣ ਕੇ ਤਿਆਗੰਤ = ਤਿਆਗ ਦਿੱਤਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਸਾਧ = ਸ੍ਰੇਸ਼ਟ ਜਨਾਂ ਦੀ **ਵਾ:** ਸਾਧ ਸੰਗਤ ਦੀ ਸੰਗਮਹ = ਇਕੱਤਰਤਾ ਵਿੱਚੋਂ ਆਨੰਦ = ਸੁਖ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਕਰਦੇ ਹਨ ॥੧॥

## ਮਨਿ ਸਾਂਈ ਮੁਖਿ ਉਚਰਾ; ਵਤਾ ਹਭੇ ਲੋਅ ॥

ਉਨ੍ਹਾਂ ਦੇ ਮਨਿ = ਹਿਰਦੇ ਵਿਚ ਵੀ ਸਾਂਈ = ਮਾਲਕ ਪਰਮੇਸ਼ਰ ਵੱਸਦਾ ਹੈ ਅਤੇ ਮੁਖਿ = ਮੁਖੋਂ ਵੀ ਪਰਮੇਸ਼ਰ ਦੇ ਨਾਮ ਦਾ ਉਚਰਾ = ਉਚਾਰਨ ਕਰਦੇ ਹਨ, ਜਿਸ ਕਰਕੇ ਉਨ੍ਹਾਂ ਦਾ ਹਭੇ = ਸਾਰੇ ਲੋਅ = ਲੋਕਾਂ (ਭਵਨਾਂ) ਵੱਲੋਂ ਮਨ ਵਤਾ = ਫਿਰ ਗਿਆ ਹੈ, ਭਾਵ ਉਨ੍ਹਾਂ ਨੂੰ ਚੌਦਾਂ ਭਵਨਾਂ ਦੇ ਪਦਾਰਥਾਂ ਦੀ ਇੱਛਾ ਨਹੀਂ ਰਹਿੰਦੀ।

## ਨਾਨਕ ਹਭਿ ਅਡੰਬਰ ਕੂੜਿਆ; ਸੁਣਿ ਜੀਵਾ ਸਚੀ ਸੋਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਪਿਆਰਿਆਂ ਨੇ ਦੁਨੀਆ ਦੇ ਹਭਿ = ਸਾਰੇ ਪਦਾਰਥਾਂ ਦੀਆਂ ਅਡੰਬਰ = ਬਣਾਵਟਾਂ ਨੂੰ ਕੂੜਿਆ = ਝੂਠਾ ਜਾਣਿਆ ਹੈ, ਉਨ੍ਹਾਂ ਬੰਦਗੀ ਕਰਨ ਵਾਲਿਆਂ ਪਿਆਰਿਆਂ ਦੀ ਸਚੀ ਸੋਇ = ਸੋਭਾ ਸੁਣ ਕੇ ਜੀਵਾ = ਜੀਵੀਏ **ਵਾ:** ਅਸੀਂ ਜਿਉਣਾ ਕਰਦੇ ਹਾਂ ॥੨॥

### ਦੂਸਰਾ ਅਰਥ

### ਮਨਿ ਸਾਂਈ ਮੁਖਿ ਉਚਰਾ; ਵਤਾ ਹਭੇ ਲੋਅ ॥

ਜੋ ਪੁਰਖ ਮਨ ਵਿਚ ਮਣਸਊ ਪੁਣਾ ਭਾਵ ਸੂਰਮਤਾ ਰੱਖਦੇ ਹਨ, ਸਾਂਈ = ਉਹ ਆਪਣੇ ਮੁਖੋਂ ਹਰ ਵਕਤ ਆਪ ਦੀ ਸੂਰਮਤਾਈ ਦੀਆਂ ਗੱਲਾਂ ਹੀ ਉਚਰਾ = ਉਚਾਰਦੇ ਰਹਿੰਦੇ ਹਨ **ਵਾ:** ਜੋ ਸਾਕਤ ਪੁਰਖਾਂ ਦੇ ਮਨ ਵਿਚ ਆਉਂਦੀ ਹੈ ਸਾਂਈ = ਉਹੋ ਹੀ ਮੁਖਿ = ਮੂੰਹੋਂ ਉਚਾਰਦੇ ਰਹਿੰਦੇ ਹਨ ਅਤੇ ਸਾਰੇ ਲੋਕਾਂ ਵਿਚ ਹੰਕਾਰੀ ਹੋ ਕੇ ਤੁਰੇ ਵਤਾ = ਫਿਰਦੇ ਹਨ।

### ਨਾਨਕ ਹਭਿ ਅਡੰਬਰ ਕੂੜਿਆ; ਸੁਣਿ ਜੀਵਾ ਸਚੀ ਸੋਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਪੁਰਖਾਂ ਦੀਆਂ ਹਭਿ = ਸਾਰੀਆਂ ਅਡੰਬਰ = ਬਣਾਵਟਾਂ ਕੂੜਿਆ = ਝੂਠੀਆਂ ਹਨ, ਇਸ ਕਰਕੇ ਅਸੀਂ ਤਾਂ ਸੱਚੇ ਵਾਹਿਗੁਰੂ ਦੀ ਸੱਚੀ ਸੋਭਾ ਸੁਣ ਕੇ ਹੀ ਜਿਉਂਦੇ ਹਾਂ ॥੨॥

## ਤੀਸਰਾ ਅਰਥ

ਜਿਹੜੇ ਮਹਾਤਮਾ ਜਨ ਹਨ, ਉਹ ਕੀ ਕਰਦੇ ਹਨ।

**ਮਨਿ ਸਾਂਈ ਮੁਖਿ ਉਚਰਾ; ਵਤਾ ਹਭੇ ਲੋਅ॥**

ਮਹਾਤਮਾ ਜਨ ਪਹਿਲਾਂ ਸਾਂਈ = ਮਾਲਕ ਪਰਮੇਸ਼ਰ ਦੇ ਨਾਮ ਨੂੰ ਸ੍ਵਣ ਕਰਦੇ ਹਨ ਫੇਰ ਮਨਿ = ਮੰਨਣ ਕਰਦੇ ਹਨ, ਫੇਰ ਨਾਮ ਨੂੰ ਮੁਖੋਂ ਉਚਾਰਨ ਕਰਨ ਰੂਪ ਨਿਧਿਆਸਣ ਕਰਦੇ ਹਨ, ਜਿਸ ਕਰਕੇ ਉਨ੍ਹਾਂ ਦਾ ਸਾਰੇ ਲੋਕਾਂ (ਭਵਨਾਂ) ਦੇ ਪਦਰਥਾਂ ਵੱਲੋਂ ਮਨ ਫਿਰ ਗਿਆ ਹੈ **ਵਾ:** ਸਾਰਿਆਂ ਵਿਚ ਲੋਅ = ਪ੍ਰਕਾਸ਼ ਰੂਪ ਨੂੰ ਵੇਖਦੇ ਫਿਰਦੇ ਹਨ। ਅਤੇ

**ਨਾਨਕ ਹਭਿ ਅਡੰਬਰ ਕੂੜਿਆ; ਸੁਣਿ ਜੀਵਾ ਸਚੀ ਸੋਇ॥੨॥**

ਉਨ੍ਹਾਂ ਦੀ ਦ੍ਰਿਸ਼ਟੀ ਵਿਚ ਸੰਸਾਰ ਦੇ ਮਾਇਕੀ ਪਦਾਰਥਾਂ ਦੀ ਅਡੰਬਰ = ਸਜ ਧਜ ਸਭ ਝੂਠੀ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਮਹਾਤਮਾ ਜਨ ਜਿਉਂਦਿਆਂ ਦੀ ਗਿਣਤੀ ਵਿਚ ਹਨ, ਅਸੀਂ ਤਾਂ ਉਨ੍ਹਾਂ ਦੀ ਸੱਚੀ ਸੋਭਾ ਸੁਣ ਕੇ ਜੀਵਾ = ਜਿਉਂਦੇ ਹਾਂ॥੨॥

**ਉਥਾਨਕਾ :** ਜਿਸ ਸਮੇਂ ਪੰਚਮ ਪਾਤਸ਼ਾਹ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਵਿਚਰਦੇ ਹੋਏ ਗੋਇੰਦਵਾਲ ਸਾਹਿਬ ਤੋਂ ੩-੪ ਮੀਲ ਪੱਛਮ ਦੀ ਤਰਫ਼ ਖਾਨਪੁਰਾ ਜੋ ਪਠਾਣਾਂ ਦਾ ਪਿੰਡ ਸੀ, ਉਥੋਂ ਗੁਜ਼ਰ ਰਹੇ ਸਨ, ਉਸ ਵੇਲੇ ਠੰਡ ਦਾ ਮੌਸਮ ਸੀ ਤੇ ਉੱਤੋਂ ਵਰਖਾ ਸ਼ੁਰੂ ਹੋ ਗਈ। ਸਤਿਗੁਰਾਂ ਨਾਲ ਪੰਜ ਸਿੱਖ ਭਾਈ ਬਿਧੀ ਚੰਦ, ਭਾਈ ਪਿਰਾਣਾ, ਭਾਈ ਜੇਠਾ ਅਤੇ ਭਾਈ ਗੁਰਦਾਸ ਜੀ ਆਦਿਕ ਗੁਰਸਿੱਖ ਸਨ। ਵਰਖਾ ਪੈਂਦੀ ਨੂੰ ਵੇਖ ਕੇ ਸਿੱਖਾਂ ਨੇ ਕਿਹਾ ਕਿ ਮਹਾਰਾਜ! ਆਪ ਆਗਿਆ ਕਰੋ ਤਾਂ ਆਹ ਨਗਰ ਨੇੜੇ ਹੀ ਹੈ। ਇਥੇ ਕਿਸੇ ਦੇ ਘਰ ਚੱਲ ਕੇ ਆਰਾਮ ਕਰੀਏ। ਮਹਾਰਾਜ ਨੇ ਕਿਹਾ ਕਿ ਭਾਈ ਜਿਥੇ ਹੀ ਸਮਾਂ ਗੁਜ਼ਰ ਜਾਵੇ, ਉਥੇ ਉਸੇ ਤਰ੍ਹਾਂ ਬਤੀਤ ਕਰ ਲੈਣਾ ਚਾਹੀਦਾ ਹੈ, ਕੋਈ ਖ਼ਿਆਲ ਨਹੀਂ ਕਰਨਾ ਚਾਹੀਦਾ ਕਿਥੇ-ਕਿਥੇ ਫਿਰਾਂਗੇ ਤੇ ਕੀਹਦਾ ਘਰ ਵੇਖਾਂਗੇ। ਭਾਈ ਬਿਧੀ ਚੰਦ ਜੀ ਕਹਿਣ ਲੱਗੇ ਕਿ ਮਹਾਰਾਜ! ਮੈਨੂੰ ਵੇਖ ਆਉਣ ਦਿਉ। ਜਦੋਂ ਬਿਧੀ ਚੰਦ ਜੀ ਗਏ ਤਾਂ ਕਿਤੇ ਵੇਸਵਾ ਨੱਚ ਰਹੀਆਂ ਸਨ, ਕਿਤੇ ਪ੍ਰਾਹੁਣੇ ਉਤਰੇ ਹੋਏ ਹਨ, ਇਉਂ ਸਾਰਿਆਂ ਨੇ ਜਵਾਬ ਦੇ ਦਿੱਤਾ ਤਾਂ ਦੁਖੀ ਹਿਰਦੇ ਨਾਲ ਵਾਪਸ ਆ ਗਏ। ਸਤਿਗੁਰੂ ਜੀ ਕਹਿਣ ਲੱਗੇ ਕਿ ਜੇ ਆਰਾਮ ਕਰਨ ਦਾ ਖ਼ਿਆਲ ਹੈ ਤਾਂ ਚੱਲੋ ਇਕ ਪ੍ਰੇਮੀ ਸਿੱਖ ਭਾਈ ਹੇਮਾ ਜੀ ਇਥੋਂ ਮੀਲ ਕੁ 'ਤੇ ਰਹਿੰਦਾ ਹੈ, ਉਹ ਪਿਆਰਾ ਸਿਮਰਨ ਕਰਨ ਵਾਲਾ ਹੈ, ਉਸ ਦੇ ਕੋਲ ਚੱਲਦੇ ਹਾਂ। ਭਾਈ ਹੇਮਾ ਜੀ ਸਰੀਰ 'ਤੇ ਕੰਬਲੀ ਰੱਖਿਆ ਕਰਦੇ ਸਨ, ਉਨ੍ਹਾਂ ਛੱਪਰੀ ਨਗਰ ਤੋਂ ਬਾਹਰ ਉਜਾੜ ਵਿਚ ਪਾਈ ਹੋਈ ਸੀ, ਜਿਸ ਵਿਚ ਭਾਈ ਹੇਮਾ ਜੀ ਸਤਿਗੁਰਾਂ ਨੂੰ ਅਰਾਧਦਾ ਰਹਿੰਦਾ ਸੀ ਤੇ ਆਪਣੇ ਖੇਤ ਨੂੰ ਬੀਜ ਲਿਆ ਕਰਦੇ ਤੇ ਜੋ ਖੇਤ ਵਿਚ ਦਾਣੇ ਹੁੰਦੇ, ਉਨ੍ਹਾਂ ਨੂੰ ਆਪਣੇ ਹੱਥੀਂ ਆਪਣੀ ਚੱਕੀ ਵਿਚ ਪੀਹ ਕੇ ਆਏ ਗਏ ਰਾਹੀਆਂ ਨੂੰ ਭੋਜਨ ਛਕਾਇਆ ਕਰਦੇ ਸਨ। ਭਾਈ ਹੇਮੇ ਦੀ ਛੱਪਰੀ ਨੂੰ ਸਤਿਗੁਰਾਂ ਨੇ ਭਾਗ ਲਾਏ ਜਿਥੇ ਅੱਜ ਕੱਲ ਛਾਪਰੀ ਸਾਹਿਬ ਅਸਥਾਨ ਹੈ। ਉਥੇ ਸਤਿਗੁਰੂ ਜੀ ਪੰਜਾਂ ਸਿੱਖਾਂ ਸਮੇਤ ਪਹੁੰਚੇ। ਭਾਈ ਹੇਮਾ ਜੀ ਦੂਰੋਂ ਹੀ ਸਤਿਗੁਰਾਂ ਦੇ ਦਰਸ਼ਨਾਂ ਨੂੰ ਵੇਖ ਕੇ ਬੜਾ ਪ੍ਰਸੰਨ ਹੋਇਆ, ਜਿਵੇਂ ਚੜ੍ਹੇ ਸੂਰਜ ਨੂੰ ਵੇਖ ਕੇ ਕੰਵਲ ਖਿੜ ਜਾਂਦਾ ਹੈ। ਆਪਣੀ ਭੂਰੀ ਲਾਹ ਕੇ ਸਤਿਗੁਰਾਂ ਦੇ ਚਰਨਾਂ ਨੂੰ ਝਾੜਿਆ, ਪ੍ਰੇਮ ਨਾਲ ਛੱਪਰੀ ਵਿਚ ਬਿਠਾਇਆ ਤੇ ਆਪ ਚੱਕੀ ਵਿਚ ਦਾਣੇ ਪੀਹ ਕੇ ਸਤਿਗੁਰਾਂ ਸਮੇਤ ਸਿੱਖਾਂ ਨੂੰ ਪ੍ਰਸ਼ਾਦਾ ਛਕਾਇਆ, ਜਿਵੇਂ ਭਾਈ ਲਾਲੋ ਦੇ ਕੋਧਰੇ ਦੇ ਪ੍ਰਸ਼ਾਦੇ ਨੂੰ ਛਕ ਕੇ ਗੁਰੂ ਨਾਨਕ ਸਾਹਿਬ ਪ੍ਰਸੰਨ ਹੋਏ ਸਨ ਤੇ ਭਾਈ ਮਰਦਾਨੇ ਨੂੰ ਸਾਰੇ ਸਵਾਦ ਕੋਧਰੇ ਦੇ ਪ੍ਰਸ਼ਾਦੇ ਵਿੱਚੋਂ ਹੀ ਦਿਖਾ ਦਿੱਤੇ ਸਨ, ਇਸੇ ਪ੍ਰਕਾਰ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਨੂੰ ਸਾਰੇ ਰਸ ਭਾਈ ਹੇਮੇ ਦੇ ਰੁੱਖੇ ਪ੍ਰਸ਼ਾਦਿਆਂ ਵਿੱਚੋਂ ਦਿਖਾ ਦਿੱਤੇ। ਉਸ ਵੇਲੇ ਸਤਿਗੁਰਾਂ ਨੇ ਕਿਹਾ ਕਿ ਭਾਈ ਹੇਮਾ ਜੀ ਸਾਰੀਆਂ ਰਿਧੀਆਂ

ਸਿਧੀਆਂ ਤੁਹਾਡੇ ਦਰ ’ਤੇ ਖੜੀਆਂ ਰਹਿਆ ਕਰਨਗੀਆਂ। ਤਾਂ ਭਾਈ ਹੇਮਾ ਜੀ ਕਹਿਣ ਲੱਗੇ ਕਿ ਸਤਿਗੁਰੂ ਜੀ ਭਾਵੇਂ ਸਭ ਕੁਝ ਤੁਹਾਡੇ ਹੱਥ ਹੈ, ਪਰੰਤੂ ਮੈਨੂੰ ਇਨ੍ਹਾਂ ਚੀਜ਼ਾਂ ਦੀ ਭੁੱਖ ਨਹੀਂ, ਮੈਨੂੰ ਤਾਂ ਕਿਰਪਾ ਕਰਕੇ ਸੁਆਸ-ਸੁਆਸ ਸਿਮਰਨ ਦੀ ਦਾਤ ਹੀ ਬਖ਼ਸ਼ ਦਿਓ ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਭਾਈ ਹੇਮਾ ਜੀ! ਤੁਸੀਂ ਭਾਵੇਂ ਰਿਧੀਆਂ ਸਿਧੀਆਂ ਨਾ ਵੀ ਵਰਤਿਓ ਫੇਰ ਵੀ ਇਹ ਤੁਹਾਡੇ ਦਰ ’ਤੇ ਹੀ ਖੜੀਆਂ ਰਿਹਾ ਕਰਨਗੀਆਂ। ਇਉਂ ਗੁਰੂ ਸਾਹਿਬ ਜੀ ਨੇ ਸਭ ਬਖ਼ਸ਼ਸ਼ਾਂ ਕਰ ਕੇ ਫੇਰ ਭਾਈ ਹੇਮੇ ਦੇ ਪ੍ਰਤੀ ਤਿੰਨ ਸ਼ਬਦ ਉਚਾਰਨ ਕੀਤੇ; ਜੈਸਾ ਕਿ :

**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥**
**ਸੇ ਅਸਥਲ ਸੋਇਨ ਚਉਬਾਰੇ ॥**
**ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥** *(ਮਾਝ ਮ: ੫, ਅੰਗ ੧੦੫)*
**ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥** *(ਸੂਹੀ ਮਹਲਾ ੫, ਅੰਗ ੭੪੨)*

ਤੇ ਤੀਸਰਾ ਸ਼ਬਦ ਪਉੜੀ ਦੇ ਰੂਪ ਵਿਚ ਜੈਤਸਰੀ ਦੀ ਵਾਰ ਵਿਚ ਉਚਾਰਿਆ।

## ਪਉੜੀ ॥

## ਬਸਤਾ ਤੂਟੀ ਝੁੰਪੜੀ; ਚੀਰ ਸਭਿ ਛਿੰਨਾ ॥

ਹੇ ਭਾਈ! ਭਾਵੇਂ ਭਾਈ ਹੇਮਾ ਤੂਟੀ = ਟੁੱਟੀ ਹੋਈ ਝੁੰਪੜੀ = ਛੱਪਰੀ ਵਿਚ ਬਸਤਾ = ਵੱਸਦਾ ਹੈ ਅਤੇ ਸਭਿ = ਸਾਰੇ ਚੀਰ = ਬਸਤਰ ਵੀ ਛਿੰਨਾ = ਪਾਟੇ ਹੋਏ ਹਨ।

## ਜਾਤਿ ਨ ਪਤਿ ਨ ਆਦਰੋ; ਉਦਿਆਨ ਭ੍ਰਮਿੰਨਾ ॥

ਭਾਵੇਂ ਲੋਕ ਚੰਗੀ ਜਾਤ ਦਾ ਨਹੀਂ ਸਮਝਦੇ, ਪਤਿ = ਇੱਜ਼ਤ ਵੀ ਨ = ਨਹੀਂ ਕਰਦੇ ਤੇ ਆਦਰੋ = ਸਤਿਕਾਰ ਵੀ ਨ = ਨਹੀਂ ਕਰਦੇ ਅਤੇ ਭਾਵੇਂ ਭਾਈ ਹੇਮਾ ਉਦਿਆਨ = ਉਜਾੜ ਵਿਚ ਭ੍ਰਮਿੰਨਾ = ਭ੍ਰਮਣ ਭਾਵ ਵਿਚਰਦਾ ਰਹਿੰਦਾ ਹੈ।

## ਮਿਤ੍ਰ ਨ ਇਠ, ਧਨ, ਰੂਪ ਹੀਣ; ਕਿਛੁ ਸਾਕੁ ਨ ਸਿੰਨਾ ॥

ਨਾ ਹੀ ਭਾਈ ਹੇਮੇ ਨੇ ਕੋਈ ਦੁਨੀਆ ਵਿਚ ਇਠ = ਪਿਆਰਾ ਮਿਤ੍ਰ = ਮਿੱਤਰ ਬਣਾਇਆ ਹੈ **ਵਾ:** ਨਾ ਹੀ ਧਨ ਨੂੰ ਇਠ = ਪਿਆਰਾ ਮੰਨਿਆ ਹੈ, ਸੁੰਦਰ ਰੂਪ ਤੋਂ ਵੀ ਹੀਣ = ਰਹਿਤ ਹੈ, ਕਿਛੁ = ਕੋਈ ਸਾਕੁ = ਰਿਸ਼ਤੇਦਾਰ ਸਿੰਨਾ = ਸੰਬੰਧੀ ਵੀ ਨ = ਨਹੀਂ ਆਉਂਦਾ।

## ਰਾਜਾ ਸਗਲੀ ਸ੍ਰਿਸਟਿ ਕਾ; ਹਰਿ ਨਾਮਿ ਮਨੁ ਭਿੰਨਾ ॥

ਪਰੰਤੂ ਹਰਿ = ਪਰਮੇਸ਼ਰ ਦੇ ਨਾਮ ਵਿਚ ਮਨੁ = ਹਿਰਦਾ ਭਿੰਨਾ = ਭਿੱਜਿਆ ਹੋਣ ਕਰਕੇ ਭਾਈ ਹੇਮਾ ਸਗਲੀ = ਸਾਰੀ ਸ੍ਰਿਸਟਿ = ਦੁਨੀਆ ਕਾ = ਦਾ ਰਾਜਾ ਹੈ।

## ਤਿਸ ਕੀ ਧੂੜਿ ਮਨੁ ਉਧਰੈ; ਪ੍ਰਭੁ ਹੋਇ ਸੁਪ੍ਰਸੰਨਾ ॥੭॥

ਜੇਕਰ ਪ੍ਰਭੁ = ਵਾਹਿਗੁਰੂ ਪਰਮੇਸ਼ਰ ਸੁਪ੍ਰਸੰਨਾ = ਭਲੀ ਪ੍ਰਕਾਰ ਪ੍ਰਸੰਨ ਹੋਇ = ਹੋਵੇ ਤਾਂ ਤਿਸ = ਉਸ ਪਿਆਰੇ ਭਾਈ ਹੇਮੇ ਵਰਗੇ ਆਦਿ ਗੁਰਮੁਖਾਂ ਕੀ = ਦੀ ਚਰਨ ਧੂੜ ਪ੍ਰਾਪਤ ਕਰਕੇ ਜੀਵਾਂ ਦੇ ਮਨ ਦਾ ਸੰਸਾਰ-ਸਮੁੰਦਰ ਤੋਂ ਉਧਰੈ = ਉਧਾਰ ਹੁੰਦਾ ਹੈ **ਵਾ:** ਜੀਵਾਂ ਦਾ ਮਨ ਸਾਰੇ ਦੁੱਖਾਂ ਤੋਂ ਉਧਰੈ = ਮੁਕਤ ਹੋ ਜਾਂਦਾ ਹੈ ॥੭॥

## ਦੂਸਰਾ ਅਰਥ

**ਪਉੜੀ ॥ ਬਸਤਾ ਤੂਟੀ ਝੁੰਪੜੀ; ਚੀਰ ਸਭਿ ਛਿੰਨਾ ॥**

ਪਰਮੇਸ਼ਰ ਦਾ ਨਾਮ ਜਪਣ ਵਾਲੇ ਪੁਰਖਾਂ ਦੀ ਤ੍ਰਿਸ਼ਨਾ ਰੂਪੀ ਝੁੰਪੜੀ = ਛੱਪਰੀ ਟੁੱਟ ਗਈ ਹੈ, ਜਿਸ ਵਿਚ ਹਰ ਵਕਤ ਜੀਵ ਪਦਾਰਥਾਂ ਦੇ ਸੰਕਲਪ ਕਰਨ ਰੂਪ ਵੱਸਦਾ ਸੀ ਅਤੇ ਜੋ ਇੰਦਰੇ ਰੂਪ ਬਸਤਰ ਵਿਸ਼ਿਆਂ ਦੇ ਪੁਰੈਨ ਹੋ ਕੇ ਸੁਆਦ ਲੈਣ ਵਾਲੇ ਸਨ, ਉਹ ਸਾਰੇ ਇੰਦਰੇ ਰੂਪ ਬਸਤਰ ਵੀ ਪਾਟ ਗਏ ਹਨ ਭਾਵ ਇੰਦਰੀਏ ਵੀ ਵਿਸ਼ੇ ਰਸ ਵੱਲੋਂ ਮੁੜ ਗਏ ਹਨ।

**ਜਾਤਿ ਨ ਪਤਿ ਨ ਆਦਰੋ; ਉਦਿਆਨ ਭ੍ਰਮਿੰਨਾ ॥**

ਉਹ ਸ਼ਾਸਤ੍ਰ ਵਿਵਹਾਰ ਗਿਆਨ ਵਾਲੀ ਜਾਤਿ = ਬੁੱਧੀ ਦੀ ਲੋੜ ਨ = ਨਹੀਂ ਰੱਖਦੇ **ਵਾ:** ਉੱਚੀ ਜਾਤ ਦਾ ਅਭਿਮਾਨ ਨਹੀਂ ਕਰਦੇ, ਪਤਿ ਆਬਰੋ ਦਾ ਅਭਿਮਾਨ ਨਹੀਂ ਕਰਦੇ, ਦੁਨੀਆ ਦੇ ਆਦਰੋ = ਸਤਿਕਾਰ ਦਾ ਅਭਿਮਾਨ ਨਹੀਂ ਕਰਦੇ ਅਤੇ ਉਨ੍ਹਾਂ ਦਾ ਮਨ ਸੰਸਾਰ ਰੂਪੀ ਉਦਿਆਨ = ਉਜਾੜ ਵਿਚ ਭ੍ਰਮਿੰਨਾ (ਭ੍ਰਮਿ + ਨਾ) ਭਰਮਦਾ ਨ = ਨਹੀਂ ਹੈ, ਭਾਵ ਉਹ ਹਰ ਵਕਤ ਸੱਚ ਸਰੂਪ ਦੇ ਨਾਮ ਵਿਚ ਲੀਨ ਰਹਿੰਦੇ ਹਨ। ਅਤੇ

**ਮਿਤ੍ਰ ਨ ਇਠ ਧਨ ਰੂਪਹੀਣ; ਕਿਛੁ ਸਾਕੁ ਨ ਸਿੰਨਾ ॥**

ਉਨ੍ਹਾਂ ਨੇ ਕਾਮ, ਕ੍ਰੋਧ ਆਦਿਕਾਂ ਨੂੰ ਪਿਆਰੇ ਮਿੱਤਰ ਨਹੀਂ ਬਣਾਇਆ, ਹੰਕਾਰ ਨੂੰ ਵੀ ਧਨ = ਚੰਗਾ ਨਹੀਂ ਮੰਨਿਆ ਤੇ ਰੂਪ ਦੇ ਅਭਿਮਾਨ ਤੋਂ ਵੀ ਰਹਿਤ ਹਨ ਅਤੇ ਉਨ੍ਹਾਂ ਦਾ ਚਿਤ ਰਾਗ, ਦਵੈਖ ਆਦਿਕ ਸਾਕੁ = ਸੰਬੰਧੀਆਂ 'ਤੇ ਵੀ ਸਿੰਨਾ = ਭਿੱਜਦਾ ਨਹੀਂ **ਵਾ:** ਸਿੰਝਣ ਵਾਲਾ ਨਹੀਂ ਹੈ।

**ਰਾਜਾ ਸਗਲੀ ਸ੍ਰਿਸਟਿ ਕਾ; ਹਰਿ ਨਾਮਿ ਮਨੁ ਭਿੰਨਾ ॥**

ਉਨ੍ਹਾਂ ਦਾ ਮਨ ਹਰ ਵਕਤ ਪਰਮੇਸ਼ਰ ਦੇ ਨਾਮ ਵਿਚ ਭਿੰਨਾ = ਭਿੱਜਿਆ ਹੋਣ ਕਰਕੇ ਸਾਰੀ ਸ੍ਰਿਸ਼ਟੀ ਦੇ ਰਾਜਾ = ਪ੍ਰਕਾਸ਼ ਸਰੂਪ ਪਰਮੇਸ਼ਰ ਦਾ ਹੀ ਉਹ ਰੂਪ ਹੋ ਜਾਂਦੇ ਹਨ।

**ਤਿਸ ਕੀ ਧੂੜਿ ਮਨੁ ਉਧਰੈ; ਪ੍ਰਭੁ ਹੋਇ ਸੁਪ੍ਰਸੰਨਾ ॥੭॥**

ਜੇਕਰ ਪ੍ਰਭੁ = ਪਰਮੇਸ਼ਰ ਸੁਪ੍ਰਸੰਨਾ = ਭਲੀ ਪ੍ਰਕਾਰ ਪ੍ਰਸੰਨ ਹੋਵੇ ਤਾਂ ਇਹੋ ਜਿਹੇ ਤਿਸ = ਉਨ੍ਹਾਂ ਗੁਰਮੁਖਾਂ ਜਨਾਂ ਦੀ ਚਰਨ ਧੂੜ ਕਰਕੇ ਹੋਰਨਾਂ ਜੀਵਾਂ ਦਾ ਉਧਾਰ ਹੋ ਜਾਂਦਾ ਹੈ **ਵਾ:** ਸਾਡੇ ਮਨ ਦਾ ਉਧਾਰ ਹੋ ਜਾਂਦਾ ਹੈ ॥੭॥

## ਸਲੋਕ ॥

## ਅਨਿਕ ਲੀਲਾ ਰਾਜ ਰਸ ਰੂਪੰ; ਛਤ੍ਰ ਚਮਰ ਤਖਤ ਆਸਨੰ ॥

ਜੇ ਜੀਵ ਅਨਿਕ = ਅਨੇਕਾਂ ਪ੍ਰਕਾਰ ਦੀਆਂ ਲੀਲਾ = ਖੇਲਾਂ ਕਰਨ ਵਾਲਾ, ਰਾਜ = ਰਜਵਾੜਿਆਂ ਦਾ ਮਾਲਕ, ਰਸਾਂ ਕਸਾਂ **ਵਾ:** ਪਾਰੇ ਆਦਿਕ ਦੇ ਰਸਾਂ ਨੂੰ ਵਰਤਣ ਵਾਲਾ, ਸੁੰਦਰ ਰੂਪੰ = ਸਰੂਪ ਵਾਲਾ ਸਿਰ ਉੱਤੇ ਰਾਜ ਦੇ ਛਤ੍ਰ ਵਾਲਾ ਹੋਵੇ, ਸਿਰ ਦੇ ਉੱਤੇ ਚਮਰ = ਚਉਰ ਕਰਾ ਲਵੇ ਅਤੇ ਤਖਤ = ਸਿੰਘਾਸਣ ਉੱਤੇ ਆਸਨੰ = ਆਸਣ ਲਾ ਕੇ ਬੈਠ ਜਾਵੇ।

## ਰਚੰਤਿ, ਮੂੜ ਅਗਿਆਨ ਅੰਧਹ; ਨਾਨਕ, ਸੁਪਨ ਮਨੋਰਥ ਮਾਇਆ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਗਿਆਨ ਭਾਵ ਅਵਰਨ ਦਾ ਪਰਦਾ ਹੋਣ ਕਰਕੇ, ਵੈਰਾਗ ਬਿਬੇਕ ਰੂਪੀ ਨੇਤਰਾਂ ਤੋਂ ਹੀਣਾ ਮੂੜ = ਮੂਰਖ ਜੀਵ ਇਨ੍ਹਾਂ ਪਦਾਰਥਾਂ ਵਿਚ ਰਚੰਤ = ਰਚ ਰਿਹਾ ਹੈ, ਇਹ ਮਾਇਆ ਦੇ ਪਦਾਰਥ ਸੁਪਨੇ ਦੇ ਮਨੋਰਥ = ਸੰਕਲਪ ਵਾਂਗ ਮਿਥਿਆ ਹਨ ॥੧॥ ਜੈਸਾ ਕਿ :

**ਜਿਉ ਸੁਪਨੈ ਹੋਇ ਬੈਸਤ ਰਾਜਾ॥**
**ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ॥** *(ਗਉੜੀ ਮ: ੫, ਅੰਗ ੧੭੯)*

## ਸੁਪਨੈ ਹਭਿ ਰੰਗ ਮਾਣਿਆ; ਮਿਠਾ ਲਗੜਾ ਮੋਹੁ॥

ਜਿਵੇਂ ਕੋਈ ਪੁਰਖ ਸੁਪਨੈ = ਸੁਪਨ ਅਵਸਥਾ ਵਿਚ ਹਭਿ = ਸਾਰੇ ਪਦਾਰਥਾਂ ਦੇ ਰੰਗ = ਅਨੰਦ ਨੂੰ ਮਾਣਿਆ = ਮਾਨਣਾ ਕਰੇ, ਇਸੇ ਪ੍ਰਕਾਰ ਸੰਸਾਰ ਰੂਪੀ ਸੁਪਨੇ ਵਿਚ ਜੀਵ ਨੂੰ ਮਾਇਆ ਦਾ ਮੋਹ ਮਿਠਾ = ਪਿਆਰਾ ਲਗੜਾ = ਲੱਗ ਰਿਹਾ ਹੈ **ਅਥਵਾ** ਜਿਹੜੇ ਪੁਰਖ ਸੰਸਾਰ ਰੂਪੀ ਸੁਪਨੇ ਵਿਚ ਸਾਰੇ ਅਨੰਦਾਂ ਨੂੰ ਮਾਣਦੇ ਹਨ, ਉਨ੍ਹਾਂ ਨੂੰ ਮਾਇਆ ਦਾ ਮੋਹ ਹੀ ਪਿਆਰਾ ਲੱਗਦਾ ਹੈ।

## ਨਾਨਕ ਨਾਮ ਵਿਹੂਣੀਆ; ਸੁੰਦਰਿ ਮਾਇਆ ਧ੍ਰੋਹੁ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਨਾਮ ਤੋਂ ਵਿਹੂਣੀਆ = ਸੱਖਣੀਆਂ ਦੇਹਾਂ ਨੂੰ ਸੁੰਦਰਿ = ਸੋਹਣੀ ਮਾਇਆ ਨੇ ਧ੍ਰੋਹੁ = ਛਲ ਲਿਆ ਹੈ॥੨॥

## ਪਉੜੀ॥ ਸੁਪਨੇ ਸੇਤੀ ਚਿਤੁ; ਮੂਰਖਿ ਲਾਇਆ॥

ਮੂਰਖਿ = ਬੇ-ਸਮਝ ਜੀਵਾਂ ਨੇ ਸੁਪਨੈ = ਸੁਪਨੇ ਦੀ ਨਿਆਈਂ ਝੂਠੇ ਸੰਸਾਰ ਦੇ ਪਦਾਰਥਾਂ ਸੇਤੀ = ਨਾਲ ਚਿਤੁ = ਦਿਲ ਦਾ ਪਿਆਰ ਲਾਇਆ = ਲਗਾਇਆ ਹੋਇਆ ਹੈ।

## ਬਿਸਰੇ ਰਾਜ ਰਸ ਭੋਗ; ਜਾਗਤ ਭਖਲਾਇਆ॥

ਰਾਜ ਭਾਗ ਤੇ ਰਸਾਂ ਕਸਾਂ ਦੇ ਭੋਗ ਭੋਗਣੇ ਕਰਕੇ ਅਗਿਆਨੀ ਜੀਵ ਵਾਹਿਗੁਰੂ ਤੋਂ ਬਿਸਰੇ = ਭੁੱਲੇ ਹੋਏ ਹਨ, ਕਈ ਲੋਕ ਤਾਂ ਸੁੱਤੇ ਹੋਏ ਸੁਪਨੇ ਵਿਚ ਬਰੜਾਉਂਦੇ ਹਨ, ਪਰ ਅਗਿਆਨੀ ਜੀਵ ਜਾਗਤ = ਜਾਗਤੇ ਹੀ ਭਖਲਾਇਆ = ਬਰੜਾਉਂਦੇ ਹਨ **ਅਥਵਾ** ਰਾਜ ਭਾਗ ਤੇ ਰਸਾਂ ਕਸਾਂ ਦੇ ਭੋਗਾਂ ਵਿਚ ਫਸ ਕੇ ਜੀਵਾਂ ਨੂੰ ਵਾਹਿਗੁਰੂ ਬਿਸਰੇ = ਭੁੱਲ ਗਿਆ ਹੈ, ਮਨੁੱਖਾ ਜਨਮ ਜਾਗਤ = ਜਾਗਦਾ ਜੀਵਨ ਸੀ, ਪਰ ਅਗਿਆਨੀ ਜੀਵ ਵਿਕਾਰਾਂ ਵਿਚ ਲੱਗ ਕੇ ਚੌਰਾਸੀ ਲੱਖ ਜੂਨਾਂ ਵਿਚ ਭਟਕਦੇ ਹਨ।

## ਆਰਜਾ ਗਈ ਵਿਹਾਇ; ਧੰਧੈ ਧਾਇਆ॥

ਮਨਮੁਖ ਜੀਵਾਂ ਦੀ ਰਾਤ ਦਿਨੇ ਪਰਮਾਰਥ ਦੇ ਧੰਧਿਆਂ ਨੂੰ ਛੱਡ ਕੇ ਵਿਵਹਾਰਕ ਧੰਧੈ = ਧੰਧਿਆਂ ਵਿਚ ਧਾਇਆ = ਦੌੜਦਿਆਂ ਦੀ ਹੀ ਸਾਰੀ ਆਰਜਾ = ਉਮਰ ਵਿਹਾਇ = ਬਤੀਤ ਹੋ ਗਈ ਭਾਵ ਬੀਤ ਜਾਂਦੀ ਹੈ।

## ਪੂਰਨ ਭਏ ਨ ਕਾਮ; ਮੋਹਿਆ ਮਾਇਆ॥

ਮਾਇਆ ਵਿਚ ਮੋਹਤ ਹੋਣ ਕਰਕੇ ਕੋਈ ਵੀ ਪਰਮਾਰਥ ਦੇ ਕਾਮ = ਕੰਮ ਪੂਰਨ = ਪੂਰੇ ਨ = ਨਹੀਂ ਭਏ = ਹੋਏ।

## ਕਿਆ ਵੇਚਾਰਾ ਜੰਤੁ; ਜਾ ਆਪਿ ਭੁਲਾਇਆ॥੮॥

ਜਾ = ਜਦੋਂ ਪਰਮੇਸ਼ਰ ਨੇ ਆਪ ਹੀ ਜੀਵ ਨੂੰ ਕਰਮਾਂ ਦਾ ਫਲ ਦੇਣ ਵਾਸਤੇ ਆਪਣੇ ਸਰੂਪ ਵੱਲੋਂ ਭੁਲਾਇਆ ਹੋਇਆ ਹੈ ਤਾਂ ਇਹ ਵੇਚਾਰਾ = ਤੁੱਛ ਜੰਤੁ = ਜੀਵ ਕਿਆ = ਕੀ ਚੀਜ਼ ਹੈ॥੮॥

## ਸਲੋਕ ॥ ਬਸੰਤਿ ਸ੍ਵਰਗ ਲੋਕਹ; ਜਿਤਤੇ ਪ੍ਰਿਥਵੀ, ਨਵ ਖੰਡਣਹ ॥

(**ਸੁ-ਅਰਗ** ਬੋਲੋ)

ਭਾਵੇਂ ਜੀਵ ਆਪਣੇ ਸਰੀਰਕ ਬਲ ਨਾਲ ਨਵ = ਨੌਂ ਖੰਡਣਹ = ਖੰਡਾਂ ਵਾਲੀ ਪ੍ਰਿਥਵੀ = ਧਰਤੀ ਨੂੰ ਜਿਤਤੇ = ਜਿੱਤ ਕੇ ਭਾਵ ਨੌਂ ਖੰਡਾਂ ਵਿਚ ਸਾਰਿਆਂ ਉਪਰ ਜਿੱਤ ਹਾਸਲ ਕਰ ਕੇ ਸ੍ਵਰਗ = ਸੁਰਗ ਲੋਕ ਵਰਗੇ ਸੁੱਖਾਂ ਦੇ ਅਸਥਾਨ ਨੂੰ ਆਪਣੇ ਬਸੰਤਿ = ਵੱਸਣ ਲਈ ਟਿਕਾਣਾ ਬਣਾ ਲੈਣ।

## ਬਿਸਰੰਤ ਹਰਿ ਗੋਪਾਲਹ; ਨਾਨਕ, ਤੇ ਪ੍ਰਾਣੀ ਉਦਿਆਨ ਭਰਮਣਹ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੇ ਐਸੇ ਮਹਾਂ ਬਲੀ ਸੰਸਾਰ ਨੂੰ ਜਿੱਤਣ ਵਾਲੇ ਜੀਵਾਂ ਨੂੰ ਗੋਪਾਲਹ = ਪ੍ਰਿਥਵੀ ਦਾ ਪਾਲਕ ਹਰਿ = ਪਰਮੇਸ਼ਰ ਬਿਸਰੰਤ = ਭੁੱਲ ਗਿਆ ਹੈ ਤਾਂ ਤੇ = ਉਹ ਪ੍ਰਾਣੀ = ਜੀਵ ਸੰਸਾਰ ਰੂਪੀ **ਵਾ:** ਜੂਨਾਂ ਰੂਪੀ ਉਦਿਆਨ = ਉਜਾੜ ਵਿਚ ਭਰਮਣਹ = ਭਰਮਦੇ ਫਿਰਦੇ ਹਨ ॥੧॥

## ਕਉਤਕ ਕੋਡ ਤਮਾਸਿਆ; ਚਿਤਿ ਨ ਆਵਸੁ ਨਾਉ ॥

ਜਿਹੜੇ ਜੀਵ ਸੰਸਾਰ ਦੇ ਕੋਡ = ਕ੍ਰੋੜਾਂ ਤਮਾਸਿਆ = ਖੇਡਾਂ (ਭਾਵ ਮਨ ਨੂੰ ਲੁਭਾ ਕੇ ਰਿਝਾ ਲੈਣ ਵਾਲੇ ਕੌਤਕ) ਕਉਤਕ = ਚੋਜ ਵੇਖਦੇ ਹਨ, ਉਨ੍ਹਾਂ ਬੇਮੁਖ ਪੁਰਖਾਂ ਦੇ ਪਰਮੇਸ਼ਰ ਦਾ ਨਾਉ = ਨਾਮ ਚਿਤਿ = ਚੇਤੇ ਨ = ਨਹੀਂ ਆਵਸੁ = ਆਉਂਦਾ **ਅਥਵਾ** ਕਉਤਕ = ਅਸਚਰਜ ਰੂਪ ਕ੍ਰੋੜਾਂ ਤਮਾਸ਼ਿਆਂ **ਵਾ:** ਕ੍ਰੋੜਾਂ ਹੀ ਤਮਾਸ਼ਿਆਂ ਦੇ ਕੌਤਕ ਵਿਚ ਬੇਮੁਖਾਂ ਨੂੰ ਪਰਮੇਸ਼ਰ ਦਾ ਨਾਮ ਯਾਦ ਨਹੀਂ ਆਉਂਦਾ।

## ਨਾਨਕ ਕੋੜੀ ਨਰਕ ਬਰਾਬਰੇ; ਉਜੜੁ ਸੋਈ ਥਾਉ ॥੨॥

(**ਕੋੜੀ** ਦਾ ਉਚਾਰਨ ਪੋਲਾ ਹੈ)

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਉਹ ਪੁਰਖ ਕੋੜੀ = ਵੀਹਾਂ ਨਰਕਾਂ ਦੇ **ਵਾ:** ਕੋੜੀ = ਕ੍ਰੋੜਾਂ ਨਰਕਾਂ ਦੇ **ਵਾ:** ਕੋੜੀ = ਕੋਹੜੀ ਹੋ ਕੇ ਅਠਾਰਾਂ ਨਰਕਾਂ ਦੇ ਬਰਾਬਰੇ = ਤੁੱਲ ਦੁਖ ਪਾਉਂਦੇ ਹਨ, ਸੋਈ = ਉਹ ਬੇਮੁਖ ਪੁਰਖ ਭਾਵੇਂ ਬਗ਼ੀਚਿਆਂ ਵਿਚ ਰਹਿੰਦੇ ਹੋਣ, ਪਰ ਜਿਥੇ ਪਰਮੇਸ਼ਰ ਦਾ ਨਾਮ ਨਹੀਂ ਜਪੀਦਾ, ਉਹ ਥਾਉ = ਥਾਂ ਉਜੜੁ = ਉਜਾੜ ਦੇ ਤੁਲ ਕਥਨ ਕੀਤਾ ਹੈ ॥੨॥

## ਪਉੜੀ ॥ ਮਹਾ ਭਇਆਨ ਉਦਿਆਨ; ਨਗਰ ਕਰਿ ਮਾਨਿਆ ॥

ਮਹਾ = ਵੱਡੇ ਭਇਆਨ = ਭੈਦਾਇਕ ਸੰਸਾਰ ਰੂਪੀ ਉਦਿਆਨ = ਉਜਾੜ ਨੂੰ ਅਗਿਆਨੀ ਜੀਵਾਂ ਨੇ ਸੁੰਦਰ ਨਗਰ = ਬਸਤੀ (ਨਗਰੀ, ਸ਼ਹਿਰ) ਕਰਿ = ਕਰਕੇ ਮਾਨਿਆ = ਮੰਨਿਆ ਹੋਇਆ ਹੈ।

## ਝੂਠ ਸਮਗ੍ਰੀ ਪੇਖਿ; ਸਚੁ ਕਰਿ ਜਾਨਿਆ ॥

ਸੰਸਾਰ ਦੇ ਝੂਠੇ ਪਦਾਰਥਾਂ ਦੀ ਸਮਗ੍ਰੀ = ਸਮੱਗਰੀ ਨੂੰ ਪੇਖਿ = ਵੇਖ ਕੇ ਅਗਿਆਨ ਕਾਰਨ ਸੱਚ ਕਰਿ = ਕਰਕੇ ਜਾਨਿਆ = ਜਾਣਿਆ ਹੋਇਆ ਹੈ।

[ਅੰਗ ੭੦੮]

## ਕਾਮ ਕ੍ਰੋਧਿ ਅਹੰਕਾਰਿ; ਫਿਰਹਿ ਦੇਵਾਨਿਆ ॥

ਕਾਮ = ਮੰਦੀ ਵਾਸ਼ਨਾ, ਕ੍ਰੋਧਿ = ਗ਼ੁੱਸੇ ਵਿਚ ਤੇ ਪਦਾਰਥਾਂ ਦੇ ਅਹੰਕਾਰਿ = ਹੰਕਾਰ ਵਿਚ ਜੀਵ ਦੇਵਾਨਿਆ = ਕਮਲਿਆਂ ਦੀ ਨਿਆਈਂ ਤੁਰੇ ਫਿਰਹਿ = ਫਿਰਦੇ ਹਨ।

## ਸਿਰਿ ਲਗਾ ਜਮ ਡੰਡੁ; ਤਾ ਪਛੁਤਾਨਿਆ ॥

ਜਦੋਂ ਜੀਵਾਂ ਦੇ ਸਿਰ ਉੱਤੇ ਜਮਾਂ ਦਾ ਡੰਡੁ = ਡੰਡਾ ਲਗਾ = ਲੱਗਦਾ ਹੈ, ਤਾ = ਤਦ ਜੀਵ ਪਛੁਤਾਨਿਆ = ਪਸ਼ਚਾਤਾਪ ਕਰਦੇ ਹਨ।

## ਬਿਨੁ ਪੂਰੇ ਗੁਰਦੇਵ; ਫਿਰੈ ਸੈਤਾਨਿਆ ॥੯॥

ਪੂਰੇ = ਪੂਰਨ ਸਤਿਗੁਰੂ ਗੁਰਦੇਵ = ਗੁਰੂ ਨਾਨਕ ਦੇਵ ਜੀ ਦੀ ਸ਼ਰਨ ਪਏ ਤੋਂ ਬਿਨੁ = ਬਗ਼ੈਰ ਮਨਮੁਖ ਜੀਵ ਕਾਮ ਕ੍ਰੋਧ ਆਦਿਕ ਦੀਆਂ ਸੈਤਾਨਿਆ = ਚੰਚਲਤਾਈਆਂ ਕਰਨ ਵਿਚ ਤੁਰੇ ਫਿਰੈ = ਫਿਰਦੇ ਹਨ ॥੯॥

## ਸਲੋਕ ॥ ਰਾਜ ਕਪਟੰ ਰੂਪ ਕਪਟੰ; ਧਨ ਕਪਟੰ ਕੁਲ ਗਰਬਤਹ ॥

ਹੇ ਭਾਈ! ਰਾਜ ਭਾਗ ਕਪਟੰ = ਛਲ ਰੂਪ ਹੈ, ਸੁੰਦਰ ਰੂਪ = ਸਰੂਪ ਵੀ ਕਪਟੰ = ਛਲ ਰੂਪ ਹੈ, ਧਨ = ਦੌਲਤ ਵੀ ਕਪਟੰ = ਛਲ ਰੂਪ ਹੈ ਅਤੇ ਕੁਲ = ਵੰਸ਼ ਦਾ ਗਰਬਤਹ = ਹੰਕਾਰ ਵੀ ਛਲ ਰੂਪ ਹੀ ਹੈ।

## ਸੰਚੰਤਿ ਬਿਖਿਆ ਛਲੰ ਛਿਦ੍ਰੰ; ਨਾਨਕ ਬਿਨੁ ਹਰਿ, ਸੰਗਿ ਨ ਚਾਲਤੇ ॥੧॥

ਹੇ ਭਾਈ! ਜਿਹੜੇ ਪੁਰਖ ਕਈ ਤਰ੍ਹਾਂ ਦੇ ਛਲੰ = ਕਪਟ ਤੇ ਦੂਸਰਿਆਂ 'ਤੇ ਛਿਦ੍ਰੰ = ਦੋਸ਼ ਅਰੋਪ ਕੇ ਬਿਖਿਆ = ਮਾਇਆ ਨੂੰ ਸੰਚੰਤਿ = ਇਕੱਤਰ ਕਰਦੇ ਹਨ ਪਰ ਅੰਤ ਦੇ ਸਮੇਂ ਹਰਿ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਝੂਠੇ ਪਦਾਰਥ ਕਿਸੇ ਦੇ ਵੀ ਪ੍ਰਲੋਕ ਨੂੰ ਸੰਗਿ = ਨਾਲ ਨਹੀਂ ਚਾਲਤੇ = ਚੱਲਦੇ, ਜਾਂਦੇ ਭਾਵ ਇਥੇ ਹੀ ਰਹਿ ਜਾਂਦੇ ਹਨ ॥੧॥

## ਪੇਖੰਦੜੋ ਕੀ ਭੁਲੁ; ਤੁੰਮਾ ਦਿਸਮੁ ਸੋਹਣਾ ॥

ਹੇ ਭਾਈ! ਇਹ ਪੇਖੰਦੜੋ = ਵੇਖਣ ਵਾਲੇ ਕੀ = ਦੀ ਭੁੱਲ ਹੈ ਕਿ ਤੁੰਮਾ = ਕੌੜ ਤੁੰਬਾ ਦੇਖਣ ਵਿਚ ਖਰਬੂਜ਼ੇ ਅਤੇ ਮਤੀਰੇ ਜਿਹਾ ਸੋਹਣਾ = ਸੁੰਦਰ ਦਿਸਮੁ = ਦਿੱਸਦਾ ਹੈ, ਪਰ ਅੰਦਰੋਂ ਬਹੁਤ ਕੌੜਾ ਹੁੰਦਾ ਹੈ **ਅਥਵਾ** ਇਸੇ ਪ੍ਰਕਾਰ ਤੁੰਮੇ ਦੀ ਨਿਆਈਂ ਮਾਇਆਵੀ ਪਦਾਰਥ ਦੇਖਣ ਨੂੰ ਸੁੰਦਰ ਲੱਗਦੇ ਹਨ ਪਰ ਇਹ ਦੇਖਣ ਵਾਲੇ ਦੀ ਭੁੱਲ ਹੈ।

## ਅਢੁ ਨ ਲਹਦੜੋ ਮੁਲੁ; ਨਾਨਕ ਸਾਥਿ ਨ ਜੁਲਈ ਮਾਇਆ ॥੨॥

ਜਿਵੇਂ ਕੌੜ ਤੁੰਬੇ ਦਾ ਅਢੁ = ਅੱਧੀ ਦਮੜੀ ਵੀ ਮੁਲੁ = ਮੁੱਲ ਲਹਦੜੋ = ਪ੍ਰਾਪਤ ਨਹੀਂ ਹੁੰਦਾ ਭਾਵ ਕੀਮਤਦਾਰ ਨਹੀਂ ਹੈ। ਇਸੇ ਪ੍ਰਕਾਰ ਅੰਤ ਦੇ ਸਮੇਂ ਪ੍ਰਲੋਕ ਵਿਚ ਮਾਇਆਵੀ ਪਦਾਰਥਾਂ ਦਾ ਅੱਧੀ ਕੌੜੀ ਜਿੰਨਾ ਵੀ ਮੁੱਲ ਨਹੀਂ ਪੈਂਦਾ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸੇ ਪ੍ਰਕਾਰ ਵਾਸਤਵ ਦ੍ਰਿਸ਼ਟੀ ਨਾਲ ਵਿਚਾਰੀਏ ਤਾਂ ਏਹ ਮਾਇਆ ਜੀਵ ਦੇ ਸੰਗਿ = ਨਾਲ ਨ = ਨਹੀਂ ਜੁਲਈ[੧] = ਚੱਲਦੀ ॥੨॥

## ਪਉੜੀ ॥ ਚਲਦਿਆ ਨਾਲਿ ਨ ਚਲੈ; ਸੋ ਕਿਉ ਸੰਜੀਐ ॥

ਜੋ ਮਾਇਆਵੀ ਪਦਾਰਥ ਸੰਸਾਰ ਤੋਂ ਪ੍ਰਲੋਕ ਵੱਲ ਨੂੰ ਚਲਦਿਆ = ਤੁਰਨ ਵੇਲੇ ਨਾਲਿ = ਸਾਥ ਨ = ਨਹੀਂ ਚਲੈ = ਚੱਲਦੇ, ਸੋ = ਉਸ ਮਾਇਆਵੀ ਪਦਾਰਥਾਂ ਨੂੰ ਚਿਤ ਲਾ ਕੇ ਕਿਉ = ਕਿਸ ਵਾਸਤੇ ਸੰਜੀਐ = ਇਕੱਠਾ ਕਰੀਏ।

---

੧. ਪੱਛਮੀ ਪੰਜਾਬ ਵਿਚ 'ਚੱਲਦੀ' ਨੂੰ 'ਜੁਲਈ' ਕਹਿੰਦੇ ਹਨ।

## ਤਿਸ ਕਾ ਕਹੁ ਕਿਆ ਜਤਨੁ; ਜਿਸ ਤੇ ਵੰਜੀਐ ॥

ਹੇ ਭਾਈ! ਤਿਸ = ਉਸ ਮਾਇਆਵੀ ਪਦਾਰਥਾਂ ਦੀ ਪ੍ਰਾਪਤੀ ਕਾ = ਦਾ ਕਹੁ = ਦੱਸੋ ਕਿਆ = ਕਿਸ ਲਈ ਯਤਨ ਕਰਨਾ ਹੈ, ਜਿਸ ਤੇ = ਤੋਂ ਦੁਨੀਆ 'ਚੋਂ ਪ੍ਰਲੋਕ ਨੂੰ ਜਾਣ ਵੇਲੇ ਵੰਜੀਐ = ਵਾਂਜੇ ਰਹਿ ਜਾਣਾ ਹੈ **ਵਾ:** ਜਿਸ ਤੋਂ ਆਖ਼ਰ ਵੰਜੀਐ = ਵਿਛੁੜ ਜਾਣਾ ਹੈ।

## ਹਰਿ ਬਿਸਰਿਐ ਕਿਉ ਤ੍ਰਿਪਤਾਵੈ; ਨਾ ਮਨੁ ਰੰਜੀਐ ॥

ਹਰਿ = ਵਾਹਿਗੁਰੂ ਦੇ ਬਿਸਰਿਐ = ਭੁੱਲਣੇ ਕਰਕੇ ਕਿਉ = ਕਿਵੇਂ ਤ੍ਰਿਪਤਾਵੈ = ਰੱਜ ਆਵੇਗਾ, ਭਾਵ ਕਿਸੇ ਨੂੰ ਵੀ ਤ੍ਰਿਪਤੀ ਨਹੀਂ ਆਉਂਦੀ ਅਤੇ ਨਾ ਹੀ ਮਨੁ = ਚਿਤ ਰੰਜੀਐ = ਪ੍ਰਸੰਨ ਹੁੰਦਾ ਹੈ।

## ਪ੍ਰਭੂ ਛੋਡਿ ਅਨ ਲਾਗੈ; ਨਰਕਿ ਸਮੰਜੀਐ ॥

ਜੋ ਪ੍ਰਭੂ = ਪਰਮੇਸ਼ਰ ਨੂੰ ਛੋਡਿ = ਛੱਡ ਕੇ ਅਨ = ਹੋਰ ਦ੍ਵੈਤ ਵਿਚ ਲਾਗੈ = ਲੱਗ ਜਾਂਦੇ ਹਨ, ਉਹ ਅੰਤ ਨੂੰ ਨਰਕਾਂ ਵਿਚ ਸਮੰਜੀਐ = ਸਮਾਉਂਦੇ ਹਨ।

## ਹੋਹੁ ਕ੍ਰਿਪਾਲ ਦਇਆਲ; ਨਾਨਕ ਭਉ ਭੰਜੀਐ ॥੧੦॥

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਇਸ ਤਰ੍ਹਾਂ ਬੇਨਤੀ ਕਰੋ ਕਿ ਹੇ ਦਇਆਲ = ਦਿਆਲੂ ਪਰਮੇਸ਼ਰ ਜੀ! ਜਿਵੇਂ ਪਿਛਲੇ ਭਗਤਾਂ 'ਤੇ ਕ੍ਰਿਪਾਲ = ਕ੍ਰਿਪਾਲੂ ਹੋਹੁ = ਹੋਏ ਹੋ, ਇਉਂ ਸਾਡੇ 'ਤੇ ਵੀ ਦਇਆਲਤਾ ਕਰ ਕੇ ਸਾਡੇ ਜੰਮਣ ਮਰਨ ਦੇ ਭਉ = ਡਰ ਨੂੰ ਭੰਜੀਐ = ਨਾਸ਼ ਕਰੋ ॥੧੦॥

## ਸਲੋਕ ॥

## ਨਚ ਰਾਜ ਸੁਖ ਮਿਸਟੰ, ਨਚ ਭੋਗ ਰਸ ਮਿਸਟੰ; ਨਚ ਮਿਸਟੰ ਸੁਖ ਮਾਇਆ ॥

ਹੇ ਭਾਈ! ਰਾਜ ਭਾਗ ਦਾ ਸੁਖ ਵੀ ਮਿਸਟੰ = ਮਿੱਠਾ ਨਚ[1] = ਨਹੀਂ ਹੈ, ਭਾਵ ਸੁਖਦਾਇਕ ਨਹੀਂ ਹੈ, ਭੋਗਾਂ ਦਾ ਰਸ = ਸੁਆਦ ਵੀ ਮਿਸਟੰ = ਮਿੱਠਾ ਨਚ = ਨਹੀਂ ਹੈ, ਮਾਇਆ ਨੂੰ ਇਕੱਤਰ ਕਰਨ ਦਾ ਸੁਖ ਵੀ ਮਿਸਟੰ = ਮਿੱਠਾ ਨਚ = ਨਹੀਂ ਹੈ। ਮਿੱਠਾ ਪਦਾਰਥ ਕਿਹੜਾ ਹੈ?

## ਮਿਸਟੰ ਸਾਧਸੰਗਿ ਹਰਿ; ਨਾਨਕ ਦਾਸ ਮਿਸਟੰ ਪ੍ਰਭ ਦਰਸਨੰ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਧ = ਸ੍ਰੇਸ਼ਟ ਜਨਾਂ ਦੀ ਸੰਗਿ = ਸੰਗਤ ਵਿਚ ਹਰਿ = ਪਰਮੇਸ਼ਰ ਦਾ ਨਾਮ ਹੀ ਮਿਸਟੰ = ਮਿੱਠਾ ਹੈ ਅਤੇ ਵਾਹਿਗੁਰੂ ਦੇ ਦਾਸ = ਸੇਵਕਾਂ ਨੂੰ ਪ੍ਰਭ = ਪਰਮੇਸ਼ਰ ਦਾ ਦਰਸਨੰ = ਦੀਦਾਰ ਹੀ ਮਿਸਟੰ = ਮਿੱਠਾ, ਪਿਆਰਾ ਹੈ ॥੧॥

## ਲਗੜਾ ਸੋ ਨੇਹੁ; ਮੰਨ ਮਝਾਹੂ ਰਤਿਆ ॥

ਸੋ = ਉਸ ਦਾ ਭਲੀ ਪ੍ਰਕਾਰ ਵਾਹਿਗੁਰੂ ਦੇ ਨਾਲ ਨੇਹੁ = ਪ੍ਰੇਮ ਲਗੜਾ = ਲੱਗਾ ਹੈ, ਜੋ ਮੰਨ = ਹਿਰਦੇ ਦੇ ਮਝਾਹੂ = ਵਿਚ ਨਾਮ ਰੰਗ ਵਿਚ ਰਤਿਆ = ਰੰਗਿਆ ਰਹਿੰਦਾ ਹੈ।

## ਵਿਧੜੋ ਸਚ ਥੋਕਿ; ਨਾਨਕ ਮਿਠੜਾ ਸੋ ਧਣੀ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਦਾ ਮਨ ਸੱਚੇ ਨਾਮ ਰੂਪੀ ਥੋਕਿ = ਪਦਾਰਥ ਦੇ ਵਿਚ ਪ੍ਰੇਮ

---

੧. ਮਰਹਟੀ ਭਾਸ਼ਾ ਵਿਚ 'ਨਹੀਂ' ਨੂੰ 'ਨਚ' ਕਹਿੰਦੇ ਹਨ।

ਨਾਲ ਵਿਧੜੋ = ਵਿੰਨ੍ਹਿਆ ਗਿਆ ਹੈ, ਸੋ = ਉਸਨੂੰ ਪਤਾ ਲੱਗ ਗਿਆ ਹੈ ਕਿ ਸਭ ਤੋਂ ਮਿਠੜਾ = ਪਿਆਰਾ ਧਣੀ = ਮਾਲਕ ਪਰਮੇਸ਼ਰ ਹੀ ਹੈ ॥੨॥ ਜੈਸਾ ਕਿ :

**ਭਗਤ ਜਨਾ ਕੇ ਹਰਿ ਰਖਵਾਰੇ ਜਨ ਹਰਿ ਰਸੁ ਮੀਠ ਲਗਾਵੈਗੋ ॥** *(ਅੰਗ ੧੩੦੯)*

## ਪਉੜੀ ॥

## ਹਰਿ ਬਿਨੁ ਕਛੂ ਨ ਲਾਗਈ; ਭਗਤਨ ਕਉ ਮੀਠਾ ॥

ਭਗਤਨ = ਭਗਤ ਜਨਾ ਕਉ = ਨੂੰ ਹਰਿ = ਪਰਮੇਸ਼ਰ ਦੇ ਨਾਮ ਰਸ ਤੋਂ ਬਿਨੁ = ਬ਼ਗੈਰ ਹੋਰ ਕਛੂ = ਕੁਝ ਵੀ ਪਦਾਰਥ ਮੀਠਾ = ਮਿੱਠਾ ਨ = ਨਹੀਂ ਲਾਗਈ = ਲੱਗਦਾ।

## ਆਨ ਸੁਆਦ ਸਭਿ ਫੀਕਿਆ; ਕਰਿ ਨਿਰਨਉ ਡੀਠਾ ॥

ਭਗਤ ਜਨਾਂ ਨੇ ਵੇਦਾਂ ਸ਼ਾਸਤ੍ਰਾਂ ਦੁਆਰਾ ਨਿਰਨਉ = ਨਿਰਣਾ ਕਰਿ = ਕਰਕੇ ਡੀਠਾ = ਵੇਖ ਲਿਆ ਹੈ, ਆਨ = ਹੋਰ ਸਭਿ = ਸਾਰੇ ਸੁਆਦ = ਰਸ ਫੀਕਿਆ = ਫਿੱਕੇ, ਬੇਰਸੀ ਵਾਲੇ ਹਨ।

## ਅਗਿਆਨੁ ਭਰਮੁ ਦੁਖੁ ਕਟਿਆ; ਗੁਰ ਭਏ ਬਸੀਠਾ ॥

ਜਿਸ ਵੇਲੇ ਪੂਰੇ ਗੁਰ = ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੁ ਰਾਮਦਾਸ ਜੀ) ਬ੍ਰਹਮ ਨੂੰ ਮਿਲਾਉਣ ਵਾਲੇ ਬਸੀਠਾ = ਵਿਚੋਲੇ ਪ੍ਰਾਪਤ ਭਏ = ਹੋਏ ਤਾਂ ਅਗਿਆਨ, ਪੰਜ ਪ੍ਰਕਾਰ ਦਾ ਭਰਮ ਤੇ ਜੰਮਣ ਮਰਨ ਦਾ ਦੁਖੁ = ਕਸ਼ਟ ਕੱਟਿਆ ਗਿਆ **ਵਾ:** ਜੋ ਅਗਿਆਨ ਦੇ ਭਰਮ ਕਰਕੇ ਸੰਸਾਰ ਸੱਚਾ ਪ੍ਰਤੀਤ ਹੁੰਦਾ ਸੀ ਤੇ ਸੰਸਾਰ ਵਿਚ ਜੋ ਜੰਮਣ ਮਰਨ ਦਾ ਦੁਖ ਸੀ, ਉਹ ਕੱਟਿਆ ਗਿਆ।

## ਚਰਨ ਕਮਲ ਮਨੁ ਬੇਧਿਆ; ਜਿਉ ਰੰਗੁ ਮਜੀਠਾ ॥

ਗੁਰਾਂ ਦੁਆਰਾ ਭਗਤ ਜਨਾਂ ਦਾ ਮਨੁ = ਚਿਤ ਪਰਮੇਸ਼ਰ ਦੇ ਚਰਨਾਂ ਕਮਲਾਂ ਨਾਲ ਇਉਂ ਬੇਧਿਆ = ਵਿੰਨ੍ਹਿਆ ਭਾਵ ਮਿਲ ਗਿਆ ਹੈ, ਜਿਉ = ਜਿਵੇਂ ਮਜੀਠ ਦਾ ਪੱਕਾ ਰੰਗ ਬਸਤਰ ਨਾਲ ਮਿਲ ਜਾਂਦਾ ਹੈ **ਵਾ:** ਮਜੀਠ ਦੇ ਪੱਕੇ ਰੰਗ ਜਿਉ = ਵਾਂਗ ਭਗਤੀ ਰੂਪ ਮਜੀਠ ਦਾ ਪੱਕਾ ਰੰਗ ਮਨ ਰੂਪ ਬਸਤਰ ਨੂੰ ਚੜ੍ਹ ਗਿਆ, ਜੋ ਕਦੇ ਵੀ ਉਤਰਦਾ ਨਹੀਂ ਹੈ।

## ਜੀਉ ਪ੍ਰਾਣ ਤਨੁ ਮਨੁ ਪ੍ਰਭੂ; ਬਿਨਸੇ ਸਭਿ ਝੂਠਾ ॥੧੧॥

ਉਨ੍ਹਾਂ ਆਪਣਾ ਜੀਉ = ਜੀਵਨ, ਪ੍ਰਾਣ = ਸੁਆਸ, ਤਨੁ = ਸਰੀਰ ਤੇ ਮਨੁ = ਹਿਰਦਾ ਸਭ ਕੁਝ ਪ੍ਰਭੂ = ਪਰਮੇਸ਼ਰ ਨੂੰ ਅਰਪਣ ਕੀਤਾ ਹੋਇਆ ਹੈ ਤੇ ਝੂਠਾ = ਝੂਠੇ ਪਦਾਰਥਾਂ ਦਾ ਸਭਿ = ਸਾਰਾ ਮੋਹ ਬਿਨਸੇ = ਨਾਸ਼ ਹੋ ਗਿਆ। **ਅਥਵਾ**

**ਜੀਉ ਪ੍ਰਾਣ ਤਨੁ ਮਨੁ ਪ੍ਰਭੂ; ਬਿਨ ਸੇ ਸਭਿ ਝੂਠਾ ॥**

ਜਿਹੜੇ ਜੀਉ = ਜੀਵ, ਪ੍ਰਾਣ, ਤਨ ਤੇ ਮਨ ਪਰਮੇਸ਼ਰ ਦੇ ਨਾਮ ਤੋਂ ਬਿਨਾਂ ਹਨ, ਸੇ = ਉਹ ਸਭਿ = ਸਾਰੇ ਝੂਠ ਵਿਚ ਹੀ ਲੱਗੇ ਹੋਏ ਹਨ। ***ਨੋਟ :*** ਮੁਖ ਪਾਠ "ਬਿਨਸੇ ਸਭਿ ਝੂਠਾ" ਹੀ ਹੈ, ਦੂਸਰਾ ਪਾਠ ਕੇਵਲ ਅਰਥ ਲਈ ਕਰਨਾ।

ਅੱਗੇ ਸਤਿਗੁਰੂ ਦ੍ਰਿਸ਼ਟਾਂਤ ਦੇ ਕੇ ਵਾਹਿਗੁਰੂ ਵਿਚ ਸੰਤਾਂ ਦੀ ਪ੍ਰੀਤਿ ਬਾਬਤ ਕਥਨ ਕਰਦੇ ਹਨ ॥੧੧॥

## ਸਲੋਕ ॥

## ਤਿਅਕਤ ਜਲੰ ਨਹ ਜੀਵ ਮੀਨੰ; ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ ॥

(**ਤਿ-ਅਕਤ** ਦਾ ਉਚਾਰਨ ਡੈਸ਼ ਲੱਗਾ ਕੇ ਹੈ)

ਜਿਵੇਂ ਮੀਨੰ = ਮੱਛੀ ਦਾ ਜਲੰ = ਪਾਣੀ ਨਾਲ ਪ੍ਰੇਮ ਹੋਣੇ ਕਰਕੇ ਪਾਣੀ ਨੂੰ ਤਿਅਕਤ = ਤਿਆਗ ਕੇ ਜੀਵ = ਜੀਵਤ ਨਹ = ਨਹੀਂ ਰਹਿ ਸਕਦੀ ਅਤੇ ਚਾਤ੍ਰਿਕ = ਪਪੀਹਾ ਮੇਘ = ਬੱਦਲਾਂ ਦੇ ਮੰਡਲਹ = ਸਮੂਹ ਨੂੰ ਤਿਆਗਿ = ਛੱਡ ਕੇ ਕਿਸੇ ਹੋਰ ਪਾਸੇ ਨਹ = ਨਹੀਂ ਜਾਣਾ ਚਾਹੁੰਦਾ, ਕਿਉਂਕਿ ਉਸ ਨੂੰ ਬੱਦਲਾਂ ਵਿੱਚੋਂ ਸਵਾਂਤੀ ਬੂੰਦ ਦੀ ਇੱਛਾ ਹੁੰਦੀ ਹੈ।

## ਬਾਣ ਬੇਧੰਚ ਕੁਰੰਕ ਨਾਦੰ; ਅਲਿ ਬੰਧਨ ਕੁਸਮ ਬਾਸਨਹ ॥

ਜਿਵੇਂ ਕੁਰੰਕ = ਹਰਨ ਘੰਡਾ ਹੇੜੇ ਦੇ ਨਾਦੰ = ਸ਼ਬਦ ਵਿਚ ਪ੍ਰੀਤੀ ਕਰਕੇ ਬਾਣ = ਤੀਰਾਂ ਨਾਲ ਬੇਧੰਚ = ਵਿੰਨ੍ਹਿਆ ਜਾਂਦਾ ਹੈ ਅਤੇ ਜਿਵੇਂ ਅਲਿ = ਭੌਰਾ ਕੁਸਮ = ਫੁੱਲਾਂ ਦੀ ਬਾਸਨਹ = ਵਾਸ਼ਨਾ ਵਿਚ ਪ੍ਰੀਤੀ ਕਰਕੇ ਆਪਣੇ ਆਪ ਨੂੰ ਬੰਧਨ = ਬੰਨ੍ਹਾ ਲੈਂਦਾ ਹੈ।

## ਚਰਨ ਕਮਲ ਰਚੰਤਿ ਸੰਤਹ; ਨਾਨਕ ਆਨ ਨ ਰੁਚਤੇ ॥੧॥

ਇਸੇ ਪ੍ਰਕਾਰ ਸੰਤਹ = ਸੰਤਾਂ ਭਗਤਾਂ ਦਾ ਮਨ ਪਰਮੇਸ਼ਰ ਦੇ ਚਰਨਾਂ ਕਮਲਾਂ ਵਿਚ ਰਚੰਤਿ = ਰਚਿਆ ਹੋਇਆ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸੇ ਲਈ ਸੰਤਾਂ ਭਗਤਾਂ ਨੂੰ ਪਰਮੇਸ਼ਰ ਦੇ ਚਰਨ ਕਮਲਾਂ ਤੋਂ ਬਗ਼ੈਰ ਆਨ = ਹੋਰ ਕੋਈ ਪਦਾਰਥ ਰੁਚਤੇ = ਚੰਗੇ ਨਹੀਂ ਲੱਗਦੇ **ਵਾ:** ਉਹ ਪਦਾਰਥਾਂ ਵਿਚ ਰੁਚਤੇ = ਲੁਭਾਇਮਾਨ ਨ = ਨਹੀਂ ਹੁੰਦੇ ॥੧॥

## ਮੁਖੁ ਡੇਖਾਊ ਪਲਕ; ਛਡਿ ਆਨ ਨ ਡੇਊ ਚਿਤੁ ॥

ਜਦੋਂ ਗੁਰਾਂ ਦੁਆਰਾ ਪਰਮੇਸ਼ਰ ਪਲਕ = ਪਲ ਭਰ ਵੀ ਆਪਣਾ ਮੁਖੁ = ਮੁਖੜਾ ਸੰਤ ਜਨਾਂ ਨੂੰ ਡੇਖਊ = ਵਿਖਾ ਦਿੰਦਾ ਹੈ ਭਾਵ ਆਪਣੇ ਸਰੂਪ ਦੇ ਦਰਸ਼ਨ ਕਰਾ ਦਿੰਦਾ ਹੈ ਤਾਂ ਸੰਤ ਜਨ ਦਰਸ਼ਨਾਂ ਨੂੰ ਛਡਿ = ਤਿਆਗ ਕੇ ਆਨ = ਹੋਰ ਦਵੈਤ ਵਾਲੇ ਪਾਸੇ ਵੱਲ ਆਪਣਾ ਚਿਤ ਨਹੀਂ ਡੇਊ = ਦਿੰਦੇ **ਅਥਵਾ** ਸੰਤ ਜਨ ਪਲਕ ਮਾਤਰ ਵੀ ਪਰਮੇਸ਼ਰ ਦੇ ਮੁਖੜੇ ਨੂੰ ਭਾਵ ਦਰਸ਼ਨਾਂ ਨੂੰ ਛੱਡ ਕੇ ਹੋਰ ਪਾਸੇ ਚਿਤ ਨਹੀਂ ਦਿੰਦੇ। ਕਿਉਂਕਿ :

## ਜੀਵਣ ਸੰਗਮੁ ਤਿਸੁ ਧਣੀ; ਹਰਿ ਨਾਨਕ ਸੰਤਾਂ ਮਿਤੁ ॥੨॥

ਸੰਤ ਜਨਾਂ ਦਾ ਤਿਸੁ = ਉਸ ਧਣੀ = ਮਾਲਕ ਪਰਮੇਸ਼ਰ ਦੇ ਸੰਗਮੁ = ਮਿਲਾਪ ਕਰਕੇ ਹੀ ਜੀਵਣ = ਜਿਉਣਾ ਹੁੰਦਾ ਹੈ ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸੇ ਕਰਕੇ ਹਰਿ = ਪਰਮੇਸ਼ਰ ਸੰਤਾਂ = ਮਹਾਤਮਾ ਜਨਾਂ ਦਾ ਮਿਤੁ = ਮਿੱਤਰ ਹੈ ॥੨॥

## ਪਉੜੀ ॥

## ਜਿਉ ਮਛੁਲੀ ਬਿਨੁ ਪਾਣੀਐ; ਕਿਉ ਜੀਵਣੁ ਪਾਵੈ ॥

ਜਿਉ = ਜਿਵੇਂ ਮਛੁਲੀ = ਮੱਛੀ ਪਾਣੀਐ = ਜਲ ਤੋਂ ਬਿਨੁ = ਬਗ਼ੈਰ ਕਿਉ = ਕਿਸ ਪ੍ਰਕਾਰ ਜੀਵਣੁ = ਜ਼ਿੰਦਗੀ ਪਾਵੈ = ਪਾ ਸਕਦੀ ਹੈ, ਭਾਵ ਪਾਣੀ ਤੋਂ ਬਗ਼ੈਰ ਜਿਉਂਦੀ ਨਹੀਂ ਰਹਿ ਸਕਦੀ।

## ਬੂੰਦ ਵਿਹੂਣਾ ਚਾਤ੍ਰਿਕੋ; ਕਿਉ ਕਰਿ ਤ੍ਰਿਪਤਾਵੈ ॥

ਜਿਵੇਂ ਸ੍ਵਾਂਤੀ ਬੂੰਦ ਤੋਂ ਵਿਹੂਣਾ = ਬਿਨਾਂ ਚਾਤ੍ਰਿਕੋ = ਪਪੀਹਾ ਹੁੰਦਾ ਹੈ, ਉਸ ਦੇ ਅੰਦਰ ਕਿਉ = ਕਿਵੇਂ ਕਰਿ = ਕਰਕੇ ਤ੍ਰਿਪਤਾਵੈ = ਤ੍ਰਿਪਤੀ ਆਵੇ ਭਾਵ ਤ੍ਰਿਪਤੀ ਨਹੀਂ ਹੁੰਦੀ।

## ਨਾਦ ਕੁਰੰਕਹਿ ਬੇਧਿਆ; ਸਨਮੁਖ ਉਠਿ ਧਾਵੈ ॥

ਜਿਵੇਂ ਕੁਰੰਕਹਿ = ਹਰਨ ਘੰਡਾਹੇੜੇ ਦੇ ਸ਼ਬਦ ਦੇ ਮੋਹ ਦਾ ਬੇਧਿਆ = ਵਿੰਨ੍ਹਿਆ ਹੋਇਆ ਉੱਠ ਕੇ ਸ਼ਿਕਾਰੀ ਦੇ ਸਨਮੁਖ = ਸਾਹਮਣੇ ਧਾਵੈ = ਦੌੜਦਾ ਆਉਂਦਾ ਹੈ।

## ਭਵਰੁ ਲੋਭੀ ਕੁਸਮ ਬਾਸੁ ਕਾ; ਮਿਲਿ ਆਪੁ ਬੰਧਾਵੈ ॥

ਜਿਵੇਂ ਭਵਰੁ = ਭੌਰਾ ਬਗ਼ੀਚੇ ਵਿੱਚੋਂ ਕੁਸਮ = ਫੁੱਲਾਂ ਦੀ ਬਾਸੁ = ਸੁਗੰਧੀ ਲੈਣ ਕਾ = ਦਾ ਲੋਭੀ = ਲਾਲਚੀ, ਫੁੱਲਾਂ ਨਾਲ ਮਿਲ ਕੇ ਆਪਣੇ ਆਪ ਨੂੰ ਫੁੱਲ ਦੀਆਂ ਪੱਤੀਆਂ ਵਿਚ ਬੰਧਾਵੈ = ਬੰਨ੍ਹਾ ਲੈਂਦਾ ਹੈ।

## ਤਿਉ ਸੰਤ ਜਨਾ ਹਰਿ ਪ੍ਰੀਤਿ ਹੈ; ਦੇਖਿ ਦਰਸੁ ਅਘਾਵੈ ॥੧੨॥

ਤਿਉ = ਤਿਵੇਂ ਸੰਤ = ਮਹਾਤਮਾ ਜਨਾਂ ਦੀ ਹਰਿ = ਪਰਮੇਸ਼ਰ ਦੇ ਨਾਲ ਪ੍ਰੀਤਿ = ਪ੍ਰੀਤੀ ਹੈ, ਜੋ ਪਰਮੇਸ਼ਰ ਦੇ ਦਰਸੁ = ਦਰਸ਼ਨ ਦੇਖਿ = ਵੇਖ ਕੇ ਹੀ ਅਘਾਵੈ = ਤ੍ਰਿਪਤ ਹੁੰਦੇ ਹਨ ॥੧੨॥

### ਦੂਸਰਾ ਅਰਥ

### ਜਿਉ ਮਛੁਲੀ ਬਿਨੁ ਪਾਣੀਐ; ਕਿਉ ਜੀਵਣੁ ਪਾਵੈ ॥

ਇਸੇ ਪ੍ਰਕਾਰ ਸਾਡੀ ਬੁੱਧ ਮੱਛੀ ਜਿਉ = ਵਾਂਗ ਪਰਮੇਸ਼ਰ ਦੇ ਨਾਮ ਰੂਪੀ ਪਾਣੀ ਤੋਂ ਬਗ਼ੈਰ ਕਿਵੇਂ ਜਿਉਣਾ ਪਾ ਸਕਦੀ ਹੈ, ਭਾਵ ਨਹੀਂ ਪਾ ਸਕਦੀ।

### ਬੂੰਦ ਵਿਹੂਣਾ ਚਾਤ੍ਰਿਕੋ; ਕਿਉ ਕਰਿ ਤ੍ਰਿਪਤਾਵੈ ॥

ਪਰਮੇਸ਼ਰ ਦੇ ਅਭੇਦ ਨਿਸਚੇ ਰੂਪੀ ਸਵਾਂਤੀ ਬੂੰਦ ਤੋਂ ਬਗ਼ੈਰ ਸਾਡੇ ਚਿਤ ਰੂਪ ਪਪੀਹੇ ਨੂੰ ਕਿਉ = ਕਿਸ ਪ੍ਰਕਾਰ ਕਰਕੇ ਤ੍ਰਿਪਤੀ ਆਵੇ ਭਾਵ ਤ੍ਰਿਪਤੀ ਨਹੀਂ ਆਉਂਦੀ।

### ਨਾਦ ਕੁਰੰਕਹਿ ਬੇਧਿਆ; ਸਨਮੁਖ ਉਠਿ ਧਾਵੈ ॥

ਸਾਡਾ ਮਨ ਰੂਪੀ ਹਰਨ ਗੁਰਾਂ ਦੇ ਉਪਦੇਸ਼ ਰੂਪੀ ਘੰਡਾਹੇੜੇ ਦੇ ਸ਼ਬਦ ਦੇ ਪ੍ਰੇਮ ਵਿਚ ਵਿੰਨ੍ਹਿਆ ਹੋਇਆ ਹੈ, ਜੋ ਉੱਠ ਕੇ ਗੁਰੂ ਰੂਪ ਸ਼ਿਕਾਰੀ ਦੇ ਸਾਹਮਣੇ ਦੌੜਦਾ ਹੈ।

### ਭਵਰੁ ਲੋਭੀ ਕੁਸਮ ਬਾਸੁ ਕਾ; ਮਿਲਿ ਆਪੁ ਬੰਧਾਵੈ ॥

ਸਾਡਾ ਮਨ ਰੂਪੀ ਭਵਰੁ = ਭੌਰਾ ਗੁਰਾਂ ਦੇ ਉਪਦੇਸ਼ ਰੂਪ ਫੁੱਲਾਂ ਦੇ ਬਗ਼ੀਚੇ ਵਿੱਚੋਂ ਭਗਤੀ ਰੂਪ ਸੁਗੰਧੀ ਲੈਣ ਦਾ ਲਾਲਚੀ ਗੁਰਾਂ ਦੇ ਉਪਦੇਸ਼ ਰੂਪੀ ਫੁੱਲ ਨਾਲ ਮਿਲ ਕੇ ਆਪਣੇ ਆਪ ਨੂੰ ਕਰੁਣਾ, ਮੁੱਦਤਾ, ਮੈਤ੍ਰੀ, ਅਪੇਖਿਆ ਰੂਪ ਪੱਤੀਆਂ ਨਾਲ ਬੰਨ੍ਹਾ ਲਿਆ ਹੈ।

### ਤਿਉ ਸੰਤ ਜਨਾ ਹਰਿ ਪ੍ਰੀਤਿ ਹੈ; ਦੇਖਿ ਦਰਸੁ ਅਘਾਵੈ ॥੧੨॥

ਤਿਵੇਂ ਸੰਤ = ਸ਼ਾਂਤ ਆਤਮਾ ਵਾਲੇ ਜਨਾ = ਪੁਰਖਾਂ ਦੀ ਹਰਿ = ਪਰਮੇਸ਼ਰ ਨਾਲ ਪ੍ਰੀਤੀ ਹੈ, ਜੋ ਪਰਮੇਸ਼ਰ ਦੇ ਦਰਸੁ = ਦਰਸ਼ਨ ਦੇਖ ਕੇ ਤ੍ਰਿਪਤ ਹੁੰਦੇ ਹਨ ॥੧੨॥

## ਸਲੋਕ ॥
## ਚਿਤਵੰਤਿ ਚਰਨ ਕਮਲੰ; ਸਾਸਿ ਸਾਸਿ ਅਰਾਧਨਹ ॥

ਪਰਮੇਸ਼ਰ ਦੇ ਜੋ ਕਮਲ ਦੀ ਨਿਆਈਂ ਨਿਰਲੇਪ ਰਹਿਣ ਵਾਲੇ ਅਧਿਸ਼ਠਾਨ ਰੂਪ ਚਰਨ ਹਨ, ਉਨ੍ਹਾਂ ਚਰਨਾਂ ਨੂੰ ਸੰਤ ਜਨ ਚਿਤ ਵਿਚ ਚਿਤਵੰਤਿ = ਚਿਤਵਦੇ ਰਹਿੰਦੇ ਹਨ ਅਤੇ ਅੰਦਰ ਸਾਸਿ = ਸੁਆਸ ਜਾਂਦਿਆਂ ਤੇ ਬਾਹਰ ਸਾਸਿ = ਸੁਆਸ ਆਉਂਦਿਆਂ ਪਰਮੇਸ਼ਰ ਨੂੰ ਦਿਲ ਦੀ ਭਾਵਨਾ ਨਾਲ ਅਰਾਧਨਹ = ਆਰਾਧਦੇ ਰਹਿੰਦੇ ਹਨ **ਵਾ:** ਸੁਆਸਾਂ ਦੇ ਸੁਆਸ ਰੂਪ ਪਰਮੇਸ਼ਰ ਨੂੰ ਯਾਦ ਕਰਦੇ ਰਹਿੰਦੇ ਹਨ। ਅਤੇ

## ਨਹ ਬਿਸਰੰਤਿ ਨਾਮ ਅਚੁਤ; ਨਾਨਕ ਆਸ ਪੂਰਨ ਪਰਮੇਸੁਰਹ ॥੧॥

ਜੋ ਅਚੁਤ = ਅਗਿੜ **ਵਾ:** ਆਪਣੀ ਪਦਵੀ ਤੋਂ ਗਿਰਨ ਵਾਲਾ ਨਹੀਂ, ਉਸ ਪਰਮੇਸ਼ਰ ਦਾ ਨਾਮ ਕਦੀ ਵੀ ਸੰਤ ਜਨਾਂ ਨੂੰ ਬਿਸਰੰਤਿ = ਵਿਸਰਦਾ ਨਹ = ਨਹੀਂ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਸੰਤ ਜਨਾਂ ਦੀਆਂ ਪਰਮੇਸ਼ਰ ਸਭ ਆਸ = ਆਸਾਂ ਪੂਰਨ = ਪੂਰੀਆਂ ਕਰਨ ਵਾਲਾ ਹੈ ॥੧॥

## ਸੀਤੜਾ ਮੰਨ ਮੰਝਾਹਿ; ਪਲਕ ਨ ਥੀਵੈ ਬਾਹਰਾ ॥

ਉਨ੍ਹਾਂ ਦਾ ਮੰਨ = ਹਿਰਦਾ ਪਰਮੇਸ਼ਰ ਦੇ ਪ੍ਰੇਮ ਮੰਝਾਹਿ = ਵਿਚ ਸੀਤੜਾ = ਸੀਤਾ ਗਿਆ ਹੈ **ਵਾ:** ਉਨ੍ਹਾਂ ਨੇ ਪਰਮੇਸ਼ਰ ਨੂੰ ਮੰਝਾਹਿ = ਅੰਦਰੋਂ ਹੀ ਜਾਣ ਕੇ ਬ੍ਰਹਮਾਕਾਰ ਬਿਰਤੀ ਰੂਪ ਸੂਈ ਵਿਚ ਮਹਾਂਵਾਕ ਰੂਪ ਤਾਗਾ ਪਾ ਕੇ ਮਨ ਰੂਪ ਬਸਤਰ ਨੂੰ ਸੀਤੜਾ = ਸਿਉਣਾ ਕੀਤਾ ਹੈ **ਵਾ:** ਪਰਮੇਸ਼ਰ ਨੂੰ ਜਾਣ ਕੇ ਵਿਸ਼ਿਆਂ ਵੱਲੋਂ ਮਨ ਸੀਤੜਾ = ਸੀਤਲ ਹੋ ਗਿਆ ਹੈ ਤੇ ਉਨ੍ਹਾਂ ਤੋਂ ਪਲਕ = ਅੱਖ ਦੇ ਖੋਲ੍ਹਣ 'ਤੇ ਬੰਦ ਕਰਨ ਜਿੰਨੇ ਸਮੇਂ ਵਿਚ ਵੀ ਪਰਮੇਸ਼ਰ ਤੋਂ ਬਾਹਰਾ = ਵੱਖਰਾ ਨ = ਨਹੀਂ ਥੀਵੈ = ਹੋਇਆ ਜਾਂਦਾ **ਵਾ:** ਉਨ੍ਹਾਂ ਤੋਂ ਪਰਮੇਸ਼ਰ ਪਲਕ = ਪਲ ਭਰ ਵੀ ਬਾਹਰਾ = ਵੱਖਰਾ ਨਹੀਂ ਹੁੰਦਾ।

## ਨਾਨਕ ਆਸੜੀ ਨਿਬਾਹਿ; ਸਦਾ ਪੇਖੰਦੋ ਸਚੁ ਧਣੀ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦੀਆਂ ਪਰਮੇਸ਼ਰ ਸਾਰੀਆਂ ਆਸੜੀ = ਆਸਾਂ ਨਿਬਾਹਿ = ਨਿਭਾਉਂਦਾ ਭਾਵ ਪੂਰੀਆਂ ਕਰਦਾ ਹੈ ਅਤੇ ਉਹ ਸੰਤ ਜਨ ਸਦਾ = ਹਮੇਸ਼ਾ ਹੀ ਸੱਚੇ ਧਣੀ = ਮਾਲਕ ਪਰਮੇਸ਼ਰ ਦੇ ਦਰਸ਼ਨ ਪੇਖੰਦੋ = ਵੇਖਦੇ ਰਹਿੰਦੇ ਹਨ **ਅਥਵਾ** ਹੇ ਸੱਚੇ ਧਣੀ = ਮਾਲਕ ਪਰਮੇਸ਼ਰ ਜੀ ! ਆਪ ਕਿਰਪਾ ਕਰਕੇ ਮੇਰੀ ਇਹ ਆਸੜੀ = ਆਸ ਨਿਬਾਹਿ = ਸਿਰੇ ਚਾੜ੍ਹ ਦਿਓ ਕਿ ਸਦਾ = ਹਮੇਸ਼ਾ ਹੀ ਆਪ ਜੀ ਦੇ ਦਰਸ਼ਨ ਵੇਖਦਾ ਰਹਾਂ ॥੨॥

## ਪਉੜੀ ॥
## ਆਸਾਵੰਤੀ ਆਸ; ਗੁਸਾਈ ਪੂਰੀਐ ॥

ਹੇ ਗੁਸਾਈ (ਗੁ + ਸਾਈ) ਗੁ = ਪ੍ਰਿਥਵੀ ਦੇ ਸਾਈ = ਮਾਲਕ ਪਰਮੇਸ਼ਰ ਜੀ ! ਸਾਡੇ ਚਿੱਤ ਦੀ ਬਿਰਤੀ ਆਪ ਜੀ ਦੇ ਦਰਸ਼ਨਾਂ ਦੀ ਆਸਾਵੰਤੀ = ਇੱਛਾ ਵਾਲੀ ਹੈ, ਆਪ ਜੀ ਇਹ ਮੇਰੀ ਆਸ = ਇੱਛਾ ਪੂਰੀਐ = ਪੂਰਨ ਕਰੋ। ਕਿਉਂਕਿ :

## ਮਿਲਿ ਗੋਪਾਲ ਗੋਬਿੰਦ; ਨ ਕਬਹੂ ਝੂਰੀਐ ॥

ਹੇ ਗੋਪਾਲ (ਗੋ + ਪਾਲ) ਗੋ = ਪ੍ਰਿਥਵੀ ਦੇ ਪਾਲ = ਪਾਲਕ ਗੋਬਿੰਦ = ਪਰਮੇਸ਼ਰ ਜੀ ! ਆਪ ਜੀ ਕਿਰਪਾ

ਕਰਕੇ ਮੈਨੂੰ ਮਿਲਿ = ਮਿਲਣਾ ਕਰੋ, ਜਿਸ ਕਰਕੇ ਫੇਰ ਕਬਹੂ = ਕਦੇ ਵੀ ਝੂਰੀਐ = ਝੋਰਿਆਂ ਵਿਚ ਨਹੀਂ ਪਈਦਾ **ਵਾ:** ਝੂਰੀਦਾ ਨਹੀਂ।

## ਦੇਹੁ ਦਰਸੁ ਮਨਿ ਚਾਉ; ਲਹਿ ਜਾਹਿ ਵਿਸੂਰੀਐ ॥

ਹੇ ਪਰਮੇਸ਼ਰ ਜੀ! ਸਾਡੇ ਮਨਿ = ਚਿਤ ਵਿਚ ਆਪ ਜੀ ਦੇ ਦਰਸ਼ਨਾਂ ਦਾ ਚਾਉ = ਉਤਸ਼ਾਹ ਹੈ, ਆਪ ਜੀ ਸਾਨੂੰ ਪਵਿੱਤਰ ਦਰਸੁ = ਦਰਸ਼ਨ ਦੇਹੁ = ਦੇਣਾ ਕਰੋ, ਜਿਸ ਕਰਕੇ ਸਾਡੇ ਜਨਮਾਂ ਜਨਮਾਂਤਰਾਂ ਦੇ ਵਿਸੂਰੀਐ = ਝੋਰੇ ਲਹਿ = ਉਤਰ ਜਾਹਿ = ਜਾਣਾ। ਅਤੇ

## ਹੋਇ ਪਵਿਤ੍ਰ ਸਰੀਰੁ; ਚਰਨਾ ਧੂਰੀਐ ॥

ਆਪ ਜੀ ਦੇ ਚਰਨਾਂ ਦੀ ਧੂਰੀਐ = ਧੂੜੀ ਨਾਲ ਸਾਡਾ ਸਥੂਲ ਸਰੀਰੁ = ਤਨ **ਵਾ:** ਸੂਖਮ ਸਰੀਰ ਵੀ ਪਵਿਤ੍ਰ = ਉੱਜਲ ਹੋਇ = ਹੋ ਜਾਵੇ।

## ਪਾਰਬ੍ਰਹਮ ਗੁਰਦੇਵ; ਸਦਾ ਹਜੂਰੀਐ ॥੧੩॥

ਹੇ ਗੁਰਦੇਵ (ਗੁਰ + ਦੇਵ) ਗੁਰ = ਪੂਜਨੀਕ ਦੇਵ = ਪ੍ਰਕਾਸ਼ ਰੂਪ ਪਾਰਬ੍ਰਹਮ = ਪਰਮੇਸ਼ਰ! ਤੂੰ ਸਦਾ = ਹਮੇਸ਼ਾ ਹੀ ਹਜੂਰੀਐ = ਨੇੜੇ ਤੋਂ ਨੇੜੇ ਹੈਂ **ਵਾ:** ਭਾਵਨਾ ਵਾਲਿਆਂ ਦੇ ਸਦਾ ਹੀ ਨੇੜੇ ਹੈਂ॥੧੩॥

**[ਅੰਗ ੭੦੯]**

## ਸਲੋਕ ॥

## ਰਸਨਾ ਉਚਰੰਤਿ ਨਾਮੰ; ਸ੍ਰਵਣੰ ਸੁਨੰਤਿ ਸਬਦ ਅੰਮ੍ਰਿਤਹ ॥

ਜੋ ਪੁਰਖ ਪ੍ਰੀਤ ਰੂਪੀ ਰਸਨਾ = ਜੀਭਾ ਨਾਲ ਪਰਮੇਸ਼ਰ ਦੇ ਨਾਮੰ = ਨਾਮ ਨੂੰ ਉਚਰੰਤਿ = ਉਚਾਰਦੇ ਹਨ ਅਤੇ ਸ਼ਰਧਾ ਤੇ ਵਿਸ਼ਵਾਸ ਰੂਪੀ ਸ੍ਰਵਣੰ = ਕੰਨਾਂ ਨਾਲ ਜੀਵ ਈਸ ਦੀ ਏਕਤਾ ਵਾਲਾ ਅੰਮ੍ਰਿਤਹ = ਅੰਮ੍ਰਿਤ ਰੂਪ ਗੁਰਾਂ ਦੇ ਸਬਦ = ਉਪਦੇਸ਼ ਨੂੰ ਸੁਨੰਤਿ = ਸੁਣਦੇ ਹਨ। ਅਤੇ

## ਨਾਨਕ ਤਿਨ ਸਦ ਬਲਿਹਾਰੰ; ਜਿਨਾ ਧਿਆਨੁ ਪਾਰਬ੍ਰਹਮਣਹ ॥੧॥

ਜਿਨ੍ਹਾਂ ਦੇ ਮਨ ਵਿਚ ਹਰ ਵਕਤ ਪਾਰਬ੍ਰਹਮਣਹ = ਪਾਰਬ੍ਰਹਮ ਦੇ ਸਰੂਪ ਦਾ ਧਿਆਨੁ = ਚਿੰਤਨ (ਖ਼ਿਆਲ) ਲੱਗਾ ਹੈ, ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਮੈਂ ਤਿਨ = ਉਨ੍ਹਾਂ ਪੁਰਖਾਂ ਤੋਂ ਸਦ = ਸੈਂਕੜੇ ਵਾਰੀ ਬਲਿਹਾਰੰ = ਕੁਰਬਾਨ ਜਾਂਦਾ ਹਾਂ॥੧॥

## ਹਭਿ ਕੂੜਾਵੇ ਕੰਮ; ਇਕਸੁ ਸਾਈ ਬਾਹਰੇ ॥

(**ਸਾਂਈ** ਬੋਲੋ)

ਇਕਸੁ = ਇਕ ਸਾਈ = ਮਾਲਕ ਪਰਮੇਸ਼ਰ ਦੇ ਨਾਮ ਸਿਮਰਨ ਤੋਂ ਬਾਹਰੇ = ਬਗ਼ੈਰ ਹੋਰ ਹਭਿ = ਸਾਰੇ ਕੰਮ = ਕਾਰਜ ਕੂੜਾਵੇ = ਝੂਠੇ ਹਨ।

## ਨਾਨਕ ਸੇਈ ਧੰਨੁ; ਜਿਨਾ ਪਿਰਹੜੀ ਸਚ ਸਿਉ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸੇਈ = ਉਹ ਪੁਰਖ ਧੰਨੁ = ਧੰਨਤਾ ਦੇ ਯੋਗ ਹਨ, ਜਿਨ੍ਹਾਂ ਦੀ ਸੱਚੇ ਅਕਾਲ ਪੁਰਖ ਸਿਉ = ਨਾਲ ਪਿਰਹੜੀ = ਪ੍ਰੀਤੀ ਹੈ॥੨॥

## ਪਉੜੀ ॥
## ਸਦ ਬਲਿਹਾਰੀ ਤਿਨਾ; ਜਿ ਸੁਨਤੇ ਹਰਿ ਕਥਾ ॥

ਅਸੀਂ ਉਨ੍ਹਾਂ ਪੁਰਖਾਂ ਤੋਂ ਸਦ = ਸੈਂਕੜੇ ਵਾਰੀ **ਵਾ:** ਸਦ = ਸਦਾ ਸਦਾ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਜਿ = ਜਿਹੜੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਅੰਮ੍ਰਿਤ ਰੂਪ ਕਥਾ ਨੂੰ ਸੁਨਤੇ = ਸੁਣਦੇ ਹਨ।

## ਪੂਰੇ ਤੇ ਪਰਧਾਨ; ਨਿਵਾਵਹਿ ਪ੍ਰਭ ਮਥਾ ॥

ਉਹ ਪੁਰਖ ਇਸ ਲੋਕ ਵਿਚ ਪੂਰੇ = ਪੂਰਨ ਤੇ = ਅਤੇ ਕਾਮ ਆਦਿਕਾਂ ਨੂੰ ਜਿੱਤ ਕੇ ਪ੍ਰਲੋਕ ਵਿਚ ਪਰਧਾਨ = ਮੁਖੀ ਹੋਏ ਹਨ, ਜੋ ਪ੍ਰਭ = ਪਰਮੇਸ਼ਰ ਸਰੂਪ ਸਤਿਗੁਰਾਂ ਨੂੰ ਹਾਜ਼ਰ ਨਾਜ਼ਰ ਜਾਣ ਕੇ ਮਥਾ = ਮਸਤਕ ਨਿਵਾਵਹਿ = ਨਿਵਾਉਂਦੇ ਹਨ ਭਾਵ ਧਰਤੀ 'ਤੇ ਸਿਰ ਰੱਖ ਕੇ ਮੱਥਾ ਟੇਕਦੇ ਹਨ।

## ਹਰਿ ਜਸੁ ਲਿਖਹਿ ਬੇਅੰਤ; ਸੋਹਹਿ ਸੇ ਹਥਾ ॥

ਜੋ ਪੁਰਖ ਆਪਣੇ ਹੱਥਾਂ ਨੂੰ ਸਫਲੇ ਕਰਨ ਲਈ ਹਰਿ = ਪਰਮੇਸ਼ਰ ਦੇ ਜਸੁ = ਕੀਰਤ ਨੂੰ ਬੇਅੰਤ = ਅਨੰਤ ਕਰਕੇ ਲਿਖਹਿ = ਲਿਖਦੇ ਹਨ, ਸੇ = ਉਹ ਹਥਾ = ਹੱਥ ਸੋਹਹਿ = ਸ਼ੋਭਨੀਕ ਹਨ **ਅਥਵਾ** ਉਨ੍ਹਾਂ ਪੁਰਖਾਂ ਦੇ ਨਿਸ਼ਕਾਮ ਕਰਮ ਰੂਪੀ ਹੱਥ ਸ਼ੋਭਨੀਕ ਹਨ ਜਿਹੜੇ ਹਿਰਦੇ ਰੂਪੀ ਕਾਗ਼ਜ਼ 'ਤੇ ਹਰੀ ਦੇ ਜੱਸ ਨੂੰ ਬੇਅੰਤ ਬੇਅੰਤ ਕਰਕੇ ਲਿਖਦੇ ਹਨ।

## ਚਰਨ ਪੁਨੀਤ ਪਵਿਤ੍ਰ; ਚਾਲਹਿ ਪ੍ਰਭ ਪਥਾ ॥

ਉਹ ਚਰਨ = ਪੈਰ ਪੁਨੀਤ = ਪਵਿੱਤਰ ਤੋਂ ਪਵਿੱਤਰ ਹਨ, ਜਿਹੜੇ ਪ੍ਰਭ = ਪਰਮੇਸ਼ਰ ਦੇ ਗਿਆਨ ਰੂਪੀ ਪਥਾ = ਰਸਤੇ 'ਤੇ ਚਾਲਹਿ = ਚੱਲਦੇ ਹਨ **ਵਾ:** ਪਰਮੇਸ਼ਰ ਦੇ ਸਤਿਸੰਗਤ ਰੂਪੀ ਰਸਤੇ ਦੇ ਵੱਲ ਚੱਲਦੇ ਹਨ **ਵਾ:** ਪਰਮੇਸ਼ਰ ਦੇ ਸਤਿਸੰਗਤ ਰੂਪੀ ਪਵਿੱਤਰ ਰਸਤੇ 'ਤੇ ਚੱਲਣੇ ਵਾਲੇ ਪੁਰਖ ਦੇ ਚਰਨ ਵੀ ਪਵਿੱਤਰ ਹਨ **ਵਾ:** ਉਹ ਚਰਨ = ਪੂਜਨੀਕ ਹੋ ਗਏ ਹਨ।

## ਸੰਤਾਂ ਸੰਗਿ ਉਧਾਰੁ; ਸਗਲਾ ਦੁਖੁ ਲਥਾ ॥੧੪॥

ਸੰਤਾਂ = ਮਹਾਤਮਾ ਜਨਾਂ ਦੀ ਸੰਗਿ = ਸੰਗਤ ਕਰਨ ਵਾਲਿਆਂ ਪੁਰਖਾਂ ਦਾ ਸੰਸਾਰ-ਸਮੁੰਦਰ ਤੋਂ ਉਧਾਰ ਹੋ ਜਾਂਦਾ ਹੈ ਤੇ ਜੰਮਣ ਮਰਨ **ਵਾ:** ਅਗਿਆਨ ਆਦਿ ਦਾ ਵੀ ਸਗਲਾ = ਸਾਰਾ ਦੁਖੁ = ਕਸ਼ਟ ਲਥਾ = ਲਹਿ ਜਾਂਦਾ ਹੈ ॥੧੪॥

## ਸਲੋਕੁ ॥
## ਭਾਵੀ ਉਦੋਤ ਕਰਣੰ; ਹਰਿ ਰਮਣੰ ਸੰਜੋਗ ਪੂਰਨਹ ॥

ਜਦੋਂ ਭਾਵੀ = ਪਰਾਲਬਧ ਜੀਵਾਂ ਦੇ ਨਿਸ਼ਕਾਮ ਕਰਮਾਂ ਨੂੰ ਉਦੋਤ = ਪ੍ਰਗਟ ਕਰਣੰ = ਕਰਦੀ ਹੈ, ਉਸ ਵੇਲੇ ਪੂਰਨਹ = ਪੂਰਨ ਮਹਾਂਪੁਰਖਾਂ ਦੇ ਸੰਜੋਗ = ਮਿਲਾਪ ਕਰਕੇ ਹਰਿ = ਪਰਮੇਸ਼ਰ ਦੇ ਨਾਮ ਰਮਣੰ = ਉਚਾਰਨ ਦਾ ਸਮਾਂ ਮਿਲਦਾ ਹੈ **ਅਥਵਾ** ਜਦੋਂ ਪਰਮੇਸ਼ਰ ਭਾਵੀ = ਭਵਿੱਖਤ ਕਾਲ ਭਾਵ ਆਉਣ ਵਾਲੇ ਸਮੇਂ ਵਿਚ ਨਿਸ਼ਕਾਮ ਕਰਮ ਜਗਾਉਣਾ ਕਰੇਗਾ ਤਾਂ ਪੂਰਨ ਮਹਾਤਮਾ ਦੇ ਸੰਜੋਗ ਕਰਕੇ ਪਰਮੇਸ਼ਰ ਦੇ ਨਾਮ ਉਚਾਰਨ ਦਾ ਸਮਾਂ ਮਿਲਦਾ ਹੈ।

## ਗੋਪਾਲ ਦਰਸ ਭੇਟੰ; ਸਫਲ ਨਾਨਕ ਸੋ ਮਹੂਰਤਹ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਫੇਰ ਉਸ ਪੁਰਖ ਨੂੰ ਗੋਪਾਲ (ਗੋ + ਪਾਲ) ਗੋ = ਪ੍ਰਿਥਵੀ ਦੇ ਪਾਲ = ਪਾਲਕ ਪਰਮੇਸ਼ਰ ਦੇ ਸਰੂਪ ਦਾ ਦਰਸ = ਦਰਸ਼ਨ ਭੇਟੰ = ਮਿਲਦਾ ਭਾਵ ਪ੍ਰਾਪਤ ਹੁੰਦਾ ਹੈ, ਇਸ ਕਰਕੇ ਸੋ = ਉਹ ਮਹੂਰਤਹ = ਦੋ ਘੜੀਆਂ ਦਾ ਸਮਾਂ ਸਫਲਾ ਹੁੰਦਾ ਹੈ **ਵਾ:** ਜੰਮਣ ਮਰਨ ਰੂਪ ਦੋ ਘੜੀਆਂ ਸਫਲ ਹੋ ਜਾਂਦੀਆਂ ਹਨ ॥੧॥

## ਕੀਮ ਨ ਸਕਾ ਪਾਇ; ਸੁਖ ਮਿਤੀ ਹੂ ਬਾਹਰੇ ॥

ਉਸ ਪਰਮੇਸ਼ਰ ਦੇ ਮਿਲਾਪ ਦੇ ਸੁਖ ਦਾ ਕੀਮ = ਮੁੱਲ ਨ = ਨਹੀਂ ਪਾਇ = ਪਾਇਆ ਜਾ ਸਕਾ = ਸਕਦਾ **ਵਾ:** ਗੁਣਾਂ ਦੀ ਕੀਮ = ਕੀਮਤ ਨ = ਨਹੀਂ ਪਾਇ = ਪਾਈ ਜਾ ਸਕਾ = ਸਕਦੀ, ਕਿਉਂਕਿ ਵਾਹਿਗੁਰੂ ਦੀ ਪ੍ਰਾਪਤੀ ਦਾ ਸੁਖ = ਅਨੰਦ ਮਿਤੀ = ਮਿਣਤੀ ਤੋਂ ਬਾਹਰੇ = ਪਰ੍ਹਾਂ ਭਾਵ ਬਾਹਰ ਹੂ = ਹੈ।

## ਨਾਨਕ ਸਾ ਵੇਲੜੀ ਪਰਵਾਣੁ; ਜਿਤੁ ਮਿਲੰਦੜੋ ਮਾ ਪਿਰੀ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾ = ਉਹ ਵੇਲੜੀ = ਸਮੇਂ ਦੀ ਘੜੀ ਪਰਵਾਣੁ = ਪ੍ਰਮਾਣਨੀਕ ਭਾਵ ਸਫਲੀ ਹੁੰਦੀ ਹੈ, ਜਿਤੁ = ਜਿਸ ਘੜੀ ਵਿਚ ਮਾ = ਮੇਰਾ ਪਿਰੀ = ਪਿਆਰਾ ਪ੍ਰੀਤਮ ਵਾਹਿਗੁਰੂ ਮਿਲੰਦੜੋ = ਮਿਲ ਜਾਂਦਾ ਹੈ, ਪ੍ਰਾਪਤ ਹੋ ਜਾਂਦਾ ਹੈ ॥੨॥

ਅੱਗੇ ਪਉੜੀ ਵਿਚ ਜਗਿਆਸਾ ਭਾਵਨਾ ਦੱਸਦੇ ਹਨ।

## ਪਉੜੀ ॥ ਸਾ ਵੇਲਾ ਕਹੁ ਕਉਣੁ ਹੈ; ਜਿਤੁ ਪ੍ਰਭ ਕਉ ਪਾਈ ॥

ਹੇ ਸੰਤ ਜਨੋਂ! ਸਾ = ਉਹ ਚਾਰ ਘੜੀਆਂ ਦਾ ਵੇਲਾ = ਸਮਾਂ ਕਹੁ = ਦੱਸੋ ਕਉਣੁ = ਕਿਹੜਾ ਹੈ, ਜਿਤੁ = ਜਿਸ ਵੇਲੇ ਚਿਤ ਜੋੜ ਕੇ ਪ੍ਰਭ = ਪਰਮੇਸ਼ਰ ਕਉ = ਨੂੰ ਪਾਈ = ਪਾ ਲਈਏ **ਵਾ:** ਚਾਰੇ ਅੰਤਹਕਰਣ ਜਾਂ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ ਚਾਰੇ ਸਾਧਨ ਸ੍ਰਵਣ, ਮੰਨਣ, ਨਿਧਿਆਸਣ ਤੱਤ ਤ੍ਵੰ ਦਾ ਸੰਸ਼ੋਧਨ ਚਾਰ ਘੜੀਆਂ ਦੀ ਨਿਆਈਂ ਬਣ ਜਾਣ ਤੇ ਪਰਮੇਸ਼ਰ ਨੂੰ ਪ੍ਰਾਪਤ ਕਰ ਲਈਏ।

## ਸੋ ਮੂਰਤੁ ਭਲਾ ਸੰਜੋਗੁ ਹੈ; ਜਿਤੁ ਮਿਲੈ ਗੁਸਾਈ ॥

ਸੋ = ਉਹ ਮੂਰਤੁ = ਦੋ ਘੜੀਆਂ ਦਾ ਸਮਾਂ ਗੁਰਾਂ ਦੇ **ਵਾ:** ਜੀਵ ਈਸ ਦੀ ਏਕਤਾ ਦੇ ਸੰਜੋਗੁ = ਸੰਬੰਧ ਕਰਕੇ ਭਲਾ = ਚੰਗਾ ਹੈ, ਜਿਤੁ = ਜਿਸ ਸਮੇਂ ਵਿਚ ਗੁਸਾਈ = ਪ੍ਰਿਥਵੀ ਦਾ ਮਾਲਕ ਪਰਮੇਸ਼ਰ ਮਿਲੈ = ਮਿਲਦਾ ਹੈ।

## ਆਠ ਪਹਰ ਹਰਿ ਧਿਆਇ ਕੈ; ਮਨ ਇਛ ਪੁਜਾਈ ॥

ਆਠ = ਅੱਠੇ ਪਹਰ ਹਰਿ = ਪਰਮੇਸ਼ਰ ਕੈ = ਦੇ ਨਾਮ ਨੂੰ ਚਿਤ ਦੀ ਚਿਤਵਣੀ ਦੁਆਰਾ ਧਿਆਇ = ਧਿਆਉਣੇ ਕਰਕੇ ਮਨ ਦੀ ਇਛ = ਮੁਰਾਦ ਪੁਜਾਈ = ਪੂਰੀ ਕਰ ਲਈਦੀ ਹੈ।

## ਵਡੈ ਭਾਗਿ ਸਤਸੰਗੁ ਹੋਇ; ਨਿਵਿ ਲਾਗਾ ਪਾਈ ॥

ਵਡੈ = ਵੱਡਿਆਂ ਭਾਗਿ = ਕਰਮਾਂ ਕਰਕੇ ਸਤਿ ਸਰੂਪ ਦੀ ਪ੍ਰਾਪਤੀ ਵਾਲੀ ਸਤਸੰਗੁ = ਸਤਿਸੰਗਤ ਪ੍ਰਾਪਤ ਹੋਇ = ਹੁੰਦੀ ਹੈ, ਇਸ ਕਰਕੇ ਪਰਮੇਸ਼ਰ ਦੇ ਗੁਣਾਂ ਨੂੰ ਗਾਉਣ ਵਾਲੀ ਸੰਗਤ ਦੇ ਮਨ ਦੇ ਮਾਣ ਤੇ ਤਨ ਦੇ ਤਾਣ ਵੱਲੋਂ ਨਿਵਿ = ਝੁਕ ਕੇ ਪਾਈ = ਚਰਨੀਂ ਲਾਗਾ = ਲੱਗਣਾ ਕਰੀਏ।

ਅਗਲੀ ਤੁਕ ਵਿਚ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ:

## ਮਨਿ ਦਰਸਨ ਕੀ ਪਿਆਸ ਹੈ; ਨਾਨਕ ਬਲਿ ਜਾਈ ॥੧੫॥

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਹੇ ਅੰਤਰਜਾਮੀ ਪਰਮੇਸ਼ਰ ਜੀ ! ਸਾਡੇ ਮਨਿ = ਹਿਰਦੇ ਵਿਚ ਆਪ ਜੀ ਦੇ ਦਰਸਨ = ਦੀਦਾਰਾਂ ਕੀ = ਦੀ ਪਿਆਸ = ਇੱਛਾ ਲੱਗੀ ਹੋਈ ਹੈ, ਇਸ ਕਰਕੇ ਅਸੀਂ ਆਪ ਜੀ ਦੇ ਦਰਸ਼ਨਾਂ ਤੋਂ ਬਲਿ = ਬਲਿਹਾਰ ਕੁਰਬਾਨ ਜਾਂਦੇ ਹਾਂ ॥੧੫॥

## ਸਲੋਕ ॥

## ਪਤਿਤ ਪੁਨੀਤ ਗੋਬਿੰਦਹ; ਸਰਬ ਦੋਖ ਨਿਵਾਰਣਹ ॥

ਜੋ ਗੋਬਿੰਦਹ = ਪਰਮੇਸ਼ਰ ਪਤਿਤ = ਪਾਪੀਆਂ ਨੂੰ ਪੁਨੀਤ = ਪਵਿੱਤਰ ਕਰਨ ਵਾਲਾ ਹੈ ਅਤੇ ਸਰਬ = ਸਾਰੇ ਜੰਮਣ ਮਰਨ ਆਦਿਕ ਦੇ **ਵਾ:** ਸ਼ਬਦ ਸਪਰਸ਼ ਰੂਪ ਰਸ ਗੰਧ ਆਦਿਕ ਵਿਸ਼ਿਆਂ ਦੇ ਦੋਖ = ਦੋਸ਼ਾਂ ਨੂੰ ਨਿਵਾਰਣਹ = ਨਵਿਰਤ ਕਰਨ ਵਾਲਾ ਹੈ।

## ਸਰਣਿ ਸੂਰ ਭਗਵਾਨਹ; ਜਪੰਤਿ ਨਾਨਕ ਹਰਿ ਹਰਿ ਹਰੇ ॥੧॥

ਜੋ ਭਗਵਾਨਹ = ਖਟ ਭਗਾਂ ਸਪੰਨ ਪਰਮੇਸ਼ਰ ਗੁਰਾਂ ਦੁਆਰਾ ਸਰਣਿ = ਓਟ ਵਿਚ ਆਇਆਂ ਦੀ ਕਾਮ, ਕ੍ਰੋਧ ਆਦਿਕਾਂ ਤੋਂ **ਵਾ:** ਜਮਾਂ ਤੋਂ ਰੱਖਿਆ ਕਰਨ ਲਈ ਸੂਰ = ਸੂਰਬੀਰ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਪਾਪਾਂ ਦੇ ਹਰਿ = ਹਾਰਕ ਸਾਰਿਆਂ ਨੂੰ ਚੇਤਨ ਸੱਤਾ ਰੂਪੀ ਹਰਿਆਵਲਤਾ ਦੇ ਕੇ ਹਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਜਪੰਤਿ = ਜਪਿਆ ਕਰੋ ॥੧॥

## ਛਡਿਓ ਹਭੁ ਆਪੁ; ਲਗੜੋ ਚਰਣਾ ਪਾਸਿ ॥

ਜਿਸ ਪੁਰਖ ਨੇ ਆਪਣਾ ਹਭੁ = ਸਾਰਾ ਆਪੁ = ਆਪਾ-ਭਾਵ ਅਰਥਾਤ ਹੰਕਾਰ ਛਡਿਓ = ਤਿਆਗਿਆ ਹੈ, ਉਸ ਦਾ ਮਨ ਗੁਰਾਂ ਦੁਆਰਾ ਪਰਮੇਸ਼ਰ ਦੇ ਚਰਨਾਂ ਕਮਲਾਂ ਦੇ ਪਾਸਿ = ਕੋਲ ਜਾ ਲਗੜੋ = ਲੱਗਾ ਹੈ।

## ਨਠੜੋ ਦੁਖ ਤਾਪੁ; ਨਾਨਕ ਪ੍ਰਭੁ ਪੇਖੰਦਿਆ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪ੍ਰਭੁ = ਪਰਮੇਸ਼ਰ ਦੇ ਦਰਸ਼ਨ ਪੇਖੰਦਿਆ = ਵੇਖਦਿਆਂ ਹੀ ਉਸ ਪੁਰਖ ਦਾ ਜੰਮਣ ਮਰਨ ਦਾ ਦੁਖ = ਕਸ਼ਟ ਤੇ ਆਧੀ, ਬਿਆਧੀ, ਉਪਾਧੀ ਰੂਪ ਤਿੰਨੇ ਤਾਪ ਨਠੜੋ = ਨੱਸ ਜਾਂਦੇ ਹਨ ॥੨॥ ਅੱਗੇ ਪਉੜੀ ਵਿਚ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ।

## ਪਉੜੀ ॥ ਮੇਲਿ ਲੈਹੁ ਦਇਆਲ; ਢਹਿ ਪਏ ਦੁਆਰਿਆ ॥

ਹੇ ਦਇਆਲ = ਦਇਆ ਦੇ ਘਰ ਪਰਮੇਸ਼ਰ ! ਸਾਨੂੰ ਕਿਰਪਾ ਕਰਕੇ ਆਪਣੇ ਸਰੂਪ ਨਾਲ ਮੇਲ = ਮੇਲਣਾ ਕਰੋ ਕਿਉਂਕਿ ਅਸੀਂ ਆਪ ਜੀ ਦੇ ਸਾਧ ਸੰਗਤ ਰੂਪੀ ਦੁਆਰਿਆ = ਦੁਆਰੇ 'ਤੇ ਆ ਕੇ ਢਹਿ = ਡਿੱਗ ਪਏ ਹਾਂ **ਵਾ:** ਗਿਆਨ ਰੂਪੀ ਦਰ ਵਿਚ ਇਸਥਿਤ ਹੋਏ ਹਾਂ।

## ਰਖਿ ਲੇਵਹੁ ਦੀਨ ਦਇਆਲ; ਭ੍ਰਮਤ ਬਹੁ ਹਾਰਿਆ ॥

ਹੇ ਦੀਨ = ਗ਼ਰੀਬਾਂ ਦੇ ਦਇਆਲ = ਦਇਆ ਕਰਨ ਵਾਲੇ ਪਰਮੇਸ਼ਰ ! ਆਪ ਜੀ ਸਾਡੀ ਲੋਕ-ਪ੍ਰਲੋਕ ਵਿਚ ਰਖਿ = ਰੱਖਿਆ ਕਰ ਲੇਵਹੁ = ਲਵੋ, ਸਾਡਾ ਮਨ ਜੂਨੀਆਂ ਵਿਚ ਭ੍ਰਮਤ = ਭਰਮਦਾ ਹੋਇਆ ਬਹੁ = ਬਹੁਤ ਹਾਰਿਆ = ਹਾਰ ਗਿਆ ਹੈ।

## ਭਗਤਿ ਵਛਲੁ ਤੇਰਾ ਬਿਰਦੁ; ਹਰਿ ਪਤਿਤ ਉਧਾਰਿਆ ॥

ਹੇ ਹਰਿ = ਪਰਮੇਸ਼ਰ ਜੀ ! ਸ਼ਰਨ ਆਏ ਪਤਿਤ = ਪਾਪੀਆਂ ਦਾ ਉਧਾਰਿਆ = ਉਧਾਰ ਕਰਨਾ ਤੇ ਭਗਤਿ = ਭਗਤੀ ਕਰਨ ਵਾਲੇ ਭਗਤ ਜਨਾਂ ਨਾਲ ਵਛਲੁ = ਪਿਆਰ ਕਰਨਾ ਇਹ ਤੇਰਾ = ਤੁਹਾਡਾ ਬਿਰਦੁ = ਪ੍ਰਣ (ਧਰਮ) ਹੈ **ਅਥਵਾ** ਹੇ ਭਗਤਾਂ ਦੇ ਪਿਆਰੇ ਪਰਮੇਸ਼ਰ ਜੀ ! ਸ਼ਰਨ ਆਏ ਪਤਿਤ = ਪਾਪੀਆਂ ਦਾ ਉਧਾਰ ਕਰਨਾ ਤੁਹਾਡਾ ਬਿਰਦੁ = ਧਰਮ ਹੈ।

## ਤੁਝ ਬਿਨੁ ਨਾਹੀ ਕੋਇ; ਬਿਨਉ ਮੋਹਿ ਸਾਰਿਆ ॥

ਹੇ ਪਰਮੇਸ਼ਰ ਜੀ ! ਤੁਝ = ਤੁਹਾਡੇ ਤੋਂ ਬਿਨੁ = ਬਗ਼ੈਰ ਸਾਡੀ ਲੋਕ-ਪ੍ਰਲੋਕ ਵਿਚ ਕੋਇ = ਕੋਈ ਵੀ ਰੱਖਿਆ ਕਰਨ ਵਾਲਾ ਨਹੀਂ ਹੈ, ਇਸ ਲਈ ਆਪ ਮੋਹਿ = ਮੇਰੀ ਬਿਨਉ = ਬੇਨਤੀ ਨੂੰ ਸਾਰਿਆ = ਸਾਰ ਦਿਓ **ਵਾ:** ਸਾਰਿਆ = ਪੂਰੀ ਕਰੋ।

## ਕਰੁ ਗਹਿ ਲੇਹੁ ਦਇਆਲ; ਸਾਗਰ ਸੰਸਾਰਿਆ ॥੧੯॥

ਹੇ ਦਇਆਲ = ਦਿਆਲੂ ਪਰਮੇਸ਼ਰ ਜੀ ! ਆਪ ਜੀ ਕਿਰਪਾ ਕਰਕੇ ਸਾਡੇ ਮਨ ਰੂਪੀ ਕਰੁ = ਹੱਥ ਨੂੰ ਗਹਿ = ਪਕੜ ਕੇ ਸੰਸਾਰਿਆ = ਸੰਸਾਰ ਸਾਗਰ = ਸਮੁੰਦਰ ਤੋਂ ਬਾਹਰ ਮੁਕਤੀ ਰੂਪੀ ਕਿਨਾਰੇ 'ਤੇ ਕੱਢ ਲੇਹੁ = ਲਵੋ ॥੧੯॥

## ਸਲੋਕ ॥

## ਸੰਤ ਉਧਰਣ ਦਇਆਲੰ; ਆਸਰੰ ਗੋਪਾਲ ਕੀਰਤਨਹ ॥

(**ਉਧੱਰਣ** ਨਹੀਂ ਬੋਲਣਾ, ਦੂਜੇ ਅਰਥ ਵਿਚ **ਉੱਧਰਣ** ਹੈ)

ਜਿਹੜੇ ਮਹਾਤਮਾ ਜਨ ਹਰ ਵਕਤ ਗੋਪਾਲ = ਪ੍ਰਿਥਵੀ ਦੇ ਪਾਲਕ ਪਰਮੇਸ਼ਰ ਦੇ ਕੀਰਤਨ ਦੇ ਆਸਰੰ = ਆਸਰੇ ਜਿਉਂਦੇ ਹਨ, ਉਹ ਸੰਤ = ਮਹਾਤਮਾ ਜਨ ਦਇਆਲੰ = ਦਿਆਲੂ ਪਰਮੇਸ਼ਰ ਨੇ ਉਧਰਣ = ਉਧਾਰ ਦਿੱਤੇ ਹਨ **ਅਥਵਾ** ਜਿਨ੍ਹਾਂ ਸੰਤ ਜਨਾਂ ਨੂੰ ਗੋਪਾਲ = ਪਰਮੇਸ਼ਰ ਦੇ ਕੀਰਤਨ ਦਾ ਆਸਰਾ ਹੈ, ਉਹ ਹੋਰਨਾਂ ਜੀਵਾਂ ਨੂੰ ਵੀ ਦਿਆਲੂ ਪਰਮੇਸ਼ਰ ਦੇ ਕੀਰਤਨ ਦਾ ਆਸਰਾ ਦੇ ਕੇ ਸੰਸਾਰ-ਸਮੁੰਦਰ ਤੋਂ ਉਧਾਰ ਦਿੰਦੇ ਹਨ।

## ਨਿਰਮਲੰ ਸੰਤ ਸੰਗੇਣ; ਓਟ ਨਾਨਕ ਪਰਮੇਸੁਰਹ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਸੰਤਾਂ ਜਨਾਂ ਨੇ ਕੇਵਲ ਇਕ ਪਰਮੇਸੁਰਹ = ਪਰਮੇਸ਼ਰ ਦੀ ਓਟ = ਟੇਕ ਫੜੀ ਹੋਈ ਹੈ, ਉਨ੍ਹਾਂ ਸੰਤ = ਮਹਾਤਮਾ ਜਨਾਂ ਦੀ ਸੰਗੇਣ = ਸੰਗਤ ਹੋਰਨਾਂ ਜੀਵਾਂ ਦੇ ਚਿਤ ਨੂੰ ਵੀ ਨਿਰਮਲੰ = ਪਵਿੱਤਰ ਕਰਦੀ ਹੈ।

## ਚੰਦਨ ਚੰਦੁ ਨ ਸਰਦ ਰੁਤਿ; ਮੂਲਿ ਨ ਮਿਟਈ ਘਾਂਮ ॥

ਸੰਸਾਰੀ ਲੋਕ ਭਾਵੇਂ ਚੰਦਨ, ਚੰਦੁ = ਚੰਦਰਮਾ ਨੂੰ ਤੇ ਸਰਦ = ਠੰਡੀ ਰੁੱਤ ਨੂੰ ਸੀਤਲ ਕਹਿੰਦੇ ਹਨ, ਪਰ ਸੀਤਲ ਨਹੀਂ ਹਨ ਕਿਉਂਕਿ ਚੰਦਨ ਨੂੰ ਰਗੜ ਕੇ ਲਗਾਉਣ ਨਾਲ, ਚੰਦਰਮਾ ਦੇ ਚੜ੍ਹਨ ਨਾਲ ਤੇ ਸਰਦ ਰੁੱਤ ਦੇ ਆਉਣ ਨਾਲ ਜੀਵਾਂ ਦੀ ਅਗਿਆਨ ਰੂਪੀ ਸੂਰਜ ਕਰਕੇ ਤ੍ਰਿਸ਼ਨਾ ਰੂਪੀ ਧੁੱਪ ਦੀ ਘਾਂਮ = ਤਪਸ਼ ਮੂਲਿ = ਕਦਾਚਿਤ ਵੀ ਮਿਟਦੀ ਨਹੀਂ ਹੈ।

## ਸੀਤਲੁ ਥੀਵੈ ਨਾਨਕਾ; ਜਪੰਦੜੋ ਹਰਿ ਨਾਮੁ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦਾ ਨਾਮ ਜਪੰਦੜੋ = ਜਪਣ ਵਾਲੇ ਪੁਰਖ ਦਾ ਹਿਰਦਾ ਸੀਤਲੁ = ਠੰਢਾ ਥੀਵੈ = ਹੁੰਦਾ ਹੈ, ਭਾਵ ਵਿਕਾਰਾਂ ਰੂਪੀ ਤਪਸ਼ ਮਿਟ ਜਾਂਦੀ ਹੈ ॥੨॥

## ਪਉੜੀ ॥ ਚਰਨ ਕਮਲ ਕੀ ਓਟ; ਉਧਰੇ ਸਗਲ ਜਨ ॥

ਜਿਨ੍ਹਾਂ ਸੰਤ ਜਨਾਂ ਨੇ ਪਰਮੇਸ਼ਰ ਦੇ ਚਰਨਾਂ ਕਮਲਾਂ ਕੀ = ਦੀ ਓਟ = ਟੇਕ ਲਈ ਹੈ, ਉਹ ਸਗਲ = ਸਾਰੇ ਸੰਤ ਜਨ ਹੀ ਸੰਸਾਰ-ਸਮੁੰਦਰ ਤੋਂ ਉਧਰੇ = ਤਰ ਗਏ ਹਨ। ਅਤੇ;

## ਸੁਣਿ ਪਰਤਾਪੁ ਗੋਵਿੰਦ; ਨਿਰਭਉ ਭਏ ਮਨ ॥

ਗੋਵਿੰਦ (ਗੋ + ਵਿੰਦ) ਗੋ = ਪ੍ਰਿਥਵੀ ਦੀ ਵਿੰਦ = ਰੱਖਿਆ ਕਰਨ ਵਾਲੇ ਪਰਮੇਸ਼ਰ ਦੇ ਪਰਤਾਪ ਨੂੰ ਸੁਣ ਕੇ ਮਨ ਕਰਕੇ ਨਿਰਭਉ = ਨਿਡਰ ਭਏ = ਹੋਏ ਹਨ।

## ਤੋਟਿ ਨ ਆਵੈ ਮੂਲਿ; ਸੰਚਿਆ ਨਾਮੁ ਧਨ ॥

ਪੁਨਾ ਜਿਨ੍ਹਾਂ ਸੰਤ ਜਨਾਂ ਨੇ ਅੰਮ੍ਰਿਤ ਨਾਮ ਰੂਪੀ ਧਨ ਨੂੰ ਸੰਚਿਆ = ਇਕੱਠਾ ਕਰ ਲਿਆ ਹੈ, ਉਨ੍ਹਾਂ ਨੂੰ ਮੂਲਿ = ਕਦਾਚਿਤ (ਉੱਕਾ) ਵੀ ਤੋਟਿ = ਘਾਟਾ ਨ = ਨਹੀਂ ਆਵੈ = ਆਉਂਦਾ ਭਾਵ ਪੈਂਦਾ।

## ਸੰਤ ਜਨਾ ਸਿਉ ਸੰਗੁ; ਪਾਈਐ ਵਡੈ ਪੁਨ ॥

ਇਹੋ ਜਿਹੇ ਸੰਤ = ਸ਼ਾਂਤ ਆਤਮਾ ਵਾਲੇ ਜਨਾ = ਪੁਰਖਾਂ ਦੀ ਸੰਗੁ = ਸੰਗਤ ਦਾ ਸਿਉ = ਸਾਥ ਵਡੈ = ਵੱਡਿਆਂ ਪੁਨ = ਪੁੰਨਾਂ ਭਾਵ ਨਿਸ਼ਕਾਮ ਕਰਮਾਂ ਕਰਕੇ ਪਾਈਐ = ਪਾਈਦਾ ਹੈ। ਅਤੇ;

## ਆਠ ਪਹਰ ਹਰਿ ਧਿਆਇ; ਹਰਿ ਜਸੁ ਨਿਤ ਸੁਨ ॥੧੭॥

ਉਨ੍ਹਾਂ ਸੰਤ ਜਨਾਂ ਦੀ ਸੰਗਤ ਵਿੱਚੋਂ ਹੀ ਇਹ ਉਪਦੇਸ਼ ਮਿਲਦਾ ਹੈ ਕਿ ਆਠ = ਅੱਠੇ ਪਹਿਰ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਇ = ਧਿਆਉਣਾ ਕਰੋ ਤੇ ਨਿਤ = ਨਿਤਾਪ੍ਰਤੀ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਸੁਨ = ਸੁਣਿਆ ਕਰੋ, ਫੇਰ ਲਿਵ ਲੱਗੇਗੀ ॥੧੭॥

## ਸਲੋਕ ॥
## ਦਇਆ ਕਰਣੰ ਦੁਖ ਹਰਣੰ; ਉਚਰਣੰ ਨਾਮ ਕੀਰਤਨਹ ॥

ਸੰਤ ਜਨ ਸਭ 'ਤੇ ਦਇਆ = ਮਿਹਰ ਦੀ ਦ੍ਰਿਸ਼ਟੀ ਕਰਣੰ = ਕਰਦੇ ਰਹਿੰਦੇ ਹਨ, ਸਭ ਦੇ ਜੰਮਣ ਮਰਨ ਦੇ ਦੁਖ = ਕਸ਼ਟ ਹਰਣੰ = ਹਰਦੇ ਭਾਵ ਮੇਟਦੇ ਰਹਿੰਦੇ ਹਨ ਅਤੇ ਪਰਮੇਸ਼ਰ ਦੇ ਨਾਮ ਦਾ ਹਰ ਵਕਤ ਕੀਰਤਨਹ = ਜੱਸ ਉਚਰਣੰ = ਉਚਾਰਦੇ ਰਹਿੰਦੇ ਹਨ।

## ਦਇਆਲ ਪੁਰਖ ਭਗਵਾਨਹ; ਨਾਨਕ ਲਿਪਤ ਨ ਮਾਇਆ ॥੧॥

ਉਨ੍ਹਾਂ ਸੰਤ ਜਨਾਂ 'ਤੇ ਪੁਰਖ = ਪੂਰਨ ਭਗਵਾਨਹ = ਪਰਮੇਸ਼ਰ ਦਇਆਲ = ਦਿਆਲੂ ਹੈ ਇਸ ਕਰਕੇ ਉਹ ਸੰਤ ਜਨ ਮਾਇਆ ਦੇ ਮੋਹ ਰੂਪ ਚਿੱਕੜ ਵਿਚ ਨਹੀਂ ਲਿਪਤ = ਲਿਬੜਦੇ **ਵਾ:** ਉਨ੍ਹਾਂ ਨੂੰ ਮਾਇਆ ਲਿਪਤ = ਲੁਭਾਏਮਾਨ ਨਹੀਂ ਕਰ ਸਕਦੀ ॥੧॥

**ਦੂਸਰਾ ਅਰਥ**

**ਦਇਆ ਕਰਣੰ ਦੁਖ ਹਰਣੰ; ਉਚਰਣੰ ਨਾਮ ਕੀਰਤਨਹ ॥**

ਜੋ ਪੁਰਖ ਸਰੀਰ ਕਰਕੇ ਜੀਵਾਂ 'ਤੇ ਦਇਆ ਕਰਦੇ ਹਨ, ਜੰਮਣ ਮਰਨ ਦੇ ਦੁਖ ਨੂੰ ਹਰਨ ਭਾਵ ਮੇਟਣ ਦਾ ਉਪਾਅ ਕਰਦੇ ਹਨ ਅਤੇ ਪਰਮੇਸ਼ਰ ਦੇ ਨਾਮ ਨੂੰ ਕੀਰਤਨ ਰੂਪ ਵਿਚ ਉਚਾਰਦੇ ਹਨ।

**ਦਇਆਲ ਪੁਰਖ ਭਗਵਾਨਹ; ਨਾਨਕ ਲਿਪਤ ਨ ਮਾਇਆ ॥੧॥**

ਉਨ੍ਹਾਂ ਪੁਰਖਾਂ 'ਤੇ ਪਰਮੇਸ਼ਰ ਦਿਆਲੂ ਹੁੰਦਾ ਹੈ, ਜਿਸ ਕਰਕੇ ਫੇਰ ਉਨ੍ਹਾਂ ਨੂੰ ਮਾਇਆ ਆਪਣੇ ਮੋਹ ਵਿਚ ਲੁਭਾਏਮਾਨ ਨਹੀਂ ਕਰ ਸਕਦੀ ॥੧॥

**[ਅੰਗ ੭੧੦]**

## ਭਾਹਿ ਬਲੰਦੜੀ ਬੁਝਿ ਗਈ; ਰਖੰਦੜੋ ਪ੍ਰਭੁ ਆਪਿ ॥

ਜਿਨ੍ਹਾਂ ਪਿਆਰਿਆਂ ਦਾ ਪ੍ਰਭੁ = ਪਰਮੇਸ਼ਰ ਆਪ ਲੋਕ-ਪ੍ਰਲੋਕ ਵਿਚ ਰਖੰਦੜੋ = ਰਾਖਾ ਹੋਇਆ ਹੈ, ਉਨ੍ਹਾਂ ਦੇ ਅੰਦਰ ਬਲੰਦੜੀ = ਬਲਦੀ ਹੋਈ ਮਾਇਆ ਦੀ **ਵਾ:** ਤ੍ਰਿਸ਼ਨਾ ਰੂਪੀ ਭਾਹਿ = ਅਗਨੀ ਨਾਮ ਰੂਪੀ ਜਲ ਨਾਲ ਬੁਝ ਗਈ ਹੈ, ਨਵਿਰਤ ਹੋ ਗਈ ਹੈ।

## ਜਿਨਿ ਉਪਾਈ ਮੇਦਨੀ; ਨਾਨਕ ਸੋ ਪ੍ਰਭੁ ਜਾਪਿ ॥੨॥

ਸਤਿਗੁਰੂ ਕਥਨ ਕਰਦੇ ਹਨ ਕਿ ਹੇ ਭਾਈ! ਜਿਨਿ = ਜਿਸ ਵਾਹਿਗੁਰੂ ਨੇ ਮੇਦਨੀ = ਸ੍ਰਿਸ਼ਟੀ ਉਪਾਈ = ਪੈਦਾ ਕੀਤੀ ਹੈ, ਸੋ = ਉਸ ਪ੍ਰਭੁ = ਪਰਮੇਸ਼ਰ ਦੇ ਜਾਪ ਨੂੰ ਮਨ, ਬਾਣੀ, ਸਰੀਰ ਕਰਕੇ ਜਪਣਾ ਕਰੋ ॥੨॥

## ਪਉੜੀ ॥ ਜਾ ਪ੍ਰਭ ਭਏ ਦਇਆਲ; ਨ ਬਿਆਪੈ ਮਾਇਆ ॥

ਜਾ = ਜਦੋਂ ਗੁਰਮੁਖ ਜਨਾਂ 'ਤੇ ਪ੍ਰਭ = ਪਰਮੇਸ਼ਰ ਦਇਆਲ = ਦਿਆਲੂ ਭਏ = ਹੋ ਜਾਵੇ ਤਾਂ ਉਨ੍ਹਾਂ ਨੂੰ ਮਾਇਆ ਨ = ਨਹੀਂ ਬਿਆਪੈ = ਬਿਆਪਦੀ, ਚਿੰਬੜਦੀ ਭਾਵ ਜਿਸ 'ਤੇ ਪਰਮੇਸ਼ਰ ਦੀ ਕਿਰਪਾ ਹੋ ਜਾਵੇ, ਉਨ੍ਹਾਂ ਦਾ ਮਨ ਮਾਇਆ ਤੋਂ ਨਿਰਲੇਪ ਰਹਿੰਦਾ ਹੈ। ਅਤੇ;

## ਕੋਟਿ ਅਘਾ ਗਏ ਨਾਸ; ਹਰਿ ਇਕੁ ਧਿਆਇਆ ॥

ਉਨ੍ਹਾਂ ਦੇ ਕੋਟਿ = ਕ੍ਰੋੜਾਂ ਜਨਮਾਂ ਦੇ ਅਘਾ = ਪਾਪ **ਵਾ:** ਪਾਪਾਂ ਦੇ ਕੋਟਿ = ਕਿਲ੍ਹੇ ਉਸਰੇ ਹੋਏ ਨਾਸ = ਨਸ਼ਟ ਹੋ ਗਏ ਹਨ, ਜਿਨ੍ਹਾਂ ਨੇ ਇਕ ਚਿਤ ਹੋ ਕੇ ਹਰਿ = ਪਰਮੇਸ਼ਰ ਦਾ ਨਾਮ ਧਿਆਇਆ = ਧਿਆਉਣਾ ਕੀਤਾ ਹੈ। ਜੈਸਾ ਕਿ :

**ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ ॥** *(ਅੰਗ ੭੦੭)*

## ਨਿਰਮਲ ਭਏ ਸਰੀਰ; ਜਨ ਧੂਰੀ ਨਾਇਆ ॥

ਜਿਨ੍ਹਾਂ ਪੁਰਖਾਂ ਨੇ ਪਰਮੇਸ਼ਰ ਦੇ ਭਗਤ ਜਨਾਂ ਦੀ ਚਰਨ ਧੂੜ ਵਿਚ ਸ਼ਰਧਾ ਨਾਲ ਨਾਇਆ = ਇਸ਼ਨਾਨ ਕੀਤਾ ਹੈ, ਉਹ ਮਨ, ਬਾਣੀ, ਸਰੀਰ ਕਰਕੇ ਨਿਰਮਲ = ਉੱਜਲ ਭਏ = ਹੋ ਗਏ ਹਨ।

## ਮਨ ਤਨ ਭਏ ਸੰਤੋਖ; ਪੂਰਨ ਪ੍ਰਭੁ ਪਾਇਆ ॥

ਜਦੋਂ ਪੂਰਨ = ਵਿਆਪਕ ਪ੍ਰਭੁ = ਪਰਮੇਸ਼ਰ ਨੂੰ ਪਾਇਆ = ਪ੍ਰਾਪਤ ਕਰ ਲਿਆ ਤਾਂ ਉਨ੍ਹਾਂ ਦਾ ਮਨ ਤੇ ਤਨ = ਸਰੀਰ ਸੰਤੋਖ = ਸੰਤੁਸ਼ਟ ਭਏ = ਹੋ ਗਿਆ।

## ਤਰੇ ਕੁਟੰਬ ਸੰਗਿ ਲੋਗ; ਕੁਲ ਸਬਾਇਆ ॥੧੮॥

ਉਨ੍ਹਾਂ ਨੇ ਕੁਟੰਬ = ਇਸਤਰੀ ਤੋਂ ਵਧਿਆ ਪਰਿਵਾਰ ਆਦਿਕ, ਹੋਰ ਸੰਗਿ = ਸੰਗਤ ਕਰਨ ਵਾਲੇ ਲੋਗ = ਲੋਕ ਅਤੇ ਆਪਣੀਆਂ ਬੇਗਤ ਹੋਈਆਂ ਸਬਾਇਆ = ਸਾਰੀਆਂ ਕੁਲ = ਕੁਲਾਂ ਨੂੰ ਤਾਰ ਲਿਆ ਹੈ ॥੧੮॥

## ਸਲੋਕ ॥

## ਗੁਰ ਗੋਬਿੰਦ ਗੋਪਾਲ ਗੁਰ; ਗੁਰ ਪੂਰਨ ਨਾਰਾਇਣਹ ॥

ਗੁਰ = ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਗੋਬਿੰਦ (ਗੋ + ਬਿੰਦ) ਗੋ = ਪ੍ਰਿਥਵੀ ਦੀ ਬਿੰਦ = ਰੱਖਿਆ ਕਰਨ ਵਾਲੇ ਹਨ, ਗੁਰ = ਸਤਿਗੁਰੂ ਜੀ ਗੋਪਾਲ (ਗੋ + ਪਾਲ) ਗੋ = ਧਰਤੀ ਦੀ ਪਾਲ = ਪਾਲਣਾ ਕਰਨ ਵਾਲੇ ਹਨ ਅਤੇ ਗੁਰ = ਸਤਿਗੁਰੂ ਨਾਨਕ ਦੇਵ ਜੀ ਸਾਰਿਆਂ ਥਾਵਾਂ ਵਿਚ ਪੂਰਨ = ਵਿਆਪਕ ਨਾਰਾਇਣਹ = ਪਰਮੇਸ਼ਰ ਦਾ ਸਰੂਪ ਹਨ **ਵਾ:** ਸਤਿਗੁਰਾਂ ਵਿਚ ਨਾਰਾਇਣਹ (ਨਾ + ਰਾਇਣਹ) ਅਵਿੱਦਿਆ ਰੂਪੀ ਰਾਇਣਹ = ਰਾਤ ਨਾ = ਨਹੀਂ ਹੈ **ਵਾ:** ਕਾਮ ਕ੍ਰੋਧ ਆਦਿਕ ਨਾਰਾਇਣਹ (ਨ + ਅਰ + ਆਇਣਹ) ਅਰ = ਦੁਸ਼ਮਣਾਂ ਦਾ ਆਇਣਹ = ਘਰ ਨ = ਨਹੀਂ ਹੈ, **ਵਾ:** ਸਤਿਗੁਰੂ ਸਾਹਿਬ ਜੀ ਸਾਰੇ (ਨਾਰ + ਆਇਣਹ) ਨਾਰ = ਨਰਾਂ ਦੇ ਹਿਰਦੇ ਰੂਪੀ ਆਇਣਹ = ਘਰਾਂ ਵਿਚ ਨਿਵਾਸ ਕਰਦੇ ਹਨ।

## ਗੁਰ ਦਇਆਲ ਸਮਰਥ ਗੁਰ; ਗੁਰ ਨਾਨਕ ਪਤਿਤ ਉਧਾਰਣਹ ॥੧॥

ਗੁਰ = ਸਤਿਗੁਰੂ ਨਾਨਕ ਦੇਵ ਜੀ ਦਇਆਲ = ਦਇਆ ਦੇ ਘਰ ਹਨ, ਸਤਿਗੁਰੂ ਜੀ ਸਮਰਥ = ਸਰਬ ਸ਼ਕਤੀਵਾਨ **ਵਾ:** ਸਰਬ ਕਲਾ ਸਮਰੱਥ ਹਨ ਜੋ ਜੀਵਾਂ ਨੂੰ ਬ੍ਰਹਮ ਗਿਆਨ ਬਖ਼ਸ਼ ਕੇ ਸੰਸਾਰ-ਸਮੁੰਦਰ ਤੋਂ ਮੁਕਤ ਕਰ ਦਿੰਦੇ ਹਨ ਅਤੇ ਗੁਰ = ਸਤਿਗੁਰੂ ਨਾਨਕ ਦੇਵ ਜੀ ਸ਼ਰਨ ਆਏ ਪਤਿਤ = ਪਾਪੀਆਂ ਨੂੰ ਵੀ ਉਧਾਰਣਹ = ਤਾਰਨ ਵਾਲੇ ਹਨ ॥੧॥

## ਭਉਜਲੁ ਬਿਖਮੁ ਅਸਗਾਹੁ; ਗੁਰਿ ਬੋਹਿਥੈ ਤਾਰਿਅਮੁ ॥

ਇਹ ਭਉਜਲੁ = ਸੰਸਾਰ ਰੂਪੀ ਸਮੁੰਦਰ ਬੜਾ ਬਿਖਮੁ = ਕਠਿਨ ਤੇ ਅਸਗਾਹੁ = ਡੂੰਘਾ ਹੈ **ਵਾ:** ਇਸ ਕਠਿਨ ਸੰਸਾਰ ਰੂਪੀ ਸਮੁੰਦਰ ਦਾ ਕੋਈ ਪੁਰਖ ਵੀ ਜਪ ਤਪ ਆਦਿ ਸਾਧਨਾ ਕਰਕੇ ਅਸਗਾਹੁ = ਥਾਹ ਨਹੀਂ ਪਾ ਸਕਦਾ, ਪਰੰਤੂ ਇਸ ਤੋਂ ਗੁਰਿ = ਸਤਿਗੁਰੂ (ਗੁਰੂ ਨਾਨਕ ਦੇਵ) ਸਾਹਿਬ ਜੀ ਨੇ ਜੀਵਾਂ ਨੂੰ ਨਾਮ ਰੂਪ ਬੋਹਿਥੈ = ਜਹਾਜ਼ 'ਤੇ ਚਾੜ੍ਹ ਕੇ ਤਾਰਿਅਮੁ = ਤਾਰਨਾ ਕੀਤਾ ਹੈ ਤੇ ਜੀਵ ਤਰ ਰਹੇ ਹਨ।

## ਨਾਨਕ ਪੂਰ ਕਰੰਮ; ਸਤਿਗੁਰ ਚਰਣੀ ਲਗਿਆ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਪੁਰਖਾਂ ਦੇ ਪੂਰ = ਪੂਰਨ ਕਰੰਮ = ਭਾਗ ਭਾਵ ਨਿਸ਼ਕਾਮ ਕਰਮ ਹਨ, ਉਹ ਪੂਰੇ ਸਤਿਗੁਰਾਂ ਦੇ ਚਰਨੀਂ ਲਗਿਆ = ਲੱਗਦੇ ਹਨ ॥੨॥

## ਪਉੜੀ ॥

## ਧੰਨੁ ਧੰਨੁ ਗੁਰਦੇਵ; ਜਿਸੁ ਸੰਗਿ ਹਰਿ ਜਪੇ ॥

ਧੰਨ ਗੁਰਦੇਵ = ਸ੍ਰੀ ਗੁਰੂ ਨਾਨਕ ਦੇਵ ਜੀ ਧੰਨੁ = ਧੰਨਤਾ ਦੇ ਯੋਗ ਹਨ, ਜਿਸ ਗੁਰਾਂ ਦੀ ਸੰਗਿ = ਸੰਗਤ ਕਰਕੇ ਅਸੀਂ (**ਵਾ:** ਜੀਵਾਂ ਨੇ) ਹਰਿ = ਪਰਮੇਸ਼ਰ ਦਾ ਜਪੇ = ਜਾਪ ਕੀਤਾ ਹੈ **ਵਾ:** ਸਾਰੀ ਸ੍ਰਿਸ਼ਟੀ ਨੂੰ ਵਾਹਿਗੁਰੂ ਨਾਮ ਦਾ ਜਾਪ ਪ੍ਰਾਪਤ ਹੋਇਆ ਹੈ।

## ਗੁਰ ਕ੍ਰਿਪਾਲ ਜਬ ਭਏ; ਤ ਅਵਗੁਣ ਸਭਿ ਛਪੇ ॥

ਜਬ = ਜਦੋਂ ਗੁਰ = ਸਤਿਗੁਰੂ ਨਾਨਕ ਦੇਵ ਜੀ ਕ੍ਰਿਪਾਲ = ਦਿਆਲੂ ਭਏ = ਹੋਏ ਤ = ਤਾਂ ਸਭਿ = ਸਾਰੇ ਅਵਗੁਣ = ਔਗੁਣ ਹਿਰਦੇ ਵਿੱਚੋਂ ਛਪੇ = ਲੁਕ ਗਏ ਭਾਵ ਛੱਡ ਗਏ, ਅਰਥਾਤ ਜਿਵੇਂ ਸੂਰਜ ਚੜ੍ਹਨ ਤੋਂ ਰਾਤ ਦਾ ਹਨੇਰਾ ਅਲੋਪ ਹੋ ਜਾਂਦਾ ਹੈ, ਇਉਂ ਗਿਆਨ ਰੂਪੀ ਸੂਰਜ ਚੜ੍ਹਨੇ ਕਰਕੇ ਅਵਿੱਦਿਆ ਰੂਪੀ ਰਾਤ ਦਾ ਹਨੇਰਾ ਅਲੋਪ ਹੋ ਗਿਆ ਹੈ।

## ਪਾਰਬ੍ਰਹਮ ਗੁਰਦੇਵ; ਨੀਚਹੁ ਉਚ ਥਪੇ ॥

ਪਾਰਬ੍ਰਹਮ = ਪਰਮੇਸ਼ਰ ਦਾ ਸਰੂਪ ਗੁਰਦੇਵ = ਗੁਰੂ ਨਾਨਕ ਦੇਵ ਜੀ ਨੇ ਨੀਚਹੁ = ਨੀਵੇਂ ਪੁਰਖ ਜੋ ਜੂਨਾਂ ਵਿਚ ਭਰਮਣ ਵਾਲੇ ਸਨ, ਉਨ੍ਹਾਂ ਨੂੰ ਉਚ = ਉੱਚੀ ਪਦਵੀ ਭਾਵ ਮੁਕਤ ਰੂਪ ਪਦਵੀ ਤੇ ਥਪੇ = ਇਸਥਿਤ ਕੀਤਾ ਹੈ। ਜੈਸਾ ਕਿ :

**ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥** *(ਮਾਰੂ ਭਗਤ ਰਵਿਦਾਸ ਜੀ, ਅੰਗ ੧੧੦੬)*

## ਕਾਟਿ ਸਿਲਕ ਦੁਖ ਮਾਇਆ; ਕਰਿ ਲੀਨੇ ਅਪ ਦਸੇ ॥

ਮਾਇਆ ਦੇ ਦੁੱਖਾਂ ਦੀ **ਵਾ:** ਜੰਮਣ ਮਰਨ ਦੇ ਦੁੱਖਾਂ ਦੀ ਸਿਲਕ = ਫਾਹੀ ਕਾਟਿ = ਕੱਟ ਕੇ ਅਪ = ਆਪਣੇ ਦਸੇ = ਦਾਸ ਕਰਿ ਲੀਨੇ = ਲਏ ਭਾਵ ਆਪਣੇ ਸੇਵਕ ਬਣਾ ਲਏ ਹਨ **ਵਾ:** ਕਾਲ ਰੂਪੀ ਬਿਪਤਾ ਤੋਂ ਮਨ ਰੂਪੀ ਹੱਥ ਪਕੜ ਕੇ ਆਪਣੀ ਦਸੇ = ਤਰਫ਼ ਕਰਕੇ ਆਪ = ਆਪਣੇ ਸਰੂਪ ਵਿਚ ਲੀਨੇ = ਲੀਨ ਕਰ ਲਿਆ ਹੈ।

## ਗੁਣ ਗਾਏ ਬੇਅੰਤ; ਰਸਨਾ ਹਰਿ ਜਸੇ ॥੧੯॥

ਸਤਿਗੁਰਾਂ ਦੀ ਕਿਰਪਾ ਕਰਕੇ ਹੀ ਦਾਸਾਂ ਨੇ ਰਸਨਾ = ਜੀਭਾ ਨਾਲ ਹਰਿ = ਪਰਮੇਸ਼ਰ ਦੇ ਜਸੇ = ਕੀਰਤਨ ਰੂਪ ਵਿਚ ਸ਼ੁਭ ਗੁਣ ਬੇਅੰਤ = ਅਨੰਤ ਅਨੰਤ ਕਰਕੇ ਗਾਏ = ਗਾਉਣਾ ਕੀਤੇ ਹਨ ॥੧੯॥

## ਸਲੋਕ ॥

## ਦ੍ਰਿਸਟੰਤ ਏਕੋ ਸੁਨੀਅੰਤ ਏਕੋ; ਵਰਤੰਤ ਏਕੋ ਨਰਹਰਹ ॥

ਏਕੋ = ਇਕ ਨਰਹਰਹ = ਪਰਮੇਸ਼ਰ ਹੀ ਸਾਰੀਆਂ ਥਾਵਾਂ ਵਿਚ ਵਰਤੰਤ = ਵਰਤ ਰਿਹਾ ਹੈ, ਏਕੋ = ਇਕ ਪਰਮੇਸ਼ਰ ਹੀ ਸਾਰਿਆਂ ਦੇ ਕੀਤੇ ਕਾਰਜਾਂ ਨੂੰ ਅਦ੍ਰਿਸ਼ਟਾ ਰੂਪ ਹੋ ਕੇ ਦ੍ਰਿਸਟੰਤ = ਦੇਖਦਾ ਹੈ, ਏਕੋ = ਇੱਕੋ ਪਰਮੇਸ਼ਰ ਹੀ ਸਾਰਿਆਂ ਦੀਆਂ ਗੱਲਾਂ ਸੁਨੀਅੰਤ = ਸੁਣਦਾ ਹੈ **ਅਥਵਾ** ਸਾਨੂੰ ਪ੍ਰਤੱਖ **ਵਾ:** ਮਨ ਬੁੱਧ ਰੂਪ ਨੇਤਰਾਂ ਕਰਕੇ ਏਕੋ = ਇੱਕੋ ਪਰਮੇਸ਼ਰ ਹੀ ਦ੍ਰਿਸਟੰਤ = ਦਿੱਸਦਾ ਹੈ, ਇੱਕੋ ਪਰਮੇਸ਼ਰ ਦੇ ਜੱਸ ਨੂੰ ਹੀ ਪ੍ਰਤੱਖ **ਵਾ:** ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਸੁਨੀਅੰਤ = ਸੁਣਦੇ ਹਾਂ ਤੇ ਸਾਰਿਆਂ ਨੂੰ ਨਰਹਰਹ (ਨਰ + ਹਰਹ) ਨਰ = ਮਨੁੱਖਾਂ ਨੂੰ ਹਰਹ = ਹਰੇ ਭਰੇ ਕਰਨ ਵਾਲੇ **ਵਾ:** ਨਰਸਿੰਘ ਆਦਿ ਰੂਪਾਂ ਨੂੰ ਧਾਰਨ ਵਾਲੇ ਏਕੋ = ਇੱਕੋ ਪਰਮੇਸ਼ਰ ਨੂੰ ਸਾਰੇ ਥਾਵਾਂ ਵਿਚ ਵਰਤੰਤ = ਵਰਤਦਾ ਜਾਣਦੇ ਹਾਂ।

## ਨਾਮ ਦਾਨੁ ਜਾਚੰਤਿ ਨਾਨਕ; ਦਇਆਲ ਪੁਰਖ ਕ੍ਰਿਪਾ ਕਰਹ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਪਰਮੇਸ਼ਰ ਦੇ ਪਾਸੋਂ ਨਾਮ ਦਾ ਦਾਨ ਹੀ ਜਾਚੰਤਿ = ਮੰਗਦੇ ਹਾਂ ਕਿਉਂਕਿ ਦਇਆਲ = ਦਿਆਲੂ ਪੁਰਖ = ਪੂਰਨ ਪਰਮੇਸ਼ਰ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਕ੍ਰਿਪਾ = ਦਇਆ ਦ੍ਰਿਸ਼ਟੀ ਕਰਹ = ਕਰਕੇ ਨਾਮ ਦਾ ਦਾਨ ਦੇ ਦਿੰਦਾ ਹੈ ॥੧॥ ਇਸੇ ਕਰਕੇ

## ਹਿਕੁ ਸੇਵੀ ਹਿਕੁ ਸੰਮਲਾ; ਹਰਿ ਇਕਸੁ ਪਹਿ ਅਰਦਾਸਿ ॥

ਅਸੀਂ ਸਰੀਰ ਕਰਕੇ ਹਿਕੁ[੧] = ਇੱਕੋ ਪਰਮੇਸ਼ਰ ਨੂੰ ਸੇਵੀ = ਸੇਵਨਾ ਕਰਦੇ ਹਾਂ, ਮਨ ਕਰਕੇ ਹਿਕੁ = ਇੱਕੋ ਪਰਮੇਸ਼ਰ ਦੇ ਨਾਮ ਨੂੰ ਹਰ ਵਕਤ ਸੰਮਲਾ = ਸੰਭਾਲਦੇ ਭਾਵ ਯਾਦ ਕਰਦੇ ਰਹਿੰਦੇ ਹਾਂ ਅਤੇ ਬਾਣੀ ਕਰਕੇ ਇਕਸੁ = ਇਕ ਪਰਮੇਸ਼ਰ ਦੇ ਪਹਿ = ਪਾਸ ਹੀ ਭਾਵ ਅੱਗੇ ਹੀ ਅਰਦਾਸਿ = ਬੇਨਤੀ ਕਰਦੇ ਹਾਂ।

## ਨਾਮ ਵਖਰੁ ਧਨੁ ਸੰਚਿਆ; ਨਾਨਕ ਸਚੀ ਰਾਸਿ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਸ਼ਰਧਾ ਰੂਪੀ ਸੱਚੀ ਰਾਸਿ = ਪੂੰਜੀ ਦੁਆਰਾ ਧਨੁ = ਧੰਨਤਾ ਯੋਗ ਸਤਿਗੁਰਾਂ ਤੋਂ ਪਰਮੇਸ਼ਰ ਦਾ ਨਾਮ ਰੂਪੀ ਲਾਭਦਾਇਕ ਵਖਰੁ = ਸੌਦਾ ਪ੍ਰਲੋਕ ਲਈ ਸੰਚਿਆ = ਇਕੱਠਾ ਕੀਤਾ ਹੈ ॥੨॥

## ਪਉੜੀ ॥
## ਪ੍ਰਭ ਦਇਆਲ ਬੇਅੰਤ; ਪੂਰਨ ਇਕੁ ਏਹੁ ॥

ਜੋ ਪ੍ਰਭ = ਵਾਹਿਗੁਰੂ, ਦਇਆਲ = ਦਇਆ ਦਾ ਘਰ, ਬੇਅੰਤ = ਅੰਤ ਤੋਂ ਰਹਿਤ, ਸਾਰੀਆਂ ਥਾਵਾਂ ਵਿਚ ਪੂਰਨ = ਵਿਆਪਕ ਤੇ ਇਕੁ = ਅਦ੍ਵੈਤ ਸਰੂਪ ਆਦਿ ਏਹੁ = ਇਨ੍ਹਾਂ ਵਿਸ਼ੇਸ਼ਣਾਂ ਵਾਲਾ ਹੈ।

## ਸਭੁ ਕਿਛੁ ਆਪੇ ਆਪਿ; ਦੂਜਾ ਕਹਾ ਕੇਹੁ ॥

ਉਹ ਪਰਮੇਸ਼ਰ ਸਭੁ = ਸਾਰਾ ਕਿਛੁ = ਕੁਝ ਆਪੇ = ਆਪਣਾ ਆਪ ਰੂਪ ਹੀ ਹੈ, ਇਸ ਲਈ ਦੂਜਾ = ਦੂਸਰਾ ਹੋਰ ਭੇਦ ਦ੍ਰਿਸ਼ਟੀ ਕਰਕੇ ਕੇਹੁ = ਕਿਸ ਤਰ੍ਹਾਂ ਦਾ ਕਹਾ = ਕਹਿ ਦੇਈਏ।ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰੋ ਕਿ :

## ਆਪਿ ਕਰਹੁ ਪ੍ਰਭ ਦਾਨੁ; ਆਪੇ ਆਪਿ ਲੇਹੁ ॥

ਹੇ ਪ੍ਰਭ = ਪਰਮੇਸ਼ਰ ! ਆਪ ਹੀ ਗੁਰੂ ਰੂਪ ਹੋ ਕੇ ਨਾਮ, ਬ੍ਰਹਮ ਗਿਆਨ ਦਾ ਦਾਨ ਦੇਣਾ ਕਰਹੁ = ਕਰਦੇ ਹੋ ਅਤੇ ਆਪੇ = ਆਪ ਹੀ ਸਿੱਖ ਰੂਪ ਵਿਚ ਮੰਗਤਾ ਹੋ ਕੇ ਆਪਣੇ ਪਾਸੋਂ ਨਾਮ ਦਾ, ਬ੍ਰਹਮ ਗਿਆਨ ਦਾ ਦਾਨ ਲੇਹੁ = ਲੈਣਾ ਕਰਦੇ ਹੋ **ਵਾ:** ਆਪ ਹੀ ਸਿੱਖ ਰੂਪ ਹੋ ਕੇ ਆਪਣੇ ਸਰੂਪ ਦੇ ਤੱਤ ਪਦ ਦੇ ਲੱਖ ਅਰਥ ਨੂੰ ਲੈਣ ਵਾਲੇ ਹੋ **ਵਾ:** ਆਪ ਹੀ ਈਸਰ ਰੂਪ ਹੋ, ਜੀਵਾਂ ਨੂੰ ਪਦਾਰਥਾਂ ਦਾ ਦਾਨ ਦੇਣਾ ਕਰਦੇ ਹੋ ਤੇ ਆਪੇ ਜੀਵ ਰੂਪ ਹੋ ਕੇ ਦਾਨ ਲੈਣ ਵਾਲੇ ਹੋ।

## ਆਵਣ ਜਾਣਾ ਹੁਕਮੁ ਸਭੁ; ਨਿਹਚਲੁ ਤੁਧੁ ਥੇਹੁ ॥

ਜਿਹੜਾ ਜੀਵਾਂ ਨੇ ਜਨਮ ਧਾਰ ਕੇ ਆਵਣ = ਆਉਣਾ ਤੇ ਮਰ ਕੇ ਜਾਣਾ ਹੈ, ਇਹ ਸਭੁ = ਸਾਰਾ ਕੁਝ ਤੁਹਾਡੇ ਹੁਕਮ ਵਿਚ ਹੀ ਹੈ, ਇਕ ਤੁਧੁ = ਤੁਹਾਡਾ ਸਰੂਪ ਰੂਪੀ ਥੇਹੁ = ਅਸਥਾਨ ਹੀ ਨਿਹਚਲੁ = ਅਚੱਲ ਹੈ।

## ਨਾਨਕੁ ਮੰਗੈ ਦਾਨੁ; ਕਰਿ ਕਿਰਪਾ ਨਾਮੁ ਦੇਹੁ ॥੨੦॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਅਸੀਂ ਆਪ ਜੀ ਦੇ ਪਾਸੋਂ ਇਕ ਦਾਨ ਮੰਗੈ = ਮੰਗਦੇ ਹਾਂ, ਆਪ ਜੀ ਕਿਰਪਾ = ਦਇਆ ਦ੍ਰਿਸ਼ਟੀ ਕਰਕੇ ਸਾਨੂੰ ਅੰਮ੍ਰਿਤ ਨਾਮ ਦਾ ਦਾਨ ਦੇਹੁ = ਦੇਣਾ ਕਰੋ ॥੨੦॥੧॥

---

੧. ਸਿੰਧੀ ਅਤੇ ਲਹਿੰਦੀ ਪੰਜਾਬੀ ਵਿਚ 'ਇਕ' ਨੂੰ 'ਹਿਕੁ' ਕਹਿੰਦੇ ਹਨ।

## ਭਗਤ ਬਾਣੀ ਆਰੰਭ

## ਜੈਤਸਰੀ, ਬਾਣੀ ਭਗਤਾ ਕੀ ੴ ਸਤਿਗੁਰ ਪ੍ਰਸਾਦਿ ॥

ਧੰਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਭਾਈ ਗੁਰਦਾਸ ਜੀ ਦੇ ਪਾਸੋਂ ਭਗਤਾਂ ਕੀ = ਦੀ ਬਾਣੀ ਵਿੱਚੋਂ ਜੈਤਸਰੀ ਰਾਗਣੀ ਵਿਚ ਰਵਿਦਾਸ ਜੀ ਦੀ ਬਾਣੀ ਪਹਿਲਾਂ ਮੰਗਲ ਕਰਦਿਆਂ ਲਿਖਾਉਂਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ। ਭਗਤ ਰਵਿਦਾਸ ਜੀ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ :

## ਨਾਥ; ਕਛੂਅ ਨ ਜਾਨਉ ॥ ਮਨੁ; ਮਾਇਆ ਕੈ ਹਾਥਿ ਬਿਕਾਨਉ ॥੧॥ਰਹਾਉ॥

ਹੇ ਨਾਥ = ਸੁਆਮੀ ਪਰਮੇਸ਼ਰ ! ਮੈਂ ਪਰਮਾਰਥ ਦੀ **ਵਾ:** ਆਤਮਾ ਦੀ ਵੀਚਾਰ ਦੀ ਕਛੂਅ = ਕੁਝ ਵੀ ਸਮਝ ਨ = ਨਹੀਂ ਜਾਨਉ = ਜਾਣਦਾ, ਕਿਉਂਕਿ ਮੇਰਾ ਮਨ ਕਾਮ ਕ੍ਰੋਧ ਆਦਿਕਾਂ ਦੇ ਸਹਿਤ ਹੋ ਕੇ ਮਾਇਆ ਕੈ = ਦੇ ਹਾਥਿ = ਹੱਥ ਭਾਵ ਅਧੀਨ ਹੋ ਕੇ ਬਿਕਾਨਉ = ਵਿਕਿਆ ਹੋਇਆ ਹੈ ॥੧॥ਰਹਾਉ॥

## ਤੁਮ ਕਹੀਅਤਹੌ; ਜਗਤ ਗੁਰ, ਸੁਆਮੀ ॥
## ਹਮ ਕਹੀਅਤ; ਕਲਿਜੁਗ ਕੇ ਕਾਮੀ ॥੧॥

ਹੇ ਪਰਮੇਸ਼ਰ ਜੀ ! ਤੁਮ = ਤੁਸੀਂ ਤਾਂ ਜਗਤ = ਸੰਸਾਰ ਕੇ = ਦੇ ਸੁਆਮੀ = ਮਾਲਕ ਕਹੀਅਤਹੌ = ਕਹੀਦੇ **ਵਾ:** ਅਖਵਾਉਂਦੇ ਹੋ ਅਤੇ ਹਮ = ਅਸੀਂ ਕਲਿਜੁਗ ਕੇ = ਦੇ ਕਾਮੀ = ਕਾਮਨਾ ਵਾਲੇ ਜੀਵ ਕਹੀਅਤ = ਕਹਾਉਂਦੇ ਹਾਂ **ਵਾ:** ਅਸੀਂ ਕਲਿਜੁਗੀ ਜੀਵ ਵਿਕਾਰਾਂ ਦੇ ਮਾਰੇ ਹੋਏ ਕਾਮੀ = ਵਿਸ਼ਈ ਕਹਾਉਂਦੇ ਹਾਂ ॥੧॥

## ਇਨ ਪੰਚਨ; ਮੇਰੋ ਮਨੁ ਜੁ ਬਿਗਾਰਿਓ ॥
## ਪਲੁ ਪਲੁ ਹਰਿ ਜੀ ਤੇ; ਅੰਤਰੁ ਪਾਰਿਓ ॥੨॥

ਇਨ = ਇਨ੍ਹਾਂ ਪੰਚਨ = ਪੰਜਾਂ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਨੇ ਮੇਰੋ = ਮੇਰਾ ਮਨ ਜੁ = ਜੋ ਬਿਗਾਰਿਓ = ਵਿਗਾੜਿਆ ਹੈ ਭਾਵ ਮੇਰੇ ਮਨ ਨੂੰ ਆਪ ਜੀ ਦੇ ਵੱਲ ਆਉਣ ਨਹੀਂ ਦਿੰਦੇ, ਬੁਰੇ ਪਾਸੇ ਲਾ ਛੱਡਿਆ ਹੈ। ਹੇ ਹਰਿ = ਪਰਮੇਸ਼ਰ ਜੀ ! ਇਨ੍ਹਾਂ ਪੰਜਾਂ ਨੇ ਪਲੁ ਪਲੁ = ਥੋੜ੍ਹੇ ਤੋਂ ਥੋੜ੍ਹੇ ਸਮੇਂ ਵਿਚ ਵੀ ਆਪ ਜੀ ਤੇ = ਤੋਂ ਅੰਤਰੁ = ਫ਼ਰਕ ਪਾ ਕੇ ਪਾਰਿਓ = ਪਾੜ ਛੱਡਿਆ ਹੈ **ਵਾ:** ਵਿਸ਼ਿਆਂ, ਦਵੈਤ ਵਿਚ ਲਾ ਕੇ ਤੁਹਾਡੇ ਨਾਲੋਂ ਅੰਤਰੁ = ਫ਼ਰਕ ਪਾਰਿਓ = ਪਾਇਆ ਹੋਇਆ ਹੈ ॥੨॥

## ਜਤ ਦੇਖਉ; ਤਤ ਦੁਖ ਕੀ ਰਾਸੀ ॥
## ਅਜੌਂ ਨ ਪਤ੍ਯਾਇ; ਨਿਗਮ ਭਏ ਸਾਖੀ ॥੩॥

(**ਪਤ੍ਯਾਇ** ਦਾ ਉਚਾਰਨ **ਪਤਿਆਇ** ਹੈ)

ਇਨ੍ਹਾਂ ਵਿਕਾਰਾਂ ਦੀ ਕੁਸੰਗਤ ਕਰਕੇ ਜਤ = ਜਿਥੇ ਵੀ ਦੇਖਉ = ਦੇਖਦੇ ਹਾਂ, ਤਤ = ਉਥੇ ਹੀ ਇਹ ਕਾਮ ਆਦਿਕ ਦੁੱਖਾਂ ਕੀ = ਦੀ ਰਾਸੀ = ਪੂੰਜੀ (ਰਾਸ) ਬਣੇ ਹੋਏ ਹਨ। ਪਰੰਤੂ ਅਜੌਂ = ਅਜੇ ਵੀ ਮਨ

ਪਤ੍ਰਾਇ = ਪਤੀਜਦਾ ਨ = ਨਹੀਂ ਹੈ, ਨਿਗਮ = ਵੇਦਾਂ ਵਿਚ ਵੀ ਇਸ ਗੱਲ ਦੀ ਸਾਖੀ = ਗਵਾਹੀ ਦੇ ਪ੍ਰਸੰਗ ਲਿਖੇ ਭਏ = ਹੋਏ ਹਨ ॥੩॥

**ਗੋਤਮ ਨਾਰਿ; ਉਮਾਪਤਿ ਸ੍ਵਾਮੀ ॥**
**ਸੀਸੁ ਧਰਨਿ; ਸਹਸ ਭਗ ਗਾਂਮੀ ॥੪॥**

ਗੋਤਮ ਰਿਖੀ ਦੀ ਨਾਰਿ = ਇਸਤਰੀ ਅਹਿਲਿਆ, ਉਮਾਪਤਿ (ਉਮਾ + ਪਤਿ) ਉਮਾ = ਪਾਰਬਤੀ ਦਾ ਪਤਿ = ਪਤੀ ਸ਼ਿਵਜੀ, ਤੇ ਸੰਸਾਰ ਨੂੰ ਪਾਲਣਾ ਕਰਨ ਦੀ ਜ਼ੁੰਮੇਵਾਰੀ ਨਿਭਾਉਣ ਵਾਲਾ ਸ੍ਵਾਮੀ = ਮਾਲਕ ਵਿਸ਼ਨੂੰ। ਕਾਮ ਦੇ ਵੱਸ ਆਪਣੀ ਪੁੱਤਰੀ 'ਤੇ ਮੋਹਿਤ ਹੋ ਕੇ ਪੰਜਵਾਂ ਸੀਸੁ = ਸਿਰ ਧਰਨਿ = ਧਾਰਨ ਵਾਲੇ ਬ੍ਰਹਮਾ, ਗਾਂਮੀ = ਗੌਤਮ ਦੀ ਇਸਤਰੀ ਨਾਲ ਗਮਨ ਕਰਨੇ ਕਰਕੇ ਸਹਸ = ਹਜ਼ਾਰਾਂ ਭਗ = ਯੋਨੀ ਦੇ ਚਿੰਨ੍ਹਾਂ ਵਾਲਾ ਇੰਦਰ ਆਦਿ ਇਨ੍ਹਾਂ ਸਾਰਿਆਂ ਨੂੰ ਕਾਮ ਨੇ **ਵਾ:** ਪੰਜਾਂ ਵਿਕਾਰਾਂ ਨੇ ਮਾਰਨਾ ਕੀਤਾ ਹੈ।

***ਦੂਸਰਾ ਅੰਨਵੇ ਅਨੁਸਾਰ :*** (ਗੋਤਮ ਨਾਰਿ) ਗੌਤਮ ਦੀ ਨਾਰਿ = ਇਸਤਰੀ ਦੇ ਨਾਲ (ਸਹਸ ਭਗ ਗਾਂਮੀ) ਗਾਂਮੀ = ਗਮਨ ਭਾਵ ਵਿਭਚਾਰ ਕਰਨੇ ਕਰਕੇ ਇੰਦਰ ਨੂੰ ਸਹਸ = ਹਜ਼ਾਰਾਂ ਭਗਾਂ ਹੋਣ ਦਾ ਸਰਾਪ ਮਿਲਿਆ। ਉਸ ਨੂੰ ਵੀ ਕਾਮ ਨੇ ਮਾਰਨਾ ਕੀਤਾ, ਭਾਵ ਜਿਸ ਨੇ ਸਵਰਗ ਦੀਆਂ ਸੋਹਣੀਆਂ ਅਪੱਛਰਾਂ ਛੱਡ ਕੇ ਗੌਤਮ ਰਿਖੀ ਦੀ ਇਸਤਰੀ ਨਾਲ ਆ ਕੇ ਕਾਮ ਚੇਸ਼ਟਾ ਕੀਤੀ।

(ਉਮਾਪਤਿ ਸ੍ਵਾਮੀ) ਉਮਾ = ਪਾਰਬਤੀ ਦਾ ਪਤਿ = ਸ਼ਿਵਜੀ ਵੀ ਕਾਮ ਨੇ ਮਾਰਿਆ ਅਰਥਾਤ ਜਦੋਂ ਵਿਸ਼ਨੂੰ ਜੀ ਨੇ ਚੌਦਾਂ ਰਤਨ ਵੰਡਣ ਸਮੇਂ ਮੋਹਣੀ ਅਵਤਾਰ ਧਾਰਿਆ ਸੀ ਤਾਂ ਵਿਸ਼ਨੂੰ ਜੀ ਨੇ ਆਪਣੇ ਵਿਸ਼ਨੂੰ ਵਾਲੇ ਭੇਖ ਵਿਚ ਜਾ ਕੇ ਸ਼ਿਵਜੀ ਨੂੰ ਕਿਹਾ ਕਿ ਮਹਾਂਦੇਵ ਸਮੁੰਦਰ ਵਿੱਚੋਂ ਨਿਕਲੇ ਪਦਾਰਥਾਂ 'ਚੋਂ ਜ਼ਹਿਰ ਨੂੰ ਤੂੰ ਧਾਰਨ ਕਰ ਲੈ ਤਾਂ ਸ਼ਿਵਜੀ ਨੇ ਕਿਹਾ ਕਿ ਮੈਂ ਜ਼ਹਿਰ ਤਾਂ ਧਾਰਨ ਕਰਾਂਗਾ, ਪਹਿਲਾਂ ਮੈਨੂੰ ਮੋਹਣੀ ਅਵਤਾਰ ਬਣ ਕੇ ਦਿਖਾ ਤਾਂ ਉਸ ਵੇਲੇ ਵਿਸ਼ਨੂੰ ਜੀ ਕਹਿਣ ਲੱਗੇ ਕਿ ਮਹਾਂਦੇਵ ਤੂੰ ਮੋਹਣੀ ਅਵਤਾਰ ਨੂੰ ਵੇਖ ਕੇ ਕੀ ਲੈਣਾ ਹੈ, ਤੂੰ ਜ਼ਹਿਰ ਨੂੰ ਧਾਰਨ ਕਰ ਲੈ, ਇਹ ਤੂੰ ਨਾਮ ਦੇ ਪ੍ਰਤਾਪ ਨਾਲ ਜਰ ਲਵੇਂਗਾ। ਜਦੋਂ ਦੁਬਾਰਾ ਫੇਰ ਸ਼ਿਵਜੀ ਨੇ ਕਿਹਾ ਕਿ ਪਹਿਲਾਂ ਮੋਹਣੀ ਅਵਤਾਰ ਵਿਖਾਓ, ਜਦੋਂ ਮੋਹਣੀ ਰੂਪ ਵਿਖਾਇਆ ਤਾਂ ਸ਼ਿਵਜੀ ਦਾ ਚਿਤ ਅਚੱਲ ਨਾ ਰਿਹਾ, ਭਾਵ ਬੀਰਜਪਾਤ ਹੋ ਗਿਆ, ਉਸੇ ਧਾਤੂ ਤੋਂ ਗੋਰਖਨਾਥ, ਮਛੰਦਰ ਨਾਥ, ਆਦਿਕਾਂ ਦੀ ਉਤਪਤੀ ਹੋਈ, ਇਹ ਹਾਲਤ ਉਮਾਪਤਿ = ਪਾਰਬਤੀ ਦੇ ਪਤੀ ਸ਼ਿਵਜੀ ਦੀ ਕਾਮ ਨੇ ਕਰ ਦਿੱਤੀ ਸੀ।

(ਸ੍ਵਾਮੀ) ਵਿਸ਼ਨੂੰ ਨੂੰ ਭੀ ਕਾਮਦੇਵ ਨੇ ਮਾਰਨਾ ਕੀਤਾ, ਜਦੋਂ ਜਲੰਧਰ ਦੈਂਤ ਦੇਵਤਿਆਂ ਦੇ ਕੋਲੋਂ ਮਾਰਿਆ ਨਹੀਂ ਸੀ ਜਾਂਦਾ ਤਾਂ ਉਸ ਵੇਲੇ ਵਿਸ਼ਨੂੰ ਨੇ ਕਿਹਾ ਕਿ ਜਲੰਧਰ ਦੈਂਤ ਤਾਂ ਨਹੀਂ ਮਾਰਿਆ ਜਾਂਦਾ ਕਿਉਂਕਿ ਇਸ ਦੀ ਵ੍ਰਿੰਦਾ ਨਾਮੀ ਇਸਤਰੀ ਪਤੀਬਰਤਾ ਧਰਮ ਦੇ ਸਤ ਵਾਲੀ ਹੈ, ਉਸ ਦਾ ਕੋਈ ਸਤ ਤੋੜੋ, ਸਾਰੇ ਦੇਵਤੇ ਉਸ ਦੇ ਸਤ ਨੂੰ ਵੇਖ ਕੇ ਡਰ ਗਏ ਤਾਂ ਵਿਸ਼ਨੂੰ ਜੀ ਨੇ ਜਲੰਧਰ ਦੈਂਤ ਦਾ ਰੂਪ ਧਾਰ ਕੇ ਵ੍ਰਿੰਦਾ ਰਾਖਸ਼ਣੀ ਦਾ ਸਤ ਤੋੜਿਆ, ਜਦੋਂ ਸਤ ਤੋੜਿਆ ਤੇ ਰਾਖਸ਼ਣੀ ਨੇ ਵਿਸ਼ਨੂੰ ਜੀ ਨੂੰ ਸਰਾਪ ਦਿੱਤਾ ਕਿ ਜਾ ਤੂੰ ਪੱਥਰ ਬਣ, ਤਾਂ ਵਿਸ਼ਨੂੰ ਜੀ ਨੇ ਗੰਡਕਾ ਨਦੀ ਦੇ ਪੱਥਰ ਬਣ ਗਏ, ਉਦੋਂ ਠਾਕੁਰਾਂ ਦੀ ਪੂਜਾ ਹੋਣੀ ਸ਼ੁਰੂ ਹੋਈ ਅਤੇ ਵਿਸ਼ਨੂੰ ਜੀ ਵ੍ਰਿੰਦਾ ਰਾਖਸ਼ਣੀ ਨੂੰ ਕਿਹਾ ਕਿ ਤੂੰ ਤੁਲਸੀ ਬਣ ਕੇ ਮੇਰੀ ਪੂਜਾ ਕਰਨ ਵੇਲੇ ਚੜ੍ਹਿਆ ਕਰੇਂਗੀ। ਉਦੋਂ ਤੋਂ ਹੀ ਠਾਕੁਰਾਂ ਦੀ ਪੂਜਾ ਤੇ ਤੁਲਸੀ ਚੜ੍ਹਾਉਣ ਲੱਗੇ। ਇਉਂ ਇਹੋ ਜਿਹੀ ਹਾਲਤ ਵਿਸ਼ਨੂੰ ਦੀ ਵਿਕਾਰਾਂ ਨੇ ਕੀਤੀ।

(ਸੀਸੁ ਧਰਨਿ) ਜਿਸ ਵੇਲੇ ਬ੍ਰਹਮਾ ਨੇ ਸਾਰੀ ਦੁਨੀਆ ਦੀ ਸੁੰਦਰਤਾ ਖਿੱਚ ਕੇ ਤਿਲੋਤਮਾ ਨਾਮੀ ਸੁੰਦਰ ਲੜਕੀ ਸੁੰਧ ਤੇ ਬਸੁੰਧ ਦੈਂਤ ਨੂੰ ਮਾਰਨ ਵਾਸਤੇ ਪੈਦਾ ਕੀਤੀ ਸੀ, ਜਦੋਂ ਉਹ ਦੈਂਤਾਂ ਨੂੰ ਮਾਰ ਕੇ ਬ੍ਰਹਮਾ

ਦੀ ਸਭਾ ਵਿਚ ਆਈ ਤਾਂ ਬ੍ਰਹਮਾ ਆਪਣੀ ਲੜਕੀ ਦੇ ਸੁੰਦਰ ਰੂਪ ਨੂੰ ਵੇਖ ਕੇ ਡੋਲ ਗਿਆ ਸੀ ਤੇ ਇਸ ਨੇ ਆਪਣੇ ਪੰਜ ਸਿਰ ਧਾਰਨ ਕੀਤੇ, ਪੰਜਵਾਂ ਸਿਰ ਸ਼ਿਵਜੀ ਨੇ ਤ੍ਰਿਸ਼ੂਲ ਨਾਲ ਕੱਟ ਦਿੱਤਾ ਸੀ ਤੇ ਸ਼ਿਵਜੀ ਦੇ ਹੱਥ ਨਾਲ ਕਪਾਲੀ ਲੱਗ ਗਈ ਸੀ, ਇਉਂ ਫੇਰ ਵੀ ਬ੍ਰਹਮਾ ਨੇ ਵਿਸ਼ਿਆਂ ਦੇ ਮਾਰੇ ਹੋਏ ਨੇ ਲੜਕੀ ਨੂੰ ਪਕੜ ਕੇ ਰੋਹਣੀ ਨਾਮੇ ਪੁੱਤਰ ਪੈਦਾ ਕਰ ਹੀ ਲਿਆ ਸੀ, ਇਉਂ ਕਾਮ ਨੇ ਬ੍ਰਹਮਾ ਦੀ ਵੀ ਐਸੀ ਦੁਰਦਸ਼ਾ ਕੀਤੀ ਸੀ॥੪॥

## ਇਨ ਦੂਤਨ; ਖਲੁ ਬਧੁ ਕਰਿ ਮਾਰਿਓ ॥

ਇਨ = ਇਨ੍ਹਾਂ ਪੰਜੇ (ਕਾਮ ਆਦਿਕ) ਦੂਤਨ = ਦੂਤਾਂ ਨੇ ਖਲੁ = ਨਿਸਚੇ ਕਰਕੇ **ਵਾ:** ਖਲੁ = ਮੂਰਖ ਮਨ **ਵਾ:** ਜੀਵ ਨੂੰ ਵਾਸ਼ਨਾ ਰੂਪੀ ਰੱਸੀ ਨਾਲ ਬਧੁ = ਬੰਨ੍ਹ ਕਰਿ = ਕਰਕੇ ਆਤਮਿਕ ਜੀਵਨ ਵੱਲੋਂ ਮਾਰਿਓ = ਮਾਰਨਾ ਕੀਤਾ ਹੈ।

## ਬਡੋ ਨਿਲਾਜੁ; ਅਜਹੂ ਨਹੀ ਹਾਰਿਓ ॥੫॥

ਇਹ ਮਨ ਬਡੋ = ਬੜਾ ਨਿਲਾਜੁ = ਬੇਸ਼ਰਮ ਹੈ, ਬੇਦਾਂ ਨੇ ਇਤਨੇ ਵੱਡੇ ਵੱਡੇ ਦੇਵਤਿਆਂ ਦੀਆਂ ਗਵਾਹੀਆਂ ਦਿੱਤੀਆਂ, ਪਰੰਤੂ ਅਜਹੂ = ਅਜੇ ਵੀ ਵਿਸ਼ਿਆਂ ਨੂੰ ਭੋਗਣ ਦੇ ਵੱਲੋਂ ਹਾਰਿਓ = ਹਾਰਿਆ ਨਹੀਂ **ਵਾ:** ਵਿਸ਼ਿਆਂ ਵਾਲੇ ਪਾਸੇ ਤੋਂ ਹਾਰ ਮੰਨ ਕੇ ਪੂਰੇ ਸਤਿਗੁਰਾਂ ਦੀ ਸ਼ਰਨ ਨਹੀਂ ਪੈਂਦਾ ਹੈ॥੫॥

## ਕਹਿ ਰਵਿਦਾਸ; ਕਹਾ ਕੈਸੇ ਕੀਜੈ ॥

ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਕਹਾ = ਕਿਵੇਂ ਕੈਸੇ = ਕਿਸੇ ਦੇ ਅੱਗੇ ਜਾ ਕੇ ਬੇਨਤੀ ਕੀਜੈ = ਕਰੀਏ **ਵਾ:** ਕੀ ਕਿਸੇ ਨੇ ਸਾਡੀ ਬੇਨਤੀ ਸੁਣਨੀ ਹੈ ਕਿ ਕਿਸ ਤਰ੍ਹਾਂ ਸਾਧਨ ਕਰੀਏ; ਇਸ ਲਈ :

## ਬਿਨੁ ਰਘੁਨਾਥ; ਸਰਨਿ ਕਾ ਕੀ ਲੀਜੈ ॥੬॥੧॥

ਹੇ ਰਘੁਨਾਥ (ਰਘੁ + ਨਾਥ) ਰਘੁ = ਪ੍ਰਕਾਸ਼ ਸਰੂਪ ਨਾਥ = ਸੁਆਮੀ ਪਰਮੇਸ਼ਰ ਜੀ! ਇਨ੍ਹਾਂ ਵਿਕਾਰਾਂ ਤੋਂ ਬਚਣ ਵਾਸਤੇ ਤੁਹਾਡੇ ਤੋਂ ਬਿਨੁ = ਬਗ਼ੈਰ ਹੋਰ ਕਾ = ਕਿਸ ਕੀ = ਦੀ ਸਰਨਿ = ਓਟ ਲੀਜੈ = ਲਈਏ, ਭਾਵ ਤੁਹਾਡੀ ਓਟ ਹੀ ਇਨ੍ਹਾਂ ਵਿਕਾਰਾਂ ਤੋਂ ਬਚਾ ਸਕਦੀ ਹੈ **ਅਥਵਾ** ਰਘੁਨਾਥ = ਰਘੂਆਂ ਦੀ ਕੁਲ ਦੇ ਨਾਥ ਤੋਂ ਭਾਵ ਰਾਮ ਹੈ, ਪਰ ਇਥੇ ਰਾਮ ਪਰਮੇਸ਼ਰ ਦਾ ਵਾਚਕ ਹੈ। ਹੇ ਰਘੁਨਾਥ = ਪਰਮੇਸ਼ਰ ਜੀ! ਆਪ ਜੀ ਤੋਂ ਬਗ਼ੈਰ ਵਿਕਾਰਾਂ ਤੋਂ ਬਚਣ ਵਾਸਤੇ ਹੋਰ ਕਿਸ ਦੀ ਸ਼ਰਨ ਲੈਣਾ ਕਰੀਏ ਭਾਵ ਤੁਹਾਡੇ ਤੋਂ ਬਿਨਾਂ ਹੋਰ ਕੋਈ ਰੱਖਿਆ ਕਰਨ ਵਾਲਾ ਨਹੀਂ ਹੈ **ਅਥਵਾ** ਗਿਆਨੀ ਵਿਵੇਕਾ ਸਿੰਘ ਜੀ ਜੋ ਤਰਨ ਤਾਰਨ ਸਾਹਿਬ ਵਿਦਿਆਰਥੀਆਂ ਨੂੰ ਪੜ੍ਹਾਇਆ ਕਰਦੇ ਸਨ। ਉਹ ਇਉਂ ਅਰਥ ਕਰਿਆ ਕਰਦੇ ਸਨ ਕਿ (ਰਘੁਨਾਥ) ਜੋ ਇੰਦਰੀਆਂ ਰਘਾਂ ਆਦਿ ਨੂੰ ਨਾਥ = ਨੱਥਣ ਭਾਵ ਚਲਾਉਣ ਵਾਲਾ ਪਰਮੇਸ਼ਰ ਹੈ, ਉਸ ਪਰਮੇਸ਼ਰ ਤੋਂ ਬਗ਼ੈਰ ਹੋਰ ਕਿਸ ਦੀ ਸ਼ਰਨ ਲੈਣੀ ਹੈ, ਭਾਵ ਪਰਮੇਸ਼ਰ ਤੋਂ ਬਗ਼ੈਰ ਹੋਰ ਕਿਸੇ ਦੀ ਸ਼ਰਨ ਨਹੀਂ ਲੈਣੀ ਚਾਹੀਦੀ॥੬॥੧॥

[ਰਾਗੁ ਜੈਤਸਰੀ ਸਮਾਪਤੰ]

# ਰਾਗੁ ਟੋਡੀ

**[ਅੰਗ ੭੧੧]**

**ਰਾਗ ਟੋਡੀ :** (ਸੰ: ਦੇਸ਼ ਭਾਸ਼ਾ) ਗੁਰਮਤਿ ਸੰਗੀਤ ਵਿਚ ਦੀਪਕ ਦੀ ਰਾਗਨੀ ਹੈ "ਕਛੇਲੀ ਪਟਮੰਜਰੀ ਟੋਡੀ ਕਹੀ ਅਲਾਪਿ" (ਅੰਗ ੧੪੩੦) ਆਸਾਵਰੀ ਤੇ ਆਸਾ ਦੇ ਮੇਲ ਤੋਂ ਬਣਦੀ ਹੈ, ਦੀਪਕ ਦੀ ਛਾਯਾ ਸਮੇਤ ਹੈ। ਪਰੰਤੂ ਹੋਰਨਾਂ ਮੱਤਾਂ ਵਿਚ ਜੇਹਾ ਕਿ ਭਰਤ ਅਤੇ ਹਨਵੰਤ ਮਤ ਵਿਚ ਮਾਲ ਕੌਂਸ ਦੀ ਰਾਗਨੀ ਹੈ। ਸਿਵ ਮਤ ਅਤੇ ਸਿਧ ਸਾਰਸੁਤ ਦੇ ਮਤ ਵਿਚ ਬਸੰਤ ਦੀ ਰਾਗਨੀ ਨਾਦ ਬਿਨੋਦ ਵਿਚ ਭੈਰਉ ਦੀ ਰਾਗਨੀ ਲਿਖੀ ਹੈ ਅਤੇ ਮੇਲ ਵੀ ਹੋਰ ਹੀ ਲਿਖੇ ਹਨ ਪਰ ਭਾਰਤੀ ਸੰਗੀਤ ਵਿਚ ਤੋੜੀ ਦੇ ਨਾਮ ਨਾਲ ਪ੍ਰਚਲਿੱਤ ਰਾਗ ਟੋਡੀ, ਗੁਰਮਤਿ ਸੰਗੀਤ ਵਿਚ ਵੀ ਪ੍ਰਚਲਿੱਤ ਤੇ ਮਧੁਰ ਰਾਗੁ ਹੈ, ਰਾਗਾਂਗ ਰਾਗ ਹੋਣ ਕਰਕੇ ਇਸ ਦੇ ਕਈ ਪ੍ਰਕਾਰ ਪ੍ਰਚਾਰ ਵਿਚ ਹਨ, ਉੱਤਰੀ ਭਾਰਤੀ ਸੰਗੀਤ ਪੱਧਤੀ ਦੇ ਦਸਾਂ ਥਾਵਾਂ ਵਿੱਚੋਂ ਇਹ ਰਾਗ ਤੋੜੀ ਥਾਟ ਦਾ ਆਸ਼ਰਯ ਰਾਗ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਟੋਡੀ ਰਾਗ ਅਧੀਨ ਮਹਲਾ ੪, ੫, ੯ ਅਤੇ ਭਗਤ ਨਾਮਦੇਵ ਜੀ ਦੀ ਬਾਣੀ ਅੰਕਿਤ ਹੈ। ਇਸ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਰ੍ਹਵਾਂ ਨੰਬਰ ਹੈ।

ਵਾਦੀ : ਧੁ/ਥਾਟ-ਟੋਡੀ/ਸਮਾਂ = ਦਿਨ ਦਾ ਦੂਜਾ ਪਹਿਰ, ਅੱਠ ਨੌਂ ਵਜੇ।
ਸੰਵਾਦੀ : ਗੁ/ਜਾਤੀ = ਸੰਪੂਰਣ/ਵਿਸ਼ੇਸ਼ = 'ਰੇ ਗਾ ਧਾ' ਸੁਰ ਅਤੇ ਕੋਮਲ ਲੱਗਦੇ ਹਨ।
ਆਰੋਹ : ਸ, ਰੁੇ ਗੁ, ਮੇ ਪ, ਧ, ਨ ਸ।
ਅਵਰੋਹ : ਸ, ਨ ਧੁ, ਪੁ, ਮੱ ਗੁ, ਰੁ ਗੁ, ਰੁ ਸ।
ਪਕੜ : ਧੁਨ-ਨਸ, ਨਸ ਰ ਗੁ, ਮ ਰੁ ਗੁ, ਰੁ ਗੁ ਰੁ, ਸ।

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

੧ = ਅਦ੍ਵੈਤ ਰੂਪ ਪਰਮੇਸ਼ਰ ਜੋ ੴ = ਸਾਰਿਆਂ ਦਾ ਪ੍ਰਕਾਸ਼ਕ, ਸਤਿ = ਨਾਸ਼ ਤੋਂ ਰਹਿਤ, ਨਾਮੁ = ਪ੍ਰਸਿੱਧ, ਕਰਤਾ = ਸ੍ਰਿਸ਼ਟੀ ਨੂੰ ਰਚਣ ਵਾਲਾ, ਪੁਰਖੁ = ਪੂਰਨ **ਵਾ:** ਸਾਰਿਆਂ ਥਾਵਾਂ ਵਿਚ ਵਿਆਪਕ ਨਿਰਭਉ = ਭੈ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ, ਅਕਾਲ = ਕਾਲ ਤੋਂ ਰਹਿਤ, ਮੂਰਤਿ = ਸਰੂਪ (ਹਸਤੀ) ਅਜੂਨੀ = ਅਜਨਮਾਂ ਭਾਵ ਜੂਨਾਂ ਤੋਂ ਰਹਿਤ, ਸੈਭੰ = ਸੁਤੇ ਪ੍ਰਕਾਸ਼, ਗੁਰ = ਚੇਤਨ ਸਰੂਪ ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਐਸੇ ਵਿਸ਼ੇਸ਼ਣਾਂ ਵਾਲਾ ਪਰਮੇਸ਼ਰ ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਰਾਗੁ ਟੋਡੀ ਮਹਲਾ ੪ ਘਰੁ ੧ ॥

ਇਕ ਦਿਨ ਬਾਬਾ ਬੁੱਢਾ ਸਾਹਿਬ ਜੀ ਨੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸਰੂਪ 'ਤੇ ਮੋਹਿਤ ਹੋ ਕੇ ਪ੍ਰੇਮ ਦੇ ਨਾਲ ਆ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਆਪ ਜੀ ਦਾ ਮਨ ਕਿਸ ਚੀਜ਼ ਨਾਲ ਬਹੁਤ ਪਿਆਰ ਕਰਦਾ ਹੈ ਤਾਂ ਸੁਣ ਕੇ ਸਤਿਗੁਰੂ ਜੀ ਨੇ ਪਹਿਲਾਂ ਪਰਮੇਸ਼ਰ ਦੇ ਨਾਮ ਨਾਲ ਪਿਆਰ, ਫੇਰ ਜੋ ਤੀਸਰੇ ਗੁਰਾਂ ਤੋਂ ਬ੍ਰਹਮ ਗਿਆਨ ਤੇ ਨਾਮ ਪ੍ਰਾਪਤ ਹੋਇਆ, ਉਸ ਦੀ ਬਾਬਤ ਟੋਡੀ ਰਾਗਣੀ ਵਿਚ ਮਹਲਾ ੪ = ਚੌਥੇ ਸਰੂਪ ਘਰੁ ੧ = ਪਹਿਲੇ ਸੁਰਤਾਲ ਵਿਚ ਕਥਨ ਕਰਦੇ ਹਨ।

## ਹਰਿ ਬਿਨੁ; ਰਹਿ ਨ ਸਕੈ ਮਨੁ ਮੇਰਾ ॥

ਹੇ ਭਾਈ! ਮੇਰਾ = ਸਾਡਾ ਮਨੁ = ਚਿਤ ਹਰਿ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਜਿਉਂਦਾ ਨ = ਨਹੀਂ ਰਹਿ ਸਕੈ = ਸਕਦਾ। ਜੈਸਾ ਕਿ :

**ਤਿਸੁ ਬਿਨੁ ਘੜੀ ਨ ਜੀਵਊ; ਬਿਨੁ ਨਾਵੈ ਮਰਿ ਜਾਉ ॥** *(ਸਿਰੀਰਾਗੁ ਮ: ੧, ਅੰਗ ੫੮)*

**ਨਾਨਕ ਜਿਤੁ ਵੇਲਾ ਵਿਸਰੈ ਮੇਰਾ ਸੁਆਮੀ; ਤਿਤੁ ਵੇਲੈ ਮਰਿ ਜਾਇ ਜੀਉ ਮੇਰਾ ॥੫॥**

*(ਵਡਹੰਸ ਮ: ੪, ਅੰਗ ੫੬੨)*

## ਮੇਰੇ ਪ੍ਰੀਤਮ ਪ੍ਰਾਨ ਹਰਿ ਪ੍ਰਭੁ ਗੁਰੁ ਮੇਲੇ; ਬਹੁਰਿ ਨ ਭਵਜਲਿ ਫੇਰਾ ॥੧॥ਰਹਾਉ॥

ਜੋ ਮੇਰੇ = ਸਾਡੇ ਪ੍ਰਾਣਾਂ ਦਾ ਆਸਰਾ ਰੂਪ ਹਰਿ = ਸਾਰਿਆਂ ਨੂੰ ਹਰਾ ਭਰਾ ਕਰਨ ਵਾਲਾ ਪ੍ਰੀਤਮ = ਪਿਆਰਾ ਪ੍ਰਭੁ = ਪਰਮੇਸ਼ਰ ਹੈ, ਉਸ ਨਾਲ ਸਾਨੂੰ ਗੁਰੁ = ਸਤਿਗੁਰੂ ਅਮਰਦਾਸ ਜੀ ਨੇ ਮੇਲੇ = ਮੇਲ ਦਿੱਤਾ ਹੈ, ਇਸ ਕਰਕੇ ਸਾਨੂੰ ਬਹੁਰਿ = ਮੁੜ ਕੇ ਭਵਜਲਿ = ਸੰਸਾਰ-ਸਮੁੰਦਰ ਵਿਚ ਚੌਰਾਸੀ ਲੱਖ ਜੂਨਾਂ ਦੇ ਫੇਰਾ = ਗੇੜ ਵਿਚ ਨ = ਨਹੀਂ ਆਉਣਾ ਪਵੇਗਾ ॥੧॥ਰਹਾਉ॥

## ਮੇਰੈ ਹੀਅਰੈ ਲੋਚ ਲਗੀ ਪ੍ਰਭ ਕੇਰੀ; ਹਰਿ ਨੈਨਹੁ ਹਰਿ ਪ੍ਰਭ ਹੇਰਾ ॥

ਮੇਰੈ = ਸਾਡੇ ਹੀਅਰੈ = ਹਿਰਦੇ ਵਿਚ ਪ੍ਰਭ = ਪਰਮੇਸ਼ਰ ਦੇ ਦਰਸ਼ਨ ਕਰਨ ਕੇਰੀ = ਦੀ ਲੋਚ = ਇੱਛਾ ਲੱਗੀ ਹੋਈ ਸੀ, ਹੁਣ ਅਸੀਂ ਹਰਿ = ਪਰਮੇਸ਼ਰ ਸਰੂਪ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਕਰਕੇ ਪਾਪਾਂ ਦੇ ਹਰਿ = ਹਾਰਕ ਸਾਰਿਆਂ ਦੀ ਰੱਖਿਆ ਕਰਨ ਵਾਲੇ ਪ੍ਰਭ = ਪਰਮੇਸ਼ਰ ਦੇ ਦਰਸ਼ਨਾਂ ਨੂੰ ਮਨ ਬੁੱਧ ਰੂਪੀ **ਵਾ:** ਵੈਰਾਗ ਬਿਬੇਕ ਰੂਪੀ ਨੈਨਹੁ = ਨੇਤਰਾਂ ਦੇ ਨਾਲ ਹੇਰਾ = ਵੇਖ ਲਿਆ ਹੈ। ਅਤੇ

## ਸਤਿਗੁਰਿ ਦਇਆਲਿ ਹਰਿ ਨਾਮੁ ਦ੍ਰਿੜਾਇਆ;
## ਹਰਿ ਪਾਧਰੁ ਹਰਿ ਪ੍ਰਭ ਕੇਰਾ ॥੧॥

ਸਤਿਗੁਰਾਂ ਨੇ ਦਇਆਲਿ = ਦਿਆਲੂ ਹੋ ਕੇ ਸਾਡੇ ਮਨ ਵਿਚ ਹਰਿ = ਪਰਮੇਸ਼ਰ ਦਾ ਨਾਮ ਦ੍ਰਿੜਾਇਆ = ਦ੍ਰਿੜ੍ਹ, ਪ੍ਰਪੱਕ ਕਰਵਾ ਦਿੱਤਾ ਹੈ, ਭਾਵ ਪੱਕੀ ਤਰ੍ਹਾਂ, ਹਿਰਦੇ ਵਿਚ ਵਸਾ ਦਿੱਤਾ ਹੈ, ਕਿਉਂਕਿ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਪ੍ਰਭ = ਪਰਮੇਸ਼ਰ ਦੀ ਪ੍ਰਾਪਤੀ ਲਈ ਹਰਿ = ਪਰਮੇਸ਼ਰ ਕੇਰਾ = ਦਾ ਨਾਮ ਜਪਣਾ ਹੀ ਪੱਧਰਾ ਪਾਧਰੁ = ਰਸਤਾ ਹੈ ॥੧॥

## ਹਰਿ ਰੰਗੀ ਹਰਿ ਨਾਮੁ ਪ੍ਰਭ ਪਾਇਆ; ਹਰਿ ਗੋਵਿੰਦ ਹਰਿ ਪ੍ਰਭ ਕੇਰਾ ॥

ਜੋ ਹਰਿ = ਹਰੇਕ ਨੂੰ ਆਪਣੀ ਚੇਤਨ ਸੱਤਾ ਨਾਲ ਹਰਿ = ਹਰੇ ਭਰੇ ਕਰਨ ਵਾਲੇ, ਗੋਵਿੰਦ (ਗੋ + ਵਿੰਦ) ਗੋ = ਪ੍ਰਿਥਵੀ ਦੀ ਵਿੰਦ = ਰੱਖਿਆ ਕਰਨ ਵਾਲੇ ਪ੍ਰਭ = ਪਰਮੇਸ਼ਰ ਕੇਰਾ = ਦਾ ਅੰਮ੍ਰਿਤ ਨਾਮ ਹੈ, ਉਸ ਪਾਪਾਂ ਦੇ ਹਰਿ = ਹਾਰਕ ਤੇ ਹਰਿ = ਹਰੇਕ ਨੂੰ ਰੰਗੀ = ਅਨੰਦ ਦੇਣ ਵਾਲੇ ਪ੍ਰਭ = ਪਰਮੇਸ਼ਰ ਦਾ ਅੰਮ੍ਰਿਤ ਨਾਮ ਗੁਰਾਂ ਦੁਆਰਾ ਪਾਇਆ = ਪਾਉਣਾ ਕੀਤਾ ਹੈ।

## ਹਰਿ ਹਿਰਦੈ ਮਨਿ ਤਨਿ ਮੀਠਾ ਲਾਗਾ; ਮੁਖਿ ਮਸਤਕਿ ਭਾਗੁ ਚੰਗੇਰਾ ॥੨॥

ਮਨਿ = ਸ਼੍ਰੋਮਣੀ ਹਰਿ = ਪਰਮੇਸ਼ਰ ਦਾ ਨਾਮ ਸਾਡੇ ਹਿਰਦੈ = ਮਨ ਤੇ ਤਨਿ = ਸਰੀਰ ਵਿਚ ਮੀਠਾ = ਮਿੱਠਾ, ਪਿਆਰਾ ਲਾਗਾ = ਲੱਗਿਆ ਹੈ, ਕਿਉਂਕਿ ਸਾਡੇ ਮਸਤਕਿ = ਮੱਥੇ ਦੇ ਭਾਗੁ = ਕਰਮ ਸਾਰਿਆਂ ਤੋਂ ਮੁਖਿ = ਸ਼੍ਰੋਮਣੀ ਤੇ ਚੰਗੇਰਾ = ਚੰਗੇ ਜਾਗ ਪਏ ਸਨ ॥੨॥

## ਲੋਭ ਵਿਕਾਰ ਜਿਨਾ ਮਨੁ ਲਾਗਾ; ਹਰਿ ਵਿਸਰਿਆ ਪੁਰਖੁ ਚੰਗੇਰਾ ॥

ਪਰੰਤੂ ਹੇ ਭਾਈ! ਜਿਨ੍ਹਾਂ ਪੁਰਖਾਂ ਦਾ ਮਨ ਪਦਾਰਥਾਂ ਦੇ ਜੋੜਨ ਦੇ ਲੋਭ = ਲਾਲਚ ਵਿਚ ਤੇ ਵਿਕਾਰ = ਵਿਸ਼ੇ ਭੋਗਣ ਵਿਚ ਲਾਗਾ = ਲੱਗਿਆ ਹੋਇਆ ਹੈ, ਉਨ੍ਹਾਂ ਨੂੰ ਸਾਰਿਆਂ ਤੋਂ ਚੰਗੇਰਾ = ਸ੍ਰੇਸ਼ਟ ਪੁਰਖੁ = ਪੂਰਨ ਹਰਿ = ਪਰਮੇਸ਼ਰ ਵਿਸਰਿਆ = ਭੁੱਲ ਗਿਆ ਹੈ।

## ਓਇ ਮਨਮੁਖ ਮੂੜ ਅਗਿਆਨੀ ਕਹੀਅਹਿ;
## ਤਿਨ ਮਸਤਕਿ ਭਾਗੁ ਮੰਦੇਰਾ ॥੩॥

ਓਇ = ਉਹ ਪੁਰਖ ਮਨਮੁਖ = ਮਨ ਦੇ ਪਿੱਛੇ ਤੁਰਨ ਵਾਲੇ ਮੂੜ = ਮੂਰਖ ਤੇ ਅਗਿਆਨੀ = ਸਰੂਪ ਦੇ ਗਿਆਨ ਤੋਂ ਹੀਣੇ ਕਹੀਅਹਿ = ਕਹੀਦੇ ਹਨ ਕਿਉਂਕਿ ਤਿਨ = ਉਨ੍ਹਾਂ ਦੇ ਮਸਤਕਿ = ਮੱਥੇ ਦੇ ਭਾਗੁ = ਕਰਮ ਮੰਦੇਰਾ = ਮੰਦਤਾ ਵਾਲੇ ਹਨ, ਬੁਰੇ ਹਨ ॥੩॥

## ਬਿਬੇਕ ਬੁਧਿ ਸਤਿਗੁਰ ਤੇ ਪਾਈ; ਗੁਰ ਗਿਆਨੁ ਗੁਰੂ ਪ੍ਰਭ ਕੇਰਾ ॥

ਇਹ ਜੀਵ ਈਸ ਦੀ ਏਕਤਾ ਦੇ ਬਿਬੇਕ = ਵਿਚਾਰ ਕਰਨ ਵਾਲੀ ਆਤਮ ਵਿਸ਼ੈਣੀ ਬੁਧਿ = ਬੁੱਧੀ ਸਤਿਗੁਰਾਂ ਤੇ = ਤੋਂ ਪਾਈ = ਪਾਉਣਾ ਕੀਤੀ ਤਾਂ ਫੇਰ ਗੁਰੂ = ਸਤਿਗੁਰੂ (ਸ੍ਰੀ ਗੁਰੂ ਅਮਰਦਾਸ ਸਾਹਿਬ) ਜੀ ਦੁਆਰਾ ਪ੍ਰਭ = ਪਰਮੇਸ਼ਰ ਕੇਰਾ = ਦਾ ਗੁਰ = ਵੱਡਾ ਭਾਵ ਅਪ੍ਰੋਖ ਗਿਆਨ ਪ੍ਰਾਪਤ ਹੋਇਆ ਹੈ **ਵਾ:** ਗੁਰ = ਪੂਜਨੀਕ ਪਰਮੇਸ਼ਰ ਦਾ ਅਪ੍ਰੋਖ ਗਿਆਨ ਪ੍ਰਾਪਤ ਹੋਇਆ ਹੈ।

## ਜਨ ਨਾਨਕ ਨਾਮੁ ਗੁਰੂ ਤੇ ਪਾਇਆ; ਧੁਰਿ ਮਸਤਕਿ ਭਾਗੁ ਲਿਖੇਰਾ ॥੪॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਨੇ ਧੁਰਿ = ਮੁੱਢ ਤੋਂ ਹੀ ਸਾਡੇ ਮਸਤਕਿ = ਮੱਥੇ 'ਤੇ ਚੰਗੇ ਕਰਮ **ਵਾ:** ਨਿਸ਼ਕਾਮ ਕਰਮ ਲਿਖੇਰਾ = ਲਿਖ ਦਿੱਤੇ ਸਨ, ਜਿਸ ਕਰਕੇ ਮੈਨੂੰ ਜਨ = ਦਾਸ ਨੂੰ ਪੂਰੇ ਗੁਰੂ = ਸਤਿਗੁਰਾਂ ਤੇ = ਤੋਂ ਪਰਮੇਸ਼ਰ ਦਾ ਅੰਮ੍ਰਿਤ ਨਾਮ ਪਾਇਆ = ਪ੍ਰਾਪਤ ਹੋਇਆ ਹੈ ॥੪॥੧॥

## ਟੋਡੀ ਮਹਲਾ ੫ ਘਰੁ ੧ ਦੁਪਦੇ ੴ ਸਤਿਗੁਰ ਪ੍ਰਸਾਦਿ ॥

ਧੰਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਤੋਂ ਮੰਜੀ ਸਾਹਿਬ ਦੀਵਾਨ ਵਿਚ ਸਿੱਖਾਂ ਨੇ ਸੰਤਾਂ ਦੇ ਲਖਣਾ ਬਾਬਤ ਪੁੱਛਿਆ ਕਿ ਸਤਿਗੁਰੂ ਜੀ ਸੰਤਾਂ ਵਿਚ ਕਿਹੋ ਜਿਹੇ ਲਖਣ ਹੁੰਦੇ ਹਨ ਤਾਂ ਸੁਣ ਕੇ ਸਤਿਗੁਰੂ ਸਾਹਿਬ ਜੀ ਟੋਡੀ ਰਾਗਣੀ ਅੰਦਰ ਪਹਿਲੇ ਸੁਰਤਾਲ ਵਿਚ ਦੁਪਦੇ = ਦੋ ਪਦਿਆਂ ਵਾਲੇ ਸ਼ਬਦ ਪਹਿਲਾਂ ਮੰਗਲ ਕਰਦਿਆਂ ਉਚਾਰਨ ਕਰਦੇ ਹਨ।

੧ = ਅਦ੍ਵੈਤ ਸਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸੰਤਨ; ਅਵਰ ਨ ਕਾਹੂ ਜਾਨੀ ॥

ਹੇ ਭਾਈ! ਜਿਨ੍ਹਾਂ ਸਾਸ ਗਿਰਾਸ ਨਾਮ ਜਪਣ ਵਾਲੇ ਸੰਤਨ = ਮਹਾਤਮਾ ਜਨਾਂ ਨੂੰ ਪਰਮੇਸ਼ਰ ਦਾ ਨਾਮ ਨਹੀਂ ਭੁੱਲਦਾ, ਉਨ੍ਹਾਂ ਤੋਂ ਬਗ਼ੈਰ ਅਵਰ = ਹੋਰ ਕਾਹੂ = ਕਿਸੇ ਨੇ ਵੀ ਪਰਮੇਸ਼ਰ ਦੀ ਪ੍ਰਾਪਤੀ ਨੂੰ ਨਹੀਂ ਜਾਨੀ = ਜਾਣਿਆ **ਅਥਵਾ** ਸੰਤਨ = ਸ਼ਾਂਤ ਚਿਤ ਵਾਲੇ ਮਹਾਤਮਾ ਜਨਾਂ ਨੇ ਪਰਮੇਸ਼ਰ ਦੀ ਪ੍ਰਾਪਤੀ ਤੋਂ ਬਗ਼ੈਰ ਹੋਰ ਕਾਹੂ = ਕਿਸੇ ਨਾਲ ਵੀ ਮੋਹ ਆਦਿਕਾਂ ਦੀ ਪ੍ਰੀਤੀ ਕਰਨੀ ਨਹੀਂ ਜਾਣੀ।

## ਬੇਪਰਵਾਹ ਸਦਾ ਰੰਗਿ ਹਰਿ ਕੈ; ਜਾ ਕੋ ਪਾਖੁ ਸੁਆਮੀ ॥ਰਹਾਉ॥

ਜਾ = ਜਿਨ੍ਹਾਂ ਸੰਤ ਜਨਾਂ ਕੋ = ਦਾ ਪਾਖੁ = ਪੱਖ ਸੁਆਮੀ = ਮਾਲਕ ਪਰਮੇਸ਼ਰ ਆਪ ਕਰਦਾ ਹੈ, ਉਹ ਸੰਤ ਜਨ ਬੇਪਰਵਾਹ = ਬੇਫਿਕਰ ਹੁੰਦੇ ਹਨ **ਵਾ:** ਮਾਇਕੀ ਪਦਾਰਥਾਂ ਦੀ (ਬੇ + ਪਰਵਾਹ) ਇੱਛਾ ਤੋਂ ਰਹਿਤ ਹੁੰਦੇ ਹਨ ਤੇ ਸਦਾ = ਹਮੇਸ਼ਾ ਹਰਿ = ਪਰਮੇਸ਼ਰ ਕੈ = ਦੇ ਰੰਗਿ = ਪ੍ਰੇਮ ਰੰਗ ਵਿਚ ਰੰਗੇ ਰਹਿੰਦੇ ਹਨ ॥ਰਹਾਉ॥ ਜੈਸਾ ਕਿ :

**ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ ॥** *(ਅੰਗ ੪੭੩)*

ਅਤੇ ਉਹ ਸੰਤ ਜਨ ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰਦੇ ਰਹਿੰਦੇ ਹਨ ਕਿ :

## ਊਚ ਸਮਾਨਾ ਠਾਕੁਰ ਤੇਰੋ; ਅਵਰ ਨ ਕਾਹੂ ਤਾਨੀ ॥

***ਪਹਿਲਾ ਅਰਥ :*** ਹੇ ਠਾਕੁਰ = ਸੁਆਮੀ ਪਰਮੇਸ਼ਰ ਜੀ ! ਤੇਰੋ = ਤੁਹਾਡਾ ਅਕਾਸ਼ ਰੂਪੀ ਸਮਾਨਾ = ਸ਼ਾਮਿਆਨਾ ਸਾਰਿਆਂ ਤੋਂ ਊਚ = ਉੱਚਾ ਹੈ (**ਵਾ:** ਅਕਾਸ਼ ਰੂਪੀ ਚੰਦੋਆ ਸਾਰਿਆਂ ਤੋਂ ਉੱਚਾ ਤੇ ਹਰੇਕ ਥਾਂ ਸਮਾਨਾ = ਸਮਾਇਆ ਹੋਇਆ ਹੈ।) ਤੇ ਦਸੋ ਦਿਸ਼ਾਵਾਂ ਰੂਪ ਕਨਾਤਾਂ ਕਾਲ ਰੂਪੀ ਰੱਸੀਆਂ ਨਾਲ ਤਾਣੀਆਂ ਹੋਈਆਂ ਹਨ, ਆਪ ਜੀ ਤੋਂ ਬਗ਼ੈਰ ਇਸ ਪ੍ਰਕਾਰ ਦਾ ਸ਼ਾਮਿਆਨਾ ਤੇ ਕਨਾਤਾਂ ਤਾਨਣ ਦੀ ਅਵਰ = ਹੋਰ ਕਾਹੂ = ਕਿਸੇ ਵਿਚ ਵੀ ਤਾਨੀ = ਸ਼ਕਤੀ ਨਹੀਂ ਹੈ **ਵਾ:** ਹੋਰ ਕਿਸੇ ਨੇ ਵੀ ਨਹੀਂ ਤਾਨੀ = ਤਾਣਿਆ।

***ਦੂਸਰਾ ਅਰਥ :*** ਹੇ ਸੁਆਮੀ ਜੀ ! ਤੁਹਾਡਾ ਜੱਸ ਰੂਪੀ ਸਮਾਨਾ = ਸ਼ਾਮਿਆਨਾ ਸਾਰਿਆਂ ਤੋਂ ਊਚ = ਸ੍ਰੇਸ਼ਟ ਹੈ ਤੇ ਆਪ ਜੀ ਦੀਆਂ ਭਗਤੀ ਰੂਪ ਕਨਾਤਾਂ ਪ੍ਰੀਤ ਰੂਪੀ ਰੱਸੀਆਂ ਨਾਲ ਬੰਨ੍ਹੀਆਂ ਹੋਈਆਂ ਹਨ, ਐਸਾ ਜੱਸ ਰੂਪੀ ਸ਼ਾਮਿਆਨਾ ਤੇ ਭਗਤੀ ਰੂਪੀ ਕਨਾਤਾਂ (ਮਹਾਤਮਾ) ਸ੍ਰੇਸ਼ਟ ਜਨਾਂ ਤੋਂ ਬਗ਼ੈਰ ਹੋਰ ਕਿਸੇ ਨੇ ਵੀ ਨਹੀਂ ਤਾਣੀਆਂ।

## ਐਸੋ ਅਮਰੁ ਮਿਲਿਓ ਭਗਤਨ ਕਉ; ਰਾਚਿ ਰਹੇ ਰੰਗਿ ਗਿਆਨੀ ॥੧॥

ਹੇ ਭਾਈ ! ਐਸੋ = ਅਜਿਹਾ ਭਗਤੀ ਰੂਪ ਅਮਰੁ = ਪਾਤਿਸ਼ਾਹੀ ਦਾ ਪ੍ਰਤਾਪ **ਵਾ:** ਸੰਸਾਰ 'ਤੇ ਅਮਰੁ = ਹੁਕਮ ਚਲਾਉਣ ਦਾ ਬਲ **ਵਾ:** ਅਮਰੁ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਅੰਮ੍ਰਿਤ ਨਾਮ ਭਗਤਨ = ਭਗਤ ਜਨਾਂ ਕਉ = ਨੂੰ ਪਰਮੇਸਰ ਕੋਲੋਂ ਮਿਲਿਓ = ਮਿਲਿਆ ਹੈ, ਜਿਸ ਕਰਕੇ ਉਹ ਗਿਆਨੀ = ਗਿਆਨਵਾਨ ਭਗਤ ਜਨ ਸਦਾ ਪਰਮੇਸ਼ਰ ਦੇ ਨਾਮ ਰੰਗ ਵਿਚ ਰਾਚਿ = ਰਚੇ, ਭਾਵ ਤਦਾਕਾਰ ਰਹੇ = ਰਹਿੰਦੇ ਹਨ **ਅਥਵਾ** ਐਸੋ = ਇਹੋ ਜਿਹਾ ਅਮਰੁ = ਮਰਨ ਤੋਂ ਰਹਿਤ ਪਰਮੇਸ਼ਰ ਭਗਤ ਜਨਾਂ ਨੂੰ ਮਿਲਿਆ ਹੈ ਜਿਸ ਕਰਕੇ ਉਹ ਗਿਆਨੀ = ਬ੍ਰਹਮ ਵੇਤੇ ਉਸ ਦੇ ਰੰਗਿ = ਪ੍ਰੇਮ ਰੰਗ ਵਿਚ ਰਚੇ ਰਹਿੰਦੇ ਹਨ ॥੧॥

## ਰੋਗ ਸੋਗ ਦੂਖ ਜਰਾ ਮਰਾ; ਹਰਿ ਜਨਹਿ ਨਹੀ ਨਿਕਟਾਨੀ ॥

ਸਰੀਰਕ ਰੋਗ, ਪਦਾਰਥਾਂ ਦੇ ਵਿਛੋੜੇ ਦਾ ਸੋਗ = ਗ਼ਮ, ਜੰਮਣ ਮਰਨ ਦਾ ਦੂਖ ਜਰਾ = ਬੁਢੇਪੇ ਦਾ ਦੁੱਖ ਮਰਾ = ਮਰਨ ਦਾ ਡਰ **ਵਾ:** ਮਰਾ = ਮਰੀ ਦੀ ਬਿਮਾਰੀ ਆਦਿਕ ਕੋਈ ਵੀ ਡਰ, ਭੈ ਹਰਿ = ਪਰਮੇਸ਼ਰ ਦੇ ਭਗਤ (ਮਹਾਤਮਾ) ਜਨਹਿ = ਜਨਾਂ ਦੇ ਨਿਕਟਾਨੀ = ਨਜ਼ਦੀਕ ਨਹੀਂ ਆਉਂਦਾ, ਐਸੇ ਪਰਮੇਸ਼ਰ ਦੇ ਪ੍ਰੇਮ ਰਸ ਵਿਚ ਲੀਨ ਰਹਿੰਦੇ ਹਨ **ਅਥਵਾ** ਅਗਿਆਨ, ਹਉਮੈ ਦਾ ਰੋਗ, ਵਿਛੋੜੇ ਦਾ ਸੋਗ = ਗ਼ਮ, ਜੰਮਣ ਮਰਨ ਦਾ ਦੁਖ, ਜੜ੍ਹਤਾ ਰੂਪੀ ਜਰਾ = ਬੁਢੇਪਾ ਤੇ ਪਰਮੇਸ਼ਰ ਤੋਂ ਬੇਮੁਖ ਹੋਣ ਰੂਪ ਮਰਾ = ਮਰਨਾ[੧] ਇਤਆਦਿਕ ਔਗੁਣ ਪਰਮੇਸ਼ਰ ਦੇ ਭਗਤ ਜਨਾਂ ਦੇ ਨੇੜੇ ਨਹੀਂ ਆਉਂਦੇ, ਸਦਾ ਇਨ੍ਹਾਂ ਤੋਂ ਸੁਤੰਤਰ ਰਹਿੰਦੇ ਹਨ। ਅਤੇ

---

੧. ਜੈਸਾ ਕਿ : **ਮਰਣੰ ਬਿਸਰਣੰ ਗੋਬਿੰਦਹ ॥** *(ਗਾਥਾ ਮ: ੫, ਅੰਗ ੧੩੬੧)*

## ਨਿਰਭਉ ਹੋਇ ਰਹੇ ਲਿਵ ਏਕੈ; ਨਾਨਕ ਹਰਿ ਮਨੁ ਮਾਨੀ ॥੨॥੧॥

ਉਹ ਸੰਤ ਜਨ ਏਕੈ = ਇਕ ਅਕਾਲ ਪੁਰਖ ਨਾਲ ਚਿਤ ਦੀ ਲਿਵ = ਬਿਰਤੀ ਲਗਾ ਕੇ ਨਿਰਭਉ = ਭੈ ਤੋਂ ਰਹਿਤ ਹੋਇ = ਹੋ ਕੇ ਰਹੇ = ਰਹਿੰਦੇ ਹਨ ਅਤੇ ਉਨ੍ਹਾਂ ਦੀ ਸ਼੍ਰੋਮਣੀ ਹਰਿ = ਪਰਮੇਸ਼ਰ ਦੇ ਵਿਚ ਮਨ ਦੀ ਬਿਰਤੀ ਮਾਨੀ = ਮੰਨ ਗਈ ਹੈ **ਵਾ:** ਹਰੀ ਵਿਚ ਮਨ ਮੰਨ ਗਿਆ ਹੈ ॥੨॥੧॥

## ਟੋਡੀ ਮਹਲਾ ੫ ॥

**ਉਥਾਨਕਾ :** ਉਪਰੋਕਤ ਬਚਨ ਸੁਣ ਕੇ ਬਾਬਾ ਬੁੱਢਾ ਜੀ ਕਹਿਣ ਲੱਗੇ ਕਿ ਸਤਿਗੁਰੂ ਜੀ ਆਪ ਜੀ ਨੇ ਸੰਤ ਜਨਾਂ ਦੀ ਬੇਪਰਵਾਹੀ ਤਾਂ ਦੱਸ ਦਿੱਤੀ ਹੈ, ਹੁਣ ਆਪ ਜੀ ਕਿਰਪਾ ਕਰਕੇ ਦੱਸੋ ਜਿਨ੍ਹਾਂ ਨੂੰ ਪਰਮੇਸ਼ਰ ਭੁੱਲ ਜਾਂਦਾ ਹੈ ਉਨ੍ਹਾਂ ਦੀ ਕੀ ਹਾਲਤ ਹੈ, ਤਾਂ ਸੁਣ ਕੇ ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ :

## ਹਰਿ ਬਿਸਰਤ; ਸਦਾ ਖੁਆਰੀ ॥

ਹੇ ਭਾਈ ! ਹਰਿ = ਪਰਮੇਸ਼ਰ ਨੂੰ ਬਿਸਰਤ = ਭੁੱਲ ਜਾਣ ਵਾਲੇ ਜੀਵਾਂ ਦੀ ਸਦਾ = ਹਮੇਸ਼ਾ ਹੀ ਲੋਕ-ਪ੍ਰਲੋਕ ਵਿਚ ਖੁਆਰੀ = ਖ੍ਵਾਰੀ (ਖ਼ਰਾਬੀ) ਹੁੰਦੀ ਹੈ **ਅਥਵਾ** ਹਰਿ = ਹਰ ਤਰ੍ਹਾਂ ਦੇ (ਬਿਸ + ਰਤ) ਬਿਸ = ਵਿਸ਼ਿਆਂ ਵਿਚ ਰਤ = ਪ੍ਰੀਤੀ ਕਰਨ ਵਾਲੇ ਪੁਰਖਾਂ ਦੀ ਸਦਾ ਹੀ ਲੋਕ-ਪ੍ਰਲੋਕ ਵਿਚ ਖੁਆਰੀ = ਬੇ-ਇੱਜ਼ਤੀ ਹੁੰਦੀ ਹੈ।

ਅੱਗੇ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਸਤਿਗੁਰੂ ਜੀ ਗੁਰਮੁਖਾਂ ਦੇ ਲਖਣ ਦੱਸਦੇ ਹਨ :

## ਤਾ ਕਉ ਧੋਖਾ ਕਹਾ ਬਿਆਪੈ; ਜਾ ਕਉ ਓਟ ਤੁਹਾਰੀ ॥ਰਹਾਉ॥

ਹੇ ਪਰਮੇਸ਼ਰ ! ਜਾ = ਜਿਨ੍ਹਾਂ ਗੁਰਮੁਖ ਜਨਾਂ ਕਉ = ਨੂੰ ਤੁਹਾਰੀ = ਤੁਹਾਡੀ ਓਟ = ਟੇਕ ਹੈ, ਤਾ = ਉਨ੍ਹਾਂ ਕਉ = ਨੂੰ ਵਿਪਰਜਾ ਆਦਿ ਧੋਖਾ = ਸੰਸਾ ਕਹਾ = ਕਿਵੇਂ ਬਿਆਪੈ = ਵਿਆਪ ਸਕਦਾ ਹੈ, ਭਾਵ ਨਹੀਂ ਬਿਆਪ ਸਕਦਾ **ਅਥਵਾ** ਉਨ੍ਹਾਂ ਨਾਲ ਕਹਾ = ਕੋਈ ਧੋਖਾ = ਛਲ ਕੀ ਕਰ ਸਕਦਾ ਹੈ ਭਾਵ ਨਹੀਂ ਕਰ ਸਕਦਾ ॥ਰਹਾਉ॥

**[ਅੰਗ ੭੧੨]**

## ਬਿਨੁ ਸਿਮਰਨ ਜੋ ਜੀਵਨੁ ਬਲਨਾ; ਸਰਪ ਜੈਸੇ ਅਰਜਾਰੀ ॥

ਪਰਮੇਸ਼ਰ ਦੇ ਨਾਮ ਸਿਮਰਨ ਤੋਂ ਬਿਨੁ = ਬਗ਼ੈਰ ਜੋ = ਜਿਹੜਾ ਜੀਵਾਂ ਦਾ ਮਨੁੱਖਾ ਜੀਵਨ ਦਾ ਬਲਨਾ = ਬਿਤਾਉਣਾ, ਗੁਜ਼ਾਰਨਾ ਹੈ **ਵਾ:** ਪਰਮੇਸ਼ਰ ਦੇ ਨਾਮ ਸਿਮਰਨ ਤੋਂ ਬਗ਼ੈਰ ਜੋ ਜੀਵਾਂ ਦਾ ਪਦਾਰਥਾਂ ਦੇ ਵਰਤੋਂ ਕਰਨ ਵਿਚ **ਵਾ:** ਭੋਗਣ ਵਿਚ ਜੀਵਨ ਗੁਜ਼ਾਰਨਾ ਹੈ **ਵਾ:** ਸਿਮਰਨ ਤੋਂ ਬਗ਼ੈਰ ਜੋ ਜੀਵਨ ਰੂਪੀ ਬਲਨਾ = ਬਲੇਵਾ ਭਾਵ ਪਦਾਰਥ ਹੈ **ਵਾ:** ਸਿਮਰਨ ਤੋਂ ਬਗ਼ੈਰ ਮਨਮੁਖ ਜੀਵਾਂ ਦਾ ਜੋ ਜੀਵਨ ਹੈ, ਉਸ ਨੂੰ ਵਿਸ਼ਿਆਂ ਰੂਪੀ ਜ਼ਹਿਰ ਵਿਚ ਪਾ ਕੇ ਕਾਮ ਰੂਪੀ ਮਧਾਣੀ ਰਿੜਕਦੀ ਰਹਿੰਦੀ ਹੈ।[੧] (ਜਿਵੇਂ ਲੱਕੜਾਂ ਚੁੱਲੇ ਵਿਚ ਸੜਦੀਆਂ ਹਨ ਤਿਵੇਂ ਤ੍ਰਿਸ਼ਨਾ ਰੂਪੀ ਅਗਨੀ ਵਿਚ ਉਨ੍ਹਾਂ ਜੀਵਾਂ ਦਾ ਤਨ ਮਨ ਸੜਦਾ ਰਹਿੰਦਾ ਹੈ) ਉਹ ਤਾਂ ਇਸ ਤਰ੍ਹਾਂ ਹਨ, ਜੈਸੇ = ਜਿਸ ਪ੍ਰਕਾਰ ਅਜਗਰ ਸੱਪ ਦੀ ਅਰਜਾਰੀ = ਉਮਰ ਗੁਜ਼ਰਦੀ ਹੈ **ਵਾ:** ਜਿਸ ਪ੍ਰਕਾਰ ਅਜਗਰ ਸੱਪ ਦੀ ਆਪਣੀ ਅਰਜਾਰੀ = ਉਮਰ ਹੀ ਦੁਖ ਦਾ ਕਾਰਨ ਬਣੀ ਹੋਈ ਹੈ ਕਿਉਂਕਿ ਜਿਉਂ ਜਿਉਂ ਉਸ ਦੀ ਉਮਰ ਲੰਮੀ ਹੁੰਦੀ ਹੈ ਤਿਉਂ ਤਿਉਂ ਉਸ ਦੀ ਜ਼ਹਿਰ ਵੱਧਦੀ ਜਾਂਦੀ ਹੈ, ਇਸੇ ਤਰ੍ਹਾਂ ਜਿਉਂ ਜਿਉਂ ਮਨਮੁਖ ਜੀਵਾਂ ਦੀ ਉਮਰ ਵੱਧਦੀ ਜਾਂਦੀ ਹੈ ਤਿਉਂ ਤਿਉਂ ਉਨ੍ਹਾਂ ਦੀ ਕਾਮ ਕ੍ਰੋਧ **ਵਾ:** ਤ੍ਰਿਸ਼ਨਾ ਈਰਖਾ

੧. **ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ ॥** *(ਅੰਗ ੯੩)*

ਆਦਿ ਦੀ ਜ਼ਹਿਰ ਵੱਧਦੀ ਜਾਂਦੀ ਹੈ ਤੇ ਸੱਪ ਵਾਂਗ ਦੁਖੀ ਹੁੰਦੇ ਰਹਿੰਦੇ ਹਨ, ਭਾਵ ਉਨ੍ਹਾਂ ਦੀ ਲੰਮੀ ਉਮਰ ਵੀ ਨਿਸਫਲ ਹੈ; ਜੈਸਾ ਕਿ :

**ਬਿਨੁ ਸਿਮਰਨ ਜੈਸੇ ਸਰਪ ਆਰਜਾਰੀ ॥**
**ਤਿਉ ਜੀਵਹਿ ਸਾਕਤ ਨਾਮੁ ਬਿਸਾਰੀ ॥** *(ਗਉੜੀ ਮ: ੫, ਅੰਗ ੨੩੯)*
**ਬਿਨੁ ਸਿਮਰਨ ਕੋਟਿ ਬਰਖ ਜੀਵੈ ਸਗਲੀ ਅਉਧ ਬ੍ਰਿਥਾਨਦ ॥** *(ਸਾਰਗ ਮ: ੫, ਅੰਗ ੧੨੦੪)*

**ਦ੍ਰਿਸ਼ਟਾਂਤ :** ਜਿਸ ਤਰ੍ਹਾਂ ਤਿੰਨ ਪ੍ਰਕਾਰ ਦੇ ਮਣੀ ਵਾਲੇ ਸੱਪ ਹੁੰਦੇ ਹਨ : ੧. ਇਕ ਮਣੀ ਵਾਲਾ ਸੱਪ ਤਾਂ ਪੂਰਨਮਾਸ਼ੀ ਦੀ ਰਾਤ ਨੂੰ ਆਪਣੀ ਮਣੀ ਬਾਹਰ ਕੱਢ ਕੇ ਸਾਫ਼ ਥਾਂ ਮੈਦਾਨ ਵਿਚ ਬੈਠਦਾ ਹੈ, (ਜਿਸ ਨੂੰ ਚੰਦਰ ਕਾਂਤ ਮਣੀ ਵੀ ਕਹਿੰਦੇ ਹਨ) ਜਿਸ ਵਕਤ ਮਣੀ ਚੰਦਰਮਾ ਦੇ ਸਾਹਮਣੇ ਟਿਕਦੀ ਹੈ ਤਾਂ ਚੰਦਰਮਾ ਦੀਆਂ ਕਿਰਨਾਂ ਪੈਣ ਕਰਕੇ ਉਸ ਮਣੀ ਵਿੱਚੋਂ ਰਸ ਨਿਕਲਦਾ ਹੈ, ਜਿਸ ਨੂੰ ਚੱਟ ਕੇ ਸੱਪ ਇਕ ਮਹੀਨੇ ਤਕ ਆਪਣੀ ਜ਼ਹਿਰ ਤੋਂ ਸ਼ਾਂਤੀ ਪਾ ਲੈਂਦਾ ਹੈ ਤੇ ਦੁਬਾਰਾ ਫੇਰ ਪੂਰਨਮਾਸ਼ੀ ਦੀ ਰਾਤ ਨੂੰ ਮਣੀ ਕੱਢ ਕੇ ਜ਼ਹਿਰ ਤੋਂ ਸ਼ਾਂਤੀ ਪਾਉਂਦਾ ਹੈ।

ਦੂਸਰਾ ਇਕ ਮਣੀ ਵਾਲਾ ਸੱਪ ਆਪਣੀ ਮਣੀ ਬਾਹਰ ਮਿੱਟੀ ’ਤੇ ਕੱਢ ਕੇ ਫੁੰਕਾਰੇ ਮਾਰਦਾ ਹੈ ਕਿ ਮੇਰੇ ਵਰਗਾ ਕੌਣ ਹੈ, ਮੈਂ ਤਾਂ ਮਣੀ ਵਾਲਾ ਸੱਪ ਹਾਂ, ਪਰੰਤੂ ਜੇ ਉਹਦੇ ਪਾਸਿਆਂ ਨਾਲ ਹੀ ਮਣੀ ਮਿੱਟੀ ਵਿਚ ਲੁਕ ਜਾਵੇ ਤਾਂ ਉਥੇ ਹੀ ਤੜਫ ਤੜਫ ਕੇ ਮਰ ਜਾਂਦਾ ਹੈ।

ਤੀਸਰਾ ਇਕ ਮਣੀ ਵਾਲਾ ਸੱਪ ਮੱਸਿਆ ਦੀ ਰਾਤ ਨੂੰ ਆਪਣੀ ਮਣੀ ਕੱਢ ਕੇ ਬਾਹਰ ਰੱਖ ਦਿੰਦਾ ਹੈ, ਉਸ ਮਣੀ ਦੀ ਹਨੇਰੇ ਵਿਚ ਚਮਕ ਵੇਖ ਕੇ ਕੁਝ ਕੀੜੇ ਮਕੌੜੇ ਉਸ ਦੇ ਦੁਆਲੇ ਆ ਜਾਂਦੇ ਹਨ ਤੇ ਉਹ ਸੱਪ ਕੀੜੇ ਮਕੌੜੇ ਖਾ ਕੇ ਗੁਜ਼ਾਰਾ ਕਰਦਾ ਹੈ, ਰਸ ਨਹੀਂ ਚੱਟਦਾ।

**ਦਾ ਦ੍ਰਿਸ਼ਟਾਂਤ :** ਇਸੇ ਤਰ੍ਹਾਂ ਜੀਵ ਵੀ ਤਿੰਨ ਪ੍ਰਕਾਰ ਦੇ ਮਣੀਆਂ ਵਾਲੇ ਸੱਪ ਦੀ ਨਿਆਈਂ ਹਨ। ਇਕ ਸ੍ਰੇਸ਼ਟ ਪੁਰਖ ਤਾਂ ਪੂਰਨਮਾਸ਼ੀ ਦੀ ਰਾਤ ਨੂੰ ਆਪਣੀ ਮਣੀ ਕੱਢਣ ਵਾਲੇ ਸੱਪ ਦੀ ਨਿਆਈਂ ਹੁੰਦਾ ਹੈ, ਉਸ ਦੀ ਜਦੋਂ ਬ੍ਰਹਮ ਵਿੱਦਿਆ ਰੂਪੀ ਮਣੀ ਵੈਰਾਗ ਰੂਪੀ ਚੰਦਰਮਾ ਦੇ ਸਾਹਮਣੇ ਟਿਕਦੀ ਹੈ ਤਾਂ ਵੈਰਾਗ ਰੂਪੀ ਚੰਦਰਮਾ ਦੀਆਂ ਕਿਰਨਾਂ ਪੈਣ ਕਰਕੇ ਉਸ ਬ੍ਰਹਮ ਵਿੱਦਿਆ ਰੂਪੀ ਮਣੀ ਵਿੱਚੋਂ ਆਤਮਿਕ ਅਨੰਦ ਰੂਪੀ ਰਸ ਨਿਕਲਦਾ ਹੈ ਜਿਸ ਨੂੰ ਚੱਟ ਕੇ ਆਪਣੀ ਵਿਸ਼ਿਆਂ ਰੂਪੀ ਵਾਸ਼ਨਾ ਦੀ ਜ਼ਹਿਰ ਨੂੰ ਮੇਟ ਕੇ ਆਤਮਿਕ ਸ਼ਾਂਤੀ ਪਾ ਲੈਂਦਾ ਹੈ।

ਦੂਸਰਾ ਇਕ ਜੀਵ ਕੇਵਲ ਪੜ੍ਹਨ ਰੂਪ ਆਪਣੀ ਬ੍ਰਹਮ ਵਿੱਦਿਆ ਰੂਪੀ ਮਣੀ ਨੂੰ ਲੋਕਾਂ ਨਾਲ ਵਾਦ-ਵਿਵਾਦ ਕਰਨ ਰੂਪ ਬਾਹਰ ਕੱਢ ਕੇ ਹੰਕਾਰ ਰੂਪੀ ਫ਼ੁੰਕਾਰੇ ਮਾਰਦਾ ਹੈ ਕਿ ਮੇਰੇ ਵਰਗਾ ਕੌਣ ਵਿਦਵਾਨ ਹੈ, ਮੈਂ ਤਾਂ ਇਤਨੇ ਵੇਦ ਸ਼ਾਸਤ੍ਰ ਪੜ੍ਹਿਆ ਹੋਇਆ ਹਾਂ ਪਰੰਤੂ ਜੇਕਰ ਉਸ ਨੂੰ ਕੋਈ ਦਿਮਾਗ਼ੀ ਰੋਗ ਹੋ ਜਾਵੇ ਤਾਂ ਬ੍ਰਹਮ ਵਿੱਦਿਆ ਰੂਪੀ ਮਣੀ ਉਸ ਦੇ ਦਿਮਾਗ਼ ਵਿਚ ਹੀ ਲੁੱਕ ਜਾਂਦੀ ਹੈ, ਜਿਸ ਦੇ ਦੁਖ **ਵਾ:** ਵਿਯੋਗ ਵਿਚ ਤੜਫ ਤੜਫ ਕੇ ਮਰ ਜਾਂਦਾ ਹੈ।

ਤੀਸਰਾ ਇਕ ਜੀਵ ਮੱਸਿਆ ਦੀ ਰਾਤ ਨੂੰ ਬਾਹਰ ਮਣੀ ਕੱਢਣ ਵਾਲੇ ਸੱਪ ਦੀ ਨਿਆਈਂ ਹੁੰਦਾ ਹੈ, ਜੋ ਬ੍ਰਹਮ ਵਿੱਦਿਆ ਰੂਪੀ ਮਣੀ ਨੂੰ ਪਾ ਕੇ ਆਪਣੇ ਪੇਟ ਦੀ ਪੂਰਤੀ ਲਈ ਕੀੜੇ ਮਕੌੜੇ ਦੀ ਨਿਆਈਂ ਪਦਾਰਥਾਂ ਨੂੰ ਖਾ ਕੇ ਗੁਜ਼ਾਰਾ ਕਰਦਾ ਹੈ, ਹੋਰ ਆਤਮਿਕ ਰਸ ਨਹੀਂ ਚੱਟਦਾ।

## ਨਵ ਖੰਡਨ ਕੋ ਰਾਜੁ ਕਮਾਵੈ; ਅੰਤਿ ਚਲੈਗੋ ਹਾਰੀ ॥੧॥

ਪਰਮੇਸ਼ਰ ਦੇ ਨਾਮ ਨੂੰ ਭੁੱਲ ਕੇ ਭਾਵੇਂ ਜੀਵ ਨਵ = ਨੌਂ ਖੰਡਨ = ਖੰਡਾਂ ਕੋ = ਦਾ ਰਾਜ ਕਮਾਵੈ = ਕਮਾ

ਲਵੇ, ਪਰੰਤੂ ਨਾਮ ਤੋਂ ਬਗ਼ੈਰ ਅੰਤ ਨੂੰ ਉਹ ਜੀਵ ਆਪਣੀ ਜੀਵਨ ਦੀ ਬਾਜ਼ੀ ਹਾਰੀ = ਹਾਰ ਕੇ ਪ੍ਰਲੋਕ ਨੂੰ ਚਲੈਗੋ = ਚਲੇ ਜਾਣਗੇ ॥੧॥ ਜੈਸਾ ਕਿ :

**ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ ॥**
**ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ ॥** *(ਅੰਗ ੧੩੬੫)*

## ਗੁਣ ਨਿਧਾਨ ਗੁਣ ਤਿਨ ਹੀ ਗਾਏ; ਜਾ ਕਉ ਕਿਰਪਾ ਧਾਰੀ ॥

ਹੇ ਭਾਈ! ਸ਼ੁਭ ਗੁਣਾਂ ਦੇ ਨਿਧਾਨ = ਖ਼ਜ਼ਾਨੇ ਪਰਮੇਸ਼ਰ ਦੇ ਗੁਣ ਤਿਨ = ਉਨ੍ਹਾਂ ਪੁਰਖਾਂ ਨੇ ਹੀ ਗਾਏ = ਗਾਉਣਾ ਕੀਤੇ ਹਨ, ਜਾ = ਜਿਨ੍ਹਾਂ ਕਉ = ਦੇ ਉੱਤੇ ਪਰਮੇਸ਼ਰ ਨੇ ਆਪਣੀ ਕਿਰਪਾ = ਦਇਆ ਦ੍ਰਿਸ਼ਟੀ ਧਾਰੀ = ਕੀਤੀ ਹੈ।

## ਸੋ ਸੁਖੀਆ ਧੰਨੁ ਉਸੁ ਜਨਮਾ; ਨਾਨਕ ਤਿਸੁ ਬਲਿਹਾਰੀ ॥੨॥੨॥

ਸੋ = ਉਹ ਪੁਰਖ ਬ੍ਰਹਮਾਨੰਦ ਰੂਪੀ ਸੁਖ ਨੂੰ ਪ੍ਰਾਪਤ ਕਰਕੇ ਸਦਾ ਸੁਖੀਆ = ਸੁਖੀ ਹਨ ਤੇ ਉਸੁ = ਉਨ੍ਹਾਂ ਦਾ ਮਨੁੱਖਾ ਜਨਮ ਵੀ ਧੰਨੁ = ਧੰਨਤਾ ਦੇ ਯੋਗ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਪਰਮੇਸ਼ਰ ਦੇ ਗੁਣ ਗਾਉਣ ਵਾਲੇ ਤਿਸੁ = ਤਿਨ੍ਹਾਂ ਪੁਰਖਾਂ ਤੋਂ ਅਸੀਂ ਬਲਿਹਾਰੀ = ਕੁਰਬਾਨ ਜਾਂਦੇ ਹਾਂ ॥੨॥੨॥

## ਟੋਡੀ ਮਹਲਾ ੫ ਘਰੁ ੨ ਚਉਪਦੇ

## ੧ੴ ਸਤਿਗੁਰ ਪ੍ਰਸਾਦਿ ॥

ਪੰਜਵੇਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਟੋਡੀ ਰਾਗਣੀ ਵਿਚ ਘਰੁ ੨ = ਦੂਸਰੇ ਸੁਰਤਾਲ ਵਿਚ ਚਉਪਦੇ = ਚਾਰ ਪਦਿਆਂ ਵਾਲੇ ਸ਼ਬਦ ਪਹਿਲਾਂ ਮੰਗਲ ਕਰਦਿਆਂ ਪਦਾਰਥਾਂ ਪਿੱਛੇ ਦੌੜਦੇ ਮਨ ਨੂੰ ਸਿੱਖਿਆ ਦਿੰਦੇ ਹੋਏ ਉਚਾਰਨ ਕਰਦੇ ਹਨ :

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਧਾਇਓ ਰੇ ਮਨ; ਦਹ ਦਿਸ ਧਾਇਓ ॥

ਰੇ = ਹੇ ਭਾਈ! ਧਾਇਓ = ਧਾ ਜਾਣ ਵਾਲੇ ਭਾਵ ਮਿਥਿਆ ਪਦਾਰਥਾਂ ਦੇ ਵਾਸਤੇ ਮਨ ਦਹ = ਦਸੋਂ ਦਿਸ਼ਾਵਾਂ ਵਿਚ ਧਾਇਓ = ਦੌੜਦਾ ਫਿਰਦਾ ਹੈ **ਅਥਵਾ** ਦਸੇ ਇੰਦਰੀਆਂ ਦੇ ਵਿਸ਼ਿਆਂ ਰੂਪੀ ਅੱਗ ਦਾ ਸਾੜਿਆ ਹੋਇਆ ਸੰਕਲਪਾਂ ਵਿਕਲਪਾਂ ਵਿਚ ਦੌੜਦਾ ਫਿਰਦਾ ਹੈ।

## ਮਾਇਆ ਮਗਨ ਸੁਆਦਿ ਲੋਭਿ ਮੋਹਿਓ; ਤਿਨਿ ਪ੍ਰਭਿ ਆਪਿ ਭੁਲਾਇਓ ॥ਰਹਾਉ॥

ਮਾਇਆ ਵਿਚ ਮਗਨ = ਮਸਤ ਹੋ ਕੇ ਵਿਸ਼ੇ ਭੋਗਣ ਦੇ ਸੁਆਦ ਵਿਚ ਤੇ ਪਦਾਰਥ ਜੋੜਨ ਦੇ ਲੋਭਿ = ਲਾਲਚ ਵਿਚ ਮੋਹਿਓ = ਮੋਹਿਆ ਗਿਆ ਹੈ, ਇਸ ਕਰਕੇ ਤਿਨਿ = ਉਸ ਪ੍ਰਭਿ = ਵਾਹਿਗੁਰੂ ਨੇ ਔਗੁਣਾਂ ਵਾਲਾ ਜਾਣ ਕੇ ਇਸ ਨੂੰ ਆਪ ਹੀ ਆਪਣੇ ਸਰੂਪ ਵੱਲੋਂ ਭੁਲਾਇਓ = ਭੁਲਾਇਆ ਹੋਇਆ ਹੈ **ਵਾ:** ਤਿਨਿ = ਤਿੰਨਾਂ ਵਿਕਾਰਾਂ ਕਰਕੇ ਹੇ ਪਰਮੇਸ਼ਰ! ਇਸ ਮਨ ਨੇ ਆਪਣੇ ਆਪ ਤੈਨੂੰ ਭੁਲਾਇਆ ਹੋਇਆ ਹੈ ॥ਰਹਾਉ॥

## ਹਰਿ ਕਥਾ ਹਰਿ ਜਸ ਸਾਧਸੰਗਤਿ ਸਿਉ; ਇਕੁ ਮੁਹਤੁ ਨ ਇਹੁ ਮਨੁ ਲਾਇਓ ॥

ਹਰਿ = ਪਰਮੇਸ਼ਰ ਸੰਬੰਧੀ ਸਰੂਪ ਲਖਣਾ ਵਾਲੀ ਕਥਾ, ਹਰਿ = ਪਰਮੇਸ਼ਰ ਦਾ ਜਸ = ਕੀਰਤਨ ਅਤੇ ਸਾਧਸੰਗਤਿ = ਸ੍ਰੇਸ਼ਟ ਜਨਾਂ ਦੀ ਸੰਗਤ ਦੇ ਸਿਉ = ਨਾਲ ਇਕੁ ਮੁਹਤੁ = ਅੱਧੀ ਘੜੀ ਭਰ ਵੀ ਇਸ ਪਾਸੇ ਇਹੁ = ਇਸ ਮਨ ਨੇ ਪ੍ਰੇਮ **ਵਾ:** ਜੀਵ ਨੇ ਮਨੁ = ਚਿਤ ਨਹੀਂ ਲਾਇਓ = ਲਾਇਆ **ਅਥਵਾ** ਸਾਧਸੰਗਤ ਦੇ ਸਿਉ = ਨਾਲ ਮਿਲ ਕਰਕੇ ਹਰਿ = ਪਰਮੇਸ਼ਰ ਦੀ ਕਥਾ ਵਿਚ ਪਰਮੇਸ਼ਰ ਦੇ ਜੱਸ ਵਿਚ ਇਕ ਮੁਹਤੁ = ਅੱਧੀ ਘੜੀ ਭਰ, ਇਹੁ = ਇਸ ਮਨ ਨੇ ਆਪਣਾ ਪ੍ਰੇਮ ਨ = ਨਹੀਂ ਲਾਇਓ = ਲਾਇਆ।

## ਬਿਗਸਿਓ ਪੇਖਿ ਰੰਗੁ ਕਸੁੰਭ ਕੋ; ਪਰ ਗ੍ਰਿਹ ਜੋਹਨਿ ਜਾਇਓ ॥੧॥

ਜਿਵੇਂ ਕੋਈ ਆਦਮੀ ਕਸੁੰਭੇ ਦੇ ਫੁੱਲਾਂ ਕੋ = ਦਾ ਗੂੜ੍ਹਾ ਰੰਗ ਖਿੜਿਆ ਪੇਖਿ = ਵੇਖ ਕੇ ਬਿਗਸਿਓ = ਪ੍ਰਸੰਨ ਹੁੰਦਾ ਹੈ, ਇਸੇ ਪ੍ਰਕਾਰ ਮਨ ਕਸੁੰਭੇ ਫੁੱਲ ਦੇ ਗੂੜ੍ਹੇ ਰੰਗ ਵਾਂਗ ਮਿਥਿਆ ਪਦਾਰਥਾਂ ਕੋ = ਨੂੰ ਪੇਖਿ = ਦੇਖ ਕੇ **ਵਾ:** ਮਾਇਆ ਦੇ ਸੁਆਦਾਂ ਨੂੰ ਦੇਖ ਕੇ ਪ੍ਰਸੰਨ ਹੁੰਦਾ ਹੈ ਅਤੇ ਪਰ = ਪਰਾਏ ਗ੍ਰਿਹ = ਘਰਾਂ ਵਿਚ ਪਰਾਈਆਂ ਇਸਤਰੀਆਂ ਦੇ ਰੂਪਾਂ ਨੂੰ ਜੋਹਨਿ = ਤੱਕਣ ਵਾਸਤੇ ਜਾਇਓ = ਜਾਂਦਾ ਹੈ ॥੧॥

## ਚਰਨ ਕਮਲ ਸਿਉ ਭਾਉ ਨ ਕੀਨੋ; ਨਹ ਸਤ ਪੁਰਖੁ ਮਨਾਇਓ ॥

ਸਤਿਗੁਰਾਂ ਦੇ ਪਵਿੱਤਰ ਚਰਨਾਂ ਕਮਲਾਂ ਸਿਉ = ਨਾਲ ਮਨ ਨੇ ਭਾਉ = ਪ੍ਰੇਮ ਨ = ਨਹੀਂ ਕੀਨੋ = ਕੀਤਾ **ਵਾ:** ਭਾਉ = ਭਾਵਨਾ ਨਹੀਂ ਕੀਤੀ, ਨਹ = ਨਾ ਹੀ ਸਤ = ਸੱਚੇ ਪੁਰਖੁ = ਪੂਰਨ ਬ੍ਰਹਮ ਨੂੰ ਗੁਰਾਂ ਦੁਆਰਾ ਮਨਾਇਓ = ਮਨਾਉਣਾ ਭਾਵ ਪ੍ਰਸੰਨ ਕੀਤਾ **ਵਾ:** ਸਤ ਪੁਰਖੁ = ਸਤਿਗੁਰੂ ਸਾਹਿਬ ਜੀ ਨੂੰ ਪ੍ਰਸੰਨ ਨਹੀਂ ਕੀਤਾ **ਵਾ:** ਨਹ = ਨਾ ਹੀ ਪੁਰਖੁ = ਪੂਰਨ ਤਤਬੇਤਿਆਂ ਦੀ ਸੰਗਤ ਦੁਆਰਾ ਸਤ = ਸੱਚੇ ਪਰਮੇਸ਼ਰ ਦਾ ਨਿਸਚਾ ਜੀਵ ਦੇ ਮਨਾਇਓ (ਮਨ + ਆਇਓ) ਮਨ = ਚਿਤ ਵਿਚ ਆਇਓ = ਆਇਆ।

## ਧਾਵਤ ਕਉ ਧਾਵਹਿ ਬਹੁ ਭਾਤੀ; ਜਿਉ ਤੇਲੀ ਬਲਦੁ ਭ੍ਰਮਾਇਓ ॥੨॥

ਧਾਵਤ = ਧਾ ਜਾਣ ਵਾਲੇ ਭਾਵ ਮਿਥਿਆ ਪਦਾਰਥਾਂ ਕਉ = ਨੂੰ ਇਕੱਤਰ ਕਰਨ ਵਾਸਤੇ ਹਲਕਾਰਾ ਬਣ ਕੇ ਮਨ ਬਹੁ = ਬਹੁਤ ਭਾਤੀ = ਤਰ੍ਹਾਂ ਕਰਕੇ ਧਾਵਹਿ = ਦੌੜਦਾ ਫਿਰਦਾ ਹੈ, ਜਿਉ = ਜਿਵੇਂ ਤੇਲੀ = ਤੇਲ ਕੱਢਣ ਵਾਲੇ ਪੁਰਖ ਦਾ ਬਲਦੁ = ਬੈਲ ਕੋਹਲੂ ਦੇ ਦੁਆਲੇ ਭ੍ਰਮਾਇਓ = ਭ੍ਰਮਦਾ ਫਿਰਦਾ ਰਹਿੰਦਾ ਹੈ ਅਰਥਾਤ ਜਿਵੇਂ ਤੇਲੀ ਬਲਦ ਨੂੰ ਕੋਹਲੂ ਨਾਲ ਜੋੜ ਕੇ ਅੱਖਾਂ 'ਤੇ ਖੋਪੇ[੧] ਬੰਨ੍ਹ ਦਿੰਦਾ ਹੈ ਤੇ ਬੈਲ ਕੋਹਲੂ ਦੇ ਦੁਆਲੇ ਹੀ ਭਰਮਦਾ ਫਿਰਦਾ ਰਹਿੰਦਾ ਹੈ ਤੇ ਸਮਝਦਾ ਹੈ ਕਿ ਮੈਂ ਕਈ ਮੀਲ ਵਾਟ ਤਹਿ ਕਰ ਲਈ ਹੈ, ਪਰ ਜਦੋਂ ਖੋਪੇ ਖੁੱਲ੍ਹ ਜਾਂਦੇ ਹਨ ਤਾਂ ਆਪਣੇ ਆਪ ਨੂੰ ਉਥੇ ਹੀ ਖੜ੍ਹਾ ਵੇਖਦਾ ਹੈ।

ਇਸੇ ਪ੍ਰਕਾਰ ਇਸਤਰੀ, ਪੁੱਤਰ ਆਦਿਕ ਪਰਿਵਾਰ ਰੂਪੀ ਤੇਲੀ ਜੀਵ ਦੇ ਮਨ ਰੂਪੀ ਬੈਲ ਨੂੰ ਸੰਸਾਰੀ ਵਿਹਾਰਾਂ ਰੂਪੀ ਕੋਹਲੂ ਨਾਲ ਜੋੜ ਕੇ ਅੱਖਾਂ 'ਤੇ ਮੋਹ ਰੂਪੀ ਖੋਪੇ ਬੰਨ੍ਹ ਦਿੰਦੇ ਹਨ ਤੇ ਮਨ ਰੂਪੀ ਬੈਲ ਵਿਹਾਰਾਂ ਰੂਪੀ ਕੋਹਲੂ ਦੇ ਦੁਆਲੇ ਹੀ ਪਦਾਰਥਾਂ ਨੂੰ ਇਕੱਤਰ ਕਰਨ ਵਿਚ ਭਰਮਦਾ ਫਿਰਦਾ ਰਹਿੰਦਾ ਹੈ ਤੇ ਸਮਝਦਾ ਹੈ ਕਿ ਮੈਂ ਇਤਨੇ ਪਦਾਰਥ ਇਕੱਤਰ ਕਰ ਲਏ ਹਨ। ਪਰ ਜਦੋਂ ਅੰਤ ਸਮੇਂ ਮੋਹ ਰੂਪੀ ਖੋਪੇ ਖੁੱਲ੍ਹ ਜਾਂਦੇ ਹਨ ਤਾਂ ਆਪਣੇ ਆਪ ਨੂੰ ਜਿਵੇਂ ਜਨਮ ਵੇਲੇ ਇਕੱਲਾ ਆਇਆ ਸੀ, ਆਪਣੇ ਆਪ ਨੂੰ ਉਥੇ ਹੀ ਖੜ੍ਹਾ ਵੇਖਦਾ ਹੈ **ਵਾ:** ਆਪਣੇ ਆਪ ਨੂੰ ਇਕੱਤਰ ਕੀਤੇ ਪਦਾਰਥਾਂ ਵੱਲੋਂ ਖ਼ਾਲੀ ਖੜ੍ਹਾ ਹੀ ਵੇਖਦਾ ਹੈ ॥੨॥

---

੧. ਬੈਲ ਆਦਿਕ ਪਸ਼ੂਆਂ ਦੀਆਂ ਅੱਖਾਂ ਢੱਕਣ ਲਈ ਚੰਮ ਦਾ ਟੋਪਾ, ਇਹ ਪਹਿਲਾਂ ਨਾਰੀਏਲ ਦੀ ਠੂਠੀਆਂ ਦਾ ਹੋਇਆ ਕਰਦਾ ਸੀ, ਇਸ ਕਰਕੇ ਇਸ ਨੂੰ 'ਖੋਪੇ' ਕਹਿੰਦੇ ਹਨ।

## ਨਾਮ ਦਾਨੁ ਇਸਨਾਨੁ ਨ ਕੀਓ; ਇਕ ਨਿਮਖ ਨ ਕੀਰਤਿ ਗਾਇਓ ॥

ਇਸ ਮਨ ਨੇ ਨਾ ਹੀ (ਅੰਮ੍ਰਿਤ ਵੇਲੇ ਉੱਠ ਕੇ) ਪਰਮੇਸ਼ਰ ਦਾ ਨਾਮ ਜਪਿਆ, ਨਾ ਹੀ ਧਰਮ ਦੀ ਕਿਰਤ ਕਰਕੇ ਗ਼ਰੀਬਾਂ ਨੂੰ ਦਾਨ ਦਿੱਤਾ ਤੇ ਨਾ ਹੀ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕੀਓ = ਕੀਤਾ ਤੇ ਨਾ ਹੀ ਇਕ ਨਿਮਖ = ਛਿਨ ਭਰ ਪਰਮੇਸ਼ਰ ਦਾ ਕੀਰਤਿ = ਕੀਰਤਨ ਰੂਪ ਵਿਚ ਜੱਸ ਗਾਇਓ = ਗਾਉਣਾ ਕੀਤਾ।

## ਨਾਨਾ ਝੂਠਿ ਲਾਇ ਮਨੁ ਤੋਖਿਓ; ਨਹ ਬੂਝਿਓ ਅਪਨਾਇਓ ॥੩॥

ਨਾਨਾ = ਅਨੇਕ ਤਰ੍ਹਾਂ ਦੇ ਝੂਠਿ = ਕੂੜੇ ਪਦਾਰਥਾਂ ਵਿਚ ਲਾਇ = ਲੱਗ ਕੇ ਮਨ ਬੜਾ ਤੋਖਿਓ = ਪ੍ਰਸੰਨ ਰਹਿੰਦਾ ਹੈ **ਵਾ:** ਨਾਨਾ = ਅਨੇਕਾਂ ਤਰ੍ਹਾਂ ਦੇ ਝੂਠੇ ਪਦਾਰਥਾਂ ਦੇ ਤੇ ਹੋਰਨਾਂ ਲੋਕਾਂ ਦੇ ਮਨਾਂ ਨੂੰ ਪਾਖੰਡ ਵਿਚ ਲਾਇ = ਲਾ ਕੇ ਪ੍ਰਸੰਨ ਰਹਿੰਦਾ ਹੈ ਤੇ ਅਪਨਾਇਓ = ਆਪਣਾ ਆਪ ਭਾਵ ਆਪਣੇ ਆਤਮਿਕ ਸਰੂਪ ਨੂੰ ਬੂਝਿਓ = ਬੁਝਿਆ, ਸਮਝਿਆ ਨਹ = ਨਹੀਂ ਹੈ ॥੩॥ ਜੈਸਾ ਕਿ :

**ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ ॥**
**ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥** *(ਅੰਗ ੧੩੬੯)*

## ਪਰਉਪਕਾਰ ਨ ਕਬਹੂ ਕੀਏ; ਨਹੀ ਸਤਿਗੁਰੁ ਸੇਵਿ ਧਿਆਇਓ ॥

ਪਰਉਪਕਾਰ = ਦੂਸਰਿਆਂ ਦੇ ਭਲੇ ਲਈ ਸ੍ਰੇਸ਼ਟ ਕਾਰਜ ਵੀ ਕਬਹੂ = ਕਦੇ ਨ = ਨਹੀਂ ਕੀਏ = ਕੀਤੇ ਤੇ ਨਹੀ = ਨਾਹੀ ਸਤਿਗੁਰਾਂ ਦੀ ਸੇਵਿ = ਟਹਿਲ ਕਰਕੇ ਪਰਮੇਸ਼ਰ ਦੇ ਨਾਮ ਨੂੰ ਇਕ ਚਿਤ ਹੋ ਕੇ ਧਿਆਇਓ = ਧਿਆਉਣਾ ਕੀਤਾ।

## ਪੰਚ ਦੂਤ ਰਚਿ ਸੰਗਤਿ ਗੋਸਟਿ; ਮਤਵਾਰੋ ਮਦ ਮਾਇਓ ॥੪॥

ਪੰਚ = ਪੰਜੇ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਦੂਤਾਂ ਦੀ ਸੰਗਤ ਵਿਚ ਰਚਿ = ਖਚਤ ਹੋ ਕੇ ਇਹ ਮਨ ਉਨ੍ਹਾਂ ਦੇ ਨਾਲ ਗੋਸਟਿ = ਚਰਚਾ ਕਰਦਾ ਰਹਿੰਦਾ ਹੈ ਤੇ ਮਾਇਓ = ਮਾਇਆ ਦੇ ਮਦ = ਨਸ਼ੇ ਵਿਚ **ਵਾ:** ਮਾਇਆ ਦੇ ਮਦ = ਹੰਕਾਰ ਵਿਚ **ਵਾ:** ਮਾਇਆ ਰੂਪੀ ਮਦ = ਸ਼ਰਾਬ ਚੜ੍ਹਨੇ ਕਰਕੇ ਮਤਵਾਰੋ = ਮਸਤ ਹੋ ਰਿਹਾ ਹੈ ॥੪॥

ਹੇ ਭਾਈ ਜੇਕਰ ਇਨ੍ਹਾਂ ਤੋਂ ਬਚਣਾ ਚਾਹੁੰਦੇ ਹੋ ਤਾਂ :

## ਕਰਉ ਬੇਨਤੀ ਸਾਧਸੰਗਤਿ ਹਰਿ; ਭਗਤਿ ਵਛਲ ਸੁਣਿ ਆਇਓ ॥

ਹਰਿ = ਪਰਮੇਸ਼ਰ ਦੇ ਪਿਆਰੇ ਸਾਧਸੰਗਤਿ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਮਿਲ ਕੇ ਬੇਨਤੀ = ਅਰਜ਼ ਕਰਉ = ਕਰੋ ਕਿ ਹੇ ਪਰਮੇਸ਼ਰ ਜੀ ! ਤੁਹਾਨੂੰ ਭਗਤਿ = ਭਗਤੀ ਕਰਨ ਵਾਲੇ ਭਗਤਾਂ ਨਾਲ ਵਛਲ = ਪਿਆਰ ਕਰਨ ਵਾਲਾ ਸੁਣ ਕੇ ਤੁਹਾਡੀ ਸ਼ਰਨ ਵਿਚ ਆਇਓ = ਆਇਆ ਹਾਂ।

## ਨਾਨਕ ਭਾਗਿ ਪਰਿਓ ਹਰਿ ਪਾਛੈ; ਰਾਖੁ ਲਾਜ ਅਪੁਨਾਇਓ ॥੫॥੧॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ਜੀ ! ਮੈਂ ਸੰਸਾਰ ਦੇ ਵਿਵਹਾਰ ਦੀ ਤਰਫ਼ੋਂ ਭਾਗਿ = ਭੱਜ ਕੇ ਆਪ ਜੀ ਦੀ ਸਤਿਸੰਗਤ ਦੇ **ਵਾ:** ਆਪ ਜੀ ਦੀ ਸ਼ਰਨ ਪਾਛੈ = ਪਿੱਛੇ ਪਿਆ ਹਾਂ, ਦਇਆ ਦ੍ਰਿਸ਼ਟੀ ਕਰਕੇ ਮੈਨੂੰ ਅਪੁਨਾਇਓ = ਆਪਣਾ ਦਾਸ ਜਾਣ ਕੇ ਮੇਰੀ ਲੋਕ-ਪ੍ਰਲੋਕ ਵਿਚ ਲਾਜ = ਲੱਜਿਆ ਰਾਖੁ = ਰੱਖ ਲਵੋ ॥੫॥੧॥੩॥

# ਟੋਡੀ ਮਹਲਾ ੫ ॥

## ਮਾਨੁਖੁ ਬਿਨੁ ਬੂਝੇ; ਬਿਰਥਾ ਆਇਆ ॥

ਹੇ ਭਾਈ! ਵਾਹਿਗੁਰੂ ਦਾ ਸਰੂਪ ਬੂਝੇ = ਸਮਝੇ ਤੋਂ ਬਿਨੁ = ਬਗ਼ੈਰ ਮਾਨੁਖੁ = ਪੁਰਖ ਦਾ ਸੰਸਾਰ ਵਿਚ ਜਨਮ ਧਾਰ ਕੇ ਆਇਆ = ਆਉਣਾ ਬਿਰਥਾ = ਬੇਅਰਥ ਹੈ।

## ਅਨਿਕ ਸਾਜ ਸੀਗਾਰ ਬਹੁ ਕਰਤਾ; ਜਿਉ ਮਿਰਤਕੁ ਓਢਾਇਆ ॥ਰਹਾਉ ॥

ਭਾਵੇਂ ਉਹ ਅਨਿਕ = ਅਨੇਕਾਂ ਤਨ 'ਤੇ ਬਸਤਰ, ਗਹਿਣੇ ਆਦਿ ਸਾਜ = ਸਜਾ ਕੇ ਬਹੁ = ਬਹੁਤੇ ਪ੍ਰਤੱਖ ਸੀਗਾਰ = ਸ਼ਿੰਗਾਰ ਕਰਤਾ = ਕਰਦਾ ਹੈ **ਵਾ:** ਭਾਵੇਂ ਉਹ ਅਨੇਕਾਂ ਤਰ੍ਹਾਂ ਦੇ ਆਸਣ ਪ੍ਰਾਣਾਯਾਮ ਆਦਿਕ ਸਾਜਾਂ ਨੂੰ ਸਜਾ ਕੇ ਬਹੁ = ਬਹੁਤ ਸਾਰੇ ਤ੍ਰਾਟਿਕ ਆਦਿ ਸਾਧਨਾ ਰੂਪੀ ਸ਼ਿੰਗਾਰਾਂ ਨੂੰ ਕਰਦਾ ਹੈ ਪਰ ਇਹ ਸਾਰੇ ਇਸ ਤਰ੍ਹਾਂ ਨਿਸਫਲ ਹਨ, ਜਿਉ = ਜਿਵੇਂ ਮਿਰਤਕੁ = ਮੁਰਦੇ ਆਦਮੀ ਨੂੰ ਬਸਤਰ ਓਢਾਇਆ = ਪਹਿਨਾਏ ਹੁੰਦੇ ਹਨ (ਤਿਵੇਂ ਨਾਮ ਤੋਂ ਬਗ਼ੈਰ ਸਭ ਕੁਝ ਵਿਅਰਥ ਹੈ)॥ਰਹਾਉ॥ ਜੈਸਾ ਕਿ :

**ਮਿਰਤਕ ਦੇਹ ਸਾਧਸੰਗ ਬਿਹੂਨਾ ॥** *(ਗਉੜੀ ਮ: ੫, ਅੰਗ ੧੯੦)*

## ਧਾਇ ਧਾਇ ਕ੍ਰਿਪਨ ਸ੍ਰਮੁ ਕੀਨੋ; ਇਕਤ੍ਰ ਕਰੀ ਹੈ ਮਾਇਆ ॥

ਧਾਇ = ਧਾ ਜਾਣ ਵਾਲੇ ਭਾਵ ਮਿਥਿਆ ਪਦਾਰਥਾਂ ਵਾਸਤੇ ਧਾਇ = ਦੌੜ-ਦੌੜ ਕੇ ਭਾਵ ਹਲਕਾਰਾ ਬਣ ਬਣ ਕੇ ਕ੍ਰਿਪਨ = ਸੂਮ ਪੁਰਖ ਨੇ ਬੜਾ ਸ੍ਰਮੁ = ਥਕੇਵਾਂ ਸਰੀਰ 'ਤੇ ਸਹਾਰਨਾ ਕੀਨੋ = ਕੀਤਾ **ਵਾ:** ਸ੍ਰਮੁ = ਕਸ਼ਟ ਸਹਾਰਨਾ ਕੀਤਾ ਤੇ ਇਉਂ ਬਹੁਤ ਸਾਰੀ ਮਾਇਆ ਇਕਤ੍ਰ = ਇਕੱਠੀ ਕਰੀ = ਕੀਤੀ ਹੈ।

## ਦਾਨੁ ਪੁੰਨੁ ਨਹੀ ਸੰਤਨ ਸੇਵਾ; ਕਿਤ ਹੀ ਕਾਜਿ ਨ ਆਇਆ ॥੧॥

ਪਰ ਉਸ ਮਾਇਆ ਕਰਕੇ ਕੋਈ ਦਾਨ ਤੇ ਪੁਰਬ ਦੇ ਸਮੇਂ ਪੁੰਨ, ਤੇ ਨਹੀ = ਨਾ ਹੀ ਸੰਤਨ = ਮਹਾਤਮਾ ਜਨਾਂ ਦੀ ਸੇਵਾ = ਟਹਿਲ ਕੀਤੀ, ਇਸ ਲਈ ਉਸ ਸੂਮ ਪੁਰਖ ਦਾ ਪਦਾਰਥ ਕਿਤਹੀ = ਕਿਸੇ ਵੀ ਕਾਜਿ = ਕੰਮ ਨਾ ਆਇਆ **ਵਾ:** ਉਸ ਪੁਰਖ ਦੇ ਅੰਤ ਸਮੇਂ ਪਦਾਰਥ ਇਕੱਤਰ ਕੀਤੇ ਕਿਸੇ ਵੀ ਕੰਮ ਨਾ ਆਏ **ਵਾ:** ਮਾਇਆ ਜੋੜੀ ਹੋਈ ਕਿਸੇ ਕੰਮ ਨਹੀਂ ਆਈ॥੧॥ ਇਹ ਤਾਂ ਇਉਂ ਹੈ :

## ਕਰਿ ਆਭਰਣ ਸਵਾਰੀ ਸੇਜਾ; ਕਾਮਨਿ ਥਾਟੁ ਬਨਾਇਆ ॥

ਜਿਵੇਂ ਕਾਮਨਿ = ਇਸਤਰੀ ਨੇ ਆਭਰਣ = ਗਹਿਣੇ ਪਾ ਕਰਿ = ਕਰਕੇ ਸੇਜਾ ਆਦਿ ਸਵਾਰੀ = ਸੰਵਾਰ ਕੇ ਪਤੀ ਦੀ ਪ੍ਰਾਪਤੀ ਵਾਸਤੇ ਚੰਗਾ ਥਾਟੁ = ਠਾਟ ਬਨਾਇਆ = ਬਣਾ ਲਿਆ ਹੋਵੇ **ਵਾ:** ਚੰਗੀ ਬਣਾਵਟ ਬਣਾ ਲਈ ਹੋਵੇ।

## ਸੰਗੁ ਨ ਪਾਇਓ ਅਪੁਨੇ ਭਰਤੇ; ਪੇਖਿ ਪੇਖਿ ਦੁਖੁ ਪਾਇਆ ॥੨॥

ਪਰੰਤੂ ਜੇਕਰ ਉਸ ਨੇ ਆਪਣੇ ਭਰਤੇ = ਪਤੀ ਦਾ ਸੰਗੁ = ਸਾਥ ਨਾ ਪਾਇਓ = ਪਾਇਆ ਤਾਂ ਉਹ ਆਪਣੇ ਕੀਤੇ ਸ਼ਿੰਗਾਰਾਂ ਤੇ ਬਣਾਵਟਾਂ ਨੂੰ ਪੇਖਿ ਪੇਖਿ = ਦੇਖ ਦੇਖ ਕੇ ਦੁਖੁ = ਕਸ਼ਟ ਹੀ ਪਾਇਆ = ਪਾਉਣਾ ਕਰਦੀ ਹੈ, ਭਾਵ ਉਸ ਨੂੰ ਪਤੀ ਦੀ ਪ੍ਰਸੰਨਤਾ ਦਾ ਸੁਖ ਨਹੀਂ ਮਿਲਦਾ॥੨॥

## ਦੂਸਰਾ ਅਰਥ

**ਕਰਿ ਆਭਰਣ ਸਵਾਰੀ ਸੇਜਾ; ਕਾਮਨਿ ਥਾਟੁ ਬਨਾਇਆ॥**

ਇਸੇ ਪ੍ਰਕਾਰ ਜੀਵ ਰੂਪ ਇਸਤਰੀ ਨੇ ਪ੍ਰਾਣਾਯਾਮ ਆਦਿ ਸਾਧਨਾ **ਵਾ:** ਜਪ ਤਪ ਰੂਪੀ ਆਭਰਣ = ਗਹਿਣੇ ਪਹਿਨ ਕਰਕੇ ਅੰਤਹਕਰਣ ਰੂਪੀ ਸੇਜਾ ਸਵਾਰੀ ਹੋਈ ਹੈ ਤੇ ਸੰਸਾਰਾਕਾਰ ਬਿਰਤੀ ਨੂੰ ਤ੍ਰਾਟਿਕ ਆਦਿ ਸਾਧਨ ਸਾਧ ਕੇ ਪਤੀ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਗੁਣਾਂ ਦੀ ਥਾਟੁ = ਬਣਾਵਟ ਨੂੰ ਬਣਾ ਲਿਆ ਹੈ **ਵਾ:** ਦਸਮ ਦੁਆਰ ਦੀ ਯੋਗਾ ਅਭਿਆਸ ਦੁਆਰਾ ਥਾਟੁ = ਬਣਤਰ ਬਣਾ ਲਈ ਹੈ।

**ਸੰਗੁ ਨ ਪਾਇਓ ਅਪੁਨੇ ਭਰਤੇ; ਪੇਖਿ ਪੇਖਿ ਦੁਖੁ ਪਾਇਆ॥੨॥**

ਪਰੰਤੂ ਜੇਕਰ ਜੀਵ ਰੂਪ ਇਸਤਰੀ ਦੀ ਅਭਾਸ ਬਿਰਤੀ ਨੇ ਆਪਣੇ ਪਤੀ ਪਰਮੇਸ਼ਰ ਦਾ ਸੰਗੁ = ਮਿਲਾਪ ਨਾ ਪਾਇਓ = ਪਾਇਆ ਭਾਵ ਪਰਮੇਸ਼ਰ ਸਾਖਿਆਤਾਕਾਰ ਨਾ ਹੋਇਆ ਤਾਂ ਕੀਤੇ ਸਾਧਨਾਂ ਨੂੰ ਵੇਖ ਵੇਖ ਕੇ ਦੁਖ ਹੀ ਪਾਉਣਾ ਕਰਦੀ ਹੈ॥੨॥ ਅੱਗੇ ਦ੍ਰਿਸ਼ਟਾਂਤ ਦਿੰਦੇ ਹਨ:

# ਸਾਰੋ ਦਿਨਸੁ ਮਜੂਰੀ ਕਰਤਾ; ਤੁਹੁ ਮੂਸਲਹਿ ਛਰਾਇਆ॥
# ਖੇਦੁ ਭਇਓ ਬੇਗਾਰੀ ਨਿਆਈ; ਘਰ ਕੈ ਕਾਮਿ ਨ ਆਇਆ॥੩॥

ਜਿਵੇਂ ਕੋਈ ਪੁਰਖ ਸਾਰੋ = ਸਾਰਾ ਦਿਨਸੁ = ਦਿਨ ਮਜੂਰੀ = ਮਜ਼ਦੂਰੀ ਕਰਤਾ = ਕਰਦਾ ਰਿਹਾ, ਜੋ ਮੂਸਲਹਿ = ਮੂਸਲਾ ਨਾਲ ਤੁਹੁ = ਫੂਸ (ਚੌਲਾਂ ਦੇ ਛਿੱਲੜ) ਨੂੰ ਛਰਾਇਆ = ਦਰੜਦਾ ਰਿਹਾ, ਪਰੰਤੂ ਫੂਸ ਦੇ ਦਰੜਣ ਨਾਲ ਦਾਣੇ ਨਹੀਂ ਮਿਲਦੇ। ਜਿਵੇਂ ਬੇਗਾਰੀ = ਜਬਰਦਸਤੀ ਫੜ ਕੇ ਲਿਆਂਦੇ ਪੁਰਖ ਨੂੰ ਪੈਸੇ ਨਾ ਮਿਲਣ ਦਾ ਦੁਖ ਹੁੰਦਾ ਹੈ, ਇਉਂ ਉਸ ਪੁਰਖ ਨੂੰ ਵੀ ਬੇਗਾਰੀ ਪੁਰਖ ਵਾਂਗ ਖੇਦੁ = ਦੁਖ ਹੀ ਪ੍ਰਾਪਤ ਭਇਓ = ਹੋਇਆ ਕਿਉਂਕਿ ਉਸ ਨੇ ਜੋ ਸਾਰਾ ਦਿਨ ਮਜ਼ਦੂਰੀ ਮੂਸਲੇ ਨਾਲ ਫੂਸ ਦਰੜਿਆ ਸੀ, ਉਹ ਘਰ ਕੈ = ਦੇ ਕਿਸੇ ਵੀ ਕਾਮਿ = ਕੰਮ ਨ = ਨਹੀਂ ਆਇਆ॥੩॥

## ਦੂਸਰਾ ਅਰਥ

**ਸਾਰੋ ਦਿਨਸੁ ਮਜੂਰੀ ਕਰਤਾ; ਤੁਹੁ ਮੂਸਲਹਿ ਛਰਾਇਆ॥**
**ਖੇਦੁ ਭਇਓ ਬੇਗਾਰੀ ਨਿਆਈ; ਘਰ ਕੈ ਕਾਮਿ ਨ ਆਇਆ॥੩॥**

ਇਸੇ ਪ੍ਰਕਾਰ ਜੀਵ ਸਾਰਾ ਦਿਨ ਤਪੱਸਿਆ ਰੂਪੀ ਮਜ਼ਦੂਰੀ ਕਰਦਾ ਰਿਹਾ ਤੇ ਸਾਧਨਾ ਰੂਪੀ ਮੂਸਲੇ ਨਾਲ ਸਕਾਮ ਕਰਮਾਂ ਰੂਪੀ ਤੁਹੁ = ਫੂਸ (ਚੌਲਾਂ ਦੇ ਛਿੱਲੜ) ਨੂੰ ਦਰੜਦਾ ਰਿਹਾ ਪਰ ਸਕਾਮ ਕਰਮਾਂ ਰੂਪੀ ਫੂਸ ਨੂੰ ਦਰੜਣ ਨਾਲ ਬ੍ਰਹਮ ਗਿਆਨ ਰੂਪੀ ਦਾਣੇ ਨਹੀਂ ਮਿਲਦੇ ਤੇ ਜੀਵ ਨੂੰ ਬੇਗਾਰੀ ਪੁਰਖ ਵਾਂਗ ਪ੍ਰਲੋਕ ਵਿਚ ਦੁਖ ਹੀ ਪ੍ਰਾਪਤ ਹੁੰਦਾ ਹੈ ਕਿਉਂਕਿ ਜੀਵ ਸਾਰੀ ਉਮਰ ਇਸਤਰੀ ਦਾ ਗੋਲਾ ਬਣ ਕੇ ਵੇਗਾਰ ਹੀ ਕਰਦਾ ਹੈ ਪਰ ਇਹ ਦੁਨਿਆਵੀ ਕਾਰਜ ਸੱਚਖੰਡ ਰੂਪੀ ਘਰ ਦੀ ਪ੍ਰਾਪਤੀ ਵਾਸਤੇ ਕਿਸੇ ਵੀ ਕੰਮ ਨਹੀਂ ਆਉਂਦਾ॥੩॥

# ਭਇਓ ਅਨੁਗ੍ਰਹੁ ਜਾ ਕਉ ਪ੍ਰਭ ਕੋ; ਤਿਸੁ ਹਿਰਦੈ ਨਾਮੁ ਵਸਾਇਆ॥
# ਸਾਧਸੰਗਤਿ ਕੈ ਪਾਛੈ ਪਰਿਅਉ; ਜਨ ਨਾਨਕ ਹਰਿ ਰਸੁ ਪਾਇਆ॥੪॥੨॥੪॥

ਜਾ = ਜਿਸ ਪੁਰਖ ਕਉ = ਉੱਤੇ ਪ੍ਰਭ = ਪਰਮੇਸ਼ਰ ਕੋ = ਦਾ ਮਨ ਅਨੁਗ੍ਰਹੁ = ਕਿਰਪਾਲੂ ਭਇਓ = ਹੋਇਆ ਹੈ, ਤਿਸੁ = ਉਸ ਦੇ ਹਿਰਦੈ = ਚਿਤ ਵਿਚ ਪਰਮੇਸ਼ਰ ਨੇ ਨਾਮ ਵਸਾਇਆ = ਵਸਾ ਦਿੱਤਾ ਹੈ।

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਪੁਰਖ ਸਾਧਸੰਗਤਿ = ਸਤਿਸੰਗਤ ਦੀ ਸ਼ਰਨ ਕੈ = ਦੇ

ਪਾਛੈ= ਪਿੱਛੇ ਪਰਿਅਉ = ਪਿਆ ਹੈ, ਉਸ ਜਨ = ਪੁਰਖ ਨੇ ਹਰਿ = ਪਰਮੇਸ਼ਰ ਦਾ ਰਸੁ = ਅਨੰਦ ਪਾਇਆ = ਪਾਉਣਾ ਕੀਤਾ ਹੈ।

***ਅੰਨਵੇ ਅਨੁਸਾਰ ਅਰਥ :*** (ਭਇਓ ਅਨੁਗ੍ਰਹੁ ਜਾ ਕਉ ਪ੍ਰਭ ਕੋ) ਜਿਸ ਪੁਰਖ 'ਤੇ ਵਾਹਿਗੁਰੂ ਦਾ ਮਨ ਕਿਰਪਾਲੂ ਹੋਇਆ ਹੈ, (ਸਾਧ ਸੰਗਤਿ ਕੈ ਪਾਛੈ ਪਰਿਅਉ) ਉਹ ਪੁਰਖ ਈਸਰ ਦਾ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਸਾਧਸੰਗਤਿ = ਸ੍ਰੇਸ਼ਟ ਜਨਾਂ **ਵਾ:** ਸਾਧੂਆਂ ਦੀ ਸੰਗਤ ਦੀ ਸ਼ਰਨ ਦੇ ਪਿੱਛੇ ਪਿਆ ਹੈ 'ਤੇ (ਤਿਸੁ ਹਿਰਦੈ ਨਾਮੁ ਵਸਾਇਆ) ਤਿਸੁ = ਉਸ ਪੁਰਖ ਦੇ ਹਿਰਦੇ ਵਿਚ ਸੰਤਾਂ ਜਨਾਂ ਨੇ ਅੰਮ੍ਰਿਤ ਨਾਮ ਵਸਾ ਦਿੱਤਾ ਹੈ, ਜਦੋਂ ਹਿਰਦੇ ਵਿਚ ਨਾਮ ਵਸਾ ਦਿੱਤਾ, (ਜਨ ਨਾਨਕ ਹਰਿ ਰਸੁ ਪਾਇਆ) ਸਤਿਗੁਰੂ ਜੀ ਕਥਨ ਕਰਦੇ ਹਨ ਤਦੋਂ ਉਸ ਪੁਰਖ ਨੇ ਹਰੀ ਦੇ ਅਨੰਦ ਨੂੰ ਪ੍ਰਾਪਤ ਕਰ ਲਿਆ ॥੪॥੨॥੪॥

ਅਗਲੇ ਸ਼ਬਦ ਵਿਚ ਪ੍ਰਭੂ ਦੇ ਸਨਮੁਖ ਬੇਨਤੀ ਉਚਾਰਨ ਕਰਦੇ ਹਨ :

## ਟੋਡੀ ਮਹਲਾ ੫ ॥ ਕ੍ਰਿਪਾ ਨਿਧਿ; ਬਸਹੁ ਰਿਦੈ ਹਰਿ ਨੀਤ ॥

ਹੇ ਕ੍ਰਿਪਾ = ਦਇਆ ਦੇ ਨਿਧਿ = ਸਮੁੰਦਰ ਹਰਿ = ਪਰਮੇਸ਼ਰ ਜੀ ! ਸਾਡੇ ਨੀਤ = ਨਿਤਾਪ੍ਰਤੀ ਰਿਦੈ = ਹਿਰਦੇ ਵਿਚ ਬਸਹੁ = ਵੱਸਣਾ ਕਰੋ।

## ਤੈਸੀ ਬੁਧਿ ਕਰਹੁ ਪਰਗਾਸਾ; ਲਾਗੈ ਪ੍ਰਭ ਸੰਗਿ ਪ੍ਰੀਤਿ ॥ਰਹਾਉ॥

ਹੇ ਪ੍ਰਭ = ਪਰਮੇਸ਼ਰ ! ਜਿਹੋ ਜਿਹੀ ਭਗਤਾਂ ਦੀ ਆਤਮ ਵਿਸ਼ੈਣੀ ਬੁੱਧ ਹੁੰਦੀ ਹੈ, ਤੈਸੀ = ਤਿਹੋ ਜਿਹੀ ਸਾਡੀ ਵੀ ਆਤਮ ਵਿਸ਼ੈਣੀ ਬੁੱਧ ਪਰਗਾਸਾ = ਪ੍ਰਗਟ ਕਰਹੁ = ਕਰੋ, ਜਿਸ ਕਰਕੇ ਤੇਰੇ ਸੰਗਿ = ਨਾਲ ਸਾਡੀ ਪ੍ਰੀਤਿ = ਪ੍ਰੀਤੀ ਲਾਗੈ = ਲੱਗ ਜਾਵੇ ॥ਰਹਾਉ॥

## ਦਾਸ ਤੁਮਾਰੇ ਕੀ ਪਾਵਉ ਧੂਰਾ; ਮਸਤਕਿ ਲੇ ਲੇ ਲਾਵਉ ॥

ਹੇ ਪਰਮੇਸ਼ਰ ! ਅਸੀਂ ਤੁਮਾਰੇ = ਤੁਹਾਡੇ ਦਾਸ = ਸੇਵਕਾਂ ਕੀ = ਦੀ ਚਰਨ ਧੂਰਾ = ਧੂੜ ਪਾਵਉ = ਪ੍ਰਾਪਤ ਕਰੀਏ ਅਤੇ ਉਹ ਚਰਨ ਧੂੜੀ ਲੇ ਲੇ = ਲੈ ਲੈ ਕੇ ਆਪਣੇ ਮਸਤਕਿ = ਮੱਥੇ 'ਤੇ ਲਾਉਣਾ ਕਰੀਏ **ਵਾ:** ਸ਼ਰਧਾ ਰੂਪੀ ਧੂੜੀ ਮੈਂ ਆਪਣੇ ਅੰਤਹਕਰਣ ਰੂਪੀ ਮਸਤਕਿ = ਮੱਥੇ 'ਤੇ ਲਾਵਉ = ਲਾਉਣਾ ਕਰਦਾ ਹਾਂ।

## ਮਹਾ ਪਤਿਤ ਤੇ ਹੋਤ ਪੁਨੀਤਾ; ਹਰਿ ਕੀਰਤਨ ਗੁਨ ਗਾਵਉ ॥੧॥

ਜਿਸ ਚਰਨ ਧੂੜ ਕਰਕੇ ਮਹਾ = ਵੱਡੇ ਵੱਡੇ ਪਤਿਤ = ਪਾਪੀ ਵੀ ਪਾਪ ਕਰਮ ਤੇ = ਤੋਂ ਹੱਟ ਕੇ ਪੁਨੀਤਾ = ਪਵਿੱਤਰ ਹੋਤ = ਹੋ ਜਾਂਦੇ ਹਨ, ਹੇ ਹਰਿ = ਪਰਮੇਸ਼ਰ ! ਅਸੀਂ ਵੀ ਕੀਰਤਨ ਵਿਚ ਪਾ ਕੇ ਆਪ ਜੀ ਦੇ ਉਨ੍ਹਾਂ ਸ਼ੁਭ ਗੁਣਾਂ ਨੂੰ ਗਾਵਉ = ਗਾਉਣਾ ਕਰਦੇ ਹਾਂ ॥੧॥

**[ਅੰਗ ੭੧੩]**

## ਆਗਿਆ ਤੁਮਰੀ ਮੀਠੀ ਲਾਗਉ; ਕੀਓ ਤੁਹਾਰੋ ਭਾਵਉ ॥

ਹੇ ਪਰਮੇਸ਼ਰ ਜੀ ! ਤੁਮਰੀ = ਤੁਹਾਡੀ ਸਿਮਰਨ ਕਰਨ ਦੀ ਆਗਿਆ ਮੈਨੂੰ ਮੀਠੀ = ਮਿੱਠੀ (ਪਿਆਰੀ) ਲਾਗਉ = ਲੱਗੇ ਅਤੇ ਤੁਹਾਰੋ = ਤੁਹਾਡਾ ਕੀਓ = ਕੀਤਾ ਹੋਇਆ ਹਰੇਕ ਕਾਰਜ ਮਨ ਨੂੰ ਭਾਵਉ = ਚੰਗਾ ਲੱਗੇ।

## ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ; ਆਨ ਨ ਕਤਹੂ ਧਾਵਉ ॥੨॥

ਹੇ ਪਰਮੇਸ਼ਰ ! ਜੋ ਪਦਾਰਥ ਤੂ = ਤੁਸੀਂ ਦੇਹਿ = ਦਿੰਦੇ ਹੋ, ਤਹੀ = ਉਸੇ ਨਾਲ ਮੇਰਾ ਇਹ ਮਨ

ਤ੍ਰਿਪਤੈ = ਰੱਜਿਆ ਰਹੇ ਅਤੇ ਆਪ ਜੀ ਦਾ ਦਰ ਛੱਡ ਕੇ ਆਨ = ਹੋਰ ਕਤਹੂ = ਕਿਸੇ ਭਾਵ ਦੇਵੀ-ਦੇਵਤਿਆਂ ਵਾਲੇ ਪਾਸੇ ਧਾਵਉ = ਦੌੜ ਕੇ ਨ = ਨਾ ਜਾਵੇ ॥੨॥

## ਸਦ ਹੀ ਨਿਕਟਿ ਜਾਨਉ ਪ੍ਰਭ ਸੁਆਮੀ; ਸਗਲ ਰੇਣ ਹੋਇ ਰਹੀਐ ॥

ਹੇ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ ਜੀ ! ਅਸੀਂ ਸਦ = ਹਮੇਸ਼ਾ ਹੀ ਆਪ ਜੀ ਨੂੰ ਨਿਕਟਿ = ਨਜ਼ਦੀਕ ਭਾਵ ਅੰਗ ਸੰਗ ਜਾਨਉ = ਜਾਣਦੇ ਰਹੀਏ ਅਤੇ ਸਗਲ = ਸਾਰਿਆਂ ਦੀ ਚਰਨ ਰੇਣ = ਧੂੜੀ ਹੋਇ = ਹੋ ਕੇ ਰਹੀਐ = ਰਹਣਾ ਕਰੀਏ।

## ਸਾਧੂ ਸੰਗਤਿ ਹੋਇ ਪਰਾਪਤਿ; ਤਾ ਪ੍ਰਭੁ ਅਪੁਨਾ ਲਹੀਐ ॥੩॥

ਹੇ ਪ੍ਰਭੁ = ਪਰਮੇਸ਼ਰ ਜੀ ! ਆਪ ਜੀ ਦਾ ਸਾਸ ਗਿਰਾਸ ਨਾਮ ਜਪਣ ਵਾਲੇ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਤ ਕਰਨੀ ਪ੍ਰਾਪਤ ਹੋਇ = ਹੋਵੇ ਤਦ ਹੇ ਪਰਮੇਸ਼ਰ ! ਤੈਨੂੰ ਅਪੁਨਾ = ਆਪਣਾ ਜਾਣ ਕੇ ਲਹੀਐ = ਪ੍ਰਾਪਤ ਕਰ ਲਈਦਾ ਹੈ ॥੩॥

## ਸਦਾ ਸਦਾ ਹਮ ਛੋਹਰੇ ਤੁਮਰੇ; ਤੂ ਪ੍ਰਭ ਹਮਰੋ ਮੀਰਾ ॥

ਹੇ ਪ੍ਰਭ = ਪਰਮੇਸ਼ਰ ਜੀ ! ਹਮ = ਅਸੀਂ ਸਾਰਿਆਂ ਸਮਿਆਂ ਵਿਚ ਸਦਾ ਸਦਾ ਤੁਮਰੇ = ਤੁਹਾਡੇ ਛੋਹਰੇ = ਛੋਟੇ ਬੱਚੇ **ਵਾ:** ਛੋਟੇ ਦਾਸ ਹਾਂ ਅਤੇ ਤੂ ਹਮਰੋ = ਸਾਡਾ ਵੱਡਿਆਂ ਤੋਂ ਵੱਡਾ ਮੀਰਾ = ਪਾਤਸ਼ਾਹ ਹੈਂ।

## ਨਾਨਕ ਬਾਰਿਕ ਤੁਮ ਮਾਤ ਪਿਤਾ;
## ਮੁਖਿ ਨਾਮੁ ਤੁਮਾਰੋ ਖੀਰਾ ॥੪॥੩॥੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਅਸੀਂ ਤੁਹਾਡੇ ਬਾਰਿਕ = ਬੱਚੇ ਹਾਂ ਤੁਮ = ਤੁਸੀਂ ਸਾਡੇ ਮਾਤ = ਮਾਂ ਪਿਤਾ = ਪਿਓ ਰੂਪ ਹੋ ਅਤੇ ਅਸੀਂ ਹਰ ਵਕਤ ਗੁਰਾਂ ਦੇ ਉਪਦੇਸ਼ ਰੂਪੀ ਅਸਥਨਾਂ ਦੁਆਰਾ ਤੁਮਾਰੋ = ਤੁਹਾਡਾ ਨਾਮ ਰੂਪੀ ਖੀਰਾ = ਦੁੱਧ ਅੰਤਹਕਰਣ ਰੂਪੀ ਮੁਖਿ = ਮੂੰਹ ਵਿਚ ਚੁੰਘਦੇ ਰਹਿੰਦੇ ਹਾਂ ॥੪॥੩॥੫॥

## ਟੋਡੀ ਮਹਲਾ ੫ ਘਰੁ ੨ ਦੁਪਦੇ ੧ੴ ਸਤਿਗੁਰ ਪ੍ਰਸਾਦਿ ॥

ਟੋਡੀ ਰਾਗਣੀ ਵਿਚ ਮਹਲਾ ੫ = ਪੰਜਵੇਂ ਸਰੂਪ (ਸ੍ਰੀ ਗੁਰੂ ਅਰਜਨ ਦੇਵ ਜੀ) ਘਰੁ ੨ = ਦੂਸਰੇ ਸੁਰਤਾਲ ਵਿਚ ਦੁਪਦੇ = ਦੋ ਪਦਿਆਂ ਵਾਲੇ ਸ਼ਬਦ ਉਚਾਰਨ ਕਰਦੇ ਹਨ :

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਮਾਗਉ ਦਾਨੁ; ਠਾਕੁਰ ਨਾਮ ॥

ਹੇ ਠਾਕੁਰ = ਪਰਮੇਸ਼ਰ ਜੀ ! ਮੈਂ ਆਪ ਜੀ ਦੇ ਪਾਸੋਂ ਨਾਮ ਅੰਮ੍ਰਿਤ ਦਾ ਦਾਨ ਮਾਗਉ = ਮੰਗਦਾ ਹਾਂ; ਕਿਉਂਕਿ :

## ਅਵਰੁ ਕਛੂ ਮੇਰੈ ਸੰਗਿ ਨ ਚਾਲੈ; ਮਿਲੈ ਕ੍ਰਿਪਾ ਗੁਣ ਗਾਮ ॥੧॥ਰਹਾਉ॥

ਅਵਰੁ = ਹੋਰ ਕਛੂ = ਕੋਈ ਪਦਾਰਥ ਪ੍ਰਲੋਕ ਨੂੰ ਮੇਰੇ ਸੰਗਿ = ਨਾਲ ਨ = ਨਹੀਂ ਚਾਲੈ = ਚੱਲੇਗਾ, ਜਾਵੇਗਾ, ਇਸ ਲਈ ਆਪ ਜੀ ਕ੍ਰਿਪਾ = ਦਇਆ ਦ੍ਰਿਸ਼ਟੀ ਕਰੋ ਤਾਂ ਜੋ ਆਪ ਜੀ ਦੇ ਗੁਣਾਂ ਨੂੰ ਗਾਉਣ

ਵਾਲਾ ਸਾਧ ਸੰਗਤ ਰੂਪੀ ਗਾਮ = ਨਗਰ ਮੈਨੂੰ ਮਿਲੈ = ਪ੍ਰਾਪਤ ਹੋਵੇ **ਵਾ:** ਜੋ ਸੰਗਤ ਗਾਮ = ਸਮੂਹ ਗੁਣਾਂ ਦਾ ਘਰ ਹੈ, ਉਹ ਆਪ ਜੀ ਕਿਰਪਾ ਕਰੋ ਕਿ ਮੇਰੇ ਅੰਤਹਕਰਣ ਵਿਚ ਗੁਣਾਂ ਦਾ ਨਗਰ ਵੱਸ ਜਾਵੇ ॥੧॥ਰਹਾਉ॥

## ਰਾਜੁ ਮਾਲੁ ਅਨੇਕ ਭੋਗ ਰਸ; ਸਗਲ ਤਰਵਰ ਕੀ ਛਾਮ ॥

ਰਾਜ ਭਾਗ ਦਾ ਸੁਖ ਭੋਗਣਾ, ਮਾਲੁ = ਹਾਥੀ ਘੋੜਿਆਂ ਦੀਆਂ ਸਵਾਰੀਆਂ ਕਰਨੀਆਂ ਤੇ ਜੋ ਅਨੇਕ = ਅਨੰਤ ਭੋਗਾਂ ਦੇ ਰਸ = ਅਨੰਦ ਲੋਕਾਂ ਨੇ ਮੰਨੇ ਹਨ, ਇਹ ਸਗਲ = ਸਾਰੇ ਤਰਵਰ = ਬ੍ਰਿਛ ਕੀ = ਦੀ ਛਾਮ = ਛਾਂ ਵਾਂਗ ਚਲਾਏਮਾਨ ਹਨ, ਭਾਵ ਜਿਵੇਂ ਛਾਂ ਇਕ ਥਾਂ ਟਿਕੀ ਨਹੀਂ ਰਹਿੰਦੀ, ਇਉਂ ਇਹ ਮਾਇਕੀ ਪਦਾਰਥ ਵੀ ਇਕ ਥਾਂ ਟਿਕੇ ਨਹੀਂ ਰਹਿੰਦੇ।

## ਧਾਇ ਧਾਇ ਬਹੁ ਬਿਧਿ ਕਉ ਧਾਵੈ; ਸਗਲ ਨਿਰਾਰਥ ਕਾਮ ॥੧॥

ਜੋ ਧਾਇ = ਧਾ ਭਾਵ ਦੌੜ ਜਾਣ ਵਾਲੇ ਪਦਾਰਥ ਹਨ, ਉਨ੍ਹਾਂ ਧਾਇ = ਧਾ, ਦੌੜ ਜਾਣ ਵਾਲੇ ਪਦਾਰਥਾਂ ਨੂੰ ਬਹੁ = ਬਹੁਤ ਬਿਧਿ = ਤਰੀਕਿਆਂ ਨਾਲ ਇਕੱਤਰ ਕਰਨ ਕਉ = ਵਾਸਤੇ ਮੇਰਾ ਮਨ ਹਰ ਵਕਤ ਸੰਕਲਪਾਂ ਵਿਕਲਪਾਂ ਵਿਚ ਧਾਵੈ = ਦੌੜਦਾ ਫਿਰਦਾ ਰਹਿੰਦਾ ਹੈ ਪਰ ਇਹ ਸਗਲ = ਸਾਰੇ ਕਾਮ = ਕਾਰਜ ਨਿਰਾਰਥ = ਬੇਅਰਥ ਹੀ ਹਨ **ਵਾ:** ਪਦਾਰਥਾਂ ਨੂੰ ਇਕੱਤਰ ਕਰਨ ਦੀ ਕਾਮ = ਕਾਮਨਾ ਸਾਰੀ ਬੇਅਰਥ ਹੈ ॥੧॥

## ਬਿਨੁ ਗੋਵਿੰਦ ਅਵਰੁ ਜੇ ਚਾਹਉ; ਦੀਸੈ ਸਗਲ ਬਾਤ ਹੈ ਖਾਮ ॥

ਹੇ ਗੋਵਿੰਦ (ਗੋ + ਵਿੰਦ) ਗੋ = ਪ੍ਰਿਥਵੀ ਦੀ ਵਿੰਦ = ਰੱਖਿਆ ਕਰਨ ਵਾਲੇ ਪਰਮੇਸ਼ਰ ਜੀ! ਆਪ ਜੀ ਦੇ ਨਾਮ ਤੋਂ ਬਗ਼ੈਰ ਜੇ ਮੈਂ ਅਵਰੁ = ਹੋਰ ਕਿਸੇ ਪਦਾਰਥ ਦੀ ਚਾਹਉ = ਚਾਹਣਾ ਕਰਦਾ ਹਾਂ ਤਾਂ ਇਹ ਸਗਲ = ਸਾਰੀਆਂ ਬਾਤ = ਗੱਲਾਂ ਖਾਮ = ਕਚਿਆਈ ਵਾਲੀਆਂ ਦੀਸੈ = ਦਿੱਸਦੀਆਂ ਹੈ = ਹਨ।

## ਕਹੁ ਨਾਨਕ ਸੰਤ ਰੇਨ ਮਾਗਉ; ਮੇਰੋ ਮਨੁ ਪਾਵੈ ਬਿਸ੍ਰਾਮ ॥੨॥੧॥੬॥

ਸਤਿਗੁਰੂ ਜੀ ਕਹੁ = ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਮੈਂ ਸੰਤ = ਸ਼ਾਂਤ ਆਤਮਾ ਵਾਲੇ ਪੁਰਖਾਂ ਦੀ ਚਰਨ ਰੇਨ = ਧੂੜੀ ਮਾਗਉ = ਮੰਗਦਾ ਹਾਂ, ਜਿਸ ਕਰਕੇ ਮੇਰੋ = ਮੇਰਾ ਮਨੁ = ਚਿਤ ਵੀ ਸੰਤ ਜਨਾਂ ਦੀ ਤਰ੍ਹਾਂ ਆਪ ਜੀ ਦੇ ਨਾਮ **ਵਾ:** ਸਰੂਪ ਵਿਚ ਬਿਸ੍ਰਾਮ = ਟਿਕਾ ਪਾਵੈ = ਪਾਉਣਾ ਕਰੇ ॥੨॥੧॥੬॥

## ਟੋਡੀ ਮਹਲਾ ੫ ॥
## ਪ੍ਰਭ ਜੀ ਕੋ ਨਾਮੁ; ਮਨਹਿ ਸਾਧਾਰੈ ॥

ਹੇ ਭਾਈ! ਪ੍ਰਭ = ਪਰਮੇਸ਼ਰ ਜੀ ਕੋ = ਦਾ ਨਾਮ ਹੀ ਸਾਡੇ ਮਨਹਿ = ਮਨ ਨੂੰ ਸਾਧਾਰੈ (ਸਾ + ਧਾਰੈ) ਸਾ = ਸਹਿਤ ਧਾਰੈ = ਆਸਰੇ ਦੇ ਕਰਨ ਵਾਲਾ ਹੈ **ਵਾ:** ਮਨ ਦੇ ਵਿਕਾਰਾਂ ਨੂੰ ਮੇਟ ਕੇ ਸਾਧਾਰੈ = ਸੁਧਾਰਨ ਵਾਲਾ ਹੈ **ਵਾ:** ਅਸੀਂ ਪਰਮੇਸ਼ਰ ਦੇ ਨਾਮ ਦੇ ਆਸਰੇ ਸਹਿਤ ਆਪਣਾ ਮਨ ਕੀਤਾ ਹੈ।

## ਜੀਅ ਪ੍ਰਾਨ ਸੂਖ ਇਸੁ ਮਨ ਕਉ; ਬਰਤਨਿ ਏਹ ਹਮਾਰੈ ॥੧॥ਰਹਾਉ॥

ਜੋ ਜੀਅ = ਜੀਵ ਨੇ ਸਰੀਰ ਅੰਦਰ ਪ੍ਰਾਨ ਮੰਨੇ ਹਨ, ਅਤੇ ਇਸ ਮਨ ਕਉ = ਦੇ ਤਾਈਂ ਸੂਖ = ਸੁਖ ਮੰਨੇ ਹਨ ਤੇ ਦੁਨੀਆ ਦੇ ਵਿਹਾਰਾਂ ਦਾ ਬਰਤਨਿ = ਵਰਤ ਵਲੇਵਾ ਮੰਨਿਆ ਹੈ, ਹਮਾਰੈ = ਸਾਡਾ ਤਾਂ ਏਹ = ਇਹੋ ਹੀ ਸਭ ਕੁਝ ਹੈ ਜੋ ਮਨ ਦੇ ਵਿਚ ਪਰਮੇਸ਼ਰ ਦੇ ਨਾਮ ਦਾ ਆਸਰਾ ਲੈਣਾ ਕੀਤਾ ਹੈ **ਵਾ:** ਸਾਡੇ ਜੀਅ = ਜੀਵਨ, ਪ੍ਰਾਨ = ਪ੍ਰਾਣ ਤੇ ਮਨ ਨੂੰ ਇਸ ਪਰਮੇਸ਼ਰ ਦੇ ਨਾਮ ਦਾ ਹੀ ਸੁਖ ਹੈ ਤੇ ਇਹੋ ਹੀ ਹਮਾਰੈ = ਸਾਡੇ ਲਈ ਹਰ ਵਕਤ ਬਰਤਨਿ = ਵਰਤਣ ਵਾਸਤੇ ਵਸਤੂ ਹੈ ॥੧॥ਰਹਾਉ॥

## ਨਾਮੁ ਜਾਤਿ ਨਾਮੁ ਮੇਰੀ ਪਤਿ ਹੈ; ਨਾਮੁ ਮੇਰੈ ਪਰਵਾਰੈ ॥

ਪਰਮੇਸ਼ਰ ਦਾ ਨਾਮ ਹੀ ਅਚੁੱਤ ਕੁਲ ਦੇ ਦੇਣ ਵਾਲੀ ਉੱਤਮ ਜਾਤਿ = ਜਾਤੀ ਹੈ, ਨਾਮ ਹੀ ਮੇਰੀ = ਸਾਡੀ ਪਤਿਆਬਰੋ **ਵਾ:** ਪਤਿ = ਇੱਜ਼ਤ ਹੈ, ਨਾਮ ਹੀ ਮੇਰੈ = ਸਾਡਾ ਸਤ, ਸੰਤੋਖ, ਦਇਆ, ਧਰਮ ਆਦਿਕ ਸ਼ੁਭ ਗੁਣਾਂ ਦੇ ਸਹਿਤ ਹੋਣ ਰੂਪ ਪਰਿਵਾਰ ਹੈ।

## ਨਾਮੁ ਸਖਾਈ ਸਦਾ ਮੇਰੈ ਸੰਗਿ; ਹਰਿ ਨਾਮੁ ਮੋਕਉ ਨਿਸਤਾਰੈ ॥੧॥

ਪਰਮੇਸ਼ਰ ਦਾ ਨਾਮ ਹੀ ਸਖਾਈ = ਮਿੱਤਰ ਦੀ ਨਿਆਈਂ ਹੋ ਕੇ ਸਦਾ = ਹਮੇਸ਼ਾ ਮੇਰੈ = ਸਾਡਾ ਲੋਕ-ਪ੍ਰਲੋਕ ਵਿਚ ਸੰਗਿ = ਸਾਥ ਦੇਣ ਵਾਲਾ ਹੈ, ਹਰਿ = ਪਰਮੇਸ਼ਰ ਦਾ ਨਾਮ ਹੀ ਮੋ = ਮੇਰੇ ਕਉ = ਤਾਈਂ ਸੰਸਾਰ-ਸਮੁੰਦਰ ਤੋਂ ਨਿਸਤਾਰੈ = ਤਾਰਨਾ ਕਰੇਗਾ ॥੧॥

## ਬਿਖੈ ਬਿਲਾਸ ਕਹੀਅਤ ਬਹੁਤੇਰੇ; ਚਲਤ ਨ ਕਛੂ ਸੰਗਾਰੈ ॥

ਬਿਖੈ = ਵਿਸ਼ਿਆਂ ਦੇ ਬਿਲਾਸ = ਅਨੰਦ ਬਹੁਤੇਰੇ = ਬਹੁਤ ਤਰ੍ਹਾਂ ਦੇ ਕਹੀਅਤ = ਕਹੀਦੇ ਹਨ, ਇਨ੍ਹਾਂ ਵਿੱਚੋਂ ਕਛੂ = ਕੁਝ ਵੀ ਪ੍ਰਲੋਕ ਨੂੰ ਸੰਗਾਰੈ = ਨਾਲ ਨ = ਨਹੀਂ ਚਲਤ = ਚੱਲਦਾ।

## ਇਸਟੁ ਮੀਤੁ ਨਾਮੁ ਨਾਨਕ ਕੋ; ਹਰਿ ਨਾਮੁ ਮੇਰੈ ਭੰਡਾਰੈ ॥੨॥੨॥੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਕੋ = ਦਾ ਨਾਮ ਹੀ ਸਾਡਾ ਇਸਟੁ = ਪਿਆਰਾ ਮੀਤੁ = ਮਿੱਤਰ ਹੈ, ਹਰਿ = ਪਰਮੇਸ਼ਰ ਦਾ ਨਾਮ ਹੀ ਮੇਰੈ = ਸਾਡੇ ਅੰਤਹਕਰਣ ਵਿਚ ਸ਼ੁਭ ਗੁਣਾਂ, ਦੈਵੀ ਗੁਣਾਂ ਦਾ ਭੰਡਾਰੈ = ਖ਼ਜ਼ਾਨਾ ਹੈ ॥੨॥੨॥੭॥

## ਟੋਡੀ ਮ: ੫ ॥
## ਨੀਕੇ ਗੁਣ ਗਾਉ; ਮਿਟਹੀ ਰੋਗ ॥

ਹੇ ਭਾਈ ! ਪਰਮੇਸ਼ਰ ਦੇ ਨੀਕੇ = ਚੰਗੀ ਤਰ੍ਹਾਂ **ਵਾ:** ਸੁੰਦਰ ਗੁਣ ਗਾਉ = ਗਾਉਣੇ ਕਰਕੇ ਤੇਰੇ ਅਗਿਆਨ, ਹੰਕਾਰ, ਆਦਿਕ ਦੇ ਸਾਰੇ ਰੋਗ ਮਿਟਹੀ = ਮਿਟ ਜਾਣਗੇ।

## ਮੁਖ ਊਜਲ ਮਨੁ ਨਿਰਮਲ ਹੋਈ ਹੈ;
## ਤੇਰੋ ਰਹੈ ਈਹਾ ਊਹਾ ਲੋਗੁ ॥੧॥ਰਹਾਉ॥

ਇਸ ਤਰ੍ਹਾਂ ਇਸ ਲੋਕ ਵਿਚ ਮੁਖ = ਮੁਖੜਾ ਊਜਲ = ਉੱਜਲਾ ਹੋਵੇਗਾ ਤੇ ਪ੍ਰਲੋਕ ਵਾਸਤੇ ਵੀ ਮਨ ਵਿਕਾਰਾਂ ਤੋਂ ਰਹਿਤ ਹੋ ਕੇ ਨਿਰਮਲ = ਸ਼ੁੱਧ ਹੋਈ = ਹੋ ਜਾਂਦਾ ਹੈ ਤੇ ਇਉਂ ਤੇਰੋ = ਤੇਰਾ ਈਹਾ = ਇਹ ਲੋਕ ਤੇ ਊਹਾ = ਪ੍ਰਲੋਕ ਵੀ ਕਾਇਮ ਰਹੈ = ਰਹਿ ਜਾਵੇਗਾ ॥੧॥ਰਹਾਉ॥

## ਚਰਨ ਪਖਾਰਿ ਕਰਉ ਗੁਰ ਸੇਵਾ; ਮਨਹਿ ਚਰਾਵਉ ਭੋਗ ॥

(**ਚਰਾਵਉ** ਦਾ ਉਚਾਰਨ ਭਾਰਾ ਹੈ)

ਗੁਰ = ਸਤਿਗੁਰਾਂ ਦੇ ਚਰਨ ਕਵਲਾਂ ਨੂੰ ਪਖਾਰਿ = ਧੋ ਕੇ ਸੇਵਾ = ਟਹਿਲ ਕਰਉ = ਕਰੋ **ਵਾ:** ਚਰਨਾਂ ਦਾ ਪਖਾਰਿ = ਪੱਖ ਲੈ ਕੇ ਟਹਿਲ ਕਰੋ ਤੇ ਆਪਣੇ ਮਨਹਿ = ਮਨ ਨੂੰ ਚੰਗਾ ਬਣਾ ਕੇ ਗੁਰਾਂ ਦੇ ਚਰਨਾਂ ਵਿਚ ਅਰਪਨ ਕਰਨ ਰੂਪ ਭੋਗ = ਪ੍ਰਸ਼ਾਦ ਚਰਾਵਉ = ਚੜ੍ਹਾਉਣਾ ਕਰੋ ਭਾਵ ਆਪਣੇ ਮਨ ਦੀ ਮੱਤ ਤਿਆਗ ਕੇ ਗੁਰਾਂ ਦੀ ਆਗਿਆ ਵਿਚ ਚੱਲਣ ਲੱਗ ਜਾਣਾ ਇਹੋ ਹੀ ਭੋਗ ਚੜ੍ਹਾਉਣਾ ਕਰੋ।

## ਛੋਡਿ ਆਪਤੁ ਬਾਦੁ ਅਹੰਕਾਰਾ; ਮਾਨੁ ਸੋਈ ਜੋ ਹੋਗੁ ॥੧॥

(**ਆ-ਪੱਤੁ** ਉਚਾਰਨ ਨਹੀਂ ਕਰਨਾ)

ਹੇ ਭਾਈ! ਲੋਕ-ਪ੍ਲੋਕ ਵਿਚ ਬੇਪਤੀ ਕਰਨ ਵਾਲੇ ਆਪਤੁ = ਹੰਕਾਰ ਨੂੰ **ਵਾ:** ਦੇਹ ਦੀ ਆਪਤੁ = ਅਪਣੱਤ, ਗੁਣਾਂ ਦਾ ਅਹੰਕਾਰਾ = ਹੰਕਾਰ ਤੇ ਬੇਅਰਥ ਬਾਦੁ = ਝਗੜੇ ਕਰਨੇ ਛੋਡਿ = ਛੱਡ ਦੇਹ ਜੋ ਕੁਝ ਵਾਹਿਗੁਰੂ ਦੇ ਹੁਕਮ ਵਿਚ ਹੋਗੁ = ਹੋਵੇਗਾ, ਸੋਈ = ਉਸ ਨੂੰ ਹੀ ਚੰਗਾ ਕਰਕੇ ਮਾਨੁ = ਮੰਨਣਾ ਕਰ ॥੧॥

## ਸੰਤ ਟਹਲ ਸੋਈ ਹੈ ਲਾਗਾ; ਜਿਸੁ ਮਸਤਕਿ ਲਿਖਿਆ ਲਿਖੋਗੁ ॥

ਹੇ ਭਾਈ! ਸੰਤ = ਸ਼ਾਂਤ ਆਤਮਾ ਵਾਲੇ ਪੁਰਖਾਂ ਦੀ ਟਹਲ = ਸੇਵਾ ਵਿਚ ਸੋਈ = ਉਹੀ ਪੁਰਖ ਲਾਗਾ = ਲੱਗਾ ਹੈ, ਜਿਸ ਦੇ ਲਿਖੋਗੁ = ਲਿਖਣ ਯੋਗ ਗਿਆਤੇ ਪਰਮੇਸ਼ਰ ਨੇ ਮਸਤਕਿ = ਮੱਥੇ ’ਤੇ ਸ੍ਰੇਸ਼ਟ ਲੇਖ ਲਿਖਿਆ ਹੈ।

## ਕਹੁ ਨਾਨਕ ਏਕ ਬਿਨੁ ਦੂਜਾ; ਅਵਰੁ ਨ ਕਰਣੈ ਜੋਗੁ ॥੨॥੩॥੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਏਕ = ਇਕ ਅਕਾਲ ਪੁਰਖ ਤੋਂ ਬਿਨੁ = ਬਗ਼ੈਰ ਦੂਜਾ = ਦੂਸਰਾ ਅਵਰੁ = ਹੋਰ ਕੋਈ ਵੀ ਕਰਣੈ = ਕਰਨ ਦੇ ਜੋਗੁ = ਲਾਇਕ ਨ = ਨਹੀਂ ਹੈ ॥੨॥੩॥੮॥

ਅਗਲੇ ਸ਼ਬਦ ਵਿਚ ਸਤਿਗੁਰਾਂ ਦੇ ਸਨਮੁਖ ਬੇਨਤੀ ਕਰਦੇ ਹਨ:

## ਟੋਡੀ ਮਹਲਾ ੫ ॥
## ਸਤਿਗੁਰ; ਆਇਓ ਸਰਣਿ ਤੁਹਾਰੀ ॥

ਹੇ ਸਤਿਗੁਰੂ ਜੀ! ਮੈਂ ਤੁਹਾਰੀ = ਤੁਹਾਡੀ ਚਰਨਾਂ ਦੀ ਸਰਣਿ = ਓਟ ਵਿਚ ਆਇਓ = ਆਇਆ ਹਾਂ।

## ਮਿਲੈ ਸੂਖੁ ਨਾਮੁ ਹਰਿ ਸੋਭਾ; ਚਿੰਤਾ ਲਾਹਿ ਹਮਾਰੀ ॥੧॥ਰਹਾਉ॥

ਸਾਨੂੰ ਹਰਿ = ਪਰਮੇਸ਼ਰ ਦੇ ਨਾਮ ਦਾ ਸੂਖੁ = ਸੁਖ ਤੇ ਨਾਮ ਜਪਣ ਦੀ ਹੀ ਸੋਭਾ = ਵਡਿਆਈ ਮਿਲੈ = ਮਿਲ ਜਾਵੇ **ਵਾ:** ਆਪ ਜੀ ਦੇ ਸਰੂਪ ਦਾ ਸੁਖ, ਹਰਿ = ਪਰਮੇਸ਼ਰ ਦਾ ਨਾਮ ਅੰਮ੍ਰਿਤ ਤੇ ਭਗਤੀ ਰੂਪ ਸੋਭਾ = ਵਡਿਆਈ ਮਿਲੈ = ਮਿਲ ਜਾਵੇ ਤੇ ਜੋ ਅਗਿਆਨ ਕਰਕੇ ਅੰਤ ਦੇ ਸਮੇਂ ਦੀ ਚਿੰਤਾ ਹੈ **ਵਾ:** ਹਮਾਰੀ = ਸਾਡੀ ਜੰਮਣ ਮਰਨ ਦੀ ਚਿੰਤਾ ਲਾਹਿ = ਲਾਹ ਦਿਓ ॥੧॥ਰਹਾਉ॥

## ਅਵਰ ਨ ਸੂਝੈ ਦੂਜੀ ਠਾਹਰ; ਹਾਰਿ ਪਰਿਓ ਤਉ ਦੁਆਰੀ ॥

ਆਪ ਜੀ ਦੀ ਸ਼ਰਨ ਤੋਂ ਬਗ਼ੈਰ ਜੰਮਣ ਮਰਨ ਤੋਂ ਰਹਿਤ ਕਰਨ ਵਾਲੀ ਅਵਰ = ਹੋਰ ਕੋਈ ਵੀ ਦੂਜੀ = ਦੂਸਰੀ ਠਾਹਰ = ਠਹਿਰਨ ਵਾਲੀ ਜਗ੍ਹਾ ਸੂਝੈ = ਸੁੱਝਦੀ ਭਾਵ ਦਿੱਸਦੀ ਨਹੀਂ ਹੈ, ਇਸ ਲਈ ਹਾਰ ਕੇ ਤਉ = ਤੁਹਾਡੀ ਸਾਧਸੰਗਤ ਰੂਪੀ ਦੁਆਰੀ = ਡਿਉਢੀ **ਵਾ:** ਤੁਹਾਡੇ ਸ਼ਰਨ ਰੂਪੀ ਦੁਆਰੀ = ਦੁਆਰੇ ’ਤੇ ਪਰਿਓ = ਪਿਆ ਹਾਂ।

## ਲੇਖਾ ਛੋਡਿ ਅਲੇਖੈ ਛੂਟਹ; ਹਮ ਨਿਰਗੁਨ ਲੇਹੁ ਉਬਾਰੀ ॥੧॥

ਹੇ ਪਰਮੇਸ਼ਰ ਜੀ! ਮੈਂ ਕਰਮਾਂ ਦਾ ਲੇਖਾ = ਹਿਸਾਬ ਕਿਤਾਬ ਛੋਡਿ = ਛੱਡ ਕੇ, ਅਲੇਖੈ = ਲੇਖੇ ਤੋਂ ਰਹਿਤ ਹੋ ਕੇ ਬੰਧਨਾਂ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਹਾਂ, ਕਿਰਪਾ ਕਰਕੇ ਹਮ = ਮੈਨੂੰ (**ਵਾ:** ਤਮਾਮ ਜੀਵਾਂ ਨੂੰ) ਨਿਰਗੁਨ = ਗੁਣਾਂ ਤੋਂ ਹੀਣੇ ਨੂੰ ਸੰਸਾਰ-ਸਮੁੰਦਰ ਤੋਂ **ਵਾ:** ਵਿਕਾਰਾਂ ਤੋਂ ਉਬਾਰੀ = ਬਚਾ ਲੇਹੁ = ਲਵੋ ॥੧॥

## ਸਦ ਬਖਸਿੰਦੁ ਸਦਾ ਮਿਹਰਵਾਨਾ; ਸਭਨਾ ਦੇਇ ਅਧਾਰੀ ॥

ਆਪ ਜੀ ਸਦ = ਹਮੇਸ਼ਾ ਹੀ ਸਤਿਜੁਗ, ਤ੍ਰੇਤਾ, ਦੁਆਪਰ ਆਦਿ ਜੁੱਗਾਂ ਵਿਚ ਬਖਸਿੰਦੁ = ਬਖ਼ਸ਼ਿਸ਼ਾਂ ਕਰਦੇ ਹੋ ਤੇ ਹੁਣ ਵੀ ਸਦਾ = ਹਮੇਸ਼ਾ ਮਿਹਰਵਾਨਾ = ਦਇਆਲਤਾ ਕਰਨ ਵਾਲੇ ਹੋ, ਅਤੇ ਆਪ ਜੀ ਹੀ ਸਭਨਾ = ਸਾਰਿਆਂ ਨੂੰ ਆਪਣੀ ਚੇਤਨ ਸਤਾ ਦੁਆਰਾ ਅਧਾਰੀ = ਆਸਰਾ ਦੇਇ = ਦੇਣ ਵਾਲੇ ਹੋ।

## ਨਾਨਕ ਦਾਸ ਸੰਤ ਪਾਛੈ ਪਰਿਓ; ਰਾਖਿ ਲੇਹੁ ਇਹ ਬਾਰੀ ॥੨॥੪॥੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਉਂ ਬੇਨਤੀ ਕਰੋ ਕਿ ਹੇ ਪ੍ਰਭੂ ! ਮੈਂ ਦਾਸ = ਸੇਵਕ ਆਪ ਜੀ ਦੇ ਸੰਤ ਜਨਾਂ ਦੀ ਸ਼ਰਨ ਦੇ ਪਾਛੈ = ਪਿੱਛੇ ਪਰਿਓ = ਪਿਆ ਹਾਂ, ਇਹ ਮਨੁੱਖਾ ਜਨਮ ਦੀ ਵਾਰੀ ਤੁਸੀਂ ਔਗੁਣਾਂ ਨੂੰ ਬਖ਼ਸ਼ਣ ਵਾਸਤੇ ਦਿੱਤੀ ਹੈ, ਇਸ ਲਈ ਕਿਰਪਾ ਕਰਕੇ ਸਾਡੀ ਵਿਕਾਰਾਂ ਤੋਂ ਰਾਖਿ = ਰੱਖਿਆ ਕਰ ਲੇਹੁ = ਲਵੋ ॥੨॥੪॥੯॥

## ਟੋਡੀ ਮਹਲਾ ੫ ॥
## ਰਸਨਾ; ਗੁਣ ਗੋਪਾਲ ਨਿਧਿ ਗਾਇਣ ॥

ਜਿਨ੍ਹਾਂ ਨੇ ਪ੍ਰੀਤ ਰੂਪੀ ਰਸਨਾ = ਜੀਭਾ ਨਾਲ ਗੋਪਾਲ (ਗੋ + ਪਾਲ) ਗੋ = ਪ੍ਰਿਥਵੀ ਦੇ ਪਾਲ = ਪਾਲਕ ਗੁਣਾਂ ਦੇ ਨਿਧਿ = ਸਮੁੰਦਰ ਪਰਮੇਸ਼ਰ ਦਾ ਜੱਸ **ਵਾ:** ਪਰਮੇਸ਼ਰ ਦੇ ਸ਼ੁਭ ਗੁਣ ਗਾਇਣ = ਗਾਉਣਾ ਕੀਤੇ ਹਨ।

## ਸਾਂਤਿ ਸਹਜੁ ਰਹਸੁ ਮਨਿ ਉਪਜਿਓ; ਸਗਲੇ ਦੂਖ ਪਲਾਇਣ ॥੧॥ਰਹਾਉ॥

ਉਨ੍ਹਾਂ ਦੇ ਮਨ ਵਿਚ ਗੁਣ ਗਾਉਣ ਕਰਕੇ ਆਤਮਿਕ ਸਾਂਤਿ = ਸ਼ਾਂਤੀ ਉਸ ਤੋਂ ਬਾਅਦ ਸਹਜੁ = ਗਿਆਨ ਤੇ ਫੇਰ ਰਹਸੁ = ਅਨੰਦ ਉਪਜਿਓ = ਪੈਦਾ ਹੋਇਆ ਹੈ ਅਤੇ ਸਗਲੇ = ਸਾਰੇ ਜੰਮਣ ਮਰਨ ਦੇ ਆਦਿ ਦੂਖ = ਦੁਖ ਪਲਾਇਣ = ਭੱਜ ਜਾਂਦੇ ਹਨ ॥੧॥ਰਹਾਉ॥

**[ਅੰਗ ੭੧੪]**

## ਜੋ ਮਾਗਹਿ ਸੋਈ ਸੋਈ ਪਾਵਹਿ; ਸੇਵਿ ਹਰਿ ਕੇ ਚਰਣ ਰਸਾਇਣ ॥

ਜਿਨ੍ਹਾਂ ਨੇ ਰਸਾਇਣ (ਰਸ + ਆਇਣ) ਰਸਾਂ ਦੇ ਆਇਣ = ਘਰ ਰੂਪ ਹਰਿ = ਪਰਮੇਸ਼ਰ ਕੇ = ਦੇ ਚਰਨਾਂ ਨੂੰ ਸੇਵਿ = ਸੇਵਨਾ ਕੀਤਾ ਹੈ **ਵਾ:** ਜੋ ਪਰਮੇਸ਼ਰ ਦੇ ਚਰਨ ਰਸਾਂ ਦਾ ਘਰ ਹਨ, ਉਸ ਪਰਮੇਸ਼ਰ ਦੇ ਨਾਮ ਰੂਪ ਚਰਨਾਂ ਨੂੰ ਸੇਵਨ ਵਾਲੇ ਪੁਰਖ ਜਗਿਆਸਾ ਅਵਸਥਾ ਵਿਚ ਜੋ ਜੋ ਵੀ ਪਦਾਰਥ ਮਾਗਹਿ = ਮੰਗਦੇ ਹਨ, ਸੋਈ ਸੋਈ = ਓਹੀ ਓਹੀ ਧਰਮ, ਅਰਥ, ਕਾਮ ਮੋਖ ਆਦਿ ਪਦਾਰਥ ਪਾਵਹਿ = ਪ੍ਰਾਪਤ ਕਰ ਲੈਂਦੇ ਹਨ।

## ਜਨਮ ਮਰਣ ਦੁਹਹੂ ਤੇ ਛੂਟਹਿ; ਭਵਜਲੁ ਜਗਤੁ ਤਰਾਇਣ ॥੧॥

ਉਹ ਜੰਮਣ ਮਰਨ ਰੂਪ ਦੁਹਹੂ = ਦੋਹਾਂ ਦੁੱਖਾਂ ਤੇ = ਤੋਂ ਛੂਟਹਿ = ਛੁਟਕਾਰਾ ਪਾ ਲੈਂਦੇ ਹਨ ਅਤੇ ਜੋ ਜਗਤੁ (ਜ + ਗਤੁ) ਜ = ਉਤਪਤ ਹੋਣ ਵਾਲਾ ਤੇ ਗਤੁ = ਨਾਸ਼ ਹੋਣ ਵਾਲਾ ਸੰਸਾਰ ਹੈ, ਇਸ ਭਵਜਲੁ = ਸੰਸਾਰ-ਸਮੁੰਦਰ ਤੋਂ ਉਹ ਆਪ ਤਰਾਇਣ = ਤਰ ਜਾਂਦੇ ਹਨ ਤੇ ਹੋਰਨਾਂ ਨੂੰ ਵੀ ਤਾਰਨ ਵਾਲੇ ਬਣ ਜਾਂਦੇ ਹਨ ॥੧॥

## ਖੋਜਤ ਖੋਜਤ ਤਤੁ ਬੀਚਾਰਿਓ; ਦਾਸ ਗੋਵਿੰਦ ਪਰਾਇਣ ॥

ਉਨ੍ਹਾਂ ਹਰੀ ਦੇ ਦਾਸ = ਸੇਵਕਾਂ ਨੇ ਬੇਦਾਂ ਨੂੰ ਖੋਜਤ = ਖੋਜਦਿਆਂ ਸ਼ਾਸਤ੍ਰਾਂ ਨੂੰ **ਵਾ:** ਮਨ ਨੂੰ

ਖੋਜਤ = ਖੋਜਦਿਆਂ ਹੋਇਆਂ ਸਾਧਸੰਗਤ ਦੁਆਰਾ ਸਰੂਪ ਦਾ ਤਤੁ = ਸਿਧਾਂਤ ਬੀਚਾਰਿਓ = ਵਿਚਾਰ ਕੇ ਵੇਖਿਆ ਹੈ ਕਿ ਗੋਵਿੰਦ (ਗੋ + ਵਿੰਦ) ਗੋ = ਪ੍ਰਿਥਵੀ ਦੀ ਵਿੰਦ = ਰੱਖਿਆ ਕਰਨ ਵਾਲੇ ਪਰਮੇਸ਼ਰ ਦੇ ਪਰਾਇਣ = ਆਸਰੇ ਰਹਿਣਾ ਹੀ ਸੁੱਖਾਂ ਦਾ ਮੂਲ ਹੈ।

## ਅਬਿਨਾਸੀ ਖੇਮ ਚਾਹਹਿ ਜੇ ਨਾਨਕ; ਸਦਾ ਸਿਮਰਿ ਨਾਰਾਇਣ ॥੨॥੫॥੧੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜੇ = ਜੇਕਰ ਤੂੰ ਅਬਿਨਾਸੀ = ਨਾਸ਼ ਤੋਂ ਰਹਿਤ ਆਤਮਿਕ ਖੇਮ = ਸੁਖ ਪ੍ਰਾਪਤ ਕਰਨਾ ਚਾਹਹਿ = ਚਾਹੁੰਦਾ ਹੈਂ **ਵਾ:** ਜੇਕਰ ਤੂੰ ਅਬਿਨਾਸੀ ਪਰਮੇਸ਼ਰ ਦੀ ਪ੍ਰਾਪਤੀ ਤੇ ਖੇਮ = ਰੱਖਿਆ ਨੂੰ ਚਾਹੁੰਦਾ ਹੈਂ ਤਾਂ ਸਦਾ = ਹਮੇਸ਼ਾ ਹੀ ਨਾਰਾਇਣ = ਪਰਮੇਸ਼ਰ ਦਾ ਸਿਮਰਿ = ਸਿਮਰਨ ਕਰਿਆ ਕਰ, ਫੇਰ ਤੇਰੀ ਮੁਕਤੀ ਹੋ ਜਾਏਗੀ ॥੨॥੫॥੧੦॥

## ਟੋਡੀ ਮਹਲਾ ੫ ॥

**ਉਥਾਨਕਾ :** ਜਿਸ ਵੇਲੇ ਸੁਲਹੀ ਖ਼ਾਂ ਪ੍ਰਿਥੀ ਚੰਦ ਦੀ ਸਹਾਇਤਾ ਕਰਨ ਵਾਸਤੇ ਸ੍ਰੀ ਅੰਮ੍ਰਿਤਸਰ ਸਾਹਿਬ ’ਤੇ ਚੜ੍ਹ ਕੇ ਆਇਆ, ਤਦੋਂ ਉਹ ਰਸਤੇ ਵਿਚ ਹੀ ਭਗਤੇ ਦੇ ਕੋਲ ਕੋਠੇ ਨਾਮ ਦੇ ਨਗਰ ਵਿਚ ਪ੍ਰਿਥੀਏ ਦੇ ਆਵੇ ਨੂੰ ਵੇਖਣ ਗਿਆ ਸੜ ਕੇ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ, ਉਸ ਦਾ ਨਾਸ਼ ਹੋਣਾ ਸੁਣ ਕੇ ਸਤਿਗੁਰਾਂ ਨੇ ਪਰਮੇਸ਼ਰ ਦੇ ਧੰਨਵਾਦ ਵਿਚ ਰੱਖਿਆ ਦਾ ਸ਼ਬਦ ਉਚਾਰਨ ਕੀਤਾ :

## ਨਿੰਦਕੁ; ਗੁਰ ਕਿਰਪਾ ਤੇ ਹਾਟਿਓ ॥

ਹੇ ਭਾਈ ! ਗੁਰੂ ਘਰ ਦੀ ਨਿੰਦਕੁ = ਨਿੰਦਿਆ ਕਰਨ ਵਾਲਾ (ਸੁਲਹੀ) ਗੁਰ = ਸਤਿਗੁਰੂ ਨਾਨਕ ਦੇਵ ਜੀ ਦੀ ਕਿਰਪਾ = ਦਇਆ ਦ੍ਰਿਸ਼ਟੀ ਕਰਨ ਤੇ = ਤੋਂ **ਵਾ:** ਕਿਰਪਾ ਨਾਲ ਹਾਟਿਓ = ਹਟ ਗਿਆ ਹੈ।

## ਪਾਰਬ੍ਰਹਮ ਪ੍ਰਭ ਭਏ ਦਇਆਲਾ; ਸਿਵ ਕੈ ਬਾਣਿ ਸਿਰੁ ਕਾਟਿਓ ॥੧॥ਰਹਾਉ॥

ਸ੍ਰੀ ਅੰਮ੍ਰਿਤਸਰ ਸਾਹਿਬ ਦੀ ਸੰਗਤ ਦੀ ਰੱਖਿਆ ਕਰਨ ਵਾਸਤੇ ਪਾਰਬ੍ਰਹਮ ਪ੍ਰਭ = ਪਰਮੇਸ਼ਰ ਜੀ ਦਇਆਲਾ = ਦਿਆਲੂ ਭਏ = ਹੋਏ ਹਨ, ਇਸ ਕਰਕੇ ਸੁਲਹੀ ਦੇ ਹੱਥ ਵਿਚ ਫੜੇ ਸਿਵ ਕੈ = ਦੇ ਤ੍ਰਿਸ਼ੂਲ ਦੀ ਤਰ੍ਹਾਂ ਬਾਣਿ = ਤਵਰ ਭਾਵ ਗੰਡਾਸੇ ਨਾਲ ਹੀ ਉਸ ਦਾ ਸਿਰ ਕਾਟਿਓ = ਕੱਟਿਆ ਗਿਆ **ਵਾ:** ਸ਼ਿਵਜੀ ਦੇ ਕਾਲ ਰੂਪੀ ਬਾਣਿ = ਤੀਰ ਨਾਲ ਸਿਰ ਕੱਟਿਆ **ਅਥਵਾ** ਸਿਵ = ਕਲਿਆਣ ਸਰੂਪ ਗੁਰਾਂ ਦੀ ਬਾਣਿ = ਬਾਣੀ ਕੈ = ਕਰਕੇ **ਵਾ:** ਗੁਰਾਂ ਦੇ ਬਚਨਾਂ ਕਰਕੇ ਹੀ ਸੁਲਹੀ ਦਾ ਸਿਰ ਕੱਟਿਆ ਗਿਆ ਹੈ, ਭਾਵ ਸਿੱਖਾਂ ਨੇ ਸਤਿਗੁਰਾਂ ਨੂੰ ਕਿਹਾ ਸੀ ਕਿ ਸੁਲਹੀ ਸ੍ਰੀ ਅੰਮ੍ਰਿਤਸਰ ਸਾਹਿਬ ’ਤੇ ਪ੍ਰਿਥੀਏ ਦੀ ਮਦਦ ਲਈ ਚੜ੍ਹ ਕੇ ਆ ਰਿਹਾ ਹੈ ਤਾਂ ਸਤਿਗੁਰਾਂ ਨੇ ਕਿਹਾ ਸੀ ਕਿ ਸੁਲਹੀ ਅੰਮ੍ਰਿਤਸਰ ਸਾਹਿਬ ਆਉਣਾ ਹੀ ਨਹੀਂ ਪਾਵੇਗਾ, ਇਉਂ ਐਸੇ ਸੁਭਾਵਿਕ ਬਚਨ ਕਰਨੇ ਕਰਕੇ ਹੀ ਉਹ ਆਵੇ ਵਿਚ ਸੜ ਕੇ ਮਰ ਗਿਆ ਸੀ **ਵਾ:** ਜਿਨ੍ਹਾਂ ’ਤੇ ਪਰਮੇਸ਼ਰ ਵਾਹਿਗੁਰੂ ਦਾ ਸਰੂਪ ਸਤਿਗੁਰੂ ਜੀ ਦਿਆਲੂ ਹੋਏ ਹਨ, ਉਨ੍ਹਾਂ ਦਾ ਹੰਕਾਰ ਰੂਪੀ ਸਿਰ ਸਿਵ = ਕਲਿਆਣ ਸਰੂਪ ਨਾਮ ਬਾਣੀ ਦਾ ਉਪਦੇਸ਼ ਦੇ ਕੇ ਕੱਟ ਦਿੱਤਾ ਹੈ ॥੧॥ਰਹਾਉ॥

## ਕਾਲੁ ਜਾਲੁ ਜਮੁ ਜੋਹਿ ਨ ਸਾਕੈ; ਸਚ ਕਾ ਪੰਥਾ ਥਾਟਿਓ ॥

ਸਾਰਿਆਂ ਦੇ ਕਾਲ ਕਰਨ ਵਾਲਾ ਜਮਕਾਲ ਜਾਲ ਲੈ ਕੇ ਭਗਤਾਂ ਵੱਲ **ਵਾ:** ਸਾਡੇ ਵੱਲ ਜੋਹਿ = ਵੇਖ ਨ = ਨਹੀਂ ਸਾਕੈ = ਸਕਦਾ **ਵਾ:** ਜਾਲ ਪਾ ਕੇ ਜੋਹਿ = ਤਾੜ ਨਹੀਂ ਸਕਦਾ, ਕਿਉਂਕਿ ਭਗਤਾਂ (ਅਸਾਂ) ਨੇ ਸੱਚ ਦੀ ਪ੍ਰਾਪਤੀ ਕਾ = ਦਾ ਭਗਤੀ ਰੂਪੀ ਪੰਥਾ = ਰਸਤਾ ਥਾਟਿਓ = ਬਣਾਇਆ ਹੈ।

## ਖਾਤ ਖਰਚਤ ਕਿਛੁ ਨਿਖੁਟਤ ਨਾਹੀ; ਰਾਮ ਰਤਨੁ ਧਨੁ ਖਾਟਿਓ ॥੧॥

ਜੋ ਆਪ ਖਾਤ = ਖਾਂਦਿਆਂ ਤੇ ਹੋਰਨਾਂ ਨੂੰ ਖਰਚਤ = ਖ਼ਰਚਦਿਆਂ ਭਾਵ ਵੰਡਦਿਆਂ ਕਿਛੁ = ਕੁਝ ਨਿਖੁਟਤ = ਮੁੱਕਦਾ ਨਾਹੀ = ਨਹੀਂ ਹੈ, ਐਸਾ ਰਾਮ = ਪਰਮੇਸ਼ਰ ਦਾ ਨਾਮ ਰੂਪੀ ਰਤਨੁ = ਅਮੋਲਕ ਧਨ ਖਾਟਿਓ = ਖੱਟਿਆ ਹੈ ॥੧॥

## ਭਸਮਾ ਭੂਤ ਹੋਆ ਖਿਨ ਭੀਤਰਿ; ਅਪਨਾ ਕੀਆ ਪਾਇਆ ॥

ਗੁਰੂ ਘਰ ਦਾ ਨਿੰਦਕ ਸੁਲਹੀ ਇਕ ਖਿਨ = ਛਿਨ ਭੀਤਰਿ = ਵਿਚ ਹੀ ਸੜ ਕੇ ਭਸਮਾ = ਸੁਆਹ ਭੂਤ = ਰੂਪ ਹੋਆ = ਹੋ ਗਿਆ **ਵਾ:** ਇਕ ਖਿਨ ਵਿਚ ਹੀ ਸੜ, ਸੁਆਹ ਬਣ ਕੇ ਭੂਤ ਜੂਨ ਨੂੰ ਪ੍ਰਾਪਤ ਹੋ ਗਿਆ। ਉਸ ਨੇ ਅਪਨਾ = ਆਪਣੇ ਕੀਆ = ਕੀਤੇ ਕਰਮ ਦਾ ਫਲ ਆਪ ਹੀ ਪਾਇਆ = ਪਾ ਲਿਆ ਹੈ।

## ਆਗਮ ਨਿਗਮੁ ਕਹੈ ਜਨੁ ਨਾਨਕੁ;
## ਸਭੁ ਦੇਖੈ ਲੋਕੁ ਸਬਾਇਆ ॥੨॥੬॥੧੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਗੱਲ ਨੂੰ ਆਗਮ = ਸ਼ਾਸਤ੍ਰ ਤੇ ਨਿਗਮੁ = ਵੇਦ ਕਹੈ = ਕਥਨ ਕਰਦੇ ਹਨ ਕਿ ਪਰਮਾਤਮਾ ਆਪਣਿਆਂ ਜਨੁ = ਦਾਸਾਂ ਦਾ ਆਪ ਲੋਕ-ਪ੍ਰਲੋਕ ਵਿਚ ਰਾਖਾ ਹੁੰਦਾ ਹੈ ਤੇ ਨਿੰਦਕਾਂ ਦਾ ਬੁਰਾ ਹਾਲ ਕਰਦਾ ਹੈ, ਇਸ ਗੱਲ ਨੂੰ ਸਭੁ = ਸਾਰੇ ਤਰ੍ਹਾਂ ਨਾਲ ਸਬਾਇਆ = ਸਾਰਿਆਂ ਲੋਕਾਂ ਨੇ ਪ੍ਰਤੱਖ ਦੇਖੈ = ਵੇਖ ਲਿਆ ਹੈ **ਅਥਵਾ** ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਭੁ = ਸਾਰੇ ਨਿਗਮੁ = ਵੇਦਾਂ ਦੇ ਵੀਚਾਰਨੇ ਤੋਂ ਆਗਮ = ਪਹਿਲਾਂ ਹੀ ਤੁਹਾਨੂੰ ਦੱਸਿਆ ਹੈ ਤੇ ਸਾਰਿਆਂ ਲੋਕਾਂ ਨੇ ਪ੍ਰਤੱਖ ਵੀ ਦੇਖਿਆ ਹੈ ਕਿ ਨਿੰਦਕ ਪੁਰਖਾਂ ਦਾ ਇਸ ਲੋਕ ਵਿਚ ਤੇ ਪ੍ਰਲੋਕ ਵਿਚ ਬੁਰਾ ਹਾਲ ਹੁੰਦਾ ਹੈ ॥੨॥੬॥੧੧॥

### ਦੂਸਰਾ ਅਰਥ

### ਨਿੰਦਕੁ; ਗੁਰ ਕਿਰਪਾ ਤੇ ਹਾਟਿਓ ॥

ਨਿੰਦਕੁ = ਨਿੰਦਿਆ ਕਰਨ ਵਾਲਾ ਅਗਿਆਨ ਸਤਿਗੁਰਾਂ ਦੀ ਕਿਰਪਾ ਕਰਨ ਤੇ = ਤੋਂ ਸਾਡਾ ਹਾਟਿਓ = ਹਟ ਭਾਵ ਨਵਿਰਤ ਹੋ ਗਿਆ ਹੈ।

### ਪਾਰਬ੍ਰਹਮ ਪ੍ਰਭ ਭਏ ਦਇਆਲਾ; ਸਿਵ ਕੈ ਬਾਨਿ ਸਿਰੁ ਕਾਟਿਓ ॥੧॥ਰਹਾਉ॥

ਜਦੋਂ ਪਾਰਬ੍ਰਹਮ ਪ੍ਰਭ = ਪਰਮੇਸ਼ਰ ਸਾਡੇ ਜਨਾਂ ਤੇ ਦਇਆਲਾ = ਦਿਆਲੂ ਭਏ = ਹੋਏ ਤਾਂ ਸਿਵ = ਕਲਿਆਣ ਸਰੂਪ ਗੁਰਾਂ ਦੀ ਸਤਿਨਾਮ ਰੂਪੀ ਬਾਨਿ = ਬਾਣੀ ਦੁਆਰਾ ਅਗਿਆਨ **ਵਾ:** ਹੰਕਾਰ ਰੂਪੀ ਸਿਰ ਕਾਟਿਓ = ਕੱਟਿਆ ਗਿਆ **ਵਾ:** ਸਿਵ = ਕਲਿਆਣ ਸਰੂਪ ਪਰਮੇਸ਼ਰ ਦੇ ਸ਼ਬਦ ਰੂਪੀ ਬਾਨਿ = ਤੀਰ ਨਾਲ ਅਗਿਆਨ **ਵਾ:** ਹੰਕਾਰ ਰੂਪੀ ਸਿਰ ਕੱਟਿਆ ਗਿਆ ਭਾਵ ਹੰਕਾਰ ਮਿਟ ਗਿਆ ॥੧॥ਰਹਾਉ॥

### ਕਾਲੁ ਜਾਲੁ ਜਮੁ ਜੋਹਿ ਨ ਸਾਕੈ; ਸਚ ਕਾ ਪੰਥਾ ਥਾਟਿਓ ॥

ਸਾਰਿਆਂ ਦੇ ਕਾਲ ਕਰਨ ਵਾਲਾ ਜਮਦੂਤ ਵੀ ਜਾਲ ਪਾ ਕੇ ਸਾਡੇ ਤਾਈਂ ਜੋਹਿ = ਤਾੜ ਨਹੀਂ ਸਕਦਾ, ਕਿਉਂਕਿ ਅਸੀਂ ਸੱਚੇ ਦੀ ਪ੍ਰਾਪਤੀ ਦਾ ਬ੍ਰਹਮ ਗਿਆਨ ਰੂਪੀ ਰਸਤਾ ਥਾਟਿਓ = ਬਣਾਇਆ ਹੈ।

### ਖਾਤ ਖਰਚਤ ਕਿਛੁ ਨਿਖੁਟਤ ਨਾਹੀ; ਰਾਮ ਰਤਨੁ ਧਨੁ ਖਾਟਿਓ ॥੧॥

ਜੋ ਆਪ ਖਾਂਦਿਆਂ ਤੇ ਹੋਰਨਾਂ ਅਧਿਕਾਰੀਆਂ ਨੂੰ ਖ਼ਰਚਦਿਆਂ ਭਾਵ ਵੰਡਦਿਆਂ ਕੁਝ ਵੀ ਮੁੱਕਦਾ ਨਹੀਂ

ਹੈ, ਕਿਉਂਕਿ ਅਸੀਂ ਰਾਮ = ਪਰਮੇਸ਼ਰ ਦੇ ਰਤਨੁ = ਮਾਣਿਕ ਦੀ ਨਿਆਈਂ ਅਮੋਲਕ ਨਾਮ ਰੂਪੀ ਧਨ ਦੀ ਖੱਟੀ ਨੂੰ ਖੱਟਿਆ ਹੈ ॥੧॥

**ਭਸਮਾ ਭੂਤ ਹੋਆ ਖਿਨ ਭੀਤਰਿ; ਅਪਨਾ ਕੀਆ ਪਾਇਆ ॥**

ਅਗਿਆਨ ਇਕ ਛਿਨ ਦੇ ਵਿਚ ਹੀ ਬ੍ਰਹਮ ਅਭਿਆਸ ਰੂਪੀ ਅਗਨੀ ਦੇ ਨਾਲ ਸੜ ਕੇ ਸੁਆਹ ਰੂਪ ਹੋ ਗਿਆ ਭਾਵ ਨਾਸ਼ ਹੋ ਗਿਆ ਤੇ ਜੋ ਅਗਿਆਨ ਰੂਪੀ ਸ਼ੱਤਰੂ ਸਾਨੂੰ (**ਵਾ:** ਆਪਣੇ ਸੰਤਾਂ ਭਗਤਾਂ ਨੂੰ) ਦੁਖ ਦੇਣਾ ਚਾਹੁੰਦਾ ਸੀ, ਇਸ ਅਗਿਆਨ ਨੇ ਆਪਣੇ ਕੀਤੇ ਕਰਮ ਦਾ ਫਲ ਪਾਇਆ = ਪਾ ਲਿਆ ਹੈ।

**ਆਗਮ ਨਿਗਮੁ ਕਹੈ ਜਨੁ ਨਾਨਕੁ; ਸਭੁ ਦੇਖੈ ਲੋਕੁ ਸਬਾਇਆ ॥੨॥੬॥੧੧॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਪਰਮੇਸ਼ਰ ਨਿਗਮੁ = ਵੇਦਾਂ ਤੋਂ ਵੀ ਆਗਮ = ਅਗੰਮ ਹੈ, ਉਸ ਦੇ ਸਰੂਪ ਨੂੰ ਮੈਂ ਜਨੁ = ਦਾਸ ਕਹੈ = ਕਥਨ ਕਰਦਾ ਹਾਂ ਅਤੇ ਸਭੁ = ਸਾਰੇ ਲੋਕੁ = ਲੋਅ ਭਾਵ ਪ੍ਰਕਾਸ਼ ਵਾਲੇ ਤੱਤਬੇਤੇ ਮਹਾਤਮਾ ਸਬਾਇਆ = ਸਾਰੇ ਪਸਾਰੇ ਅੰਦਰ ਉਸੇ ਦੇ ਸਰੂਪ ਨੂੰ ਹੀ ਦੇਖੈ = ਵੇਖਦੇ ਹਨ ॥੨॥੬॥੧੧॥

## ਟੋਡੀ ਮः ੫ ॥ ਕਿਰਪਨ; ਤਨ ਮਨ ਕਿਲਵਿਖ ਭਰੇ ॥

ਹੇ ਕਿਰਪਨ = ਸੂਮ ਪੁਰਖ ! ਸੁਆਸਾਂ ਰੂਪੀ ਪੂੰਜੀ ਨੂੰ ਭਜਨ ਵਾਲੇ ਪਾਸੇ ਨਾ ਖ਼ਰਚਣ ਦੇ ਕਾਰਨ ਤੇਰਾ ਤਨ = ਸਰੀਰ ਤੇ ਮਨ ਕਿਲਬਿਖ = ਪਾਪਾਂ ਨਾਲ ਭਰੇ ਪਏ ਹਨ।

## ਸਾਧਸੰਗਿ ਭਜਨੁ ਕਰਿ ਸੁਆਮੀ; ਢਾਕਨ ਕਉ ਇਕੁ ਹਰੇ ॥੧॥ਰਹਾਉ॥

ਸਾਧਸੰਗਿ = ਸ੍ਰੇਸ਼ਟ ਜਨਾਂ ਦੀ ਸੰਗਤਿ ਨਾਲ ਮਿਲ ਕੇ ਤੂੰ ਸੁਆਮੀ = ਮਾਲਕ ਪਰਮੇਸ਼ਰ ਦਾ ਭਜਨੁ = ਸਿਮਰਨ ਕਰ ਕਿਉਂਕਿ ਤੇਰੇ ਔਗੁਣਾਂ ਨੂੰ ਮੇਟ ਕੇ ਲੋਕ-ਪ੍ਰਲੋਕ ਵਿਚ ਪੜਦੇ ਢਾਕਨ = ਢੱਕਣ ਕਉ = ਨੂੰ ਇਕ ਹਰੇ = ਹਰੀ ਪਰਮੇਸ਼ਰ ਹੀ ਸਮਰੱਥ ਹੈ ॥੧॥ਰਹਾਉ॥

## ਅਨਿਕ ਛਿਦ੍ਰ ਬੋਹਿਥ ਕੇ ਛੁਟਕਤ; ਥਾਮ ਨ ਜਾਹੀ ਕਰੇ ॥
## ਜਿਸ ਕਾ ਬੋਹਿਥੁ ਤਿਸੁ ਆਰਾਧੇ; ਖੋਟੇ ਸੰਗਿ ਖਰੇ ॥੧॥

ਜਿਸ ਪ੍ਰਕਾਰ ਬੋਹਿਥ = ਜਹਾਜ਼ ਕੇ = ਦੇ ਵਿਚ ਅਨਿਕ = ਅਨੇਕਾਂ ਛਿਦ੍ਰ = ਛੇਕ ਹੋਣ ਦੇ ਕਾਰਨ ਉਸ ਵਿਚ ਪਾਣੀ ਛੁਟਕਤ = ਛੁੱਟ ਪਵੇ **ਵਾ:** ਜਹਾਜ਼ ਦੇ ਅਨੇਕਾਂ ਛੇਕ ਛੁਟਕਤ = ਖੁੱਲ੍ਹ ਜਾਣ ਭਾਵ ਜਹਾਜ਼ ਬਹੁਤਾ ਪੁਰਾਣਾ ਹੋਣ ਕਾਰਨ ਫੱਟ ਜਾਵੇ ਤਾਂ ਸਮੁੰਦਰ ਦਾ ਪਾਣੀ ਜਹਾਜ਼ ਵਿਚ ਪੈਣ ਲੱਗ ਜਾਂਦਾ ਹੈ ਜੋ ਕਰੇ = ਹੱਥਾਂ ਦੇ ਨਾਲ ਜਾਂ ਪੈਰ ਨਾਲ ਥਾਮ = ਥੰਮਿਆ ਨ = ਨਹੀਂ ਜਾਹੀ = ਜਾਂਦਾ, ਅੰਤ ਨੂੰ ਜਹਾਜ਼ ਵਿਚ ਪਾਣੀ ਭਰਨੇ ਕਰਕੇ ਉਹ ਡੁੱਬ ਜਾਂਦਾ ਹੈ। ਪਰ ਜਿਸ ਮਲਾਹ ਕਾ = ਦਾ ਬੋਹਿਥੁ = ਜਹਾਜ਼ ਹੋਵੇ, ਜੇ ਤਿਸੁ = ਉਸ ਨੂੰ ਆਰਾਧੇ = ਅਰਾਧਣਾ ਕਰੇ ਤਾਂ ਉਹ ਖਰੇ = ਚੰਗੇ ਜਹਾਜ਼ ਦਾ ਸੰਗ ਦੇ ਕੇ ਖੋਟੇ = ਖੋਟ ਵਾਲੇ ਨੂੰ ਵੀ ਪਾਰ ਕਰ ਦਿੰਦਾ ਹੈ ॥੧॥

**ਦੂਸਰਾ ਅਰਥ**

**ਅਨਿਕ ਛਿਦ੍ਰ ਬੋਹਿਥ ਕੇ ਛੁਟਕਤ; ਥਾਮ ਨ ਜਾਹੀ ਕਰੇ ॥**
**ਜਿਸ ਕਾ ਬੋਹਿਥੁ ਤਿਸੁ ਆਰਾਧੇ; ਖੋਟੇ ਸੰਗਿ ਖਰੇ ॥੧॥**

ਇਸੇ ਪ੍ਰਕਾਰ ਮਨੁੱਖਾ ਦੇਹ ਰੂਪੀ ਜਹਾਜ਼ ਦੇ ਵਿਚ ਇੰਦ੍ਰੀਆਂ ਦੇ ਛੇਕਾਂ ਨੂੰ ਬੰਦ ਕਰ ਲੈਣ ਨਾਲ ਇਨ੍ਹਾਂ

ਨੂੰ ਰੋਕਿਆ ਨਹੀਂ ਜਾ ਸਕਦਾ ਭਾਵ ਇਨ੍ਹਾਂ ਦੇ ਅੰਦਰਲੇ ਸੰਸਕਾਰਾਂ ਦੇ ਸੰਕਲਪ ਨਹੀਂ ਮਿਟਦੇ **ਵਾ:** ਅਨੇਕਾਂ ਔਗੁਣਾਂ ਰੂਪੀ ਛੇਕ ਹੋਣ ਕਾਰਨ ਇਸ ਵਿਚ ਸੰਸਕਾਰਾਂ, ਵਿਸ਼ੇ, ਪਦਾਰਥਾਂ ਦੀ ਇੱਛਾ ਰੂਪੀ ਪਾਣੀ ਛੁਟਕਤ = ਛੁੱਟ ਭਾਵ ਪੈ ਰਿਹਾ ਹੈ, ਜੋ ਆਪਣੇ ਆਪ ਮਨ ਬੁੱਧ ਰੂਪੀ ਹੱਥਾਂ ਦੇ ਨਾਲ ਥੰਮਿਆ ਨਹੀਂ ਜਾ ਸਕਦਾ। ਪਰ ਜਿਸ ਪਰਮੇਸ਼ਰ ਦਾ ਇਹ ਮਨੁੱਖਾ ਦੇਹ ਰੂਪੀ ਜਹਾਜ਼ ਬਣਾਇਆ ਹੋਇਆ ਹੈ, ਜੇ ਉਸ ਨੂੰ ਦਿਲ ਦੀ ਭਾਵਨਾ ਨਾਲ ਯਾਦ ਕਰੀਏ ਤਾਂ ਉਹ ਖਰੇ = ਚੰਗੇ ਮਹਾਤਮਾ ਜਨਾਂ ਨਾਲ ਸੰਗਿ = ਮੇਲ ਕੇ ਖੋਟੇ ਪੁਰਸ਼ ਦੇ ਸਰੀਰ ਰੂਪੀ ਜਹਾਜ਼ ਨੂੰ **ਵਾ:** ਖੋਟੇ ਮਨ ਨੂੰ ਸੰਸਾਰ-ਸਮੁੰਦਰ ਤੋਂ ਪਾਰ ਕਰ ਦਿੰਦਾ ਹੈ।

## ਗਲੀ ਸੈਲ ਉਠਾਵਤ ਚਾਹੈ; ਓਇ ਊਹਾ ਹੀ ਹੈ ਧਰੇ ॥

ਜਿਸ ਪ੍ਰਕਾਰ ਕੋਈ ਪੁਰਸ਼ ਗਲੀ = ਗੱਲਾਂ ਨਾਲ ਸੈਲ = ਪਰਬਤ ਉਠਾਵਤ = ਉਠਾਉਣਾ ਚਾਹੈ = ਚਾਹੇ ਤਾਂ ਚੁੱਕ ਨਹੀਂ ਸਕਦਾ, ਓਇ = ਉਹ ਪਰਬਤ ਊਹਾ = ਉਸ ਜਗ੍ਹਾ ਉੱਤੇ ਹੀ ਧਰੇ = ਪਏ ਰਹਿੰਦੇ ਹੈ = ਹਨ। ਇਸੇ ਤਰ੍ਹਾਂ ਜੇ ਕੋਈ ਪੁਰਖ ਜੁਆਨੀ ਗਿਆਨ ਦੀਆਂ ਗੱਲਾਂ ਕਰਕੇ ਕਾਮ ਕ੍ਰੋਧ ਆਦਿਕਾਂ ਰੂਪ ਪਰਬਤਾਂ ਨੂੰ ਉਠਾਉਣਾ ਚਾਹੇ ਅਰਥਾਤ ਅਭਾਵ ਕਰਨਾ ਚਾਹੇ ਤਾਂ ਕਰ ਨਹੀਂ ਸਕਦਾ ਕਿਉਂਕਿ ਉਹ ਤਾਂ ਉਸੇ ਤਰ੍ਹਾਂ ਹਿਰਦੇ ਵਿਚ ਰੱਖੇ ਪਏ ਹਨ।

ਅਰਥਾਤ ਜਿਵੇਂ ਇਕ ਆਦਮੀ ਕਈ ਦਿਨਾਂ ਦਾ ਭੁੱਖਾ ਸੀ, ਉਸ ਨੇ ਇਕ ਨਗਰ ਵਿਚ ਜਿਥੇ ਕੁਝ ਲੋਕ ਬੈਠੇ ਸਨ, ਉਨ੍ਹਾਂ ਕੋਲ ਜਾ ਕੇ ਕਹਿਣ ਲੱਗਾ ਕਿ ਮੈਂ ਕਈ ਦਿਨਾਂ ਦਾ ਭੁੱਖਾ ਹਾਂ, ਨਹੀਂ ਤਾਂ ਉਹ ਸ਼ਾਹੂਕਾਰ ਦੀ ਹਵੇਲੀ ਚੁੱਕ ਕੇ ਦਰਿਆ ਵਿਚ ਸੁੱਟ ਆਉਂਦਾ, ਉਨ੍ਹਾਂ ਵਿੱਚੋਂ ਇਕ ਪੁਰਖ ਸ਼ਾਹੂਕਾਰ ਨਾਲ ਈਰਖਾ ਕਰਨ ਵਾਲਾ ਬੈਠਾ ਸੀ, ਉਹ ਭੁੱਖੇ ਆਦਮੀ ਨੂੰ ਕਹਿਣ ਲੱਗਾ ਕਿ ਰੋਟੀ ਤੈਨੂੰ ਮੈਂ ਖੁਆ ਦਿੰਦਾ ਹਾਂ ਪਰ ਤੂੰ ਹਵੇਲੀ ਚੁੱਕ ਕੇ ਦਰਿਆ ਵਿਚ ਸੁੱਟ ਦੇਵੀਂ। ਭੁੱਖਾ ਆਦਮੀ ਕਹਿਣ ਲੱਗਾ—ਠੀਕ ਹੈ, ਉਸ ਈਰਖਾ ਕਰਨ ਵਾਲੇ ਨੇ ਖੰਡ ਘਿਓ ਆਦਿ ਰਲਾ ਕੇ ਬਹੁਤ ਸੇਵਾ ਕੀਤੀ ਤੇ ਖ਼ੁਸ਼ ਕਰ ਦਿੱਤਾ, ਜਦੋਂ ਉਹ ਰੱਜ ਗਿਆ ਤਾਂ ਈਰਖਾ ਕਰਨ ਵਾਲਾ ਪੁਰਖ ਕਹਿਣ ਲੱਗਾ ਕਿ ਚੱਲ ਬਈ ਹੁਣ ਸ਼ਾਹੂਕਾਰ ਦੀ ਹਵੇਲੀ ਦਰਿਆ ਵਿਚ ਸੁੱਟ ਕੇ ਆ, ਹਵੇਲੀ ਦੇ ਨਾਲ ਸਿਰ ਲਾ ਕੇ ਖੜ੍ਹ ਗਿਆ, ਈਰਖਾ ਕਰਨ ਵਾਲਾ ਪੁਰਖ ਕਹਿਣ ਲੱਗਾ ਕਿ ਖੜ੍ਹਾ ਕਿਉਂ ਹੈਂ, ਹਵੇਲੀ ਕਿਉਂ ਨਹੀਂ ਚੁੱਕ ਰਿਹਾ ? ਤਾਂ ਕਹਣਿ ਲੱਗਾ ਕਿ ਸਿਰ 'ਤੇ ਟਿਕਾ ਦਿਓ, ਮੈਂ ਚੁੱਕ ਕੇ ਸੁੱਟ ਆਵਾਂਗਾ, ਕਹਿਣ ਲੱਗਾ ਮੈਂ ਕਿਵੇਂ ਚੁਕਾ ਦੇਵਾਂਗਾ ਤਾਂ ਕਹਿਣ ਲੱਗਾ ਕਿ ਮੈਂ ਇਕੱਲਾ ਕਿਵੇਂ ਚੁੱਕ ਕੇ ਸੁੱਟ ਆਵਾਂਗਾ, ਇਉਂ ਉਹ ਰੋਟੀ ਖਾ ਕੇ ਚਲਾ ਗਿਆ।

ਇਸੇ ਤਰ੍ਹਾਂ ਪਾਖੰਡੀ ਲੋਕ ਹਵੇਲੀ ਚੁੱਕਣ ਵਾਲੇ ਆਦਮੀ ਦੀ ਤਰ੍ਹਾਂ ਕਹਿੰਦੇ ਹਨ ਕਿ ਅਸੀਂ ਵਿਕਾਰ ਮਾਰ ਦਿੱਤੇ, ਸਾਡੇ ਵਿਚ ਔਗੁਣ ਨਹੀਂ ਹਨ, ਪਰ ਅੰਦਰੋਂ ਵਿਕਾਰ ਮਿਟਦੇ ਨਹੀਂ ਹਨ।

ਇਸ ਲਈ ਉਸ ਵਾਹਿਗੁਰੂ ਦੇ ਅੱਗੇ ਇਉਂ ਬੇਨਤੀ ਕਰੀਏ :

## ਜੋਰੁ ਸਕਤਿ ਨਾਨਕ ਕਿਛੁ ਨਾਹੀ; ਪ੍ਰਭ ਰਾਖਹੁ ਸਰਣਿ ਪਰੇ ॥੨॥੭॥੧੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਡੇ ਵਿਚ ਨਾਹੀ = ਨਾ ਹੀ ਸਰੀਰਕ ਜੋਰੁ = ਬਲ ਹੈ **ਵਾ:** ਬੁੱਧੀ ਦੇ ਅੰਦਰ ਗਿਆਨ ਰੂਪੀ ਬਲ ਨਹੀਂ ਹੈ, ਨਾ ਹੀ ਕਿਛੁ = ਕੋਈ ਸਾਧਨਾ ਦੀ ਸਕਤਿ = ਸ਼ਕਤੀ ਹੈ, ਜੋ ਵਿਕਾਰਾਂ ਨੂੰ ਰੋਕ ਸਕੀਏ। ਇਸ ਲਈ ਹੇ ਪ੍ਰਭ = ਪਰਮੇਸ਼ਰ ਜੀ ! ਤੁਸੀਂ ਸਰਣਿ = ਓਟ ਪਰੇ = ਪਏ ਦੀ ਲਾਜ ਰਾਖਹੁ = ਰੱਖਣਾ ਕਰੋ ॥੨॥੭॥੧੨॥

## ਟੋਡੀ ਮਹਲਾ ੫ ॥ ਹਰਿ ਕੇ ਚਰਨ ਕਮਲ; ਮਨਿ ਧਿਆਉ ॥

ਹੇ ਭਾਈ ! ਹਰਿ = ਪਰਮੇਸ਼ਰ ਕੇ = ਦੇ ਚਰਨਾਂ ਕਮਲਾਂ ਨੂੰ ਮਨਿ = ਹਿਰਦੇ ਵਿਚ ਧਿਆਉ = ਧਿਆਉਣਾ ਕਰੋ।

## ਕਾਢਿ ਕੁਠਾਰੁ ਪਿਤ ਬਾਤ ਹੰਤਾ; ਅਉਖਧੁ ਹਰਿ ਕੋ ਨਾਉ ॥੧॥ਰਹਾਉ॥

ਪਰਮੇਸ਼ਰ ਦੇ ਨਾਮ ਦਾ ਜੋ ਮੁਖੋਂ ਕਾਢਿ = ਕੱਢਣਾ ਭਾਵ ਉਚਾਰਨਾ ਹੈ, ਇਹ ਹੰਕਾਰ ਰੂਪ ਗੇਲੀ[1] ਦੇ ਕੱਟਣ ਨੂੰ ਕੁਠਾਰੁ = ਕੁਹਾੜੇ ਦੀ ਨਿਆਈਂ ਹੈ ਤੇ ਕ੍ਰੋਧ ਰੂਪੀ ਪਿਤ, ਲੋਭ ਰੂਪੀ ਬਾਤ = ਵਾਯੂ, ਕਾਮ ਰੂਪੀ ਕਫ ਆਦਿ ਇਨ੍ਹਾਂ ਤ੍ਰਿਦੋਖ ਰੋਗਾਂ ਦੇ ਹੰਤਾ = ਨਾਸ਼ ਕਰਨੇ ਨੂੰ ਹਰਿ = ਪਰਮੇਸ਼ਰ ਕੋ = ਦਾ ਨਾਉ = ਨਾਮ ਅਉਖਧੁ = ਔਸ਼ਧੀ ਰੂਪ ਹੈ ॥੧॥ਰਹਾਉ॥

## ਤੀਨੇ ਤਾਪ ਨਿਵਾਰਣਹਾਰਾ; ਦੁਖ ਹੰਤਾ ਸੁਖ ਰਾਸਿ ॥

ਅਧਿਆਤਮ, ਅਧੀ ਦੈਵ, ਅਧੀ ਭੂਤ ਆਦਿਕ ਤੀਨੇ = ਤਿੰਨ ਪ੍ਰਕਾਰ ਦੇ ਤਾਪਾਂ ਨੂੰ ਨਿਵਾਰਣਹਾਰਾ = ਨਵਿਰਤ ਕਰਨ ਵਾਲਾ ਹੈ; ਜੰਮਣ ਮਰਨ ਰੂਪ ਦੁਖ = ਕਸ਼ਟਾਂ ਦੇ ਹੰਤਾ = ਨਾਸ਼ ਕਰਨ ਵਾਲਾ ਹੈ ਅਤੇ ਇਕ ਪਰਮੇਸ਼ਰ ਦਾ ਅੰਮ੍ਰਿਤ ਨਾਮ ਹੀ ਸੁੱਖਾਂ ਦੀ ਰਾਸਿ = ਪੂੰਜੀ ਹੈ।

## ਤਾ ਕਉ ਬਿਘਨੁ ਨ ਕੋਊ ਲਾਗੈ; ਜਾ ਕੀ ਪ੍ਰਭ ਆਗੈ ਅਰਦਾਸਿ ॥੧॥

ਤਾ = ਉਨ੍ਹਾਂ ਪੁਰਖਾਂ ਦੇ ਕਉ = ਤਾਈਂ ਕਖਾਇ ਰੋਗ, ਰਾਗ ਦ੍ਵੈਖ ਆਦਿਕ ਕੋਊ = ਕੋਈ ਵੀ ਬਿਘਨ ਨ = ਨਹੀਂ ਲਾਗੈ = ਲੱਗਦਾ, ਜਾ = ਜਿਨ੍ਹਾਂ ਕੀ = ਦੀ ਸਮਰੱਥ ਪ੍ਰਭ = ਅਕਾਲ ਪੁਰਖ ਦੇ ਆਗੈ = ਅੱਗੇ ਅਰਦਾਸਿ = ਬੇਨਤੀ ਹੈ ॥੧॥

## ਸੰਤ ਪ੍ਰਸਾਦਿ ਬੈਦ ਨਾਰਾਇਣ; ਕਰਣ ਕਾਰਣ ਪ੍ਰਭ ਏਕ ॥

ਅਸੀਂ ਜਨਾਂ ਨੇ ਸੰਤ = ਸ਼ਾਂਤ ਆਤਮਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਪ੍ਰਸਾਦਿ = ਕਿਰਪਾ ਦੁਆਰਾ ਹੀ ਸਾਰਿਆਂ ਕਰਣ = ਕਾਰਜਾਂ ਦੇ ਕਰਨ ਵਾਲਾ ਏਕ = ਇਕ ਪ੍ਰਭ = ਅਕਾਲ ਪੁਰਖ ਨਾਰਾਇਣ = ਵਾਹਿਗੁਰੂ ਬੈਦ ਪਾਇਆ ਹੈ **ਅਥਵਾ** ਜੋ ਏਕ = ਇਕ ਅਦ੍ਵੈਤ ਰੂਪ ਪ੍ਰਭ = ਪਰਮੇਸ਼ਰ ਸਾਰਿਆਂ ਕਾਰਜਾਂ ਨੂੰ ਕਰਨ ਵਾਲਾ ਅਤੇ ਸੰਤਾਂ ਭਗਤਾਂ ਤੇ ਰਿਕਪਾ ਦ੍ਰਿਸ਼ਟੀ ਕਰਨ ਵਾਲਾ ਹੈ, ਉਹ ਨਾਰਾਇਣ = ਪਰਮੇਸ਼ਰ ਸਾਡਾ ਵੈਦ ਬਣਿਆ ਹੋਇਆ ਹੈ; ਜੈਸਾ ਕਿ :

**ਮੇਰਾ ਬੈਦੁ ਗੁਰੂ ਗੋਵਿੰਦਾ ॥** *(ਅੰਗ ੬੧੮)*

## ਬਾਲ ਬੁਧਿ ਪੂਰਨ ਸੁਖਦਾਤਾ; ਨਾਨਕ ਹਰਿ ਹਰਿ ਟੇਕ ॥੨॥੮॥੧੩॥

ਅਸੀਂ ਜਗਿਆਸੂ ਜਨ ਬਾਲ = ਅਗਿਆਨ ਵਾਲੀ ਬੁੱਧ ਵਾਲੇ ਹਾਂ ਭਾਵ ਤੁੱਛ ਸਮਝ ਵਾਲੇ ਹਾਂ **ਵਾ:** ਸਾਨੂੰ ਬਾਲ = ਬਾਲਕ ਵਰਗੀ ਬੁਧਿ = ਬੁੱਧੀ ਵਾਲੇ ਜਗਿਆਸੂ ਜਨਾਂ ਨੂੰ ਸਾਰਿਆਂ ਥਾਵਾਂ ਵਿਚ ਪੂਰਨ = ਵਿਆਪਕ ਪਰਮੇਸ਼ਰ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਹੈ **ਵਾ:** ਜੋ ਪਰਮੇਸ਼ਰ ਬੁੱਧੀ ਦੇ ਅੰਦਰ ਵਿਵੇਕ ਦਾ ਬਲ ਦੇਣ ਵਾਲਾ ਅਤੇ ਪੂਰਨ ਸੁੱਖਾਂ ਦਾ ਦਾਤਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸੇ ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦੀ ਸਾਨੂੰ ਟੇਕ = ਓਟ ਹੈ ॥੨॥੮॥੧੩॥

## ਟੋਡੀ ਮਹਲਾ ੫ ॥ ਹਰਿ ਹਰਿ ਨਾਮੁ; ਸਦਾ ਸਦ ਜਾਪਿ ॥

ਹੇ ਭਾਈ ! ਜੋ ਹਰਿ = ਪਰਮੇਸ਼ਰ ਤੱਤ ਪਦ ਦਾ ਲੱਖ ਅਰਥ ਰੂਪ ਹੈ, ਜੋ ਹਰੀ ਤ੍ਵੰ ਪਦ ਦਾ ਲਖ ਅਰਥ ਰੂਪ ਹੈ, ਉਸ ਦੇ ਅੰਮ੍ਰਿਤ ਨਾਮ ਨੂੰ ਅਸੀਂ ਸਦਾ ਸਦਾ ਜਾਪਿ = ਜਪਣਾ ਕੀਤਾ ਹੈ।

---

੧. ਬ੍ਰਿਛ ਦਾ ਧੜ **ਵਾ:** ਗੋਲਾਕਾਰ ਲੰਮੀ ਅਤੇ ਮੋਟੀ ਲੱਕੜ।

## ਧਾਰਿ ਅਨੁਗ੍ਰਹੁ ਪਾਰਬ੍ਰਹਮ ਸੁਆਮੀ; ਵਸਦੀ ਕੀਨੀ ਆਪਿ ॥੧॥ਰਹਾਉ॥

ਪਾਰਬ੍ਰਹਮ = ਪਾਪਾਂ ਪੁੰਨਾਂ ਤੋਂ ਪਰੇ ਬ੍ਰਹਮ = ਵਿਆਪਕ ਸੁਆਮੀ = ਮਾਲਕ ਪਰਮੇਸ਼ਰ ਨੇ ਅਨੁਗ੍ਰਹੁ = ਕਿਰਪਾ ਦ੍ਰਿਸ਼ਟੀ ਧਾਰ ਕੇ ਮੇਰੇ ਹਿਰਦੇ ਵਿਚ ਦੈਵੀ ਗੁਣਾਂ ਦੀ ਨਗਰੀ ਆਪ ਹੀ ਵਸਦੀ = ਵਸਾਉਣਾ ਕੀਨੀ = ਕੀਤੀ ਹੈ ॥੧॥ਰਹਾਉ॥

## ਜਿਸ ਕੇ ਸੇ ਫਿਰਿ ਤਿਨ ਹੀ ਸਮ੍ਾਲੇ; ਬਿਨਸੇ ਸੋਗ ਸੰਤਾਪ ॥

ਅਸੀਂ ਜਿਸ ਵਾਹਿਗੁਰੂ ਕੇ = ਦੇ ਸੇਵਕ ਬਣੇ ਸੇ = ਸੀ, ਤਿਨ = ਉਸੇ ਨੇ ਹੀ ਫੇਰ ਕਿਰਪਾ ਦ੍ਰਿਸ਼ਟੀ ਕਰਕੇ ਆਪਣੇ ਜਾਣ ਕੇ ਸਾਨੂੰ ਸਮ੍ਾਲੇ = ਸੰਭਾਲ ਲਿਆ ਹੈ ਅਤੇ ਜੋ ਵਿਛੋੜੇ ਕਰਕੇ ਸੋਗ = ਗ਼ਮ ਹੋਣਾ ਸੀ ਜਾਂ ਸਰੂਪ ਦੀ ਨਾ ਪ੍ਰਾਪਤੀ ਕਰਕੇ ਜੋ ਚਿਤ ਦਾ ਸੰਤਾਪ = ਭਲੀ ਪ੍ਰਕਾਰ ਤਪਣਾ ਸੀ ਆਦਿ ਇਹ ਸਾਰੇ ਦੁਖ ਬਿਨਸੇ = ਨਾਸ਼ ਹੋ ਗਏ ਹਨ।

## ਹਾਥ ਦੇਇ ਰਾਖੇ ਜਨ ਅਪਨੇ; ਹਰਿ ਹੋਏ ਮਾਈ ਬਾਪ ॥੧॥

ਆਪਣੇ ਜਨ = ਦਾਸ ਨੂੰ ਕਿਰਪਾ ਦਾ ਹਾਥ = ਹੱਥ ਦੇਇ = ਦੇ ਕੇ ਰਾਖੇ = ਰੱਖ ਲਿਆ ਹੈ ਅਤੇ ਹਰਿ = ਪਰਮੇਸ਼ਰ ਜੀ ਆਪ ਹੀ ਮਾਈ = ਮਾਤਾ ਬਾਪ = ਪਿਤਾ ਦੀ ਨਿਆਈਂ ਸਾਡੇ ਰੱਖਿਅਕ ਹੋਏ ਹਨ ॥੧॥

## ਜੀਅ ਜੰਤ ਹੋਏ ਮਿਹਰਵਾਨਾ; ਦਯਾ ਧਾਰੀ ਹਰਿ ਨਾਥ ॥

ਜੀਅ ਜੰਤ = ਸੂਖਮ ਅਸਥੂਲ ਭਾਵ ਛੋਟੇ ਵੱਡੇ ਜੀਵ ਜੰਤ ਸਾਰੇ ਹੀ ਸਾਡੇ ਉੱਤੇ ਮਿਹਰਵਾਨਾ = ਦਇਆਵਾਨ ਹੋਏ ਹਨ, ਕਿਉਂਕਿ ਸਰਬ ਕੇ ਨਾਥ = ਸੁਆਮੀ ਹਰਿ = ਪਰਮੇਸ਼ਰ ਨੇ ਸਾਡੇ ਉੱਤੇ ਆਪਣੀ ਦਯਾ = ਕਿਰਪਾ ਦ੍ਰਿਸ਼ਟੀ ਧਾਰੀ = ਕੀਤੀ ਹੈ।

## ਨਾਨਕ ਸਰਨਿ ਪਰੇ ਦੁਖ ਭੰਜਨ; ਜਾ ਕਾ ਬਡ ਪਰਤਾਪ ॥੨॥੯॥੧੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਜੰਮਣ ਮਰਨ ਦੇ ਦੁੱਖਾਂ ਨੂੰ ਭੰਜਨ = ਭੰਨਣ ਭਾਵ ਨਾਸ਼ ਕਰਨ ਵਾਲੇ ਪਰਮੇਸ਼ਰ ਦੀ ਸਰਨਿ = ਓਟ ਵਿਚ ਪਰੇ = ਪਏ ਹਾਂ, ਜਾ = ਜਿਸ ਕਾ = ਦਾ ਸਾਰਿਆਂ ਤੋਂ ਬਡ = ਵੱਡਾ ਪਰਤਾਪ = ਤੇਜ (ਪ੍ਰਤਾਪ) ਹੈ ॥੨॥੯॥੧੪॥

## ਟੋਡੀ ਮਹਲਾ ੫ ॥
## ਸ੍ਵਾਮੀ; ਸਰਨਿ ਪਰਿਓ ਦਰਬਾਰੇ ॥

ਹੇ ਸ੍ਵਾਮੀ = ਮਾਲਕ ਪਰਮੇਸ਼ਰ ਜੀ! ਮੈਂ ਆਪ ਜੀ ਦੇ ਸਾਧਸੰਗਤ ਰੂਪੀ ਦਰਬਾਰੇ = ਦਰਬਾਰ ਦੀ ਸਰਨਿ = ਓਟ ਵਿਚ ਪਰਿਓ = ਪਿਆ ਹਾਂ **ਵਾ:** ਗਿਆਨ ਰੂਪੀ ਦਰਬਾਰੇ (ਦਰ + ਬਾਰੇ) ਬਾਰੇ = ਦਰਵਾਜ਼ੇ ਦੇ ਦਰ = ਅੰਦਰ ਇਸਥਿਤ ਹੋ ਕੇ ਸ਼ਰਨ ਪਿਆ ਹਾਂ।

## ਕੋਟਿ ਅਪਰਾਧ ਖੰਡਨ ਕੇ ਦਾਤੇ; ਤੁਝ ਬਿਨੁ ਕਉਨੁ ਉਧਾਰੇ ॥੧॥ਰਹਾਉ॥

ਹੇ ਕੋਟਿ = ਕ੍ਰੋੜਾਂ ਜਨਮਾਂ ਦੇ ਅਪਰਾਧ = ਗੁਨਾਹਾਂ ਨੂੰ ਖੰਡਨ = ਨਾਸ ਕਰਨ ਵਾਲੇ ਸ਼ੁਭ ਗੁਣਾਂ **ਵਾ:** ਨਾਮ ਕੇ = ਦੇ ਦਾਤੇ ਪਰਮੇਸ਼ਰ ਜੀ! ਤੁਝ = ਤੁਹਾਡੇ ਤੋਂ ਬਿਨੁ = ਬ਼ਗੈਰ ਸਾਡਾ ਕਉਨੁ = ਕੌਣ ਸੰਸਾਰ-ਸਮੁੰਦਰ ਤੋਂ ਉਧਾਰੇ = ਉਧਾਰ ਕਰਨ ਵਾਲਾ ਹੈ ਭਾਵ ਮੈਨੂੰ ਕੋਈ ਤਾਰ ਨਹੀਂ ਸਕਦਾ ਹੈ ॥੧॥ਰਹਾਉ॥

## ਖੋਜਤ ਖੋਜਤ ਬਹੁ ਪਰਕਾਰੇ; ਸਰਬ ਅਰਥ ਬੀਚਾਰੇ ॥

ਬਹੁ = ਬਹੁਤ ਪਰਕਾਰੇ = ਪ੍ਰਕਾਰ ਖੋਜਤ ਖੋਜਤ = ਲੱਭਦਿਆਂ ਲੱਭਦਿਆਂ ਬੇਦਾਂ ਸ਼ਾਸਤ੍ਰਾਂ ਦੁਆਰਾ ਸਰਬ = ਸਾਰਾ ਅਰਥ = ਸਿਧਾਂਤ ਇਹੋ ਹੀ ਬੀਚਾਰੇ = ਵੀਚਾਰਿਆ ਹੈ **ਵਾ:** ਸਰਬ = ਸਾਰੇ ਧਰਮ, ਅਰਥ, ਕਾਮ, ਮੋਖ ਆਦਿ ਅਰਥ = ਪਦਾਰਥਾਂ ਦੀ ਵੀਚਾਰ ਕਰਕੇ **ਵਾ:** ਸਾਰਿਆਂ ਗ੍ਰੰਥਾਂ ਦੇ ਅਰਥ ਵਿਚਾਰ ਕੇ ਇਹ ਨਿਸਚੇ ਕੀਤਾ ਹੈ; ਕਿ :

## ਸਾਧ ਸੰਗਿ ਪਰਮਗਤਿ ਪਾਈਐ; ਮਾਇਆ ਰਚਿ ਬੰਧਿ ਹਾਰੇ ॥੧॥

ਸਾਧ = ਸਾਧੂਆਂ ਦੀ ਸੰਗਿ = ਸੰਗਤ ਨਾਲ ਮਿਲ ਕੇ ਹੀ ਪਰਮਗਤਿ = ਕੈਵਲ ਮੁਕਤੀ ਨੂੰ ਪਾਈਐ = ਪਾਈਦੀ ਹੈ ਅਤੇ ਮਾਇਆ ਦੇ ਰਚੇ ਹੋਏ ਬੰਧਿ = ਬੰਧਨ ਵੀ ਹਾਰੇ = ਹਾਰ ਜਾਂਦੇ ਹਨ **ਵਾ:** ਜੋ ਪੁਰਖ ਮਾਇਆ ਵਿਚ ਰਚਿ = ਤਦਾਕਾਰ ਹੋਏ ਰਹਿੰਦੇ ਹਨ, ਉਹ ਕਰਤਾ ਭੋਗਤਾ ਦੇ ਬੰਧਨਾਂ ਵਿਚ ਬੰਨ੍ਹੇ ਹੋਏ ਅੰਤ ਨੂੰ ਆਪਣੇ ਮਨੁੱਖਾ ਜਨਮ ਨੂੰ ਵਿਸ਼ਿਆਂ ਰੂਪੀ ਜੂਏ ਵਿਚ ਹਾਰ ਕੇ ਚਲੇ ਜਾਂਦੇ ਹਨ ॥੧॥

**[ਅੰਗ ੭੧੫]**

## ਚਰਨ ਕਮਲ ਸੰਗਿ ਪ੍ਰੀਤਿ ਮਨਿ ਲਾਗੀ; ਸੁਰਿਜਨ ਮਿਲੇ ਪਿਆਰੇ ॥

ਜਿਨ੍ਹਾਂ ਜਨਾਂ ਦੀ ਗੁਰੂ ਸਾਹਿਬ ਜੀ ਦੇ ਚਰਨਾਂ ਕਮਲਾਂ ਸੰਗਿ = ਨਾਲ ਮਨ ਦੀ ਪ੍ਰੀਤਿ = ਪ੍ਰੀਤੀ ਲਾਗੀ = ਲੱਗ ਗਈ ਹੈ, ਉਨ੍ਹਾਂ ਸੁਰਿਜਨ = ਸ਼੍ਰੇਸਟ ਜਨਾਂ ਨੂੰ ਪਿਆਰੇ ਪਰਮੇਸ਼ਰ ਜੀ ਮਿਲ ਗਏ ਹਨ **ਵਾ:** ਉਨ੍ਹਾਂ ਨੂੰ ਸੁਰਿ = ਸ੍ਰੇਸ਼ਟ ਤਾਈਂ ਨੂੰ ਜਨ = ਪੈਦਾ ਕਰਨ ਵਾਲੇ ਪਿਆਰੇ ਅਕਾਲ ਪੁਰਖ ਜੀ ਮਿਲੇ = ਮਿਲ ਗਏ ਹਨ।

## ਨਾਨਕ ਅਨਦ ਕਰੇ ਹਰਿ ਜਪਿ ਜਪਿ;<br>ਸਗਲੇ ਰੋਗ ਨਿਵਾਰੇ ॥੨॥੧੦॥੧੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਗੁਰਮੁਖ ਗੁਰਾਂ ਦੁਆਰਾ ਹਰਿ = ਪਰਮੇਸ਼ਰ ਦੇ ਜਪਿ = ਜਾਪ ਨੂੰ ਜਪ ਕੇ ਆਤਮਿਕ ਅਨਦ = ਅਨੰਦ ਨੂੰ ਮਾਣਨਾ ਕਰੇ = ਕਰਦੇ ਹਨ ਅਤੇ ਉਨ੍ਹਾਂ ਦੇ ਸਗਲੇ = ਸਾਰੇ ਅਗਿਆਨ ਆਦਿਕ ਰੋਗ ਨਿਵਾਰੇ = ਨਵਿਰਤ ਕਰ ਦਿੱਤੇ ਹਨ ॥੨॥੧੦॥੧੫॥

## ਟੋਡੀ ਮਹਲਾ ੫ ਘਰੁ ੩ ਚਉਪਦੇ ੧ੴ ਸਤਿਗੁਰ ਪ੍ਰਸਾਦਿ ॥

ਟੋਡੀ ਰਾਗਣੀ ਦੇ ਵਿਚ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੩ = ਤੀਸਰੇ ਸੁਰਤਾਲ ਦੇ ਅੰਦਰ ਚਉਪਦੇ = ਚਾਰ ਪਦਿਆਂ ਭਾਵ ਚਾਰ ਚਾਰ ਪਉੜੀਆਂ ਵਾਲੇ ਸ਼ਬਦ ਪਹਿਲਾਂ ਮੰਗਲ ਕਰਦਿਆਂ ਤਾੜ ਕੇ ਸਿੱਖਿਆ ਰੂਪ ਵਿਚ ਉਚਾਰਨ ਕਰਦੇ ਹਨ :

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਹਾਂ ਹਾਂ ਲਪਟਿਓ ਰੇ ਮੂੜ੍ਹੇ; ਕਛੂ ਨ ਥੋਰੀ ॥

ਰੇ = ਹੇ ਮੂੜ੍ਹੇ = ਮੂਰਖ ਜੀਵ ! ਝੂਠੇ ਕਰਤੱਵਾਂ ਨੂੰ ਹਾਂ = ਹਾਏ ਨਾ ਕਰ ਹਾਂ = ਹਾਏ ਨਾ ਕਰ **ਵਾ:** ਮਨ ਕਰਕੇ ਹਾਏ ਨਾ ਕਰ ਤੇ ਤਨ ਕਰਕੇ ਵੀ ਹਾਏ ਨਾ ਕਰ **ਵਾ:** ਹੇ ਮੂਰਖ ਜੀਵ ! ਤੂੰ ਇਨ੍ਹਾਂ ਮਾਇਕੀ ਪਦਾਰਥਾਂ ਦੇ ਹੰਕਾਰ ਵਿਚ ਹਾਂ ਹਾਂ ਕਰਦਾ ਹੋਇਆ ਲਪਟਿਓ = ਲੰਪਟ ਹੋ ਰਿਹਾ ਹੈਂ, ਤੈਨੂੰ ਇਨ੍ਹਾਂ ਵਿੱਚੋਂ ਕਛੂ = ਕੁਝ

ਵੀ ਹਾਸਲ ਨ = ਨਹੀਂ ਹੋਣਾ ਕਿਉਂਕਿ ਤੇਰੀ ਉਮਰ ਥੋਰੀ = ਥੋੜ੍ਹੀ ਹੈ **ਵਾ:** ਇਨ੍ਹਾਂ ਪਦਾਰਥਾਂ ਨਾਲ ਥੋਰੀ = ਥੋੜ੍ਹੀ ਜਿਹੀ ਪ੍ਰੀਤੀ ਵੀ ਨਾ ਕਰ, ਕਿਉਂਕਿ ਇਨ੍ਹਾਂ ਪਦਾਰਥਾਂ ਵਿੱਚੋਂ ਅੰਤ ਨੂੰ ਕਛੂ = ਕੁਝ ਵੀ ਨਾਲ ਨਹੀਂ ਜਾਣਾ **ਅਥਵਾ** ਹੇ ਮੂਰਖ ਜੀਵ ! ਹਾਂ ਹਾਂ = ਖ਼ਬਰਦਾਰ ਹੋ ਜਿਸ ਮਾਇਆ ਵਿਚ ਤੂੰ ਲਪਟਿਓ = ਖਚਤ ਭਾਵ ਫਸਿਆ ਹੋਇਆ ਹੈਂ, ਉਹ ਕਛੂ = ਕੁਝ ਥੋੜ੍ਹੀ ਜਿਹੀ ਵੀ ਤੇਰੀ ਨਹੀਂ ਹੈ।

## ਤੇਰੋ ਨਹੀ; ਸੁ ਜਾਨੀ ਮੋਰੀ ॥ਰਹਾਉ॥

ਜੋ ਮਾਇਆ ਤੇਰੀ ਨਹੀਂ ਹੈ, ਸੁ = ਉਸ ਨੂੰ ਮੋਰੀ = ਮੇਰੀ ਭਾਵ ਆਪਣੀ ਕਰਕੇ ਜਾਨੀ ਬੈਠਾ ਹੈਂ ॥ਰਹਾਉ॥

## ਆਪਨ ਰਾਮੁ; ਨ ਚੀਨੋ ਖਿਨੂਆ ॥ ਜੋ ਪਰਾਈ; ਸੁ ਅਪਨੀ ਮਨੂਆ ॥੧॥

ਹੇ ਪੁਰਖ ! ਆਪਨ = ਆਪਣੇ ਰਾਮੁ = ਪਰਮੇਸ਼ਰ ਨੂੰ ਤੂੰ ਇਕ ਖਿਨੂਆ = ਖਿਨ ਮਾਤਰ ਵੀ ਚੀਨੋ = ਜਾਣਿਆ ਨ = ਨਹੀਂ ਹੈ। ਜੋ ਪਰਾਈ = ਬਿਗਾਨੀ ਇਸਤਰੀ **ਵਾ:** ਦੇਹ **ਵਾ:** ਪਰਾਈ ਮਾਇਆ ਹੈ, ਸੁ = ਉਸ ਨੂੰ ਤੂੰ ਆਪਣੀ ਮਨੂਆ = ਮੰਨਿਆ ਹੋਇਆ ਹੈ ॥੧॥

## ਨਾਮੁ ਸੰਗੀ; ਸੋ ਮਨਿ ਨ ਬਸਾਇਓ ॥
## ਛੋਡਿ ਜਾਹਿ; ਵਾਹੂ ਚਿਤੁ ਲਾਇਓ ॥੨॥

ਜੋ ਨਾਮ ਤੇਰਾ ਲੋਕ-ਪ੍ਰਲੋਕ ਵਿਚ ਸੰਗੀ = ਸਾਥੀ ਹੋਣਾ ਹੈ, ਸੋ = ਉਸ ਨਾਮ ਨੂੰ ਤੂੰ ਮਨਿ = ਹਿਰਦੇ ਵਿਚ ਨ = ਨਹੀਂ ਬਸਾਇਓ = ਵਸਾਉਣਾ ਕੀਤਾ। ਜਿਹੜੇ ਸੰਬੰਧੀਆਂ **ਵਾ:** ਪਦਾਰਥਾਂ ਨੂੰ ਛੋਡਿ = ਛੱਡ ਜਾਹਿ = ਜਾਣਾ ਹੈ, ਵਾਹੂ = ਉਨ੍ਹਾਂ ਨਾਲ ਤੂੰ ਚਿਤ ਲਾਇਓ = ਲਾਇਆ ਹੋਇਆ ਹੈ **ਵਾ:** ਜਿਹੜੀ ਮਾਇਆ ਇਥੇ ਹੀ ਛੱਡ ਜਾਣੀ ਹੈ, ਉਸ ਨਾਲ ਤੂੰ ਚਿਤ ਲਾਇਆ ਹੋਇਆ ਹੈ ॥੨॥

## ਸੋ ਸੰਚਿਓ; ਜਿਤੁ ਭੂਖ ਤਿਸਾਇਓ ॥ ਅੰਮ੍ਰਿਤ ਨਾਮੁ; ਤੋਸਾ ਨਹੀ ਪਾਇਓ ॥੩॥

ਤੂੰ ਸੋ = ਉਹ ਧਨ ਨੂੰ ਸੰਚਿਓ = ਇਕੱਠਾ ਕੀਤਾ ਹੈ, ਜਿਤੁ = ਜਿਸ ਨਾਲ ਤੂੰ ਤ੍ਰਿਸ਼ਨਾ ਰੂਪੀ ਭੂਖ = ਭੁੱਖ ਕਰਕੇ ਤਿਸਾਇਓ = ਪਿਆਸਾ ਰਹਿੰਦਾ ਹੈਂ। ਜੋ ਅੰਮ੍ਰਿਤ = ਅਮਰ ਕਰਨ ਵਾਲਾ ਨਾਮ ਦਾ ਪ੍ਰਲੋਕ ਦੇ ਤੋਸਾ = ਸਫ਼ਰ ਕਰਨ ਵਾਸਤੇ ਖ਼ਰਚਾ ਤੇ ਖ਼ੁਰਾਕ ਹੈ, ਉਸ ਨੂੰ ਤੂੰ ਪਾਇਓ = ਪਾਇਆ ਹੀ ਨਹੀਂ ਹੈ। ਅਰਥਾਤ ਜਿਵੇਂ ਪੁਰਾਣੇ ਸਮੇਂ ਵਿਚ ਬੀਬੀਆਂ ਖੰਡ, ਘਿਓ, ਮੈਦਾ ਇਨ੍ਹਾਂ ਤਿੰਨਾਂ ਨੂੰ ਮਿਲਾ ਕੇ ਪ੍ਰਸ਼ਾਦਾ ਪਕਾਉਂਦੀਆਂ ਸਨ, ਜੋ ਮੁਸਾਫ਼ਰ ਨੂੰ ਰਸਤੇ ਕੰਮ ਆਉਂਦਾ ਸੀ। ਉਸ ਨੂੰ ਤੋਸਾ ਕਹਿੰਦੇ ਸਨ, ਇਸੇ ਪ੍ਰਕਾਰ ਹੇ ਜੀਵ ਤੂੰ ਪਰਮੇਸ਼ਰ ਦੇ ਅੰਮ੍ਰਿਤ ਨਾਮ ਰੂਪੀ ਤੋਸੇ ਨੂੰ ਪ੍ਰਲੋਕ ਦੇ ਰਸਤੇ ਵਾਸਤੇ ਆਪਣੇ ਪੱਲੇ ਨਹੀਂ ਬੰਨ੍ਹਿਆ। ਜਿਸ ਵਿਚ ਭਗਤੀ ਰੂਪ ਖੰਡ, ਗਿਆਨ ਰੂਪੀ ਮੈਦਾ ਤੇ ਪ੍ਰੇਮ ਰੂਪੀ ਘਿਓ ਹੈ, ਉਹ ਤੂੰ ਪ੍ਰਾਪਤ ਨਹੀਂ ਕੀਤਾ ॥੩॥

## ਕਾਮ ਕ੍ਰੋਧਿ; ਮੋਹ ਕੂਪਿ ਪਰਿਆ ॥
## ਗੁਰ ਪ੍ਰਸਾਦਿ ਨਾਨਕ; ਕੋ ਤਰਿਆ ॥੪॥੧॥੧੯॥

ਕਾਮ ਦੇ ਫੁਰਨੇ, ਕ੍ਰੋਧ ਦੇ ਫੁਰਨੇ ਤੇ ਮੋਹ ਰੂਪੀ ਕੂਪਿ = ਖੂਹ ਦੇ ਵਿਚ ਤੂੰ ਪਰਿਆ = ਪੈ ਰਿਹਾ ਹੈਂ **ਵਾ:** ਕਾਮ, ਕ੍ਰੋਧ ਤੇ ਮੋਹ ਆਦਿਕਾਂ ਦੀ ਬਹੁਲਤਾ ਕਰਕੇ ਤੂੰ ਸੰਸਾਰ **ਵਾ:** ਵਿਕਾਰਾਂ ਰੂਪੀ ਖੂਹ ਦੇ ਵਿਚ ਪੈ ਰਿਹਾ ਹੈਂ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਕੋ = ਕੋਈ ਵਿਰਲਾ ਹੀ ਇਨ੍ਹਾਂ ਵਿਕਾਰਾਂ ਤੋਂ ਬਚ ਕੇ ਸੰਸਾਰ-ਸਮੁੰਦਰ ਤੋਂ ਤਰਿਆ ਹੈ ॥੪॥੧॥੧੯॥

## ਟੋਡੀ ਮਹਲਾ ੫ ॥

## ਹਮਾਰੈ ਏਕੈ; ਹਰੀ ਹਰੀ ॥ ਆਨ ਅਵਰ; ਸਿਞਾਨਿ ਨ ਕਰੀ ॥ਰਹਾਉ॥

ਹੇ ਭਾਈ ! ਹਮਾਰੈ = ਸਾਡੇ ਚਿਤ ਦੀ ਬਿਰਤੀ ਏਕੈ = ਇਕ ਹਰੀ = ਪਰਮੇਸ਼ਰ ਦੇ ਨਾਮ ਕਰਕੇ ਸ਼ੁਭ ਗੁਣਾਂ ਦੀ ਹਰੀਆਲਤਾ ਸਹਿਤ ਹੋ ਗਈ ਹੈ ਭਾਵ ਨਾਮ ਦੇ ਆਸਰੇ ਹੋ ਗਈ ਹੈ। ਇਸ ਲਈ ਅਸੀਂ ਜਨਾਂ ਨੇ ਆਨ = ਹੋਰ ਦ੍ਵੈਤ ਵਾਲੀ ਅਵਰ ਅਸਥਾਨ ਵਿਚ ਜਾ ਕੇ ਕਿਸੇ ਦੀ ਸਿਞਾਨਿ = ਸਿਆਣ ਨ = ਨਹੀਂ ਕਰੀ = ਕੀਤੀ **ਵਾ:** ਅਸੀਂ ਪਰਮੇਸ਼ਰ ਤੋਂ ਬਿਨਾਂ ਅਵਰ = ਹੋਰ ਕਿਸੇ ਆਨ = ਦੂਜੇ ਦੀ ਸਿਆਣ (ਗਿਆਤ) ਨਹੀਂ ਕੀਤੀ ॥ਰਹਾਉ॥

## ਵਡੈ ਭਾਗਿ; ਗੁਰੁ ਅਪੁਨਾ ਪਾਇਓ ॥
## ਗੁਰਿ ਮੋਕਉ; ਹਰਿ ਨਾਮੁ ਦ੍ਰਿੜਾਇਓ ॥੧॥

ਵਡੈ = ਵੱਡਿਆਂ ਭਾਗਿ = ਕਰਮਾਂ ਕਰਕੇ ਅਸੀਂ ਆਪਣੇ ਗੁਰੁ = ਸਤਿਗੁਰੂ (ਗੁਰੂ ਰਾਮਦਾਸ ਸਾਹਿਬ) ਜੀ ਨੂੰ ਪਾਇਓ = ਪਾਇਆ ਹੈ ਤੇ ਉਨ੍ਹਾਂ ਗੁਰਿ = ਸਤਿਗੁਰਾਂ ਨੇ ਮੋਕਉ = ਮੈਨੂੰ ਹਰਿ = ਪਰਮੇਸ਼ਰ ਦਾ ਨਾਮ ਦ੍ਰਿੜਾਇਓ = ਦ੍ਰਿੜ੍ਹ ਕਰਵਾ ਦਿੱਤਾ ਹੈ ॥੧॥

## ਹਰਿ ਹਰਿ; ਜਾਪ ਤਾਪ ਬ੍ਰਤ ਨੇਮਾ ॥
## ਹਰਿ ਹਰਿ ਧਿਆਇ; ਕੁਸਲ ਸਭਿ ਖੇਮਾ ॥੨॥

ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਹੀ ਸਾਡਾ ਜਾਪ = ਜਪ, ਤਾਪ = ਤਪ ਵਰਤ ਤੇ ਯਮ ਨੇਮ ਆਦਿਕ ਸਾਧਨ ਹੈ **ਵਾ:** ਹਰੀ ਪਰਮੇਸ਼ਰ ਦਾ ਜਾਪ ਹੀ ਤਪ ਬ੍ਰਤ ਤੇ ਨੇਮ ਹੈ ਅਤੇ ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦਾ ਨਾਮ ਧਿਆਇ = ਧਿਆਉਣੇ ਕਰਕੇ ਸਭਿ = ਸਾਰੇ ਖੇਮਾ = ਸੁਖ ਤੇ ਕੁਸਲ = ਅਨੰਦ ਹੋਏ ਹਨ **ਵਾ:** ਸਾਰੇ ਕੁਸਲ = ਸੁਖ ਤੇ ਖੇਮਾ = ਰੱਖਿਆ ਹੁੰਦੀ ਹੈ **ਵਾ:** ਖੇਮਾ = ਮੁਕਤੀ ਦੀ ਪ੍ਰਾਪਤੀ ਹੁੰਦੀ ਹੈ ॥੨॥

## ਆਚਾਰ ਬਿਉਹਾਰ ਜਾਤਿ; ਹਰਿ ਗੁਨੀਆ ॥
## ਮਹਾ ਅਨੰਦ; ਕੀਰਤਨ ਹਰਿ ਸੁਨੀਆ ॥੩॥

ਸ੍ਰੇਸ਼ਟ ਬਣਨ ਵਾਸਤੇ ਆਚਾਰ = ਚੰਗੇ ਕਰਮ ਕਰਨੇ, ਬੈਕੁੰਠ ਵਿਚ ਬਜ਼ੁਰਗਾਂ ਨੂੰ ਪੁੰਨ ਦਾਨ ਰੂਪ ਬਿਉਹਾਰ = ਵਾਪਾਰ ਕਰਕੇ ਫਲ ਪੁਚਾਉਣ ਵਾਸਤੇ ਆਦਿ **ਵਾ:** ਆਪਣੇ ਜੀਵਨ ਨੂੰ ਸ੍ਰੇਸ਼ਟ ਬਣਾਉਣ ਵਾਸਤੇ ਆਚਾਰ = ਸ੍ਰੇਸ਼ਟ ਕਰਤੱਬ ਕਰਨੇ, ਦੂਸਰਿਆਂ ਦੀ ਕਲਿਆਣ ਕਰਨ ਵਾਸਤੇ ਕੋਈ ਪੁੰਨ ਦਾਨ ਆਦਿਕ ਬਿਉਹਾਰ = ਵਾਪਾਰ ਕਰਨਾ ਤੇ ਉੱਤਮ ਜਾਤਿ = ਜਾਤੀ (**ਵਾ:** ਜਾਤਿ = ਬੁੱਧੀ ਨੂੰ ਉੱਤਮ ਬਣਾਉਣਾ) ਇਹੋ ਹੀ ਹੈ ਜੋ ਅਸੀਂ ਹਰਿ = ਪਰਮੇਸ਼ਰ ਨੂੰ ਗੁਨੀਆ = ਵਿਚਾਰਿਆ ਹੈ **ਵਾ:** ਸਭ ਕੁਝ ਹਰੀ ਨੂੰ ਹੀ ਵਿਚਾਰਿਆ ਹੈ। ਸਾਨੂੰ ਉਦੋਂ ਦਾ ਮਹਾ = ਬੜਾ ਭਾਰੀ ਅਨੰਦ ਪ੍ਰਾਪਤ ਹੋਇਆ ਹੈ, ਜਦੋਂ ਦਾ ਹਰਿ = ਪਰਮੇਸ਼ਰ ਦਾ ਕੀਰਤਨ = ਜੱਸ ਸੁਨੀਆ = ਸੁਣਨਾ ਕੀਤਾ ਹੈ ॥੩॥

## ਕਹੁ ਨਾਨਕ; ਜਿਨਿ ਠਾਕੁਰੁ ਪਾਇਆ ॥
## ਸਭੁ ਕਿਛੁ; ਤਿਸ ਕੇ ਗ੍ਰਿਹ ਮਹਿ ਆਇਆ ॥੪॥੨॥੧੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨਿ = ਜਿਨ੍ਹਾਂ ਨੇ ਠਾਕੁਰੁ = ਸੁਆਮੀ ਅਕਾਲ ਪੁਰਖ ਨੂੰ

ਪਾਇਆ = ਪਾ ਲਿਆ ਹੈ। ਤਿਸ = ਉਸ ਕੇ = ਦੇ ਹਿਰਦੇ ਰੂਪੀ ਗ੍ਰਿਹ = ਘਰ ਦੇ ਮਹਿ = ਵਿਚ ਸਭੁ = ਸਾਰਾ ਕਿਛੁ = ਕੁਝ ਆਇਆ = ਆ ਗਿਆ ਹੈ ਭਾਵ ਉਨ੍ਹਾਂ ਨੂੰ ਧਰਮ, ਅਰਥ, ਕਾਮ ਮੋਖ ਆਦਿ ਸਭ ਪਦਾਰਥ ਪ੍ਰਾਪਤ ਹੋ ਗਏ ਹਨ ॥੪॥੨॥੧੭॥

# ਟੋਡੀ ਮਹਲਾ ੫ ਘਰੁ ੪ ਦੁਪਦੇ

# ੧ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਸ ਥਲੀ ਭਾਵ ਮਾਰਵਾੜ ਦੇ ਰੇਤਲੇ ਇਲਾਕੇ ਦੀ ਸੰਗਤ ਆਈ ਤੇ ਆ ਕੇ ਕਿਹਾ ਕਿ ਸਤਿਗੁਰੂ ਜੀ ਸਾਡੀ ਬੋਲੀ ਵਿਚ ਸਾਨੂੰ ਪਵਿੱਤਰ ਉਪਦੇਸ਼ ਦੇਣਾ ਕਰੋ ਤਾਂ ਸੁਣ ਕੇ ਸਤਿਗੁਰੂ ਜੀ ਨੇ ਟੋਡੀ ਰਾਗਣੀ ਦੇ ਅੰਦਰ ਚੌਥੇ ਸੁਰਤਾਲ ਵਿਚ ਦੁਪਦੇ = ਦੋ ਦੋ ਪਦਿਆਂ ਵਾਲੇ ਦੋ ਸ਼ਬਦ ਉਨ੍ਹਾਂ ਦੇ ਪ੍ਰਥਾਇ ਪਹਿਲਾਂ ਮੰਗਲ ਕਰਦਿਆਂ ਉਚਾਰਨ ਕੀਤੇ :

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਰੂੜੋ ਮਨੁ; ਹਰਿ ਰੰਗੋ ਲੋੜੈ ॥
## ਗਾਲੀ; ਹਰਿ ਨੀਹੁ ਨ ਹੋਇ ॥ਰਹਾਉ॥

ਹੇ ਭਾਈ! ਇਹ ਮਨ ਵਿਸ਼ਿਆਂ ਦੀ ਕੁਸੰਗਤ ਕਰਕੇ ਅਪਵਿੱਤਰਤਾ ਵਿਚ ਫਸਿਆ ਹੋਇਆ ਰੂੜੋ = ਸੁੰਦਰ ਹਰਿ = ਪਰਮੇਸ਼ਰ ਦੇ ਰੰਗੋ = ਪ੍ਰੇਮ ਨੂੰ ਲੋੜੈ = ਚਾਹੁੰਦਾ ਹੈ। ਪਰੰਤੂ ਕਮਾਈ ਕਰੇ ਤੋਂ ਬਗ਼ੈਰ ਨਿਰੀਆਂ ਗਾਲੀ = ਗੱਲਾਂ ਕਰਨ ਦੇ ਨਾਲ ਹਰਿ = ਪਰਮੇਸ਼ਰ ਦਾ ਨੀਹੁ = ਨੇਹੁ ਭਾਵ ਪ੍ਰੇਮ ਪ੍ਰਾਪਤ ਨ = ਨਹੀਂ ਹੋਇ = ਹੋ ਸਕਦਾ ॥ਰਹਾਉ॥ ਜੈਸਾ ਕਿ :

**ਗਲੀ ਜੇ ਸਹੁ ਪਾਈਐ ਤੋਤਾ ਕਿਉ ਫਾਸੈ।** *(ਭਾਈ ਗੁਰਦਾਸ ਜੀ, ਵਾਰ ੩੬, ਪਉੜੀ ੧੨)*

## ਹਉ ਢੂਢੇਦੀ ਦਰਸਨ ਕਾਰਣਿ; ਬੀਥੀ ਬੀਥੀ ਪੇਖਾ ॥

ਹਉ = ਅਸੀਂ ਪਰਮੇਸ਼ਰ ਦੇ ਦਰਸਨ = ਦੀਦਾਰ ਕਾਰਣਿ = ਵਾਸਤੇ ਬੇਦਾਂ ਸ਼ਾਸਤ੍ਰਾਂ ਦੀ ਢੂਢੇਦੀ = ਖੋਜ ਕੀਤੀ ਤੇ ਇੰਦਰਿਆਂ ਰੂਪ **ਵਾ:** ਸਾਧਨਾਂ ਰੂਪ ਬੀਥੀ ਬੀਥੀ = ਗਲੀ ਗਲੀ ਦੁਆਰਾ ਉਸ ਦੇ ਸਰੂਪ ਨੂੰ ਪੇਖਾ = ਵੇਖਣਾ ਚਾਹੁੰਦੇ ਸੀ **ਵਾ:** ਬਿਰਤੀਆਂ ਰੂਪ ਗਲੀਆਂ ਗਲੀਆਂ ਵਿਚ ਉਸ ਦੇ ਸਰੂਪ ਨੂੰ ਵੇਖਦੇ ਫਿਰਦੇ ਸੀ ਪਰ ਦਰਸ਼ਨ ਨਾ ਹੋ ਸਕੇ।

## ਗੁਰ ਮਿਲਿ; ਭਰਮੁ ਗਵਾਇਆ ਹੇ ॥੧॥

ਪਰੰਤੂ ਪੂਰੇ ਗੁਰ = ਸਤਿਗੁਰਾਂ ਨਾਲ ਮਿਲਿ = ਮਿਲਣੇ ਕਰਕੇ ਭੇਦ ਭਰਮ, ਕਰਤੱਤ ਭਰਮ ਆਦਿ ਗਵਾਇਆ = ਗਵਾਉਣਾ ਕੀਤਾ ਹੈ ॥੧॥

## ਇਹ ਬੁਧਿ ਪਾਈ ਮੈ ਸਾਧੂ ਕੰਨਹੁ; ਲੇਖੁ ਲਿਖਿਓ ਧੁਰਿ ਮਾਥੈ ॥

ਇਹ ਸ੍ਰੇਸ਼ਟ ਬੁਧਿ = ਬੁੱਧੀ ਦੀ ਦਾਤ ਮੈਂ ਸਾਧੂ = ਸੰਤ ਜਨਾਂ ਦੇ ਕੰਨਹੁ = ਪਾਸੋਂ ਪਾਈ ਹੈ, ਕਿਉਂਕਿ ਮੇਰੇ ਮਾਥੈ = ਮਸਤਕ 'ਤੇ ਧੁਰਿ = ਆਦੋਂ ਹੀ ਈਸਰ ਨੇ ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ ਨੇ ਸਰੂਪ ਦੀ ਪ੍ਰਾਪਤੀ ਦਾ ਲੇਖ ਲਿਖਿਓ = ਲਿਖਿਆ ਹੋਇਆ ਸੀ।

## ਇਹ ਬਿਧਿ ਨਾਨਕ; ਹਰਿ ਨੈਣ ਅਲੋਇ ॥੨॥੧॥੧੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਹ = ਇਸ ਬਿਧਿ = ਤਰੀਕੇ ਦੇ ਨਾਲ ਅਸੀਂ ਹਰਿ = ਪਰਮੇਸ਼ਰ ਦੇ ਦਰਸ਼ਨਾਂ ਨੂੰ ਮਨ ਬੁੱਧ **ਵਾ:** ਵੈਰਾਗ ਬਿਬੇਕ ਰੂਪੀ ਨੈਣ = ਨੇਤਰਾਂ ਦੇ ਨਾਲ ਅਲੋਇ = ਦੇਖਣਾ ਕੀਤਾ ਹੈ ॥੨॥੧॥੧੮॥

## ਟੋਡੀ ਮਹਲਾ ੫ ॥ ਗਰਬਿ ਗਹਿਲੜੋ; ਮੂੜੜੋ ਹੀਓ ਰੇ ॥

ਰੇ = ਹੇ ਭਾਈ ! ਇਹ ਮੂੜੜੋ = ਮੂਰਖ ਜੀਵ ਦਾ ਹੀਓ = ਹਿਰਦਾ ਗਰਬਿ = ਹੰਕਾਰ ਆਦਿਕਾਂ ਦਾ ਗਹਿਲੜੋ = ਪਕੜਿਆ ਹੋਇਆ ਹੈ **ਵਾ:** ਹੰਕਾਰ ਵਿਚ ਗਹਿਲੜੋ = ਬਾਵਰਾ ਹੋਇਆ ਰਹਿੰਦਾ ਹੈ।

## ਹੀਓ; ਮਹਰਾਜ ਰੀ ਮਾਇਓ ॥ ਡੀਹਰ ਨਿਆਈ; ਮੋਹਿ ਫਾਕਿਓ ਰੇ ॥ਰਹਾਉ॥

ਹੇ ਭਾਈ ! ਮਹਰਾਜ = ਮਹਾਰਾਜ ਭਾਵ ਪਰਮੇਸ਼ਰ ਰੀ = ਦੀ ਪੈਦਾ ਕੀਤੀ ਮਾਇਓ = ਮਾਇਆ ਇਸ ਜੀਵ ਦੇ ਹੀਓ = ਹਿਰਦੇ ਵਿਚ ਵੱਸ ਰਹੀ ਹੈ। ਰੇ = ਹੇ ਭਾਈ ! ਇਉਂ ਡੀਹਰ = ਡਾਇਣ ਦੇ ਨਿਆਈ = ਵਾਂਗ ਮਾਇਆ ਦੇ ਮੋਹ ਨੇ ਜੀਵਾਂ ਦੇ ਹਿਰਦੇ ਨੂੰ ਫਾਕਿਓ =ਫਕ ਭਾਵ ਖਾ ਲਿਆ ਹੈ ਆਪਣੇ ਮੋਹ ਰੂਪੀ ਮੂੰਹ ਵਿਚ ਪਾ ਕੇ (ਇਸ ਜੀਵ **ਵਾ:** ਸਾਰਿਆਂ) ਦਾ ਫੱਕਾ ਮਾਰ ਲਿਆ ਹੈ, ਨਾਸ਼ ਕਰ ਦਿੱਤਾ ਹੈ ਜਿਵੇਂ ਮੱਛੀ ਮਾਸ ਦੇ ਲਾਲਚ ਵਿਚ ਕੁੰਡੀ ਨੂੰ ਆਪਣੇ ਮੂੰਹ ਵਿਚ ਫਸਾ ਲੈਂਦੀ ਹੈ, ਤਾਂ ਝੀਵਰ ਝੱਟ ਹੀ ਪਾਣੀ ਤੋਂ ਬਾਹਰ ਕੱਢ ਕੇ ਮਾਰ ਲੈਂਦਾ ਹੈ, ਇਸੇ ਪ੍ਰਕਾਰ ਜੀਵ ਰੂਪੀ ਮੱਛੀ ਪਦਾਰਥਾਂ ਦੇ ਲਾਲਚ ਵਾਸ਼ਨਾ, ਮੋਹ, ਵਿਸ਼ੇ ਸੁੱਖ ਰੂਪੀ ਕੁੰਡੀ ਵਿਚ ਆਪਣੇ ਹਿਰਦੇ ਰੂਪੀ ਮੁੱਖ ਨੂੰ ਫਸਾ ਲੈਂਦੀ ਹੈ, ਤਦ ਕਾਲ ਰੂਪੀ ਝੀਵਰ ਸੁਆਸਾਂ ਰੂਪੀ ਪਾਣੀ ਤੋਂ ਬਾਹਰ ਕੱਢ ਕੇ ਮਾਰ ਲੈਂਦਾ ਹੈ **ਵਾ:** ਜਿਵੇਂ ਡੀਹਰ = ਕਬਰ ਮੁਰਦਿਆਂ ਨੂੰ ਆਪਣੇ ਵਿਚ ਫੱਕ ਲੈਂਦੀ ਹੈ, ਇਉਂ ਕਬਰ ਦੀ ਨਿਆਈਂ ਮਾਇਆ ਨੇ ਸਭ ਜੀਵਾਂ ਨੂੰ ਆਪਣੇ ਵਿਚ ਫੱਕ ਲਿਆ ਹੈ ਭਾਵ ਮੜ੍ਹੀ ਤਾਂ ਮੋਇਆਂ ਨੂੰ ਫਕਦੀ, ਫਸਾਉਂਦੀ ਹੈ ਪਰ ਮਾਇਆ ਨੇ ਜੀਵਾਂ ਨੂੰ ਜਿਉਂਦਿਆਂ ਹੀ ਆਪਣੇ ਮੋਹ ਵਿਚ ਫਸਾ ਲਿਆ ਹੈ ॥ਰਹਾਉ॥

## ਘਣੋ ਘਣੋ ਘਣੋ ਸਦ ਲੋੜੈ; ਬਿਨੁ ਲਹਣੇ ਕੈਠੈ ਪਾਇਓ ਰੇ ॥

ਇਹ ਜੀਵ ਹਰ ਵਕਤ ਘਣੋ = ਬਹੁਤੇ ਪਦਾਰਥ, ਘਣੋ = ਬਹੁਤੇ ਸੁਖ ਤੇ ਘਣੋ = ਬਹੁਤਾ ਜਿਉਣਾ ਸਦ = ਹਮੇਸ਼ਾ ਹੀ ਲੋੜੈ = ਚਾਹੁੰਦਾ ਹੈ **ਵਾ:** ਬਾਲਕ ਅਵਸਥਾ ਵਿਚ ਵੀ ਘਣੇ ਪਦਾਰਥਾਂ ਨੂੰ, ਜਵਾਨੀ ਵਿਚ ਵੀ ਘਣੇ ਪਦਾਰਥਾਂ ਨੂੰ ਤੇ ਬੁਢੇਪੇ ਵਿਚ ਵੀ ਸਦਾ ਘਣੇ ਪਦਾਰਥਾਂ ਨੂੰ ਲੋੜੈ = ਚਾਹੁੰਦਾ ਹੈ **ਵਾ:** ਘਣੋ = ਬਹੁਤੇ ਪੁਰਖਾਂ ਨਾਲ ਮਿਲ ਕੇ ਘਣੋ = ਬਹੁਤੇ ਯਤਨ ਕਰਕੇ ਘਣੋ = ਬਹੁਤਿਆਂ ਪਦਾਰਥਾਂ ਨੂੰ ਸਦਾ ਹੀ ਲੋੜੈ = ਚਾਹੁੰਦਾ ਹੈ ਪਰ ਰੇ = ਹੇ ਭਾਈ ! ਲਹਣੇ = ਭਾਗਾਂ ਤੋਂ ਬਿਨੁ = ਬਗ਼ੈਰ ਕੈਠੈ = ਕਿਸ ਤਰ੍ਹਾਂ (ਕਿਥੋਂ) ਪਾਇਓ = ਪ੍ਰਾਪਤ ਕਰ ਸਕਦਾ ਹੈ **ਵਾ:** ਲਹਣੇ = ਪ੍ਰਾਪਤੀ ਦੇ ਲੇਖ ਬਿਨਾਂ ਕਿਸ ਤਰ੍ਹਾਂ ਪਾ ਸਕਦਾ ਹੈ। ਭਾਵ ਨਹੀਂ ਪਾ ਸਕਦਾ।

## ਮਹਰਾਜਰੋ ਗਾਥੁ ਵਾਹੂ ਸਿਉ ਲੁਭੜਿਓ; ਨਿਹਭਾਗੜੋ ਭਾਹਿ ਸੰਜੋਇਓ ਰੇ ॥੧॥

(**ਮਹਰਾਜ-ਰੋ** ਦਾ ਉਚਾਰਨ ਡੈਸ਼ ਲਗਾ ਕੇ ਹੈ)

ਰੇ = ਹੇ ਭਾਈ ! ਮਹਰਾਜ = ਮਹਾਰਾਜ (ਪਰਮੇਸ਼ਰ) ਦੀ ਜੋ ਗਾਥੁ = ਮਾਇਆ ਹੈ **ਵਾ:** ਜੋ ਪਰਮੇਸ਼ਰ ਰੋ = ਦਾ ਗਾਥੁ = ਪਦਾਰਥ **ਵਾ:** ਸਰੀਰ ਦਿੱਤਾ ਹੋਇਆ ਹੈ, ਵਾਹੂ = ਉਸ ਸਿਉ = ਨਾਲ ਹੀ ਇਹ ਜੀਵ ਲੁਭੜਿਓ = ਲੁਭਾਇਮਾਨ ਹੋ ਰਿਹਾ ਹੈ, ਨਿਹਭਾਗੜੋ = ਭਾਗਾਂ ਤੋਂ ਹੀਣਾ ਪੁਰਖ ਤ੍ਰਿਸ਼ਨਾ, ਕ੍ਰੋਧ, ਮਾਤਾ ਦੇ ਗਰਭ ਦੀ ਭਾਹਿ = ਅਗਨੀ ਵਿਚ ਸੰਜੋਇਓ = ਮਿਲਿਆ ਰਹਿੰਦਾ ਹੈ ॥੧॥

## ਸੁਣਿ ਮਨ ਸੀਖ ਸਾਧੂ ਜਨ ਸਗਲੋ; ਥਾਰੇ ਸਗਲੇ ਪ੍ਰਾਛਤ ਮਿਟਿਓ ਰੇ ॥

ਇਸ ਲਈ ਰੇ = ਹੇ ਭਾਈ ! ਸਗਲੋ = ਸਾਰੇ ਸਾਧੂ = ਸ੍ਰੇਸ਼ਟ ਜਨਾਂ ਦੀ ਮਨ = ਚਿਤ ਲਗਾ ਕੇ ਸੀਖ = ਸਿੱਖਿਆ ਸੁਣਿ = ਸੁਣਿਆ ਕਰ, ਜਿਸ ਕਰਕੇ ਥਾਰੇ = ਤੇਰੇ ਸਗਲੇ = ਸਾਰੇ ਪ੍ਰਾਛਤ[1] = ਪਾਪ ਮਿਟਿਓ = ਮਿਟ ਜਾਣਗੇ।

## ਜਾ ਕੋ ਲਹਣੋ ਮਹਰਾਜ ਰੀ ਗਾਠੜੀਓ; ਜਨ ਨਾਨਕ ਗਰਭਾਸਿ ਨ ਪਉੜਿਓ ਰੇ ॥੨॥੨॥੧੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਰੇ = ਹੇ ਭਾਈ! ਜਾ = ਜਿਸ ਕੋ = ਨੂੰ ਮਹਰਾਜ = ਪਰਮੇਸ਼ਰ ਕੀ = ਦੀ ਭਗਤੀ ਰੂਪੀ ਗੱਠੜੀ ਗੁਰਾਂ ਦੁਆਰਾ ਲਹਣੋ = ਪ੍ਰਾਪਤ ਹੋਈ ਹੈ **ਵਾ:** ਜਿਸ ਨੂੰ ਰਿਦੇ ਰੂਪੀ ਗੱਠੜੀ ਵਿਚ ਪਰਮੇਸ਼ਰ ਦੀ ਲਹਣੋ = ਪ੍ਰਾਪਤੀ ਦਾ ਭਗਤੀ ਰੂਪੀ ਪਦਾਰਥ ਪ੍ਰਾਪਤ ਹੋਇਆ ਹੈ, ਉਹ ਜਨ = ਪੁਰਖ ਫੇਰ ਮਾਤਾ ਦੇ ਗਰਭਾਸਿ = ਗਰਭ ਵਿਚ ਨ = ਨਹੀਂ ਪਉੜਿਓ = ਪੈਂਦਾ ॥੨॥੨॥੧੯॥

**[ਅੰਗ ੭੧੬]**

## ਟੋਡੀ ਮਹਲਾ ੫ ਘਰੁ ੫ ਦੁਪਦੇ ੴ ਸਤਿਗੁਰ ਪ੍ਰਸਾਦਿ ॥

ਟੋਡੀ ਰਾਗ ਵਿਚ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੫ = ਪੰਜਵੇਂ ਸੁਰਤਾਲ ਵਿਚ ਦੁਪਦੇ = ਦੋ ਪਦਿਆਂ ਵਾਲੇ ਸ਼ਬਦ ਉਚਾਰਨ ਕਰਦਿਆਂ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦੇ ਹਨ।

੧ = ਅਦੁੱਤੀ ਬ੍ਰਹਮ ਓਂ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ। ਉਸ ਵਾਹਿਗੁਰੂ ਪਰਮੇਸ਼ਰ ਦੇ ਉਪਕਾਰ ਜਣਾਉਂਦੇ ਹੋਏ ਜਗਿਆਸੂ ਵੱਲੋਂ ਨਿਮਰਤਾ ਸਹਿਤ ਇਹ ਭਾਵ ਪ੍ਰਗਟ ਕਰਦੇ ਹਨ।

## ਐਸੋ ਗੁਨੁ; ਮੇਰੋ ਪ੍ਰਭ ਜੀ ਕੀਨ ॥

ਮੇਰੋ = ਮੇਰੇ ਉੱਤੇ ਪ੍ਰਭ = ਪਰਮੇਸ਼ਰ ਜੀ ਨੇ ਐਸੋ = ਅਜਿਹਾ ਗੁਨੁ = ਉਪਕਾਰ ਕੀਨ = ਕੀਤਾ ਹੈ। ਇਹ ਭਾਵ ਜਗਿਆਸੂ ਦੀ ਉਸ ਵੇਲੇ ਦੀ ਅਵਸਥਾ ਦਾ ਹੈ ਜਦੋਂ ਹਿਰਦੇ ਵਿੱਚੋਂ ਸਾਰੇ ਵਿਕਾਰ ਮੇਟ ਕੇ ਵਾਹਿਗੁਰੂ ਨਾਲ ਮਿਲਾਪ ਹੋਇਆ। ਫੇਰ ਵਾਹਿਗੁਰੂ ਦੇ ਧੰਨਵਾਦ ਵਿਚ ਕਹਿੰਦੇ ਹਨ :

## ਪੰਚ ਦੋਖ ਅਰੁ ਅਹੰ ਰੋਗ; ਇਹ ਤਨ ਤੇ ਸਗਲ ਦੂਰਿ ਕੀਨ ॥ਰਹਾਉ॥

ਪੰਚ = ਪੰਜ ਦੋਖ = ਦੋਸ਼ (ਸ਼ਬਦ, ਸਪਰਸ਼, ਰੂਪ, ਰਸ, ਗੰਧ) ਅਰੁ = ਅਤੇ ਅਹੰ = ਹੰਗਤਾ ਦਾ ਰੋਗ ਆਦਿ ਇਹ ਸਗਲ = ਸਾਰੇ ਤਨ = ਸਰੀਰ ਤੇ = ਤੋਂ ਦੂਰ ਕੀਨ = ਕਰ ਦਿੱਤੇ ਹਨ ਭਾਵ ਸਰੀਰ ਵਿੱਚੋਂ ਬਾਹਰ ਕੱਢ ਦਿੱਤੇ ਹਨ ॥ਰਹਾਉ॥

## ਬੰਧਨ ਤੋਰਿ ਛੋਰਿ ਬਿਖਿਆ ਤੇ; ਗੁਰ ਕੋ ਸਬਦੁ ਮੇਰੈ ਹੀਅਰੈ ਦੀਨ ॥

ਪਰਮੇਸ਼ਰ ਜੀ ਨੇ ਜੰਮਣ ਮਰਨ ਦੇ ਬੰਧਨ = ਜੰਜਾਲ ਤੋਰਿ = ਤੋੜ ਕੇ ਬਿਖਿਆ = ਮਾਇਆ ਤੇ = ਤੋਂ ਖਹਿੜਾ ਛੋਡਿ = ਛੁਡਵਾ ਕੇ ਗੁਰ = ਸਤਿਗੁਰੂ ਨਾਨਕ ਦੇਵ ਜੀ ਕੋ = ਦਾ ਸਬਦੁ = ਉਪਦੇਸ਼ ਮੇਰੈ = ਸਾਡੇ ਹੀਅਰੈ = ਹਿਰਦੇ ਵਿਚ ਵਸਾ ਦੀਨ = ਦਿੱਤਾ ਹੈ।

---

੧. ਪਾਪ ਦੂਰ ਕਰਨ ਲਈ ਕੀਤੇ ਕਰਮ ਭਾਵ ਤਪ ਅਤੇ ਨਿਸਚੇ ਨਾਲ ਕੀਤੇ ਕਰਮ ਨੂੰ 'ਪ੍ਰਾਛਤ' (ਪ੍ਰਾਸਚਿਤ) ਕਹਿੰਦੇ ਹਨ।

## ਰੂਪੁ ਅਨਰੂਪੁ, ਮੋਰੋ ਕਛੁ ਨ ਬੀਚਾਰਿਓ; ਪ੍ਰੇਮ ਗਹਿਓ ਮੋਹਿ, ਹਰਿ ਰੰਗ ਭੀਨ ॥੧॥

ਗੁਰਾਂ ਦੇ ਉਪਦੇਸ਼ ਸਦਕਾ ਮੋਰੋ = ਮੇਰਾ ਸੋਹਣਾ ਰੂਪੁ = ਸਰੂਪ ਅਤੇ ਅਨਰੂਪੁ = ਕਰੂਪ ਭਾਵ ਸੁੰਦਰਤਾ ਤੋਂ ਰਹਿਤ ਉਸ ਨੇ ਕਛੁ = ਕੁਝ ਨ = ਨਹੀਂ ਬੀਚਾਰਿਓ = ਵਿਚਾਰਿਆ ਹੈ, ਭਾਵ ਇਹ ਵਿਚਾਰ ਨਹੀਂ ਕੀਤੀ ਕਿ ਰੂਪ ਦਿਲ ਦੀ ਸਫ਼ਾਈ ਵਾਲਾ ਹੈ ਜਾਂ ਬੇ-ਸਫ਼ਾਈ ਵਾਲਾ ਹੈ, ਮੋਹਿ = ਮੈਨੂੰ ਸਤਿਗੁਰਾਂ ਦੇ ਪ੍ਰੇਮ ਵਿਚ ਗਹਿਓ = ਪਕੜਿਆ ਹੋਇਆ ਵੇਖ ਕੇ ਹਰਿ = ਪਰਮੇਸ਼ਰ ਨੇ ਕਿਰਪਾ ਕਰਕੇ ਆਪਣੇ ਰੰਗਿ = ਪ੍ਰੇਮ ਰੰਗ ਵਿਚ ਭੀਨ = ਭਿਉਂ ਲਿਆ ਹੈ **ਵਾ:** ਜਦੋਂ ਪਰਮੇਸ਼ਰ ਨੇ ਪ੍ਰੇਮ ਨਾਲ ਮੋਹਿ = ਮੈਨੂੰ ਪਕੜ ਲਿਆ ਤਾਂ ਆਪ ਵੀ ਹਰਿ = ਹਰੀ ਸਾਡੇ ਪ੍ਰੇਮ ਵਿਚ ਭਿੱਜ ਗਿਆ **ਵਾ:** ਮੈਨੂੰ ਗੁਰਾਂ ਨੇ ਪਰਮੇਸ਼ਰ ਦੇ ਪ੍ਰੇਮ ਵਿਚ ਭਿੱਝਿਆ ਹੋਇਆ ਜਾਣ ਕੇ ਪ੍ਰੇਮ ਦੇ ਨਾਲ ਪਕੜ ਕੇ ਉਸ ਦੇ ਸਰੂਪ ਵਿਚ ਏਕਤਾ ਕਰ ਦਿੱਤੀ ॥੧॥

## ਪੇਖਿਓ ਲਾਲਨੁ, ਪਾਟ ਬੀਚ ਖੋਏ; ਅਨਦ ਚਿਤਾ, ਹਰਖੇ ਪਤੀਨ ॥

ਜਿਸ ਵੇਲੇ ਗੁਰਾਂ ਨੇ ਹਿਰਦੇ ਦੇ ਬੀਚ = ਵਿੱਚੋਂ ਭਰਮ, ਪੰਜਾਂ ਕੋਸ਼ਾਂ ਰੂਪ ਪਾਟ = ਪੜਦੇ ਨੂੰ ਖੋਏ = ਦੂਰ ਕੀਤਾ ਤਾਂ ਲਾਲਨੁ = ਪਿਆਰੇ ਪਰਮੇਸ਼ਰ ਨੂੰ ਪੇਖਿਓ = ਵੇਖ ਲਿਆ ਭਾਵ ਉਸ ਦੀ ਸਾਖਿਆਤਾਕਾਰ ਹੋ ਗਈ ਤੇ ਅਨਦ = ਸੁਖ ਸਰੂਪ ਪਰਮੇਸ਼ਰ ਵਿਚ ਪਤੀਨ = ਭਰੋਸਾ ਹੋਣ ਕਰਕੇ ਚਿਤਾ = ਚਿਤ ਹਰਖੇ = ਪ੍ਰਸੰਨ ਹੋ ਗਿਆ ਭਾਵ ਅਨੰਦਿਤ ਹੋ ਗਿਆ।

## ਤਿਸ ਹੀ ਕੋ ਗ੍ਰਿਹੁ ਸੋਈ ਪ੍ਰਭੁ ਨਾਨਕ; ਸੋ ਠਾਕੁਰੁ ਤਿਸ ਹੀ ਕੋ ਧੀਨ ॥੨॥੧॥੨੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਿਸ = ਉਸੇ ਪਰਮੇਸ਼ਰ ਕੋ = ਦਾ ਹੀ ਸੰਸਾਰ ਰੂਪੀ ਗ੍ਰਿਹੁ = ਘਰ **ਵਾ:** ਪ੍ਰਤੱਖ ਘਰ **ਵਾ:** ਮੇਰਾ ਹਿਰਦਾ ਰੂਪੀ ਘਰ ਹੈ, ਸੋਈ = ਓਹੀ ਪ੍ਰਭੁ = ਪਰਮੇਸ਼ਰ ਲੋਕ-ਪ੍ਰਲੋਕ ਵਿਚ ਰੱਖਿਆ ਕਰਨ ਵਾਲਾ ਹੈ, ਸੋ = ਉਹੀ ਮੇਰਾ ਠਾਕੁਰੁ = ਮਾਲਕ ਹੈ ਤਿਸ = ਉਸ ਦੇ ਹੀ ਧੀਨ = ਅਧੀਨ ਮੈਂ ਉਸ ਕੋ = ਦਾ ਸੇਵਕ ਹਾਂ **ਵਾ:** ਉਹੀ ਤ੍ਰਿਲੋਕੀ ਦਾ ਠਾਕੁਰੁ = ਮਾਲਕ ਹੈ, ਤੇ ਉਸੇ ਦੇ ਅਧੀਨ ਹੀ ਸਾਰੀ ਸ੍ਰਿਸ਼ਟੀ ਹੈ **ਵਾ:** ਅਸੀਂ ਤਿਸ = ਉਸੇ ਪਰਮੇਸ਼ਰ ਕੋ = ਦਾ ਹੀ ਧੀਨ = ਧਿਆਨ ਕਰਦੇ ਹਾਂ ਭਾਵ ਧਿਆਉਂਦੇ ਹਾਂ **ਵਾ:** ਉਸੇ ਪਰਮੇਸ਼ਰ ਦਾ ਹੀ ਦਿੱਤਾ ਹੋਇਆ ਧੀਨ = ਧਾਨ (ਅੰਨ) ਖਾਂਦੇ ਹਾਂ ॥੨॥੧॥੨੦॥

## ਟੋਡੀ ਮਹਲਾ ੫ ॥ ਮਾਈ; ਮੇਰੇ ਮਨ ਕੀ ਪ੍ਰੀਤਿ ॥

ਹੇ ਮਾਈ = ਮਾਤਾ ਪਿਤਾ ਰੂਪ ਸੰਤ ਜਨੋਂ! ਮੇਰੇ ਮਨ ਦੇ ਅੰਦਰ ਵਾਹਿਗੁਰੂ ਨਾਮ ਕੀ = ਦੀ ਪ੍ਰੀਤਿ = ਪ੍ਰੀਤੀ ਹੈ।

## ਏਹੀ ਕਰਮ ਧਰਮ, ਜਪ ਏਹੀ; ਰਾਮ ਨਾਮ ਨਿਰਮਲ ਹੈ ਰੀਤਿ ॥ਰਹਾਉ॥

ਏਹੀ = ਇਹੋ ਹੀ ਮੇਰੇ ਨਿੱਤ, ਨਮਿੱਤ, ਪ੍ਰਾਸਚਿਤ ਕਰਮ ਜਗ ਆਦਿਕ ਕਰਨ ਦਾ ਧਰਮ ਤੇ ਏਹੀ = ਇਹੋ ਹੀ ਗਾਇਤਰੀ ਆਦਿ ਦਾ ਜਪ ਹੈ, ਜੋ ਸਾਨੂੰ ਰਾਮ = ਪਰਮੇਸ਼ਰ ਦੇ ਨਾਮ ਜਪਣ ਦੀ ਨਿਰਮਲ = ਉੱਜਲ ਰੀਤਿ = ਮਰਯਾਦਾ ਪ੍ਰਾਪਤ ਹੋਈ ਹੈ ॥ਰਹਾਉ॥

## ਪ੍ਰਾਨ ਅਧਾਰ ਜੀਵਨ ਧਨ ਮੋਰੈ; ਦੇਖਨ ਕਉ ਦਰਸਨ ਪ੍ਰਭ ਨੀਤਿ ॥

ਪ੍ਰਾਨ = ਪ੍ਰਾਣਾਂ ਦਾ ਅਧਾਰ = ਆਸਰਾ ਤੇ ਜੀਵਨ ਰੂਪ ਧਨ ਮੋਰੈ = ਮੇਰਾ ਇਹੋ ਹੈ ਜੋ ਪ੍ਰਭ = ਪਰਮੇਸ਼ਰ ਦੇ ਦਰਸਨ = ਦੀਦਾਰ ਦੇਖਨ = ਵੇਖਣ ਕਉ = ਨੂੰ ਨੀਤਿ = ਨਿਤਾਪ੍ਰਤੀ ਮੇਰਾ ਚਿਤ ਨਾਮ ਵਿਚ ਜੁੜਿਆ ਰਹਿੰਦਾ ਹੈ।

## ਬਾਟ ਘਾਟ ਤੋਸਾ ਸੰਗਿ ਮੋਰੈ; ਮਨ ਅਪੁਨੇ ਕਉ ਮੈ ਹਰਿ ਸਖਾ ਕੀਤ ॥੧॥

ਦੁਨੀਆ ਦੇ ਵਿਹਾਰਾਂ, ਜਮਾਂ ਦੇ ਬਾਟ = ਰਸਤੇ ਤੇ ਨਦੀਆਂ ਦਰਿਆਵਾਂ ਦੇ ਘਾਟਾਂ **ਵਾ:** ਗਿਆਨ ਆਦਿਕਾਂ **ਵਾ:** ਵੈਤਰਨੀ ਨਦੀ ਦੇ ਘਾਟ = ਰਸਤਿਆਂ ਵਿੱਚੋਂ ਲੰਘਣ ਵਾਸਤੇ ਪਰਮੇਸ਼ਰ ਦਾ ਨਾਮ ਹੀ ਮੋਰੈ = ਮੇਰੇ ਅੰਤਹਕਰਣ ਰੂਪੀ ਪੱਲੇ ਸੰਗਿ = ਨਾਲ ਤੋਸਾ = ਖ਼ਰਚ ਬੰਨ੍ਹਿਆ ਹੋਇਆ ਹੈ ਤੇ ਹਰਿ = ਪਰਮੇਸ਼ਰ ਦੇ ਨਾਮ ਕਉ = ਨੂੰ ਹੀ ਮੈਂ ਅਪੁਨੇ = ਆਪਦੇ ਮਨ ਦਾ ਸਖਾ = ਮਿੱਤਰ ਬਣਾਉਣਾ ਕੀਤ = ਕੀਤਾ ਹੈ ॥੧॥

## ਸੰਤ ਪ੍ਰਸਾਦਿ ਭਏ ਮਨ ਨਿਰਮਲ; ਕਰਿ ਕਿਰਪਾ ਅਪੁਨੇ ਕਰਿ ਲੀਤ ॥

ਸੰਤ = ਸ਼ਾਂਤ ਆਤਮਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਪ੍ਰਸਾਦਿ = ਕਿਰਪਾ ਨਾਲ ਮਨ ਆਦਿਕ ਚਤੁਸ਼ਟੇ ਅੰਤਹਕਰਣ ਨਿਰਮਲ = ਸ਼ੁੱਧ ਭਏ = ਹੋ ਗਏ ਹਨ ਅਤੇ ਪਰਮੇਸ਼ਰ ਨੇ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਮੈਨੂੰ ਅਪੁਨੇ = ਆਪਦੇ ਸੇਵਕ ਬਣਾਉਣਾ ਕਰ ਲੀਤ = ਲਿਆ ਹੈ।

## ਸਿਮਰਿ ਸਿਮਰਿ ਨਾਨਕ ਸੁਖੁ ਪਾਇਆ;
## ਆਦਿ ਜੁਗਾਦਿ ਭਗਤਨ ਕੇ ਮੀਤ ॥੨॥੨॥੨੧॥

ਜੋ ਪ੍ਰਭੂ ਜੀ ਆਦਿ = ਸ਼ੁਰੂ ਵਿਚ ਤੇ ਜੁਗਾਦਿ = ਯੁਗ ਆਦਿਕਾਂ ਦੀ ਮਰਯਾਦਾ ਤੋਂ ਪਹਿਲਾਂ **ਵਾ:** ਆਦਿ ਜੁਗਾਦਿ = ਸਦਾ ਸਦਾ ਭਾਵ ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁਗ ਆਦਿਕ ਚੌਹਾਂ ਜੁੱਗਾਂ ਵਿਚ ਭਗਤਨ = ਭਗਤਾਂ ਕੇ = ਦੇ ਮੀਤ = ਮਿੱਤਰ ਹਨ, ਉਸ ਸਿਮਰਿ = ਸਿਮਰਨੇ ਯੋਗ ਪਰਮੇਸ਼ਰ ਦਾ ਸਿਮਰਿ = ਸਿਮਰਨ ਕਰਕੇ ਆਤਮਿਕ ਸੁਖੁ = ਅਨੰਦ ਨੂੰ ਪਾਇਆ = ਪਾਉਣਾ ਕੀਤਾ ਹੈ ॥੨॥੨॥੨੧॥

## ਟੋਡੀ ਮਹਲਾ ੫ ॥ ਪ੍ਰਭ ਜੀ; ਮਿਲੁ ਮੇਰੇ ਪ੍ਰਾਨ ॥

ਹੇ ਪ੍ਰਭ = ਪਰਮੇਸ਼ਰ ਜੀ ! ਤੁਸੀਂ ਮੇਰੇ ਪ੍ਰਾਨ = ਸੁਆਸਾਂ ਦਾ ਆਸਰਾ ਰੂਪ ਹੋ, ਮੈਨੂੰ ਮਿਲਣਾ ਕਰੋ **ਵਾ:** ਹੇ ਮੇਰੇ ਪ੍ਰਾਨ = ਪ੍ਰਾਣਾਂ ਦਾ ਆਸਰਾ ਰੂਪ ਪਰਮੇਸ਼ਰ ਜੀ ! ਆਪ ਜੀ ਮੈਨੂੰ ਮਿਲਣਾ ਕਰੋ।

## ਬਿਸਰੁ ਨਹੀ ਨਿਮਖ ਹੀਅਰੇ ਤੇ; ਅਪਨੇ ਭਗਤ ਕਉ ਪੂਰਨ ਦਾਨ ॥ਰਹਾਉ॥

ਅਪਨੇ = ਆਪਦੇ ਭਗਤ = ਸੇਵਕ ਕਉ = ਨੂੰ ਪੂਰਨ ਸਰੂਪ ਦੀ ਪ੍ਰਾਪਤੀ ਦਾ ਅਨੰਦ **ਵਾ:** ਗਿਆਨ ਦਾ ਦਾਨ ਬਖ਼ਸ਼ੋ ਕਿ ਮੇਰੇ ਹੀਅਰੇ = ਹਿਰਦੇ ਤੇ = ਤੋਂ ਨਿਮਖ = ਅੱਖ ਦੇ ਖੋਲ੍ਹਣ ਬੰਦ ਕਰਨ ਜਿੰਨੇ ਸਮੇਂ ਵਿਚ ਵੀ ਬਿਸਰ = ਭੁੱਲੋ ਨਾ ॥ਰਹਾਉ॥

## ਖੋਵਹੁ ਭਰਮੁ ਰਾਖੁ ਮੇਰੇ ਪ੍ਰੀਤਮ; ਅੰਤਰਜਾਮੀ ਸੁਘੜ ਸੁਜਾਨ ॥

ਹੇ ਸਾਰਿਆਂ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ, ਸ਼ੁਭ ਗੁਣਾਂ ਦੀਆਂ ਸੁਘੜ = ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲੇ ਸੁਜਾਨ ਉੱਤਮ ਗਿਆਨ **ਵਾ:** ਅਥ਼ੋਖ ਗਿਆਨ ਦੀ ਦਾਤ ਬਖ਼ਸ਼ਣ ਵਾਲੇ ਮੇਰੇ ਪ੍ਰੀਤਮ = ਪਿਆਰੇ ਪਰਮੇਸ਼ਰ ਜੀ ! ਮੇਰੇ ਹਿਰਦੇ ਵਿੱਚੋਂ ਪੰਜ ਪ੍ਰਕਾਰ ਦਾ ਭਰਮ ਖੋਵਹੁ = ਮੇਟ ਦਿਓ ਤੇ ਮੇਰੀ ਵਿਕਾਰਾਂ ਤੋਂ ਵੀ ਰਾਖੁ = ਰੱਖਿਆ ਕਰੋ।

## ਕੋਟਿ ਰਾਜ ਨਾਮ ਧਨੁ ਮੇਰੈ; ਅੰਮ੍ਰਿਤ ਦ੍ਰਿਸਟਿ ਧਾਰਹੁ ਪ੍ਰਭ ਮਾਨ ॥੧॥

ਮੇਰੇ ਹਿਰਦੇ ਵਿਚ ਆਪ ਜੀ ਦਾ ਨਾਮ ਰੂਪੀ ਧਨ ਹੀ ਕੋਟਿ = ਕ੍ਰੋੜਾਂ ਰਾਜਾਂ ਦੇ ਸੁਖ ਵਰਗਾ ਹੈ। ਹੇ

ਪ੍ਰਭ = ਪਰਮੇਸ਼ਰ ਜੀ! ਮੇਰੇ ਉੱਤੇ ਆਪਣੀ ਅੰਮ੍ਰਿਤ ਭਰੀ ਦ੍ਰਿਸਟਿ = ਦ੍ਰਿਸ਼ਟੀ ਧਾਰਹੁ = ਧਾਰਨਾ ਕਰੋ ਕਿ ਹਰ ਵਕਤ ਆਪ ਜੀ ਨੂੰ ਮਾਨ = ਮੰਨਦੇ ਰਹੀਏ **ਵਾ:** ਆਪ ਜੀ ਦਾ ਮਾਨ = ਸਤਿਕਾਰ ਕਰ ਕੇ ਜਿਉਂਦੇ ਰਹੀਏ ॥੧॥

## ਆਠ ਪਹਰ ਰਸਨਾ ਗੁਨ ਗਾਵੈ; ਜਸੁ ਪੂਰਿ ਅਘਾਵਹਿ ਸਮਰਥ ਕਾਨ ॥

ਰਸਨਾ = ਜੀਭਾ ਕਰਕੇ ਆਠ = ਅੱਠੇ ਪਹਿਰ ਤੁਹਾਡੇ ਗੁਨ = ਗੁਣਾਂ ਨੂੰ ਗਾਵੈ = ਗਾਉਂਦੇ ਰਹੀਏ ਅਤੇ ਹੇ ਸਮਰਥ = ਸ਼ਕਤੀਵਾਨ ਪਰਮੇਸ਼ਰ ਜੀ! ਮੇਰੇ ਕਾਨ = ਕੰਨ ਆਪ ਜੀ ਦਾ ਜਸੁ = ਕੀਰਤਨ ਸੁਣ ਕੇ ਪੂਰਿ = ਪੂਰਨ ਅਘਾਵਹਿ = ਤ੍ਰਿਪਤ ਹੋ ਜਾਣ **ਵਾ:** ਆਪ ਜੀ ਦਾ ਜੱਸ ਸੁਣ ਕੇ ਪੂਰਿ = ਪੂਰੇ ਰਹਿਣ ਭਾਵ ਕਿਸੇ ਦੀ ਨਿੰਦਿਆ ਉਸਤਤ ਨਾ ਸੁਣੀਏ।

## ਤੇਰੀ ਸਰਣਿ ਜੀਅਨ ਕੇ ਦਾਤੇ; ਸਦਾ ਸਦਾ ਨਾਨਕ ਕੁਰਬਾਨ ॥੨॥੩॥੨੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸਭਨਾਂ ਜੀਅਨ = ਜੀਵਾਂ ਕੇ = ਦੇ ਦਾਤੇ! ਮੈਂ ਤੇਰੀ = ਤੁਹਾਡੀ ਸਰਣਿ = ਓਟ ਵਿਚ ਆਇਆ ਹਾਂ ਅਤੇ ਸਦਾ ਸਦਾ ਆਪ ਜੀ ਤੋਂ ਮਨ, ਬਾਣੀ, ਸਰੀਰ ਕਰਕੇ ਕੁਰਬਾਨ = ਬਲਿਹਾਰ ਜਾਂਦਾ ਹਾਂ ॥੨॥੩॥੨੨॥

## ਟੋਡੀ ਮਹਲਾ ੫ ॥ ਪ੍ਰਭ; ਤੇਰੇ ਪਗ ਕੀ ਧੂਰਿ ॥

ਹੇ ਪ੍ਰਭ = ਪਰਮੇਸ਼ਰ ਜੀ! ਮੈਂ ਤੇਰੇ = ਤੁਹਾਡੇ ਪਗ = ਚਰਨਾਂ ਕੀ = ਦੀ ਸ਼ਰਧਾ ਰੂਪੀ ਧੂਰਿ = ਧੂੜ ਚਾਹੁੰਦਾ ਹਾਂ।

## ਦੀਨ ਦਇਆਲ ਪ੍ਰੀਤਮ ਮਨਮੋਹਨ; ਕਰਿ ਕਿਰਪਾ ਮੇਰੀ ਲੋਚਾ ਪੂਰਿ ॥ਰਹਾਉ॥

ਹੇ ਦੀਨ = ਗ਼ਰੀਬਾਂ 'ਤੇ ਦਇਆਲ = ਦਇਆ ਕਰਨ ਵਾਲੇ ਸਾਰਿਆਂ ਦੇ (ਮਨ + ਮੋਹਨ) ਮਨ ਨੂੰ ਮੋਹਨ = ਮੋਹਿਤ ਕਰਨ ਵਾਲੇ **ਵਾ:** ਭਗਤਾਂ ਦੇ ਮਨ ਵਿੱਚੋਂ ਮੋਹ ਨੂੰ ਹਰਨ, ਮੇਟਣ ਵਾਲੇ ਪਰਮ ਅਸਪਦ ਰੂਪ ਪ੍ਰੀਤਮ = ਪਿਆਰੇ ਪਰਮੇਸ਼ਰ ਜੀ! ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਮੇਰੀ = ਸਾਡੀ ਆਪ ਜੀ ਦੇ ਸਰੂਪ ਦੀ ਪ੍ਰਾਪਤੀ ਦੀ ਲੋਚਾ = ਇੱਛਾ ਪੂਰਿ = ਪੂਰਨ ਕਰੋ ਜੀ ॥ਰਹਾਉ॥

## ਦਹ ਦਿਸ ਰਵਿ ਰਹਿਆ ਜਸੁ ਤੁਮਰਾ; ਅੰਤਰਜਾਮੀ ਸਦਾ ਹਜੂਰਿ ॥

ਹੇ ਅੰਤਰਜਾਮੀ = ਸਾਰਿਆਂ ਦੇ ਘਟਾਂ ਘਟਾਂ ਦੀ ਜਾਣਨ ਵਾਲੇ ਪਰਮੇਸ਼ਰ ਜੀ! ਤੂੰ ਸਦਾ = ਹਮੇਸ਼ਾ ਹੀ ਸਾਰਿਆਂ ਜੀਵਾਂ ਦੇ ਹਜੂਰਿ = ਸਾਹਮਣੇ ਹੈਂ ਭਾਵ ਅੰਗ ਸੰਗ ਰਹਿੰਦਾ ਹੈਂ, ਦਹ = ਦਸੋਂ, ਦਿਸ = ਦਿਸ਼ਾਵਾਂ ਵਿਚ ਤੁਮਰਾ = ਤੁਹਾਡਾ ਜੱਸ ਹੀ ਰਵਿ = ਵਿਆਪਕ ਭਾਵ ਫੈਲ ਰਹਿਆ = ਰਿਹਾ ਹੈ।

## ਜੋ ਤੁਮਰਾ ਜਸੁ ਗਾਵਹਿ ਕਰਤੇ; ਸੇ ਜਨ ਕਬਹੁ ਨ ਮਰਤੇ ਝੂਰਿ ॥੧॥

ਹੇ ਸ੍ਰਿਸ਼ਟੀ ਨੂੰ ਕਰਤੇ = ਰਚਣਹਾਰ ਪਰਮੇਸ਼ਰ ਜੀ! ਜੋ = ਜਿਹੜੇ ਤੁਮਰਾ = ਤੁਹਾਡੇ ਜਸੁ = ਕੀਰਤਨ ਨੂੰ ਗਾਵਹਿ = ਗਾਉਂਦੇ ਹਨ, ਸੇ = ਉਹ ਜਨ = ਪੁਰਸ਼ ਕਬਹੁ = ਕਦੇ ਵੀ ਝੂਰਿ = ਝੋਰਿਆਂ ਵਿਚ ਪੈ ਕੇ ਨਹੀਂ ਮਰਤੇ = ਮਰਦੇ ਭਾਵ ਉਹ ਸਦਾ ਅਨੰਦ ਦੇ ਸਹਿਤ ਹੀ ਰਹਿੰਦੇ ਹਨ ॥੧॥

## ਧੰਧ ਬੰਧ ਬਿਨਸੇ ਮਾਇਆ ਕੇ; ਸਾਧੂ ਸੰਗਤਿ ਮਿਟੇ ਬਿਸੂਰ ॥

ਉਨ੍ਹਾਂ ਦੇ ਰਿਦੇ ਵਿੱਚੋਂ ਮਾਇਆ ਕੇ = ਦੇ ਬੰਧ = ਬੰਧਨ ਪਾਉਣ ਵਾਲੇ ਸਾਰੇ ਧੰਧ = ਧੰਦੇ ਵੀ ਬਿਨਸੇ = ਨਾਸ਼ ਹੋ ਗਏ ਹਨ ਅਤੇ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਤ ਨਾਲ ਮਿਲ ਕੇ ਅਗਿਆਨ ਆਦਿਕ

ਬਿਸੂਰ = ਦੁਖ ਵੀ ਮਿਟ ਗਏ ਹਨ **ਵਾ:** ਬਿਸੂਰ (ਬਿ + ਸੂਰ) ਬਿ = ਵਿਸ਼ੇਸ਼ ਕਰਕੇ ਸੂਰ = ਸੂਲ ਆਦਿਕ (ਰੋਗ) ਵੀ ਮਿਟ ਗਏ ਹਨ।

## ਸੁਖ ਸੰਪਤਿ ਭੋਗ ਇਸੁ ਜੀਅ ਕੇ ; ਬਿਨੁ ਹਰਿ ਨਾਨਕ ਜਾਨੇ ਕੂਰ ॥੨॥੪॥੨੩॥

ਇਸੁ = ਇਹ ਜੀਅ = ਜੀਵ ਕੇ = ਦੇ ਜੋ ਸੰਪਤਿ = ਹਾਥੀ ਘੋੜੇ ਆਦਿਕਾਂ ਦੇ **ਵਾ:** ਸੰਪਦਾ ਦੇ ਤੇ ਵਿਸ਼ਿਆਂ ਦੇ ਭੋਗ = ਭੋਗਣ ਦੇ ਸੁੱਖ ਮੰਨੇ ਹੋਏ ਹਨ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਨਾਮ ਜਪਣ ਵਾਲੇ ਗੁਰਮੁਖ ਜਨਾਂ ਨੇ ਹਰਿ = ਪਰਮੇਸ਼ਰ ਜੀ ਦੇ ਨਾਮ ਤੋਂ ਬਿਨੁ = ਬਗ਼ੈਰ ਸਭ ਕੂਰ = ਝੂਠੇ ਹੀ ਜਾਨੇ = ਜਾਣੇ ਹਨ ॥੨॥੪॥੨੩॥

## ਟੋਡੀ ਮ: ੫ ॥ ਮਾਈ; ਮੇਰੇ ਮਨ ਕੀ ਪਿਆਸ ॥

ਹੇ ਮਾਈ = ਮਾਤਾ ਪਿਤਾ ਰੂਪ ਸੰਤ ਜਨੋਂ ! ਮੇਰੇ ਮਨ = ਚਿਤ ਵਿਚ ਪਰਮੇਸ਼ਰ ਦੇ ਦਰਸ਼ਨਾਂ ਕੀ = ਦੀ ਪਿਆਸ = ਤ੍ਰੇਹ ਲੱਗੀ ਹੋਈ ਹੈ **ਵਾ:** ਹੇ ਮਾਈ = ਮਾਇਆ ਦੇ ਪਤੀ ਪਰਮੇਸ਼ਰ ਜੀ ! ਆਪ ਜੀ ਦੇ ਮਿਲਣ **ਵਾ:** ਦਰਸ਼ਨਾਂ ਦੀ ਮੇਰੇ ਮਨ ਵਿਚ ਪਿਆਸ = ਤ੍ਰੇਹ **ਵਾ:** ਇੱਛਾ ਲੱਗੀ ਹੋਈ ਹੈ।

## ਇਕੁ ਖਿਨੁ ਰਹਿ ਨ ਸਕਉ ਬਿਨੁ ਪ੍ਰੀਤਮ;<br>ਦਰਸਨ ਦੇਖਨ ਕਉ ਧਾਰੀ ਮਨਿ ਆਸ ॥ਰਹਾਉ॥

ਹੇ ਪ੍ਰੀਤਮ = ਪਿਆਰੇ ਪਰਮੇਸ਼ਰ ਜੀ ! ਆਪ ਜੀ ਦੇ ਦੀਦਾਰ ਕਰਨ ਤੋਂ ਬਿਨੁ = ਬਗ਼ੈਰ ਇਕ ਖਿਨੁ = ਛਿਨ ਮਾਤਰ ਵੀ ਸਾਥੋਂ ਰਹਿ = ਰਿਹਾ ਨ = ਨਹੀਂ ਜਾ ਸਕਉ = ਸਕਦਾ ਕਿਉਂਕਿ ਆਪ ਜੀ ਦੇ ਦਰਸਨ = ਦੀਦਾਰ ਦੇਖਨ = ਵੇਖਣ ਕਉ = ਵਾਸਤੇ ਮੈਂ ਮਨਿ = ਹਿਰਦੇ ਵਿਚ ਆਸ = ਆਸਾ ਧਾਰੀ = ਧਾਰਨ ਕੀਤੀ ਹੋਈ ਹੈ ॥ਰਹਾਉ॥

## ਸਿਮਰਉ ਨਾਮੁ ਨਿਰੰਜਨ ਕਰਤੇ; ਮਨ ਤਨ ਤੇ ਸਭਿ ਕਿਲਵਿਖ ਨਾਸ ॥

ਹੇ ਨਿਰੰਜਨ = ਸ਼ੁਧ ਸਰੂਪ ਕਰਤੇ = ਕਰਤਾ ਪੁਰਖ ਪਰਮੇਸ਼ਰ ! ਆਪ ਜੀ ਦੇ ਅੰਮ੍ਰਿਤ ਨਾਮ ਨੂੰ ਹਰ ਵਕਤ ਸਿਮਰਉ = ਸਿਮਰਦੇ ਰਹਿੰਦੇ ਹਾਂ, ਜਿਸ ਕਰਕੇ ਮੇਰੇ ਮਨ ਤਨ ਤੇ = ਤੋਂ ਸਭਿ = ਸਾਰੇ ਕਿਲਵਿਖ = ਪਾਪ ਨਾਸ = ਨਸ਼ਟ ਹੋ ਜਾਣ **ਵਾ:** ਨਾਸ਼ ਹੋ ਗਏ ਹਨ।

## ਪੂਰਨ ਪਾਰਬ੍ਰਹਮ ਸੁਖਦਾਤੇ; ਅਬਿਨਾਸੀ ਬਿਮਲ ਜਾ ਕੋ ਜਾਸ ॥੧॥

ਹੇ ਸਾਰਿਆਂ ਦੇ ਪੇਟਾਂ ਨੂੰ ਪੂਰਨ ਵਾਲੇ ਪਾਰਬ੍ਰਹਮ = ਪਾਪਾਂ ਪੁੰਨਾਂ ਤੋਂ ਪਰੇ ਬ੍ਰਹਮ = ਵਿਆਪਕ ਸੁਖਦਾਤੇ = ਸੁੱਖਾਂ ਦੇ ਦਾਤੇ ਪਰਮੇਸ਼ਰ ਜੀ ! ਆਪ ਜੀ ਸਦਾ ਅਬਿਨਾਸੀ = ਨਾਸ਼ ਤੋਂ ਰਹਿਤ ਹੋ ਜਾ = ਜਿਸ ਕਰਕੇ ਆਪ ਜੀ ਕਾ = ਦਾ ਲੋਕ-ਪ੍ਰਲੋਕ ਵਿਚ ਬਿਮਲ = ਉੱਜਲ ਜਾਸ = ਜੱਸ ਹੈ ॥੧॥

## ਸੰਤ ਪ੍ਰਸਾਦਿ ਮੇਰੇ ਪੂਰ ਮਨੋਰਥ; ਕਰਿ ਕਿਰਪਾ ਭੇਟੇ ਗੁਣਤਾਸ ॥

ਸੰਤ = ਸ਼ਾਂਤ ਆਤਮਾ ਵਾਲੇ ਗੁਰਾਂ ਦੀ ਪ੍ਰਸਾਦਿ = ਕਿਰਪਾ ਦ੍ਰਿਸ਼ਟੀ ਕਰਕੇ ਮੇਰੇ ਮਨ ਦੇ ਸਾਰੇ ਮਨੋਰਥ = ਸੰਕਲਪ ਪੂਰ = ਪੂਰੇ ਹੋ ਗਏ ਹਨ, ਹੇ ਗੁਣਤਾਸ = ਗੁਣਾਂ ਦੇ ਖ਼ਜ਼ਾਨੇ ਪਰਮੇਸ਼ਰ ਜੀ ਤੁਸੀਂ ਆਪ ਹੀ ਕਿਰਪਾ = ਦਇਆ ਕਰਿ = ਕਰਕੇ ਮੈਨੂੰ ਸਤਿਗੁਰੂ ਰੂਪ ਭੇਟੇ = ਮਿਲੇ ਹੋ **ਅਥਵਾ** ਹੇ ਗੁਣਤਾਸ = ਗੁਣਾਂ ਦੇ ਖ਼ਜ਼ਾਨੇ ਪਰਮੇਸ਼ਰ ਜੀ ! ਸੰਤ = ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਕਰਕੇ ਮੇਰੇ ਮਨ ਦੇ ਸਾਰੇ ਸੰਕਲਪ ਪੂਰੇ ਹੋ ਗਏ ਹਨ ਅਤੇ ਉਨ੍ਹਾਂ ਗੁਰਾਂ ਦੀ ਦਇਆ ਦ੍ਰਿਸ਼ਟੀ ਕਰਕੇ ਹੀ ਤੁਸੀਂ ਮੈਨੂੰ ਮਿਲੇ ਹੋ।

[ਅੰਗ ੭੧੭]

## ਸਾਂਤਿ ਸਹਜ ਸੂਖ ਮਨਿ ਉਪਜਿਓ; ਕੋਟਿ ਸੂਰ ਨਾਨਕ ਪਰਗਾਸ ॥੨॥੫॥੨੪॥

ਹੇ ਪਰਮੇਸ਼ਰ ਜੀ ! ਆਪ ਜੀ ਦੀ ਕਿਰਪਾ ਕਰਕੇ ਸਹਜ = ਗਿਆਨ ਦੁਆਰਾ ਆਤਮਿਕ ਸਾਂਤਿ = ਸ਼ਾਂਤੀ ਦਾ ਸੂਖ = ਸੁਖ ਹੁਣ ਮੇਰੇ ਮਨ ਦੇ ਵਿਚ ਉਪਜਿਓ = ਪ੍ਰਗਟ ਹੋ ਗਿਆ ਹੈ, ਜਿਸ ਗਿਆਨ ਦਾ ਹਿਰਦੇ ਵਿਚ ਕੋਟਿ = ਕ੍ਰੋੜਾਂ ਸੂਰ = ਸੂਰਜਾਂ ਵਤ ਪਰਗਾਸ = ਪ੍ਰਕਾਸ਼ ਹੈ **ਅਥਵਾ** ਸਾਰੀਆਂ ਵਾਸ਼ਨਾਵਾਂ ਮਿਟ ਕੇ ਮਨ ਸਾਂਤਿ = ਠੰਢਾ ਹੋ ਗਿਆ ਤੇ ਸਹਜ = ਗਿਆਨ ਦੀ ਪ੍ਰਾਪਤੀ ਹੋ ਗਈ ਹੈ, ਗਿਆਨ ਦੀ ਪ੍ਰਾਪਤੀ ਕਰਕੇ ਮਨ ਵਿਚ ਆਪ ਜੀ ਦਾ ਬ੍ਰਹਮਾਨੰਦ ਰੂਪੀ ਸੂਖ = ਸੁਖ ਪ੍ਰਗਟ ਹੋ ਗਿਆ ਹੈ, ਜਿਸ ਕਰਕੇ ਕ੍ਰੋੜਾਂ ਸੂਰਜ ਵਤ ਹਿਰਦੇ ਵਿਚ ਬ੍ਰਹਮ ਗਿਆਨ ਦਾ ਪ੍ਰਕਾਸ਼ ਹੋ ਗਿਆ ਹੈ ॥੨॥੫॥੨੪॥

## ਟੋਡੀ ਮਹਲਾ ੫ ॥ ਹਰਿ ਹਰਿ; ਪਤਿਤ ਪਾਵਨ ॥

ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਪਤਿਤ = ਪਾਪੀਆਂ ਨੂੰ ਪਾਵਨ = ਪਵਿੱਤਰ ਕਰਨ ਵਾਲਾ ਹੈ।

## ਜੀਅ ਪ੍ਰਾਨ ਮਾਨ ਸੁਖਦਾਤਾ; ਅੰਤਰਜਾਮੀ ਮਨ ਕੋ ਭਾਵਨ ॥ਰਹਾਉ॥

ਜੋ ਸਾਰਿਆਂ ਨੂੰ ਜੀਅ = ਜ਼ਿੰਦਗੀ, ਮਾਨ = ਸਤਿਕਾਰ ਤੇ ਸੁਖ ਦੇਣ ਵਾਲਾ ਦਾਤਾ ਹੈ **ਵਾ:** ਜ਼ਿੰਦਗੀ ਪ੍ਰਾਣ ਤੇ ਮਾਨ = ਮਨ ਨੂੰ ਸੁਖ ਦੇਣ ਵਾਲਾ ਹੈ, ਉਹ ਅੰਤਰਜਾਮੀ = ਅੰਦਰ ਦੀ ਜਾਣਨ ਵਾਲਾ ਪਰਮੇਸ਼ਰ ਮੇਰੇ ਮਨ = ਹਿਰਦੇ ਕੋ = ਨੂੰ ਭਾਵਨ = ਭਾਉਂਦਾ ਹੈ ॥ਰਹਾਉ॥

## ਸੁੰਦਰੁ ਸੁਘੜੁ ਚਤੁਰੁ ਸਭ ਬੇਤਾ; ਰਿਦ ਦਾਸ ਨਿਵਾਸ ਭਗਤ ਗੁਨ ਗਾਵਨ ॥

ਉਸ ਦਾ ਸਤ ਚੇਤਨ ਅਨੰਦ ਸਰੂਪ ਸੁੰਦਰੁ = ਸੋਹਣਾ ਹੈ, ਸ੍ਰਿਸ਼ਟੀ ਦੀਆਂ ਸੁਘੜੁ = ਸ੍ਰੇਸ਼ਟ ਘਾੜਤਾਂ ਘੜਨ ਵਾਲਾ ਹੈ, ਸਾਰਿਆਂ ਦੇ ਵਿਹਾਰ ਚਲਾਉਣ ਵਿਚ ਚਤੁਰੁ = ਸਿਆਣਾ (ਚਤੁਰ) ਹੈ, ਸਾਰਿਆਂ ਦੇ ਹਿਰਦਿਆਂ ਦੀ ਬੇਤਾ = ਜਾਣਨ ਵਾਲਾ ਹੈ, ਹਰ ਵਕਤ ਦਾਸ = ਸੇਵਕਾਂ ਦੇ ਰਿਦ = ਹਿਰਦੇ ਵਿਚ ਨਿਵਾਸ = ਵਾਸਾ ਕਰਦਾ ਹੈ, ਇਸ ਕਰਕੇ ਭਗਤ ਜਨ ਉਸ ਦੇ ਗੁਣਾਂ ਨੂੰ ਕੀਰਤਨ ਰੂਪ ਵਿਚ ਗਾਵਨ = ਗਾਉਂਦੇ ਰਹਿੰਦੇ ਹਨ **ਵਾ:** ਜੋ ਦਾਸ ਭਗਤ ਉਸ ਦੇ ਗੁਣਾਂ ਨੂੰ ਕੀਰਤਨ ਰੂਪ ਵਿਚ ਗਾਉਂਦੇ ਹਨ, ਉਨ੍ਹਾਂ ਦੇ ਹਿਰਦਿਆਂ ਵਿਚ ਨਿਵਾਸ ਕਰਨ ਵਾਲਾ ਹੈ।

## ਨਿਰਮਲ ਰੂਪ ਅਨੂਪ ਸੁਆਮੀ; ਕਰਮ ਭੂਮਿ ਬੀਜਨ ਸੋ ਖਾਵਨ ॥੧॥

ਉਹ ਸੁਆਮੀ = ਮਾਲਕ ਪਰਮੇਸ਼ਰ ਅਨੂਪ = ਉਪਮਾ ਤੋਂ ਰਹਿਤ ਨਿਰਮਲ = ਉੱਜਲ ਰੂਪ = ਸਰੂਪ ਹੈ, ਉਸ ਦੀ ਬਣਾਈ ਹੋਈ ਇਹ ਮਨੁੱਖਾ ਦੇਹੀ ਕਰਮਾਂ ਦੀ ਭੂਮਿ = ਧਰਤੀ ਹੈ, ਜਿਹੋ ਜਿਹੇ ਕਰਤੱਵਾਂ ਨੂੰ ਜੀਵ ਬੀਜਨ = ਬੀਜਦੇ ਹਨ, ਸੋ = ਉਹੀ ਕਰਮਾਂ ਦਾ ਫਲ ਖਾਵਨ = ਖਾਂਦੇ ਹਨ **ਵਾ:** ਇਸ ਮਨੁੱਖਾ ਦੇਹ ਰੂਪੀ, ਕਰਮ ਰੂਪੀ ਧਰਤੀ ਵਿਚ ਜੋ ਜੀਵ ਨਿਸ਼ਕਾਮ ਕਰਮ ਕਰਕੇ ਨਾਮ ਰੂਪੀ ਬੀਜ ਨੂੰ ਬੀਜਣਗੇ, ਸੋ = ਉਹ ਬ੍ਰਹਮਾਨੰਦ ਰੂਪੀ ਫਲ ਨੂੰ ਖਾਣਗੇ ॥੧॥

## ਬਿਸਮਨ ਬਿਸਮ ਭਏ ਬਿਸਮਾਦਾ; ਆਨ ਨ ਬੀਓ ਦੂਸਰ ਲਾਵਨ ॥

ਬਿਸਮਨ = ਅਸਚਰਜ ਸਰੂਪ ਨੂੰ ਪਾ ਕੇ ਬਿਸਮ = ਅਸਚਰਜ ਤੋਂ ਬਿਸਮਾਦਾ = ਅਸਚਰਜ ਹੋ ਗਏ **ਵਾ:** ਜਿਸ ਵੇਲੇ ਬਿਸਮਨ (ਬਿਸ + ਮਨ) ਮਨ ਬਿਸ = ਵਿਸ਼ਿਆਂ ਵੱਲੋਂ ਰੁਕ ਗਿਆ, ਉਦੋਂ ਬਿਸਮ = ਅਸਚਰਜ

ਸਰੂਪ ਨੂੰ ਪਾ ਕੇ ਬਿਸਮਾਦਾ = ਅਸਚਰਜ ਰੂਪ ਹੋ ਗਏ, ਆਨ = ਹੋਰ ਕੋਈ ਦੂਸਰ = ਦੂਜਾ ਬੀਓ = ਪੈਦਾ ਨ = ਨਹੀਂ ਹੋਇਆ ਜੋ ਉਸ ਅਦ੍ਵੈਤ ਰੂਪ ਪਰਮੇਸ਼ਰ ਦੇ ਬਰਾਬਰ ਲਾਵਨ = ਲਾਉਣਾ ਕਰੀਏ **ਵਾ:** ਹੋਰ ਕੋਈ ਦੂਸਰਾ ਉਸ ਦੇ ਬਰਾਬਰ ਲਾਉਣ ਵਾਸਤੇ ਪੈਦਾ ਨਹੀਂ ਹੋਇਆ।

## ਰਸਨਾ ਸਿਮਰਿ ਸਿਮਰਿ ਜਸੁ ਜੀਵਾ; ਨਾਨਕ ਦਾਸ ਸਦਾ ਬਲਿ ਜਾਵਨ ॥੨॥੬॥੨੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਰਸਨਾ = ਜੀਭਾ ਨਾਲ ਉਸ ਸਿਮਰਿ = ਸਿਮਰਨੇ ਯੋਗ ਪਰਮੇਸ਼ਰ ਦੇ ਜਸੁ = ਕੀਰਤ ਨੂੰ ਸਿਮਰ ਕੇ ਜੀਵਾ = ਜਿਉਂਦੇ ਹਾਂ ਅਤੇ ਦਾਸ = ਸੇਵਕ ਭਾਵ ਧਾਰ ਕੇ ਸਦਾ = ਹਮੇਸ਼ਾ ਹੀ ਉਸ ਤੋਂ ਬਲਿ = ਬਲਿਹਾਰ ਜਾਵਨ = ਜਾਂਦੇ ਹਾਂ ॥੨॥੬॥੨੫॥

## ਟੋਡੀ ਮਹਲਾ ੫ ॥ ਮਾਈ; ਮਾਇਆ ਛਲੁ ॥

ਹੇ ਮਾਈ = ਮਾਤਾ ਪਿਤਾ ਰੂਪ ਸੰਤ ਜਨੋਂ ! ਇਹ ਮਾਇਆ ਛਲੁ = ਕਪਟ ਰੂਪ ਹੈ।

## ਤ੍ਰਿਣ ਕੀ ਅਗਨਿ, ਮੇਘ ਕੀ ਛਾਇਆ; ਗੋਬਿਦ ਭਜਨ ਬਿਨੁ, ਹੜ ਕਾ ਜਲੁ ॥ਰਹਾਉ॥

ਤ੍ਰਿਣ = ਕੱਖਾਂ ਕੀ = ਦੀ ਅਗਨਿ = ਅੱਗ ਵਾਂਗ ਜਲਦੀ ਹੀ ਮਾਇਆ ਦਾ ਪ੍ਰਤਾਪ ਨਾਸ ਹੋ ਜਾਂਦਾ ਹੈ, ਮੇਘ = ਬੱਦਲਾਂ ਕੀ = ਦੀ ਛਾਇਆ = ਛਾਂ ਵਰਗਾ ਇਸ ਦਾ ਸੁਖ ਹੈ ਅਤੇ ਗੋਬਿਦ = ਵਾਹਿਗੁਰੂ ਦੇ ਭਜਨ = ਸਿਮਰਨ ਤੋਂ ਬਿਨੁ = ਬਗ਼ੈਰ ਇਉਂ ਪਦਾਰਥਾਂ ਦੀ ਆਵਾਜਾਈ ਹੈ ਜਿਵੇਂ ਹੜ੍ਹ ਕਾ = ਦਾ ਪਾਣੀ ਆ ਕੇ ਲੰਘ ਜਾਂਦਾ ਹੈ **ਅਥਵਾ** ਪਰਮੇਸ਼ਰ ਦੇ ਭਜਨ ਤੋਂ ਬਗ਼ੈਰ ਮਾਇਕੀ ਪਦਾਰਥ ਤ੍ਰਿਣ = ਕੱਖਾਂ ਦੀ ਅਗਨੀ, ਬੱਦਲਾਂ ਦੀ ਛਾਂ ਤੇ ਹੜ੍ਹ ਦੇ ਜਲ ਵਤ ਖਿਨ ਭੰਗਰ ਹਨ ॥ਰਹਾਉ॥

## ਛੋਡਿ ਸਿਆਨਪ ਬਹੁ ਚਤੁਰਾਈ; ਦੁਇ ਕਰ ਜੋੜਿ ਸਾਧ ਮਗਿ ਚਲੁ ॥

ਇਸ ਲਈ ਬੁੱਧੀ ਦੀ ਸਿਆਨਪ = ਚਤੁਰਾਈ ਤੇ ਬਹੁ = ਬਹੁਤੀ ਵਾਕਾਂ ਦੀ ਚਤੁਰਾਈ = ਚਤੁਰਤਾ ਛੋਡਿ = ਛੱਡ ਕੇ ਅੰਦਰੋਂ ਮਨ ਬੁੱਧ ਰੂਪੀ ਤੇ ਬਾਹਰੋਂ ਸੱਜਾ ਖੱਬਾ ਦੁਇ = ਦੋਵੇਂ ਕਰ = ਹੱਥ ਜੋੜ ਕੇ **ਵਾ:** ਜੋੜਿ = ਮਿਲਾ ਕੇ ਸਾਧ = ਸ੍ਰੇਸ਼ਟ ਜਨਾਂ ਦੀ ਸੰਗਤ ਦੇ ਮਗਿ = ਰਸਤੇ ਚਲੁ = ਚੱਲਣਾ ਕਰ।

## ਸਿਮਰਿ ਸੁਆਮੀ ਅੰਤਰਜਾਮੀ; ਮਾਨੁਖ ਦੇਹ ਕਾ ਇਹੁ ਊਤਮ ਫਲੁ ॥੧॥

ਸਾਰਿਆਂ ਦੇ ਅੰਤਰਜਾਮੀ = ਅੰਦਰ ਦੀ ਜਾਣਨ ਵਾਲੇ ਸੁਆਮੀ = ਮਾਲਕ ਪਰਮੇਸ਼ਰ ਦੇ ਨਾਮ ਦਾ ਸਿਮਰਿ = ਸਿਮਰਨ ਕਰ, ਮਨੁੱਖਾ ਦੇਹ ਧਾਰੀ ਕਾ = ਦਾ ਇਹੋ ਹੀ ਸਭ ਤੋਂ ਊਤਮ = ਸ੍ਰੇਸ਼ਟ ਫਲ ਹੈ ॥੧॥

## ਬੇਦ ਬਖਿਆਨ ਕਰਤ ਸਾਧੂ ਜਨ; ਭਾਗਹੀਨ ਸਮਝਤ ਨਹੀ ਖਲੁ ॥

ਇਸ ਗੱਲ ਨੂੰ ਵੇਦ ਅਤੇ ਸਾਧੂ = ਸ੍ਰੇਸ਼ਟ ਜਨ = ਪੁਰਖ ਬਖਿਆਨ = ਕਥਨ ਕਰਤ = ਕਰਦੇ ਹਨ **ਵਾ:** ਸਾਧੂ = ਸੰਤ ਭਗਤ ਜਨ ਬੇਦ = ਗਿਆਨ ਦੀਆਂ ਗੱਲਾਂ ਬਖਿਆਨ = ਕਥਨ ਕਰਤ = ਕਰਦੇ ਹਨ ਪਰੰਤੂ ਭਾਗਹੀਨ = ਭਾਗਾਂ ਤੋਂ ਹੀਣੇ ਖਲੁ = ਮੂਰਖਤਾਈ ਵਾਲੇ ਪੁਰਖ ਸੰਤਾਂ ਭਗਤਾਂ ਦੇ ਬਚਨਾਂ ਨੂੰ ਸਮਝਤ = ਸਮਝ ਕੇ ਧਾਰਨ ਨਹੀਂ ਕਰਦੇ।

## ਪ੍ਰੇਮ ਭਗਤਿ ਰਾਚੇ ਜਨ ਨਾਨਕ; ਹਰਿ ਸਿਮਰਨਿ ਦਹਨ ਭਏ ਮਲ ॥੨॥੭॥੨੬॥

(**ਮਲ** ਦਾ ਉਚਾਰਨ ਪੋਲਾ ਹੈ, **ਮੱਲ** ਨਹੀਂ ਕਹਿਣਾ)

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੇ ਜਨ=ਪੁਰਖ ਹਰ ਵਕਤ ਪਰਮੇਸ਼ਰ ਦੀ ਪ੍ਰੇਮਾ ਭਗਤਿ=ਭਗਤੀ ਵਿਚ ਰਾਚੇ=ਰਚੇ ਭਾਵ ਤਦਾਕਾਰ ਹੋਏ ਰਹਿੰਦੇ ਹਨ, ਉਨ੍ਹਾਂ ਦੇ ਹਰਿ=ਪਰਮੇਸ਼ਰ ਦਾ ਸਿਮਰਨਿ=ਭਜਨ ਕਰਨੇ ਕਰਕੇ ਮਲ, ਵਿਖੇਪ ਆਦਿਕ ਸਾਰੇ ਦੋਸ਼ ਦਹਨ=ਸੜ ਕੇ ਸੁਆਹ ਭਏ=ਹੋ ਜਾਂਦੇ ਹਨ, ਭਾਵ ਨਵਿਰਤ ਹੋ ਗਏ ਹਨ ॥੨॥੭॥੨੬॥

## ਟੋਡੀ ਮਹਲਾ ੫ ॥ ਮਾਈ; ਚਰਨ ਗੁਰ ਮੀਠੇ ॥

ਹੇ ਮਾਈ=ਮਾਤਾ ਪਿਤਾ ਰੂਪ ਸੰਤ ਜਨੋਂ! ਪੂਰਿਆਂ ਗੁਰ=ਸਤਿਗੁਰਾਂ ਦੇ ਚਰਨ ਅਤਿਅੰਤ ਮੀਠੇ=ਪਿਆਰੇ ਹਨ, ਜਿਨ੍ਹਾਂ ਦੇ ਨਾਲ ਸਾਨੂੰ ਦਿਬ ਦ੍ਰਿਸ਼ਟੀ ਦੀ ਪ੍ਰਾਪਤੀ ਹੋਈ ਹੈ।

**ਸਾਖੀ—ਤੁਲਸਾਂ ਦਾਸੀ ਦੀ :** ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਘਰ ਰਾਇ ਭੋਇੰ ਦੀ ਤਲਵੰਡੀ ਜਿਸ ਨੂੰ ਅੱਜ ਕੱਲ ਨਨਕਾਣਾ ਸਾਹਿਬ ਕਿਹਾ ਜਾਂਦਾ ਹੈ, ਸੁਖ ਆਰਾਮ ਦੇ ਨਾਲ ਪਲੰਘੇ 'ਤੇ ਬਿਰਾਜੇ ਹੋਏ ਸਨ। ਸਤਿਗੁਰਾਂ ਨੂੰ ਬਿਰਾਜਿਆਂ ਕੁਝ ਸਮਾਂ ਲੰਘਿਆ ਤੇ ਇਤਨੇ ਨੂੰ ਭੋਜਨ ਦਾ ਸਮਾਂ ਹੋ ਗਿਆ। ਮਾਤਾ ਤ੍ਰਿਪਤਾ ਜੀ ਨੂੰ ਇਸ ਗੱਲ ਦਾ ਬੜਾ ਚਾਅ ਸੀ ਕਿ ਮੇਰਾ ਪੁੱਤਰ ਨਾਨਕ ਕੁਝ ਦਿਨ ਮਾਂ ਦੇ ਹੱਥੋਂ ਭੋਜਨ ਛੱਕ ਕੇ ਮੇਰੀ ਇਸ ਗੱਲ ਦੀ ਇੱਛਾ ਪੂਰੀ ਕਰੇਗਾ ਕਿ ਮੈਂ ਆਪਣੇ ਪੁੱਤਰ ਨੂੰ ਹੱਥੀਂ ਭੋਜਨ ਛਕਾ ਕੇ ਆਪਣਾ ਚਾਅ-ਲਾਡ ਪੂਰਾ ਕਰਾਂ। ਮਾਤਾ ਨੇ ਹੱਥੀਂ ਲੰਗਰ ਤਿਆਰ ਕੀਤਾ। ਘਰ ਦੀ ਦਾਸੀ, ਜਿਸ ਦਾ ਨਾਮ ਇਤਿਹਾਸ ਵਿਚ ਤੁਲਸਾਂ ਕਰਕੇ ਆਇਆ ਹੈ, ਮਾਤਾ ਤ੍ਰਿਪਤਾ ਜੀ ਨੇ ਉਸ ਤੁਲਸਾਂ ਦਾਸੀ ਨੂੰ ਇਹ ਕਹਿ ਕੇ ਭੇਜਿਆ ਕਿ ਮੇਰੇ ਨਾਨਕ ਪੁੱਤਰ ਨੂੰ ਬੁਲਾ ਕੇ ਲਿਆ, ਤਾਂ ਕਿ ਜੋ ਮੈਂ ਪ੍ਰੇਮ ਨਾਲ ਤਾਜ਼ਾ ਭੋਜਨ ਤਿਆਰ ਕੀਤਾ ਹੈ, ਉਹ ਛਕਾ ਸਕਾਂ ਤੁਲਸਾਂ ਉਸ ਟਿਕਾਣੇ 'ਤੇ ਪਹੁੰਚੀ ਜਿਥੇ ਸਤਿਗੁਰੂ ਜੀ ਬਿਰਾਜ ਰਹੇ ਸਨ। ਚਾਦਰ ਨਾਲ ਸਾਰਾ ਸਰੀਰ ਕੱਜਿਆ ਹੈ ਪਰ ਇਕ ਸੱਜਾ ਚਰਨ ਚਾਦਰ ਤੋਂ ਬਾਹਰ ਨਜ਼ਰ ਪਿਆ। ਸੁੱਤੇ ਨੂੰ ਉਠਾਉਣ ਦੀ ਦੋ ਪ੍ਰਕਾਰ ਦੀ ਰੀਤ ਹੈ—ਜੇ ਆਪ ਤੋਂ ਛੋਟੇ ਨੂੰ ਉਠਾਉਣਾ ਹੋਵੇ ਤਾਂ ਬਾਂਹ ਤੋਂ ਫੜ ਕੇ ਜਗਾ ਦੇਈਦਾ ਹੈ ਪਰ ਆਪ ਤੋਂ ਵੱਡੇ ਨੂੰ ਜੋ ਆਦਰ ਸਤਿਕਾਰ ਯੋਗ ਹੋਵੇ, ਉਸ ਨੂੰ ਚਰਨ ਪਕੜ ਕੇ ਜਗਾਉਣ ਦੀ ਰੀਤ ਹੈ। ਇਸੇ ਰੀਤੀ ਤੇ ਪੂਰਬਲੇ ਪੁੰਨਾਂ ਦੇ ਪ੍ਰਤਾਪ ਕਰਕੇ ਤੁਲਸਾਂ ਦੇ ਮਨ ਵਿਚ ਐਸਾ ਸੰਕਲਪ ਪੈਦਾ ਹੋਇਆ ਕਿ ਤੁਲਸਾਂ ਨੇ ਜਗਾਉਣ ਲਈ ਚਰਨ ਪਕੜਿਆ ਤਾਂ ਚਰਨ ਸਪਰਸ਼ ਕਰਦਿਆਂ ਹੀ ਇਕ ਚੁੰਬਕ ਵਰਗੀ ਸ਼ਕਤੀ ਨੇ ਤੁਲਸਾਂ ਦਾ ਮਨ ਵਿਸਮਾਦਤਾਈ ਵਿਚ ਲੈ ਆਂਦਾ। ਇਸ ਦੇ ਜਨਮਾਂ ਜਨਮਾਂਤਰਾਂ ਦੇ ਭਾਗ ਜਾਗੇ। ਜਗਾਉਣ ਦੀ ਬਜਾਏ ਸ਼ਰਧਾ ਭਾਵਨਾ ਸਹਿਤ ਚਰਨਾਂ ਨੂੰ ਨਮਸਕਾਰਾਂ ਕਰਨ ਲੱਗੀ ਅਤੇ ਚਰਨ ਦਾ ਅੰਗੂਠਾ ਮੁਖ ਵਿਚ ਪਾ ਕੇ ਚਰਨਾਂ ਦੇ ਰਸ ਵਿਚ ਨਿਮਗਨ ਹੋ ਗਈ। ਜੋ ਮਿਠਾਸ ਸੰਸਾਰ ਦੇ ਕਿਸੇ ਵੱਡੇ ਤੋਂ ਵੱਡੇ ਮਿੱਠੇ ਪਦਾਰਥ ਵਿਚ ਨਹੀਂ, ਉਹ ਮਿਠਾਸ ਸ਼ਰਧਾਵਾਨ ਨੂੰ ਗੁਰੂ ਚਰਨਾਂ ਵਿੱਚੋਂ ਪ੍ਰਾਪਤ ਹੁੰਦੀ ਹੈ। ਇਸ ਚਰਨਾਂ ਦੇ ਪ੍ਰਤਾਪ ਨੇ ਤੁਲਸਾਂ ਦੇ ਕਪਾਟ ਖੋਲ੍ਹ ਦਿੱਤੇ ਤੇ ਤ੍ਰਿਲੋਕੀ ਦਾ ਗਿਆਨ ਹੋ ਗਿਆ। ਕੀ ਵੇਖਿਆ ਕਿ ਗੁਰੂ ਜੀ ਆਪਣੇ ਸਿੱਖ ਮਨਸੁਖ ਸ਼ਾਹ ਦੇ ਸੰਗਲਾ ਦੀਪ ਨੂੰ ਜਾਂਦੇ ਡੁੱਬ ਰਹੇ ਜਹਾਜ਼ ਨੂੰ ਮੋਢਾ ਲਾ ਕੇ ਪਾਰ ਕਰ ਰਹੇ ਹਨ। ਇਹ ਕੌਤਕ ਵੇਖ ਕੇ ਤੁਲਸਾਂ ਹੈਰਾਨ ਹੋਈ ਤੇ ਸੋਚਣ ਲੱਗੀ ਕਿ ਗੁਰੂ ਸਾਹਿਬ ਤਾਂ ਆਰਾਮ ਵਿਚ ਬਿਰਾਜੇ ਹੋਏ ਵੀ ਸਿੱਖਾਂ ਦੀ ਸਹਾਇਤਾ ਕਰਦੇ ਹਨ, ਇਉਂ ਜਾਣ ਕੇ ਸਤਿਗੁਰੂ ਜੀ ਸਿੱਖ ਦਾ ਜਹਾਜ਼ ਬੰਨੇ ਲਾਉਂਦੇ ਹਨ ਜੇ ਮੈਂ ਜਗਾ ਦਿੱਤਾ ਤਾਂ ਕਿਤੇ ਸਿੱਖ ਦਾ ਜਹਾਜ਼ ਵਿਚਾਲੇ ਹੀ ਨਾ ਰਹਿ ਜਾਵੇ। ਇਤਨੇ ਸਮੇਂ ਵਿਚ ਹੀ ਦੇਰ ਲੱਗਣ ਦੇ ਕਾਰਨ ਮਾਤਾ ਤ੍ਰਿਪਤਾ ਨੇ ਤੁਲਸਾਂ ਨੂੰ ਅਵਾਜ਼ ਦਿੱਤੀ ਤੇ ਕਿਹਾ ਤੁਲਸਾਂ! ਇਤਨੀ ਦੇਰ ਲਾ ਦਿੱਤੀ ਹੈ। ਤੁਲਸਾਂ ਗੁਰੂ ਜੀ ਨੂੰ ਬਿਨਾਂ ਜਗਾਏ ਵਾਪਸ ਆਈ। ਮਾਤਾ ਨੇ ਕਿਹਾ, "ਮੇਰੇ ਲਾਲ

ਜੀ ਕਿਉਂ ਨਹੀਂ ਆਏ ? ਤੈਨੂੰ ਜਗਾਉਣ ਲਈ ਘੱਲਿਆ ਸੀ।" ਦਾਸੀ ਨੇ ਉੱਤਰ ਦਿੱਤਾ, ਮਾਤਾ ਜੀ ! ਉਹ ਇਥੇ ਹੁੰਦੇ ਤਾਂ ਮੈਂ ਜ਼ਰੂਰ ਜਗਾ ਲਿਆਉਂਦੀ। ਮਾਤਾ ਇਕਦਮ ਘਬਰਾਈ ਤੇ ਪੁੱਛਿਆ, "ਇਤਨੀ ਜਲਦੀ ਕਿਥੇ ਚਲੇ ਗਏ ?" ਦਾਸੀ ਨੇ ਉੱਤਰ ਦਿੱਤਾ, "ਸੰਗਲਾ ਦੀਪ ਇਕ ਡੁੱਬ ਰਹੇ ਜਹਾਜ਼ ਨੂੰ ਕੱਢਣ ਲਈ ਸਮੁੰਦਰ ਵਿਚ ਵੜੇ ਹੋਏ ਹਨ।" ਮਾਤਾ ਜੀ ਨੂੰ ਇਨ੍ਹਾਂ ਦੋਵੇਂ ਗੱਲਾਂ ਨੇ ਬੜਾ ਹੈਰਾਨ ਕਰ ਦਿੱਤਾ। ਇਕ ਤਾਂ ਇਹ ਕਿ ਇਤਨੀ ਜਲਦੀ ਮੇਰਾ ਪੁੱਤਰ ਕਿਵੇਂ ਚਲਾ ਗਿਆ ? ਦੂਸਰਾ ਜੇ ਚਲਾ ਗਿਆ ਤਾਂ ਦਾਸੀ ਨੂੰ ਕਿਵੇਂ ਪਤਾ ਲੱਗਾ ਕਿ ਉਹ ਸੰਗਲਾ ਦੀਪ ਨੂੰ ਜਾ ਰਹੇ ਜਹਾਜ਼ ਨੂੰ ਡੁੱਬਣ ਤੋਂ ਬਚਾਉਣ ਲਈ ਸਮੁੰਦਰ ਵਿਚ ਵੜੇ ਹੋਏ ਹਨ ? ਰੋਟੀ ਵਿਚਕਾਰ ਹੀ ਛੱਡ ਕੇ ਮਾਤਾ ਜੀ ਖ਼ੁਦ ਤਿੰਨਾਂ ਲੋਕਾਂ ਦੇ ਮਾਲਕ ਪੁੱਤਰ ਰੂਪ ਵਿਚ ਪ੍ਰਾਪਤ ਹੋਏ ਗੁਰੂ ਸਾਹਿਬ ਕੋਲ ਪਹੁੰਚੇ। ਗ਼ੁੱਸਾ ਤਾਂ ਦਾਸੀ 'ਤੇ ਵੀ ਬਹੁਤ ਆਇਆ ਪਰ ਦਾਸੀ ਨਾਲੋਂ ਜ਼ਿਆਦਾ ਆਪਣੇ ਪੁੱਤਰ 'ਤੇ ਕਿ ਇਨ੍ਹਾਂ ਦੇ ਕਾਰਨ ਐਸਾ ਹੋ ਰਿਹਾ ਹੈ। ਮੋਹ ਦੀ ਕਨਾਤ ਤਾਣੀ ਹੋਣ ਕਰਕੇ ਸਤਿਗੁਰਾਂ ਨੂੰ ਟੁੰਬ ਕੇ ਜਗਾ ਲਿਆ ਭਾਵ ਬਾਂਹ ਤੋਂ ਫੜ ਕੇ ਪੁੱਤਰ ਨੂੰ ਜਗਾਇਆ। ਜਦੋਂ ਗੁਰੂ ਜੀ ਰਸੋਈ ਵਿਚ ਮਾਤਾ ਜੀ ਦੇ ਕੋਲ ਬੈਠ ਕੇ ਭੋਜਨ ਛਕਣ ਲੱਗੇ। ਇਕ ਫੁਲਕਾ ਥਾਲੀ ਵਿਚ ਤੇ ਦੂਸਰਾ ਤਵੇ 'ਤੇ ਸੀ। ਗੁਰੂ ਜੀ ਨੇ ਮਾਤਾ ਦੇ ਅੱਖਾਂ ਵਿੱਚੋਂ ਹੰਝੂ ਡਿੱਗਦੇ ਵੇਖੇ ਤਾਂ ਰੋਟੀ ਉਥੇ ਹੀ ਛੱਡ ਕੇ ਮਾਤਾ ਜੀ ਨੂੰ ਪੁੱਛਿਆ, "ਮਾਤਾ ਜੀ ਦੁਖੀ ਹੋਣ ਦਾ ਕਾਰਨ ਦੱਸੋ।" ਮਾਤਾ ਨੇ ਕਿਹਾ, "ਪੁੱਤਰ ! ਹੋਰਨਾਂ ਨੇ ਤਾਂ ਮਖ਼ੌਲ ਕਰਨਾ ਹੀ ਸੀ, ਹੁਣ ਤਾਂ ਘਰ ਦੇ ਨੌਕਰ ਵੀ ਤੇਰੀ ਇਹੋ ਜਿਹੀ ਬਿਰਤੀ ਦੇ ਕਾਰਨ ਮਖ਼ੌਲ ਉਡਾ ਰਹੇ ਹਨ। ਇਹ ਤੁਲਸਾਂ ਕਹਿ ਰਹੀ ਸੀ ਕਿ ਤੇਰਾ ਪੁੱਤਰ ਸਮੁੰਦਰ ਵਿਚ ਡੁੱਬ ਰਹੇ ਜਹਾਜ਼ ਨੂੰ ਕੱਢਣ ਲਈ ਸਮੁੰਦਰ ਵਿਚ ਵੜਿਆ ਹੋਇਆ ਹੈ।" ਤਾਂ ਸਤਿਗੁਰੂ ਜੀ ਕਹਿਣ ਲੱਗੇ, "ਮਾਤਾ ! ਇਸ ਕਮਲੀ ਦੇ ਕਹੇ 'ਤੇ ਤੁਸੀਂ ਭਰੋਸਾ ਕਰ ਬੈਠੇ ਹੋ ?" ਇਤਨਾ ਬਚਨ ਕਹਿਣ ਦੀ ਦੇਰ ਸੀ ਕਿ ਤੁਲਸਾਂ ਸੰਸਾਰ ਵੱਲੋਂ ਕਮਲੀ ਨਜ਼ਰ ਆਉਣ ਲੱਗੀ ਪਰ ਸੁਰਤ ਅਜਿਹੀ ਉੱਚੀ ਉੱਠੀ ਕਿ ਜਿਤਨਾ ਚਿਰ ਸੰਸਾਰ ਵਿਚ ਜਿਉਂਦੀ ਰਹੀ, ਆਤਮਿਕ ਅਨੰਦ ਨੂੰ ਮਾਣਦੀ ਰਹੀ। ਭੈਣ ਨਾਨਕੀ ਨੇ ਇਕਾਂਤ ਵਿਚ ਆਪਣੇ ਵੀਰ ਗੁਰੂ ਨਾਨਕ ਨੂੰ ਬੇਨਤੀ ਕੀਤੀ ਕਿ ਤੁਲਸਾਂ ਦੀ ਛੋਟੀ ਜਿਹੀ ਗ਼ਲਤੀ ਦੀ ਤੁਸੀਂ ਇਤਨੀ ਵੱਡੀ ਸਜ਼ਾ ਕਿਉਂ ਦਿੱਤੀ ? ਉਸ ਦਾ ਇਤਨਾ ਗੁਨਾਹ ਸੀ ਕਿ ਉਸ ਨੇ ਸੱਚ ਦੱਸ ਦਿੱਤਾ। ਵੀਰ ਜੀ ! ਇਹ ਦੱਸੋ ਕਿ ਤੁਸੀਂ ਉਸ ਵੇਲੇ ਸਮੁੰਦਰ ਵਿਚ ਨਹੀਂ ਸੀ ? ਤਾਂ ਗੁਰੂ ਜੀ ਕਹਿਣ ਲੱਗੇ ਕਿ ਭੈਣ ਜੀ ! ਇਹ ਤਾਂ ਠੀਕ ਹੈ ਪਰ ਰੱਬੀ ਭੇਦ ਬਾਹਰ ਪ੍ਰਗਟ ਨਹੀਂ ਕਰੀਦੇ; ਜੈਸਾ ਕਿ :

**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ॥** *(ਸਲੋਕ ਫਰੀਦ ਜੀ, ਅੰਗ ੧੩੮੪)*

ਜਦ ਭੈਣ ਨਾਨਕੀ ਨੇ ਤੁਲਸਾਂ ਲਈ ਵਾਸਤਾ ਪਾਇਆ ਤਾਂ ਗੁਰੂ ਜੀ ਨੇ ਕਿਹਾ, "ਭੈਣ ! ਮੈਂ ਇਸ ਨੂੰ ਸੰਸਾਰੀ ਕਮਲਿਆਂ ਵਰਗਾ ਕਮਲ ਨਹੀਂ ਦਿੱਤਾ, ਬਲਕਿ ਸੰਸਾਰ ਤੋਂ ਸੁਰਤ ਉਚੇਰੀ ਕਰਕੇ ਚਉਥੇ ਪਦ ਦੀ ਪ੍ਰਾਪਤੀ ਕਰਾ ਦਿੱਤੀ ਹੈ।" ਇਸ ਪ੍ਰਕਾਰ ਸਤਿਗੁਰਾਂ ਦੇ ਚਰਨਾਂ ਦੀ ਛੋਹ ਤੁਲਸਾਂ ਦਾਸੀ ਨੂੰ ਪ੍ਰਾਪਤ ਹੋਈ ਸੀ ਤੇ ਉਸ ਦੀ ਦਿਬ ਦ੍ਰਿਸ਼ਟੀ ਜਾਗ ਪਈ ਸੀ।

**ਸਾਖੀ—ਦੇਵੀਦਾਸ ਦੀ :** ਪਹਾੜੀ ਰਾਜੇ ਭੀਮ ਚੰਦ ਦਾ ਇਕ ਵਜ਼ੀਰ ਜਿਸ ਦਾ ਨਾਮ ਦੇਵੀਦਾਸ ਸੀ ਜੋ ਤਨੋਂ ਮਨੋਂ ਸਤਿਗੁਰਾਂ ਦਾ ਪ੍ਰੇਮੀ ਹੋ ਚੁੱਕਾ ਸੀ। ਹਰ ਸਮੇਂ ਦਸਮੇਸ਼ ਪਿਤਾ ਦੇ ਚਰਨਾਂ ਦਾ ਧਿਆਨ ਉਸ ਦੇ ਹਿਰਦੇ ਵਿਚ ਪ੍ਰਪੱਕ ਹੋ ਚੁੱਕਾ ਸੀ। ਜਦੋਂ ਉਸ ਨੇ ਭੀਮ ਚੰਦ ਕੋਲ ਗੁਰੂ ਜੀ ਦੀ ਉਸਤਤ ਕੀਤੀ ਤਾਂ ਉਸਤਤ ਸੁਣ ਕੇ ਭੀਮਚੰਦ ਨੇ ਗੁਰੂ ਦਾ ਪੱਖੀ ਸਮਝ ਕੇ ਕਿ ਮੇਰੇ ਤੋਂ ਚੋਰੀ ਗੁਰੂ ਨੂੰ ਮਿਲਦਾ ਹੈ, ਤੁਰੰਤ ਜਲਾਦਾਂ ਨੂੰ ਬੁਲਾ ਕੇ ਲੋਹੇ ਦੀਆਂ ਸਲਾਈਆਂ ਲਾਲ ਕਰਕੇ ਅੱਖਾਂ ਵਿਚ ਫੇਰ ਦਿੱਤੀਆਂ ਅਤੇ ਪਹਾੜ ਤੋਂ ਰੇੜ੍ਹ ਦਿੱਤਾ। ਦੇਵੀ ਦਾਸ ਨੇ ਅੱਖਾਂ ਵਿਚ ਸਤਿਗੁਰਾਂ ਦੇ ਚਰਨਾਂ ਦਾ ਧਿਆਨ ਕੀਤਾ ਹੋਇਆ ਸੀ। ਸਤਿਗੁਰਾਂ ਨੇ ਸਲਾਈਆਂ ਆਪਣੇ ਚਰਨਾਂ 'ਤੇ ਸਹਾਰੀਆਂ ਤੇ ਦੇਵੀਦਾਸ ਦੀਆਂ ਅੱਖਾਂ ਸਾਫ਼ ਰਹਿ ਗਈਆਂ। ਮਾਤਾ ਜੀ ਨੂੰ ਸੜਦੇ ਮਾਸ ਦੀ ਦੁਰਗੰਧ ਆਈ। ਕੋਲ ਆ ਕੇ ਚਰਨਾਂ ਵਿੱਚੋਂ ਖ਼ੂਨ ਵਗਦਾ ਵੇਖਿਆ। ਕਾਰਨ ਪੁੱਛਣ

ਤੋਂ ਹਜ਼ੂਰ ਨੇ ਕਿਹਾ ਕਿ ਮਾਤਾ ਜੀ ਇਕ ਸਾਡੇ ਚਰਨਾਂ ਦਾ ਪ੍ਰੇਮੀ, ਜਿਸ ਦੀਆਂ ਅੱਖਾਂ ਵਿਚ ਸਲਾਈਆਂ ਫੇਰੀਆਂ, ਅਸੀਂ ਆਪਣੇ ਬਿਰਦ ਦੀ ਲਾਜ ਪਾਲਦੇ ਹੋਏ ਸਲਾਈਆਂ ਆਪਣੇ ਚਰਨਾਂ 'ਤੇ ਸਹਿ ਕੇ ਉਸ ਦੀਆਂ ਅੱਖਾਂ ਬਚਾਈਆਂ ਤੇ ਉਸ ਦੀ ਰੱਖਿਆ ਕੀਤੀ ਹੈ। ਕੁਝ ਦਿਨਾਂ ਤੋਂ ਬਾਅਦ ਜਦੋਂ ਦੇਵੀਦਾਸ ਗੁਰੂ ਸਾਹਿਬ ਜੀ ਦੇ ਦਰਬਾਰ ਵਿਚ ਹਾਜ਼ਰ ਹੋਇਆ ਤਾਂ ਚਰਨਾਂ 'ਤੇ ਪੱਟੀਆਂ ਬੰਨ੍ਹੀਆਂ ਵੇਖ ਕੇ ਪੁੱਛਣ ਲੱਗਾ ਕਿ ਸਤਿਗੁਰੂ ਜੀ! ਕੀ ਕਾਰਨ ਹੈ ਕਿ ਆਪ ਜੀ ਨੇ ਦੋਵੇਂ ਚਰਨਾਂ 'ਤੇ ਪੱਟੀਆਂ ਬੰਨ੍ਹੀਆਂ ਹੋਈਆਂ ਹਨ ? ਸਤਿਗੁਰੂ ਮਹਾਰਾਜ ਕਹਿਣ ਲੱਗੇ ਕਿ ਦੇਵੀਦਾਸ! ਤੂੰ ਪੁੱਛਦਾ ਹੈਂ ? ਜੇ ਮੇਰੇ ਪੈਰਾਂ 'ਤੇ ਜ਼ਖ਼ਮ ਨਾ ਹੁੰਦੇ ਤਾਂ ਤੇਰੀਆਂ ਅੱਖਾਂ ਕਿਵੇਂ ਬਚਦੀਆਂ ? ਮੇਰੇ ਚਰਨਾਂ ਦਾ ਧਿਆਨ ਤੇਰੀਆਂ ਅੱਖਾਂ ਵਿਚ ਸੀ। ਇਸ ਲਈ ਮੈਂ ਸਲਾਈਆਂ ਆਪਣੇ ਚਰਨਾਂ 'ਤੇ ਸਹਾਰੀਆਂ ਹਨ ਤੇ ਤੇਰੀ ਅਤੇ ਤੇਰੀਆਂ ਅੱਖਾਂ ਦੀ ਰੱਖਿਆ ਕੀਤੀ ਹੈ। ਇਹੋ ਜਿਹੇ ਸਤਿਗੁਰਾਂ ਦੇ ਪਿਆਰ ਭਰੇ ਚਰਨ ਹਨ।

## ਵਡੈ ਭਾਗਿ ਦੇਵੈ ਪਰਮੇਸਰੁ; ਕੋਟਿ ਫਲਾ ਦਰਸਨ ਗੁਰ ਡੀਠੇ ॥ਰਹਾਉ॥

ਵਡੈ = ਵੱਡਿਆਂ ਭਾਗਿ = ਕਰਮਾਂ ਵਾਲਿਆਂ ਨੂੰ ਪਰਮੇਸ਼ਰ ਗੁਰੂ ਦੇ ਚਰਨਾਂ ਦਾ ਧਿਆਨ ਦੇਵੈ = ਦਿੰਦਾ ਹੈ ਅਤੇ ਗੁਰ = ਸਤਿਗੁਰਾਂ ਦੇ ਦਰਸਨ = ਦੀਦਾਰ ਡੀਠੇ = ਦੇਖਿਆਂ ਕੋਟਿ = ਕ੍ਰੋੜਾਂ ਜੱਗਾਂ, ਤੀਰਥਾਂ, ਪੁੰਨਾਂ ਦਾ ਫਲਾ = ਫਲ ਪ੍ਰਾਪਤ ਹੁੰਦਾ ਹੈ ॥ਰਹਾਉ॥

## ਗੁਨ ਗਾਵਤ ਅਚੁਤ ਅਬਿਨਾਸੀ; ਕਾਮ ਕ੍ਰੋਧ ਬਿਨਸੇ ਮਦ ਢੀਠੇ ॥

ਜੋ ਅਚੁਤ = ਅਗਿੜ ਭਾਵ ਆਪਣੀ ਪਦਵੀ ਤੋਂ ਨਾ ਡਿੱਗਣ ਵਾਲੇ, ਅਬਿਨਾਸੀ = ਨਾਸ਼ ਤੋਂ ਰਹਿਤ ਪਰਮੇਸ਼ਰ ਦੇ ਗੁਨ = ਗੁਣਾਂ ਨੂੰ ਗਾਵਤ = ਗਾਉਂਦੇ ਹਨ, ਉਨ੍ਹਾਂ ਦੇ ਕਾਮ, ਕ੍ਰੋਧ, ਮਦ = ਅਹੰਕਾਰ ਆਦਿਕਾਂ ਤੇ ਢੀਠੇ = ਢੀਠਤਾਈ **ਵਾ:** ਕਠੋਰਤਾਈ ਵਾਲਾ ਸੁਭਾਅ ਆਦਿਕ ਸਾਰੇ ਵਿਕਾਰ ਬਿਨਸੇ = ਨਾਸ਼ ਹੋ ਗਏ ਹਨ।

## ਅਸਥਿਰ ਭਏ ਸਾਚ ਰੰਗਿ ਰਾਤੇ; ਜਨਮ ਮਰਨ ਬਾਹੁਰਿ ਨਹੀ ਪੀਠੇ ॥੧॥

ਉਹ ਸਾਚ = ਸੱਚੇ ਪਰਮੇਸ਼ਰ ਦੇ ਰੰਗਿ = ਪ੍ਰੇਮ ਰੰਗ ਵਿਚ ਰਾਤੇ = ਰੱਤੇ ਹੋਏ ਅਸਥਿਰ = ਅਬਿਨਾਸੀ ਪਦ ਵਿਚ ਇਸਥਿਤ ਭਏ = ਹੋਏ ਹਨ ਅਤੇ ਉਹ ਜੰਮਣ ਮਰਨ ਰੂਪੀ ਚੱਕੀ ਵਿਚ ਧਰਤੀ ਤੇ ਅਸਮਾਨ ਰੂਪੀ ਦੋ ਪੁੜਾਂ ਵਿਚਾਲੇ ਦਾਣਿਆਂ ਦੀ ਨਿਆਈਂ ਪਾ ਕੇ ਬਾਹੁਰਿ = ਫਿਰ ਪੀਠੇ = ਪੀਸੇ ਨਹੀਂ ਜਾਣਗੇ ॥੧॥

## ਬਿਨੁ ਹਰਿ ਭਜਨ ਰੰਗ ਰਸ ਜੇਤੇ; ਸੰਤ ਦਇਆਲ ਜਾਨੇ ਸਭਿ ਝੂਠੇ ॥

ਹਰਿ = ਪਰਮੇਸ਼ਰ ਦੇ ਭਜਨ = ਸਿਮਰਨ ਤੋਂ ਬਿਨੁ = ਬਗ਼ੈਰ ਜੇਤੇ = ਜਿਤਨੇ ਵੀ ਰੰਗ = ਕੌਤਕ ਵੇਖਣੇ ਤੇ ਵਿਸ਼ੇ ਰਸ ਭੋਗਣੇ ਹਨ **ਵਾ:** ਜਿਤਨੇ ਵੀ ਵਿਸ਼ਿਆਂ ਦੇ ਰੰਗ = ਅਨੰਦ ਤੇ ਪਦਾਰਥਾਂ ਦੇ ਰਸ = ਸੁਆਦ ਹਨ, ਉਹ ਦਇਆਲ = ਦਿਆਲੂ ਪਰਮੇਸ਼ਰ ਦੇ ਸੰਤ = ਮਹਾਤਮਾ ਜਨਾਂ ਨੇ ਸਭਿ = ਸਾਰੇ ਹੀ ਝੂਠੇ ਜਾਣੇ ਹਨ **ਵਾ:** ਦਿਆਲੂ ਸੰਤਾਂ ਨੇ ਲੋਕਾਂ ਦੇ ਕਲਪੇ ਹੋਏ ਸੁਖ ਸਾਰੇ ਹੀ ਝੂਠੇ ਜਾਣੇ ਹਨ।

## ਨਾਮ ਰਤਨੁ ਪਾਇਓ ਜਨ ਨਾਨਕ; ਨਾਮ ਬਿਹੂਨ ਚਲੇ ਸਭਿ ਮੂਠੇ ॥੨॥੮॥੨੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨਾਂ ਨੇ ਨਾਮ ਰੂਪੀ ਰਤਨੁ = ਉੱਤਮ ਵਸਤੂ ਨੂੰ ਪਾਇਓ = ਪਾਉਣਾ ਕੀਤਾ ਹੈ, ਜੋ ਪਰਮੇਸ਼ਰ ਦੇ ਨਾਮ ਤੋਂ ਬਿਹੂਨ = ਬਿਨਾਂ ਹਨ, ਉਹ ਆਪਣੇ ਸਕਾਮ ਕਰਮ, ਪੁੰਨ ਦਾਨ ਆਦਿ ਸਭਿ = ਸਾਰੇ ਇਥੇ ਹੀ ਮੂਠੇ = ਲੁਟਾ ਕੇ ਪ੍ਰਲੋਕ ਨੂੰ ਚਲੇ ਗਏ ਹਨ **ਵਾ:** ਆਪਣਾ ਸਾਰਾ ਜੀਵਨ ਸੰਸਾਰ ਰੂਪੀ ਜੂਏ ਵਿਚ ਲੁਟਾ ਕੇ ਪ੍ਰਲੋਕ ਨੂੰ ਚਲੇ ਗਏ ਹਨ ॥੨॥੮॥੨੭॥

## ਟੋਡੀ ਮਹਲਾ ੫ ॥ ਸਾਧਸੰਗਿ; ਹਰਿ ਹਰਿ ਨਾਮੁ ਚਿਤਾਰਾ ॥

ਹੇ ਭਾਈ ! ਅਸੀਂ ਜਨਾਂ ਨੇ ਸਾਧਸੰਗਿ = ਸਾਧੂਆਂ ਦੀ ਸੰਗਤ ਵਿਚ ਮਿਲ ਕੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਚਿਤਾਰਾ = ਚੇਤੇ ਕੀਤਾ ਹੈ।

## ਸਹਜਿ ਅਨੰਦੁ ਹੋਵੈ ਦਿਨੁ ਰਾਤੀ; ਅੰਕੁਰੁ ਭਲੋ ਹਮਾਰਾ ॥ਰਹਾਉ॥

ਇਸ ਕਰਕੇ ਦਿਨ ਰਾਤੀ = ਰਾਤ ਸਹਜਿ = ਸੁਤੇ-ਸਿੱਧ ਹੀ ਆਤਮਿਕ ਅਨੰਦ **ਵਾ:** ਬ੍ਰਹਮਾਨੰਦ ਦਾ ਅਨੰਦ ਪ੍ਰਾਪਤ ਹੋਵੈ = ਹੋ ਰਿਹਾ ਹੈ ਕਿਉਂਕਿ ਹਮਾਰਾ = ਸਾਡਾ ਪੂਰਬਲੇ ਨਿਸ਼ਕਾਮ ਕਰਮਾਂ ਦਾ ਕੋਈ ਭਲੋ = ਚੰਗਾ ਬੀਜ ਅੰਕੁਰੁ = ਪੁੰਗਰਿਆ ਹੈ ਭਾਵ ਪੂਰਬਲੇ ਨਿਸ਼ਕਾਮ ਕਰਮ ਰੂਪੀ ਅਕੁਰ ਫਲ ਦੇਣ ਲਈ ਸਨਮੁਖ ਹੋਏ ਹਨ **ਵਾ:** ਸਾਡਾ ਭਲੋ = ਭਲਾ ਕਰਨ ਵਾਸਤੇ ਹਿਰਦੇ ਵਿਚ ਪ੍ਰੇਮ ਰੂਪੀ ਅੰਕੁਰੁ = ਕੂਮਲ ਉੱਗ ਪਿਆ ਹੈ, ਜਾਗ ਪਿਆ ਹੈ ॥ਰਹਾਉ॥

## ਗੁਰੁ ਪੂਰਾ ਭੇਟਿਓ ਬਡਭਾਗੀ; ਜਾ ਕੋ ਅੰਤੁ ਨ ਪਾਰਾਵਾਰਾ ॥

ਸਾਨੂੰ ਪੂਰਾ = ਪੂਰਨ ਗੁਰੁ = ਸਤਿਗੁਰੂ ਨਾਨਕ ਦੇਵ ਜੀ ਬਡਭਾਗੀ = ਵੱਡਿਆਂ ਭਾਗਾਂ ਕਰਕੇ ਭੇਟਿਓ = ਮਿਲੇ ਭਾਵ ਪ੍ਰਾਪਤ ਹੋਏ ਹਨ ਜਾ = ਜਿਸ ਗੁਰਾਂ ਦੀ ਕ੍ਰਿਪਾਲਤਾ ਦੇ ਪਾਰਾਵਾਰ ਦਾ **ਵਾ:** ਜਗ ਦੇ ਪਾਰ-ਉਰਾਰ ਦਾ ਅੰਤ ਨਹੀਂ ਪਾਇਆ ਜਾ ਸਕਦਾ **ਵਾ:** ਜਾ = ਜਿਸ ਸਤਿਗੁਰਾਂ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ।

## ਕਰੁ ਗਹਿ ਕਾਢਿ ਲੀਓ ਜਨੁ ਅਪੁਨਾ; ਬਿਖੁ ਸਾਗਰ ਸੰਸਾਰਾ ॥੧॥

ਈਰਖਾ ਰੂਪੀ **ਵਾ:** ਵਿਸ਼ਿਆਂ ਰੂਪੀ ਬਿਖੁ = ਜ਼ਹਿਰ ਦਾ ਭਰਿਆ ਹੋਇਆ **ਵਾ:** ਬਿਖ ਵਤ ਜੋ ਸੰਸਾਰਾ = ਸੰਸਾਰ ਸਾਗਰ = ਸਮੁੰਦਰ ਹੈ, ਇਸ ਵਿੱਚੋਂ ਗੁਰਾਂ ਨੇ ਅਪੁਨਾ = ਆਪਦਾ ਜਨੁ = ਸੇਵਕ ਬਣਾ ਕੇ ਮੇਰਾ ਮਨ ਰੂਪੀ ਕਰੁ = ਹੱਥ ਕਿਰਪਾ ਰੂਪੀ ਭੁਜਾ ਨਾਲ ਗਹਿ = ਪਕੜ ਕੇ ਮੈਨੂੰ ਸੰਸਾਰ-ਸਮੁੰਦਰ ਵਿੱਚੋਂ ਕਾਢਿ = ਕੱਢ ਲੀਓ = ਲਿਆ ਹੈ ਭਾਵ ਮੋਖ ਰੂਪੀ ਕਿਨਾਰੇ 'ਤੇ ਪਹੁੰਚਾ ਦਿੱਤਾ ਹੈ ॥੧॥

## ਜਨਮ ਮਰਨ ਕਾਟੇ ਗੁਰ ਬਚਨੀ; ਬਹੁੜਿ ਨ ਸੰਕਟ ਦੁਆਰਾ ॥

ਗੁਰ = ਸਤਿਗੁਰਾਂ ਨੇ ਆਪਣੇ ਬਚਨੀ = ਉਪਦੇਸ਼ ਨੂੰ ਕਮਾਉਣ ਵਾਲੇ ਜਾਣ ਕੇ ਸਾਡਾ ਜੰਮਣ ਮਰਨਾ ਕਾਟੇ = ਕੱਟ ਦਿੱਤਾ ਹੈ, ਇਸ ਲਈ ਬਹੁੜਿ = ਮੁੜ ਕੇ ਦੁਬਾਰਾ ਸੰਸਾਰ ਵਿਚ ਜੂਨੀਆਂ ਰੂਪੀ ਦੁਆਰਾ = ਦਰਵਾਜ਼ੇ ਦਾ ਸੰਕਟ = ਦੁਖ ਭੋਗਣਾ ਨ = ਨਹੀਂ ਪਵੇਗਾ **ਵਾ:** ਮੁੜ ਕੇ ਦੁਆਰਾ = ਦੁਆਰਿਆਂ ਵਾਲੇ ਸਰੀਰ ਵਿਚ ਪੈ ਕੇ ਦੁਖ ਨਹੀਂ ਭੋਗਣਾ ਪਵੇਗਾ **ਵਾ:** ਮੁੜ ਕੇ ਜੰਮਣ ਮਰਨ ਰੂਪ ਸੰਕਟ ਦਾ ਦਰਵਾਜ਼ਾ ਪ੍ਰਾਪਤ ਨਹੀਂ ਹੋਵੇਗਾ।

## ਨਾਨਕ ਸਰਨਿ ਗਹੀ ਸੁਆਮੀ ਕੀ; ਪੁਨਹ ਪੁਨਹ ਨਮਸਕਾਰਾ ॥੨॥੯॥੨੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਗੁਰਾਂ ਦੁਆਰਾ ਸੁਆਮੀ = ਮਾਲਕ ਪਰਮੇਸ਼ਰ ਕੀ = ਦੀ ਸਰਨਿ = ਓਟ ਪਕੜਨਾ ਕੀਤੀ ਹੈ ਅਤੇ ਪੁਨਹ ਪੁਨਹ = ਵਾਰ ਵਾਰ ਉਸ ਦੇ ਦਰ 'ਤੇ ਨਮਸਕਾਰਾ = ਬੰਦਨਾਂ ਕਰਦੇ ਹਾਂ ॥੨॥੯॥੨੮॥

## ਟੋਡੀ ਮਹਲਾ ੫ ॥

ਇਸ ਸ਼ਬਦ ਵਿਚ ਨਾਮ ਅਭਿਆਸ ਤੋਂ ਪ੍ਰਾਪਤ ਹੋਏ ਉਸ ਮਹਾਨ ਸੁਖ ਦੀ ਵਿਆਖਿਆ ਕਰਦੇ ਹਨ, ਜਿਸ ਨਾਮ ਸੁਖ ਦੇ ਤੁਲ ਸੰਸਾਰ ਦਾ ਕੋਈ ਵੀ ਸੁਖ ਨਹੀਂ ਹੈ।

**ਮਾਈ; ਮੇਰੇ ਮਨ ਕੋ ਸੁਖੁ ॥**

ਹੇ ਮਾਈ = ਮਾਤਾ ਪਿਤਾ ਰੂਪ ਸੰਤ ਜਨੋਂ ! ਮੇਰੇ ਮਨ ਨੂੰ ਪਰਮੇਸ਼ਰ ਦੀ ਪ੍ਰਾਪਤੀ ਕੋ = ਦਾ ਸੁਖ ਪ੍ਰਾਪਤ ਹੋਇਆ ਹੈ।

**ਕੋਟਿ ਅਨੰਦ ਰਾਜ ਸੁਖੁ ਭੁਗਵੈ; ਹਰਿ ਸਿਮਰਤ ਬਿਨਸੈ ਸਭ ਦੂਖੁ ॥੧॥ਰਹਾਉ॥**

ਜੋ ਕੋਟਿ = ਕ੍ਰੋੜਾਂ ਰਾਜ = ਰਾਜਾਂ ਦੇ ਸੁਖ ਅਨੰਦ ਨੂੰ ਭੁਗਵੈ = ਭੋਗਣਾ ਹੈ, ਉਸ ਤੋਂ ਕ੍ਰੋੜਾਂ ਗੁਣਾਂ ਵੱਧ ਅਸੀਂ ਪਰਮੇਸ਼ਰ ਦੀ ਪ੍ਰਾਪਤੀ ਦੇ ਸੁਖ ਅਨੰਦ ਨੂੰ ਭੋਗਦੇ ਹਾਂ, ਕਿਉਂਕਿ ਉਸ ਹਰਿ = ਪਰਮੇਸ਼ਰ ਦਾ ਸਿਮਰਤ = ਸਿਮਰਨ ਕਰਨੇ ਕਰਕੇ ਸਾਡੇ ਸਭ = ਸਾਰੇ ਅਗਿਆਨ ਆਦਿਕ ਦੁਖ ਬਿਨਸੈ = ਨਾਸ਼ ਹੋ ਗਏ ਹਨ ॥੧॥ਰਹਾਉ॥

**ਕੋਟਿ ਜਨਮ ਕੇ ਕਿਲਬਿਖ ਨਾਸਹਿ; ਸਿਮਰਤ ਪਾਵਨ ਤਨ ਮਨ ਸੁਖ ॥**

ਜਿਸ ਪਰਮੇਸ਼ਰ ਦਾ ਸਿਮਰਨ ਕਰਕੇ ਕੋਟਿ = ਕ੍ਰੋੜਾਂ ਜਨਮਾਂ ਕੇ = ਦੇ ਕਿਲਬਿਖ = ਪਾਪ ਨਾਸਹਿ = ਨਾਸ਼ ਹੋ ਜਾਂਦੇ ਹਨ, ਉਸੇ ਦਾ ਸਿਮਰਤ = ਸਿਮਰਨ ਕਰਕੇ ਸਾਡਾ ਤਨ = ਸਰੀਰ ਪਾਵਨ = ਪਵਿੱਤਰ ਤੇ ਮਨ ਨੂੰ ਨਿਰੰਤਰ ਸੁਖ ਪ੍ਰਾਪਤ ਹੋਇਆ ਹੈ **ਵਾ:** ਮਨ ਤਨ ਪਵਿੱਤਰ ਤੇ ਸੁਖੀ ਹੋ ਗਏ ਹਨ।

**ਦੇਖਿ ਸਰੂਪੁ ਪੂਰਨੁ ਭਈ ਆਸਾ; ਦਰਸਨੁ ਭੇਟਤ ਉਤਰੀ ਭੂਖ ॥੧॥**

ਉਸ ਵਾਹਿਗੁਰੂ ਦੇ ਸਰਗੁਣ **ਵਾ:** ਨਿਰਗੁਣ ਸਰੂਪ ਦੇ ਦਰਸ਼ਨ ਦੇਖਿ = ਵੇਖਦਿਆਂ ਸਾਰ ਹੀ ਮੇਰੀ ਸਾਰੀ ਆਸਾ ਪੂਰਨੁ = ਪੂਰੀ ਭਈ = ਹੋ ਗਈ ਹੈ ਅਤੇ ਪਰਮੇਸ਼ਰ ਦੇ ਦਰਸ਼ਨ ਮਿਲਣੇ ਕਰਕੇ **ਵਾ:** ਦਰਸਨੁ = ਦੀਦਾਰ ਕਰਦਿਆਂ ਹੀ ਸਾਰੀ ਤ੍ਰਿਸ਼ਨਾ ਰੂਪੀ ਭੁੱਖ ਉਤਾਰੀ = ਉਤਰ, ਲਹਿ ਗਈ ਹੈ ॥੧॥

**ਚਾਰਿ ਪਦਾਰਥ ਅਸਟ ਮਹਾ ਸਿਧਿ; ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ ॥**

ਚਾਰੇ ਧਰਮ, ਅਰਥ, ਕਾਮ ਮੋਖ ਰੂਪ ਪਦਾਰਥ, ਅਣਮਾ, ਮਹਿਮਾ, ਲਘਮਾ ਆਦਿਕ ਅਸਟ = ਅੱਠ ਮਹਾ = ਵੱਡੀਆਂ ਸਿਧਿ = ਸਿਧੀਆਂ, ਕਾਮਧੇਨੁ (ਕਾਮ + ਧੇਨੁ) ਕਾਮ = ਕਾਮਨਾ ਪੂਰੀ ਕਰਨ ਵਾਲੀ ਧੇਨੁ = ਗਊ ਭਾਵ ਕਾਮਧੇਨ ਗਊ ਅਤੇ ਪਾਰਜਾਤ[੧] = ਸੁਰਗ ਦਾ ਇਕ ਰੁਖੁ = ਬ੍ਰਿਛ ਜੋ ਕਲਪਨਾ ਪੂਰੀ ਕਰਦਾ ਹੈ, ਇਤਿਆਦਿਕ ਸਾਰੇ ਪਦਾਰਥ ਅਸੀਂ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਹੀ ਜਾਣਿਆ ਹੈ **ਵਾ:** ਹਰੀ ਪਰਮੇਸ਼ਰ ਦੇ ਨਾਮ ਨੂੰ ਜਪ ਕੇ ਇਨ੍ਹਾਂ ਪਦਾਰਥਾਂ ਵੱਲੋਂ ਮਨ ਰੁਖੁ = ਰੁੱਖਾ ਹੋ ਗਿਆ ਹੈ।

**ਨਾਨਕ ਸਰਨਿ ਗਹੀ ਸੁਖ ਸਾਗਰ;**
**ਜਨਮ ਮਰਨ ਫਿਰਿ ਗਰਭ ਨ ਧੁਖੁ ॥੨॥੧੦॥੨੯॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਸੁਖ = ਸੁੱਖਾਂ ਦੇ ਸਾਗਰ = ਸਮੁੰਦਰ ਪਰਮੇਸ਼ਰ ਦੀ ਸਰਨਿ = ਓਟ ਗਹੀ = ਗ੍ਰਹਿਣ ਕੀਤੀ ਹੈ, ਜਿਸ ਕਰਕੇ ਫਿਰਿ = ਮੁੜ ਕੇ ਜਨਮ ਮਰਨ = ਜੰਮਣ ਮਰਨ ਦੇ ਗੇੜ ਵਿਚ ਮਾਤਾ ਦੇ ਗਰਭ ਰਾਹੀਂ ਜੂਨ ਦਾ ਧੁਖੁ = ਦੁਖ ਨ = ਨਹੀਂ ਹੁੰਦਾ **ਵਾ:** ਮਾਤਾ ਦੇ ਗਰਭ ਦੀ ਅਗਨੀ ਵਿਚ ਧੁਖੁ = ਧੁਖਣਾ ਨਹੀਂ ਹੁੰਦਾ ॥੨॥੧੦॥੨੯॥

---

੧. ਪਾਰਜਾਤ (ਪਾਰ + ਜਾਤ) ਪਾਰ = ਸਮੁੰਦਰ ਤੋਂ ਜਾਤ = ਪੈਦਾ ਹੋਇਆ ਦੇਵਤਿਆਂ ਦਾ ਇਕ ਬ੍ਰਿਛ, ਪੁਰਾਣਕ ਕਥਾ ਹੈ ਕਿ ਸਮੁੰਦਰ ਰਿੜਕਣ ਸਮੇਂ ਇਹ ਬ੍ਰਿਛ ਨਿਕਲਿਆ, ਜੋ ਇੰਦਰ ਨੂੰ ਦਿੱਤਾ ਗਿਆ, ਇਸ ਦੇ ਰਤਨਾਂ ਦੇ ਫਲ ਤੇ ਸੁਗੰਧੀ ਵਾਲੇ ਫੁਲ ਲੱਗਦੇ ਹਨ, ਇਹ ਇੰਦਰ ਦੀ ਇਸਤਰੀ ਸ਼ੱਚੀ ਨੂੰ ਬੜਾ ਪਸੰਦ ਸੀ, ਜਦ ਕ੍ਰਿਸ਼ਨ ਜੀ ਇੰਦਰ ਨੂੰ ਮਿਲਣ ਲਈ ਸੁਰਗ ਲੋਕ ਗਏ ਤਾਂ ਉਨ੍ਹਾਂ ਦੀ ਰਾਣੀ ਸਤਯਭਾਮਾ ਨੇ ਪਤੀ ਨੂੰ ਪਾਰਜਾਤ ਬ੍ਰਿਛ ਦ੍ਵਾਰਿਕਾ ਲੈ ਜਾਣ ਲਈ ਪ੍ਰੇਰਿਆ, ਜਿਸ ਤੋਂ ਇੰਦਰ ਤੇ ਕ੍ਰਿਸ਼ਨ ਜੀ ਦਾ ਘੋਰ ਯੁੱਧ ਹੋਇਆ, ਅੰਤ ਨੂੰ ਇੰਦਰ ਹਾਰ ਗਿਆ ਅਤੇ ਕ੍ਰਿਸ਼ਨ ਜੀ ਨੇ ਪਾਰਜਾਤ ਬ੍ਰਿਛ ਸਤਯਭਾਮਾ ਦੇ ਵਿਹੜੇ ਵਿਚ ਲਿਆ ਕੇ ਲਾ ਦਿੱਤਾ, ਕ੍ਰਿਸ਼ਨ ਜੀ ਦੇ ਦੇਹਾਂਤ ਪਿੱਛੋਂ ਇਹ ਬ੍ਰਿਛ ਆਪ ਹੀ ਇੰਦ੍ਰ-ਲੋਕ ਚਲਾ ਗਿਆ।

## [ਅੰਗ ੭੧੮]

## ਟੋਡੀ ਮਹਲਾ ੫ ॥
## ਹਰਿ ਹਰਿ ਚਰਨ; ਰਿਦੈ ਉਰ ਧਾਰੇ ॥

ਹੇ ਭਾਈ ! ਅਸੀਂ ਜਨਾਂ ਨੇ ਸਾਰਿਆਂ ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦੇ ਨਾਮ ਰੂਪ ਚਰਨ **ਵਾ:** ਚਰਨ ਕਮਲ ਰਿਦੈ = ਹਿਰਦੇ ਉਰ = ਵਿਚ ਧਾਰੇ = ਧਾਰਨ ਕੀਤੇ ਹਨ ਭਾਵ ਹਿਰਦੇ ਵਿਚ ਵਸਾਉਣਾ ਕੀਤੇ ਹਨ।

## ਸਿਮਰਿ ਸੁਆਮੀ ਸਤਿਗੁਰੁ ਅਪੁਨਾ; ਕਾਰਜ ਸਫਲ ਹਮਾਰੇ ॥੧॥ਰਹਾਉ॥

ਜਦ ਅਪੁਨਾ = ਆਪਦਾ ਜਾਣ ਕੇ ਸਤਿਗੁਰੂ ਸੁਆਮੀ = ਮਾਲਕ ਨੂੰ ਸਿਮਰਿ = ਸਿਮਰਿਆ ਭਾਵ ਯਾਦ ਕੀਤਾ ਤਦ ਹਮਾਰੇ = ਸਾਡੇ ਸਾਰੇ ਵਿਵਹਾਰਕ ਪਰਮਾਰਥਿਕ ਕਾਰਜ = ਕੰਮ ਸਫਲ = ਸਹਿਤ ਗਿਆਨ ਫਲ ਦੇ ਕਰ ਦਿੱਤੇ ਹਨ ਭਾਵ ਪੂਰੇ ਹੋ ਗਏ ਹਨ ॥੧॥ਰਹਾਉ॥

## ਪੁੰਨ ਦਾਨ ਪੂਜਾ ਪਰਮੇਸਰ; ਹਰਿ ਕੀਰਤਿ ਤਤੁ ਬੀਚਾਰੇ ॥

ਅਸੀਂ ਜੋ ਹਰਿ = ਪਰਮੇਸ਼ਰ ਦੇ ਕੀਰਤਿ = ਕੀਰਤਨ ਕਰਨ ਦਾ ਤਤੁ = ਸਿਧਾਂਤ ਬੀਚਾਰੇ = ਵੀਚਾਰਿਆ ਹੈ **ਵਾ:** ਪਰਮੇਸ਼ਰ ਦਾ ਕੀਰਤਨ ਕਰਕੇ ਤਤ ਸਰੂਪ ਦਾ ਵਿਚਾਰ ਕੀਤਾ ਹੈ, ਇਸ ਨੂੰ ਹੀ ਅਸੀਂ ਪੁਰਬ ਸਮੇਂ ਕੀਤਾ ਪੁੰਨ, ਸੁਤੇ-ਸਿੱਧ ਕੀਤਾ ਦਾਨ ਅਤੇ ਪਰਮੇਸ਼ਰ ਦੀ ਪੂਜਾ ਆਦਿਕ ਸ਼ੁਭ ਕਰਮ ਨਿਸਚੇ ਕੀਤਾ ਹੈ।

## ਗੁਨ ਗਾਵਤ ਅਤੁਲ ਸੁਖੁ ਪਾਇਆ; ਠਾਕੁਰ ਅਗਮ ਅਪਾਰੇ ॥੧॥

ਜੋ ਅਗਮ = ਮਨ ਬਾਣੀ ਦੀ ਗਮਤਾ ਤੋਂ ਪਰੇ, ਪ੍ਰਕਿਰਤੀ ਦੇ ਅਪਾਰੇ = ਪਾਰਾਵਾਰ ਤੋਂ ਰਹਿਤ ਠਾਕੁਰ = ਮਾਲਕ ਪਰਮੇਸ਼ਰ ਹੈ, ਉਸ ਦੇ ਗੁਨ = ਗੁਣ ਗਾਵਤ = ਗਾਉਂਦਿਆਂ ਅਸੀਂ ਅਤੁਲ = ਤੋਲਣ ਤੋਂ ਰਹਿਤ ਸੁਖ ਪਾਇਆ = ਪ੍ਰਾਪਤ ਕੀਤਾ ਹੈ ਜੋ ਬੁੱਧੀ ਰੂਪੀ ਤਰਾਜ਼ੂ ਨਾਲ ਸ਼ਾਸਤ੍ਰ ਪ੍ਰਮਾਣ ਰੂਪੀ ਵੱਟੇ ਪਾ ਕੇ ਤੋਲਣ ਵਿਚ ਨਹੀਂ ਆਉਂਦਾ ॥੧॥

## ਜੋ ਜਨ ਪਾਰਬ੍ਰਹਮਿ ਅਪਨੇ ਕੀਨੇ; ਤਿਨ ਕਾ ਬਾਹੁਰਿ ਕਛੁ ਨ ਬੀਚਾਰੇ ॥

ਜੋ = ਜਿਹੜੇ ਭਗਤ ਜਨ ਪਾਰਬ੍ਰਹਮਿ = ਪਰਮੇਸ਼ਰ ਨੇ ਅਪਨੇ = ਆਪਦੇ ਸੇਵਕ ਬਣਾਉਣਾ ਕੀਨੇ = ਕੀਤੇ ਹਨ, ਤਿਨ = ਉਨ੍ਹਾਂ ਕਾ = ਦਾ ਬਾਹੁਰਿ = ਮੁੜ ਪੁੰਨਾਂ ਪਾਪਾਂ, ਔਗੁਣ ਆਦਿ ਦਾ ਕਛੁ = ਕੁਝ ਵੀ ਨ = ਨਹੀਂ ਬੀਚਾਰੇ = ਵਿਚਾਰਨਾ ਕੀਤਾ।

## ਨਾਮ ਰਤਨੁ ਸੁਨਿ ਜਪਿ ਜਪਿ ਜੀਵਾ;
## ਹਰਿ ਨਾਨਕ ਕੰਠ ਮਝਾਰੇ ॥੨॥੧੧॥੩੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਪਰਮੇਸ਼ਰ ਦੇ ਅੰਮ੍ਰਿਤ ਨਾਮ ਰੂਪੀ ਅਮੋਲਕ ਰਤਨੁ = ਮਾਣਿਕ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਨਿ = ਸ੍ਰਵਨ ਕਰਕੇ ਪ੍ਰੀਤ ਰੂਪੀ ਰਸਨਾ ਨਾਲ ਜਪ ਜਪ ਕੇ ਜੀਵਾ = ਜਿਉਂਦੇ ਹਾਂ ਅਤੇ ਹਰਿ = ਪਰਮੇਸ਼ਰ ਦਾ ਨਾਮ ਰੂਪ ਭੂਖਣ ਹੀ ਹਿਰਦੇ ਰੂਪੀ ਕੰਠ = ਗਲੇ ਮਝਾਰੇ = ਵਿਚ ਧਾਰਨ ਕੀਤਾ ਹੋਇਆ ਹੈ ॥੨॥੧੧॥੩੦॥

# ਟੋਡੀ ਮਹਲਾ ੯ ੧ੴ ਸਤਿਗੁਰ ਪ੍ਰਸਾਦਿ ॥

ਟੋਡੀ ਰਾਗਣੀ ਵਿਚ ਮਹਲਾ ੯ = ਨੌਵੇਂ ਸਤਿਗੁਰੂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਜਗਿਆਸੂ ਮੁਖ ਦੁਆਰਾ ਬੇਨਤੀ ਕਰਦੇ ਹਨ ਕਿ ਹੇ ਜਗਿਆਸੂ ਇਉਂ ਬੇਨਤੀ ਕਰ :

੧ = ਅਦ੍ਵੈਤ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਕਹਉ ਕਹਾ; ਅਪਨੀ ਅਧਮਾਈ ॥

ਮੈਂ ਅਪਨੀ = ਆਪਦੀ ਅਧਮਾਈ = ਨੀਚਤਾਈ ਕਹਾ = ਕਿੱਥੋਂ ਤਕ ਕਹਉ = ਕਥਨ ਕਰਾਂ।

## ਉਰਝਿਓ ਕਨਕ ਕਾਮਨੀ ਕੇ ਰਸ; ਨਹ ਕੀਰਤਿ ਪ੍ਰਭ ਗਾਈ ॥੧॥ਰਹਾਉ॥

ਮੇਰਾ ਮਨ ਕਨਕ = ਸੋਨੇ ਆਦਿਕ ਕੀਮਤੀ ਪਦਾਰਥਾਂ ਦੀ ਪ੍ਰਾਪਤੀ ਤੇ ਕਾਮਨੀ = ਇਸਤਰੀ ਦੇ ਨਾਲ ਵਿਕਾਰ ਭੋਗਣ ਕੇ = ਦੇ ਰਸ ਵਿਚ ਉਰਝਿਓ = ਫਸਿਆ ਰਹਿੰਦਾ ਹੈ ਤੇ ਮੈਂ ਕਦੇ ਵੀ ਪ੍ਰਭ = ਪਰਮੇਸ਼ਰ ਦੀ ਕੀਰਤਿ = ਕੀਰਤਨ ਭਗਤੀ ਗਾਈ = ਗਾਇਨ ਨਹ = ਨਹੀਂ ਕੀਤੀ ॥੧॥ਰਹਾਉ॥

## ਜਗ ਝੂਠੇ ਕਉ ਸਾਚੁ ਜਾਨਿ ਕੈ; ਤਾ ਸਿਉ ਰੁਚ ਉਪਜਾਈ ॥

ਇਸ ਜਗ = ਜਗਤ ਕਉ = ਨੂੰ ਸਾਰੇ ਵੇਦ ਪੁਰਾਨ ਸੁਪਨੇ ਦੀ ਨਿਆਈਂ ਝੂਠਾ ਕਹਿੰਦੇ ਹਨ ਪਰ ਮੈਂ ਸਾਚੁ = ਸੱਚਾ ਜਾਣ ਕੈ = ਕਰਕੇ ਤਾ = ਉਸ ਸਿਉ = ਨਾਲ ਹੀ ਮਨ ਦੀ ਰੁਚ = ਪ੍ਰੀਤੀ **ਵਾ:** ਰੁਚੀ ਉਪਜਾਈ = ਪੈਦਾ ਕਰ ਰੱਖੀ ਹੈ, ਭਾਵ ਚਿਤ ਵਿਚ ਇੱਛਾ ਪੈਦਾ ਕੀਤੀ ਹੋਈ ਹੈ ਕਿ ਮੈਂ ਸਦਾ ਹੀ ਜਿਉਂਦਾ ਰਹਾਂ।

## ਦੀਨ ਬੰਧ ਸਿਮਰਿਓ ਨਹੀ ਕਬਹੂ; ਹੋਤ ਜੁ ਸੰਗਿ ਸਹਾਈ ॥੧॥

ਬੰਧ = ਸੰਬੰਧੀਆਂ ਦੀ ਨਿਆਈਂ ਦੀਨ = ਗ਼ਰੀਬਾਂ ਦੀ ਰੱਖਿਆ ਕਰਨ ਵਾਲੇ **ਵਾ:** ਦੀਨਾ ਬੰਧੂ ਪਰਮੇਸ਼ਰ ਦਾ ਮੈਂ ਕਬਹੂ = ਕਦੇ ਵੀ ਸਿਮਰਿਓ = ਸਿਮਰਨ ਨਹੀਂ ਕੀਤਾ, ਜੁ = ਜਿਹੜਾ ਸੰਗਿ = ਸਾਥੀ ਭਾਵ ਅੰਗ-ਸੰਗ ਹੋ ਕੇ ਲੋਕ-ਪ੍ਰਲੋਕ ਵਿਚ ਸਹਾਈ = ਸਹਾਇਤਾ ਕਰਨ ਵਾਲਾ ਹੋਤ = ਹੁੰਦਾ ਹੈ ॥੧॥

## ਮਗਨ ਰਹਿਓ ਮਾਇਆ ਮੈ ਨਿਸ ਦਿਨਿ; ਛੁਟੀ ਨ ਮਨ ਕੀ ਕਾਈ ॥

ਮੈਂ ਨਿਸ = ਰਾਤ ਦਿਨ ਮਾਇਆ ਇਕੱਠੀ ਕਰਨ ਵਿਚ ਮਗਨ = ਮਸਤ ਹੋਇਆ ਰਹਿਓ = ਰਹਿੰਦਾ ਹਾਂ ਜੋ ਮਨ ਕੀ = ਦੀ ਕਾਈ = ਪਾਣੀ ਦੇ ਬੂਰ ਵਤ ਅਵਿੱਦਿਆ ਰੂਪੀ ਮੈਲ ਸੀ, ਉਹ ਛੁਟੀ = ਦੂਰ ਨਾ ਹੋਈ **ਵਾ:** ਮਨ ਦੀ ਕਾਈ = ਕੋਈ ਵੀ ਖੋਟੀ ਬਿਰਤੀ ਨਹੀਂ ਛੁਟੀ **ਵਾ:** ਜੋ ਮਨ = ਆਤਮ ਗਿਆਨ ਰੂਪੀ ਜਲ ਉੱਤੇ ਅਵਿੱਦਿਆ ਦੀ ਮਲੀਨਤਾ ਦਾ ਪੜਦਾ ਪਿਆ ਸੀ, ਉਹ ਦੂਰ ਨਾ ਹੋਇਆ।

## ਕਹਿ ਨਾਨਕ ਅਬ ਨਾਹਿ ਅਨਤ ਗਤਿ;
## ਬਿਨੁ ਹਰਿ ਕੀ ਸਰਨਾਈ ॥੨॥੧॥੩੧॥

ਸਤਿਗੁਰੂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਕਹਿ = ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਕੀ = ਦੀ ਸਰਨਾਈ = ਸ਼ਰਨ ਪੈਣ ਤੋਂ ਬਿਨੁ = ਬਗ਼ੈਰ ਅਬ = ਹੁਣ ਇਸ ਕਾਲ ਵਿਚ ਅਨਤ = ਹੋਰ ਕਿਸੇ ਵੀ ਜੁਗਤੀ ਕਰਕੇ ਗਤਿ = ਮੁਕਤ ਨਾਹਿ = ਨਹੀਂ ਹੋ ਸਕੀਦਾ ਭਾਵ ਮੁਕਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ ॥੨॥੧॥੩੧॥

## ਭਗਤ ਬਾਣੀ ਆਰੰਭ

## ਟੋਡੀ ਬਾਣੀ ਭਗਤਾਂ ਕੀ ੧ੴ ਸਤਿਗੁਰ ਪ੍ਰਸਾਦਿ ॥

ਧੰਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਭਾਈ ਗੁਰਦਾਸ ਜੀ ਦੇ ਪਾਸੋਂ ਟੋਡੀ ਰਾਗਣੀ ਦੇ ਵਿਚ ਭਗਤਾਂ ਕੀ = ਦੀ ਬਾਣੀ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਲਿਖਵਾਉਂਦੇ ਹਨ :

੧ = ਇਕ ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

ਜਦ ਭਗਤ ਨਾਮਦੇਵ ਜੀ ਪੰਡਰਪੁਰ ਤੋਂ ਕੁਝ ਚਿਰ ਦੁਆਰਕਾ ਵਿਚ ਗਏ ਸਨ, ਤਦ ਇਥੇ ਇਕ ਵੇਦਾਂਤੀ ਮਤ ਤੇ ਇਕ ਨਿਆਇਕ ਮਤ ਵਾਲਾ ਆਪਸ ਵਿਚ ਝਗੜਦੇ ਆ ਰਹੇ ਸਨ, ਵੇਦਾਂਤ ਮਤ ਵਾਲਾ ਕਹਿ ਰਿਹਾ ਸੀ ਕਿ ਪਰਮੇਸ਼ਰ ਮੇਰੇ ਨੇੜੇ ਹੈ ਤੇ ਨਿਆਇਕ ਮਤ ਵਾਲਾ ਕਹਿ ਰਿਹਾ ਸੀ ਕਿ ਪਰਮੇਸ਼ਰ ਦੂਰ ਹੈ ਭਾਵ ਇਕ ਦੇਸੀ ਹੈ। ਦੋਵੇਂ ਆਪਸ ਵਿਚ ਝਗੜਦੇ ਹੋਏ ਭਗਤ ਨਾਮਦੇਵ ਜੀ ਦੇ ਪਾਸ ਆਏ, ਇਕ ਕਹੇ ਪਰਮੇਸ਼ਰ ਨੇੜੇ ਹੈ ਇਕ ਕਹੇ ਦੂਰ ਹੈ। ਇਹ ਵੇਦਾਂਤੀ ਤੇ ਨਿਆਇਕ ਦੇ ਬਚਨ ਸੁਣ ਕੇ ਭਗਤ ਨਾਮਦੇਵ ਜੀ ਨੇ ਉਨ੍ਹਾਂ ਪ੍ਰਤੀ ਉਪਦੇਸ਼ ਦਿੰਦਿਆਂ ਇਹ ਪਵਿੱਤਰ ਬਚਨ ਕਥਨ ਕੀਤੇ :

## ਕੋਈ ਬੋਲੈ ਨਿਰਵਾ; ਕੋਈ ਬੋਲੈ ਦੂਰਿ ॥

ਹੇ ਭਾਈ ! ਕੋਈ ਤਾਂ ਵੇਦਾਂਤ ਮਤ ਵਾਲਾ ਤੁਹਾਡੇ ਵਿੱਚੋਂ ਬੋਲੈ = ਬੋਲਦਾ (ਕਹਿੰਦਾ) ਹੈ ਕਿ ਪਰਮੇਸ਼ਰ ਨਿਰਵਾ = ਨੇੜੇ ਹੈ ਤੇ ਕੋਈ ਨਿਆਇਕ ਮਤ ਵਾਲਾ ਤੁਹਾਡੇ ਵਿੱਚੋਂ ਬੋਲੈ = ਕਹਿੰਦਾ ਹੈ ਕਿ ਪਰਮੇਸ਼ਰ ਦੂਰ ਹੈ ਅਰਥਾਤ ਇਉਂ ਉਹ ਪਰਮੇਸ਼ਰ ਸਾਰਿਆਂ ਦਾ ਆਤਮਾ ਰੂਪ ਹੈ, ਆਪਣੇ ਤੋਂ ਭਿੰਨ ਦੂਜੀ ਚੀਜ਼ ਨੂੰ ਹੀ ਦੂਰ ਅਤੇ ਨੇੜੇ ਕਹੀਦਾ ਹੈ ਜਿਵੇਂ ਅੱਖ ਦੇ ਵਿਚ ਸੁਰਮਾ ਪਾਇਆ ਹੋਇਆ ਨੇੜੇ ਹੁੰਦਾ ਹੈ, ਪਰ ਅੱਖ ਦਾ ਸੁਰਮਾ ਅੱਖ ਵਿਚ ਪਾਉਣ ਵਾਲੇ ਨੂੰ ਦਿੱਸਦਾ ਨਹੀਂ, ਇਸੇ ਕਰਕੇ ਅਤਿਅੰਤ ਨੇੜੇ ਮੰਨਣ ਨਾਲ ਵੀ ਦੂਸਰਾ ਮੰਨਣਾ ਪਵੇਗਾ ਅਤੇ ਜੇਕਰ ਦੂਰ ਮੰਨਾਂਗੇ ਤਾਂ ਦੂਰ ਪਈਆਂ ਚੀਜ਼ਾਂ ਨੂੰ ਦੇਖਣ ਲਈ ਦੂਰਬੀਨਾਂ ਹੁੰਦੀਆਂ ਹਨ, ਇਉਂ ਦੂਰ ਮੰਨਣਾ ਪਵੇਗਾ, ਇਉਂ ਜਿਹੜਾ ਕਿਸੇ ਦਾ ਅੱਖਾਂ ਦੇ ਸੁਰਮੇ ਵਾਂਗ ਨੇੜੇ ਕਹਿਣਾ ਹੈ ਜਾਂ ਦੇਸ ਕਾਲ ਨੂੰ ਲੈ ਕੇ ਦੂਰ ਕਹਿਣਾ ਹੈ। ਇਹ ਤੁਹਾਡਾ ਕਹਿਣਾ ਇਉਂ ਨਿਸਫਲ ਹੈ, ਜਿਵੇਂ ਕੋਈ ਪੁਰਖ ਕਹੇ ਕਿ ਮੈਂ :

## ਜਲ ਕੀ ਮਾਛੁਲੀ; ਚਰੈ ਖਜੂਰਿ ॥੧॥

ਜਲ = ਪਾਣੀ ਕੀ = ਦੀ ਮਾਛੁਲੀ = ਮੱਛੀ ਖਜੂਰਿ ਦੇ ਬ੍ਰਿਛ ਤੇ ਚਰੈ = ਚੜ੍ਹੀ ਜਾਂਦੀ ਵੇਖੀ ਹੈ ਜੋ ਮਿਥਿਆ ਹੈ **ਅਥਵਾ** ਆਤਮਾ ਜੜ੍ਹ ਰੂਪੀ ਜਲ ਦੀ ਬੁੱਧੀ ਰੂਪੀ ਮੱਛੀ ਅਗਿਆਨ **ਵਾ:** ਸੰਸਾਰ ਰੂਪੀ ਖਜੂਰ 'ਤੇ ਚੜ੍ਹੀ ਜਾਂਦੀ ਵੇਖੀ ਹੈ ॥੧॥

## ਕਾਂਇ ਰੇ; ਬਕਬਾਦੁ ਲਾਇਓ ॥

ਰੇ = ਹੇ ਭਾਈ ! ਤੁਸੀਂ ਕਾਂਇ = ਕਿਸ ਵਾਸਤੇ ਆਪਣੇ ਆਪ ਨੂੰ ਬੇਦਾਂ ਸ਼ਾਸਤ੍ਰਾਂ ਦਾ ਵਕਤਵਯ ਕਰਨ ਵਾਲੇ ਬਣ ਕੇ ਬਕਬਾਦੁ = ਬੇਅਰਥ ਝਗੜਾ **ਵਾ:** (ਬਕ + ਬਾਦੁ) ਬਕ = ਵਕਤੇ ਬਣ ਕੇ ਆਪਸ ਵਿਚ ਬਾਦੁ = ਝਗੜਾ ਲਾਇਓ = ਲਗਾਇਆ ਹੋਇਆ ਹੈ।

# ਜਿਨਿ ਹਰਿ ਪਾਇਓ; ਤਿਨਹਿ ਛਪਾਇਓ ॥੧॥ਰਹਾਉ॥

ਜਿਨਿ = ਜਿਨ੍ਹਾਂ ਗੁਰਮੁਖ ਜਨਾਂ ਨੇ ਹਰਿ = ਪਰਮੇਸ਼ਰ ਨੂੰ ਪਾਇਓ = ਪਾ ਲਿਆ ਹੈ, ਤਿਨਹਿ = ਉਨ੍ਹਾਂ ਨੇ ਆਪਣੇ ਆਪ ਨੂੰ ਛਪਾਇਓ = ਛੁਪਾ ਹੀ ਲਿਆ ਹੈ ਕਿਉਂਕਿ ਉਹ ਆਤਮਿਕ ਗਿਆਨ ਰੂਪੀ ਵਸਤੂ ਨੂੰ ਪਾ ਕੇ ਹੰਕਾਰ ਨਹੀਂ ਕਰਦੇ; ਜੈਸਾ ਕਿ :

**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥** *(ਅੰਗ ੧੩੮੪)*

ਤਦ ਪੰਡਤ ਕਹਿਣ ਲੱਗੇ ਕਿ ਪਰਮੇਸ਼ਰ ਨੂੰ ਛੁਪਾ ਕਿਉਂ ਲਿਆ, ਦੂਸਰਿਆਂ ਨੂੰ ਗਿਆਨ ਕਿਵੇਂ ਹੋਵੇਗਾ ? ਤਾਂ ਨਾਮਦੇਵ ਜੀ ਕਹਿਣ ਲੱਗੇ :

(ਜਿਨਿ ਹਰਿ ਪਾਇਓ; ਤਿ ਨਹਿ ਛਪਾਇਓ) ਜਿਨ੍ਹਾਂ ਨੇ ਪਰਮੇਸ਼ਰ ਨੂੰ ਪਾ ਲਿਆ ਹੈ ਤਿ = ਉਹ ਦੁਨੀਆ ਦੇ ਅੰਦਰ ਛਪਾਇਓ = ਲੁਕੇ ਹੋਏ ਨਹਿ = ਨਹੀਂ ਰਹਿੰਦੇ, ਭਾਵ ਉਨ੍ਹਾਂ ਦੇ ਜੀਵਨ ਸੰਸਾਰੀ ਸੂਰਜ ਦੀ ਰੌਸ਼ਨੀ ਵਾਂਗੂੰ ਚਮਕਦੇ ਹਨ ਜਿਸ ਤੋਂ ਪਤਾ ਲੱਗਦਾ ਹੈ ਕਿ ਇਨ੍ਹਾਂ ਨੂੰ ਪਰਮੇਸ਼ਰ ਦੀ ਪ੍ਰਾਪਤੀ ਹੋਈ ਹੈ ॥੧॥ਰਹਾਉ॥

(***ਨੋਟ :*** ਮੁਖ ਪਾਠ "ਤਿਨਹਿ ਛਪਾਇਓ" ਹੀ ਹੈ, ਪਰ ਅਰਥ ਲਈ ਇਉਂ ਲਿਖਿਆ ਹੈ।)

# ਪੰਡਿਤੁ ਹੋਇ ਕੈ; ਬੇਦੁ ਬਖਾਨੈ ॥

ਤੁਸੀਂ ਪੰਡਿਤੁ = ਵਿਦਵਾਨ ਹੋਇ = ਹੋ ਕੈ = ਕੇ ਭਾਵ ਆਪਣੇ ਆਪ ਨੂੰ ਸਿਆਣੇ ਮੰਨ ਕੇ ਬੇਦਾਂ ਦਾ ਬਖਾਨੈ = ਕਥਨ ਕਰਦੇ ਹੋ, ਪਰ ਤੁਸੀਂ ਅਕਾਲ ਪੁਰਖ ਨੂੰ ਨਹੀਂ ਜਾਣਿਆ।

ਅੱਗੇ ਨਿਮਰਤਾ ਦੇ ਬਚਨ ਕਰਦਿਆਂ ਕਹਿੰਦੇ ਹਨ :

# ਮੂਰਖੁ ਨਾਮਦੇਉ; ਰਾਮਹਿ ਜਾਨੈ ॥੨॥੧॥

ਪਰੰਤੂ ਮੈਂ ਸ਼ਾਸਤ੍ਰ ਗਿਆਤ ਤੋਂ ਮੂਰਖ = ਬੇਸਮਝ ਨਾਮਦੇਉ = ਨਾਮਦੇਵ ਨੇ ਕੇਵਲ ਰਾਮਹਿ = ਪਰਮੇਸ਼ਰ ਨੂੰ ਹੀ ਜਾਨੈ = ਜਾਣਿਆ ਹੈ **ਅਥਵਾ** ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਮੂਰਖ (ਮੂ + ਰਖ) ਮੂ = ਮੈਂ ਇੰਦਰੀਆਂ ਨੂੰ ਵਿਸ਼ਿਆਂ ਵੱਲੋਂ ਰਖੁ = ਰੋਕ ਕੇ ਸਿਧਾਂਤ ਰੂਪ ਪਰਮੇਸ਼ਰ ਨੂੰ ਜਾਨੈ = ਜਾਣ ਲਿਆ ਹੈ ॥੨॥੧॥

**ਉਥਾਨਕਾ :** ਜਿਥੇ ਪੰਡਰਪੁਰ ਵਿਚ ਭਗਤ ਨਾਮਦੇਵ ਜੀ ਨਿਵਾਸ ਕਰਦੇ ਸਨ, ਉਸੇ ਸ਼ਹਿਰ ਵਿਚ ਇਕ ਗ਼ਰੀਬ ਹਿੰਦੂ ਪੁਰਖ ਰਹਿੰਦਾ ਸੀ, ਜੋ ਹਰ ਰੋਜ਼ ਆਪਣੀ ਕਿਰਤ ਕਰਕੇ ਆਪਣੇ ਘਰ ਦਾ ਗੁਜ਼ਰਾਨ ਕਰਦਾ ਸੀ, ਉਸ ਦੇ ਘਰ ਇਕ ਵੱਛੀ ਸੀ ਇਕ ਦਿਨ ਉਹ ਗ਼ਰੀਬ ਹਿੰਦੂ ਕਿਤੇ ਆਪਣੇ ਕਾਰੋ-ਵਿਹਾਰ ਵਿਚ ਦੂਰ ਚਲਾ ਗਿਆ, ਗਰਮੀ ਦੀ ਰੁੱਤ ਸੀ, ਵੱਛੀ ਨੂੰ ਬਹੁਤ ਪਿਆਸ ਲੱਗੀ ਹੋਈ ਸੀ, ਉਸ ਦੇ ਕੋਲ ਪਾਣੀ ਦਾ ਟੋਆ ਸੀ, ਤਿਹਾਈ ਹੋਣ ਕਰਕੇ ਉਹ ਵੱਛੀ ਟੋਏ ਵਿੱਚੋਂ ਪਾਣੀ ਪੀਣਾ ਚਾਹੁੰਦੀ ਸੀ ਪਰ ਕਿੱਲੇ ਦੇ ਨਾਲ ਬੰਨ੍ਹੀ ਹੋਣ ਕਰਕੇ ਪਾਣੀ ਪੀ ਨਾ ਸਕੀ, ਵੱਛੀ ਪਿਆਸ ਦੀ ਵਿਆਕੁਲ ਕੀਤੀ ਹੋਈ ਪਾਣੀ ਵੱਲ ਝੁਕਦੀ-ਝੁਕਦੀ ਮਰ ਗਈ। ਜਦੋਂ ਉਸ ਗ਼ਰੀਬ ਹਿੰਦੂ ਨੇ ਘਰ ਆ ਕੇ ਵੇਖਿਆ ਤਾਂ ਟੋਏ ਦੇ ਕੋਲ ਵੱਛੀ ਮਰੀ ਪਈ ਵੇਖੀ, ਵੱਛੀ ਮਰੀ ਨੂੰ ਵੇਖ ਕੇ ਉਸ ਨੇ ਪੰਡਰਪੁਰ ਦੇ ਕੁਝ ਪੰਡਤ ਬੁਲਾਏ ਤੇ ਕਹਿਣ ਲੱਗਾ ਕਿ ਮੇਰਾ ਕੋਈ ਕਸੂਰ ਨਹੀਂ ਹੈ, ਮੈਂ ਆਪਣੀ ਕਿਰਤ ਕਰਨ ਲਈ ਦੂਰ ਚਲਾ ਗਿਆ ਸੀ ਤੇ ਵੱਛੀ ਨੂੰ ਪਾਣੀ ਦੇ ਟੋਏ ਕੋਲ ਬੰਨ੍ਹ ਗਿਆ ਸੀ, ਪਰ ਫੇਰ ਇਹ ਵੱਛੀ ਪਾਣੀ ਦੀ ਤਿਹਾਈ ਮਰ ਗਈ ਹੈ ਤਾਂ ਪੰਡਤ ਕਹਿਣ ਲੱਗੇ ਕਿ ਤੂੰ ਇਸ ਗਊ ਹੱਤਿਆ ਦੇ ਦੋਸ਼ ਦੀ ਨਵਿਰਤੀ ਲਈ ਤੀਰਥ ਯਾਤਰਾ ਕਰ। ਉਸ ਨੇ ਕਿਹਾ ਕਿ ਮੇਰੇ ਵਿਚ ਤੀਰਥ ਯਾਤਰਾ ਕਰਨ ਦੀ ਸਮਰੱਥਾ ਨਹੀਂ ਹੈ।

ਫਿਰ ਪੰਡਤਾਂ ਨੇ ਆਖਿਆ ਕਿ ਜੇ ਤੂੰ ਤੀਰਥ ਯਾਤਰਾ ਨਹੀਂ ਕਰ ਸਕਦਾ, ਤਾਂ ਸਾਨੂੰ (ਬ੍ਰਾਹਮਣਾਂ) ਨੂੰ

ਪੁੰਨ ਦਾਨ ਹੀ ਕਰ ਦੇ। ਉਸ ਨੇ ਕਿਹਾ ਕਿ ਮੈਂ ਆਪਣਾ ਗੁਜ਼ਰਾਨ ਮਸਾਂ ਕਰਦਾ ਹਾਂ ਤੇ ਤੁਹਾਨੂੰ ਮੈਂ ਦਾਨ ਕਿਥੋਂ ਦੇ ਦੇਵਾਂ ?

ਫੇਰ ਕਹਿਣ ਲੱਗੇ ਕਿ ਚੰਗਾ ਤੂੰ ਹੁਣ ਇਉਂ ਕਰ, ਅੰਨ ਪਾਣੀ ਖਾਣਾ ਪੀਣਾ ਛੱਡ ਦੇ, ਜਦੋਂ ਇਉਂ ਪੰਡਤਾਂ ਨੇ ਉਸ ਨੂੰ ਬੜਾ ਸਤਾਇਆ ਤਾਂ ਉਹ ਘਰੋਂ ਨਿਕਲ ਕੇ ਬਾਹਰ ਨੂੰ ਤੁਰ ਪਿਆ, ਨਾਲ ਹੀ ਉਸ ਦੇ ਬ੍ਰਾਹਮਣ ਵੀ ਮਗਰ ਮਗਰ ਤੁਰ ਪਏ, ਤੇ ਅੰਨ ਪਾਣੀ ਖਾਣ ਪੀਣ ਨਾ ਦੇਣ, ਆਖ਼ਰ ਭੁੱਖਾ ਤਿਹਾਇਆ ਸੱਤ ਦਿਨਾਂ ਬਾਅਦ ਜਦ ਨਾਮਦੇਵ ਜੀ ਦੇ ਘਰ ਅੱਗੇ ਪਹੁੰਚਿਆ ਤਾਂ ਵਿਆਕੁਲ ਹੋ ਕੇ ਡਿੱਗ ਪਿਆ। ਜਿਸ ਵੇਲੇ ਨਾਮਦੇਵ ਜੀ ਨੂੰ ਪਤਾ ਲੱਗਾ ਕਿ ਮੇਰੇ ਘਰ ਦੇ ਦਰਵਾਜ਼ੇ ਅੱਗੇ ਕੋਈ ਭੁੱਖ ਦਾ ਸਤਾਇਆ ਹੋਇਆ ਆਦਮੀ ਵਿਆਕੁਲ ਹੋਇਆ ਡਿੱਗਿਆ ਪਿਆ ਹੈ ਤਾਂ ਨਾਮਦੇਵ ਜੀ ਤਰਸ ਖਾ ਕੇ ਉਸ ਨੂੰ ਚੁੱਕ ਕੇ ਆਪਣੇ ਘਰ ਅੰਦਰ ਲੈ ਆਏ ਤੇ ਮੂੰਹ ਵਿਚ ਪਾਣੀ ਪਾ ਕੇ ਕਹਿਣ ਲੱਗੇ ਕਿ ਕੀ ਗੱਲ ਹੈ ਤੂੰ ਇਤਨਾ ਬੇਚੈਨ ਕਿਉਂ ਹੋਇਆ ਪਿਆ ਹੈਂ ਤਾਂ ਉਹ ਕਹਿਣ ਲੱਗਾ ਕਿ ਸੱਤ ਦਿਨ ਹੋ ਗਏ ਪੰਡਤ ਲੋਕ ਮੈਨੂੰ ਭੁੱਖੇ ਤਿਹਾਏ ਨੂੰ ਬਜ਼ਾਰ ਦੇ ਚਾਰ ਚੁਫੇਰੇ ਤੋਰੀ ਫਿਰਦੇ ਹਨ, ਅਖ਼ੀਰ ਮੈਂ ਵਿਆਕੁਲ ਹੋ ਕੇ ਤੁਹਾਡੇ ਬੂਹੇ ਅੱਗੇ ਡਿੱਗ ਪਿਆ ਹਾਂ। ਤਾਂ ਭਗਤ ਨਾਮਦੇਵ ਜੀ ਕਹਿਣ ਲੱਗੇ ਕਿ ਰਾਮ ਰਾਮ ਕਹੋ, ਉਸ ਤੋਂ ਰਾਮ ਰਾਮ ਕਹਾ ਕੇ ਉਸ ਨੂੰ ਭੋਜਨ ਛਕਾਇਆ ਤੇ ਆਤਮਿਕ ਸ਼ਾਂਤੀ ਦਿੱਤੀ। ਜਦ ਪੰਡਤ ਆਏ ਤੇ ਉਨ੍ਹਾਂ ਨੂੰ ਇਸ ਗੱਲ ਦਾ ਪਤਾ ਲੱਗਾ ਕਿ ਇਸ ਛੀਂਬੇ ਨੇ ਇਸ ਗਊ ਹੱਤਿਆ ਕਰਨ ਵਾਲੇ ਪਾਪੀ ਪੁਰਖ ਨੂੰ ਕਿਸੇ ਪ੍ਰਾਸਚਿਤ ਕਰਵਾਏ ਤੋਂ ਬਗ਼ੈਰ ਹੀ ਅੰਨ ਪਾਣੀ ਦੇ ਦਿੱਤਾ ਹੈ ਅਤੇ ਕਹਿ ਦਿੱਤਾ ਹੈ ਕਿ ਹੁਣ ਤੇਰਾ ਪਾਪ ਦੂਰ ਹੋ ਗਿਆ ਹੈ ਤਾਂ ਜਾਤ ਦੇ ਅਭਿਮਾਨੀ ਪੰਡਤ ਇਕੱਠੇ ਹੋ ਕੇ ਭਗਤ ਨਾਮਦੇਵ ਜੀ ਦੇ ਘਰ ਚਰਚਾ ਕਰਨ ਲਈ ਪੁੱਜੇ ਤੇ ਆਖਣ ਲੱਗੇ ਕਿ ਹੇ ਨਾਮਦੇਵ ! ਨਾ ਤੂੰ ਇਸ ਪਾਪੀ ਪਾਸੋਂ ਇਕਾਦਸ਼ੀ ਦਾ ਵਰਤ ਰਖਵਾਇਆ, ਨਾ ਹੀ ਗੰਗਾ ਆਦਿ ਤੀਰਥਾਂ ਉੱਤੇ ਭੇਜਣਾ ਕੀਤਾ, ਨਾ ਹੀ ਕੁਝ ਪੁੰਨ ਦਾਨ ਇਸ ਪਾਸੋਂ ਕਰਵਾਇਆ ਹੈ, ਇਹ ਕਿਸ ਪ੍ਰਕਾਰ ਸ਼ੁੱਧ ਹੋ ਗਿਆ ਹੈ, ਇਸ ਦਾ ਗਊ ਹੱਤਿਆ ਵਾਲਾ ਪਾਪ ਕਰਮ ਕਿਵੇਂ ਦੂਰ ਹੋ ਗਿਆ ਹੈ ਤਾਂ ਸੁਣ ਕੇ ਭਗਤ ਨਾਮਦੇਵ ਜੀ ਨੇ ਉੱਤਰ ਦਿੰਦਿਆਂ ਸ਼ਬਦ ਉਚਾਰਨ ਕੀਤਾ।

**ਦੂਸਰੀ ਉਥਾਨਕਾ :** ਇਉਂ ਭੀ ਕਿਹਾ ਜਾਂਦਾ ਹੈ ਕਿ ਫੇਰ ਪੰਡਤਾਂ ਨੇ ਕਿਹਾ ਕਿ ਹੇ ਨਾਮਦੇਵ ਜੇ ਤੂੰ ਪਰਮੇਸ਼ਰ ਨੂੰ ਜਾਣ ਲਿਆ ਹੈ ਤਾਂ ਤੈਨੂੰ ਕੀ ਲਾਭ ਪ੍ਰਾਪਤ ਹੋਇਆ ਕਿਉਂਕਿ ਤੇਰਾ ਜੋ ਅਗੈਬੀਪੁਣੇ ਦਾ ਜਾਂ ਸ਼ੂਦਰਪੁਣੇ ਦਾ ਕਲੰਕ ਹੈ ਉਹ ਤਾਂ ਦੂਰ ਨਹੀਂ ਹੋਇਆ ਇਹ ਸੁਣ ਕੇ ਭਗਤ ਜੀ ਕਹਿਣ ਲੱਗੇ :

## ਕਉਨ ਕੋ ਕਲੰਕੁ ਰਹਿਓ; ਰਾਮ ਨਾਮੁ ਲੇਤ ਹੀ ॥

ਹੇ ਭਾਈ ! ਰਾਮ = ਪਰਮੇਸ਼ਰ ਦਾ ਨਾਮ ਲੇਤ = ਲੈਣ ਭਾਵ ਸਿਮਰਨ ਭਜਨ ਕਰਨ ਨਾਲ ਕਉਨ = ਕਿਸ ਪ੍ਰਕਾਰ ਕੋ = ਦਾ ਕਲੰਕੁ = ਦੋਸ਼ (ਪਾਪ) ਰਹਿਓ = ਰਹਿ ਗਿਆ ਹੈ ਭਾਵ ਕਿਸੇ ਪ੍ਰਕਾਰ ਦਾ ਨਹੀਂ ਰਿਹਾ **ਅਥਵਾ** ਪਰਮੇਸ਼ਰ ਦੇ ਨਾਮ ਨੂੰ ਲੇਤ = ਲੈਂਦਿਆਂ ਹੀ ਜਨਮਾਂ ਜਨਮਾਂਤਰਾਂ ਦੇ ਸਾਰੇ ਪਾਪ ਧੋਤੇ ਗਏ ਹਨ।

## ਪਤਿਤ ਪਵਿਤ ਭਏ; ਰਾਮੁ ਕਹਤ ਹੀ ॥੧॥ਰਹਾਉ॥

ਰਾਮੁ = ਪਰਮੇਸ਼ਰ ਦਾ ਨਾਮ ਕਹਤ = ਉਚਾਰਨ ਕਰਨ ਨਾਲ ਅਨੇਕਾਂ ਹੀ ਅਜਾਮਲ, ਗਨਕਾ ਆਦਿਕ ਪਤਿਤ = ਪਾਪੀ ਵੀ ਪਵਿਤ = ਪਵਿੱਤਰ ਭਏ = ਹੋ ਗਏ ਹਨ ॥੧॥ਰਹਾਉ॥

## ਰਾਮ ਸੰਗਿ ਨਾਮਦੇਵ; ਜਨ ਕਉ ਪ੍ਰਤਗਿਆ ਆਈ ॥

ਭਗਤ ਨਾਮਦੇਵ ਜੀ ਆਪਣਾ ਨਿਸਚਾ ਦੱਸਦੇ ਹਨ ਕਿ ਮੈਨੂੰ ਭਗਤ ਜਨ ਕਉ = ਨੂੰ ਰਾਮ = ਪਰਮੇਸ਼ਰ

ਦੇ ਨਾਮ ਸੰਗਿ = ਨਾਲ ਪ੍ਰਤਗਿਆ = ਪ੍ਰਤੀਤੀ ਹੋ ਆਈ ਹੈ **ਵਾ:** ਮੇਰੇ ਭਗਤ ਜਨ ਦੇ ਮਨ ਨੂੰ ਪ੍ਰਤਗਿਆ = ਦ੍ਰਿੜ੍ਹ ਨਿਸਚਾ ਆਈ = ਆ ਗਿਆ ਹੈ ਕਿ ਪ੍ਰਭੂ ਦੇ ਨਾਮ ਨੂੰ ਕਹਿਣ ਨਾਲ ਜ਼ਰੂਰ ਕਲੰਕ ਤੋਂ ਰਹਿਤ ਹੋ ਜਾਈਦਾ ਹੈ।

## ਏਕਾਦਸੀ ਬ੍ਰਤੁ ਰਹੈ; ਕਾਹੇ ਕਉ ਤੀਰਥ ਜਾਈਂ ॥੧॥

ਇਸ ਕਰਕੇ ਏਕਾਦਸ਼ੀ ਬ੍ਰਤ ਆਦਿ ਵੀ ਰਹੈ = ਰਹਿ ਚੁੱਕੇ ਹਨ ਭਾਵ ਇਕਾਦਸ਼ੀ ਦੇ ਬ੍ਰਤ ਰੱਖਣ ਦੀ ਕੁਝ ਵੀ ਜ਼ਰੂਰਤ ਨਹੀਂ ਰਹੀ ਅਤੇ ਹੁਣ ਕਾਹੇ = ਕਿਸ ਕਉ = ਵਾਸਤੇ ਤੀਰਥਾਂ 'ਤੇ ਇਸ਼ਨਾਨ ਕਰਨ ਲਈ ਜਾਈਂ = ਜਾਈਏ। ਭਾਵ ਤੀਰਥਾਂ ਉੱਤੇ ਜਾਣ ਦੀ ਕੋਈ ਜ਼ਰੂਰਤ ਨਹੀਂ **ਅਥਵਾ** ਪੰਜੇ ਗਿਆਨ ਇੰਦਰੀਏ, ਪੰਜੇ ਕਰਮ ਇੰਦਰੀਏ ਤੇ ਏਕਾਦਸੀ = ਗਿਆਰ੍ਹਵੇਂ ਮਨ ਦਾ ਵਿਸ਼ਿਆਂ ਵੱਲੋਂ ਨਿਰਲੇਪ ਰਹੈ = ਰਹਿਣ ਰੂਪ ਜੇ ਬ੍ਰਤ ਰੱਖ ਲਵੇ ਤਾਂ ਫੇਰ ਕਾਹੇ = ਕਿਸ ਵਾਸਤੇ ਤੀਰਥਾਂ 'ਤੇ ਜਾਣ ਦੀ ਲੋੜ ਹੈ **ਅਥਵਾ** ਜੋ ਏਕਾਦਸ਼ੀ (ਏਕ + ਆਦ + ਸੀ) ਏਕ = ਇਕ ਪਰਮੇਸ਼ਰ ਹੀ ਸਾਰਿਆਂ ਦੇ ਆਦ = ਸ਼ੁਰੂ ਵਿਚ ਸੀ ਹੁਣ ਹੈ ਤੇ ਅੱਗੇ ਨੂੰ ਹੋਵੇਗਾ, ਜਿਸ ਦਾ ਉਸ ਦੇ ਨਾਮ ਵਿਚ ਮਨ ਹਰ ਵਕਤ ਬ੍ਰਤੁ = ਵਰਤਦਾ ਰਹੇ, ਉਸ ਨੂੰ ਫੇਰ ਕਿਸ ਵਾਸਤੇ ਤੀਰਥਾਂ 'ਤੇ ਜਾਣ ਦੀ ਲੋੜ ਹੈ ਭਾਵ ਉਹ ਪੁਰਖ ਤਾਂ ਮੁਕਤ ਰੂਪ ਹੈ ॥੧॥

## ਭਨਤਿ ਨਾਮਦੇਉ; ਸੁਕ੍ਰਿਤ ਸੁਮਤਿ ਭਏ ॥

ਭਗਤ ਨਾਮਦੇਉ = ਨਾਮਦੇਵ ਜੀ ਭਨਤਿ = ਕਥਨ ਕਰਦੇ ਹਨ ਕਿ ਜਿੰਨੇ ਸੁਕ੍ਰਿਤ = ਪੁੰਨ ਦਾਨ ਕਰਕੇ ਸੁਮਤਿ = ਸ੍ਰੇਸ਼ਟ ਮਤ ਵਾਲੇ ਬਿਆਸ ਆਦਿਕ ਮਹਾਤਮਾ ਭਏ = ਹੋਏ ਹਨ।

## ਗੁਰਮਤਿ ਰਾਮੁ ਕਹਿ; ਕੋ ਕੋ ਨ ਬੈਕੁੰਠਿ ਗਏ ॥੨॥੨॥

ਇਨ੍ਹਾਂ ਵਿੱਚੋਂ ਗੁਰਮਤਿ = ਗੁਰ-ਸਿੱਖਿਆ ਦੁਆਰਾ ਰਾਮੁ = ਪਰਮੇਸ਼ਰ ਦੇ ਨਾਮ ਨੂੰ ਕਹਿ = ਆਖ ਭਾਵ ਸਿਮਰ ਕੇ ਕੋ ਕੋ = ਕੌਣ ਕੌਣ ਨ = ਨਹੀਂ ਬੈਕੁੰਠਿ = ਸਵਰਗ ਗਏ ਭਾਵ ਸਾਰੇ ਗਏ ਹਨ **ਅਥਵਾ** ਗੁਰ-ਸਿੱਖਿਆ ਦੁਆਰਾ ਪਰਮੇਸ਼ਰ ਦਾ ਨਾਮ ਕਹਿ ਕੇ ਕੋ ਕੋ = ਕਾਗ ਭਸੁੰਡ ਆਦਿਕ ਵੀ ਸਾਰੇ ਬੈਕੁੰਠ ਵਿਚ ਚਲੇ ਗਏ ਹਨ ॥੨॥੨॥

## ਤੀਨਿ ਛੰਦੇ; ਖੇਲੁ ਆਛੈ ॥੧॥ਰਹਾਉ॥

ਸੰਸਾਰ ਵਿਚ ਤਿੰਨ ਪ੍ਰਕਾਰ ਦਾ ਰਾਜਸੀ, ਤਾਮਸੀ, ਸਾਂਤਕੀ ਆਛੈ = ਅੱਛਾ ਖੇਲ ਹੋ ਰਿਹਾ ਹੈ ਕਿਉਂਕਿ ਇਨ੍ਹਾਂ ਤਿੰਨਾਂ ਤੋਂ ਸੰਸਾਰੀ ਜੀਵਾਂ ਦੀ ਉਤਪਤੀ ਹੋਈ ਹੈ **ਅਥਵਾ** ਕਰਮ, ਉਪਾਸਨਾ, ਗਿਆਨ, ਇਨ੍ਹਾਂ ਤਿੰਨਾਂ ਛੰਦੇ = ਭਾਗਾਂ ਦਾ ਸੁੰਦਰ ਖੇਲ ਹੈ **ਵਾ:** ਵੇਦ ਵਿਚ ਤਿੰਨ ਪ੍ਰਕਾਰ (ਕਰਮ, ਉਪਾਸ਼ਨਾ ਤੇ ਗਿਆਨ) ਦਾ ਸ੍ਰੇਸ਼ਟ ਖੇਲ ਹੈ **ਵਾ:** ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਹੁਣ ਅਸੀਂ ਇਸ ਸ਼ਬਦ ਵਿਚ ਤੀਨਿ = ਤਿੰਨ ਪ੍ਰਕਾਰ ਦੇ ਛੰਦੇ = ਛੰਦਾਂ ਦਾ ਆਛੈ = ਸੁੰਦਰ ਖੇਲੁ = ਖੇਡ ਦੱਸਦੇ ਹਾਂ ॥ਰਹਾਉ॥

## ਕੁੰਭਾਰ ਕੇ ਘਰ ਹਾਂਡੀ ਆਛੈ; ਰਾਜਾ ਕੇ ਘਰ ਸਾਂਡੀ ਗੋ ॥

ਕੁੰਭਾਰ = ਘੁਮਿਆਰ ਕੇ = ਦੇ ਘਰ = ਗ੍ਰਿਹ ਵਿਚ ਹਾਂਡੀ = ਮਿੱਟੀ ਦੀ ਤੌੜੀ ਆਦਿਕ ਭਾਂਡੇ ਆਛੈ = ਚੰਗੇ ਲੱਗਦੇ ਹਨ ਭਾਵ ਘੁਮਿਆਰ ਦਾ ਘਰ ਮਿੱਟੀ ਦੇ ਭਾਂਡਿਆਂ ਨਾਲ ਹੀ ਸੱਜਦਾ ਹੈ ਅਤੇ ਰਾਜਾ = ਬਾਦਸ਼ਾਹ ਕੇ = ਦੇ ਘਰ = ਗ੍ਰਿਹ ਵਿਚ ਸਾਂਡੀ = ਹਸਤਨੀ ਹਾਥੀ ਆਦਿਕਾਂ ਵਾਲੀ ਸੈਨਾ **ਵਾ:** ਰਾਜਨੀਤੀ ਦੀ ਵਿੱਦਿਆ ਆਦਿਕ ਗੋ = ਕਥਨ ਹੋਵੇ ਤਾਂ ਰਾਜਿਆਂ ਦੇ ਘਰ ਸੱਜਦੇ ਹਨ।

## ਬਾਮਨ ਕੇ ਘਰ ਰਾਂਡੀ ਆਛੈ; ਰਾਂਡੀ ਸਾਂਡੀ ਹਾਂਡੀ ਗੋ ॥੧॥

ਬਾਮਨ = ਬ੍ਰਾਹਮਣਾਂ ਕੇ = ਦੇ ਘਰ ਰਾਂਡੀ = ਰੰਡੀਆਂ ਇਸਤਰੀਆਂ ਆਛੈ = ਚੰਗੀਆਂ ਹਨ ਕਿਉਂਕਿ ਉਨ੍ਹਾਂ ਨੂੰ ਲੋਕ ਵਿਧਵਾ ਬ੍ਰਾਹਮਣੀ ਜਾਣ ਕੇ ਨਿਉਂਦੇ ਖਵਾਉਂਦੇ ਰਹਿੰਦੇ ਹਨ[੧] **ਵਾ:** ਬ੍ਰਾਹਮਣ ਦੇ ਘਰ ਰਾਂਡੀ = ਇਸਤਰੀ ਚੰਗੀ ਹੈ ਕਿਉਂਕਿ ਰੰਡੇ ਬ੍ਰਾਹਮਣ ਨੂੰ ਦਾਨ ਦੇਣਾ ਮਨ੍ਹਾ ਹੈ **ਵਾ:** ਬਾਮਨ = ਬ੍ਰਾਹਮਣਾਂ ਦੇ ਘਰ ਰਾਂਡੀ = ਪੱਤਰੀ **ਵਾ:** ਬ੍ਰਹਮ ਵਿੱਦਿਆ ਹੀ ਆਛੈ = ਚੰਗੀ ਹੈ। ਭਾਵ ਬ੍ਰਾਹਮਣਾਂ ਦੇ ਘਰ ਪਤਰੀ **ਵਾ:** ਬ੍ਰਹਮ ਵਿੱਦਿਆ ਹੋਵੇ ਤਾਂ ਹੀ ਸ਼ੋਭਦੇ ਹਨ। ਅੱਗੇ ਤਿੰਨਾਂ ਦ੍ਰਿਸ਼ਟਾਂਤਾਂ ਦੁਆਰਾ ਜਣਾਉਂਦੇ ਹਨ :

ਰਾਂਡੀ = ਰੰਡੀ ਇਸਤਰੀ **ਵਾ:** ਪੱਤਰੀ **ਵਾ:** ਬ੍ਰਹਮ ਵਿੱਦਿਆ ਬ੍ਰਾਹਮਣ ਦੇ ਘਰ ਵਿਚ, ਸਾਂਡੀ = ਹਥਣੀਆਂ ਵਾਲੀ ਫ਼ੌਜ ਰਾਜਨੀਤ ਆਦਿਕ ਰਾਜਿਆਂ ਦੇ ਘਰ ਵਿਚ ਤੇ ਹਾਂਡੀ = ਮਿੱਟੀ ਦੀ ਤੌੜੀ ਆਦਿਕ ਭਾਂਡੇ ਘੁਮਿਆਰ ਦੇ ਘਰ ਵਿਚ ਸ਼ੋਭਦੇ ਹਨ, ਇਉਂ ਇਹ ਚੀਜ਼ਾਂ ਆਪਣੀ-ਆਪਣੀ ਜਗ੍ਹਾਂ ਸ਼ੋਭਦੀਆਂ ਗੋ = ਕਥਨ ਕਰੀਦੀਆਂ ਹਨ ॥੧॥

## ਬਾਣੀਏ ਕੇ ਘਰ ਹੀਂਗੁ ਆਛੈ; ਭੈਸਰ ਮਾਥੈ ਸੀਂਗੁ ਗੋ ॥

ਬਾਣੀਏ = ਪਸਾਰੀ **ਵਾ:** ਦੁਕਾਨਦਾਰ ਕੇ = ਦੇ ਘਰ = ਗ੍ਰਿਹ ਵਿਚ ਹੀਂਗੁ = ਹਿੰਗ ਆਦਿਕ ਔਸ਼ਧੀ **ਵਾ:** ਸੌਦੇ ਦੀਆਂ ਚੀਜ਼ਾਂ ਚੰਗੀਆਂ ਲੱਗਦੀਆਂ ਹਨ ਅਤੇ ਭੈਸਰ = ਝੋਟੇ ਦੇ ਮਾਥੈ = ਮੱਥੇ ਉੱਤੇ ਕੁੰਢੇ ਸੀਂਗੁ = ਸਿੰਗ ਹੋਣ ਤਾਂ ਸ਼ੋਭਨੀਕ ਗੋ = ਕਹੀਦਾ ਹੈ।

## ਦੇਵਲ ਮਧੇ ਲੀਗੁ ਆਛੈ; ਲੀਗੁ ਸੀਗੁ ਹੀਗੁ ਗੋ ॥੨॥

ਦੇਵਲ = ਮੰਦਰ ਭਾਵ ਦੇਵ ਅਸਥਾਨ ਮਧੇ = ਵਿਚ ਲੀਗੁ = ਸ਼ਿਵਲਿੰਗ ਦੀ ਮੂਰਤੀ ਹੋਵੇ ਤਾਂ ਹੀ ਮੰਦਰ ਆਛੈ = ਚੰਗਾ ਲੱਗਦਾ ਹੈ ਭਾਵ ਸੱਜਦਾ ਹੈ, ਜਿਵੇਂ ਲੀਗੁ = ਸ਼ਿਵਲਿੰਗ ਸ਼ਿਵ ਮੰਦਰ ਵਿਚ, ਝੋਟੇ ਦੇ ਮੱਥੇ ਉੱਤੇ ਕੁੰਢੇ ਸੀਗੁ = ਸਿੰਗ ਤੇ ਪਸਾਰੀ ਦੇ ਘਰ ਵਿਚ ਹੀਗੁ = ਹਿੰਗ ਸੱਜਦੀ ਗੋ = ਕਥਨ ਕਰੀਦੀ ਹੈ ॥੨॥

## ਤੇਲੀ ਕੈ ਘਰ ਤੇਲੁ ਆਛੈ; ਜੰਗਲ ਮਧੇ ਬੇਲ ਗੋ ॥

ਜਿਵੇਂ ਤੇਲੀ = ਤੇਲਕ ਭਾਵ ਤੇਲ ਕੱਢਣ ਵਾਲੇ ਪੁਰਖ ਕੈ = ਦੇ ਘਰ = ਗ੍ਰਿਹ ਵਿਚ ਤੇਲ ਹੋਵੇ ਤਾਂ ਹੀ ਉਸ ਦਾ ਘਰ ਆਛੈ = ਚੰਗਾ ਲੱਗਦਾ ਹੈ ਭਾਵ ਸੱਜਦਾ ਹੈ ਤੇ ਜੰਗਲ = ਬਨ ਭਾਵ ਉਜਾੜ ਮਧੇ = ਵਿਚ ਬੇਲ = ਵੇਲਾਂ ਹੋਣ ਤਾਂ ਹੀ ਜੰਗਲ ਸ਼ੋਭਨੀਕ ਗੋ = ਕਥਨ ਕਰੀਦਾ ਹੈ।

## ਮਾਲੀ ਕੇ ਘਰ ਕੇਲ ਆਛੈ; ਕੇਲ ਬੇਲ ਤੇਲ ਗੋ ॥੩॥

ਮਾਲੀ = ਬਾਗਵਾਨ ਕੇ = ਦੇ ਬਗ਼ੀਚੇ ਰੂਪ ਘਰ ਵਿਚ ਕੇਲ = ਕੇਲੇ ਆਦਿਕ ਫਲਾਂ ਵਾਲੇ ਬੂਟੇ ਲੱਗੇ ਹੋਣ ਤਾਂ ਹੀ ਉਸ ਦਾ ਘਰ ਆਛੈ = ਚੰਗਾ ਲੱਗਦਾ ਹੈ, ਕੇਲ = ਕੇਲੇ ਮਾਲੀ ਦੇ ਘਰ, ਵੇਲਾਂ ਜੰਗਲ ਵਿਚ ਤੇ ਤੇਲ ਤੇਲੀ ਦੇ ਘਰ ਵਿਚ ਸ਼ੋਭਨੀਕ ਕਥਨ ਕੀਤੇ ਹਨ ॥੩॥

## ਸੰਤਾਂ ਮਧੇ ਗੋਬਿੰਦੁ ਆਛੈ; ਗੋਕਲ ਮਧੇ ਸਿਆਮ ਗੋ ॥

ਇਉਂ ਸੰਤਾਂ = ਮਹਾਤਮਾ ਜਨਾਂ ਦੇ ਹਿਰਦੇ ਮਧੇ = ਵਿਚ ਗੋਬਿੰਦੁ = ਪਰਮੇਸ਼ਰ ਵੱਸਦਾ ਆਛੈ = ਚੰਗਾ ਲੱਗਦਾ ਹੈ **ਵਾ:** ਸੰਤਾਂ ਦੇ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਜਪਣਾ ਚੰਗਾ ਲੱਗਦਾ ਹੈ ਤੇ ਸਿਆਮ = ਕ੍ਰਿਸ਼ਨ

---

੧. ਜੈਸਾ ਕਿ ਜਲ੍ਹਣ ਨੇ ਕਿਹਾ ਹੈ : ਕਾਜੀ ਦੇ ਘਰ ਪਿੱਟਣਾ ਬ੍ਰਾਹਮਣ ਦੇ ਘਰ ਰੰਡ। ਚੱਲ ਜਲ੍ਹਣਾ ਘਰ ਆਪਣੇ ਸਾਹਾ ਸੋਧ ਨਿਸੰਗ।

ਜੀ ਬਾਲਕ ਅਵਸਥਾ ਵਿਚ ਗੋਕਲ ਨਗਰੀ ਮਧੇ = ਵਿਚ ਖੇਡਦੇ ਸੱਜਦੇ ਗੋ = ਕਥਨ ਕਰੀਦੇ ਸਨ **ਵਾ:** ਕ੍ਰਿਸ਼ਨ ਜੀ ਗੋਕਲ ਨਗਰੀ ਵਿਚ ਗਊਆਂ ਚਾਰਦੇ ਸੱਜਦੇ ਕਥਨ ਕਰੀਦੇ ਸਨ।

## ਨਾਮੇ ਮਧੇ ਰਾਮੁ ਆਛੈ; ਰਾਮ ਸਿਆਮ ਗੋਬਿੰਦ ਗੋ ॥੪॥੩॥

ਭਗਤ ਨਾਮੇ = ਨਾਮਦੇਵ ਜੀ ਫ਼ੁਰਮਾਨ ਕਰਦੇ ਹਨ ਕਿ ਇਸ ਤਰ੍ਹਾਂ ਮੇਰੇ ਹਿਰਦੇ ਮਧੇ = ਵਿਚ ਰਾਮੁ = ਪਰਮੇਸ਼ਰ ਦਾ ਨਾਮ ਆਛੈ = ਚੰਗਾ ਲੱਗਦਾ ਹੈ, ਇਸ ਲਈ ਮੈਂ ਪਰਮੇਸ਼ਰ ਦੇ ਨਾਮ ਤੋਂ ਬਗ਼ੈਰ ਹੋਰ ਕਿਸੇ ਕਰਮ-ਕਾਂਡ ਦਾ ਉਪਦੇਸ਼ ਨਹੀਂ ਦਿੰਦਾ। ਮੇਰੇ ਹਿਰਦੇ ਵਿਚ ਰਾਮ = ਪਰਮੇਸ਼ਰ ਦਾ ਨਾਮ, ਸਿਆਮ = ਕ੍ਰਿਸ਼ਨ ਜੀ ਗੋਕਲ ਨਗਰੀ ਵਿਚ ਅਤੇ ਗੋਬਿੰਦ = ਪਰਮੇਸ਼ਰ ਸੰਤਾਂ ਦੇ ਹਿਰਦਿਆਂ ਵਿਚ ਸੱਜਦਾ ਗੋ = ਕਥਨ ਕਰੀਦਾ ਹੈ। ਇਉਂ ਇਹ ਤਿੰਨਾਂ ਛੰਦਾਂ ਦਾ ਅੱਛਾ ਖੇਲ ਬਣਾਇਆ ਹੈ, ਪਹਿਲਾਂ ਭਗਤ ਜੀ ਨੇ ਦ੍ਰਿਸ਼ਟਾਂਤ ਦਿੱਤਾ ਹੈ, ਫੇਰ ਦਾ ਦ੍ਰਿਸ਼ਟਾਂਤ ਦੇ ਕੇ ਦੱਸਿਆ ਹੈ ਕਿ ਇਉਂ ਮੇਰੇ (ਨਾਮਦੇਵ) ਦੇ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਸੱਜਦਾ ਹੈ ॥੪॥੩॥

### ਦੂਸਰਾ ਅਰਥ

### ਤੀਨਿ ਛੰਦੇ; ਖੇਲੁ ਆਛੈ ॥੧॥ਰਹਾਉ॥

ਜੋ ਛਾਂਦਗੋ ਨਾਮੇ ਉਪਨਿਸ਼ਦ ਬੇਦਾਂ ਦਾ ਰੂਪ ਹੈ ਉਸ ਵਿਚ ਵੇਦਾਂ ਦਾ ਸਿਧਾਂਤ ਕਰਮ, ਉਪਾਸ਼ਨਾ ਤੇ ਗਿਆਨ ਇਨ੍ਹਾਂ ਤਿੰਨਾਂ ਭਾਗਾਂ ਦਾ ਸੁੰਦਰ ਖੇਲ ਕਥਨ ਕੀਤਾ ਹੋਇਆ ਹੈ।

### ਕੁੰਭਾਰ ਕੇ ਘਰ ਹਾਂਡੀ ਆਛੈ; ਰਾਜਾ ਕੇ ਘਰ ਸਾਂਡੀ ਗੋ ॥

ਸਤਿਗੁਰੂ ਰੂਪ ਕੁੰਭਾਰ = ਘੁਮਿਆਰ ਦੇ ਸਤਿਸੰਗਤ ਰੂਪੀ ਘਰ ਵਿਚ ਭਗਤੀ ਰੂਪੀ ਹਾਂਡੀ = ਤੌੜੀ ਆਛੈ = ਚੰਗੀ ਭਾਵ ਸੱਜਦੀ ਹੈ ਅਰਥਾਤ ਗੁਰੂ ਰੂਪ ਘੁਮਿਆਰ ਉਪਦੇਸ਼ ਰੂਪੀ ਚੱਕ ਉੱਤੇ ਰੱਖ ਕੇ ਗਿਆਨ ਆਦਿਕ ਬਰਤਨਾਂ ਨੂੰ ਬਣਾਉਣ ਵਾਲਾ ਵੀ ਆਪ ਹੀ ਹੈ ਤੇ ਜੀਵਾਂ ਦੇ ਹਿਰਦੇ ਰੂਪੀ ਘਰਾਂ ਵਿਚ **ਵਾ:** ਸਤਿਸੰਗਤ ਰੂਪੀ ਘਰਾਂ ਵਿਚ ਭਗਤੀ ਰੂਪੀ ਤੌੜੀ ਨੂੰ ਸਜਾਉਣ ਵਾਲਾ ਹੈ। ਰਾਜੇ ਦੀ ਨਿਆਈਂ ਬ੍ਰਹਮ ਗਿਆਨੀ ਮਹਾਤਮਾ ਜਨਾਂ ਦੇ ਹਿਰਦੇ ਰੂਪੀ ਘਰ **ਵਾ:** ਸਤਿਸੰਗਤ ਰੂਪੀ ਘਰ ਵਿਚ ਬ੍ਰਹਮ ਵਿੱਦਿਆ ਰੂਪੀ ਸਾਂਡੀ = ਸਾਂਢਨੀ **ਵਾ:** ਹੱਥਣੀ ਦਾ ਹੀ ਗੋ = ਕਥਨ ਕਰੀਦਾ ਹੈ।

### ਬਾਮਨ ਕੇ ਘਰ ਰਾਂਡੀ ਆਛੈ; ਰਾਂਡੀ ਸਾਂਡੀ ਹਾਂਡੀ ਗੋ ॥੧॥

ਪੁਰਾਣਕ ਮਤ ਵਾਲੇ ਬਾਮਨ = ਪੰਡਤਾਂ ਦੇ ਘਰ ਵਿਚ ਜੋਤਿਸ਼ ਦੇ ਤਰੀਕੇ ਅਨੁਸਾਰ ਰਾਂਡੀ = ਪੱਤਰੀ ਨਾਲ ਕਾਲ ਦਾ ਗਿਆਨ ਦੱਸਣ ਵਾਲੀ ਪੁਰਾਣਕ ਵਿੱਦਿਆ ਹੀ ਆਛੈ = ਚੰਗੀ ਲੱਗਦੀ ਹੈ, ਸੱਜਦੀ ਹੈ। ਰਾਂਡੀ = ਪੱਤਰੀ ਨਾਲ ਕਾਲ ਦਾ ਗਿਆਨ ਦੱਸਣ ਵਾਲੀ ਪੁਰਾਣਕ ਵਿੱਦਿਆ, ਬ੍ਰਹਮ ਵਿੱਦਿਆ ਰੂਪੀ ਸਾਂਡੀ = ਹੱਥਣੀ ਤੇ ਭਗਤੀ ਰੂਪੀ ਤੌੜੀ ਇਹ ਤਿੰਨੇ ਗੋ = ਕਥਨ ਕੀਤੀਆਂ ਹਨ ॥੧॥

### ਬਾਣੀਏ ਕੇ ਘਰ ਹੀਂਗੁ ਆਛੈ; ਭੈਸਰ ਮਾਥੈ ਸੀਂਗੁ ਗੋ ॥

ਬਾਣੀਏ ਦੀ ਨਿਆਈਂ ਸਕਾਮੀ ਪੁਰਖਾਂ ਦੇ ਘਰ ਹੀਂਗੁ = ਹਿੰਗ ਆਦਿਕ ਜੱਸ ਦੀਆਂ ਸਮੱਗਰੀਆਂ ਹੀ ਆਛੈ = ਸੱਜਦੀਆਂ ਹਨ **ਵਾ:** ਸਕਾਮ ਕਰਮਾਂ ਦਾ ਹੰਕਾਰ ਕਰਨ ਰੂਪ ਹੀਂਗੁ = ਹੀਂਗਣਾ ਕਰਦੇ ਹਨ ਅਤੇ ਜੋ ਜਗਿਆਸੂ ਜਨ ਭੈਸਰ (ਭੈ + ਸਰ) ਭੈ ਦਾ ਸਰ = ਸਰੋਵਰ ਬਣੇ ਹੋਏ ਹਨ, ਉਨ੍ਹਾਂ ਜਗਿਆਸੂ ਦੇ ਹਿਰਦੇ ਰੂਪੀ ਮੱਥੇ ਵਿਚ ਜੋ ਵੈਰਾਗ ਬਿਬੇਕ ਰੂਪੀ ਦੋ ਸਿੰਗ ਗੋ = ਕਥਨ ਕਰੀਦੇ ਹਨ।

**ਦੇਵਲ ਮਧੇ ਲੀਗੁ ਆਛੈ; ਲੀਗੁ ਸੀਗੁ ਹੀਗੁ ਗੋ ॥੨॥**

ਉਪਾਸ਼ਕ ਲੋਕਾਂ ਦੇ ਸਰੀਰ ਰੂਪੀ ਦੇਵਲ = ਮੰਦਰ ਦੇ ਹਿਰਦੇ ਮਧੇ = ਵਿਚ ਆਪਣੇ ਇਸ਼ਟ ਦੇਵ ਦੀ ਮੂਰਤੀ ਦਾ ਧਿਆਨ ਰੂਪੀ ਲੀਗੁ = ਚਿੰਨ੍ਹ ਅੰਦਰ ਸਾਖਿਆਤ ਹੋਣਾ ਹੀ ਆਛੈ = ਸੱਜਦਾ ਹੈ। ਲੀਗੁ = ਆਪਣੇ ਇਸ਼ਟ ਦੇਵ ਦੀ ਮੂਰਤੀ ਦਾ ਧਿਆਨ ਰੂਪ ਚਿੰਨ੍ਹ ਹਿਰਦੇ ਵਿਚ ਵੱਸਣਾ, ਵੈਰਾਗ ਵਿਵੇਕ ਰੂਪੀ ਸਿੰਗ ਤੇ ਹਿੰਗ ਆਦਿਕ ਜਗ ਲਈ ਸਮੱਗਰੀਆਂ ਗੋ = ਕਥਨ ਕਰੀਆਂ ਹਨ ॥੨॥

**ਤੇਲੀ ਕੈ ਘਰ ਤੇਲੁ ਆਛੈ; ਜੰਗਲ ਮਧੇ ਬੇਲ ਗੋ ॥**

ਤੇਲੀ ਦੀ ਨਿਆਈਂ ਪ੍ਰੇਮੀ ਪੁਰਖ ਕੈ = ਦੇ ਹਿਰਦੇ ਰੂਪੀ ਘਰ ਵਿਚ ਪ੍ਰੇਮ ਰੂਪੀ ਤੇਲ ਹੀ ਆਛੈ = ਚੰਗਾ ਭਾਵ ਸੱਜਦਾ ਹੈ ਅਤੇ ਉਨ੍ਹਾਂ ਦੇ ਅੰਤਹਕਰਣ ਰੂਪੀ ਜੰਗਲ ਦੇ ਵਿਚ ਕਰੁਣਾ, ਮੁੱਦਤਾ ਅਪੇਖਿਆ ਰੂਪੀ ਬੇਲਾਂ ਸੱਜਦੀਆਂ ਗੋ = ਕਥਨ ਕਰੀਦੀਆਂ ਹਨ।

**ਮਾਲੀ ਕੇ ਘਰ ਕੇਲ ਆਛੈ; ਕੇਲ ਬੇਲ ਤੇਲ ਗੋ ॥੩॥**

ਮਾਲੀ ਦੀ ਨਿਆਈਂ ਪਿਆਰੇ ਭਗਤਾਂ ਦੇ ਅੰਤਹਕਰਣ ਰੂਪੀ ਘਰ ਵਿਚ ਸ਼ੁਭ ਗੁਣਾਂ ਰੂਪੀ ਬਗ਼ੀਚੇ ਦੇ ਅੰਦਰ ਪਰਮੇਸ਼ਰ ਦਾ ਨਾਮ ਰੂਪੀ ਕੇਲ = ਕੇਲਾ ਹੀ ਆਛੈ = ਚੰਗਾ ਲੱਗਦਾ ਹੈ, ਸੱਜਦਾ ਹੈ **ਵਾ:** ਵਾਹਿਗੁਰੂ ਦੇ ਨਾਮ ਕਰਕੇ ਆਤਮਿਕ ਕੇਲ = ਅਨੰਦ ਦਾ ਪ੍ਰਾਪਤ ਹੋਣਾ ਹੀ ਚੰਗਾ ਲੱਗਦਾ ਹੈ। ਨਾਮ ਰੂਪੀ ਕੇਲਾ, ਕਰੁਣਾ ਮੁੱਦਤਾ ਅਪੇਖਿਆ ਰੂਪ ਵੇਲਾਂ ਤੇ ਪ੍ਰੇਮ ਰੂਪੀ ਤੇਲ ਗੋ = ਕਥਨ ਕੀਤਾ ਹੈ ॥੩॥

**ਸੰਤਾਂ ਮਧੇ ਗੋਬਿੰਦੁ ਆਛੈ; ਗੋਕਲ ਮਧੇ ਸਿਆਮ ਗੋ ॥**

ਸੰਤਾਂ = ਮਹਾਤਮਾ ਜਨਾਂ ਦੇ ਹਿਰਦੇ ਮਧੇ = ਵਿਚ ਗੋਬਿੰਦੁ (ਗੋ + ਬਿੰਦੁ) ਗੋ = ਇੰਦਰੀਆਂ ਦਾ ਬਿੰਦੁ = ਪ੍ਰਕਾਸ਼ਕ ਸਾਖੀ ਚੇਤਨ ਸਾਖਿਆਤਾਕਾਰ ਹੋਵੇ ਤਾਂ ਹੀ ਆਛੈ = ਚੰਗਾ ਲੱਗਦਾ ਹੈ, ਸੱਜਦਾ ਹੈ ਅਤੇ ਗੋਕਲ (ਗੋ + ਕਲ) ਕਲ = ਸਮੂਹ ਗੋ = ਇੰਦਰੀਆਂ ਦੇ ਦਮਨ ਕਰਨ ਵਾਲੇ ਪੁਰਖਾਂ ਦੇ ਹਿਰਦੇ ਮਧੇ = ਵਿਚ ਸਿਆਮ = ਕ੍ਰਿਸ਼ਨ ਆਦਿਕ ਰੂਪ ਨੂੰ ਧਾਰਨ ਵਾਲਾ **ਵਾ:** ਮਾਇਆ ਸਬਲ ਈਸਰ ਸਾਖਿਆਤ ਹੋਇਆ ਗੋ = ਕਥਨ ਕਰੀਦਾ ਹੈ **ਵਾ:** (ਗੋ + ਕਲ) ਗੋ = ਇੰਦਰੀਆਂ ਦਾ ਦਮਨ ਹੋ ਕੇ ਸਾਰੀਆਂ ਕਲ = ਸ਼ਾਂਤੀ ਦੇ ਸਹਿਤ ਹੋ ਜਾਣ ਉਦੋਂ ਹਿਰਦੇ ਦੇ ਵਿਚ ਰਾਜਸੀ, ਤਾਮਸੀ, ਸਾਂਤਕੀ ਸੁਭਾਵਾਂ ਆਦਿ ਤਿੰਨਾਂ ਗੁਣਾਂ ਨੂੰ ਆਪਣੇ ਆਸਰੇ ਧਾਰਨ ਕਰਨ ਵਾਲਾ ਪਰਮੇਸ਼ਰ ਸਾਖਿਆਤ ਹੋਇਆ ਕਥਨ ਕਰੀਦਾ ਹੈ।

**ਨਾਮੇ ਮਧੇ ਰਾਮੁ ਆਛੈ; ਰਾਮ ਸਿਆਮ ਗੋਬਿੰਦ ਗੋ ॥੪॥੩॥**

ਇਉਂ ਭਗਤ ਨਾਮਦੇਵ ਜੀ ਕਹਿੰਦੇ ਹਨ ਕਿ ਮੇਰੇ ਹਿਰਦੇ ਦੇ ਅੰਦਰ ਰਾਮੁ = ਰਮਿਆ ਹੋਇਆ ਪਰਮੇਸ਼ਰ ਆਛੈ = ਚੰਗਾ ਭਾਵ ਸੱਜਦਾ ਹੈ, ਰਾਮ = ਪਰਮੇਸ਼ਰ ਦਾ ਨਿਰਗੁਣ ਸਰੂਪ, ਸਿਆਮ = ਮਾਇਆ ਸਬਲ ਈਸਰ ਤੋਂ ਗੋਬਿੰਦ = ਸਾਖੀ ਚੇਤਨ ਪਰਮੇਸ਼ਰ ਦਾ ਗੋ = ਕਥਨ ਕੀਤਾ ਹੈ। ਇਉਂ ਜੋ ਬੇਦਾਂ ਦੇ ਅੰਦਰ ਤਿੰਨਾਂ ਛੰਦਾਂ (ਕਰਮ, ਉਪਾਸਨਾ ਤੇ ਗਿਆਨ ਦਾ ਕਥਨ ਹੈ, ਉਸ ਦਾ ਇਹ ਨਿਰੂਪਣ ਕੀਤਾ ਹੈ ॥੪॥੩॥

(***ਨੋਟ :*** ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲੇ ਆਪਣੇ ਅਨੁਭਵ ਦੁਆਰਾ ਇਹ ਉਪਰੋਕਤ ਅਰਥ ਕਰਿਆ ਕਰਦੇ ਸਨ।)

[ਰਾਗੁ ਟੋਡੀ ਸਮਾਪਤੰ]

# ਰਾਗੁ ਬੈਰਾੜੀ

**[ਅੰਗ ੭੧੯]**

**ਰਾਗ ਬੈਰਾੜੀ :** ਪੁਰਾਤਨ ਤੇ ਪ੍ਰਸਿੱਧ ਰਾਗਣੀ ਹੈ, ਪੁਰਾਤਨ ਸੰਗੀਤ ਗ੍ਰੰਥਾਂ ਵਿਚ ਇਸ ਦੀ ਲਿਖਤ ਬੈਰਾੜੀ, ਵਰਾਟੀ ਬਰਾਰੀ ਆਦਿ ਨਾਵਾਂ ਨਾਲ ਵੀ ਕੀਤੀ ਗਈ ਹੈ, ਇਹ ਰਾਗਣੀ ਦੋਵੇਂ ਸੰਗੀਤ ਪੱਧਤੀਆਂ ਵਿਚ ਪ੍ਰਚਲਿਤ ਹੈ ਇਸ ਵਿਚ ਚੌਥੇ ਤੇ ਪੰਜਵੇਂ ਸਤਿਗੁਰਾਂ ਦੀ ਬਾਣੀ ਅੰਕਤ ਹੈ ਗੁਰਮਤਿ ਸੰਗੀਤ ਵਿਚ ਸਿਰੀਰਾਗੁ ਦੀ ਰਾਗਣੀ ਹੈ। ਸਾਰੰਗ ਅਤੇ ਸਿਰੀਰਾਗ ਮਿਲ ਕੇ ਬੈਰਾੜੀ ਹੁੰਦੀ ਹੈ। ਪਰੰਤੂ ਹੋਰਨਾਂ ਮੱਤਾਂ ਵਿਚ ਜਿਹਾ ਕੁ ਸਿੱਧ ਸਾਰਸੁਤ ਦੇ ਮਤ ਵਿਚ ਮਾਲ ਕੌਂਸ ਦੀ ਰਾਗਣੀ ਹੈ। ਸਿਵ ਮਤ ਵਿਚ ਬਸੰਤ ਦੀ ਰਾਗਣੀ ਹੈ। ਕਾਲੀ ਨਾਥ ਦੇ ਮਤ ਵਿਚ ਪੰਚਮ ਦੀ ਰਾਗਣੀ ਹੈ। ਭਰਤ ਅਤੇ ਹਨੂਮਾਨ ਮਤ ਵਿਚ ਭੈਰਵ ਦੀ ਰਾਗਣੀ ਹੈ। ਮੇਲ ਭੀ ਹੋਰ ਹੋਰ ਹਨ। ਜੈਸਾ ਕਿ :

**ਬੈਰਾੜੀ ਕਰਨਾਟੀ ਧਰੀ ॥** *(ਅੰਗ ੧੪੩੦)*

ਇਸ ਰਾਗਣੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤੇਰਵ੍ਹਾਂ ਨੰਬਰ ਹੈ।

ਵਾਦੀ : ਗ/ਥਾਟ = ਮਾਰਵ/ਸਮਾਂ = ਦਿਨ ਦਾ ਚੌਥਾ ਪਹਿਰ (ਸ਼ਾਮ ਵੇਲਾ)।

ਸੰਵਾਦੀ : ਧ/ਜਾਤੀ = ਵੱਕ੍ਰ-ਸੰਪੂਰਣ/ਵਿਸ਼ੇਸ਼ = ਗ ਪ, ਸਪ ਤੇ ਨ ਪ ਦੀ ਸੁਰ ਸੰਗਾਤੀ।

ਆਰੋਹ : ਨੀ, ਰੇ, ਗੁ, ਪ, ਮੇ ਗ, ਮੇ, ਧ, ਸਂ।

ਅਵਰੋਹ : ਸਂ, ਨੀ, ਧ, ਪ, ਮੇ ਗ, ਪ ਗ, ਰੁੇ ਸ।

## ਰਾਗੁ ਬੈਰਾੜੀ ਮਹਲਾ ੪ ਘਰੁ ੧ ਦੁਪਦੇ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਸ੍ਰੀ ਅੰਮ੍ਰਿਤਸਰ ਸਾਹਿਬ ਦੀਵਾਨ ਸਜਿਆ ਹੋਇਆ ਸੀ ਤੇ ਸੰਗਤਾਂ ਨੂੰ ਪਵਿੱਤਰ ਦਰਸ਼ਨ ਤੇ ਉਪਦੇਸ਼ ਦੇ ਕੇ ਨਿਹਾਲ ਕਰ ਰਹੇ ਸਨ। ਕੁਝ ਸਿੱਖਾਂ ਨੇ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਆਪ ਜੀ ਕਿਰਪਾ ਕਰਕੇ ਦੱਸਣਾ ਕਰੋ ਕਿ ਅਕਥ ਕਥਾ ਕਿਹੜੀ ਹੈ ਤਾਂ ਪਰਮ ਕਿਰਪਾਲੂ ਸਤਿਗੁਰਾਂ ਨੇ ਸਿੱਖਾਂ ਦੇ ਪ੍ਰੇਮ ਨੂੰ ਦੇਖ ਕੇ ਪ੍ਰੇਮ ਵਿਚ ਢਲ ਕੇ ਬੈਰਾੜੀ ਰਾਗਣੀ ਦੇ ਵਿਚ ਪਹਿਲੇ ਸੁਰਤਾਲ ਦੇ ਅੰਦਰ, ਦੁਪਦੇ = ਦੋ ਦੋ ਪਉੜੀਆਂ ਵਾਲੇ ਸ਼ਬਦ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਉਚਾਰਨ ਕਰਦੇ ਹਨ :

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸੁਨਿ ਮਨ ਅਕਥ ਕਥਾ; ਹਰਿ ਨਾਮ ॥

ਹੇ ਭਾਈ ! ਆਪਣੇ ਮਨ ਨੂੰ ਇਕਾਗਰ ਕਰ ਕੇ ਸੁਨਿ = ਸੁਣਨਾ ਕਰੋ, ਅਕਥ = ਕਥਨ ਤੋਂ ਰਹਿਤ ਕਥਾ = ਵਾਰਤਾ ਹਰਿ = ਪਰਮੇਸ਼ਰ ਦਾ ਅੰਮ੍ਰਿਤ ਨਾਮ ਹੀ ਹੈ ਕਿਉਂਕਿ ਇਸ ਨੂੰ ਜਪਣ ਨਾਲ ਅਸਚਰਜ ਅਨੰਦ ਪ੍ਰਾਪਤ ਹੁੰਦਾ ਹੈ **ਅਥਵਾ** ਹੇ ਭਾਈ ! ਆਪਣੇ ਮਨ ਨੂੰ ਇਕਾਗਰ ਕਰਕੇ ਅਕਥ = ਕਥਨ ਤੋਂ ਰਹਿਤ ਪਰਮੇਸ਼ਰ ਦੀ ਤਟਸਥੀ **ਵਾ:** ਸਰੂਪ ਲੱਖਣਾ ਵਾਲੀ ਕਥਾ ਨੂੰ ਸੁਣ ਕੇ ਹਰਿ = ਪਰਮੇਸ਼ਰ ਦਾ ਨਾਮ ਜਪਣਾ ਕਰੋ।

## ਰਿਧਿ ਬੁਧਿ ਸਿਧਿ ਸੁਖ ਪਾਵਹਿ; ਭਜੁ ਗੁਰਮਤਿ ਹਰਿ ਰਾਮ ਰਾਮ ॥੧॥ਰਹਾਉ॥

ਜਿਸ ਕਰਕੇ ਤੁਸੀਂ ਰਿਧਿ = ਰਿੱਧੀਆਂ, ਆਤਮ ਵਿਸ਼ੈਣੀ ਬੁਧਿ = ਬੁੱਧੀ ਅਠਾਰਾਂ ਪ੍ਰਕਾਰ ਦੀਆਂ ਸਿਧਿ = ਸਿੱਧੀਆਂ, ਦੇ ਸੁਖ ਪਾਵਹਿ = ਪ੍ਰਾਪਤ ਕਰ ਲਵੋਂਗੇ, ਇਸ ਲਈ ਗੁਰਮਤਿ (ਗੁਰ + ਮਤਿ) ਗੁਰ ਮਤਿ = ਸਿੱਖਿਆ ਦੁਆਰਾ ਸਾਰਿਆਂ ਪਾਪਾਂ ਦੇ ਹਰਿ = ਹਾਰਕ ਰਾਮ = ਰਮੇ ਹੋਏ ਰਾਮ = ਪਰਮੇਸ਼ਰ ਦਾ ਭਜੁ = ਸਿਮਰਨ ਕਰੋ ॥੧॥ਰਹਾਉ॥

## ਨਾਨਾ ਖਿਆਨ ਪੁਰਾਨ ਜਸੁ ਊਤਮ; ਖਟ ਦਰਸਨ ਗਾਵਹਿ ਰਾਮ ॥

ਨਾਨਾ = ਅਨੇਕਾਂ ਪ੍ਰਕਾਰ ਦੇ ਪ੍ਰਸੰਗਾਂ ਨੂੰ ਕਥਨ ਕਰਨ ਵਾਲੇ ਮਹਾਂਭਾਰਤ ਤੇ ਅਠਾਰਾਂ ਪੁਰਾਣਾਂ ਨਾਲੋਂ ਪਰਮੇਸ਼ਰ ਦਾ ਜਸੁ = ਕੀਰਤਨ ਊਤਮ = ਸ਼੍ਰੇਸ਼ਟ ਹੈ। ਇਸ ਕਰਕੇ ਖਟ ਦਰਸਨ = ਛੇ ਭੇਖਾਂ ਵਾਲੇ ਵੀ ਉਸ ਰਾਮ = ਪਰਮੇਸ਼ਰ ਦਾ ਜਸ ਗਾਵਹਿ = ਗਾਉਂਦੇ ਹਨ **ਅਥਵਾ** ਨਾਨਾ = ਅਨੇਕਾਂ ਪ੍ਰਕਾਰ ਦੇ ਖਿਆਨ = ਪ੍ਰਸੰਗਾਂ ਨੂੰ ਕਥਨ ਕਰਨ ਵਾਲਾ ਮਹਾਂਭਾਰਤ, ਅਠਾਰਾਂ ਪੁਰਾਣ ਅਤੇ ਖਟ ਦਰਸਨ = ਛੇ ਭੇਖ ਉਸ ਰਾਮ = ਪਰਮੇਸ਼ਰ ਦੇ ਊਤਮ = ਸ੍ਰੇਸ਼ਟ ਜਸੁ = ਕੀਰਤ ਨੂੰ ਗਾਵਹਿ = ਗਾਉਂਦੇ ਹਨ।

## ਸੰਕਰ ਕ੍ਰੋੜਿ ਤੇਤੀਸ ਧਿਆਇਓ; ਨਹੀ ਜਾਨਿਓ ਹਰਿ ਮਰਮਾਮ ॥੧॥

ਸੰਕਰ = ਸ਼ਿਵਜੀ ਤੇ ਤੇਤੀਸ = ਤੇਤੀ ਕ੍ਰੋੜ ਅੰਞਾਣ ਸੰਗਿਆ ਵਾਲੇ ਦੇਵਤਿਆਂ ਨੇ ਪਰਮੇਸ਼ਰ ਨੂੰ ਧਿਆਇਓ = ਧਿਆਉਣਾ ਕੀਤਾ ਹੈ, ਪਰੰਤੂ ਫੇਰ ਵੀ ਉਨ੍ਹਾਂ ਨੇ ਤਿੰਨ ਗੁਣਾਂ ਵਿਚ ਫਸੇ ਹੋਣ ਕਰਕੇ ਹਰਿ = ਪਰਮੇਸ਼ਰ ਦੇ ਮਰਮਾਮ = ਭੇਦ ਨੂੰ ਨਹੀਂ ਜਾਨਿਓ = ਜਾਣਿਆ, ਭਾਵ ਉਨ੍ਹਾਂ ਦੇ ਅੰਦਰ ਆਪਣੀ ਪੂਜਾ ਕਰਾਉਣ ਦੀ ਪ੍ਰਭੁਤਾ ਬਣੀ ਰਹਿੰਦੀ ਹੈ ॥੧॥

## ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ; ਸਭ ਗਾਵਤ ਜੇਤ ਉਪਾਮ ॥

ਸੁਰਿ = ਦੇਵਤੇ, ਨਰ = ਮਨੁੱਖ, ਗਣ = ਦੇਵਤਿਆਂ ਦੇ ਦਾਸ, ਯਗਗਣ, ਸ਼ਿਵਗਣ ਆਦਿ ਤੇ ਗੰਧ੍ਰਬ = ਸਵਰਗ ਦੇ ਗਵੱਈਏ **ਵਾ:** ਗਣ = ਸਮੂਹ ਹਾਹਾ ਹੂ ਹੂ ਦੇਵਤਿਆਂ ਦੇ ਰਾਗੀ ਵੀ ਉਸ ਦੇ ਜਸੁ = ਕੀਰਤ ਨੂੰ ਗਾਵਹਿ = ਗਾਉਂਦੇ ਹਨ ਅਤੇ ਜੇਤ = ਜਿਤਨੀ ਵੀ ਸ੍ਰਿਸ਼ਟੀ ਉਪਾਮ = ਪੈਦਾ ਕੀਤੀ ਹੋਈ ਹੈ, ਉਹ ਸਾਰੀ ਹੀ ਉਸ ਪਰਮੇਸ਼ਰ ਦੇ ਜੱਸ ਨੂੰ ਗਾਵਤ = ਗਾਉਂਦੀ ਹੈ **ਵਾ:** ਜੇਤ = ਜਿਤਨੀ ਵੀ ਸ੍ਰਿਸ਼ਟੀ ਹੈ, ਸਭ = ਸਾਰੀ ਉਸੇ ਦੀ ਉਪਾਮ = ਉਪਮਾ ਨੂੰ ਗਾਉਂਦੀ ਹੈ।

## ਨਾਨਕ ਕ੍ਰਿਪਾ ਕਰੀ ਹਰਿ ਜਿਨ ਕਉ; ਤੇ ਸੰਤ ਭਲੇ ਹਰਿ ਰਾਮ ॥੨॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ = ਜਿਨ੍ਹਾਂ ਕਉ = ਉੱਤੇ ਹਰਿ = ਪਰਮੇਸ਼ਰ ਨੇ ਕ੍ਰਿਪਾ = ਦਇਆ ਦ੍ਰਿਸ਼ਟੀ ਕਰੀ = ਕੀਤੀ ਹੈ ਤੇ = ਉਹ ਸੰਤ ਜਨ ਹੀ ਅੱਠੇ ਪਹਿਰ ਨਾਮ ਵਿਚ ਲਿਵ ਲਾ ਕੇ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦੇ ਭਲੇ = ਸ੍ਰੇਸ਼ਟ ਬ੍ਰਹਮਾਨੰਦ ਰੂਪੀ ਰਸ ਨੂੰ ਮਾਣਦੇ ਹਨ **ਵਾ:** ਤੇ = ਉਹ ਸੰਤ = ਮਹਾਤਮਾ ਜਨ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦੇ ਵਿਚ ਅਭੇਦ ਹੋ ਕੇ ਭਲੇ = ਸ੍ਰੇਸ਼ਟ ਬਣ ਗਏ ਹਨ ॥੨॥੧॥

## ਬੈਰਾੜੀ ਮਹਲਾ ੪ ॥ ਮਨ ਮਿਲਿ; ਸੰਤ ਜਨਾ ਜਸੁ ਗਾਇਓ ॥

ਹੇ ਮਨਾਂ ! ਜਿਸ ਪੁਰਖ ਨੇ ਸੰਤ = ਮਹਾਤਮਾ ਜਨਾਂ ਨਾਲ ਮਿਲ ਕੇ ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਗਾਇਓ = ਗਾਉਣਾ ਕੀਤਾ ਹੈ।

**ਹਰਿ ਹਰਿ ਰਤਨੁ ਰਤਨੁ ਹਰਿ ਨੀਕੋ;**
**ਗੁਰਿ ਸਤਿਗੁਰਿ ਦਾਨੁ ਦਿਵਾਇਓ ॥੧॥ਰਹਾਉ॥**

ਜੋ ਹਰਿ = ਪਰਮੇਸ਼ਰ ਦਾ ਹਰਿ = ਹਰੇਕ ਵੈਰਾਗ ਆਦਿਕ ਰਤਨੁ = ਅਮੋਲਕ ਪਦਾਰਥਾਂ ਵਿੱਚੋਂ, ਨਾਮ ਰੂਪੀ ਰਤਨੁ = ਅਮੋਲਕ ਪਦਾਰਥ ਹੈ, ਉਹ ਹਰਿ = ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਲਈ ਸਭ ਤੋਂ ਨੀਕੋ = ਚੰਗਾ ਭਾਵ ਸ੍ਰੇਸ਼ਟ ਹੈ, ਉਸ ਨਾਮ ਦਾ ਦਾਨ ਮੈਨੂੰ ਸੰਤ ਜਨਾਂ ਨੇ ਕਿਰਪਾ ਕਰਕੇ ਗੁਰਿ = ਪੂਜਨੀਕ ਸਤਿਗੁਰਾਂ ਦੇ ਪਾਸੋਂ ਦਿਵਾਇਓ = ਦਿਵਾ ਦਿੱਤਾ ਹੈ ॥੧॥ਰਹਾਉ॥

**ਤਿਸੁ ਜਨ ਕਉ ਮਨੁ ਤਨੁ ਸਭੁ ਦੇਵਉ; ਜਿਨਿ ਹਰਿ ਹਰਿ ਨਾਮੁ ਸੁਨਾਇਓ ॥**

ਤਿਸੁ = ਉਸ ਗੁਰਮੁਖ ਜਨ ਕਉ = ਨੂੰ ਮੈਂ ਆਪਣਾ ਮਨ ਤਨ ਆਦਿ ਸਭੁ = ਸਾਰਾ ਕੁਝ ਹੀ ਭੇਟਾ ਕਰ ਦੇਵਉ = ਦਿੰਦਾ ਹਾਂ, ਜਿਨਿ = ਜਿਸ ਨੇ ਮੈਨੂੰ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਦਾ ਉਪਦੇਸ਼ ਸੁਨਾਇਓ = ਸੁਣਾਇਆ ਹੈ।

**ਧਨੁ ਮਾਇਆ ਸੰਪੈ ਤਿਸੁ ਦੇਵਉ; ਜਿਨਿ ਹਰਿ ਮੀਤੁ ਮਿਲਾਇਓ ॥੧॥**

ਤਿਸੁ = ਉਸ ਨੂੰ ਧਨ ਮਾਇਆ = ਛਲ ਰੂਪ ਮਾਇਕੀ ਪਦਾਰਥ ਤੇ ਸੰਪੈ = ਹਾਥੀ ਘੋੜੇ ਆਦਿ **ਵਾ:** ਧਨ, ਸੰਪੈ = ਸੰਪਦਾ ਤੇ ਮਾਇਆਵੀ ਪਦਾਰਥ ਆਦਿ ਸਭ ਕੁਝ ਅਰਪਣ ਕਰ ਦੇਵਉ = ਦੇਵਾਂ, ਜਿਨਿ = ਜਿਸ ਨੇ ਮੈਨੂੰ ਲੋਕ-ਪ੍ਰਲੋਕ ਦੇ ਮੀਤੁ = ਮਿੱਤਰ ਹਰਿ = ਪਰਮੇਸ਼ਰ ਨੂੰ ਮਿਲਾਇਓ = ਮਿਲਾ ਦਿੱਤਾ ਹੈ ॥੧॥

**ਖਿਨੁ ਕਿੰਚਿਤ ਕ੍ਰਿਪਾ ਕਰੀ ਜਗਦੀਸਰਿ;**
**ਤਬ ਹਰਿ ਹਰਿ ਹਰਿ ਜਸੁ ਧਿਆਇਓ ॥**

ਜਦੋਂ ਜਗਦੀਸਰਿ = ਜਗਤ ਦੇ ਈਸਰ ਵਾਹਿਗੁਰੂ ਨੇ ਖਿਨੁ = ਛਿਨ ਜਿਹੇ ਸਮੇਂ ਵਿਚ ਕਿੰਚਿਤ = ਥੋੜ੍ਹੇ ਮਾਤਰ ਹੀ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰੀ = ਕੀਤੀ, ਤਬ = ਤਦੋਂ ਹੀ ਮੈਂ ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਹਿਰਦੇ ਨਾਲ ਧਿਆਇਓ = ਧਿਆਉਣਾ ਕੀਤਾ ਹੈ।

**ਜਨ ਨਾਨਕ ਕਉ ਹਰਿ ਭੇਟੇ ਸੁਆਮੀ; ਦੂਖੁ ਹਉਮੈ ਰੋਗੁ ਗਵਾਇਓ ॥੨॥੨॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੇਰੇ ਜਨ = ਦਾਸ ਕਉ = ਤਾਈਂ ਜਦੋਂ ਸੁਆਮੀ = ਮਾਲਕ ਹਰਿ = ਪਰਮੇਸ਼ਰ ਜੀ ਭੇਟੇ = ਮਿਲ ਗਏ, ਤਦੋਂ ਉਨ੍ਹਾਂ ਨੇ ਕਿਰਪਾ ਕਰਕੇ ਮੇਰੇ ਜੰਮਣ ਮਰਨ ਦਾ ਦੁਖ ਹਉਮੈ = ਹੰਗਤਾ ਮਮਤਾ ਅਤੇ ਅਗਿਆਨ ਦਾ ਰੋਗ ਗਵਾਇਓ = ਗਵਾ ਦਿੱਤਾ ਹੈ ॥੨॥੨॥

**[ਅੰਗ ੭੨੦]**

**ਬੈਰਾੜੀ ਮਹਲਾ ੪ ॥ ਹਰਿ ਜਨੁ; ਰਾਮ ਨਾਮ ਗੁਨ ਗਾਵੈ ॥**

ਜਿਹੜੇ ਹਰਿ = ਪਰਮੇਸ਼ਰ ਦੇ ਪਿਆਰੇ ਜਨੁ = ਸੇਵਕ ਹਨ, ਉਹ ਹਰ ਵਕਤ ਰਾਮ = ਪਰਮੇਸ਼ਰ ਦੇ ਨਾਮ ਦੇ ਗੁਣਾਂ ਨੂੰ ਕੀਰਤਨ ਵਿਚ ਪਾ ਕੇ ਗਾਵੈ = ਗਾਉਂਦੇ ਰਹਿੰਦੇ ਹਨ।

**ਜੇ ਕੋਈ ਨਿੰਦ ਕਰੇ ਹਰਿ ਜਨ ਕੀ; ਅਪੁਨਾ ਗੁਨੁ ਨ ਗਵਾਵੈ ॥੧॥ਰਹਾਉ॥**

ਉਸ ਹਰਿ = ਪਰਮੇਸ਼ਰ ਦੇ ਜਨ = ਸੇਵਕ ਕੀ = ਦੀ ਜੇ = ਜੇਕਰ ਕੋਈ ਨਿੰਦਕ ਪੁਰਖ ਨਿੰਦ = ਨਿੰਦਿਆ

ਵੀ ਕਰੇ = ਕਰਦਾ ਹੈ ਤਾਂ ਉਹ ਅਪੁਨਾ = ਆਪਦਾ ਗੁਨੁ = ਉਪਕਾਰ ਕਰਨ ਵਾਲਾ ਸੁਭਾਅ ਨ = ਨਹੀਂ ਗਵਾਵੈ = ਗਵਾਉਂਦਾ ਅਰਥਾਤ ਇਹੋ ਜਿਹੇ ਸੁਭਾਅ ਵਾਲਾ ਸੇਵਕ ਜਨ ਜਿਸ ਦੀ ਅਜਿਹੀ ਉਪਕਾਰ ਵਾਲੀ ਬਿਰਤੀ ਹੈ ਕਿਸੇ ਵਿਰੋਧੀ ਪਾਸੋਂ ਆਪਣਾ ਅਪਜੱਸ ਸੁਣ ਕੇ ਆਪਣੇ ਪਰਉਪਕਾਰੀ ਸੁਭਾਅ ਨੂੰ ਨਹੀਂ ਬਦਲਦਾ ॥੧॥ਰਹਾਉ॥

**ਸਾਖੀ—ਬਿਆਸ ਜੀ ਦੀ :** ਮਹਾਂਰਿਸ਼ੀ ਬਿਆਸ ਜਿਨ੍ਹਾਂ ਦੀ ਕਰਣੀ ਅਤੇ ਕਥਨੀ ਨੂੰ ਪੂਰਾ ਸੰਸਾਰ ਜਾਣਦਾ ਹੈ। ਇਕ ਦਿਨ ਅਚਾਨਕ ਕਿਸੇ ਨਦੀ ਦੇ ਕਿਨਾਰੇ ਆਪਣੇ ਨਾਮ ਰੰਗ ਵਿਚ ਸੇਵਕਾਂ ਸਹਿਤ ਤੁਰੇ ਜਾ ਰਹੇ ਸਨ ਕਿ ਅਚਾਨਕ ਹੀ ਨਿਗ੍ਹਾ ਨਦੀ ਵਿਚ ਰੁੜ੍ਹੇ ਜਾਂਦੇ ਖ਼ਤਰਨਾਕ ਜੀਵ ਬਿੱਛੂ 'ਤੇ ਪਈ ਤਾਂ ਆਪਣੇ ਦਿਆਲੂ ਸੁਭਾਅ ਅਨੁਸਾਰ ਉਸੇ ਵੇਲੇ ਮਨ ਵਿਚ ਬਿੱਛੂ ਨੂੰ ਬਚਾਉਣ ਦਾ ਸੰਕਲਪ ਪੈਦਾ ਹੋ ਗਿਆ। ਉਸ ਨੂੰ ਨਦੀ ਵਿੱਚੋਂ ਬਾਹਰ ਕੱਢਣ ਲਈ ਹੋਰ ਕੋਈ ਸਾਧਨ ਨਾ ਵੇਖਦੇ ਹੋਏ ਜਿਉਂ ਹੀ ਬਿੱਛੂ ਨੂੰ ਬਾਹਰ ਕੱਢਣ ਲਈ ਹੱਥ ਵਧਾਇਆ ਤਾਂ ਉਸ ਨੇ ਡੰਗ ਮਾਰ ਦਿੱਤਾ। ਇਸ ਘਟਨਾ ਨੂੰ ਇਕ ਹੋਰ ਪੁਰਖ ਬੜੀ ਹੈਰਾਨੀ ਨਾਲ ਕਿਨਾਰੇ 'ਤੇ ਖੜ੍ਹਾ ਤੱਕ ਰਿਹਾ ਸੀ। ਬਿਆਸ ਜੀ ਨੇ ਦੂਸਰੀ ਵਾਰ ਹੱਥ ਵਧਾਇਆ ਤਾਂ ਉਸ ਨੇ ਫਿਰ ਡੰਗ ਮਾਰ ਦਿੱਤਾ ਕਿਨਾਰੇ 'ਤੇ ਖੜ੍ਹੇ ਉਸ ਸੰਤ ਸੇਵੀ ਪੁਰਖ ਨੇ ਕਿਹਾ—ਮਹਾਂਪੁਰਸ਼ੋ ਇਸ ਨੂੰ ਬਚਾਉਣ ਦੀ ਕੀ ਲੋੜ ਹੈ? ਦੋ ਵਾਰ ਇਸ ਨੇ ਤੁਹਾਡੇ 'ਤੇ ਵਾਰ ਕਰ ਦਿੱਤਾ ਹੈ। ਬਿਆਸ ਜੀ ਦਾ ਧਿਆਨ ਉਸ ਨੂੰ ਬਚਾਉਣ ਵਿਚ ਲੱਗਾ ਹੋਇਆ ਸੀ, ਤੀਸਰੀ ਵਾਰ ਅਜਿਹੇ ਤਰੀਕੇ ਨਾਲ ਹੱਥ ਪਾਇਆ ਕਿ ਬਿੱਛੂ ਨੂੰ ਵਗਾਹ ਕੇ ਨਦੀ ਤੋਂ ਬਾਹਰ ਮਾਰਿਆ ਤੇ ਉਸ ਦੀ ਜਾਨ ਬਚ ਗਈ। ਫਿਰ ਉਸ ਪ੍ਰੇਮੀ ਨੂੰ ਪੁੱਛਿਆ ਕਿ ਭਾਈ! ਤੂੰ ਕੀ ਕਹਿ ਰਿਹਾ ਸੀ? ਉਸ ਨੇ ਫੇਰ ਕਿਹਾ—ਸੰਤ ਜੀ! ਇਸ ਖ਼ਤਰਨਾਕ ਜੀਵ ਨੂੰ ਜਿਸ ਨੇ ਤੁਹਾਡੇ ਉੱਤੇ ਹੀ ਦੋ ਵਾਰ ਹਮਲਾ ਕੀਤਾ ਹੈ, ਉਸ ਨੂੰ ਕਿਉਂ ਬਚਾਇਆ ਹੈ? ਤਾਂ ਬਿਆਸ ਜੀ ਨੇ ਕਿਹਾ ਕਿ ਹਰ ਜੀਵ ਆਪਣੇ ਸੁਭਾਅ ਦੇ ਅਧੀਨ ਹੈ ਤੇ ਜੀਵ ਸੁਭਾਅ ਦੇ ਅਧੀਨ ਹੀ ਕਿਰਿਆ ਕਰਦਾ ਹੈ। ਡੰਗ ਮਾਰਨਾ ਇਸ ਦਾ ਸੁਭਾਅ ਹੈ ਜਿਸ ਕਰਕੇ ਇਸ ਨੇ ਮੇਰੇ ਡੰਗ ਮਾਰਿਆ, ਇਸ ਦੇ ਸੁਭਾਅ ਤੋਂ ਸਿੱਖਿਆ ਲੈ ਕੇ ਜੇ ਇਕ ਬਿੱਛੂ ਆਪਣਾ ਸੁਭਾਅ ਨਹੀਂ ਛੱਡ ਸਕਦਾ, ਫਿਰ ਮੈਂ ਆਪਣੇ ਪਰਉਪਕਾਰੀ ਸੁਭਾਅ ਦਾ ਤਿਆਗ ਕਿਸ ਤਰ੍ਹਾਂ ਕਰ ਦੇਵਾਂ। ਇਸ ਨੇ ਆਪਣੇ ਧਰਮ ਦੀ ਵਰਤੋਂ ਕੀਤੀ ਹੈ, ਮੈਂ ਆਪਣੇ ਧਰਮ ਦੀ ਪਾਲਣਾ ਕੀਤੀ ਹੈ। ਇਸ ਕਰਕੇ ਸਤਿਗੁਰੂ ਜੀ ਇਥੇ ਕਥਨ ਕਰਦੇ ਹਨ ਕਿ ਜੇ ਕੋਈ ਸਾਕਤ ਪੁਰਖ ਸਤ ਪੁਰਖਾਂ ਦੀ ਨਿੰਦਿਆ ਵੀ ਕਰਦਾ ਹੈ ਤਾਂ ਵੀ ਉਹ ਆਪਣੇ ਪਰਉਪਕਾਰੀ ਸੁਭਾਅ ਨੂੰ ਤਿਆਗਦੇ ਨਹੀਂ। ਉਨ੍ਹਾਂ ਦੀ ਨਿੰਦਾ ਕਰਕੇ ਕੋਈ ਕੀ ਕਰੇਗਾ ਜਿਨ੍ਹਾਂ ਨੂੰ ਵਾਹਿਗੁਰੂ ਦਾ ਨਾਮ ਪਿਆਰਾ ਹੈ; ਜੈਸਾ ਕਿ :

**ਤਿਨ੍ ਕੀ ਨਿੰਦਾ ਕੋਈ ਕਿਆ ਕਰੇ ਜਿਨ੍ ਹਰਿ ਨਾਮੁ ਪਿਆਰਾ ॥** *(ਆਸਾ ਮ: ੪, ਅੰਗ ੪੫੧)*

ਉਹ ਤਾਂ ਇਸ ਤਰ੍ਹਾਂ ਨਿਸਚਾ ਕਰਦੇ ਹਨ ਕਿ :

## ਜੋ ਕਿਛੁ ਕਰੇ ਸੁ ਆਪੇ ਸੁਆਮੀ; ਹਰਿ ਆਪੇ ਕਾਰ ਕਮਾਵੈ ॥

ਜੋ ਕਿਛੁ = ਕੁਝ ਵੀ ਕਰ ਰਿਹਾ ਹੈ, ਸੁ = ਉਹ ਸੁਆਮੀ = ਮਾਲਕ ਪਰਮੇਸ਼ਰ ਆਪੇ = ਆਪ ਹੀ ਕਰ ਰਿਹਾ ਹੈ, ਤੇ ਹਰਿ = ਪਰਮੇਸ਼ਰ ਆਪੇ = ਆਪ ਹੀ ਜੀਵ ਰੂਪ ਹੋ ਕੇ ਭਗਤੀ ਰੂਪ ਕਾਰ ਨੂੰ ਕਮਾਵੈ = ਕਮਾ ਰਿਹਾ ਹੈ। ਜੈਸਾ ਕਿ :

**ਜੋ ਕਿਛੁ ਕਰੇ ਸੁ ਆਪੇ ਆਪੇ ॥** *(ਮਾਰੂ ਮ: ੧, ਅੰਗ ੧੦੨੫)*

## ਹਰਿ ਆਪੇ ਹੀ ਮਤਿ ਦੇਵੈ ਸੁਆਮੀ; ਹਰਿ ਆਪੇ ਬੋਲਿ ਬੁਲਾਵੈ ॥੧॥

ਹਰਿ = ਹਰੀ ਆਪੇ = ਆਪ ਹੀ ਸਰਬ ਦਾ ਸੁਆਮੀ = ਮਾਲਕ ਪਰਮੇਸ਼ਰ ਸਭ ਨੂੰ ਗੁਰੂ ਰੂਪ ਹੋ ਕੇ ਸ੍ਰੇਸ਼ਟ

ਮਤਿ = ਅਕਲ ਦੇਵੈ = ਦਿੰਦਾ ਹੈ ਅਤੇ ਆਪੇ = ਆਪ ਹੀ ਹਰਿ = ਪਰਮੇਸ਼ਰ ਜੀਵਾਂ ਦੇ ਅੰਦਰੋਂ ਬੋਲਿ = ਬਚਨਾਂ ਨੂੰ ਬੁਲਾਵੈ = ਬੁਲਾਉਂਦਾ, ਉਚਾਰਨ ਕਰਵਾਉਂਦਾ ਹੈ **ਵਾ:** ਹਰੀ ਆਪ ਹੀ ਗੁਰਾਂ ਦੁਆਰਾ ਮਹਾਂਵਾਕਾਂ ਰੂਪ ਬੋਲਿ = ਬਚਨਾਂ ਨੂੰ ਬੁਲਾਉਂਦਾ ਹੈ ॥੧॥

## ਹਰਿ ਆਪੇ ਪੰਚ ਤਤੁ ਬਿਸਥਾਰਾ; ਵਿਚਿ ਧਾਤੂ ਪੰਚ ਆਪਿ ਪਾਵੈ ॥

ਹਰਿ = ਪਰਮੇਸ਼ਰ ਨੇ ਆਪੇ = ਆਪ ਹੀ ਪੰਚ = ਪੰਜਾਂ ਤਤੁ = ਤੱਤਾਂ ਜਲ, ਪ੍ਰਿਥਵੀ, ਹਵਾ ਆਕਾਸ਼ ਤੇ ਅਗਨ ਤੋਂ ਸ੍ਰਿਸ਼ਟੀ ਦਾ ਬਿਸਥਾਰਾ = ਫੈਲਾਅ **ਵਾ:** ਪਸਾਰਾ ਕੀਤਾ ਹੈ ਅਤੇ ਆਪਿ = ਆਪ ਹੀ ਜੀਵਾਂ ਦੇ ਹਿਰਦੇ ਵਿਚਿ = ਅੰਦਰ ਪਰਖਣ ਵਾਸਤੇ ਪੰਚ = ਪੰਜ ਧਾਤੂ = ਕਾਮ, ਕ੍ਰੋਧ ਆਦਿਕ ਪਾਵੈ = ਪਾਉਣਾ ਕੀਤੇ ਹਨ ਕਿ ਜੀਵ ਮੇਰੇ ਵੱਲ ਆਉਂਦੇ ਹਨ ਕਿ ਔਗੁਣਾਂ ਵਿਚ ਫਸਦੇ ਹਨ **ਵਾ:** ਆਪ ਹੀ ਜੀਵਾਂ ਦੇ ਅੰਦਰ ਪੰਜਾਂ ਤੱਤਾਂ ਦੇ ਧਾਤੂ = ਸੁਭਾਅ, ਗੁਣ ਪਾਉਣਾ ਕੀਤੇ ਹਨ।

## ਜਨ ਨਾਨਕ ਸਤਿਗੁਰੁ ਮੇਲੇ ਆਪੇ; ਹਰਿ ਆਪੇ ਝਗਰੁ ਚੁਕਾਵੈ ॥੨॥੩॥

ਸਤਿਗੁਰੂ ਜੀ ਉਚਾਰਨ ਕਰਦੇ ਹਨ ਕਿ ਉਹ ਪਰਮੇਸ਼ਰ ਆਪੇ = ਆਪ ਹੀ ਸੇਵਕ ਜਨਾਂ ਨੂੰ ਪੂਰੇ ਸਤਿਗੁਰਾਂ ਨਾਲ ਮੇਲੇ = ਮੇਲਦਾ ਹੈ ਅਤੇ ਹਰਿ = ਪਰਮੇਸ਼ਰ ਆਪੇ = ਆਪ ਹੀ ਉਨ੍ਹਾਂ ਦੇ ਕਾਮ ਕ੍ਰੋਧ ਆਦਿਕ **ਵਾ:** ਆਸੁਰੀ ਸੰਪਦਾ ਨੂੰ ਮੇਟ ਕੇ ਦੈਵੀ ਸੰਪਦਾ ਦੇ ਕੇ ਜੰਮਣ ਮਰਨ ਦਾ ਝਗਰੁ = ਝਗੜਾ ਚੁਕਾਵੈ = ਚੁਕਾ ਦਿੰਦਾ ਹੈ **ਵਾ:** ਚੌਰਾਸੀ ਲੱਖ ਦੇ ਲੰਮੇ ਝਗੜੇ ਨੂੰ ਮੁਕਾ ਦਿੰਦਾ ਹੈ ॥੨॥੩॥

## ਬੈਰਾੜੀ ਮਹਲਾ ੪ ॥ ਜਪਿ ਮਨ ਰਾਮ ਨਾਮੁ; ਨਿਸਤਾਰਾ ॥

ਹੇ ਮੇਰੇ ਮਨਾਂ ! ਰਾਮ = ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਿਆ ਕਰ ਤਾਂ ਤੇਰਾ ਸੰਸਾਰ-ਸਮੁੰਦਰ ਤੋਂ ਨਿਸਤਾਰਾ = ਪਾਰ ਉਤਾਰਾ ਹੋ ਜਾਵੇਗਾ **ਵਾ:** ਤੇਰੀ ਸੰਸਾਰ ਤੋਂ ਕਲਿਆਣ ਹੋ ਜਾਵੇਗੀ।

## ਕੋਟ ਕੋਟੰਤਰ ਕੇ ਪਾਪ ਸਭਿ ਖੋਵੈ; ਹਰਿ ਭਵਜਲੁ ਪਾਰਿ ਉਤਾਰਾ ॥੧॥ਰਹਾਉ॥

ਪਰਮੇਸ਼ਰ ਦਾ ਨਾਮ ਕੋਟ = ਕ੍ਰੋੜਾਂ ਜਨਮਾਂ ਕੇ = ਦੇ ਕੀਤੇ ਹੋਏ ਕੋਟੰਤਰ = ਕ੍ਰੋੜਾਂ ਪਾਪਾਂ ਨੂੰ ਤੇ ਸਭਿ = ਸਾਰਿਆਂ ਦੁੱਖਾਂ ਨੂੰ ਖੋਵੈ = ਗਵਾ ਦਿੰਦਾ ਹੈ **ਵਾ:** ਜੋ ਕੋਟ = ਕ੍ਰੋੜਾਂ ਜਨਮਾਂ ਦੇ ਕੋਟੰਤਰ (ਕੋਟ + ਅੰਤਰ) ਕੋਟ = ਕ੍ਰੋੜਾਂ ਪਾਪ = ਗੁਨਾਹ ਈਸਰ ਨਾਲੋਂ ਅੰਤਰ = ਅੰਤਰਾ ਪਾਉਣ ਵਾਲੇ ਹਨ, ਪੜਦਾ ਪਾਉਣ ਵਾਲੇ ਹਨ **ਵਾ:** ਜੋ ਕੋਟੰਤਰ = ਕ੍ਰੋੜਾਂ ਦੀ ਗਿਣਤੀ ਵਿਚ ਪਾਪ ਕੋਟ = ਕਿਲਿਆਂ ਦੀ ਨਿਆਈਂ ਉਸਰੇ ਪਏ ਹਨ, ਉਹ ਸਭਿ = ਸਾਰੇ ਤੇਰੇ ਪਾਪਾਂ ਨੂੰ ਮੇਟ ਦੇਵੇਗਾ ਅਤੇ ਹਰਿ = ਪਰਮੇਸ਼ਰ ਦਾ ਨਾਮ ਹੀ ਭਵਜਲੁ = ਸੰਸਾਰ-ਸਮੁੰਦਰ ਤੋਂ ਪਾਰ ਕਰ ਕੇ ਮੁਕਤੀ ਰੂਪ ਕਿਨਾਰੇ 'ਤੇ ਉਤਾਰਾ = ਉਤਾਰ ਦੇਵੇਗਾ ॥੧॥ਰਹਾਉ॥

## ਕਾਇਆ ਨਗਰਿ ਬਸਤ ਹਰਿ ਸੁਆਮੀ;<br>ਹਰਿ ਨਿਰਭਉ ਨਿਰਵੈਰੁ ਨਿਰੰਕਾਰਾ ॥

ਜੋ ਹਰਿ = ਪਰਮੇਸ਼ਰ ਨਿਰਭਉ = ਭੈ ਤੋਂ ਰਹਿਤ **ਵਾ:** ਨਿਰਭਉ ਸਰੂਪ, ਨਿਰਵੈਰੁ = ਵੈਰ ਤੋਂ ਰਹਿਤ, ਨਿਰੰਕਾਰਾ = ਮਾਇਕੀ ਅਕਾਰਾਂ ਤੋਂ ਰਹਿਤ ਹੈ, ਉਹ ਸਰਬ ਦਾ ਸੁਆਮੀ = ਮਾਲਕ ਹਰਿ = ਪਰਮੇਸ਼ਰ ਸਾਰਿਆਂ ਦੀ ਕਾਇਆ = ਦੇਹ ਰੂਪੀ ਨਗਰਿ = ਨਗਰੀ ਵਿਚ ਬਸਤ = ਵੱਸ ਰਿਹਾ ਹੈ।

## ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ; ਹਰਿ ਲਾਧਾ ਗੁਰ ਵੀਚਾਰਾ ॥੧॥

ਜੋ ਹਰਿ = ਪਰਮੇਸ਼ਰ ਨਿਕਟਿ = ਨੇੜੇ ਬਸਤ = ਵੱਸਦਾ ਹੈ, ਪਰੰਤੂ ਉਸ ਦਾ ਰੰਗ ਰੂਪ ਰੇਖ ਗੁਰਾਂ ਤੋਂ

ਬ਼ਗੈਰ ਕਛੁ = ਕੁਝ ਵੀ ਨਦਰਿ = ਦ੍ਰਿਸ਼ਟੀ ਵਿਚ ਨ = ਨਹੀਂ ਆਵੈ = ਆਉਂਦਾ, ਉਹ ਹਰਿ = ਪਰਮੇਸ਼ਰ ਗੁਰ = ਸਤਿਗੁਰਾਂ ਦੀ ਵਿਚਾਰ ਦੁਆਰਾ ਲਾਧਾ = ਲੱਭਿਆ ਜਾਂਦਾ ਹੈ **ਵਾ:** ਲਾਧਾ = ਲੱਭ ਲਿਆ ਹੈ ॥੧॥

## ਹਰਿ ਆਪੇ ਸਾਹੁ ਸਰਾਫੁ ਰਤਨੁ ਹੀਰਾ; ਹਰਿ ਆਪਿ ਕੀਆ ਪਾਸਾਰਾ ॥

ਹਰਿ = ਪਰਮੇਸ਼ਰ ਆਪ ਹੀ ਗੁਰੂ ਰੂਪ ਸਾਹੁ = ਸ਼ਾਹੂਕਾਰ ਹੈ, ਆਪ ਹੀ ਸਾਰਿਆਂ ਦੇ ਹਿਰਦੇ ਰੂਪੀ ਸੋਨੇ ਨੂੰ ਪਰਖਣ ਵਾਲਾ ਸਰਾਫ਼ ਰੂਪ ਹੈ **ਵਾ:** ਆਪ ਹੀ ਜਗਿਆਸੂ ਰੂਪ ਸਰਾਫ਼ ਹੋ ਕੇ ਸਤਿਗੁਰਾਂ ਦੇ ਗੁਣਾਂ ਨੂੰ ਪਰਖਣ ਵਾਲਾ ਹੈ, ਆਪ ਹੀ ਵੈਰਾਗ ਰੂਪ ਰਤਨੁ = ਮਾਣਿਕ ਹੈ, ਆਪ ਹੀ ਨਾਮ ਰੂਪ ਹੀਰਾ = ਅਮੋਲਕ ਪੱਥਰ **ਵਾ:** ਅਮੋਲਕ ਰਤਨ ਹੈ ਅਤੇ ਹਰਿ = ਪਰਮੇਸ਼ਰ ਨੇ ਆਪ ਹੀ ਸ਼ੁਭ ਗੁਣਾਂ ਦਾ, ਬ੍ਰਹਮ ਗਿਆਨ ਦਾ, ਤ੍ਰਿਗੁਣ ਰੂਪ ਸੰਸਾਰ ਦਾ ਪਾਸਾਰਾ = ਵਿਸਤਾਰ ਕੀਆ = ਕੀਤਾ ਹੋਇਆ ਹੈ **ਅਥਵਾ** ਹਰਿ = ਪਰਮੇਸ਼ਰ ਆਪ ਹੀ ਗੁਰੂ ਰੂਪ ਸ਼ਾਹੂਕਾਰ ਹੈ ਤੇ ਆਪ ਹੀ ਸੰਤ ਰੂਪ ਸਰਾਫ਼ ਹੋ ਕੇ ਵੈਰਾਗ ਰੂਪੀ ਰਤਨ ਤੇ ਗਿਆਨ ਰੂਪੀ ਹੀਰਾ ਹੈ ਅਤੇ ਪਰਮੇਸ਼ਰ ਨੇ ਆਪ ਹੀ ਸਾਧਨਾ ਆਦਿ ਦਾ ਪਸਾਰਾ ਕੀਤਾ ਹੋਇਆ ਹੈ।

## ਨਾਨਕ ਜਿਸੁ ਕ੍ਰਿਪਾ ਕਰੇ ਸੁ ਹਰਿ ਨਾਮੁ ਵਿਹਾਝੇ;
## ਸੋ ਸਾਹੁ ਸਚਾ ਵਣਜਾਰਾ ॥੨॥੪॥

ਨਾਨਕ = ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਉੱਤੇ ਹਰਿ = ਪਰਮੇਸ਼ਰ ਕ੍ਰਿਪਾ = ਦਇਆ ਦ੍ਰਿਸ਼ਟੀ ਕਰੇ = ਕਰਦਾ ਹੈ, ਸੁ = ਉਹ ਹਰਿ = ਪਰਮੇਸ਼ਰ ਦੇ ਨਾਮ ਨੂੰ ਵਿਹਾਝੇ = ਖ਼ਰੀਦਦਾ ਹੈ, ਸੋ = ਉਹ ਪਰਮੇਸ਼ਰ ਆਪ ਹੀ ਸੱਚਾ ਗੁਰੂ ਰੂਪ ਸ਼ਾਹੂਕਾਰ ਹੈ ਤੇ ਆਪ ਹੀ ਸਿੱਖ ਰੂਪ ਹੋ ਕੇ ਸਚਾ = ਸੱਚੇ ਨਾਮ ਦਾ ਵਣਜਾਰਾ = ਵਣਜ ਕਰਨ ਵਾਲਾ ਹੈ **ਵਾ:** ਸੋ = ਉਹ ਪੁਰਖ ਗੁਰੂ ਰੂਪ ਸ਼ਾਹੂਕਾਰ ਦੇ ਪਾਸੋਂ ਹਰੀ ਨਾਮ ਰੂਪੀ ਸੌਦੇ ਨੂੰ ਖ਼ਰੀਦਦਾ ਹੈ ਤੇ ਉਹ ਸਦਾ ਹੀ ਨਾਮ ਰੂਪੀ ਸੱਚੇ ਸੌਦੇ ਦਾ ਵਣਜ ਕਰਦਾ ਰਹਿੰਦਾ ਹੈ ॥੨॥੪॥

## ਬੈਰਾੜੀ ਮਹਲਾ ੪ ॥ ਜਪਿ ਮਨ; ਹਰਿ ਨਿਰੰਜਨੁ ਨਿਰੰਕਾਰਾ ॥

ਹੇ ਮੇਰੇ ਮਨਾਂ! ਜੋ ਨਿਰੰਜਨੁ = ਸ਼ੁੱਧ ਸਰੂਪ, ਨਿਰੰਕਾਰਾ = ਮਾਇਕੀ ਆਕਾਰਾਂ ਤੋਂ ਰਹਿਤ ਹੈ, ਉਸ ਹਰਿ = ਪਰਮੇਸ਼ਰ ਦਾ ਜਪਿ = ਜਾਪ ਕਰ।

## ਸਦਾ ਸਦਾ ਹਰਿ ਧਿਆਈਐ ਸੁਖਦਾਤਾ;
## ਜਾ ਕਾ ਅੰਤੁ ਨ ਪਾਰਾਵਾਰਾ ॥੧॥ਰਹਾਉ॥

ਉਸ ਸੁਖਦਾਤਾ = ਸੁੱਖਾਂ ਦੇ ਦਾਤੇ ਹਰਿ = ਪਰਮੇਸ਼ਰ ਨੂੰ ਸਦਾ ਸਦਾ ਵਾਸਤੇ ਧਿਆਈਐ = ਅਰਾਧਣਾ ਕਰੀਏ, ਜਾ = ਜਿਸ ਵਾਹਿਗੁਰੂ ਕਾ = ਦਾ ਅੰਤੁ = ਅਖ਼ੀਰ ਪਾਰਾਵਾਰਾ = ਆਰ ਪਾਰ ਕਰਕੇ ਜੀਵਾਂ ਤੋਂ ਪਾਇਆ ਨਹੀਂ ਜਾਂਦਾ ॥੧॥ਰਹਾਉ॥

## ਅਗਨਿ ਕੁੰਟ ਮਹਿ ਉਰਧ ਲਿਵ ਲਾਗਾ; ਹਰਿ ਰਾਖੈ ਉਦਰ ਮੰਝਾਰਾ ॥

ਹੇ ਮਨਾਂ ! ਜਦੋਂ ਜੀਵ ਮਾਤਾ ਦੇ ਗਰਭ ਦੀ ਅਗਨਿ = ਅੱਗ ਦੇ ਕੁੰਟ = ਕੁੰਡ ਮਹਿ = ਵਿਚ ਉਰਧ = ਪੁੱਠਾ ਲਟਕਿਆ ਹੋਇਆ ਸੀ, ਉਦੋਂ ਜੀਵ ਪਰਮੇਸ਼ਰ **ਵਾ:** ਉਰਧ ਰੂਪ ਪਰਮੇਸ਼ਰ ਦੀ ਲਿਵ ਵਿਚ ਲਾਗਾ = ਲੱਗਾ ਹੋਇਆ ਸੀ, ਉਸ ਸਮੇਂ ਹਰਿ = ਪਰਮੇਸ਼ਰ ਨੇ ਜੀਵ ਨੂੰ ਨਾਮ ਦੇ ਪ੍ਰਤਾਪ ਕਰਕੇ ਮਾਤਾ ਦੇ ਉਦਰ = ਪੇਟ ਦੀ ਅਗਨ ਮੰਝਾਰਾ = ਵਿੱਚੋਂ ਸੜਨ ਤੋਂ ਬਚਾਈ ਰਾਖੈ = ਰੱਖਿਆ।

## ਸੋ ਐਸਾ ਹਰਿ ਸੇਵਹੁ ਮੇਰੇ ਮਨ; ਹਰਿ ਅੰਤਿ ਛਡਾਵਣਹਾਰਾ ॥੧॥

ਹੇ ਮੇਰੇ ਮਨਾਂ ! ਸੋ = ਉਸ ਐਸਾ = ਇਹੋ ਜਿਹੇ ਹਰਿ = ਪਰਮੇਸ਼ਰ ਨੂੰ ਤੂੰ ਇਕ ਚਿਤ ਹੋ ਕੇ ਸੇਵਹੁ = ਸੇਵਣਾ ਕਰ, ਜੋ ਹਰਿ = ਪਰਮੇਸ਼ਰ ਅੰਤਿ = ਅਖ਼ੀਰ ਦੇ ਸਮੇਂ ਜਮਾਂ ਦੇ ਦੁੱਖਾਂ ਤੋਂ ਛਡਾਵਣਹਾਰਾ = ਛੁਡਾਉਣ ਵਾਲਾ ਹੈ ॥੧॥

## ਜਾ ਕੈ ਹਿਰਦੈ ਬਸਿਆ ਮੇਰਾ ਹਰਿ ਹਰਿ;
## ਤਿਸੁ ਜਨ ਕਉ ਕਰਹੁ ਨਮਸਕਾਰਾ ॥

ਜਾ = ਜਿਸ ਗੁਰਮੁਖ ਜਨ ਕੈ = ਦੇ ਹਿਰਦੈ = ਚਿਤ ਵਿਚ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲਾ ਮੇਰਾ ਪਿਆਰਾ ਹਰਿ = ਪਰਮੇਸ਼ਰ ਬਸਿਆ = ਵੱਸਿਆ ਹੋਇਆ ਹੈ। ਹੇ ਮੇਰੇ ਮਨਾਂ ! ਤਿਸੁ = ਉਸ ਗੁਰਮੁਖ ਕਉ = ਨੂੰ ਨਮਸਕਾਰਾ = ਬੰਦਨਾ ਕਰਹੁ = ਕਰ **ਵਾ:** ਉਸ ਗੁਰਮੁਖ ਨੂੰ ਨਮਸਕਾਰਾਂ ਕਰੋ।

## ਹਰਿ ਕਿਰਪਾ ਤੇ ਪਾਈਐ ਹਰਿ ਜਪੁ; ਨਾਨਕ ਨਾਮੁ ਅਧਾਰਾ ॥੨॥੫॥

ਹਰਿ = ਪਰਮੇਸ਼ਰ ਦੀ ਕਿਰਪਾ = ਦਇਆ ਦ੍ਰਿਸ਼ਟੀ ਤੇ = ਤੋਂ ਹੀ ਹਰਿ = ਵਾਹਿਗੁਰੂ ਦਾ ਜਪੁ = ਜਾਪ ਗੁਰਾਂ ਦੁਆਰਾ ਪਾਈਐ = ਪਾਈਦਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਕਰਕੇ ਸਾਰੇ ਪਰਮੇਸ਼ਰ ਦੇ ਨਾਮ ਦਾ ਹਿਰਦੇ ਵਿਚ ਅਧਾਰਾ = ਆਸਰਾ ਲਈਏ ॥੨॥੫॥

## ਬੈਰਾੜੀ ਮਹਲਾ ੪ ॥
## ਜਪਿ ਮਨ ਹਰਿ ਹਰਿ ਨਾਮੁ; ਨਿਤ ਧਿਆਇ ॥

ਹੇ ਮੇਰੇ ਮਨਾਂ! ਜੋ ਜਪਿ = ਜਪਣੇ ਯੋਗ ਹਰਿ = ਪਰਮੇਸ਼ਰ ਹੈ, ਉਸ ਹਰਿ = ਪਰਮੇਸ਼ਰ ਦਾ ਨਾਮ ਨਿਤ = ਹਮੇਸ਼ਾ ਹੀ ਧਿਆਇ = ਧਿਆਉਣਾ ਕਰ।

## ਜੋ ਇਛਹਿ ਸੋਈ ਫਲੁ ਪਾਵਹਿ; ਫਿਰਿ ਦੂਖੁ ਨ ਲਾਗੈ ਆਇ ॥੧॥ਰਹਾਉ॥

ਜੋ ਵੀ ਧਰਮ, ਅਰਥ, ਕਾਮ ਮੋਖ ਆਦਿ ਦੀ ਇਛਹਿ = ਚਾਹਣਾ ਕਰੇਂਗਾ, ਸੋਈ = ਓਹੀ ਧਰਮ, ਅਰਥ ਆਦਿ ਫਲ ਪਾਵਹਿ = ਪਾ ਲਵੇਂਗਾ ਅਤੇ ਫਿਰਿ = ਮੁੜ ਕੇ ਤੈਨੂੰ ਜੰਮਣ ਮਰਨ ਦਾ ਦੂਖੁ = ਦੁਖ ਆਇ = ਆ ਕੇ ਨ = ਨਹੀਂ ਲਾਗੈ = ਲੱਗੇਗਾ ਭਾਵ ਤੂੰ ਮੁਕਤ ਹੋ ਜਾਵੇਂਗਾ ॥੧॥ਰਹਾਉ॥

## ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ; ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥

ਸੋ = ਉਹੋ ਹੀ ਬਾਣੀ ਕਰਕੇ ਜਪੁ = ਜਾਪ ਕੀਤਾ ਸਫਲਾ ਹੈ, ਸੋ = ਉਹੋ ਹੀ ਸਰੀਰ ਕਰਕੇ ਤਪ ਕੀਤਾ ਚੰਗਾ ਹੈ, ਸਾ = ਉਹੋ ਹੀ ਭੁੱਖੇ ਤਿਹਾਏ ਰਹਿ ਕੇ ਵਰਤ ਰੱਖਣਾ ਅੱਛਾ ਹੈ, ਉਹੋ ਹੀ ਪੂਜਾ = ਪੂਜਣਾ ਮਨ ਵਿਚ ਚੰਗਾ ਹੈ, ਜਿਤੁ = ਜਿਸ ਕਰਕੇ ਹਰਿ = ਵਾਹਿਗੁਰੂ ਦੇ ਸਿਉ = ਨਾਲ ਪ੍ਰੀਤਿ = ਪ੍ਰੀਤੀ ਲਗਾਇ = ਲੱਗ ਜਾਵੇ।

## ਬਿਨੁ ਹਰਿ ਪ੍ਰੀਤਿ ਹੋਰ ਪ੍ਰੀਤਿ ਸਭ ਝੂਠੀ;
## ਇਕ ਖਿਨ ਮਹਿ ਬਿਸਰਿ ਸਭ ਜਾਇ ॥੧॥

ਹਰਿ = ਪਰਮੇਸ਼ਰ ਦੀ ਪ੍ਰੀਤਿ = ਪ੍ਰੀਤੀ ਤੋਂ ਬਿਨੁ = ਬ਼ਗੈਰ ਹੋਰ ਪਦਾਰਥਾਂ ਦੀ ਪ੍ਰੀਤਿ = ਪ੍ਰੀਤੀ, ਲਗਨ ਸਭ = ਸਾਰੀ ਝੂਠੀ ਹੈ, ਕਿਉਂਕਿ ਮਰਨ ਵੇਲੇ ਇਕ ਖਿਨ = ਛਿਨ ਮਹਿ = ਵਿਚ ਹੀ ਸਭ = ਸਾਰੇ ਪਦਾਰਥ

ਬਿਸਰਿ = ਭੁੱਲ ਜਾਇ = ਜਾਂਦੇ ਹਨ **ਵਾ:** ਇਕ ਛਿਨ ਵਿਚ ਹੀ ਸਾਰੇ ਪਦਾਰਥ ਬਿਸਰਿ = ਵਿਛੁੜ ਜਾਇ = ਜਾਂਦੇ ਹਨ। ਇਸ ਲਈ ਇਉਂ ਬੇਨਤੀ ਕਰ :

## ਤੂ ਬੇਅੰਤੁ ਸਰਬ ਕਲ ਪੂਰਾ; ਕਿਛੁ ਕੀਮਤਿ ਕਹੀ ਨ ਜਾਇ ॥

ਹੇ ਪਰਮੇਸ਼ਰ ਜੀ! ਤੂੰ ਬੇਅੰਤੁ = ਅੰਤ ਤੋਂ ਰਹਿਤ, ਸਰਬ = ਸਾਰੀਆਂ ਕਲ = ਸ਼ਕਤੀਆਂ ਕਰਕੇ ਪੂਰਾ = ਪੂਰਨ ਹੈਂ, ਮੇਰੇ ਪਾਸੋਂ ਤੇਰੀ ਕਿਛੁ = ਥੋੜ੍ਹੇ ਮਾਤਰ ਵੀ ਕੀਮਤਿ ਕਹੀ ਨ = ਨਹੀਂ ਜਾਇ = ਜਾ ਸਕਦੀ **ਵਾ:** ਤੇਰੇ ਗੁਣਾਂ ਦਾ ਕੀਮਤਿ = ਮੁੱਲ ਨਹੀਂ ਕਿਹਾ ਜਾ ਸਕਦਾ।

## ਨਾਨਕ ਸਰਣਿ ਤੁਮ੍ਾਰੀ ਹਰਿ ਜੀਉ; ਭਾਵੈ ਤਿਵੈ ਛਡਾਇ ॥੨॥੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ਜੀਉ = ਜੀ! ਮੈਂ ਤੁਮ੍ਾਰੀ = ਤੁਹਾਡੀ ਸਰਣਿ = ਓਟ ਵਿਚ ਆਇਆ ਹਾਂ, ਜਿਵੇਂ ਤੁਹਾਨੂੰ ਭਾਵੈ = ਭਾਉਂਦਾ ਹੈ, ਤਿਵੈ = ਉਸੇ ਤਰ੍ਹਾਂ ਮੈਨੂੰ ਸੰਸਾਰੀ ਪਦਾਰਥਾਂ ਦੀ ਪ੍ਰੀਤੀ ਦੇ ਬੰਧਨਾਂ ਵਿੱਚੋਂ ਛਡਾਇ = ਛੁਡਾ ਲਵੋ **ਵਾ:** ਜੰਮਣ ਮਰਨ ਦੇ ਬੰਧਨਾਂ ਤੋਂ ਛੁਡਾ ਲਵੋ ॥੨॥੬॥

## ਰਾਗੁ ਬੈਰਾੜੀ ਮਹਲਾ ੫ ਘਰੁ ੧

ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਮੁਖਾਰਬਿੰਦ ਤੋਂ ਘਰੁ ੧ = ਪਹਿਲੇ ਸੁਰਤਾਲ ਵਿਚ ਬੈਰਾੜੀ ਰਾਗਣੀ ਦੇ ਅੰਦਰ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ :

## ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਰੂਪ ਪਰਮੇਸ਼ਰ ਓਂ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸੰਤ ਜਨਾ ਮਿਲਿ; ਹਰਿ ਜਸੁ ਗਾਇਓ ॥

ਹੇ ਭਾਈ! ਜਿਨ੍ਹਾਂ ਪੁਰਖਾਂ ਨੇ ਸੰਤ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਮਿਲ ਕੇ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਗਾਇਓ = ਗਾਉਣਾ ਕੀਤਾ ਹੈ।

## ਕੋਟਿ ਜਨਮ ਕੇ; ਦੂਖ ਗਵਾਇਓ ॥੧॥ਰਹਾਉ॥

ਉਨ੍ਹਾਂ ਨੇ ਆਪਣੇ ਕੋਟਿ = ਕ੍ਰੋੜਾਂ ਜਨਮਾਂ ਕੇ = ਦੇ ਕਾਮ ਆਦਿਕਾਂ ਦੇ ਦੂਖ = ਦੁਖ ਗਵਾਇਓ = ਗਵਾ ਲਏ ਹਨ ॥੧॥ਰਹਾਉ॥

## ਜੋ ਚਾਹਤ; ਸੋਈ ਮਨਿ ਪਾਇਓ ॥

ਜੋ ਪਰਮੇਸ਼ਰ ਦੇ ਪਿਆਰੇ ਧਰਮ, ਅਰਥ ਕਾਮ ਮੋਖ ਆਦਿ ਚਾਹਤ = ਚਾਹੁੰਦੇ ਸਨ, ਸੋਈ = ਉਹੀ ਮਨ ਇੱਛਤ ਫਲਾਂ ਨੂੰ ਉਨ੍ਹਾਂ ਨੇ ਪਾਇਓ = ਪਾ ਲਿਆ ਹੈ, ਕਿਉਂਕਿ :

## ਕਰਿ ਕਿਰਪਾ; ਹਰਿ ਨਾਮੁ ਦਿਵਾਇਓ ॥੧॥

ਉਨ੍ਹਾਂ ਉਤੇ ਪਰਮੇਸ਼ਰ ਨੇ ਆਪ ਹੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਸਤਿਗੁਰਾਂ ਪਾਸੋਂ ਆਪਣਾ ਅੰਮ੍ਰਿਤ ਰੂਪ ਹਰੀ ਨਾਮ ਦਿਵਾਇਓ = ਦਿਵਾਇਆ ਹੈ ॥੧॥

## ਸਰਬ ਸੂਖ; ਹਰਿ ਨਾਮਿ ਵਡਾਈ ॥
## ਗੁਰ ਪ੍ਰਸਾਦਿ; ਨਾਨਕ ਮਤਿ ਪਾਈ ॥੨॥੧॥੭॥

ਉਨ੍ਹਾਂ ਨੂੰ ਸਰਬ ਸੂਖ = ਸਾਰੇ ਸੁਖ ਤੇ ਵਡਾਈ = ਵਡਿਆਈਆਂ ਪਰਮੇਸ਼ਰ ਦੇ ਨਾਮ ਜਪਣੇ ਕਰਕੇ ਹੀ ਮਿਲੀਆਂ ਹਨ **ਵਾ:** ਹਰਿ = ਪਰਮੇਸ਼ਰ ਦੀ ਨਾਮ ਵਡਿਆਈ ਕਰਕੇ ਹੀ ਸਾਰੇ ਸੁਖ ਪ੍ਰਾਪਤ ਹੋਏ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਨੇ ਇਹ ਨਾਮ ਸਿਮਰਨ ਵਾਲੀ ਮਤਿ = ਬੁੱਧੀ ਗੁਰ = ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪਾਈ = ਪ੍ਰਾਪਤ ਕੀਤੀ ਹੈ ॥੨॥੧॥੭॥

[ਰਾਗੁ ਬੈਰਾੜੀ ਸਮਾਪਤੰ]

ਸੰਪ੍ਰਦਾਇ ਸਟੀਕ ਗੁਰਬਾਣੀ ਅਰਥ ਭੰਡਾਰ
ਪੋਥੀ ਛੇਵੀਂ ਸੰਪੂਰਨੰ ॥

***ਨੋਟ :*** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਜੋ ਦੋ ਸੈਂਚੀਆਂ ਵਿਚ ਵੰਡੀ ਹੋਈ ਹੈ, ਉਸ ਦੇ ਮੁਤਾਬਿਕ ਪਹਿਲੀ ਸੈਂਚੀ ਦੀ ਸੰਪ੍ਰਦਾਇ ਵਿਆਖਿਆ ਦੀ ਸਟੀਕ ਇਥੇ ਸੰਪੂਰਨ ਹੋਈ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੩੧ ਰਾਗ ਹਨ। ਪਹਿਲੀ ਸੈਂਚੀ ਵਿਚ ੧੩ ਰਾਗ ਆ ਚੁੱਕੇ ਹਨ : ੧. ਸਿਰੀਰਾਗ, ੨. ਮਾਝ, ੩. ਗਉੜੀ, ੪. ਆਸਾ, ੫. ਗੂਜਰੀ, ੬. ਦੇਵਗੰਧਾਰੀ, ੭. ਬਿਹਾਗੜਾ, ੮. ਵਡਹੰਸ, ੯. ਸੋਰਠਿ, ੧੦. ਧਨਾਸਰੀ, ੧੧. ਜੈਤਸਰੀ, ੧੨. ਟੋਡੀ, ੧੩. ਬੈਰਾੜੀ।

ਪਰਮ ਸਤਿਕਾਰ ਯੋਗ ਗੁਰੂ ਸਰੂਪ ਗੁਰੂ ਖ਼ਾਲਸਾ ਜੀਓ !

ਵਾਹਿਗੁਰੂ ਜੀ ਕਾ ਖ਼ਾਲਸਾ ॥
ਵਾਹਿਗੁਰੂ ਜੀ ਕੀ ਫ਼ਤਹਿ ॥

ਬੇਨਤੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਪਾਰ ਕਿਰਪਾ ਦਾ ਸਦਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਦੀ ਵਿਆਖਿਆ ***ਗੁਰਬਾਣੀ ਅਰਥ ਭੰਡਾਰ*** ਸਟੀਕ ਦੀਆਂ ਰਾਗ ਬੈਰਾੜੀ ਅੰਗ ੭੨੦ ਤਕ, ਪੋਥੀਆਂ ੯ ਚੇਤਰ, ਨਾਨਕ ਸ਼ਾਹੀ ਸੰਮਤ ੫੪੭ ਦਿਨ ਐਤਵਾਰ, ਬਿ: ਸੰਮਤ ੨੦੭੨ ਅਤੇ ਈ. ਸੰਨ ੨੨ ਮਾਰਚ ੨੦੧੫ ਨੂੰ ਖ਼ਾਲਸਾ ਚੈਰੀਟੇਬਲ ਟਰੱਸਟ ਗੁਰਮਤ ਵਿਦਿਆਲਾ ਜੱਥਾ ਰੰਧਾਵਾ ਦੇ ਮੁਖ ਅਸਥਾਨ (ਨੇੜੇ ਗੁ: ਜੋਤੀ ਸਰੂਪ, ਫਤਿਹਗੜ੍ਹ ਸਾਹਿਬ) ਵਿਖੇ ਸ਼ਾਮ ਨੂੰ ੬:੩੫ ਮਿੰਟ ਉੱਪਰ ਸੰਪੂਰਣ ਹੋਈਆਂ।

ਜਿਥੇ ਵੀ ਲਿਖਣ ਵਿਚ ਉਕਾਈਆਂ ਹੋਈਆਂ ਹੋਣ ਜਾਂ ਕਿਤੇ ਵਿਆਖਿਆ ਵਿਚ ਸਿਧਾਂਤਕ ਗ਼ਲਤੀਆਂ ਹੋਣ ਤਾਂ ਉਹ ਗੁਣੀ ਗਿਆਨੀ ਵਿਦਵਾਨ ਜਨ ਲਿਖ ਕੇ ਭੇਜਣ ਦੀ ਕਿਰਪਾਲਤਾ ਕਰਨ ਤਾਂ ਜੋ ਅਗਲੀ ਐਡੀਸ਼ਨ ਵਿਚ ਉਸ ਦੀ ਸੋਧ ਕੀਤੀ ਜਾ ਸਕੇ।